ਖਾਲਸੇ ਦੇ 300 ਸਾਲਾ ਪ੍ਰਕਾਸ਼ ਉਤਸਵ ਨੂੰ ਸਮਰਪਤ

# ਸ੍ਰੀ
# ਗੁਰੂ ਗ੍ਰੰਥ ਕੋਸ਼

## ਗੁਰਮੁਖੀ ਤੋਂ ਗੁਰਮੁਖੀ

ਸੰਪਾਦਕ

**ਡਾ. ਗੁਰਚਰਨ ਸਿੰਘ**

**2000**

**ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ**

ਪਟਿਆਲਾ

# ਭੂਮਿਕਾ

ਪ੍ਰੋਫੈਸਰ ਸਾਹਿਬ ਸਿੰਘ ਜੀ 20ਵੀਂ ਸਦੀ ਦੇ ਮੁੱਢਲੇ ਅੱਧ ਵਿਚ ਸਿਰਕੱਢ ਸਿੱਖ ਸ਼ਖ਼ਸੀਅਤ ਹੋ ਚੁੱਕੇ ਹਨ। ਉਨ੍ਹਾਂ ਨੇ ਉਮਰ ਭਰ ਇੱਕ ਲਗਨ, ਸਿਰੜ ਤੇ ਸਿਦਕ ਨਾਲ ਗੁਰਬਾਣੀ ਦੀ ਖੋਜ, ਪ੍ਰਚਾਰ ਤੇ ਪਰਸਾਰ ਦਾ ਕੰਮ ਕੀਤਾ। ਵਿਆਕਰਣ ਨੂੰ ਲਾਗੂ ਕਰਕੇ ਗੁਰੂ ਗ੍ਰੰਥ ਸਾਹਿਬ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (10 ਜਿਲਦਾਂ) ਵਿਚ ਕੀਤਾ ਟੀਕਾ, ਗੁਰਬਾਣੀ ਦੀ ਵਿਆਖਿਆ ਦੇ ਖੇਤਰ ਦਾ ਇੱਕ ਮੀਲ ਪੱਥਰ ਹੈ। ਇਸ ਤਰ੍ਹਾਂ ਪ੍ਰੋਫੈਸਰ ਸਾਹਿਬ ਸਿੰਘ ਆਪਣੇ ਯੋਗਦਾਨ ਕਰਕੇ ਸੰਸਥਾ ਹੋ ਗਏ ਹਨ ਅਤੇ ਅਕਾਦਮਿਕ ਸ਼ਬਦਾਵਲੀ ਵਿਚ ਸਿੱਖ ਧਰਮ ਵਿਗਿਆਨੀ (ਠਹਏੋਲੋਗਸਿਟ) ਦਾ ਰੁਤਬਾ ਹਾਸਲ ਕਰ ਗਏ ਹਨ।

ਉਹਨਾਂ ਦੀ ਯਾਦ ਨੂੰ ਸਮਰਪਿਤ ਅਤੇ ਉਹਨਾਂ ਵਲੋਂ ਛੋਹੇ ਗਏ ਗੁਰਮਤਿ ਦੇ ਅਧਿਐਨ ਲਈ ਸ੍ਰੋਤ-ਸਾਹਿਤ ਦੀ ਤਿਆਰੀ ਲਈ, 1993 ਵਿਚ ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ ਦੀ ਸਥਾਪਨਾ ਉਨ੍ਹਾਂ ਦੇ ਵਿਦਿਆਰਥੀਆਂ ਤੇ ਪ੍ਰਸੰਸਕਾਂ ਵੱਲੋਂ ਕੀਤੀ ਗਈ ਸੀ। ਇਸ ਦਾ ਉਦੇਸ਼, ਅਨੁਕ੍ਰਮਣਿਕਾ (ਛੋਨਚੋਰਦੳਨਚਏ), ਸ਼ਬਦ ਕੋਸ਼ ਤੇ ਹੋਰ ਗੁਰਮਤਿ ਸਬੰਧੀ ਹਵਾਲਾ ਪੁਸਤਕਾਂ ਦੀ ਤਿਆਰੀ, ਸਿੱਖ ਰਹਿਤ ਮਰਿਯਾਦਾ ਬਾਰੇ ਪੁਸਤਕਾਂ ਦਾ ਸੰਪਾਦਨ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਰਤੀ ਅਤੇ ਵਿਸ਼ਵ ਦੀਆਂ ਭਾਸ਼ਾਵਾਂ ਵਿੱਚ ਅਨੁਵਾਦ, ਗੁਰਮਤਿ ਸਿੱਖਿਆਵਾਂ ਅਤੇ ਪ੍ਰੰਪਰਾਵਾਂ ਬਾਰੇ ਸਾਹਿਤ ਸਿਰਜਨ ਅਤੇ ਹੋਰ ਗੁਰਮਤਿ ਦੇ ਮੂਲ ਗ੍ਰੰਥਾਂ ਦੇ ਸੁਨੇਹੇ ਦੇ ਪ੍ਰਚਾਰ ਤੇ ਪਰਸਾਰ ਲਈ ਸਾਹਿਤ ਆਦਿ ਦੀ ਤਿਆਰੀ ਨੂੰ ਰੱਖਿਆ ਗਿਆ ਸੀ। ਸਮੇਂ ਸਮੇਂ ਸਿਰ ਪ੍ਰਾਪਤ ਵਿਤੀ ਸਾਧਨਾਂ ਦੇ ਅਨੁਸਾਰ ਡਾ. ਗੁਰਚਰਨ ਸਿੰਘ ਦੇ ਨਿਰਦੇਸ਼ਨ ਅਧੀਨ ਇਸ ਉਦੇਸ਼ ਦੀ ਪ੍ਰਾਪਤੀ ਲਈ ਦੋ ਅਥਵਾ ਤਿੰਨ ਖੋਜ ਸਹਾਇਕ ਨਿਰੰਤਰ ਕੰਮ ਕਰ ਰਹੇ ਹਨ।

# ਹੁਣ ਤੱਕ ਦਾ ਕਾਰਜ

## ਛਪ ਚੁੱਕੀਆਂ ਪੁਸਤਕਾਂ

### (ੳ) ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵਲੋਂ

1. ਤੁੱਕ-ਤਤਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ — ਸੰਪਾਦਕ - ਸ. ਅਮਰ ਸਿੰਘ

### (ਅ) ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ

1. ਬਾਣੀ ਭਗਤ ਰਵਿਦਾਸ ਜੀ (ਪਾਠ, ਤੁੱਕ-ਤਤਕਰਾ, ਅਨੁਕ੍ਰਮਣਿਕਾ ਤੇ ਕੋਸ਼) — ਸੰਪਾਦਕ - ਸ. ਅਮਰ ਸਿੰਘ
2. ਬਾਣੀ ਭਗਤ ਨਾਮਦੇਵ ਜੀ (ਪਾਠ, ਤੁੱਕ-ਤਤਕਰਾ, ਅਨੁਕ੍ਰਮਣਿਕਾ ਤੇ ਕੋਸ਼) — ਸੰਪਾਦਕ - ਸ. ਅਮਰ ਸਿੰਘ
3. ਬਾਣੀ ਗੁਰੂ ਅੰਗਦ ਦੇਵ ਜੀ (ਪਾਠ, ਤੁੱਕ-ਤਤਕਰਾ, ਅਨੁਕ੍ਰਮਣਿਕਾ ਤੇ ਕੋਸ਼) — ਸੰਪਾਦਕ - ਸ. ਅਮਰ ਸਿੰਘ, ਗਿਆਨੀ ਦਵਿੰਦਰ ਸਿੰਘ 'ਰਾਜ਼'
4. ਸ੍ਰੀ ਮੁੱਖ ਬਾਣੀਆਂ ਪਾਤਸ਼ਾਹੀ 10 ਵੀਂ (ਪਾਠ, ਤੁੱਕ-ਤਤਕਰਾ, ਅਨੁਕ੍ਰਮਣਿਕਾ ਤੇ ਕੋਸ਼) — ਸੰਪਾਦਕ - ਡਾ. ਗੁਰਮੁਖ ਸਿੰਘ, ਪ੍ਰੋ. ਬਲਜਿੰਦਰ ਕੌਰ ਜ਼ੋਸ਼ੀ
5. ਅਤਿਰਿਕਤ ਭਗਤ ਬਾਣੀ (ਪਾਠ, ਤੁੱਕ-ਤਤਕਰਾ, ਅਨੁਕ੍ਰਮਣਿਕਾ ਤੇ ਕੋਸ਼) — ਸੰਪਾਦਕ - ਸ. ਅਮਰ ਸਿੰਘ, ਸ. ਪਿਆਰਾ ਸਿੰਘ

6. ਬਾਣੀ ਗੁਰੂ ਨਾਨਕ ਦੇਵ ਜੀ (ਤੁੱਕ-ਤਤਕਰਾ) — ਸੰਪਾਦਕ - ਸ. ਅਮਰ ਸਿੰਘ, ਬੀਬਾ ਬਲਜੀਤ ਕੌਰ
7. ਬਾਣੀ ਗੁਰੂ ਅਮਰਦਾਸ ਜੀ (ਤੁੱਕ-ਤਤਕਰਾ) — ਸੰਪਾਦਕ - ਸ. ਅਮਰ ਸਿੰਘ
8. ਬਾਣੀ ਗੁਰੂ ਰਾਮਦਾਸ ਜੀ ਸੰਪਾਦਕ (ਤੁੱਕ-ਤਤਕਰਾ) — ਸੰਪਾਦਕ - ਸ. ਅਮਰ ਸਿੰਘ, ਸ. ਪਿਆਰਾ ਸਿੰਘ
9. ਬਾਣੀ ਗੁਰੂ ਅਰਜਨ ਦੇਵ ਜੀ (ਤੁੱਕ-ਤਤਕਰਾ) — ਸੰਪਾਦਕ - ਪ੍ਰੋ. ਨਵਦੀਪ ਕੌਰ
10. ਭੱਟਾਂ ਦੇ ਸਵੱਯੈ (ਪਾਠ, ਤੁੱਕ-ਤਤਕਰਾ, ਅਨੁਕ੍ਰਮਣਿਕਾ ਤੇ ਕੋਸ਼) — ਸੰਪਾਦਕ - ਡਾ. ਗੁਰਮੁਖ ਸਿੰਘ, ਪ੍ਰੋ. ਬਲਜਿੰਦਰ ਕੌਰ ਜ਼ੋਸ਼ੀ

## (ੲ) ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ ਵੱਲੋਂ

1. ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਉਸ ਦੇ ਰਚਯਿਤਾ ਭਗਤ — ਸ. ਰਤਨ ਸਿੰਘ
2. ਵੀਚਾਰ ਸਾਂਝਾਂ — ਸ. ਰਤਨ ਸਿੰਘ
3. 'ਹਉਮੈ' ਦਾ ਗੁਰਮਤਿ ਪਰਿਪੇਖ — ਸੰਪਾਦਕ - ਸ. ਅਮਰ ਸਿੰਘ
4. 'ਸਤਸੰਗਤਿ' ਦਾ ਗੁਰਮਤਿ ਪਰਿਪੇਖ — ਸੰਪਾਦਕ - ਸ. ਅਮਰ ਸਿੰਘ
5. ਭੱਟਾਂ ਦੇ ਸਵੱਯੈ (ਪਾਠ, ਤੁੱਕ-ਤਤਕਰਾ, ਅਨੁਕ੍ਰਮਣਿਕਾ ਤੇ ਕੋਸ਼) — ਸੰਪਾਦਕ - ਡਾ. ਗੁਰਮੁਖ ਸਿੰਘ, ਪ੍ਰੋ. ਬਲਜਿੰਦਰ ਕੌਰ ਜ਼ੋਸ਼ੀ
6. 'ਨਦਰਿ' ਦਾ ਗੁਰਮਤਿ ਪਰਿਪੇਖ — ਸੰਪਾਦਕ - ਸ. ਅਮਰ ਸਿੰਘ

## ਛਪਾਈ ਲਈ ਤਿਆਰ

1. ਬਾਣੀ ਭਗਤ ਕਬੀਰ ਜੀ (ਪਾਠ, ਤੁੱਕ-ਤਤਕਰਾ, ਅਨੁਕ੍ਰਮਣਿਕਾ ਤੇ ਕੋਸ਼) — ਸੰਪਾਦਕ - ਪ੍ਰੋ. ਗੁਰਬੀਰ ਸਿੰਘ
2. ਬਾਣੀ ਗੁਰੂ ਤੇਗ਼ ਬਹਾਦਰ ਜੀ (ਪਾਠ, ਤੁੱਕ-ਤਤਕਰਾ, ਅਨੁਕ੍ਰਮਣਿਕਾ ਤੇ ਕੋਸ਼) — ਸੰਪਾਦਕ - ਡਾ. ਗੁਰਚਰਨ ਸਿੰਘ, ਸ. ਅਮਰ ਸਿੰਘ
3. 'ਸੁੱਖ' ਦਾ ਗੁਰਮਤਿ ਪਰਿਪੇਖ — ਸੰਪਾਦਕ - ਸ. ਹਰਿਬੰਸ ਸਿੰਘ
4. 'ਦੁੱਖ' ਦਾ ਗੁਰਮਤਿ ਪਰਿਪੇਖ — ਸੰਪਾਦਕ - ਸ. ਹਰਿਬੰਸ ਸਿੰਘ
5. 'ਨਿੰਦਾ' ਦਾ ਗੁਰਮਤਿ ਪਰਿਪੇਖ — ਸੰਪਾਦਕ - ਸ. ਅਮਰਜੀਤ ਸਿੰਘ
6. 'ਪੰਥ ਪ੍ਰਕਾਸ਼' ਸਬੰਧ ਸੂਚਕ ਤਤਕਰਾ — ਸੰਪਾਦਕ - ਸ. ਅਮਰ ਸਿੰਘ
7. 'ਭਾਈ ਨੰਦ ਲਾਲ' ਤੁੱਕ-ਤਤਕਰਾ ਤੇ ਵਿਚਾਰ ਕੋਸ਼ — ਸੰਪਦਕ - ਬੀਬੀ ਇੰਦਰਜੀਤ ਕੌਰ

## ਤਿਆਰੀ ਅਧੀਨ

1. 'ਮਾਇਆ' ਗੁਰਮਤਿ ਪਰਿਪੇਖ — ਸੰਪਾਦਕ - ਪ੍ਰੋ. ਗੁਰਬੀਰ ਸਿੰਘ
2. 'ਡਰ ਤੇ ਭੈਅ' ਗੁਰਮਤਿ ਪਰਿਪੇਖ — ਸੰਪਾਦਕ - ਡਾ. ਸ. ਸ. ਕਿਸ਼ਨਪੁਰੀ
3. 'ਹੁਕਮ' ਦਾ ਗੁਰਮਤਿ ਪਰਿਪੇਖ — ਸੰਪਾਦਕ - ਸ. ਪਿਆਰਾ ਸਿੰਘ
4. 'ਸੇਵਾ' ਦਾ ਗੁਰਮਤਿ ਪਰਿਪੇਖ — ਸੰਪਾਦਕ - ਸ. ਪਿਆਰਾ ਸਿੰਘ
5. 'ਸਿਮਰਨ' ਦਾ ਗੁਰਮਤਿ ਪਰਿਪੇਖ — ਸੰਪਾਦਕ - ਡਾ. ਜਸਬੀਰ ਕੌਰ

ਟਰੱਸਟ ਵਲੋਂ **ਡਾ. ਕੁਲਬੀਰ ਸਿੰਘ ਥਿੰਦ** ਐਮ. ਡੀ., ਅਮਰੀਕਾ ਦੇ ਸਹਿਯੋਗ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤੁੱਕ-ਤਤਕਰੇ ਅਥਵਾ 'ਹਉਮੈ' ਦਾ ਗੁਰਮਤਿ ਪਰਿਪੇਖ ਪੁਸਤਕ ਦੀ **ਸੀ. ਡੀ. ਰੋਮ** ਵੀ ਤਿਆਰ ਕੀਤੀ ਜਾ ਚੁੱਕੀ ਹੈ । ਟਰੱਸਟ ਨੂੰ **ਡਾ. ਥਿੰਦ** ਦੇ ਸਹਿਯੋਗ ਤੇ ਮਾਣ ਹੈ ।

## ਸੰਕੇਤ ਵਿਧੀ

ਕੋਸ਼ ਵਿਚ ਦਿੱਤੇ ਸੰਕੇਤਾਂ ਦੀ ਵਿਧੀ ਇਸ ਪ੍ਰਕਾਰ ਹੈ :

1. ਹਰ ਤੁੱਕ ਲਈ ਦਿੱਤੇ ਸੰਕੇਤ ਵਿਚ ਆਉਂਦਾ ਪਹਿਲਾ ਸੰਖੇਪ-ਚਿੰਨ੍ਹ, ਉਸ ਰਾਗ ਦੀ ਸੂਚਨਾ ਦਿੰਦਾ ਹੈ ਜਿਸ ਵਿਚ ਉਹ ਤੁੱਕ ਆਉਂਦੀ ਹੈ। ਜਿਹੜੀਆਂ ਰਚਨਾਵਾਂ ਰਾਗਾਂ ਦੀ ਬੰਦਸ਼ ਤੋਂ ਬਾਹਰ ਹਨ, ਉਨ੍ਹਾਂ ਵਿਚ ਆਉਂਦੀਆਂ ਤੁੱਕਾਂ ਦੇ ਹਵਾਲਿਆਂ ਵਿਚ ਇਹ ਪਹਿਲਾ ਸੰਖੇਪ-ਚਿੰਨ੍ਹ ਬਾਣੀ ਦੇ ਨਾਂ ਅਥਵਾ ਕਾਵਿ-ਰੂਪ ਦਾ ਸੂਚਕ ਹੁੰਦਾ ਹੈ ਜਿਵੇਂ ਜਪੁ, ਸਲੋ (ਸਲੋਕ), ਸਵ (ਸਵਯੇ) ਆਦਿ। ਸਾਰ ਸੰਖੇਪ ਚਿੰਨ੍ਹ ਵੱਧ ਤੋਂ ਵੱਧ ਦੋ ਅੱਖਰਾਂ ਦਾ ਹੈ।

2. ਪਹਿਲੇ ਸੰਖੇਪ-ਚਿੰਨ੍ਹ ਤੋਂ ਅਗੇ ਮੋਟੇ ਹਿੰਦਸੇ ਅਥਵਾ ਅੱਖਰਾਂ ਵਿਚ ਦਿੱਤਾ ਸੰਕੇਤ ਕਰਤਾ ਦਾ ਹੈ।

3. ਇਸ ਮੋਟੇ ਹਿੰਦਸੇ ਤੋਂ ਬਾਅਦ ਜੇ ਕੋਈ ਸੰਖੇਪ-ਚਿੰਨ੍ਹ ਆਉਂਦਾ ਹੈ ਤਾਂ ਉਹ ਕਾਵਿ-ਰੂਪ ਅਥਵਾ ਬਾਣੀ ਦੇ ਨਾਂ ਦਾ ਸੰਕੇਤਕ ਹੈ ਜਿਵੇਂ ਅਸ (ਅਸਟਪਦੀ) ਛੰਤ, ਸੋਲ੍ਹਾ, ਵਾਰ, ਸੁਖ (ਸੁਖਮਨੀ), ਪਟੀ, ਸਿਗੋ (ਸਿੱਧ ਗੋਸ਼ਟ) ਆਦਿ। ਜੇ ਕੋਈ ਸੰਖੇਪ-ਚਿੰਨ੍ਹ ਨਹੀਂ ਤਾਂ ਭਾਵ ਹੈ ਕਿ ਅੱਗੇ ਦਿੱਤਾ ਅੰਕ 'ਸ਼ਬਦਾਂ' ਅਥਵਾ ਦੁਪਦੇ ਤੋਂ ਛੇ ਪਦੇ ਵਾਲੀਆਂ ਰਚਨਾਵਾਂ ਦਾ ਹੈ ਜੋ ਹਰ ਰਾਗ ਵਿਚ ਸਭ ਤੋਂ ਪਹਿਲਾਂ ਦਰਜ ਹਨ।

4. ਮੋਟੇ ਹਿੰਦਸੇ ਤੋਂ ਬਾਅਦ ਆਉਂਦਾ ਹਿੰਦਸਾ ਸ਼ਬਦ ਅਥਵਾ ਅਸਟਪਦੀ ਅਥਵਾ ਉਸ ਬਾਣੀ ਦੀ ਪਉੜੀ ਆਦਿ ਦਾ ਨੰਬਰ ਹੈ।

5. ਇਸ ਤੋਂ ਬਾਅਦ ਦਿੱਤਾ ਹਿੰਦਸਾ ਉਸ ਸ਼ਬਦ, ਅਸਟਪਦੀ ਅਥਵਾ ਛੰਤ ਦੇ ਬੰਦ ਵਲ ਸੰਕੇਤ ਕਰਦਾ ਹੈ। ਇਸ ਬੰਦ ਵਲ ਸੰਕੇਤ ਕਰਦੇ ਹਿੰਦਸੇ ਤੋਂ ਬਾਅਦ ਹਮੇਸ਼ਾ ਕੋਲਨ ਵਰਤਿਆ ਗਿਆ ਹੈ।

6. ਸੰਕੇਤ ਦਾ ਆਖਰੀ ਹਿੰਦਸਾ ਅਰਥਾਤ ਕੋਲਨ ਤੋਂ ਪਿੱਛੋਂ ਆਉਂਦਾ ਹਿੰਦਸਾ ਹਮੇਸ਼ਾ ਬੰਦ ਦੀ ਤੁੱਕ ਨੰਬਰ ਦਾ ਸੰਕੇਤ ਕਰਦਾ ਹੈ।

7. ਤੁੱਕ ਨੰਬਰ ਦਾ ਸੰਕੇਤ ਕਰਦੇ ਅੰਕ ਤੋਂ ਪਿਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਸ ਪੰਨੇ ਦਾ ਸੰਕੇਤ ਹੈ ਜਿਸ ਉਪਰ ਉਸ ਤੁੱਕ ਵਿਸ਼ੇਸ਼ ਆਈ ਹੈ। ਇਹ ਪੰਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 1430 ਪੰਨਿਆਂ ਵਾਲੀ ਬੀੜ ਦੇ ਹਨ। ਕਿਉਂਕਿ ਵੱਖ ਵੱਖ ਛਾਪਾਂ ਵਿਚ ਬਹੁਤ ਵਾਰੀ ਪੰਨੇ ਦੀ ਅਖ਼ੀਰਲੀਆਂ ਅਥਵਾ ਮੁੱਢਲੀਆਂ ਸਤਰਾਂ ਜਾਂ ਸ਼ਬਦ ਅਗਲੇ ਅਥਵਾ ਪਿਛਲੇ ਪੰਨੇ ਉਪਰ ਚਲੇ ਜਾਂਦੇ ਹਨ, ਇਸ ਲਈ ਇਨ੍ਹਾਂ ਸਤਰਾਂ/ਸ਼ਬਦਾਂ ਦੇ ਸੰਦਰਭ ਵਿਚ ਇਹ ਪੰਨੇ ਅਗੇ ਪਿਛੇ ਹੋ ਸਕਦੇ ਹਨ।

8. ਬੰਦ ਵਾਲੇ ਹਿੰਦਸੇ ਉੱਤੇ ਦਿੱਤਾ 'ਐਸਟੈਰਿਕ' (*) ਦਾ ਨਿਸ਼ਾਨ (ਅਸਟਏਰਕਿ ਮਓਰਕ) 'ਰਹਾਉ' ਵਾਲੇ ਬੰਦ ਦਾ ਲਖਾਇਕ ਹੈ। ਇਸ ਰਹਾਉ ਵਾਲੇ ਬੰਦ ਬਾਰੇ ਅੱਗੇ ਦਿੱਤੀਆਂ ਕੁੱਝ ਗੱਲਾਂ ਵਿਸ਼ੇਸ਼ ਧਿਆਨ ਯੋਗ ਹਨ। ਇਹ 'ਰਹਾਉ' ਵਾਲੇ ਬੰਦ 'ਸ਼ਬਦ' ਵਿਚ ਆਮ ਕਰਕੇ ਸ਼ਬਦ ਦੇ ਪਹਿਲੇ ਬੰਦ ਤੋਂ ਬਾਅਦ ਹੁੰਦਾ ਹੈ। ਕਈ ਵਾਰੀ ਇਹ ਸ਼ਬਦ ਦੇ ਆਰੰਭ ਉੱਤੇ ਵੀ ਆ ਜਾਂਦਾ ਹੈ ਅਤੇ ਕਈ ਵਾਰੀ ਇਕ ਸ਼ਬਦ ਵਿਚ ਇਸ ਦੀ ਗਿਣਤੀ ਇਕ ਤੋਂ ਵੱਧ ਵੀ ਹੁੰਦੀ ਹੈ। ਇਹ ਆਰੰਭਲੇ ਬੰਦ ਤੋਂ ਬਾਅਦ ਵੀ ਅਤੇ

ਸ਼ਬਦ ਦੇ ਅਖ਼ੀਰ ਉੱਤੇ ਵੀ ਹੁੰਦਾ ਹੈ ਤੇ ਕਈ ਵਾਰੀ ਇਹ ਹਰ ਬੰਦ ਤੋਂ ਬਾਅਦ ਵੀ ਆ ਜਾਂਦਾ ਹੈ। ਪਹਿਲੇ 'ਰਹਾਉ' ਵਾਲੇ ਬੰਦ ਦਾ ਸੰਕੇਤ '1' ਕਰਕੇ ਹੈ ਅਤੇ ਬਾਅਦ ਵਿਚ ਆਉਂਦੇ 'ਰਹਾਉ' ਵਾਲੇ ਬੰਦ ਜਿਸ ਸਾਧਾਰਨ ਬੰਦ ਪਿੱਛੋਂ ਵੀ ਆਏ ਹਨ, ਉਸ ਬੰਦ ਦੇ ਹਿੰਦਸੇ ਉੱਤੇ ਇਹ (*) ਨਿਸ਼ਾਨ ਲਾ ਕੇ ਦਰਸਾਇਆ ਗਿਆ ਹੈ। 'ਰਹਾਉ' ਵਾਲੇ ਬੰਦ ਵਿਚ ਤੁੱਕਾਂ ਦੀ ਗਿਣਤੀ ਵੀ 1 ਤੋਂ ਲੈ ਕੇ 4 ਤਕ ਘਟਦੀ ਵਧਦੀ ਹੈ।

9. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 176 ਉਪਰ ਰਾਗੁ ਗਉੜੀ ਵਿਚ ਗੁਰੂ ਅਰਜਨ ਸਾਹਿਬ ਦੇ 70 ਵੇਂ ਸ਼ਬਦ ਤੋਂ ਬਾਅਦ ਦੇ (ਨੰਬਰ ਰਹਿਤ) ਸ਼ਬਦ ਨੂੰ 71ਵਾਂ ਸ਼ਬਦ ਗਿਣ ਕੇ ਅਗਲੇ ਸ਼ਬਦ ਦੀ ਗਿਣਤੀ 71* ਕਰਕੇ ਗਿਣੀ ਗਈ ਹੈ। ਇਵੇਂ ਹੀ ਪੰਨਾ 200 ਉਪਰ ਸ਼ਬਦਾਂ ਦੀ ਸੰਚਿਤ ਗਿਣਤੀ 174 ਤੋਂ ਬਾਅਦ ਭਾਗ ਅੰਕ ਅਨੁਸਾਰ ਅਗਲੇ ਸ਼ਬਦ ਨੂੰ 201 ਪੰਨੇ ਉਪਰ 106 ਕਰਕੇ ਗਿਣਿਆ ਹੈ। ਇਨ੍ਹਾਂ ਦੁਬਾਰਾ ਆਉਂਦੇ ਅੰਕਾਂ ਉਪਰ ਵੀ * ਦਾ ਨਿਸ਼ਾਨ ਹੈ।

   'ਸਵਯੇ ਮੁਖਵਾਕ ਮ: 5' ਵਿਚ ਵੀ 20 ਸਵੱਯਾਂ ਦੀ ਗਿਣਤੀ 1 ਤੋਂ 9 ਅਤੇ ਫਿਰ 1 ਤੋਂ 11 ਕਰਕੇ ਕੀਤੀ ਗਈ ਹੈ।ਦੂਜੀ ਗਿਣਤੀ ਦੇ ਸੰਕੇਤਕ ਅੰਕਾਂ ਉਪਰ ਵੀ * ਦਾ ਨਿਸ਼ਾਨ ਹੈ।

10. ਬੰਦ ਵਾਲੇ ਹਿੰਦਸੇ ਨਾਲ ਆਉਂਦਾ 'ਸ' ਅਤੇ 'ਡ' ਅੱਖਰ ਉਸ ਬੰਦ ਤੋਂ ਪਹਿਲਾਂ ਆਉਂਦੇ ਸਲੋਕ ਅਥਵਾ ਡਖਣੇ ਵਲ ਸੰਕੇਤ ਕਰਦਾ ਹੈ। ਛੰਤਾਂ ਵਿਚ, ਸੁਖਮਨੀ, ਬਾਵਨ ਅਖਰੀ ਆਦਿ ਬਾਣੀਆਂ ਵਿਚ ਇਹ ਸਲੋਕ ਆਮ ਹਨ।

11. ਕਾਵਿ-ਰੂਪ ਅਥਵਾ ਬਾਣੀ-ਨਾਮ ਦੇ ਸੰਕੇਤਕ ਸੰਖੇਪ-ਚਿੰਨ੍ਹ ਤੋਂ ਮਗਰੋਂ ਜੇ (:) ਨਾਲ ਨਿਖੇੜੇ ਹਿੰਦਸੇ ਆ ਜਾਂਦੇ ਹਨ ਤਾਂ ਉਸ ਦਾ ਭਾਵ ਹੈ ਕਿ ਉਸ ਕਾਵਿ-ਰੂਪ ਵਿਚ ਰਚੀ ਗਈ ਰਚਨਾ ਅਥਵਾ ਬਾਣੀ ਲਗਾਤਾਰ ਰਚਨਾ ਹੈ ਤੇ ਪਹਿਲਾ ਹਿੰਦਸਾ ਪਉੜੀ ਅਥਵਾ ਬੰਦ ਦੇ ਨੰਬਰ ਵਲ ਸੰਕੇਤ ਕਰਦਾ ਹੈ ਤੇ ਦੂਜਾ ਹਿੰਦਸਾ ਤੁਕ ਨੰਬਰ ਵਲ। ਇਸ ਤਰ੍ਹਾਂ ਦੇ ਸੰਕੇਤ ਜਪੁਜੀ, ਬਾਰਾਮਾਹ, ਵਾਰ, ਬਾਵਨ ਅਖਰੀ, ਪਟੀ, ਓਅੰਕਾਰ, ਸਿਧ-ਗੋਸਟ, ਅਨੰਦ ਸਾਹਿਬ ਦੀਆਂ ਲੰਮੀਆਂ ਬਾਣੀਆਂ ਵਿਚ ਆਉਂਦੇ ਹਨ।

12. 'ਵਾਰਾਂ' ਦੀ ਤਰਤੀਬ ਥੋੜ੍ਹੀ ਜਹੀ ਗੁੰਝਲਦਾਰ ਹੈ। ਇਸ ਲਈ ਇਨ੍ਹਾਂ ਵਿਚ ਤੁੱਕ ਦਾ ਹਵਾਲਾ ਥੋੜ੍ਹਾ ਜਿਹਾ ਵੱਖਰਾ ਹੋ ਜਾਂਦਾ ਹੈ। ਜਿਹਾ ਕਿ ਅਸੀਂ ਜਾਣਦੇ ਹਾਂ ਵਾਰਾਂ ਵਿਚ ਪਉੜੀਆਂ ਤਾਂ ਇੱਕੋ ਗੁਰੂ ਸਾਹਿਬ ਦੀਆਂ ਹਨ ਸਿਵਾਏ ਰਾਗ ਗਉੜੀ ਵਾਰ ਮ: 4 ਵਿਚ ਪੰਜ ਅਤੇ ਸਾਰੰਗ ਤੇ ਮਲਾਰ ਰਾਗ ਦੀਆਂ ਵਾਰਾਂ ਵਿਚ ਗੁਰੂ ਅਰਜਨ ਸਾਹਿਬ ਦੀ ਇੱਕ ਇੱਕ ਪਉੜੀ ਦੇ। ਇਨ੍ਹਾਂ ਵਾਰਾਂ ਵਿਚ ਇਸ ਗੱਲ ਦਾ ਸੰਕੇਤ 'ਪਉੜੀ ਮ: 5 ਕਰਕੇ ਉੱਥੇ ਦਿੱਤਾ ਹੋਇਆ ਹੈ ਪਰ ਸਲੋਕ ਬਹੁਤ ਸਾਰੀਆਂ ਵਾਰਾਂ ਵਿਚ ਕਈ ਗੁਰੂ ਸਾਹਿਬਾਂ ਦੇ ਹਨ। ਇਸ ਲਈ ਸੰਕੇਤ ਨੂੰ ਵਧੇਰਾ ਨਿਸਚਿਤ ਅਤੇ ਵਿਗਿਆਨਿਕ ਬਣਾਉਣ ਲਈ ਇਹ ਵਿਧੀ ਅਪਣਾਈ ਗਈ ਹੈ :

   (1) ਜੇ 'ਤੁੱਕ' ਵਾਰ ਦੀਆਂ ਪਉੜੀਆਂ ਵਿਚ ਹੈ ਤਾਂ ਕਰਤਾ ਨੂੰ ਸੰਕੇਤਦੇ ਮੋਟੇ ਅੱਖਰਾਂ ਤੋਂ ਬਾਅਦ 'ਵਾਰ' ਲਿਖ ਕੇ ਕੋਲਨ (:) ਰਾਹੀਂ ਨਿਖੇੜੇ ਗਏ ਦੋ ਹਿੰਦਸਿਆਂ ਰਾਹੀਂ ਪਉੜੀ ਨੰਬਰ ਅਤੇ ਤੁਕ ਨੰਬਰ ਦਾ ਹਵਾਲਾ ਦਿੱਤਾ ਗਿਆ ਹੈ।

   (2) ਪਰ ਜੇ ਸ਼ਬਦ ਪਉੜੀ ਤੋਂ ਪਹਿਲਾਂ ਸਲੋਕਾਂ ਵਿਚ ਹੈ ਤਾਂ ਪਉੜੀ ਨੂੰ ਸੰਕੇਤਦੇ ਹਿੰਦਸੇ ਨਾਲ ਅੱਖਰ 'ਸ' ਪਾ ਦਿੱਤਾ ਗਿਆ ਹੈ।

   (3) 'ਸ' ਤੋਂ ਬਾਅਦ ਦਾ ਮੋਟਾ ਹਿੰਦਸਾ ਉਸ ਸਲੋਕ ਦੇ ਕਰਤਾ ਦਾ ਸੂਚਕ ਹੈ ਅਤੇ ਇਸ ਤੋਂ ਉਪਰੰਤ ਦੇ ਕੋਲਨ ਨਾਲ ਨਿਖੇੜੇ ਹਿੰਦਸੇ ਸਲੋਕ ਦੇ ਨੰਬਰ ਤੇ ਤੁੱਕ ਦੇ ਨੰਬਰ ਦਾ ਸੰਕੇਤ ਦਿੰਦੇ ਹਨ।

13. ਸਵੱਯੈ ਮ: 5 ਵਿਚ ਭੱਟ 'ਕਲਸਹਾਰ' ਦੇ ਸਵੈਯਾਂ ਵਿਚ '9' ਤੋਂ ਬਾਅਦ ਆਉਂਦੇ ਤਿੰਨ, ਸਵੱਯੇ 10, 11, 12 ਕਰਕੇ ਗਿਣੇ ਗਏ ਹਨ।

14. ਗੁਰੂ ਗ੍ਰੰਥ ਸਾਹਿਬ ਵਿਚ ਆਉਂਦੀ ਅੰਤਲੀ ਰਚਨਾ 'ਰਾਗ ਮਾਲਾ' ਵਿਚ ਹਰ ਬੰਦ ਦੇ ਪਿਛੋਂ '1' ਦੀ ਗਿਣਤੀ ਹੈ। ਇਸ ਲਈ ਸੰਕੇਤ ਦੇਣ ਲਈ ਇਸ ਸਾਰੀ ਰਚਨਾ ਨੂੰ ਇਕ ਬੰਦ ਅਥਵਾ ਇਕ ਇਕਾਈ ਮੰਨ ਕੇ, ਇਸ ਦੀਆਂ ਤੁੱਕਾਂ ਦੀ ਗਿਣਤੀ ਮੁੱਢ ਤੋਂ ਹੀ ਲਈ ਗਈ ਹੈ।

ਇਸ ਵਿਧੀ ਨੂੰ ਸਪੱਸ਼ਟ ਕਰਨ ਲਈ ਕੁਝ ਉਦਾਹਰਣ ਹੇਠਾਂ ਦਿੱਤੇ ਜਾ ਰਹੇ ਹਨ :

(1) ਸੋ ਸੇਵਕੁ ਜਮ ਤੇ ਕੈਸਾ ਡਰੈ ॥ - ਧਨਾ **1,** 4, 4 : 4 - 661
(2) ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ **ਨਦਰਿ** ਤੁਮਾਰੀ ਜੀਉ ॥
- ਮਾਰੂ **3,** ਅਸ 1, 1*: 3 - 1016

**ਭਾਵ ਹੈ :** 'ਇਹ ਤੁੱਕ (1) ਰਾਗ ਧਨਸਰੀ ਵਿਚ ਪਹਿਲੇ ਗੁਰੂ ਨਾਨਕ ਦੇਵ ਜੀ ਦੇ ਚੌਥੇ ਸ਼ਬਦ ਦੇ ਚੌਥੇ ਬੰਦ ਦੀ ਚੌਥੀ ਤੁੱਕ ਹੈ ਅਤੇ ਇਹ ਤੁੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 661 ਉਪਰ ਹੈ। ਦੂਜੀ (2) ਤੁੱਕ ਰਾਗ ਮਾਰੂ ਵਿਚ ਗੁਰੂ ਅਮਰਦਾਸ ਜੀ ਦੀ ਪਹਿਲੀ ਅਸਟਪਦੀ ਦੇ ਰਹਾਉ ਵਾਲੇ ਬੰਦ ਦੀ ਤੀਜੀ ਤੁੱਕ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1016 ਉਪਰ ਦਰਜ ਹੈ।

(1) ਇਕਿ ਆਪੇ **ਬਖਸਿ** ਮਿਲਾਇਅਨੁ ਦੁਬਿਧਾ ਤਜਿ ਵਿਕਾਰ ॥
- ਵਡ **4**, ਵਾਰ 21 ਸ, **3**, 1 : 4 - 594
(2) ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦ॥ - ਗਉ **4**, ਵਾਰ **5,** 31 : 2 - 316

**ਭਾਵ ਹੈ :** ਤੁੱਕ (1) ਰਾਗ ਵਡਹੰਸ ਦੀ ਗੁਰੂ ਰਾਮਦਾਸ ਜੀ ਦੀ ਵਾਰ ਦੀ 21ਵੀਂ ਪਉੜੀ ਤੋਂ ਪਹਿਲਾਂ ਆਉਂਦੇ ਗੁਰੂ ਅਮਰਦਾਸ ਸਾਹਿਬ ਦੇ ਪਹਿਲੇ ਸਲੋਕ ਦੀ ਚੌਥੀ ਤੁੱਕ ਹੈ ਅਤੇ ਗੁਰੂ ਗ੍ਰੰਥ ਸਾਹਿਬ ਦੇ ਪੰਨਾ 594 ਉਪਰ ਹੈ। ਦੂਜੀ ਤੁੱਕ (2) ਗਉੜੀ ਰਾਗ ਦੀ ਗੁਰੂ ਰਾਮ ਦਾਸ ਜੀ ਦੀ ਵਾਰ ਦੀ 31ਵੀਂ ਪਉੜੀ ਜੋ ਗੁਰੂ ਅਰਜਨ ਸਾਹਿਬ ਦੀ ਪਉੜੀ ਹੈ ਦੀ ਦੂਸਰੀ ਤੁੱਕ ਹੈ ਅਤੇ ਗੁਰੂ ਗ੍ਰੰਥ ਸਾਹਿਬ ਦੇ ਪੰਨਾ 316 ਉਪਰ ਹੈ।

(1) ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ॥ - ਚਉ **5**, 10 : 2 - 1364
(2) ਕਿਆ ਹੰਸੁ ਕਿਆ ਬਗੁਲਾ ਜਾ ਕਉ **ਨਦਰਿ** ਧਰੇ ॥ - ਸਲੋ **ਫਰ,** 124 : 1 - 1384

**ਭਾਵ ਹੈ :** ਤੁੱਕ (1) ਗੁਰੂ ਅਰਜਨ ਸਾਹਿਬ ਦੇ 10ਵੇਂ ਚਉਬੋਲੇ ਦੀ ਦੂਜੀ ਤੁੱਕ ਹੈ ਅਤੇ ਦੂਜੀ (2) ਤੁੱਕ ਸੇਖ ਫਰੀਦ ਜੀ ਦੇ 124ਵੇਂ ਸਲੋਕ ਦੀ ਪਹਿਲੀ ਤੁੱਕ ਹੈ ਜੋ ਕ੍ਰਮਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1364 ਅਤੇ 1384 ਉਪਰ ਹਨ।

(1) ਗੁਰ **ਪ੍ਰਸਾਦਿ** ਹਰਿ ਗੁਣ ਸਦ ਗਾਵਉ ॥ - ਸਵ **4, ਕਲ੍ਯ,** 1 : 2 - 1396

**ਭਾਵ ਹੈ :** ਇਹ ਤੁੱਕ ਸਵੱਯੈ ਮ: 4, ਵਿਚ ਭਟ 'ਕਲਸਹਾਰ' ਦੇ ਪਹਿਲੇ ਸਵਯੇ ਦੀ ਦੂਜੀ ਤੁੱਕ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1396 ਉਪਰ ਹੈ।

## ਸੰਖੇਪ ਚਿੰਨ੍ਹਾਂ ਦੀ ਸੂਚੀ

ਤੁੱਕ-ਤਤਕਰੇ ਵਿਚ ਵਰਤੇ ਸੰਖੇਪ-ਚਿੰਨ ਇਸ ਪ੍ਰਕਾਰ ਹਨ :

### (1) ਰਾਗ-ਨਾਮਾਂ ਲਈ ਵਰਤੇ ਸੰਖੇਪ-ਚਿੰਨ੍ਹ

| | | | | |
|---|---|---|---|---|
| ਸਾਰ | - ਰਾਗ ਸਾਰੰਗ | ਧਨਾ | - ਰਾਗ ਧਨਾਸਰੀ |
| ਸੋਰ | - ਰਾਗ ਸੋਰਠਿ | ਨਟ | - ਰਾਗ ਨਟ ਨਰਾਇਨ |
| ਕਲਿ | - ਰਾਗ ਕਲਿਆਣ | ਪ੍ਰਭਾ | - ਰਾਗ ਪ੍ਰਭਾਤੀ |
| ਕਾਨ | - ਰਾਗ ਕਾਨੜਾ | ਬਸੰ | - ਰਾਗ ਬਸੰਤ |
| ਕੇਦਾ | - ਰਾਗ ਕੇਦਾਰਾ | ਬਿਹਾ | - ਰਾਗ ਬਿਹਾਗੜਾ |
| ਗਉ | - ਰਾਗ ਗਉੜੀ | ਬਿਲਾ | - ਰਾਗ ਬਿਲਾਵਲ |
| ਗੂਜ | - ਰਾਗ ਗੂਜਰੀ | ਬੈਰਾ | - ਰਾਗ ਬੈਰਾੜੀ |
| ਜੈਜਾ | - ਰਾਗ ਜੈਜਾਵੰਤੀ | ਭੈਰ | - ਰਾਗ ਭੈਰਉ |
| ਜੈਤ | - ਰਾਗ ਜੈਤਸਰੀ | ਮਲਾ | - ਰਾਗ ਮਲਾਰ |
| ਤਿਲੰ | - ਰਾਗ ਤਿਲੰਗ | ਮਾਲੀ | - ਰਾਗ ਮਾਲੀ ਗਉੜਾ |
| ਤੁਖਾ | - ਰਾਗ ਤੁਖਾਰੀ | ਰਾਮ | - ਰਾਗ ਰਾਮਕਲੀ |
| ਦੇਵ | - ਰਾਗ ਦੇਵਗੰਧਾਰੀ | ਵਡ | - ਰਾਗ ਵਡਹੰਸ |

## (2) ਕਰਤਾ ਸੂਚਕ ਅੰਕ-ਚਿੰਨ੍ਹ ਤੇ ਸੰਖੇਪ-ਚਿੰਨ੍ਹ

(ਅੰਕ ਕ੍ਰਮ ਅਥਵਾ ਅੱਖਰ-ਕ੍ਰਮ ਅਨੁਸਾਰ)

### (ੳ) ਗੁਰੂ ਸਾਹਿਬ

| | | | |
|---|---|---|---|
| 1 | - ਗੁਰੂ ਨਾਨਕ ਦੇਵ | 4 | - ਗੁਰੂ ਰਾਮ ਦਾਸ |
| 2 | - ਗੁਰੂ ਅੰਗਦ ਦੇਵ | 5 | - ਗੁਰੂ ਅਰਜਨ ਦੇਵ |
| 3 | - ਗੁਰੂ ਅਮਰ ਦਾਸ | 9 | - ਗੁਰੂ ਤੇਗ਼ ਬਹਾਦਰ |

### (ਅ) ਭਗਤ ਜਨ

| | | | |
|---|---|---|---|
| ਸਧ | - ਭਗਤ ਸਧਨਾਂ ਜੀ | ਪਰ | - ਭਗਤ ਪਰਮਾਨੰਦ ਜੀ |
| ਸੁੰਦ | - ਬਾਬਾ ਸੁੰਦਰ ਜੀ | ਪੀਪਾ | - ਭਗਤ ਪੀਪਾ ਜੀ |
| ਸੂਰ | - ਭਗਤ ਸੂਰਦਾਸ ਜੀ | ਫਰ | - ਸ਼ੇਖ ਬਾਬਾ ਫ਼ਰੀਦ ਜੀ |
| ਸੈਣ | - ਭਗਤ ਸੈਣ ਜੀ | ਬਸ | - ਬਲਵੰਡ ਸਤਾ ਜੀ |
| ਕਬ | - ਭਗਤ ਕਬੀਰ ਜੀ | ਬੇਣੀ | - ਭਗਤ ਬੇਣੀ ਜੀ |
| ਜੈਦੇ | - ਭਗਤ ਜੈਦੇਵ ਜੀ | ਭੀਖ | - ਭਗਤ ਭੀਖਣ ਜੀ |
| ਤ੍ਰਿਲੋ | - ਭਗਤ ਤ੍ਰਿਲੋਚਨ ਜੀ | ਮਰ | - ਮਰਦਾਨਾ ਜੀ |
| ਧੰਨਾ | - ਭਗਤ ਧੰਨਾ ਜੀ | ਰਵਿ | - ਭਗਤ ਰਵਿਦਾਸ ਜੀ |
| ਨਾਮ | - ਭਗਤ ਨਾਮਦੇਵ ਜੀ | ਰਾਮਾ | - ਭਗਤ ਰਾਮਾਨੰਦ ਜੀ |

### (ੲ) ਭੱਟ ਜਨ

| | | | |
|---|---|---|---|
| ਸਲ | - ਸਲਯ | ਕੀਰ | - ਕੀਰਤ |
| ਹਰਿ | - ਹਰਿਬੰਸ | ਗਯੰ | - ਗਯੰਦ |
| ਕਲ | - ਕਲਸਹਾਰ | ਜਾਲ | - ਜਾਲਪ |
| | | ਮਥੁ | - ਮਥੁਰਾ |

## (3) ਬਾਣੀਆਂ ਦੇ ਨਾਵਾਂ ਤੇ ਕਾਵਿ ਰੂਪਾਂ ਦੇ ਸੰਖੇਪ-ਚਿੰਨ੍ਹ

## ਬਾਣੀ-ਨਾਮ ਸੰਖੇਪ-ਚਿੰਨ੍ਹ ਵੇਰਵਾ

(ਅੱਖਰ-ਕ੍ਰਮ ਅਨੁਸਾਰ)

| | | | | | |
|---|---|---|---|---|---|
| ਓਅੰ | - | ਓਅੰਕਾਰ | ਚਉ | - | ਚਉਬੋਲੇ |
| ਅਨੰ | - | ਅਨੰਦ | ਡ | - | ਡਖਣਾ |
| ਅਲ | - | ਅਲਾਹਣੀਆਂ | ਦਿਨ | - | ਦਿਨ ਰੈਣਿ |
| ਸਸ | - | ਸਲੋਕ ਸਹਸਕ੍ਰਿਤੀ | ਪਹ | - | ਪਹਿਰੇ |
| ਸਿਗੋ | - | ਸਿਧ-ਗੋਸਟਿ | ਫੁਨ | - | ਫੁਨਹੇ |
| ਸੁਖ | - | ਸੁਖਮਨੀ | ਬਾਅ | - | ਬਾਵਨ ਅਖਰੀ |
| ਸੁਚ | - | ਸੁਚਜੀ | ਬਾਰਾ | - | ਬਾਰਾ ਮਾਹਾ |
| ਸੋਹ | - | ਸੋਹਲਾ | ਬਿਰ | - | ਬਿਰਹੜੇ |
| ਸੋਦ | - | ਸੋਦਰ | ਮੁੰਦਾ | - | ਮੁੰਦਾਵਣੀ |
| ਸੋਪੁ | - | ਸੋ ਪੁਰਖ | ਰਾਗ | - | ਰਾਗਮਾਲਾ |
| ਕਰ | - | ਕਰਹਲੇ | ਵਣ | - | ਵਣਜਾਰਾ |
| ਕੁਚ | - | ਕੁਚਜੀ | ਵਾ | - | ਸਤਵਾਰ |

## (4) ਕਾਵਿ-ਰੂਪ ਸੰਖੇਪ ਚਿੰਨ੍ਹ ਵੇਰਵਾ

| | | | | | |
|---|---|---|---|---|---|
| ਅਸ | - | ਅਸਟਪਦੀ | ਸਮੁ | - | ਸਵੱਯੈ ਮੁਖਬਾਕ |
| ਸ | - | ਸਲੋਕ | ਸਵ | - | ਸਵੱਯੈ |
| ਸਲੋ | - | ਸਲੋਕ ਵਾਰਾਂ ਤੋਂ ਵਧੀਕ | ਸੋਲਾ | - | ਸੋਲਹਾ |

# ੳ

**ਉਆ ------** (ਹਿੰ. *वह*) ਉਸ

"**ਉਆ** ਹੁ ਸਿਉ ਮਨੁ ਰਾਤੋ।"

– ਗਉ ੫, ੧੫੭*, ੧:੨ (214)

"**ਉਆ** ਕਉ ਕਹੀਐ ਸਹਜ ਮਤਵਾਰਾ।"

– ਗਉ **ਕਬ**, ੨੭, ੧*:੧ (328)

**ਹੋਰ ਰੂਪ:**

**ਉਆਹਿ** –

"**ਉਆਹਿ** ਜਪੇ ਬਿਨੁ ਉਬਰ ਨ ਹੋਊ।"

– ਗਉ **੫**, ਬਾਅ ੪੩:੬ (259)

**ਉਇ** –

"**ਉਇ** ਲੇ ਜਾਰੇ ਓਹਿ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ।"

– ਸੋਰ **ਕਬ**, ੧, ੧:੨ (654)

**ਉਸ -------** ਉਹ ਦਾ ਦੂਸਰਾ ਰੂਪ

"**ਉਸ** ਤੇ ਬਾਹਰਿ ਕਛੂ ਨ ਹੋਗੁ।"

– ਗਉ **੫**, ੭੬, ੧:੨ (177)

**ਹੋਰ ਰੂਪ:**

**ਉਸੁ** – (ਉਸ ਲਈ)

"ਹਕੁ ਪਰਾਇਆ ਨਾਨਕਾ **ਉਸੁ** ਸੂਅਰ **ਉਸੁ** ਗਾਇ।"

– ਮਾਝ **੧**, ਵਾਰ ੭ ਸ, **੧**, ੨:੧ (141)

**ਓਸ** –

"ਜੇ ਕੋ **ਓਸ** ਦੀ ਰੀਸ ਕਰੇ ਸੋ ਮੂੜ ਅਜਾਣੀ।"

– ਗਉ **੪**, ਵਾਰ ੫:੩ (302)

**ਓਸੁ** – (ਉਸ ਨੂੰ)

"ਚਿਤਿ ਆਵੈ **ਓਸੁ** ਪਾਰਬ੍ਰਹਮੁ ਲਗੈ ਨ ਤਤੀ ਵਾਉ।"

– ਸਿਰੀ **੫**, ਅਸ ੨੬, ੧:੪ (70)

**ਉਸਟ ------** (ਸੰ. *उट्र*; ਪ੍ਰਾ. *उ* ) ਊਠ

"ਪਸੁ ਪਰੇਤ **ਉਸਟ** ਗਰਧਭ ਅਨਿਕ ਜੋਨੀ ਲੇਟ।"

–ਸਾਰ **੫**, ੧੦੪, ੨:੧ (1224)

"ਤੁਰੇ **ਉਸਟ** ਮਾਇਆ ਮਹਿ ਭੇਲਾ।"

– ਭੈਰ **ਕਬ,** ੧੩, ੨:੩ (1160)

**ਉਸਟੀਅਹਿ --** (ਸੰ. *उत्सृप्*; ਪ੍ਰਾ. *उसड* (ਉਸਡ) ਉੱਚਾ, ਉਤਾਂਹ ਵਲ ਉ=ਚੁੱਕਕੇ+ਸੁਟੀਅਹਿ (ਸੁਟੇ ਜਾਂਦੇ ਹਨ) ਚੁੱਕ ਕੇ ਸੁੱਟੇ ਜਾਂਦੇ ਹਨ।

"ਇਕਿ ਪਾਣੀ ਵਿਚਿ **ਉਸਟੀਅਹਿ** ਇਕਿ ਭੀ ਫਿਰਿ ਹਸਣਿ ਪਾਹਿ।"

– ਸੋਰ **੪**, ਵਾਰ ੧੬ਸ, **੩**, ੨:੨ (648)

**ਉਸਤਤਿ ----** (ਸੰ. *ਸ੍ਤੁਤਿ*) - ਸਿਫਤ, ਉਸਤਤੀ, ਸ਼ਲਾਘਾ

"**ਉਸਤਤਿ** ਨਿੰਦਾ ਕਰੈ ਨਰੁ ਕੋਈ।"

- ਭੈਰ **ਨਾਮ,** ੪, ੪:੧ (1164)

"**ਉਸਤਤਿ** ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ।"

- ਗਉ **੯**, ੧, ੨:੧ (219)

**ਹੋਰ ਰੂਪ:**

**ਉਸਤਤੀ** -

"ਸਤਪੁਰਖ ਕੀ ਤਪਾ ਨਿੰਦਾ ਕਰੈ, ਸੰਸਾਰੈ ਕੀ **ਉਸਤਤੀ** ਵਿਚਿ ਹੋਵੈ, ਏਤੁ ਦੋਖੈ ਤਪਾ ਦਯਿ ਮਾਰਿਆ।"

- ਗਉ **੪**, ਵਾਰ ੩੦ਸ, **੪**, ੧:੬ (315)

**ਉਸ੍ਤੁਤਿ -**

"ਕਵਨੁ ਜੋਗੁ ਕਉਨੁ ਗ੍ਯ੍ਯਾਨੁ ਧਾਨੁ ਕਵਨ ਬਿਧਿ **ਉਸ੍ਤੁਤਿ** ਕਰੀਐ।"

- ਸਮੁ **੫**, ੮:੧ (1386)

**ਉਸਤਾਦ ----** (ਫਾ. ਉਸਤਾਦ), ਅਧਿਆਪਕ, ਗੁਰੂ

"ਜਿਨਾ ਭਾਗ ਮਥਾਹੜੈ ਤਿਨ **ਉਸਤਾਦ** ਪਨਾਹਿ।"

- ਮਾਰੂ **੫**, ਵਾਰ ੬ਸ, **੫**, ੧:੨ (1096)

**ਹੋਰ ਰੂਪ:**

**ਉਸਤਾਦੁ** -

"ਭਉਰੁ **ਉਸਤਾਦੁ** ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ।"

- ਸਿਰੀ **੧**, ੨੭, ੨:੨ (24)

**ਉਸਨ ------** (ਸੰ. ਤ (ਸੜਨਾ;) - *ਤਝ੍ਣਮ੍* > *ਤਝ੍ਣ*) (ਗਰਮੀ, ਗਰਮੀ ਦਾ ਮੌਸਮ) - ਗਰਮੀ, ਹੁਸੜ

"ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ **ਉਸਨ** ਸੀਤ ਬਿਧਿ ਸੋਈ।"

- ਰਾਮ **੧,** ੯, ੨:੧ (879)

"ਮਰੈ ਨ ਆਵੈ ਨ ਜਾਇ ਬਿਨਸੈ ਬਿਆਪਤ **ਉਸਨ** ਨ ਸੀਤ।"

- ਮਾਰੂ **੫,** ੨੬, ੧:੨ (1006)

**ਹੋਰ ਰੂਪ:**

**ਉਸਨੁ -**

"ਨਾ ਇਸੁ **ਉਸਨੁ** ਨਹੀ ਇਸੁ ਸੀਤੁ।"

- ਗੋਂਡ **੧,** ੨੧, ੨:੧ (868)

**ਉਸਰਈਆ --** (ਸੰ. *ਤਤ੍+ਸਡ੍>ਤਤ੍+ਸਰਣਮ*) (ਉਪਰ ਵਲ ਸਰਕਨਾ, ਉਪਰ ਵਲ ਜਾਣਾ) ਉਸਰਣਾ

"ਮਨ ਹਠਿ ਕਰਮ ਕਰੈ ਅਭਿਮਾਨੀ ਜਿਉ ਬਾਲਕ ਬਾਲੂ ਘਰ **ਉਸਰਈਆ**।"

- ਬਿਲਾ **੪,** ਅਸ ੩, ੭:੧ (835)

**ਹੋਰ ਰੂਪ:**

**ਉਸਰੇ -**

"ਢਾਹਿ ਉਸਾਰੈ **ਉਸਰੇ** ਢਾਹੈ।"

- ਰਾਮ **੧,** ਓਅੰ ੪੧:੨ (935)

**ੁਸਾਰਹੁ –**
"ਰਾਖਹੁ ਕੰਧ **ਉਸਾਰਹੁ** ਨੀਵਾਂ।"
– ਸੋਰ **ਰਵਿ,** ੬, ੨:੧ (659)

**ਉਸਾਰਿ –**
"**ਉਸਾਰਿ** ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ ਸਾਧਨਾ।"
– ਗਉ **੧,** ੧੪, ੨:੨ (255)

**ਉਸਾਰਿਆ –**
"ਕਰਿ ਮਨ ਖੁਸੀ **ਉਸਾਰਿਆ** ਦੂਜੈ ਹੇਤਿ ਪਿਆਰਿ।"
– ਸਿਰੀ **੧,** ਅਸ ੧੫, ੧:੨ (62)

**ਉਸਾਰੇ –**
"ਢਾਹਿ **ਉਸਾਰੇ** ਧਰੇ ਧਿਆਨੁ।"
– ਆਸਾ **੧,** ੧੮, ੧:੪ (354)

**ਉਸਾਰੇਦੇ –**
"ਫਰੀਦਾ ਕੋਠੇ ਮੰਡਪ ਮਾੜੀਆ **ਉਸਾਰੇਦੇ** ਭੀ ਗਏ।"
– ਸਲੋ **ਫਰ,** ੪੬:੧ (1380)

**ਉਸਾਰੈ –**
"ਢਢੈ ਢਾਹਿ **ਉਸਾਰੈ** ਆਪੇ ਜਿਉ ਤਿਸੁ ਭਾਵੈ ਤਿਵੈ ਕਰੇ।"
ਆਸਾ **੧,** ਪਟੀ ੧੭:੧ (433)

**ਉਸਾਸ** ----- (ਸੰ. *उत्+श्वस्*) ਸਾਹ, ਸਵਾਸ
"ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ **ਉਸਾਸ**।"
– ਸਲੋ **ਕਬ,** ੧੮੩:੧ (1374)

**ਹੋਰ ਰੂਪ:**

**ਉਸਾਸਾ –** (ਹਉਕਾ, ਲੰਮਾ ਸਾਹ)
"ਪੰਥੁ ਨਿਹਾਰੈ ਕਾਮਨੀ ਲੋਚਨ ਭਰੀਲੇ **ਉਸਾਸਾ**।"
– ਗਉ **ਕਬ,** ੬੫, ੧:੧ (338)

**ਉਹ** ------- (ਸੰ. ਸ:) – ਅਣਯ ਪੁਰਖ, ਓਹ
"ਜਿਨ ਚਾਖਿਆ ਸੇ ਤ੍ਰਿਪਤਾਸਿਆ **ਉਹ** ਰਸੁ ਜਾਣੈ ਜਿੰਦੁ।"
– ਸਿਰੀ **੫,** ੮੮, ੨:੨ (49)

**ਹੋਰ ਰੂਪ:**

**ਉਹੀ –**
"ਹਰਿ ਜੈਸਾ ਤੈਸਾ **ਉਹੀ** ਰਹਉ ਹਰਖਿ ਗੁਨ ਗਾਇ।"
– ਸਲੋ **ਕਬ,** ੧੨੨:੨ (1371)

**ਉਹੁ –**
"ਓਹ ਬਿਨਸੈ **ਉਹੁ** ਮਨਿ ਪਛੁਤਾਵੈ।"
– ਗਉ **੫,** ਸੁਖ ੫, ੩:੪ (268)

**ਓਇ –**
"**ਓਇ** ਅੰਮ੍ਰਿਤੁ ਪੀਵਹਿ ਸਦਾ ਸਦਾ ਸਚੈ ਨਾਮਿ ਪਿਆਰਿ।"
– ਸਿਰੀ **੩,** ੩੮, ੧:੩ (28)

**ਓਈ –**
"ਉਨ੍ਹਾਂ ਭਿ ਆਵਹਿ **ਓਈ** ਸਾਦ।"

– ਆਸਾ **੧,** ਵਾਰ ੧੯ਸ, **੧,** ੨:੪ (471)

**ਓਹ –**
"**ਓਹ** ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ।"

– ਗਉ **੪,** ੫੧, ੨:੨ (168)

**ਓਹਾ –**
"ਓਹੋ ਸੁਖੁ **ਓਹਾ** ਵਡਿਆਈ ਜੋ ਪ੍ਰਭ ਜੀ ਮਨਿ ਭਾਣੀ।"

– ਆਸਾ **੫,** ੪੯, ੩:੧ (383)

**ਓਹਿ –**
"**ਓਹਿ** ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ।"

– ਮਾਝ **੧,** ਵਾਰ ੩:੮ (139)

**ਓਹੁ –**
"ਜੈਸੇ ਕੁੰਭ ਉਦਕ ਪੂਰਿ ਆਨਿਓ ਤਬ **ਓਹੁ** ਭਿੰਨ ਦ੍ਰਿਸਟੋ।"

– ਸਾਰ **੫,** ੩, ੪:੧ (1203)

**ਓਹੇ –**
"ਉਧਰੇ ਹਰਿ ਸੰਤ ਦਾਸ ਕਾਟਿ ਦੀਨੀ ਜਮ ਕੀ ਫਾਸ ਪਤਿਤ ਪਾਵਨ ਨਾਮੁ ਜਾ ਕੋ ਸਿਮਰਿ ਨਾਨਕ **ਓਹੇ**।"

– ਸਾਰੰ **੫,** ੧੩੯, ੨:੧ (1231)

**ਓਹੈ –**
"ਪਾਠ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ **ਓਹੈ**।"

– ਮਾਰੂ **੧,** ਅਸ ੭, ੪:੩ (1013)

**ਓਹੋ** –
"ਮਨਿ **ਓਹੋ** ਸੁਖੁ ਜਾਤੋ।"

– ਗਉ **੫**, ੧੫੭*, ੨:੨ (214)

**ਉਕਤਿ -----** (ਸੰ. उक्ति) (1) ਦਲੀਲ, ਯੁਕਤੀ, ਤਰਕ, ਬੁੱਧੀ (ਕੇਵਲ ਗੁਰੂ ਅਰਜਨ ਸਾਹਿਬ ਨੇ ਵਰਤਿਆ ਹੈ)
"ਸਗਲ **ਉਕਤਿ** ਉਪਾਵਾ।"

– ਸਿਰੀ **੫**, ਅਸ ੨੭, ੮:੧ (71)

**ਹੋਰ ਰੂਪ:**

**ਉਕਤੇ** – (ਕਥਨ ਵਿਚ, ਬੋਲਣੋਂ)
"ਕਰਤ ਕਰਤ ਇਵਹੀ ਬਿਰਧਾਨੋ ਹਾਰਿਓ **ਉਕਤੇ** ਤਨੁ ਖੀਨਸੂਆ।"

– ਗਉ **੫**, ੧੨੭*, ੩:੧ (206)

(2) ਜੁਗਤ, ਢੰਗ
"ਅਪਨੀ **ਉਕਤਿ** ਖਲਾਵੈ ਭੋਜਨ ਅਪਨੀ **ਉਕਤਿ** ਖੇਲਾਵੈ।"

– ਧੰਨਾ **੫**, ੩੯, ੧:੧ (680)

**ਉਗਲਾਰੇ ----** (ਸੰ. *उद्गिरणम्* ਪ੍ਰਾ. *उग्गिल*) ਉਲਟ ਦੇਣਾ, ਬਾਹਰ ਕਢ ਦੇਣਾ
"ਜੇ ਸਾਕਤੁ ਨਰੁ ਖਾਵਾਈਐ ਲੋਚੀਐ ਬਿਖੁ ਕਢੈ ਮੁਖਿ **ਉਗਲਾਰੇ**।"

- ਗਉ ੪, ਵਾਰ ੨੧ਸ, **੪,** ੧:੬ (312)

**ਉਗਵਹਿ** ---- (ਸੰ. *उद्+गम*; ਪ੍ਰਾ. *उग्गम*) ਚੜ੍ਹੇ ਪ੍ਰਗਟ ਹੋਵੇ, ਉਦੈ ਹੋਵੇ
"ਜੇ ਸਉ ਚੰਦਾ **ਉਗਵਹਿ** ਸੂਰਜ ਚੜਹਿ ਹਜਾਰ।"
- ਆਸਾ **੧,** ਵਾਰ ੧ਸ, **੨,** ੨:੧ (463)

**ਉਗਵਣਹੁ** --- ਜਿਸ ਪਾਸਿਉਂ ਸੂਰਜ ਚੜਦਾ ਅਥਵਾ ਉਦੇ ਹੁੰਦਾ ਹੈ, ਅਰਥਾਤ ਪੂਰਬ ਵਲੋਂ, ਚੜਦੇ ਪਾਸਿਉਂ
"**ਉਗਵਣਹੁ** ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ।"
- ਰਾਮ **ਬਸ,** ਵਾਰ ੮:੬ (968)

**ਉਗਵਿ** ----- ਫੁਟਿਆ, ਪ੍ਰਗਟ ਹੋਇਆ
"ਗੁਰਮੁਖਿ ਹਿਰਦੈ ਸਾਂਤਿ ਹੈ ਨਾਉ **ਉਗਵਿ** ਆਇਆ।"
- ਸਾਰ **੪,** ਵਾਰ ੧੮:੧ (1244)

**ਉਗਵੈ** ----- (1) ਉਦੈ ਹੋਵੈ, ਚੜੇ
"ਬਾਰਸਿ ਬਾਰਹ **ਉਗਵੈ** ਸੂਰ।"
- ਗਉ **ਕਬ,** ਥਿਤੀ ੧੩:੧ (344)
"**ਉਗਵੈ** ਦਿਨਸੁ ਆਲੁ ਜਾਲੁ ਸਮਾਲੈ ਬਿਖੁ ਮਾਇਆ ਕੇ ਬਿਸਥਾਰੇ।"
- ਨਟ **੪,** ਅਸ ੨, ੫:੧ (981)
(2) ਉਗੇ, ਫੁਟੇ, ਸਫੁਟਿਤ ਹੋਵੈ
"ਬੀਉ ਬੀਜਿ ਪਤਿ ਲੈ ਗਏ ਅਬ ਕਿਉ **ਉਗਵੈ** ਦਾਲਿ।"
- ਆਸਾ **੧,** ਵਾਰ ੧੧ਸ, **੧,** ੧:੨ (468)
"ਨਾਉ ਬੀਜੇ ਨਾਉ **ਉਗਵੈ** ਨਾਮੇ ਰਹੈ ਸਮਾਇ।"
- ਰਾਮ **੩,** ਵਾਰ ੧ਸ, **੩,** ੧:੨ (947)
(3) ਪ੍ਰਗਟ ਹੋਣਾ, ਬਾਹਰ ਆਉਣਾ
"ਜੋ ਜੀਇ ਹੋਇ ਸੁ **ਉਗਵੈ** ਮੁਹ ਕਾ ਕਹਿਆ ਵਾਉ।"
- ਆਸਾ **੧,** ਵਾਰ ੨੨ਸ, **੨,** ੨:੧ (474)

**ਉਗਾਹਿ** ----- (ਸੰ. *उत्+गाह*) ਪਕੜਕੇ
"ਚਰਣ ਤਲੈ **ਉਗਾਹਿ** ਬੈਸਿਓ ਸ੍ਰਮੁ ਨ ਰਹਿਓ ਸਰੀਰਿ।"
- ਮਾਰੂ **੫,** ਅਸ ੩, ੨:੧ (1017)

**ਉਗਾਹੀ** ----- (ਫਾ. ਗਵਾਹੀ) ਗੁਆਹੀ, ਸ਼ਹਾਦਤ ਸਾਖੀ
"ਲੈ ਕੈ ਵਢੀ ਦੇਨਿ **ਉਗਾਹੀ** ਦੁਰਮਤਿ ਕਾ ਗਲਿ ਫਾਹਾ ਹੇ।"
- ਮਾਰੂ **੧,** ਸੋਲਾ ੧੨, ੩:੩ (1032)

**ਉਗ੍ਰ** ------- (ਸੰ. *उग्र*) ਵਡਾ, ਗੰਭੀਰ
"ਮਹਾ **ਉਗ੍ਰ** ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ।"
- ਕਲਿ **੪,** ਅਸ ੨, ੪:੨ (1324)

**ਉਗ੍ਰਸੈਣ** ---- ਕੰਸ ਦਾ ਪਿਤਾ; ਕ੍ਰਿਸ਼ਨ ਭਗਤ; ਕ੍ਰਿਸ਼ਨ ਜੀ ਨੇ ਹੀ ਇਸ ਨੂੰ ਦੁਬਾਰਾ ਗਦੀ ਦੁਆਈ। ਪ੍ਰਭੂ ਆਪਣੇ ਭਗਤਾਂ ਦੀ ਰਖਿਆ ਕਰਦਾ ਹੈ ਅਥਵਾ ਭਗਤੀ ਕਰ ਗਤੀ ਪ੍ਰਾਪਤ ਕਰਨ ਦੇ ਦ੍ਰਿਸ਼ਟਾਂਤ ਵਜੋਂ ਵਰਤਿਆ ਗਿਆ ਹੈ।

"**ਉਗ੍ਰਸੈਣ** ਕਉ ਰਾਜੁ ਅਭੈ ਭਗਤਹ ਜਨ ਕੀਓ।"

- ਸਵ **੧,** ੭:੪ (1390)

**ਹੋਰ ਰੂਪ:**

**ਉਗ੍ਰਸੈਣਿ –**

"ਨਾਮੁ ਜਪਤ **ਉਗ੍ਰਸੈਣਿ** ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ।"

- ਮਾਰੂ **੪,** ੧, ੩:੩ (995)

**ਉਗ੍ਰਸੈਨ –**

"ਦਾਸੀ ਸੁਤ ਜਨੁ ਬਿਦਰੁ ਸੁਦਾਮਾ **ਉਗ੍ਰਸੈਨ** ਕਉ ਰਾਜ ਦੀਏ।"

- ਗਉ **ਨਾਮ,** ੧, ੨:੧ (345)

**ਉਘਰਿ** ----- (ਸੰ. *उद्+घाटय्* ਪ੍ਰਾ. *उग्घड*) (1) ਪ੍ਰਗਟ ਹੋਣਾ, ਜ਼ਾਹਿਰ ਹੋਣਾ, ਉਘੜਨਾ

"**ਉਘਰਿ** ਗਇਆ ਜੈਸੇ ਖੋਟਾ ਢਬੂਆ ਨਦਰਿ ਸਰਾਫਾ ਆਇਆ।"

- ਆਸਾ **੫,** ੪੨, ੩:੧ (381)

**ਹੋਰ ਰੂਪ:**

**ਉਘੜੈ –**

"ਅੰਦਰਿ ਕਮਾਣਾ ਸਰਪਰ **ਉਘੜੈ** ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ।"

- ਗਉ **੪,** ਵਾਰ ੩੦ਸ, **੪,** ੨:੭ (316)

(2) ਖੁਲ੍ਹਣਾ, ਪ੍ਰਗਟ ਹੋਣਾ

"ਹਰਿ ਕੇ ਸੰਤ ਮਿਲੇ ਹਰਿ ਪ੍ਰਗਟੇ **ਉਘਰਿ** ਗਏ ਬਿਖਿਆ ਕੇ ਤਾਕ।"

- ਕਾਨ **੪,** ੪, ੧:੨ (1295)

**ਹੋਰ ਰੂਪ:**

**ਉਘੜਿ –**

"ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ ਸੁਆਵਗੀਰ ਸਭਿ **ਉਘੜਿ** ਆਏ।"

- ਗਉ **੪,** ਵਾਰ ੭ਸ, ੪੧:੪ (303)

**ਉਘੜਿਆ –**

"ਬਹੁਤੇਰੀ ਥਾਈ ਰਲਾਇ ਰਲਾਇ ਦਿਤਾ **ਉਘੜਿਆ** ਪੜਦਾ ਅਗੈ ਆਇ ਖਲੋਹਾ।"

- ਰਾਮ **੫,** ਵਾਰ ੭ਸ, **੫,** ੨:੮ (960)

**ਉਘੜੈ –**

"ਨਾਨਕ ਗੁਰ ਬਿਨੁ ਮਨ ਕਾ ਤਾਕੁ ਨ **ਉਘੜੈ** ਅਵਰ ਨ ਕੁੰਜੀਹਥਿ।"

- ਸਾਰ **੪,** ਵਾਰ ੧ਸ, **੨,** ੧:੨ (1237)

**ਉਘਲਾਨਾ** --- (ਸੰ. *अङ्घ्*, ਪ੍ਰਾ. *उं*) ਉੂੰਘਣਾ

"ਮੇਰਾ ਮਨੁ ਆਲਸੀਆ **ਉਘਲਾਨਾ**।"

- ਜੈਤ **੪,** ੩, ੧*:੧ (697)

**ਉਘਾ** ------ (ਸੰ. *उद्+घाय* ਪ੍ਰਾ. *उग्घाड़*) ਪ੍ਰਤੱਖ, ਪ੍ਰਗਟ, ਨੰਗਾ

"ਹਰਿ ਅੰਦਰਲਾ ਪਾਪੁ ਪੰਚਾ ਨੋ **ਉਘਾ** ਕਰਿ ਵੇਖਾਲਿਆ।"

- ਗਉ **੪,** ਵਾਰ ੩੦ਸ, **੪,** ੧:੧੦ (316)

**ਉਚ** ------- (ਸੰ. *उच्च*) (1) ਉਚੀ, ਉਤਮ, ਉਚਾ (ਸਥਾਨ/ਪਦਵੀ ਵਿਚ)

"ਪਾਰਬ੍ਰਹਮ ਗੁਰਦੇਵ ਨੀਚਹੁ **ਉਚ** ਥਪੇ।"

– ਜੈਤ **੫,** ਵਾਰ ੧੯:੩ (710)

(2) ਉਚ (ਉਚਾਈ ਵਿਚ)

"ਮੈ ਗੁਰ ਮਿਲਿ **ਉਚ** ਦੁਮਾਲੜਾ।"

– ਸਿਰੀ **੫,** ਅਸ ੨੯, ੧੭:੨ (74)

**ਹੋਰ ਰੂਪ:**

**ਉਚੜੀਐ –**

"ਪਿਰੁ **ਉਚੜੀਐ** ਮਾੜੜੀਐ, ਤਿਹੁ ਲੋਆ ਸਿਰਤਾਜਾ ਰਾਮ।"

– ਸੂਹੀ **੧,** ਛੰਤ ੩, ੪:੧ (765)

**ਉਚਾ/ਉਚੀਆ –**

"ਖੇਤਿ ਮਿਆਲਾ **ਉਚੀਆ** ਘਰੁਉਚਾ ਨਿਰਣਉ।"

– ਗੂਜ **੩,** ਵਾਰ ੨੧ਸ, **੩,** ੧:੧ (517)

**ਉਚਹਦੀ** --- ਉਚੀ ਹਦ ਵਾਲਾ, ਉਚਾ ਭਾਵ ਉਤਮ

"ਨਾਨਕ ਈਸਰਿ ਜਗਨਾਥਿ **ਉਚਹਦੀ** ਵੈਣੁ ਵਿਰਿ ਕਿਓਨੁ।"

– ਰਾਮ **ਬਸ,** ਵਾਰ ੪:੨ (967)

**ਉਚਕਾ** ----- ਚੁਕ ਕੇ ਲੈ ਜਾਣ ਵਾਲਾ, ਚੋਰ, ਦੂਜਿਆਂ ਦਾ ਮਾਲ ਚੁਕ ਲੈਣ ਵਾਲਾ, ਠੱਗ

"ਹਰਿ ਧਨ ਕਉ **ਉਚਕਾ** ਨੇੜਿ ਨ ਆਵਈ
ਜਮ ਜਾਗਾਤੀ ਡੰਡੁ ਨ ਲਗਾਈ।"

– ਸੂਹੀ **੪,** ੧੦, ੪:੨ (734)

**ਉਚਕਿ** ----- ਖਤਮ ਹੋਣਾ, ਲਹਿਣਾ, ਉਤਰਨਾ

"ਦਾਸੁ ਕਬੀਰੁ ਤਾਸੁ ਮਦ ਮਾਤਾ **ਉਚਕਿ** ਨ ਕਬਹੂ ਜਾਈ।"

– ਰਾਮ **ਕਬ,** ੨, ੩:੨ (969)

**ਉਚਰੁ** ----- (ਸੰ. *उत्+चर्>उच्चरणम्*) ਕਹਿਣਾ, ਬੋਲਣਾ, ਉਚਰਨਾ

"ਸ੍ਰੀ ਰਾਮ ਨਾਮਾ **ਉਚਰੁ** ਮਨਾ।"

– ਗਉ **੧,** ੧੪, ੧*:੧ (155)

**ਹੋਰ ਰੂਪ:**

**ਉਚਰਉ –**

"ਅੰਮ੍ਰਿਤ ਬਾਣੀ ਘਟ ਤੇ **ਉਚਰਉ** ਆਤਮ ਕਉ ਸਮਝਾਵਉ।"

– ਧਨਾ **ਨਾਮ,** ੨, ੧*:੨ (693)

**ਉਚਰਸਿ –**

"ਜਾਮਿ ਨ **ਉਚਰਸਿ** ਸ੍ਰੀ ਗੋਬਿੰਦ।"

– ਭੈਰ **ਨਾਮ,** ੧, ੧:੨ (1163)

**ਉਚਰਹਿ –**

"ਸਉਦੇ ਵਾਹੁ ਵਾਹੁ **ਉਚਰਹਿ** ਉਠਦੇ ਭੀ ਵਾਹੁ ਕਰੇਨਿ।"

– ਗਉ **੪,** ਵਾਰ ੨੨ਸ, **੪,** ੧:੫ (313)

**ਉਚਰਹੀ –**

"ਪੰਚ ਰਾਗਨੀ ਸੰਗਿ **ਉਚਰਹੀ**।"

- ਰਾਗ ੧:੪ (1429)

**ਉਚਰਹੁ –**

"**ਉਚਰਹੁ** ਰਾਮ ਨਾਮੁ ਲਖ ਬਾਰੀ।"

- ਗਉ **੫,** ੧੪੪, ੧*:੧ (194)

**ਉਚਰਤ –**

"ਚਤੁਰ ਬੇਦ **ਉਚਰਤ** ਦਿਨੁ ਰਾਤਿ।"

- ਦੇਵ, **੫,** ੩੫, ੨:੩ (535)

**ਉਚਰੰਤਿ –**

"**ਉਚਰੰਤਿ** ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ।"

- ਜੈਤ **੫,** ਵਾਰ ੪ਸ, **੫,** ੧:੨ (706)

**ਉਚਰਾਂ –**

"ਨਾਮੁ ਨਿਰੰਜਨੁ **ਉਚਰਾਂ** ਪਤਿ ਸਿਉ ਘਰਿ ਜਾਂਈ।"

- ਸਾਰ **੪,** ਵਾਰ ੪:੨ (1239)

**ਉਚਰਾ –**

"ਵਾਹੁ ਵਾਹੁ ਹਿਰਦੈ **ਉਚਰਾ** ਮੁਖਹੁ ਭੀ ਵਾਹੁ ਵਾਹੁ ਕਰੇਉ।"

- ਗੂਜ **੩,** ਵਾਰ ੧੭ਸ, **੩,** ੧:੫ (515)

**ਉਚਰਿ –**

"ਕੋਈ ਗਾਵੈ ਕੋ ਸੁਣੈ ਕੋ **ਉਚਰਿ** ਸੁਨਾਵੈ।"

- ਕਾਨ **੪,** ਵਾਰ ੧੫:੧ (1318)

**ਉਚਰੀਐ –**

"ਮਿਲਿ ਸਾਧੂ ਹਰਿਨਾਮੁ **ਉਚਰੀਐ**।"

- ਸੂਹੀ **੫,** ੨੧, ੧*:੨ (741)

**ਉਚਰੁ –**

"ਸ੍ਰੀ ਰਾਮ ਨਾਮਾ **ਉਚਰੁ** ਮਨਾ।"

- ਗਉ **੧,** ੧੪, ੧*:੧ (155)

**ਉਚਰੇ –**

"ਜੈ ਕਾਰਣਿ ਬੇਦ ਬ੍ਰਹਮੈ **ਉਚਰੇ** ਸੰਕਰਿ ਛੋਡੀ ਮਾਇਆ।"

- ਪ੍ਰਭਾ **੧,** ੩, ੧:੧ (1328)

**ਉਚਰੈ –**

"ਰਸਨਾ **ਉਚਰੈ** ਗੁਣਵਤੀ ਕੋਇ ਨ ਪੁਜੈ ਦਾਨੁ।"

- ਸਿਰੀ **੫,** ੮੮, ੩:੨ (49)

**ਉਚਾ** ------ (1) ਉਚਾ/ਤੀਬਰ – (ਆਵਾਜ਼/ਸੁਰ/ ਧੁਨੀ)

"ਪੰਡਿਤੁ ਪੜਿ ਪੜਿ **ਉਚਾ** ਕੂਕਦਾ ਮਾਇਆ ਮੋਹੁ ਪਿਆਰੁ।"

- ਸਿਰੀ **੪,** ਵਾਰ ੧੦ਸ, **੩,** ੧:੧ (86)

**ਹੋਰ ਰੂਪ:**

**ਉਚੀ –**

"ਸਾਹਿਬੁ ਸਦਾ ਹਦੂਰਿ ਹੈ ਕਿਆ **ਉਚੀ** ਕਰਹਿ ਪੁਕਾਰ।"

- ਸਲੋ **੩,** ੬੨:੨ (1420)

(2) ਉਚਾ (ਉਚਾਈ ਵਿਚ), ਵੇਖੋ 'ਉਚ' (2)

**ਉਚਾਇਨਿ੍** --- (ਸੰ. उच्) ਉਚਾ ਚੁੱਕਦੇ ਹਨ, ਉਠਾਂਦੇ ਹਨ, ਚੁੱਕਦੇ ਹਨ
"ਦਿਲਿ ਖੋਟੈ ਆਕੀ ਫਿਰਨਿ੍ ਬੰਨ੍ ਭਾਰੁ **ਉਚਾਇਨਿ੍** ਛਟੀਐ।"
- ਰਾਮ **ਬਸ,** ਵਾਰ ੨:੧੧ (967)

**ਹੋਰ ਰੂਪ:**

**ਉਚਾਈ** –
"ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ **ਉਚਾਈ** ਰੇ।"
- ਗਉ **੧,** ੧੬, ੨:੧ (156)

**ਉਚਾਪਤਿ** --- ਹੁਦਾਰ, ਦੁਕਾਨ ਤੋਂ ਫੜੀ ਦਸਤੀ ਰਕਮ ਜਾਂ ਲਿਆ ਹੁਦਾਰ
"ਦੋਤਿ **ਉਚਾਪਤਿ** ਲੇਖੁ ਨ ਲਿਖੀਐ, ਪ੍ਰਗਟੀ ਜੋਤਿ ਮੁਰਾਰੀ।"
- ਤੁਖਾ **੧,** ਛੰਤ ੫, ੪:੫ (1112)

**ਉਚਾਰ** ----- ਉਚਰ, ਬੋਲ, ਪ੍ਰਗਟ ਕਰ, ਉਚਾਰਣ ਕਰ (ਵੇਖੋ 'ਉਚਰੁ')
"ਦੇਤ ਦਰਸਨੁ ਸ੍ਰਵਨ ਹਰਿ ਜਸੁ, ਰਸਨ ਨਾਮ **ਉਚਾਰ**।"
- ਗੂਜ **੫,** ਅਸ ੨, ੮:੧ (508)

**ਹੋਰ ਰੂਪ:**

**ਉਚਾਰਣ** –
"ਸਾਧ ਸੰਗਤਿ ਗੁਣ **ਓਚਾਰਣ** ਹਰਿਨਾਮ ਅੰਮ੍ਰਿਤ ਪਾਥ।"
- ਮਾਰੂ **੫,** ੩੦, ੨:੧ (1007)

**ਉਚਾਰਣਾ** –
"ਨਾਮੁ ਜਪੀ ਨਾਮਿ ਸਹਜਿ ਸਮਾਵਾ ਨਾਮੁ ਨਾਨਕ ਮਿਲੈ **ਉਚਾਰਣਾ**।"
- ਮਾਰੂ **੫,** ਸੋਲਾ ੬, ੧੬:੩ (1077)

**ਉਚਾਰਣੇ** –
"ਨਾਨਕ ਸੇ ਜਾਗੰਨਿ੍ ਜਿ ਰਸਨਾ ਨਾਮੁ **ਉਚਾਰਣੇ**।"
- ਸਲੋ **੫,** ੧੩:੨ (1425)

**ਉਚਾਰਾ** –
"ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨ **ਉਚਾਰਾ**।"
- ਆਸਾ **ਕਬ,** ੨੪, ੨:੧ (482)

**ਉਚਾਰਿਓ** –
"ਚਰਨ ਕਮਲ ਬਸਿਆ ਰਿਦ ਭੀਤਰਿ ਸਾਸਿ ਗਿਰਾਸਿ **ਉਚਾਰਿਓ**।"
- ਦੇਵ **੫,** ੩੦, ੨:੧ (534)

**ਉਚਾਰੀ** –
"ਪ੍ਰਾਤਹ ਕਾਲਿ ਹਰਿਨਾਮੁ **ਉਚਾਰੀ**।"
- ਸੂਹੀ **੫,** ੩੦, ੧:੧ (743)

**ਉਚਾਰੁ** –
"ਨਾਮੁ **ਉਚਾਰੁ** ਕਰੇ ਹਰਿ ਰਸਨਾ ਬਹੁੜਿ ਨ ਜੋਨੀ ਧਾਵੈ।"
- ਦੇਵ **੫,** ੧੪, ੧:੨ (531)

**ਉਚਾਰੇ** –

"ਜਿਤੁ ਰਸਨਾ ਹਰਿਨਾਮੁ **ਉਚਾਰੇ**।"

- ਸੂਹੀ **੫,** ੩੨, ੧:੨ (743)

**ਉਚਾਰੈ –**

"ਸੋ ਜਨੁ ਰਸਨਾ ਨਾਮੁ **ਉਚਾਰੈ**।"

- ਗਉ **੫,** ੧੨੧, ੧:੨ (190)

**ਉਚੀ ------** ਉਚੇ ਪੱਧਰ ਦੀ

"ਕਬ ਚੰਦਨਿ ਕਬ ਅਕਿ ਡਾਲਿ ਕਬ **ਉਚੀ** ਪਰੀਤਿ।"

- ਮਾਝ **੧,** ਵਾਰ ੨੧ਸ, **੧,** ੨:੨ (148)

**ਉਛਲਿਆ ---** (ਸੰ. *उच्छलनम्*) ਉਪਰ ਵਲ ਕੁਦਿਆ

"**ਉਛਲਿਆ** ਕਾਮੁ ਕਾਲ ਮਤਿ ਲਾਗੀ ਤਉ ਆਲ ਸਕਤਿ ਗਲਿ ਬਾਂਧਿਆ।"

- ਸਿਰੀ **ਬੇਣੀ,** ੧, ੨:੪ (93)

**ਹੋਰ ਰੂਪ:**

**ਉਛਲੈ –**

(1) (ਟਪਨਾ, ਟਿੱਕ ਕੇ ਨਾ ਬਹਿਣਾ)

"ਹੁਕਮਿ **ਉਛਲੈ** ਹੁਕਮੇ ਰਹੈ।"

- ਰਾਮ **੫,** ਵਾਰ ੧੧ਸ, **੫,** ੨:੧ (962)

(2) (ਤਲਾ/ਸਰੋਵਰ) ਭਰ ਕੇ ਲਹਿਰਮਈ ਹੋਣਾ

"ਭਗਤਿ ਸਰੋਵਰੁ **ਉਛਲੈ** ਸੁਭਰ ਭਰੇ ਵਹੰਨਿ।"

- ਕਾਨ **੪,** ਵਾਰ ੮ਸ, **੪,** ੧:੧ (1316)

**ਉਛਾਹਾੜਾ ---** (ਸੰ. *उत्+सह्*: ਪ੍ਰਾ. *उच्छाल*) ਖੁਸ਼ ਹੋਕੇ, ਖੁਸ਼ੀ ਖੁਸ਼ੀ, ਚਾਅ ਨਾਲ

"ਕੂੜੁ ਮਾਰੇ ਕਾਲੁ **ਉਛਾਹਾੜਾ**।"

- ਮਾਰੂ **੧,** ਸੋਲਾ ੬, ੬:੨ (1026)

**ਹੋਰ ਰੂਪ:**

**ਉਛਾਹਿ –**

"ਬੇਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ ਖੇਲੁ ਕੀਆ ਆਪਣੈ **ਉਛਾਹਿ** ਜੀਉ।"

- ਸਵ **੪,** ਗਯੰ ੮:੨ (1403)

**ਉਜਲ ------** (ਸੰ. *उद्+जवल* ਪ੍ਰ. *उज्जल*) ਸਾਫ, ਸਵਛ, ਨਿਰਮਲ

"ਧਨੁ ਧੰਨੁ ਜਨਮੁ ਸਚਿਆਰੀਆ ਮੁਖ **ਉਜਲ** ਸਚੁ ਕਰਿਜੈ।"

- ਗਉ **੪,** ਵਾਰ ੨੦:੫ (312)

**ਹੋਰ ਰੂਪ:**

**ਉਜਲਾ –**

"ਤਾ ਮੁਖੁ ਹੋਵੈ **ਉਜਲਾ** ਲਖ ਦਾਤੀ ਇਕ ਦਾਤਿ।"

- ਸਿਰੀ **੧,** ੫, ੩:੨ (16)

**ਉਜਲਿਆ –** (ਭਾਵ ਚਿੱਟੇ)

"ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ **ਉਜਲਿਆ**।"

- ਆਸਾ **੧,** ਪਟੀ ੫:੧ (432)

**ਉਜਲੀ –**
"ਖੰਨਲੀ ਧੋਤੀ **ਉਜਲੀ** ਨ ਹੋਵਈ ਜੇ ਸਉ ਧੋਵਣਿ ਪਾਹੁ।"
– ਸੋਰ **੪,** ਵਾਰ ੨੨ਸ, **੩,** ੧:੨ (651)

**ਉਜਲੁ –** (ਚਮਕੀਲੀ)
"**ਉਜਲੁ** ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ।"
– ਸੂਹੀ **੧,** ੩, ੨:੨ (729)

**ਉਜਲੇ –**
"ਨਾਨਕ ਤੇ ਮੁਖ **ਉਜਲੇ** ਧੁਨਿ ਉਪਜੈ ਸਬਦੁ ਨੀਸਾਣੁ।"
– ਸਿਰੀ **੧,** ੨੨, ੪:੩ (22)

**ੳੂਜਲ –**
"ਗੋਵਿੰਦੁ ੳੂਜਲੁ **ੳੂਜਲ** ਹੰਸਾ।"
– ਮਾਝ **੩,** ਅਸ ੨੧, ੧:੧ (121)

**ੳੂਜਲੀ –**
"ਜੇ ਤਿਸੁ ਭਾਵੈ **ੳੂਜਲੀ** ਸਤਸਰਿ ਨਾਵਣ ਜਾਉ।"
– ਸਿਰੀ **੧,** ੯, ੩:੩ (17)

**ੳੂਜਲੁ –**
"ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ **ੳੂਜਲੁ** ਹੋਇ।"
– ਸਿਰੀ **੫,** ੭੮, ੧:੧ (44)

**ੳੂਜਲੇ –**
"ਹਲਤਿ ਪਲਤਿ ਮੁਖ **ੳੂਜਲੇ** ਸਾਚੇ ਕੇ ਗੁਣ ਸਾਰਿ।"
– ਸਿਰੀ **੫,** ੮੧, ੪:੨ (46)

**ੳੂਜਲੋ –**
"ਆਪੇ ਮੋਤੀ **ੳੂਜਲੋ** ਆਪੇ ਭਗਤ ਬਸੀਠੁ।"
– ਸਿਰੀ **੧,** ਅਸ ੩, ੨:੨ (54)

**ਉਜੜੁ** ------ (ਸੰ. *ਤਜ* *ਤ* ਪ੍ਰਾ. *ਤਜਡ*) (1) ਉਜੜੀ ਥਾਂ, ਉਜਾੜ, ਉਜੜਿਆ ਹੋਇਆ
"**ਉਜੜੁ** ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ।"
– ਸਿਰੀ **੫,** ਅਸ ੨੯, ੬:੩ (73)

**ਹੋਰ ਰੂਪ:**

**ਉਜੜੈ –**
"ਖੇਤੀ ਜਿਨ ਕੀ **ਉਜੜੈ** ਖਲਵਾੜੇ ਕਿਆ ਥਾਉ।"
– ਸਾਰ **੪,** ਵਾਰ ੨੦ਸ, **੧,** ੧:੨ (1245)

**ਉਜਾੜਿ –**
"ਖੋਜੀ ਲਧਮੁ ਖੋਜੁ ਛਡੀਆ **ਉਜਾੜਿ**।"
– ਗੂਜ **੫,** ਵਾਰ ੧੨ਸ, **੫,** ੨:੧ (521)

**ਉਜਾੜੀ –**
"ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ **ਉਜਾੜੀ** ਜੀਉ।"
– ਮਾਝ **੫,** ੩੨, ੧:੩ (105)

**ਉਜਾਗਰ** ---- (ਸੰ. *ਤਦ੍+ਜਾਗ੍ਰ*, *ਤਜਾਗਰ*) ਮਸ਼ਹੂਰ, ਪ੍ਰਸਿੱਧ, ਪ੍ਰਗਟ, ਰੌਸ਼ਨ

"ਹਰਿ ਕੇ ਨਾਮ ਕਬੀਰ **ਉਜਾਗਰ**।"

– ਆਸਾ **ਰਵਿ,** ੫, ੧:੧ (487)

**ਹੋਰ ਰੂਪ:**

**ਉਜਾਗਰੁ –**
"ਜਗ ਅਉਰੁ ਨਾ ਯਾਹਿ ਮਹਾ ਤਮ ਮੈ ਅਵਤਾਰੁ **ਉਜਾਗਰੁ** ਆਨਿ ਕੀਅਉ।"

– ਸਵ **੫,** ਮਥ ੫:੧ (1409)

**ਉਜਾਨਾ -----** (ਸੰ. *ਤਦ੍+ਯਾਨ*) ਵਿਮਾਨਾਂ ਵਿਚ ਜਾਣ ਵਾਲੇ ਦੇਵਤੇ, ਦੇਵਤੇ
"ਸੁਰਿਨਰ ਮੁਨਿਜਨ ਕਉਤਕ ਆਏ ਕੋਟਿ ਤੇਤੀਸ **ਉਜਾਨਾ**।"

– ਆਸਾ **ਕਬ,** ੨੪, ੩:੧ (482)

**ਉਜਾਰਾ/ਉਜਾਲਾ** ਵੇਖੋ 'ਉਜਲ'; ਰੌਸ਼ਨੀ, ਪ੍ਰਕਾਸ਼, ਉਜਾਲਾ, ਚਾਨਣ
"ਜਹ ਅਨਹਤ ਸੂਰ **ਉਜਾਰਾ**।"

– ਗਉ, ਕਬ, ਬਾਅ ੧੪:੪ (340)

**ਹੋਰ ਰੂਪ:**

**ਉਜਾਰੰ –**
"ਅੰਧਕਾਰ ਕੋਟਿ ਸੂਰ **ਉਜਾਰੰ**।"

– ਸਸ **੫,** ੬੪:੩ (1360)

**ਉਜਾਰਉ** –
"ਤਬ ਜਾਇ ਜੋਤਿ **ਉਜਾਰਉ** ਲਹੈ।"

– ਗਉ **ਕਬ,** ਬਾਅ ੧੪:੪ (340)

**ਊਜਾਰਾ –**
"ਚੇਤਿ ਸੁਚੇਤ ਚਿਤ ਹੋਇ ਰਹੁ ਤਉ ਲੈ ਪਰਗਾਸੁ **ਉਜਾਰਾ**।"

– ਗਉ **ਕਬ,** ੭੩, ੨:੨ (339)

**ਉਜਾਰੇ –**
"ਬਿਦਰੁ ਦਾਸੀ ਸੁਤੁ ਭਇਓ ਪੁਨੀਤਾ ਸਗਲੇ ਕੁਲ **ਉਜਾਰੇ**।" (ਉਜਲ ਕਰਨਾ)

– ਮਾਰੂ **੫,** ੨, ੩:੨ (999)

**ਉਜਾਰੈ –**
"ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ ਦੇਹ **ਉਜਾਰੈ**।"

– ਗਉ **੧,** ਛੰਤ ੨, ੨:੩ (243)

**ਉਜਾਰੋ –**
"ਸਤਿਗੁਰ ਸਬਦਿ **ਉਜਾਰੋ** ਦੀਪਾ।"

– ਬਿਲਾ **੫,** ੮੭, ੧*:੧ (821)

**ਉਜਾਲਾ –**
"ਨਿਰਦਇਆ ਨਹੀ ਜੋਤਿ **ਉਜਾਲਾ**।"

– ਰਾਮ **੧,** ਅਸ ੨, ੪:੩ (903)

**ਉਜਿਆਰਾ –**
"ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ **ਉਜਿਆਰਾ**।"

– ਮਾਰੂ **ਕਬ,** ੨, ੧*:੨ (969)

**ਉਜਿਆਰੀਆ –**

"ਗੁਰ ਗਿਆਨ ਦੀਪਕ **ਉਜਿਆਰੀਆ**।"

- ਗਉ **੫,** ੧੪੦*, ੧:੨ (210)

**ਉਜਿਆਲਾ –**

"ਰਵਿ ਸਸਿ ਦੇਖਉ ਦੀਪਕ **ਉਜਿਆਲਾ**।"

- ਗਉ **੧,** ਅਸ ੫, ੭:੧ (223)

**ਉਜੀਆਰਉ –**

"ਤਾ ਤੇ ਗਉਹਰੁ ਗ੍ਯ਼ਾਨ ਪ੍ਰਗਟੁ **ਉਜੀਆਰਉ** ਦੁਖ ਦਰਿਦ੍ਰ ਅੰਧ੍ਯ਼ਾਰ ਕੋ ਨਾਸੁ।"

- ਸਵ ੪, **ਕੀਰ** ੧:੨ (1405)

**ਉਜੀਆਰਾ –**

"ਭਇਓ ਪ੍ਰਗਾਸੁ ਸਰਬ **ਉਜੀਆਰਾ** ਗੁਰ ਗਿਆਨੁ ਮਨਹਿ ਪ੍ਰਗਟਾਇਓ।"

- ਗਉ **੫,** ੧੩੬*, ੨:੧ (209)

**ਉਜੀਆਰੇ –**

"ਮਨ ਨਿਰਮਲ **ਉਜੀਆਰੇ**।"

- ਮਲਾ **੫,** ੨੬, ੧:੨ (1272)

**ਉਜਿਆਰੋ –**

"ਨਾਮ ਤੇਰੇ ਕੀ ਜੋਤਿ ਲਗਾਈ ਭਇਓ **ਉਜਿਆਰੋ** ਭਵਨ ਸਗਲਾਰੇ।"

- ਧਨਾ **ਰਵਿ,** ੩, ੨:੨ (694)

**ਉਜ੍ਯ਼ਾਰਾ –**

"ਜਹ ਅਨਹਤ ਸੂਰ **ਉਜ੍ਯ਼ਾਰਾ**।"

- ਸੋਰ **ਨਾਮ,** ੧, ੪:੧ (657)

**ਉਜੂ** ------- (ਅ. ਵਜ਼ੂ) ਨਮਾਜ਼ ਪੜ੍ਹਨ ਲਈ ਹੱਥ ਪੈਰ ਧੋਣ ਦੀ ਕ੍ਰਿਆ

"ਕਿਆ **ਉਜੂ** ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ।"

- ਪ੍ਰਭਾ **ਕਬ,** ੪, ੩:੧ (1350)

"ਉਠੁ ਫਰੀਦਾ **ਉਜੂ** ਸਾਜਿ ਸੁਬਹ ਨਿਵਾਜ ਗੁਜਾਰਿ।"

- ਸਲੋ **ਫਰ,** ੭੧:੧ (1381)

**ਉਝਰਤ** ----- ਉਝੜਦਿਆਂ, ਖਤਮ ਹੁੰਦਿਆਂ

"ਨਟੂਐ ਸਾਂਗੁ ਬਣਾਇਆ ਬਾਜੀ ਸੰਸਾਰਾ। 31ਖਿਨੁ ਪਲੁ ਬਾਜੀ ਦੇਖੀਐ **ਉਝਰਤ** ਨਹੀ ਬਾਰਾ।"

- ਆਸਾ **੧,** ਅਸ ੨੨, ੪:੨ (422)

**ਉਝੜ** ------ (ਸੰ. *उद्यान्म्*, ਪ੍ਰ. *उज्जाण*) ਕੁਰਾਹੇ, ਪੁੱਠੇ ਰਾਹ, ਔਜੜ, ਅਜਿਹੀ ਰੋਹੀ ਜਿਸ ਵਿਚ ਰਸਤੇ ਦਾ ਥਹੁ ਪਤਾ ਨਾ ਲਗੇ

"ਵਿਸਮਾਦੁ **ਉਝੜ** ਵਿਸਮਾਦੁ ਰਾਹ।"

- ਆਸਾ **੧,** ਵਾਰ ੩ਸ **੧,** ੧:੧੨ (464)

"ਭਾਣੈ ਉਝੜ ਭਾਣੈ ਰਾਹਾ।"

- ਮਾਝ **੫,** ੧੪, ੨:੧ (98)

**ਉਝੜ ਪੰਥਿ** -- ਅਗਿਆਨੀ, ਘਨੇ ਜੰਗਲ ਵਿਚ ਔਜੜੀਂ ਪਿਆ ਮਨੁੱਖ

"**ਉਝੜ** ਪੰਥਿ ਭ੍ਰਮੈ ਗਾਵਾਰੀ ਖਿਨੁ ਖਿਨੁ ਧਕੇ ਖਾਇਆ।"

- ਸੂਹੀ **੪,** ਛੰਤ ੧, ੩:੪ (773)

**ਹੋਰ ਰੂਪ:**

**ਉਝੜਿ –**
"**ਉਝੜਿ** ਭੁਲੇ ਰਾਹ ਗੁਰਿ ਵੇਖਾਲਿਆ।"

– ਮਾਝ **੧,** ਵਾਰ ੨੪:੩ (149)

**ਉਝੜੁ –**
"ਜਮ ਮਾਰਗ ਪੰਥੁ ਨ ਸੁਝਈ **ਉਝੜੁ** ਅੰਧ ਗੁਬਾਰੋਵਾ।"

– ਵਡ **੧,** ਅਲਾ ੪, ੩:੧ (581)

**ਉਝਾਰੈ** ----- ਉਜਾੜਨਾ, ਖਤਮ ਕਰਨਾ
"ਭਣਤਿ ਨਾਨਕੁ ਜਬ ਖੇਲੁ **ਉਝਾਰੈ** ਤਬ ਏਕੈ ਏਕੰਕਾਰਾ।"

– ਮਾਰੂ **੫,** ੪, ੪:੨ (999)

**ਉਠਈਆ** --- ਪੈਦਾ ਹੋਣਾ, ਉਤਪਨ ਹੋਣਾ, ਉਠਣਾ
"ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ ਖਿਨੁ ਖਿਨੁ ਸਰਧਾ ਮਨਿ ਬਹੁਤੁ **ਉਠਈਆ**।"

– ਬਿਲਾ **੪,** ਅਸ ੬, ੧:੧ (836)

**ਹੋਰ ਰੂਪ:**

**ਉਠਸੀ –**
"ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ **ਉਠਸੀ** ਮਰਦ ਕਾ ਚੇਲਾ।"

– ਤਿਲੰ **੧,** ੫, ੨:੫ (723)

**ਉਠਹਿ –**
"ਜਿਉ ਸਲਲੈ ਸਲਲ **ਉਠਹਿ** ਬਹੁ ਲਹਰੀ ਮਿਲਿ ਸਲਲੈ ਸਲਲ ਸਮਣੇ।"

– ਨਟ **੪,** ੬, ੨:੨ (977)

**ਉਠੰਦਾ –**
"ਤਿਨਾ ਦੇਖਿ ਮਨਿ ਚਾਉ **ਉਠੰਦਾ** ਹਉ ਕਦਿ ਪਾਈ ਗੁਣਤਾਸਾ।"

– ਜੈਤ **੫,** ਛੰਤ ੧, ੨:੪ (703)

**ਉਠਨਿ –**
"ਫਰੀਦਾ ਰਾਤੀ ਵਡੀਆ ਧੁਖਿ ਧੁਖਿ **ਉਠਨਿ** ਪਾਸ।"

– ਸਲੋ **ਫਰ,** ੨੧:੧ (1379)

**ਉਠਾਲਿਓ –**
"ਜਲ ਵਿਚਹੁ ਬਿੰਬੁ **ਉਠਾਲਿਓ** ਜਲ ਮਾਹਿ ਸਮਾਈਆ।"

– ਮਾਰੂ **੫,** ਵਾਰ ੬:੮ (1096)

**ਉਠਿਓ –**
"ਜਹ ਤੇ **ਉਠਿਓ** ਤਹ ਹੀ ਆਇਓ ਸਭ ਹੀ ਏਕੈ ਏਕਾ।"

– ਸਾਰ **੫,** ੨੭, ੨:੧ (1209)

**ਉਠੇ –**
"ਸੁਖਹੁ **ਉਠੇ** ਰੋਗ ਪਾਪ ਕਮਾਇਆ।"

– ਮਾਝ **੧,** ਵਾਰ ੪:੪ (139)

**ਉਠਹੁ** ------ ਖੜੇ ਹੋ ਜਾਓ, ਸਾਵਧਾਨ ਹੋ ਜਾਓ
"ਜਾ ਗੁਰੁ ਕਹੈ **ਉਠਹੁ** ਮੇਰੇ ਭਾਈ ਬਹਿ ਜਾਹਿ ਘੁਸਰਿ ਬਗੁਲਾਰੇ।"

– ਗਉ **੪,** ਵਾਰ ੨੧ਸ, **੪,** ੧:੨ (312)

**ਹੋਰ ਰੂਪ:**

**ਉਠਣਾ –**

"ਸਾਚੈ ਬੈਸਣੁ **ਉਠਣਾ** ਸਚੁ ਭੋਜਨੁ ਭਾਖਿਆ।"

– ਮਾਰੂ **੧,** ਅਸ ੪, ੫:੧ (1011)

**ਉਠਤ –**

"ਬੈਠਤ **ਉਠਤ** ਕੁਟਿਲਤਾ ਚਾਲਹਿ।"

– ਗਉ **ਕਬ,** ੪੪, ੩:੧ (332)

**ਉਠੰਦਿਆਂ –**

"**ਉਠੰਦਿਆਂ** ਬਹੰਦਿਆ ਸਵੰਦਿਆ ਸੁਖੁ ਸੋਇ।"

– ਗਉ **੫,** ਵਾਰ ੧੩ਸ, **੫,** ੧:੧ (321)

**ਉਠਦਿਆ –**

"ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ **ਉਠਦਿਆ** ਹਰਿਨਾਮੁ ਧਿਆਵੈ।"

– ਗਉ **੪,** ਵਾਰ ੧੧ਸ, **੪,** ੨:੪ (305)

**ਉਠਾਇਓ –**

"ਸੂਦੁ ਸੂਦੁ ਕਰਿ ਮਾਰਿ **ਉਠਾਇਓ** ਕਹਾ ਕਰਉ ਬਾਪ ਬੀਠੁਲਾ।"

– ਮਲਾ **ਨਾਮ,** ੨, ੧:੨ (1292)

**ਉਠਾਇਆ –**

"ਭਗਤਿ ਕਰਤ ਨਾਮਾ ਪਕਰਿ **ਉਠਾਇਆ**।"

– ਭੈਰ **ਨਾਮ,** ੬, ੧:੨ (1164)

**ਉਠਾਰਿਓ –**

"ਪਕਰਿ ਕੇਸ ਜਮਿ **ਉਠਾਰਿਓ** ਤਦ ਹੀ ਘਰਿ ਜਾਵੈ।"

– ਆਸਾ **੫,** ੧੫੨, ੧:੨ (408)

**ਉਠਦਿਆ** --- ਜਾਗਕੇ, ਨੀਂਦ ਤੋਂ ਮੁਕਤ ਹੋ

"ਸੁਤਿਆ ਗੁਰੁ ਸਾਲਾਹੀਐ **ਉਠਦਿਆ** ਭੀ ਗੁਰੁ ਆਲਾਉ।"

– ਸੂਹੀ **੪,** ਅਸ ੨, ੪:੧ (758)

**ਹੋਰ ਰੂਪ:**

**ਉਠਦੇ –**

"ਸਉਦੇ ਵਾਹੁ ਵਾਹੁ ਉਚਰਹਿ **ਉਠਦੇ** ਭੀ ਵਾਹੁ ਕਰੇਨਿ।"

– ਗਉ **੪,** ਵਾਰ ੨੨ਸ, **੪,** ੧:੫ (313)

**ਉਠਾਲਿ –** (ਨੀਂਦ ਤੋਂ ਮੁਕਤ ਕਰ)

"ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ **ਉਠਾਲਿ।**"

– ਸਿਰੀ **੪,** ਵਾਰ ੨ਸ, **੧,** ੧:੨ (83)

**ਉਠਿ –**

"ਭਲਕੇ **ਉਠਿ** ਪਪੋਲੀਐ ਵਿਣੁ ਬੁਝੇ ਮੁਗਧ ਅਣਜਾਣਿ।"

– ਸਿਰੀ **੫,** ੭੩, ੧:੧ (43)

**ਉਠੁ –**

"**ਉਠੁ** ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ।"

– ਸਲੋ **ਫਰ,** ੭੧:੧ (1381)

**ਉਠੇ –**

"ਸਚੁ ਸੁਤਿਆ ਜਿਨੀ ਅਰਾਧਿਆ ਜਾ **ਉਠੇ** ਤਾ ਸਚੁ ਚਵੇ।"

– ਗਉ **੧,** ਵਾਰ ੨੧:੧ (312)

**ਉਠੋ –**

"ਖੂਲੀ ਗੰਠਿ **ਉਠੋ** ਲਿਖਿਆ ਆਇਆ ਰਾਮ।"

– ਤੁਖਾ **੧,** ਛੰਤ ੨, ੫:੧ (1110)

**ਉਠਰੀਐ ----** ਉਠਾਣਾ, (ਝਗਲਾ, ਵਿਰੋਧ)

"ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ ਜਨ ਸਿਉ ਬਾਦੁ **ਉਠਰੀਐ**।"

– ਬਿਲਾ **੫,** ੬੫, ੨:੧ (823)

**ਉਠਾਇਆ --** ਚੁਕਣਾ

"ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ **ਉਠਾਇਆ**।"

– ਗਉ **੪,** ੪੮, ੧:੨ (166)

**ਹੋਰ ਰੂਪ:**

**ਉਠਾਈ –**

"ਜਉ ਲਉ ਪੋਟ **ਉਠਾਈ** ਚਲਿਅਉ ਤਉ ਲਉ ਡਾਨ ਭਰੇ।"

– ਗਉ **੫,** ੧੫੯*, ੪:੧ (214)

**ਉਠਾਏ –**

"ਨਿੰਦਾ ਕਰਹਿ ਸਿਰਿ ਭਾਰੁ **ਉਠਾਏ**।"

– ਆਸਾ **੫,** ੮, ੨:੨ (372)

**ਉਠਾਲੀ –**

"ਗੋਰਖੁ ਸੋ ਜਿਨਿ ਗੋਇ **ਉਠਾਲੀ** ਕਰਤੇ ਬਾਰ ਨ ਲਾਗੈ।"

– ਰਾਮ **੧,** ੪੧*:੨ (877)

**ਉਠਾਲੀਆ –**

"ਤੁਧੁ ਆਪੇ ਗੋਇ **ਉਠਾਲੀਆ**।"

– ਸਿਰੀ **੧,** ਅਸ ੨੮, ੨੨:੨ (73)

**ਉਠਾਵਹਿ –**

"ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ **ਉਠਾਵਹਿ** ਭਾਰੋ।"

– ਗਉ **੧,** ੧੩, ੧:੨ (154)

**ਉਠਾਵਤ –**

"ਗਲੀ ਸੈਲ **ਉਠਾਵਤ** ਚਾਹੈ ਓਇ ਊਹਾ ਹੀ ਹੈ ਧਰੇ।"

– ਟੋਡੀ **੫,** ੧੨, ੧:੧ (714)

**ਉਠਾਵਨ –**

"ਸੀਸੁ **ਉਠਾਵਨ** ਨ ਕਬਹੂ ਮਿਲਈ ਮਹਾ ਦੁਤਰ ਮਾਇ।"

– ਮਾਰੂ **੫,** ੧੧, ੩:੨ (1001)

**ਉਠਾਵੈ –**

"ਨਿੰਦਾ ਕਰਿ ਕਰਿ ਬਹੁ ਭਾਰੁ **ਉਠਾਵੈ** ਬਿਨੁ ਮਜੂਰੀ ਭਾਰੁ ਪਹੁਚਾਵਣਿਆ।"

– ਮਾਝ **੩,** ਅਸ ੧੫, ੪:੩ (118)

**ਉਠਾਈ** ---- ਨਿਬੇੜ ਦੇ, ਮੁਕਾ ਦੇ, ਦੂਰ ਕਰ ਦੇ
"ਜਨ ਨਾਨਕ ਦੀਨ ਸਰਨਿ ਆਇਓ ਪ੍ਰਭ ਸਭੁ ਲੇਖਾ ਰਖਹੁ **ਉਠਾਈ**।"
– ਸੋਰ **੫,** ੩, ੪:੨ (609)

**ਹੋਰ ਰੂਪ:**

**ਉਠਿ –**
"ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ **ਉਠਿ** ਗਇਆ।" (ਦੂਰ ਹੋ ਗਿਆ)
– ਸੂਹੀ **੧,** ਛੰਤ ੪, ੧:੩ (765)

**ਉਠਾਹੀ** ----- ਚੰਬੇੜਨਾ (ਭਾਵ)
"ਓਇ ਅਗੈ ਕੁਸਟੀ ਗੁਰ ਕੇ ਫਿਟਕੇ ਜਿ ਓਸੁ ਮਿਲੈ ਤਿਸੁ ਕੁਸਟੁ **ਉਠਾਹੀ**।"
– ਗਉ **੪,** ਵਾਰ ੧੫ਸ, **੪,** ੨:੯ (309)

**ਉਠਾਵੈ** ----- ਚੁਕੇ (ਧੁਨੀ)
"ਕਬ ਕੋਊ ਮੇਲੈ ਪੰਚ ਸਤ ਗਾਇਣ ਕਬ ਕੋ ਰਾਗ ਧੁਨਿ **ਉਠਾਵੈ**।"
– ਆਸਾ **੪,** ੬੨, ੨:੧ (368)

**ਉਠਿ** ------ (ਸੰ. *ਤਤ   ਾਨ*; ਪ੍ਰਾ. *ਤਹਾਨ*) ਖੜਾ ਹੋ ਕੇ, ਸਾਵਧਾਨ ਹੋ ਕੇ
"ਕੀਏ ਉਪਾਵ ਮੁਕਤਿ ਕੇ ਕਾਰਨਿ ਦਹਦਿਸਿ ਕਉ **ਉਠਿ** ਧਾਇਆ।"
– ਜੈਤ **੯,** ੨, ੨:੧ (703)

**ਉਠਿ** ------ ਜਾਣਾ, ਤੁਰ ਜਾਣਾ (ਭਾਵ 'ਜਾਇ ਉਠਿ')
"ਇਕਿ ਆਵਹਿ ਇਕ ਜਾਹਿ **ਉਠਿ** ਰਖੀਅਹਿ ਨਾਵ ਸਲਾਰ।"
– ਸਿਰੀ **੧,** ੬, ੩:੧ (16)

**ਉਠਿਅਹਿ** --- ਉਠ ਜਾਣ, ਮੁਕ ਜਾਣ
"ਜਿਤੁ ਦਾਰੂ ਰੋਗ **ਉਠਿਅਹਿ** ਤਨਿ ਸੁਖੁ ਵਸੈ ਆਇ।"
– ਮਲਾ **੧,** ਵਾਰ ੩ਸ, **੨,** ੨:੩ (1279)

**ਉਠੀ** ------ ਉਠ ਕੇ
"ਸਾਹਿਬ ਕਾ ਫੁਰਮਾਣੁ ਹੋਇ **ਉਠੀ** ਕਰਲੈ ਪਾਹਿ।"
– ਸਾਰ **੪,** ੫ਸ, **੨,** ੧:੬ (1239)

**ਉਡਹਿ** ----- ਭਟਕਣਾ
"**ਉਡਹਿ** ਨ ਮੂਲੇ ਨ ਆਵਹਿ ਨ ਜਾਹੀ ਨਿਜ ਘਰਿ ਵਾਸਾ ਪਾਇਆ।"
– ਮਾਰੂ **੩,** ਸੋਲਾ ੨੪, ੧੩:੩ (1068)

**ਹੋਰ ਰੂਪ:**

**ਉਡਣੈ –**
"ਅਤਿ ਤ੍ਰਿਸਨਾ **ਉਡਣੈ** ਕੀ ਡੰਝ।"
– ਮਲਾ **੧,** ੯, ੩:੨ (1257)

**ਉਡੈ –**
"ਹਰਿ ਰਸੁ ਪੀਵੈ ਸਹਜਿ ਰਹੈ **ਉਡੈ** ਨ ਆਵੈ ਜਾਇ।"
– ਸਿਰੀ **੩,** ਅਸ ੨੦, ੧:੨ (66)

**ਉਡਹੁ** ------ (ਸੰ. *ਤ੍ਰਡਯਨ*) ਖੰਭਾਂ ਦੇ ਆਸਰੇ ਜਾਂ ਉਂਝ ਹਵਾ ਵਿਚ ਗਮਨ ਕਰਨਾ, ਪਰਵਾਜ਼ ਕਰਨਾ

"**ਉਡਹੁ** ਨ ਕਾਗਾ ਕਾਰੇ। ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ।"

- ਗਉ **ਕਬ,** ੬੫, ੧*:੧ (338)

**ਹੋਰ ਰੂਪ:**

**ਉਡਹਿ –**

"**ਉਡਹਿ** ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ।"

- ਰਾਮ **੧,** ਓਅੰ ੩੩:੩ (934)

**ਉਡਣ –**

"ਚਿੰਜੂ ਬੋੜਨਿ ਨ ਪੀਵਹਿ **ਉਡਣ** ਸੰਦੀ ਡੰਝ।"

- ਸਲੋ **ਫਰ,** ੬੪:੨ (1381)

**ਉਡੰਤ –**

"ਕਾਮ ਕ੍ਰੋਧ ਵਸਿ ਕਰੈ ਪਵਣੁ **ਉਡੰਤ** ਨ ਧਾਵੈ।"

- ਸਵ **੫,** ੧੯:੩ (1395)

**ਉਡਤਾ/ਉਡਤੇ –**

"ਤੁਰਦੇ ਕਉ ਤਰਦਾ ਮਿਲੈ **ਉਡਤੇ** ਕਉ **ਉਡਤਾ**।"

- ਸੂਹੀ **੩,** ਵਾਰ ੮ਸ, **੨,** ੨:੧ (788)

**ਉਡਨ –**

"ਕਹੈ ਕਬੀਰੁ ਸੁਨਹੁ ਰੇ ਸੰਤਹੁ ਇਹੁ ਮਨੁ **ਉਡਨ** ਪੰਖੇਰੂ ਬਨ ਕਾ।"

- ਸਾਰ **ਕਬ,** ੧, ੨:੨ (1253)

**ਉਡਰਿ –**

"**ਉਡਰਿ** ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ।"

- ਤੁਖਾ **੧,** ਛੰਤ ੪, ੧:੫ (1111)

**ਉਡਰਿਆ** --- (ਭਾਵ ਲੋਪ ਹੋ ਗਿਆ)

"ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ **ਉਡਰਿਆ**।"

- ਮਾਝ **੧,** ਵਾਰ ੧੬ਸ, **੧,** ੧:੧ (145)

**ਉਡਾਏ –**

"ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ **ਉਡਾਏ**।"

- ਗਉ **੧,** ੧੭, ੨:੨ (156)

**ਉਡਿਓ –**

"ਕਬੀਰ ਹੰਸੁ **ਉਡਿਓ** ਤਨੁ ਗਾਡਿਓ ਸੋਝਾਈ ਸੈਨਾਹ।"

- ਸਲੋ **ਕਬ,** ੧੧੮:੧ (1370)

**ਉਡਿਆ –**

"ਥਾਕਾ ਤੇਜੁ **ਉਡਿਆ** ਮਨੁ ਪੰਖੀ ਘਰਿ ਆਂਗਨਿ ਨ ਸੁਖਾਈ।"

- ਸਿਰੀ **ਬੇਣੀ,** ੧, ੫:੩ (93)

**ਉਡੈ –**

"ਹਰਿਨਾਮੁ ਨ ਸਿਮਰਹਿ ਸਾਧਸੰਗਿ ਤੈ ਤਨਿ **ਉਡੈ** ਖੇਹ।"

- ਬਿਹਾ **੪,** ਵਾਰ ੧੪ਸ **੫,** ੧:੧ (553)

**ਉਡਵਾ** ----- (ਸੰ. ਤ੍ਰਡ) ਨਛੱਤ੍ਰ, ਤਾਰਾ ਮੰਡਲ

"ਹਰਿਜਨ ਸੋਭਾ ਸਭ ਜਗ ਊਪਰਿ ਜਿਉ ਵਿਚਿ **ਉਡਵਾ** ਸਸਿ ਕੀਕ।"
- ਪ੍ਰਭਾ **੪,** ੩, ੨:੨ (1336)

**ਉਡਾਏ** ----- ਹਵਾ ਵਿਚ ਖਿੰਡਾਣਾ/ਖਿੰਡਣਾ
"ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ **ਉਡਾਏ**।"
- ਸਲੋ **੪,** ੧੯:੪ (1423)

**ਹੋਰ ਰੂਪ:**

**ਉਡਾਈਐ** –
"ਦੇਹੀ ਹੋਵਗਿ ਖਾਕੁ ਪਵਣੁ **ਉਡਾਈਐ**।"
- ਸੂਹੀ **੧,** ਅਸ ੪, ੪:੧ (752)

**ਉਡਾਨੀ** –
"ਸਭੈ **ਉਡਾਨੀ** ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ।"
- ਗਉ **ਕਬ**, ਅਸ ੪੩, ੧:੨ (331)

**ਉਡਾਵੈ** –
"ਖਰ ਬਾਹਨੁ ਉਹੁ ਛਾਰੁ **ਉਡਾਵੈ**।"
- ਗੋਂਡ **ਨਾਮ,** ੬, ੧:੨ (874)

**ਉਡਿ** –
"**ਉਡਿ ਉਡਿ** ਰਾਵਾ ਝਾਟੈ ਪਾਇ।"
- ਆਸਾ ੧, ਵਾਰ ਪਸ, **੧,** ੨:੩ (465)

**ਉਡਾਵਤ** ---- ਉਡਾਣਾ
"ਕਾਗ **ਉਡਾਵਤ** ਭੁਜਾ ਪਿਰਾਨੀ।"
- ਸੂਹੀ **ਕਬ,** ੨, ੪:੧ (792)

**ਹੋਰ ਰੂਪ:**

**ਉਡਾਵੈ** –
"ਨਾ ਮਨੁ ਚਲੈ ਨ ਪਉਣੁ **ਉਡਾਵੈ**।"
- ਮਾਰੂ **੧,** ਸਲੋ ੧੯, ੮:੧ (1040)

**ਉਡਿ** –
"**ਉਡਿ** ਨ ਜਾਹੀ ਸਿਧ ਨ ਹੋਹਿ।"
- ਆਸਾ **੧,** ਵਾਰ ਪਸ, **੧,** ੨:੨੪ (465)

**ਉਡਿ** ------ 1. ਭਸਮ ਹੋ ਗਿਆ, ਖਤਮ ਹੋ ਗਿਆ, ਮੁਕ ਗਿਆ
"ਨਿਤ ਉਪਾਵ ਕਰੈ ਮਾਇਆ ਧਨੁ ਕਾਰਣਿ ਅਗਲਾ ਧਨੁ ਭੀ **ਉਡਿ** ਗਇਆ।"
- ਗਉ **੪,** ਵਾਰ ੧੩ਸ, **੪,** ੨:੩ (307)

2. ਉਡਾਣਾ, ਵੇਖੋ 'ਉਡਾਵਤ'

**ਉਡੀਸੇ** ----- (ਸੰ. *ओड्र*) ਭਾਰਤ ਦੇ ਇਕ ਪ੍ਰਾਂਤ ਬੰਗਾਲ ਦਾ ਉਹ ਇਲਾਕਾ ਜਿਸ ਵਿਚ ਕਟਕ, ਬਲਸੁਰ ਤੈ ਪੁਰੀ ਦੇ ਜ਼ਿਲੇ ਆਉਂਦੇ ਹਨ, ਇਸ ਦਾ ਪੁਰਾਣਾ ਨਾਂ ਉਂਤਕਲ (*उत्कल*) ਵੀ ਹੈ, ਪੁਰੀ ਵਿਚ ਜਗਨਨਾਥ ਦਾ ਸੁਪ੍ਰਸਿੱਧ ਮੰਦਰ ਹੈ।
"ਕਹਾ **ਉਡੀਸੇ** ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏ।"
- ਪ੍ਰਭਾ **ਕਬ,** ੨, ੪:੧ (1349)

**ਉਡੀਣੀ** ----- (ਸੰ. *ਤ੍ਰਕੀਰ੍ਣ*) 1. ਉਦਾਸ, ਉਡੀਕ ਵਿਚ ਨਿਮੋਝੂਨੀ
"ਮਨਿ ਆਸ **ਉਡੀਣੀ** ਮੇਰੇ ਪਿਆਰੇ ਦੁਇ ਨੈਨ ਜੁਤੇ।"
- ਆਸਾ **੪,** ਛੰਤ ੨੧, ੪:੩ (452)

**ਹੋਰ ਰੂਪ:**

**ਉਡੀਣੀਆ –**
"ਹਉ ਹਰਿ ਬਾਝੁ **ਉਡੀਣੀਆ** ਮੇਰੀ ਜਿੰਦੁੜੀਏ
ਜਿਉ ਜਲ ਬਿਨੁ ਕਮਲ ਉਦਾਸੇ ਰਾਮ।"
- ਬਿਹਾ **੪,** ਛੰਤ ੧, ੪:੨ (538)

**ਉਡੀਨੀ –**
"**ਉਡੀਨੀ ਉਡੀਨੀ ਉਡੀਨੀ** ਕਬ ਘਰਿ ਆਵੈ ਰੀ।"
- ਬਿਲਾ **੫,** ੧੨੮, ੧*:੨ (830)

2. ਉਦਾਸ, ਹੈਰਾਨ ਕਰਨ ਵਾਲੀ, ਔਖੀ
"ਵਾਟ ਹਮਾਰੀ ਖਰੀ **ਉਡੀਣੀ**।"
- ਸੂਹੀ **ਫਰ,** ੧, ੪:੧ (794)

**ਉਡੀਣੀਆ** --- 1. ਵਿਆਕੁਲ
"ਪੁਰਖੋ ਬਿਧਾਤਾ ਏਕੁ ਸ੍ਰੀਧਰੁ ਕਿਉ ਮਿਲਹ ਤੁਝੈ **ਉਡੀਣੀਆ**।"
- ਗਉ **੫,** ਛੰਤ ੧, ੧:੩ (247)
"ਹਉ ਤੁਝੁ ਬਾਝਹੁ ਖਰੀ **ਉਡੀਣੀਆ** ਜਿਉ ਜਲ ਬਿਨੁ ਮੀਨੁ ਮਰਾਹਾ।"
- ਸੂਹੀ **੪,** ੫, ੨:੩ (776)

2. ਉਦਾਸ – ਵੇਖੋ 'ਉਡੀਣੀ'

**ਉਤ** ------- (ਸੰ. ਤ੍ਰਤ੍, ਤ੍ਰਦ੍) 1. ਉਧਰ, ਉਥੇ
"ਇਤ **ਉਤ** ਮਨਮੁਖ ਬਾਧੇ ਕਾਲ।"
- ਗਉ **੧,** ੧੧, ੩:੨ (154)

**ਹੋਰ ਰੂਪ:**

**ਉਤਹਿ –**
"ਗੁਝਾ ਕਮਾਣਾ ਪ੍ਰਗਟੁ ਹੋਆ ਈਤ **ਉਤਹਿ** ਖੁਆਰੀ।"
- ਆਸਾ **੫,** ਛੰਤ ੧੧, ੩:੫ (460)

**ਉਤਹੀ –**
"ਸਤਿਗੁਰੁ ਸਾਚਾ ਮਨਿ ਵਸੈ ਸਾਜਨੁ **ਉਤਹੀ** ਠਾਇ।"
- ਮਾਰੂ **੩,** ਵਾਰ ੩ਸ, **੧,** ੧:੩ (1087)

2. ਉਸ ਪਾਸੇ
"**ਉਤ** ਤਾਕੈ **ਉਤ** ਤੇ **ਉਤ** ਪੇਖੈ ਆਵੈ ਲੋਭੀ ਫੇਰਿ।"
- ਧੰਨ **੫,** ੩੬, ੧*:੨ (680)

**ਹੋਰ ਰੂਪ:**

**ਉਤੁ** (ਇਸ)
"**ਉਤੁ** ਭੁਖੈ ਖਾਇ ਚਲੀਅਹਿ ਦੂਖ।"
- ਆਸਾ **੧,** ਸੋਦ ੩, ੧:੪ (9)

**ਉਤਸਾਹਾ** --- (ਸੰ. *ਤਤਸਾਹ*) ਉਦਮ, ਪੁਰਸ਼ਾਰਥ
"ਦੀਨ ਦਇਆਲ ਕਰਹੁ **ਉਤਸਾਹਾ**।"

– ਸੂਹੀ **੫,** ੨੬, ੪:੧ (742)

**ਉਤੰਗੀ** ----- (ਸੰ. *ਤਤੁਙ੍ਗ*) ਬਹੁਤ ਉਚਾ
"**ਉਤੰਗੀ** ਪੈਓਹਰੀ ਗਹਿਰੀ ਗੰਭੀਰੀ।"

– ਸਲੋ **੧,** ੧:੧ (1410)

**ਉਤਪਤਿ** ---- (ਸੰ. *ਤਤ੍ਪਤਿ*) 1. ਜਨਮ, ਪੈਦਾਇਸ਼, ਰਚਨਾ
"ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ **ਉਤਪਤਿ** ਪਰਲਉ ਨਾਹੀ।"

– ਗਉ **ਕਬ,** ੪੮, ੧:੧ (333)

**ਹੋਰ ਰੂਪ:**

**ਉਤਪਤਿਆ –**
"ਹਰਿ ਇਕੋ ਵਰਤੈ ਇਕੁ ਇਕੋ **ਉਤਪਤਿਆ।**"

– ਸੋਰ **੪,** ਵਾਰ ੯:੩ (646)

**ਉਤਪਾਤਿ –**
"ਅਨਿਕ ਪਰਲਉ ਅਨਿਕ **ਉਤਪਾਤਿ**।"

– ਸਾਰ **੫,** ਅਸ, ੨, ੯:੨ (1236)

**ਉਤਪਾਤੀ** –
"ਬ੍ਰਹਮ ਬਿੰਦੁ ਤੇ ਸਭ **ਉਤਪਾਤੀ**।"

– ਗਉ **ਕਬ**, ੭, ੧:੨ (324)

**ਉਤਭੁਜ** ---- (ਸੰ. *ਤ ਜ*) ਬਨਸਪਤੀ ਜਿਸ ਦਾ ਅੰਕੁਰ ਜਮੀਨ ਨੂੰ ਪਾੜ ਕੇ ਨਿਕਲੇ
"ਦੂਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ **ਉਤਭੁਜ** ਕਾਮਿ ਨਾਹੀ।"

– ਆਸਾ **੧**, ੧੯, ੧:੧ (354)

**ਹੋਰ ਰੂਪ:**

**ਉਤਭੁਜਾਂ** –
"ਅੰਡਜ ਜੇਰਜ **ਉਤਭੁਜਾਂ** ਖਾਣੀ ਸੇਤਜਾਂਹੁ।"

– ਆਸਾ **੧,** ਵਾਰ ੮ਸ, **੧,** ੧:੩ (467)

**ਉਤਭੁਜਾ** –
"ਅੰਡਜ ਜੇਰਜ ਸੇਤਜ **ਉਤਭੁਜਾ** ਪ੍ਰਭ ਕੀ ਇਹ ਕਿਰਤਿ।"

– ਬਿਲਾ **੫,** ੬੦, ੩:੧ (816)

**ਉਤਭੁਜੁ** –
"ਅੰਤਰਿ **ਉਤਭੁਜੁ** ਅਵਰੁ ਨ ਕੋਈ।"

– ਰਾਮ **੧**, ਅਸ ੬, ੧:੧ (905)

**ਉਤਮ** ------ (ਸੰ. *ਤੱਤਮ*) ਅਤਿ ਸ੍ਰੇਸ਼ਟ, ਅਤਿ ਚੰਗੇ
"ਮਤਿ ਪੰਖੇਰੂ ਕਿਰਤੁ ਸਾਥਿ ਕਬ **ਉਤਮ** ਕਬ ਨੀਚ।"

– ਮਾਝ **੧**, ੨੧ਸ, **੧**, ੨:੧ (148)

**ਹੋਰ ਰੂਪ:**

**ਉਤਮੁ** –
"ਹਰਿ ਹਰਿ **ਉਤਮੁ** ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ।"
– ਸਿਰੀ **੪**, ਵਣ ੧, ੧:੧ (81)

**ਉਤਰ ------** (ਸੰ. *उत्तर*) ਜਵਾਬ
"ਚਾਕਰੁ ਕਹੀਐ ਖਸਮ ਕਾ ਸਉਹੇ **ਉਤਰ** ਦੇਇ।"
– ਰਾਮ **੫**, ਓਅੰ ੪੫:੫ (936)

**ਹੋਰ ਰੂਪ:**

**ਉਤਰੁ** –
"ਆਪੇ ਆਖੈ ਆਪੇ ਸਮਝੈ ਤਿਸੁ ਕਿਆ **ਉਤਰੁ** ਦੀਜੈ।"
– ਰਾਮ **੧**, ਸਿਗੋ ੪:੩ (938)

**ਉਤਰਉ ----** (ਸੰ. *अवतरण* ਪ੍ਰਾ: *उतरण*) ਲੰਘਾਂ, ਦੂਜੇ ਪਾਸੇ ਪੁਜਾਂ; ਤਰਾਂ (ਭਾਵ)
"ਅੰਧ ਕੂਪਿ ਮਾਇਆ ਮਨੁ ਗਾਡਿਆ ਕਿਉ ਕਰਿ **ਉਤਰਉ** ਪਾਰਿ ਸੁਆਮੀ।"
– ਰਾਮ **੧,** ੨, ੧*:੨ (876)

**ਹੋਰ ਰੂਪ:**

**ਉਤਰਸਿ** –
"ਰਾਮ ਨਾਮ ਬਿਨੁ ਕੈਸੇ **ਉਤਰਸਿ** ਪਾਰਿ।"
– ਗਉ **੫,** ੧੬੬, ੩:੨ (199)

**ਉਤਰਹਿ** –
"ਨਾਮਿ ਰਤੇ ਭਉਜਲ **ਉਤਰਹਿ** ਪਾਰੇ।"
– ਗਉ **੩,** ੩੩, ੨:੪ (161)

**ਉਤਰਹੁ** –
"ਗੁਰਮੁਖਿ ਭਉਜਲੁ **ਉਤਰਹੁ** ਪਾਰਾ।"
– ਗਉ **੩,** ਅਸ ੨, ੧*:੨ (230)

**ਉਤਰਿ** –
"ਤੇਊ **ਉਤਰਿ** ਪਾਰਿ ਪਰੇ ਰਾਮ ਨਾਮ ਲੀਨੇ।"
– ਧਨਾ **ਕਬ,** ੫, ੨:੨ (692)

**ਉਤਰਿਓ** –
"ਮਹਾ ਸਾਗਰੁ ਨਹ ਵਿਆਪੈ ਖਿਨਹਿ **ਉਤਰਿਓ** ਤੀਰਿ।"
– ਮਾਰੂ **੫,** ਅਸ ੩, ੨:੨ (1018)

**ਉਤਰਿਆ** –
"ਬਾਹ ਪਕੜਿ ਗੁਰਿ ਕਾਢਿਆ ਸੋਈ **ਉਤਰਿਆ** ਪਾਰਿ।"
– ਸਿਰੀ **੫,** ੭੬, ੩:੩ (44)

**ਉਤਰੀਆ** –
"ਸਿਮਰਤ ਨਾਮੁ ਭੈ ਪਾਰਿ **ਉਤਰੀਆ**।"
– ਗਉ **੫,** ੧੨੦, ੧*:੨ (190)

**ਉਤਰੀਐ** –
"ਭਵ ਸਾਗਰੁ ਸੰਸਾਰੁ ਬਿਖੁ ਸੋ ਪਾਰਿ **ਉਤਰੀਐ**।"
– ਗਉ **੫,** ਵਾਰ ੧੧:੩ (320)

**ਉਤਰੁ –**
"ਨਾਨਕ ਕਹਤ ਗਾਇ ਕਰੁਨਾਮੈ ਭਵ ਸਾਗਰ ਕੈ ਪਾਰਿ **ਉਤਰੁ** ਰੇ।"
– ਗਉ **੯,** ੯, ੨:੨ (220)

**ਉਤਰੇ –**
"ਸਹਜੇ ਸਿਫਤੀ ਰਤਿਆ ਭਵਜਲੁ **ਉਤਰੇ** ਪਾਰਿ।"
– ਸਿਰੀ **੫,** ੮੬, ੨:੩ (48)

**ਉਤਰੈ –**
"ਗੁਰਮੁਖਿ ਕੋਈ **ਉਤਰੈ** ਪਾਰਿ।"
– ਆਸਾ **੧,** ੨੩, ੩:੨ (356)

**ਉਤਰਸਿ ----** (1) ਉਤਰਨਾ, ਲਹਿਣਾ
"ਗੁਨ ਗਾਵਤ ਤੇਰੀ **ਉਤਰਸਿ** ਮੈਲੁ।"
– ਗਉ **੫,** ਸੁਖ ੧੯, ੭:੧ (289)

"ਤੀਰਥਿ ਨਾਇ ਨ **ਉਤਰਸਿ** ਮੈਲੁ।"
– ਬਿਲਾ **੫,** ੨੪, ੨:੧ (890)

**ਹੋਰ ਰੂਪ:**

**ਉਤਰਸੁ –**
"ਪਾਣੀ ਧੋਤੈ **ਉਤਰਸੁ** ਖੇਹ।"
– ਜਪੁ ੨੦:੪ (4)

**ਉਤਰਹਿ –**
"ਜਿਨ ਦੇਖੇ ਸਭ **ਉਤਰਹਿ** ਕਲਮਲ।"
– ਮਾਝ **੫,** ੪੯, ੪:੨ (108)

"ਧੋਤੇ ਮੂਲਿ ਨ **ਉਤਰਹਿ** ਜੇ ਸਉ ਧੋਵਣ ਪਾਹਿ।"
– ਮਾਝ **੧,** ਵਾਰ ੨੪ਸ, **੧,** ੧:੨ (149)

**ਉਤਰਿ –**
"ਰਾਮ ਰੰਗੁ ਕਦੇ **ਉਤਰਿ** ਨ ਜਾਇ।"
– ਗਉ **੫,** ੧੪੧, ੧:੧ (194)

**ਉਤਰਿਆ –**
"ਕਾਮ ਕ੍ਰੋਧ ਕਾ **ਉਤਰਿਆ** ਰੰਗੁ।"
– ਭੈਰ **੫,** ੪੦, ੨:੨ (1147)

**ਉਤਰੀ –**
"ਹਉਮੈ ਮੈਲੁ ਸਭ **ਉਤਰੀ** ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਹਰਿ ਸਰਿ ਨਾਤੇ ਰਾਮ।"
– ਬਿਹਾ **੪,** ੩, ੪:੩ (539)

**ਉਤਰੇ –**
"ਅੰਦਰਿ ਮੈਲੁ ਨ **ਉਤਰੇ** ਹਉਮੈ ਫਿਰਿ ਫਿਰਿ ਆਵੈ ਜਾਵੈ।"
– ਰਾਮ **੫,** ਵਾਰ ੭ਸ, **੫,** ੧:੩ (960)

**ਉਤਰੈ –**
"ਬਿਨੁ ਗੁਰ ਮੈਲੁ ਨ **ਉਤਰੈ** ਬਿਨੁ ਹਰਿ ਕਿਉ ਘਰ ਵਾਸੁ।"
– ਸਿਰੀ **੧,** ੧੨, ੪:੧ (18)

2. ਪਾਰ ਲੰਘਣਾ, ਵੇਖੋ 'ਉਤਰਉ'

**ਉਤਰਹਿ** ---- ਮੁਕਨਾ, ਖਤਮ ਹੋਣਾ (ਭਾਵ)

"ਰੋਗੁ ਜਾਇ ਤਾਂ **ਉਤਰਹਿ** ਦੂਖ।"

- ਭੈਰ **੫,** ੪੫, ੩:੨ (1149)

**ਹੋਰ ਰੂਪ:**

**ਉਤਰਨਿ –**

"ਕਿਲਵਿਖ ਸਭੇ **ਉਤਰਨਿ** ਨੀਤ ਨੀਤ ਗੁਣ ਗਾਉ।"

- ਗੂਜ **੫,** ਵਾਰ ੧੯ਸ, **੫,** ੧:੧ (522)

**ਉਤਰਿ –**

"**ਉਤਰਿ** ਗਏ ਸਭ ਸੋਗ ਸੰਤਾਪੇ।"

- ਮਾਝ **੫,** ੩੬, ੪:੨ (105)

**ਉਤਰਿਆ –**

"ਸੰਤਨ ਮੋ ਕਉ ਪੂੰਜੀ ਸਉਪੀ ਤਉ **ਉਤਰਿਆ** ਮਨ ਕਾ ਧੋਖਾ।"

- ਸੋਰ **੫,** ੧੯, ੩:੧ (614)

**ਉਤਰੀ –**

"ਮਿਟੇ ਵਿਸੂਰੇ **ਉਤਰੀ** ਚਿੰਤ।"

- ਗਉ **੫,** ੧੨੨, ੨:੨ (190)

"ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤ **ਉਤਰੀ** ਭੁਖ।"

- ਟੋਡੀ **੫,** ੨੯, ੧:੨ (717)

**ਉਤਰੇ –**

"ਜਨਮ ਜਨਮ ਕੇ ਕਿਲਵਿਖ ਦੁਖ **ਉਤਰੇ** ਹਰਿ ਹਰਿ ਨਾਮਿ ਸਮਾਇਆ।"

- ਆਸਾ **੪,** ਛੰਤ ੧੦, ੩:੪ (445)

**ਉਤਰੈ –**

"ਸਤਿਗੁਰੁ ਭੇਟੇ ਤਾ **ਉਤਰੈ** ਪੀਰ।"

- ਆਸਾ **੩,** ੪੨, ੩:੨ (361)

**ਉਤਰਿ** ----- (1) ਥਲੇ ਉਤਰਨਾ

"**ਉਤਰਿ** ਅਵਘਟਿ ਸਰਵਰਿ ਨਾਵੈ।"

- ਆਸਾ **੧,** ਅਸ ੧, ੧:੧ (411)

"ਜਬ ਦੇਖਿਓ ਬੇੜਾ ਜਰਜਰਾ ਤਬ **ਉਤਰਿ** ਪਰਿਓ ਹਉ ਫਰਕਿ।"

- ਸਲੋ **ਕਬ,** ੬੭:੨ (1368)

**ਹੋਰ ਰੂਪ:**

**ਉਤਰੈ –**

"ਜਮ ਕਾਲੁ ਸਿਰਹੁ ਨ **ਉਤਰੈ** ਤ੍ਰਿਬਿਧਿ ਮਨਸਾ।"

- ਮਾਝ **੧,** ਵਾਰ ੫:੫ (140)

(2) ਉਤਰ ਦਿਸ਼ਾ

"**ਉਤਰਿ** ਦਖਿਣਹਿ ਪੁਬਿ ਅਰੁ ਪਸ੍ਚਮਿ ਜੈ ਜੈਕਾਰੁ ਜਪੰਥਿ ਨਰਾ।"

- ਸਵ **੩,** ੧:੬ (1392)

3. ਲੰਘਣਾ, ਪਾਰ ਹੋਣਾ; ਵੇਖੋ 'ਉਤਰਉ'।

4. ਉਤਰਨਾ, ਲਹਿਣਾ; ਵੇਖੋ 'ਉਤਰਸਿ'।
5. ਮੁਕਨਾ, ਖਤਮ ਹੋਣਾ; ਵੇਖੋ 'ਉਤਰਹਿ'।
6. ਤ੍ਰਿਪਤ ਹੋਣਾ, ਮਿਟਣਾ; ਵੇਖੋ 'ਉਤਰੈ'।
7. ਅਵਤਰਿਓ, ਜਨਮ ਲਿਆ

"ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ **ਉਤਰਿ** ਆਯਉ।"

- ਸਵ **੫,** ਕਲ ੧:੨ (1407)

**ਉਤਰਿਆ** --- ਵੇਖੋ 'ਉਤਰਹਿ' ਠਹਿਰਿਆ, ਮੁਕਾਮ ਕੀਤਾ

"ਪੂਛਹੁ ਬਿਦਰ ਦਾਸੀ ਸੁਤੈ ਕਿਸਨੁ **ਉਤਰਿਆ** ਘਰਿ ਜਿਸੁ ਜਾਇ।"

- ਸੂਹੀ **੪,** ੮, ੧:੨ (733)

**ਹੋਰ ਰੂਪ:**

**ਉਤਰੀ** – (ਘੇਰਾ ਪਾਈ ਬੈਠਾ ਹੈ)

"ਅੰਤਰਿ ਬਿਖਿਆ **ਉਤਰੀ** ਘੇਰੇ।"

- ਆਸਾ **੫,** ੮, ੩:੨ (372)

**ਉਤਰੈ** ------ ਤ੍ਰਿਪਤ ਹੋਣਾ, ਮਿਟਣਾ

"ਤ੍ਰਿਖਾ ਨ **ਉਤਰੈ** ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ।"

- ਮਾਝ **੫,** ੮, ੧:੩ (96)

"ਮੇਰੈ ਅੰਤਰਿ ਭੁਖ ਨ **ਉਤਰੈ** ਅੰਮਾਲੀ ਜੇ ਸਉ ਭੋਜਨ ਮੈ ਨੀਰੇ।"

- ਵਡ **੫,** ੯, ੬:੧ (564)

ਹੋਰ ਵੇਖੋ 'ਉਤਰਿ' (1)

**ਹੋਰ ਰੂਪ:**

**ਉਤਰਹਿ** –

"ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ **ਉਤਰਹਿ** ਸਭਿ ਬਿਓਗ।"

- ਮਾਝ **੫,** ਬਾਰਾ ੯:੭ (135)

**ਉਤਰਿ** –

"**ਉਤਰਿ** ਜਾਇ ਤੇਰੇ ਮਨ ਕੀ ਪਿਆਸ।"

- ਗਉ **੫,** ੭੯, ੩:੧ (179)

**ਉਤਵਤਾਏ** --- ਉਤ+ਵਤੇ (ਉਖੜ ਕੇ ਫਿਰੇ) ਉਖੜਿਆ ਹੋਇਆ, ਡਾਵਾਂਡੋਲ ਹੋਏ ਫਿਰਨਾ, ਬੌਂਦਲੇ ਫਿਰਨਾ

"ਨਾ ਓਨ ਸਿਧਿ ਨ ਬੁਧਿ ਹੈ ਨ ਸੰਜਮੀ ਫਿਰਹਿ **ਉਤਵਤਾਏ**।"

- ਆਸਾ **੩,** ਅਸ ੩੨, ੫:੨ (427)

**ਉਤਾਹਿ** ----- ਵੇਖੋ 'ਉਤੈ'

**ਉਤਾਰ** ----- (1) ਵੇਖੋ 'ਉਤਰਉ', ਪਾਰਲੇ ਪਾਸੇ ਪੁਚਾਣਾ, ਲੰਘਾਣਾ, ਤਾਰਨਾ

"ਬਖਸਨਹਾਰ ਬਖਸਿ ਲੈ ਨਾਨਕ ਪਾਰਿ **ਉਤਾਰ**।"

- ਗਉ **੫,** ਬਾਅ ੫੨ਸ:੨ (261)

**ਹੋਰ ਰੂਪ:**

**ਉਤਾਰਨ** –

"ਹਰਿ ਨਾਮੁ ਬੋਹਿਥੁ ਬਡੌ ਕਲਿ ਮੈ ਭਵ ਸਾਗਰ ਪਾਰਿ **ਉਤਾਰਨ** ਕਉ।"

– ਸਵ **੪,** ਮਥ ੨:੪ (1404)

**ਉਤਾਰਾ –**
"ਕਿਲ ਬਿਖ ਕਾਟੇ ਨਿਮਖ ਅਰਾਧਿਆ ਗੁਰਮੁਖਿ ਪਾਰਿ **ਉਤਾਰਾ**।"

– ਸੋਰ **੫,** ੧੦, ੧:੨ (611)

**ਉਤਾਰਿ –**
"ਕਬਹੂੰ ਨ ਪਾਰ **ਉਤਾਰਿ** ਚਰਾਇਹੁ ਕੈਸੇ ਖਸਮ ਹਮਾਰੇ।"

– ਆਸਾ **ਕਬ,** ੨੬, ੨:੨ (482)

**ਉਤਾਰਿਓ –**
"ਅਗਨਿ ਸਾਗਰੁ ਗੁਰਿ ਪਾਰਿ **ਉਤਾਰਿਓ**।"

– ਗਉ **੫,** ੭੭, ੧*:੨ (178)

**ਉਤਾਰਿਅਨੁ –**
"ਭਉਜਲੁ ਪਾਰਿ **ਉਤਾਰਿਅਨੁ** ਭਾਈ ਸਤਿਗੁਰ ਬੇੜੈ ਚਾੜਿ।"

– ਸੋਰ **੩,** ਅਸ ੨, ੨:੨ (638)

**ਉਤਾਰਿਆ –**
"ਕਰਿ ਕਿਰਪਾ ਪਾਰਿ **ਉਤਾਰਿਆ**।"

– ਆਸਾ **੧,** ਵਾਰ ੧੩:੫ (470)

**ਉਤਾਰੀ –**
"ਜਿ ਓਸੁ ਮਿਲੈ ਤਿਸੁ ਪਾਰਿ **ਉਤਾਰੀ**।"

– ਗਉ **੪,** ਵਾਰ ੩੩ਸ, **੩,** ੧:੪ (317)

**ਉਤਾਰੁ –**
"ਸਤਿਗੁਰੁ ਭੈ ਕਾ ਬੋਹਿਥਾ ਨਦਰੀ ਪਾਰਿ **ਉਤਾਰੁ**।"

– ਸਿਰੀ **੧,** ਅਸ ੧੦, ੪:੩ (59)

**ਉਤਾਰੇ –**
"ਅਗਨਿ ਸਾਗਰ ਗੁਰਿ ਪਾਰਿ **ਉਤਾਰੇ**।"

– ਗਉ **੫,** ੧੨੫, ੨:੨ (191)

**ਉਤਾਰੈ –**
"ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ **ਉਤਾਰੈ**।"

– ਬਿਲਾ **੫,** ੪, ੪:੩ (802)

(2) ਲਾਹਣਾ, ਉਤਾਰਨਾ
"ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲਖ ਖਨਿ **ਉਤਾਰ** ਤਿਮਰ ਅਗ੍ਯਾਨ ਜਾਹਿ ਦਰਸ ਦੁਆਰ।"

– ਸਵ **੨,** ੨:੧ (1391)

**ਹੋਰ ਰੂਪ:**

**ਉਤਾਰਈ –**
"ਲਗਾ ਰੰਗੁ ਅਪਾਰੁ ਕੋ ਨ **ਉਤਾਰਈ**।"

– ਸਲੋ **੫,** ੬:੪ (1425)

**ਉਤਾਰਨ –** (ਦੂਰ ਕਰਨ/ਲਾਹੁਣ ਲਈ)
"ਬਾਣੀ ਮੰਤ੍ਰੁ ਮਹਾਪੁਰਖਨ ਕੀ ਮਨਹਿ **ਉਤਾਰਨ** ਮਾਨ ਕਉ।"

– ਸਾਰ **੫,** ੨੦, ੨:੧ (1208)

**ਉਤਾਰਿ –**
"ਸੂਹਾ ਵੇਸੁ ਸਭੁ **ਉਤਾਰਿ** ਧਰੇ ਗਲਿ ਪਹਿਰੈ ਖਿਮਾ ਸੀਗਾਰੁ।"
– ਸੂਹੀ **੩,** ਵਾਰ ੪ਸ, **੩,** ੧:੪ (786)

**ਉਤਾਰਿਆ –**
"ਰਾਖਨਹਾਰੈ ਰਾਖਿਓ ਬਾਰਿਕੁ ਸਤਿਗੁਰਿ ਤਾਪੁ **ਉਤਾਰਿਆ।**"
– ਸੋਰ **੫,** ੪੦, ੧:੨ (619)

**ਉਤਾਰੀ –**
"ਸੁਣਿ ਹਰਿ ਕਥਾ **ਉਤਾਰੀ** ਮੈਲੁ।"
– ਗਉ **੫,** ੭੭, ੧:੧ (178)

**ਉਤਾਰੀਅਨੁ –**
"ਮਲੁ ਕੂੜੀ ਨਾਮਿ **ਉਤਾਰੀਅਨੁ** ਜਪਿ ਨਾਮੁ ਹੋਆ ਸਚਿਆਰੁ।"
– ਰਾਮ **੩,** ਵਾਰ ੯ਸ **੩,** ੨:੮ (951)

**ਉਤਾਰੁ –**
"ਗੁਰਪਰਸਾਦੀ ਮੈਲੁ **ਉਤਾਰੁ**।"
– ਗਉ **੩,** ਅਸ ੩, ੧*:੨ (230)

**ਉਤਾਰੇ –**
"ਨਾਨਕ ਸੂਤਕੁ ਏਵ ਨ ਉਤਰੈ ਗਿਆਨੁ **ਉਤਾਰੇ** ਧੋਇ।"
– ਆਸਾ **੧,** ਵਾਰ ੧੮ਸ, **੧,** ੧:੬ (472)

**ਉਤਾਰੈ –**
"ਜਨਮ ਜਨਮ ਕੀ ਮੈਲ **ਉਤਾਰੈ** ਬੰਧਨ ਕਾਟਿ ਹਰਿ ਸੰਗਿ ਮਿਲਾਇ।"
– ਭੈਰ **੫,** ੪੫, ੧*:੨ (1149)

(3) ਮਿਟਾਣਾ, ਦੂਰ ਕਰਨਾ
"ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ **ਉਤਾਰਿ**।"
– ਸਿਰੀ **੧,** ੧੮, ੨:੧ (21)

**ਹੋਰ ਰੂਪ:**

**ਉਤਾਰਿਓ –**
"ਕੋਟਿ ਪਰਾਧ ਮਿਟੇ ਤੇਰੀ ਸੇਵਾ ਦਰਸਨਿ ਦੂਖੁ **ਉਤਾਰਿਓ**।"
– ਦੇਵ **੫,** ੬, ੧:੧ (529)

**ਉਤਾਰਿਅਨੁ –**
"ਨਾਨਕ ਸਗਲੇ ਦੋਖ **ਉਤਾਰਿਅਨੁ** ਪ੍ਰਭੁ ਪਾਰਬ੍ਰਹਮ ਬਖਸਿੰਦੁ।"
– ਸਿਰੀ **੫,** ੮੨, ੪:੩ (46)

**ਉਤਾਰਿਆ –**
"ਮੇਰੈ ਗੁਰਿ ਮੋਰੋ ਸਹਸਾ **ਉਤਾਰਿਆ**।"
– ਸਾਰ **੫,** ੭੦, ੧:੧ (1218)

**ਉਤਾਰੇ –**
"ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸੁ ਮਿਲੀਐ ਸੰਕ **ਉਤਾਰੇ**।"
– ਨਟ **੪,** ਅਸ ੨, ੩:੧ (981)

4. ਲਾਹਣਾ, ਬਣਾਨਾ
"ਸਾਂਗੁ **ਉਤਾਰਿ** ਥੰਮ੍ਹਿਓ ਪਾਸਾਰਾ।"

– ਸੂਹੀ **੫,** ੧, ੧:੩ (736)

**ਹੋਰ ਰੂਪ:**

**ਉਤਾਰਿਐ –**
"ਸ੍ਵਾਂਗਿ **ਉਤਾਰਿਐ** ਫਿਰਿ ਪਛੁਤਾਵੈ।"

– ਭੈਰ **੫,** ੩੩, ੩:੨ (1145)

(5) ਲਾਹ ਕੇ ਵਖਰਾ ਕਰ ਦੇ
"ਤੂ ਚਉ ਸਜਣ ਮੈਡਿਆ ਡੇਈ ਸਿਸੁ **ਉਤਾਰਿ**।"

– ਮਾਰੂ **੫,** ਵਾਰ ੧ਸ, **੫,** ੧:੧ (1094)

**ਹੋਰ ਰੂਪ:**

**ਉਤਾਰੇ –**
"ਤਿਸੁ ਦਸਿ ਪਿਆਰੇ ਸਿਰੁ ਧਰੀ **ਉਤਾਰੇ** ਇਕ ਭੋਰੀ ਦਰਸਨੁ ਦੀਜੈ।"

– ਜੈਤ **੫,** ਛੰਤ ੧, ੧:੩ (703)

**ਉਤਾਰੀਆ** --- ਜਾ ਉਤਾਰਨਾ/ਲਾਹਣਾ
"ਤਿਤੁ ਦਰਿ ਜਾਇ **ਉਤਾਰੀਆ** ਗੁਰੁ ਦਿਸੈ ਸਾਵਧਾਨੁ।"

– ਮਾਰੂ **੩,** ਵਾਰ ੨ਸ, **੪,** ੩:੩ (1087)

**ਉਤਾਵਲਾ** --- ਤੁਰਤ, ਛੇਤੀ
"ਸਚਿ ਟਿਕੈ ਘਰਿ ਆਇ ਸਬਦਿ **ਉਤਾਵਲਾ**।"

– ਆਸਾ **੧,** ਅਸ ੧੭, ੧:੨ (420)

**ਹੋਰ ਰੂਪ:**

**ਉਤਾਵਲੀ –** (ਕਾਹਲੀ)
"ਜੈਸੇ ਭਾਦਉ ਖੂੰਬਰਾਜੁ ਤੂ ਤਿਸ ਤੇ ਖਰੀ **ਉਤਾਵਲੀ**।"

– ਬਸੰ **ਰਵਿ,** ੧, ੧*:੨ (1196)

**ਉਤੈ** ------- ਉਪਰ
"ਕੰਧੀ **ਉਤੈ** ਰੁਖੜਾ ਕਿਚਰਕੁ ਬੰਨੈ ਧੀਰੁ।"

– ਸਲੋ **ਫਰ,** ੯੬:੧ (1382)

**ਹੋਰ ਰੂਪ:**

**ਉਤਾਹਿ –**
"ਲਖ ਚਉਰਾਸੀਹ ਮੇਦਨੀ ਘਟੈ ਨ ਵਧੈ **ਉਤਾਹਿ**।"

– ਰਾਮ **੧,** ਓਅੰ ੪੩:੨ (936)

**ਉਥਪਿ** ----- (ਸੰ. *उत्थापन*) ਉਥਾਪਨਾ, ਪੁਟ ਦੇਣਾ, ਮੇਟਨਾ, ਨਾਸ ਕਰਨਾ
"ਤਿਨਰ ਦੁਲੀਚੈ ਬਹਹਿ ਤਿਨਰ **ਉਥਪਿ** ਬਿਥਪਹਿ।"

– ਸਵ **੩,** ੧੧:੩ (1394)

**ਹੋਰ ਰੂਪ:**

**ਉਥਾਪਦਾ –**
"ਖਿਨ ਮਹਿ ਥਾਪਿ **ਉਥਾਪਦਾ** ਤਿਸੁ ਬਿਨੁ ਨਹੀ ਕੋਈ।"

– ਜੈਤ **੫,** ਵਾਰ ੧:੩ (706)

**ਉਥਾਪਿ –**
“ਅਨਿਕ ਜੁਗਤਿ ਰਚਿ ਥਾਪਿ **ਉਥਾਪਿ**।”

– ਗਉ **੫,** ਸੁਖ ੧੪, ੬:੬ (282)

**ਉਥਾਪੇ –**
“ਖਿਨ ਮਹਿ ਥਾਪਿ **ਉਥਾਪੇ** ਕੁਦਰਤਿ ਸਭਿ ਕਰਤੇ ਕੇ ਕਾਰਨਾ।”

– ਰਾਮ **੫,** ਅਸ ੫, ੨:੧ (915)

**ਉਥਾਪੈ –**
“ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਥਾਪਿ **ਉਥਾਪੈ**।”

– ਸੋਰ **੪,** ੩, ੧:੧ (605)

**ਉਥਾਰੈ** ----- (ਸੰ. *उत्सरति* ਪ੍ਰਾ. *उत्थारिय*) ਸੁਤਿਆਂ ਪਿਆ ਛਾਤੀ ਤੇ ਬੋਝ ਮਹਿਸੂਸ ਕਰਨਾ ਤੇ ਬਰੜਾ ਉਠਣਾ, ਇਕ ਰੋਗ
“ਰੇ ਜਨ **ਉਥਾਰੈ** ਦਬਿਓਹੁ ਸੁਤਿਆ ਗਈ ਵਿਹਾਇ।”

– ਸੋਰ **੪,** ਵਾਰ ੨੩ਸ, **੩,** ੧:੧ (651)

**ਉਦਉ** ----- (ਸੰ. *उदय*) ਪ੍ਰਗਟ ਹੋਣਾ, ਉਪਰ ਆਉਣਾ
“ਪੂਰੈ ਭਾਗਿ ਸਤਿਗੁਰੁ ਮਿਲੈ ਜਾ ਭਾਗੈ ਕਾ **ਉਦਉ** ਹੋਇ।”

– ਸਿਰੀ **੩,** ੪੬, ੩:੧ (31)

**ਉਦਕ** ----- (ਸੰ. *उदक*) ਪਾਣੀ, ਜਲ
“ਆਠ ਪਹਰ **ਉਦਕ** ਇਸਨਾਨੀ।”

– ਆਸਾ **੫,** ੯੦, ੧:੧ (393)

**ਹੋਰ ਰੂਪ:**

**ਉਦਕਿ –**
“ਰਾਮ **ਉਦਕਿ** ਤਨੁ ਜਲਤ ਬੁਝਾਇਆ।”

– ਗਉ **ਕਬ,** ੧, ੧*:੨ (323)

**ਉਦਕੁ –**
“ਨਿਰਮਲ **ਉਦਕੁ** ਗੋਵਿੰਦ ਕਾ ਨਾਮ।”

– ਗਉ **੫,** ੧੬੪, ੧:੧ (198)

**ਉਦਧਿ** ----- (ਸੰ. *उदधि*) ਸਮੁੰਦਰ (ਉਦ+ਧਿ= ਪਾਣੀ+ਰਖਣਾ)
“**ਉਦਧਿ** ਗੁਰੁ ਗਹਿਰ ਗੰਭੀਰ ਬੇਅੰਤ ਹਰਿ ਨਾਮ ਨਗ ਹੀਰ ਮਣਿ ਮਿਲਤ ਲਿਵ ਲਾਈਐ।”

– ਸਵ **੪,** ਕਲ ੧੫:੨ (1401)

**ਉਦਮ** ------ (ਸੰ. *उद्धम*) ਯਤਨ, ਕੋਸ਼ਿਸ਼
“ਸਗਲ **ਉਦਮ** ਮਹਿ **ਉਦਮੁ** ਭਲਾ।”

– ਗਉ **੫,** ਸੁਖ ੩, ੮:੫ (266)

**ਹੋਰ ਰੂਪ:**

**ਉਦਮਹ –**

"ਕੁਟੰਬ ਜਤਨ ਕਰਣੰ ਮਾਇਆ ਅਨੇਕ **ਉਦਮਹ।**"

– ਜੈਤ **੫,** ਵਾਰ ੪ਸ, **੫,** ੧:੧ (706)

**ਉਦਮੁ –**

"**ਉਦਮੁ** ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ।"

– ਸਿਰੀ **੫,** ੮੭, ੧:੧ (48)

**ਉਦਿਮ –**

"ਭਾਗ **ਉਦਿਮ** ਲਬਧੵੰ ਮਾਇਆ ਨਾਨਕ ਸਾਧ ਸੰਗਿ ਖਲ ਪੰਡਿਤਹ।"

– ਸਸ **੫,** ੩੧:੩ (1356)

**ਉਦਮਾਤ ----** (ਸੰ. *उन्मद, उन्मत्त*) ਮਸਤ, ਮਤਵਾਲਾ

"ਮਾਇਆ ਮਦ ਚਾਖਿ ਭਏ **ਉਦਮਾਤੇ** ਹਰਿ ਹਰਿ ਕਬਹੁ ਨ ਗਾਏ।"

– ਮਾਰੂ **੫,** ੩, ੨:੨ (999)

**ਹੋਰ ਰੂਪ:**

**ਉਦਮਾਦਾ –**

"ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ **ਉਦਮਾਦਾ।**"

– ਬਿਲਾ **੫,** ੫੮, ੧:੧ (815)

**ਉਦਰ ------** (ਸੰ. *उदर*) 1. ਪੇਟ

"ਹਿਰਹਿ ਪਰ ਦਰਬੁ **ਉਦਰ** ਕੈ ਤਾਈ।"

– ਗਉ **੫,** ਥਿਤੀ ੯:੫ (298)

**ਹੋਰ ਰੂਪ:**

**ਉਦਰ –**

"ਨਰਕ **ਉਦਰ** ਭ੍ਰੰਮਤ ਜਲਤੋ ਜਮਹਿ ਕੀਨੀ ਸਾਰ।"

– ਸਾਰ **੫,** ੧੨੯, ੧:੨ (1229)

**ਉਦਰੁ –**

"ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ **ਉਦਰੁ** ਭਰਨ ਕੈ ਤਾਈ।"

– ਗੂਜ **੧,** ਅਸ ੩, ੨:੧ (504)

**ਉਦਰੈ –**

"**ਉਦਰੈ** ਕਾਰਣਿ ਆਪਣੇ ਬਹਲੇ ਭੇਖ ਕਰੇਨਿ।"

– ਰਾਮ **੩,** ਵਾਰ ੬ਸ, **੩,** ੨:੨ (949)

(2) ਗਰਭ

"ਜਨਨੀ ਕੇਰੇ **ਉਦਰ** ਉਦਕ ਮਹਿ ਪਿੰਡੁ ਕੀਆ ਦਸ ਦੁਆਰਾ।"

– ਆਸਾ **ਧੰਨਾ,** ੩, ੧:੧ (488)

"ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਪਾਇਆ **ਉਦਰ** ਮੰਝਾਰਿ।"

– ਸਿਰੀ **੪,** ਪਹ, ੩, ੧:੧ (76)

**ਹੋਰ ਰੂਪ:**

**ਉਦਰਿ –**

"ਦਸ ਮਾਸ ਮਾਤਾ **ਉਦਰਿ** ਰਾਖਿਆ ਬਹੁਰਿ ਲਾਗੀ ਮਾਇਆ।"

– ਆਸਾ **ਕਬ,** ੨੩, ੧:੨ (481)

**ਉਦਰੈ** –
"ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ **ਉਦਰੈ** ਮਾਹਿ।"
– ਸਿਰੀ **੫, ਪਹ** ੪, ੧:੧ (77)

**ਉਦਵਿਅਉ** -- ਵੇਖੋ 'ਉਦਉ', ਪ੍ਰਗਟ ਹੋਇਆ
"ਆਸੰਭਉ **ਉਦਵਿਅਉ** ਪੁਰਖੁ ਪੂਰਨ ਬਿਧਾਤਉ।"
– ਸਵ **੫,** ਕਲ ੫:੪ (1407)

**ਉਦਾਸ** ----- (ਸੰ. *उदासीन*) (1) ਉਪਰਾਮ, (ਚਿੰਤਾਤੁਰ)
"ਅਸੰਖ ਜੋਗ ਮਨਿ ਰਹਹਿ **ਉਦਾਸ**।"
– ਜਪੁ **੧,** ੧੭:੪ (4)

**ਹੋਰ ਰੂਪ:**

**ਉਦਾਸਿ** –
"ਓਥੈ ਸਚੁ ਵਰਤਦਾ ਕੂੜਿਆਰਾ ਚਿਤ **ਉਦਾਸਿ**।"
– ਗਉ **੪,** ਵਾਰ ੨੬:੨ (314)

**ਉਦਾਸੀ** –
"ਹਉ ਫਿਰਉ **ਉਦਾਸੀ** ਮੈ ਇਕੁ ਰਤਨੁ ਦਸਾਇਆ।"
– ਬਿਲਾ **੫,** ੧, ੪:੧ (801)

**ਉਦਾਸੁ** –
"ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ **ਉਦਾਸੁ**।"
– ਸਿਰੀ **੩,** ੩੪, ੪:੨ (26)

"ਕਹਿ ਕਬੀਰ ਹਉ ਭਇਆ **ਉਦਾਸੁ**। ਤੀਰਥੁ ਬਡਾ ਕਿ ਹਰਿ ਕਾ ਦਾਸੁ।"
– ਗਉ **ਕਬ,** ਅਸ ੪੨, ੩:੧;੨ (331)

**ਉਦਾਸੇ** –
"ਹਉ ਹਰਿ ਬਾਝੁ ਉਡੀਣੀਆ ਮੇਰੀ ਜਿੰਦੁੜੀਏ ਜਿਉ ਜਲ ਬਿਨੁ ਕਮਲ **ਉਦਾਸੇ** ਰਾਮ।"
– ਬਿਹਾ **੪,** ਛੰਤ ੧, ੪:੨ (538)

**ਉਦਾਸੇਰਾ** –
"ਸਿੰਙੀ ਵਾਜੈ ਨਿਤ **ਉਦਾਸੇਰਾ**।"
– ਰਾਮ **੫,** ੧੩, ੩:੨ (886)

(2) ਨਿਰਲੇਪ, ਨਿਰਾਲਾ, ਨਿਰਮੋਹ
"ਸਭ ਕੈ ਮਧਿ ਸਗਲ ਤੇ **ਉਦਾਸ**।"
– ਗਉ **੫,** ਸੁਖ ੨੪, ੬:੬ (296)

**ਹੋਰ ਰੂਪ:**

**ਉਦਾਸਾ** –
"ਸਤਗੁਰੁ ਸੇਵਿ ਮੋਹੁ ਪਰਜਲੈ ਘਰ ਹੀ ਮਾਹਿ **ਉਦਾਸਾ**।"
– ਸਿਰੀ **੩,** ੪੧, ੧*:੨ (29)

**ਉਦਾਸੀ** –
"ਗਿਰਹੀ ਮਹਿ ਸਦਾ ਹਰਿਜਨ **ਉਦਾਸੀ** ਗਿਆਨ ਤਤ ਬੀਚਾਰੀ।"
– ਸੋਰ **੩,** ੧, ੨:੨ (599)

**ਉਦਾਸੁ** –

"ਸਗਲ ਸੰਗਿ ਆਤਮ **ਉਦਾਸੁ**।"

- ਗਉ **੫,** ਸੁਖ ੯, ੬:੯ (275)

(3) ਸੰਨਿਆਸ, ਉਦਾਸੀਪੁਨਾ, ਉਪਰਾਮਤਾ

"ਗਿਰਸਤ ਮਹਿ ਚਿੰਤ **ਉਦਾਸ** ਅਹੰਕਾਰ।"

- ਆਸਾ **੫,** ੫੮, ੩:੧ (385)

**ਹੋਰ ਰੂਪ:**

**ਉਦਾਸਿ –**

"ਉਦਾਸੀ **ਉਦਾਸਿ** ਰਾਤਾ।"

- ਸਿਰੀ **੫,** ਅਸ ੨੭, ੩:੩ (71)

"ਭਾਣੈ ਤਖਤਿ ਵਡਾਈਆ ਭਾਣੈ ਭੀਖ **ਉਦਾਸਿ** ਜੀਉ।"

- ਸੂਹੀ **੧,** ਕੁਚ ੨:੩ (762)

**ਉਦਾਸੀ –**

"ਮਨਮੁਖੁ ਮੋਹਿ ਵਿਆਪਿਆ ਬੈਰਾਗੁ **ਉਦਾਸੀ** ਨ ਹੋਇ।"

- ਸਿਰੀ **੩,** ੪੧, ੧:੧ (29)

"ਕਰਿ ਅਪੁਨੀ ਦਾਸੀ ਮਿਟੀ **ਉਦਾਸੀ** ਹਰਿ ਮੰਦਰਿ ਥਿਤਿ ਪਾਈ।"

- ਸੂਹੀ **੫,** ਛੰਤ ੮, ੨:੩ (782)

**ਉਦਾਸੁ –**

"ਸੋ ਉਦਾਸੀ ਜਿ ਪਾਲੇ **ਉਦਾਸੁ**।"

- ਰਾਮ **੩,** ਵਾਰ ੧੨ਸ, **੧,** ੪:੧ (952)

(4) ਉਦਾਸੀ, ਤਿਆਗੀ, ਸੰਨਿਆਸੀ

"ਰਵਿਦਾਸ ਦਾਸ **ਉਦਾਸ** ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ।"

- ਆਸਾ **ਰਵਿ,** ੧, ੪:੧ (486)

"ਕਹੁ ਨਾਨਕ ਗੁਰ ਪੂਰਾ ਭੇਟਿਆ ਪਰਵਾਣੁ ਗਿਰਸਤ **ਉਦਾਸ**।"

- ਗੂਜ **੫,** ੫, ੪:੨ (496)

**ਹੋਰ ਰੂਪ:**

**ਉਦਾਸਾ –**

"ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ **ਉਦਾਸਾ** ਜੀਉ।"

- ਮਾਝ **੫,** ੪੭, ੪:੩ (108)

"ਬਿਰਥਾ ਜਨਮੁ ਗਵਾਇ ਨ ਗਿਰਹੀ ਨ **ਉਦਾਸਾ**।"

- ਮਾਝ **੧,** ਵਾਰ ੫:੪ (140)

**ਉਦਾਸਾਏ –**

"ਬਨ ਮਹਿ ਪੇਖਿਓ ਤ੍ਰਿਣ ਮਹਿ ਪੇਖਿਓ ਗ੍ਰਿਹਿ ਪੇਖਿਓ **ਉਦਾਸਾਏ**।"

- ਭੈਰ **੫,** ੧੫, ੧:੧ (1139)

**ਉਦਾਸੀ –**

"**ਉਦਾਸੀ** ਉਦਾਸਿ ਰਾਤਾ।"

- ਸਿਰੀ **੫,** ਅਸ ੨੭, ੩:੩ (71)

"ਕਉਣੁ ਸੁ ਗਿਰਹੀ ਕਉਣੁ **ਉਦਾਸੀ** ਕਉਣੁ ਸੁ ਕੀਮਤਿ ਪਾਏ ਜੀਉ।"

- ਮਾਝ **੫,** ਅਸ ੩੬, ੧:੩ (131)

**ਉਦਾਸੁ –**

"ਮਹਾ **ਉਦਾਸੁ** ਤਪੀਸਰੁ ਥੀਵੈ।"

- ਗਉ **੫,** ਸੁਖ ੩, ੨:੨ (265)

**ਉਦਾਸੇ –**

"ਥਿਰੁ ਨ ਰਹਹਿ ਜੈਸੇ ਭਵਹਿ **ਉਦਾਸੇ**।"

- ਆਸਾ **੧,** ੩੪, ੧:੨ (359)

**ਉਦਾਰ -----** (ਸੰ. *उदार*) ਦਾਤਾ, ਸੁਖੀ, ਦਾਨੀ ਖੁਲ੍ਹੇ ਦਿਲ ਵਾਲਾ

"ਤੁਮ ਧਨ ਧਨੀ **ਉਦਾਰ** ਤਿਆਗੀ ਸ੍ਰਵਨਨ ਸੁਨੀਅਤੁ ਸੁਜਸੁ ਤੁਮ੍ਹਾਰ।"

- ਬਿਲਾ **ਕਬ,** ੭, ੧:੧ (856)

**ਹੋਰ ਰੂਪ:**

**ਉਦਾਰਉ –**

"**ਉਦਾਰਉ** ਚਿਤ ਦਾਰਿਦ ਹਰਨ ਪਿਖੰਤਿਹ ਕਲਮਲ ਤ੍ਰਸਨ।"

- ਸਵ **੨,** ੭:੫ (1392)

**ਉਦਾਰੁ –**

"ਸਬਦ ਸਾਰੁ ਹਰਿ ਸਮ **ਉਦਾਰੁ** ਅਹੰਮੇਵ ਨਿਵਾਰਣੁ।"

- ਸਵ **੫,** ੭:੨ (1407)

**ਉਦਿਆਨ ---** (ਸੰ. *उद्यान*) (1) ਉਜਾੜ, ਬਨ, ਜੰਗਲ

"ਬਾਸ ਬਾਸਰੀ ਏਕੈ ਸੁਆਮੀ **ਉਦਿਆਨ** ਦ੍ਰਿਸਟਾਗਿਓ।"

- ਗਉ **੫,** ੧੬੦*, ੨:੧ (215)

"ਕਾਹੂ **ਉਦਿਆਨ** ਭ੍ਰਮਤ ਪਛੁਤਾਪੈ।"

- ਗਉ **੫,** ਬਾਅ ੧੭:੬ (253)

**ਹੋਰ ਰੂਪ:**

**ਉਦਿਆਨਦ –**

"ਜਹਾ ਸ੍ਰਵਨ ਹਰਿ ਕਥਾ ਨ ਸੁਨੀਐ ਤਹ ਮਹਾ ਭਇਆਨ **ਉਦਿਆਨਦ**।"

- ਸਾਰ **੫,** ੭, ੨:੧ (1204)

**ਉਦਿਆਨਾ –**

"ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ **ਉਦਿਆਨਾ**।"

- ਸੋਰ **੯,** ੩, ੨:੨ (632)

**ਉਦਿਆਨੇ –**

"ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ **ਉਦਿਆਨੇ**।"

- ਰਾਮ **੧,** ਸਿਗੋ ੭:੧ (938)

**ਉਦਿਆਨੈ –**

"ਮਨੁ ਕੁੰਚਰੁ ਕਾਇਆ **ਉਦਿਆਨੈ**।"

- ਗਉ **੧,** ਅਸ ੨, ੧:੧ (221)

**ਉਦਿਆਨੀ ---** ਜੰਗਲ ਦਾ ਨਿਵਾਸੀ

"ਸੋਮਪਾਕ ਅਪਰਸ **ਉਦਿਆਨੀ**।"

- ਗਉ **੫,** ਬਾਅ ੧੬:੪ (253)

**ਉਦੈ -------** (ਸੰ. *उदय*) (1) ਸੂਰਜ ਦਾ ਪ੍ਰਗਟ ਹੋਣਾ

"ਕਹਿ ਕਬੀਰ ਮਨਿ ਭਇਆ ਪ੍ਰਗਾਸਾ **ਉਦੈ** ਭਾਨੁ ਜਬ ਚੀਨਾ।"

– ਗਉ **ਕਬ,** ੪੩, ੨:੨ (332)

(2) ਪ੍ਰਗਟ ਹੋਏ

"ਜਬ ਲਉ ਨਹੀ ਭਾਗ ਲਿਲਾਰ **ਉਦੈ** ਤਬ ਲਉ ਭ੍ਰਮਤੇ ਫਿਰਦੇ ਬਹੁ ਧਾਯਉ।"

– ਸਵ **੫,** ਮਥੁ ੬:੧ (1409)

(3) ਤਰਕੀ, ਵ੍ਰਿਧੀ

"**ਉਦੈ** ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ।"

– ਆਸਾ **ਕਬ,** ੧, ੩:੨ (475)

**ਉਦੋਸਾਹੈ** ---- (1) ਸਾਹ ਚੜ੍ਹਿਆ ਰਹਿਣਾ, ਫੁਰਤੀ ਨਾਲ ਕੰਮ ਕਰਨਾ (ਸ਼ਬਦਾਰਥ)

(2) ਹੰਕਾਰੀ ਸ਼ਾਹ (ਸ੍ਰੀ ਗੁਰੂ ਗ੍ਰੰਥ ਕੋਸ਼)

(3) ਉਤਸ਼ਾਹ (ਮਹਾਨ ਕੋਸ਼/ਪ੍ਰੋ. ਸਾਹਿਬ ਸਿੰਘ)

(4) ਨਵਾਂ ਬਣਿਆ ਸ਼ਾਹ

"**ਉਦੋਸਾਹੈ** ਕਿਆ ਨੀਸਾਨੀ ਤੋਟਿ ਨ ਆਵੈ ਅੰਨੀ।"

– ਸਲੋ **੧,** ੨੯:੧ (1412)

**ਉਦੋਸੀਅ** ---- (1) ਹਫੜਾ ਦਫੜੀ (ਸ਼ਬਦਾਰਥ)

(2) ਪਾਤਸ਼ਾਹੀ (ਸ੍ਰੀ ਗੁਰੂ ਗ੍ਰੰਥ ਕੋਸ਼)

(3) ਪ੍ਰਭੁਤਾ (ਮਹਾਨ ਕੋਸ਼)

(4) ਉਦਾਸੀ, ਉਪਰਾਮਤਾ, ਲਾਪਰਵਾਹੀ

"**ਉਦੋਸੀਅ** ਘਰੇ ਹੀ ਵੁਠੀ ਕੁੜਿਈਂ ਰੰਨੀ ਧੰਮੀ।"

– ਸਲੋ **੧,** ੨੯:੨ (1412)

**ਉਦੋਤ** ----- (ਸੰ. *उदयोत्*) ਪ੍ਰਕਾਸ਼, ਚਮਤਕਾਰ

"ਭਾਵੀ **ਉਦੋਤ** ਕਰਣੰ ਹਰਿ ਰਮਣੰ ਸੰਜੋਗ ਪੂਰਨਹ।"

– ਜੈਤ **੫,** ਵਾਰ ੧੫ਸ, **੫,** ੧:੧ (709)

**ਹੋਰ ਰੂਪ:**

**ਉਦੋਤੁ –**

"ਗਹਿ ਭੁਜਾ ਲੀਨੀ ਦਾਸਿ ਕੀਨੀ ਅੰਕੁਰਿ **ਉਦੋਤੁ** ਜਣਾਇਆ।"

– ਬਿਲਾ **੫,** ਛੰਤ ੨, ੩:੩ (846)

**ਉਦੋਤੁ** ----- (1) ਪ੍ਰਭਾਤ, ਤੜਕਾ

"ਅਸਤੁ **ਉਦੋਤੁ** ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ।"

– ਮਾਰੂ **੫,** ਅਸ ੮, ੧:੩ (1019)

"**ਉਦੌਤੁ** ਭਇਓ ਪੂਰਨ ਭਾਵੀ ਕੋ ਭੇਟੇ ਸੰਤ ਸਹਾਈ।"

– ਮਲਾ **੫,** ੧੦, ੧:੨ (1268)

(2) ਪ੍ਰਕਾਸ਼, ਚਮਤਕਾਰ; ਵੇਖੋ 'ਉਦੋਤ'

**ਉਧਰ** ------ (ਸੰ. *उ द्धरण*) (1) ਉਧਾਰ ਕਰਨਾ/ ਹੋਣਾ, ਮੁਕਤ ਕਰਨਾ/ਹੋਣਾ, ਨਿਸਤਾਰਾ ਕਰਨਾ/ਹੋਣਾ

"ਜਾ ਕੈ ਸਿਮਰਨਿ ਕੁਲਹ **ਉਧਰ**।"

– ਮਾਲੀ **੪,** ੨, ੧:੪ (986)

**ਹੋਰ ਰੂਪ:**

**ਉਧਰਸਿ –**

"ਨਾਮੁ ਜਪੈ ਨਾਨਕੁ ਦਾਸੁ ਤੁਮਰੋ **ਉਧਰਸਿ** ਆਖੀ ਫੇਰ।"

– ਗੂਜ **੫,** ੨੦, ੨:੨ (500)

**ਉਧਰਣੰ –**

"ਸਿਮਰਣੰ ਗੋਬਿੰਦ ਨਾਮੰ **ਉਧਰਣੰ** ਕੁਲ ਸਮੂਹਣਹ।"

– ਗਾਥਾ **੫,** ੨੧:੧ (1361)

**ਉਧਰਣ –**

"ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ **ਉਧਰਣ** ਅਰਥਾ।"

– ਤੁਖਾ **੪,** ਛੰਤ ੪, ੨:੫ (1116)

**ਉਧਰਣਹ –**

"ਸੁਭ ਬਚਨ ਰਮਣੰ ਗਵਣੰ ਸਾਧ ਸੰਗੇਣ **ਉਧਰਣਹ**।"

– ਗਾਥਾ **੫,** ੧੯:੧ (1361)

**ਉਧਰੰਤ** –

"ਦੁਰਲਭ ਦੇਹ **ਉਧਰੰਤ** ਸਾਧ ਸਰਣ ਨਾਨਕ।"

– ਸਸ **੫,** ੪:੪ (1354)

**ਉਧਰਤ –**

"ਦਰਸਨੁ ਪੇਖਤ **ਉਧਰਤ** ਸ੍ਰਿਸਟਿ।"

– ਗਉ **੫,** ਸੁਖ ੨੨, ੮:੨ (293)

**ਉਧਰਤੇ –**

"ਪਤਿਤ ਪਾਵਨ ਬਿਰਦੁ ਸੁਆਮੀ **ਉਧਰਤੇ** ਹਰਿ ਧਿਆਇ।"

– ਕਾਨ **੫,** ੪੧, ੧*:੨ (1306)

**ਉਧਰਨ –**

"ਹਰਿ ਚਰਨ ਕਾਰਨ ਕਰਨ ਸੁਆਮੀ ਪਤਿਤ **ਉਧਰਨ** ਹਰਿ ਹਰੇ।"

– ਆਸਾ **੫,** ਛੰਤ ੬, ੩:੩ (456)

**ਉਧਾਰਿਆ –**

"ਕਲਿਜੁਗੁ **ਉਧਾਰਿਆ** ਗੁਰਦੇਵ।"

– ਆਸਾ **੫,** ਛੰਤ ੧੪੦, ੧*:੧ (406)

**ਉਧਾਰੀ –**

"ਮਾਨੁ ਅਭਿਮਾਨੁ ਮੋਹੁ ਤਜਿ ਨਾਨਕ ਸੰਤਹ ਸੰਗਿ **ਉਧਾਰੀ**।"

– ਕੇਦਾ **੫,** ੫, ੨:੨ (1120)

**ਉਧਾਰੁ –**

"ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ **ਉਧਾਰੁ**।"

– ਸਿਰੀ **੫,** ੯੫, ੧:੨ (51)

(2) ਪਾਰ ਕਰਨਾ, ਤਾਰ ਦੇਣਾ

"ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ ਸਬਦ ਮਾਤ੍ਰ ਤੇ **ਉਧਰ** ਧਰੇ।"

– ਸਵ **੪,** ਕਲ ੨:੩ (1396)

**ਹੋਰ ਰੂਪ:**

**ਉਧਰਸਿ –**

"ਨਾਨਕ **ਉਧਰਸਿ** ਤਿਸੁ ਜਨ ਕੀ ਧੂਰਿ।"

- ਪ੍ਰਭਾ **੫,** ੧੦, ੪:੪ (1340)

**ਉਧਰਹਿ –**

"**ਉਧਰਹਿ** ਆਪਿ ਤਰੈ ਸੰਸਾਰੁ।"

- ਗਉ **੫,** ੯੭, ੩:੧ (185)

**ਉਧਰਹੁ –**

"ਮਹਾ ਬਿਖਮ ਸਾਗਰੁ ਅਤਿ ਭਾਰੀ **ਉਧਰਹੁ** ਸਾਧੂ ਸੰਗਿ ਰਵਾਲਾ।"

- ਬਿਲਾ **੫,** ੨੨, ੧*:੨ (808)

**ਉਧਰਣੰ –**

"ਮਤੇ ਸਮੇਵ ਚਰਣੰ **ਉਧਰਣੰ** ਭੈ ਦੁਤਰਹ।"

- ਸਸ **੫,** ੬੭:੧ (1360)

**ਉਧਰਣ –**

"ਤੁਧੁ ਅਪੜਿ ਕੋਇ ਨ ਸਕੈ ਤੂ ਅਬਿਨਾਸੀ ਜਗ **ਉਧਰਣ**।"

- ਮਾਰੂ **੫,** ਵਾਰ ੨:੪ (1095)

**ਉਧਰਤੇ –**

"ਸਤਸੰਗਿ ਹਰਿ ਚਰਨ ਬੋਹਿਥ **ਉਧਰਤੇ** ਲੈ ਮੋਰ।"

- ਕੇਦਾ **੫,** ੧੦, ੧:੨ (1121)

**ਉਧਰਾ –**

"ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ **ਉਧਰਾ**।"

- ਗਉ **੫,** ਬਾਅ ੧ਸ:੭ (250)

**ਉਧਰਿਓ –**

"ਓਹੁ ਢੋਵੈ ਢੋਰ ਹਾਥਿ ਚਮੁ ਚਮਰੇ ਹਰਿ **ਉਧਰਿਓ** ਪਰਿਓ ਸਰਨਾ।"

- ਬਿਲਾ **੪,** ੧, ੩:੨ (799)

**ਉਧਾਰਿਆ –**

"ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ **ਉਧਾਰਿਆ**।"

- ਜੈਤ **੫,** ਵਾਰ ੧੬:੩ (709)

**ਉਧਾਰੀ –**

"ਸੁਣਿ ਸੁੰਦਰਿ ਸਾਧੂ ਬਚਨ **ਉਧਾਰੀ**।"

- ਆਸਾ **੫,** ੨੮, ੧*:੧ (377)

**ਉਧਰੁ –**

"ਨਾਨਕ **ਉਧਰੁ** ਕ੍ਰਿਪਾ ਸੁਖ ਸਾਗਰ।"

- ਗਉ **੫,** ੧੪੭, ੪:੨ (195)

**ਉਧਾਰੇ –**

"ਸਾਧ ਸੰਗਿ ਖਿਨ ਮਾਹਿ **ਉਧਾਰੇ**।"

- ਮਾਝ **੫,** ੨੯, ੩:੨ (103)

(3) ਬਚ ਜਾਣਾ, ਬਚਣਾ

"ਜੀਹ ਭਣਿਜੋ ਉਤਮ ਸਲੋਕ **ਉਧਰਣੰ** ਨੈਨ ਨੰਦਨੀ।"

- ਸਸ **੫,** ੩੨, (1356)

**ਹੋਰ ਰੂਪ:**

**ਉਧਰਣ –**
"ਅਗਮ ਨਿਗੰਮ **ਉਧਰਣ** ਜਰਾ ਜੰਮਿਹਿ ਆਰੋਅਹ।"
– ਸਵ **੪,** ਬਲ ੨:੪ (1406)

**ਉਧਰਿ –**
"ਸੰਸਾਰ ਕੂਪ ਤੇ **ਉਧਰਿ** ਲੈ ਪਿਆਰੇ ਨਾਨਕ ਹਰਿ ਸਰਣਾਇ।"
– ਆਸਾ **੫,** ਬਿਹ ੩, ੮:੧ (432)

**ਉਧਰਿਆ –**
"ਭਗਤ ਜਨਾ ਲੇ **ਉਧਰਿਆ** ਪਾਰਿ।"
– ਭੈਰ **ਨਾਮ,** ੧੦, ੨੭:੧ (1166)

**ਉਧਰਿਓ –**
"ਕਹਤ ਕਬੀਰੁ ਸਗਲ ਪਾਪ ਖੰਡਨੁ ਸੰਤਹ ਲੈ **ਉਧਰਿਓ।**"
– ਬਿਲਾ **ਕਬ,** ੪, ੪:੨ (856)

**ਉਧਾਰਿਆ –**
"ਜੋ ਗੁਰ ਮੇਲਿ **ਉਧਾਰਿਆ** ਪਿਆਰੇ ਤਿਨ ਧੁਰੇ ਪਿਆ ਸੰਜੋਗੁ।"
– ਸੋਰ **੫,** ਅਸ ੨, ੩:੪ (841)

**ਉਧਾਰੀ –**
"ਜਹ ਮੁਸਕਲ ਹੋਵੈ ਅਤਿ ਭਾਰੀ ਹਰਿ ਕੋ ਨਾਮੁ ਖਿਨ ਮਾਹਿ **ਉਧਾਰੀ**।"
– ਗਉ **੫,** ਸੁਖ ੨, ੧:੫;੬ (264)

**ਉਧਾਰੀਅਲੇ –**
"ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ **ਉਧਾਰੀਅਲੇ**।"
– ਮਾਲੀ **ਨਾਮ,** ੨, ੧:੧ (988)

**ਉਧਾਰੇ –**
"ਪ੍ਰਹਲਾਦ **ਉਧਾਰੇ** ਕਿਰਪਾ ਧਾਰੀ।"
– ਗਉ ੧, ਅਸ ੯, ੪:੩ (224)

**ਉਧਰਣਹਾਰੁ** -- ਤਾਰਣਹਾਰ, ਪਾਰ ਕਰਨ ਵਾਲਾ
"ਆਪਿ ਤਰੈ ਕੁਲ **ਉਧਰਣਹਾਰ**।"
– ਆਸਾ **੩,** ੪੪, ੩:੪ (362)

**ਉਧਰਨਹਾਰਾ** – ਪਾਰ ਕਰਨ ਵਾਲਾ
"ਦੀਨਾ ਨਾਥ ਪ੍ਰਾਨਪਤਿ ਪੂਰਨ ਭਵਜਲ **ਉਧਰਨਹਾਰਾ**।"
– ਦੇਵ **੫,** ੨੦, ੧:੨ (532)

**ਉਧਰਨਹਾਰੁ** -- ਤਰਨ ਯੋਗ, ਤਰਨ ਹਾਰ
"ਸੰਤ ਸਰਨਿ ਜੋ ਜਨੁ ਪਰੈ ਸੋ ਜਨੁ **ਉਧਰਨਹਾਰੁ।**"
– ਗਉ **੫,** ਸੁਖ ੧੩:੧ (279)

**ਉਧਰਨਹਾਰੇ** -- ਤਰਨਯੋਗ, ਤਰਨ ਵਾਲੇ
"ਲਾਇ ਲਏ ਲੜਿ ਦਾਸ ਜਨ ਅਪੁਨੇ ਉਧਰੇ **ਉਧਰਨਹਾਰੇ**।"
– ਜੈਤ **੫,** ੧੧, ੨:੧ (702)

**ਉਨ** ------- ਉਨ੍ਹਾਂ

"**ਉਨ** ਸੰਤਨ ਕੈ ਮੇਰਾ ਮਨੁ ਕੁਰਬਾਨੇ।"

- ਮਾਝ **੫,** ੨੦, ੪:੧ (100)

**ਹੋਰ ਰੂਪ:**

**ਉਨਿ –**

"ਮੇਲੀ ਅਪਨੇ **ਉਨਿ** ਲੇ ਬਾਂਧੇ।"

- ਆਸਾ **੫,** ੮੭, ੩:੩ (392)

**ਉਨ੍ –**

"ਲੈਤ ਦੇਤ **ਉਨ੍** ਮੂਕਰਿ ਪਰਨਾ।"

- ਆਸਾ **੫,** ੮, ੧:੨ (372)

**ਉਨ੍ਾ –**

"ਹਮ ਛੂਟੇ ਅਬ **ਉਨ੍ਾ** ਤੇ ਓਇ ਹਮ ਤੇ ਛੂਟੇ।"

- ਆਸਾ **੫,** ੧੧੯, ੧*:੨ (400)

(2) ਉਸ ਦੀ/ਦੇ/ਨੇ

"**ਉਨ** ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ।"

- ਸਿਰੀ **੪,** ੬੬, ੪:੨ (40)

**ਹੋਰ ਰੂਪ:**

**ਉਨਿ –**

"ਚਾਰੇ ਕਿਲਵਿਖ **ਉਨਿ** ਅਘ ਕੀਏ ਹੋਆ ਅਸੁਰ ਸੰਘਾਰੁ।"

- ਸਿਰੀ **੪,** ਅਸ ੨੬, ੪:੨ (70)

(3) ਉਸ ਨੂੰ

"ਮਾਣਕ ਮੋਤੀ ਨਾਮੁ ਪ੍ਰਭ **ਉਨ** ਲਗੈ ਨਾ ਹੀ ਸੰਨਿ।"

- ਮਾਝ **੫,** ਬਾਰਾ ੪:੩ (134)

**ਹੋਰ ਰੂਪ:**

**ਉਨਹ –**

"ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ **ਉਨਹ** ਜੋ ਗਾਵੈ।"

- ਸਵ **੩,** ੨੨:੩ (1396)

**ਉਨਹੁ –**

"ਓਇ ਸੁਖ ਨਿਧਾਨ **ਉਨਹੂ** ਬਨਿ ਆਏ।"

- ਗਉ **੫,** ਸੁਖ ੧੪, ੮:੩ (282)

**ਉਨ** ------- (ਸੰ. *ਤੂਰ੍ਣ* ) ਭੇਡਾਂ ਆਦਿ ਦੇ ਵਾਲ, ਪਸ਼ਮ

"ਹੰਢੈ **ਉਂਨ** ਕਤਾਇਦਾ ਪੈਧਾ ਲੋੜੈ ਪਟੁ।"

- ਸਲੋ **ਫਰ,** ੨੩:੨ (1379)

**ਉਨਮਤ** ---- (ਸੰ. *ਤਨ੍ਮਤ*) ਮਸਤ, ਬਾਵਲਾ, ਮਤਵਾਲਾ

"**ਉਨਮਤ** ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ।"

- ਸਿਰੀ **ਬੇਣੀ,** ੧, ੩:੨ (93)

**ਹੋਰ ਰੂਪ:**

**ਉਨਮਦ –** (ਮਸਤੀ)
"**ਉਨਮਦ** ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ।"
– ਰਾਮ **ਕਬ,** ੨, ੧*:੨ (969)

**ਉਨਮਨ** ---- (ਸੰ. *उन्मनस्*) (1) ਯੋਗਮਤਿ ਅਨੁਸਾਰ ਮਨ ਦੀ ਉਹ ਅਵਸਥਾ ਜਦੋਂ ਉਹ ਗਿਆਨਵਾਨ ਹੋ ਜਾਂਦਾ ਹੈ, ਦੁਨਿਆਵੀਂ ਖਿੱਚਾਂ ਤੋਂ ਉੱਚਾ ਹੋ ਟਿਕਾਉ ਵਿਚ ਆ ਜਾਂਦਾ ਹੈ। ਜੋਗਮਤਿ ਵਿਚ ਇਸ ਨੂੰ 'ਤੁਰੀਆ ਅਵਸਥਾ' ਕਹਿੰਦੇ ਹਨ।
"**ਉਨਮਨ** ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ।"
– ਗਉ **ਰਵਿ,** ਅਸ ੧, ੬:੨ (346)

**ਹੋਰ ਰੂਪ:**

**ਉਨਮਨਿ –**
"ਅਨਹਦ ਧੁਨੀ ਸਦ ਵਜਦੇ **ਉਨਮਨਿ** ਹਰਿ ਲਿਵ ਲਾਇ।"
– ਸਿਰੀ **੪,** ਵਾਰ ੨੧ਸ, **੩,** ੨:੩ (91)

(2) (ਸੰ. *उन्नतमनस्*) ਉਚਾ ਮਨ
"ਗੁਰਮੁਖਿ ਸੇਵਾ ਥਾਇ ਪਵੈ **ਉਨਮਨਿ** ਤਤੁ ਕਮਾਹੁ।"
– ਸੂਹੀ **੩,** ਵਾਰ ੧੦ਸ, **੧,** ੧:੪ (788)

**ਹੋਰ ਰੂਪ:**

**ਉਨਮਾਨਿ –**
"ਅਨਭਉ **ਉਨਮਾਨਿ** ਅਕਲ ਲਿਵ ਲਾਗੀ ਪਾਰਸੁ ਭੇਟਿਆ ਸਹਜ ਘਰੇ।"
– ਸਵ **੪,** ਕਲ ੪:੧ (1397)

**ਉਨਮਾਦ** ---- (ਸੰ. *उन्माद*) (1) ਚਿਤ ਦਾ ਉਖੜਨਾ, ਮਸਤੀਆਂ
"ਹਰਿ ਗੁਣ ਗਾਵੈ ਸੰਤ ਪ੍ਰਸਾਦਿ।
ਕਾਮ ਕ੍ਰੋਧ ਮਿਟਹਿ **ਉਨਮਾਦ**।"
– ਗੋਂਡ **੫,** ੧੬, ੩:੨ (867)

**ਉਨਮਾਨ** ---- (ਸੰ. *उनुमान*) (1) ਅੰਦਾਜ਼ਾ
"ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ **ਉਨਮਾਨ**।"
– ਸਲੋ **ਕਬ,** ੧੨੧:੧ (1370)

**ਉਨਮਾਨਿ** --- ਉਚਾ ਮਨ; ਵੇਖੋ ਉਨਮਨ (2)

**ਹੋਰ ਰੂਪ:**

**ਉਨਮਾਨੁ –**
"ਤੈ ਤਾ ਹਦਰਥਿ ਪਾਇਓ ਮਾਨੁ, ਸੇਵਿਆ ਗੁਰੁ ਪਰਵਾਨੁ, ਸਾਧਿ ਅਜਗਰੁ ਜਿਨਿ ਕੀਆ **ਉਨਮਾਨੁ**।"
– ਸਵ **੨,** ੪:੧ (1391)

**ਉਨਮਾਨਿਅਉ** – ਉਚਾ ਕੀਤਾ (ਮਾਇਆ ਤੋਂ)
"ਬਡਭਾਗੀ **ਉਨਮਾਨਿਅਉ** ਰਿਦਿ ਸਬਦੁ ਬਸਾਯਉ।"
– ਸਵ **੫,** ਕਲ ੨:੧ (1407)

**ਉਂਨਮੋ** ----- (ਸੰ. *ਤੋਮ+ਨਮੋ=ਤੋਮ >ਨ=* ਰਖਿਅਕ) ਰਖਿਅਕ ਕਰਤਾਰ ਨੂੰ ਨਮਸਕਾਰ

"**ਉਂਨਮੋ** ਭਗਵੰਤ ਗੁਸਾਈ।"

- ਰਾਮ **੫,** ੪੫, ੧*:੧ (897)

**ਉਨਵਿ** ----- (ਸੰ. *ਤਨ੍ਹ ਤਨ੍ਹਮ*) ਵ੍ਰਿਧੀ ਵਾਲਾ, ਉਮਡਿਆ ਹੋਇਆ, ਝੁਕਿਆ ਹੋਇਆ।

"ਘਣ **ਉਨਵਿ** ਵੁਠੇ ਜਲ ਥਲ ਪੂਰਿਆ ਮਕਰੰਦ ਜੀਉ।"

- ਰਾਮ **੫,** ਰੁਤੀ ੪:੨ (928)

**ਹੋਰ ਰੂਪ:**

**ਉਨਵੈ** –

"**ਉਨਵੈ** ਘਨੁ ਘਨ ਘਨਿਹਰੁ ਗਰਜੈ ਮਨਿ ਬਿਗਸੈ ਮੋਰ ਮੁਰਲੇ।"

- ਨਟ **੪,** ੨, ੩:੨ (975)

**ਉਪਈਆ** --- ਪੈਦਾ ਕੀਤਾ

"ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ **ਉਪਈਆ**।"

- ਬਿਲਾ **੪,** ਅਸ ੪, ੬:੧ (835)

**ਉਪਹਾਸ** ---- (ਸੰ. *ਤਪਹਾਸ*) ਹਸ ਹਸ ਕੇ, ਖੁਸ਼ੀ ਨਾਲ

"ਕੁਆਰ ਕੰਨਿਆਂ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ **ਉਪਹਾਸ** ਕਹੋ।"

- ਸਾਰ **੫,** ੩, ੧:੧ (1203)

**ਉਪਕੰਠਿ** ---- (ਸੰ. *ਤਪਕ ਠ*) ਕਿਨਾਰੇ ਤੇ, ਕੰਢੇ ਉਪਰ

"ਨਦੀ **ਉਪਕੰਠਿ** ਜੈਸੇ ਘਰੁ ਤਰਵਰੁ ਸਰਪਨਿ ਘਰੁ ਘਰ ਮਾਹੀ।"

- ਮਲਾ **੧,** ਅਸ ੨, ੫:੧ (1274)

**ਉਪਕਰੇ** ---- (ਸੰ. *ਤਪਕਓਯ*) ਬਹੁੜੇ, ਸਹਾਇਤਾ ਲਈ ਪਹੁੰਚੇ

"ਜਿਨ ਕਾਰਣਿ ਗੁਰੂ ਵਿਸਾਰਿਆ ਸੇ ਨ **ਉਪਕਰੇ** ਅੰਤੀ ਵਾਰ।"

- ਵਡ **੪,** ਵਾਰ ੨੧ਸ, **੩,** ੨:੩ (594)

**ਹੋਰ ਰੂਪ:**

**ਉਪਕਰੈ** –

"ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ **ਉਪਕਰੈ** ਦੂਖਿ ਸੁਖਾਸਾ।"

- ਗੋਂਡ **੪,** ੨, ੩:੩ (860)

**ਉਪਕਾਰ** ---- (ਸੰ. *ਤਪਕਾਰ*) ਭਲਾ ਕੰਮ

"ਅਲਹ ਲਹਉ ਤਉ ਕਿਆ ਕਹਉ ਕਹਉ ਤ ਕੋ **ਉਪਕਾਰ**।"

- ਗਉ **ਕਬ,** ਬਾਅ ੩:੨ (340)

**ਹੋਰ ਰੂਪ:**

**ਉਪਕਾਰੁ** –

"ਬਧਾ ਚਟੀ ਜੋ ਭਰੇ ਨਾ ਗੁਣ ਨਾ **ਉਪਕਾਰੁ**।"

- ਸੂਹੀ **੩,** ਵਾਰ ੭ਸ, **੨,** ੩:੧੧ (787)

**ਉਪਕਾਰੇ** –

"ਪ੍ਰਭੁ ਦਾਤਾ ਮੋਹਿ ਦੀਨੁ ਭੇਖਾਰੀ ਤੁਮ ਸਦਾ ਸਦਾ **ਉਪਕਾਰੇ**।"

- ਸੂਹੀ **੫,** ੬, ੨:੧ (738)

**ਉਪਕਾਰੀ** --- (ਸੰ. *ਤ਼ਧਕਾਰਿਨ*) ਚੰਗਿਆਈ, ਭਲਾਈ; ਭਲਾ ਕਰਨ ਵਾਲਾ

"ਸੰਤਨ ਸਿਉ ਬੋਲੇ **ਉਪਕਾਰੀ**।"

- ਗੌਂਡ **ਕਬ,** ੧, ੨:੧ (870)

"ਕਬੀਰ ਦਾਤਾ ਤਰਵਰੁ ਦਯਾ ਫਲੁ **ਉਪਕਾਰੀ** ਜੀਵੰਤ।"

- ਸਲੋ **ਕਬ,** ੨੩੦:੧ (1376)

**ਉਪਜਹਿ** ---- (ਸੰ. *ਤ਼ਧਜਨ*) ਜੰਮਣਾ, ਪੈਦਾ ਹੋਣਾ

"ਜਲ ਬਿਨੁ ਸਾਖ ਕੁਮਲਾਵਤੀ **ਉਪਜਹਿ** ਨਾਹੀ ਦਾਮ।"

- ਗਉ **੫,** ਬਾਰਾ ੧:੪ (133)

**ਹੋਰ ਰੂਪ:**

**ਉਪਜਤ –**

"**ਉਪਜਤ** ਬਿਨਸਤ ਰੋਵਤ ਰਹਿਬੋ।"

- ਗਉ **ਕਬ,** ੮, ੧*:੨ (325)

**ਉਪਜਤਉ –**

"ਕਰਿ ਅਨੁਗ੍ਰਹੁ ਆਪਿ ਰਾਖਿਓ ਨਾ **ਉਪਜਤਉ** ਬੇਕਾਰੁ।"

- ਕੇਦਾ **੫,** ੧੨, ੧:੧ (1121)

**ਉਪਜਤਾ –**

"**ਉਪਜਤਾ** ਬਿਕਾਰ ਦੁੰਦਰ ਨਉਪਰੀ ਝੁੰਨਤਕਾਰ ਸੁੰਦਰ ਅਨਿਗ ਭਾਉ ਕਰਤ ਫਿਰਤ ਬਿਨੁ ਗੋਪਾਲ ਧੋਹੇ।"

- ਸਾਰ **੫,** ੧੩੯, ੧*:੨ (1231)

**ਉਪਜਾਈ** --- (ਪੈਦਾ ਕੀਤੀ)

"ਜਗ ਝੂਠੇ ਕਉ ਸਾਚੁ ਜਾਨ ਕੈ ਤਾ ਸਿਉ ਰੁਚ **ਉਪਜਾਈ**।"

- ਟੋਡੀ **੯,** ੧, ੧:੧ (718)

**ਉਪਜਾਵੈ –**

"ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ **ਉਪਜਾਵੈ**।"

- ਗਉ **੯,** ੬, ੧:੨ (220)

**ਉਪਜਿ –**

"ਨਿੰਦਕੁ ਮੁਆ **ਉਪਜਿ** ਵਡਤਾਪੁ।"

- ਗਉ **੫,** ੧੬੭, ੨:੨ (199)

**ਉਪਜਿਓ –**

"ਗੁਰਮਤਿ ਸੁਨਿ ਕਛੁ ਗਿਆਨੁ ਨ **ਉਪਜਿਓ** ਪਸੁ ਜਿਉ ਉਦਰੁ ਭਰਉ।"

- ਧੰਨਾ **੯,** ੪, ੨:੧ (685)

**ਉਪਜਿਅੜਾ** –

"ਜਿਸ ਤੇ **ਉਪਜਿਅੜਾ** ਤਿਨਿ ਲੀਆ ਸਮਾਈ ਰਾਮ।"

- ਬਿਹਾ **੫,** ਛੰਤ ੫, ੪:੨ (545)

**ਉਪਜਿਆ –**

"ਮਿਠਾ ਕਰਿ ਕੈ ਖਾਇਆ ਕਉੜਾ **ਉਪਜਿਆ** ਸਾਦੁ।"

- ਸਿਰੀ **੫,** ੯੧, ੧:੧ (50)

**ਉਪਜੀ –**
"ਕਰਮੁ ਧਰਮੁ ਕਿਛੁ ਉਪਜਿ ਨ ਆਇਓ ਨਹ **ਉਪਜੀ** ਨਿਰਮਲ ਕਰਣੀ।"
– ਦੇਵ **੫,** ੯, ੨:੧ (530)

**ਉਪਜੇ –**
"ਤਿਸ ਤੇ **ਉਪਜੇ** ਦੇਵ ਮੋਹ ਪਿਆਸਾ।"
– ਗਉ **੩,** ਅਸ ੪, ੧:੨ (230)

**ਉਪਜੈ –**
"ਨਉ ਨਿਧਿ **ਉਪਜੈ** ਨਾਮੁ ਏਕੁ ਕਰਮਿ ਪਵੈ ਨੀਸਾਣੁ।"
– ਸਿਰੀ **੧,** ੧੩, ੨:੩ (19)

**ਉਪਜੰਪਿ** ---- (ਸੰ. उपजाप) (1) ਐਨੀ ਧੀਮੀ ਆਵਾਜ਼ ਵਿਚ ਕੀਤਾ ਜਾਪ ਜੋ ਦੂਜੇ ਨੂੰ ਸੁਣਾਈ ਨਾ ਦੇਵੇ, ਗੁਪਤ ਜਾਪ।
"**ਉਪਜੰਪਿ** ਉਪਾਇ ਨ ਪਾਈਐ ਕਤਹੂ ਗੁਰਿ ਪੂਰੈ ਹਰਿ ਪ੍ਰਭ ਲਾਭਾ।"
– ਪ੍ਰਭਾ **੪,** ੬, ੧*:੨ (1337)

(2) (ਸੰ. उपजन) ਸਵੇਰੇ, ਸੂਰਜ ਪ੍ਰਗਟ ਹੁੰਦਿਆਂ ਹੀ
"**ਉਪਜੰਪਿ** ਦਰਸਨੁ ਕੀਜੈ ਤਾ ਕਾ।"
– ਗਉ **੧,** ਅਸ ੧੬, ੧:੨ (228)

**ਉਪਠੀ** ----- (ਸੰ. ਕ੍ਰਿ ्ठ) ਪਿੱਠ ਵਲ ਨੂੰ, ਉਲਟੀ, ਵਿਪ੍ਰੀਤ
"ਨਦਰਿ **ਉਪਠੀ** ਜੇ ਕਰੇ ਸੁਲਤਾਨਾ ਘਾਹੁ ਕਰਾਇਦਾ।"
– ਆਸਾ **੧,** ਵਾਰ ੧੬:੪ (472)

**ਉਪਤਿਸਟਤੇ** -- (ਸੰ. उपति ्ठ) ਕੋਲ ਖੜੇ ਹੋਣਾ, ਸਮੀਪ ਹੋਣਾ
"ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ **ਉਪਤਿਸਟਤੇ**।"
– ਸਸ **੫,** ੨੭:੨ (1356)

**ਉਪਦੇਸ** ---- (ਸੰ. उपदे ) (1) ਸਿਖਿਆ, ਸਿੱਧਾਂਤ
"ਛਿਅ ਘਰ ਛਿਅ ਗੁਰ ਛਿਅ **ਉਪਦੇਸ**।"
– ਆਸਾ **੧,** ਸੋਹ ੨, ੧:੧ (12)

**ਹੋਰ ਰੂਪ:**

**ਉਪਦੇਸੰ –**
"**ਉਪਦੇਸੰ** ਸਮ ਮਿਤ ਸਤ੍ਰਹ ਭਗਵੰਤ ਭਗਤਿ ਭਾਵਨੀ।"
– ਸਸ **੫,** ੪੦:੫ (1357)

**ਉਪਦੇਸਦਾ –**
"ਆਪੇ ਹੀ **ਉਪਦੇਸਦਾ** ਗੁਰਮੁਖਿ ਪਤੀਆਈਅਨੁ।"
– ਰਾਮ **੩,** ਵਾਰ ੨੧:੨ (956)

**ਉਪਦੇਸੜਾ –**
"ਸੋਈ ਦਸਿ **ਉਪਦੇਸੜਾ** ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ।"
– ਸੂਹੀ **੫,** ਕੁਚ ੩:੩ (763)

**ਉਪਦੇਸਿ –**
"ਸਤਿਗੁਰੁ ਸੇਵਿ ਸਦਾ ਸੋਹਾਗਣਿ ਸਚ **ਉਪਦੇਸਿ** ਸਮਾਵਣਿਆ।"

- ਮਾਝ **੩,** ਅਸ ੨੩, ੪:੩ (123)

**ਉਪਦੇਸਿਆ –**

"ਜੈਸੋ ਗੁਰਿ **ਉਪਦੇਸਿਆ** ਮੈ ਤੈਸੋ ਕਹਿਆ ਪੁਕਾਰਿ।"

- ਗਉ **੫,** ੧੫੮*, ੪:੧ (214)

**ਉਪਦੇਸਿਐ –**

"ਸਤਗੁਰ ਕੈ **ਉਪਦੇਸਿਐ** ਬਿਨਸੇ ਸਰਬ ਜੰਜਾਲ।"

- ਸਿਰੀ **੪,** ੮੬, ੧:੨ (48)

**ਉਪਦੇਸੀ –**

"ਗਿਆਨੀ ਧਿਆਨੀ ਬਹੁ **ਉਪਦੇਸੀ** ਇਹੁ ਜਗੁ ਸਗਲੋ ਧੰਧਾ।"

- ਗਉ **ਕਬ,** ੬੭, ੨:੧ (338)

**ਉਪਦੇਸੀਐ –**

"ਤਿਨ ਕਉ ਕਿਆ **ਉਪਦੇਸੀਐ** ਜਿਨ ਗੁਰ ਨਾਨਕ ਦੇਉ।"

- ਮਾਝ ੧, ਵਾਰ ੨੭ਸ, **੨,** ੧:੨ (150)

**ਉਪਦੇਸੁ –**

"ਸਚੀ ਸਾਖੀ **ਉਪਦੇਸੁ** ਸਚੁ ਸਚੇ ਸਚੀ ਸੋਇ।"

- ਸਿਰੀ **੫,** ਅਸ ੨੫, ੪:੨ (69)

**ਉਪਦੇਸੇ –**

"ਸਾਧੂ ਕੇ ਪੂਰਨ **ਉਪਦੇਸੇ**।"

- ਗਉ **੫,** ਸੁਖ ੧੮, ੭:੪ (287)

**ਉਪਦੇਸੇਨਿ –**

"ਗੁਣਕਾਰੀ ਗੁਣ ਸੰਘਰੈ ਅਵਰਾ **ਉਪਦੇਸੇਨਿ**।"

- ਸੂਹੀ **੩,** ਅਸ ੩, ੯:੧ (755)

**ਉਪਦੇਸੈ –**

"ਗੁਰਦੇਵ ਦਾਤਾ ਹਰਿਨਾਮੁ **ਉਪਦੇਸੈ** ਗੁਰਦੇਵ ਮੰਤੁ ਨਿਰੋਧਰਾ।"

- ਗਉ **੫,** ਬਾਅ ੧ਸ:੩ (250)

**ਉਪਦੇਸੋ –**

"ਕਰਉ ਬੇਨਤੀ ਸਤਿਗੁਰ ਅਪੁਨੇ ਮੈ ਮੂਰਖ ਦੇਹੁ **ਉਪਦੇਸੋ** ਰੇ।"

- ਸੋਰ **੫,** ੧੩, ੩:੨ (612)

(2) ਦੇਸ ਖੰਡ

"ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ **ਉਪਦੇਸ**।"

- ਜਪੁ ੩੫:੧ (7)

**ਉਪਦੇਸਾ ----** ਦੀਖਿਆ

"ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ ਪ੍ਰਭ ਮਿਲਉ ਦੇਹੁ **ਉਪਦੇਸਾ**।"

- ਸੋਰ **੫,** ੧੨, ੨:੨ (612)

"ਗੁਰਿ ਪੂਰੈ ਦੀਆ **ਉਪਦੇਸਾ** ਤੁਮ ਹੀ ਸੰਗਿ ਪਰਾਤਾ।"

- ਸੋਰ **੫,** ੨੦, ੧*:੨ (614)

**ਹੋਰ ਰੂਪ:**

**ਉਸਦੇਸਤੇ –**

"ਕਬੀਰ ਅਵਰਹ ਕਉ **ਉਪਦੇਸਤੇ** ਮੁਖ ਮੈ ਪਰਿ ਹੈ ਰੇਤੁ।"

– ਸਲੋ **ਕਬ,** ੯੮:੧ (1369)

**ਉਪਦੇਸਿ –**

"ਗੁਰ **ਉਪਦੇਸਿ** ਹਰਿ ਨਾਮੁ ਧਿਆਇਓ ਸਭਿ ਕਿਲਬਿਖ ਦੁਖ ਲਾਥੇ।"

– ਕਲਿ **੪,** ੩, ੧*:੨ (1320)

**ਉਪਦ੍ਰਹ** ---- (ਸੰ. *उप   व*) ਵਿਘਨ; ਦੁਖ, ਕਸ਼ਟ

"ਮਿਟੇ **ਉਪਦ੍ਰਹ** ਮਨ ਤੇ ਬੈਰ।"

– ਆਸਾ **੫,** ੯੮, ੨:੨ (395)

**ਉਪੰਨਾ** ----- ਵੇਖੋ 'ਉਤਪਤ', ਪੈਦਾ ਕੀਤਾ

"ਆਪੇ ਆਪੁ ਉਪਾਇ **ਉਪੰਨਾ**।"

– ਮਾਰੂ **੩,** ੮, ੧:੧ (1051)

**ਹੋਰ ਰੂਪ:**

**ਉਪੰਨਿਆ –**

"ਸਭੁ ਕਿਛੁ ਆਪੇ ਆਪਿ ਆਪਿ **ਉਪੰਨਿਆ**।"

– ਰਾਮ **੫,** ਵਾਰ ੨੦:੩ (965)

**ਉਪੰਨੀ –**

"ਚਉਥੈ ਪਿਆਰਿ **ਉਪੰਨੀ** ਖੇਡ।"

– ਮਾਝ **੧,** ਵਾਰ ੧ਸ, **੧,** ੨:੪ (137)

**ਉਪੰਨੇ –**

"ਪਾਣੀ ਵਿਚਹੁ ਰਤਨ **ਉਪੰਨੇ** ਮੇਰੁ ਕੀਆ ਮਾਧਾਣੀ।"

– ਮਾਝ **੧,** ਵਾਰ ੨੬ਸ, **੧,** ੧:੧੪ (150)

**ਉਪਮਾ** ----- (ਸੰ. *उपमा*) (1) ਵਡਿਆਈ, ਸਿਫਤ, ਸ਼ੋਭਾ

"ਜਨ ਕੀ **ਉਪਮਾ** ਤੁਝਹਿ ਵਡਈਆ।"

– ਗਉ **੪,** ੪੬, ੧*:੨ (166)

"ਸਾਧ ਕੀ **ਉਪਮਾ** ਤਿਹੁ ਗੁਣ ਤੇ ਦੂਰਿ।"

– ਗਉ **੫,** ਸੁਖ ੭, ੮:੩ (272)

(2) ਤੁਲਣਾ, ਸਮਾਨਤਾ

"ਕਵਨ **ਉਪਮਾ** ਦੇਉ ਕਵਨ ਵਡਾਈ ਨਾਨਕ ਖਿਨੁ ਖਿਨੁ ਵਾਰੇ।"

– ਆਸਾ **੫,** ੧੪੧, ੪:੧ (406)

"ਜੈਸਾ ਤੂ ਤੈਸਾ ਤੁਹੀ ਕਿਆ **ਉਪਮਾ** ਦੀਜੈ।"

– ਬਿਲਾ **ਰਵਿ,** ੧, ੩:੨ (858)

**ਉਪਰਹੁ** ---- ਉਤੋਂ

"**ਉਪਰਹੁ** ਪਾਣੀ ਵਾਰੀਐ ਝਲੇ ਝਿਮਕਨਿ ਪਾਸਿ।"

– ਆਸਾ ੧, ਅਸ ੧੧, ੨:੩ (417)

**ਉਪਰਜਤੇ** --- (ਸੰ. *उपार्जन*) ਪੈਦਾ ਹੁੰਦੇ

"ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ **ਉਪਰਜਤੇ**।"

– ਸਸ **੫,** ੪੭:੧ (1358)

**ਉਪਰਿ** ----- (ਸੰ. *उपरि*) (1) ਉਤੇ
"ਧਵਲੈ **ਉਪਰਿ** ਕੇਤਾ ਭਾਰੁ।"
- ਜਪੁ ੧੬:੧੦ (3)

(2) ਅਨੁਸਾਰ
"ਕਰਮਾ **ਉਪਰਿ** ਨਿਬੜੈ ਜੇ ਲੋਚੈ ਸਭੁ ਕੋਇ।"
- ਗਉ **੧,** ੧੮, ੩:੨ (157)

(3) ਤੋਂ
"ਊਚੇ **ਉਪਰਿ** ਊਚਾ ਨਾਉ।"
- ਜਪੁ ੨੪:੧੨ (5)

(4) ਉਤਾਂਹ
"ਸਚਹੁ ਓਰੈ ਸਭੁ ਕੋ **ਉਪਰਿ** ਸਚੁ ਆਚਾਰੁ।"
- ਸਿਰੀ **੧,** ਅਸ ੧੪, ੫:੩ (62)

**ਹੋਰ ਰੂਪ:**

**ਉਪਰੇ -**
"ਮੁਖੁ ਤਲੈ ਪੈਰ **ਉਪਰੇ** ਵਸੰਦੋ ਕੁਹਥੜੈ ਥਾਇ।"
- ਜੈਤ **੫,** ਵਾਰ ੨ਸ, **੫,** ੨:੧ (706)

**ਉਪਰੀਆ** --- ਉਪਾਉ, ਇਲਾਜ 'ਗੁਰੂ ਗ੍ਰੰਥ ਕੋਸ਼' ਇਸ ਨੂੰ 'ਉਪਾਰ' ਉਪਜ ਤੋਂ ਲੈਂਦਾ ਅਰਥ ਸ੍ਰਿਸ਼ਟੀ ਕਰਦਾ ਹੈ।)
"ਅਨਿਕ **ਉਪਰੀਆ**।"
- ਬਿਹਾ **੫,** ੧, ੧:੩ (537)

**ਉਪਰੇ** ------ (1) ਉਪਰ, ਤੇ
"ਬਹੁ ਮਾਣੁ ਕੀਆ ਤੁਧੁ **ਉਪਰੇ** ਤੂੰ ਆਪੇ ਪਾਇਹਿ ਥਾਇ ਜੀਉ।"
- ਸਿਰੀ **੫,** ਅਸ ੨੯, ੧੪:੩ (74)

(2) ਉਤਾਂਹ, ਵੇਖੋ 'ਉਪਰਿ'

**ਉਪਾਉ** ----- (ਸੰ. *उपाय*) (1) ਸਾਧਨ, ਯਤਨ
"ਮਾਨਸ ਦੇਹ ਬਹੁਰਿ ਨਹ ਪਾਵੈ ਕਛੂ **ਉਪਾਉ** ਮੁਕਤਿ ਕਾ ਕਰੁ ਰੇ।"
- ਗਉ **੯,** ੯, ੨:੧ (220)

(2) ਇਲਾਜ, ਦਾਰੂ
"ਸਕਤੀ ਅੰਦਰਿ ਵਰਤਦਾ ਕੂੜੁ ਤਿਸ ਕਾ ਹੈ **ਉਪਾਉ**।"
- ਗੂਜ **੩,** ਵਾਰ ੮ਸ, **੩,** ੨:੨ (511)

**ਉਪਾਇ** ----- (ਸੰ. *उपाय*) (1) ਯਤਨ, ਸਾਧਨ, ਵੇਖੋ 'ਉਪਾਉ'।
"ਇਹੁ ਮਨੂਆ ਅਤਿ ਸਬਲ ਹੈ ਛਡੇ ਨ ਕਿਤੈ **ਉਪਾਇ**।"
- ਸਿਰੀ **੩,** ੫੧, ੪:੧ (33)

2. (ਸੰ. *उत्पति*) ਪੈਦਾ ਕੀਤੀ
"ਆਪੇ ਕਾਰਣੁ ਕਰਤਾ ਕਰੇ ਸ੍ਰਿਸਟਿ ਦੇਖੈ ਆਪਿ **ਉਪਾਇ**।"
- ਸਿਰੀ **੩,** ੬੦, ੧:੧ (37)

**ਹੋਰ ਰੂਪ:**

**ਉਪਈਆ –**
"ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ **ਉਪਈਆ।**"
– ਬਿਲਾ **੪,** ਅਸ ੪, ੬:੧ (835)

**ਉਪਾਇਓ ---** (1) ਪੈਦਾ ਕੀਤੇ
"ਆਪਨਿ ਆਪੁ ਆਪਹਿ **ਉਪਾਇਓ**।"
– ਗਉ **੫,** ਬਾਅ ੧:੫ (250)

**ਹੋਰ ਰੂਪ:**

**ਉਪਾਇਓਨੁ –**
"ਇਹੁ ਜਗੁ ਆਪਿ **ਉਪਾਇਓਨੁ** ਕਰਿ ਚੋਜ ਵਿਡਾਨੁ।"
– ਸੂਹੀ **੩,** ਵਾਰ ੪:੧ (786)

**ਉਪਾਇਅਨੁ –**
"ਆਪੇ ਦਸ ਅਠ ਵਰਨ **ਉਪਾਇਅਨੁ** ਆਪਿ ਬ੍ਰਹਮੁ ਆਪਿ ਰਾਜੁ ਲਇਆ।"
– ਬਿਹਾ **੪,** ਵਾਰ ੧੩:੨ (553)
"ਵਿਚਿ ਆਪੇ ਜੰਤ **ਉਪਾਇਅਨੁ** ਮੁਖਿ ਆਪੇ ਦੇਇ ਗਿਰਾਸੁ।"
– ਗਉ ੪, ਵਾਰ ੬ਸ, **੪,** ੨:੨ (302)

**ਉਪਾਇਆ –**
"ਜਿਨਿ ਏਹੁ ਜਗਤੁ **ਉਪਾਇਆ** ਤ੍ਰਿਭਵਣੁ ਕਰਿ ਆਕਾਰੁ।"
– ਸਿਰੀ **੧,** ੧੬, ੪:੧ (20)

**ਉਪਾਇਦਾ –**
"ਹਰਿ ਆਪੇ ਆਪੁ **ਉਪਾਇਦਾ** ਹਰਿ ਆਪੇ ਦੇਵੈ ਲੇਇ।"
– ਸਿਰੀ **੪,** ਵਣ ੧, ੪:੧ (82)

**ਉਪਾਈ –**
"ਜੇਤੀ ਸਿਰਠਿ **ਉਪਾਈ** ਵੇਖਾ ਵਿਣੁ ਕਰਮਾ ਕਿ ਮਿਲੈ ਲਈ।"
– ਜਪੁ ੬:੨ (2)

**ਉਪਾਈਓਨੁ –**
"ਦੋਵੈ ਤਰਫਾ **ਉਪਾਈਓਨੁ** ਵਿਚਿ ਸਕਤਿ ਸਿਵ ਵਾਸਾ।"
– ਮਾਰੂ **੩,** ਵਾਰ ੧੦:੧ (1090)

**ਉਪਾਈਅਨੁ –**
"ਸਭ **ਉਪਾਈਅਨੁ** ਆਪਿ ਆਪੇ ਨਦਰਿ ਕਰੇ।"
– ਵਡ **੧,** ਛੰਤ ੧, ੪:੧ (566)

**ਉਪਾਈਆ –**
"ਵਡਭਾਗੀ ਪਾਈ ਨਾਮੁ ਸਖਾਈ ਜਨ ਨਾਨਕ ਰਾਮਿ **ਉਪਾਈਆ**।"
– ਵਡ **੪,** ਘੋੜੀ ੧, ੧:੬ (575)

**ਉਪਾਈਐ –**
"ਤੂੰ ਜਾਣਹਿ ਜਿਨਿ **ਉਪਾਈਐ** ਸਭੁ ਖੇਲੁ ਤੁਮਾਤੀ।"
– ਮਾਝ **੧,** ਵਾਰ ੧:੩ (138)

**ਉਪਾਏ –**
"ਇਕਿ **ਉਪਾਏ** ਮੰਗਤੇ ਇਕਨਾ ਵਡੇ ਦਰਵਾਰ।"

- ਸਿਰੀ **੧,** ੬, ੩:੨ (16)

**ਉਪਾਯਉ –**
"ਆਪੁਨ ਆਪੁ ਆਪ ਹੀ **ਉਪਾਯਉ**।"

- ਸਵ **੪,** ਬਲ ੧:੨ (1405)

(2) ਪੈਦਾਇਸ਼, ਸ੍ਰਿਸ਼ਟੀ
"ਸਗਲ ਭਾਤਿ ਕਰਿ ਕਰਹਿ **ਉਪਾਇਓ**।"

- ਗਉ **੫,** ਬਾਅ, ੨:੫ (250)

(3) ਉਪਾ, ਯਤਨ
"ਕੁਸਮ ਰੰਗ ਸੰਗ ਰਸਿ ਰਚਿਆ ਬਿਖਿਆ ਏਕ **ਉਪਾਇਓ।**"

- ਦੇਵ **੫,** ੧੫, ੧:੧ (531)

**ਹੋਰ ਰੂਪ:**

**ਉਪਾਇਆ –**
"ਏ ਸਾਜਨ ਕਛੁ ਕਹਹੁ **ਉਪਾਇਆ**।"

- ਗਉ **੫,** ਬਾਅ ੭:੫ (251)

**ਉਪਾਏ –**
"ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂ ਕਰਹਿ **ਉਪਾਏ**।"

- ਮਲਾ **੫,** ੧, ੧:੧ (1266)

(4) ਪ੍ਰਗਟ ਕਰਦਾ ਹੈ, ਟਿਕਾਂਦਾ ਹੈ
"ਅਸਥਿਰੁ ਥਾਨ ਸਦਾ ਨਿਰਮਾਇਲੁ ਆਪੇ ਆਪੁ **ਉਪਾਇਦਾ**।"

- ਮਾਰੂ **੧,** ਸੋਲਾ ੧੩, ੧:੩ (1033)

**ਉਪਾਸ** ----- (ਸੰ. उपास्) ਕੋਲ ਬੈਠਣਾ, ਉਪਾਸਨਾ, ਪੂਜਨਾ
"ਮਨ ਚਰਣਾਰਬਿੰਦ **ਉਪਾਸ**।"

- ਗੂਜ **੫,** ੩੧, ੧*:੧ (502)

**ਉਪਾਹਾ** ----- (ਸੰ. उपजाति) ਪੈਦਾ ਕਰਨਾ, ਉਪਜਾਣਾ
"ਪਿਛੋ ਦੇ ਤੈਂ ਜੰਤੁ **ਉਪਾਹਾ**।"

- ਮਾਝ **੫,** ਅਸ ੩੫, ੬:੨ (130)

**ਉਪਾਤੀ** ----- ਪੈਦਾ ਕੀਤੀ ਸਾਜੀ
"ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ **ਉਪਾਤੀ**।"

- ਮਾਝ **੧,** ਵਾਰ ੧:੧ (138)

**ਉਪਾਧਿ** ----- (ਸੰ. उपाि ) (1) ਛਲ, ਭੁਲੇਵਾਂ, ਫਰੇਬ
"ਸਹਿਜ ਸੁਭਾਇ **ਉਪਾਧਿ** ਰਹਤ ਹੋਇ ਗੀਤ ਗੋਵਿੰਦਹਿ ਗਾਈਐ।"

- ਗਉ **੫,** ਛੰਤ ੪, ੨:੨ (249)

('ਸ਼ਬਦਾਰਥ' ਨੇ ਇਥੇ ਇਸ ਦੇ ਅਰਥ 'ਕਲਪਣਾ' ਕੀਤੇ ਹਨ।)
(2) ਉਪਦਰ ਖਰਾਬੀ, ਦੁੱਖ ਦਾ ਕਾਰਨ/ਸਾਮਾਨ, ਦੁਖ, ਝਗੜੇ ਆਦਿ ਦਾ ਸੁਭਾਓ (ਸਾਹਿਬ ਸਿੰਘ)
"ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ **ਉਪਾਧਿ**।"

- ਗਉ **੫,** ਬਾਅ ੨੫ਸ:੨ (255)

"ਤਨ ਮਹਿ ਹੋਤੀ ਕੋਟਿ **ਉਪਾਧਿ**।"

- ਗਉ **ਕਬ,** ੧੭, ੨:੧ (327)

"ਜਨਮ ਮਰਣ ਸਭ ਮਿਟੀ **ਉਪਾਧਿ**।" (ਦੁੱਖ)

- ਗੋਂਡ **੫,** ੧੨, ੨:੩ (865)

**ਹੋਰ ਰੂਪ:**

**ਉਪਾਧੇ –**

"ਕਹੁ ਨਾਨਕ ਦਿਨੁ ਰੈਨਿ ਧਿਆਵਉ ਮਾਰਿ ਕਾਢੀ ਸਗਲ **ਉਪਾਧੇ**।"

- ਆਸਾ **੫,** ੧੨੬, ੪:੨ (403)

3. ਝਗੜਾ, ਬਿਪਤਾ

"ਜਹ ਹਰਿ ਸਿਮਰਨੁ ਭਇਆ ਤਹ **ਉਪਾਧਿ** ਗਤੁ ਕੀਨੀ ਵਡਭਾਗੀ ਹਰਿ ਜਪਨਾ।"

- ਧਨਾ **੪**, ੧੨, ੨:੧ (670)

**ਉਪਾਮ** ----- ਵੇਖੋ 'ਉਪਾਇ', ਪੈਦਾ ਕੀਤੀ ਹੋਈ, ਸ੍ਰਿਸ਼ਟੀ

"ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ **ਉਪਾਮ**।"

- ਬੈਰਾ **੪,** ੧, ੨:੧ (719)

**ਉਪਾਰਜਨਾ** -- (ਸੰ. *उपार्जन*) (1) ਜਮਾ ਕਰਨਾ, ਸੰਚਿਤ ਕਰਨਾ (ਮਹਾਨਕੋਸ਼); ਪ੍ਰਾਪਤ ਹੋਈ, ਉਪਜੀ (ਸ਼ਬਦਾਰਥ, ਗੁਰੂ ਗ੍ਰੰਥ ਸਾਹਿਬ)

"ਫਲਗੁਣਿ ਅਨੰਦ **ਉਪਾਰਜਨਾ** ਹਰਿ ਸਜਣ ਪ੍ਰਗਟੇ ਆਇ।"

- ਮਾਝ **੫,** ਬਾਰਾ ੧੩:੧ (136)

(2) (ਸੰ. *उपार्जित*) ਪੈਦਾ ਕੀਤੀ ਹੋਈ, ਸ੍ਰਿਸ਼ਟੀ (ਮਹਾਨਕੋਸ਼)

(ਸੰ. *उपतात्*) ਪੈਦਾ ਕੀਤੀ ਸ੍ਰਿਸ਼ਟੀ (ਗੁਰੂ ਗ੍ਰੰਥ)

"ਜੇਤ ਕੀਨ **ਉਪਾਰਜਨਾ** ਪ੍ਰਭੁ ਦਾਨੁ ਦੇਇ ਦਾਤਾਰ।"

- ਮਾਲੀ **੫,** ੭, ੧:੨ (988)

"ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ **ਉਪਾਰਜਨਾ**।"

- ਮਾਰੂ **੫,** ਸੋਲਾ ੮, ੧:੩ (1079)

(3) (ਸੰ. *उपारंजन*) ਰੰਗਣਾ, ਚਿੱਤਰਨਾ, ਸ਼ਿੰਗਾਰਨਾ (ਮਹਾਨਕੋਸ਼)

"ਕੋਟਿ **ਉਪਾਰਜਨਾ** ਤੇਰੈ ਅੰਗਿ।"

- ਭੈਰ **੫,** ਅਸ ੨, ੨:੩ (1156)

('ਸ਼ਬਦਾਰਥ' ਨੇ ਇਥੇ ਵੀ ਅਰਥ 'ਸ੍ਰਿਸ਼ਟੀ' ਹੀ ਕੀਤਾ ਹੈ)

**ਉਪਾਰਾ** ----- ਵੇਖੋ 'ਉਪਾਇ' ਪੈਦਾ ਕੀਤੇ

"ਕਈ ਜੰਤ ਬਿਨਾਹਿ **ਉਪਾਰਾ**।"

- ਸੂਹੀ **੫,** ੧੬, ੨:੨ (740)

**ਹੋਰ ਰੂਪ:**

**ਉਪਾਰੀਐ –**

"ਸਭਸੈ ਦੇ ਦਾਤਾਰੁ ਜੇਤ **ਉਪਾਰੀਐ**।"

- ਗੂਜ **੫,** ਵਾਰ ੧:੪ (518)

**ਉਪਾਵ** ----- ਵੇਖੋ 'ਉਪਾਉ' (1) ਯਤਨ, ਹੀਲਾ

"ਮਨਹਠਿ ਕਿਨੈ ਨ ਪਾਇਆ ਕਰਿ **ਉਪਾਵ** ਥਕੇ ਸਭੁ ਕੋਇ।"

- ਸਿਰੀ **੪,** ੬੫, ੩:੧ (40)

**ਹੋਰ ਰੂਪ:**

**ਉਪਾਵੰ –**

"ਮ੍ਰਿਤੁ ਜਨਮ ਭ੍ਰਮੰਤਿ ਨਰਕਹ ਅਨਿਕ **ਉਪਾਵੰ** ਨ ਸਿਧ੍ਰਤੇ।"

- ਸਸ **੫,** ੪੨:੩ (1357)

**ਉਪਾਵਾ –**

"ਸਗਲ ਉਕਤਿ **ਉਪਾਵਾ**।"

- ਸਿਰੀ **੫,** ਅਸ ੨੭, ੮:੧ (71)

(2) ਦਾਰੂ, ਇਲਾਜ

"ਕੋਟਿ **ਉਪਾਵ** ਚਿਤਵਤ ਹੈ ਪ੍ਰਾਣੀ।"

- ਭੈਰ **੫,** ੧੭, ੧:੩ (1139)

"ਆਨ **ਉਪਾਵ** ਸਗਰ ਕੀਏ ਨਹਿ ਦੂਖ ਸਾਕਹਿ ਲਾਹਿ।"

- ਮਲਾ **੫,** ੨੪, ੨:੧ (1272)

**ਹੋਰ ਰੂਪ:**

**ਉਪਾਵੀ –**

"ਅਨਿਕ **ਉਪਾਵੀ** ਰੋਗੁ ਨ ਜਾਇ।"

- ਗਉ **੫,** ਸੁਖ ੧੯, ੨:੭ (288)

**ਉਪਾਵਹਿ** ---- ਵੇਖੋ 'ਉਪਾਇ' (2) ਪੈਦਾ ਕਰ

"ਆਪਿ **ਉਪਾਵਹਿ** ਆਪਿ ਖਪਾਵਹਿ ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ।"

- ਮਾਰੂ **੫,** ਸੋਲਾ ੧੧, ੧੫:੩ (1083)

**ਹੋਰ ਰੂਪ:**

**ਉਪਾਵਹੁ –**

"ਦਇਆ ਕਰਹੁ ਕਿਛੁ ਮਿਹਰ **ਉਪਾਵਹੁ** ਡੁਬਦੇ ਪਥਰ ਤਾਰੇ।" (ਕਰਹੁ)

- ਗਉ **੧,** ੧੭, ੫:੨ (156)

**ਉਪਾਵਣੀ –**

"ਰੰਗ ਪਰੰਗ ਸਿਸਟਿ ਸਭ ਸਾਜੀ ਬਹੁ ਬਹੁ ਬਿਧਿ ਭਾਂਤਿ **ਉਪਾਵਣੀ**।"

- ਕਾਨ **੪,** ਵਾਰ ੩:੨ (1314)

**ਉਪਾਵਨ –**

"ਆਪਿ **ਉਪਾਵਨ** ਆਪਿ ਸਧਰਨਾ।"

- ਬਿਲਾ **੫,** ੭, ੧:੧ (803)

**ਉਪਾੜਣ** ---- (ਸੰ. *ਉਤ੍ਪਾਟਨ*) ਪੁਟਣਾ, ਉਖਾੜਨਾ

"ਬ੍ਯਾਧਿ **ਉਪਾੜਣ** ਸੰਤੰ।"

- ਗਾਥਾ **੫,** ੧੬:੨ (1361)

**ਹੋਰ ਰੂਪ:**

**ਉਪਾੜਾ –**

"ਬਿਨਵੰਤਿ ਨਾਨਕ ਸਰਣਿ ਸੁਆਮੀ ਬਹੁੜਿ ਜਮਿ ਨ **ਉਪਾੜਾ**।"

- ਆਸਾ **੫,** ਛੰਤ ੧੨, ੪:੬ (461)

**ਉਪਾੜਿ** –
"ਖਿਨ ਮਹਿ ਭੈਆਨ ਰੂਪ ਨਿਕਸਿਆ ਥੰਮ੍ **ਉਪਾੜਿ**।"
– ਭੈਰ **੩,** ੨੦, ੪:੩ (1133)

**ਉਪਾੜੀ** –
"ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ **ਉਪਾੜੀ** ਜੀਉ।"
– ਮਾਝ **੫,** ੩੭, ੩:੩ (105)

**ਉਪਾੜੀਲੇ** –
"ਦਾਧੀਲੇ ਲੰਕਾ ਗੜੁ **ਉਪਾੜੀਲੇ** ਰਾਵਣ ਬਣੁ ਸਲਿ ਬਿਸਲਿ ਆਣਿ ਤੋਖੀਲੇ ਹਰੀ।"
– ਧੰਨਾ **ਤ੍ਰਿਲੋ,** ੧, ੫:੧ (695)

**ਉਪੇਤਾਣਾ** --- ਜਿਸ ਦੇ ਪੈਰ ਜੁਤੀ ਨਹੀਂ, ਨੰਗੇ ਪੈਰ
"ਪਗ **ਉਪੇਤਾਣਾ** ਅਪਣਾ ਕੀਆ ਕਮਾਣਾ।"
– ਆਸਾ **੧,** ਵਾਰ ੯ਸ, **੧,** ੨:੯ (467)

**ਉਬਟ** ------ (ਸੰ. *ਤਬਟ*) ਬਿਖੜਾ ਰਾਹ, ਔਖਾ ਮਾਰਗ; ਉਲਟੇ (ਸ਼ਬਦਾਰਥ)
"**ਉਬਟ** ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ।"
– ਕੇਦਾ **ਕਬ,** ੩, ੪:੨ (1124)

**ਉਬਰ** ------ ਉਧਾਰ, ਬਚਾ; ਤਰਨਾ
"ਉਆਹਿ ਜਪੇ ਬਿਨੁ **ਉਬਰ** ਨ ਹੋਉ।"
– ਗਉ **੫,** ਬਾਅ ੪੩:੬ (259)

**ਹੋਰ ਰੂਪ:**

**ਉਬਰਹਿ** –
"ਸਤਗੁਰੁ ਸੇਵਹਿ ਤਾ **ਉਬਰਹਿ** ਸਚੁ ਰਖਹਿ ਉਰਧਾਰਿ।"
– ਸਿਰੀ **੫,** ੫੩, ੩:੩ (34)

**ਉਬਰਹੁ** –
"ਸਤਿਗੁਰ ਸਰਣਿ ਪਰਹੁ ਤਾ **ਉਬਰਹੁ** ਇਉ ਤਰੀਐ ਭਵਜਲੁ ਭਾਈ ਹੇ।"
– ਮਾਰੂ **੧,** ਸੋਲਾ ੬, ੮:੩ (1026)

**ਉਬਰਨ** –
"ਯਾ **ਉਬਰਨ** ਧਾਰੈ ਸਭੁ ਕੋਊ।"
– ਗਉ **੫,** ਬਾਅ ੪੩:੫ (259)

**ਉਬਰਿਓ** –
"ਸਗਲ ਸੰਸਾਰੁ ਇਹੈ ਬਿਧਿ ਬਿਆਪਿਓ ਸੋ **ਉਬਰਿਓ** ਜਿਸ ਗੁਰੁ ਪੂਰਾ।"
– ਆਸਾ **੫,** ੧੨੭, ੪:੧ (403)

**ਉਬਰਿਆ** –
"ਸੋ **ਉਬਰਿਆ** ਮਾਇਆ ਅਗਨਿ ਤੇ।"
– ਗਉ **੫,** ੧੪੫*, ੩:੨ (211)

**ਉਬਰੀ** –
"ਭਲੀ ਸਰੀ ਜਿ **ਉਬਰੀ** ਹਉਮੈ ਮੁਈ ਘਰਾਹੁ।"
– ਸਿਰੀ **੧,** ੧੧, ੧:੧ (18)

**ਉਬਰੇ** –

"ਗੁਰਿ ਰਾਖੇ ਸੇ **ਉਬਰੇ** ਹੋਰਿ ਮੁਠੀ ਧੰਧੈ ਠਗਿ।" (ਬਚ ਗਏ)

- ਸਿਰੀ **੧,** ੧੪, ੨:੩ (19)

**ਉਬਰੈ –**

"ਜਿਸੁ ਨਦਰਿ ਕਰੇ ਸੋ **ਉਬਰੈ** ਹਰਿ ਸੇਤੀ ਲਿਵ ਲਾਇ।"

- ਸਿਰੀ **੩,** ੩੨, ੪:੪ (28)

**ਉਬਰਤ** ----- (ਸੰ. *उत्तरण*) ਉਪਰ ਆਉਣ ਦੀ ਕ੍ਰਿਆ, ਮੁਕਤੀ ਪਾਉਣੀ

"**ਉਬਰਤ** ਰਾਜਾ ਰਾਮ ਕੀ ਸਰਣੀ।"

- ਗਉ **੫,** ੧੬੨*, ੧*:੧ (215)

**ਉਬਲੀ** ----- (ਸੰ. *उद्वलन*) ਉਪਰ ਵਲ ਜਾਣਾ, ਅੱਗ ਦੇ ਸੇਕ ਨਾਲ ਉਪਰ ਉਠਣਾ, ਰਿੱਝਣਾ

"ਜਿਉ **ਉਬਲੀ** ਮਜੀਠੈ ਰੰਗ ਗਹਗਹਾ।"

- ਗਉ **੪,** ਵਾਰ ੨੦ਸ, **੩,** ੧:੪ (311)

**ਉਬਾਰਿ** ----- ਵੇਖੋ 'ਉਬਰ' - ਉਧਾਰਨਾ, ਮੁਕਤ ਕਰਨਾ, ਉਚਾ ਚੁਕਣਾ, ਤਾਰਨਾ

"ਨਾਨਕ ਸੰਤ ਭਾਵੈ ਤਾ ਲਏ **ਉਬਾਰਿ**।"

- ਗਉ **੫,** ਸੁਖ ੧੩, ੫:੧੦ (280)

**ਹੋਰ ਰੂਪ:**

**ਉਬਾਰਿਅਨੁ –**

"ਸਭੇ ਸਿਖ **ਉਬਾਰਿਅਨੁ** ਪ੍ਰਭਿ ਕਾਜ ਸਵਾਰੇ।"

- ਗਉ **੫,** ਵਾਰ ੨੦ਸ, **੫,** ੨:੨ (323)

**ਉਬਾਰਿਆ –**

"ਅਪੁਨਾ ਦਾਸੁ ਹਰਿ ਆਪਿ **ਉਬਾਰਿਆ** ਨਾਨਕ ਨਾਮ ਅਧਾਰਾ।"

- ਸੋਰ **੫,** ੩੪, ੨:੨ (618)

**ਉਬਾਰੇ**

"ਹਰਿ ਧਾਰਹੁ ਹਰਿ ਧਾਰਹੁ ਕਿਰਪਾ, ਕਰਿ ਕਿਰਪਾ ਲੇਹੁ **ਉਬਾਰੇ** ਰਾਮ।"

- ਵਡ **੪,** ਛੰਤ ੪, ੪:੧ (575)

(2) ਬਚਾਨਾ

"ਹਰਿ ਤੇਰਾ ਕਹਾ ਤੁਝੁ ਲਏ **ਉਬਾਰਿ**।"

"ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ **ਉਬਾਰਿ**।"

- ਭੈਰ **੩,** ੨੦, ੪:੨;੪ (1133)

**ਹੋਰ ਰੂਪ:**

**ਉਬਾਰਿਆ –**

"ਗਰਭ ਅਗਨਿ ਮਹਿ ਜਿਨਹਿ **ਉਬਾਰਿਆ**।"

- ਗਉ **੫,** ਸੁਖ ੪, ੧:੪ (266)

- ਮਾਰੂ ੫, ਸੋਲਾ ੧੩, ੨:੧ (1084)

**ਉਬਾਰੀ –**

"ਅਪਨੇ ਸੰਤਹ ਲੇਹੁ **ਉਬਾਰੀ**।"

- ਸੋਰ **ਭੀਖ,** ੧, ੧*:੨ (659)

**ਉਬਾਰੀਅਲੇ –**

"ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ **ਉਬਾਰੀਅਲੇ**।"

- ਮਾਲੀ **ਨਾਮ,** ੨, ੧:੨ (988)

**ਉਬਾਰੀਆ –**

"ਮੈ ਤਕੀ ਓਟ ਸੰਤਾਹ ਲੇਹੁ **ਉਬਾਰੀਆ**।"

- ਗਉ **੫,** ਅਸ ੧੨, ੨:੨ (241)

**ਉਬਾਰੇ –**

"ਰਾਮ ਉਦਕਿ ਜਨ ਜਲਤ **ਉਬਾਰੇ**।"

- ਗਉ **ਕਬ,** ੧, ੨:੨ (323)

**ਉਭਕਲੇ** ---- ਉਭ+ਕਲੇ - ਉਪਰ ਥਲੇ

"ਪਿੰਧੀ **ਉਭਕਲੇ** ਸੰਸਾਰਾ।"

- ਧਨਾ **ਨਾਮ,** ੪, ੩:੧ (693)

**ਉਭਾਰਾ** ----- ਚੁਕਿਆ, (ਰਾਗ ਦਾ ਅਲਾਪ) ਉਚਾਰਨ ਕੀਤਾ

"ਪ੍ਰਬਲ ਚੰਡ ਕਉਸਕ **ਉਭਾਰਾ**।"

- ਰਾਗੁ ੧:੨੦ (1430)

**ਉਭਿ** ------ ਖੜੋਤੇ

"ਭਰਮਿ ਸੂਕੇ ਬਹੁ **ਉਭਿ** ਸੁਕ ਕਹੀਅਹਿ ਮਿਲਿ ਸਾਧੂ ਸੰਗਿ ਹਰੀਜੈ।"

- ਕਲਿ **੪,** ਅਸ ੬, ੩:੧ (1326)

**ਉਭੇ** ------- (1) ਲੰਮੇ, ਰੁਕ ਰੁਕ ਕੇ ਆਉਣ ਵਾਲੇ, ਔਖੇ

"ਲੋਕਾ ਵਿਚਿ ਮੁਹੁ ਕਾਲਾ ਹੋਆ ਅੰਦਰਿ **ਉਭੇ** ਸਾਸ।"

- ਸੋਰ **੪,** ਵਾਰ ੩ਸ, **੩,** ੧:੬ (643)

"ਨਾਵੈ ਧਉਲੇ **ਉਭੇ** ਸਾਹ।"

- ਮਾਝ ੧, ਵਾਰ ੧ਸ, **੧,** ੨:੯ (138)

(2) ਖੜੋਣਾ

"ਹਰਖ ਸੋਕ **ਉਭੇ** ਦਰਵਾਰਿ।"

- ਗਉ **੧,** ਅਸ ੩, ੫:੨ (222)

**ਉਮਕਾਈ** --- ਉਮੰਗ, ਉਤਸ਼ਾਹ, ਅਨੰਦਮਈ ਅਵਸਥਾ

"ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁ ਬਿਧਿ **ਉਮਕਾਈ**।"

- ਸਾਰ **੫,** ੧੫, ੧*:੨ (1207)

**ਹੋਰ ਰੂਪ:**

**ਉਮਕਿਓ –** (ਚਾਹ ਨਾਲ ਉਛਲਿਆ)

"**ਓਮਕਿਓ** ਹੀਉ ਮਿਲਨ ਪ੍ਰਭ ਤਾਈ।"

- ਸੂਹੀ **੫,** ੫, ੧:੧ (737)

**ਉਮਕਿ** ----- ਤਰਸੇਵਾਂ, ਚਾਹ

"**ਉਮਕਿ** ਤਰਸਿ ਚਾਲੈ।"

- ਮਲਾ **੫,** ੨੪, ੧*:੨ (1272)

**ਉਮੰਗ** ----- ਅਨੰਦ ਦੀ, ਖੁਸ਼ੀ ਦੀ ਲਹਿਰ

"ਏਕ ਦਿਵਸ ਮਨ ਭਈ **ਉਮੰਗ**।"

– ਬਸੰ **ਰਾਮਾ,** ੧, ੧:੧ (1195)

**ਉਮਗਿ ------** ਦੇਖੋ 'ਉਮਕਿ', ਚਾਉ, ਉਤਸ਼ਾਹ

"ਆਸ ਪਿਆਸ ਸਫਲ ਮੂਰਤਿ **ਉਮਗਿ** ਹੀਉ ਤਰਸਨਾ।"

– ਕਾਨ **੫,** ੩੫, ੧:੧ (1305)

**ਉਮਤਿ ------** (ਅ. 'ਉਮਤ') ਜਾਤੀ, ਸਿਖ ਸੇਵਕ, ਪੈਰੋਕਾਰ

"ਦਰੁ ਸੇਵੇ **ਉਮਤਿ** ਖੜੀ ਮਸਕਲੈ ਹੋਇ ਜੰਗਾਲੀ।"

– ਰਾਮ **ਸਬ,** ਵਾਰ ੩:੬ (967)

**ਉਮਰ -------** (ਅ. 'ਉਮਰ') ਆਯੂ, ਅਵਸਥਾ

"ਫਰੀਦਾ **ਉਮਰ** ਸੁਹਾਵੜੀ ਸੰਗਿ ਸਵੰਨੜੀ ਦੇਹ।"

– ਰਾਮ **੫,** ਵਾਰ ੨੧ਸ, **੫,** ੨:੧ (966)

**ਉਮਰਥਲ ---** (ਸੰ. *ਤਨਤਰਕਿ f* ) ਅੰਦਰ ਦਾ ਫੋੜਾ, ਅੰਤੜੀ ਦਾ ਫੋੜਾ ਜੋ ਬਹੁਤ ਦੁੱਖਦਾਈ ਹੁੰਦਾ ਹੈ

"ਜਿਨਾ ਅੰਦਰਿ **ਉਮਰਥਲ** ਸੇਈ ਜਾਣਨਿ ਸੂਲੀਆ।"

– ਗਉ **੪,** ਵਾਰ ੧੯ਸ, **੪,** ੧:੧ (311)

**ਉਮਰਾ/ਉਮਰਾਉ** (ਅ. ਉਮਰਾ')

(ਅਮੀਰ ਦਾ ਬਹੁਵਚਨ) ਅਮੀਰ, ਰਾਜ ਪ੍ਰਬੰਧ ਦੇ ਉਚੇ ਅਧਿਕਾਰੀ

"ਪਾਤਿਸਾਹ ਸਾਹ **ਉਮਰਾਉ** ਪਤੀਆਏ।"

– ਗੋਂਡ **੫,** ਅਸ ੧, ੨:੧ (869)

**ਹੋਰ ਰੂਪ:**

**ਉਮਰਾਵ –**

"ਜਿਤਨੇ ਪਾਤਿਸਾਹ ਸਾਹ ਰਾਜੇ ਖਾਨ **ਉਮਰਾਵ** ਸਿਕਦਾਰ ਹਹਿ ਤਿਤਨੇ ਸਭਿ ਹਰਿ ਕੇ ਕੀਏ।"

– ਬਿਲਾ **੪,** ਵਾਰ ੬:੧ (851)

**ਉਮਰਾਵਹੁ –**

"**ਉਮਰਾਵਹੁ** ਆਗੈ ਝੇਰਾ।"

– ਸੋਰ **੫,** ੫੧, ੧:੩ (621)

**ਉਮਰੇ –**

"ਮਿਥਿਆ ਰਾਜ ਜੋਬਨ ਅਰੁ **ਉਮਰੇ** ਮੀਰ ਮਲਕ ਅਰੁ ਖਾਨਾ।"

– ਸਾਰ **੫,** ੫੮, ੧:੧ (1215)

**ਉਮਾਹੜਾ/ਉਮਾਹਾ** ਉਤਸ਼ਾਹ, ਉਮੰਗ, ਖੁਸ਼ੀ

"ਅਸੁਨਿ ਪ੍ਰੇਮ **ਉਮਾਹੜਾ** ਕਿਉ ਮਿਲੀਐ ਹਰਿ ਜਾਇ।"

– ਮਾਝ **੫,** ਬਾਰਾ ੮:੧ (134-35)

"ਬ੍ਰਹਮਗਿਆਨੀ ਪਰਉਪਕਾਰ **ਉਮਾਹਾ**।"

– ਗਉ **੫,** ਸੁਖ ੮, ੪:੪ (273)

**ਹੋਰ ਰੂਪ:**

**ਉਮਾਹਿਓ –** (ਖੁਸ਼ ਹੋਣਾ, ਉਤਸ਼ਾਹਿਤ ਹੋਣਾ)

"ਨਿੰਦ ਚਿੰਦ ਕਉ ਬਹੁਤੁ **ਉਮਾਹਿਓ** ਬੂਝੀ ਉਲਟਾਇਆ।"

- ਆਸਾ **੫,** ੧੨੫, ੨:੨ (402)

**ਉਮਾਹੈ –**

"ਜਉ ਦੇਖੈ ਛਿਦ੍ਰੁ ਤਉ ਨਿੰਦਕੁ **ਉਮਾਹੈ** ਭਲੋ ਦੇਖਿ ਦੁਖ ਭਰੀਐ।"

- ਬਿਲਾ **੫,** ੯੫, ੧:੧ (823)

**ਉਮਾਹਾ –**

"ਹਰਿ ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ ਹਰਿ ਹਰਿ ਨਾਮੁ **ਉਮਾਹਾ** ਰਾਮ।"

- ਜੈਤ **੪,** ੮, ੧:੩ (698)

**ਉਮਾਪਤਿ** --- ਉਮਾ (ਪਾਰਬਤੀ) ਦਾ ਪਤੀ ਸ਼ਿਵਜੀ

"ਬ੍ਰਹਮਾ ਦੀ ਆਪਣੀ ਧੀ ਉਤੇ ਬੁਰੀ ਨਜ਼ਰ ਤੋਂ ਕ੍ਰੋਧਿਤ ਹੋ ਕੇ ਸ਼ਿਵਜੀ ਨੇ ਬ੍ਰਹਮਾ ਦਾ ਪੰਜਵਾਂ ਸਿਰ ਕੱਟ ਦਿੱਤਾ ਸੀ। ਇਹ ਉਸ ਦੇ ਹਥਾਂ ਨਾਲ ਹੀ ਚਿੰਬੜ ਗਿਆ। ਇਹ ਉਦੋਂ ਤਕ ਨਾ ਲਥਾ ਜਦ ਤਕ ਉਹ ਤੀਰਥਾਂ ਤੇ ਭੌਂਦਾ ਭੌਂਦਾ ਕਪਾਲ-ਮੋਚਨ ਨਾ ਪੁਜਾ।"

"ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ ਤੀਰਥਿ ਤੀਰਥਿ ਭ੍ਰਮਤਾ ਲਹੈ ਨਾ ਪਾਰੁ ਰੀ। ਕਰਮ ਕਰਿ ਕਪਾਲ ਮਫੀਟਸਿ ਰੀ।"

- ਧਨਾ **ਤਿਲੋ,** ੧, ੩:੧;੨ (695)

"ਗੋਤਮ ਨਾਰਿ **ਉਮਾਪਤਿ** ਸ੍ਵਾਮੀ।"

- ਜੈਤ **ਰਵਿ,** ੧, ੪:੧ (710)

**ਉਮੇਰੀਆ** --- ਮੇਰੀ ਮੇਰੀ (ਸ਼ਬਦਾਰਥ)

ਉਮਰਾ, ਅਮੀਰ ਲੋਕ (ਮਹਾਨ ਕੋਸ਼)

"ਔਹ ਮੇਰੀਆ' ਦਾ ਸੰਖੇਪ (ਗੁਰੂ ਗ੍ਰੰਥ ਕੋਸ਼)

ਉਮਰਾਂ (ਗੁਰੂ ਗ੍ਰੰਥ ਕੋਸ਼)

"ਅਨਿਕ **ਉਮੇਰੀਆ**।"

(ਗੁਰੂ ਗ੍ਰੰਥ ਕੋਸ਼ ਨੇ ਇਸ ਤੁਕ ਦਾ ਪਦ ਛੇਦ ਅਨ+ਕਉ+ਮੇਰੀਆਂ ਕਰਕੇ ਅਰਥ 'ਅਨ (ਦਵੈਤ) ਨੂੰ ਮੇਲਦੇ' ਹਨ ਕੀਤੇ ਹਨ)

- ਬਿਹਾ **੫,** ੧, ੨:੨ (537)

**ਉਰ** ------- (ਸੰ. उरस्) ਹਿਰਦਾ, ਮਨ, ਦਿਲ

"**ਉਰ** ਨਾ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ।"

- ਗਉ **ਕਬ**, ੬੫, ੧:੨ (338)

"ਹਰਿ ਮਾਲਾ **ਉਰ** ਅੰਤਰਿ ਧਾਰੈ।"

- ਆਸਾ **੫,** ੭੦, ੨:੧ (388)

**ਹੋਰ ਰੂਪ:**

**ਉਰਿ –**

"ਸਭ ਦਿਨਸੁ ਰੈਣਿ ਗੁਣ ਉਚਰੈ ਹਰਿ ਹਰਿ ਹਰਿ **ਉਰਿ** ਲਿਵ ਲਾਗੁ।"

- ਬਿਲਾ **੪,** ਵਾਰ ੧ਸ, **੪,** ੧:੩ (849)

**ਉਰਸਾ** ----- ਕੇਸਰ ਘੋਟਨ ਵਾਲਾ ਗੋਲ ਪਥਰ

"ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ **ਉਰਸਾ** ਹੋਇ।"

- ਗੂਜ **੧,** ੧, ੧:੧ (489)

**ਉਰਹਾਰਿ** ---- ਉਰ+ਹਾਰਿ - ਦਿਲ ਦਾ ਹਾਰ
"ਸਾਂਤਿ ਸੂਖ ਅਰੁ ਅਨਦ ਘਨੇਰੇ ਪ੍ਰੀਤਮ ਨਾਮੁ ਰਿਦੈ **ਉਰਹਾਰਿ**।"
- ਬਿਲਾ **੫,** ੧੧੧, ੧:੨ (826)

**ਹੋਰ ਰੂਪ:**

**ਉਰਹਾਰੁ** –
"ਦੀਪਕੁ ਸਬਦਿ ਵਿਗਾਸਿਆ ਰਾਮਨਾਮੁ **ਉਰਹਾਰੁ।**"
- ਸਿਰੀ **੧,** ਅਸ ੨, ੫:੩ (54)

**ਉਰਹਿ** ----- ਵੇਖੋ 'ਉਰ', ਗਲੇ
"ਘਰ ਕੀ ਨਾਰਿ **ਉਰਹਿ** ਤਨ ਲਾਗੀ।"
- ਧੰਨਾ **ਰਵਿ,** ੩, ੩:੧ (794)

**ਉਰਕਟ** ---- (ਸੰ. *ਅਰੰਕਙਤ*) ਤਿਆਰ ਕੀਤਾ ਹੋਇਆ, ਰਿੰਨਿਆ ਹੋਇਆ
"ਇਕਤੁ ਪਤਰਿ ਭਰਿ **ਉਰਕਟ** ਕੁਰਕਟ ਇਕਤੁ ਪਤਰਿ ਭਰਿ ਪਾਨੀ।"
- ਆਸਾ **ਕਬ,** ੪, ੧:੧ (476)

**ਉਰਛੇ** ------ ਵੇਖੋ 'ਉਰ' - ਦਿਲ ਵਿਚ
"ਸੇ ਧੰਨਿ ਵਡੇ ਵਡ ਪੂਰੇ ਹਰਿ ਜਨ ਜਿਨ ਹਰਿ ਧਾਰਿਓ ਹਰਿ **ਉਰਛੇ**।"
- ਬਸੰ **੪,** ੪, ੩:੨ (1178)

**ਉਰਝਾਇ** --- (ਸੰ. *ਤਕਙਨ ਨ*) (1) ਉਲਝੇ, ਫਸੇ
"ਚਾਰ ਅਚਾਰ ਰਹੇ **ਉਰਝਾਇ**।"
- ਗਉ **ਕਬ,** ੯, ੨:੨ (325)

**ਹੋਰ ਰੂਪ:**

**ਉਰਝਾਇਓ** –
"ਚੰਚਲੁ ਸੁਪਨੇ ਹੀ **ਉਰਝਾਇਓ**।"
- ਦੇਵ **੫,** ੧੫, ੧*:੧ (531)

**ਉਰਝਾਈ** –
"ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ **ਉਰਝਾਈ**।"
- ਸੋਰ **੯,** ੬, ੧*:੨ (632)

**ਉਰਝੇ** –
"ਤਿਨ ਹੀ ਮਾਹਿ ਅਟਕਿ ਜੋ **ਉਰਝੇ** ਇਦ੍ਰੀ ਪ੍ਰੇਰਿ ਲਇਓ।"
- ਗਉ **ਕਬ,** ੫੯, ੩:੨ (326)

**ਉਰਝੈ** –
"ਨੈਨ ਦੇਖਿ ਪਤੰਗੁ **ਉਰਝੈ** ਪਸੁ ਨ ਦੇਖੈ ਆਗਿ।"
- ਆਸਾ **ਕਬ,** ੨੭, ੨:੧ (482)

(2) ਝਗੜਨਾ, ਝਗੜਾ ਖੜਾ ਕਰਨਾ
"ਜਤਨ ਕਰਉ **ਉਰਝਾਇ** ਪਰੇਵੈ।"
- ਆਸਾ **੫,** ੪, ੧*:੨ (371)

(3) ਚਿੰਬੜੇ ਹੋਣਾ
"ਸਿਧ ਸਾਧਿਕ ਅਰ ਜਖ੍ਯ ਕਿੰਨਰ ਨਰ ਰਹੀ ਕੰਠਿ **ਉਰਝਾਇ**।"

– ਗੂਜ **੫,** ੧੩, ੨:੧ (500)

**ਹੋਰ ਰੂਪ:**

**ਉਰਝਾਇਓ –**

"ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ **ਉਰਝਾਇਓ**।"

– ਮਾਰੂ **੫,** ਅਸ ੧, ੧*:੨ (1013)

**ਉਰਝਾਇਓ --** (1) ਚਿੰਬੜੇ ਹੋਣਾ, ਵੇਖੋ 'ਉਰਝਾਇ' (3)

(2) ਮਗਨ/ਮਸਤ ਰਹਿਣਾ

"ਰਾਜਨ ਮਹਿ ਰਾਜਾ **ਉਰਝਾਇਓ** ਮਾਨਨ ਮਹਿ ਅਭਿਮਾਨੀ।"

– ਸੋਰ **੫,** ੧੬, ੧:੧ (613)

**ਉਰਝਾਈ ---** ਉਲਝੀ ਹੋਈ, ਅੜੇ ਪਏ ਹੋਏ, ਵੇਖੋ 'ਉਰਝਾਇ'

"ਛੋਛੀ ਨਲੀ ਤੰਤੁ ਨਹੀ ਨਿਕਸੈ ਨਤਰ ਰਹੀ **ਉਰਝਾਈ**।"

– ਗਉ **ਕਬ,** ੫੪, ੪:੧ (335)

**ਉਰਧ ------** (ਸੰ. *ਊ ਕਿ*) (1) ਉਪਰ, ਉਤੇ, ਉਪਰ ਵਲ

"ਅਰਧ **ਉਰਧ** ਮੁਖਿ ਲਾਗੋ ਕਾਸੁ।"

– ਭੈਰ **ਕਬ,** ਅਸ ੧, ੫:੧ (1162)

"ਅਰਧ **ਉਰਧ** ਕਰੇ ਨਿਰੰਜਨ ਵਾਸੁ।"

– ਰਾਮ **੫,** ਵਾਰ ੧੨ਸ, **੧,** ੪:੨ (952)

(2) ਉਤਕ੍ਰਿਸ਼ਟ ਤਪ, ਸਿੱਧਾਂ ਦਾ ਇਕ ਆਸਨ, ਬਾਹਵਾਂ ਉਚੀਆਂ ਕਰ ਤਪ ਕਰਨਾ

"ਕਾਂਇਆ ਸਾਧੈ **ਉਰਧ** ਤਪੁ ਕਰੈ ਵਿਚਹੁ ਹਉਮੈ ਨ ਜਾਇ।"

– ਸਿਰੀ **੩,** ੫੧, ੧:੧ (33)

"ਜਾਪ ਤਾਪ ਭ੍ਰਮਨ ਬਸੁਧਾ ਕਰਿ **ਉਰਧ** ਤਾਪ ਲੈ ਗੈਨ।"

– ਧੰਨਾ **੫,** ੧੩, ੨:੧ (674)

(3) (ਸੰ. *ਅ ਧੋਮੁ*) ਉਲਟਾ, ਮੂੰਧਾ

"ਰੇ ਨਰ ਗਰਭ ਕੁੰਡਲ ਜਬ ਆਛਤ **ਉਰਧ** ਧਿਆਨ ਲਿਵ ਲਾਗਾ।"

– ਸਿਰੀ **ਬੇਣੀ,** ੧, ੧:੧ (93)

"**ਉਰਧ** ਪੰਕ ਲੈ ਸੂਧਾ ਕਰੈ।"

– ਗਉ **ਕਬ,** ਵਾਰ ੪:੪ (344)

(4) ਕਰਤਾਰ ਜੋ ਸਭ ਤੋਂ ਉਚਾ ਹੈ

"ਅਰਧ **ਉਰਧ** ਕੀ ਸੰਧਿ ਕਿਉ ਜਾਨੈ।"

– ਗਉ **੧,** ਅਸ ੧੬, ੭:੧ (228)

'ਸ਼ਬਦਾਰਥ' ਨੇ ਇਸ ਦੇ ਅਰਥ ਉਚ ਨੀਚ ਕੀਤੇ ਹਨ। ਇਕ ਹੋਰ ਉਦਾਹਰਣ

"ਅਰਧਹ **ਉਰਧ** ਦੋਊ ਤਹ ਨਾਹੀ ਰਾਤਿ ਦਿਨਸ ਤਹਿ ਨਾਹੀ।"

– ਗਉ **ਕਬ,** ੪੮, ੨:੧ (333)

"ਅਰਧ ਛਾਡਿ **ਉਰਧ** ਜਉ ਆਵਾ।"

– ਗਉ **ਕਬ**, **ਬਾਅ** ੨੫:੩ (341)

**ਹੋਰ ਰੂਪ:**

**ਉਰਧਿ –**

"ਕੈ ਵਿਚਿ ਧਰਤੀ ਕੈ ਆਕਾਸੀ **ਉਰਧਿ** ਰਹਾ ਸਿਰਿ ਭਾਰਿ।"

- ਮਾਝ **੧,** ਵਾਰ ੪ਸ, **੧,** ੧:੨ (139)

"ਅੰਤਰਿ ਗਰਭ **ਉਰਧਿ** ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ।"

- ਮਾਰੂ **੧,** ਅਸ ੮, ੧:੨ (1013)

(5) ਉਚਾ

"**ਉਰਧ** ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦ ਜਿਤੁ ਲਾਗੇ।"

- ਗੂਜ **੧,** ਅਸ ੭, ੨:੧ (503)

**ਹੋਰ ਰੂਪ:**

**ਉਰਧਹ –**

"ਅਰਧਹਿ **ਉਰਧਹ** ਮੰਝਿ ਬਸੇਰਾ।"

- ਗਉ **ਕਬ,** ਬਾਅ ੨੫:੨ (341)

**ਉਰਧਾਰਿ ----** ਉਰ+ਧਾਰ - ਦਿਲ ਵਿਚ ਟਿੱਕਾਣਾ, ਦਿਲ ਵਿਚ ਰਖਨਾ, ਹਿਰਦੇ ਵਿਚ ਵਸਾਣਾ

"ਹਉਮੈ ਮਮਤਾ ਮਾਰਿ ਕੈ ਹਰਿ ਰਾਖਿਆ **ਉਰਧਾਰਿ**।"

- ਸਿਰੀ **੩,** ੩੪, ੩:੨ (26)

**ਹੋਰ ਰੂਪ:**

**ਉਰਧਰਿਓ –**

"ਜਨ ਨਾਨਕ ਹਰਿ ਕਿਰਪਾ ਧਾਰੀ **ਉਰਧਰਿਓ** ਨਾਮੁ ਹਰੇ।"

- ਮਾਰੂ **੪,** ੧, ੪:੩ (995)

**ਉਰਧਰਿਆ –**

"ਭਵਰੁ ਏਕੁ ਪੁਹਪ ਰਸ ਬੀਧਾ ਬਾਰਹ ਲੈ **ਉਰਧਰਿਆ**।"

- ਰਾਮ **ਕਬ,** ੬, ੨:੧ (970)

**ਉਰਧਾਰੰ –**

"ਏਕੰਕਾਰ ਨਾਮ **ਉਰਧਾਰੰ**।"

- ਗਾਥਾ **੫,** ੨੦:੨ (1361)

**ਉਰਧਾਰਹਿ –**

"ਹਰਿ ਕੇ ਗੁਣ ਹਿਰਦੈ **ਉਰਧਾਰਹਿ**।"

- ਮਾਰੂ **੩,** ਸੋਲਾ ੨੩, ੩:੨ (1067)

**ਉਰਧਾਰਾ –**

"ਹਰਿ ਜੀਉ ਰਾਖਹੁ ਹਿਰਦੈ **ਉਰਧਾਰਾ**।"

- ਗਉ **੩,** ਅਸ ੨, ੧:੨ (229)

**ਉਰਧਾਰਿਓ –**

"ਕਿਲਬਿਖ ਖੀਨ ਭਏ ਸਾਂਤਿ ਆਈ ਹਰਿ **ਉਰਧਾਰਿਓ** ਵਡਭਾਗਾ।"

- ਮਾਲੀ **੪,** ੪, ੧:੨ (985)

**ਉਰਧਾਰਿਆ –**

"ਗੁਰਮੁਖਿ ਸੇਵਿ ਸਲਾਹਿ ਸਚਾ **ਉਰਧਾਰਿਆ**।"

- ਸੂਹੀ **੩,** ਵਾਰ ੧੬:੨ (791)

**ਉਰਧਾਰੀ –**

"ਚਰਨ ਕਮਲ ਹਿਰਦੈ **ਉਰਧਾਰੀ**।"

- ਗਉ **੫,** ੧੩੯, ੨:੧ (193)

**ੳੁਰਧਾਰੁ –**

"ਕਲਜੁਗ ਮਹਿ ਰਾਮ ਨਾਮੁ **ੳੁਰਧਾਰੁ**।"

- ਭੈਰ **੫,** ੯, ੧:੧ (1129)

**ੳੁਰਧਾਰੇ –**

"ਗੁਰ ਕਾ ਸਬਦੁ ਰਖੈ **ੳੁਰਧਾਰੇ**।"

- ਮਾਝ **੩,** ਅਸ ੧੩, ੪:੨ (117)

**ੳੁਰਵਾਰ** ---- (1) ਉਰਲਾ ਕੰਢਾ

"ਕਹਿ ਕਬੀਰ **ੳੁਰਵਾਰ** ਨ ਪਾਰ।"

- ਗਉ **ਕਬ,** ਥਿਤੀ ੧ਸ:੨ (343)

**ਹੋਰ ਰੂਪ:**

**ੳੁਰਵਾਰੁ –**

"ਕੰਧੀ ਦਿਸਿ ਨਾ ਆਵਈ ਨਾ **ੳੁਰਵਾਰੁ** ਨ ਪਾਰੁ।"

- ਮਾਰੂ ੧, ਅਸ ੨, ੧:੨ (1009)

(2) ਪਰਲਾ ਕੰਢਾ, ਉਸ ਪਾਰ

"ਇਸੁ ਤਨ ਧਨ ਕੀ ਕਵਨ ਬਡਾਈ। ਧਰਨਿ ਪਰੈ **ੳੁਰਵਾਰਿ** ਨਾ ਜਾਈ।"

- ਗਉ **ਕਬ,** ੧੬, ੧*:੧;੨ (326)

(3) ਲੋਕ, ਇਹ ਲੋਕ

"ਕਹੁ ਕਬੀਰ ਭਜੁ ਸਾਰਿਗਪਾਨੀ। **ੳੁਰਵਾਰਿ** ਪਾਰਿ ਸਭ ਏਕੋ ਦਾਨੀ।"

- ਗਉ **ਕਬ,** ੬੧, ੪:੧;੨ (357)

"**ੳੁਰਵਾਰ** ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲੁ।"

- ਗਉ **ਰਵਿ,** ੧, ੩:੧ (346)

**ੳੁਰਿ** ------ (1) ਹਿਰਦਾ, ਮਨ, ਵੇਖੋ 'ਉਰ'

(2) ਛਾਤੀ, ਗਲ

"**ੳੁਰਿ** ਲਾਗਹੁ ਸੁਆਮੀ ਪ੍ਰਭ ਮੇਰੇ ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ।"

- ਬਿਲਾ **੫,** ੧੨੩, ੧*:੨ (829)

(3) ਗਲਾ

"ਗੁਰਮਤਿ ਹਰਿ ਗਾਇਆ ਹਰਿ ਹਾਰੁ **ੳੁਰਿ** ਪਾਇਆ ਹਰਿਨਾਮਾ ਕੰਠਿ ਧਾਰੇ।"

- ਆਸਾ **੪,** ਛੰਤ ੧੨, ੨:੪ (446)

"ਨਾਨਕ ਨਾਮੁ ਨਿਧਾਨੁ ਰਿਦੈ **ੳੁਰਿ** ਹਾਰਈ।"

- ਸਲੋ **੫,** ੬:੬ (1425)

**ੳੁਰਿਹਾਰੁ** --- ਵੇਖੋ 'ਉਰਹਾਰਿ'

**ੳੁਲੰਘੇ** ----- (ਸੰ. *उल्लङ्घन*) ਕਿਸੇ ਨਦੀ ਜਾਂ ਪਹਾੜ ਨੂੰ ਪਾਰ ਕਰਨਾ, ਅਗੇ ਵਧਨਾ

"ਜੋਤਿ ਬਿਨਾ ਜਗਦੀਸ ਕੀ ਜਗਤੁ **ੳੁਲੰਘੇ** ਜਾਇ।"

- ਸਲੋ **ਕਬ,** ੧੧੪:੨ (1370)

**ੳੁਲਝਾਇਓ** -- ਵੇਖੋ 'ਉਰਝਾਇ' (1) ਫਸਿਆ

"ਜਿਉ **ੳੁਲਝਾਇਓ** ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ।"

- ਗਉ **੫,** ਅਸ ੧੫, ੪:੧ (242)

**ਉਲਝਿ** ----- ਉਲਝੇ, ਵੇਖੋ 'ਉਰਝਾਇ' (1)
"ਆਇਓ ਲਾਭੁ ਲਾਭਨ ਕੈ ਤਾਈ ਮੋਹਨਿ ਠਾਗਉਰੀ ਸਿਉ **ਉਲਝਿ** ਪਹਾ।"
- ਸਾਰ **੫,** ੪, ੨:੧ (1203)

**ਉਲਟ** ------ (1) ਵਿਪਰੀਤ, ਵਿਰੁੱਧ
"**ਉਲਟ** ਭਈ ਘਰੁ ਘਰ ਮਹਿ ਆਨਿਆ।"
- ਆਸਾ **੧,** ੧੨, ੪:੨ (352)

**ਹੋਰ ਰੂਪ:**

**ਉਲਟਾਇਆ –**
"ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ **ਉਲਟਾਇਆ**।"
- ਆਸਾ **੫,** ੧੨੫, ੨:੨ (402)

(2) ਮੁੜ ਕੇ, ਫਿਰ, ਪਲਟਕੇ
"ਵੀਚਾਰਿ ਮਾਰੈ ਤਰੈ ਤਾਰੈ **ਉਲਟਿ** ਜੋਨਿ ਨ ਆਵਏ।"
- ਧੰਨਾ **੧,** ਛੰਤ ੧, ੨:੩ (688)

"ਅਬ ਮਨੁ **ਉਲਟਿ** ਸਨਾਤਨੁ ਹੂਆ।"
- ਗਉ **ਕਬ,** ੧੭, ੩:੨ (327)

**ਹੋਰ ਰੂਪ:**

**ਉਲਟਤ –**
"**ਉਲਟਤ** ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ।"
- ਗਉ **ਕਬ,** ੪੭, ੧:੧ (333)

**ਉਲਟੀ –**
"ਸਤਿਗੁਰ ਮਿਲਿਐ **ਉਲਟੀ** ਭਈ ਭਾਈ ਜੀਵਤ ਮਰੈ ਤਾ ਬੂਝ ਪਾਇ।"
- ਸੋਰ **੩,** ੮, ੧:੧ (602)

**ਉਲਟਿ** ----- ਉਲਟਿ ਬਦਲ ਕੇ, ਉਲਟਾ ਕੇ
"ਜਮ ਤੇ **ਉਲਟਿ** ਭਏ ਹੈ ਰਾਮ।"
- ਗਉ **ਕਬ,** ੧੭, ੧:੧ (326)

**ਹੋਰ ਰੂਪ:**

**ਉਲਟਾ –**
"**ਉਲਟਾ** ਰਹੈ ਅਭੰਗ ਅਛੇਦ।"
- ਗਉ **ਕਬ,** ਥਿਤੀ ੯:੪ (343)

**ਉਲਟਿਓ –**
"ਫਿਰਿ **ਉਲਟਿਓ** ਜਨਮੁ ਹੋਵੈ ਗੁਰਬਚਨੀ ਗੁਰੁ ਪੁਰਖੁ ਮਿਲੈ ਰੰਗੁ ਲਾਵੈਗੋ।"
- ਕਾਨ **੪,** ਅਸ ੪, ੨:੨ (1330)

**ਉਲਟੀ –**
"ਸਤਗੁਰਿ ਮਿਲਿਐ **ਉਲਟੀ** ਭਈ ਕਹਣਾ ਕਿਛੂ ਨਾ ਜਾਇ।"
- ਵਡ **੩,** ੧, ੩:੨ (558)

**ੳਲਟੀਐ –**

"ਮਨ ਹਰਿ ਰਸ ਘੁਟੀਐ ਸੰਗਿ ਸਾਧੂ **ਉਲਟੀਐ**।"

- ਬਿਲਾ **੫,** ੧੨੯, ੨:੨ (830)

**ਉਲਟੇ –**

"ਸੰਤਨ ਕੇ ਹਮ **ਉਲਟੇ** ਸੇਵਕ ਭਗਤਨ ਤੇ ਡਰ ਪਾਵਉ।"

- ਧੰਨਾ **ਨਾਮ,** ੨, ੨:੨ (693)

**ਉਲਟੈ –**

"ਪ੍ਰਿਅ ਜਿਸਿ ਪ੍ਰੀਤਿ ਨ **ਉਲਟੈ** ਕਬਹੂ ਜੋ ਤੈ ਭਾਵੈ ਸਾਈ।"

- ਮਲਾ **੧,** ਅਸ ੩, ੨:੧ (1274)

**ਉਲਟੋ –**

"ਮਨ ਮਹਿ ਮਨੁ **ਉਲਟੋ** ਮਰੈ ਜੇ ਗੁਣ ਹੋਵਹਿ ਨਾਲਿ।"

- ਰਾਮ **੧,** ਓਅੰ ੪੨:੪ (936)

**ਉਲਥੜੇ** ---- ਆ ਉਤਰੇ, ਆ ਬੈਠੇ

"ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ **ਉਲਥੜੇ** ਆਇ।"

- ਸਿਰੀ **੧,** ਪਹ ੨, ੩:੧ (75)

**ਹੋਰ ਰੂਪ:**

**ਉਲਥੇ –**

"ਕਲਰ ਕੇਹੀ ਛਪੜੀ ਆਇ **ਉਲਥੇ** ਹੰਝ।"

- ਸਲੋ **ਫਰ,** ੬੪:੧ (1381)

**ਉਲਾਸ** ----- (ਸੰ. *उल्लास*) (1) ਉਮੰਗ, ਚਾਓ

"ਮਿਥਨ ਮਨੋਰਥ ਸੁਪਨ ਆਨੰਦ **ਉਲਾਸ** ਮਨਿਮੁਖਿ ਸਤਿ ਕਹੇ।"

- ਆਸਾ **੫,** ੧੪੨, ੨:੧ (406)

**ਹੋਰ ਰੂਪ:**

**ਉਲਾਸੁ –**

"ਭਇਆ ਪ੍ਰਗਾਸੁ ਰਿਦੈ **ਉਲਾਸੁ** ਪ੍ਰਭੁ ਲੋੜੀਦਾ ਪਾਇਆ।"

- ਸਾਰ **੫,** ਛੰਤ ੧, ੪:੪ (1237)

(2) ਹੌਂਸਲਾ, ਉਤਸ਼ਾਹ

"ਰਣੁ ਦੇਖਿ ਸੂਰੇ ਚਿਤ **ਉਲਾਸ**।"

- ਬੰਸ **੫,** ੨, ੩:੨ (1180)

**ਉਲਾਸਹਿ** --- ਲਲਚਾਉਣਾ, ਤਾਂਘਣਾ

"ਹੰਸਾ ਸੇਤੀ ਚਿਤੁ **ਉਲਾਸਹਿ** ਕੁਕੜ ਦੀ ਓਡਾਰੀ।"

- ਗਉ **੫,** ਵਾਰ ੧੯ਸ, **੫,** ੨:੨ (322)

**ਉਲਾਸਾ** ---- ਅਨਦ, ਖੁਸ਼ੀ

"ਜਿਉ ਮੀਨਾ ਜਲ ਮਾਹਿ **ਉਲਾਸਾ**।"

- ਗਉ **੧,** ਅਸ ੧੧, ੮:੨ (226)

**ਹੋਰ ਰੂਪ:**

**ਉਲਾਸਿ –**

"ਖਾਤ ਪੀਤ ਬਰਤੈ ਅਨਦ **ਉਲਾਸਿ**।"

– ਗਉ **੫,** ਸੁਖ ਪ, ੨:੨ (268)

**ਉਲਾਸੁ –**

"ਪੇਖਿ ਪੇਖਿ ਸੁਆਮੀ ਕੀ ਸੋਭਾ ਆਨਦੁ ਸਦਾ **ਉਲਾਸੁ**।"

– ਧੰਨਾ **੫,** ੨੬, ੧*:੨ (677)

**ਉਲਾਹਨੇ** ---- (ਸੰ. *ਤਪਾਲਮ੍ਭ*) ਉਲਾਂਭੇ, ਮਿਹਣੇ, ਸ਼ਿਕਾਇਤ

"ਲਾਖ **ਉਲਾਹਨੇ** ਮੋਹਿ ਹਰਿ ਜਬ ਲਗੁ ਨਹ ਮਿਲੈ ਰਾਮ।"

– ਬਿਹਾ **੫,** ਛੰਤ ੨, ੨:੧ (542)

**ਹੋਰ ਰੂਪ:**

**ਉਲਾਹਨੋ –**

"**ਉਲਾਹਨੋ** ਮੈ ਕਾਹੂ ਨ ਦੀਓ।"

– ਨਟ **੫,** ੨, ੧*:੧ (978)

**ਉਲਾਹਿ** ----- ਉਤਾਰਣੇ, ਮਿਟਾਉਣੇ, ਲਾਹੁਣੇ

"ਮਨਿ ਵਾਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ **ਉਲਾਹਿ**।"

– ਜੈਤ **੫,** ਵਾਰ ਪਸ, **੫,** ੨:੨ (706)

**ਹੋਰ ਰੂਪ:**

**ਉਲਾਹਿਅਮੁ –**

"ਹਭੇ ਡੁਖ **ਉਲਾਹਿਅਮੁ** ਨਾਨਕ ਨਦਰਿ ਨਿਹਾਲਿ।"

– ਮਾਰੂ **੫,** ਵਾਰ ੪ਸ, **੫,** ੧:੨ (1095)

**ਉਲਾਹੀ –**

"ਹਰਿਨਾਮੁ ਲਾਹਾ ਦਾਸ ਕਉ ਦੀਆ ਸਗਲੀ ਤ੍ਰਿਸਨ **ਉਲਾਹੀ** ਸੰਤਹੁ।"

– ਰਾਮ **੫,** ਅਸ ੭, ੧*:੨ (916)

**ਉਲਾਮੇ** ----- ਵੇਖੋ 'ਉਲਾਹਨੇ' – ਰੋਸ, ਸ਼ਿਕਾਇਤ

"ਜਾਲਣ ਗੋਰਾਂ ਨਾਲਿ **ਉਲਾਮੇ** ਜੀਅ ਸਹੇ।"

– ਆਸਾ **ਫਰ,** ੨, ੮:੨ (488)

**ਉਵਟੀਐ** ---- ਵਟਣ ਦਾ ਭਾਵ, ਖਟੀ, ਕਮਾਈ, ਜਿਤ

"ਕਉਣ ਹਾਰੇ ਕਿਨਿ **ਉਵਟੀਐ**।"

– ਰਾਮ **ਸਬ,** ੨:੧੩ (967)

**ਉਵਤਿਆ** --- ਘਬਰਾਇਆ ਹੋਇਆ, ਅਵੈੜਾ

"ਆਇਆ ਉਠੀ ਖੇਲੁ ਫਿਰੈ **ਉਵਤਿਆ**।"

– ਮਲਾ **੧,** ਵਾਰ ੨੪:੭ (1289)

**ਉਵਾ** ------ ਵੇਖੋ 'ਉਆ', ਉਨ੍ਹਾਂ

"ਗਾਵਨ ਭਾਵਨ ਸੰਤਨੁ ਤੋਰੈ ਚਰਨ **ਉਵਾ** ਕੈ ਪਾਉ।"

– ਦੇਵ **੫,** ੩੮, ੧*:੨ (536)

**ਊਸਰਹਿ** ---- ਉਸਰਣ, ਬਣਨ

"ਮੋਤੀ ਤ ਮੰਦਰ **ਊਸਰਹਿ** ਰਤਨੀ ਤੇ ਹੋਹਿ ਜੜਾਉ।"

- ਸਿਰੀ **੧,** ੧, ੧:੧ (14)

**ਊਹਾ** ------ ਉਥੇ

"ਈਹਾ **ਊਹਾ** ਜੋ ਕਾਮਿ ਤੇਰੈ।"

- ਗਉ **੫,** ਅਸ ੨, ੧*:੨ (236)

**ਹੋਰ ਰੂਪ:**

**ਊਹਾ –**

"ਆਗੈ ਚਲਣੁ ਅਉਰੁ ਹੈ ਭਾਈ **ਊਹਾ** ਕਾਮਿ ਨ ਆਇਆ।"

- ਗਉ **੫,** ੧੬੪*, ੧:੨ (216)

**ਊਹਾਂ –**

"**ਊਹਾਂ** ਖੈਰਿ ਸਦਾ ਮੇਰੇ ਭਾਈ।"

- ਗਉ **ਰਵਿ,** ੨, ੧*:੨ (345)

**ਊਹੀ** ------ ਇਥੇ

"**ਊਹੀ** ਤੇ ਹਰਿਓ ਊਹਾ ਲੇ ਧਰਿਓ ਜੈਸੇ ਬਾਸਾ ਮਾਸ ਦੇਤ ਝਾਟੁਲੀ।"

- ਸਾਰ **੫,** ੬੧, ੧:੧ (1216)

**ਊਖਰੁ** ------ (ਸੰ. ਊ ਰ) ਕਲਰ, ਰੋਹੀ

"ਕਿਆ ਕਾਸੀ ਕਿਆ **ਊਖਰੁ** ਮਗਹਰੁ ਰਾਮੁ ਰਿਦੈ ਜਉ ਹੋਈ।"

- ਧੰਨਾ **ਕਬ,** ੩, ੨:੨ (692)

**ਊਗਵਿਆ** --- ਪ੍ਰਗਟ ਹੋਇਆ, ਪ੍ਰਕਾਸ਼ਵਾਨ ਹੋਇਆ

"**ਊਗਵਿਆ** ਅਸਰੂਪੁ ਦਿਖਾਵੈ।"

- ਰਾਮ **੧,** ਓਅੰ ੮:੩ (930)

**ਹੋਰ ਰੂਪ:**

**ਊਗਵੈ –**

"ਸੁਰਤਿ ਹੋਵੈ ਪਤਿ **ਊਗਵੈ** ਗੁਰਬਚਨੀ ਭਉ ਖਾਇ।"

- ਸਿਰੀ **੧,** ੧੦, ੪:੨ (18)

**ਊਂਘ** ------ ਨੀਂਦ ਦਾ ਝੌਂਕਾ, ਨੀਂਦ

"ਚਉਥੈ ਆਈ **ਊਂਘ** ਅਖੀ ਮੀਟਿ ਪਵਾਰਿ ਗਇਆ।"

- ਮਾਝ **੧,** ਵਾਰ ੧੭ਸ, **੧,** ੧:੭ (146)

**ਊਘੈ** ------ (1) ਵੇਖੋ 'ਊਂਘ', ਨੀਂਦ

"ਰਾਤੀ **ਊਘੈ** ਦਬਿਆ ਨਵੇ ਸੋਤ ਸਭਿ ਢਿਲਾ।"

- ਗਉ **੪,** ਵਾਰ ੯ਸ, **੪,** ੨:੨ (304)

(2) ਉਥੇ, ਉਧਰ

"ਈਘੇ ਨਿਰਗੁਨ **ਊਘੈ** ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ।"

- ਬਿਲਾ **੫,** ੧੧੭, ੧*:੨ (827)

**ਊਚ** ------- ਵੇਖੋ 'ਉਚ', ਉਚਾ

"ਸਹਜ ਗੁਫਾ ਮਹਿ ਤਾੜੀ ਲਾਈ ਆਸਣੁ **ਊਚ** ਸਵਾਰਿਆ ਜੀਉ।"

- ਮਾਝ **੫,** ੧੦, ੧:੩ (97)

**ਹੋਰ ਰੂਪ:**

**ਊਚੰ –**

"**ਊਚੰ** ਤੇ ਨੀਚੰ ਨਾਨ੍ਹਾ ਸੁ ਮੂਚੰ।"

- ਸਸ **੫,** ੧੨:੨ (1355)

**ਊਚਉ –**

"**ਊਚਉ** ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ।"

- ਸਿਰੀ **੧,** ੧੨, ੨:੧ (18)

"**ਊਚਉ** ਦੇਖਿ ਸਬਦਿ, ਬੀਚਾਰੈ।" (ਊਚੇ ਪ੍ਰਭੂ ਨੂੰ ਵੇਖ ਕੇ ਸਬਦ ਦੁਆਰਾ ਵਿਚਾਰ ਕਰਦਾ ਹੈ)

- ਰਾਮ **੧,** ਓਅੰ ੯:੨ (930)

**ਊਚਹ –**

"ਅਗਮ ਅਗਮ **ਊਚਹ** ਤੇ ਊਚ।"

- ਬਸੰ **੫,** ੭, ੩:੩ (1182)

**ਊਚਾ –**

"ਬਹੁਤੋ ਬਹੁਤੁ ਵਖਾਣੀਐ ਊਚੋ **ਊਚਾ** ਥਾਉ।"

- ਸਿਰੀ **੫,** ੭੭, ੪:੧ (44)

**ਊਚੀ –**

"ਚਉਥੀ ਪਉੜੀ ਗੁਰਮੁਖਿ **ਊਚੀ** ਸਚੋ ਸਚੁ ਕਮਾਵਣਿਆ।"

- ਮਾਝ **੫,** ਅਸ ੭, ੪:੩ (113)

**ਊਚੇ –**

"**ਊਚੇ** ਮੰਦਰ ਸੁੰਦਰ ਛਾਇਆ।"

- ਗਉ **੫,** ੭੧, ੧:੨ (175)

**ਊਚੈ –**

"**ਊਚੈ** ਥਲਿ ਫੂਲੇ ਕਮਲ ਅਨੂਪ।"

- ਰਾਮ **੫,** ੫੦, ੩:੨ (898)

**ਊਚੋ –**

"ਬਹੁਤੋ ਬਹੁਤੁ ਵਖਾਣੀਐ **ਊਚੋ** ਊਚਾ ਥਾਉ।"

- ਸਿਰੀ **੫,** ੭੭, ੪:੨ (44)

**ਊਚੌ –**

"ਊਤਮ **ਊਚੌ** ਪਾਰਬ੍ਰਹਮੁ ਗੁਣ ਅੰਤੁ ਨ ਜਾਣਹਿ ਸੇਖ।"

- ਗਉ **੫,** ਥਿਤੀ ੬:੨ (298)

**ਊਂਚੌ –**

"ਲਖ ਘਾਟੀਂ **ਊਂਚੌ** ਘਨੋ ਚੰਚਲ ਚੀਤ ਬਿਹਾਲ।"

- ਚਉ **੫,** ੯:੧ (1364)

(2) ਊਤਮ

"ਹਰਿ ਜਸੁ **ਊਚ** ਸਭਨਾ ਤੇ ਊਪਰਿ ਹਰਿ ਹਰਿ ਹਰਿ ਸੇਵਿ ਛਡਾਈ।"

- ਧੰਨਾ **੪,** ੮, ੧*:੨ (669)

**ਹੋਰ ਰੂਪ:**

**ਊਚਾ –**
"ਸਭੁ ਕੋ **ਊਚਾ** ਆਖੀਐ ਨੀਚੁ ਨ ਦੀਸੈ ਕੋਇ।"
– ਸਿਰੀ **੧,** ਅਸ ੧੪, ੬:੧ (62)

**ਊਚੀ –**
"ਸੰਤ ਜਨਾ ਕੀ **ਊਚੀ** ਬਾਨੀ।"
– ਕਾਨ **੫,** ੧੩, ੨:੧ (1300)

**ਊਚਰਹਿ** ---- ਦੇਖੋ 'ਉਚਰੁ', ਬੋਲਣਾ, ਉਚਾਰਨਾ
"ਜਿਤੁ ਮੁਖਿ ਨਾਮੁ ਨ **ਊਚਰਹਿ** ਬਿਨੁ ਨਾਵੈ ਰਸ ਖਾਹਿ।"
– ਆਸਾ **੧,** ਵਾਰ ੧੯ਸ, **੧,** ੧:੮ (473)

**ਹੋਰ ਰੂਪ:**

**ਊਚਰੈ –**
"ਸਹਜੇ ਹੀ ਗੁਣ **ਊਚਰੈ** ਭਗਤਿ ਕਰੇ ਲਿਵ ਲਾਇ।"
– ਸਿਰੀ **੩,** ਅਸ ੨੩, ੩:੨ (68)

**ਊਛਲੈ** ----- ਵੇਖੋ 'ਉਛਲਿਆ' – ਉਪਰ ਉਠਣਾ, ਕੰਢਿਆਂ ਤੋਂ ਬਾਹਰ ਹੋਣਾ
"ਨਾ ਸਰਵਰੁ ਨਾ **ਊਛਲੈ** ਐਸਾ ਪੰਥੁ ਸੁਹੇਲਾ।"
– ਸੂਹੀ **੧,** ੪, ੧:੨ (729)

**ਊਜਰੁ** ------ ਵੇਖੋ 'ਉਜੜ', ਉਜਾੜ, ਜਿਥੇ ਕੋਈ ਨਾ ਵਸਦਾ ਹੋਵੇ
"ਬਸਤੋ ਹੋਇ ਹੋਇ ਸੁੋ **ਊਜਰੁ,** ਊਜਰੁ ਹੋਇ ਸੁ ਬਸੈ।"
– ਸਾਰ **ਕਬ,** ੨, ੧:੨ (1252)

**ਊਠਉ** ----- ਵੇਖੋ 'ਉਠਿ' (1) ਉਠਾਂ, ਸਾਵਧਾਨ ਹੋਵਾਂ
"ਊਠਉ ਬੈਸਉ ਰਹਿ ਭਿ ਨ ਸਾਕਉ ਦਰਸਨੁ ਖੋਜਿ ਖੋਜਾਵਉ।"
– ਆਸਾ **੫,** ੧੨੧, ੨:੧ (401)

**ਹੋਰ ਰੂਪ:**

**ਊਠਤ** –
"**ਊਠਤ** ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ।"
– ਮਾਝ **੫,** ੨੪, ੧:੩ (101)

**ਊਠਹਿ** ----- ਵੇਖੋ 'ਉਠਿ' (2), ਪੈਦਾ ਹੋਣਾ, ਉਤਪੰਨ ਹੋਣਾ
"ਜਲ ਤੇ **ਊਠਹਿ** ਅਨਿਕ ਤਰੰਗਾ।"
– ਸੂਹੀ **੫,** ੧, ੨:੧ (736)

**ਊਠਤ** ------ ਵੇਖੋ ਉਠਿ (3) ਨੀਂਦ ਤੋਂ ਮੁਕਤ, ਜਾਗਿਆ
"**ਊਠਤ** ਸੋਵਤ ਹਰਿ ਸੰਗਿ ਪਹਰੂਆ।"
– ਗਉ **੫,** ੧੫੪, ੧*:੧ (196)

**ਊਠਨੁ** ----- ਵੇਖੋ ਉਠਿ (1), ਖੜਾ ਹੋਣਾ
"ਜਨ ਕੀ ਟਹਲ ਸੰਭਾਖਨੁ ਜਨ ਸਿਉ **ਊਠਨੁ** ਬੈਠਨੁ ਜਨ ਕੈ ਸੰਗਾ।"

- ਬਿਲਾ **੫,** ੧੨੦, ੧:੧ (828)

**ਊਠਿ** ------ (1) ਵੇਖੋ ਉਠਿ (9), ਤੁਰ ਪਏ
"ਗਣਤੀ ਗਣਉ ਨ ਗਣਿ ਸਕਉ **ਊਠਿ** ਸਿਧਾਰੇ ਕੇਤ।"
- ਗਉ **੫,** ਬਾਅ ੨੬:੨ (255)

(2) ਵੇਖੋ ਉਠਿ (1), ਖੜਾ ਹੋਣਾ
"ਬੁਰੇ ਕਾਮ ਕਉ **ਊਠਿ** ਖਲੋਇਆ।"
- ਸੂਹੀ **੫,** ੮, ੧:੧ (738)

(3) ਊਠ, ਇਕ ਜਾਨਵਰ
"ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ **ਊਠਿ।**"
- ਮਾਰੂ **ਕਬ,** ੧, ੧:੨ (1105)

**ਊਡਉ** ----- ਵੇਖੋ 'ਉਡਹੁ' (1), ਉਡਨਾ, ਪਰਵਾਜ਼ ਕਰਨਾ
"ਰੂਖੀ ਬਿਰਖੀ **ਊਡਉ** ਭੂਖਾ ਪੀਵਾ ਨਾਮੁ ਸੁਭਾਈ।"
- ਮਲਾ **੧,** ਅਸ ੩, ੪:੧ (1274)

**ਊਡਹਿ** ----- ਵੇਖੋ 'ਉਡਹੁ', ਉਡਦੇ ਹਨ
"ਪੰਖੀ ਬਿਰਖ ਸੁਹਾਵੜੇ **ਊਡਹਿ** ਚਹੁ ਦਿਸਿ ਜਾਹਿ।"
- ਸਿਰੀ **੩,** ਅਸ ੨੦, ੨:੧ (66)

**ਊਡਤੀ** ----- ਵੇਖੋ 'ਉਡਹੁ', (1), ਉਡਦੀ
"ਜੈਸੀ ਗਗਨਿ ਫਿਰੰਤੀ **ਊਡਤੀ** ਕਪਰੇ ਬਾਗੇ ਵਾਲੀ।"
- ਗਉ **੪,** ੫੧, ੨:੧ (168)

**ਊਡਾਂ** ------ ਵੇਖੋ 'ਉਡਹੁ' (1) ਮੈਂ ਉਡਾਂ, ਮੈਂ ਪਰਵਾਜ਼ ਕਰਾਂ
"**ਊਡਾਂ** ਊਡਿ ਚੜਾ ਅਸਮਾਨਿ।"
- ਮਲਾ **੧,** ੯, ੨:੧ (1257)

**ਊਡਿ** ------ (1) ਵੇਖੋ 'ਉਡਹਿ' (1), ਪਰਵਾਜ਼ ਕਰਕੇ
"ਊਡੈ **ਊਡਿ** ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ।"
- ਗੂਜ **੫,** ੧, ੩:੧ (495)

(2) ਵੇਖੋ 'ਉਡਹਿ' (2), ਖਿੰਡ ਜਾਣਾ
"**ਊਡਿ** ਜਾਇਗੋ ਧੂਮੁ ਬਾਦਰੋ ਇਕੁ ਭਾਜਹੁ ਰਾਮੁ ਸਨੇਹੀ।"
- ਸੋਰ **੫,** ੪, ੧*:੨ (609)

(3) ਚਲੇ ਗਏ
"ਨਿੰਦਕ ਟਿਕਨੁ ਨ ਪਾਵਨਿ ਮੂਲੇ **ਊਡਿ** ਗਏ ਬੇਕਾਰ।"
- ਧਨਾ **੫,** ੫੨, ੧*:੨ (683)

**ਊਡੇ/ਊਡੈ** ---- ਵੇਖੋ 'ਉਡਹਿ' (1)
"**ਊਡੇ/ਊਡੈ** ਉਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ।"
- ਗੂਜ **੫,** ੧, ੩:੧ (495)

**ਊਂਡੀ** ------ ਝੁਕੀ ਹੋਈ, ਮੂਧੀ ਹੋਈ ਹੋਈ (ਸ਼ਬਦਾਰਥ); ਨਿਵਾਨ (ਮਹਾਨਕੋਸ਼)
"ਇਨ ਬਿਧਿ ਡੂਬੀ ਮਾਕੁਰੀ ਭਾਈ **ਊਂਡੀ** ਸਿਰ ਕੈ ਭਾਰੀ।"

- ਸੋਰ ੧, ਅਸ ੨, ੨:੩ (635)

**ਊਣ** ------- (ਸੰ. *ऊन*) (ਨਯੂਨ) ਖਾਲੀ, ਸਖਣਾ

"ਡਿਠੜੋ ਹਭ ਠਾਇ **ਊਣ** ਨ ਕਾਈ ਜਾਇ।"

- ਗਉ **੫,** ਵਾਰ ੪ਸ, **੫,** ੧:੧ (318)

**ਹੋਰ ਰੂਪ:**

**ਊਣੰ –**

"ਬੂਡੰਤ ਤਰੀਅੰ **ਊਣੰ** ਤ ਭਰੀਅੰ।"

- ਸਸ **੫,** ੬੪:੨ (1359)

**ਊਣਮ –**

"ਦੇਹ ਛਿਜੰਦੜੀ **ਊਣਮ** ਝੂਣਾ ਗੁਰਿ ਸਜਣਿ ਜੀਉ ਧਰਾਇਆ।"

- ਰਾਮ **੫,** ਵਾਰ ੧੬ਸ, **੫,** ੨:੧ (964)

**ਊਣਾ –**

"ਜਾ ਕੈ **ਊਣਾ** ਕਛਹੁ ਨਾਹਿ।"

- ਗਉ **੫,** ੧੦੮, ੧:੨ (187)

**ਊਣੀ –**

"**ਊਣੀ** ਆਸ ਮਿਥਿਆ ਸਭਿ ਬੋਲਾ।"

- ਮਾਰੂ **੫,** ੧੯, ੨:੮ (1004)

**ਊਣੇ –**

"ਖਿਨ ਮਹਿ ਕਰੇ ਨਿਹਾਲੁ **ਊਣੇ** ਸੁਭਰ ਭਰਿ।"

- ਗੂਜ **੫,** ਵਾਰ ੬:੬ (519)

**ਊਣਾ** ------ (1) ਵੇਖੋ 'ਊਣ' - ਖਾਲੀ

(2) ਘਟ

"**ਊਣਾ** ਕਹੀ ਨ ਹੋਇ ਘਟੇ ਘਟਿ ਸਾਰਿਆ।"

- ਗੂਜ **੫,** ਵਾਰ ੧੯:੩ (523)

**ਹੋਰ ਰੂਪ:**

**ਊਣੀ –**

"**ਊਣੀ** ਨਾਹੀ ਝੂਣੀ ਨਾਹੀ ਨਾਹੀ ਕਿਸੈ ਵਿਹੂਣੀ।"

- ਰਾਮ **੫,** ਵਾਰ ੬ਸ, **੫,** ੧:੪ (959)

**ਊਣੇ –**

"ਸੁਭਰ ਭਰੇ ਨ ਹੋਵਹਿ **ਊਣੇ** ਜੋ ਰਾਤੇ ਰੰਗੁ ਲਾਈ ਰੇ।"

- ਗਉ **੧,** ੧੬, ੪:੧ (156)

(3) ਘਾਟ, ਕਮੀ

"**ਊਣਾ** ਨਾਹੀ ਕਿਛੁ ਜਨ ਤਾ ਕੈ।"

- ਭੈਰ **੫,** ੫੦, ੪:੩ (1150)

**ਹੋਰ ਰੂਪ:**

**ਊਣੀ –**

"ਸਗਲ ਮਨੋਰਥ ਕੀਨੇ ਕਰਤੇ **ਊਣੀ** ਬਾਤ ਨ ਕਾਈ।"

– ਸੋਰ **੫**, ੬੪, ੧*:੨ (625)

**ਊਤ** ------- ਵੇਖੋ 'ਉਤ' - ਉਧਰ, ਉਥੇ

"ਈਤ **ਊਤ** ਪ੍ਰਭ ਤੁਮ ਸਮਰਥਾ ਸਭੁ ਕਿਛੁ ਤੁਮਰੈ ਹਾਥੇ।"

– ਗਉ **੫**, ੧੩੫*, ੩:੧ (209)

**ਹੋਰ ਰੂਪ:**

**ਊਤਹਿ** –

"ਈਤਹਿ **ਊਤਹਿ** ਘਟਿ ਘਟਿ ਘਟਿ ਘਟਿ ਤੂੰ ਹੀ ਤੂੰ ਹੀ ਮੋਹਿਨਾ।

– ਆਸਾ **੫**, ੧੪੪, ੧:੧ (407)

**ਊਤਮ** ------ ਵੇਖੋ 'ਉਤਮ' - ਸ੍ਰੇਸ਼ਟ, ਚੰਗੇ

"**ਊਤਮ** ਸੇ ਦਰਿ **ਊਤਮ** ਕਹੀਅਹਿ ਨੀਚ ਕਰਮ ਬਹਿ ਰੋਇ।"

– ਸਿਰੀ **੧**, ੪, ੧*:੨ (15)

**ਹੋਰ ਰੂਪ:**

**ਊਤਮਾ** –

"ਭਗਤਿ ਰਤੇ ਸੇ **ਊਤਮਾ** ਜਤਿ ਪਤਿ ਸਬਦੇ ਹੋਇ।"

– ਆਸਾ **੩**, ਅਸ ੩੦, ੭:੧ (426)

**ਊਤਮੁ** –

"ਮੇਰੇ ਮਨ ਹਰਿ ਹਰਿ ਹਰਿ ਹਰਿ ਹਰਿ ਜਸੁ **ਊਤਮੁ** ਲੈ ਲਾਹਾ ਹਰਿ ਮਨਿ ਹਸੀਐ।"

– ਗਉ **੪**, ੫੭, ੩:੧ (170)

**ਊਤਮੋ**–

"ਸਗਲ ਗੁਣਾ ਗੁਣ **ਊਤਮੋ** ਭਰਤਾ ਦੂਰਿ ਨ ਪਿਖੁ ਰੀ।"

– ਆਸਾ **੫**, ੧੧੮, ੧:੨ (480)

**ਊਤਰੈ** ------ ਵੇਖੋ 'ਉਤਰ' (6) - ਤ੍ਰਿਪਤ ਹੋਵੇ, ਮਿਟੇ

"ਜਲ ਬਿਨੁ ਪਿਆਸ ਨ **ਊਤਰੈ** ਛੁਟਿਕ ਜਾਂਹਿ ਮੇਰੇ ਪ੍ਰਾਨ।"

– ਮਲਾ **੧**, ਵਾਰ ੧੩ਸ, **੩**, ੨:੨ (1284)

**ਊਦਕ** ----- ਵੇਖੋ 'ਉਦਕ' - ਜਲ, ਪਾਣੀ

"ਆਨੀਲੈ ਕੁੰਭ ਭਰਾਈਲੇ **ਊਦਕ** ਠਾਕੁਰ ਕਉ ਇਸਨਾਨੁ ਕਰਉ।"

– ਆਸਾ **ਨਾਮ**, ੨, ੧:੧ (485)

**ਊਂਦਰ** -----(ਸੰ. उन्दुर), ਚੂਹਾ

"**ਊਂਦਰ** ਦੂੰਦਰ ਪਾਸਿ ਧਰੀਜੈ।"

– ਰਾਮ **੫**, ਅਸ ੫, ੮:੧ (905)

**ਊਧ** ------- ਮੂੰਧਾ, ਉਲਟਾ

"ਚਿਤਿ ਚਿਤਵਉ ਚਰਣਾਰਬਿੰਦ **ਊਧ** ਕਵਲ ਬਿਗਸਾਂਤ।"

– ਗਉ **੫**, ਬਾਅ ੨੨ਸ:੧ (254)

**ਹੋਰ ਰੂਪ:**

"**ਊਂਧ** –

"**ਊਂਧ** ਕਵਲੁ ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ।"
- ਮਾਝ **੫**, ੪੯, ੨:੩ (108)

**ਊਂਧਉ** –
"**ਊਂਧਉ** ਖਪਰੁ ਪੰਚ ਭੂ ਟੋਪੀ।"
- ਰਾਮ **੧**, ਸਿਗੋ ੧੧:੧ (939)

**ਊਧਉ** –
"ਹੁਕਮੈ ਅੰਦਰਿ ਜੰਮਿਆ ਪਿਆਰੇ **ਊਧਉ** ਸਿਰ ਕੈ ਭਾਰਿ।"
- ਸੋਰ **੧**, ਅਸ ੩, ੪:੨ (636)

**ਊਧਾ** –
"ਮਨਮੁਖੁ **ਊਧਾ** ਕਉਲੁ ਹੈ ਨਾ ਤਿਸੁ ਭਗਤਿ ਨ ਨਾਉ।"
- ਗੂਜ **੩**, ਵਾਰ ੮ਸ, **੩**, ੨:੧ (511)

**ਊਂਧੈ** –
"**ਊਂਧੈ** ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ।"
- ਗੂਜ **੧**, ਅਸ ੨, ੫:੨ (504)

**ਊਂਧੋ** –
"**ਊਂਧੋ** ਕਵਲੁ ਸਗਲ ਸੰਸਾਰੈ।"
- ਗਉ **੧**, ਅਸ ੧, ੨:੧ (225)

**ਊਧੌਂ** ------ (ਸੰ. उद्धव) ਕ੍ਰਿਸ਼ਨ ਜੀ ਦਾ ਭਗਤ ਉਥੋਂ, ਇਹ ਦੇਵ ਭਾਗ ਯਾਦਵ ਦਾ ਪੁੱਤਰ ਤੇ ਕ੍ਰਿਸ਼ਨ ਜੀ ਦਾ ਚਾਚਾ ਤੇ ਮਿਤ੍ਰ ਸੀ ਅਤੇ ਉਨ੍ਹਾਂ ਦੇ ਸੁਨੇਹੇ ਲੈ ਬਿੰਦ੍ਰਾਬਨ ਦੀਆਂ ਗੋਪੀਆਂ ਕੋਲ ਗਿਆ ਸੀ।
"**ਊਧੌਂ** ਅਕ੍ਰੂ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ।"
- ਸਵ **੧**, ੪:੩ (1389)

**ਊਨ** ------- (ਸੰ. ऊन) (1) ਘਾਟ, ਕਮੀ
"ਜਾ ਕੈ **ਊਨ** ਨਾਹੀ ਕਾਹੂ ਬਾਤ।"
- ਗਉ **੫**, ਅਸ ੬, ੭:੧ (238)

(2) ਖਾਲੀ, ਵਿਹੂਣੀ
"ਵਾਸੁਦੇਵ ਸਰਬਤ੍ਰ ਮੈ **ਊਨ** ਨ ਕਤਹੂ ਠਾਇ।"
- ਗਉ **੫**, ਬਾਅ ੪੬ਸ:੧ (259)

"ਨੀਚਾ ਤੇ ਊਚ **ਊਨ** ਪੂਰੀਨਾ।"
- ਬਿਲਾ **੫**, ੧੨, ੩:੧ (804)

(3) ਮੁਥਾਜ (ਭਾਵ), ਨਿਵਾਨ
"ਊਚ **ਊਨ** ਸਭ ਏਕ ਸਮਾਨਾ ਮਨਿ ਲਾਗਾ ਸਹਿਜ ਧਿਆਨਾ ਹੇ।"
- ਮਾਰੂ **੫**, ਸੋਲਾ ੪, ੬:੩ (1075)

**ਊਨਵਿ** ----- ਉਮਡ ਕੇ, ਝੁੱਕ ਕੇ
"**ਊਨਵਿ** ਬਰਸੈ ਨੀਝਰ ਧਾਰਾ।"
- ਰਾਮ **੧**, ਓਅੰ ੮:੫ (930)

**ਹੋਰ ਰੂਪ:**

**ਊਂਨਵਿ** –

"**ਉੂੰਨਵਿ** ਉੂੰਨਵਿ ਆਇਆ ਅਵਰਿ ਕਰੇਦਾ ਵੰਨ।"

– ਮਲਾ **੧**, ਵਾਰ ਪਸ, **੩**, ੧:੧ (1280)

**ਊਨਾ** ------ ਕਸਰ, ਘਾਟ, ਵੇਖੋ 'ਊਨ'

"ਸਰਬ ਸਿਧਿ ਨਵਨਿਧਿ ਤਿਤੁ ਗ੍ਰਿਹਿ **ਊਨਾ** ਨਹੀਂ ਸਭੁ ਕਛੂ।"

– ਆਸਾ **੫**, ਛੰਤ ੭, ੨:੪ (457)

**ਊਨੇ** ------- (1) ਖਾਲੀ

"ਜੋ ਖਿਨ ਮਹਿ **ਊਨੇ** ਸुਭਰ ਭਰਾਹੂ।"

– ਗਉ **੫**, ਬਾਅ ੪੯:੨ (260)

(2) ਅਧੂਰੇ

"**ਊਨੇ** ਕਾਜ ਨ ਹੋਵਤ ਪੂਰੇ।"

– ਰਾਮ **੫**, ੫੨, ੨:੧ (899)

**ਊਪਜਹਿ** ---- ਵੇਖੋ 'ਉਪਜਹਿ' – ਜੰਮਣਾ, ਪੈਦਾ ਹੋਣਾ

"ਸਰਬ ਸੁਖਾ ਸੁਖ **ਊਪਜਹਿ** ਦਰਗਹ ਪੈਧਾ ਜਾਇ।"

– ਸਿਰੀ **੫**, ੮੦, ੧*:੨ (45)

**ਹੋਰ ਰੂਪ:**

**ਊਪਜੀ –**

"ਹਰਿ ਕੀ ਪ੍ਰੀਤਿ ਤਿਨ **ਊਪਜੀ** ਹਰਿ ਪ੍ਰੇਮ ਕਸਾਏ।"

– ਗੂਜ **੩**, ਵਾਰ ੧੧:੨ (513)

**ਊਪਜੇ –**

"ਨਾਮੈ ਤੇ ਸਭਿ **ਊਪਜੇ** ਭਾਈ ਨਾਇ ਵਿਸਰਿਐ ਮਰਿ ਜਾਇ।"

– ਸੋਰ **੩**, ੯, ੨:੧ (603)

**ਊਪਜੈ –**

"ਸਚੁ ਮਿਲੈ ਸਚੁ **ਊਪਜੈ** ਸਚ ਮਹਿ ਸਾਚਿ ਸਮਾਇ।"

– ਸਿਰੀ **੧**, ੧੦, ੫:੧ (18)

"ਪੂਰੇ ਗੁਰ ਤੇ ਸਤਸੰਗਤਿ **ਊਪਜੈ** ਸਹਜੇ ਸਚਿ ਸੁਭਾਇ।" (ਭਾਵ ਪ੍ਰਾਪਤੀ ਹੁੰਦੀ ਹੈ)

– ਆਸਾ **੩**, ਅਸ ੩੧, ੫:੨ (427)

**ਊਪਰ** ------ (1) ਵੇਖੋ 'ਉਪਰਿ' (1) – ਉਤੇ

"**ਊਪਰ** ਕਉ ਮਾਂਗਉ ਖੀਂਧਾ।"

– ਸੋਰ **ਕਬ**, ੧੧, ੩:੩ (656)

**ਹੋਰ ਰੂਪ:**

**ਊਪਰਿ –**

"ਊਚਉ ਥਾਨੁ ਸੁਹਾਵਣਾ **ਊਪਰਿ** ਮਹਲੁ ਮੁਰਾਰਿ।"

– ਸਿਰੀ **੧**, ੧੨, ੨:੧ (18)

**ਊਪਰੇ –**

"ਮਿਰਤੁ ਹਸੈ ਸਿਰ **ਊਪਰੇ** ਪਸੂਆ ਨਹੀ ਬੂਝੈ।"

– ਬਿਲਾ **੫**, ੩੬, ੧:੧ (809)

**ਊਪਰਿ** ----- (1) ਵੇਖੋ 'ਉਪਰਿ' (5) - ਓਪਰ, ਤੇ
"ਜਿਸੁ **ਊਪਰਿ** ਪ੍ਰਭੁ ਕਿਰਪਾ ਕਰੈ।"
ਤਿਸੁ ਊਪਰ ਤੇ ਕਾਲੁ ਪਰਹਰੈ।"

- ਭੈਰ **੫,** ੩੮, ੧:੩;੪ (1146)

"ਤਿਸੁ **ਊਪਰਿ** ਮਨ ਕਰਿ ਤੂੰ ਆਸਾ।"

- ਗਉ **੫,** ੧੦੮, ੩:੧ (187)

**ਊਪਰੇ –**
"ਮਾਨੁ ਕਰਉ ਤੁਧੁ **ਊਪਰੇ** ਮੇਰੇ ਪ੍ਰੀਤਮ ਪਿਆਰੇ।"

- ਬਿਲਾ **੫,** ੩੪, ੧*:੧ (809)

(2) ਲਈ, ਵਾਸਤੇ
"ਭੂਮੀਆ ਭੂਮਿ **ਊਪਰਿ** ਨਿਤ ਲੁਝੈ।"

- ਗਉ **੫,** ੧੧੩, ੨:੧ (188)

(3) ਉਪਰ, ਕੋਲ, ਹਾਜ਼ਰੀ ਵਿਚ
"ਬਿਰਧਿ ਭਇਆ **ਊਪਰਿ** ਸਾਕ ਸੈਨ।"

- ਗਉ **੫,** ਸੁਖ ੪, ੧:੭ (267)

(4) ਉਤਾਂਹ, ਸ੍ਰੇਸ਼ਟ, ਵੇਖੋ 'ਉਪਰ'
"ਪੁੰਨ ਦਾਨ ਜਪ ਤਪ ਜੇਤੇ ਸਭ **ਊਪਰਿ** ਨਾਮੁ।"

- ਆਸਾ **੫,** ੧੨੦, ੩:੧ (401)

**ਹੋਰ ਰੂਪ:**

**ਊਪਰੇ –**
"ਚਰਣ ਬਿਰਾਜਿਤ ਸਭ **ਊਪਰੇ** ਮਿਟਿਆ ਸਗਲ ਕਲੇਸੁ ਜੀਉ।"

- ਰਾਮ **੫,** ਰੁਤੀ ੮:੫ (929)

(5) ਵੱਧ
"ਸਰਪਨੀ ਤੇ **ਊਪਰਿ** ਨਹੀ ਬਲੀਆ।"

- ਆਸਾ **ਕਬ,** ੧੯, ੧:੧ (480)

(6) ਤੋਂ–ਵੇਖੋ 'ਉਪਰਿ (3)
"ਗੁਰ ਕੇ ਚਰਣ **ਊਪਰਿ** ਬਲਿ ਜਾਈ।"

- ਸੋਰ **੫,** ੭੮, ੧*:੧ (628)

**ਊਪਰੁ** ------ ਉਪਰ ਵਲ
"ਜਿਉ ਕੁੰਚਰੁ ਤਦੂਐ ਪਕਰਿ ਚਲਾਇਓ ਕਰਿ **ਊਪਰੁ** ਕਢਿ ਨਿਸਤਾਰੇ।"

- ਨਟ **੪,** ਅਸ ੪, ੧*:੨ (982)

**ਊਪਰੇ** ------ ਉਪਰ, ਉਤੇ
"ਭੀਤਿ **ਊਪਰੇ** ਕੇਤਕੁ ਧਾਈਐ ਅੰਤਿ ਓਰ ਕੋ ਆਹਾ।"

- ਆਸਾ **੫,** ੧੨੩, ੨:੨ (402)

**ਊਬਰਹਿ** ---- ਵੇਖੋ 'ਉਬਰਨ' – ਉਧਾਰ ਹੋਣਾ, ਤਰ ਜਾਣਾ
"ਭਜੁ ਸਰਣਿ ਸਤਿਗੁਰ **ਊਬਰਹਿ** ਹਰਿਨਾਮੁ ਰਿਤ ਰਮਣੰ।"

- ਗੂਜ **੧,** ਅਸ ੫, ੫:੨ (505)

**ਹੋਰ ਰੂਪ:**

**ਊਬਰਨਾ –**
"ਬੇਦ ਪੁਰਾਨ ਸਿੰਮ੍ਰਿਤ ਸਭ ਖੋਜੇ ਕਹੂ ਨ **ਊਬਰਨਾ**।"
– ਆਸਾ **ਕਬ,** ੫, ੪:੧ (477)

**ਊਬਰੇ –**
"ਨਾਮਿ ਲਗੇ ਸੇ **ਊਬਰੇ** ਬਿਨੁ ਨਾਵੈ ਜਮ ਪੁਰਿ ਜਾਂਹਿ।"
– ਸਲੋ **੩,** ੨੪:੧ (1415)

**ਊਬਰੈ –**
"ਤਿਸ ਕੀ ਸਰਣੀ **ਊਬਰੈ** ਭਾਈ ਜਿਨਿ ਰਚਿਆ ਸਭੁ ਕੋਇ।"
– ਸੋਰ **੫,** ੪੭, ੨:੧ (620)

**ਊਭ** ------- (1) ਅਸਮਾਨ, ਅਕਾਸ਼
"ਇਹੁ ਮਨੂਆ ਖਿਨੁ **ਊਭ** ਪਇਆਲੀ ਭਰਮਦਾ ਇਕਤੁ ਘਰਿ ਆਣੈ ਰਾਮ।"
– ਆਸਾ **੪,** ਛੰਤ ੯, ੫:੨ (443)
"**ਊਭ** ਪਇਆਲ ਸਰਬ ਮਹਿ ਪੂਰਨ ਰਸਿ ਮੰਗਲ ਗੁਣ ਆਏ।"
– ਭੈਰ **੫,** ੧੫, ੧*:੨ (1139)

**ਹੋਰ ਰੂਪ:**

**ਊਭਿ –**
"ਕਬਹੂ ਜੀਅੜਾ **ਊਭਿ** ਚੜਤੁ ਹੈ ਕਬਹੂ ਜਾਇ ਪਇਆਲੇ।"
– ਰਾਮ **੧,** ੧, ੨:੧ (876)

(2) ਅਭਿਮਾਨ, ਆਕੜ
"ਪਹਿਰਾਵਾ ਦੇਖੇ **ਊਭਿ** ਜਾਹਿ।"
– ਬਸੰ **ਰਵਿ,** ੧, ੧:੨ (1196)

(3) ਵੇਖੋ 'ਉਭ'-ਉਪਰ
"ਕਬਹੂ **ਊਭ** ਅਕਾਸ ਪਇਆਲ।"
– ਗਉ **੫,** ਸੁਖ ੧੧, ੫:੮ (277)

(4) ਖੜੋਤੇ, ਖੜਾ ਹੈ
"ਸਾਕਤ ਕੂੜੇ **ਊਭ** ਸੁਕ ਹੂਏ ਮਨਿ ਅਭਿਮਾਨੁ ਵਿਛੁੜਿ ਦੂਰਿ ਗਈਆ।"
– ਬਿਲਾ **੪,** ਅਸ ੨, ੨:੨ (834)

**ਹੋਰ ਰੂਪ:**

**ਊਭਉ –**
"ਜੰਮਣੁ ਮਰਣੁ ਸਿਰ ਊਪਰਿ **ਊਭਉ** ਗਰਭ ਜੋਨਿ ਦੁਖੁ ਪਾਏ।"
– ਸੋਰ **੩,** ੧੨, ੨:੨ (604)

**ਊਭੀ –** (ਖੜੋ ਕੇ)
"ਮਨੁ ਤਨੁ ਆਗੈ ਰਾਖਿ ਕੈ **ਊਭੀ** ਸੇਵ ਕਰੇਇ।"
– ਸੋਰ **੪,** ਵਾਰ ੧੪ਸ, **੩,** ੧:੨ (648)

**ਊਭੇ –**
"ਮਨਮੁਖ **ਊਭੇ** ਸੁਕਿ ਗਏ ਨਾ ਫਲੁ ਤਿੰਨਾ ਛਾਉ।"
– ਸਿਰੀ **੫,** ਅਸ ੨੦, ੪:੧ (66)

**ਉਭੌ –**
"ਗਲਿ ਸੰਗਲੁ ਸਿਰਿ ਮਾਰੇ **ਉਭੌ** ਨਾ ਦੀਸੈ ਘਰ ਬਾਰੋ।"
– ਵਡ **੧,** ਅਲਾ ੪, ੩:੪ (581)

**ਉਭਾ** ------ ਸਿੱਧਾ
"ਜਲੁ ਮੇਟਿਆ **ਉਭਾ** ਕਰਿਆ।"
– ਸੋਰ **ਕਬ,** ੧੦, ੨:੨ (656)

**ਉਭੈ** ------- (1) ਉਥੇ
"ਈਭੈ ਬੀਠਲੁ **ਉਭੈ** ਬੀਠਲੁ ਬੀਠਲ ਬਿਨੁ ਸੰਸਾਰੁ ਨਹੀ।"
– ਆਸਾ **ਨਾਮ,** ੨, ੪:੧ (485)

(2) ਭਾਰ (ਮਾਥੈ ਉਭੈ–ਮੂੰਹ ਭਾਰ)
"ਮਾਥੈ **ਉਭੈ** ਜਮੁ ਮਾਰਸੀ ਨਾਨਕ ਮੇਲਣੁ ਨਾਮਿ।"
– ਮਾਰੂ **੩,** ਵਾਰ ੧੩ਸ, **੧,** ੩:੨ (1090)

**ਉਰਧ** ------ ਉਲਟਾ – ਵੇਖੋ 'ਉਰਧ' (3)
"ਗੁਰ ਪ੍ਰਸਾਦਿ **ਉਰਧ** ਕਮਲ ਬਿਗਾਸ।"
– ਗੋਂਡ **੫,** ੭, ੩:੧ (864)

**ਉਰਧੀ** ----- ਉਤੇ, ਉਪਰ – ਵੇਖੋ 'ਉਰਧ' (1)
"ਕਿਰਤੁ ਪਇਆ ਅਧ **ਉਰਧੀ** ਬਿਨੁ ਗਿਆਨ ਬੀਚਾਰਾ।"
– ਗਉ **੧,** ਅਸ ੧੭, ੩:੧ (228)

**ਉਰਮ** ------ (ਸੰ. *ऊर्मि*) ਲਹਿਰ, ਸਮੁੰਦਰ, ਜਲ
"**ਉਰਮ** ਧੂਰਮ ਜੋਤਿ ਉਜਾਲਾ।"
– ਰਾਮ **੧,** ਓਅੰ ੮:੧ (930)

**ਉਰਾ** ------ ਅਪੂਰਨ, ਘਟ, ਅਧੂਰਾ
"ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ **ਉਰਾ** ਤੂੰ ਪੂਰਾ।"
– ਸਾਰ **ਨਾਮ,** ੨, ੨:੨ (1252)

**ਹੋਰ ਰੂਪ:**

**ਉਰੀ –**
"ਕਾਈ ਬਾਤ ਨ ਰਹੀਆ **ਉਰੀ**।"
– ਸੋਰ **੫,** ੫੮, ੧:੨ (623)

**ਉਰੇ –**
"ਤੂ ਪੂਰਾ ਹਮ **ਉਰੇ** ਹੋਛੇ ਤੂ ਗਉਰਾ ਹਮ ਹਉਰੇ।"
– ਸੋਰ **੧,** ੫, ੨:੧ (597)

**ਉੜੈ** ------- ਗੁਰਮੁਖੀ ਲਿਪੀ ਦਾ ਪਹਿਲਾ ਅਖਰ, 'ੳ' ਦੁਆਰਾ
"**ਉੜੈ** ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ।"
– ਆਸਾ **੧,** ਪਟੀ ੩:੧ (432)

**ਓਅੰ** ------ (ਸੰ. *उम्*) ਰਖਿਆ ਕਰਨ ਵਾਲਾ, ਕਰਤਾਰ, ਹਰੀ

"**ਓਅੰ** ਸਾਧ ਸਤਿਗੁਰ ਨਮਸਕਾਰੰ।"

– ਗਉ **੫,** ਓਅੰ ੧:੧ (250)

"**ਓਅੰਕਾਰ** ਆਦਿ ਮੈ ਜਾਨਾ।"

– ਗਉ **ਕਬ,** ਬਾਅ ੬:੧ (340)

**ਹੋਰ ਰੂਪ:**

**ਓਅੰਕਾਰਿ –**
"**ਓਅੰਕਾਰਿ** ਏਕ ਧੁਨਿ ਏਕੈ ਏਕੈ ਰਾਗੁ ਅਲਾਪੈ।"

– ਰਾਮ **੫,** ੮, ੧:੧ (885)

**ਓਅੰਕਾਰੁ –**
"**ਓਅੰਕਾਰੁ** ਕੀਆ ਜਿਨਿ ਚਿਤਿ।"

– ਰਾਮ **੧**, ਓਅੰ ੧:੨ (929)

**ਓਇ** ------ ਉਹ ਤੇ, ਉਸ ਦਾ ਬਹੁ – ਵਚਨ, ਵੇਖੋ 'ਉਆ'
"**ਓਇ** ਅੰਮ੍ਰਿਤੁ ਪੀਵਹਿ ਸਦਾ ਸਦਾ ਸਚੈ ਨਾਮਿ ਪਿਆਰਿ।"

– ਸਿਰੀ **੩,** ੩੮, ੧:੩ (28)

**ਓਈ** ------ ਉਹੋ ਹੀ
"**ਉਨ੍ਹਾ** ਭਿ ਆਵਹਿ **ਓਈ** ਸਾਦ।"

– ਆਸਾ **੧,** ਵਾਰ ੧੬ਸ, **੧,** ੨:੪ (471)

**ਓਸ** ------- ਉਸ, ਵੇਖੋ 'ਉਆ'
"ਜੇ ਕੋ **ਓਸ** ਦੀ ਰੀਸ ਕਰੇ ਸੋ ਮੂੜ ਅਜਾਣੀ।"

– ਗਉ **੪,** ਵਾਰ ੫:੩ (302)

**ਹੋਰ ਰੂਪ:**

**ਓਸੁ –**
"ਚਿਤਿ ਆਵੈ **ਓਸੁ** ਪਾਰਬ੍ਰਹਮੁ ਲਗੈ ਨ ਤਤੀ ਵਾਉ।"

– ਸਿਰੀ **੫,** ਅਸ ੨੬, ੧:੪ (70)

**ਓਹ** ------- ਉਹ – ਵੇਖੋ 'ਉਆ'
"**ਓਹ** ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ।"

– ਗਉ **੪,** ੫੧, ੨:੨ (168)

**ਹੋਰ ਰੂਪ:**

**ਓਹਾ –** (ਉਹੀ)
"ਓਹੋ ਸੁਖੁ **ਓਹਾ** ਵਡਿਆਈ ਜੋ ਪ੍ਰਭ ਜੀ ਮਨਿ ਭਾਣੀ।"

– ਆਸਾ **੫,** ੪੯, ੩:੧ (383)

**ਓਹਿ –**
"ਤੂ ਓਨਾ ਕਾ ਤੇਰੇ **ਓਹਿ**।"

– ਸਿਰੀ **੧,** ੩੦, ੨:੪ (25)

**ਓਹੁ** –
"ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹੁ।"

- ਸਿਰੀ **੧**, ੩, ੧*:੨ (15)

**ਓਹੇ** – ਉਸ ਨੂੰ)

"ਉਧਰੇ ਹਰਿ ਸੰਤ ਦਾਸ ਕਾਟਿ ਦੀਨੀ ਜਮ ਕੀ ਫਾਸ ਪਤਿਤ ਪਾਵਨ ਨਾਮੁ ਜਾਕੋ ਸਿਮਰਿ ਨਾਨਕ **ਓਹੇ**।"

- ਸਾਰ **੫,** ੧੩੯, ੨:੧ (1231)

**ਓਹੈ** – (ਉਹੀ)

"ਜਪਿ ਗੋਵਿੰਦੁ ਗੋਵਿੰਦੁ ਧਿਆਈਐ ਸਭ ਕਉ ਦਾਨੁ ਦੇਇ ਪ੍ਰਭ **ਓਹੈ**।"

- ਗੂਜ **੪,** ੨, ੧:੨ (492)

**ਓਹਾੜ** ----- ਝਖੜ, ਤੂਫਾਨ, ਹੜ

"ਝੜ ਝਖੜ **ਓਹਾੜ** ਲਹਰੀ ਵਹਨਿ ਲਖੇਸਰੀ।"

- ਸਲੋ **੧,** ੪:੧ (1410)

**ਓਕ** ------- ਬੁੱਕ

"ਤਬ ਤੇਰੀ **ਓਕ** ਕੋਈ ਪਾਨੀਓ ਨ ਪਾਵੈ।"

- ਸੋਰ **ਕਬ,** ੯, ੨:੨ (656)

**ਓਗਾਹਾ** ----- (ਫਾ. ਗਵਾਹ) ਸਾਖੀ, ਦੇਖੀ ਗੱਲ ਦਸਣ ਵਾਲਾ

"ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ **ਓਗਾਹਾ**।"

- ਸਲੋ **ਫਰ,** ੯੮:੪ (1383)

**ਓਚਕਾ** ----- ਠਗ, ਵੇਖੋ 'ਉਚਕਾ'

"ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨਾ **ਓਚਕਾ** ਲੈ ਜਾਇ।"

- ਗੂਜ **੩,** ਵਾਰ ੭ਸ, **੩,** ੨:੨ (511)

**ਓਛਾ** ------ (ਸੰ. ਤੁੱਛ) (1) ਨੀਚ

"ਜਾਤੀ **ਓਛਾ** ਪਾਤੀ **ਓਛਾ ਓਛਾ** ਜਨਮੁ ਹਮਾਰਾ।"

- ਆਸਾ **ਰਵਿ,** ੩, ੩:੧ (486)

**ਓਛੀ** ------ ਵੇਖੋ 'ਓਛਾ' – ਘਟੀਆ

"**ਓਛੀ** ਮਤਿ ਮੇਰੀ ਜਾਤਿ ਜੁਲਾਹਾ।"

- ਗੂਜ **ਕਬ,** ੨, ੩:੧ (524)

**ਹੋਰ ਰੂਪ:**

**ਓਛੇ** –

"**ਓਛੇ** ਤਪ ਕਰਿ ਬਾਹੁਰਿ ਐਬੋ।"

- ਧਨਾ **ਕਬ,** ੪, ੧:੨ (692)

**ਓਜਾੜੀ** ----- ਆਬਾਦੀ ਰਹਿਤ ਸਥਾਨ, ਨਿਰਜਨ, ਵੇਖੋ 'ਉਜੜੁ' (1)

"ਓਸ ਦੈ ਆਖਿਐ ਕੋਈ ਨ ਲਗੈ ਨਿਤ **ਓਜਾੜੀ** ਪੂਕਾਰੇ ਖਲਾ।"

- ਗਉ **੪,** ਵਾਰ ੧੫ਸ, **੪,** ੧:੨ (308)

**ਹੋਰ ਰੂਪ:**

**ਓਜਾੜਿ** –

"ਜਿਉ ਵਾੜੀ **ਓਜਾੜਿ** ਉਜਾੜੀ।"

– ਮਾਰੂ **੧,** ਸੋਲਾ ੫, ੬:੨ (1024)

**ਓਜਾੜੇ** ----- ਤਬਾਹੀ

"ਤੀਨੇ **ਓਜਾੜੇ** ਕਾ ਬੰਧੁ।"

– ਧਨਾ **੧,** ੭, ੨:੪ (662)

**ਓਟ** ------- ਆਸਰਾ, ਪਨਾਹ

"ਸਾਸ ਸਾਸ ਤੇਰੇ ਗੁਣ ਗਾਵਾ **ਓਟ** ਨਾਨਕ ਗੁਰਚਰਣਾ ਜੀਉ।"

– ਮਾਝ **੫,** ੧੯, ੪:੩ (100)

**ਹੋਰ ਰੂਪ:**

**ਓਟਾ –**

"ਏਕ ਬਾਤ ਸੁਨਿ ਤਾਕੀ **ਓਟਾ** ਸਾਧਸੰਗਿ ਮਿਟਿ ਜਾਹੀ।"

– ਗਉ **੫,** ੧੨੫*, ੧*:੨ (206)

**ਓਟਾਇਓ –**

"ਅਨਾਥਹ ਨਾਥ ਕ੍ਰਿਪਾਲ ਦੀਨ ਸੰਮ੍ਰਿਥ ਸੰਤ **ਓਟਾਇਓ**।"

– ਗਉ **੫,** ਅਸ ੧੪, ੬:੧ (241)

**ਓਟਾਇਆ –**

"ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ ਮੈ ਏਹਾ **ਓਟਾਇਆ**।"

– ਆਸਾ **੫,** ੧੨੫, ੧*:੨ (402)

**ਓਟਾਈ –**

"ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ **ਓਟਾਈ**।"

– ਮਾਰੂ **੫,** ੬, ੪:੧ (1000)

**ਓਟਾਹਾ –**

"ਸਦਾ ਕੀਰਤਿ ਕਰਿ ਨਾਨਕ ਹਰਿ ਕੀ ਉਬਰੇ ਸਤਿਗੁਰ ਚਰਣ **ਓਟਾਹਾ**।"

– ਆਸਾ **੫,** ੧੨੩, ੪:੨ (402)

**ਓਟਿ –**

"**ਓਟਿ** ਗਹੀ ਨਿਰਭਉ ਪਦੁ ਪਾਈਐ।"

– ਆਸਾ **੫,** ੯੯, ੩:੩ (395)

**ਓਡਾ** ------ 'ਓਛਾ', ਇਕ ਜਾਤ ਜੋ ਧਰਤੀ ਹੇਠਾਂ ਲੁਕੇ ਖੂਹ ਦਾ ਪਤਾ ਦਿੰਦੀ ਹੈ ਅਥਵਾ ਪੁਟੇ ਜਾਣ ਵਾਲੇ ਖੂਹ ਦੀ ਪੁਟੀ ਗਈ ਮਿਟੀ ਜਾਂ ਰੋੜੇ ਵਟਿਆਂ ਤੋਂ ਉਸ ਦੇ ਖਾਰੇ ਜਾਂ ਮਿਠੇ ਪਾਣੀ ਵਾਲੇ ਹੋਣ ਬਾਰੇ ਦਸਦੀ ਹੈ।

"ਜਿਉ **ਓਡਾ** ਕੂਪੁ ਗੁਹਜ ਖਿਨ ਕਾਢੈ ਤਿਉ ਸਤਿਗੁਰਿ ਵਸਤੁ ਲਹਾਈਐ।"

– ਬਸੰ **੪,** ੬, ੨:੨ (1179)

**ਓਡਾਰੀ** ----- ਉਡਾਰੀ, ਉਡਾਣ ਵੇਖੋ 'ਉਡਹੁ'

"ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ **ਓਡਾਰੀ**।"

– ਗਉ **੫,** ਵਾਰ ੧੯ਸ, **੫,** ੨:੨ (322)

**ਓਢਲੀਆ** --- ਪਹਿਨ ਲਿਆ, ਓਢ ਲਿਆ

"ਕਾਨ ਕੁੰਡਲੀਆ ਬਸਤ੍ਰ **ਓਢਲੀਆ**।"

- ਆਸਾ **੫,** ੫੫, ੧*:੨ (385)

**ਓਢਾਇਆ** --- ਪਹਿਰਾਵਾ, ਪੌਸ਼ਾਕ ਪਾਉਣੀ।

"ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ **ਓਢਾਇਆ**।"

- ਟੋਡੀ **੫,** ੪, **੧*:੨ (712)**

**ਹੋਰ ਰੂਪ:**

**ਓਢਾਏ** –

"ਅਨਿਕ ਪ੍ਰਕਾਰੀ ਬਸਤ੍ਰ **ਓਢਾਏ**।"

- ਧਨਾ **੫,** ੫੬, ੨:੧ (684)

**ਓਢਾਨੇ** –

"ਜੈਸੇ ਬਸਤਰ ਦੇਹ **ਓਢਾਨੇ** ਦਿਨ ਦੋਇ ਚਾਰਿ ਭੋਰਾਹਾ।"

- ਆਸਾ **੫,** ੧੨੩, ੨:੧ (402)

**ਓਢਿ** –

"ਕਿਆ ਪਹਿਰਉ ਕਿਆ **ਓਢਿ** ਦਿਖਾਵਉ।"

- ਗਉ **੧,** ਅਸ ੧੦, ੧*:੧ (225)

**ਓਢੈ** –

"ਕੋਈ **ਓਢੈ** ਨੀਲ ਕੋਈ ਸੁਪੇਦ।"

- ਰਾਮ **੫,** ੯, ੩:੨ (885)

**ਓਤਾਕੁ** ----- (ਫਾ. ਔਤਾਕ) ਘਰ ਵਿਚ ਮਰਦਾਂ ਦੇ ਬੈਠਣ ਦਾ ਕਮਰਾ, ਨਿਵਾਸ, ਟਿਕਾਣਾ

"ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ **ਓਤਾਕੁ**।"

- ਸਿਰੀ **੧,** ਅਸ ੩, ੫:੨ (55)

**ਓਤਿਪੋਤਿ** --- ਤਾਣਾ ਪੇਟਾ

"**ਓਤਿਪੋਤਿ** ਸੇਵਕ ਸੰਗਿ ਰਾਤਾ।"

- ਮਾਝ **੫,** ੨੫, ੧:੧ (101)

**ਓਤੁ** ------- ਉਸ, ਵੇਖੋ 'ਉਤ' (3)

"**ਓਤੁ** ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ।"

- ਸਿਰੀ **੧,** ੮, ੧:੩ (17)

**ਓਥੈ** ------- ਉਥੈ ਭਾਵ ਪ੍ਰਲੋਕ ਵਿਚ।

"ਤੋਸਾ ਬੰਧਹੁ ਜੀਅ ਕਾ ਐਥੈ **ਓਥੈ** ਨਾਲਿ।"

- ਸਿਰੀ **੫,** ੯੦, ੧:੨ (49)

**ਓਦਾਸੀ** – ਉਦਾਸੀ, ਤਿਆਗੀ, ਵੇਖੋ ਉਦਾਸ (4)

"ਨਾ ਇਹੁ ਗਿਰਹੀ ਨਾ **ਓਦਾਸੀ**।"

- ਗੋਂਡ **ਕਬ,** ੫, ੨:੧ (871)

**ਓਨ** ------- ਉਸ ਨੇ

"ਨਾ **ਓਨ** ਸਿਧਿ ਨ ਬੁਧਿ ਹੈ ਨ ਸੰਜਮੀ ਫਿਰਹਿ ਉਤਵਤਾਏ।"

- ਆਸਾ **੩,** ਅਸ ੩੨, ੫:੨ (427)

**ਓਨਮ** ------ ਓ+ਨਮ:=ਪਰਮੇਸ਼ਰ ਨੂੰ ਨਮਸਕਾਰ ਹੈ। ਪੁਰਾਣੇ ਸਮੇਂ ਪੱਟੀ ਲਿਖਣ ਲਗੇ ਪਹਿਲਾਂ ਬੰਦਨਾਂ ਵਜੋਂ ਪਟੀ ਦੇ ਉਪਰ ਲਿਖਿਆ ਜਾਂਦਾ ਸੀ।
"**ਓਨਮ** ਅਖਰ ਸੁਣਹੁ ਬੀਚਾਰੁ **ਓਨਮ** ਅਖਰੁ ਤ੍ਰਿਭਵਣ ਸਾਰੁ।"
- ਰਾਮ **੧,** ਓਅੰ ੧:੭;੮ (930)

**ਓਨਾ** ------ ਉਨ੍ਹਾਂ, ਵੇਖੋ 'ਉਆ'
"**ਓਨਾ** ਅੰਦਰਿ ਨਾਮੁ ਨਿਧਾਨ ਹੈ ਨਾਮੋ ਪਰਗਟੁ ਹੋਇ।"
- ਸਿਰੀ **੧,** ੮, ੩:੨ (17)

**ਹੋਰ ਰੂਪ:**

**ਓੁਨਾਹਾ** -
"ਓਨਾ ਪਿਆਰਾ ਰਬੁ **ਓਨਾਹਾ** ਜੋਗਈ।"
- ਰਾਮ **੫,** ਵਾਰ ੪:੬ (958)

**ਓਨਿ** -
"ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ **ਓਨਿ** ਲਾਹਾ ਮੂਲੁ ਸਭੁ ਗਵਾਇਆ।"
- ਗਉ **੪,** ਵਾਰ ੮ਸ, **੪,** ੨:੬ (304)

**ਓਨੀ** -
"**ਓਨੀ** ਚਲਣੁ ਸਦਾ ਨਿਹਾਲਿਆ ਹਰਿ ਖਰਚੁ ਲੀਆ ਪਤਿ ਪਾਇ।"
- ਸਿਰੀ **੪,** ੭੦, ੨:੨ (42)

**ਓੁਨਿ** -
"**ਓੁਨਿ** ਸਤਿਗੁਰ ਸੇਵਿ ਪਰਮਪਦੁ ਪਾਇਆ ਉਧਰਿਆ ਸਗਲ ਬਿਸ੍ਵਾਨ।"
- ਸਾਰ **੫,** ੨, ੪:੨ (1203)

**ਓਨ੍ਾ** -
"ਸੇਵਕ ਸਿਖ ਸਭਿ ਵੇਖਿ ਵੇਖਿ ਜੀਵਨ੍ਿ **ਓਨ੍ਾ** ਅੰਦਰਿ ਹਿਰਦੈ ਭਾਈ।"
- ਬਿਲਾ **੪,** ਵਾਰ ੪:੨ (850)

**ਓਨੀ** -
"**ਓਨ੍ੀ** ਤੁਪਕ ਤਾਣਿ ਚਲਾਈ **ਓਨ੍ੀ** ਹਸਤਿ ਚਿੜਾਈ।"
- ਆਸਾ **੧,** ਅਸ ੧੨, ੫:੨ (418)

**ਓਪਤਿ** ----- ਵੇਖੋ 'ਉਤਪਤਿ' - ਉਪਜ, ਪੈਦਾਇਸ਼, ਜਨਮ, ਰਚਨਾ
"ਸਬਦੇ ਹੀ ਫਿਰਿ **ਓਪਤਿ** ਹੋਵੈ।"
- ਮਾਝ **੩,** ਅਸ ੧੪, ੧:੨ (117)

**ਓਪਮਾ** ----- ਵਡਿਆਈ, ਸਿਫਤ, ਵੇਖੋ 'ਉਪਮਾ' (1)
"ਬਹੁਤੁ **ਓਪਮਾ** ਥੋਰ ਕਹੀ।"
- ਮਾਲੀ **੫,** ੩, ੪:੧ (987)

**ਓਪਾਉ** ----- ਵੇਖੋ 'ਉਪਾਉ' (2) - ਇਲਾਜ, ਦਾਰੂ
"ਓਪਾਵਾ ਸਿਰਿ **ਓਪਾਉ** ਹੈ ਨਾਉ ਪਰਾਪਤਿ ਹੋਇ।"
- ਬਿਲਾ **੪,** ਵਾਰ ੬ਸ, **੩,** ੧:੨ (851)

**ਓੁਪਾਇ** ---- ਵੇਖੋ 'ਉਪਾਇ' (2) ਪੈਦਾ ਕਰਨਾ
"ਜੀਅ ਜੰਤ **ਓੁਪਾਇ** ਸਮਾਇਆ।"

– ਮਾਰੂ **੫**, ਸੋਲਾ ੧੦, ੯:੨ (1081)

**ਉਪਾਵਾ** ----- ਵੇਖੋ 'ਉਪਾਉ' – ਇਲਾਜ, ਦਾਰੂ
"**ਉਪਾਵਾ** ਸਿਰਿ ਉਪਾਉ ਹੈ ਨਾਉ ਪਰਾਪਤਿ ਹੋਇ।"
– ਬਿਲਾ **੪**, ਵਾਰ ੬ਸ, **੩**, ੧:੨ (851)
(2) ਸਾਧਨ, ਵਸੀਲਾ
"ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ **ਓਪਾਵਾ।**"
– ਮਾਰੂ **੫**, ੧੫, ੩:੧ (1003)

**ਉਮਾਹਓ** ---- ਵੇਖੋ 'ਉਮਾਹੜਾ' – ਉਤਸ਼ਾਹ, ਉਮੰਗ, ਖ਼ੁਸ਼ੀ
"ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ **ਓਮਾਹਓ**।"
– ਗਉ **੧**, ਛੰਤ ੧, ੪:੩ (242)

**ਹੋਰ ਰੂਪ:**

**ਓਮਾਹਾ –**
"ਲਗਿ ਸੰਤ ਚਰਣੀ ਪੜੇ ਸਰਣੀ ਮਨਿ ਤਿਨਾ **ਓਮਾਹਾ**।"
– ਬਿਹਾ **੫**, ਛੰਤ ੩, ੩:੫ (543)

**ਓਮਾਹੀਆ –**
"ਆਇਆ ਲਗਨੁ ਗਣਾਇ ਹਿਰਦੈ ਧਨ **ਓਮਾਹੀਆ** ਬਲਿਰਾਮ ਜੀਉ।"
– ਸੂਹੀ **੫**, ਛੰਤ ੧, ੪:੧ (773)

**ਓਮਾਹੈ –**
"ਦੀਪਕ ਰਸ ਤੇਲੋ ਧਨ ਪਿਰ ਮੇਲੋ **ਓਮਾਹੈ** ਸਰਸੀ।"
– ਤੁਖਾ **੧**, ਬਾਰਾ ੧੨:੩ (1109)

**ਓਬਰੀ** ----- ਕੋਠੜੀ, ਪਸ਼ੂਆਂ ਨੂੰ ਬੰਨ੍ਹਣ ਵਾਲਾ ਕਮਰਾ
"ਕਬੀਰ ਕਾਗਦ ਕੀ **ਓਬਰੀ** ਮਸੁ ਕੇ ਕਰਮ ਕਪਾਟ।"
– ਸਲੋ **ਕਬ**, ੧੩੭:੧ (1371)

**ਓਮੀ** ------ (ਅ. 'ਊਮੀ') ਅਨਪੜ, ਅਸਿਖਸ਼ਿਤ (ਉੱਮ (ਮਾਂ) ਤੋਂ ਜਿਹਾ ਪੈਦਾ ਹੋਇਆ ਹੈ, ਉਹੋ ਹੀ ਜਿਹਾ)
"ਪੜਿਆ ਹੋਵੈ ਗੁਨਹਗਾਰੁ ਤਾ **ਓਮੀ** ਸਾਧੁ ਨ ਮਾਰੀਐ।"
– ਆਸਾ **੧**, ਵਾਰ ੧੨:੧ (469)

**ਹੋਰ ਰੂਪ:**

**ਓਮੀਆ –**
"ਪੜਿਆ ਅਤੈ **ਓਮੀਆ** ਵੀਚਾਰੁ ਅਗੈ ਵੀਚਾਰੀਐ।"
– ਆਸਾ **੧**, ਵਾਰ ੧੨:੪ (469)

**ਓਰ** ------- (1) ਕਿਨਾਰਾ, ਅੰਤ
"ਭੀਤਿ ਊਪਰੇ ਕੇਤਕੁ ਧਾਈਐ ਅੰਤਿ **ਓਰ** ਕੋ ਆਹਾ।"
– ਆਸਾ **੫**, ੧੨੩, ੨:੨ (402)

**ਹੋਰ ਰੂਪ:**

**ਓਰੁ –**

"ਕਥਨੀ ਕਥਉ ਨ ਆਵੈ **ਓਰੁ**।"

- ਗਉ **੧,** ਅਸ ੪, ੮:੧ (223)

(2) ਤਰਫ, ਵਲ

"ਚਿਤਿ ਚਿਤਵਉ ਹਰਿ ਰਸਨ ਅਰਾਧਉ ਨਿਰਖਉ ਤੁਮਰੀ **ਓਰ**।"

- ਗੂਜ **੫,** ੨੦, ੧*:੨ (500)

**ਹੋਰ ਰੂਪ:**

**ਓਰਿ –**

"ਨਿਰਖਉ ਤੁਮਰੀ **ਓਰਿ** ਹਰਿ ਨੀਤ।"

- ਧਨਾ **੫,** ੪੪, ੧*:੧ (681)

**ਓਰੁ –**

"ਨਾਮਿ ਰਤੋ ਚਾਹਉ ਤੁਝ **ਓਰੁ**।"

- ਬਸੰ **੧,** ਅਸ ੧, ੩:੩ (1187)

**ਓਰਾ** ------ ਓਲਾ, ਗੜਾ

"**ਓਰਾ** ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ।"

- ਸਲੋ **ਕਬ,** ੧੭੭:੨ (1374)

**ਹੋਰ ਰੂਪ:**

**ਓਰੇ –**

"ਬਿਨਸਤ ਨਹ ਲਗੈ ਬਾਰ **ਓਰੇ** ਸਮ ਗਾਤੁ ਹੈ।"

- ਜੈਜਾ **੯,** ੨, ੧*:੩ (1352)

**ਓਰੈ** ------- ਇਸ ਪਾਸੇ, ਉਰਾਂਹ

"ਸਚਹੁ **ਓਰੈ** ਸਭੁ ਕੋ ਉਪਰਿ ਸਚੁ ਆਚਾਰੁ।"

- ਸਿਰੀ **੧,** ਅਸ ੧੪, ੫:੩ (62)

**ਓਲਾ** ------ (1) ਆਸਰਾ, ਓਟ

"ਤੂੰ ਮੇਰਾ ਪਰਬਤੁ ਤੂੰ ਮੇਰਾ **ਓਲਾ** ਤੁਮ ਸੰਗਿ ਲਵੈ ਨ ਲਾਵਣਿਆ।"

- ਮਾਝ **੫,** ਅਸ ੩੭, ੧*:੨ (131)

**ਹੋਰ ਰੂਪ:**

**ਓਲ੍ਹਾ –**

"ਪ੍ਰੀਤਮੁ ਭਾਈ ਬਾਪੁ ਮੋਰੋ ਮਾਈ ਭਗਤਨ ਕਾ **ਓਲ੍ਹਾ**।"

- ਆਸਾ **੫,** ੧੪੫, ੨:੧ (407)

**ਓਲ੍ਹੈ –**

"ਸਰਬ ਸੁਖਾ ਬਨੇ ਤੇਰੈ **ਓਲ੍ਹੈ**।"

- ਆਸਾ **੫,** ੫੭, ੧*:੧ (385)

(2) ਪਰਦਾ

"ਜਿਹ ਪ੍ਰਸਾਦਿ ਤੇਰਾ **ਓਲਾ** ਰਹਤ।"

- ਗਉ **੫,** ਸੁਖ ੬, ੩:੩ (270)

**ਹੋਰ ਰੂਪ:**

**ਓਲ੍ਹਾ –**
"ਜੇਂਹ ਕਾਰਜਿ ਰਹੈ **ਓਲ੍ਹਾ** ਸੋਇ ਕਾਮੁ ਨ ਕਰਿਆ।"
– ਆਸਾ **੫,** ੧੫੨, ੩:੨ (408)

**ਓਲਾਮਾ** ----- ਵੇਖੋ 'ਓਲਾਹਨੇ' – ਰੋਸ, ਸ਼ਿਕਾਇਤ, ਉਲਾਂਭੇ
"ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ **ਓਲਾਮਾ** ਮਿਲੈ ਤਹੀ।"
– ਰਾਮ **੧,** ਅਸ ੧, ੮:੨ (903)

**ਹੋਰ ਰੂਪ:**

**ਓਲਾਮ੍ਹੇ –**
"ਸਉ **ਓਲਾਮ੍ਹੇ** ਦਿਨੈ ਕੇ ਰਾਤੀ ਮਿਲਨਿ ਸਹੰਸ।"
– ਸੂਹੀ **੩,** ਵਾਰ ੧੯ਸ, **੧,** ੨:੧ (790)

**ਓਲੈ** ------- ਪਰਦੇ ਵਿਚ, ਵੇਖੋ – 'ਓਲਾ' (2)
"ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ **ਓਲੈ** ਲਾਖੁ ਛਪਾਇਆ।"
– ਰਾਮ **੪,** ੧, ੩:੩ (880)

**ਓਲ੍ਹਗ** ----- (1) ਜੂਠ (ਮਹਾਨ ਕੋਸ਼); ਦਾਸ, ਪਛਾਣ, ਓਹ ਲਗਨ ਜੋ ਉਨ੍ਹਾਂ ਨੂੰ ਲਗੀ ਹੈ (ਗੁਰੂ ਗ੍ਰੰਥ ਕੋਸ਼); ਜੂਠੇ ਭਾਂਡੇ ਮਾਂਜਣ ਵਾਲਾ (ਸ਼ਬਦਾਰਥ)
"ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ **ਓਲ੍ਹਗ** ਓਲ੍ਹਗਣੀ।"
– ਆਸਾ **ਰਵਿ,** ੨, ੨:੧ (486)

**ਹੋਰ ਰੂਪ:**

**ਓਲ੍ਹਗੀ/ਓਲ੍ਹਗੀਆ –**
"ਮੈ **ਓਲ੍ਹਗੀਆ ਓਲ੍ਹਗੀ** ਹਮ ਛੋਰੂ ਥਾਰੇ।"
– ਆਸਾ **੧,** ਅਸ ੧੯, ੧*:੧ (421)

**ਓੜ** ------- ਓਹਲੇ
"ਪਸਚਮ ਦੁਆਰੇ ਕੀ ਸਿਲ **ਓੜ**।"
– ਭੈਰ **ਕਬ,** ੧੦, ੩:੧ (1159)

**ਓੜਕ** ------ ਅੰਤ, ਹਦ, ਤੋੜ, ਆਖਰ
"**ਓੜਕ** ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ।"
– ਜਪੁ **੧,** ੨੨:੨ (5)

**ਹੋਰ ਰੂਪ:**

**ਓੜਕਿ –**
"ਸੁਧੁ ਨ ਹੋਈਐ ਕਾਹੂ ਜਤਨਾ **ਓੜਕਿ** ਕੋ ਨ ਪਹੁਚੇ।"
– ਸੋਰ **੫,** ੯, ੧:੨ (611)

**ਓੜਕੁ –**
"**ਓੜਕੁ** ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ ਜਰੁ ਜਰਵਾਣਾ ਕੰਨਿ।"
– ਸਿਰੀ ੧, ਪਹ ੨, ੫:੧ (76)

**ਓੜਿ** ------ (1) ਤੋੜ

"ਨਿਬਾਹਿ ਲੇਹੁ ਮੋ ਕਉ ਪੁਰਖ ਬਿਧਾਤੇ **ਓੜਿ** ਪਹੁਚਾਵਹੁ ਦਾਤੇ।"

– ਗਉ **੫,** ੧੩੫*, ੧*:੨ (209)

(2) ਆਸਰਾ

"ਜਨ ਨਾਨਕ **ਓੜਿ** ਤੁਹਾਰੀ ਪਰਿਓ ਆਇਓ ਸਰਣਾਗਿਓ।"

– ਗਉ **੫,** ੧੬੦*, ੪:੧ (215)

**ਓੜੁ** ------- ਅੰਤ

"**ਓੜੁ** ਨ ਕਥਨੈ ਸਿਫਤਿ ਸਜਾਈ।"

– ਮਾਰੂ **੧,** ਸੋਲਾ ੧੨, ੧੫:੧ (1033)

## ਅ

**ਅਉ** ------ ਅਤੇ, ਔਰ

"ਲੋਭ ਮੋਹ ਮਾਇਆ ਮਮਤਾ ਫੁਨਿ **ਅਉ** ਬਿਖਅਨ ਕੀ ਸੇਵਾ।"

– ਗਉ **੯,** ੭, ੧:੧ (220)

**ਅਉਸਰ** ---- (ਸੰ. *अवसर*) ਸਮਾਂ, ਮੌਕਾ

"ਮਨ ਕੈ ਕਾਮਿ ਨ ਆਵਈ ਅੰਤੇ **ਅਉਸਰ** ਬਾਰ।"

– ਗਉ **੫,** ਬਾਅ ੩੩:੪ (257)

**ਹੋਰ ਰੂਪ:**

**ਅਉਸਰਿ –**

"**ਅਉਸਰਿ** ਹਰਿ ਜਸੁ ਗੁਣ ਰਮਣ ਜਿਤੁ ਕੋਟਿ ਮਜਨ ਇਸਨਾਨੁ।"

– ਸਿਰੀ **੫,** ੮੮, ੩:੧ (88)

**ਅਉਸਰੁ –**

"ਹਉ ਬਾਹੁੜਿ ਛਿੰਝ ਨ ਨਚਊ ਨਾਨਕ **ਅਉਸਰੁ** ਲਧਾ ਭਾਲਿ ਜੀਉ।"

– ਸਿਰੀ **੫,** ਅਸ ੨੯, ੨੧:੨ (74)

**ਅਉਹਠ** ---- ਹਿਰਦਾ (ਸ਼ਬਦਾਰਥ, ਗੁਰੂ ਗ੍ਰੰਥ ਕੋਸ਼), ਅਯੋਗ ਹਠ

"**ਅਉਹਠ** ਪਟਣ ਮਹਿ ਭੀਖਿਆ ਕਰੈ।"

– ਰਾਮ **੩,** ਵਾਰ ੧੨ਸ, **੧,** ੩:੩ (952)

**ਹੋਰ ਰੂਪ:**

**ਅਉਹਠਿ –**

"**ਅਉਹਠਿ** ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲ ਧਾਰੀ।"

– ਰਾਮ **੧,** ਅਸ ੯, ੧:੧ (907)

**ਅਉਹਾਣੀ** --- ਨਾਸ਼ਮਾਨ

"ਓਹੁ **ਅਉਹਾਣੀ** ਕਦੇ ਨਾਹਿ ਨਾ ਆਵੈ ਨਾ ਜਾਇ।"

– ਗੂਜ **੩,** ਵਾਰ ੨ਸ, **੩,** ੧:੨ (509)

**ਅਉਹਾਰ** ---- ਨਾਸ਼, ਹਾਨੀ, ਨੁਕਸਾਨ

"ਬਿਨੁ ਮੁਕੰਦ ਤਨੁ ਹੋਇ **ਅਉਹਾਰ**।"

– ਗੋਂਡ **ਰਵਿ,** ੧, ੧:੨ (875)

**ਅਉਹੇਰੀ ----** (1) ਨਿਰਾਦਰੀ

"ਖਸਮਿ ਦੁਹਾਗਨਿ ਤਜਿ **ਅਉਹੇਰੀ**।"

– ਗੋਂਡ **ਕਬ,** ੯, ੪:੨ (872)

(2) ਲੁਟਨ ਵਾਲੀ (ਮਹਾਨ ਕੋਸ਼) – ਵਿਸ਼ੇਸ਼ ਕਰਕੇ ਗਹੁ ਨਾਲ ਦੇਖਦੀ ਹੈ (ਗੁਰੂ ਗ੍ਰੰਥ ਕੋਸ਼, ਸ਼ਬਦਾਰਥ)

"ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਹਿ **ਅਉਹੇਰੀ**।"

– ਆਸਾ **ਕਬ,** ੪, ੨:੧ (476)

**ਅਉਖਦ ----** (ਸੰ. औ f ) ਦੁਆਈ, ਦਾਰੂ, ਰੋਗ ਦੂਰ ਕਰਨ ਵਾਲੀ

"**ਅਉਖਦ** ਆਏ ਰਾਸਿ ਵਿਚਿ ਆਪਿ ਖਲੋਇਆ।"

– ਫੁਨ **੫,** ੨੩:੨ (1363)

**ਹੋਰ ਰੂਪ:**

**ਅਉਖਦੁ –**

"ਸਰਬ ਰੋਗ ਕਾ **ਅਉਖਦੁ** ਨਾਮੁ।"

– ਗਉ **੫,** ਸੁਖ ੯, ੫:੭ (274)

**ਅਉਖਧ –**

"**ਅਉਖਧ** ਮੰਤ੍ਰ ਮੂਲੁ ਮਨ ਏਕੈ ਜੇਕਰਿ ਦ੍ਰਿੜੁ ਚਿਤੁ ਕੀਜੈ ਰੇ।"

– ਗਉ **੧,** ੧੬, ੧:੧ (156)

**ਅਉਖਧੁ –**

"ਮੈ **ਅਉਖਧੁ** ਮੰਤ੍ਰੁ ਦੀਜੈ ਗੁਰ ਪੂਰੇ ਮੈ ਹਰਿ ਹਰਿ ਨਾਮਿ ਉਧਰੀਐ ਜੀਉ।"

– ਮਾਝ **੪,** ੩, ੩:੩ (95)

**ਅਉਖਾ -----** (1) ਮੁਸ਼ਕਲ, ਕਠਿਨ, ਔਖਾ, ਦੁਖਦਾਈ

"ਆਖਣਿ **ਅਉਖਾ** ਸਾਚਾ ਨਾਉ।"

– ਆਸਾ **੧,** ਸੋਦ ੩, ੧:੨ (9)

**ਹੋਰ ਰੂਪ:**

**ਅਉਖੀ –**

"ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ **ਅਉਖੀ** ਹੋਈ।"

– ਗਉ **੪,** ਵਾਰ ੧੨ਸ, **੪,** ੨:੩ (306)

(2) ਦੁੱਖੀ

"ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ **ਅਉਖਾ** ਜਗ ਮਹਿ ਹੋਇਆ।<br>
… … … ਕੂਕ ਪੁਕਾਰ ਕੋ ਨ ਸੁਣੇ ਓਹੁ **ਅਉਖਾ** ਹੋਇ ਹੋਇ ਰੋਇਆ।"

– ਗਉ **੪,** ਵਾਰ ੧੬ਸ, **੪,** ੨:੧;੩ (309)

**ਹੋਰ ਰੂਪ:**

**ਅਉਖੇ –**

"**ਅਉਖੇ** ਹੋਵਹਿ ਚੋਟਾ ਖਾਹਿ।"

– ਭੈਰ **੩,** ੭, ੩:੨ (1129)

**ਅਉਖੀਵਨਾ** -- ਅਪ+ਖੀਵਨ, ਨਸ਼ੇਹੀਣ ਅਥਵਾ ਨਸ਼ੇ ਦੀ ਤੋਟ ਵਿਚ ਹੋਣਾ

"ਮਾਤਿਆ ਹਰਿ ਰਸ ਮਹਿ ਰਾਤੇ ਤਿਸੁ ਬਹੁੜਿ ਨ ਕਬਹੂ **ਅਉਖੀਵਨਾ**।"

- ਮਾਰੂ **੫,** ਅਸ ੬, ੬:੧ (1019)

**ਅਉਗਣ** ---- (ਸੰ. *अवगुण*) ਗੁਣਾਂ ਦੇ ਉਲਟ, ਦੋਸ਼

"ਸਾਚੇ ਸਾਹਿਬ ਸਭਿ ਗੁਣ **ਅਉਗਣ** ਸਭਿ ਅਸਾਹ।"

- ਸਿਰੀ **੧,** ੧੦, ੧:੩ (17)

**ਹੋਰ ਰੂਪ:**

**ਅਉਗਣੀ** –

"**ਅਉਗਣੀ** ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ।"

- ਗਉ **੪,** ਵਾਰ ੧੯ਸ, **੪,** ੨:੧ (311)

**ਅਉਗਣੁ** –

"ਅਨਾਥ ਨਿਰਗੁਨਿ ਕਛੁ ਨ ਜਾਨਾ ਮੇਰਾ ਗੁਣੁ **ਅਉਗਣੁ** ਨ ਬੀਚਾਰੀਐ।"

- ਬਿਹਾ **੫,** ਛੰਤ ੬, ੨:੪ (545)

**ਅਉਗਨ** –

"ਬੰਧਨ ਕਾਟਿ ਬਿਸਾਰੇ **ਅਉਗਨ** ਅਪਨਾ ਬਿਰਦੁ ਸਮ੍ਾਰਿਆ।"

- ਆਸਾ **੫,** ੪੫, ੧:੧ (382)

**ਅਉਗਨੁ** –

"ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ **ਅਉਗਨੁ** ਕਰੈ।"

- ਸਲੋ **ਕਬ**, ੨੧੬:੧ (1376)

**ਅਉਘਟ** ---- (1) (ਸੰ. *अवघ* ) ਬਿਖੜਾ, ਔਖਾ

"**ਅਉਘਟ** ਰੁਧੇ ਰਾਹ ਗਲੀਆਂ ਰੋਕੀਆਂ।"

- ਮਲਾ **੧,** ਵਾਰ ੨੩:੩ (1288)

"ਅਪਨੇ ਭਾਰਹਿ ਨਾ ਡਰੈ ਆਗੈ **ਅਉਘਟ** ਘਾਟ।"

- ਸਲੋ **ਕਬ,** ੮੯:੨ (1369)

(2) ਔਖ, ਮੁਸੀਬਤ, ਕਠਿਨਾਈ

"**ਅਉਘਟ** ਕੀ ਘਟ ਲਾਗੀ ਆਇ।"

- ਭੈਰ **ਨਾਮ,** ੧੦, ੨੧:੨ (1166)

**ਹੋਰ ਰੂਪ:**

**ਅਉਘਟੁ** –

"ਜਿਥੈ **ਅਉਘਟੁ** ਆਇ ਬਨਤੁ ਹੈ ਪ੍ਰਾਣੀ।"

- ਮਾਰੂ **੫,** ਸੋਲਾ ੫, ੧੧:੧ (1076)

**ਅਉਜਾਤਿ** --- ਨੀਵੀਂ ਜਾਤ, ਨੀਚ ਕੁਲ

"ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ **ਅਉਜਾਤਿ** ਰਵਿਦਾਸੁ ਚਮਿਆਰੁ ਚਮਈਆ।"

- ਬਿਲਾ **੪,** ਅਸ ੪, ੭:੧ (835)

**ਅਉਤਰਾਸੀ** -- ਅਵਤਾਰ ਧਾਰਦਾ ਹੈ, ਜਨਮ ਲੈਂਦਾ ਹੈ

"ਮਛ ਕਛ ਕੂਰਮੁ ਆਗਿਆ **ਅਉਤਰਾਸੀ**।"

- ਮਾਰੂ **੫,** ੧੧, ੮:੧ (1082)

**ਅਉਤਰਿਆ --** ਉਤਰ ਆਇਆ, ਜਨਮ ਲਿਆ
"**ਅਉਤਰਿਆ** ਅਉਤਾਰ ਲੈ ਸੋ ਪੁਰਖੁ ਸੁਜਾਣ।"
- ਰਾਮ **ਸਬ,** ਵਾਰ ੬:੧੩ (968)

**ਹੋਰ ਰੂਪ:**

**ਅਉਤਰੈ –**
"ਸਰਪ ਜੋਨਿ ਵਲਿ ਵਲਿ **ਅਉਤਰੈ**।"
- ਗੂਜ **ਤ੍ਰਿਲੋ,** ੨, ੧:੨ (526)

**ਅਉਤਾਕ ----** (ਫਾ. ਔਤਾਕ) ਬੈਠਕ, ਮਹਿਰਾਬਦਾਰ ਹੁਜਰਾ
"ਇਹੁ ਕਿਥੈ ਘਰੁ **ਅਉਤਾਕ** ਮਹਲੁ ਨ ਪਾਈਐ।"
- ਸੂਹੀ **੧,** ਅਸ ੪, ੪:੨ (752)

**ਅਉਤਾਰ ----** (ਸੰ. *अवतरण*) (1) ਉਤਰਨਾ, ਜਨਮ ਲੈਣਾ
"ਤਬ ਨਰਕ ਸੁਰਗ ਕਹੁ ਕਉਨ **ਅਉਤਾਰ**।"
- ਗਉ **੫,** ਸੁਖ ੨੧, ੨:੪ (291)

**ਹੋਰ ਰੂਪ:**

**ਅਉਤਾਰਾ –**
"ਨਰਕ ਸੁਰਗ ਰਹਤ **ਅਉਤਾਰਾ**।"
- ਗਉ **੫,** ਬਾਅ ੪੨:੪ (259)

**ਅਉਤਾਰੁ –**
"ਕਲੀ ਅੰਦਰਿ ਨਾਨਕਾ ਜਿੰਨਾਂ ਦਾ **ਅਉਤਾਰੁ**।"
- ਬਿਹਾ **੪,** ਵਾਰ ੨੦ਸ, **੧,** ੧:੧ (556)

(2) ਹਿੰਦੂ ਧਰਮ ਅਨੁਸਾਰ ਕਿਸੇ ਦੇਵਤੇ ਅਥਵਾ ਪਰਮਾਤਮਾ ਦਾ ਮਨੁੱਖੀ ਜਨਮ ਲੈਣਾ
"ਦਸ **ਅਉਤਾਰ** ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ।"
- ਸੂਹੀ **੫,** ੪੯, ੩:੧ (747)

**ਹੋਰ ਰੂਪ:**

**ਅਉਤਾਰੁ –**
"ਅੰਸਾ **ਅਉਤਾਰੁ** ਉਪਾਇਓਨੁ ਭਾਉ ਦੂਜਾ ਕੀਆ।"
- ਗੂਜ **੩,** ਵਾਰ ੧੯:੧ (516)

(3) ਉਤਰਨਾ, ਭਾਵ ਪੈਣਾ
"ਤਬ ਨਰਕ ਸੁਰਗ ਕਹੁ ਕਉਨ **ਅਉਤਾਰ**।"
- ਗਉ **੫,** ਸੁਖ ੨੧, ੨:੪ (291)

**ਅਉਤਾਰੁ ----** (1) ਜਨਮ
"ਗੁਰਿ ਭੇਟਿਐ ਨ ਹੋਇ ਜੋਨਿ **ਅਉਤਾਰੁ**।"
- ਮਲਾ **੫,** ੧੯, ੨:੨ (1270)

(2) ਉਤਰਨਾ, ਜਨਮ ਲੈਣਾ, 'ਵੇਖੋ ਅਉਤਾਰ' (1)
(3) ਦੇਵਤਾ, ਵੇਖੋ 'ਅਉਤਾਰ' (2)

**ਅਉਤਾਰੇ ----** ਉਤਾਰੇ, ਪਾਵੇ

"ਭਾਣੈ ਨਰਕਿ ਸੁਰਗਿ **ਅਉਤਾਰੇ** ਭਾਣੈ ਧਰਣਿ ਪਰੇਇ।"

– ਰਾਮ **੫,** ਵਾਰ ੧੨ਸ, **੫,** ੩:੭ (963)

**ਅਉਤੁ** ----- ਸੰਤਾਨ ਰਹਿਤ, ਔਤਰ

"ਨਾਨਕ ਲੇਖੈ ਮੰਗਿਐ **ਅਉਤੁ** ਜਣੇਦਾ ਜਾਇ।"

– ਰਾਮ **੩,** ਵਾਰ ੧੭ਸ, **੧,** ੧:੪ (955)

**ਅਉਧ** ----- ਆਯੂ, ਉਮਰ

"**ਅਉਧ** ਘਟੈ ਦਿਨਸੁ ਰੈਨਾਰੇ।"

– ਗਉ **੫,** ੧੨੪*, ੧*:੧ (205)

**ਹੋਰ ਰੂਪ:**

**ਅਉਧਹਿ –**

"ਧੰਧਾ ਕਰਤ ਬਿਹਾਨੀ **ਅਉਧਹਿ** ਗੁਣਨਿਧਿ ਨਾਮੁ ਨ ਗਾਇਓ।"

– ਗੂਜ **੫,** ੨੫, ੧*:੨ (501)

**ਅਉਧੂ** ----- (ਸੰ. *अवधूत*) ਫਿਕਰਾਂ ਚਿੰਤਾਵਾਂ ਦਾ ਅਵਧੂਨਨ ਕਰਨ ਅਥਵਾ ਝਾੜ ਕੇ ਪਰ੍ਹਾਂ ਸੁੱਟ ਦੇਣ ਵਾਲਾ, ਸੰਨਿਆਸੀ, ਯੋਗੀ, ਵਿਰਕਤ ਸਾਧੂ, ਤਿਆਗੀ

"ਸੁਣ ਮਾਛਿੰਦ੍ਰਾ **ਅਉਧੂ** ਨੀਸਾਣੀ।"

– ਰਾਮ **੧,** ੫, ੩:੨ (877)

**ਹੋਰ ਰੂਪ:**

**ਅਉਧੂਤ –**

"ਦਸ ਨਾਰੀ **ਅਉਧੂਤ** ਦੇਨਿ੍ ਚਮੋੜੀਐ।"

– ਗੂਜ **੫,** ਵਾਰ ੧੫:੩ (522)

**ਅਉਧੂਤਾ –**

"ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ **ਅਉਧੂਤਾ**।"

– ਸੂਹੀ **੫,** ੪੯, ੩:੧ (747)

**ਅਉਧੂਤੀ –**

"ਨਾ **ਅਉਧੂਤੀ** ਨਾ ਸੰਸਾਰੀ।"

– ਰਾਮ **੧,** ਅਸ ੨, ੧:੪ (903)

**ਅਉਧੂਤੁ –**

"ਸੋ **ਅਉਧੂਤੁ** ਐਸੀ ਮਤਿ ਪਾਵੈ।"

– ਰਾਮ **੧,** ੫, ੧*:੧ (877)

**ਅਉਰ** ----- (1) ਅਤੇ

"ਇੜਾ ਪਿੰਗੁਲਾ **ਅਉਰ** ਸੁਖਮਨਾ ਤੀਨਿ ਬਸਹਿ ਇਕ ਠਾਈ।"

– ਰਾਮ **ਬੇਣੀ,** ੧, ੧:੧ (974)

**ਹੋਰ ਰੂਪ:**

**ਅਉਰੁ –**

"ਪੀਰ ਪੈਕਾਮਰ ਸਾਲਕ ਸਾਦਕ ਸੁਹਦੇ **ਅਉਰੁ** ਸਹੀਦ।"

– ਸਿਰੀ **੧,** ਅਸ ੧, ੩:੧ (53)

(2) ਹੋਰ
"**ਅਉਰ** ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ।"
- ਸਿਰੀ **ਕਬ,** ੩, ੪:੨ (92)

**ਹੋਰ ਰੂਪ:**

**ਅਉਰਾ –**
"ਮੈ ਬਿਗਰਿਓ ਬਿਗਰੈ ਮਤਿ **ਅਉਰਾ**।"
- ਬਿਲਾ **ਕਬ,** ੨, ੧*:੨ (855)

**ਅਉਰੀ –**
"**ਅਉਰੀ** ਕਰਮ ਨ ਲੇਖੈ ਲਾਇ।"
- ਰਾਮ **੩,** ਵਾਰ ੧੪ਸ, **੧,** ੧:੨੨ (954)

**ਅਉਰੁ –**
"ਨਾਨਕ ਦਾਤਾ ਏਕੁ ਹੈ ਦੂਜਾ **ਅਉਰੁ** ਨ ਕੋਇ।"
- ਸਿਰੀ **੩,** ਅਸ ੧੯, ੮:੧ (65)

**ਅਉਰੈ –**
"ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ **ਅਉਰੈ** ਠਾਨੀ।"
- ਭੈਰ **ਨਾਮ,** ੯, ੨:੨ (1165)

**ਅਉਰੋ –**
"ਉਸੁ ਰਖਵਾਰਾ **ਅਉਰੋ** ਹੋਵੈ।"
- ਗੋਂਡ **ਕਬ,** ੭, ੧:੨ (871)

**ਅਉਰਨ** ---- ਹੋਰਨਾਂ, ਦੂਜਿਆ
"ਆਪਸ ਕਉ ਦੀਰਘੁ ਕਰਿ ਜਾਨੈ **ਅਉਰਨ** ਕਉ ਲਗਮਾਤ।"
- ਮਾਰੂ **ਕਬ,** ੧, ੨:੧ (1105)

**ਹੋਰ ਰੂਪ:**

**ਅਉਰਨ੍ –**
"**ਅਉਰਨ੍** ਪਹਿ ਜਾਨਾ ਚੂਕਾ।"
- ਸੋਰ **ਕਬ,** ૬, ੩:੩ (655)

**ਅਉਰਤ** ---- (ਫਾ. ਔਰਤ) ਇਸਤ੍ਰੀ, ਜਨਨੀ, ਨਾਰੀ
"ਕਾਇਆ ਕਿਰਦਾਰ **ਅਉਰਤ** ਯਕੀਨਾ।"
- ਮਾਰੂ **੫,** ੧੨, ੧੨:੧ (1084)

**ਅਉਰਾਤ** ---- (ਫਾ. ਔਰਾਤ)'ਅਉਰਤ' ਦਾ ਬਹੁ ਵਚਨ, ਇਸਤ੍ਰੀਆ, ਨਾਰੀਆਂ।
"ਦਸ **ਅਉਰਾਤ** ਰਖਹੁ ਬਦ ਰਾਹੀ।"
- ਮਾਰੂ **੫,** ਸੋਲਾ ੧੨, ੪:੨ (1083)

**ਅਉਲਿ** ----- (ਅ. ਔਲੀਆ) 'ਵਲੀ' ਦਾ ਬਹੁ ਵਚਨ, ਧਾਰਮਿਕ ਆਗੂ, ਪੀਰ, ਮਦਦਗਾਰ, ਦੋਸਤ ਰਬੀ ਦਰਗਾਹ ਵਿਚ ਪਰਵਾਨ ਵਿਅਕਤੀ
"ਅਵਲਿ **ਅਉਲਿ** ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ।"
- ਮਾਝ **੧,** ਵਾਰ ੮ਸ, **੧,** ੧:੨ (141)

ਹੋਰ ਰੂਪ:

**ਅਉਲੀਏ –**
"ਪੀਰ ਪੈਕਾਬਰ **ਅਉਲੀਏ** ਕੋ ਥਿਰੁ ਨ ਰਹਾਸੀ।"

– ਮਾਰੂ **੫,** ਵਾਰ ੧੭:੫ (1100)

**ਅਇਆਨੇ** --- ਅਗਿਆਨੀ, ਬੇਸਮਝ
"ਬਲੂਆ ਕੇ ਘਰੂਆ ਮਹਿ ਬਸਤੇ ਫੁਲਵਤ ਦੇਹ **ਅਇਆਨੇ**।"

– ਕੇਦਾ **ਕਬ,** ੪, ੪:੧ (1124)

**ਅਈਆ** ---- ਆ
"ਲਾਲੁ ਜਵੇਹਰ ਨਾਮੁ ਪ੍ਰਗਾਸਿਆ ਭਾਂਡੇ ਭਾਉ ਪਵੈ ਤਿਤੁ **ਅਈਆ**।"

– ਬਿਲਾ **੪,** ਅਸ ੩, ੨:੨ (834)

**ਅਈਏ** ----- ਇਹ
"ਕੇਸਵਾ ਬਚਉਨੀ **ਅਈਏ** ਮਈਏ ਏਕ ਆਨ ਜੀਓ।"

– ਧਨਾ **ਨਾਮੁ,** ੪, ੨:੫ (693)

**ਅੰਸ** ------ (ਸੰ. *ਅਂ* ) ਭਾਗ, ਹਿੱਸਾ, ਤਤ।
"ਸਰਬਕਲਾ ਜਗਦੀਸੈ **ਅੰਸ**।"

– ਆਸਾ **੧,** ੧੨, ੧:੪ (352)

ਹੋਰ ਰੂਪ:

**ਅੰਸੁ –**
"ਕਹੁ ਕਬੀਰ ਇਹੁ ਰਾਮ ਕੀ **ਅੰਸੁ**।"

– ਗੋਂਡ **ਕਬ,** ੫, ੪:੩ (871)

**ਅਸ** ------- ਐਸਾ
"ਰਾਮ ਰਾਇ ਸੋ ਦੂਲਹੁ ਪਾਇਓ **ਅਸ** ਬਡ ਭਾਗ ਹਮਾਰਾ।"

– ਆਸਾ **ਕਬ,** ੨੪, ੨:੨ (482)

(2) ਹੈ (ਮਹਾਨ ਕੋਸ਼), ਅਤੇ (ਦਰਪਣ), ਮੇਲਾ (ਨਿਰਣੈ)
"ਅਸਗਾ **ਅਸ** ਉਸਗਾ।"

– ਧਨਾ **ਨਾਮ,** ੪, ੧*:੨ (693)

**ਅਸੰਖ** ----- ਸੰਖਿਆਂ ਤੋਂ ਬਾਹਰ, ਅਣਗਿਣਤ, ਬੇਅੰਤ
"**ਅਸੰਖ** ਜਪ **ਅਸੰਖ** ਭਾਉ।"

– ਜਪੁ, ੧੭:੧ (3)

"ਖੋਜਤ ਫਿਰੇ **ਅਸੰਖ** ਅੰਤ ਨ ਪਾਰੀਆ।"

– ਗਉ **੫,** ਅਸ ੧੨, ੧:੧ (240)

ਹੋਰ ਰੂਪ:

**ਅਸੰਖਾ –**
"ਇਸੁ ਕਾਇਆ ਅੰਦਰਿ ਵਸਤੁ **ਅਸੰਖਾ**।"

– ਮਾਝ **੩,** ੨, ੩:੧ (110)

**ਅਸਗਾ** ----- (ਸੰ. *ਅਸ਼ੌ*) ਸਮੂਹ, ਸਭ ਕੁਝ (ਮਹਾਨਕੋਸ਼), ਇਹ ਭਾਵ ਮਾਇਆ। (ਦਰਪਣ, ਸ਼ਬਦਾਰਥ)

"**ਅਸਗਾ** ਅਸ ਉਸਗਾ।"

– ਧਨਾ **ਨਾਮ,** ੪, ੧*:੩ (693)

**ਅਸਗਾਹ** ---- ਅਥਾਹ, ਜਿਸ ਦਾ ਥਹੁ ਨ ਪਾਇਆ ਜਾ ਸਕੇ, ਅਗਾਧ

"ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ **ਅਸਗਾਹ**।"

– ਮਾਝ **੧,** ਵਾਰ ੧੪ਸ, **੧,** ੧:੩ (144)

**ਹੋਰ ਰੂਪ:**

**ਅਸਗਾਹੁ** – (ਡੂੰਘਾ)

"ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ **ਅਸਗਾਹੁ**।"

– ਸਿਰੀ **੧,** ਅਸ ੪, ੧:੧ (55)

**ਅਸਜਰਿ** ---- ਆਪਣੇ ਪਦਾਰਥਾਂ ਦੇ ਮੋਹ ਨੂੰ ਸਾੜਨਾ, ਲੋਭ ਨੂੰ ਮਾਰਨਾ (ਸ਼ਬਦਾਰਥ); ਅਸ (ਮਨ) ਦੀ ਜਲਨ, ਚਿਤ ਦਾ ਸੰਤਾਪ (ਮਹਾਨ ਕੋਸ਼); ਅਸ (ਆਪਣੀ) +ਜ਼ਰ (ਫਾ.) ਧਨ; ਦੌਲਤ (ਗੁਰੂ ਗ੍ਰੰਥ ਕੋਸ਼)

"**ਅਸਜਰਿ** ਪਰਜਰਿ ਜਰਿ ਜਬ ਰਹੈ।"

– ਗਉ **ਕਬ,** ਬਾਅ ੧੪:੩ (340)

**ਅਸਟ** ----- (ਸੰ. *ਅ ਸ਼*) ਅੱਠ

"**ਅਸਟ** ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ।"

– ਸਿਰੀ **੧,** ਅਸ ੧੩, ੪:੨ (61)

**ਹੋਰ ਰੂਪ:**

**ਅਸਟਮ** –

"**ਅਸਟਮ** ਥੀਤਿ ਗੋਵਿੰਦ ਜਨਮਾਸੀ।"

– ਭੈਰ **੫,** ੧, ੧:੨ (1136)

**ਅਸਟਮੀ** –

"**ਅਸਟਮੀ** ਅਸਟ ਸਿਧਿ ਬੁਧਿ ਸਾਧੈ।"

– ਬਿਲਾ **੧,** ਥਿਤੀ ੧੦:੧ (839)

**ਅਸਟਿ/ਅਸਟੀ** –

"ਦਸ **ਅਸਟਿ ਅਸਟੀ** ਮਿਲਿ ਏਕੋ ਕਹਿਆ।"

– ਰਾਮ **੫,** ੧੨, ੧:੩ (886)

**ਅਸਤ** ----- (1) (ਸੰ. *ਅਸਿਥ*) ਹੱਡੀ

"ਬਿਸਟਾ **ਅਸਤ** ਰਕਤੁ ਪਰੇਟੇ ਚਾਮ।"

– ਆਸਾ **੫,** ੧੪, ੩:੧ (374)

**ਹੋਰ ਰੂਪ:**

**ਅਸਤੀ** –

"ਲਉ ਨਾੜੀ ਸੂਆ ਹੈ **ਅਸਤੀ**।"

– ਰਾਮ **੫,** ੧੩, ੧:੨ (886)

(2) (ਸੰ. ਵਲਰ) ਲੋਪ ਹੋਣਾ, ਸੂਰਜ ਦਾ ਛੁਪਣਾ
"ਉਦੈ **ਅਸਤ** ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ।"
- ਆਸਾ **ਕਬ,** ੧, ੩:੨ (475)

**ਹੋਰ ਰੂਪ:**

**ਅਸਤੁ –**
"**ਅਸਤੁ** ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ।"
- ਮਾਰੂ **੫,** ਅਸ ੮, ੧:੩ (1019)

**ਅਸੰਤ** ----- (ਸੰ. *असन्त*) ਜੋ ਸੰਤ ਨਹੀਂ, ਖੋਟੇ ਪੁਰਸ਼
"ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ **ਅਸੰਤ**।"
- ਸਲੋ **ਕਬ**, ੧੭੪:੧ (1373)

**ਹੋਰ ਰੂਪ:**

**ਅਸੰਤੁ –** (ਮਨੁਮੁਖ) –
"**ਅਸੰਤੁ** ਅਨਾੜੀ ਕਦੇ ਨ ਬੂਝੈ।"
- ਗਉ **੩,** ੩੦, ੨:੧ (160)

**ਅਸਤਿ** ----- (1) (ਫਾ. ਅਸਤ) ਹੈ
"**ਅਸਤਿ** ਏਕ ਦਿਗਰਿ ਕੁਈ।"
- ਮਾਝ **੧,** ਵਾਰ ੧੩ਸ, **੧,** ੨:੩ (143)

(2) (ਸੰ. *अ+सति*) ਝੂਠ, ਨਾਸ਼ਵਾਨ
"ਸਤਿ ਹੋਤਾ **ਅਸਤਿ** ਕਰਿ ਮਾਨਿਆ ਜੋ ਬਿਨਸਤ ਸੋ ਨਿਹਚਲੁ ਜਾਨਥ।"
- ਮਾਰੂ **੫,** ੧੦, ੩:੧ (1001)

(3) ਵੇਖੋ 'ਅਸਤ' (1), ਹੱਡੀ
"**ਅਸਤਿ** ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ।"
- ਕੇਦਾ **ਕਬ,** ੪, ੧*:੨ (1124)

**ਅਸਥਨ** ---- (ਸੰ. *स्तन*) ਥਣ
"ਬਿਨੁ **ਅਸਥਨ** ਗਊ ਲਵੇਰੀ।"
- ਬਸੰ **ਕਬ,** ੩, ੩:੧ (1194)

**ਅਸਥੰਭੰ** ---- (1) (ਸੰ. *स्तम्भ*) ਥੰਮ, ਖੰਭਾ, ਆਸਰਾ
"ਅਨਿਕ ਸਾਧਨੰ ਨ ਸਿਧ੍ਰਤੇ ਨਾਨਕ **ਅਸਥੰਭੰ ਅਸਥੰਭੰ ਅਸਥੰਭੰ** ਸਬਦ ਸਾਧ ਸ੍ਵਜਨਹ।"
- ਸਸ **੫,** ੧੭:੩ (1355)

**ਹੋਰ ਰੂਪ:**

**ਅਸਥੰਭਨਹ –**
"ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ **ਅਸਥੰਭਨਹ**।"
- ਸਸ **੫,** ੪:੨ (1354)

**ਅਸਥੰਭੁ –**
"ਨਾਭਿ ਕਮਲ **ਅਸਥੰਭੁ** ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ।"
- ਰਾਮ **੧,** ਸਿਗੋ ੬੬:੨ (945)

**ਅਸਥੰਮਨੁ –**
"ਤਿਉ ਗੁਰ ਕਾ ਸਬਦੁ ਮਨਹਿ **ਅਸਥੰਮਨੁ**।"
– ਗਉ **੫,** ਸੁਖ ੧੫, ੩:੨ (282)

(2) ਬਝਾ ਹੋਇਆ
"ਤੇਨ ਕਲਾ **ਅਸਥੰਭੰ** ਸਰੋਵਰੰ ਨਾਨਕ ਨਹ ਛਿਜੰਤਿ ਤਰੰਗ ਤੋਯਣਹ।"
– ਸਸ **੫,** ੫੩:੪ (1359)

**ਅਸਥਲ** ---- (ਸੰ. *स्थल*) (ਥਾਂ) ਜੋ ਅੱਛੀ ਥਾਂ ਨਹੀਂ, ਉਜਾੜ
"ਸੇ **ਅਸਥਲ** ਸੋਇਨ ਚਉਬਾਰੇ।"
– ਮਾਝ **੫,** ੩੭, ੧:੨ (105)

**ਅਸਥਾਨ** ---- (ਸੰ. *स्थान*) ਥਾਂ, ਜਗਾ, ਟਿਕਾਨਾ
"ਸਗਲ **ਅਸਥਾਨ** ਭੈ ਭੀਤ ਚੀਨ।"
– ਗਉ **੫,** ੧੪੪*, ੨:੧ (211)

**ਹੋਰ ਰੂਪ:**

**ਅਸਥਾਨੰ –**
"ਲਬਧ੍ੰ ਸਾਧ ਸੰਗੇਣ ਨਾਨਕ ਸੁਖ **ਅਸਥਾਨੰ** ਗੋਪਾਲ ਭਜਣੰ।"
– ਗਾਥਾ **੫,** ੪:੨ (1360)

**ਅਸਥਾਨਾ –**
"ਗੁਰੁ ਸਾਸਤ ਸਿਮ੍ਰਿਤ ਖਟੁ ਕਰਮਾ ਗੁਰੁ ਪਵਿਤ੍ਰੁ **ਅਸਥਾਨਾ** ਹੇ।"
– ਮਾਰੂ **੫,** ਸੋਲਾ ੪, ੧:੩ (1074)

**ਅਸਥਾਨਿ –** (ਭਾਵ ਸੰਗਤ)
"ਸੰਤ **ਅਸਥਾਨਿ** ਬਸੇ ਸੁਖ ਸਹਜੇ ਸਗਲੇ ਦੂਖ ਮਿਟਾਇਆ।"
– ਸੋਰ **੫,** ੮੨, ੧*:੨ (629)

**ਅਸਥਾਨੁ –**
"ਊਚ **ਅਸਥਾਨੁ** ਤਬ ਸਹਜੇ ਪਾਇਓ।"
– ਗਉ **੫,** ੧੧੯, ੩:੨ (189)

**ਅਸਥਾਨੇ –**
"ਗੁਰਮੁਖਿ ਮਨੁ **ਅਸਥਾਨੇ** ਸੋਈ।"
– ਆਸਾ **੧,** ਅਸ ੮, ੪:੧ (415)

**ਅਸਥਾਪਨੰ** --- (ਸੰ. *स्थापन*) ਟਿਕਾਉਣਾ, ਸਥਿਤ ਕਰਨਾ
"ਰਚੰਤਿ ਜੀਅ ਰਚਨਾ ਮਾਤ ਗਰਭ **ਅਸਥਾਪਨੰ**।"
– ਜੈਤ **੫,** ਵਾਰ ੨ਸ, **੫,** ੧:੧ (708)

**ਅਸਥਾਵਰ** --- (ਸੰ. *स्थावर*) ਅਚਲ, ਠਹਿਰਣ ਵਾਲਾ, ਜੋ ਆਪਣੇ ਆਪ ਇਕ ਤੋਂ ਦੂਜੀ ਥਾਂ ਨਾ ਜਾ ਸਕੇ।
"**ਅਸਥਾਵਰ** ਜੰਗਮ ਕੀਟਿ ਪਤੰਗਾ।"
– ਗਉ **ਕਬ,** ੧੩, ੧:੧ (325)

**ਅਸਥਿਤ** ---- (ਸੰ. *स्थित*) ਠਹਿਰਿਆ ਹੋਇਆ, ਕਾਇਮ, ਅਟੱਲ, ਅਡੋਲ
"**ਅਸਥਿਤ** ਭਏ ਬਸੇ ਸੁਖ ਥਾਨਾ ਬਹੁਰਿ ਨ ਕਤਹੂ ਧਾਇਓ।"

- ਕਾਨ **੫,** ੭, ੩:੧ (1299)

**ਹੋਰ ਰੂਪ:**

**ਅਸਥਿਤਿ –**

"ਹਰਿਚੰਦਉਰੀ ਦੇਖਿ ਭੂਲਾ ਕਹਾ **ਅਸਥਿਤਿ** ਪਾਈਐ।"

- ਬਿਹਾ **੫,** ਛੰਤ ੯, ੩:੩ (548)

**ਅਸਥਿਰ ----** (ਸੰ. *ਸ੍ਥਿਰ*) (1) ਕਾਇਮ, ਸਥਿਰ, ਅਡੋਲ – ਚਿਤ, ਭਟਕਣ ਮੁਕਨ ਵਾਲੀ ਸਥਿਤੀ

"**ਅਸਥਿਰ** ਭਏ ਬਸੇ ਸੁਖ ਆਸਨ।"

- ਗਉ **੫,** ੧੧੦, ੪:੨ (202)

"**ਅਸਥਿਰ** ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ।"

- ਧਨਾ **੫,** ੨੮, ੩:੧ (678)

**ਹੋਰ ਰੂਪ:**

**ਅਸਥਿਰੁ –**

"ਜਿਨੀ ਨਾਮੁ ਧਿਆਇਆ ਇਕ ਮਨਿ ਇਕ ਚਿਤਿ ਸੇ **ਅਸਥਿਰੁ** ਜਗਿ ਰਹਿਆ।"

- ਸਿਰੀ **੪,** ਵਾਰ ੧੧:੫ (87)

(2) ਅਵਿਨਾਸ਼ੀ, ਸਦਾ ਕਾਇਮ

"**ਅਸਥਿਰ** ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ।"

- ਟੋਡੀ **੫,** ੨੭, ੧:੨ (717)

**ਹੋਰ ਰੂਪ:**

**ਅਸਥਿਰੰ –**

"ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ ਜਾਨੰਤਿ **ਅਸਥਿਰੰ**।"

- ਸਸ **੫,** ੪:੩ (1354)

**ਅਸਥਿਰੁ –**

"**ਅਸਥਿਰੁ** ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ।"

- ਸਿਰੀ **੧,** ਅਸ ੩, ੪:੧ (54)

**ਅਸਥਿਰੁ ----** ਅ+ਸਥਿਰ – ਜੋ ਸਥਿਰ ਨਹੀਂ, ਜੋ ਡੋਲਦਾ ਹੈ

"**ਅਸਥਿਰੁ** ਕਰੇ ਨਿਹਚਲੁ ਇਹੁ ਮਨੂਆ ਬਹੁਰਿ ਨ ਕਤਹੂ ਧਾਵੈ।"

- ਧਨਾ ੫, ੧੪, ੧:੨ (674)

(2) ਸਥਿਰ – ਵੇਖੋ ਅਸਥਿਰੁ (1)

(3)ਅਵਿਨਾਸ਼ੀ ਵੇਖੋ (ਅਸਥਿਰੁ (2)

**ਅਸਥੂਲ ----** (ਸੰ. *ਸ੍ਥੂਲ*) (1) ਪ੍ਰਗਟ, ਦ੍ਰਿਸ਼ਟਮਾਨ

"ਸੂਖਮ **ਅਸਥੂਲ** ਸਗਲ ਭਗਵਾਨ।"

- ਗਉ **੫,** ਥਿਤੀ ੧੪:੭ (299)

**ਹੋਰ ਰੂਪ:**

**ਅਸਥੂਲਾ –**

"ਆਪਹਿ ਸੂਖਮ ਆਪਹਿ **ਅਸਥੂਲਾ**।"

- ਗਉ **੫,** ਬਾਅ ੧:੭ (250)

**ਅਸਥੂਲੀ –**
"ਤੂੰ ਸੂਖਮੁ ਹੋਆ **ਅਸਥੂਲੀ**।"
– ਮਾਝ **੫,** ੨੮, ੧:੨ (102)

**ਅਸਥੂਲੁ –**
"ਸੂਖਮ ਮਹਿ ਜਾਨੈ **ਅਸਥੂਲੁ**।"
– ਗਉ **੫,** ੯, ੪:੮ (274)

(2) ਮੋਟਾ
"ਹਉਮੈ ਮਨੁ **ਅਸਥੂਲੁ** ਹੈ ਕਿਉ ਕਰਿ ਵਿਚੁਦੇ ਜਾਇ।"
– ਗੂਜ **੩,** ਵਾਰ ੪ਸ, **੩,** ੨:੨ (510)

**ਅਸਨਾਈ** --- (ਫਾ. ਆਸ਼ਨਾਈ) ਵਾਕਫੀਅਤ, ਜਾਣਕਾਰੀ
"ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ **ਅਸਨਾਈ**।"
– ਬਿਲਾ **੧,** ੧, ੨:੧ (795)
('ਦਰਪਨ' ਇਸ ਦੇ ਅਰਥ 'ਵਡਿਆਈ' ਦੇ ਕਰਦਾ ਹੈ ਤੇ ਇਸ ਦਾ ਮੂਲ ਅਰਥ 'ਸਨਾ' ਵਡਿਆਈ ਸਿਫਤ ਮੰਨਦਾ ਹੈ)

**ਅਸਨਾਹਾ** --- (ਫਾ. ਆਸ਼ਨਾਹ) ਦੋਸਤ, ਮਿੱਤਰ
"ਗੁਰਕਿਰਪਾ ਤੇ ਮੋਹਿ **ਅਸਨਾਹਾ**।"
– ਗਉ **੫,** ੧੦੯, ੧:੨ (187)

**ਅਸਨੇਹ** ---- (ਸੰ. स्नेह) (1) ਪਿਆਰ, ਮੁਹੱਬਤ
"ਨਾਮੁ ਨ ਪਾਵਹਿ ਬਿਨੁ **ਅਸਨੇਹ**।"
– ਗਉ **੩,** ੨੪, ੨:੧ (159)

**ਹੋਰ ਰੂਪ:**

**ਅਸਨੇਹਿ –**
"ਲਹਰੀ ਨਾਲਿ ਪਛਾੜੀਐ ਭੀ ਵਿਗਸੈ **ਅਸਨੇਹਿ**।"
– ਸਿਰੀ **੧,** ਅਸ ੧੧, ੧:੨ (59)

**ਅਸਨੇਹੁ –**
"ਨਾਮ ਬਿਨਾ ਧ੍ਰਿਗੁ ਧ੍ਰਿਗੁ **ਅਸਨੇਹੁ**।"
– ਗਉ **੫,** ਅਸ ੧੦, ੧*:੨ (240)

(2) ਮੋਹ
"ਕਾਮ ਕ੍ਰੋਧ ਲਪਟਿਓ **ਅਸਨੇਹ**।"
– ਗਉ **੫,** ੭੮, ੨:੨ (178)

**ਅਸਨੇਹੀ** ---- ਪਿਆਰ ਕਰਨ ਵਾਲਾ
"ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ **ਅਸਨੇਹੀ**।"
– ਸੋਰ **੫,** ੪, ੧:੨ (609)

**ਅਸਪਤਿ** ---- (ਸੰ. अश्वपति) ਘੋੜਿਆਂ ਦਾ ਮਾਲਕ, ਸੂਰਜ ਦੇਵਤਾ
"**ਅਸਪਤਿ** ਗਜਪਤਿ ਨਰਹ ਨਰਿੰਦ।"
– ਤਿਲੰ **ਨਾਮ,** ੩, ੪:੧ (727)

**ਅਸਮਝੁ** ---- ਅਗਿਆਨੀ, ਮੂਰਖ
"ਮਨ **ਅਸਮਝੁ** ਸਾਧਸੰਗਿ ਪਤੀਆਨਾ।"

- ਰਾਮ **੫,** ੨੫, ੧:੨ (890)

**ਅਸਮਾਨ** ---- (1) (ਫਾ. ਆਸਮਾਨ) ਅਕਾਸ਼, ਅਸ=(ਚਕੀ)+ਮਾਨ (=ਮਾਨਿੰਦ) ਚੱਕੀ ਵਾਂਗੂੰ ਫਿਰਨ ਵਾਲਾ
"ਕਹੁ ਕਬੀਰ ਖੋਜਉ **ਅਸਮਾਨ**।"

- ਗਉ **ਕਬ,** ੩੪, ੨:੨ (330)

**ਹੋਰ ਰੂਪ:**

**ਅਸਮਾਨਿ** –
"ਜੋ **ਅਸਮਾਨਿ** ਨ ਮਾਵਨੀ ਤਿਨ ਨਕਿ ਨਥਾ ਪਾਇ।"

- ਸੋਰ **੧,** ੧, ੩:੨ (595)

**ਅਸਮਾਨੀ** –
"ਪੰਖੀ ਹੋਇ ਕੈ ਜੇ ਭਵਾ ਸੈ **ਅਸਮਾਨੀ** ਜਾਉ।"

- ਸਿਰੀ **੧,** ੨, ੩:੧ (14)

**ਅਸਮਾਨੁ** –
"**ਅਸਮਾਨੁ** ਧਰਤੀ ਚਲਸੀ ਮੁਕਾਮੁ ਓਹੀ ਏਕੁ।"

- ਸਿਰੀ **੧,** ਅਸ ੧੭, ੭:੨ (64)

(2) ਕਿਸੇ ਨੂੰ ਆਪਣੇ ਤੁਲ ਨਾ ਸਮਝਣਾ
"ਹੰਸੁ ਹੇਤੁ ਆਸਾ **ਅਸਮਾਨੁ**।"

- ਗਉ **੧,** ੨, ੩:੧ (151)

**ਅਸਰਾਉ** ---- (ਸੰ. *ਆਸ਼੍ਰਯ*) (1) ਆਸਰਾ, ਸਹਾਰਾ
"ਅੰਬਰੁ ਧਰਤਿ ਵਿਛੋੜਿਅਨੁ ਵਿਚਿ ਸਚਾ **ਅਸਰਾਉ**।"

- ਰਾਮ **੩,** ਵਾਰ ੬:੧ (949)

(2) ਓਟ, ਪਨਾਹ
"ਸਭੋ ਭਜੈ ਆਸਰਾ ਚੁਕੈ ਸਭੁ **ਅਸਰਾਉ**।"

- ਸਿਰੀ **੫,** ਅਸ ੨੬, ੧:੩ (70)

**ਅਸਰਾਲਾ** --- (1) ਭਿਆਨਕ, ਡਰਾਉਣਾ
"ਚਾਰਿ ਨਦੀ ਅਗਨੀ **ਅਸਰਾਲਾ**।"

- ਮਾਰੂ **੧,** ੧੧, ੫:੧ (1031)

**ਹੋਰ ਰੂਪ:**

**ਅਸਰਾਲੁ** –
"ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ **ਅਸਰਾਲੁ**।"

- ਮਾਰੂ **੧,** ਅਸ ੨, ੧:੩ (1009)

(2) ਨਰਕ (ਮਹਾਨ ਕੋਸ਼)
"ਮੂਏ ਕਉ ਰੋਵਹਿ ਕਿਸਹਿ ਸੁਣਾਵਹਿ ਭੈ ਸਾਗਰ **ਅਸਰਾਲਿ** ਪਾਇਆ।"

- ਰਾਮ **੧,** ਅਸ ੭, ੯:੧ (906)

**ਅਸਰੂਪੁ** ---- (ਸੰ. *ਸ੍ਵਰੂਪ*) ਸ਼ਕਲ, ਅਕਾਰ, ਸਰੂਪ

"ਪਉਣ ਪਾਣੀ ਅਗਨੀ **ਅਸਰੂਪੁ**।"

- ਗਉ ੧, ਓਅੰ ੭:੨ (930)

**ਅਸਲਿ** ----- (ਅ. ਅਸਲ) ਖਰਾ, ਸਚਾ, ਵਾਸਤਵ ਵਿਚ

"ਨਾਨਕ ਸੇ ਨਰ **ਅਸਲਿ** ਖਰ ਜਿ ਬਿਨੁ ਗੁਣ ਗਰਬੁ ਕਰੰਤਿ।"

- ਸਾਰ **੪,** ਵਾਰ ੨੨ਸ, **੧,** ੨:੩ (1246)

**ਹੋਰ ਰੂਪ:**

**ਅਸੁਲੂ** –

"ਸਹਸ ਅਠਾਰਹ ਕਹਨਿ ਕਤੇਬਾ **ਅਸੁਲੂ** ਇਕੁ ਧਾਤੁ।"

- ਜਪੁ **੧,** ੨੨:੩ (5)

**ਅਸਵਾਰ** ---- (ਫਾ. ਅਸਵਾਰ) ਘੋੜੇ ਤੇ ਚੜਿਆ ਹੋਇਆ

"ਇਕਿ ਹੋਏ **ਅਸਵਾਰ** ਇਕ ਨਾ ਸਾਖਤੀ।"

- ਮਾਝ **੧,** ਵਾਰ ੧੦:੭ (142)

**ਹੋਰ ਰੂਪ:**

**ਅਸਵਾਰਾ** –

"ਕਹਤ ਕਬੀਰ ਭਲੇ **ਅਸਵਾਰਾ**।"

- ਗਉ **ਕਬ,** ੩੧, ੩:੧ (329)

**ਅਸਵਾਰੀ** –

"ਅਸੁ ਪਵਨ ਹਸਤਿ **ਅਸਵਾਰੀ**।"

- ਗਉ **੫,** ੮੧, ੨:੧ (179)

**ਅਸਵਾਰੁ** –

"ਕਮਰਿ ਕਟਾਰਾ ਬੰਕੁੜਾ ਬੰਕੇ ਕਾ **ਅਸਵਾਰੁ**।"

- ਰਾਮ **੩,** ਵਾਰ ੧੯ਸ, **੧,** ੩:੧ (956)

**ਅਸਾ** ------ ਅਸੀਂ, ਅਸਾਂ, 'ਮੈਂ' ਦਾ ਬਹੁ ਬਚਨ

"**ਅਸਾ** ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ।"

- ਸੂਹੀ **੪,** ੨੪, ੧*:੨ (736)

**ਅੰਸਾ** ------ (ਸੰ. *ਤ਼ਂ* ) ਅੰਸ਼ ਵਾਲਾ, ਭਾਗ ਵਾਲਾ; ਅੰਸ਼, ਹਿੱਸਾ, ਤੱਤ

"**ਅੰਸਾ** ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ।"

- ਗੂਜ **੩,** ਵਾਰ ੧੯:੧ (516)

**ਹੋਰ ਰੂਪ:**

**ਅੰਸੁ** –

"ਜਿਸੁ ਮਹਿ ਨਾਮੁ ਨਿਰੰਜਨ **ਅੰਸੁ**।"

- ਮਲਾ **੧,** ੭, ੪:੨ (1256)

**ਅਸਾਹ** ----- (1) ਅਸਾਂ ਵਿਚ, ਸਾਡੇ ਵਿਚ

"ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ **ਅਸਾਹ**।"

- ਸਿਰੀ **੧,** ੧੦, ੧:੩ (17)

(2) ਅ+ਸਾਹ, ਸਾਹ ਤੋਂ ਬਿਨਾਂ

"ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ **ਅਸਾਹ**।"

– ਮਾਝ **੧,** ਵਾਰ ੧੪ਸ, **੧,** ੧:੫ (144)

**ਅਸਾਜੁੰ** ----- ਨਾ ਸਾਜਨ ਯੋਗ, ਨਾ ਬਣਨ ਯੋਗ

"ਅਕਰਣੰ ਕਰੋਤਿ ਆਖਾਦ੍ਰਿ ਖਾਦੁੰ **ਅਸਾਜੁੰ** ਸਾਜਿ ਸਮਜਯਾ।"

– ਸਸ **੫,** ੪੮:੪ (1358)

**ਅਸਾਡੜਾ** --- ਅਸਾਂ ਦਾ, ਸਾਡਾ

"ਜੇ ਤੂ ਮਿਤ੍ਰੂ **ਅਸਾਡੜਾ** ਹਿਕ ਭੋਰੀ ਨਾ ਵੇਛੋੜਿ।"

– ਮਾਰੂ **੫,** ਵਾਰ ੨ਸ, **੫,** ੧:੧ (1094)

**ਹੋਰ ਰੂਪ:**

**ਅਸਾਡੜੇ –**

"ਜਿਨ੍ਹਾਂ ਦਿਸੰਦੜਿਆਂ ਦੁਰਮਤਿ ਵੰਞੈ ਮਿਤ੍ਰ **ਅਸਾਡੜੇ** ਸੇਈ।"

– ਗੂਜ **੫,** ਵਾਰ ੯ਸ, **੫,** ੨:੧ (520)

**ਅਸਾਡਾ –**

"ਇਹੁ ਅੰਨੁ **ਅਸਾਡਾ** ਫਿਟੈ।"

– ਆਸਾ **੧,** ਵਾਰ ੧੬ਸ, **੧,** ੨:੧੮ (472)

**ਅਸਾਧ** ----- (ਸੰ. *असा य*) ਕਠਿਨਾਈ ਨਾਲ ਠੀਕ ਹੋਣ ਵਾਲਾ ਅਥਵਾ ਨਾ ਠੀਕ ਹੋਣ ਵਾਲਾ, ਲਾਇਲਾਜ

"ਪੰਚ ਦੋਖ **ਅਸਾਧ** ਜਾ ਮਹਿ ਤਾ ਕੀ ਕੇਤਕ ਆਸ।"

– ਆਸਾ **ਰਵਿ,** ੧, ੧:੨ (486)

**ਹੋਰ ਰੂਪ:**

**ਅਸਾਧੁ –**

"ਮਨੁ **ਅਸਾਧੁ** ਸਾਧੈ ਜਨੁ ਕੋਈ।"

– ਧਨਾ **੩,** ੬, ੩:੧ (665)

**ਅਸਾਰ** ----- (1) (ਸੰ. *आसार*) ਮੀਂਹ ਦੀ ਧਾਰ ਵਾਂਗ, ਸਹਿਜ ਸੁਭਾ, ਆਪ ਮੁਹਾਰੇ

"ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ **ਅਸਾਰ** ਬਹੈ।"

– ਆਸਾ **ਕਬ**, ੧੫, ੩:੧ (479)

2. ਲਾਪਰਵਾਹੀ

"ਖਾਤ ਪੀਵਤ ਹਸਤ ਸੋਵਤ ਅਉਧ ਬਿਤੀ **ਅਸਾਰ**।"

– ਸਾਰ **੫,** ੧੨੯, ੧:੧ (1229)

(3) (ਸੰ. *स्मारम*) ਬੇਖਬਰ, ਬੇਫਿਕਰ

"ਕਿਸਹੀ ਨਾਲਿ ਨ ਚਲਿਆ ਖਪਿ ਖਪਿ ਮੁਏ **ਅਸਾਰ**।"

– ਸਿਰੀ **੧,** ਅਸ ੧੬, ੩:੩ (63)

**ਅਸਾਰਥਿ** --- ਲਾਭ ਰਹਿਤ, ਅਸਾਰ ਰੂਪ ਪਦਾਰਥ

"ਸੁਆਰਥੁ ਤਿਆਗਿ **ਅਸਾਰਥਿ** ਰਚਿਓ ਨਹ ਸਿਮਰੈ ਪ੍ਰਭੁ ਰੂੜਾ।"

– ਸਾਰ **੫,** ੯੦, ੧:੨ (1221)

**ਅਸਾਰੇ** ----- ਆਸਰਾ

"ਮਨ ਮਹਿ ਰਾਖਉ ਏਕ **ਅਸਾਰੇ**।"

- ਦੇਵ **੫**, ੨੫, ੪:੧ (533)

**ਅਸਾੜਾ** ---- ਵੇਖੋ 'ਅਸਾਡਾ', ਸਾਡਾ

"ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ **ਅਸਾੜਾ** ਜੀਉ।"

- ਮਾਝ **੫,** ੩੧, ੩:੩ (103)

**ਹੋਰ ਰੂਪ:**

**ਅਸਾੜੀ –**

"ਰਾਖਹੁ ਸਰਮ **ਅਸਾੜੀ** ਜੀਉ।"

- ਮਾਝ **੫,** ੩੨, ੪:੩ (105)

**ਅਸਿ** ------ ਇਕ ਨਦੀ ਦਾ ਨਾਂ ਜੋ ਬਨਾਰਸ ਕੋਲ ਵਗਦੀ ਹੈ ਤੇ ਪਵਿਤਰ ਮੰਨੀ ਜਾਂਦੀ ਹੈ

"ਬਨਾਰਸਿ **ਅਸਿ** ਬਸਤਾ।"

- ਗੋਂਡ **ਨਾਮ,** ੧, ੨:੩ (873)

**ਅਸੀ** ------ 'ਮੈਂ' ਦਾ ਇਕ ਪੁਰਖ ਬਹੁ ਵਚਨ, ਅਸੀਂ

"**ਅਸੀ** ਬੋਲ ਵਿਗਾੜ ਵਿਗਾੜਹ ਬੋਲ।"

- ਸਿਰੀ **੧,** ੩੦, ੩:੧ (25)

**ਅਸੀਸੜੀਆ** – (ਸੰ. *आशिष्*) ਦੁਆ, ਅਸੀਸ

"ਦੇਹੁ ਸਜਣ **ਅਸੀਸੜੀਆ** ਜਿਉ ਹੋਵੈ ਸਾਹਿਬ ਸਿਉ ਮੇਲੁ।"

- ਗਉ **੧,** ਸੋਹ ੧, ੩:੨ (12)

**ਅਸੀਹਾਂ** ---- ਅੱਸੀ ਸਾਲਾਂ ਦਾ ਹੋ ਕੇ

"ਸਤਰਿ ਕਾ ਮਤਿਹੀਣੁ **ਅਸੀਹਾਂ** ਕਾ ਵਿਉਹਾਰੁ ਨ ਪਾਵੈ।"

- ਮਾਝ **੧,** ਵਾਰ ੧ਸ, **੧,** ੩:੩ (136)

**ਅਸੁ** ------ (ਸੰ. *अश्व*) ਘੋੜਾ

"**ਅਸੁ** ਪਵਨ ਹਸਤਿ ਅਸਵਾਰੀ।"

- ਗਉ **੫,** ੮੧, ੨:੧ (179)

**ਅਸੁਧ** ----- (ਸੰ. *अशुद्ध*) ਮਲੀਨ, ਅਪਵਿਤਰ

"ਹਮ ਮੂੜ ਮੁਗਧ **ਅਸੁਧ** ਮਤਿ ਹੋਤੇ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ।"

- ਗਉ **੪,** ੫੬, ੧*:੨ (169)

**ਅਸੁਨਿ** ----- ਬਿਕਰਮੀ ਚੰਦਰਵਰਸ਼ ਦਾ ਸਤਵਾਂ ਮਹੀਨਾ, ਅਸੂ

"**ਅਸੁਨਿ** ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ।"

- ਮਾਝ **੫,** ਬਾਰਾ ੮:੧ (135)

**ਅਸੁਭ** ----- ਜੋ ਸ਼ੁਭ ਨਹੀਂ, ਜੋ ਚੰਗਾ ਨਹੀਂ

"ਕਿਰਤ ਕਮਾਵਨ ਸੁਭ **ਅਸੁਭ** ਕੀਨੇ ਤਿਨਿ ਪ੍ਰਭਿ ਆਪਿ।"

- ਗਉ **੫, ਬਾਅ** ੮ਸ:੧ (251)

**ਅਸੁਮੇਧ** ---- (ਸੰ. *अश्वमेध*) ਘੋੜੇ ਦੀ ਬਲੀ

"**ਅਸੁਮੇਧ** ਜਗਨੇ।"

- ਗੋਂਡ **ਨਾਮ,** ੧, ੧*:੧ (873)

**ਅਸੁਰ** ----- (ਸੰ. 'अस्' ਧਾਤੂ ਤੋਂ) (1) ਵਿਕਰਮ, ਵਿਕਾਰ

"**ਅਸੁਰ** ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ।"

- ਸਿਰੀ **੩,** ੪੪, ੩:੩ (30)

(2) ਵਿੱਕਰਮੀ ਦੈਂਤ

"ਸੁਖ ਦਾਤਾ ਦੁਖ ਮੇਟਣੋ ਸਤਿਗੁਰੁ **ਅਸੁਰ** ਸੰਘਾਰ।"

- ਸਿਰੀ **੧,** ਅਸ ੧੦, ੩:੩ (59)

"ਚਾਰੇ ਕਿਲਵਿਖ ਉਨਿ ਅਘ ਕੀਏ ਹੋਆ **ਅਸੁਰ** ਸੰਘਾਰੁ।"

- ਸਿਰੀ **੫,** ਅਸ ੨੬, ੪:੨ (70)

**ਹੋਰ ਰੂਪ:**

**ਅਸੁਰਹ –**

"ਪਾਯਉ ਨਹੀ ਅੰਤੁ ਸੁਰੇ **ਅਸੁਰਹ** ਨਰ ਗਣ ਗੰਧ੍ਰਬ ਖੋਜੰਤ ਫਿਰੇ।"

- ਸਵ **੪, ਬਲ,** ੧:੪ (1405)

**ਅਸੂ** ------ ਬਿਕਰਮੀ ਸੰਮਤ ਦਾ ਸਤਵਾਂ ਮਹੀਨਾ

"ਰੁਤਿ ਸਰਦ ਅਡੰਬਰੋ **ਅਸੂ** ਕਤਕੇ ਹਰਿ ਪਿਆਸ ਜੀਉ।"

- ਰਾਮ **੫,** ਰੁਤੀ ਪ:੧ (928)

**ਅਸੋਚ** ----- ਵਿਚਾਰਹੀਨ, ਸੋਚ ਹੀਨ

"ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ **ਅਸੋਚ**।"

- ਆਸਾ **ਰਵਿ,** ੧, ੨:੧ (486)

**ਹੋਰ ਰੂਪ:**

**ਅਸੋਚਾ –** (ਸੋਚ ਰਹਿਤ)

"ਚਿੰਤ ਅਚਿੰਤਾ ਸੋਚ **ਅਸੋਚਾ** ਸੋਗੁ ਲੋਭੁ ਮੋਹੁ ਥਾਕਾ।"

- ਧਨਾ **੫,** ੪, ੩:੧ (671)

**ਅਸ੍ਰਰਜ** ---- (ਸੰ. आश्चर्य) ਤੁਅਜਬ, ਹੈਰਾਨੀ, ਅਚੰਭਾ

"**ਅਸ੍ਰਰਜ** ਰੂਪੰ ਰਹੰਤ ਜਨਮੰ।"

- ਸਸ **੫,** ਪ੭:੨ (1359)

**ਅਸ੍ਤੁ** ------ ਵੇਖੋ 'ਅਸਤ' (1) ਹੱਡੀ

"ਏਤਾ ਗਬੁ ਅਕਾਸਿ ਨ ਮਾਵਤ ਬਿਸਟਾ **ਅਸ੍ਤ** ਕ੍ਰਿਮਿ ਉਦਰੁ ਭਰਿਓ ਹੈ।"

- ਸਮੁ **੫,** ੮*:੨ (1388)

**ਅਸਥਲੁ** ---- ਵੇਖੋ 'ਅਸਥਲ' ਸਥਾਨ; ਹਿਰਦੇਸਥਲ, ਦਿਲ (ਮਹਾਨ ਕੋਸ਼)

"ਜਾ ਕਾ **ਅਸਥਲੁ** ਤੋਲੁ ਅਮਿਤੋ।"

- ਗਾਥਾ **੫,** ੧੩:੩ (1361)

**ਅਸਥਿੰਤ** ---- ਵੇਖੋ 'ਅਸਥਿਤ' ਸਥਿਤ, ਟਿਕਾਉ ਵਾਲਾ; ਅ+ਸਥਿਤ, ਚਲਾਇਮਾਨ (ਮਹਾਨ ਕੋਸ਼)

"**ਅਸਥਿੰਤ** ਸੋਗ ਹਰਖੰ ਭੈ ਖੀਣੰ ਤ ਨਿਰਭਵਹ।"

- ਸਸ **੫,** ੪੪:੩ (1357)

**ਅਸ੍ਵ** ------ ਵੇਖੋ 'ਅਸੁ', ਘੋੜਾ

"ਕਨਿਕ **ਅਸ੍ਵ** ਹੈਵਰ ਭੂਮਿ ਦਾਨ।"

- ਗਉ **੫,** ਸੁਖ ੩, ੨:੪ (265)

**ਅਹੰ** ------- (ਸੰ. *ਅਹਮ੍*) ਅਹੰਕਾਰ, ਗਰਬ, ਅਭਿਮਾਨ, ਹਉਮੈ

"ਕਟੀਐ ਤੇਰਾ **ਅਹੰ** ਰੋਗੁ।"

- ਗਉ **੫,** ੧੪੬*, ੧:੧ (211)

**ਅਹਕਰਣੁ** --- ਵੇਖੋ 'ਅਹੰ', ਹੰਕਾਰ

"ਜਿਨਿ ਵਿਚਹੁ **ਅਹਕਰਣੁ** ਚੁਕਾਇਆ।"

- ਸਿਰੀ ੧, ਅਸ ੨੮, ੧੧:੨ (72)

**ਹੋਰ ਰੂਪ:**

**ਅਹੰਕਰਣ –**

"ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ **ਅਹੰਕਰਣ** ਮਾਰਿਆ।"

- ਸਿਰੀ **੪,** ਵਾਰ ੧੧ਸ, **੩,** ੧:੧ (86)

**ਅਹੰਕਾਰ** ---- ਵੇਖੋ 'ਅਹੰ', ਹੰਕਾਰ, ਗਰਬ, ਅਭਿਮਾਨ

"ਬਿਨੁ ਨਾਵੈ ਧ੍ਰਿਗੁ ਧ੍ਰਿਗੁ **ਅਹੰਕਾਰ**।"

- ਗਉ **੩,** ੩੪, ੩:੨ (162)

**ਹੋਰ ਰੂਪ:**

**ਅਹੰਕਾਰੰ –**

"ਹੇ ਜਨਮ ਮਰਣ ਮੂਲੰ **ਅਹੰਕਾਰੰ** ਪਾਪਾਤਮਾ।"

- ਸਸ **੫,** ੪੯:੧ (1358)

**ਅਹੰਕਾਰਾ –**

"ਲੋਭੁ ਅਭਿਮਾਨੁ ਬਹੁਤੁ **ਅਹੰਕਾਰਾ**।"

- ਮਾਝ **੩,** ੧੯, ੩:੨ (120)

**ਅਹੰਕਾਰਿ –**

"ਹਉਮੈ ਮਮਤਾ ਮੋਹਣੀ ਸਭ ਮੁਠੀ **ਅਹੰਕਾਰਿ**।"

- ਸਿਰੀ **੧,** ੧੪, ੧*:੨ (19)

**ਅਹੰਕਾਰੀ** --- (ਗਰਬ ਕਰਨ ਵਾਲਾ)

"ਮਨਮੁਖ ਕਰਮ ਕਰੇ **ਅਹੰਕਾਰੀ** ਸਭੁ ਦੁਖੋ ਦੁਖੁ ਕਮਾਇ।"

- ਸਿਰੀ **੪,** ਵਾਰ ੧੨ਸ, **੩,** ੧:੮ (87)

**ਅਹੰਕਾਰੀਆ –**

"ਅਹੰਕਾਰੁ ਕਰਹਿ **ਅਹੰਕਾਰੀਆ** ਵਿਆਪਿਆ ਮਨ ਕੀ ਮਤਿ।"

- ਸਿਰੀ **੫,** ੭੧, ੩:੩ (42)

**ਅਹੰਕਾਰੁ –**

"ਮੇਰੇ ਮਨ ਤਜਿ ਨਿੰਦਾ ਹਉਮੈ **ਅਹੰਕਾਰੁ**।"

- ਸਿਰੀ **੩,** ੪੨, ੧*:੧ (30)

**ਅਹੰਕਾਰੇ –**

"ਸਾਦਿ ਮੋਹਿ ਲਾਦੀ **ਅਹੰਕਾਰੇ**।"

- ਆਸਾ **੫,** ੭੬, ੩:੧ (389)

**ਅਹੰਕਾਰੋ –**

"ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ **ਅਹੰਕਾਰੋ**।"

- ਵਡਾ **੧,** ਅਲਾ ੧, ੪:੫ (579)

**ਅਹਰਣਿ** ---- ਲੋਹੇ ਦਾ ਪਿੰਡ ਜਿਸ ਉਤੇ ਠੰਢਾ ਜਾਂ ਤੱਤਾ ਲੋਹਾ ਰਖ ਕੇ ਲੋਹਾਰ ਹਥੌੜੇ ਨਾਲ ਉਸ ਨੂੰ ਕੁਟਦਾ ਹੈ

"**ਅਹਰਣਿ** ਮਤਿ ਵੇਦੁ ਹਥਿਆਰ।"

- ਜਪੁ **੧,** ੩੮:੧ (8)

**ਅਹਲਿਆ** --- ਵ੍ਰਿਧਾਸ ਦੀ ਪੁਤਰੀ ਅਤੇ ਗੋਤਮ ਰਿਸ਼ੀ ਦੀ ਪਤਨੀ ਜਿਸ ਨਾਲ ਇੰਦਰ ਨੇ ਚੰਦਰਮਾ ਨਾਲ ਸ਼ੜਜੰਤਰ ਰਚ ਕੇ ਕਪਟ ਕਰਕੇ ਸੰਗ ਕੀਤਾ। ਗੋਤਮ ਦੇ ਸਰਾਪ ਨਾਲ ਇੰਦਰ ਦਾ ਸਰੀਰ ਭਗ - ਰੂਪ ਹੋ ਗਿਆ ਤੇ ਅਹਲਿਆ ਸੈਲ ਪਥਰ ਹੋ ਗਈ। ਰਾਮ ਚੰਦਰ ਜੀ ਦੀ ਛੋਹ ਪ੍ਰਾਪਤ ਕਰ ਉਹ ਮੁਕਤ ਹੋਈ।

"ਗੋਤਮਨਾਰਿ **ਅਹਲਿਆ** ਭਾਰੀ ਪਾਵਨ ਕੇਤਕ ਉਭਾਰੀਅਲੇ।"

- ਮਾਲੀ **ਨਾਮੁ,** ੨, ੨:੧ (988)

**ਅਹਲੈ** ----- ਨਾ ਹਿਲਣ ਵਾਲੇ, ਸਥਿਰ

"ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ **ਅਹਲੈ**।"

- ਗਉ **੫,** ਵਾਰ ੮:੩ (320)

**ਅਹਵਾਲ** ---- (ਅ. ਅਹਿਵਾਲ) 'ਹਾਲ' ਦਾ ਬਹੁਵਚਨ, ਦਿਸ਼ਾ, ਹਾਲਤ

"ਗਾਹੇ ਨ ਨੇਕੀ ਕਾਰ ਕਰਦਮ ਮਮ ਈ ਚਿਨੀ **ਅਹਵਾਲ**।"

- ਤਿਲੰ **੧,** ੧, ੩:੨ (721)

**ਅਹਾ** ------ ਸੀ

"ਜਹ ਕਛੁ **ਅਹਾ** ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ।"

- ਗਉ **ਕਬ,** ੫੨, ੧:੧ (334)

**ਅਹਾਜੁ** ----- (ਸੰ. *अहा    र्य*) ਨਾ ਅੰਗੀਕਾਰ ਕਰਨ ਯੋਗ, ਨਾ ਖਾਣ ਯੋਗ, ਅਖਾਜ

"ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ **ਅਹਾਜੁ**।"

- ਸਾਰ ੪, ਵਾਰ ੧੪ਸ, **੧,** ੨:੨ (1243)

**ਅਹਾਰੁ** ----- (ਸੰ. *आहार*) ਭੋਜਨ, ਖੁਰਾਕ, ਖਾਣਾ

"ਦੇਇ **ਅਹਾਰੁ** ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ।"

- ਆਸਾ **ਧੰਨਾ,** ੩, ੧:੨ (488)

"ਜਨ ਕੀ ਭੂਖ ਤੇਰਾ ਨਾਮੁ **ਅਹਾਰੁ**।"

- ਸੂਹੀ **੫,** ੩੨, ੩:੧ (743)

**ਹੋਰ ਰੂਪ:**

**ਅਹਾਰੰ –**

"ਖੰਡਿਤ ਨਿਦ੍ਰਾ ਅਲਪ **ਅਹਾਰੰ** ਨਾਨਕ ਤਤੁ ਬੀਚਾਰੋ।"

- ਰਾਮ **੧,** ਸਿਗੋ ੮:੪ (939)

**ਅਹਾਰੋ –**

"ਕੰਦ ਮੂਲੁ **ਅਹਾਰੋ** ਖਾਈਐ ਅਉਧੂ ਬੋਲੈ ਗਿਆਨੇ।"

- ਰਾਮ **੧,** ਸਿਗੋ ੭:੨ (939)

**ਅਹਾੜੀ** ---- ਬਿਕਰਮਈ ਚੰਦਰਵਰਸ਼ ਦੇ ਚੌਥੇ ਮਹੀਨੇ ('ਹਾੜ') ਦੀ

"ਫਸਲਿ **ਅਹਾੜੀ** ਏਕੁ ਨਾਮੁ ਸਾਵਣੀ ਸਚੁ ਨਾਉ।"

- ਮਲਾ **੧,** ਵਾਰ ੧੯ਸ, **੧,** ੧:੫ (1286)

**ਹੋਰ ਰੂਪ:**

**ਅਹਾੜੁ –**

"ਸਾਵਣੁ ਰਾਤਿ **ਅਹਾੜੁ** ਦਿਹੁ ਕਾਮੁ ਕ੍ਰੋਧ ਦੁਇ ਖੇਤ।"

- ਰਾਮ **੩**, ਵਾਰ ੧੭, **੧**, ੧:੧ (955)

**ਅਹਿ** ------ (1) ਇਹ

"ਹੰਸੁ ਚਲਸੀ ਡੁੰਮਣਾ **ਅਹਿ** ਤਨੁ ਢੇਰੀ ਥੀਸੀ।"

- ਸੂਹੀ **ਫਰ,** ੨, ੩:੨ (794)

(2) ਇਸ

"**ਅਹਿ** ਕਰੁ ਕਰੇ ਸੁ **ਅਹਿ** ਕਰੁ ਪਾਏ ਇਕ ਘੜੀ ਮੁਹਤੁ ਨ ਲਗੈ।"

- ਮਾਰੂ **੫,** ਵਾਰ ੧੧:੩ (1098)

(3) ਅਹੰਕਾਰ

"ਰਾਮਚੰਦਿ ਮਾਰਿਓ **ਅਹਿ** ਰਾਵਣੁ।"

- ਰਾਮ **੧,** ਸਿਗੋ ੪੦:੩ (942)

**ਅਹਿਨਿਸਿ** --- (ਸੰ. *ਅਹਨਿ* 'ਸ੍ *ਅਹਨਿ* ਸ੍; ਪ੍ਰੋ) (1) ਦਿਨ ਰਾਤ

"ਕਲਰ ਕੇਰੀ ਕੰਧ ਜਿਉ **ਅਹਿਨਿਸਿ** ਕਿਰਿ ਢਹਿ ਪਾਇ।"

- ਸਿਰੀ **੧,** ੧੩, ੧:੨ (18)

(2) ਨਿਰੰਤਰ, ਸਦਾ, ਲਗਾਤਾਰ

"**ਅਹਿਨਿਸਿ** ਭਗਤਿ ਕਰੇ ਦਿਨ ਰਾਤੀ ਹਉਮੈ ਮਾਰਿ ਨਿਚੰਦੁ।"

- ਸਿਰੀ **੩,** ੪੧, ੨:੨ (29)

**ਅਹਿਰਖ** ---- (ਸੰ. *ਅਹ* ':) ਈਰਖਾ, ਕਿਸੇ ਨੂੰ ਵੇਖ ਕੇ ਸੜਨਾ ਜਾਂ ਕੁੜਨਾ

"**ਅਹਿਰਖ** ਵਾਦੁ ਨ ਕੀਜੈ ਰੇ ਮਨ।"

- ਆਸਾ **ਕਬ,** ੧੬, ੧*:੧ (479)

**ਅਹਿਲਾ** ---- ਅ+ਲਾਹਾ, ਨਿਸਫਲ, ਬਿਨਾਂ ਲਾਭ ਦੇ (ਸ਼ਬਦਾਰਥ ਫ. ਆਲਾ) ਵਧੀਆ, ਉਤਮ (ਦਰਪਣ) ਸੋਹਣਾ (ਸੰਥਿਆ)

"ਧਨ ਸਿਉ ਰਤਾ ਜੋਬਨਿ ਮਤਾ **ਅਹਿਲਾ** ਜਨਮੁ ਗਵਾਇਆ।"

- ਸਿਰੀ **੧,** ਪਹ ੧, ੩:੪ (75)

**ਅਹਿਲਾਦ** --- (ਸੰ. *ਅਹ੍ਲਾਦ*) ਅਨੰਦ, ਖੁਸ਼ੀ

"ਮਾਤ ਪਿਤਾ ਬੰਧਪ ਹੈ ਸੋਈ ਮਨਿ ਹਰਿ ਕੋ **ਅਹਿਲਾਦ**।"

- ਸਾਰ **੫,** ੧੧੭, ੧:੧ (1226)

**ਅਹੀ** ------ (1) (ਸੰ. *ਅਸ੍ਤਿ*), ਹੈ

"ਜਹ ਤੇ ਉਪਜਿਓ ਤਹੀ ਸਮਾਨੋ ਸਾਈ ਬਸਤੁ **ਅਹੀ**।"

- ਸਾਰ **੫,** ੮੩, ੨:੧ (1220)

(2) ਚਾਹਨਾ, ਖਾਹਿਸ਼ ਕਰਨਾ, ਲੋਚਨਾ

"ਜਾਨ ਪ੍ਰਬੀਨ ਸੁਆਮੀ ਪ੍ਰਭ ਮੇਰੇ ਸਰਣਿ ਤੁਮਾਰੀ **ਅਹੀ**।"

- ਦੇਵ **੫,** ੭, ੨:੧ (529)

**ਹੋਰ ਰੂਪ:**

**ਅਹੀਐ –**

"ਆਚ ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ **ਅਹੀਐ**।"

- ਦੇਵ **੫,** ੧੭, ੧:੨ (531)

**ਅਹੀਰੁ** ----- (ਸੰ. *ਅਭੀਰ*) ਗੁਆਲਾ, ਆਜੜੀ, ਵਗ ਚਾਰਨ ਵਾਲਾ

"ਗਲਾ ਬਾਂਧਿ ਦੁਹਿ ਲੇਇ **ਅਹੀਰੁ**।"

- ਸਾਰ **ਨਾਮ,** ੧, ੨:੨ (1252)

**ਅਹੇ** ------- (1) ਹੇ

"ਜਉਪੈ ਹਮ ਨ ਪਾਪ ਕਰੰਤਾ **ਅਹੇ** ਅਨੰਤਾ।"

- ਸਿਰੀ **ਰਵਿ,** ੧, ੧*:੧ (93)

(2) ਵਿਨਾਸ਼ ਹੋਏ

"ਸਾਧਸੰਗਿ ਮਿਲਿ ਹਰਿ ਗੁਨ ਗਾਏ ਜਮਦੂਤਨ ਕਉ ਤ੍ਰਾਸ **ਅਹੇ**।"

- ਬਿਲਾ **੫,** ੧੦੩, ੧*:੨ (824)

**ਅਹੇਰਾ** ----- ਸ਼ਿਕਾਰ

"**ਅਹੇਰਾ** ਪਾਇਓ ਘਰ ਕੋ ਗਾਇ।"

- ਭੈਰ **੫,** ੪, ੨:੨ (1136)

**ਅਹੇਰੀ** ----- ਸ਼ਿਕਾਰੀ

"ਕਾਲੁ **ਅਹੇਰੀ** ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ।"

- ਧਨਾ **ਕਬ,** ੨, ੧:੨ (692)

**ਅਹੈ** ------- ਹੈ

"ਜੋ ਕਿਛੁ **ਅਹੈ** ਸਭ ਤੇਰੀ ਰਜਾਇ।"

- ਭੈਰ **੧,** ੧, ੧*:੨ (1125)

**ਅਹੋ** ------- ਵਾਹ, ਅਸਚਰਜਤਾ ਬੋਧ ਸ਼ਬਦ

"**ਅਹੋ** ਜਸੁ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਰਤੇ।"

- ਸਸ **੫,** ੬:੨ (1354)

**ਅਹੋਈ** ----- ਅਹਿੰ ਵੰਸ ਵਿਚ ਹੋਣ ਵਾਲੀ ਇਕ ਦੇਵੀ ਜਿਸ ਦੀ ਪੂਜਾ ਕੁਆਰੀਆਂ ਲੜਕੀਆਂ ਨੌਰਾਤਿਆਂ ਵਿਚ ਉਸ ਦੀ ਮੂਰਤੀ ਬਣਾ ਅਸ਼ਟਮੀ ਨੂੰ ਵਰਤ ਰਖ ਕੇ ਤੇ ਕਤਕ ਦੀ ਚਾਣਨੀ ਏਕਮ ਨੂੰ ਜਲਪਰਵਾਹ ਕਰਕੇ ਕਰਦੀਆਂ ਹਨ।

"ਕਬੀਰ ਹਰਿ ਕਾ ਸਿਮਰਨੁ ਛਾਡਿ ਕੈ **ਅਹੋਈ** ਰਾਖੈ ਨਾਰਿ।"

- ਸਲੋ **ਕਬ,** ੧੦੮:੧ (1370)

**ਅਕ** ------ (ਸੰ. *ਅਰ੍ਕ*:) ਇਕ ਬੂਟਾ ਜਿਸ ਦੇ ਫੁਲ ਤੇ ਦੁੱਧ ਨੂੰ ਔਸ਼ਧੀ ਰੂਪ ਵਿਚ ਵਰਤਿਆ ਜਾਂਦਾ ਹੈ

"ਖਖੜੀਆ ਸੁਹਾਵੀਆ ਲਗੜੀਆ **ਅਕ** ਕੰਠਿ।"

- ਗਉ **੫,** ਵਾਰ ੭ਸ, **੫,** ੧:੧ (319)

**ਹੋਰ ਰੂਪ:**

**ਅਕਿ –**

"ਕਬ ਚੰਦਨਿ ਕਬ **ਅਕਿ** ਡਾਲਿ ਕਬ ਉਚੀ ਪਰੀਤਿ।"

- ਮਾਝ **੧,** ਵਾਰ ੨੧ਸ, **੧,** ੨:੨ (148)

**ਅਕੁ –**

"ਤੁਮੀ ਤੁਮਾ ਵਿਸੁ **ਅਕੁ** ਧਤੂਰਾ ਨਿਮੁ ਫਲੁ।"

- ਮਾਝ **੧,** ਵਾਰ ੨੧ਸ, **੧,** ੭:੧ (147)

**ਅੰਕਸੁ** ----- (ਸੰ. *अङ्कु* :) ਹਾਥੀ ਨੂੰ ਤੋਰਨ ਵਾਲਾ ਕੁੰਡਾ

"ਗੁਰੁ **ਅੰਕਸੁ** ਮਾਰਿ ਜੀਵਾਲਣਹਾਰਾ।"

- ਗਉ **੩,** ੨੫, ੨:੪ (159)

**ਅਕਹ** ----- ਅਕਥਨੀਯ, ਜਿਸ ਨੂੰ ਬਿਆਨਿਆ ਨਾ ਜਾ ਸਕੇ

"**ਅਕਹ** ਕਹਾ ਕਹਿ ਕਾ ਸਮਝਾਵਾ।"

- ਗਉ **ਕਬ,** ਬਾਅ ੭:੪ (340)

**ਅਕਹੀਉ** ---- ਕਰਤਾਰ

"ਰਿਦੈ ਬਸੈ **ਅਕਹੀਉ** ਸੋਇ ਰਸੁ ਤਿਨ ਹੀ ਜਾਤਉ"

- ਸਵ **੩,** ੯:੨ (1394)

**ਅਕਹੁ** ----- ਅਕ ਤੋਂ

"**ਅਕਹੁ** ਪਰਮਲ ਭਏ ਅੰਤਰਿ ਵਾਸਨਾ ਵਸਾਈ।"

- ਵਡ **੫,** ਅਸ ੨, ੫:੨ (565)

**ਅਕਤਿਡਾ** --- ਅਕ ਉਪਰ ਰਹਿਣ ਵਾਲਾ ਇਕ ਤਿਡਾ (ਜੀਵ)

"ਅਕ ਸਿਉ ਪ੍ਰੀਤਿ ਕਰੇ **ਅਕਤਿਡਾ** ਅਕ ਡਾਲੀ ਬਹਿ ਖਾਇ।"

- ਮਲਾ **੧,** ਵਾਰ ੧੯ਸ, **੧,** ੨:੧ (1285)

**ਅਕਥ** ----- (ਸੰ. *अकथ्य*) (1) ਜਿਸ ਨੂੰ ਕਥਿਆ ਨਾ ਜਾ ਸਕੇ

"ਜਿਸਹਿ ਜਗਾਇ ਪੀਆਵੈ ਇਹੁ ਰਸੁ **ਅਕਥ** ਕਥਾ ਤਿਨਿ ਜਾਨੀ।"

- ਗਉ **੫,** ਸੋਹ ੫, ੨:੨ (13)

**ਹੋਰ ਰੂਪ:**

**ਅਕਥਾ –**

"**ਅਕਥਾ** ਹਰਿ ਅਕਥ ਕਥਾ ਕਿਛੁ ਜਾਇ ਨ ਜਾਣੀ ਰਾਮ।"

- ਆਸਾ **੫,** ੨, ੧:੧ (453)

**ਅਕਥੀ –**

"**ਅਕਥੀ** ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ।"

- ਮਾਰੂ **੧,** ਸੋਲਾ ੧੩, ੮:੩ (1033)

**ਅਕਥੁ –**

"ਕਥਨੁ ਨ ਜਾਇ **ਅਕਥੁ** ਸੁਆਮੀ ਸਦਕੈ ਜਾਇ ਨਾਨਕੁ ਵਾਰਿਆ।"

- ਸਿਰੀ **੫,** ਛੰਤ ੩, ੫:੬ (81)

**ਅਕਥੈ –**

"**ਅਕਥੈ** ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ।"

- ਸੋਰ **੧,** ਅਸ ੧, ੬:੨ (635)

**ਅਕਥੋ –**

"ਸਾਚਉ ਸਾਹਿਬੁ ਸੇਵੀਐ ਗੁਰਮੁਖਿ **ਅਕਥੋ** ਕਾਥਿ।"

- ਸਿਰੀ **੧,** ਅਸ ੧੦, ੬:੩ (59)

(2) ਰਬ, ਕਰਤਾਰ, ਪਰਮਾਤਮਾ

"**ਅਕਥ** ਕਥਉ ਨਹ ਕੀਮਤਿ ਪਾਈ।"

- ਆਸਾ **੧,** ਅਸ ੨, ੬:੨ (412)

**ਹੋਰ ਰੂਪ:**

**ਅਕਥੁ –**

"ਗਿਆਨੁ ਧਿਆਨੁ ਧੁਨਿ ਜਾਣੀਐ **ਅਕਥੁ** ਕਹਾਵੈ ਸੋਇ।"

- ਸਿਰੀ **੧,** ਅਸ ੧੦, ੨:੧ (59)

"ਗੁਰਮੁਖਿ ਬੂਝੈ **ਅਕਥੁ** ਕਹਾਵੈ।"

- ਮਾਝ **੧,** ਅਸ ੧, ੮:੧ (109)

**ਅਕਥੋ –**

"**ਅਕਥੋ** ਕਥੀਐ ਸਬਦਿ ਸੁਹਾਵੈ।"

- ਮਾਝ **੩,** ਅਸ ੩੧, ੩:੧ (128)

**ਅਕਥੌ –**

"**ਅਕਥੌ** ਕਥਉ ਕਿਆ ਮੈ ਜੋਰੁ।"

- ਪ੍ਰਭਾ **੧,** ੧੪, ੪:੧ (1331)

**ਅਕਯਥ** ---- ਅਕਾਰਥ, ਨਿਹਫਲ

"ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ **ਅਕਯਥ** ਸੰਸਾਰ ਮਹਿ।"

- ਸਵ **੪,** ਨਲ ੮:੬ (1399)

**ਅਕਰਖਤੇ** --- (ਸੰ. *आक* 'ण)ਖਿਚਣਾ

"ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ **ਅਕਰਖਤੇ**।"

- ਸਸ **੫,** ੭:੩ (1354)

**ਅਕਰਣੰ** ---- (ਸੰ. *अकरणीय*) ਨਾ ਕਰਨ ਯੋਗ

"**ਅਕਰਣੰ** ਕਰੋਤਿ ਅਖਾਦਿ ਖਾਦੰ ਅਸਾਜੰ ਸਾਜਿ ਸਮਜਯਾ।"

- ਸਸ **੫,** ੪੮:੪ (1358)

**ਅਕਰਮ** ---- (ਸੰ. *अकर्म्मन्*) ਕੁਕਰਮ, ਨਾ ਕਰਨ ਯੋਗ ਕਰਮ, ਮੰਦ ਕਰਮ, ਮਾੜੇ ਕੰਮ

"ਕਰਮ **ਅਕਰਮ** ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ।"

- ਗਉ **ਰਵਿ,** ਅਸ ੧, ੩:੧ (346)

**ਹੋਰ ਰੂਪ:**

**ਅਕਰਮੰ –**

"ਪਗ ਨਾਚਸਿ ਚਿਤੁ **ਅਕਰਮੰ**।"

– ਪ੍ਰਭਾ **ਬੇਣੀ,** ੧, ੩:੩ (1351)

**ਅਕਰਮਾ ----** ਕਰਮ (ਬਖਸ਼ਿਸ਼) ਵਿਹੂਣਾ, ਮੰਦ ਭਾਗਾ

"ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ ਹੀਨ **ਅਕਰਮਾ।**"

– ਬਿਲਾ **੪,** ੨, ੧:੨ (799)

**ਅਕਲ -----** (1) ਕਲਾ ਰਹਿਤ, ਕਰਤਾਰ

"ਜਿਸੁ ਗੁਰ ਤੇ **ਅਕਲ** ਗਤਿ ਜਾਣੀ।"

– ਗਉ **੫,** ਅਸ ੯, ੪:੨ (239)

**ਹੋਰ ਰੂਪ:**

**ਅਕਲਹਿ –**

"ਨਿਵਾਜ ਸੋਈ ਜੋ ਨਿਆਉ ਬਿਚਾਰੇ ਕਲਮਾ **ਅਕਲਹਿ** ਜਾਨੈ।"

– ਆਸਾ **ਕਬ,** ੧੭, ੩:੧ (480)

**ਅਕਲੁ –**

"**ਅਕਲੁ** ਗਾਇ ਜਮ ਤੇ ਕਿਆ ਡਰੀਐ।"

– ਮਾਰੂ **੧,** ਸੋਲਾ ੨੦, ੩:੨ (1040)

(2) (ਸੰ. *कल*) (ਗਿਣਤੀ); ਅਕਲ=ਗਿਣਤੀ ਤੋਂ ਪਰਾਂ (ਪ੍ਰੋ. ਸਾਹਿਬ ਸਿੰਘ); (ਸੰ. *अकल*) ਜੋ ਵਿਭਾਜਨ ਨਹੀਂ ਕੀਤਾ ਜਾ ਸਕਦਾ, ਅਖੰਡ (ਭਾਈ ਕਾਨ ਸਿੰਘ)

"**ਅਕਲ** ਕਲਾ ਸਚੁ ਸਾਚਿ ਟਿਕਾਵੈ।"

– ਆਸਾ **੧,** ਅਸ ੭, ੪:੨ (414)

"**ਅਕਲ** ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ।"

– ਮਾਰੂ **੫,** ਵਾਰ ੧੩:੧ (1098)

('ਸ਼ਬਦਾਰਥ' ਇਥੇ ਇਸ ਦੇ ਅਰਥ ਚੰਗੇ ਤੋਂ ਚੰਗਾ ਹੁਨਰ ਕਰਦਾ ਹੈ)

"ਸਦਾ **ਅਕਲ** ਲਿਵ ਰਹੇ ਕਰਨ ਸਿਉ ਇਛਾ ਚਾਰਹ।"

– ਸਵ **੨,** ੬:੧ (1391)

('ਸ਼ਬਦਾਰਥ' ਇਸ ਦੇ ਅਰਥ ਬਣਾਵਟ ਤੋਂ ਰਹਿਤ ਕਰਦਾ ਹੈ)

(3) ਹੁਨਰ ਰਹਿਤ

"ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ **ਅਕਲ** ਕਲਾ ਭਰਪੂਰਿ ਰਹਿਆ।"

– ਆਸਾ **੧,** ਵਾਰ ੧੨ਸ, **੧,** ੨:੧ (469)

(4) (ਅ. ਅਕਲ) ਮਤ, ਬੁੱਧੀ

"ਕਾਲੂਬਿ **ਅਕਲ** ਮਨ ਗੋਰ ਨ ਮਾਨੀ।"

– ਮਲਾ **੧,** ਵਾਰ ੨੭ਸ, **੧,** ੨:੨ (1291)

**ਹੋਰ ਰੂਪ:**

**ਅਕਲਿ –**

"ਗੁਰਪਰਸਾਦਿ **ਅਕਲਿ** ਭਈ ਅਵਰੈ ਨਾਤਰੁ ਥਾ ਬੇਗਾਨਾ।"

– ਗਉ **ਕਬ,** ੪੭, ੧*:੨ (333)

**ਅਕਲੀ –**

"ਅੰਧੇ **ਅਕਲੀ** ਬਾਹਰੇ ਕਿਆ ਤਿਨ ਸਿਉ ਕਹੀਐ।"

– ਗਉ **੧,** ਅਸ ੧੮, ੨:੧ (229)

**ਅਕਲਪਤ** --- (ਸੰ *अकल्पित*) ਕਲਪਨਾ ਤੋਂ ਉਪਰ, ਜਿਸ ਦਾ ਖਿਆਲ ਨਾ ਕੀਤਾ ਜਾ ਸਕੇ
"**ਅਕਲਪਤ** ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ।"
- ਰਾਮ **੧,** ਸਿਗੋ ੨੩:੨ (940)

**ਅਕਾਸ** ----- (1) (ਸੰ. *आका* ) ਅਸਮਾਨ, ਅੰਬਰ
"ਕਈ ਕੋਟ **ਅਕਾਸ** ਬ੍ਰਹਮੰਡ।"
- ਗਉ **੫,** ਸੁਖ ੧੦, ੭:੨ (276)

**ਹੋਰ ਰੂਪ:**

**ਅਕਾਸੰ** –
"ਆਪੇ ਧਰਤੀ ਧਉਲੁ **ਅਕਾਸੰ**।"
- ਮਾਰੂ **੧,** ਸੋਲਾ ੨, ੧:੧ (1021)

**ਅਕਾਸਿ** –
"ਜਉ ਗੁਰਦੇਉ ਤ ਸੀਸੁ **ਅਕਾਸਿ**।"
- ਭੈਰ **ਨਾਮ,** ੧੧, ੪:੩ (1166)

**ਅਕਾਸੁ** –
"ਧਰਨਿ **ਅਕਾਸੁ** ਦਸੋਦਿਸ ਨਾਹੀ ਤਬ ਇਹ ਨੰਦੁ ਕਹਾ ਥੋ ਰੇ।"
- ਗਉ **ਕਬ,** ੭੦, ੧*:੨ (338)

(2) ਸਵਰਗ
"ਸੰਤ ਕਾ ਨਿੰਦਕੁ **ਅਕਾਸ** ਤੇ ਟਾਰਉ।"
- ਗੋਂਡ **੫,** ੧੮, ੧:੨ (867)

**ਅਕਾਜੁ** ----- (ਸੰ. *अकार्य*) ਬਿਰਥਾ, ਫਜ਼ੂਲ
"ਬੀਤ ਜੈਹੈ ਬੀਤ ਜੈਹੈ ਜਨਮੁ **ਅਕਾਜੁ** ਰੇ।"
- ਜੈਜਾ ੯, ੪, ੧:੧ (1352)

**ਅਕਾਥ** ----- (ਸੰ. *अका र्थ*) ਅਕਾਰਥ, ਬੇਅਰਥ, ਨਿਰਪ੍ਰਯੋਜਨ
"ਤੂ ਹਮਰੋ ਪ੍ਰੀਤਮੁ ਮਨ ਮੋਹਨੁ ਤੁਝ ਬਿਨੁ ਜੀਵਨੁ ਸਗਲ **ਅਕਾਥ**।"
- ਬਿਲਾ **੫,** ੧੨੨, ੧*:੨ (828)

**ਹੋਰ ਰੂਪ:**

**ਅਕਾਥਾ** –
"ਤਿਨ ਸਾਧੂ ਚਰਣ ਨ ਸੇਵੇ ਕਬਹੂ ਤਿਨ ਸਭੁ ਜਨਮੁ **ਅਕਾਥਾ**।"
- ਜੈਤ **੪,** ੧, ੨:੨ (696)

**ਅਕਾਰ** ----- (ਸੰ. *आकार*) (1) ਸ਼ਕਲ, ਸੂਰਤ, ਸ਼ਕਲ ਵਿਚ ਆਈ ਰਚਨਾ
"ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸ **ਅਕਾਰ**।"
- ਗੂਜ **੧,** ਅਸ ੨, ੪:੧ (504)

**ਹੋਰ ਰੂਪ:**

**ਅਕਾਰਾ** –
"ਪਵਨਿ ਪਰੋਇਓ ਸਗਲ **ਅਕਾਰਾ** ਪਾਵਕ ਕਾਸਟ ਸੰਗੇ।"
- ਸਾਰ **੫,** ਅਸ ੧, ੩:੧ (1235)

**ਅਕਾਰੁ –**
"ਜਿਹਵਾ ਸਚੀ ਮਨੁ ਸਚਾ ਸਚਾ ਸਰੀਰ **ਅਕਾਰੁ**।"
– ਸਿਰੀ **੪,** ਵਾਰ ੧੫, **੩,** ੧:੪ (83)

(2) ਅਕਾਰ ਸਹਿਤ, ਸਾਕਾਰ
"ਆਪਿ **ਅਕਾਰ** ਆਪਿ ਨਿਰੰਕਾਰ।"
– ਗੋਂਡ **੫,** ੫, ੩:੩ (863)

(3) ਦ੍ਰਿਸ਼ਟਮਾਨ ਸੰਸਾਰ
"ਬ੍ਰਹਮ ਗਿਆਨੀ ਕਾ ਸਗਲ **ਅਕਾਰੁ**।"
– ਗਉ **੫,** ਸੁਖ ੮, ੮:੭ (274)

**ਅਕਾਰਥ** ---- ਵੇਖੋ 'ਅਕਾਥ', ਨਿਰਾਰਥਿਕ, ਪ੍ਰਯੋਜਨਹੀਨ, ਵਿਅਰਥ, ਨਿਸਫਲ
"ਮਾਨਸ ਜਨਮੁ **ਅਕਾਰਥ** ਖੋਵਤ ਲਾਜ ਨ ਲੋਕ ਹਸਨ ਕੀ।"
– ਆਸਾ **੯,** ੧, ੨:੧ (411)

**ਹੋਰ ਰੂਪ:**

**ਅਕਾਰਥੁ –**
"ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ **ਅਕਾਰਥੁ** ਖੋਇਓ।"
– ਸੋਰ **੯,** ੧੦, ੧:੧ (633)

**ਅਕਾਲ** ----- ਵਾਹਿਗੁਰੂ ਜੋ ਸਮੇ ਦੀ ਪਕੜ ਤੋਂ ਉਪਰ ਹੈ
"ਤੂ **ਅਕਾਲ** ਪੁਰਖੁ ਨਾਹੀ ਸਿਰਿ ਕਾਲਾ।"
– ਮਾਰੂ ੧, ਸੋਲਾ ੧੮, ੩:੧ (1038)

"**ਅਕਾਲ** ਮੂਰਤਿ।"
– ਜਪੁ* (1)

"**ਅਕਾਲ** ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ।"
– ਰਾਮ **੫,** ਅਸ ੬, ੧੮:੧ (916)

"**ਅਕਾਲ** ਮੂਰਤਿ ਜਿਸੁ ਕਦੇ ਨਾਹੀ ਖਉ।"
– ਮਾਰੂ **੫,** ੧੧, ੭:੨ (1082)

**ਹੋਰ ਰੂਪ:**

**ਅਕਾਲਿ –**
"ਹਮ ਪੰਖੀ ਮਨ ਕਰਹਲੇ ਹਰਿ ਤਰਵਰੁ ਪੁਰਖੁ **ਅਕਾਲਿ**।"
– ਗਉ **੪,** ਕਰ ੨, ੧੦:੧ (235)

**ਅਕਾਲੁ** ----- (1) ਚਿਰਜੀਵੀ, ਅਬਿਨਾਸ਼ੀ
"ਕਾਲ **ਅਕਾਲੁ** ਖਸਮ ਕਾ ਕੀਨਾ ਇਹੁ ਪਰਪੰਚੁ ਬਧਾਵਨ।"
– ਮਾਰੂ **ਕਬ,** ੬, ੨:੧ (1104)

"ਸਿਮਰੈ ਕਾਲੁ **ਅਕਾਲੁ** ਸੁਚਿ ਸੋਚਾ।"
– ਮਾਰੂ **੫,** ਸੋਲਾ ੮, ੭:੨ (1079)

**ਅੰਕਿ** ------ (ਸੰ. *ਅੰਕ*) (1) ਅੰਗ, ਗੋਦ, ਸਰੀਰ, ਨਿਕਟਤਾ, ਸਮੀਪਤਾ
"ਆਵਹੁ ਭੈਣੇ ਗਲਿ ਮਿਲਹ **ਅੰਕਿ** ਸਹੇਲੜੀਆਹ।"
– ਸਿਰੀ **੧,** ੧੦, ੧:੧ (17)

(ਇਕ ਗੋਦ ਵਿਚ ਖੇਡੀਆਂ (ਪਿਆਰੀਆਂ) ਸਹੇਲੀਆਂ ਅਥਵਾ ਸਮੀਪਤਾ ਵਿਚ ਰਹੀਆਂ ਸਹੇਲੀਆਂ)

"ਭਰਮਿ ਭੁਲੀ ਡੋਹਾਗਣੀ ਨਾ ਪਿਰ **ਅੰਕਿ** ਸਮਾਇ।" (ਅੰਗ ਨਾਲ, ਗੋਦੀ ਵਿਚ)

- ਸਿਰੀ **੧,** ਅਸ ੧੩, ੧*:੨ (60)

(2) ਦਿਲ ਵਿਚ (ਭਾਵ ਕਬੂਲ ਕਰੇ)

"ਗੁਰ ਕਾ ਕਹਿਆ **ਅੰਕਿ** ਸਮਾਵੈ।"

- ਰਾਮ **੧,** ਓਅੰ ੨੭:੩ (933)

" ਸਾ ਧਨ ਸਭਿ ਰਸ ਚੋਲੈ **ਅੰਕਿ** ਸਮਾਣੀਆ।"

- ਤੁਖਾ **੧,** ਬਾਰਾ ੨:੩ (1107)

"ਸਾਜਨ ਸਹਜਿ ਮਿਲੇ ਗੁਣ ਗਹਿ **ਅੰਕਿ** ਸਮਾਨਿਆ।" (ਹਿਰਦੇ ਵਿਚ)

- ਤੁਖਾ **੧,** ਬਾਰਾ ੧੫:੨ (1109)

**ਹੋਰ ਰੂਪ:**

**ਅੰਕੁ –**

"ਸਬਦੇ ਪਤੀਜੈ **ਅੰਕੁ** ਭੀਜੈ ਸੁ ਮਹਲੁ ਮਹਲਾ ਅੰਤਰੇ।"

- ਸੂਹੀ **੧,** ਛੰਤ ੫, ੮:੩ (767)

**ਅੰਕੇ –**

"ਪ੍ਰੀਤਮ ਗੁਣ **ਅੰਕੇ** ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ।"

- ਤੁਖਾ **੧,** ਬਾਰਾ ੧੫:੩ (1109)

(3) ਪਹਿਰਾਵਾ, ਲਬਾਸ (ਇਹ ਅਰਥ ਕੇਵਲ ਮਹਾਨ ਕੋਸ਼ ਦੇ ਹਨ, ਸੰਥਿਆ ਤੇ ਦਰਪਣ ਇਥੇ ਵੀ ਅਰਥ 'ਅੰਗ' ਹੀ ਕਰਦੇ ਹਨ)

"**ਅੰਕੁ** ਜਲਉ ਤਨ ਜਾਲੀਅਉ ਮਨੁ ਧਨੁ ਬਲਿ ਬਲਿ ਜਾਇ"

- ਸਿਰੀ **੧,** ਅਸ ੨, ੭:੨ (54)

**ਅਕਿਰਤਘਣ** – (ਸੰ. *अतकॄ न*) ਉਪਕਾਰ ਨੂੰ ਭੁਲਾ ਦੇਣ ਵਾਲਾ

"ਕੀਆ ਨ ਜਾਣੈ **ਅਕਿਰਤਘਣ** ਵਿਚਿ ਜੋਨੀ ਫਿਰਤੇ।"

- ਗਉ **੪,** ਵਾਰ ੩੨:੫ (317)

**ਹੋਰ ਰੂਪ:**

**ਅਕਿਰਤਘਣਾ –**

"**ਅਕਿਰਤਘਣਾ** ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ।"

- ਸਿਰੀ **੫,** ੮੩, ੪:੪ (47)

**ਅਕਿਰਤਘਣੈ –**

"**ਅਕਿਰਤਘਣੈ** ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ।"

- ਮਾਰੂ **੫,** ਸੋਲਾ ੧੪, ੭:੩ (1086)

**ਅਕਿਰਤਘਨਾ –**

"ਪਾਲਹਿ **ਅਕਿਰਤਘਨਾ** ਪੂਰਨ ਦ੍ਰਿਸਟਿ ਤੇਰੀ ਰਾਮ।"

- ਬਿਹਾ **੫,** ਛੰਤ ੮, ੩:੨ (547)

**ਅਕਿਰਤਘਨਾਰੇ –**

"ਤੁਮ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ **ਅਕਿਰਤਘਨਾਰੇ**।"

- ਬਿਲਾ **੫,** ੩੪, ੩:੧ (809)

**ਅਕ੍ਰਿਤਘਣੁ –**
"ਬੀਚੁ ਨ ਕੋਇ ਕਰੇ **ਅਕ੍ਰਿਤਘਣੁ** ਵਿਛੁੜਿ ਪਇਆ।"
– ਬਿਹਾ **੫,** ਛੰਤ ੭, ੩:੧ (546)

**ਅਕ੍ਰਿਤਘਨ –**
"ਕੋਟਿ ਪਰਾਧ ਮਹਾ **ਅਕ੍ਰਿਤਘਨ** ਬਹੁਰਿ ਬਹੁਰਿ ਪ੍ਰਭ ਸਹੀਐ।"
– ਦੇਵ **੫,** ੧੭, ੨:੧ (531)

**ਅੰਕੁਰ -----** (ਸੰ. *अकुर*) (1) ਕੂਮਲ, ਅੰਗੂਰ
"ਪੂਰਬ ਕਰਮ **ਅੰਕੁਰ** ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ।"
– ਗਉ **੫,** ੧੧੯*, ੨:੧ (204)

**ਹੋਰ ਰੂਪ:**

**ਅੰਕੁਰਿ –**
"ਗਹਿ ਭੁਜਾ ਲੀਨ੍ਹੀ ਦਾਸਿ ਕੀਨ੍ਹੀ **ਅੰਕੁਰਿ** ਉਦੋਤੁ ਜਣਾਇਆ।"
– ਬਿਲਾ **੫,** ਛੰਤ ੨, ੩:੩ (846)

**ਅੰਕੁਰੁ –**
"ਗਹਿ ਕੰਠਿ ਲਾਏ ਸਹਜਿ ਸੁਭਾਏ ਆਦਿ **ਅੰਕੁਰੁ** ਆਇਆ।"
– ਬਿਹਾ **੫,** ਛੰਤ ੭, ੫:੫ (547)

(2) ਭਾਗ, ਨਸੀਬ
"ਸਹਿਜ ਅਨੰਦੁ ਹੋਵੈ ਦਿਨੁ ਰਾਤੀ **ਅੰਕੁਰੁ** ਭਲੋ ਹਮਾਰਾ।"
– ਟੋਡੀ **੫,** ੨੮, ੧*:੨ (717)

"ਪਰਾ ਪੂਰਬਲਾ **ਅੰਕੁਰੁ** ਜਾਗਿਆ।"
– ਸੋਰ **੫,** ੭੨, ੨:੧ (627)

(3) ਬੀਜ, ਮੂਲ, ਜੜ
"ਜਾਨਿ ਬੂਝਿ ਅਪਨਾ ਕੀਓ ਨਾਨਕ ਭਗਤਨ ਕਾ **ਅੰਕੁਰੁ** ਰਾਖਿਓ।"
– ਧਨਾ **੫,** ੨੬, ੨:੨ (677)

**ਅਕੁਲ -----** ਕੁਲ ਰਹਿਤ, (ਪ੍ਰਭੂ)
"**ਅਕੁਲ** ਨਿਰੰਜਨ ਏਕੈ ਭਾਇ।"
– ਗਉ **ਕਬ**, ਥਿਤੀ ੩:੪ (343)

"ਤਾ ਮਹਿ **ਅਕੁਲ** ਮਹਾ ਨਿਧਿ ਰਾਇਆ।"
– ਗਉ **ਕਬ**, ਥਿਤੀ ੯:੨ (343)

**ਹੋਰ ਰੂਪ:**

**ਅਕੁਲੁ** –
"ਕਹਤ ਕਬੀਰ **ਅਕੁਲੁ** ਨਹੀ ਚੇਤਿਆ ਬਿਖਿਆ ਸਿਉ ਲਪਟਾਨਾ।"
– ਗਉ **ਕਬ**, ੪੫, ੪:੨ (332)

**ਅਕੁਲੀਣਿ ---** ਕੁਲ ਰਹਿਤ
"ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ **ਅਕੁਲੀਣਿ** ਰਹਤਉ ਸਬਦੁ ਸੁ ਸਾਰੁ।"
– ਰਾਮ **੧**, ਸਿਗੋ ੬੭:੩ (945)

**ਅਕੂਅਣਾ ---** (ਸੰ. ਧਾਤੂ, *ਕੂ*, ਸ਼ਬਦ ਕਰਨਾ, ਬੋਲਣਾ) ਨਾ ਬੋਲਣ ਵਾਲਾ, ਮੋਨੀ

"ਤੈ ਸਹ ਨਾਲਿ **ਅਕੂਅਣਾ** ਕਿਉ ਥੀਵੈ ਘਰ ਵਾਸੁ।"

- ਵਡ **੧**, ੨, ੩:੨ (557)

**ਅਕ੍ਰੂਰੁ** ----- ਅਕਰੂਰ, ਕੰਸ ਦਾ ਭਰਾ ਜੋ ਕ੍ਰਿਸ਼ਨ ਜੀ ਦਾ ਭਗਤ ਸੀ ਤੇ ਰਿਸ਼ਤੇ ਵਿਚ ਚਾਚਾ

"ਜਾਗੈ ਸੁਕਦੇਉ ਅਰੁ **ਅਕ੍ਰੂਰੁ**।"

- ਬਸੰ **ਕਬ**, ੨, ੨:੧ (1193)

**ਹੋਰ ਰੂਪ:**

**ਅਕ੍ਰੂਰੁ** –

"ਉਧੌ **ਅਕ੍ਰੂਰੁ** ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ।"

-ਸਵ **੧**, ੪:੩ (1390)

**ਅਕੇਲਾ** ----- ਇਕੱਲਾ, ਸਾਥੀ ਤੋਂ ਬਿਨਾਂ

"ਮਰਘਟ ਲਉ ਸਭੁ ਲੋਗੁ ਕੁਟੰਬ ਭਇਓ ਆਗੈ ਹੰਸੁ **ਅਕੇਲਾ**।"

- ਸੋਰ **ਕਬ**, ੨, ੩:੨ (654)

**ਹੋਰ ਰੂਪ:**

**ਅਕੇਲੀ** –

"ਬਛਰੇ ਬਿਨੁ ਗਾਇ **ਅਕੇਲੀ**।"

-ਗੋਂਡ **ਨਾਮ**, ੪, ੧:੨ (874)

**ਅਕੈ** ------ ਜਾਂ

"ਜੇ ਕਿਸੈ ਕਿਹੁ ਦਿਸਿ ਆਵੈ ਤਾ ਕੋਈ ਕਿਹੁ ਮੰਗਿ ਲਏ **ਅਕੈ** ਕੋਈ ਕਿਹੁ ਦੇਵਾਏ ਏਹੁ ਹਰਿ ਧਨੁ ਜੋਰਿ ਕੀਤੈ ਕਿਸੈ ਨਾਲਿ ਨ ਜਾਇ ਵੰਡਾਇਆ।"

- ਬਿਲਾ **੪**, ਵਾਰ ੯:੨ (853)

**ਅਕੋਰਿ** ----- ਭੇਟਾ

"ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ **ਅਕੋਰਿ**।"

- ਜੈਤ **੫**, ੯, ੧*:੨ (701)

**ਅਖਇਓ** ---- (ਸੰ. *अक्षय*) ਨਾਸ ਰਹਿਤ, ਅਵਿਨਾਸੀ

"ਅਟਲ **ਅਖਇਓ** ਦੇਵਾ ਮੋਹਨ ਅਲਖ ਅਪਾਰਾ।"

- ਮਾਰੂ **੫**, ੨੨, ੪:੧ (1006)

**ਅਖੰਡ** ----- (1) (ਸੰ. *अखण्ड*) ਨਿਰੰਤਰ, ਲਗਾਤਾਰ

"**ਅਖੰਡ** ਕੀਰਤਨੁ ਤਿਨਿ ਭੋਜਨੁ ਚੂਰਾ।"

- ਗਉ **੫**, ਅਸ ੨, ੮:੩ (236)

**ਹੋਰ ਰੂਪ:**

**ਅਖੰਡਲੀ** –

"ਜੋਗ ਜੁਗਤਿ ਗਿਆਨ ਭੁਗਤਿ ਸੁਰਤਿ ਸਬਦ ਤਤ ਬੇਤੇ ਜਪੁ ਤਪੁ **ਅਖੰਡਲੀ**।"

- ਕਲਿ **੫**, ੫, ੨:੧ (1322)

2. ਅਵਿਵਾਜਿਤ, ਪੂਰਨ, ਇਕਾਗਰ

"**ਅਖੰਡ** ਮੰਡਲ ਨਿਰੰਕਾਰ ਮਹਿ ਅਨਹਦ ਬੇਨ ਬਜਾਵਉਗੋ।"

- ਰਾਮ **ਨਾਮ**, ੨, ੧:੨ (972)

"ਅਹਿਨਿਸਿ **ਅਖੰਡ** ਸੁਰਹੀ ਜਾਇ।"

- ਗਉ **ਕਬ**, ਵਾ, ੧:੩ (344)

3. ਅਟੱਲ (ਭਾਵ)

"ਨਾਨਕ ਦਾਸ ਤਾ ਕੀ ਸਰਨਾਈ ਜਾ ਕੋ ਸਬਦੁ **ਅਖੰਡ** ਅਪਾਰ।"

- ਬਿਲਾ **੫**, ੨੭, ੨:੧ (807)

4. ਅਤੁੱਟ

"**ਅਖੰਡ** ਪੂਰਨ ਜਾ ਕੋ ਪ੍ਰਤਾਪੁ।"

- ਬਸੰ ੫, ੧੨, ੪:੨ (1183)

**ਅਖਰ** ----- (ਸੰ. *अक्षर*) (1) ਵਰਣ, ਲਿਪੀ ਚਿੰਨ੍ਹ

"ਇਕਨਾ ਸੁਧਿ ਨ ਬੁਧਿ ਨ ਅਕਲਿ ਸਰ **ਅਖਰ** ਕਾ ਭੇਉ ਨ ਲਹੰਤਿ।"

- ਸਾਰ **੧**, ਵਾਰ ੨੨ਸ, **੧**, ੨:੫ (1246)

"ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ **ਅਖਰ** ਮਾਂਹੀ।"

- ਸੋਰ **ਰਵਿ**, ੪, ੨:੧ (658)

**ਹੋਰ ਰੂਪ:**

**ਅਖਰੀ** –

"ਗਣਤ ਗਣਾਵੈ **ਅਖਰੀ** ਅਗਣਤੁ ਸਾਚਾ ਸੋਇ।"

- ਰਾਮ **੧**, ਓਅੰ ੩੨:੫ (934)

**ਅਖਰੁ** –

"ਸਕਿਆ ਨ **ਅਖਰੁ** ਏਕੁ ਪਛਾਨਿ।"

- ਗਉ **ਕਬ**, ਬਾਅ ੪੫:੨ (343)

**ਅਛਰ –**

"ਬਾਵਨ **ਅਛਰ** ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ।"

- ਗਉ **ਕਬ,** ਬਾਅ ੧:੧ (340)

(2) ਪ੍ਰਭੂ, ਇਕਸਾਰ ਰਹਿਣ ਵਾਲਾ

"ਏ ਅਖਰ ਖਿਰਿ ਜਾਹਿਗੇ ਓਇ **ਅਖਰ** ਇਨ ਮਹਿ ਨਾਹਿ।"

- ਗਉ **ਕਬ,** ਬਾਅ ੧:੨ (340)

(3) ਵਿਦਿਆ, ਪੁਸਤਕਾਂ (ਨਿਰੁਕਤ)

"**ਅਖਰ** ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ।"

- ਸਿਰੀ **੧,** ਅਸ ੧੨, ੪:੧ (61)

**ਹੋਰ ਰੂਪ:**

**ਅਖਰੁ –**

"ਮੰਦਾ ਕਿਸੈ ਨ ਆਖੀਐ ਪੜਿ **ਅਖਰੁ** ਏਹੋ ਬੁਝੀਐ।"

- ਆਸਾ **੧,** ਵਾਰ ੧੯:੪ (473)

(4) ਸ਼ਬਦ

"ਹਰਿ ਹਰਿ **ਅਖਰ** ਮਨ ਮਹਿ ਲੇਖੁ।"

- ਗਉ **੫,** ੧੩੧, ੩:੨ (192)

"**ਅਖਰ** ਕਰਿ ਕਰਿ ਬੇਦ ਬੀਚਾਰੇ।"

ਗਉ **੫,** ਬਾਅ ਪ੪:੨ (261)

"ਹਰਿ ਹਰਿ **ਅਖਰ** ਦੁਇ ਇਹ ਮਾਲਾ।"

– ਆਸਾ **੫,** ੭੦, ੧:੧ (388)

**ਹੋਰ ਰੂਪ:**

**ਅਖਰਾ –**

"**ਅਖਰਾ** ਸਿਰਿ ਸੰਜੋਗੁ ਵਖਾਣਿ।"

– ਜਪੁ ੧੯:੭ (4)

**ਅਖਰੀ –**

"ਅਖਰੀ ਨਾਮੁ **ਅਖਰੀ** ਸਾਲਾਹ **ਅਖਰੀ** ਗਿਆਨ ਗੀਤ ਗੁਣ ਗਾਹ।"

– ਜਪੁ ੧੯:੪; ੫ (4)

**ਅਖਰੁ –**

"ਏਕ **ਅਖਰੁ** ਹਰਿ ਮਨਿ ਬਸਤ ਨਾਨਕ ਹੋਤ ਨਿਹਾਲ।"

– ਗਉ **੫,** ਬਾਅ ਪ੪ਸ:੨ (261)

(5) (ਸ. *अ य*) ਅਟੱਲ, ਬਚਨ ਜੋ ਨਾਸ਼ ਨ ਹੋਣ

"ਲੇਹੁ **ਅਖਰੁ** ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ।"

– ਗਉ **੪,** ਵਾਰ ੧੨ਸ, **੪,** ੧:੯ (306)

**ਅਖਰੁ** ----- (1) ਸਿਖਿਆ ਉਪਦੇਸ਼ ਵੇਖੋ ਅੱਖਰ (5)

"**ਅਖਰੁ** ਨਾਨਕ ਅਖਿਉ ਆਪ।"

– ਮਝਿ **੧,** ਵਾਰ ੨੭ਸ, **੧,** ੨:੬ (150)

"ਨਾਨਕ ਮਨਮੁਖਿ ਬੋਲਣੁ ਵਾਉ। ਅੰਧਾ **ਅਖਰੁ** ਵਾਉ ਦੁਆਉ।"

– ਗਉ **੧,** ੧, ੩:੪ (151)

(2) ਮੰਤਰ

"ਕਵਣੁ ਸੁ **ਅਖਰੁ** ਕਵਣ ਗੁਣ ਕਵਣੁ ਸੁ ਮਣੀਆ ਮੰਤੁ।"

– ਸਲੋ **ਫਰ,** ੧੨੬:੧ (1384)

(3) ਵਰਣ, ਵੇਖੋ 'ਅਖਰ' (1)

(4) ਵਿਦਿਆ, ਵੇਖੋ 'ਅਖਰ' (3)

**ਅਖਲੀ** ----- (1) ਲਮਢੀਂਗ (ਇਕ ਪੰਛੀ – ਫਰੀਦਕੋਟ; ਦਰਪਨ)

(2) (ਸੰ. *अखिल*) ਸਮਗਰ, ਅਖਿਲ (ਸਾਰੇ, ਸਭ) (ਸ਼ਬਦਾਰਥ, ਮਹਾਨ ਕੋਸ਼)

(3) (ਸੰ. *उच्छ ल*) ਸਵੈ ਇਛਾ (ਮਨ ਮਰਜੀ ਨਾਲ, ਨਿਰੁਕਤ)

"**ਅਖਲੀ** ਊਂਡੀ ਜਲੁ ਭਰ ਨਾਲਿ।"

– ਮਲਾ **੧,** ਅਸ ੪, ੧:੧ (1275)

**ਅਖੜੀਆ** --- ਵੇਖੋ 'ਅਖੀ', ਪਿਆਰੀਆਂ ਅਖਾਂ।

"ਨਾਨਕ ਸੇ **ਅਖੜੀਆ** ਬਿਅੰਨਿ ਜਿਨੀ ਡਿਸੰਦੋ ਮਾ ਪਿਰੀ।"

– ਮਾਰੂ **੫,** ਵਾਰ ੧੬ਸ, **੫,** ੩:੨ (1100)

**ਹੋਰ ਰੂਪ:**

**ਅਖੜੀਆਂ –**

"ਨਾਨਕ ਸੇ **ਅਖੜੀਆਂ** ਬਿਅੰਨਿ ਜਿਨੀ ਡਿਸੰਦੋ ਮਾ ਪਿਰੀ।"

– ਵਡ **੫,** ਛੰਤ ੨, ੨ਸ:੨ (577)

**ਅਖਾਇਦਾ** --- ਅਖਵਾਉਂਦਾ, ਕਹਾਉਂਦਾ

"ਵਾਹੁ ਵਾਹੁ ਆਪਿ **ਅਖਾਇਦਾ** ਗੁਰ ਸਬਦੀ ਸਚੁ ਸੋਇ।"

– ਗੂਜ, ਵਾਰ, ੧੪ਸ, **੩,** ੧:੧ (514)

**ਅਖਾਏ** ----- ਅਖਵਾਏ

"ਗੁਰ ਸਤਿਗੁਰ ਕਾ ਜੋ ਸਿਖੁ **ਅਖਾਏ** ਸੁ ਭਲਕੇ ਉਠਿ ਹਰਿ ਨਾਮੁ ਧਿਆਵੈ।"

– ਗਉ **੪ਠ** ਵਾਰ ੧੧ਸ, **੪,** ੨:੧ (305)

**ਅਖਾਦਿ** ---- (ਸੰ. *ਅਰਵਾਦ੍ਯ*) ਨਾ ਖਾਣ ਯੋਗ

"ਅਕਰਣੰ ਕਰੋਤਿ **ਅਖਾਦ੍ਿ** ਖਾਦੰ ਅਸਾਜੰ ਸਾਜਿ ਸਮਜਯਾ।"

– ਸਸ **੫,** ੪੮:੪ (1358)

**ਹੋਰ ਰੂਪ:**

**ਅਖਾਧਿ –**

"ਪਰ ਧਨ ਪਰ ਤਨ ਪਰ ਤੀ ਨਿੰਦਾ **ਅਖਾਧਿ** ਖਾਹਿ ਹਰਕਾਇਆ।"

– ਆਸਾ **੫,** ੧੨੫, ੩:੧ (401)

**ਅਖਾਰਾ** ---- (ਸੰ. *ਅ ਵਾਟ*) ਵੇਖੋ 'ਅਖਾੜਾ' ਪਿੜ, ਜਿਥੇ ਤਮਾਸ਼ਾ ਕੀਤਾ ਜਾਵੇ

"ਜਿਉ ਬੇਸਬਾ ਕੇ ਪਰੇ **ਅਖਾਰਾ**।"

– ਭੈਰ **ਨਾਮ,** ੮, ੩:੧ (1165)

**ਅਖਾਰੇ** ----- (1) ਸਮਾਗਮ ਸਥਾਨ, ਇਕੱਠੇ ਹੋਣ ਦੀ ਥਾਂ, ਸੰਤਾਂ/ਸਾਧੂਆਂ ਦਾ ਡੇਰਾ

"ਤਹ ਸਹਜ **ਅਖਾਰੇ** ਅਨੇਕ ਅਨੰਤਾ।"

– ਗਉ **੫,** ੧੦੪, ੩:੧ (186)

(2) ਇਕਠ, ਜੋੜ ਮੇਲ।

"ਤਹ ਗੀਤ ਨਾਦ **ਅਖਾਰੇ** ਸੰਗਾ।"

– ਸੂਹੀ **੫,** ੧੨, ੨:੧ (739)

"ਕੋਟਿ **ਅਖਾਰੇ** ਚਲਿਤ ਬਿਸਮਾਦ।"

– ਭੈਰ **੫,** ਅਸ ੨, ੪:੨ (1156)

**ਅਖਾੜਾ** ---- (ਸੰ. *ਅ ਵਾਟ*) (1) ਰੰਗ ਭੂਮੀ, ਜਿਥੇ ਤਮਾਸ਼ਾ ਕੀਤਾ ਜਾਵੇ, ਪਿੜ

"ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ **ਅਖਾੜਾ** ਜੀਉ।"

– ਮਾਝ **੫,** ੩੧, ੨:੩ (103)

"ਹਰਿ ਰੰਗੁ **ਅਖਾੜਾ** ਪਾਇਓਨੁ ਮੇਰੇ ਲਾਲ ਜੀਉ ਆਵਣੁ ਜਾਣੁ ਸਬਾਏ ਰਾਮ।"

– ਬਿਹਾ **੫,** ਛੰਤ ੧, ੧:੨ (542)

(2) ਖੇਤਰ

"ਦੇਖਹੁ ਭਾਈ ਏਹੁ **ਅਖਾੜਾ** ਹਰਿ ਪ੍ਰੀਤਮ ਸਚੇ ਕਾ
ਜਿਨਿ ਆਪਣੈ ਜੋਰਿ ਸਭਿ ਆਣਿ ਨਿਵਾਏ।"

– ਗਉ **੪,** ਵਾਰ ੧੪ਸ, **੪,** ੨:੩ (308)

(3) (ਸੰ. *ਅ ਵਾਰ*) ਰਣ ਭੂਮੀ

"ਬਿਖਮੋ ਬਿਖਮੁ **ਅਖਾੜਾ** ਮੈ ਗੁਰ ਮਿਲਿ ਜੀਤਾ ਰਾਮ।"

– ਆਸਾ **੫,** ਛੰਤ ੧, ੪:੨ (453)

**ਅਖਾੜੈ** ----- ਹਾੜ (ਅਹਾੜੁ) ਦੀ
"ਗ੍ਰੀਖਮ ਰੁਤਿ ਅਤਿ ਗਾਖੜੀ ਜੇਠ **ਅਖਾੜੈ** ਘਾਮ ਜੀਉ।"
– ਰਾਮ **੫,** ਰੁਤੀ ੩:੧ (928)

**ਅਖਿਓ** ----- ਕਹਿਆ, ਆਖਿਆ
"ਅਖਰ ਨਾਨਕ **ਅਖਿਓ** ਆਪਿ।"
– ਮਾਝ **੧,** ਵਾਰ ੨੭ਸ, **੧,** ੨:੬ (150)

**ਅਖੀ** ------ ਸਰੀਰ ਦਾ ਉਹ ਅੰਗ ਜਿਸ ਨਾਲ ਜੀਵ ਵੇਖਦਾ ਹੈ, ਨੇਤਰ
"**ਅਖੀ** ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ।"
– ਸਿਰੀ **੧,** ਪਹ ੨, ੪:੨ (76)

**ਹੋਰ ਰੂਪ:**

**ਅਖੰੀ**
"**ਅਖੰੀ** ਪਰਣੈ ਜੇ ਫਿਰਾਂ ਦੇਖਾਂ ਸਭੁ ਆਕਾਰੁ।"
– ਸਾਰ **੪,** ਵਾਰ ੧੧ਸ, **੧,** ੨:੧ (1241)

**ਅਖੀਅਨ** –
"ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ **ਅਖੀਅਨ** ਕਉ ਸੰਤੋਖੁ ਪ੍ਰਭ ਦਰਸਨ।"
– ਕਾਨ **੫,** ੨੯, ੧*:੨ (1303)

**ਅਖੁਟ** ----- ਜੋ ਨ ਮੁਕੇ, ਅਮੁਕ, ਅਤੁਟ
"ਅਨਦਿਨੁ ਲਾਹਾ ਹਰਿਨਾਮੁ ਲੈਨਿ **ਅਖੁਟ** ਭਰੇ ਭੰਡਾਰ।"
– ਸਿਰੀ **੩,** ਅਸ ੨੩, ੧੦:੨ (68)

**ਹੋਰ ਰੂਪ:**

**ਅਖੁਟਉ** –
"ਪੂੰਜੀ ਸਾਚਉ ਨਾਮੁ ਤੂ **ਅਖੁਟਉ** ਦਰਬੁ ਅਪਾਰੁ।"
– ਮਾਰੂ **੩,** ਵਾਰ ੧੩ਸ, **੧,** ੨:੧ (1090)

**ਅਖੁਟੁ** –
"ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ **ਅਖੁਟੁ** ਅਪਾਰੁ।"
– ਸਰੀ **੩,** ੩੪, ੩:੪ (26)

**ਅਖੂਟ** –
"ਭਰੇ ਭੰਡਾਰ **ਅਖੂਟ** ਅਤੋਲ।"
– ਗਉ **੫,** ੧੦੦, ੨:੨ (180)

**ਅਖੂਟੁ** –
"ਮੈ ਸੋ ਧਨੁ ਪਲੈ ਸਾਚੁ **ਅਖੂਟੁ**।"
– ਆਸਾ **੧,** ਅਸ ੫, ੪:੩ (414)

**ਅਖੁਟੀ** ----- (ਸੰ. *ਅਕ੍ਵਟਿ* ਕੁਚਾਲ) ਖੋਟੇ ਰਾਹ, ਕੁਮਾਰਗ
"ਹਿੰਦੂ ਮੂਲੇ ਭੂਲੇ **ਅਖੁਟੀ** ਜਾਂਹੀ।"
– ਬਿਹਾ **੪,** ਵਾਰ ੨੦ਸ, **੧,** ੨:੧ (556)

**ਅਖੈ** ------- (ਸੰ. ਅ ੱ) (1) ਜਿਸ ਦਾ ਨਾਸ ਨਾ ਹੋਵੇ, ਅਵਿਨਾਸ਼ੀ।
"ਤਉ ਹੋਇ ਨਿਖਿਅਉ **ਅਖੈ** ਪਦੁ ਲਹੈ।"
- ਗਉ **ਕਬ,** ਬਾਅ ੮:੪ (341)

(2) ਅਮੁਕ (ਨਿਰੁਕਤ, ਕੇਵਲ)
"ਹਰਿ ਕਾ ਨਾਮੁ **ਅਖੈ** ਨਿਧਿ ਅਪ੍ਉ।"
- ਸਵ **੪,** ਗਯੰ ੧:੧੪ (1404)

**ਅਖੋਟ** ----- ਅਖੁਟ, ਅਮੁਕ (ਖੋਟ ਰਹਿਤ - ਮਹਾਨ ਕੋਸ਼)
"ਲਾਲ ਪਦਾਰਥ ਸਾਚੁ **ਅਖੋਟ**।"
- ਰਾਮ ੧, ਓਅੰ ੨੭:੬ (933)

**ਅਖੁਉ** ----- ਵੇਖੋ 'ਅਖੈ' ਨਾਸ ਰਹਿਤ, ਅਵਿਨਾਸ਼ੀ
"ਪੂਰਾ ਗੁਰੁ **ਅਖੁਉ** ਜਾ ਕਾ ਮੰਤ੍ਰ।"
- ਗਉ **੫,** ਸੁਖ ੧੮, ੪:੭ (287)

**ਅੰਗ** ------ (1) ਪਾਲਣ ਵਾਲਾ
"ਬੇਵਜੀਰ ਬਡੇ ਧੀਰਿ ਧਰਮ **ਅੰਗ** ਅਲਖ ਅਗਮ ਖੇਲੁ ਕੀਆ ਆਪਣੈ ਉਛਾਹਿ ਜੀਉ।"
(ਧਰਮ ਪਾਲਣ ਵਾਲਾ)
- ਸਵ **੪,** ਗਯੰ ੮:੨ (1403)

(2) ਭਾਗ, ਹਿੱਸੇ
"ਦੁਤੀਆ ਦੁਹ ਕਰਿ ਜਾਨੈ **ਅੰਗ**।"
- ਗਉ **ਕਬ,** ਥਿਤੀ ੩:੧ (343)

(3) ਸਰੀਰ ਦੇ ਅੰਗ
"ਕਹਿ ਕਬੀਰ ਤਬ ਨਿਰਮਲ **ਅੰਗ**"
- ਗਉ **ਕਬ,** ਵਾਰ ੮:੪ (345)

"ਨੈਨ ਬੈਨ ਸ੍ਵਨ ਸੁਨੀਐ **ਅੰਗ** ਅੰਗੇ ਸੁਖ ਪ੍ਾਨਿ।"
- ਕਲਿ **੫,** ੪, ੧*:੨ (1322)

**ਹੋਰ ਰੂਪ:**

**ਅੰਗੁ -**
"ਅਜੁ ਨ ਸੁਤੀ ਕੰਤ ਸਿਉ **ਅੰਗੁ** ਮੁੜੇ ਮੁੜਿ ਜਾਇ।"
- ਸਲੋ **ਫਰ,** ੩੦:੧ (1379)

"ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ **ਅੰਗੁ**।"
- ਗੂਜ **੫,** ਵਾਰ ੧੮ਸ, **੫,** ੨:੧ (523)

**ਅੰਗੇ -**
"ਨੈਨ ਬੈਨ ਸ੍ਵਨ ਸੁਨੀਐ ਅੰਗ **ਅੰਗੇ** ਸੁਖ ਪ੍ਾਨਿ।"
- ਕਲਿ **੫,** ੪, ੧*:੨ (1322)

(4) (ਸੰ. ਅੰਗ) ਸਰੀਰ
"**ਅੰਗ** ਸੰਗਿ ਲਾਗੇ ਦੂਖ ਭਾਗੇ ਪ੍ਾਣ ਮਨ ਤਨ ਸਭ ਹਰੇ।"
- ਆਸਾ **੫,** ਛੰਤ ੧੦, ੨:੪ (459)

"**ਅੰਗ** ਸੰਗਿ ਭਗਵਾਨ ਪਰਸਨ ਪ੍ਭ ਨਾਨਕ ਪਤਿਤ ਉਧਾਰ।"
- ਗੂਜ **੫,** ਅਸ ੨, ੮:੨ (508)

"ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ **ਅੰਗ**।"

– ਚਉ **੫,** ੧੧:੧ (1364)

**ਹੋਰ ਰੂਪ:**

**ਅੰਗਿ –** (ਭਾਵ ਗਲੇ ਨਾਲ)

"ਜੋ ਪਿਰਿ ਮੇਲਿ ਲਈ **ਅੰਗਿ** ਲਾਏ।"

– ਮਾਝ **੫,** ੧੧, ੪:੨ (97)

"ਧ੍ਰਿਗੁ ਧਿਗੁ ਖਾਇਆ ਧ੍ਰਿਗੁ ਧ੍ਰਿਗੁ ਸੋਇਆ
ਧ੍ਰਿਗੁ ਧ੍ਰਿਗੁ ਕਾਪੜੁ **ਅੰਗਿ** ਚੜਾਇਆ।"

– ਬਿਲਾ **੩,** ੧, ੧:੧ (796)

**ਅੰਗੁ –**

"ਜਉ ਤਨੁ ਚੀਰਹਿ **ਅੰਗੁ** ਨਾ ਮੋਰਉ।"

– ਆਸਾ **ਕਬ,** ੩੫, ੨:੧ (484)

**ਅਗਹ** ----- (1) ਜੋ ਫੜਿਆ ਨਾ ਜਾ ਸਕੇ, ਗ੍ਰਹਿਣ ਨ ਕੀਤਾ ਜਾ ਸਕੇ

"ਸਰਬ ਸੁਖਾ ਮੈ ਤੁਝ ਤੇ ਪਾਏ ਮੇਰੇ ਠਾਕੁਰ **ਅਗਹ** ਅਤੋਲੇ।"

– ਗਉ **੫,** ੧੨੮*, ੧:੨ (207)

"**ਅਗਹ** ਅਤੋਲਾ ਨਾਮੋ।"

– ਮਾਰੂ **੫,** ੨੩, ੧*:੨ (1006)

(2) ਅਥਾਹ, ਅਗਾਧ

"ਰਸਨਾ **ਅਗਹ ਅਗਹ** ਗੁਨ ਰਾਤੀ ਨੈਨ ਦਰਸ ਰੰਗੁ ਲਾਏ।"

– ਬਿਲਾ **੫,** ੮੧, ੧:੧ (820)

(3) ਪ੍ਰਾਨ ਜਿਨ੍ਹਾਂ ਨੂੰ ਰੋਕਣਾ ਕਠਿਨ ਹੈ (ਮਹਾਨ ਕੋਸ਼)

"**ਅਗਹ** ਗਹੈ ਗਹਿ ਗਗਨ ਰਹਾਈ।"

– ਗਉ **ਕਬ**, ਬਾਅ ੯:੪ (340)

**ਅਗਹੁ** ----- (1) ਅਗੋਂ, ਅਗਲੇ ਪਾਸਿਓਂ

"**ਅਗਹੁ** ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ।"

– ਗਉ **੧,** ੧੭, ੩:੨ (156)

(2) ਪਹਿਲਾਂ

"ਨਾਨਕ **ਅਗਹੁ** ਹਉਮੈ ਤੁਟੈ ਤਾ ਕੋ ਲਿਖੀਐ ਲੇਖੈ।"

– ਸਾਰ **੪,** ਵਾਰ ੧੬ਸ, **੨,** ੧:੭ (1243)

(3) ਪਹੁੰਚ ਤੋਂ ਪਰੇ, ਅਥਾਹ, ਵੇਖੋ 'ਅਗਹ' (2)

"**ਅਗਹੁ** ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ।"

– ਸਵ **੫,** ੮:੪ (1386)

**ਅਗਹੂਚਾ** ---- ਅਗਹ+ਊਚਾ, ਬਹੁਤ ਉਚਾ, ਅਥਾਹ ਉਚਾ (ਭਾਈ ਵੀਰ ਸਿੰਘ ਇਸ ਦੇ ਅਰਥ ਨਾ ਫੜਿਆ ਜਾਣ ਵਾਲਾ ਕਰਦੇ ਹਨ)

"ਬਹੁ ਬੇਅੰਤੁ ਅਤਿ ਬਡੋ ਗਾਹਰੋ ਥਾਹ ਨਹੀ **ਅਗਹੂਚਾ**।"

– ਦੇਵ **੫,** ੩੨, ੧:੧ (534)

**ਅਗਛਮੀ** ---- ਅਚਲ, ਜੋ ਗਮਨ ਕਰਨ ਵਾਲਾ ਨਾ ਹੋਵੇ, ਅਵਿਨਾਸ਼ੀ, ਥਿਰ ਰਹਿਣ ਵਾਲਾ

"ਸਰਬੇ ਜੋਇ **ਅਗਛਮੀ** ਦੂਖੁ ਘਨੇਰੋ ਆਥਿ।"

- ਮਾਰੂ **੩,** ਵਾਰ ੧੩ਸ, **੧,** ੧:੧ (1090)

**ਅਗਣਤ** ---- ਗਿਣਤੀ ਤੋਂ ਬਾਹਰ, ਬੇਅੰਤ

"**ਅਗਣਤ** ਊਚ ਅਪਾਰ ਠਾਕੁਰ ਅਗਮ ਜਾ ਕੋ ਧਾਮਾ।"

- ਬਿਹਾ **੫,** ਛੰਤ ੬, ੩:੫ (546)

**ਹੋਰ ਰੂਪ:**

**ਅਗਣਤੁ –**

"ਤੂ ਕਰਤਾ ਆਪਿ **ਅਗਣਤੁ** ਹੈ ਸਭੁ ਜਗੁ ਵਿਚਿ ਗਣਤੈ।"

- ਗਉ **੪,** ਵਾਰ ੨੪:੨ (314)

**ਅਗਨਤੁ –**

"ਸਿਮਰਹਿ ਜਖ੍ਯ ਦੈਤ ਸਭਿ ਸਿਮਰਹਿ **ਅਗਨਤੁ** ਨ ਜਾਈ ਜਸੁ ਗਨਾ।"

- ਮਾਰੂ **੫,** ਸੋਲਾ ੪, ੩:੩ (1079)

**ਅਗਥ** ----- ਕਥਨ ਤੋਂ ਬਾਹਰ, ਅਕਥਨੀਯ

"ਸਮਰਥ **ਅਗਥ** ਅਪਾਰ ਨਿਰਮਲ ਸੁਣਹੁ ਸੁਆਮੀ ਬਿਨਉ ਏਹੁ।"

- ਆਸਾ **੫,** ਛੰਤ ੫, ੧:੫ (457)

**ਹੋਰ ਰੂਪ:**

**ਅਗਥਾ –**

"ਭੋਗਹੁ ਭੁੰਚਹੁ ਭਾਈ ਹੋ ਪਲੈ ਨਾਮੁ **ਅਗਥਾ**।"

- ਮਾਰੂ **੫,** ਵਾਰ ੨੦:੬ (1101)

**ਅੰਗਦ** ----- (ਸੰ. *अंगज* - ਪੁੱਤਰ) ਸਿੱਖਾਂ ਦੇ ਦੂਜੇ ਗੁਰੂ। (31 ਮਾਰਚ, 1504 - 29 ਮਾਰਚ 1552) ਪਿਤਾ: ਫੇਰੂ ਮਲ ਖਤਰੀ। ਮਾਤਾ: ਦਇਆ ਕੌਰ। ਜਨਮ ਸਥਾਨ: ਮਤੇ ਦੀ ਸਰਾਏ (ਫਿਰੋਜ਼ਪੁਰ)। ਪਹਿਲਾਂ ਨਾਂ; ਭਾਈ ਲਹਿਣਾ। ਵਿਆਹ: ਦੇਵੀ ਚੰਦ ਖਤਰੀ ਦੀ ਪੁਤਰੀ ਮਾਤਾ ਖੀਵੀ ਜੀ ਨਾਲ ਖਡੂਰ ਸਾਹਿਬ 1519 ਵਿਚ। ਦੋ ਪੁੱਤਰ: ਭਾਈ ਦਾਸੂ ਤੇ ਦਿਤੂ। ਦੋ ਪੁਤਰੀਆਂ: ਬੀਬੀ ਅਮਰੋ ਤੇ ਬੀਬੀ ਅਨੋਖੀ ਦੇਵੀ ਦੇ ਉਪਾਸ਼ਕ ਸਨ। 1532 ਵਿਚ ਗੁਰੂ ਨਾਨਕ ਸਾਹਿਬ ਨਾਲ ਮੇਲ ਹੋਇਆ। 1539 ਵਿਚ ਗੁਰੂ ਅੰਗਦ ਬਣ ਗੁਰੂ ਨਾਨਕ ਦੀ ਗਦੀ ਤੇ ਬਿਰਾਜਮਾਨ ਹੋਏ। ਗੁਰ ਸਿਧਾਂਤਾਂ ਤੇ ਗਰਮੁਖੀ ਦਾ ਪ੍ਰਚਾਰ ਕੀਤਾ ਤੇ ਤਕਰੀਬਨ 48 ਸਾਲ ਦੀ ਆਯੂ ਭੋਗ 1552 ਨੂੰ ਗੁਰਪੁਰੀ ਸਿਧਾਰ ਗਏ।

"ਪਰਸਾਦਿ ਨਾਨਕ ਗੁਰੂ **ਅੰਗਦ** ਪਰਮ ਪਦਵੀ ਪਾਵਹੇ।"

- ਰਾਮ **ਸੁੰਦ,** ਸਦ, ੧:੪ (923)

**ਹੋਰ ਰੂਪ:**

**ਅੰਗਦਿ –**

"ਗੁਰਿ ਬਾਬੇ ਫਿਟਕੇ ਸੇ ਫਿਟੇ ਗੁਰਿ **ਅੰਗਦਿ** ਕੀਤੇ ਕੂੜਿਆਰੇ।"

- ਗਉ **੪,** ਵਾਰ ੧੪ਸ, **੪,** ੨:੫ (307)

**ਅੰਗਦੁ –**

"ਕਲਿਜੁਗਿ ਪ੍ਰਮਾਣੁ ਨਾਨਕ ਗੁਰੁ **ਅੰਗਦੁ** ਅਮਰੁ ਕਹਾਇਓ।"

- ਸਵ **੧,** ੭:੫ (1390)

**ਅਗਦੁ** ----- ਵਿਆਹ, ਨਿਕਾਹ

"ਕਾਜੀਆ ਬਾਮਣਾ ਕੀ ਗਲ ਥਕੀ **ਅਗਦੁ** ਪੜੈ ਸੈਤਾਨੁ ਵੇ ਲਾਲੋ।"

- ਤਿਲੰ **੧,** ੫, ੧:੪ (722)

**ਅਗਧਾ** ----- ਅਥਾਹ, ਅਗਾਧ

"ਨਾਨਕ ਪਾਇਆ ਸੋ ਧਣੀ ਹਰਿ ਅਗਮ **ਅਗਧਾ**।"

- ਗਉ **੫,** ਵਾਰ ੧੦:੫ (320)

**ਅਗਨਈ** ---- (ਸੰ. *ਅਗ੍ਨਿਕ*) ਅਗਨੀ (ਮਾਇਆ/ ਤ੍ਰਿਸ਼ਨਾ ਦੀ)

"ਜਿਸ ਨੋ ਤੇਰੀ ਮਇਆ ਨ ਪੋਹੈ **ਅਗਨਈ**।"

- ਰਾਮ **੫,** ਵਾਰ ੭:੭ (961)

**ਅਗਨਤ** ---- ਅਣਗਿਣਤ, ਬੇਅੰਤ

"ਦੇਂਦੇ ਤੋਟਿ ਨ ਆਵਈ **ਅਗਨਤ** ਭਰੇ ਭੰਡਾਰ।"

- ਗਉ **੫,** ਬਾਅ ੩੪:੨ (257)

**ਹੋਰ ਰੂਪ:**

**ਅਗਨਤੁ** –

"ਤੂ **ਅਗਨਤੁ** ਜੀਅ ਕਾ ਦਾਤਾ।"

- ਰਾਮ **੫,** ੩੭, ੩:੩ (894)

**ਅਗਨਾਰਿ** --- ਅਗਨੀ, ਗਰਭ ਦੀ ਅਗਨੀ, ਜਠਰ - ਅਗਨੀ

"ਅਨਦੁ ਕਰੈ ਸਾਸਿ ਸਾਸਿ ਸਮ੍ਾਰੈ ਨ ਪੋਹੈ **ਅਗਨਾਰਿ**।"

- ਆਸਾ **੫,** ੩੭, ੨:੨ (379)

**ਅਗਨਿ** ----- (ਸੰ. *ਅਗ੍ਨਿ* - ਫਾ. ਆਤਿਸ਼) (1) ਅਗ

"ਭਉ ਖਲਾ **ਅਗਨਿ** ਤਪ ਤਾਉ।"

- ਜਪੁ ੩੮:੩ (8)

"ਜਿਉ **ਅਗਨਿ** ਮਰੈ ਜਲਿ ਪਾਈਐ ਤਿਉ ਤ੍ਰਿਸਨਾ ਦਾਸਨਿਦਾਸਿ।"

- ਸਿਰੀ **੧,** ੨੧, ੨:੨ (22)

"**ਅਗਨਿ** ਸੀਤ ਕਾ ਲਾਹਸਿ ਦੂਖ।"

- ਗਉ **੫,** ੭੯, ੨:੩ (178)

**ਹੋਰ ਰੂਪ:**

**ਅਗਨੀ** –

"ਰਕਤੁ ਬਿੰਦੁ ਕਾ ਇਹੁ ਤਨੋ **ਅਗਨੀ** ਪਾਸਿ ਪਿਰਾਣੁ"

- ਸਿਰੀ **੧,** ਅਸ ੧੫, ੫:੨ (63)

**ਅਗਨੇ** –

"ਪਾਪੀ ਕਾ ਘਰੁ **ਅਗਨੇ** ਮਾਹਿ।"

- ਭੈਰ **ਨਾਮ,** ੮, ੧*:੧ (1165)

(2) ਤ੍ਰਿਸਨਾ

"ਗੁਰਿ ਮਿਲਿਐ ਸੁਖੁ ਪਾਈਐ **ਅਗਨਿ** ਮਰੈ ਗੁਣ ਮਾਹਿ।"

- ਸਿਰੀ **੧,** ੨੦, ੧:੩ (21)

"ਸਤਿਗੁਰ ਦਰਸਨਿ **ਅਗਨਿ** ਨਿਵਾਰੀ।"

- ਗਉ **੫,** ੯੧, ੧:੧ (183)

"**ਅਗਨਿ** ਬੁਝੀ ਸਭ ਹੋਈ ਸਾਂਤਿ।"

- ਆਸਾ **੫,** ੧੦੦, ੨:੩ (395)

**ਹੋਰ ਰੂਪ:**

**ਅਗਨੀ –**

"ਮਨਮੁਖ ਬੋਲੇ ਅੰਧੁਲੇ ਤਿਸੁ ਮਹਿ **ਅਗਨੀ** ਕਾ ਵਾਸੁ।"

- ਸਲੋ **੩,** ੨੧:੧ (1415)

(3) ਜਠਰ-ਅਗਨੀ, ਗਰਭ/ਪੇਟ ਦੀ ਅਗਨੀ

"ਸੋ ਕਿਉ ਬਿਸਰੈ ਜਿ **ਅਗਨਿ** ਮਹਿ ਰਾਖੈ।"

- ਗਉ **੫,** ਸੁਖ ੨੦, ੪:੫ (290)

**ਹੋਰ ਰੂਪ:**

**ਅਗਨੀ –**

"ਹਰਿ ਹਰਿ ਨਾਮੁ ਜਪੇ ਆਰਾਧੇ ਵਿਚਿ **ਅਗਨੀ** ਹਰਿ ਜਪਿ ਜੀਵਿਆ।"

- ਸਿਰੀ **੪,** ਪਹ ੩, ੧:੩ (76)

(4) ਲਾਲਚ/ਲੋਭ ਦੀ ਅਗ

"**ਅਗਨਿ** ਨ ਨਿਵਰੈ ਤ੍ਰਿਸਨਾ ਨ ਬੁਝਾਈ।"

- ਗਉ **੫,** ਥਿਤੀ ੯:੫ (298)

(ਨੋਟ: ਮਨੁੱਖੀ ਸਰੀਰ ਅੰਦਰ ਚਾਰ ਅਗਨੀਆਂ – ਹਿੰਸਾ, ਮੋਹ, ਲੋਭ ਤੇ ਗੁਸਾ ਮੰਨੀਆਂ ਗਈਆਂ ਹਨ)

"ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ **ਅਗਿ**।"

- ਮਾਝ **੧,** ਵਾਰ ੨੦ਸ, **੧,** ੨:੫ (147)

"ਚਾਰਿ ਨਦੀਆ **ਅਗਨੀ** ਤਨਿ ਚਾਰੇ।"

- ਬਸੰ **੩,** ੨, ੪:੧ (1172)

(5) ਪਿਆਸ

"ਜਲ ਮਹਿ **ਅਗਨਿ** ਉਠੀ ਅਧਿਕਾਇ।"

- ਗਉ **ਕਬ,** ੨, ੧*:੨ (323)

(6) ਅਗਨੀ ਦੇਵਤਾ

"ਭੈ ਵਿਚਿ **ਅਗਨਿ** ਕਢੈ ਵੇਗਾਰਿ।"

- ਆਸਾ **੧,** ਵਾਰ ੪ਸ, **੧,** ੧:੩ (464)

**ਅਗਮ** ----- (1) ਜੋ ਗਮਨ ਨਾ ਕਰੇ, ਅਚਲ (ਮਹਾਨ ਕੋਸ਼)

"**ਅਗਮ** ਅਗੋਚਰੁ ਅਨਾਥੁ ਅਜੋਨੀ ਗੁਰਮਤਿ ਏਕੋ ਜਾਨਿਆ।"

- ਸਾਰ **੧,** ਅਸ ੨, ੭:੧ (1233)

(2) (ਸੰ. *अगम्य*) ਜਿਥੇ ਪਹੁੰਚਿਆਂ ਨਾ ਜਾ ਸਕੇ, ਪਹੁੰਚ ਤੋਂ ਪਰੇ, ਸਮਝ ਤੋਂ ਪਰੇ

"ਗੁਰਿ ਸਤਿਗੁਰ ਕਹਿਆ ਜੀ ਸਾਚਾ **ਅਗਮ** ਬੀਚਾਰੋ।"

- ਸੂਹੀ **੫,** ਛੰਤ ੧੧, ੩:੨ (784)

"ਪਾਵਕ ਤੋਅ ਅਸਾਧ ਘੋਰੰ **ਅਗਮ** ਤੀਰ ਨਹ ਲੰਘਨਹ।"

- ਸਸ **੫,** ੫੮:੪ (1359)

"ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ **ਅਗਮ** ਅਪਾਰੁ।"

- ਸਿਰੀ **੫,** ੯੯, ੩:੩ (52)

**ਹੋਰ ਰੂਪ:**

**ਅਗੰਮ –**

"ਊਚ ਅਥਾਹ **ਅਗੰਮ** ਅਪਾਰਾ।"

- ਮਾਰੂ **੫,** ੧, ੧੧:੨ (1072)

**ਅਗਮਈ –**

"ਏਕ ਜੀਹ ਗੁਣ ਕਵਨ ਵਖਾਨੈ ਅਗਮ ਅਗਮ **ਅਗਮਈ**।"

- ਆਸਾ **੫,** ੧੨੪, ੪:੧ (402)

**ਅਗਮਾ –**

"ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ **ਅਗਮਾ** ਅਗਮ ਅਪਾਰਾ।"

- ਆਸਾ **੪,** ਸੋਪੁ ੧, ੧:੧ (10)

**ਅਗੰਮਾ –**

"ਅਗਮ **ਅਗੰਮਾ** ਕਵਨ ਮਹਿੰਮਾ ਮਨੁ ਜੀਵੈ ਸੁਨਿ ਸੋਊ।"

- ਦੇਵ **੫,** ੩੩, ੧:੧ (535)

**ਅਗਮੁ –**

"ਥਿਰੁ ਸੁਹਾਗੁ ਵਰੁ **ਅਗਮੁ** ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ।"

- ਮਾਝ **੫,** ੧੧, ੪:੩ (98)

**ਅਗੰਮੁ –**

"ਅਲਾਹੁ ਅਲਖੁ **ਅਗੰਮੁ** ਕਾਦਰੁ ਕਰਣਹਾਰੁ ਕਰੀਮੁ।"

- ਸਿਰੀ **੧,** ਅਸ ੧੭, ੬:੧ (64)

**ਅਗਾਮੰ –**

"ਮਨਿਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ **ਅਗਾਮੰ**।"

- ਸੋਰ **੧,** ਅਸ ੧, ੫:੪ (635)

**ਅਗਾਮਾ –** (ਬੇਕੀਮਤਾ, ਅਗੰਮਾ)

"ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ ਹਥਿ ਚਰਿਓ ਲਾਲੁ **ਅਗਾਮਾ**।"

- ਸਾਰ **੫,** ੩੫, ੧:੨ (1211)

(3) ਭਵਿਖ –

"ਏਹ ਗਲ ਹੋਵੈ ਹਰਿ ਦਰਗਹ ਸਚੇ ਕੀ ਜਨ ਨਾਨਕ **ਅਗਮੁ** ਵੀਚਾਰਿਆ।"

- ਗਉ **੪,** ਵਾਰ ੨੧ਸ, **੪,** ੨:੬ (312)

(4) (ਸੰ. *आगम*) ਆਗਮ, ਵੇਦ ਸ਼ਾਸਤਰ

"**ਅਗਮ** ਨਿਗਮ ਸਤਿਗੁਰੂ ਦਿਖਾਇਆ।"

- ਮਾਰੂ **੩,** ਅਸ ੧, ੬:੧ (1016)

"ਤੇਰਸਿ ਤੇਰਹ **ਅਗਮ** ਬਖਾਣਿ। ਅਰਧ ਉਰਧ ਵਿਚਿ ਸਮ ਪਹਿਚਾਣਿ।"

- ਗਉ **ਕਬ,** ਥਿਤੀ ੧੪:੧ (344)

(ਨੋਟ: ਤੇਰਾਂ ਵੇਦ ਸ਼ਾਸਤਰ ਹਨ: ਚਾਰ ਵੇਦ, ਛੇ ਵੇਦਾਂਗ, ਸਿੰਮ੍ਰਿਤਿ, ਪੁਰਾਣ ਤੇ ਤੰਤ੍ਰ ਸ਼ਾਸਤਰ)

(5) ਭਾਰੀ, ਬਹੁਤ ਤੇਜ਼

"ਅਨਲ **ਅਗਮ** ਜੈਸੇ ਲਹਰਿ ਮਇਓ ਦਧਿ ਜਲ ਕੇਵਲ ਜਲ ਮਾਹੀ।"

– ਸੋਰ **ਰਵਿ,** ੧, ੧:੨ (654)

(6) ਗੁਝੀ ਗਲ, ਭੇਦ ਵਾਲੀ ਡੂੰਘੀ ਗੱਲ

"ਪ੍ਰਣਵਤਿ ਨਾਨਕੁ **ਅਗਮੁ** ਸੁਣਾਏ।

– ਰਾਮ **੫,** ੫, ੪:੧ (877)

**ਅਗਰ** ----- (ਸੰ. *ਅਗ੍ਰ, ਅਗੁਰ*) ਇਕ ਸੁਗੰਧਤ ਲੱਕੜ ਦਾ ਦਰਖਤ

"ਚੰਦਨ **ਅਗਰ** ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ।"

– ਮਾਰੂ **੫**, ਅਸ ੩, ੩:੧ (1018)

**ਹੋਰ ਰੂਪ:**

**ਅਗਰਿ –**

"ਕਸਤੂਰਿ ਕੁੰਗੂ **ਅਗਰਿ** ਚੰਦਨਿ ਲੀਪਿ ਆਵੈ ਚਾਉ।"

– ਸਿਰੀ **੧,** ੧, ੧:੨ (14)

**ਅੰਗਰਉ** ---- ਗੁਰੂ ਅੰਗਦ ਦੇਵ

"ਗੁਰੁ ਜਗਤ ਫਿਰਣ ਸੀਹ **ਅੰਗਰਉ** ਰਾਜੁ ਜੋਗੁ ਲਹਣਾ ਕਰੈ।"

– ਸਵ **੨,** ੫:੬ (1391)

**ਅਗਰਕ** ---- (ਸੰ. *ਅਗ੍ਰਗ*) – ਮੋਹਰੀ, ਆਗੂ, ਮੁਸਾਹਿਬ

"**ਅਗਰਕ** ਉਸ ਕੇ ਵਡੇ ਠਗਾਊ।"

– ਆਸਾ **੫,** ੮੭, ੩:੧ (392)

**ਅਗਰਵਾਸੁ** --- ਅਗਰ ਦੀ ਵਾਸ਼ਨਾ, ਇਕ ਸੁਗੰਧੀ

"ਤੀਰਥਿ ਨਾਵਹਿ ਅਰਚਾ ਪੂਜਾ **ਅਗਰਵਾਸੁ** ਬਹਕਾਰੁ।"

– ਆਸਾ **੧,** ਵਾਰ ੬ਸ, **੧,** ੧:੪ (465)

**ਹੋਰ ਰੂਪ:**

**ਅਗਰਿਵਾਸੁ –**

"ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ **ਅਗਰਿਵਾਸੁ** ਤਨਿ ਸਾਸੁ।"

– ਸਿਰੀ **੧,** ੮, ੧:੧ (17)

**ਅੰਗਰੈ** ----- ਅੰਗਿਰਾ ਰਿਖੀ; ਇਹ ਸਤ ਮੁਖ ਵੈਦਿਕ ਰਿਸ਼ੀਆਂ ਵਿਚੋਂ ਇਕ ਸੀ ਜੋ ਮਹਾਭਾਰਤ ਅਨੁਸਾਰ 'ਅਗਨੀ' ਦਾ ਪੁਤਰ ਸੀ ਤੇ ਇਕ ਹੋਰ ਪਰੰਪਰਾ ਅਨੁਸਾਰ ਬ੍ਰਹਮਾ ਦੇ ਮੁਖ ਤੋਂ ਜਨਮਿਆ ਮਹਾਂ ਵਿਦਵਾਨ ਜਿਸਨੇ ਬਹੁਤ ਸਾਰੀਆਂ ਵੈਦਿਕ ਰਿਚਾਵਾਂ ਦੀ ਰਚਨਾ ਕੀਤੀ।

"ਦੂਰਬਾ ਪਰੂਰਉ **ਅੰਗਰੈ** ਗੁਰੁ ਨਾਨਕ ਜਸ ਗਾਇਓ।"

– ਸਵ **੧,** ੧੦:੫ (1390)

**ਅਗਲਾ** ----- (1) ਪਹਿਲਾਂ

"ਨਿਤ ਉਪਾਵ ਕਰੈ ਮਾਇਆ ਧਨ ਕਾਰਣਿ **ਅਗਲਾ** ਧਨੁ ਭੀ ਉਡਿ ਗਇਆ।"

– ਗਉ **੪,** ਵਾਰ ੧੩ਸ, **੪,** ੨:੩ (307)

"ਵਜਹੁ ਗਵਾਏ **ਅਗਲਾ** ਮੁਹੇ ਮੁਹਿ ਪਾਣਾ ਖਾਇ।"

– ਆਸਾ **੧,** ਵਾਰ ੨੨:੪ (474)

(2) (ਸੰ. *ਅਗ੍ਗਲ*) ਬਹੁਤਾ, ਅਧਿਕ, ਗੁਣਾਤਮਕ। (ਘਟ ਦੇ ਵਿਪ੍ਰੀਤ)

"ਭੈ ਤੇਰੇ ਡਰੁ **ਅਗਲਾ** ਖਪਿ ਖਪਿ ਛਿਜੈ ਦੇਹ।"

– ਸਿਰੀ **੧,** ੬, ੪:੧ (16)

**ਹੋਰ ਰੂਪ:**

**ਅਗਲੀ –**

"ਤ੍ਰਿਸਨਾ ਅਹਿਨਿਸਿ **ਅਗਲੀ** ਹਉਮੈ ਰੋਗੁ ਵਿਕਾਰੁ।"

– ਸਿਰੀ **੧,** ੧੭, ੨:੨ (20)

**ਅਗਲੀਆ –**

"ਫਰੀਦਾ ਖਿੰਥੜਿ ਮੇਖਾ **ਅਗਲੀਆ** ਜਿੰਦੁ ਨ ਕਾਈ ਮੇਖ।"

– ਸਲੋ **ਫਰ,** ੪੭:੧ (1380)

**ਅਗਲੇ –**

"ਮਾਤ ਪਿਤਾ ਸਾਕ **ਅਗਲੇ** ਤਿਸੁ ਬਿਨੁ ਅਵਰੁ ਨ ਕੋਇ।"

– ਸਿਰੀ **੫,** ੮੯, ੧:੨ (49)

**ਅਗਲੇ –**

"ਸੁਖ ਥੋੜੇ ਦੁਖ **ਅਗਲੇ** ਦੂਖੇ ਦੂਖਿ ਵਿਹਾਇ।"

– ਮਾਰੂ **੧,** ੧, ੨:੨ (989)

**ਅਗਲੋ –**

"ਸਹਜੈ ਤੇ ਸੁਖੁ **ਅਗਲੋ** ਨਾ ਲਾਗੈ ਜਮ ਤੀਰੁ।"

– ਸਿਰੀ **੧,** ਅਸ ੭, ੧:੩ (57)

(3) ਜ਼ਿਆਦਾ (ਤੁਉਨਟਟਿ) । (ਥੋੜੇ ਦੇ ਵਿਪ੍ਰੀਤ)

"ਸਭਨਾ ਸਾਹਿਬੁ ਏਕੁ ਹੈ ਵੇਖੈ ਧੰਧੈ ਲਾਇ

"ਕਿਸੈ ਥੋੜਾ ਕਿਸੈ **ਅਗਲਾ** ਖਾਲੀ ਕੋਈ ਨਾਹਿ।"

– ਸਾਰ **੪,** ਵਾਰ ੨ਸ, **੨,** ੧:੩;੪ (1238)

"ਰਿਜਕੁ ਉਪਾਇਓਨੁ **ਅਗਲਾ** ਠਾਂਢਿ ਪਈ ਸੰਸਾਰਿ।"

– ਸਾਰ **੪,** ਵਾਰ ੩੬ਸ, **੫,** ੨:੨ (1251)

(4) (ਸੰ. *अग्र*) ਸ਼੍ਰੇਸ਼ਟ, ਉਚਾ, ਵਡਾ

"ਢਾਢੀ ਕਾ ਮਹਲੁ **ਅਗਲਾ** ਹਰਿ ਕੈ ਨਾਇ ਪਿਆਰਿ।"

– ਗੂਜ **੩,** ਵਾਰ ੧੮:੪ (516)

**ਅਗਲੀ** ----- (1) ਭਵਿਖ ਦੀ, ਅਗੋਂ ਦੀ

"ਹਰਿਨਾਮੈ ਕਾ ਹਮ ਲੇਖਾ ਲਿਖਿਆ ਸਭ ਜਮ ਕੀ **ਅਗਲੀ** ਕਾਣਿ ਗਈ।"

– ਵਡ **੪,** ਵਾਰ ੧੭:੪ (593)

"**ਅਗਲੀ** ਕਿਛੁ ਖਬਰਿ ਨ ਪਾਈ।"

– ਰਾਮ **੫,** ੧੦, ੨:੧ (885)

(2) ਬਹੁਤ, ਵੇਖੋ 'ਅਗਲਾ' (2)

**ਅਗਵਨ** ---- ਟੰਟੇ, ਪੁਆੜੇ

"ਇੜਾ ਪਿੰਗਲਾ ਸੁਖਮਨ ਬੰਦੇ ਏ **ਅਗਵਨ** ਕਤ ਜਾਹੀ।"

– ਗਉ **ਕਬ,** ੫੨, ੧:੨ (334)

**ਅੰਗਾ** ------ (1) ਸਹਾਇਕ, ਅੰਗ ਕਰਨ ਵਾਲਾ

"ਜਾ ਕਉ ਤੁਮ ਭਏ ਸਮਰਥ **ਅੰਗਾ**।"

– ਗਉ **੫,** ੧੧੦, ੧:੧ (188)

(2) ਅੰਗਾਂ ਨਾਲ
"ਚੋਆ ਚੰਦਨੁ ਮਰਦਨ **ਅੰਗਾ**।"
- ਗਉ **ਕਬ,** ੧੧, ੩:੧ (325)

(3) ਸਾਥ, ਅੰਗ
"ਤੁਮ੍ਰੀ ਸੇਵਾ ਤੁਮ੍ਰਾਰੇ **ਅੰਗਾ**।"
- ਬਿਲਾ **੫,** ੧੨੦, ੧*:੩ (828)

(4) (ਸੰ. *ਅੰਕ*) ਗਿਣਤੀ
"ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ **ਅੰਗਾ**।"
- ਮਾਰੂ **੫,** ਸੋਲਾ ੧੧, ੫:੩ (1082)

**ਅਗਾਸ** ----- ਅਕਾਸ਼, ਅਸਮਾਨ, ਵੇਖੋ 'ਅਕਾਸ' (1)
"ਜਿਨਿ ਧਾਰੇ ਬਹੁ ਧਰਣਿ **ਅਗਾਸ**।"
- ਗਉ **੫,** ੯੫, ੨:੧ (184)

**ਅਗਾਹ** ----- (ਸੰ. *ਅਗਾ* ) ਜੋ ਗਾਹਿਆ ਨਾ ਜਾ ਸਕੇ, ਅਗਾਧ, ਅਥਾਹ
"ਮਹਾ **ਅਗਾਹ** ਅਗਨਿ ਕਾ ਸਾਗਰੁ।"
- ਆਸਾ **੫,** ੨੬, ੨:੧ (377)
"ਤੁਮ ਹਰਿ ਸਰਵਰ ਅਤਿ **ਅਗਾਹ** ਹਮ ਲਹਿ ਨ ਸਕਹਿ ਅੰਤਮਾਤੀ।"
- ਧਨਾ **੪**, ੫, ੨:੧ (668)

**ਹੋਰ ਰੂਪ:**

**ਅਗਾਹਾ** –
"ਗੁਰ ਪਰਸਾਦਿ ਰਵਿਆ ਘਟ ਅੰਤਰਿ ਤਿਤੁ ਘਟਿ ਮਤਿ **ਅਗਾਹਾ** ਹੇ।"
- ਮਾਰੂ **੩,** ਸੋਲਾ ੧੨, ੧:੩ (1055)

**ਅਗਾਹਿ** –
"ਗੁਰ ਸਬਦੁ ਸੁਣਾਏ ਮਤਿ **ਅਗਾਹਿ**।"
- ਬਸੰ **੧,** ੨, ੮:੨ (1188)

**ਅਗਾਹੀ** –
"ਆਦਿ ਅੰਤਿ ਪ੍ਰਭ ਅਗਮ **ਅਗਾਹੀ**।"
- ਮਾਰੂ **੫,** ੧੯, ੪:੧੦ (1005)

**ਅਗਾਹੁ** –
"ਹਰਿ ਅਗਮ **ਅਗਾਹੁ** ਅਗਾਧਿ ਨਿਰਾਲਾ।"
- ਮਾਰੂ **੧,** ੮, ੩:੧ (1027)

**ਅਗਾਹਾ** ---- (1) ਅਗੇ ਵਲ
"ਜੇ ਇਕ ਵਿਖ **ਅਗਾਹਾ** ਭਰੇ ਤਾਂ ਦਸ ਵਿਖਾਂ ਪਿਛਾਹਾ ਜਾਇ।"
- ਸਾਰ **੪,** ਵਾਰ ੨੩ਸ, **੪,** ੨:੪ (1246)

(2) ਅਥਾਹ – ਵੇਖੋ 'ਅਗਾਹਾ'

**ਅਗਾਜਾ** ---- (ਸੰ. *ਗਜ੍*) (1) ਗੂੰਜ, ਪ੍ਰਤਿਧੁਨੀ
"ਸਰਬ ਥਾਨ ਕੋ ਰਾਜਾ ਤਹ ਅਨਹਦ ਸਬਦ **ਅਗਾਜਾ**।"
- ਸੋਰ **੫,** ੫੧, ੪:੧;੨ (621)

(2) ਪ੍ਰਗਟ, ਜੋ ਗੁਝਾ ਨਹੀਂ
"ਹਉ ਬਿਸਮ ਭਈ ਦੇਖਿ ਗੁਣਾ ਅਨਹਦ ਸਬਦ **ਅਗਾਜਾ** ਰਾਮ।"

– ਸੂਹੀ **੧,** ਛੰਤ ੩, ੪:੨ (765)

**ਹੋਰ ਰੂਪ:**

**ਅਗਾਜਿ –** (ਪ੍ਰਤਖ ਤੌਰ ਤੇ) (ਮਹਾਨ ਕੋਸ਼ ਇਥੇ 'ਅਗਾਜਿ' ਦੇ ਅਰਥ 'ਜੋ ਗ੍ਰਹਿਣ ਨਾ ਕੀਤਾ ਜਾ ਸਕੇ' ਕਰਦਾ ਹੈ)
"ਤ ਧਰਿਓ ਮਸਤਕਿ ਹਥੁ ਸਹਜਿ। ਅਮਿਉ ਵੁਠਉ ਛਜਿ ਸੁਰਿ ਨਰ ਗਣ ਮੁਨਿ ਬੋਹਿਯ **ਅਗਾਜਿ**।"

– ਸਵ **੨,** ੧:੪ (1391)

**ਅਗਾਜੇ –**
"ਅਨਹਦ ਵਾਜੇ ਸਬਦ **ਅਗਾਜੇ** ਨਿਤ ਨਿਤ ਜਿਸਹਿ ਵਧਾਈ।

– ਰਾਮ **੫,** ਛੰਤ ੧, ੪:੩ (924)

**ਅਗਾਧਿ ----** (ਸੰ. *अगाि* ) (1) ਜਿਸ ਦਾ ਥਹੁ ਨ ਪਾਇਆ ਜਾ ਸਕੇ, ਬਹੁਤ ਡੂੰਘਾ
"ਅਗਮ **ਅਗਾਧਿ** ਪਾਰਬ੍ਰਹਮੁ ਸੋਇ।"

– ਗਉ **੫,** ਸੁਖ ੭ਸ:੧ (271)

"ਜਿਹ ਠਾਕੁਰ ਕਉ ਸੁਨਤ **ਅਗਾਧਿ** ਬੋਧਿ ਸੋ ਰਿਦੈ ਗੁਰਿ ਦਇਆ।"

– ਸੋਰ **੫,** ੧੪, ੧*:੨ (612)

**ਹੋਰ ਰੂਪ:**

**ਅਗਾਧਿਓ –**
"ਬਲਿਹਾਰੈ ਨਾਨਕ ਲਖ ਬੇਰਾ ਮੇਰੇ ਠਾਕੁਰ ਅਗਮ **ਅਗਾਧਿਓ**।"

– ਦੇਵ **੫,** ੧੩, ੨:੨ (531)

**ਅਗਾਧੇ –**
"ਨਾਮੁ ਦਾਨੁ ਦੀਜੈ ਨਾਨਕ ਕਉ ਤਿਸੁ ਪ੍ਰਭ ਅਗਮ **ਅਗਾਧੇ** ਜੀਉ।"

– ਮਾਝ **੫,** ੨੭, ੪:੩ (102)

**ਅਗਾਧੋ –**
"ਹਰਿ ਹਰਿ ਅਗਮ **ਅਗਾਧੋ**।"

– ਕਾਨ **੪,** ੧੧, ੧*:੨ (1297)

(2) ਵਰਣਨ ਤੋਂ ਬਾਹਰੀ
"ਪ੍ਰਭ ਕੀ ਅਗਮ **ਅਗਾਧਿ** ਕਥਾ।"

– ਗੂਜ **੫,** ੧੧, ੧*:੧ (498)

(3) ਬੇਅੰਤ
"ਸੰਤਨ ਕੈ ਪਰਸਾਦਿ **ਅਗਾਧਿ** ਕੰਠੇ ਲਗਿ ਸੋਹਿਆ ਜੀਉ।"

– ਸਿਰੀ **੫** ਛੰਤ ੩, ੪:੨ (81)

(ਵਧੇਰੇ ਕਰਕੇ ਇਹ ਸ਼ਬਦ 'ਅਗਾਧਿ ਬੋਧ'/ਅਗਾਧਿ ਬੋਧਿ' ਜਿਸ ਦੇ ਗਿਆਨ ਦਾ ਅੰਤ ਨਹੀਂ, ਸਮਾਸ ਰੂਪ ਵਿਚ ਜਾਂ 'ਅਗਮ/ਅਗਮਿ ਅਗਾਧਿ' ਰੂਪ ਵਿਚ 'ਪ੍ਰਮਾਤਮਾ' ਲਈ ਵਰਤਿਆ ਗਿਆ ਹੈ।)

**ਅੰਗਾਰ -----** (ਸੰ. *अंगार*) ਅੱਗ ਦਾ ਭਖਦਾ ਅੰਗਾਰ ਭਾਵ ਆਤਮਕ ਗਿਆਨ, ਨਾਮ

"ਕਛੂਆ ਕਹੈ **ਅੰਗਾਰ** ਭਿ ਲੋਰਉ ਲੂਕੀ ਸਬਦੁ ਸੁਨਾਇਆ।"

- ਆਸਾ **ਕਬ** ੬, ੪:੨ (477)

**ਹੋਰ ਰੂਪ:**

**ਅੰਗਾਰਾ –**

"ਹੇੜਾ ਜਲੈ ਮਜੀਠ ਜਿਉ ਉਪਰਿ **ਅੰਗਾਰਾ**।"

- ਸਲੋ **ਫਰ,** ੨੨:੨ (1379)

**ਅੰਗਿਆਰੁ –**

"ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ **ਅੰਗਿਆਰੁ**।"

- ਆਸਾ **੧,** ਵਾਰ ੬ਸ, **੧,** ੨:੩ (466)

**ਅੰਗਿਆਰ –**

"ਮਾਇਆ ਤਪਤਿ ਬੁਝਿਆ **ਅੰਗਿਆਰ**।"

- ਗਉ **ਕਬ,** ੪੦, ੩:੧ (331)

**ਅੰਗਿ** ------ (1) ਸਹਾਈ, ਪੱਖ ਕਰਨ ਵਾਲਾ

"ਤਾ ਕਉ ਕੋਇ ਨ ਪਹੁਚਨਹਾਰਾ ਜਾ ਕੈ **ਅੰਗਿ** ਗੁਸਾਈ।"

- ਧਨਾ ੪, ੩੩, ੨:੯ (679)

(2) ਸਰੀਰ, ਵੇਖੋ 'ਅੰਗ' (4)

**ਅਗਿ** ------ (ਸੰ. *अग्नि:*) ਅਗਨੀ

"ਦੁਬਿਧਾ ਲਾਗੇ ਪਚਿ ਮੁਏ ਅੰਤਰਿ ਤ੍ਰਿਸਨਾ **ਅਗਿ**।"

- ਸਿਰੀ **੧,** ੧੪, ੨:੨ (19)

**ਹੋਰ ਰੂਪ:**

**ਅਗੀ –**

"**ਅਗੀ** ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ।"

- ਸਿਰੀ **੧,** ੨, ੨:੨ (14)

**ਅਗੇ –**

"ਰਾਮ ਨਾਮ ਕੀ ਉਪਮਾ ਦੇਖਹੁ ਹਰਿ ਸੰਤਹੁ
ਜੋ ਭਗਤ ਜਨਾ ਕੀ ਪਤਿ ਰਾਖੈ ਵਿਚ ਕਲਿਜੁਗ **ਅਗੇ**।"

- ਸਾਰ **੪**, ੧੩, ੨:੧ (1202)

**ਅਗਿਆਨ** --- (ਸੰ. *अज्ञान*) ਨਾ ਜਾਣਨ ਦੀ ਸਥਿਤੀ, ਅਣਜਾਣਪੁਣਾ, ਬੇਸਮਝੀ

"**ਅਗਿਆਨ** ਮਤੀ ਅੰਧੇਰੁ ਹੈ ਬਿਨੁ ਪਿਰ ਦੇਖੇ ਭੁਖ ਨ ਜਾਇ।"

- ਸਿਰੀ **੩,** ੬੧, ੩:੨ (38)

"ਅੰਤਰਿ **ਅਗਿਆਨ** ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ।"

- ਸਿਰੀ **੪,** ੬੭, ੩:੨ (40)

"**ਅਗਿਆਨ** ਬਿਨਾਸਨ ਤਮ ਹਰਣ ਊਚੇ ਅਗਮ ਅਮਾਉ।"

- ਮਾਝ **੫,** ਦਿਨ ੪:੭ (137)

"**ਅਗਿਆਨ** ਅੰਧੇਰਾ ਮਿਟਿ ਗਇਆ ਗੁਰ ਗਿਆਨ ਦੀਪਾਇਓ।"

- ਗਉ **੫,** ਅਸ ੧੪, ੨:੧ (241)

**ਹੋਰ ਰੂਪ:**

**ਅਗਿਆਨਾ –**
"ਗੁਰ ਪਰਸਾਦਿ ਮਿਟਿਓ **ਅਗਿਆਨਾ** ਪ੍ਰਗਟ ਭਏ ਸਭ ਠਾਈ।"
– ਸੋਰ **੫,** ੮, ੨:੧ (610)

**ਅਗਿਆਨਿ –**
"ਨਾਨਕ ਮ੍ਰਿਗ **ਅਗਿਆਨਿ** ਬਿਨਸੇ ਨਹ ਮਿਟੈ ਆਵਣੁ ਜਾਇਣੁ।"
– ਆਸਾ **੫,** ਛੰਤ ੧੧, ੨:੬ (460)

**ਅਗਿਆਨੁ –**
"ਗੁਰ ਗਿਆਨੁ ਪ੍ਰਚੰਡੁ ਬਲਾਇਆ **ਅਗਿਆਨੁ** ਅੰਧੇਰਾ ਜਾਇ।"
– ਸਿਰੀ **੩,** ੪੦, ੨:੩ (29)

(2) ਅਗਿਆਨੀ, ਗਿਆਨਹੀਣ, ਬੇਸਮਝ
"ਮੂਰਖ ਮੁਗਧ **ਅਗਿਆਨ** ਅਵੀਚਾਰੀ।"
– ਆਸਾ **੫,** ੬੯, ੨:੧ (388)

"ਹਮ **ਅਗਿਆਨ** ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ।"
– ਧੰਨਾ **੫,** ੧੨, ੨:੨ (674)

"ਰਚੰਤਿ ਮੂੜ **ਅਗਿਆਨ** ਅੰਧਹ ਨਾਨਕ ਸੁਪਨ ਮਨੋਰਥ ਮਾਇਆ।"
– ਜੈਤ **੫,** ਵਾਰ ੮ਸ, **੫,** ੧:੨ (707)

**ਹੋਰ ਰੂਪ:**

**ਅਗਿਆਨਥ –** (ਹੇ ਅਗਿਆਨੀ)
"ਪ੍ਰਾਨ ਸੁਖ ਦਾਤਾ ਜੀਅ ਸੁਖਦਾਤਾ ਤੁਮ ਕਾਹੇ ਬਿਸਾਰਿਓ **ਅਗਿਆਨਥ**।"
– ਮਾਰੂ **੫,** ੧੦, ੧:੧ (1001)

**ਅਗਿਆਨਾ –**
"ਹਰਿ ਗੁਨ ਕਾਹਿ ਨ ਗਾਵਹੀ ਮੂਰਖ **ਅਗਿਆਨਾ**।"
– ਤਿਲੰ **੯,** ੧, ੧:੧ (726)

**ਅਗਿਆਨਿ –**
"ਮਨਮੁਖ **ਅਗਿਆਨਿ** ਕੁਮਾਰਗਿ ਪਾਏ।"
– ਗਉ **੩,** ਅਸ ੪, ੩:੧ (231)

**ਅਗਿਆਨੁ –**
"ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ ਅੰਧੁ **ਅਗਿਆਨੁ।**"
– ਸਿਰੀ **੫,** ਪਹ ੪, ੩:੧ (77)

**ਅਗਿਆਨੀ --** (ਸੰ. *अज्ञानिन्*) (1) ਗਿਆਨ ਵਿਹੂਣਾ, ਬੇਸਮਝ
"ਦੂਜੈ ਭਾਇ **ਅਗਿਆਨੀ** ਪੂਜਦੇ ਦਰਗਹ ਮਿਲੈ ਸਜਾਇ।"
– ਸਿਰੀ **੪,** ਵਾਰ ੧੩ਸ, **੩,** ੨:੨ (88)

"**ਅਗਿਆਨੀ** ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ।"
– ਮਾਝ **੩,** ਅਸ ੨, ੫:੩ (110)

(2) ਅਚਾਨਕ, ਗਿਆਨ ਤੋਂ ਬਿਨਾ, ਅਚਨਚੇਤ
(ਇਹ ਅਰਥ ਕੇਵਲ 'ਮਹਾਨ ਕੋਸ਼' ਦੇ ਹਨ ਬਾਕੀ ਵਿਦਵਾਨ ਇਸ ਦੇ ਅਰਥ 'ਹੇ ਅਗਿਆਨੀ' ਕਰਦੇ ਹਨ)
"ਬਿਨਸੈ ਕਾਚੀ ਦੇਹ **ਅਗਿਆਨੀ**।"

- ਸੋਰ **੫,** ੨੨, ੧*:੨ (615)

**ਅੰਗੀ ------** ਸਹਾਇਕ, ਵੇਖੋ 'ਅੰਗ' (1)
"ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ **ਅੰਗੀ** ਅੰਙੁ।"
- ਸੂਹੀ **੪,** ੩, ੩:੧ (732)

**ਅੰਗੀਕਾਰ/ਅੰਗੀਕਾਰੁ** (ਸੰ. *ਅੰਗੀਕਾਰ*) ਪੱਖ, ਸਹਾਇਤਾ, ਸਾਥ
"**ਅੰਗੀਕਾਰ** ਕੀਆ ਪ੍ਰਭਿ ਅਪਨੈ ਬੈਰੀ ਸਗਲੇ ਸਾਧੇ।"
- ਰਾਮ **੫,** ੫, ੧:੧ (884)

"ਭਗਤਾ ਕਾ **ਅੰਗੀਕਾਰੁ** ਕਰਦਾ ਆਇਆ।"
- ਭੈਰ **੩,** ੨, ੧੩:੩ (1155)

(2) ਸਵੀਕਾਰ/ਕਬੂਲ ਕੀਤਾ, ਲੜ ਲਾਇਆ, ਪਲਾ ਫੜਾਇਆ
"ਹਰਿ **ਅੰਗੀਕਾਰੁ** ਕਰਹੁ ਪ੍ਰਭ ਸੁਆਮੀ ਹਮ ਪਰੇ ਭਾਗਿ ਤੁਮ ਪਾਖਾ।"
- ਜੈਤ **੪,** ੨, ੩:੨ (696)

**ਅੰਗੀਕ੍ਰਿਤੁ ---** ਪੱਖ, ਸਹਾਇਤਾ, ਪਰਵਾਨਗੀ
"ਪ੍ਰਭਿ ਦੀਨ ਦਇਆਲਿ ਕੀਓ **ਅੰਗੀਕ੍ਰਿਤ** ਮਨਿ ਹਰਿ ਹਰਿ ਨਾਮੁ ਜਪੇਨ।"
- ਕਾਨ **੪,** ੨, ੧:੨ (1294)

**ਅੰਗੁ ------**

(1) ਸਰੀਰ ਦਾ ਅੰਗੁ - ਵੇਖੋ 'ਅੰਗ' (3)
(2) ਸਰੀਰ - ਵੇਖੋ 'ਅੰਗ' (4)
(3) ਸਹਾਈ, ਪੱਖ ਕਰਨ ਵਾਲਾ, ਸਹਾਇਤਾ ਕਰਨ ਵਾਲਾ
"ਜਾ ਕਾ **ਅੰਗੁ** ਦਇਆਲ ਪ੍ਰਭ ਤਾ ਕੇ ਸਭ ਦਾਸ।"
- ਬਿਲਾ **੫,** ੩੦, ੨:੧ (808)

(4) ਸਹਾਰਾ
"ਜਿਸ ਨੋ ਤੇਰਾ **ਅੰਗੁ** ਸੁ ਨਿਰਮਲੀ ਹੂੰ ਨਿਰਮਲਾ।"
- ਰਾਮ **੫,** ਵਾਰ ੮:੩ (961)

**ਅੰਗੁਸਟ ----** (ਸੰ. *ਅਗੁਸ਼ਠ*) ਅੰਗੂਠਾ
"ਕੁਬਿਜਾ ਉਧਰੀ **ਅੰਗੁਸਟ** ਧਾਰ।"
- ਬਸੰ **੫,** ਅਸ ੧, ੩:੨ (1192)

**ਅੰਗੁਰੀਆ ---** (ਸੰ. *ਅੰਗੁਲੀ;ਅੰਗੁਰੀ*) ਉਂਗਲੀ
"ਗਰਤ ਪਰਤ ਗਹਿ ਲੇਹੁ **ਅੰਗੁਰੀਆ**।"
- ਗਉ **੫,** ੧੧੫*, ੧*:੨ (203)

**ਅੰਗੁਲ -----** ਵੇਖੋ 'ਅੰਗੁਰੀਆ', ਉਂਗਲੀ
"ਤ੍ਰੈ ਸਤ **ਅੰਗੁਲ** ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰੋ।"
- ਰਾਮ **੧,** ਸਿਗੋ ੫੮:੨ (944)

**ਅੰਗੂਰੀ -----** (1) (ਸੰ. *ਅੰਕੁਰ*) ਕੋਮਲ, ਅੰਗੂਰ
"ਚੰਚਲੁ ਚੀਤੁ ਨ ਰਹਈ ਠਾਇ। ਚੋਰੀ ਮਿਰਗੁ **ਅੰਗੂਰੀ** ਖਾਇ।"
- ਰਾਮ **੧,** ਓਅੰ ੨੩:੧;੨ (932)

ਹੋਰ ਰੂਪ:

**ਅੰਗੂਰੁ** –
"ਆਗੈ ਦੇਖਉ ਡਉ ਜਲੈ ਪਾਛੈ ਹਰਿਓ **ਅੰਗੂਰੁ**।"
– ਸਿਰੀ **੧,** ੧੬, ੨:੧ (20)

(2) ਸਜਰਾ ਉਗਿਆ ਘਾਹ, ਕੋਮਲ ਘਾਹ (ਨਿਰੁਕਤ)
"ਹਰੀ **ਅੰਗੂਰੀ** ਗਦਹਾ ਚਰੈ।"
– ਗਉ **ਕਬ**, ੧੪, ੧:੧ (326)

**ਅਗੈ** ------ (ਸੰ. *ਅਗ੍ਰੇ*) (1) ਅਗੇ, ਉਹ ਸਥਾਨ ਜੋ ਅਗੇ ਆਉਣਾ ਹੈ ਭਾਵ ਪਰਲੋਕ
"ਨਾਨਕ ਜੇ ਕੋ ਆਪੌ ਜਾਣੈ **ਅਗੈ** ਗਇਆ ਨ ਸੋਹੈ।"
– ਜਪੁ ੨੧:੧੮ (5)

(2) ਸਾਹਮਣੇ, ਅਗੇ, ਹਜ਼ੂਰ
"ਫੇਰਿ ਕਿ **ਅਗੈ** ਰਖੀਐ ਜਿਤੁ ਦਿਸੈ ਦਰਬਾਰੁ।"
– ਜਪੁ ੪:੩ (2)

"ਜਾ ਪਿਰੁ ਜਾਣੈ ਆਪਣਾ ਤਨੁ ਮਨੁ **ਅਗੈ** ਧਰੇਇ।"
– ਸਿਰੀ **੩,** ੪੭, ੧:੧ (31)

(3) ਅਗੋਂ
"**ਅਗੈ** ਓਹੁ ਅਗੰਮੁ ਹੈ ਵਾਹੇਦੜੁ ਜਾਣੁ।"
– ਮਾਝ **੧,** ਵਾਰ ੨੨ਸ, **੨,** ੨:੭ (148)

"**ਅਗੈ** ਸੰਗਤੀ ਕੁੜਮੀ ਵੇਮੁਖ ਰਲਣਾ ਨ ਮਿਲੈ
ਤਾ ਵਹੁਟੀ ਭਤੀਜੀ ਫਿਰਿ ਆਣਿ ਘਰਿ ਪਾਇਆ।"
– ਗਉ **੪,** ਵਾਰ ੧੨ਸ, **੪,** ੧:੫ (306)

(4) ਅਗੈ, ਅਗਾੜੀ
"ਤ੍ਰੈਤੈ ਰਥੁ ਜਤੈ ਕਾ ਜੋਰੁ **ਅਗੈ** ਰਥਵਾਹੁ।"
– ਆਸਾ **੧,** ਵਾਰ ੧੩ਸ, **੧,** ੧:੪ (470)

**ਅਗੋ** ------ (1) ਅਗੜ (ਪਿਛੜ), ਅਗੇ
"ਲਕੀ ਕਾਸੇ ਹਥੀ ਫੁੰਮਣ **ਅਗੋ** ਪਿਛੀ ਜਾਹੀ।"
– ਮਾਝ **੧,** ਵਾਰ ੨੬ਸ, **੧,** ੧:੬ (149)

(2) (ਸੰ. *ਅਗ੍ਰ*) ਪਹਿਲੋਂ
"**ਅਗੋ** ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ।"
– ਆਸਾ **੧,** ਅਸ ੧੧, ੫:੧ (417)

**ਅਗੋਚਰ** ---- (1) (ਸੰ. *ਅਗੋਚਰਮ੍*) ਉਹਲੇ
"ਕਬਹੁ ਨ ਹੋਵਹੁ ਦ੍ਰਿਸਟਿ **ਅਗੋਚਰ** ਜੀਅ ਕੈ ਸੰਗਿ ਬਸੇ।"
– ਬਿਲਾ **੫,** ੧੦੯, ੧*:੨ (826)

(2) (ਸੰ. *ਅਕਗੋਚਰ*) ਇੰਦਰੀਆਂ ਤੋਂ ਨਾ ਲਖਿਆ ਜਾਣ ਵਾਲਾ, ਜੋ ਇੰਦ੍ਰੀਆਂ ਦਾ ਵਿਸ਼ਾ ਨਹੀਂ, ਵਾਹਿਗੁਰੂ।
"ਅਗਮ **ਅਗੋਚਰ** ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ।"
– ਗਉ **੫,** ੧੨੮*, ੨:੨ (207)

ਹੋਰ ਰੂਪ:

**ਅਗੋਚਰਾ –**
"ਸਰਣਿ ਸਮਰਥ ਅਕਥ **ਅਗੋਚਰਾ** ਪਤਿਤ ਉਧਾਰਣ ਨਾਮੁ ਤੇਰਾ।"
- ਧਨਾ **੫,** ੫੪, ੨:੧ (683)

"ਅਗਮ **ਅਗੋਚਰਾ** ਤੇਰਾ ਅੰਤੁ ਨ ਪਾਇਆ।" (ਸੰਬੋਧਨ)
- ਰਾਮ **੩,** ਅਨੰ ੧੨:੨ (918)

**ਅਗੋਚਰੁ –**
"ਗੁਰੁ **ਅਗੋਚਰੁ** ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ।"
- ਸਿਰੀ **੫,** ੯੯, ੨:੨ (52)

"ਗੁਰਮੁਖਿ ਅਗਮ **ਅਗੋਚਰੁ** ਧਿਆਇਆ ਹਉ ਬਲਿ ਬਲਿ ਸਤਿਗੁਰ ਸਤਿ ਪੁਰਖਈਆ।"
- ਬਿਲਾ **੪,** ਅਸ ੩, ੧:੧ (834)

**ਅਗੋਚਰੋ –** (ਉਤਮ, ਇਲਾਹੀ)
"ਉਦਮੁ ਅਗਮੁ **ਅਗੋਚਰੋ** ਚਰਨ ਕਮਲ ਨਮਸਕਾਰ।"
- ਰਾਮ **੫,** ਰੁਤੀ ੨, ੧ਸ:੧ (927)

**ਅਗੋਦੇ** ----- ਪਹਿਲਾਂ, ਪਹਿਲੇ ਹੀ
"**ਅਗੋਦੇ** ਸਤਭਾਉ ਨ ਦਿਚੈ ਪਿਛੋਦੇ ਆਖਿਆ ਕੰਮਿ ਨ ਆਵੈ।"
- ਗਉ **੪,** ਵਾਰ ੧੧ਸ, **੪,** ੧:੧ (305)

**ਅਗ੍ਰਣੀਵਹ** --- (ਸੰ. *ਅਗ੍ਰਣੀ*: - ਮੋਹਰੀ, ਆਗੂ) ਅਗੇ, ਮੋਹਰੀ
"ਪਾਛੰ ਕਰੋਤਿ **ਅਗ੍ਰਣੀਵਹ** ਨਿਰਾਸੰ ਆਸ ਪੂਰਨਹ।"
- ਸਸ **੫,** ੨੦:੧ (1355)

**ਅਗ੍ਰੇ** ------ ਅਗੇ, ਸਾਹਮਣੇ
"ਦਾੜਾ **ਅਗ੍ਰੇ** ਪ੍ਰਿਥਮਿ ਧਰਾਇਣ।"
- ਮਾਰੂ **੫,** ਸੋਲਾ ੧੧, ੩:੨ (1082)

**ਅਗ੍ਯਾਨਣੋ** ---- (ਅਗਿਆਨਣੋ) ਅਗਿਆਨੀ, ਬੇਸਮਝ
"ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ **ਅਗ੍ਯਾਨਣੋ**।"
- ਗਾਥਾ **੫,** ੧:੨ (1360)

**ਅਗ੍ਯਾਨ** ----- (ਅਗਿਆਨੁ) ਬੇਸਮਝੀ, ਗਿਆਨ - ਹੀਣਤਾ
"ਦਿਤੈ ਕਿਤੈ ਨ ਸੰਤੋਖੀਅਨਿ ਅੰਤਰਿ ਤ੍ਰਿਸਨਾ ਬਹੁਤੁ **ਅਗ੍ਯਾਨੁ** ਅੰਧਾਰੁ।"
- ਬਿਹਾ **੪,** ਵਾਰ ੨ਸ, **੩,** ੧:੮ (549)

**ਹੋਰ ਰੂਪ:**

**ਅਗ੍ਯਾਨ –**
"ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ
ਤਿਮਰ **ਅਗ੍ਯਾਨ** ਜਾਹਿ ਦਰਸ ਦੁਆਰ।"
- ਸਵ **੨,** ੨:੧ (1391)

**ਅਘ** ------ (ਸੰ. *ਅਘਮ੍*) ਪਾਪ
"ਚਾਰੇ ਕਿਲਵਿਖ ਉਨਿ **ਅਘ** ਕੀਏ ਹੋਆ ਅਸੁਰ ਸੰਘਾਰੁ।"

– ਸਿਰੀ **੫,** ਅਸ ੨੬, ੪:੨ (70)

"ਸੰਤ ਕੀ ਧੂਰਿ ਮਿਟੇ **ਅਘ** ਕੋਟ।"

– ਗਉ **੫,** ੧੧੫, ੧:੧ (189)

**ਹੋਰ ਰੂਪ:**

**ਅਘਾ –** (ਬਹੁ ਵਚਨ)

"ਕੋਟਿ **ਅਘਾ** ਸਭਿ ਨਾਸ ਹੋਹਿ ਸਿਮਰਤ ਹਰਿ ਨਾਉ।"

– ਜੈਤ **੫,** ਵਾਰ ੫:੧ (707)

**ਅਘਈਹੈ ----** ਰਜੇਗਾ, ਭਰੇਗਾ

"ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ **ਅਘਈਹੈ**।"

– ਗੂਜ **ਕਬ,** ੧, ੨:੧ (524)

**ਅਘਖੰਡੁ ----** ਪਾਪਾਂ ਦਾ ਨਾਸ ਕਰਨ ਵਾਲਾ, ਪ੍ਰਭੂ

"ਸਤਿਗੁਰੁ ਗਹਿਰ ਗਭੀਰੁ ਹੈ ਸੁਖ ਸਾਗਰੁ **ਅਘਖੰਡੁ**।"

– ਸਿਰੀ **੫,** ੯੦, ੪:੧ (50)

**ਅਘਟ -----** (ਸੰ. *ਅ+ਘਟ*) ਸਰੀਰ ਰਹਿਤ

"ਘਟ ਮਹਿ ਖੇਲੈ **ਅਘਟ** ਅਪਾਰ।"

– ਗਉ **ਕਬ,** ਥਿਤੀ ੨:੨ (343)

**ਅਘਨ -----** ਪਾਪ

"ਗੁਰ ਅਮਰ ਗੁਰੂ ੴ ਸਤਿ ਕਲਿਜੁਗਿ ਰਾਖੀ ਪਤਿ **ਅਘਨ** ਦੇਖਤ ਗਤੁ ਚਰਨ ਕਵਲ ਜਾਸ।"

– ਸਵ **੪,** ਨਲ ੪:੪ (1399)

**ਹੋਰ ਰੂਪ:**

**ਅਘੰਨ –**

"ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ ਜਿਸੁ ਦੇਖਿ ਚਰੰਨ **ਅਘੰਨ** ਹਰ੍ਹਉ।"

– ਸਵ **੪,** ਨਲ ੧੧:੨ (1400)

**ਅਘਨਾ –**

"ਬੋਇਓ ਬੀਜੁ ਅਹੰ ਮਮ ਅੰਕੁਰੁ ਬੀਤਤ ਅਉਧ ਕਰਤ **ਅਘੰਨਾ**।"

– ਸਮੁ **੫,** ੪*:੪ (1388)

**ਅਘਨਾਸ ----** (ਸੰ. *ਅਘਨਾ* ) ਪਾਪਾਂ ਦੇ ਨਾਸ ਕਰਨ ਵਾਲਾ

"ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ **ਅਘਨਾਸ**।"

– ਗਉ **੫,** ਬਾਅ ੫੫:੧ (1261)

**ਹੋਰ ਰੂਪ:**

**ਅਘਨਾਸਨ –** (ਸੰ. *ਅਘਨਾ ਨ*)

"ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ **ਅਘਨਾਸਨ** ਜਗਦੀਸੁਰਹ।"

– ਜੈਤ **੫,** ਵਾਰ ੧ਸ, **੫,** ੧:੨ (705)

**ਅਘੜੁ -----** ਅਣਘੜਿਆ, ਅਣਸੋਧਿਆ

"ਗੁਰਮੁਖਿ ਬਾਣੀ **ਅਘੜੁ** ਘੜਾਵੈ।"

- ਰਾਮ ੧, ਸਿਗੋ ੨੭:੨ (941)

**ਹੋਰ ਰੂਪ:**

**ਅਘੜੋ –**

"**ਅਘੜੋ** ਘੜਾਵੈ ਸਬਦੁ ਪਾਵੈ ਅਪਿਉ ਹਰਿਰਸ ਪੀਤਿਆ।"

- ਵਡ **੪,** ਘੋੜੀ ੧, ੩:੪ (575)

**ਅਘਾਇ** ---- (ਸੰ. *अघ्राणम्*) (1) ਤ੍ਰਿਪਤ, ਪੂਰੀ ਤਰ੍ਹਾਂ ਰਜੇ ਹੋਏ

"ਤ੍ਰਿਪਤਿ **ਅਘਾਇ** ਰਹਿਆ ਹੈ ਸੰਤਹੁ ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ।"

- ਮਾਝ **੫,** ੧੦, ੨:੩ (97)

"ਜਿਸ ਕੈ ਦੀਐ ਰਹੈ **ਅਘਾਇ**।"

- ਗਉ **੫,** ਸੁਖ ੧੪, ੧:੩ (281)

**ਹੋਰ ਰੂਪ:**

**ਅਘਾਇਣ –**

"ਗਹਿ ਕੰਠਿ ਲਾਏ ਗੁਰਿ ਮਿਲਾਇ ਗੋਵਿੰਦ ਜਪਤ **ਅਘਾਇਣ**।"

- ਆਸਾ **੫,** ਛੰਤ ੧੨, ੩:੫ (460)

**ਅਘਾਏਂ –**

"ਤੁਮ੍ਰੀ ਕ੍ਰਿਪਾ ਤੇ ਤ੍ਰਿਪਤਿ **ਅਘਾਏਂ**।"

- ਆਸਾ **੫,** ੬੦, ੧:੨ (386)

**ਅਘਾਈ –**

"ਭੋਜਨ ਪੂਰਨ ਰਹੇ **ਅਘਾਈ**।"

- ਆਸਾ **੫,** ੭੯, ੧:੨ (390)

**ਅਘਾਏ –**

"ਨਾਮੁ ਨਿਧਾਨੁ ਸਤਗੁਰੂ ਦਿਖਾਲਿਆ ਹਰਿਰਸੁ ਪੀਆ **ਅਘਾਏ**।" (ਰਜੇ ਹੋਏ)

- ਸਿਰੀ **੩,** ੪੧, ੩:੩ (29)

"ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ **ਅਘਾਏ** ਜੀਉ।"

- ਮਾਝ **੫,** ੩੦, ੩:੩ (103)

**ਅਘਾਹੀ –**

"ਸਤਿਗੁਰੁ ਜਿਨੀ ਧਿਆਇਆ ਸੇ ਤ੍ਰਿਪਤਿ **ਅਘਾਹੀ**।"

- ਸਿਰੀ **੪,** ਵਾਰ ੧੪:੨ (88)

**ਅਘਾਣੇ –**

"ਜਨ ਚਾਖਿ **ਅਘਾਣੇ** ਹਰਿ ਹਰਿ ਅੰਮ੍ਰਿਤ ਮੀਠਾ ਰਾਮ।"

- ਵਡ **੫,** ਛੰਤ ੨, ੩:੨ (577)

**ਅਘਾਨਾ –**

"ਤਿਨ ਕੈ ਸੰਗਿ ਸਦਾ ਸੁਖੁ ਪਾਇਆ ਹਰਿਰਸ ਨਾਨਕ ਤ੍ਰਿਪਤਿ **ਅਘਾਨਾ** ਜੀਉ।"

- ਮਾਝ **੫,** ੨੦, ੪:੩ (100)

**ਅਘਾਨਿਆ –**

"ਹਰਿਨਾਮੁ ਸਿਮਰਤ ਮਿਟੇ ਕਿਲਬਿਖ ਬੁਝੀ ਤਪਤਿ **ਅਘਾਨਿਆ**।"

- ਜੈਤ **੫,** ਛੰਤ ੨, ੪:੩ (705)

**ਅਘਾਨੇ –**
"ਬੁਝਿ ਗਈ ਤ੍ਰਿਸਨਾ ਹਰਿ ਜਸਹਿ **ਅਘਾਨੇ**।"
- ਆਸਾ **ਪ,** ੯੨, ੧:੩ (393)

**ਅਘਾਵਹਿ** –
"ਆਠ ਪਹਰ ਰਸਨਾ ਗੁਨ ਗਾਵੈ ਜਸੁ ਪੂਰਿ **ਅਘਾਵਹਿ** ਸਮਰਥ ਕਾਨ।"
- ਟੋਡੀ **ਪ**, ੨੨, ੨:੨ (716)

**ਅਘਾਵਣਿਆ** –
"ਜਿਨ ਪੀਆ ਸੇਈ ਤ੍ਰਿਪਤਾਸੇ ਸਚੇ ਸਚਿ **ਅਘਾਵਣਿਆ**।"
- ਮਾਝ **ਪ**, ਅਸ ੩੫, ੪:੩ (130)

**ਅਘਾਵਨ** –
"ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ **ਅਘਾਵਨ** ਪਾਨ ਕਉ।"
- ਸਾਰ **ਪ**, ੨੦, ੧:੧ (1208)

**ਅਘਾਵਨੁ** –
"ਤ੍ਰਿਪਤਿ **ਅਘਾਵਨੁ** ਹਰਿ ਕੈ ਦਰਸਨਿ।"
- ਗਉ **ਪ**, ੮੬, ੧:੪ (181)

**ਅਘਾਵੈ** –
"ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ।"
- ਮਾਝ **ਪ**, ੯, ੨:੩ (97)

2. ਰਜਵਾਂ, ਬਹੁਤ
"ਅੰਤਰਿ ਕਮਲ ਪ੍ਰਗਾਸਿਆ ਅੰਮ੍ਰਿਤੁ ਭਰਿਆ **ਅਘਾਇ**।"
- ਸਿਰੀ **੧**, ੨੦, ੪:੨ (22)

3. ਸੰਤੁਸ਼ਟ, ਸੰਤੋਖ ਵਿਚ
"ਜਗਤੁ ਉਧਾਰਨੁ ਸੰਤ ਤੁਮਾਰੇ ਦਰਸਨੁ ਪੇਖਤ ਰਹੇ **ਅਘਾਇ**।"
- ਆਸਾ **ਪ**, ੯, ੨:੨ (373)

"ਨਾਮ ਰੰਗਿ ਜਨ ਰਹੇ **ਅਘਾਇ**।"
- ਗੋਂਡ **ਪ,** ਪ, ੪:੩ (863)

**ਹੋਰ ਰੂਪ:**

**ਅਘਾਇਆ –** (ਸੰਤੋਖ ਆਇਆ)
"ਹਰਿਰਸੁ ਚਾਖਿ ਸਦਾ ਮਨੁ ਤ੍ਰਿਪਤਿਆ ਗੁਣ ਗਾਵੈ ਗੁਣੀ **ਅਘਾਇਆ**।"
- ਸੋਰ **੩,** ੭, ੩:੨ (602)

**ਅਘਾਈ –**
"ਸੇਵਕ ਕਉ ਤੁਮ ਸੇਵਾ ਦੀਨੀ ਦਰਸਨੁ ਦੇਖਿ **ਅਘਾਈ**।"
- ਸੋਰ **ਪ,** ੮, ੨:੨ (610)

**ਅਘਾਈ ----** (1) ਤ੍ਰਿਪਤ ਹੋਈ – ਵੇਖੋ 'ਅਘਾਇ' (1)
(2) ਸੰਤੋਖ/ਸੰਤੁਸ਼ਟਤਾ ਆਈ – ਵੇਖੋ 'ਅਘਾਇ' (3)
(3) ਪੂਰੀ ਹੋਈ/ਭਾਵ ਸਫਲ ਹੋਈ
"ਜਉ ਮਿਲੈ ਤਾ ਘਾਲ **ਅਘਾਈ**।"
- ਸੋਰ **ਕਬ,** ੬, ੧:੨ (655)

**ਅਘੁਲੀਐ** --- ਛੁਟਕਾਰਾ ਪਾਈਐ, ਮੁਕਤ ਹੋਈਐ

"ਤਿਨ ਕੀ ਧੂੜਿ **ਅਘੁਲੀਐ** ਸੰਗਤਿ ਮੇਲਿ ਮਿਲਾਉ।"

- ਰਾਮ **੧,** ਓਅੰ ੩੧:੪ (933)

(ਕੇਵਲ 'ਨਿਰੁਕਤ' ਵਿਚ ਇਸ ਦੇ ਅਰਥ 'ਇਸ਼ਨਾਨ ਕਰਾਂ' ਕੀਤੇ ਹਨ।)

**ਹੋਰ ਰੂਪ:**

**ਅਘੁਲੈ –**

"ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰ ਪਰਸਾਦਿ **ਅਘੁਲੈ**।"

- ਪ੍ਰਭਾ **੧,** ੪, ੮:੨ (1344)

**ਅੰਙਣੁ** ----- (ਸੰ. *अंगण*) ਵਿਹੜਾ

"ਹਭੇ ਟੋਲ ਸੁਹਾਵਣੇ ਸਹੁ ਬੈਠਾ **ਅੰਙਣੁ** ਮਲਿ।"

- ਮਾਰੂ **੫,** ਵਾਰ ੩ਸ, **੫,** ੨:੧ (1095)

**ਅੰਙਨੜੇ –**

"ਸਾ ਧਨ ਛੁਟੀ ਮੁਠੀ ਝੂਠਿ ਵਿਧਣੀਆ ਮਿਰਤਕੜਾ **ਅੰਙਨੜੇ** ਬਾਰੇ।"

- ਵਡ **੧,** ਅਲਾ ੩, ੫:੨ (580)

**ਅੰਙੁ** ------ (ਸੰ. *अंक*) ਪੱਖ, ਸਾਥ, ਸੰਗ

"ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ ਅੰਗੀ **ਅੰਙੁ**।"

- ਸੂਹੀ **੪,** ੩, ੨:੧ (732)

**ਅੰਙੈ** ------ ਅੰ: ਆ ਦੁਆਰਾ ਮੁਹਾਰਨੀ ਪੜਾਉਣ ਲਗਿਆਂ ਸੰਗੀਤਕ ਲੈ ਲਈ 'ਅਯੋ ਅੰਙੈ' ਅਰਥਾਤ 'ਆ ਈ ਉ ਓ ਅੰ ਅ:' ਉਚਾਰਨ ਕੀਤਾ ਜਾਂਦਾ ਸੀ

"ਅਯੋ **ਅੰਙੈ** ਸਭੁ ਜਗੁ ਆਇਆ ਕਾਖੈ **ਅੰਙੈ** ਕਾਲੁ ਭਇਆ।"

- ਆਸਾ **੩,** ਪਟੀ ੧:੧ (434)

**ਅੰਚ** ------ (ਸੰ. *अर्चि* :, ਅਰ੍ਚਿ:) ਅਗ, ਸੇਕ

"ਜੋ ਨਰ ਪੀਰਿ ਨਿਵਾਜਿਆ ਤਿਨ੍ਾ **ਅੰਚ** ਨ ਲਾਗ।"

- ਰਾਮ **੫,** ਵਾਰ ੨੧ਸ, **੫,** ੧:੨ (966)

**ਅਚੰਭਉ** ---- (ਸੰ. *अच्चब्भुय*) ਹੈਰਾਨਗੀ, ਅਚੰਭਾ ਹੈਰਾਨਗੀ ਵਾਲੀ ਗੱਲ, ਕੌਤਕ, ਅਸਚਰਜ ਗਲ

"ਕਹਿਓ ਨ ਜਾਈ ਏਹੁ **ਅਚੰਭਉ** ਸੋ ਜਾਨੈ ਜਿਨਿ ਚਾਖਿਆ।"

- ਗਉ **੫,** ੧੬੧*, ੪:੧ (215)

"ਏਕੁ **ਅਚੰਭਉ** ਸੁਨਹੁ ਤੁਮ੍ ਭਾਈ।"

- ਆਸਾ **ਕਬ,** ੨੨, ੧*:੧ (481)

**ਅਚਰਜ** ---- (ਸੰ. *अद्बचर्य*) (1) ਅਨੋਖੀ ਹੋਂਦ ਵਾਲਾ

"ਜਪਿ ਜਪਿ ਕਰਹਿ ਅਨੰਦੁ ਜਨ **ਅਚਰਜ** ਆਨੂਪੁ।"

- ਧਨਾ **੫,** ੨੭, ੩:੨ (677)

**ਹੋਰ ਰੂਪ:**

**ਅਚਰਜੁ –**

"ਨਾਨਕ **ਅਚਰਜੁ** ਅਚਰਜ ਸਿਉ ਮਿਲਿਆ ਕਹਣਾ ਕਛੂ ਨ ਜਾਏ।"

- ਬਿਲਾ **੫,** ੫, ੪:੪ (803)

"ਤੂ **ਅਚਰਜੁ** ਕੁਦਰਤਿ ਤੇਰੀ ਬਿਸਮਾ।"

- ਵਡ **੫,** ੮, ੧*:੧ (563)

(2) ਹੈਰਾਨੀ ਭਰਪੂਰ ਕੌਤਕ/ਗਲ

"**ਅਚਰਜ** ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ।"

- ਸਿਰੀ **ਕਬ,** ੩, ੧:੧ (92)

**ਹੋਰ ਰੂਪ:**

**ਅਚਰਜਾ –**

"ਆਪਨ ਆਪ ਆਪ ਹੀ **ਅਚਰਜਾ**।"

- ਗਉ **੫,** ਸੁਖ ੨੧, ੩:੯ (291)

**ਅਚਰਜੁ –**

"ਏਕੁ **ਅਚਰਜੁ** ਜਨ ਦੇਖਹੁ ਭਾਈ।"

- ਧਨਾ **੩,** ੧, ੩:੧ (663)

"ਦੇਖਹੁ **ਅਚਰਜੁ** ਭਇਆ।"

- ਸੋਰ **੫,** ੧੪, ੧*:੧ (612)

(3) ਅਦਭੁਤ, ਵਿਸਮਾਦ ਰੂਪ

"**ਅਚਰਜ** ਰੂਪੁ ਵਡੀ ਵਡਿਆਈ।"

- ਮਾਰੂ **੫,** ਸੋਲਾ ੧੪, ੧੫:੨ (1086)

"ਮਹਾ ਮੰਤ੍ਰੁ ਗੁਰ ਹਿਰਦੈ ਬਸਿਓ **ਅਚਰਜ** ਨਾਮੁ ਸੁਨਿਓ ਰੀ।"

- ਆਸਾ **੫,** ੫੧, ੩:੨ (384)

**ਹੋਰ ਰੂਪ:**

**ਅਚਰਜੁ –**

"**ਅਚਰਜੁ** ਤੇਰੀ ਵਡਿਆਈ।"

- ਸੋਰ **੫,** ੮੭, ੨:੩ (630)

(4) ਅਨੋਖੇ, ਹੈਰਾਨੀ ਜਨਕ

"ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ।
**ਅਚਰਜ** ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ।"

- ਗਉ **੫,** ਵਾਰ ੬ਸ, **੫,** ੧:੧;੨ (319)

"ਗੁਣ ਗੋਵਿੰਦ **ਅਚਰਜ** ਪਰਤਾਪ।"

- ਗਉ **੫,** ੧੬੩, ੨:੨ (198)

"ਅੰਤਿ ਕਾਲਿ ਸੰਗੀ ਨਹ ਕੋਊ ਇਹ **ਅਚਰਜ** ਹੈ ਰੀਤਿ।"

- ਦੇਵ **੯,** ੩, ੧:੧ (536)

**ਅੰਚਰਿ** ----- (ਸੰ. *अंचल*) ਪਲਾ, ਕੰਨੀ

"ਆਏ ਪ੍ਰਭ ਪਹਿ **ਅੰਚਰਿ** ਲਾਗਿ।"

- ਪ੍ਰਭਾ **੫,** ਅਸ ੧, ੭:੩ (1347)

**ਅਚਰੀਅਤ** -- (ਸੰ. *आचरण*) ਵਿਹਾਰ ਵਿਚ, ਕਰਨੀ ਵਿਚ

"ਕਹੀਅਤ ਆਨ **ਅਚਰੀਅਤ** ਆਨ ਕਛੁ ਸਮਝ ਨ ਪਰੈ ਅਪਰ ਮਾਇਆ।"

- ਸੋਰ **ਰਵਿ,** ੩, ੩:੧ (658)

**ਅਚਰੁ** ----- (1) ਅਸਾਧ/ਬੇਕਾਬੂ ਮਨ, ਅਮੋੜ ਮਨ (ਨਿਰੁਕਤ)
"**ਅਚਰੁ** ਚਰੈ ਬਿਬੇਕ ਬੁਧਿ ਪਾਏ ਪੁਰਖੈ ਪੁਰਖ ਮਿਲਾਇ।"
- ਮਲਾ **੩,** ਅਸ ੧, ੪:੨ (1276)
ਨੋਟ: 'ਗੁਰੂ ਗ੍ਰੰਥ ਕੋਸ਼' ਇਸ ਦੇ ਅਰਥ 'ਨਾ ਚਰੇ/ਖਾਦੇ ਜਾਣ ਵਾਲਾ' ਕਰਦਾ ਹੈ। 'ਸ਼ਬਦਾਰਥ' ਵੀ ਇਕ ਅਰਥ ਇਹ ਹੀ ਦਿੰਦਾ ਹੈ, ਯਥਾ
"**ਅਚਰੁ** ਚਰੈ ਤਾ ਨਿਰਮਲੁ ਹੋਇ।"
- ਗਉ **੩,** ੨੫, ੩:੨ (159)

**ਅਚਲ** ----- (ਸੰ. *अचल*) ਸਥਿਰ, ਜੋ ਚਲਾਇਮਾਨ ਨਾ ਹੋਵੇ, ਸਥਾਈ
"**ਅਚਲ** ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ।"
- ਬਿਲਾ **੯,** ੧, ੨:੧ (830)

**ਹੋਰ ਰੂਪ:**

**ਅਚਲੁ –**
"ਗੁਰਮਤਿ ਮਤਿ **ਅਚਲੁ** ਹੈ ਚਲਾਇ ਨ ਸਕੈ ਕੋਇ।"
- ਬਿਹਾ **੪,** ਵਾਰ ੨ਸ, **੩,** ੧:੩ (548)

**ਅਚਲੈ –**
"ਭਗਤ ਸੋਹਨਿ ਗੁਣ ਗਾਵਦੇ ਗੁਰਮਤਿ **ਅਚਲੈ**।"
- ਰਾਮ **੩,** ਵਾਰ ੧੯:੩ (956)

**ਅੰਚਲ** ----- ਪਲਾ ਲੜ ਵੇਖੋ 'ਅੰਚਲਾ'
"ਅਗਨਿ ਸਾਗਰ ਭਏ ਸੀਤਲ ਸਾਧ **ਅੰਚਲ** ਗਹਿ ਰਹੇ।"
- ਆਸਾ **੫,** ਛੰਤ ੯, ੨:੪ (458)

**ਅਚਲਾ** ----- ਅਡੋਲ, ਸਥਿਰ, ਜੋ ਨਾ ਚਲੇ
"ਸਤਿਗੁਰ ਪੁਰਖੁ ਅਚਲ **ਅਚਲਾ** ਮਤਿ ਜਿਸੁ ਦ੍ਰਿੜਤਾ ਨਾਮੁ ਅਧਾਰੇ।"
- ਸਾਰ **੪,** ੩, ੩:੧ (1199)

**ਅੰਚਲਾ** ----- ਲੜ, ਪਲਾ ਵੇਖੋ 'ਅੰਚਰਿ'
"ਸੁਪਨੈ ਊਭੀ ਭਈ ਗਹਿਓ ਕੀ ਨ **ਅੰਚਲਾ**।"
- ਫੁਨ **੫,** ੧੩:੧ (1362)
"**ਅੰਚਲਾ** ਗਹਾਇਓ ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ ਖੋਰੀ।"
- ਨਟ **੫,** ੬, ੧:੧ (979)

**ਹੋਰ ਰੂਪ:**

**ਅੰਚਲਿ –** (ਪਲੇ, ਲੜ)
"**ਅੰਚਲਿ** ਲਾਇ ਸਭ ਸਿਸਟਿ ਤਰਾਈ।"
- ਮਾਝ **੫,** ੪੮, ੪:੧ (108)

**ਅੰਚਲੁ –**
"**ਅੰਚਲੁ** ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ।"
- ਗਉ **੫,** ੧੭੨*, ੨:੧ (218)

**ਅੰਚਲੋ –**
"ਭਗਤਿ ਵਛਲੁ ਸੁਨਿ **ਅੰਚਲੋ** ਗਹਿਆ ਘਟਿ ਘਟਿ ਪੂਰ ਸਮਾਨਿਆ।"

- ਕੇਦਾ **੫,** ਛੰਤ ੧, ੪:੪ (1123)

**ਅਚਾਰ -----** (1) (ਸੰ. *आचार*) ਰੀਤ, ਰਹਿਤ, ਰਸਮਰਿਵਾਜ

"ਆਨ **ਅਚਾਰ** ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ।"

- ਧਨਾ **੫,** ੫੦, ੨:੧ (682)

"ਨਾਮ ਬਿਨਾ ਨਹ ਪੜਉ **ਅਚਾਰ**।" (ਰਹਿਣੀ ਬਹਿਣੀ)

- ਭੈਰ, **੩,** ਅਸ ੧, ੨:੩ (1154)

**ਹੋਰ ਰੂਪ:**

**ਅਚਾਰਿ -**

"ਗੁਣੀ **ਅਚਾਰਿ** ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ।"

- ਧਨਾ **੧,** ੩, ੧:੪ (689)

**ਅਚਾਰੁ -** (ਰਹਿਤ)

"ਗੁਰ ਕਉ ਜਾਣਿ ਨ ਜਾਣਈ ਕਿਆ ਤਿਸੁ ਚਜੁ **ਅਚਾਰੁ**।"

- ਸਿਰੀ **੧,** ੧੩, ੩:੧ (19)

"ਨਾ ਰਿਦੈ ਨਾਮੁ ਨ ਸਬਦੁ **ਅਚਾਰੁ**।"

- ਰਾਮ **੧,** ਅਸ ੪, ੬:੪ (904)

(2) ਚੰਗੇ ਕਰਮ, ਪੁੰਨ ਕਰਮ, ਸ਼ੁਭ ਕਰਨੀ, ਦਾਨ-ਯਗ ਆਦਿ

"ਕਰਮਕਾਂਡ ਬਹੁ ਕਰਹਿ **ਅਚਾਰ**।"

- ਗਉ **੩,** ੩੪, ੩:੧ (162)

"ਚਜ **ਅਚਾਰ** ਕਿਛੁ ਬਿਧਿ ਨਹੀ ਜਾਨੀ।"

- ਆਸਾ **੫,** ੭, ੧:੩ (372)

**ਹੋਰ ਰੂਪ:**

**ਅਚਾਰਾ -**

"ਸੰਤਾ ਕੀ ਹੋਇ ਦਾਸਰੀ ਏਹੁ **ਅਚਾਰਾ** ਸਿਖੁ ਰੀ।"

- ਆਸਾ **੫,** ੧੧੮, ੧:੧ (400)

**ਅਚਾਰਿ -**

"ਗੁਰਮੁਖਿ ਪਾਈਐ ਸਬਦਿ **ਅਚਾਰਿ**।"

- ਰਾਮ **੩,** ਸਿਗੋ ੨੯:੪ (941)

**ਅਚਾਰੁ -**

"ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ **ਅਚਾਰੁ**।"

- ਆਸਾ **੫,** ੧੩੭, ੨:੨ (409)

**ਅਚਾਰੇ -**

"ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ **ਅਚਾਰੇ**।"

- ਮਲਾ **੫,** ੭, ੨:੨ (1268)

(3) ਅਚਾਰਵਤਿ, ਚੰਗੇ/ਸ਼ੁਭ ਕਰਮ ਕਰਨ ਵਾਲਾ

"ਜੋਬਨਵੰਤ **ਅਚਾਰ** ਕੁਲੀਨਾ ਮਨ ਮਹਿ ਹੋਇ ਗੁਮਾਨੀ।"

- ਗਉ **੫,** ਅਸ ੧੫, ੩:੧ (242)

(4) ਮੰਦੇ, ਅਸ਼ੁਭ (ਚਾਰ, 'ਚੰਗੇ' ਸ਼ੁਭ ਦੇ ਉਲਟ-ਸ਼ਬਦਾਰਥ, ਨਿਰਣਯ, ਦਰਪਣ)

"ਚਾਰ **ਅਚਾਰ** ਰਹੇ ਉਰਝਾਇ।"

- ਗਉ **ਕਬ,** ੯, ੨:੨ (325)

ਨੋਟ: 'ਸੰਥਿਆ' ਇਸ ਦੇ ਅਰਥ 'ਚਾਰ ਵੇਦਾਂ ਅਨੁਸਾਰ ਦਸੇ ਗਏ ਕਰਮਾਂ' ਦਾ ਕਰਦੇ ਹਨ।

**ਅਚਾਰਵੰਤਿ --** (ਸੰ. *आचारवत्*) ਸ਼ੁਭ ਆਚਾਰ ਵਾਲੀ, ਚੰਗੀ ਰਹਿਣੀ ਸਹਿਣੀ ਵਾਲੀ

"**ਅਚਾਰਵੰਤਿ** ਸਾਈ ਪਰਧਾਨੇ।"

- ਮਾਝ **੫,** ੧੧, ੩:੧ (97)

**ਹੋਰ ਰੂਪ:**

**ਅਚਾਰਵੰਤੁ –**

"ਬਹੁਤੁ ਧਨਾਢਿ **ਅਚਾਰਵੰਤੁ** ਸੋਭਾ ਨਿਰਮਲ ਰੀਤਿ।"

- ਸਿਰੀ **੫,** ਅਸ ੨੬, ੭:੧ (70)

**ਅਚਿਤ -----** (ਸੰ. *अचित्*) ਜੜ੍ਹ, ਅਚੇਤਨ (ਮਹਾਨ ਕੋਸ਼), ਜਿਸ ਦਾ ਚਿਤ ਟਿਕਾਣੇ ਨਾ ਹੋਵੇ (ਨਿਰੁਕਤ, ਗੁਰੂ ਗ੍ਰੰਥ ਕੋਸ਼), ਬੇਧਿਆਨਾ (ਦਰਪਣ, ਸ਼ਬਦਾਰਥ), ਬੇਖ਼ਬਰ (ਸੋਢੀ)

"ਹਮ **ਅਚਿਤ** ਅਚੇਤ ਨ ਜਾਨਹਿ ਗਤਿ ਮਿਤਿ ਗੁਰਿ ਕੀਏ ਸੁਚਿਤ ਚਿਤੇਨ।"

- ਕਾਨ **੪,** ੨, ੧:੧ (1294)

**ਅਚਿੰਤ -----** (1) ਬਿਨਾ ਫਿਕਰ ਦੇ, ਸਹਿਜੇ ਹੀ, ਸੁਤੇ ਸਿਧ, ਅਚੇਤ ਹੀ, ਅਚਾਨਕ

"**ਅਚਿੰਤ** ਨਾਮੁ ਵਸਿਆ ਮਨਿ ਆਈ।"

- ਬਿਲਾ **੩,** ੬, ੧:੨ (768)

"**ਅਚਿੰਤ** ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ।"

- ਸੋਰ **੩,** ਅਸ ੧, ੫:੧ (638)

"**ਅਚਿੰਤ** ਦਾਨੁ ਦੇਇ ਪ੍ਰਭੁ ਮੇਰਾ ਵਿਚ ਪਾਥਰ ਕੀਟ ਪਖਾਣੀ ਹੇ।"

- ਮਾਰੂ **੪,** ਸੋਲਾ ੨੭੬:੩ (1070)

**ਹੋਰ ਰੂਪ:**

**ਅਚਿੰਤਾ –**

"ਜਿਉ ਮਛੀ ਤਿਉ ਮਾਣਸਾ ਪਵੈ **ਅਚਿੰਤਾ** ਜਾਲੁ।"

- ਸਿਰੀ **੧,** ੪, ੧*:੨ (55)

**ਅਚਿੰਤੁ –**

"ਹਰਿ ਜੀ **ਅਚਿੰਤੁ** ਵਸੈ ਮਨਿ ਆਈ।"

- ਮਾਝ **੩,** ਅਸ ੧੦, ੧:੨ (114)

**ਅਚਿੰਤੋ –**

"**ਅਚਿੰਤੋ** ਹੀ ਇਹੁ ਮਨੁ ਵਸਿ ਕੀਤਾ।"

- ਭੈਰ **੫,** ਅਸ ੩, ੩:੪ (1157)

(2) ਨਿਸਚਿੰਤਤਾ, ਬੇਫ਼ਿਕਰੀ, ਅਚਿੰਤਤਾਈ

"ਬ੍ਰਹਮ ਗਿਆਨੀ ਕੈ ਹੋਇ **ਅਚਿੰਤ**।"

- ਗਉ **੫,** ਸੁਖ ੮, ੬:੩ (273)

**ਹੋਰ ਰੂਪ:**

**ਅਚਿੰਤਾ –**

"ਚਿੰਤ **ਅਚਿੰਤਾ** ਸੋਚ ਅਸੋਚਾ ਸੋਗੁ ਲੋਭੁ ਮੋਹੁ ਥਾਕਾ।"

- ਧਨਾ **੫,** ੪, ੩:੧ (671)

(3) ਬੇਫ਼ਿਕਰ, ਨਚਿੰਤ, ਚਿੰਤਾ ਰਹਿਤ

"ਰਾਮਾ ਭਗਤਹ ਚੇਤੀਅਲੇ **ਅਚਿੰਤ** ਮਨੁ ਰਾਖਸੀ।"

- ਆਸਾ **ਨਾਮ,** ੫, ੧:੨ (486)

"ਛੋਡਿ ਚਿੰਤ **ਅਚਿੰਤ** ਹੋਏ ਬਹੁੜਿ ਦੂਖੁ ਨ ਪਾਇਆ।"

- ਬਿਹਾ **੫,** ਅਸ ੮, ੪:੫ (547)

"ਹਉ ਸੁਤੀ ਹੋਇ **ਅਚਿੰਤ** ਮਨਿ ਆਸ ਪੁਰਾਈਆ।"

- ਫੁਨ **੫,** ੪:੩ (1362)

**ਹੋਰ ਰੂਪ:**

**ਅਚਿੰਤਾ –**

"ਤਾ ਤੂੰ ਸੁਖਿ ਸੋਉ ਹੋਇ **ਅਚਿੰਤਾ**।"

- ਗਉ **੫,** ੭੧*, ੨:੨ (176)

**ਅਚਿੰਤੁ –**

"ਹੋਹਿ **ਅਚਿੰਤੁ** ਬਸੈ ਸੁਖ ਨਾਲਿ।"

- ਗਉ **੫,** ਸੁਖ ੧੯, ੭:੩ (289)

(4) ਜਿਸ ਦਾ ਚਿੰਤਨ ਨਾ ਕੀਤਾ ਜਾ ਸਕੇ, ਜੋ ਖ਼ਿਆਲ ਵਿਚ ਨਹੀਂ ਆਉਂਦਾ (ਮਹਾਨਕੋਸ਼), ਪ੍ਰਭੂ

"**ਅਚਿੰਤ** ਹਮਾਰੈ ਕਾਰਜ ਪੂਰੇ।"

- ਭੈਰ **੫,** ਅਸ ੩, ੩:੧ (1157)

**ਹੋਰ ਰੂਪ:**

**ਅਚਿੰਤੋ –**

"**ਅਚਿੰਤੋ** ਹੀ ਇਹੁ ਮਨੁ ਵਸਿ ਕੀਤਾ।"

- ਭੈਰ **੫,** ਅਸ ੩, ੩:੪ (1157)

**ਅਚਿੰਤਾ** ---- (1) ਅਗਿਆਤ, ਜਿਸ ਬਾਰੇ ਸੋਚਿਆ ਨਹੀਂ, ਅਚਨਚੇਤ

"ਮਨੂਆ ਅੰਧੁ ਨ ਚੇਤਈ ਪੜੈ **ਅਚਿੰਤਾ** ਜਾਲੁ।"

- ਰਾਮ **੩**, ਵਾਰ ੧੮ਸ, **੧**, ੨:੨ (955)

"ਨਾਨਕ ਕਉ ਪ੍ਰਭ ਮਿਲਿਓ **ਅਚਿੰਤਾ**।"

- ਭੈਰ **੫**, ਅਸ ੩, ੧:੪ (1157)

2. ਸਹਿਜੇ ਹੀ, ਸੁਤੇ ਸਿੱਧ ਵੇਖੋ 'ਅਚਿੰਤ' (1)
3. ਬੇਫ਼ਿਕਰੀ, ਅਚਿੰਤਤਾਈ ਵੇਖੋ 'ਅਚਿੰਤ' (2)
4. ਬੇਫ਼ਿਕਰ, ਨਚਿੰਤ, ਵੇਖੋ 'ਅਚਿੰਤ' (3)

**ਅਚਿੰਤੁ** ----- (1) ਚਿੰਤਾ - ਰਹਿਤ, ਵਾਹਿਗੁਰੂ

"ਜਾ ਕੈ **ਅਚਿੰਤੁ** ਵਸੈ ਮਨਿ ਆਇ।"

- ਗਉ **੫**, ੧੦੩, ੨:੧ (186)

"ਚਿੰਤਾ ਮੂਲਿ ਨ ਹੋਵਈ **ਅਚਿੰਤੁ** ਵਸੈ ਮਨਿ ਆਇ।"

- ਵਡ **੪**, ਵਾਰ ੪ਸ, **੩**, ੨:੨ (587)

2. ਅਚਨਚੇਤ, ਅਗਿਆਤ, ਵੇਖੋ 'ਅਚਿੰਤਾ' (1)

"ਸਾ ਸਿਧਿ ਸਾ ਕਰਮਾਤਿ ਹੈ **ਅਚਿੰਤੁ** ਕਰੇ ਜਿਸੁ ਦਾਤਿ।"

– ਸੋਰ **੪,** ਵਾਰ ੨੦ਸ, **੩,** ੨:੪ (650)

**ਹੋਰ ਰੂਪ:**

**ਅਚਿੰਤੇ –**

"ਕੇਲ ਕਰੇਦੇ ਹੰਝ ਨੋ **ਅਚਿੰਤੇ** ਬਾਜ ਪਏ।"

– ਸਲੋ **ਫਰ,** ੯੯:੨ (1383)

(3) ਸੁਤੇ ਸਿਧ ਵੇਖੋ 'ਅਚਿੰਤ' (1)

(4) ਬੇਫ਼ਿਕਰ ਵੇਖੋ, 'ਅਚਿੰਤ' (3)

**ਅਚੁਤ** ----- (ਸੰ. *अ+च्युत*) (1) ਅਚਲ, ਸਥਿਰ, ਅਬਿਨਾਸੀ, ਅਟਕ, ਨਾ ਡਿਗਣ ਵਾਲਾ

"ਗੁਣ ਗਾਉ ਮਨਾ **ਅਚੁਤ** ਅਬਿਨਾਸੀ ਸਭ ਤੇ ਊਚ ਦਇਆਲਾ।"

– ਗਉ **੫,** ਛੰਤ ੩, ੪:੧ (249)

**ਹੋਰ ਰੂਪ:**

**ਅਚੁਤਹ –**

"ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ **ਅਚੁਤਹ**।"

– ਸਸ **੫,** ੫੨:੪ (1359)

(2) ਪਰਮੇਸਰ ਦੇ ਪੁਤਰ, ਸੰਤਜਨ

"ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧੵੰ ਅਚੁਤ ਤਨਹ।"

– ਸਸ **੫,** ੧:੪ (1354)

**ਅਚੇਤ** ----- (ਸੰ. *अचेतस्*) (1) ਗਿਆਨਹੀਨ, ਮੂੜ, ਬੇਸਮਝ, ਬੇ - ਖਬਰ, ਮੂਰਖ

"ਚੇਤਿ **ਅਚੇਤ** ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ।"

– ਸਿਰੀ **੧,** ਪਹ ੧, ੨:੪ (75)

**ਹੋਰ ਰੂਪ:**

**ਅਚੇਤਿ –**

"ਭੂਲੋ ਰਾਵਣੁ ਮੁਗਧੁ **ਅਚੇਤਿ**।"

– ਗਉ **੧,** ਅਸ ੯, ੫:੩ (224)

**ਅਚੇਤਿਆ –**

"ਬਿਨੁ ਨਾਮ ਹਰਿ ਕੇ ਭਰਮ ਭੂਲੇ ਪਚਹਿ ਮੁਗਧ **ਅਚੇਤਿਆ**।"

– ਆਸਾ **੧,** ਛੰਤ ੫, ੪:੪ (439)

**ਅਚੇਤੀ –**

"ਦੂਜਾ ਪਹਰੁ ਭਇਆ ਜਾਗੁ **ਅਚੇਤੀ** ਰਾਮ।"

– ਤੁਖਾ **੧,** ਛੰਤ ੨, ੨:੧ (1110)

**ਅਚੇਤੁ –**

"ਮਨਮੁਖੁ **ਅਚੇਤੁ** ਮਾਇਆ ਮੋਹੁ ਗੁਬਾਰੁ।"

– ਆਸਾ **੩,** ੪੯, ੩:੨ (364)

(2) ਜੋ ਗਲ ਚਿਤ ਚੇਤੇ ਨਾ ਹੋਵੇ

"ਨਰ **ਅਚੇਤ** ਪਾਪ ਤੇ ਡਰੁ ਰੇ।"

– ਗਉ **੯,** ੯, ੧*:੧ (220)

(‘ਅਚੇਤ’ ਪਾਪ ਦਾ ਵਿਸ਼ੇਸ਼ਣ ਹੈ। ਜੇ ਕਰ ਇਹ ‘ਨਰ’ ਦਾ ਵਿਸ਼ੇਸ਼ਣ ਬਣਾਇਆ ਜਾਵੇ ਤਾਂ ਅਰਥ ‘ਮੂਰਖ, ਗਿਆਨਹੀਨ’ ਹੋਵੇਗਾ।)
(3) ਬੇਹੋਸ਼ੀ ਭਰੀ, ਗਫਲਤ ਵਾਲੀ
“**ਅਚੇਤ** ਬਿਵਸਥਾ ਮਹਿ ਲਪਟਾਨੈ।”
- ਸੂਹੀ **੫,** ੧੬, ੧*:੨ (740)

**ਅਚੇਤਾ** ----- ਜੋ ਚੇਤੇ ਨਹੀਂ ਕਰਦਾ, ਜੋ ਸਿਮਰਦਾ ਨਹੀਂ
“ਹਰਿ ਚੇਤਿ ਖਾਹਿ ਤਿਨਾ ਸਫਲੁ ਹੈ **ਅਚੇਤਾ** ਹਥ ਤਡਾਇਆ।”
- ਸਿਰੀ **੪,** ਵਾਰ ੮:੫ (85)

**ਅਚੇਤੁ** ----- (1) ਬੇਸਮਝ, ਮੂਰਖ, ਵੇਖੋ ‘ਅਚੇਤ’ (1)
(2) ਗਾਫਲ ਬੇਸੁਰਤ
“ਬਾਝਹੁ ਗੁਰੂ **ਅਚੇਤੁ** ਹੈ ਸਭ ਬਧੀ ਜਮਕਾਲਿ।”
- ਸਿਰੀ **੩,** ੪੩, ੪:੨ (30)
“ਨਾਨਕ ਚਿਤੁ **ਅਚੇਤੁ** ਹੈ ਚਿੰਤਾ ਬਧਾ ਜਾਇ।” (ਲਾਪਰਵਾਹ)
- ਰਾਮ **੩,** ਵਾਰ ੧੮ਸ, **੧,** ੨:੩ (955)
(3) ਭੋਲੀ, ਗਿਆਨਹੀਨ
“ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ **ਅਚੇਤੁ**।”
- ਸਿਰੀ **੧,** ਪਹ ੨, ੧:੧ (75)

**ਅਛਤ** ----- (ਸੰ. *अक्षित*) ਹੁੰਦਿਆਂ
“**ਅਛਤ** ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ।”
- ਸੋਰ **ਰਵਿ,** ੧, ੨:੨ (657)

**ਅਛਰ** ----- (ਸੰ. *अ र*) (1) ਅਖਰ
“ਬਾਵਨ **ਅਛਰ** ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ।”
- ਗਉ **ਕਬ,** ਬਾਅ ੧:੧ (344)

**ਹੋਰ ਰੂਪ:**

**ਅਛਰਣਹ –**
“ਸਤ ਹਤੰ ਪਰਮ ਬਾਦੰ ਅਵਰਤ ਏਥਹ ਸੁਧ **ਅਛਰਣਹ**।”
- ਸਸ **੫,** ੬੨:੨ (1359)

**ਅਛਰੁ** ----- ਲੇਖ
“ਆਦਿ ਪੁਰਖਿ ਪਰਤਖਿ ਲਿਖ੍ਯਉ **ਅਛਰੁ** ਮਸਤਕਿ ਧੁਰਿ।”
- ਸਵ **੫,** ਮਥੁ ੨:੨ (1408)

**ਅਛਲ** ----- (ਸੰ. *अच्छल*) (1) ਜੋ ਛਲਿਆ ਨਾ ਜਾ ਸਕੇ
“**ਅਛਲ** ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ।”
- ਸਿਰੀ **੧,** ੩੩, ੧:੧ (25)

**ਹੋਰ ਰੂਪ:**

**ਅਛਲਿਓ –** (ਭਾਵ ਪ੍ਰਭੂ)
“ਇਸਨਾਨੁ ਦਾਨੁ ਸੁਗਿਆਨੁ ਮਜਨੁ ਆਪਿ **ਅਛਲਿਓ** ਕਿਉ ਛਲੈ।”

- ਸੂਹੀ **੫,** ਛੰਤ ੫, ੧:੪ (766)

**ਅਛਲੀ –**

"ਜੋਤਿ ਸਮਾਇ ਸਮਾਨੀ ਜਾ ਕੈ **ਅਛਲੀ** ਪ੍ਰਭੁ ਪਹਿਚਾਨਿਆ।"

- ਆਸਾ **ਧਨਾ** ੧, ੪:੧ (487)

**ਅਛਲੁ –**

"ਅਟਲ **ਅਛਲੁ** ਗੁਰਮਤੀ ਧਾਰੁ।"

- ਆਸਾ **੧,** ਅਸ ੩, ੮:੨ (413)

(2) ਅਚਲ

"ਨਿਰੰਕਾਰੁ **ਅਛਲ** ਅਡੋਲੋ।"

- ਮਾਰੂ **੫,** ਸੋਲਾ ੧੧, ੧੪:੧ (1083)

**ਅਛਾਦਿਓ** --- (ਸੰ. अच ादनं) ਢਕਿਆ/ਕਜਿਆ ਹੋਇਆ

"ਐਸੇ ਗੁਨਹ **ਅਛਾਦਿਓ** ਪ੍ਰਾਨੀ।"

- ਅਸਾ **੫,** ੨੨, ੨:੨ (376)

**ਅਛਿਤਾ** ---- (ਸੰ. अ त) ਜੋ ਟੁੱਟਿਆ ਨਾ ਹੋਵੇ, ਸੰਪੂਰਨ, ਸੰਯੁਕਤ

"ਸਗਲ ਧਰਮ **ਅਛਿਤਾ**।"

- ਗੋਂਡ **ਨਾਮ,** ੧, ੩:੧ (873)

**ਅਛੇਦ** ----- (ਸੰ. अच ेद) (1) ਜੋ ਛੇਦਿਆ/ ਵੰਡਿਆ ਨਾ ਜਾ ਸਕੇ।

"ਅਟਲ ਅਛੇਦ ਅਭੇਦ ਸੁਆਮੀ ਸਰਣਿ ਤਾ ਕੀ ਆਉ।"

- ਗੂਜ **੫,** ੨੮, ੩:੧ (501)

(2) ਅਕੱਟ, ਜਿਸ ਨੂੰ ਤੋੜਿਆ ਨਾ ਜਾ ਸਕੇ

"ਗੁਰ ਕਾ ਬਚਨੁ ਅਟਲ **ਅਛੇਦ**।"

- ਗਉ **੫,** ੭੪, ੨:੧ (177)

(3) ਅਬਿਨਾਸੀ, ਨਾਸ ਰਹਿਤ

"ਜਹ ਅਛਲ **ਅਛੇਦ** ਅਭੇਦ ਸਮਾਇਆ ਊਹਾ ਕਿਸਹਿ ਬਿਆਪਤ ਮਾਇਆ।"

- ਗਉ **੫,** ਸੁਖ ੨੧, ੬:੧;੨ (291)

"ਉਲਟਿ ਭੇਦ ਮਨੁ ਬੇਧਿਓ ਪਾਇਓ ਅਭੰਗ **ਅਛੇਦ**।"

- ਗਉ **ਕਬ**, ਬਾਅ ੪:੨ (340)

**ਅਜ** ------- (ਸੰ. अजः) ਬਕਰੀ

"**ਅਜ** ਕੈ ਵਸਿ ਗੁਰਿ ਕੀਨੋ ਕੇਹਰਿ ਕੂਕਰ ਤਿਨਹਿ ਲਗਾਈ ਰੇ।"

- ਆਸਾ **੫,** ੪੪, ੧*:੨ (381)

**ਅਜਹੁ** ----- ਅਜੇ ਵੀ, ਤਾਂ ਵੀ

"ਬਿਖਿਆ **ਅਜਹੁ** ਸੁਰਤਿ ਸੁਖ ਆਸਾ।"

- ਗਉ **ਕਬ,** ਅਸ ੩੬, ੧*:੧ (330)

"**ਅਜਹੁ** ਬਿਕਾਰ ਨ ਛੋਡਈ ਪਾਪੀ ਮਨੁ ਮੰਦਾ।"

- ਬਿਲਾ **ਕਬ,** ੩, ੧:੨ (855)

**ਹੋਰ ਰੂਪ:**

**ਅਜਹੂ –**

"ਮਨ ਮੂਰਖ **ਅਜਹੂ** ਨਹ ਸਮਝਤ ਸਿਖ ਦੇ ਹਾਰਿਓ ਨੀਤ।"

- ਦੇਵ **੯,** ੩, ੨:੧ (536)

**ਅਜਹੂੰ** – (ਹੁਣ ਵੀ)

"ਖਿਰਤ ਖਪਤ **ਅਜਹੂੰ** ਨਹ ਚੇਤੇ।"

- ਗਉ **ਕਬ,** ਬਾਅ ੪੪:੨ (342)

**ਅਜਹੂ** ----- (1) ਅਜੇ ਵੀ, ਵੇਖੋ 'ਅਜਹੁ'

(2) ਹੁਣ ਤਕ, ਅਜ ਤਕ (ਨਿਰੁਕਤ)

"**ਅਜਹੂ** ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ।"

- ਤਿਲੰ **੯,** ੧, ੨:੧ (726)

**ਅਜਗਰ** ---- (ਸੰ. *ਅਜਗਰ*) ਬਹੁਤ ਵਡਾ

"**ਅਜਗਰ** ਕਪਟੁ ਕਹਹੁ ਕਿਉ ਖੁਲੈ ਬਿਨੁ ਸਤਿਗੁਰ ਤਤੁ ਨ ਪਾਇਆ।"

- ਮਾਰੂ **੧,** ਸੋਲਾ ੨੨, ੧੧:੩ (1043)

**ਹੋਰ ਰੂਪ:**

**ਅਜਗਰਿ** –

"ਪਚਿ ਪਚਿ ਮੁਏ ਅਚੇਤ ਨ ਚੇਤਹਿ **ਅਜਗਰਿ** ਭਾਰਿ ਲਦਾਈ ਹੇ।"

- ਮਾਰੂ **੧,** ਸੋਲਾ ੫, ੮:੩ (1025)

**ਅਜਗਰੁ** –

"ਅਣਹੋਦਾ **ਅਜਗਰੁ** ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ।"

- ਆਸਾ **੫,** ੧੦, ੧:੨ (373)

**ਅਜਗਰੁ** ---- (ਸੰ. *ਅਜ* (ਬਕਰਾ) + *ਗਰ* (ਨਿਗਲ ਲੈਣ ਵਾਲਾ), ਵਡਾ ਸਪ

"ਤੈ ਤਾ ਹਦਰਥਿ ਪਾਇਓ ਮਾਨੁ ਸੇਵਿਆ ਗੁਰੁ ਪਰਵਾਨੁ
ਸਾਧਿ **ਅਜਗਰੁ** ਜਿਨਿ ਕੀਆ ਉਨਮਾਨੁ।"

- ਸਵ **੨,** ੪:੧ (1391)

**ਅੰਜਨ** ----- (ਸੰ. *ਅਜੰਨਮ੍*, ਕਜਲ ਸਿਆਹੀ) (1) ਮਾਇਆ, ਕਾਲਖ ਰੂਪੀ ਸੰਸਾਰ

"**ਅੰਜਨ** ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ।"

- ਮਾਝ **੩,** ਅਸ ੬, ੧*:੨ (112)

**ਹੋਰ ਰੂਪ:**

**ਅੰਜਨੁ** –

"ਆਪੇ ਸਭਿ ਘਟ ਭੋਗਵੈ ਸੁਆਮੀ ਆਪੇ ਹੀ ਸਭੁ **ਅੰਜਨੁ**।"

- ਬਿਹਾ **੪,** ਵਾਰ ੧੦:੩ (552)

2. ਸੁਰਮਾ

"ਗੁਰ ਗਿਆਨ **ਅੰਜਨ** ਪ੍ਰਭ ਨਿਰੰਜਨ ਜਲਿ ਥਲਿ ਮਹੀਅਲਿ ਪੂਰਿਆ।"

- ਆਸਾ **੫,** ਛੰਤ ੬, ੨:੩ (456)

"ਗਿਆਨ **ਅੰਜਨ** ਨਾਮ ਬਿੰਜਨ ਭਏ ਸਗਲ ਸੀਗਾਰਾ।"

- ਬਿਹਾ **੫,** ਛੰਤ ੨, ੧:੫ (542)

**ਹੋਰ ਰੂਪ:**

**ਅੰਜਨਾ** –
"ਭਰਮ ਅੰਧੇਰ ਬਿਨਾਸ ਗਿਆਨ ਗੁਰ **ਅੰਜਨਾ**।"
– ਆਸਾ **੫,** ਛੰਤ ੬, ੨:੨ (456)

**ਅੰਜਨਿ –**
"ਗੁਰ ਗਿਆਨ **ਅੰਜਨਿ** ਕਾਟਿਓ ਭ੍ਰਮੁ ਸਗਲਾ ਅਵਰੁ ਨ ਦੀਸੈ ਏਕ ਬਿਨਾ।"
– ਮਾਰੂ **੫,** ਸੋਲਾ ੮, ੧੨:੩ (1079)

**ਅੰਜਨੁ –**
"ਗਿਆਨ **ਅੰਜਨੁ** ਭੈ ਭੰਜਨਾ ਦੇਖੁ ਨਿਰੰਜਨ ਭਾਇ।"
– ਸਿਰੀ **੧,** ਅਸ ੭, ੩:੧ (57)

**ਅੰਜਨੋ –**
"ਸਚੁ **ਅੰਜਨੋ** ਅੰਜਨੁ ਸਾਰਿ ਨਿਰੰਜਨਿ ਰਾਤਾ ਰਾਮ।"
– ਆਸਾ **੧,** ਛੰਤ ੩, ੪:੧ (437)

**ਅਜਨਮਾ** ---- (ਸੰ. *अजन्मन्*) ਜਨਮ ਤੋਂ ਰਹਿਤ
"ਸੰਤੋਖੁ ਪਿਤਾ ਕਰਿ ਗੁਰੁ ਪੁਰਖੁ **ਅਜਨਮਾ**।"
– ਗਉ **੪,** ੬੫, ੧:੩ (173)

**ਅਜਪਾ** ----- (ਸੰ. *अ+जप*) ਉਚਾਰਨ ਤੋਂ ਬਿਨਾਂ, ਹਿਰਦੇ ਵਿਚ
"**ਅਜਪਾ** ਜਾਪੁ ਜਪੈ ਮੁਖਿ ਨਾਮ।"
– ਬਿਲਾ **੧,** ਥਿਤੀ ੧੬:੪ (840)

**ਅਜਬ** ----- (ਅ. ਅਜਬ) ਅਨੋਖਾ, ਵਚਿਤਰ
"**ਅਜਬ** ਕੰਮ ਕਰਤੇ ਹਰਿ ਕੇਰੇ।"
– ਮਾਝ **੩,** ਅਸ ੧੬, ੫:੧ (118)

**ਹੋਰ ਰੂਪ:**

**ਅਜਬੁ –** (ਅਨੋਖੀ/ਅਸਚਰਜ ਗਲ)
"ਜੋ ਦਰਿ ਰਹੇ ਸੁ ਉਬਰੇ ਨਾਨਕ **ਅਜਬੁ** ਡਿਠੁ।"
– ਮਾਝ **੧,** ਵਾਰ ੧੧ਸ, **੧,** ੧:੪ (142)

**ਅਜਰ** ----- ਜੋ ਜਰਿਆ (ਬਰਦਾਸ਼ਤ) ਨਾ ਜਾ ਸਕੇ, ਜੋ ਝਲਿਆ ਨ ਜਾ ਸਕੇ
"**ਅਜਰ** ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ।"
– ਮਾਰੂ **੧,** ੯, ੨:੧ (991)

**ਅਜਰਾਈਲ** -- (ਅ. ਅਜ਼ਰਾਈਲ) ਮੌਤ ਦਾ ਫਰਿਸ਼ਤਾ, ਜਮਰਾਜ
"ਮਮ ਸਰ ਮੂਇ **ਅਜਰਾਈਲ** ਗਿਰਫਤਹ ਦਿਲ ਹੇਚਿ ਨ ਦਾਨੀ।"
– ਤਿਲੰ **੧,** ੧, ੧*:੨ (721)

**ਹੋਰ ਰੂਪ:**

**ਅਜਰਾਈਲਿ –**
"**ਅਜਰਾਈਲਿ** ਫੜੇ ਫੜਿ ਕੁਠੇ।"
– ਮਾਰੂ **੫,** ਅਸ ੮, ੨:੨ (1019)

**ਅਜਰਾਈਲੁ –**

"**ਅਜਰਾਈਲੁ** ਫਰੇਸਤਾ ਤਿਲ ਪੀੜੇ ਘਾਣੀ।"

- ਗਉ **੪,** ਵਾਰ ੨੭:੪ (315)

**ਅਜਰਾਵਰੁ** --- (1) (ਸੰ. *अजरा+वर*) ਸ਼੍ਰੇਸ਼ਟ ਦੇਵਤਾ, ਦੇਵਪਤੀ, ਪ੍ਰਮਾਤਮਾ

"ਤੂ **ਅਜਰਾਵਰੁ** ਅਮਰੁ ਤੂ ਸਭ ਚਾਲਣਹਾਰੀ।"

- ਮਾਰੂ **੧,** ਅਸ ੧, ੧*:੧ (1008)

(2) (ਸੰ. *अजर+अवर*) ਜਿਸ ਤੇ 'ਜਰ' ਬੁਢਾਪਾ ਨਹੀਂ ਆਉਂਦਾ, ਜੋ ਸਮੇਂ ਦੇ ਬੰਦਨ ਤੋਂ ਮੁਕਤ ਹੈ

"ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ **ਅਜਰਾਵਰੁ** ਮਨਿ ਭਾਇਆ।"

- ਮਾਰੂ **੧,** ਸੋਲਾ ੧੮, ੨:੩ (1038)

**ਅਜਰੁ** ----- ਨਾ ਜਰੇ ਜਾ ਸਕਣ ਵਾਲੀ

"ਇਹੁ **ਅਜਰੁ** ਨਾਨਕ ਸੁਖ ਸਹੀਐ ਜੀਉ।"

- ਗਉ **੫,** ੧੬੭*, ੪:੪ (217)

"ਸਾਧੂ ਕੈ ਸੰਗਿ **ਅਜਰੁ** ਸਹੈ।"

- ਗਉ **੫,** ਸੁਖ ੭, ੪:੪ (271)

**ਅਜਾ** ------ (ਸੰ. *अज:*) ਬਕਰੀ

"**ਅਜਾ** ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ।"

- ਸਸ **੫,** ੪੧:੧ (1357)

**ਅਜਾਇ** ---- (ਸੰ. ਜ਼ਾਇਆ) ਵਿਅਰਥ, ਅਜਾਈਂ

"ਜੋ ਕਿਛ ਕੀਆ ਸੁ ਮਨ ਕੀਆ ਮੂੰਡਾ ਮੂੰਡ **ਅਜਾਇ।**"

- ਸਲੋ **ਕਬ,** ੧੦੧:੨ (1369)

**ਹੋਰ ਰੂਪ:**

**ਅਜਾਈ –**

"ਪਾਪ ਪੁੰਨ ਕੀ ਸਾਰ ਨਾ ਜਾਣੈ ਭੂਲਾ ਫਿਰੈ **ਅਜਾਈ**।"

- ਪ੍ਰਭਾ **੧,** ੯, ੧:੨ (1329)

**ਅਜਾਏ –**

"ਜਾ ਦਿਨਿ ਬਿਸਰੈ ਪ੍ਰਾਨ ਸੁਖ ਦਾਤਾ ਸੋ ਦਿਨੁ ਜਾਤ **ਅਜਾਏ**।"

- ਗਉ **੫,** ੧੫੨*, ੧*:੨ (212)

**ਅਜਾਂਈ –**

"ਤਿਸ ਕੀ ਘਾਲ **ਅਜਾਂਈ** ਜਾਇ।"

- ਭੈਰ **ਕਬ**, ੧੨, ੧:੪ (1160)

**ਅਜਾਚੀ** ---- (ਸੰ. *अयाचिन्*) (1) ਨਾ ਮੰਗਣ ਵਾਲਾ, ਨਿਸ਼ਕਾਮ ਭਗਤ ਜੋ ਯਾਚਨਾ ਨਹੀਂ ਕਰਦੇ

"ਅਮਰ **ਅਜਾਚੀ** ਹਰਿ ਮਿਲੇ ਤਿਨ ਕੈ ਹਉ ਬਲਿ ਜਾਉ।"

- ਰਾਮ **੧,** ਓਅੰ ੩੧:੩ (933)

(2) ਜਿਸ ਨੂੰ ਜਾਚਿਆ ਨਾ ਜਾ ਸਕੇ, ਅਤੋਲ (ਅਤੁਲ)

"ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ **ਅਜਾਚੀ**।"

- ਮਾਰੂ **੧,** ੧੧, ੩:੧ (992)

**ਅਜਾਣ** ----- (ਸੰ. ਅ ਗਿਆਨ) ਨਾ ਜਾਣਨ ਵਾਲਾ, ਅਗਿਆਨੀ, ਮੂਰਖ, ਅਣਜਾਣ
"ਫਿਕਾ ਬੋਲ ਵਿਗੁਚਣਾ ਸੁਣਿ ਮੂਰਖ ਮਨ **ਅਜਾਣ**।"
- ਸਿਰੀ **੧,** ੪, ੩:੨ (15)

**ਹੋਰ ਰੂਪ:**

**ਅਜਾਣਾ –**
"ਸੁਣਿ ਮੂਰਖ ਮੰਨ **ਅਜਾਣਾ**।"
- ਗਉ **੧,** ੧੩, ੫*:੧ (155)

**ਅਜਾਣਿ–** (ਬੇਸਮਝ)
"ਭਲਕੇ ਉਠਿ ਪਪੋਲੀਐ ਵਿਣੁ ਬੁਝੇ ਮੁਗਧ **ਅਜਾਣਿ**।"
- ਸਿਰੀ **੫,** ੭੩, ੧:੧ (43)

**ਅਜਾਣੀ –**
"ਜੇ ਕੋ ਓਸ ਦੀ ਰੀਸ ਕਰੇ ਸੋ ਮੂੜ **ਅਜਾਣੀ**।"
- ਗਉ **੪,** ਵਾਰ ੫:੩ (302)

**ਅਜਾਣੁ –**
"ਸੋਈ **ਅਜਾਣੁ** ਕਹੈ ਮੈ ਜਾਨਾ ਜਾਣਨਹਾਰੁ ਨ ਛਾਨਾ ਰੇ।"
- ਆਸਾ **੫,** ੪੪, ੪:੧ (382)

**ਅਜਾਣੈ –**
"ਤਿਸੁ ਸਿਉ ਕਿਛੁ ਨ ਕਹੀਐ **ਅਜਾਣੈ**।"
- ਮਾਰੂ **੪,** ਸੋਲਾ ੨, ੫:੨ (1070)

**ਅਜਾਣੰਤਾ** --- ਬਿਨਾਂ ਸਮਝੇ, ਜਾਣਦਾ/ਸਮਝਦਾ ਕੁਝ ਨਹੀਂ
"ਪੂਕਾਰੰਤਾ **ਅਜਾਣੰਤਾ**।"
- ਸਾਰ **੪,** ਵਾਰ ੧੩ਸ, **੧,** ੧:੨ (1242)

**ਅਜਾਣਾ** ---- (1) ਇੰਞਾਣਾ, ਭੋਲਾ, ਅਗਿਆਨੀ
"ਕਹੁ ਨਾਨਕ ਢਹਿ ਪਇਆ ਦੁਆਰੈ ਰਖਿ ਲੇਵਹੁ ਮੁਗਧ **ਅਜਾਣਾ**।"
- ਬਸੰ **੫,** ੨੦, ੪:੨ (1186)

(2) ਅਗਿਆਨੀ, ਮੂਰਖ – ਵੇਖੋ 'ਅਜਾਣਾ'

**ਅਜਾਤਿ** ---- (1) (ਸੰ. *ਅ+ਜਾਤ*) (ਜੋ ਜਨਮਿਆ ਨਹੀਂ) ਨੀਵੀਂ ਜਾਤ
"ਜਾਤਿ **ਅਜਾਤਿ** ਨਾਮੁ ਜਿਨ ਧਿਆਇਆ ਤਿਨ ਪਰਮ ਪਦਾਰਥੁ ਪਾਇਆ।"
- ਵਡ **੪,** ਛੰਤ ੪, ੩:੫ (575)

**ਹੋਰ ਰੂਪ:**

**ਅਜਾਤੁ –**
"ਸੁਆਨ ਸਤ੍ਰੁ **ਅਜਾਤੁ** ਸਭ ਤੇ ਕ੍ਰਿਸ੍ਨ ਲਾਵੈ ਹੇਤੁ।"
- ਕੇਦਾ **ਰਵਿ,** ੧, ੨:੧ (1124)

(2) (ਫਾ. ਆਜ਼ਾਦ) ਸੁਤੰਤਰ, ਆਜ਼ਾਦ
"ਜੋ ਲਉਡਾ ਪ੍ਰਭਿ ਕੀਆ **ਅਜਾਤਿ**।"
- ਆਸਾ **੫,** ੨੧, ੩:੧ (376)

(3) ਜਾਤ ਰਹਿਤ

"ਜਾਤਿ **ਅਜਾਤਿ** ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ।"
- ਸੋਰ **੧,** ੬, ੧:੨ (597)

**ਅਜਾਨ** ----- (1) (ਸੰ. ਅ ਜ੍ਞ)ਅਗਿਆਨੀ, ਮੂਰਖ
"ਭੂਲਾ ਕਾਹੇ ਫਿਰਹਿ **ਅਜਾਨ**।"
- ਗਉ **੫,** ਸੁਖ ੧੫, ੪:੬ (283)

**ਹੋਰ ਰੂਪ:**

**ਅਜਾਨਾ –**
"ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ ਕਿਆ ਜਾਨੈ ਇਹੁ ਲੋਕੁ **ਅਜਾਨਾ**।"
- ਆਸਾ **੫,** ੭, ੧*:੨ (372)

(2) ਅੰਞਾਣਾ, ਭੋਲਾ ਬਾਲਕ
"ਹਉ ਹਉ ਕਰਤ ਬਿਹਾਨੀਆ ਸਾਕਤ ਮੁਗਧ **ਅਜਾਨ**।"
- ਗਉ **੫,** ਬਾਅ ੪੭ਸ:੧ (260)

**ਹੋਰ ਰੂਪ:**

**ਅਜਾਨੁ –**
"ਨੀਚੁ ਅਨਾਥੁ **ਅਜਾਨੁ** ਮੈ ਨਿਰਗੁਨੁ ਗੁਣਹੀਨੁ।"
- ਬਿਲਾ **੫,** ੫੫, ੪:੧ (815)

(3) ਬੇਸਮਝ
"ਜਾਨਿ **ਅਜਾਨ** ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ।"
- ਸੋਰ **ਰਵਿ**, ੩, ੨:੧ (658)

**ਹੋਰ ਰੂਪ:**

**ਅਜਾਨੁ –**
"ਤਿਸਹਿ ਬਿਸਾਰੈ ਮੁਗਧੁ **ਅਜਾਨੁ**।"
- ਗਉ **੫,** ਸੁਖ ੪, ੩:੮ (267)

**ਅਜਾਮਲ** ---- ਇਕ ਕੁਕਰਮੀ ਬ੍ਰਾਹਮਣ ਜਿਸ ਨੇ ਆਪਣੀ ਵਿਆਹੁਤਾ ਪਤਨੀ ਨੂੰ ਤਿਆਗ ਕਾਮ ਵਸ ਇਕ ਗਨਿਕਾ ਨਾਮੀ ਵੇਸਵਾ ਨਾਲ ਵਿਆਹ ਕੀਤਾ। ਪੰਛੀਆਂ ਦਾ ਸ਼ਿਕਾਰ ਕਰ ਪੇਟ ਭਰਦਾ ਸੀ। ਸਾਧ - ਜਨਾਂ ਦੇ ਕਹਿਣ ਉਤੇ ਛੋਟੇ ਪੁੱਤਰ ਦਾ 'ਨਾਰਾਇਣ' ਨਾਂ ਰਖਿਆ ਤੇ ਅੰਤ ਸਮੇਂ ਉਸੇ ਨੂੰ ਆਵਾਜ਼ ਮਾਰ ਤਰ ਗਿਆ।
"**ਅਜਾਮਲ** ਗਜ ਗਨਿਕਾ ਪਤਿਤ ਕਰਮ ਕੀਨੇ।
ਤੇਊ ਉਤਰਿ ਪਾਰਿ ਪਰੇ ਰਾਮ ਨਾਮ ਲੀਨੇ।"
- ਧਨਾ **ਕਬ,** ੫, ੨:੧ (692)

**ਹੋਰ ਰੂਪ:**

**ਅਜਾਮਲੁ –**
"**ਅਜਾਮਲੁ** ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ।"
- ਸੋਰ **੯,** ੪, ੩:੧ (632)

**ਅਜੈਮਲ –**
"**ਅਜੈਮਲ** ਕੀਓ ਬੈਕੁੰਠਹਿ ਥਾਨ।"

– ਗੋਂਡ **ਨਾਮ,** ੫, ੨:੨ (874)

**ਅਜਿਤ** ----- (ਸੰ. *ਅਜਿਤ*) ਜੋ ਜਿਤਿਆ ਨਾ ਜਾਵੇ

"ਹੇ **ਅਜਿਤ** ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ।"

– ਸਸ **੫,** ੪੫:੧ (1358)

**ਹੋਰ ਰੂਪ:**

**ਅਜਿਤੰ** –

"ਸੈਨਾ ਸਾਧ ਸਮੂਹ ਸੂਰ **ਅਜਿਤੰ** ਸੰਨਾਹ ਤਨਿ ਨਿਮ੍ਰਤਾਹ।"

– ਸਸ **੫,** ੨੯:੧ (1356)

**ਅਜਿਤਾ –**

"ਵਰਨਾ ਚਿਹਨਾ ਬਾਹਰਾ ਓਹੁ ਅਗਮੁ **ਅਜਿਤਾ**।"

– ਰਾਮ **੫,** ਵਾਰ ੧੯:੩ (965)

**ਅਜਿਤੁ –**

"ਮਨਮੁਖ ਮੰਨੁ **ਅਜਿਤੁ** ਹੈ ਦੂਜੈ ਲਗੈ ਜਾਇ।"

– ਸੋਰ **੪,** ਵਾਰ ੬ਸ, **੩,** ੨:੧ (644)

**ਅੰਜੀਐ** ---- (ਸੰ. *ਅਵਜਨ, ਅੰਜ*) ਲਾਈਏ, ਪਾਈਏ, ਸਜਾਈਏ

"ਅੰਜਨੁ ਤੈਸਾ **ਅੰਜੀਐ** ਜੈਸਾ ਪਿਰੁ ਭਾਵੈ।"

– ਸੂਹੀ **੧,** ਛੰਤ ੫, ੪:੧ (766)

**ਅਜੁ** ------ (ਸੰ. *ਅਧ*) ਚਲ ਰਿਹਾ ਦਿਨ, ਅਜ

"ਘੜੀ ਕਿ ਮੁਹਤਿ ਕਿ ਚਲਣਾ ਖੇਲਣੁ **ਅਜੁ** ਕਿ ਕਲਿ।"

– ਸਿਰੀ **੧,** ਅਸ ੧੧, ੮:੨ (60)

**ਅਜੁਕਲਿ** ---- ਛੇਤੀ ਹੀ

"ਨਾਨਕ **ਅਜੁਕਲਿ** ਆਵਸੀ ਗਾਫਲ ਫਾਈ ਪੇਰੁ।"

– ਗੂਜ **੫,** ਵਾਰ ੩ਸ, **੫,** ੧:੨ (518)

**ਅੰਜੁਲੀ** ----- (ਸੰ. *ਅੰਜਲਿ*) ਦੁਹਾਂ ਹੱਥਾਂ ਦਾ ਬੁਕ ਬਣਾ ਕੇ ਸਿਰ ਤਕ ਲੈ ਜਾਣਾ, ਹੱਥ ਜੋੜ ਕੇ ਨਮਸਕਾਰ ਕਰਨਾ

"ਕਰਿ ਸਾਧੂ **ਅੰਜੁਲੀ** ਪੁਨੁ ਵਡਾ ਹੇ।"

– ਗਉ **੪,** ਸੋਹ ੪, ੧*:੧ (13)

**ਅਜੂਨੀ** ----- (ਸੰ. *ਅਯੋਨਿ*) ਜੂਨੀਆਂ ਤੋਂ ਰਹਿਤ

"ਅਕਾਲ ਮੂਰਤਿ **ਅਜੂਨੀ** ਸੰਭੌ ਮਨ ਸਿਮਰਤ ਠੰਢਾ ਥੀਵਾ ਜੀਉ।"

– ਮਾਝ **੫,** ੧੬, ੨:੩ (99)

**ਅਜੈ** ------ (1) (ਸੰ. *ਅਜ:*) ਇਕ ਸੂਰਜਵੰਸ਼ੀ ਰਾਜਾ ਜਿਸ ਬਾਰੇ ਕਈ ਮਿਥਿਹਾਸਿਕ ਕਥਾਵਾਂ ਪ੍ਰਸਿੱਧ ਹਨ; ਇਹ ਦਸ਼ਰਥ ਦਾ ਪਿਤਾ ਸੀ ਤੇ ਰਾਣੀ ਇੰਦੂਮਤੀ ਦੇ ਵਿਯੋਗ ਵਿਚ ਭਿਖਾਰੀ ਬਣ ਗਿਆ ਸੀ। ਇਸ ਨੇ ਇਕ ਸਾਧੂ ਨੂੰ ਲਿਦ ਭਿਖਿਆ ਵਿਚ ਦਿੱਤੀ ਜੋ ਇਸਨੂੰ ਆਪ ਖਾਣੀ ਪਈ

"**ਅਜੈ** ਸੁ ਰੋਵੈ ਭੀਖਿਆ ਖਾਇ।"

– ਰਾਮ **੩,** ਵਾਰ ੧੪ਸ, **੧,** ੧:੩ (953)

(2) ਹੁਣ ਤੋੜੀ, ਹੁਣ ਤਕ
"**ਅਜੈ** ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ।"

- ਸਲੋ **ਫਰ,** ੯੦:੨ (1382)

(3) (ਸੰ. *अजय*) ਅਜਿਤ, ਜੋ ਜਿਤਿਆ ਨਾ ਜਾ ਸਕੇ
"**ਅਜੈ** ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ।"

- ਸਵ **੫,** ਹਰਿ ੧:੩ (1409)

(4) ਅਚੱਲ
"**ਅਜੈ** ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ।"

- ਸਵ **੫,** ਹਰਿ ੧:੧ (1409)

(5) ਹੁਣ ਹੀ, ਹੁਣ ਵੀ
"**ਅਜੈ** ਸੁ ਜਾਗਉ ਆਸ ਪਿਆਸੀ।"

- ਆਸਾ **੧,** ੨੬, ੩*:੨ (357)

"ਤੈ ਪਾਸਹੁ ਓਇ ਲਦਿ ਗਏ ਤੂੰ **ਅਜੈ** ਨ ਪਤੀਣੋਹਿ।" (ਅਜੇ ਹੁਣ ਵੀ)

- ਸਲੋ **ਫਰ,** ੭੩:੨ (1381)

**ਅਜੋਨੀ** ----- (ਸੰ. *अयोनि*) ਜੂਨੀਆਂ ਤੋਂ ਰਹਿਤ, ਜਨਮ ਵਿਚ ਨਾ ਆਉਣ ਵਾਲਾ
"ਹਰਿ ਅਗਮੁ ਅਗੋਚਰੁ ਅਨਾਥੁ **ਅਜੋਨੀ** ਸਤਿਗੁਰ ਕੈ ਭਾਇ ਪਾਵਣਿਆ।"

- ਮਾਝ **੩,** ਅਸ ੧੫, ੧:੩ (118)

**ਅਜੌਂ** ------ ਅਜੇ ਵੀ
"**ਅਜੌਂ** ਨ ਪਤ੍ਯਾਇ ਨਿਗਮ ਭਏ ਸਾਖੀ।"

- ਜੈਤ **ਰਵਿ,** ੧, ੩:੨ (710)

**ਅਟਕ** ----- ਰੋਕ, ਰੁਕਾਵਟ
"ਜਿਸ ਕੀ **ਅਟਕ** ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵਾਰ।"

- ਮਾਰੂ **੫,** ੧੪, ੨:੨ (1002)

**ਅਟਕਲੈ** ---- ਅਨੁਮਾਨ, ਅੰਦਾਜੇ, ਅਟਾ ਸਟਾ ਲਾਉਣਾ, ਜਾਚਣਾ
"ਪਰਾਇਆ ਛਿਦ੍ਰੁ **ਅਟਕਲੈ** ਆਪਣਾ ਅਹੰਕਾਰੁ ਵਧਾਵੈ।"

- ਆਸਾ **੪,** ੫੪, ੫:੨ (366)

**ਅਟਕਾਇ** --- ਅਟਕਾਏ ਹੋਏ ਹਨ, ਰੋਕੇ ਹੋਏ ਹਨ
"ਜੈ ਜੈ ਪਹਿ ਕਹਉ ਬ੍ਰਿਥਾ ਹਉ ਅਪੁਨੀ ਤੇਊ ਤੇਊ ਗਹੇ ਰਹੇ **ਅਟਕਾਇ**।"

- ਕਾਨ **੫,** ੨੩, ੧:੧ (1302)

**ਹੋਰ ਰੂਪ:**

**ਅਟਕਾਵਸਿ** – (ਰੋਕਦਾ ਹੈ, ਠਹਿਰਾਉਂਦਾ / ਫਸਾਉਂਦਾ ਹੈ)
"ਥੋਰੀ ਬਾਤ ਅਲਪ ਸੁਪਨੇ ਕੀ ਬਹੁਰਿ ਬਹੁਰਿ **ਅਟਕਾਵਸਿ** ਰੇ।"

- ਮਾਰੂ **੫,** ੭, ੩:੨ (1000)

**ਅਟਕਾਵੈ** – (ਰੋਕਦਾ)
"ਮਹਰਮ ਮਹਲ ਨ ਕੋ **ਅਟਕਾਵੈ**।"

- ਗਉ **ਰਵਿ,** ੨, ੩:੨ (345)

**ਅਟਕਿ** – (ਰੁਕ ਗਏ)

"ਤਿਨ ਹੀ ਮਾਹਿ **ਅਟਕਿ** ਜੋ ਉਰਝੇ ਇਦ੍ਰੀ ਪ੍ਰੇਰਿ ਲਇਓ।"

- ਗਉ **ਕਬ**, ੫੯, ੩:੨ (336)

**ਅਟਿਕਿਓ –** (ਫਸ/ਰੁਕ ਕੇ)

"**ਅਟਿਕਿਓ** ਸੁਤ ਬਨਿਤਾ ਸੰਗ ਮਾਇਆ ਦੇਵਨ ਹਾਰੁ ਦਾਤਾਰੁ ਬਿਸੇਰੋ।"

- ਕਾਨ **੫,** ੨੫, ੨:੧ (1303)

**ਅਟਕੈ –** (ਰੁਕੇ, ਫਸੇ)

"ਬਾਰੰਬਾਰ ਮਾਇਆ ਤੇ **ਅਟਕੈ** ਲੈ ਨਰਜਾ ਮਨੁ ਤੋਲੈ ਦੇਵ।"

- ਬਿਲਾ **ਕਬ,** ੧੨, ੧:੨ (857)

**ਅਟਲ** ----- (1) (ਸੰ. *ਅਟਲ*) ਸਥਿਰ, ਦ੍ਰਿੜ, ਅਚਲ ਪਦਵੀ

"**ਅਟਲ** ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ।"

- ਸੋਰ **੯,** ੪, ੧:੧ (632)

"**ਅਟਲ** ਪਦਵੀ ਨਾਮ ਸਿਮਰਣ ਦ੍ਰਿੜੁ ਨਾਨਕ ਹਰਿ ਹਰਿ ਸਰਣ।"

- ਗੂਜ **੫,** ੨੯, ੪:੨ (502)

**ਹੋਰ ਰੂਪ:**

**ਅਟਲਾ –**

"ਗੁਰ ਕਾ ਸਬਦੁ ਸਦਾ ਸਦ **ਅਟਲਾ**।"

- ਪ੍ਰਭਾ **੫,** ੮, ੧:੧ (1339)

**ਅਟਲਾਧਾ –**

"ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ **ਅਟਲਾਧਾ**।"

- ਸਾਰ **੫,** ੬, ੧:੨ (1204)

**ਅਟਲੁ –**

"ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ **ਅਟਲ** ਅਮਰੁ ਨ ਮੁਆ।"

- ਸੋਰ **੫,** ੧੪, ੪:੧ (612)

(2) ਨਾ ਟਾਲੇ ਜਾ ਸਕਨ ਵਾਲਾ

"**ਅਟਲ** ਬਚਨ ਸਾਧੂ ਜਨਾ ਸਭ ਮਹਿ ਪ੍ਰਗਟਾਇਆ।"

- ਬਿਲਾ **੫,** ੪੬, ੧:੧ (812)

"ਗੁਰ ਕਾ ਬਚਨੁ **ਅਟਲ** ਅਛੇਦ।"

- ਗਉ **੫,** ੭੪, ੨:੧ (177)

**ਹੋਰ ਰੂਪ:**

**ਅਟਲੁ –**

"ਸਾਹਾ **ਅਟਲੁ** ਗਣਿਆ ਪੂਰਨ ਸੰਜੋਗੋ ਰਾਮ।"

- ਬਿਲਾ **੫,** ਛੰਤ ੧, ੩:੧ (845)

(3) ਜਿਸ ਵਿਚ ਪਰਿਵਰਤਨ ਨਾ ਆਵੈ

"ਕਹੁ ਨਾਨਕ **ਅਟਲ** ਇਹੁ ਧਰਮੁ।"

- ਗਉ **੫,** ੧੪੯, ੪:੨ (196)

"**ਅਟਲ** ਪਦਾਰਥੁ ਪਾਇਆ।"

- ਮਾਝ **੫,** ਅਸ ੩੮, ੮:੧ (132)

**ਅਟਵੀ** ----- (ਸੰ. *ਅਟਵੀ*) ਜੰਗਲ, ਬਨ

"ਮਹਾ ਉਦਿਆਨ **ਅਟਵੀ** ਤੇ ਕਾਢੇ ਮਾਰਗੁ ਸੰਤ ਕਹਿਓ।"

- ਸਾਰ **੫,** ੧੨੩, ੨:੧ (1228)

**ਹੋਰ ਰੂਪ:**

**ਅਟਵੀਆਂ –**

"ਭੈ **ਅਟਵੀਅੰ** ਮਹਾ ਨਗਰ ਬਾਸੰ ਧਰਮ ਲਖੵਣ ਪ੍ਰਭ ਮਇਆ।"

- ਸਸ **੫,** ੪੪:੪ (1358)

**ਅਟਾਰੇ** ----- (ਸੰ. *ਅ ਲ*) ਸਿਖਰ, ਉਪਰ (ਨਿਰੁਕਤ); ਪਦ (ਸ਼ਬਦਾਰਥ)

"ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ **ਅਟਾਰੇ**।"

- ਮਾਰੂ **੫,** ੨, ੧:੧ (999)

**ਅਟਿਆ** ---- (ਸੰ. *ਅ* ) (1) ਭਰਿਆ, ਲਿਬੜਿਆ

"ਮਨ ਤੂੰ ਗਾਰਬਿ **ਅਟਿਆ** ਗਾਰਬਿ ਲਦਿਆ ਜਾਹਿ।"

- ਆਸਾ **੩,** ਛੰਤ ੭, ੬:੧ (441)

"ਲਾਲਚਿ **ਅਟਿਆ** ਨਿਤ ਫਿਰੈ ਸੁਆਰਥੁ ਕਰੇ ਨ ਕੋਇ।"

- ਗਉ **੫**, ਵਾਰ ੧੩ਸ, **੫**, ੨:੧ (321)

(2) ਭੌਂਦਾ, ਫਿਰਦਾ (ਕੋਸ਼); ਲਿਬੜਿਆ– (ਸ਼ਬਦਾਰਥ) ਨਕੋ ਨਕ ਭਰਿਆ (ਸੰਥਿਆ)

"ਸਾਰਾ ਦਿਨ ਲਾਲਚਿ **ਅਟਿਆ** ਮਨਮੁਖਿ ਹੋਰੇ ਗਲਾ।"

- ਗਉ **੪**, ਵਾਰ ੯ਸ, **੪**, ੨:੧ (304)

**ਹੋਰ ਰੂਪ:**

**ਅਟੀਆ** – (ਨਕੋ ਨਕ ਭਰੀਆਂ)

"ਗਰਬਿ **ਅਟੀਆ** ਤ੍ਰਿਸਨਾ ਜਲਹਿ ਦੁਖੁ ਪਾਵਹਿ ਦੂਜੈ ਭਾਇ।"

- ਸਿਰੀ **੩**, ੬੧, ੨:੨ (38)

**ਅਠ** ------ (ਸੰ. *ਅਾਟਕ*) 8, ਗਿਣਤੀ ਵਿਚ 7 ਤੋਂ ਅਗਲਾ ਤੇ 9 ਤੋਂ ਪਹਿਲਾਂ ਅੰਕ

"ਅਠੀ ਪਹਰੀ **ਅਠ** ਖੰਡ ਨਾਵਾ ਖੰਡੁ ਸਰੀਰੁ।"

- ਮਾਝ **੧**, ਵਾਰ ੧੮ਸ, **੨**, ੧:੧ (146)

**ਅਠਸਿਠ** ---- (ਸੰ. *ਅਾਟ ਟਿ*) ਅਠਾਹਠ (ਅਠ+ਸਠ)

"**ਅਠਸਠਿ** ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ।"

- ਸਿਰੀ **੧**, ੮, ੧:੨ (17)

**ਹੋਰ ਰੂਪ:**

**ਅਠਸਠੇ** –

"ਦਸਅਠਾ **ਅਠਸਠੇ** ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ।"

- ਧੰਨਾ **ਰਵਿ** ੩, ੪:੧ (694)

**ਅਠਤਰੈ** ---- ਅਠਤਰ ਸੰਮਤ ਵਿਚ

"ਆਵਨਿ **ਅਠਤਰੈ** ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ।"

- ਤਿਲੰ **੧**, ੫, ੨:੫ (723)

**ਅਠਦਸ** ---- (ਸੰ. *ਅਾਟਦ* ) ਅਠਾਰਾਂ, ਅਠਾਰਾਂ ਪੁਰਾਣ

"**ਅਠਦਸ** ਬੇਦ ਸੁਨੇ ਕਹ ਡੋਰਾ।"

- ਰਾਮ **੫**, ੩੦, ੨:੧ (892)

**ਅਠਵੈ** ----- (ਸੰ. *ਅਝਟਮ੍*) ਅਠਵੇਂ

"**ਅਠਵੈ** ਕ੍ਰੋਧ ਹੋਆ ਤਨ ਨਾਸੁ।"

- ਮਾਝ **੧**, ਵਾਰ ੧ਸ, **੧**, ੨:੮ (137)

**ਅਠਾਸੀ** ---- ਅਸੀ+ਅਠ

"ਸੇਖ ਜੁ ਕਹੀਅਹਿ ਕੋਟਿ **ਅਠਾਸੀ**।"

- ਭੈਰ **ਕਬ**, ੧੫, ੧:੩ (1161)

**ਅਠਾਰ** ----- ਅਠਾਰਾਂ, ਅਠਾਰਾਂ ਪੁਰਾਣ

"ਦਸ **ਅਠਾਰ** ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ।"

- ਸਿਰੀ **੧**, ੨੬, ੩:੨ (23)

"ਨਿਸਿ ਦਿਨ ਉਚਰੈ ਭਾਰ **ਅਠਾਰ**।"

- ਸਾਰ **੪**, ਵਾਰ ੧ਸ, **੧**, ੩:੨(1237)

**ਅਠਾਰਹ** ---- ਅਠਾਰਾਂ

"**ਅਠਾਰਹ** ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ।"

- ਸਿਰੀ **੪**, ਵਾਰ ੨੧ਸ, **੩**, ੨:੨ (91)

**ਅਠੀ** ------ ਅਠੇ ਪਹਿਰ, ਹਰ ਸਮੇਂ

"ਸਭੇ ਵੇਲਾ ਵਖਤ ਸਭਿ ਜੇ **ਅਠੀ** ਭਉ ਹੋਇ।"

- ਮਾਝ **੧**, ਵਾਰ ੧੭ਸ, **੧**, ੧:੯ (146)

**ਅਠੂਹਿਆ** --- ਇਕ ਪ੍ਰਕਾਰ ਦਾ ਜ਼ਹਿਰੀਲਾ ਕੀੜਾ ਜਿਸ ਦੇ ਅਠ ਪੈਰ ਹੁੰਦੇ ਹਨ ਤੇ ਦੰਦਾਂ ਤੋਂ ਜ਼ਹਿਰੀਲਾ ਡੰਗ ਮਾਰਦਾ ਹੈ।

"ਮੰਞੀ ਹੋਇ **ਅਠੂਹਿਆ** ਨਾਗੀ ਲਗੈ ਜਾਇ।"

- ਮਾਝ **੧**, ਵਾਰ ੨੨ਸ, **੨**, ੧:੧ (148)

**ਅਠੇ** ------ ਅਠੇ ਪਹਿਰ, ਹਰ ਸਮੇਂ

"ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ **ਅਠੇ** ਪਹਰ ਲਗੰਨਿ।"

-ਗਉ **੪**, ਵਾਰ ੪ਸ, **੪**, ੧:੧ (301)

**ਅੰਡ** ------ (ਸੰ. *ਅੰਡ:*) (1) ਅੰਡਜ ਦਾ ਸੰਖੇਪ, ਅੰਡੇ ਤੋਂ

"**ਅੰਡ** ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ।"

- ਸਾਰਾ **੫**, ੬, ੨:੧ (1204)

**ਅੰਡਜ** ----- (ਸੰ. *ਅੰਡਜ*) ਅੰਡੇ ਤੋਂ ਪੈਦਾ ਹੋਣ ਵਾਲੇ ਜੀਵ ਜੰਤੂ

"**ਅੰਡਜ** ਜੇਰਜ ਉਤਭੁਜਾਂ ਖਾਣੀ ਸੇਤਜਾਂਹ।"

- ਆਸਾ **੧**, ਵਾਰ ੮ਸ, **੧**, ੧:੩ (467)

**ਅਡੰਬਰ** ---- (ਸੰ. *ਆਡੰਬਰ*) (1) ਸਜ ਧਜ, ਠਾਠ ਬਾਠ

"ਨਾਨਕ ਹਭ **ਅਡੰਬਰ** ਕੂੜਿਆ ਸੁਣਿ ਜੀਵਾ ਸਚੀ ਸੋਇ।"

- ਜੈਤ **੫**, ਵਾਰ ੭ਸ, **੫**, ੨:੨ (707)

**ਹੋਰ ਰੂਪ:**

**ਅਡੰਬੁਰ** –

"ਮੁਚੁ **ਅਡੰਬੁਰ** ਹਭੁ ਕਿਹੁ ਮੰਞਿ ਮੁਹਬਤਿ ਨੇਹ।"

– ਜੈਤ **੫**, ਵਾਰ ੬ਸ, **੫**, ੨:੧ (707)

**ਅਡੰਬਰੋ** –

"ਰੁਤਿ ਸਰਦ **ਅਡੰਬਰੋ** ਅਸੂ ਕਤਕੇ ਹਰਿ ਪਿਆਸ ਜੀਉ।

– ਰਾਮ **੫**, ਰੁਤੀ ੫: ੧ (928)

(2) ਦਿਖਾਵਾ, ਦਿਖਾਵੇ ਦਾ ਸਾਮਾਨ

"ਲਾਖ **ਅਡੰਬਰ** ਬਹੁਤੁ ਬਿਸਥਾਰਾ।"

– ਗਉ **੫**, ਅਸ ੧੦, ੭:੧ (240)

(3) ਸਿੰਗਾਰ, ਸਜਧਜ

"ਜੇ ਧਨ ਕੰਤਿ ਨ ਭਾਵਈ ਤ ਸਭਿ **ਅਡੰਬਰ** ਕੂੜੁ।"

– ਸਿਰੀ **੧**, ੧੩, ੪:੩ (19)

**ਅਡੀਠੁ** ----- (ਸੰ. *अदृिट* ) ਅਦਿਖ, ਗੁਪਤ

"ਗੁਰ ਕੈ ਸਬਦਿ ਸਲਾਹਣਾ ਘਟਿ ਘਟਿ ਡੀਠੁ ਅਡੀਠੁ।"

-ਸਿਰੀ **੧**, ਅਸ ੩, ੨:੩ (54)

**ਅਡੋਲ** ----- ਜੋ ਨ ਡੋਲੇ, ਸਥਿਰ

"ਅਤੁਲ ਅਥਾਹ **ਅਡੋਲ** ਸੁਆਮੀ ਨਾਨਕ ਖਸਮ ਹਮਾਰਾ।"

– ਰਾਮ **੫**, ੫, ੪:੨ (884)

**ਹੋਰ ਰੂਪ:**

**ਅਡੋਲੁ** –

"ਮੇਰੇ ਠਾਕੁਰ ਪੂਰੇ ਤਖਤਿ **ਅਡੋਲੁ**।"

– ਸਿਰੀ **੧**, ੯, ੧*:੧ (17)

**ਅਡੋਲੈ** –

"ਕੀਮਤਿ ਕਹਣੁ ਨ ਜਾਈਐ ਸਚੁ ਸਾਹ **ਅਡੋਲੈ**।"

– ਮਾਰੂ **੫**, ਵਾਰ ੨੩:੧ (1102)

**ਅਡੋਲੋ** –

"ਨਿਰੰਕਾਰੁ ਅਛਲ **ਅਡੋਲੋ**।"

– ਮਾਰੂ **੫**, ਸੋਲਾ ੧੧, ੧੪:੧ (1083)

**ਅਢਾਈ** ---- ਢਾਈ, ਦੋ ਤੇ ਅਧਾ

"ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ **ਅਢਾਈ**।"

-ਗਉ **ਕਬ**, ੫੪, ੨:੧ (335)

**ਅਢੁ** ------ ਦਮੜੀ ਦਾ ਅੱਧਾ ਹਿਸਾ, ਅਧੀ ਦਮੜੀ, ਕੌਡੀ

"**ਅਢੁ** ਨਾ ਲਹੰਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ।"

– ਜੈਤ **੫**, ਵਾਰ ੧੦ਸ, **੫**, ੨:੨ (708)

**ਅਣਹੋਦਾ** ---- ਅਣਹੋਣਾ

"**ਅਣਹੋਦਾ** ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ।"

-ਆਸਾ **੫**, ੧੦, ੧:੨ (373)

(2) ਅਯੋਗ; ਹੋਣ ਤੋਂ ਬਿਨਾਂ, ਨਾ ਹੁੰਦਿਆ

"**ਅਣਹੋਦਾ** ਨਾਉ ਧਰਾਇਓ ਪਾਧਾ ਅਵਰਾ ਕਾ ਭਾਰੁ ਤੁਧੁ ਲਇਆ।"

- ਆਸਾ **੩**, ਪਟੀ ੩:੨ (434)

**ਹੋਰ ਰੂਪ:**

**ਅਣਹੋਦੀ** -

" ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ **ਅਣਹੋਦੀ** ਕਿਥਹੁ ਪਾਏ।"

- ਗਉ **੪**, ਵਾਰ ੧੨ਸ, **੪**, ੨:੨ (306)

**ਅਣਹੋਦੇ**-

"ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ **ਅਣਹੋਦੇ** ਝਗੜੇ ਦਯਿ ਓਸ ਦੈ ਗਲਿ ਪਾਇਆ।"

-ਗਉ **੪**, ਵਾਰ ੮ਸ, **੪**, ੨:੨ (303)

**ਅਨਹੋਦਾ** -

"ਕੀਤਾ ਹੋਵੈ ਸਰੀਕੀ ਕਰੈ **ਅਨਹੋਦਾ** ਨਾਉ ਧਰਾਇਆ।"

- ਭੈਰ **੩**, ਅਸ ੧, ੭:੩ (1154)

**ਅਣਹੋਦੀ** ---- (1) ਝੂਠੀ, ਅਯੋਗ

"ਨਿਤ ਚੁਗਲੀ ਕਰੇ **ਅਣਹੋਦੀ** ਪਰਾਈ ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ।"

- ਗਉ **੪**, ਵਾਰ ੧੫ਸ, **੪**, ੧:੪ (308)

(2) ਨਾ ਹੁੰਦਿਆ - ਵੇਖੋ 'ਅਣਹੋਦਾ' (2)

**ਅਣਹੋਂਦੀ** --- ਜਿਸ ਦੀ ਹੋਂਦ ਨਹੀਂ, ਮਾਇਆ

"ਹੋਂਦੀ ਕਉ **ਅਣਹੋਂਦੀ** ਹਿਰੈ।"

- ਰਾਮ **੫**, ਪ੪, ੨:੪ (900)

**ਅਣਹੋਦੇ** ---- (1) ਨਾ ਹੁੰਦਿਆਂ, ਵੇਖੋ 'ਅਣਹੋਦਾ' (2)

(2) ਘਟ ਹੁੰਦਿਆਂ, ਥੋੜਾ ਹੁੰਦਿਆਂ

"**ਅਣਹੋਦੇ** ਆਪੁ ਵੰਡਾਏ।"

- ਸਲੋ **ਫਰ**, ੧੨੮:੩ (1384)

**ਅਣਚਾਰੀ** --- (ਸੰ. *अनाचारिन्*) ਭੈੜੇ ਆਚਰਨ ਵਾਲਾ, ਕੁਕਰਮੀ

"ਬ੍ਰਹਮਣ ਕੈਲੀ ਘਾਤੁ ਕੰਞਕਾ **ਅਣਚਾਰੀ** ਕਾ ਧਾਨੁ।"

- ਸਲੋ **੩**, ੪:੧ (1413)

**ਅਣਜਾਣਤ** --- ਨਾ ਜਾਣਦੇ ਹੋਏ, ਬਿਨਾਂ ਜਾਣਿਆ

"**ਅਣਜਾਣਤ** ਨਾਮੁ ਵਖਾਣੀਐ।"

- ਬਸੰ **੧**, ੨, ੩:੪ (1168)

**ਅਣਠਗਦਾ** -- ਨਾ ਠਗੇ ਜਾਣ ਵਾਲਾ ਭਾਵ ਜੀਵ

"ਠਗਣਹਾਰ **ਅਣਠਗਦਾ** ਠਾਗੈ।"

- ਰਾਮ **੫**, ਪ੪, ੩:੩ (900)

**ਅਣਡੀਠਾ** --- (ਸੰ. *अदृष्ट*) ਅਦਿੱਖ

"**ਅਣਡੀਠਾ** ਕਿਛੁ ਕਹਣੁ ਨ ਜਾਇ।"
(ਸ਼ਬਦਾਰਥ ਇਸ ਦੇ ਅਰਥ 'ਬਿਨਾਂ ਵੇਖਿਆ' ਕਰਦਾ ਹੈ।)

**ਅਣਨਾਤਿਆ** – ਬਿਨਾਂ ਨਹਾਇਆਂ
"ਸਾਧ ਭਲੇ **ਅਣਨਾਤਿਆ** ਚੋਰ ਸਿ ਚੋਰਾ ਚੋਰ।"
– ਸੂਹੀ **੩**, ਵਾਰ ੧੨ਸ, **੧**, ੨:੪ (789)

**ਅਣਪੜਿਆ** -- ਅਣਪੜ, ਬਿਨਾਂ ਪੜਿਆ ਹੋਇਆ ਹੋਣ ਤੇ
"ਪੜਿਆ **ਅਣਪੜਿਆ** ਪਰਮ ਗਤਿ ਪਾਵੈ।"
– ਗਉ **੫**, ੧੫੯, ੧:੨ (197)

**ਅਣਮੰਗਿਆ** -- ਬਿਨਾਂ ਮੰਗਣ ਤੇ
"**ਅਣਮੰਗਿਆ** ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ।"
– ਸਿਰੀ **੧**, ਅਸ ੨੮, ੨੪:੩ (73)

**ਅਣਮੜਿਆ** -- ਜਿਸ ਉਪਰ ਚਮੜਾ ਨ ਚੜ੍ਹਿਆ ਹੋਵੇ
"**ਅਣਮੜਿਆ** ਮੰਦਲੁ ਬਾਜੈ।"
– ਸੋਰ **ਨਾਮ**, ੩, ੧:੧ (657)

**ਅਣਵੀਚਾਰੀ** -- ਵਿਚਾਰਹੀਣ, ਵੀਚਾਰ ਰਹਿਤ
"ਬੰਧਨ ਸਉਦਾ **ਅਣਵੀਚਾਰੀ**।"
– ਆਸਾ **੧**, ਅਸ ੧੦, ੫:੧ (416)

**ਅਣਾਇਆ** -- ਮੰਗਵਾਇਆ
"ਚੰਦਨੁ ਮੋਲਿ **ਅਣਾਇਆ** ਕੁੰਗੂ ਮਾਂਗ ਸੰਧੂਰੁ।"
– ਸਿਰੀ **੧**, ੧੩, ੪:੧ (19)

**ਅਣੀਆ** ---- ਹੀਰਾ
"ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ **ਅਣੀਆ** ਰਾਮ ਰਾਜੇ।"
– ਆਸਾ **੪**, ਛੰਤ ੧੫, ੨:੧ (449)

**ਅਣੀਆਲੇ** --- ਤਿਖੀਆਂ ਨੋਕਾਂ ਵਾਲੇ
"ਹਰਿ ਪ੍ਰੇਮ ਬਾਣੀ ਮਨੁ ਮਾਰਿਆ **ਅਣੀਆਲੇ** ਅਣੀਆ ਰਾਮ ਰਾਜੇ।"
– ਆਸਾ **੪**, ਛੰਤ ੧੫, ੨:੧ (449)

**ਅੰਤ** ------ (ਸੰ *अन्त*) (1) ਅਖੀਰ, ਆਖਰੀ
"ਕਹਿ ਕਬੀਰ ਮਿਲੁ **ਅੰਤ** ਕੀ ਬੇਲਾ।"
– ਗਉ **ਕਬ**, ੨, ੪:੨ (324)
"ਸਰ ਜੀਉ ਕਾਟਹਿ ਨਿਰਜੀਉ ਪੂਜਹਿ **ਅੰਤ** ਕਾਲ ਕਉ ਭਾਰੀ।"
– ਗਉ **ਕਬ**, ੪੫, ੩:੧ (332)

**ਹੋਰ ਰੂਪ:**

**ਅੰਤਹਿ** –
"ਪੂਰਬ ਜਨਮ ਕੇ ਮਿਲੇ ਸੰਜੋਗੀ **ਅੰਤਹਿ** ਕੋ ਨ ਸਹਾਈ।"
– ਜੈਤ **੫**, ੧, ੧:੨ (700)

**ਅੰਤਿ** –

"ਓਹ ਵੇਲਾ ਹਥਿ ਨ ਆਵਈ **ਅੰਤਿ** ਗਇਆ ਪਛੁਤਾਇ।"

– ਸਿਰੀ **੩**, ੩੭, ੪:੩ (28)

"ਪੁਤੁ ਕਲਤੁ ਮੋਹੁ ਬਿਖੁ ਹੈ **ਅੰਤਿ** ਬੇਲੀ ਕੋਇ ਨ ਹੋਇ।"

– ਸਿਰੀ **੪**, ੭੦, ੧*:੨ (41)

**ਅੰਤੁ** –

"ਲਿਖੁ ਨਾਮੁ ਸਾਲਾਹ ਲਿਖੁ ਲਿਖੁ **ਅੰਤੁ** ਨ ਪਰਾਵਾਰੁ।"

–ਸਿਰੀ **੧**, ੬, ੧:੩ (16)

(2) ਸੀਮਾ, ਆਖਰੀ ਸਿਰਾ

"**ਅੰਤ** ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ।"

– ਬਿਲਾ **੫**, ੮੭, ੪:੨ (821)

"ਸਾਧ ਕੀ ਸੋਭਾ ਕਾ ਨਾਹੀ ਅੰਤ।"

– ਗਉ **੫**, ਸੁਖ ੭, ੮:੫ (272)

**ਹੋਰ ਰੂਪ:**

**ਅੰਤਿ** –

"ਆਦਿ ਮਧਿ **ਅੰਤਿ** ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ।"

– ਮਾਝ **੫**, ੨੮, ੨:੩ (102)

**ਅੰਤੁ** –

"ਸਦਾ ਸਦਾ ਹਰਿ ਧਿਆਈਐ ਸੁਖਦਾਤਾ ਜਾ ਕਾ **ਅੰਤੁ** ਨ ਪਾਰਾਵਾਰਾ।"

– ਬੈਰਾ **੪**, ੫, ੧*:੩ (720)

"ਗੋਵਿਦੁ ਗੁਣੀ ਨਿਧਾਨੁ ਹੈ **ਅੰਤੁ** ਨ ਪਾਇਆ ਜਾਇ।"

– ਸਿਰੀ **੧**, ੫੦, ੧:੧ (32)

(3) ਅੰਦਰ, ਵਿਚ, ਭੀਤਰ

"ਅਗਮ ਅਗੋਚਰੁ ਰਹਿਆ ਅਭ **ਅੰਤ**।"

– ਭੈਰ **ਕਬ**, ਅਸ ੧, ੩:੩ (1162)

**ਅੰਤਕ** ----- (ਸੰ. *अन्तक*) ਜਮ, ਮਾਰਨ ਵਾਲਾ

"ਅਘ **ਅੰਤਕ** ਬਦੈ ਨ ਸਲ ਕਵਿ ਗੁਰ ਰਾਮਦਾਸ ਤੇਰੀ ਸਰਣ।"

– ਸਵ **੪**, ਸਲ ੨:੬ (1406)

**ਅਤਤਾਈ** --- (ਸੰ. *आततायिन्*) ਅਤਿ ਕਰਨ ਵਾਲਾ, ਅਤਿਆਚਾਰੀ।

"ਸੰਤ ਕਾ ਨਿੰਦਕੁ ਮਹਾ **ਅਤਤਾਈ**।"

– ਗਉ **੫**, ਸੁਖ ੧੩, ੩:੧ (280)

**ਅਤਰ** ----- (ਸੰ. *ऽतर*) ਜੋ ਤਰਿਆ ਨ ਜਾ ਸਕਿਆ

" ਤਤਾ **ਅਤਰ** ਤਰਿਓ ਨਹ ਜਾਈ।"

– ਗਉ **ਕਬ**, ਬਾਅ ੨੨:੧ (341)

**ਅੰਤਰ** ----- (ਸੰ. *अन्तर*) (1) ਅੰਦਰ, ਹਿਰਦਾ

"**ਅੰਤਰ** ਕੀ ਗਤਿ ਸਤਿਗੁਰੁ ਜਾਣੈ।"

– ਮਾਰੂ **੧**, ਸੋਲਾ ੨੧, ੧੩:੧ (1042)

ਹੋਰ ਵੇਖੋ 'ਅੰਤਰੁ'

**ਹੋਰ ਰੂਪ:**

**ਅੰਤਰਹੁ** –

"**ਅੰਤਰਹੁ** ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ।"

– ਸਲੋ **੪**, ੧੯:੩ (1423)

**ਅੰਤਰਗਤਿ ---** (ਸੰ. *अन्तर्गत*) (1) ਅੰਦਰਲੀ ਅਧਿਆਤਮਕ ਅਵਸਥਾ

"ਮਨੁ ਤਨੁ ਅਰਪਿਓ **ਅੰਤਰਗਤਿ** ਕੀਨੀ।"

– ਗਉ **੧**, ਅਸ ੧੫, ੪:੨ (227)

(2) ਆਪਣੇ ਅੰਤਰ

"**ਅੰਤਰਗਤਿ** ਤੀਰਥਿ ਮਲਿ ਨਾਉ।"

– ਜਪੁ ੨੧:੪ (4)

(3) ਅੰਤਰ ਆਤਮੇ

"ਗਰਲ ਨਾਸੁ ਤਨਿ ਨਠਯੋ ਅਮਿਉ **ਅੰਤਰਗਤਿ** ਪੀਓ।"

– ਸਵ **੨**, ੭:੨ (1392)

(4) ਅੰਦਰੋਂ ਹੀ

"**ਅੰਤਰਗਤਿ** ਜਿਸੁ ਆਪਿ ਜਨਾਏ।"

– ਗਉ **੫**, ਸੁਖ ੨੩, ੫:੯ (294)

(5) ਅੰਦਰ ਮੁਖੀ

"ਰਾਮੁ ਜਪਹੁ **ਅੰਤਰਗਤਿ** ਧਿਆਨੇ।"

– ਮਾਰੂ **੧**, ੧੦, ੧:੨ (1030)

**ਅੰਤਰਜਾਮ ---** (ਸੰ. *अन्तर्यामिन्*) ਅੰਦਰ ਦੀ ਜਾਣਨ ਵਾਲਾ

"ਆਪੇ ਸਗਲੇ ਦੂਤ ਬਿਦਾਰੇ ਠਾਕੁਰ **ਅੰਤਰਜਾਮ**।"

– ਸਾਰ **੫**, ੬੩, ੧:੨ (1216)

**ਹੋਰ ਰੂਪ:**

**ਅੰਤਰਜਾਮਿ** –

"ਨਰ ਨਾਰਾਇਣ **ਅੰਤਰਜਾਮਿ**।"

– ਗਉ **੧**, ੮, ੩:੩ (153)

**ਅੰਤਰਜਾਮੀ --** (ਸੰ. *अन्तर्यामिन्*) (1) ਅੰਤਰ ਵਸ ਰਿਹਾ, ਹਿਰਦੈ ਵਿਖੇ ਸਥਿਤ

"ਐਸੋ ਰਾਮ ਰਾਇ **ਅੰਤਰਜਾਮੀ**। ਜੈਸੇ ਦਰਪਨ ਮਾਹਿ ਬਦਨ ਪਰਵਾਨੀ।"

– ਕਾਨ **ਨਾਮ** ੧, ੧:੧;੨ (1318)

"ਜਹ ਜਹ ਦੇਖਾ ਤਹ ਤਹ ਸੁਆਮੀ। ਤੂ ਘਟਿ ਘਟਿ ਰਵਿਆ **ਅੰਤਰਜਾਮੀ**।"

– ਮਾਝ **੪**, ੭, ੨:੧;੨ (96)

(2) ਅੰਦਰ ਦੀ ਜਾਣਨ ਵਾਲਾ, ਜਾਣੀਜਾਣ

"ਜਤਨ ਕਰੈ ਮਾਨੁਖ ਡਹਕਾਵੈ ਓਹੁ **ਅੰਤਰਜਾਮੀ** ਜਾਨੈ।"

– ਧਨਾ **੫**, ੩੬, ੧:੧ (680)

"ਹਰਿ **ਅੰਤਰਜਾਮੀ** ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ।"

– ਸੋਰ **੫**, ੬੨, ੩:੧ (625)

**ਹੋਰ ਰੂਪ:**

**ਅੰਤਰਜਾਮੀਆ** –
"ਸੁਭ ਦਿਵਸ ਆਏ ਗਹਿ ਕੰਠਿ ਲਾਏ ਮਿਲੇ **ਅੰਤਰਜਾਮੀਆ**।"

– ਸੂਹੀ **੫**, ਛੰਤ ੨, ੩:੪ (778)

(3) ਪ੍ਰੇਰਿਕ, ਅੰਦਰ ਦੀ ਪ੍ਰੇਰਨਾ ਦੇਣ ਵਾਲੇ
"ਸਭੁ ਕੀਤਾ ਤੇਰਾ ਵਰਤਦਾ ਤੂੰ **ਅੰਤਰਜਾਮੀ**।
ਹਮ ਜੰਤ ਵਿਚਾਰੇ ਕਿਆ ਕਰਹ ਸਭੁ ਖੇਲੁ ਤੁਮ ਸੁਆਮੀ।"

– ਗਉ **੪**, ੫੦, ੪:੧, ੨ (167)

(4) ਹਰੀ, ਪ੍ਰਭੂ (ਭਾਵ)
"ਜਤ ਪੇਖਉ ਤਤ **ਅੰਤਰਜਾਮੀ**।"

– ਗਉ **ਕਬ**, ਅਸ ੪੦, ੩:੪ (331)

**ਅੰਤਰਾ** ----- (ਸੰ. *अन्तरम्*) ਫਰਕ, ਭੇਦ, ਵਿੱਥ
"ਜਿਨ ਕੈ ਭੀਤਰਿ ਹੈ **ਅੰਤਰਾ**। ਜੈਸੇ ਪਸੁ ਤੈਸੇ ਓਇ ਨਰਾ।"

– ਭੈਅ **ਨਾਮ**, ੨, ੨:੧;੨(1163)

**ਹੋਰ ਰੂਪ:**

**ਅੰਤਰੁ** –
"ਤੋਹੀ ਮੋਹੀ ਮੋਹੀ ਤੋਹੀ **ਅੰਤਰੁ** ਕੈਸਾ।"

– ਸਿਰੀ **ਰਵਿ**, ੧, ੧:੧ (93)

**ਅੰਤਰਿ** ----- (ਸੰ. *अन्तरम्*) (1) ਦਿਲ ਵਿਚ
"**ਅੰਤਰਿ** ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ।"

– ਸਿਰੀ **੧**, ੧੮, ੧:੩ (20)

"ਗੁਰਮੁਖਿ **ਅੰਤਰਿ** ਹਰਿਨਾਮੁ ਵਸਾਏ।"

– ਗਉ **੩**, ੨੮, ੩:੨ (160)

"**ਅੰਤਰਿ** ਗੋਵਿੰਦ ਜਿਸੁ ਲਾਗੈ ਪ੍ਰੀਤਿ।"

– ਗੂਜ **੩**, ੬, ੧*:੧ (491)

"**ਅੰਤਰਿ** ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ।"

– ਗੂਜ **੫**, ਵਾਰ ੧ਸ, **੫**, ੧:੧ (517)

(2) ਅੰਦਰ
"ਘਰ ਹੀ ਸਉਦਾ ਪਾਈਐ **ਅੰਤਰਿ** ਸਭ ਵਥੁ ਹੋਇ।"

– ਸਿਰੀ **੩**, ੪੨, ੧:੧ (29)

"**ਅੰਤਰਿ** ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ।"

– ਆਸਾ **੧**, ਅਸ ੧੪, ੪:੨ (419)

"ਮਾਰਿ ਆਪੇ ਜੀਵਾਲਦਾ **ਅੰਤਰਿ** ਬਾਹਰਿ ਸਾਥਿ।"

– ਸਿਰੀ **੫**, ੮੫, ੪:੨ (48)

**ਹੋਰ ਰੂਪ:**

**ਅੰਤਰੁ** –
"ਰਸਨਾ ਹਰਿ ਰਸੁ ਪੀਜੈ **ਅੰਤਰੁ** ਭੀਜੈ ਸਾਚ ਸਬਦਿ ਬੀਚਾਰੀ।"

ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ।"

- ਵਡ **੩**, ਛੰਤ ੫, ੨:੩;੪ (570)

**ਅੰਤਰੇ** –

"ਘਟ **ਅੰਤਰੇ** ਸਾਚੀ ਬਾਣੀ ਸਾਚੋ ਆਪਿ ਪਛਾਣੇ ਰਾਮ।"

-ਸੂਹੀ **੩**, ੩, ੪:੨ (769)

**ਅੰਤਰੈ** –

"ਹਰਿ ਓਟ ਗਹੀ ਮਨ **ਅੰਤਰੈ** ਜਪਿ ਜਪਿ ਜੀਵਾਂ ਨਾਉ।"

-ਮਾਝ **੫**, ਦਿਨ ੪:੨ (137)

(3) ਅੰਦਰੋਂ

"**ਅੰਤਰਿ** ਸਬਦਿ ਮਿਲੀ ਸਹਜੇ ਤਪਤਿ ਬੁਝਾਈ ਰਾਮ।"

- ਆਸਾ **੩**, ਛੰਤ ੬, ੩:੨ (440)

(4) ਸਰੀਰ ਵਿਚ

"ਤੇਤਾ ਜੁਗੁ ਆਇਆ **ਅੰਤਰਿ** ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ।"

- ਆਸਾ **੪,** ਛੰਤ ੧੧, ੨:੧ (445)

(5) ਆਤਮਿਕ, ਅੰਦਰਲਾ

"ਤੀਰਥੁ ਸਬਦ ਬੀਚਾਰੁ **ਅੰਤਰਿ** ਗਿਆਨੁ ਹੈ।"

- ਧਨਾ **੧,** ਛੰਤ ੧, ੧:੨ (687)

(6) ਵਿਚ

"ਕਰਮ ਧਰਤੀ ਸਰੀਰੁ ਜੁਗ **ਅੰਤਰਿ** ਜੋ ਬੋਵੈ ਸੋ ਖਾਤਿ।"

- ਸਿਰੀ **੫,** ਪਹ ੪, ੫:੫ (78)

"ਸਰਬ ਸੋ ਸੂਖ ਅਨੰਦਘਨ ਪਿਆਰੇ ਹਰਿ ਰਤਨੁ ਮਨ **ਅੰਤਰਿ** ਸੀਵਤੇ।"

- ਸਿਰੀ **੫,** ਛੰਤ ੩, ੩:੫ (81)

"ਤਿਸ ਕਾ ਭਾਉ ਲਏ ਰਿਦ **ਅੰਤਰਿ** ਚਹੁ ਜੁਗ ਤਾੜੀ ਲਾਵੈ।"

- ਆਸਾ **ਕਬ,** ੭, ੩:੨ (477)

(7) ਘਰ ਅੰਦਰ

"ਹਰਿ ਰੁਖੀ ਰੋਟੀ ਖਾਇ ਸਮਾਲੈ ਹਰਿ **ਅੰਤਰਿ** ਬਾਹਰਿ ਨਦਰਿ ਨਿਹਾਲੇ।"

- ਮਾਝ **੫,** ੩੭, ੨:੨ (105)

"**ਅੰਤਰਿ** ਬਹਿ ਕੈ ਕਰਮ ਕਮਾਵੈ ਸੋ ਚਹੁਕੁੰਡੀ ਜਾਣੀਐ।"

- ਮਾਝ **੧,** ਵਾਰ ੨ਸ, **੨,** ੨:੩ (138)

ਨੋਟ: 'ਅੰਤਰਿ ਬਾਹਰਿ' ਮੁਹਾਵਰੇ ਵਜੋਂ ਆਉਂਦਾ ਹੈ ਤਾਂ ਅਰਥ ਹਰ ਥਾਂ ਘਰ 'ਬਾਹਰ' ਦੇ ਹਨ। ਯਥਾ:

"ਸੋਈ ਕਮਾਵੈ ਜੋ ਸਾਹਿਬ ਭਾਵੈ ਸੇਵਕੁ **ਅੰਤਰਿ ਬਾਹਰਿ** ਮਾਹਰੁ ਜੀਉ।"

- ਮਾਝ **੫,** ੨੫, ੨:੩ (101)

"ਗੁਰਪਰਸਾਦੀ ਜਿਨੀ ਅੰਤਰਿ ਪਾਇਆ ਸੋ **ਅੰਤਰਿ ਬਾਹਰਿ** ਸੁਹੇਲਾ ਜੀਉ।"

- ਮਾਝ **੫,** ੨੬, ੧:੩ (102)

(8) ਕੋਲ (ਅੰਦਰ)

"ਸੋ ਜਨੁ ਰਲਾਇਆ ਨ ਰਲੈ ਜਿਸੁ **ਅੰਤਰਿ** ਬਿਬੇਕ ਬੀਚਾਰੁ।"

- ਸਿਰੀ **੩,** ੩੯, ੨:੩ (28)

**ਅੰਤਰੁ** ----- (1) ਹਿਰਦਾ

"**ਅੰਤਰੁ** ਨਿਰਮਲੁ ਅੰਮ੍ਰਿਤ ਸਰਿ ਨਾਏ।"

- ਆਸਾ **੩,** ੪੮, ੨:੩ (363)

"**ਅੰਤਰੁ** ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ।"

- ਗੂਜ **ਤਿਲੋ,** ੧, ੧:੧ (525)

(2) ਅੰਦਰ – ਵੇਖੋ 'ਅੰਤਰਿ' (2)

(3) ਫਰਕ, ਵਿੱਥ, ਵੇਖੋ 'ਅੰਤਰ'

"ਮਨ ਤਨੁ ਮਨੁ ਦੇਇ ਨ **ਅੰਤਰੁ** ਰਾਖੈ।"

- ਸੂਹੀ **ਰਵਿ,** ੧, ੧:੩ (783)

"ਤਿਹਿ ਨਰ ਹਰਿ **ਅੰਤਰੁ** ਨਹੀ ਨਾਨਕ ਸਾਚੀ ਮਾਨੁ।"

- ਸਲੋ **੯,** ੪੩:੨ (1428)

**ਅੰਤਰੇ** ----- (1) ਅੰਦਰੇ, ਅੰਦਰ ਹੀ

"ਸਬਦੇ ਪਤੀਜੈ ਅੰਕੁ ਭੀਜੈ ਸੁ ਮਹਲੁ ਮਹਲਾ **ਅੰਤਰੇ**।"

- ਸੂਹੀ **੧,** ਛੰਤ ੫, ੮:੩ (767)

(2) ਅੰਦਰ, ਵੇਖੋ 'ਅੰਤਰਿ' (2)

**ਅੰਤਾ** ------ ਓੜਕ, ਹਦ

"ਅੰਤ ਨ **ਅੰਤਾ** ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ।"

- ਬਿਲਾ **੫,** ੮੭, ੪:੨ (821)

**ਅਤਿ** ------ (ਸੰ. *अति*) ਬਹੁਤ, ਬੜੀ

"ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ **ਅਤਿ** ਨੀਚੁ।"

- ਸਿਰੀ **੧,** ੩, ੪:੧ (15)

"ਸਤਗੁਰ ਕੀ ਸੇਵਾ **ਅਤਿ** ਸੁਖਾਲੀ ਜੋ ਇਛੈ ਸੁ ਫਲੁ ਪਾਏ।"

- ਸਿਰੀ **੩,** ੪੫, ੩:੧ (31)

**ਅੰਤਿ** ------ (ਸੰ. *अन्त*) ਅਖੀਰ, ਵੇਖੋ 'ਅੰਤ' (1)

**ਅਤਿਪਤਿ** --- (ਸੰ. *अ+तृप्ति:*) ਅਤ੍ਰਿਪਤ, ਅਸੰਤੁਸ਼ਟ

"ਲਉ ਲਈ ਤ੍ਰਿਸਨਾ **ਅਤਿਪਤਿ** ਮਨ ਮਾਏ ਕਰਮ ਕਰਤ ਸਿ ਸੂਕਰਹ।"

- ਸਸ **੫,** ੬੬:੧ (1360)

**ਅਤਿਵੰਤੁ** ---- ਬਹੁਤ ਹੀ, ਅਤਿਅੰਤ

"ਦਾਨਿ ਬਡੌ **ਅਤਿਵੰਤੁ** ਮਹਾ ਬਲਿ ਸੇਵਕਿ ਦਾਸਿ ਕਹਿਓ ਇਹੁ ਤਥੁ।"

- ਸਵ **੪,** ਮਥੁ ੭:੩ (1405)

**ਅਤੀ** ------ ਸਿਖਰ, ਤੋੜ

"ਹੁਕਮੁ ਪਇਆ ਧੁਰਿ ਖਸਮ ਕਾ **ਅਤੀ** ਹੂ ਧਕਾ ਖਾਇ।"

- ਮਾਝ **੧,** ਵਾਰ ੨੨ਸ, **੨,** ੧:੩ (148)

**ਅੰਤੀ** ------ ਅਖੀਰੀ, ਅੰਤਲਾ, ਅੰਤਮ

"ਸੋ ਐਸਾ ਹਰਿਨਾਮੁ ਜਪੀਐ ਮਨ ਮੇਰੇ ਜੋ **ਅੰਤੀ** ਅਉਸਰਿ ਲਏ ਛਡਾਏ।"

- ਸਿਰੀ **੪,** ਵਾਰ ੧੫:੨ (89)

**ਅਤੀਤ** ----- (ਸੰ. *अतीत*) (1) ਨਿਰਲੇਪ, ਅਛੋਹ, ਅਲਗ

"ਸਬਦਿ **ਅਤੀਤ** ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ।"

- ਰਾਮ **ਨਾਮ,** ੨, ੧*:੨ (973)

**ਹੋਰ ਰੂਪ:**

**ਅਤੀਤਿ –**

"ਸਬਦਿ **ਅਤੀਤਿ** ਅਨਾਹਦਿ ਰਾਤਾ।"

- ਗਉ **ਕਬ,** ੧੮, ੧:੨ (327)

**ਅਤੀਤੁ –**

"ਆਪਿ **ਅਤੀਤੁ** ਅਲਿਪਤੁ ਰਹੈ ਨਿਰਜੋਗੁ ਹਰਿ ਜੋਗੀ।"

- ਗੂਜ **੫,** ਵਾਰ ੧੩:੩ (514)

"ਰਹੈ **ਅਤੀਤੁ** ਜਾਣੈ ਸਭੁ ਤਿਸ ਕਾ।"

- ਬਿਲਾ **੧,** ਅਸ ੨, ੮:੧ (832)

(2) ਵਿਕਰਤ, ਤਿਆਗੀ, ਦੁਨੀਆਂ ਦੇ ਬੰਧਨਾ ਤੋਂ ਦੂਰ ਹੋ ਚੁਕਾ

"**ਅਤੀਤ** ਭਏ ਮਾਰੇ ਬੈਰਾਈ।"

- ਬਿਲਾ **੧,** ਥਿਤੀ ੧੫:੫ (840)

"ਬਾਲ ਸੁਭਾਇ **ਅਤੀਤ** ਉਦਾਸੀ।"

- ਮਾਰੂ **੫,** ਸੋਲਾ ੫, ੧੫:੨ (1075)

**ਹੋਰ ਰੂਪ:**

**ਅਤੀਤੰ –**

"ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ **ਅਤੀਤੰ।**"

- ਆਸਾ **੧,** ੩੭, ੩:੨ (360)

**ਅਤੀਤੁ –**

"ਸਹਜਿ ਸਮਾਵੈ ਤਾ ਹਰਿ ਮਨਿ ਭਾਵੈ ਸਦਾ **ਅਤੀਤੁ** ਬੈਰਾਗੀ।"

- ਧਨਾ **੪,** ਛੰਤ ੧, ੩:੩ (690)

"ਮੈ ਦੇਵਾਨਾ ਭਇਆ **ਅਤੀਤੁ**।"

- ਤਿਲੰ **੧,** ੨, ੧:੨ (721)

**ਅਤੀਤਾ** ---- (1) ਨਿਰਲੇਪ

"ਹਰਖ ਸੋਗ ਤੇ ਰਹੈ **ਅਤੀਤਾ** ਤਿਨਿ ਜਗਿ ਤਤੁ ਪਛਾਨਾ।"

- ਗਉ **੯,** ੧, ੧:੨ (219)

"ਜਾਤਿ ਵਰਨ ਤੇ ਭਏ **ਅਤੀਤਾ** ਮਮਤਾ ਲੋਭੁ ਚੁਕਾਇਆ।"

- ਪ੍ਰਭਾ **੧,** ਅਸ ੭, ੭:੨ (1345)

(2) ਤਿਆਗੀ

"ਐਸੇ ਹਰਿ ਕੇ ਲੋਗ **ਅਤੀਤਾ**।"

- ਬਸੰ **੧,** ਅਸ ੪, ੫:੪ (1189)

**ਅਤੀਤੁ** ----- (1) ਨਿਰਲੇਪ, ਵੇਖੋ 'ਅਤੀਤ' (1)

(2) ਤਿਆਗੀ, ਵਿਰਕਤ, ਵੇਖੋ 'ਅਤੀਤ' (2)

(3) ਆਜ਼ਾਦ, ਮੁਕਤ

"ਆਪਿ **ਅਤੀਤੁ** ਅਜੋਨੀ ਸੰਭਉ ਨਾਨਕ ਗੁਰਮਤਿ ਸੋ ਪਾਇਆ।"

- ਮਾਰੂ **੧,** ਸੋਲਾ ੨੧;੧੨:੩ (1042)

**ਅਤੀਮਾ** ---- (ਅ. ਯਤੀਮ) ਯਤੀਮਾ ਵਾਂਗ
"ਜਾਇ ਸੁਤੇ ਜੀਰਾਣ ਮਹਿ ਥੀਏ **ਅਤੀਮਾ** ਗਡ।"
- ਸਲੋ **ਫਰ,** ੪੫:੨ (1380)

**ਅੰਤੀਵਾਰੇ** --- ਆਖ਼ਰੀ ਸਮੇਂ, ਅੰਤ ਸਮੇਂ
"ਅਗੈ ਪਾਛੈ **ਅੰਤੀਵਾਰੇ**।"
- ਦੇਵ **੫,** ੨੫, ੧:੨ (533)

**ਅੰਤੁ** ------ (1) ਮੁਕਨ ਤੇ (ਭਾਵ), ਅਖੀਰ ਤੇ
"ਰੈਣਿ ਭਈ ਤਬ **ਅੰਤੁ** ਨ ਜਾਨੇ।"
- ਆਸਾ **੫,** ੧੫, ੨:੨ (375)

(2) ਅਖੀਰ, ਵੇਖੋ 'ਅੰਤ' (1)
(3) ਸੀਮਾ, ਅਖੀਰਲਾ ਸਿਰਾ, ਵੇਖੋ 'ਅੰਤ' (2)

**ਅਤੁਟ** ----- (ਸੰ. *ਕ੍ਰੁਟ*) ਨਾ ਮੁਕਣ ਵਾਲਾ, ਅਖੁਟ
"ਇਕਨਾ ਸਚੁ ਬੁਝਾਇਓਨੁ ਤਿਨਾ **ਅਤੁਟ** ਭੰਡਾਰ ਦੇਵਾਇਆ।"
- ਸਿਰੀ **੪,** ਵਾਰ ੮:੪ (85)

**ਹੋਰ ਰੂਪ:**

**ਅਤੁਟੁ** –
"ਜਨ ਨਾਨਕਿ **ਅਤੁਟੁ** ਧਨੁ ਪਾਇਆ ਹਰਿ ਨਾਮਾ ਹਰਿ ਧਨੁ ਮਾਲੁ।"
- ਕਾਨ **੪,** ਵਾਰ ੫ਸ, **੪,** ੨:੫ (1315)

**ਅਤੁਲ** ----- (ਸੰ. *ਤੁਲ੍ ਅਤੁਲ*) (1) ਅਤੋਲ, ਨਾ ਤੋਲਿਆ ਜਾ ਸਕਨ ਵਾਲਾ, ਅਖੁਟ (ਭਾਵ)
"ਨਿਖੁਟਿ ਨ ਜਾਈ ਮੂਲਿ **ਅਤੁਲ** ਭੰਡਾਰਿਆ।"
- ਗਉ **੫,** ਵਾਰ ੯ਸ, **੫,** ੧:੩ (320)

**ਹੋਰ ਰੂਪ:**

**ਅਤੁਲਾ** –
"**ਅਤੁਲਾ** ਤੋਲੁ ਰਾਮ ਨਾਮੁ ਹੈ ਗੁਰਮਤਿ ਕੋ ਪੁਜੈ ਨ ਤੋਲ ਤੁਲੀਜੈ।"
- ਕਲਿ **੪,** ਅਸ ੩, ੭:੨ (1325)

**ਅਤੁਲੁ** –
"ਸਾਹਿਬੁ **ਅਤੁਲੁ** ਨ ਤੋਲੀਐ ਕਥਨਿ ਨ ਪਾਇਆ ਜਾਇ।"
- ਸਿਰੀ **੧,** ਅਸ ੯, ੫:੩ (59)

"ਅਗਮੁ ਅਗੋਚਰੁ ਅਤਿ ਵਡਾ **ਅਤੁਲੁ** ਨ ਤੁਲਿਆ ਜਾਇ।"
- ਬਿਹਾ **੪,** ਵਾਰ ੧੯ਸ, **੩,** ੧:੨ (555)

**ਅਤੁਲੋ** –
"ਨਿਰਗੁਣ ਨਿਰੰਕਾਰ ਅਬਿਨਾਸੀ **ਅਤੁਲੋ** ਤੁਲਿਓ ਨ ਜਾਵਤ।"
- ਸਾਰ **੫,** ੯, ੪:੧ (1205)

(2) ਬਹੁਤ, ਬੇਅੰਤ
"ਗੁਨ ਗਾਵਤ **ਅਤੁਲ** ਸੁਖੁ ਪਾਇਆ ਠਾਕੁਰ ਅਗਮ ਅਪਾਰੇ।"
- ਟੋਡੀ **੫,** ੩੦, ੧:੨ (718)

"**ਅਤੁਲ** ਅਥਾਹ ਅਡੋਲ ਸੁਆਮੀ ਨਾਨਕ ਖਸਮੁ ਹਮਾਰਾ।"

- ਰਾਮ **੫,** ੫, ੪:੨ (884)

**ਹੋਰ ਰੂਪ:**

**ਅਤੁਲੁ –**
"ਨਉ ਨਿਧਿ ਪਾਵਹਿ **ਅਤੁਲੁ** ਸੁਖੋ।"

- ਗਉ **੫,** ਅਸ ੧੩, ੪:੨ (241)

**ਅੰਤੇ** ------ (1) ਅੰਤ ਵੇਲੇ
"ਹਰਿ ਪ੍ਰਭੁ ਸਖਾ ਮੀਤੁ ਪ੍ਰਭੁ ਮੇਰਾ **ਅੰਤੇ** ਹੋਇ ਸਖਾਈ।"

- ਸਿਰੀ **੩,** ੪੮, ੩:੩ (32)

"ਨਾਨਕ ਮਨੁ ਤਨੁ ਸੁਖੀ ਹੋਇ **ਅੰਤੇ** ਮਿਲੈ ਗੋਪਾਲੁ।"

- ਆਸਾ **੫,** ਛੰਤ ੮ਸ, ੧:੨ (457)

"**ਅੰਤੇ** ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ।"

- ਰਾਮ **ਸੁੰਦ,** ਸਦ ੫:੧ (923)

(2) ਜਮ ਤੋਂ (ਭਾਵ)
"ਚਲਦਿਆ ਨਾਲਿ ਹਰਿ ਚਲਸੀ ਹਰਿ **ਅੰਤੇ** ਲਏ ਛਡਾਇ।"

- ਸਿਰੀ **੪,** ਵਣ ੧, ੩:੨ (82)

"ਹਲਤਿ ਪਲਤਿ ਨਾਲਿ ਚਲਦਾ ਹਰਿ **ਅੰਤੇ** ਲਏ ਛਡਾਇ।"

- ਮਾਰੂ **੪,** ੩, ੧:੨ (996)

(3) ਅਖੀਰ, ਅੰਤ
"ਆਦਿ **ਅੰਤੇ** ਮਧਿ ਸੋਈ ਗੁਰ ਪ੍ਰਸਾਦੀ ਜਾਨਿਆ।"

- ਆਸਾ **੫,** ੯, ੩:੪ (458)

**ਅਤੈ** ------ ਅਤੇ, ਤੇ
"ਪੜਿਆ **ਅਤੈ** ਓਮੀਆ ਵੀਚਾਰੁ ਅਗੈ ਵੀਚਾਰੀਐ।"

- ਆਸਾ ੧, ਵਾਰ ੧੨:੪ (469)

**ਅੰਤੋ** ------ ਅੰਤ, ਅਖੀਰ, ਤੋੜ
"**ਅੰਤੋ** ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ।"

- ਰਾਮ **੩,** ਅਨੰ ੧੨:੨ (918)

**ਅਤੋਲ** ----- ਤੋਲ ਤੋਂ ਰਹਿਤ, ਵੇਖੋ 'ਅਤੁਲ' (1)
"ਭਰੇ ਭੰਡਾਰ ਅਖੁਟ **ਅਤੋਲ**।"

- ਗਉ **੫,** ੧੦੦, ੨:੨ (186)

**ਹੋਰ ਰੂਪ:**

**ਅਤੋਲਈ –**
"ਨਿਤਿ ਜਪਹਿ ਤੇਰੇ ਦਾਸ ਪੁਰਖ **ਅਤੋਲਈ** ਜੀਉ।"

- ਧਨਾ **੫,** ਛੰਤ ੧, ੪:੨ (691)

**ਅਤੋਲੁ –**
"ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ **ਅਤੋਲੁ**।"

- ਸਿਰੀ **੧,** ੯, ੧*:੨ (17)

**ਅਤੋਲੇ –**

"ਨਿਰਭਉ ਨਿਰਵੈਰ ਅਥਾਹ **ਅਤੋਲੇ**।"

- ਮਾਝ **੫,** ੧੬, ੨:੨ (99)

**ਅਤੋਲੈ –**

"ਬੇਸੁਮਾਰ ਅਥਾਹ ਅਗਨਤ **ਅਤੋਲੈ**।"

- ਗਉ **੫,** ਸੁਖ ੨੧, ੮:੯ (292)

**ਅਤੋਲਕੁ** ---- ਜੋ ਤੋਲਿਆ ਨਾ ਜਾ ਸਕੇ

"ਹਰਿ ਹਰਿ ਨਾਮੁ **ਅਤੋਲਕੁ** ਪਾਇਆ ਤੇਰੀ ਭਗਤਿ ਭਰੇ ਭੰਡਾਰਾ।"

- ਆਸਾ **੪,** ਛੰਤ ੮, ੪:੪ (442)

**ਅਤੋਲਵਾ** ---- ਤੋਲ ਤੋਂ ਪਰੇ

"ਓਹ ਵੇਪਰਵਾਹੁ **ਅਤੋਲਵਾ** ਗੁਰਮਤਿ ਕੀਮਤਿ ਸਾਰੁ।"

- ਸਿਰੀ **੧,** ੧੭, ੨:੩ (20)

**ਅਤੋਲਵੀ** ---- ਬੇ ਹਿਸਾਬੀ, ਬਹੁਤ

"ਮਿਟੀ ਪਈ **ਅਤੋਲਵੀ** ਕੋਇ ਨ ਹੋਸੀ ਮਿਤੁ।"

- ਸਲੋ **ਫਰ,** ੫੭:੨ (1380)

**ਅਤੋਲਾ** ----- ਜੋ ਤੋਲਿਆ ਨਾ ਜਾ ਸਕੇ, ਤੋਲ ਤੋਂ ਅਗੇ

"ਅਗਮ ਅਗੋਚਰੁ ਬੇਅੰਤ **ਅਤੋਲਾ** ਹੈ ਨਾਹੀ ਕਿਛੁ ਆਹਾੜਾ।"

- ਮਾਰੂ **੫,** ਸੋਲਾ ੧੦, ੧੦:੩ (1081)

**ਹੋਰ ਰੂਪ:**

**ਅਤੋਲੀ –**

"ਹਰਿ ਹਰਿ ਨਿਕਟਿ ਵਸੈ ਸਭ ਜਗ ਕੈ ਅਪਰੰਪਰ ਪੁਰਖੁ **ਅਤੋਲੀ**।"

- ਗਉ **੪,** ੫੩, ੩:੧ (169)

**ਅਤੁੰਤ** ----- ਬਹੁਤ, ਅਤਿਅੰਤ

"**ਅਤੁੰਤ** ਆਸਾ ਆਥਿਤੁ ਭਵਨੰ।"

- ਸਸ **੫,** ੩:੩ (1354)

**ਅਥਕੁ** ----- ਨਿਰੰਤਰ, ਲਗਾਤਾਰ

"ਅਹਿਨਿਸਿ ਦੀਵਾ ਬਲੈ **ਅਥਕੁ**।"

- ਰਾਮ **੧,** ੭, ੧:੪ (878)

**ਅਥਰਬਣੁ** --- ਅਥਰਵਾ ਰਿਸ਼ੀ ਰਚਿਤ ਚੌਥਾ ਵੇਦ, ਹੋਰ ਤਿੰਨ ਹਨ: ਰਿਗ, ਯਜੁਰ, ਸਾਮ

"ਕਲਿ ਮਹਿ ਬੇਦੁ **ਅਥਰਬਣੁ** ਹੂਆ ਨਾਉ ਖੁਦਾਈ ਅਲਹੁ ਭਇਆ।"

- ਆਸਾ **੧,** ਵਾਰ ੧੩ਸ, **੧,** ੨:੯ (470)

**ਅਥਵਾ** ----- (ਸੰ. *अथवा*) ਅਤੇ

"ਜੀਵਤਿਆ **ਅਥਵਾ** ਮੁਇਆ ਕਿਛੁ ਕਾਮਿ ਨ ਆਵੈ।"

- ਬਿਲਾ **੫,** ੬੦, ੧*:੧ (816)

**ਅਥਾਹ** ----- (1) ਜਿਸ ਦਾ 'ਥਾਹ' ਨਾ ਪਾਇਆ ਜਾ ਸਕੇ, ਬਹੁਤ ਡੂੰਘਾ

"ਊਚ **ਅਥਾਹ** ਬੇਅੰਤ ਸੁਆਮੀ ਸਿਮਰਿ ਸਿਮਰਿ ਹਉ ਜੀਵਾਂ ਜੀਉ।"

- ਮਾਝ **੫,** ੧੬, ੧:੩ (99)

**ਹੋਰ ਰੂਪ:**

**ਅਥਾਹਾ –**

"ਅਗਮ ਅਗੋਚਰ ਬੇਅੰਤ **ਅਥਾਹਾ** ਤੇਰੀ ਕੀਮਤਿ ਕਹਣੁ ਨ ਜਾਈ ਜੀਉ।"

- ਮਾਝ **੫,** ੧੪, ੩:੩ (98)

**ਅਥਾਹਿਓ –**

"ਸਭ ਤੇ ਪਰੈ ਪਰੈ ਤੇ ਊਚਾ ਗਹਿਰ ਗੰਭੀਰ ਅਥਾਹਿਓ।"

- ਕਾਨ **੫,** ੬, ੨:੧ (1299)

**ਅਥਾਹੁ –**

"ਕੀਮਤਿ ਕਹਣੁ ਨ ਜਾਈਐ ਸਾਗਰੁ ਗੁਣੀ **ਅਥਾਹੁ**।"

- ਸਿਰੀ **੫,** ੮੨, ੨:੧ (46)

**ਅਥਾਹੇ –**

"ਆਪੇ ਮਿਹਰਵਾਨ ਅਗਮ **ਅਥਾਹੇ**।"

- ਮਾਰੂ **੩,** ਸੋਲਾ ੨੩, ੧:੨ (1067)

(2) ਅਥਾਹ (ਸੰਸਾਰ ਸਾਗਰ)

"ਗਲਿ ਪਾਥਰ ਕੈਸੇ ਤਰੈ **ਅਥਾਹ**।"

- ਗਉ **੫,** ਸੁਖ, ੪, ੫:੮ (267)

**ਹੋਰ ਰੂਪ:**

**ਅਥਾਹੁ** –

"ਮਨਮੁਖ ਭਉਜਲਿ ਪਚਿ ਮੁਏ ਗੁਰਮੁਖਿ ਤਰੇ **ਅਥਾਹੁ**।"

- ਸਿਰੀ **੧,** ੧੬, ੮:੩ (64)

(3) ਅਥਾਹ (ਪ੍ਰਭੂ)

"ਥਥਾ **ਅਥਾਹ** ਥਾਹ ਨਹੀ ਪਾਵਾ।"

- ਗਉ **ਕਬ,** ਬਾਅ ੨੩:੧ (341)

**ਹੋਰ ਰੂਪ:**

**ਅਥਾਹੁ –**

"ਵਾਹੁ ਵਾਹੁ ਅਗਮ **ਅਥਾਹੁ** ਹੈ ਵਾਹੁ ਵਾਹੁ ਸਚਾ ਸੋਇ।"

- ਗੂਜ **੩,** ਵਾਰ ੧੯ਸ, **੩,** ੧:੨ (515)

**ਅਥਾਹਿਓ** --- (1) ਜਿਸ ਦਾ ਥਾਹ ਨ ਪਾਇਆ ਜਾ ਸਕੇ, ਵੇਖੋ 'ਅਥਾਹ' (1)

(2) ਬਹੁਤ, ਬੇਅੰਤ

"ਕਉਨੁ ਕਹੈ ਤੁਮ ਤੇ ਕਛੁ ਨਾਹੀ ਤੁਮ ਸਮਰਥ **ਅਥਾਹਿਓ**।"

- ਕਾਨ **੫,** ੨੬, ੨:੧ (1303)

**ਅਥਾਕ** ----- ਥਕਾਵਟ ਤੋਂ ਰਹਿਤ, ਅਥਕ

"ਹੈਵਰ ਗੈਵਰ ਬਹੁਰੰਗੇ ਕੀਏ ਰਥ **ਅਥਾਕ**।"

- ਸਿਰੀ **੫,** ੭੧, ੨:੧ (42)

**ਅਥਿ** ------ (ਸੰ. *ਅਥ*) ਫਿਰ ਵੀ

"ਮਜਾ ਰੁਧਿਰ ਦਗ੍ਧੰਧਾ ਨਾਨਕ **ਅਥਿ** ਗਰਬੇਣ ਅਗ੍ਯਾਨਣੋ।"

– ਗਾਥਾ **੫,** ੧:੨ (1360)

**ਅਥੋਨ** ----- (ਸੰ. *अथ*) ਫਿਰ, ਉਪਰੰਤ
"**ਅਥੋਨ** ਪੁਰਸਾ ਦਮਰਾ।"
– ਧਨ **ਨਾਮ,** ੪, ੧*:੨ (693)

**ਅੰਦਰ** ----- (ਫਾ. ਅੰਦਰ) ਵਿਚ, ਭੀਤਰ
"ਘਰ ਹੀ **ਅੰਦਰ** ਸਾਚਾ ਸੋਈ।"
– ਮਾਰੂ **੩,** ਸੋਲਾ ੧੬, ੧੦:੧ (1060)

**ਹੋਰ ਰੂਪ:**

**ਅੰਦਰਿ –**
"ਆਪੇ ਜਾਲ ਮਣਕੜਾ ਆਪੇ **ਅੰਦਰਿ** ਲਾਲੁ।"
– ਸਿਰੀ **੧,** ੨੫, ੨:੨ (23)

**ਅੰਦਰਹੁ** ---- (ਸੰ. *अन्तरेण*) ਅੰਦਰੋਂ, ਭੀਤਰ ਤੋਂ
"ਓਇ **ਅੰਦਰਹੁ** ਬਾਹਰਹੁ ਨਿਰਮਲੇ ਸਚੇ ਸਚਿ ਸਮਾਇ।"
– ਸਿਰੀ **੩,** ੩੮, ੪:੨ (28)

(2) ਮਨ ਕਰਕੇ, ਹਿਰਦੇ ਤੋਂ (ਭਾਵ)
"ਸਤਿਗੁਰੁ **ਅੰਦਰਹੁ** ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕ ਸੋਇ।"
– ਗਉ **੪,** ਵਾਰ ੫ਸ, **੪,** ੨:੨ (302)

"**ਅੰਦਰਹੁ** ਮੁਕਤੁ ਲੇਪੁ ਕਦੇ ਨ ਲਾਏ।"
– ਆਸਾ **੧,** ਅਸ ੨, ੪:੨ (412)

"**ਅੰਦਰਹੁ** ਤ੍ਰਿਸਨਾ ਅਗਨਿ ਬੁਝੀ ਹਰਿ ਅੰਮ੍ਰਿਤਸਰਿ ਨਾਤਾ।"
– ਗੂਜ **੩,** ਵਾਰ ੬:੪ (510)

**ਹੋਰ ਰੂਪ:**

**ਅੰਦ੍ਰਹੁ –**
"ਤਪਾ ਨ ਹੋਵ **ਅੰਦ੍ਰਹੁ** ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ।"
– ਗਉ **੪,** ਵਾਰ ੩੦ਸ, **੪,** ੧:੧ (315)

**ਅੰਦਰਲਾ** ---- ਭੀਤਰੀ, ਅੰਦਰੂਨੀ, ਹਿਰਦੇ ਦਾ
"ਹਰਿ **ਅੰਦਰਲਾ** ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ।"
– ਗਉ **੪,** ਵਾਰ ੩੦ਸ, **੪,** ੧:੧੦ (316)

**ਅੰਦਰਿ** ----- (1) ਭੀਤਰ, ਵੇਖੋ 'ਅੰਦਰ'
"ਹਰਿ **ਅੰਦਰਿ** ਬਾਹਰਿ ਇਕੁ ਤੂੰ ਤੂੰ ਜਾਣਹਿ ਭੇਤੁ।"
– ਸਿਰੀ **੪,** ਵਾਰ ੫:੧ (84)

(2) ਅਨੁਸਾਰ ਵਿਚ
"ਤੂ ਨਦਰੀ **ਅੰਦਰਿ** ਤੋਲਹਿ ਤੋਲ।"
– ਸਿਰੀ **੧,** ੩੦, ੩:੨ (25)

"ਨਾਨਕ ਹੁਕਮੈ **ਅੰਦਰਿ** ਵੇਖੈ ਵਰਤੈ ਤਾਕੋ ਤਾਕੁ।"
– ਆਸਾ **੧,** ਵਾਰ ੩ਸ, **੧,** ੨:੯ (464)

(3) ਹਿਰਦੇ ਵਿਚ
"ਜਿਸੁ **ਅੰਦਰਿ** ਨਾਮ ਪ੍ਰਗਾਸੁ ਹੈ ਓਹੁ ਸਦਾ ਸਦਾ ਥਿਰੁ ਹੋਇ।"
- ਸਿਰੀ **੩,** ੩੭, ੩:੪ (28)

"ਹਰਿ **ਅੰਦਰਿ** ਸੁਣੀ ਪੂਕਾਰ ਢਾਢੀ ਮੁਖਿ ਲਾਇਆ।" (ਦਿਲ ਦੀ)
- ਸਿਰੀ **੪,** ਵਾਰ ੨੧:੨ (91)

"**ਅੰਦਰਿ** ਧੋਖਾ ਨੀਦ ਨ ਸੋਵੈ।"
- ਸਿਰੀ **੪,** ਵਾਰ ੮ਸ, **੩,** ੧:੨ (85)

**ਹੋਰ ਰੂਪ:**

**ਅੰਦਰੁ –**
"**ਅੰਦਰੁ** ਲਗਾ ਰਾਮਨਾਮਿ ਅੰਮ੍ਰਿਤ ਨਦਰਿ ਨਿਹਾਲੁ।"
- ਸਿਰੀ **੫,** ੮੬, ੧:੩ (48)

(4) ਵਿਚ
"ਬਿਖਿਆ **ਅੰਦਰਿ** ਪਚਿ ਮੁਏ ਨਾ ਉਰਵਾਰੁ ਨ ਪਾਰੁ।"
- ਸਿਰੀ **੪,** ੪੩, ੩:੩ (30)

"ਨਾਰੀ **ਅੰਦਰਿ** ਸੋਹਣੀ ਮਸਤਕਿ ਮਣੀ ਪਿਆਰੁ।"
- ਸਿਰੀ **੧,** ਅਸ ੨, ੬:੧ (54)

"ਭੁਲਣ **ਅੰਦਰਿ** ਸਭੁ ਕੋ ਅਭੁਲੁ ਗੁਰੂ ਕਰਤਾਰੁ।"
- ਸਿਰੀ **੧,** ੧੨, ੮:੧ (61)

**ਅੰਦਰੁ** ----- (1) ਹਿਰਦੇ ਵਿਚ, ਵੇਖੋ 'ਅੰਦਰਿ' (3)
(2) ਹਿਰਦਾ
"ਸਚੁ ਸਚੇ ਕੀ ਸਿਫਤਿ ਸਲਾਹ ਹੈ ਸੋ ਕਰੇ ਜਿਸੁ **ਅੰਦਰੁ** ਭਿਜੈ।"
- ਗਉ **੪,** ਵਾਰ ੨੦:੧ (312)

**ਅੰਦਰੇ** ----- ਵਿਚ, ਭੀਤਰ
"ਆਪੇ ਸਭ ਘਟ **ਅੰਦਰੇ** ਆਪੇ ਹੀ ਬਾਹਰਿ।"
- ਬਿਹਾ **੪,** ਵਾਰ ੧੮:੧ (555)

**ਅਦਲੀ** ----- (ਅ. ਅਦਲੀ) ਨਿਆਕਾਰ, ਮੁਨਸਿਫ਼, ਇਨਸਾਫ ਕਰਨ ਵਾਲਾ
"**ਅਦਲੀ** ਹੋਇ ਬੈਠਾ ਪ੍ਰਭੁ ਆਪਿ।"
- ਗਉ **੫,** ੧੯੮, ੩:੨ (199)

**ਅਦਲੁ** ----- (ਅ. ਅਦਲ) ਇਨਸਾਫ, ਨਿਆਂ
"ਤਸਕਰ ਮਾਰਿ ਵਸੀ ਪੰਚਾਇਣਿ **ਅਦਲੁ** ਕਰੇ ਵੀਚਾਰੇ।"
- ਸੂਹੀ ੧, ਛੰਤ ੩, ੨:੫ (765)

**ਅੰਦਾਜਾ** ---- ਸੋਚ ਸਮਝ ਕੇ, ਸੂਝ ਬੂਝ ਨਾਲ (ਨਿਰੁਕਤ), ਪੂਰੀ ਤਰ੍ਹਾਂ (ਸ਼ਬਦਾਰਥ)
"ਭਿਸਤੁ ਪੀਰ ਲਫਜ ਕਮਾਇ **ਅੰਦਾਜਾ**।"
- ਮਾਰੂ **੫,** ਸੋਲਾ ੧੨, ੫:੨ (1084)

(2) (ਫਾ. ਅੰਦਾਜ਼ਾ) ਅਨੁਮਾਨ, ਗਿਣਤੀ
"ਹਾਥੁ ਪਸਾਰਿ ਸਕੈ ਕੋ ਜਨ ਕਉ ਬੋਲਿ ਸਕੈ ਨ **ਅੰਦਾਜਾ**।"
- ਬਿਲਾ **ਕਬ,** ੫, ੧:੨ (856)

**ਅਦਿਸਟਿ ---** (ਸੰ. अदृष्ट) ਜੋ ਨਾ ਦਿਸੇ, ਅਦ੍ਰਿਸ਼ਟ ਹਰੀ
"ਲੋਇਣ ਦੇਖਿ ਰਹੇ ਬਿਸਮਾਦੀ ਚਿਤੁ **ਅਦਿਸਟਿ** ਲਗਾਈ।"
- ਰਾਮ **੩,** ਅਸ ੨, ੨੪:੧ (910)

**ਹੋਰ ਰੂਪ:**

**ਅਦਿਸਟੁ –**
"ਸਹਜੇ **ਅਦਿਸਟੁ** ਪਛਾਣੀਐ ਨਿਰਭਉ ਜੋਤਿ ਨਿਰੰਕਾਰੁ।"
- ਸਿਰੀ **੩,** ਅਸ ੨੩, ੯:੧ (68)

**ਅੰਦੇਸਰਾ ----** ਫ਼ਿਕਰ, ਚਿੰਤਾ, ਡਰ, ਵੇਖੋ 'ਅੰਦੇਸਾ'
"ਭਏ ਕ੍ਰਿਪਾਲ ਦਇਆਲ ਦੁਖ ਭੰਜਨ ਮੇਰਾ ਸਗਲ **ਅੰਦੇਸਰਾ** ਗਾਇਆ।"
- ਦੇਵ **੫,** ੨੪, ੧*:੨ (533)

**ਹੋਰ ਰੂਪ:**

**ਅੰਦੇਸਰੋ –**
"ਜਿਨਾ ਬਾਤ ਕੋ ਬਹੁਤ **ਅੰਦੇਸਰੋ** ਤੇ ਮਿਟੇ ਸਭਿ ਗਇਆ।"
- ਸੋਰ **੫,** ੧੪, ੧:੧ (612)

**ਅੰਦੇਸਾ -----** (ਫਾ. ਅੰਦੇਸ਼ਾ) (1) ਡਰ, ਫਿਕਰ, ਚਿੰਤਾ ਤੌਖਲਾ
"ਤ੍ਰਿਬਿਧਿ ਕਰਮ ਕਮਾਈਅਹਿ ਆਸ **ਅੰਦੇਸਾ** ਹੋਇ।"
- ਸਿਰੀ **੧,** ੧੨, ੩:੧ (18)

**ਹੋਰ ਰੂਪ:**

**ਅਦੇਸਾ –**
"ਸਚੁ ਸਬਦੁ ਧਿਆਇਆ ਮੰਗਲੁ ਗਾਇਆ ਚੂਕੇ ਮਨਹੁ **ਅਦੇਸਾ**।"
- ਵਡ **੫,** ਛੰਤ ੧, ੨:੩ (576)

**ਅੰਦੇਸਿਆ –**
"ਮਿਟੇ **ਅੰਦੇਸਿਆ** ਹਾਂ।"
- ਆਸਾ **੫,** ੧੬੦, ੧:੫ (410)

**ਅੰਦੇਸੇ –**
"ਮਿਟੇ **ਅੰਦੇਸੇ** ਨਾਨਕ ਸੁਖੁ ਪਾਇਆ।"
- ਗਉ **੫,** ੧੩੦, ੪:੨ (192)

**ਅਦੇਸੁ -----** (ਸੰ. आदे :) ਨਮਸਕਾਰ, ਪ੍ਰਣਾਮ
"ਬ੍ਰਹਮ ਗਿਆਨੀ ਕਉ ਸਦਾ **ਅਦੇਸੁ**।"
- ਗਉ **੫,** ਸੁਖ ੮, ੭:੪ (273)

**ਅਦੇਖਿ -----** (ਸੰ. अदृक्ष्य) ਅਦ੍ਰਿਸ਼ਟ, ਜੋ ਨਹੀਂ ਦਿਸਦਾ
"ਜਸ **ਅਦੇਖਿ** ਤਸ ਰਾਖਿ ਬਿਚਾਰਾ।"
- ਗਉ **ਕਬ,** ਬਾਅ ੨੪:੨ (341)

**ਅੰਦੋਹੁ -----** (ਫਾ. ਅਦੋਹ) ਚਿੰਤਾ, ਫਿਕਰ, ਦੁਖ
"ਦੂਖੁ **ਅੰਦੋਹੁ** ਨਹੀ ਤਿਹਿ ਠਾਉ।"
- ਗਉ **ਰਵਿ,** ੨, ੧:੨ (345)

**ਅਦ੍ਰਿਸਟ ----** ਅਦਿਖ, ਵੇਖੋ 'ਅਦਿਸਿਟ'

"**ਅਦ੍ਰਿਸਟ** ਅਗੋਚਰੁ ਨਾਮੁ ਅਪਾਰਾ।"

- ਮਾਰੂ **੧,** ਸੋਲਾ ੨੧, ੫:੧ (1041)

**ਹੋਰ ਰੂਪ:**

**ਅਦ੍ਰਿਸਟੁ –**

"ਤਿਸ ਰੂਪੁ ਨ ਰੇਖ **ਅਦ੍ਰਿਸਟੁ** ਕਹੁ ਜਨ ਕਿਉ ਧਿਆਈਐ।"

- ਸੋਰ **੪,** ਵਾਰ ੪:੨ (644)

**ਅਦ੍ਰਿਸਟੁ ----** (1) ਅਦਿਖ, ਵੇਖੋ 'ਅਦ੍ਰਿਸਟ

(2) ਅਦਿਖ ਪ੍ਰਭੂ

"ਦੇਖਿ **ਅਦ੍ਰਿਸਟੁ** ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ।"

- ਸੋਰ **੧,** ੧੧, ੩:੨ (599)

**ਅਦ੍ਰਿਸਟੋ ----** ਅਦਿਖ ਸ੍ਰਿਸਟੀ/ਰਚਨਾ

"**ਅਦ੍ਰਿਸਟੋ** ਕਰਤਾ ਦ੍ਰਿਸਟੋ ਕਰਤਾ।"

- ਗੋਂਡ **੫,** ੧, ੧:੨ (862)

**ਅਧ -------** (1) (ਸੰ. *ਅ  ਸ੍*) ਹੇਠਾਂ

"ਕਿਰਤੁ ਪਇਆ **ਅਧ** ਊਰਧੀ ਬਿਨੁ ਗਿਆਨ ਬੀਚਾਰਾ।" (ਭਾਵ ਨਰਕ)

- ਗਉ **੧,** ਅਸ ੧੭, ੩:੧ (228)

(2) ਅਧਵਾਟੇ

"**ਅਧ** ਵਿਚਿ ਫਿਰੈ ਮਨਮੁਖ ਵੇਚਾਰਾ ਗਲੀ ਕਿਉ ਸੁਖੁ ਪਾਵੈ।"

- ਗਉ **੪,** ਵਾਰ ੧੧ਸ, **੪,** ੧:੨ (305)

"ਮਨਮੁਖਾ ਉਰਵਾਰੁ ਨ ਪਾਰੁ ਹੈ **ਅਧ** ਵਿਚਿ ਰਹੇ ਲਪਟਾਇ।"

- ਸਲੋ **੩,** ੩੪:੩ (1417)

(3) ਅੱਧੀ/ਅੱਧਾ

"ਜੇ ਇਕ **ਅਧ** ਚੰਗੀ ਕਰੇ ਦੂਜੀ ਭੀ ਵੇਰਾਸਿ।"

- ਆਸਾ **੧,** ਵਾਰ ੨੨ਸ, **੨,** ੫:੨ (474)

"**ਅਧ** ਸੇਰੁ ਮਾਂਗਉ ਦਾਲੇ।"

- ਸੋਰ **ਕਬ,** ੧੧, ੨:੩ (656)

(4) ਅਧ (ਵਿਚਕਾਰੋਂ), ਵਿਚਕਾਰੋਂ

"ਸੰਤ ਕਾ ਦੋਖੀ **ਅਧ** ਬੀਚ ਤੇ ਟੂਟੈ।"

- ਗਉ **੫,** ਸੁਖ ੧੩, ੫:੧ (280)

"ਟੂਟੀ ਨਿੰਦਕ ਕੀ **ਅਧ** ਬੀਚ।"

- ਸਾਰ **੫,** ੧੦੬, ੧*:੧ (1224)

**ਅੰਧ -------** (ਸੰ. *ਅਣ*  ) (1) ਅੰਨ੍ਹਾ/ਅਗਿਆਨੀ, ਬੇਸਮਝ ਮਨੁੱਖ

"ਮਨਮੁਖ **ਅੰਧ** ਨ ਚੇਤਹੀ ਡੂਬਿ ਮੁਏ ਬਿਨੁ ਪਾਣੀ।"

- ਸਿਰੀ **੩,** ੪੫, ੧:੩ (31)

**ਹੋਰ ਰੂਪ:**

**ਅੰਧਹ –**

"ਰਚੰਤਿ ਮੂੜ ਅਗਿਆਨ **ਅੰਧਹ** ਨਾਨਕ ਸੁਪਨ ਮਨੋਰਥ ਮਾਇਆ।"

– ਜੈਤ **੫,** ਵਾਰ ੮ਸ, **੫,** ੧:੨ (707)

**ਅੰਧੁ –**

"ਮਨਮੁਖ **ਅੰਧੁ** ਐਸੇ ਕਰਮ ਕਮਾਏ।"

– ਮਾਝ **੩,** ੩੦, ੭:੨ (127)

(2) (ਸੰ. *अन   स्*) ਘੁਪ, ਗੂੜਾ, ਘੋਰ

"ਬਾਝੁ ਗੁਰੂ ਹੈ **ਅੰਧ** ਅੰਧਾਰਾ।"

– ਮਾਝ **੩,** ੨੬, ੭:੧ (125)

"ਕਈ ਕੋਟਿ **ਅੰਧ** ਅਗਿਆਨੀ।"

– ਗਉ **੫,** ਸੁਖ ੧੦, ੨:੨ (275)

**ਹੋਰ ਰੂਪ:**

**ਅੰਧੁ –**

"ਅਗਿਆਨੀ ਅੰਧਾ **ਅੰਧੁ** ਅੰਧਾਰਾ।"

– ਮਾਝ **੩,** ਅਸ ੧੨, ੫:੨ (116)

(3) ਅੰਨ੍ਹੇ ਵਾਲੀ

"ਅੰਧੀ ਕੰਮੀ **ਅੰਧ** ਸਜਾਇ।"

– ਆਸ **੩,** ੪੪, ੨:੨ (362)

(4) ਅੰਨ੍ਹਿਆ ਕਰਨ ਵਾਲਾ

"ਬਾਝ ਗੁਰੂ ਹੈ **ਅੰਧੁ** ਗੁਬਾਰਾ।"

– ਮਾਝ **੩,** ੧੨, ੫:੨ (116)

"ਜਮ ਮਾਰਗ ਪੰਥੁ ਨ ਸੁਝਈ ਉਝੜੁ **ਅੰਧ** ਗੁਬਾਰੋਵਾ।"

– ਵਡ **੧,** ਅਲਾ ੪, ੩:੧ (581)

**ਹੋਰ ਰੂਪ:**

**ਅੰਧੁ –**

"ਅੰਧੁਲੈ ਨਾਮੁ ਵਿਸਾਰਿਆ ਮਨਮੁਖਿ **ਅੰਧੁ** ਗੁਬਾਰੁ।"

– ਸਿਰੀ **੧,** ੧੩, ੩:੨ (19)

(5) ਅੰਨ੍ਹਾ, ਅਗਿਆਨ

"**ਅੰਧ** ਬਿਲਾ ਤੇ ਕਾਢਹੁ ਕਰਤੇ ਕਿਆ ਨਾਹੀ ਘਰਿ ਤੇਰੈ।"

– ਦੇਵ **੫,** ੧੨, ੨:੧ (530)

(6) ਬਿਲਕੁਲ ਨਾ ਸਮਝਣ ਵਾਲਾ (ਭਾਵ)

"ਅਸੰਖ ਮੂਰਖ **ਅੰਧ** ਘੋਰ।"

– ਜਪੁ ੧੮:੧੧ (4)

(ਪਰੰਪਰਕ ਤੌਰ ਉਪਰ 'ਮੂਰਖਾਂ' ਦੀਆਂ ਤਿੰਨ ਕਿਸਮਾਂ ਕੀਤੀ ਜਾਂਦੀਆਂ ਹਨ:
ਮੂਰਖ – ਬੇਸਮਝ, ਪਰ ਸਮਝਾਇਆ ਸਮਝ ਜਾਣ ਵਾਲੇ।
ਅੰਧ ਮੂਰਖ – ਜੋ ਸਮਝਾਇਆਂ ਵੀ ਨ ਸਮਝਣ।
ਘੋਰ ਮੂਰਖ – ਜੋ ਸਮਝਾਇਆ ਸਗੋਂ ਲੜਨ ਨੂੰ ਪੈਣ।)

**ਹੋਰ ਰੂਪ:**

**ਅੰਧੁ –**

"ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ **ਅੰਧੁ** ਅਗਿਆਨੁ।"
– ਸਿਰੀ **੧,** ਪਹ ੪, ੩:੧ (77)

(7) ਅੰਨ੍ਹਾ, ਬਹੁਤ ਡੂੰਘਾ
"**ਅੰਧ** ਕੂਪ ਤੇ ਕੰਢੈ ਚਾੜੇ।"
– ਮਾਝ **੫,** ਅਸ ੩੭, ੪:੧ (131)

"ਗ੍ਰਿਹ **ਅੰਧ** ਕੂਪਾਇਆ।"
– ਸੂਹੀ **੫,** ੪੬, ੩:੧ (746)

(8) ਨੇਤਰਹੀਨ, ਅੰਨ੍ਹਾ
"**ਅੰਧ** ਗੁੰਗ ਪਿੰਗੁਲ ਮਤਿਹੀਨਾ ਪ੍ਰਭ ਰਾਖਹੁ ਰਾਖਨਹਾਰਾ।"
– ਦੇਵ **੫,** ੧੧, ੨:੧ (530)

**ਹੋਰ ਰੂਪ:**

**ਅੰਧਕਹ –** (ਸੰ. अन   क)
"ਸਾਗਰੰ ਲੰਘੰਤਿ ਪਿੰਗੰ ਤਮ ਪਰਗਾਸ **ਅੰਧਕਹ**।"
– ਸਸ **੫,** ੫੫:੨ (1359)

**ਅੰਧਾ –**
"**ਅੰਧਾ** ਆਗੂ ਜੇ ਥੀਐ ਕਿਉ ਪਾਧਰੁ ਜਾਣੈ।"
– ਸੂਹੀ **੧,** ਛੰਤ ੫, ੬:੧ (767)

**ਅੰਧੇ –**
"**ਅੰਧੇ** ਗੁੰਗੇ ਅੰਧ ਅੰਧਾਰੁ।"
– ਬਿਹਾ **੪,** ਵਾਰ ੨੦ਸ, **੧,** ੨:੩ (556)

**ਅੰਧੁ –**
"ਮਨਮੁਖ ਮਨੁ ਤਨੁ **ਅੰਧੁ** ਹੈ ਤਿਸ ਨਉ ਠਉਰ ਨ ਠਾਉ।"
– ਸਿਰੀ **੩,** ੪੩, ੨:੧ (30)

**ਅੰਧਕਾਰ ----** (ਸੰ. अन   कार) (1) ਬੇਸਮਝੀ/ ਅਗਿਆਨ ਦਾ ਹਨੇਰਾ
"**ਅੰਧਕਾਰ** ਸੁਖਿ ਕਬਹਿ ਨ ਸੋਈਹੈ।"
– ਗਉ **ਕਬ,** ੮, ੧:੧ (325)

**ਹੋਰ ਰੂਪ:**

**ਅੰਧਕਾਰੁ –**
"**ਅੰਧਕਾਰੁ** ਮਿਟਿਓ ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ।"
– ਗਉ **੫,** ੧੩੩*, ੧:੧ (208)

(2) ਹਨ੍ਹੇਰਾ
"**ਅੰਧਕਾਰ** ਦੀਪਕ ਦੀਪਾਹਿ।"
– ਗਉ **੫,** ੭੯, ੨:੨ (179)

**ਹੋਰ ਰੂਪ:**

**ਅੰਧਕਾਰੁ –**
"ਜਿਹ ਮੰਦਰਿ ਦੀਪਕੁ ਪਰਗਾਸਿਆ **ਅੰਧਕਾਰੁ** ਤਹ ਨਾਸਾ।"
– ਕੇਦਾ **ਕਬ,** ੧, ੪:੧ (1123)

**ਅਧਕੀ** ----- (ਸੰ. *अधि क*) ਵਧੇਰੀ, ਬਹੁਤੀ, ਜ਼ਿਆਦਾ
"**ਅਧਕੀ** ਤ੍ਰਿਸਨਾ ਵਿਆਪੈ ਕਾਮੁ।"

– ਗਉ **੧,** ਅਸ ੧੨, ੩:੨ (226)

**ਅੰਧਕੂਪ** ---- (ਸੰ. *अन्ध कूप*) ਅੰਨ੍ਹਾ ਕੂਪ (ਅਗਿਆਨਤਾ/ਮੋਹ ਮਾਇਆ ਦਾ)
"**ਅੰਧਕੂਪ** ਤੇ ਕੰਢੈ ਚਾੜੈ।"

– ਮਾਝ **੫,** ਅਸ ੩੭, ੪:੧ (131)

**ਅੰਧਗਤਿ** ---- ਅੰਨ੍ਹਿਆਂ ਵਾਂਗ
"ਢੂੰਢਤ ਡੋਲਹਿ **ਅੰਧਗਤਿ** ਅਰੁ ਚੀਨਤ ਨਾਹੀ ਸੰਤ।"

– ਸਲੋ **ਕਬ,** ੨੪੧:੧ (1377)

**ਅੰਧਘੋਰ** ---- ਵਡਾ ਬੇਸਮਝ, ਘੋਰ ਅਗਿਆਨੀ
"ਅਸੰਖ ਮੂਰਖ **ਅੰਧਘੋਰ**।"

– ਜਪੁ ੧੮:੧ (4)

**ਅੰਧਘੋਰੁ** ---- ਘੁਪ ਹਨੇਰਾ, ਭਿਆਨਕ ਹਨੇਰਾ
"ਦਿਹੁ ਦੀਵੀ **ਅੰਧਘੋਰੁ** ਘਬੁ ਮੁਹਾਈਐ।"

– ਸੂਹੀ **੧,** ਅਸ ੪, ੫:੧ (752)

**ਅਧਪਤਿ** ---- (ਸੰ. *अधि पति*) ਮਾਲਕ, ਰਾਜਾ, ਸ਼ਾਸਕ
"ਸੁੰਨ ਸੰਧਿਆ ਤੇਰੀ ਦੇਵ ਦੇਵਾਕਰ **ਅਧਪਤਿ** ਆਦਿ ਸਮਾਈ।"

– ਪ੍ਰਭਾ **ਕਬ,** ੫, ੧:੧ (1350)

**ਅਧਪੰਧੇ** ---- ਅਧਵਾਟੇ
"ਬਾਬਾ ਆਇਆ ਹੈ ਉਠਿ ਚਲਣਾ **ਅਧਪੰਧੇ** ਹੈ ਸੰਸਾਰੋਵਾ।"

– ਵਡ **੧,** ਅਲਾ ੪, ੨:੧ (581)

**ਅਧਮ** ----- (ਸੰ. *अ म*) (1) ਮਾਮੂਲੀ ਜਿਹਾ
"ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ **ਅਧਮ** ਪਤੰਗ।"

– ਚਉ **੫,** ੧੧:੨ (1364)

(2) ਨੀਚ
"**ਅਧਮ** ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸੇਸਟਾਈ ਰੇ।"

– ਆਸਾ **੫,** ੪੪, ੧:੧ (381)

**ਹੋਰ ਰੂਪ:**

**ਅਧਮੰ** –
"ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ **ਅਧਮੰ** ਨਰਹ।"

– ਸਸ **੫,** ੪੭:੪ (1358)

**ਅਧਮੁ** –
"ਐਸਾ **ਅਧਮੁ** ਅਜਾਤਿ ਨਾਮਦੇਉ ਭਉ ਸਰਨਾਗਤਿ ਆਈਅਲੇ।"

– ਮਾਲੀ **ਨਾਮ,** ੨, ੨:੨ (988)

**ਅਧਮਾਈ** --- (ਸੰ. *अ मता*) ਨੀਚਤਾ, ਨੀਵਾਂਪਣ, ਗਿਰਾਵਟ

"ਬਿਖਿਆ ਸਕਤ ਰਹਿਓ ਨਿਸ ਬਾਸੁਰ ਨਹ ਛੂਟੀ **ਅਧਮਾਈ**।"
- ਸੋਰ **੯,** ੬, ੧:੨ (632)

**ਅਧਮਾਝਿ** --- ਅਧ ਵਿਚਾਲੇ
"ਗੁਰੁ ਜੁ ਨ ਚੇਤਹਿ ਆਪਨੋ **ਅਧਮਾਝਿ** ਲੀਜਹਿਗੇ ਲੂਟਿ।"
- ਸਲੋ **ਕਬ,** ੭੩:੨ (1368)

**ਅਧਰ** ----- ਬਿਨਾਂ ਆਸਰੇ ਦੇ
"ਹੁਕਮੇ ਧਾਰਿ **ਅਧਰ** ਰਹਾਵੈ।"
- ਗਉ **੫,** ਸੁਖ ੧੧, ੧:੫ (277)

**ਅਧਰੰ** ----- ਨਿਆਸਰੇ, ਬੇਸਹਾਰੇ
"**ਅਧਰੰ** ਧਰੰ ਧਾਰਣਹ ਨਿਰਧਨੰ ਧਨ ਨਾਮ ਨਰਹਰਹ।"
- ਸਸ **੫,** ੨੧:੧ (1355)

**ਅਧਰਮੰ** ---- ਧਰਮ ਰਹਿਤ, ਕੁਕਰਮੀ, ਧਰਮ ਵਿਪਰੀਤ
"ਏ ਲੰਪਟ ਨਾਚ **ਅਧਰਮੰ**।"
- ਪ੍ਰਭਾ **ਬੇਣੀ,** ੧, ੩:੪ (1351)

**ਅਧਰਮਿ** ---- (ਸੰ. *ਅ ਮੰ*) ਬੇਨਿਆਈ/ ਬੇਇਨਸਾਫੀ ਨਾਲ
"ਕਾੜਾ ਅੰਦੇਸਾ ਕਿਉ ਕੀਜੈ ਜਾ ਨਾਹੀ **ਅਧਰਮਿ** ਮਾਰਦਾ।"
- ਸਿਰੀ **੪,** ਵਾਰ ੧੮:੩ (90)

**ਅਧਰਮੁ** ---- ਧਰਮ ਦੇ ਵਿਪ੍ਰੀਤ, ਅਧਰਮ
"ਜੀਅ ਬਧਹੁ ਸੁ ਧਰਮੁ ਕਰਿ ਥਾਪਹੁ **ਅਧਰਮੁ** ਕਹਹੁ ਕਤ ਭਾਈ।"
- ਮਾਰੂ **ਕਬ,** ੧, ੨:੧ (1103)

**ਅਧਰੀਆ** --- (ਸੰ. *ਆ ਾਰ*) ਆਸਰਾ, ਟੇਕ, ਆਧਾਰ
"ਨਾਮੋ ਹੋ ਨਾਮੁ ਸਾਹਿਬ ਕੋ ਪ੍ਰਾਨ **ਅਧਰੀਆ**।"
- ਗਉ **੫,** ੧੪੩*, ੧*:੨ (211)

**ਅੰਧਲੀ** ----- ਅੰਨ੍ਹੀ (ਗੁਮਰਾਹ ਕਰਨ ਵਾਲੀ)
"ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ **ਅੰਧਲੀ**।"
- ਸੂਹੀ **੧,** ਛੰਤ ੫, ੬:੩ (767)

**ਹੋਰ ਰੂਪ:**

**ਅੰਧੁਲੇ** –
"**ਅੰਧੁਲੇ** ਕੀ ਮਤਿ ਅੰਧਲੀ ਬੋਲੀ ਆਇ ਗਇਆ ਦੁਖੁ ਤਾਹਾ ਹੇ।"
- ਮਾਰੂ **੧,** ਸੋਲਾ ੧੨, ੧੧:੩ (1033)

**ਅਧਵੀਚਹੁ** --- ਅਧ ਵਿਚੋਂ
"ਸਾਕਤ ਸਿਉ ਮੁਖਿ ਜੋਰਿਐ **ਅਧਵੀਚਹੁ** ਟੂਟੈ।"
- ਬਿਲਾ **੫,** ੪੪, ੪:੧ (811)

**ਅੰਧਾ** ------ (1) ਨੇਤਰਹੀਨ, ਅੰਨ੍ਹਾ
"ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ **ਅੰਧਾ** ਕਿਆ ਕਰੇਇ।"

– ਸਿਰੀ **੧,** ਵਾਰ ੧ਸ, **੩,** ੨:੩ (83)

"ਅਗਿਆਨੀ **ਅੰਧਾ** ਮਗੁ ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ।"

– ਮਾਝ **੩,** ਅਸ ੨, ੫:੩ (110)

"ਕੋਈ ਮੁਗਲੁ ਨ ਹੋਆ **ਅੰਧਾ** ਕਿਨੈ ਨ ਪਰਚਾ ਲਾਇਆ।"

– ਆਸਾ **੧,** ਅਸ ੧੨, ੪:੩ (418)

(2) ਗਿਆਨਹੀਨ, ਅਗਿਆਨੀ

"ਦੋਸੁ ਦੇਤ ਆਗਹ ਕਉ **ਅੰਧਾ**।"

– ਗਉ **੫,** ਬਾਅ ੩੯:੬ (258)

"**ਅੰਧਾ** ਲੋਕ ਨ ਜਾਣਈ ਮੂਰਖੁ ਏਆਣਾ।"

– ਗਉ **ਕਬ,** ੫੦, ੧:੨ (333)

"**ਅੰਧਾ** ਆਗੂ ਜੇ ਥੀਐ ਕਿਉ ਪਾਧਰੁ ਜਾਣੈ।"

– ਸੂਹੀ **੧,** ਛੰਤ ੫, ੬:੧ (767)

**ਹੋਰ ਰੂਪ:**

**ਅੰਧੋ –**

"ਜੇ ਬਹੁਤਾ ਸਮਝਾਈਐ ਭੋਲਾ ਭੀ ਸੋ **ਅੰਧੋ** ਅੰਧਾ।"

– ਆਸਾ **੩,** ੩੧, ੧*:੨ (358)

(3) ਅੰਨ੍ਹਾ (ਵਿਵੇਕਹੀਨ)

"**ਅੰਧਾ** ਸਚਾ ਅੰਧੀ ਸਟ।"

– ਗਉ **੧,** ੧, ੨:੪ (151)

"ਗੁਰੂ ਸਦਾਏ ਅਗਿਆਨੀ **ਅੰਧਾ** ਕਿਸੁ ਓਹੁ ਮਾਰਗਿ ਪਾਏ।"

– ਗੂਜ **੩,** ੭, ੩:੨ (491)

**ਅਧਾਖ੍ਰੁ** ---- (ਸੰ. *ਅ ʻ+ਅ ਰਮ੍*) ਅਧਾ ਅਖਰ

"ਬ੍ਰਹਮ ਗਿਆਨੀ ਕਾ ਕਥਿਆ ਨਾ ਜਾਇ **ਅਧ੍ਯਾਖਰੁ**।"

– ਗਉ **੫,** ਸੁਖ ੮, ੭:੫ (273)

**ਅੰਧਾਤਾ** ---- ਅੰਧਕਾਰ

"ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ **ਅੰਧਾਤਾ**।"

– ਗਉ **੧,** ੧੫, ੨:੨ (155)

**ਅਧਾਰ** ----- (ਸੰ. *ਆ ਰ:*) (1) ਆਸਰਾ, ਸਹਾਰਾ, ਭਰੋਸਾ

"ਸੰਤ ਸਰਣਾਈ ਲਭਣੇ ਨਾਨਕ ਪ੍ਰਾਣ **ਅਧਾਰ**।"

– ਸਿਰੀ **੫,** ਛੰਤ ੩, ੧:੨ (80)

**ਹੋਰ ਰੂਪ:**

**ਅਧਾਰਾ –**

"ਜੀਅ ਪ੍ਰਾਣ ਪ੍ਰਭ ਮਨਹਿ **ਅਧਾਰਾ**।"

– ਮਾਝ **੫,** ੩੨, ੧:੧ (103)

**ਅਧਾਰਿ –**

"ਜੈਸੇ ਜਨਨਿ ਜਠਰ ਮਹਿ ਪ੍ਰਾਨੀ ਓਹ ਰਹਤਾ ਨਾਮੁ **ਅਧਾਰਿ**।"

– ਆਸਾ **੫,** ੩੭, ੨:੧ (379)

**ਅਧਾਰੀ –**

"ਮਨ ਤਨ ਧਨ ਗੁਰ ਪ੍ਰਾਨ **ਅਧਾਰੀ**।"

– ਗਉ **੫,** ੧੩੯, ੧:੨ (193)

**ਅਧਾਰੁ –**

"ਦੂਖੁ ਸੰਤਾਪੁ ਨ ਲਗਈ ਜਿਸੁ ਹਰਿ ਕਾ ਨਾਮੁ **ਅਧਾਰੁ**।"

– ਸਿਰੀ **੫,** ੭੬, ੩:੨ (44)

**ਅਧਾਰੇ –**

"ਆਦਿ ਜੁਗਾਦੀ ਸੇਵਕ ਸੁਆਮੀ ਭਗਤਾ ਨਾਮੁ **ਅਧਾਰੇ**।"

– ਸਿਰੀ **੫,** ਛੰਤ ੨, ੨:੫ (79)

**ਅਧਾਰੈ –**

"ਨਾਮੋ ਗਾਵਨੁ ਨਾਮੁ ਧਿਆਵਨੁ ਨਾਮੁ ਹਮਾਰੇ ਪ੍ਰਾਨ **ਅਧਾਰੈ**।"

– ਕਾਨ **੫,** ੨੪, ੧*:੨ (1302)

**ਅਧਾਰੋ –**

"ਨਾਨਕ ਕਾਮਣਿ ਸਹਿਜ ਸਮਾਣੀ ਜਿਸੁ ਸਾਚਾ ਨਾਮੁ **ਅਧਾਰੋ**।"

– ਗਉ **੩,** ਛੰਤ ੨, ੩:੬ (244)

(2) ਆਹਾਰ (ਸਹਾਰਾ)

"ਭੂਖੇ ਕਉ ਦੇਵਤ **ਅਧਾਰ**।"

– ਗਉ **੫,** ਸੁਖ ੧੫, ੭:੨ (283)

**ਹੋਰ ਰੂਪ:**

**ਅਧਾਰਿ –**

"ਖੀਰ **ਅਧਾਰਿ** ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ।"

– ਮਲਾ **੫,** ੨, ੧:੧ (1266)

**ਅਧਾਰੀ –**

"ਹਰਿ ਬਿਨੁ ਜੀਅਰਾ ਰਹਿ ਨ ਸਕੈ ਜਿਉ ਬਾਲਕੁ ਖੀਰ **ਅਧਾਰੀ**।"

– ਗੂਜ **੪,** ਅਸ ੧, ੧:੧ (506)

**ਅਧਾਰੁ –**

"ਲਖ ਚਉਰਾਸੀਹ ਜਿਨਿ ਸਿਰੀ ਸਭਸੈ ਦੇਇ **ਅਧਾਰੁ**।"

– ਸਿਰੀ **੩,** ੩੬, ੫:੨ (27)

"ਸਾਚੁ ਨਾਮੁ **ਅਧਾਰੁ** ਮੇਰਾ ਜਿਨਿ ਭੁਖਾ ਸਭਿ ਗਵਾਈਆ।"

– ਰਾਮ **੩,** ਅਨੰ ੪:੨ (917)

**ਅਧਾਰੇ –**

"ਗੁਰ ਕੈ ਤਕੀਐ ਨਾਮਿ **ਅਧਾਰੇ**।

– ਮਾਝ **੩,** ਅਸ ੧੫, ੩:੨ (118)

**ਅਧਾਰੋ –**

"ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ **ਅਧਾਰੋ**।"

– ਮੁੰਦਾ **੫,** ੧:੨ (1429)

**ਅੰਧਾਰ** ----- (ਸੰ. *ਅਨ੍ਧ ਕਾਰ:*) ਅੰਧਕਾਰ, ਹਨੇਰਾ

"ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ **ਅੰਧਾਰ**।"

- ਆਸਾ **੧,** ਵਾਰ ੧ਸ, **੨,** ੨:੨ (463)

**ਹੋਰ ਰੂਪ:**

**ਅੰਧਾਰਾ –**

"ਬਿਨੁ ਸਤਿਗੁਰ ਸੇਵੇ ਘੋਰ **ਅੰਧਾਰਾ**।"

- ਮਾਰੂ **੩,** ਸੋਲਾ ੧੧, ੪:੧ (1054)

**ਅੰਧਾਰਿ –**

"ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ ਮਨਮੁਖਿ ਰੈਣਿ **ਅੰਧਾਰਿ**।" (ਹਨੇਰੀ)

- ਗੂਜ **੧,** ੨, ੨:੨ (489)

**ਅੰਧਾਰੀ –**

"ਰੈਣਿ **ਅੰਧਾਰੀ** ਕਾਰੀਆ ਕਵਨ ਜੁਗਤਿ ਜਿਤੁ ਭੋਰੈ।"

- ਗਉ **੫,** ੧੫੦, ੧;੨ (212)

**ਅੰਧਾਰੁ –**

"ਹਉਮੈ ਕਰਤਾ ਜਗੁ ਮੁਆ ਗੁਰ ਬਿਨੁ ਘੋਰ **ਅੰਧਾਰੁ**।"

- ਸਿਰੀ **੩,** ੫੩, ੩:੧ (34)

**ਅੰਧਾਰੇ –**

"ਸਾਧ ਸੰਗਿ ਮਿਟੇ ਭਰਮ **ਅੰਧਾਰੇ**।"

- ਆਸਾ **੫,** ੭੬, ੪:੧ (389)

**ਅੰਧਾਰੋ –**

"ਦੁਇ ਪੁੜ ਜੋੜਿ ਵਿਛੋੜਿਅਨੁ ਗੁਰ ਬਿਨੁ ਘੋਰੁ **ਅੰਧਾਰੋ**।"

- ਵਡ ੧, ਅਲਾ ੩, ੧:੩ (580)

**ਅੰਧ੍ਯਾਰ –**

"ਬਲਿਓ ਚਰਾਗੁ **ਅੰਧ੍ਯਾਰ** ਮਹਿ ਸਭ ਕਲਿ ਉਧਰੀ ਇਕ ਨਾਮ ਧਰਮ।"

- ਸਮੁ ੯:੫ (1387)

**ਅੰਧ੍ਯਾਰੁ –**

"ਦਿਤੈ ਕਿਤੈ ਨ ਸੰਤੋਖੀਅਹਿ ਅੰਤਰਿ ਤਿਸਨਾ ਬਹੁ ਗਿਆਨੁ **ਅੰਧ੍ਯਾਰੁ**।"

- ਗਉ **੪,** ਵਾਰ ੩੧ਸ, **੪,** ੧:੪ (316)

**ਅਧਾਰੀ** ---- (1) ਆਸਰਾ, ਵੇਖੋ 'ਅਧਾਰ' (1)
(2) ਅਹਾਰ, ਵੇਖੋ 'ਅਧਾਰ' (2)
(3) ਓਟ

"ਆਨੰਦ ਮੂਲੁ ਅਨਾਥ **ਅਧਾਰੀ**।"

- ਧਨਾ **੧,** ਅਸ ੧, ੫:੧ (685)

**ਅੰਧਾਰੁ** ----- (1) ਅੰਧਕਾਰ, ਹਨੇਰਾ ਵੇਖੋ 'ਅੰਧਕਾਰ'
(2) ਅਗਿਆਨਤਾ

"ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ **ਅੰਧਾਰੁ**।"

- ਸਿਰੀ **੫,** ੯੫, ੨:੨ (51)

**ਹੋਰ ਰੂਪ:**

**ਅੰਧਾਰੇ –**

"ਮਿਟੇ **ਅੰਧਾਰੇ** ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ।"

- ਸੂਹੀ **੫,** ਛੰਤ ੪, ੪:੩ (779)

**ਅੰਧਿਆਂ** ---- ਅਗਿਆਨੀਆਂ, ਅੰਨ੍ਹਿਆਂ

"ਅੰਦਰਹੁ ਬਾਹਰਹੁ **ਅੰਧਿਆਂ** ਸੁਧਿ ਨ ਕਾਈ ਪਾਇ।"

- ਸੋਰ **੪,** ਵਾਰ ੧੨ਸ, **੩,** ੨:੨ (647)

**ਹੋਰ ਰੂਪ:**

**ਅੰਧਿਆ** –

"ਮੂਰਖ **ਅੰਧਿਆ** ਅੰਧੀ ਧਾਤੁ।"

- ਸਾਰ **੪,** ਵਾਰ ੬ਸ, **੧,** ੧:੯ (1239)

**ਅਧਿਆਤਮ** -- (1) (ਸੰ. *ਅ ਯਾਤਮ*) ਨਿਜ ਨਾਲ ਸਬੰਧਿਤ, ਸੁਆਰਥ (ਸੰਥਾ ਪੋਥੀਆਂ, ਕੋਸ਼ ਤੇ ਨਿਰੁਕਤ)

"**ਅਧਿਆਤਮ** ਕਰਮ ਜੇ ਕਰੇ ਨਾਮੁ ਨ ਕਬਹੀ ਪਾਇ।"

- ਸਿਰੀ **੩,** ੫੧, ੧:੨ (33)

(ਮਹਾਨ ਕੋਸ਼, ਸ਼ਬਦਾਰਥ ਤੇ ਨਿਰਣਯ ਇਸ ਦੇ ਅਰਥ "ਆਤਮ ਗਿਆਨ" ਦੇ ਕਰਦੇ ਹਨ)

(2) (ਸੰ. *ਅ ਯਾਤਮੁ*) ਆਤਮਾ ਸਬੰਧੀ, ਆਤਮਕ

"**ਅਧਿਆਤਮ** ਕਰਮ ਕਰੇ ਤਾ ਸਾਚਾ।"

- ਗਉ **੧,** ਅਸ ੬, ੧:੧ (223)

(3) ਆਤਮਕ ਗਿਆਨ ਪ੍ਰਾਪਤੀ ਲਈ, ਆਤਮ ਗਿਆਨ ਨੂੰ ਸਾਧਨ ਲਈ

"**ਅਧਿਆਤਮ** ਕਰਮ ਕਰੇ ਦਿਨੁ ਰਾਤੀ।"

- ਮਾਰੂ **੧,** ਸੋਲਾ ੧੮, ੯:੧ (1039)

**ਅਧਿਆਤਮੀ** - ਆਤਮ ਗਿਆਨੀ

"**ਅਧਿਆਤਮੀ** ਹਰਿ ਗੁਣਤਾਸੁ ਮਨਿ ਜਪਹਿ ਏਕੁ ਮੁਰਾਰਿ।"

- ਸਿਰੀ **੩,** ੬੩, ੨:੩ (38)

**ਅੰਧਿਆਰ** --- ਹਨੇਰਾ, ਵੇਖੋ 'ਅੰਧਾਰ'

"ਪੰਚ ਦੂਤ ਬਿਆਪਤ **ਅੰਧਿਆਰ**।"

- ਗਉ **੫,** ੮੮, ੩:੪ (182)

**ਹੋਰ ਰੂਪ:**

**ਅੰਧਿਆਰਾ** –

"ਤਹ ਭਇਆ ਪ੍ਰਗਾਸੁ ਮਿਟਿਆ **ਅੰਧਿਆਰਾ** ਜਿਉ ਸੂਰਜ ਰੈਣਿ ਕਿਰਾਖੀ।"

- ਸਿਰੀ **੪,** ਵਾਰ ੧੨:੪ (87)

"ਸਾਂਝ ਪਰੀ ਦਹਦਿਸ **ਅੰਧਿਆਰਾ**।"

- ਸੂਹੀ **ਰਵਿ,** ੨, ੩:੨ (794)

**ਅੰਧਿਆਰਿ** –

"ਨਾਮੁ ਮਿਲੈ ਚਾਨਣੁ **ਅੰਧਿਆਰਿ**।"

- ਬਿਲਾ **੧,** ੩, ੨:੪ (796)

**ਅੰਧਿਆਰਾ** -- (1) ਹਨੇਰਾ, ਵੇਖੋ 'ਅੰਧਿਆਰ'
(2) ਅਗਿਆਨਤਾ (ਦਾ ਹਨੇਰਾ)
"ਗੁਰ ਸਾਖੀ ਮਿਟਿਆ **ਅੰਧਿਆਰਾ** ਬਜਰ ਕਪਾਟ ਖੁਲਵਾਣਿਆ।"
- ਮਾਝ **੩,** ਅਸ ੨, ੬:੩ (110)

**ਅੰਧਿਆਰੀ** -- (1) ਹਨੇਰੀ
"ਨਿਸਿ **ਅੰਧਿਆਰੀ** ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ।"
- ਸਿਰੀ **੧,** ੨, ੭:੧ (54)
"ਪਹਿਲੈ ਪਹਰੈ ਨੈਣ ਸਲੋਨੜੀਏ ਰੈਣਿ **ਅੰਧਿਆਰੀ** ਰਾਮ।"
- ਤੁਖਾ **੧,** ਛੰਤ ੨, ੧:੧ (1110)

**ਹੋਰ ਰੂਪ:**

**ਅੰਧਿਆਰੇ -**
"**ਅੰਧਿਆਰੇ** ਦੀਪਕੁ ਚਹੀਐ।"
- ਸੋਰ **ਕਬ,** ੭, ੨;੧ (655)

**ਅੰਧਿਆਰੈ -**
"ਜਿਉ **ਅੰਧਿਆਰੈ** ਦੀਪਕੁ ਪਰਗਾਸਾ।"
- ਮਾਝ **੫,** ੨੧, ੩:੧ (100)

(2) ਅਗਿਆਨਤਾ ਰੂਪੀ ਹਨੇਰੇ ਵਿਚ
"ਸਗਲੀ ਰੈਣਿ ਗੁਦਰੀ **ਅੰਧਿਆਰੀ** ਸੇਵਿ ਸਤਿਗੁਰੁ ਚਾਨਣੁ ਹੋਇ।"
- ਸਿਰੀ **੫,** ਪਹ ੪, ੪:੫ (78)

**ਹੋਰ ਰੂਪ:**

**ਅੰਧਿਆਰੀਆ -**
"ਕਲਿ ਕਾਲਖ **ਅੰਧਿਆਰੀਆ**।"
- ਗਉ **੫,** ੧੪੦*, ੧:੧ (210)

**ਅੰਧਿਆਰੁ -**
"ਚੂਕਾ ਗਉਣੁ ਮਿਟਿਆ **ਅੰਧਿਆਰੁ**।"
- ਪ੍ਰਭਾ **੫,** ਅਸ ੩, ੨:੧ (1348)

**ਅੰਧਿਆਰੈ** --- (1) ਹਨੇਰੇ, ਵੇਖੋ 'ਅੰਧਿਆਰੀ' (1)
(2) ਅੰਨ੍ਹੇ
"ਬੂਝੀ ਨਹੀ ਕਾਜੀ **ਅੰਧਿਆਰੈ**।"
- ਗੋਂਡ **ਕਬ,** ੪, ੩:੪ (871)

**ਅੰਧਿਹੋ** ----- ਅੰਨਿਓ, ਨੇਤਰ ਹੀਣੋਂ, ਬੇਸਮਝੋ
"ਲਾਲਚੁ ਛੋਡਹੁ **ਅੰਧਿਹੋ** ਲਾਲਚਿ ਦੁਖੁ ਭਾਰੀ।"
- ਆਸਾ **੧,** ਅਸ ੧੫, ੫:੧ (419)

**ਅਧਿਕ** ----- (1) (ਸੰ. *ਅਧਿਕ*) ਬਹੁਤ
"ਤੀਨੇ ਲੋਅ ਵਿਆਪਤ ਹੈ **ਅਧਿਕ** ਰਹੀ ਲਪਟਾਇ।"
- ਸਿਰੀ **੩,** ਅਸ ੨੧, ੫:੨ (67)
"ਮੋਰ ਮੋਰ ਕਰਿ **ਅਧਿਕ** ਲਾਡੁ ਧਰਿ ਪੇਖਤ ਹੀ ਜਮਰਾਉ ਹਸੈ।"

– ਸਿਰੀ **ਕਬ**, ੧, ੧:੩ (91)

**ਹੋਰ ਰੂਪ:**

**ਅਧਿਕਉ –**

"ਜਿਉ **ਅਧਿਕਉ** ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰਿ।" (ਵਧੇਰਾ, ਵਧ)

– ਸਿਰੀ **੧,** ਅਸ ੧੧, ੨:੨ (60)

**ਅਧਿਕੁ –**

"ਕਾਪੜੁ ਪਹਿਰਸਿ **ਅਧਿਕੁ** ਸੀਗਾਰੁ।"

– ਬਸੰ **੧,** ਅਸ ੧, ੬:੧ (1187)

(2) ਵਡੇ

"**ਅਧਿਕ** ਗਰਤ ਸੰਸਾਰ ਸਾਗਰ ਕਰ ਦਇਆ ਚਾਰਹੁ ਧੋਰ।"

– ਕੈਦਾ **੫,** ੧੦, ੧:੧ (1121)

"ਰਾਵਨ ਹੂੰ ਤੇ **ਅਧਿਕ** ਛਤ੍ਰਪਤਿ ਖਿਨ ਮਹਿ ਗਏ ਬਿਲਾਤ।"

– ਸਾਰ **ਕਬ,** ੧, ੨:੨ (1251)

(3) ਹੋਰ, ਵਧੇਰਾ

"**ਅਧਿਕ** ਬਿਥਾਰੁ ਕਰਉ ਕਿਸੁ ਕਾਮਿ।"

– ਗਉ **੧,** ੮, ੩:੨ (153)

"ਪੰਚ ਜਨਾ ਸਿਉ ਸੰਗੁ ਨ ਛੁਟਕਿਓ **ਅਧਿਕ** ਅਹੰਬੁਧਿ ਬਾਧੇ।"

– ਸੋਰ **੫,** ਅਸ ੩, ੧:੨ (641)

(4) ਵਡਿਆਇਆ, ਵਡਾ ਕੀਤਾ

"ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ **ਅਧਿਕ** ਕਰਿਓ।"

– ਮਾਰੂ **ਨਾਮ,** ੧, ੩:੧ (1105)

**ਅਧਿਕਾਇ ---** ਹੋਰ ਵਧੇਰੀ, ਹੋਰ ਅਧਿਕ

"ਜਲ ਮਹਿ ਅਗਨਿ ਉਠੀ **ਅਧਿਕਾਇ**।"

– ਗਉ **ਕਬ,** ੨, ੧*:੨ (323)

**ਹੋਰ ਰੂਪ:**

**ਅਧਿਕਾਈ –**

"ਸਾਠ ਸੂਤ ਨਵਖੰਡ ਬਹਤਰਿ ਪਾਟੁ ਲਗੋ **ਅਧਿਕਾਈ**।"

– ਗਉ **ਕਬ,** ੫੪, ੧:੨ (335)

"ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ **ਅਧਿਕਾਈ**।"

– ਸੋਰ **੩,** ਅਸ ੧, ੭:੧ (638)

**ਅਧਿਕਾਈ ---** (1) ਬਹੁਤ, ਹੋਰ ਅਧਿਕ, ਵੇਖੋ 'ਅਧਿਕਾਇ'

(2) ਚੰਗੀ ਤਰ੍ਹਾਂ

"ਹਉਮੈ ਮਾਰਿ ਸਚਿ ਸਬਦਿ ਸਮਾਣੇ ਸਚਿ ਰਤੇ **ਅਧਿਕਾਈ**।"

– ਵਡ **੩,** ਛੰਤ ੩, ੩:੫ (569)

('ਨਿਰੁਕਤ' ਇਥੇ ਅਰਥ 'ਵਧੇ ਹਨ' ਦੇ ਕਰਦਾ ਹੈ)

(3) ਵਡਾ

"ਮਾਰਕੰਡੇ ਤੇ ਕੋ **ਅਧਿਕਾਈ** ਜਿਨਿ ਤ੍ਰਿਣ ਧਰਿ ਮੂੰਡ ਬੁਲਾਏ।"

– ਧਨਾ **ਨਾਮ,** ੧, ੧:੨ (692)

4. ਚਾਹਵਾਨ, ਬਹੁਤ ਇਛੁੱਕ
"ਮਾਇਆ ਮਾਇਆ ਕੇ ਜੋ **ਅਧਿਕਾਈ** ਵਿਚਿ ਮਾਇਆ ਪਚੈ ਪਚੀਜੈ।"
– ਕਲਿ **੪,** ਅਸ ੬, ੭:੧ (1326)

**ਅਧਿਕਾਰ** --- (ਸੰ. *अधि कार*) ਯੋਗਤਾ
"ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ **ਅਧਿਕਾਰ**।"
– ਸਲੋ **੧,** ੨੫:੧ (1412)
('ਗੁਰੂ ਗ੍ਰੰਥ ਕੋਸ਼' ਇਸ ਦੇ ਅਰਥ 'ਅਧਿਕ' ਦਿੰਦਾ ਹੈ)

**ਅਧੀ** ------ (1) (ਸੰ. *?*) ਬੁੱਧੀਹੀਨ ਮਨੁੱਖ, ਸਾਧਾਰਨ/ਭੋਲਾ ਮਨੁੱਖ
"ਤੁਧੁ ਭਾਵੈ **ਅਧੀ** ਪਰਵਾਣੁ।"
– ਧਨਾ **੧,** ੬, ੪:੩ (662)
(ਇਸ ਦੇ ਅਰਥ 'ਅਧੀ ਘੜੀ' ਦੇ ਵੀ ਲਏ ਜਾਂਦੇ ਹਨ – ਸ੍ਰੀ ਗੁਰੂ ਗ੍ਰੰਥ ਕੋਸ਼)
(2) (ਸੰ. *अर्ध, अ*) ਸਾਬਤ/ਪੂਰੇ ਦੋ ਦੋ ਹਿੱਸਿਆਂ ਵਿਚੋਂ ਇਕ
"ਦਇਆ ਦੁਆਪੁਰਿ **ਅਧੀ** ਹੋਈ।"
– ਮਾਰੂ **੧,** ਸੋਲਾ ੪, ੮:੧ (1023)

**ਅੰਧੀ** ------ (1) ਅੰਨ੍ਹੀ
"**ਅੰਧੀ** ਨਾਮੁ ਨ ਚੇਤਈ ਸਭ ਬਾਧੀ ਜਮਕਾਲਿ।"
– ਸਿਰੀ **੩,** ੪੭, ੩:੨ (32)
(2) ਅਗਿਆਨਤਾ
"ਅੰਧਾ ਸਚਾ **ਅੰਧੀ** ਸਟ।"
– ਗਉ **੧,** ੧, ੨:੪ (151)
"**ਅੰਧੀ** ਕੰਮੀ ਅੰਧ ਸਜਾਇ।"
– ਸਾਰ **੪,** ਵਾਰ ੯ਸ, **੧,** ੧:੬ (1240)

**ਹੋਰ ਰੂਪ:**

**ਅੰਧੰੀ** –
"**ਅੰਧੰੀ** ਕੰਮੀ ਅੰਧ ਸਜਾਇ।"
– ਆਸਾ **੩,** ੪੪, ੨:੨ (362)
(3) ਅਗਿਆਨੀ, ਨਾ ਜਾਣਨ ਵਾਲੀ, ਮੂਰਖ
"**ਅੰਧੀ** ਦੁਨੀਆ ਸਾਹਿਬੁ ਜਾਣੁ।"
– ਆਸਾ **੧,** ੪, ੧*:੨ (349)
"ਧਨ **ਅੰਧੀ** ਪਿਰੁ ਚਪਲੁ ਸਿਆਨਾ।"
– ਮਾਰੂ **੫,** ਸੋਲਾ ੨, ੬:੧ (1072)

**ਅਧੁ** ------- (ਸੰ. *अ*) ਅਧਾ
"ਇਕੁ **ਅਧੁ** ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ।"
– ਗਉ **੫,** ੧੬੯*, ੩:੨ (218)
"**ਅਧੁ** ਗੁਲ੍ਹਾ ਚਿੜੀ ਕਾ ਚੁਗਣੁ ਗੈਣਿ ਚੜੀ ਬਿਲਲਾਇ।"
– ਮਲਾ **੧,** ਵਾਰ ੧੯ਸ, **੧,** ੨:੫ (1286)

**ਅੰਧੁ** ------ (1) ਹਨੇਰਾ

"ਤ੍ਰੈ ਗੁਣ ਬਿਖਿਆ **ਅੰਧੁ** ਹੈ ਮਾਇਆ ਮੋਹ ਗੁਬਾਰ।"

- ਸਿਰੀ **੩,** ੪੩, ੩:੧ (30)

(2) ਮੂੜ, ਬੇਸਮਝ, ਬਿਲਕੁਲ ਨਾ ਸਮਝਣ ਵਾਲਾ, ਵੇਖੋ 'ਅੰਧ' (6)

"ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ **ਅੰਧੁ** ਅਗਿਆਨੁ।"

- ਸਿਰੀ **੧,** ਪਹ ੪, ੩:੧ (77)

(3) ਅੰਨ੍ਹਿਆਂ ਕਰਨ ਵਾਲਾ, ਵੇਖੋ 'ਅੰਧ' (4)

(4) ਘੁਪ, ਘੋਰ, ਵੇਖੋ 'ਅੰਧ' (2)

(5) ਅੰਨ੍ਹਾ, ਵੇਖੋ 'ਅੰਧ' (8)

(6) ਅਗਿਆਨੀ, ਬੇਸਮਝ, ਵੇਖੋ 'ਅੰਧ' (1)

(7) ਅਗਿਆਨਤਾ ਵਾਲੇ ਕਰਮ

"ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ **ਅੰਧੁ** ਕਮਾਇ।"

- ਮਾਝ **੧,** ਵਾਰ ੨ਸ, **੧,** ੧:੪ (138)

"ਨਾਨਕ ਸਚੇ ਨਾਮੁ ਬਿਨ ਵਰਤਣਿ ਵਰਤੈ **ਅੰਧੁ**।"

- ਬਿਹਾ **੪,** ਵਾਰ ੭ਸ, **੩,** ੧:੪ (551)

(8) ਅਗਿਆਨਤਾ ਵਾਲਾ

"ਮਾਇਆ ਕਾ ਭ੍ਰਮੁ **ਅੰਧੁ** ਪਿਰਾ ਜੀਉ ਹਰਿ ਮਾਰਗੁ ਕਿਉ ਪਾਏ।"

- ਗਉ **੩,** ਛੰਤ ੫, ੪:੨ (247)

**ਅੰਧਲਉ ----** ਅੰਨ੍ਹੇ/ਅਗਿਆਨੀ ਪੁਰਖ

"ਸਾਸਤ੍ਰ ਬੇਦ ਤ੍ਰੈ ਗੁਣ ਹੈ ਮਾਇਆ **ਅੰਧੁਲਉ** ਧੰਧੁ ਕਮਾਈ।"

- ਭੈਰ **੧,** ੫, ੩:੨ (1126)

**ਅੰਧੁਲਾ -----** (1) ਅੰਨ੍ਹਾ, ਅਗਿਆਨੀ, ਵਾਹਿਗੁਰੂ ਤੋਂ ਵੇਮੁਖ

"ਭਰਮਿ ਭੁਲਾਣਾ **ਅੰਧੁਲਾ** ਫਿਰਿ ਫਿਰਿ ਆਵੈ ਜਾਇ।"

- ਸਿਰੀ **੩,** ੫੬, ੩:੩ (35)

"**ਅੰਧੁਲਾ** ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ।"

- ਸੂਹੀ **੧,** ੯, ੪:੧ (731)

**ਹੋਰ ਰੂਪ:**

**ਅੰਧੁਲੀ –**

"ਦੁਬਿਧਾ ਗੁਰਮਤਿ **ਅੰਧੁਲੀ** ਕਾਰ।"

- ਬਸੰ **੧,** ੬, ੧:੧ (1190)

**ਅੰਧੁਲੇ –**

"ਮੈ **ਅੰਧੁਲੇ** ਨਾਮੁ ਨ ਵੀਸਰੈ ਟੇਕ ਟਿਕੀ ਘਰਿ ਜਾਉ।"

- ਸਿਰੀ **੩,** ਅਸ ੮, ੨:੩ (58)

**ਅੰਧੁਲੈ –**

"**ਅੰਧੁਲੈ** ਨਾਮੁ ਵਿਸਾਰਿਆ ਮਨਮੁਖਿ ਅੰਧੁ ਗੁਬਾਰੁ।"

- ਸਿਰੀ **੧,** ੧੩, ੩:੨ (19)

(2) ਜੋਤਹੀਨ, ਅੰਨ੍ਹਾ ਜੋ ਵੇਖ ਨਹੀਂ ਸਕਦਾ

"ਰੁਹਲਾ ਟੁੰਡਾ **ਅੰਧੁਲਾ** ਕਿਉ ਗਲਿ ਲਗੈ ਧਾਇ।"

- ਮਾਝ **੧,** ਵਾਰ ੩ਸ, **੨,** ੨:੨ (139)

"ਬਿਖੈ ਰਾਜ ਤੇ **ਅੰਧੁਲਾ** ਭਾਰੀ।"

– ਗਉ **੫,** ੧੫੧, ੧:੧ (196)

**ਹੋਰ ਰੂਪ:**

**ਅੰਧੁਲੇ –**

"ਅਹਿਨਿਸਿ **ਅੰਧੁਲੇ** ਦੀਪਕੁ ਦੇਇ।"

– ਆਸਾ **੧,** ੧੮, ੩:੧ (354)

"ਨਿਰਧਨ ਕਉ ਧਨੁ **ਅੰਧੁਲੇ** ਕਉ ਟਿਕ ਮਾਤ ਦੂਧੁ ਜੈਸੇ ਬਾਲੇ।"

– ਧਨ **੫,** ੩੨, ੨:੧ (679)

**ਅੰਧੁਲੈ –**

"ਜਿਉ **ਅੰਧੁਲੈ** ਹਥਿ ਟੋਹਣੀ ਹਰਿਨਾਮੁ ਹਮਾਰੈ।"

– ਆਸਾ **੧,** ੨੨, ੬:੧ (422)

**ਅੰਧੁਲਾ** ----- (1) ਅਗਿਆਨੀ, ਅਸਲੀਅਤ ਨੂੰ ਨ ਦੇਖ ਸਕਨ ਵਾਲਾ, ਵੇਖੋ 'ਅੰਧੁਲਾ' (1)

(2) ਨੇਤਰਹੀਨ, ਅੰਨ੍ਹਾ, ਜੋਤਹੀਨ, ਵੇਖੋ 'ਅੰਧੁਲਾ' (2)

"ਕਰ ਕੰਪਿ ਚਰਣ ਸਰੀਰੁ ਕੰਪੈ ਨੈਣ **ਅੰਧੁਲੇ** ਤਨੁ ਭਸਮ ਸੇ।"

– ਤੁਖਾ **੧,** ਛੰਤ ੨, ੪:੫ (1110)

(3) ਹੇ ਅੰਨ੍ਹੇ (ਅਗਿਆਨੀ)

"ਅੰਤਿ ਕਾਲਿ ਪਛੁਤਾਸੀ **ਅੰਧੁਲੇ** ਜਾ ਜਮਿ ਪਕੜਿ ਚਲਾਇਆ।"

– ਸਿਰੀ **੪,** ਪਹ ੨, ੩:੩ (76)

**ਅਧੂਆ** ----- (ਅੰ. ਅਦਨਾ) ਅਧੀ

"ਐ ਜੀ ਸਰਣਿ ਪਰੇ ਪ੍ਰਭੁ ਬਖਸਿ ਮਿਲਾਵੈ ਬਿਲਮ ਨ **ਅਧੂਆ** ਰਾਈ।"

– ਗੂਜ **੧,** ਅਸ ੪, ੫:੧ (505)

**ਅੰਧੇ** ------ (1) ਅੰਨ੍ਹੇ, ਜੋਤਹੀਨ

"**ਅੰਧੇ** ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ।"

– ਰਾਮ **੩,** ਵਾਰ ੧੬ਸ, **੨,** ੧:੧ (954)

(2) ਅਗਿਆਨੀ

"ਬਿਨੁ ਸਤਿਗੁਰ ਕੋ ਮਗੁ ਨ ਜਾਣੈ **ਅੰਧੇ** ਠਉਰ ਨ ਕਾਈ।"

– ਸਿਰੀ **੩,** ਅਸ ੧੮, ੪:੨ (65)

(3) ਹੇ ਅੰਨ੍ਹੇ, ਹੇ ਅਗਿਆਨੀ

"**ਅੰਧੇ** ਤੂੰ ਬੈਠਾ ਕੰਧੀ ਪਾਹਿ।"

– ਸਿਰੀ **੫,** ੭੪, ੧*:੧ (43)

(4) ਅੰਨ੍ਹਿਆਂ (ਅਗਿਆਨੀਆਂ) ਵਾਲੇ

"ਨਾਨਕ ਬਿਨੁ ਸਤਿਗੁਰ ਭੇਟੇ ਜਗੁ ਅੰਧੁ ਹੈ **ਅੰਧੇ** ਕਰਮ ਕਮਾਇ।"

– ਬਿਹਾ **੪,** ਵਾਰ ੧੫ਸ, **੩,** ੧:੧ (554)

"ਗੁਰੂ ਜਿਨਾ ਕਾ ਅੰਧੁਲਾ ਸਿਖ ਭੀ **ਅੰਧੇ** ਕਰਮ ਕਰੇਨਿ।"

– ਰਾਮ **੩,** ਵਾਰ ੧੦ਸ, **੩,** ੨:੧ (951)

**ਅਧੇਰ** ----- ਹਨੇਰਾ, ਅਗਿਆਨ

"ਸਕਤਿ **ਅਧੇਰ** ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ।"

– ਗਉ **ਕਬ,** ੪੬, ੨:੨ (332)

**ਅੰਧੇਰ** ----- (1) ਹਨੇਰਾ

"ਗਿਆਨ ਅੰਜਨੁ ਗੁਰਿ ਦੀਆ ਅਗਿਆਨ **ਅੰਧੇਰ** ਬਿਨਾਸੁ।"

– ਗਉ **੫,** ਸੁਖ ੨੩ਸ:੧ (293)

"ਮਿਟੇ **ਅੰਧੇਰ** ਭਏ ਪਰਗਾਸਾ।"

– ਭੈਰ **੫,** ੨੭, ੨:੨ (1143)

**ਹੋਰ ਰੂਪ:**

**ਅਧੇਰਾ –**

"ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ ਭਰਮ **ਅਧੇਰਾ** ਲਹੀ।"

– ਦੇਵ **੫,** ੭, ੧:੨ (529)

**ਅੰਧੇਰਾ –**

"ਗੁਰ ਗਿਆਨੁ ਪ੍ਰਚੰਡੁ ਬਲਾਇਆ ਅਗਿਆਨੁ **ਅੰਧੇਰਾ** ਜਾਇ।"

– ਸਿਰੀ **੩,** ੪੦, ੨:੩ (29)

**ਅੰਧੇਰੀ –**

"ਰੈਣਿ **ਅੰਧੇਰੀ** ਕਿਆ ਪਤਿ ਤੇਰੀ ਚੋਰੁ ਪੜੈ ਘਰੁ ਮੂਸਏ।"

– ਤੁਖਾ **੧,** ਛੰਤ ੨, ੧:੪ (1110)

**ਅੰਧੇਰੀਆ –**

"ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਝੈ ਰੈਣਿ **ਅੰਧੇਰੀਆ**।"

– ਤੁਖਾ **੧,** ਛੰਤ ੨, ੧:੬ (1110)

**ਅੰਧੇਰੁ –**

"ਅਗਿਆਨ ਮਤੀ **ਅੰਧੇਰੁ** ਹੈ ਬਿਨੁ ਪਿਰ ਦੇਖੇ ਭੁਖ ਨ ਜਾਇ।"

– ਸਿਰੀ **੩,** ੬੧, ੩:੨ (38)

**ਅਧੇਰੁ –**

"ਨਾਨਕ ਗੁਰਮੁਖਿ ਗਿਆਨੁ ਪਰਾਪਤਿ ਹੋਵੈ ਤਿਮਰ ਅਗਿਆਨੁ **ਅਧੇਰੁ** ਚੁਕਾਇਆ।"

– ਗੂਜ **੩,** ਵਾਰ ੧੧ਸ, **੩,** ੧:੪ (512)

**ਅੰਧੇਰੇ –**

"ਮਿਟੀ ਤਿਆਸ ਅਗਿਆਨ **ਅੰਧੇਰੇ**।"

– ਆਸਾ **੫,** ੬੬, ੧:੧ (387)

**ਅੰਧੇਰੈ –**

"ਜਿਉ **ਅੰਧੇਰੈ** ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ ਤਜਾਇ।"

– ਸਿਰੀ **੩,** ੬੪, ੨:੪ (39)

**ਅੰਧੇਰੋ –**

"ਆਗੈ ਦ੍ਰਿਸਟਿ ਆਵਤ ਸਭ ਪਰਗਟ ਈਹਾ ਮੋਹਿਓ ਭਰਮ **ਅੰਧੇਰੋ।**"

– ਕਾਨ **੫,** ੨੫, ੧:੨ (1303)

(2) ਅਗਿਆਨਤਾ

"ਅਚਿੰਤ ਹਮਾਰੇ ਮਿਟੇ **ਅੰਧੇਰ**।"

– ਭੈਰ **੫,** ਅਸ ੩, ੫:੨ (1157)

**ਹੋਰ ਰੂਪ:**

**ਅੰਧੇਰਾ –**
"ਸਤਗੁਰੁ ਮਿਲੈ **ਅੰਧੇਰਾ** ਜਾਇ।"
– ਰਾਮ **੧,** ੨, ੩:੩ (877)

**ਅਧੇਰਾ –**
"ਮਿਟਿਆ **ਅਧੇਰਾ** ਦੂਖੁ ਨਾਠਾ ਅਮਿਉ ਹਰਿ ਰਸੁ ਚੋਇਆ।"
– ਬਿਹਾ **੫,** ਛੰਤ ੧, ੪:੪ (542)

**ਅੰਧੇਰੁ –**
"ਮਿਟਿਓ **ਅੰਧੇਰੁ** ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ।"
– ਗਉ **੫,** ੧੧੯*, ੨:੨ (204)

**ਅੰਧੈ** ------ (1) ਅੰਨ੍ਹੇ (ਅਗਿਆਨੀ) ਨੇ
"**ਅੰਧੈ** ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹੁ।"
– ਸਿਰੀ **੧,** ੩, ੧*:੨ (15)

**ਅੰਧੋ** ------ ਅੰਨ੍ਹਾ, ਗਿਆਨਹੀਨ – ਵੇਖੋ 'ਅੰਧਾ' (2)
"ਜੇ ਬਹੁਤਾ ਸਮਝਾਈਐ ਭੋਲਾ ਭੀ ਸੋ **ਅੰਧੋ** ਅੰਧਾ।"
– ਆਸਾ **੧,** ੩੧, ੧*:੨ (358)

**ਹੋਰ ਰੂਪ:**

**ਅੰਧੌ –**
"**ਅੰਧੌ** ਬੋਲੌ ਮੁਗਧੁ ਗਵਾਰੁ।"
– ਪ੍ਰਭਾ **੧,** ੧੨, ੪:੧ (1331)

**ਅਧੋਰੀ** ----- ਆਸਰਾ ਦੇਣ ਵਾਲਾ; ਪਕਾ ਸਹਾਇਕ (ਸ਼ਬਦ ਕੋਸ਼)
"ਤੁਮ ਸਮਰਥ ਅਪਾਰ ਅਤਿ ਊਚੇ ਸੁਖਦਾਤੇ ਪ੍ਰਭ ਪ੍ਰਾਨ **ਅਧੇਰੀ**।"
– ਗਉ **੫,** ੧੩੪*, ੪:੧ (208)

**ਅਧ੍ਰਵ** ----- (ਸੰ. *ਅ ੍ਰਵ*) ਚਲਾਇਮਾਨ, ਨਾਸਵੰਤ
"ਸਭ **ਅਧ੍ਰਵ** ਡਿਠੇ ਜੀਉ ਤਾ ਚਰਨ ਕਮਲ ਚਿਤੁ ਲਾਇਆ।"
– ਸੂਹੀ **੫,** ਛੰਤ ੧੧, ੪:੨ (785)

**ਅਨ** ------- (1) (ਸੰ. *ਅਨ੍ਯ*) ਹੋਰ, ਦੂਜੇ
"**ਅਨ** ਭੈ ਵਿਸਰੇ ਨਾਮਿ ਸਮਾਇਆ।"
– ਗਉ **੧,** ੧੧, ੧:੨ (154)

"ਬਿਨੁ ਭਗਵੰਤ ਨਾਹੀ **ਅਨ** ਕੋਇ।"
– ਗਉ **੫,** ੧੩੦, ੧*:੧ (192)

"ਨਾਮੁ ਬਿਸਾਰਿ ਲਗੈ **ਅਨ** ਸੁਆਇ।"
– ਗਉ **੫,** ੧੩੪, ੩:੧ (192)

**ਹੋਰ ਰੂਪ:**

**ਅੰਨ –**
"ਫੁਨਿ ਪ੍ਰੇਮ ਰੰਗ ਪਾਈਐ ਗੁਰਮੁਖਹਿ ਧਿਆਈਐ ਅੰਨ ਮਾਰਗ ਤਜਹੁ ਭਜਹੁ ਹਰਿ ਗ੍ਯ੍ਯਾਨੀਅਹੁ।"

- ਸਵ **੪,** ੧੩:੩ (1400)

(2) ਹੋਰਨਾਂ

"ਲੋਭੀ **ਅਨ** ਕਉ ਸੇਵਦੇ ਪੜਿ ਵੇਦਾ ਕਰੈ ਪੂਕਾਰ।"

- ਸਿਰੀ **੩,** ੪੩, ੨:੨ (30)

"**ਅਨ** ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ।"

- ਸਿਰੀ **੧,** ਅਸ ੫, ੬:੨ (56)

(3) ਹੋਰ ਕਿਸੇ ਦੀ

"ਐਸਾ ਪ੍ਰਭੁ ਛੋਡਿ ਕਰਹਿ **ਅਨ** ਸੇਵਾ ਕਵਨ ਬਿਖਿਆ ਰਸ ਮਾਤਾ।"

- ਭੈਰ **੫,** ੧੪, ੧:੨ (1138)

"ਬਿਨੁ ਪ੍ਰਭ ਸੇਵ ਕਰਤ **ਅਨ** ਸੇਵਾ ਬਿਰਥਾ ਕਾਟੈ ਕਾਲ।"

- ਸਾਰ **੫,** ੯੨, ੧:੧ (1222)

(4) ਭਿੰਨ, ਵਖਰਾ

"ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ **ਅਨ** ਹੇਰਾ।"

- ਬਿਲਾ **੫,** ੧੧੭, ੨:੨ (827)

(5) ਦ੍ਵੈਤ

"ਹਉਮੈ **ਅਨ** ਸਿਉ ਲਰਿ ਮਰੈ ਸੋ ਸੋਭਾਦੂ ਹੋਇ।"

- ਗਉ **੫,** ਬਾਅ ੩੧:੨ (256)

**ਅੰਨ** ------- (1) (ਸੰ. *अन्नम्*) ਅਨਾਜ

"ਜੇਤੇ ਦਾਣੇ **ਅੰਨ** ਕੇ ਜੀਆ ਬਾਝੁ ਨ ਕੋਇ।"

- ਆਸਾ **੧,** ਵਾਰ ੧੯ਸ, **੧,** ੧:੩ (472)

**ਹੋਰ ਰੂਪ:**

**ਅੰਨਿ –**

"ਤਜਿਐ **ਅੰਨਿ** ਨ ਮਿਲੈ ਗੁਪਾਲੁ।"

- ਗੋਂਡ **ਕਬ,** ੧੧, ੪:੧ (873)

**ਅਨੁ –**

"ਜਿਸੁ ਕਾ **ਅਨੁ** ਧਨੁ ਸਹਜਿ ਨ ਜਾਨਾ।"

- ਆਸਾ **੧,** ਅਸ ੬, ੭:੧ (414)

**ਅੰਨੁ –**

"ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ **ਅੰਨੁ** ਨ ਖਾਹੀ।"

- ਮਾਝ **੧,** ਵਾਰ ੨੬ਸ, **੧,** ੧:੬ (149)

**ਅੰਨੈ –**

"**ਅੰਨੈ** ਬਾਹਰਿ ਜੋ ਨਰ ਹੋਵਹਿ।"

- ਗੌਂਡ **ਕਬ,** ੧੧, ੨:੩ (873)

(2) ਹੋਰ, ਵੇਖੋ 'ਅਨ' (1)

**ਅਨਹਤ** ---- (ਸੰ. *अनाहत*) (1) ਅਘਾਤ ਰਹਿਤ, ਜਿਸ ਦੀ ਉਤਪਤੀ ਆਘਾਤ ਤੋਂ ਨਾ ਹੋਈ ਹੋਵੇ, ਬਿਨਾਂ ਰਗੜ ਤੋਂ ਉਪਜੀ, ਉਹ ਆਵਾਜ ਜੋ ਜੋਗੀ ਦਸਵੇਂ ਦੁਆਰ ਵਿਚ ਅਪੜ ਕੇ ਸੁਣਦੇ ਹਨ।

"ਜਾਸੁ ਜਪਤ ਸੁਣਿ **ਅਨਹਤ** ਧੁਨੇ।"

– ਗਉ **੫,** ਅਸ ੨, ੭:੨ (236)

"**ਅਨਹਤ** ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ।" (ਬਿਨਾਂ ਵਜਾਇਆਂ ਵਜਣ ਵਾਲੇ ਵਾਜੇ)

– ਗਉ **੫,** ਛੰਤ ੧, ੪:੫ (247)

**ਹੋਰ ਰੂਪ:**

**ਅਨਹਤਾ –**

"**ਅਨਹਤਾ** ਸਬਦ ਵਾਜੰਤ ਭੇਰੀ।"

– ਧੰਨਾ **੧,** ੯, ੧*:੨ (663)

**ਅਨਹਤਿ –**

"**ਅਨਹਤਿ** ਰਾਤੇ ਇਹੁ ਮਨੁ ਲਾਇਆ।"

– ਰਾਮ **੧,** ਸਿਗੋ ੨੦:੨ (940)

(2) ਆਤਮਕ ਮੰਡਲ ਦਾ ਸੰਗੀਤ ਜੋ ਸਰੀਰਿਕ ਕੰਨਾਂ ਦਾ ਵਿਸ਼ਾ ਨਹੀਂ

"**ਅਨਹਤ** ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ।"

– ਮਾਝ **੩,** ਅਸ ੧੦, ੪:੩ (115)

(3) ਨਾਸ ਨ ਹੋਣ ਵਾਲਾ, ਅਮਿਟ

"ਜਹ **ਅਨਹਤ** ਸੂਰ ਉਜ੍ਯਾਰਾ।"

– ਸੋਰ **ਨਾਮ,** ੧, ੪:੧ (657)

"**ਅਨਹਤ** ਸੁੰਨੁ ਕਹਾ ਤੇ ਹੋਈ।"

– ਰਾਮ **੧,** ਸਿਗੋ ੫੨:੨ (943)

(4) ਇਕ ਰਸ, ਲਗਾਤਾਰ ਨਿਰਤੰਰ

"ਮਧੁਰ ਮਧੁਰ ਧੁਨਿ **ਅਨਹਤ** ਗਾਜੈ।"

– ਮਾਲੀ ਨਾਮ, ੧, ੧*:੨ (988)

**ਅਨਹਤਿ** ---- (1) ਇਕ ਰਸ, ਲਗਾਤਾਰ, ਨਿਰੰਤਰ

"**ਅਨਹਤਿ** ਲਾਲਾ ਬੇਧਿਆ ਪ੍ਰਭ ਹੇਤਿ ਪਿਆਰੀ।"

– ਮਾਰੂ **੧,** ਅਸ ੪, ੭:੧ (1011)

**ਅਨਹਦ** ---- (1) ਬੇਹਦ, ਹਦ ਤੋਂ ਬਾਹਰ

"**ਅਨਹਦ** ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ।"

– ਸੂਹੀ **੫,** ਛੰਤ ੯, ੪:੨ (783)

(2) ਚੋਟ/ਅਘਾਤ ਤੋਂ ਬਿਨਾਂ ਪੈਦਾ ਹੋਣ ਵਾਲੀ ਧੁਨੀ

"**ਅਨਹਦ** ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ।"

– ਸਿਰੀ **੧,** ੧੮, ੨:੩ (21)

"ਤਹ ਬਾਜੇ ਨਾਨਕ **ਅਨਹਦ** ਤੂਰੇ।" (ਬਿਨਾਂ ਵਜਾਇਆਂ ਵਜਣ ਵਾਲੇ।)

– ਗਉ **੫,** ਬਾਅ ੩੬:੮ (258)

**ਹੋਰ ਰੂਪ:**

**ਅਨਹਦਿ –**

"ਭਗਤਿ ਭਾਉ ਗੁਰ ਕੀ ਮਤਿ ਪੂਰੀ **ਅਨਹਦਿ** ਸਬਦਿ ਲਖਾਈ ਹੇ।"

– ਮਾਰੂ **੧,** ਸੋਲਾ ੫, ੧੨:੩ (1025)

**ਅਨਹਦੁ** –

"**ਅਨਹਦੁ** ਵਾਜੈ ਸਹਜਿ ਸੁਹੇਲਾ।"

- ਮਾਝ **੫**, ੧੦, ੧:੧ (97)

**ਅਨਹਦੋ** -

"**ਅਨਹਦੋ** ਅਨਹਦੁ ਵਾਜੈ ਰੁਣ ਝੁਣ ਕਾਰੇ ਰਾਮ।"

- ਆਸਾ **੧**, ਛੰਤ ੨, ੧:੧ (436)

3. ਨਿਰੰਤਰ, ਲਗਾਤਾਰ

"ਅਨਹਦ ਚੋਜ ਭਗਤ ਭਵ ਭੰਜਨ **ਅਨਹਦ** ਵਾਜੇ ਧੁਨੀਐ ਰਾਮ।"

- ਸੂਹੀ **੫**, ਛੰਤ ੯, ੪:੨ (783)

"ਤਹ ਅਨਦ ਬਿਨੋਦ ਸਦਾ **ਅਨਹਦ** ਝੁਣਕਾਰੋ ਰਾਮ।"

- ਬਿਹਾ **੫**, ੫, ੨:੧ (545)

4. ਆਤਮ ਆਨੰਦ ਦਾ ਸੰਗੀਤ

"**ਅਨਹਦ** ਧੁਨੀ ਸਦਾ ਵਜਦੇ ਉਨਮਨਿ ਹਰਿ ਲਿਵ ਲਾਇ।"

- ਸਿਰੀ **੪**, ਵਾਰ ੨੧ਸ, **੩**, ੨:੩ (91)

**ਹੋਰ ਰੂਪ:**

**ਅਨਹਦਾ** -

"ਸਤੁ ਸੰਤੋਖੁ ਵਜਹਿ ਵਾਜੇ **ਅਨਹਦਾ** ਝੁਣਕਾਰੇ।"

- ਸੂਹੀ **੫**, ਛੰਤ ੨, ੩:੫ (778)

**ਅਨਹਦੁ** -

"ਵਾਜੈ **ਅਨਹਦੁ** ਮੇਰਾ ਮਨੁ ਲੀਣਾ।"

- ਰਾਮ **੧**, ਅਸ ੩, ੧:੩ (903)

**ਅਨਹਦਿ** ---- (1) ਅਟੱਲ (ਸੱਚ)

"**ਅਨਹਦਿ** ਰਾਤਾ ਏਕ ਲਿਵਤਾਰ।"

- ਬਸੰ **੧**, ੩, ੪:੩ (1188)

(2) ਬਿਨਾਂ ਚੋਟ ਤੋਂ ਪੈਦਾ ਹੋਣ ਵਾਲੀ ਆਵਾਜ਼, ਵੇਖੋ 'ਅਨਹਦ' (2)

(3) ਇਕਰਸ ਟਿਕੇ ਰਹਿਣ ਵਾਲਾ ਪ੍ਰਭੂ, ਅਬਿਨਾਸੀ ਪ੍ਰਭੂ

"ਹਉਮੈ ਤਿਆਗੀ **ਅਨਹਦਿ** ਰਾਤਾ।"

- ਮਾਰੂ **੧**, ਸੋਲਾ ੧੯, ੯:੨ (1040)

**ਅਨਹੋਦਾ** ---- ਜੋ ਹੈ ਨਹੀਂ ਭਾਵ ਬਿਨਾਂ ਹੋਂਦ ਦੇ

"ਕੀਤਾ ਹੋਵੈ ਸਰੀਕੀ ਕਰੈ **ਅਨਹੋਦਾ** ਨਾਉ ਧਰਾਇਆ।"

- ਭੈਰ **੩**, ਅਸ ੧, ੭:੩ (1154)

**ਅਨਹੋਨੀ** ---- ਅਸੰਭਵ, ਨ ਹੋ ਸਕਨ ਵਾਲੀ

"ਚਿੰਤਾ ਤਾ ਕੀ ਕੀਜੀਐ ਜੋ **ਅਨਹੋਨੀ** ਹੋਇ।"

- ਸਲੋ **੯**, ੫੧:੧ (1428)

**ਅਨਹੋਵਨੁ** --- ਜੋ ਨਹੀਂ ਹੈ, ਨਾਸ਼ਵਾਨ, ਮਾਇਆ

"ਹੋਵਨੁ ਕਉਰਾ **ਅਨਹੋਵਨੁ** ਮੀਠਾ ਬਿਖਿਆ ਮਹਿ ਲਪਟਾਇ ਜਰੇ।"

- ਬਿਲਾ **੫**, ੯੬, ੧:੨ (823)

**ਅਨਕ** ----- ਅਨੇਕ

"ਕਾਮ ਕ੍ਰੋਧ ਕਰਿ ਅੰਧ ਮਾਇਆ ਕੇ ਬੰਧ **ਅਨਕ** ਦੋਖਾ ਤਨਿ ਛਾਦਿ ਪੂਰੇ।"

– ਧਨਾ **੫,** ੫੩, ੧:੧ (683)

**ਹੋਰ ਰੂਪ:**

**ਅਨਿਕ –**

"ਸੇਵਾ ਕਰਉ ਦਾਸ ਦਾਸਨ ਕੀ **ਅਨਿਕ** ਭਾਂਤਿ ਤਿਸੁ ਕਰਉ ਨਿਹੋਰਾ।"

– ਗਉ **੫,** ੧੨੧, ੧:੧ (204)

**ਅਨਕਾਏ ----** ਹੋਰ: (ਸੰ. *अनक*) ਤੁਛ, ਨੀਵੀਆਂ, ਅਧਮ (ਨਿਰੁਕਤ)

"**ਅਨਕਾਏ** ਰਾਤੜਿਆ ਵਾਟ ਦੁਹੇਲੀ ਰਾਮ।"

– ਬਿਹਾ **੫,** ਛੰਤ ੭, ੧:੧ (546)

**ਅਨਕਾਜ ----** (ਸੰ. *अन्य कार्यम्*) ਹੋਰ ਕੰਮ

"ਨਾਮੁ ਤਿਆਗਿ ਕਰੇ **ਅਨਕਾਜ**।"

– ਗਉ **੫,** ਅਸ ੧੦, ੪:੧ (240)

**ਅਨਗਰੂਆ --** ਨ ਵਡਾ, ਛੋਟਾ ਜਿਹਾ

"ਸਰਬ ਸਾਸਤ੍ਰ ਬਹੁ ਰੂਪੀਆ **ਅਨਗਰੂਆ** ਆਖਾੜਾ ਮੰਡਲੀਕ ਬੋਲ ਬੋਲਹਿ ਕਾਛੇ।"

– ਮਲਾ **ਨਾਮ,** ੧, ੩:੨ (1292)

**ਅਨਗਾਹ ----** ਅੰਨ ਗਾਹੁਣ ਵਾਲੇ ਫਲੇ

"ਲਾਟੂ ਮਾਧਾਣੀਆ **ਅਨਗਾਹ**।"

– ਆਸਾ **੧,** ਵਾਰ ੫ਸ, **੧,** ੨:੧੭ (465)

**ਅਨਜਾਨਤ ---** (1) ਨਾ ਜਾਣਦਿਆਂ

"**ਅਨਜਾਨਤ** ਕਿਛੁ ਇਨਹਿ ਕਮਾਨੋ ਜਪ ਤਪ ਕਛੂ ਨ ਸਾਧਾ।"

– ਗਉ **੫,** ੧੬੩*, ੧:੧ (215)

(2) ਅਣਜਾਣਪੁਣੇ ਵਿਚ

"**ਅਨਜਾਨਤ** ਬਿਖਿਆ ਮਹਿ ਰਚੇ।"

– ਗਉ **੫,** ਸੁਖ ੧੧, ੩:੫ (277)

(3) ਜੋ ਸਾਡੇ ਗਿਆਨ ਵਿਚ ਨਹੀਂ

"**ਅਨਜਾਨਤ** ਜੋ ਸੇਵੈ ਤੇਤੀ ਨਹ ਜਾਇ ਗਨੀ।"

– ਆਸਾ **੫,** ਛੰਤ ੫, ੪:੨ (456)

**ਅਨਟੇਕ ----** ਹੋਰ ਆਸਰਾ

"ਬਿਨੁ ਸਾਚੇ **ਅਨਟੇਕ** ਹੈ ਸੋ ਜਾਣਹੁ ਕਾਚਾ।"

– ਆਸਾ **੫,** ੧੦੩, ੧*:੨ (396)

**ਅਨਤ -----** (1) (ਸੰ. *अनन्त*) ਬੇਅੰਤ, ਅਨੰਤ (ਪ੍ਰਭੂ), ਸੀਮਾ ਰਹਿਤ

"ਅਨਤਾ ਧਨੁ ਧਰਣੀ ਧਰੇ **ਅਨਤ** ਨ ਚਾਹਿਆ ਜਾਇ।"

– ਗਉ **੧,** ੧੮, ੨:੧ (156)

**ਹੋਰ ਰੂਪ:**

**ਅਨੰਤ –**

"ਏਕਸ ਕੇ ਗੁਣ ਗਾਉ **ਅਨੰਤ।**" (ਇਕ ਅਨੰਤ ਹਰਿ ਦੇ ਗੁਣ ਗਾਓ।)

- ਗਉ **੫,** ਸੁਖ ੧੯, ੮:੩ (289)

"ਸੋ ਅੰਤਰਿ ਸੋ ਬਾਹਰਿ **ਅਨੰਤ**।"

- ਗਉ **੫,** ਸੁਖ ੨੩, ੨:੧ (293)

**ਅਨੰਤਾ –**

"ਜਉਪੈ ਹਮ ਨ ਪਾਪ ਕਰੰਤਾ ਅਹੇ **ਅਨੰਤਾ**।"

- ਸਿਰੀ **ਰਵਿ,** ੩, ੧*:੧ (93)

**ਅਨੰਤੁ –**

"ਰੈਣਾਇਰ ਮਾਹਿ **ਅਨੰਤੁ** ਹੈ ਕੂੜੀ ਆਵੈ ਜਾਇ।"

- ਰਾਮ **੩,** ਵਾਰ ੭ਸ, **੩,** ੧:੧ (949)

(2) ਅਣਗਿਣਤ, ਅਨੇਕਾਂ, ਬੇਅੰਤ

"ਪਸਰਿਓ ਆਪਿ ਹੋਇ **ਅਨਤ** ਤਰੰਗ।"

- ਗਉ **੫,** ਸੁਖ ੯, ੮:੪ (275)

"**ਅਨਤ** ਤਰੰਗ ਭਗਤਿ ਹਰਿ ਰੰਗਾ।"

- ਆਸਾ **੧,** ੧੭, ੨:੧ (354)

**ਹੋਰ ਰੂਪ:**

**ਅਨੰਤ –**

"ਤਿਨ ਕੇ ਨਾਮ ਅਨੇਕ **ਅਨੰਤ**।"

- ਜਪੁ ੩੪:੫ (7)

**ਅਨੰਤਾ –**

"ਇਕਸੁ ਤੇ ਹੋਇਓ **ਅਨੰਤਾ** ਨਾਨਕ ਏਕਸੁ ਮਾਹਿ ਸਮਾਇ ਜੀਉ।"

- ਮਾਝ **੫,** ਅਸ ੩੬, ੯:੩ (131)

**ਅਨਤਾ –**

"**ਅਨਤਾ** ਧਨੁ ਧਰਿ ਦਬਿਆ ਫਿਰਿ ਬਿਖੁ ਭਾਲਣ ਗਇਆ।"

- ਸੂਹੀ **੪,** ਛੰਤ ੫, ੩:੩ (776)

**ਅਨੰਤੁ –**

"ਥਲ ਵਾਰੋਲੇ ਬਹੁਤੁ **ਅਨੰਤੁ**।"

- ਆਸਾ **੧,** ਵਾਰ ੫ਸ, **੧,** ੨:੧੬ (465)

(3) ਅਮਰ, ਸਦੀਵ

"ਰਮਈਆ ਜਪਹੁ ਪ੍ਰਾਣੀ **ਅਨਤ** ਜੀਵਣ ਬਾਣੀ ਇਨਿ ਬਿਧਿ ਭਵਸਾਗਰੁ ਤਰਣਾ।"

- ਸਿਰੀ **ਕਬ,** ੧, ੨:੨ (92)

(4) (ਸੰ. *अन्यत*) ਕਿਸੇ ਹੋਰ ਪਾਸੇ

"**ਅਨਤ** ਨ ਜਾਇ ਪਰਮ ਸਚੁ ਪਾਵੈ।"

- ਗਉ **ਕਬ,** ਬਾਅ ੩੬:੨ (342)

"ਜੋ ਜਨ ਰਾਤੇ ਰਾਮ ਸਿਉ ਪਿਆਰੇ **ਅਨਤ** ਨ ਕਾਹੂ ਜਾਇ।"

- ਆਸਾ **੫,** ਬਿਰ ੧, ੬:੧ (431)

(5) ਹੋਰ

"ਤਉ ਕਤ **ਅਨਤ** ਸਾਦਿ ਲੋਭਾਈ।"

- ਸੂਹੀ **੪,** ੭, ੧*:੨ (773)

"ਫੁਨਿ ਮਨ ਬਚ ਕ੍ਰਮ ਜਾਨੁ **ਅਨਤ** ਦੂਜਾ ਨ ਮਾਨੁ
ਨਾਮੁ ਸੋ ਅਪਾਰੁ ਸਾਰੁ ਦੀਨੋ ਗੁਰਿ ਰਿਦ ਧਰ।"

- ਸਵ **੪, ਨਲ,** ੩:੩ (1399)

(6) (ਸੰ. *अन्य*) ਹੋਰ ਕੋਈ, ਹੋਰ ਦੂਜਾ, ਹੋਰ ਕਿਸੇ ਤਰ੍ਹਾਂ
"ਕਹਿ ਨਾਨਕ ਅਬਿ ਨਾਹਿ **ਅਨਤ** ਗਤਿ ਬਿਨੁ ਹਰਿ ਕੀ ਸਰਨਾਈ।"

- ਟੋਡੀ **੯,** ੧, ੨:੨ (718)

(7) (ਸੰ. *अनित्य*) ਬਿਨਸਨਹਾਰ (ਮਾਇਆ)
"**ਅਨਤ** ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ।"

- ਗਉ **੧,** ੧੮, ੨:੨ (156)

(ਇਥੇ ਦੂਜੇ 'ਅਨਤ' ਦੇ ਅਰਥ 'ਬੇਅੰਤ ਪ੍ਰਭੂ' ਦੇ ਹਨ।)

**ਹੋਰ ਰੂਪ:**

**ਅਨਤਾ –**
"**ਅਨਤਾ** ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਏ।"

- ਗਉ **੧,** ੧੮, ੨:੧ (156)

**ਅਨੰਤਹਿ** ---- ਸੀਮਾ ਰਹਿਤ (ਹਰਿ) ('ਨਿਰੁਕਤ' ਇਸ ਦੇ ਅਰਥ 'ਬੇਅੰਤ' ਕਰਦਾ ਹੈ।)
"ਸੰਤ **ਅਨੰਤਹਿ** ਅੰਤਰੁ ਨਾਹੀ।"

- ਆਸਾ **ਰਵਿ**, ੨, ੪:੨ (486)

**ਅਨਤਾ** ----- (1) ਬੇਅੰਤ, ਬਹੁਤ, ਵੇਖੋ, 'ਅਨੰਤ' (2)
(2) ਬਿਨਸਨਹਾਰ (ਮਾਇਆ), ਵੇਖੋ 'ਅਨਤ' (7)

**ਅਨੰਤਾ** ----- (1) ਬੇਅੰਤ ਪ੍ਰਭੂ, ਵੇਖੋ 'ਅਨਤ' (1)
(2) ਅਣਗਿਣਤ, ਅਨੇਕ, ਵੇਖੋ 'ਅਨੰਤ' (2)

**ਅਨਦ** ----- (1) (*आनन्द*) ਖੁਸ਼ੀਆਂ, ਪ੍ਰਸੰਨਤਾ
"**ਅਨਦ** ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ ਸਿਗਾਰੀ ਜੀਉ।"

-ਮਾਝ **੫**, ੧੧, ੧:੩ (97)

**ਹੋਰ ਰੂਪ:**

**ਅਨੰਦ** –
"ਫਲਗੁਣਿ **ਅਨੰਦ** ਉਪਾਰਜਨਾ ਹਰਿ ਸਜਣ ਪ੍ਰਗਟੇ ਆਇ।"

- ਮਾਝ **੫**, ਬਾਰਾ ੧੩:੧ (136)

"ਜਿਉ ਅੰਧੁਲੇ ਪੇਖਤ ਹੋਇ **ਅਨੰਦ**।"

- ਰਾਮ **੫**, ਅਸ ੪, ੪:੧ (914)

**ਅਨੰਦਾ** –
"ਕਹੁ ਕਬੀਰ ਮਨਿ ਭਇਆ **ਅਨੰਦਾ**।"

- ਗਉ **ਕਬ**, ੨੦, ੩:੧ (327)

**ਅਨਦਿ** –
"ਜਪਿ **ਅਨਦਿ** ਰਹਉ ਗੁਰਚਰਣਾ।" (ਪ੍ਰਸੰਨਤਾ ਨਾਲ)

- ਸੋਰ **੫**, ੫੪, ੧*:੧ (622)

**ਅਨਦੁ** –

"ਲੋਭੀ **ਅਨਦੁ** ਕਰੇ ਪੇਖਿ ਧਨਾ।"

- ਗਉ **੫**, ੧੬੨, ੩:੧ (198)

**ਅਨੰਦੁ** -

"ਕਰਹਿ **ਅਨੰਦੁ** ਸਚਾ ਮਨਿ ਸੋਇ।"

- ਜਪੁ ੧, ੩੭:੧੦ (8)

(2) ਸੁਖ

"ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ।"

- ਗਉ **੫**, ਸੁਖ ੧, ੬:੭ (263)

**ਹੋਰ ਰੂਪ:**

**ਅਨੰਦ** -

"ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ। ਕੋਟਿ **ਅਨੰਦ** ਜਹ ਹਰਿ ਗੁਨ ਗਾਹੀ।"

- ਗਉ **੫**, ੧੫੮, ੧:੧;੨ (197)

**ਅਨੰਦਾ** -

"ਮਿਲਿ ਪ੍ਰੀਤਮ ਜਿਉ ਹੋਤ **ਅਨੰਦਾ** ਤਿਉ ਹਰਿ ਰੰਗ ਮਨੁ ਰੰਗੀਨਾ ਜੀਉ।"

- ਮਾਝ **੫**, ੨੧, ੩:੩ (100)

**ਅਨਦੁ** -

"**ਅਨਦੁ** ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ।"

- ਮਾਝ **੫**, ੨੪, ੨:੩ (101)

**ਅਨੰਦੁ** -

"ਤਿਥੈ ਨਾਦ ਬਿਨੋਦ ਕੋਡ **ਅਨੰਦੁ**।"

- ਜਪੁ **੧**, ੩੬:੨ (7)

"ਚੇਤਿ ਗੋਵਿੰਦੁ ਅਰਾਧੀਐ ਹੋਵੈ **ਅਨੰਦੁ** ਘਣਾ।"

- ਮਾਝ **੫**, ਬਾਰਾ ੨:੧ (133)

**ਅਨੰਦੇ** -

"ਅਨਦ ਮੂਲੁ ਧਿਆਇਓ ਪੁਰਖੋਤਮੁ ਅਨਦਿਨੁ ਅਨਦ **ਅਨੰਦੇ**।"

- ਬਿਲਾ **੪**, ੬, ੧:੧ (800)

**ਅਨਦੋ** -

"**ਅਨਦੋ** ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ।"

- ਆਸਾ **੫**, ਛੰਤ ੧, ੧:੧ (452)

(3) ਅਨੰਦ, ਪੂਰਨ ਸੰਤੁਸ਼ਟਤਾ/ਟਿਕਾਉ/ ਸ਼ਾਤੀ ਵਾਲੀ ਅਵਸਥਾ/ਸਥਿਤੀ

"**ਅਨਦ** ਬਿਨੋਦ ਮੰਗਲ ਸੁਖ ਤਾਹਾ।"

- ਸੂਹੀ **੫**, ੨੬, ੧:੨ (742)

**ਹੋਰ ਰੂਪ:**

**ਅਨੰਦ** -

"ਸਹਜ **ਅਨੰਦ** ਗਾਵਹਿ ਗੁਣ ਗੋਵਿੰਦ ਪ੍ਰਭ ਨਾਨਕ ਸਰਬ ਸਮਾਹਿਆ ਜੀਉ।"

- ਮਾਝ **੫**, ੪੩, ੪:੩ (107)

"ਨਾਮੁ ਜਪਤ ਮਨਿ ਭਏ **ਅਨੰਦ**।"

- ਗਉ **੫**, ੧੧੦*, ੧:੩ (201)

**ਅਨੰਦਾ** –

"ਜਾਸੁ ਸੁਨੀ ਮਨਿ ਹੋਇ **ਅਨੰਦਾ** ਦੂਖ ਰੋਗ ਮਨ ਸਗਲੇ ਲਥਾ।"

– ਆਸਾ **੫**, ੬੧, ੧:੨ (386)

"ਜਾ ਕੈ ਸਿਮਰਣਿ ਹੋਇ **ਅਨੰਦਾ** ਬਿਨਸੈ ਜਨਮ ਮਰਣ ਭੈ ਦੁਖੀ।"

– ਸੋਰ **੫**, ੩੦, ੧:੧ (617)

**ਅਨੰਦਿ**–

"ਸਦਾ **ਅਨੰਦਿ** ਰਹੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਪਾਏ।"

– ਸਿਰੀ ੩, ੪੫, ੩:੩ (31)

**ਅਨਦੁ** –

"ਅਨਦਿਨੁ **ਅਨਦੁ** ਭਇਆ ਵਡਭਾਗੀ ਸਭ ਆਸ ਪੁਜੀ ਜਨ ਕੇਰੀ।"

– ਗਉ **੪**, ੫੮, ੩:੨ (170)

**ਅਨੰਦੁ** –

"ਤਿਨਾ **ਅਨੰਦੁ** ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰ।"

– ਸਿਰੀ **੩**, ੫੮, ੧:੧ (36)

**ਅਨਦਾਈ** ---- (1) (ਸੰ. *आनन्द+दायिन्*) ਸੁਖ ਦੇਣ ਵਾਲਾ

"ਖੇਲਿ ਖਿਲਾਇ ਲਾਡ ਲਾਡਾਵੈ ਸਦਾ ਸਦਾ **ਅਨਦਾਈ**।"

– ਸਾਰ **੫**, ੪੮, ੧:੧ (1214)

(2) ਅਨੰਦਿਤ ਹੋ ਜਾਈਦਾ ਹੈ

"ਹਰਿ ਆਰਾਧੇ ਅਰੋਗ **ਅਨਦਾਈ**।"

– ਸਾਰ **੫**, ੧੫, ੧*:੧ (612)

**ਅਨਦਿਨੁ** ---- (ਸੰ. *अनुदिन*) ਨਿਤਪ੍ਰਤੀ, ਹਰ ਰੋਜ਼, ਹਰ ਵੇਲੇ

"**ਅਨਦਿਨੁ** ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ।"

– ਸਿਰੀ **੩**, ੩੭, ੩:੨ (27)

**ਹੋਰ ਰੂਪ:**

**ਅਨਦਿਨੋ** – (ਨਿਰੰਤਰ)

"ਨਾਮ ਕਾ ਵਾਪਾਰੁ ਮੀਠਾ ਭਗਤਿ ਲਾਹਾ **ਅਨਦਿਨੋ**।"

– ਗਉ **੧**, ਛੰਤ ੨, ੪:੩ (243)

"**ਅਨਦਿਨੋ** ਪ੍ਰਭ ਧਿਆਵਉ।"

– ਆਸਾ **੫**, ੨੫੪, ੨:੨ (408)

**ਅਨੰਦੀ** ----- (1) (ਸੰ. *आनन्दिन्*) ਅਨੰਦ ਸਰੂਪ

"ਹਰ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰ ਪਾਇਆ ਪੁਰਖੁ **ਅਨੰਦੀ**।"

– ਸਿਰੀ **੪**, ਛੰਤ ੧, ੩:੫ (78)

(2) ਅਨੰਦ ਦਾਇਕ, ਅਨੰਦ ਦੇਣ ਵਾਲਾ

"ਹਰਖ ਸੋਗ ਬੈਰਾਗ **ਅਨੰਦੀ** ਖੇਲ ਰੀ ਦਿਖਾਇਓ।"

– ਆਸਾ **੫**, ੧੫੬, ੧*:੧ (409)

**ਅਨਦ੍ਰਿਸਟਿ** -- (ਸੰ. *अ ष्ट*) ਨਾ ਦਿਸਨ ਵਾਲਾ, ਅਦ੍ਰਿਸ਼ਟ

"ਆਵਨੁ ਜਾਵਨੁ ਦ੍ਰਿਸਟਿ **ਅਨਦ੍ਰਿਸਟਿ**।"

– ਗਉ **ਪ**, ਸੁਖ ੧੪, ੬:੩ (281)

**ਅਨਨ** ----- (ਸੰ. *अनन्य*) ਕੋਈ ਹੋਰ ਨਾ; ਇਕ ਰੁਖਾ, ਕੇਵਲ ਇਕ ਨਾਲ ਸਬੰਧ ਰਖਣ ਵਾਲਾ
"ਜਾਮਿ ਗੁਰੂ ਹੋਇ ਵਲਿ ਗਿਆਨ ਅਰੁ ਧਿਆਨ **ਅਨਨ** ਪਰਿ।"
– ਸਵ **੪**, ਨਲ, ੭:੩ (1399)

**ਹੋਰ ਰੂਪ:**

**ਅਨੰਨਿ** –
"ਹੋਇ **ਅਨੰਨਿ** ਮਨਹਠ ਕੀ ਦ੍ਰਿੜਤਾ ਆਪਸ ਕਉ ਜਾਨਾਤ।"
– ਗੂਜ **ਪ**, ਪ, ੩:੧(496)

**ਅਨਪਾਵਨੀ** -- (ਸੰ. *अनपायिन्*) ਦ੍ਰਿੜ, ਪੱਕੀ, ਜਿਸ ਦਾ ਨਾਸ਼ ਨਾ ਹੋਵੇ
"**ਅਨਪਾਵਨੀ** ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ।"
– ਸਾਰ **ਪਰ**, ੧, ੧*:੨ (1253)

**ਅਨਬੋਲਤ** --- ਬਿਨਾਂ ਬੋਲਿਆ, ਬਿਨਾਂ ਦੱਸਿਆਂ
"ਅੰਤਰਜਾਮੀ ਪੁਰਖ ਸੁਆਮੀ **ਅਨਬੋਲਤ** ਹੀ ਜਾਨਹੁ ਹਾਲ।"
– ਬਿਲਾ **ਪ**, ੧੨੧, ੨:੧ (828)

**ਹੋਰ ਰੂਪ:**

**ਅਨਬੋਲੇ** –
"**ਅਨਬੋਲੇ** ਕਉ ਤੁਹੀ ਪਛਾਨਹਿ ਜੋ ਜੀਅਨ ਮਹਿ ਹੋਤਾ।"
– ਬਿਲਾ **ਪ**, ੯੪, ੧:੧ (823)

**ਅਨਭਉ** ---- (1) ਪ੍ਰਮਾਤਮਾ, ਗਿਆਨਸਰੂਪ
"ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ ਗੁਰਿ **ਅਨਭਉ** ਪੁਰਖੁ ਦਿਖਾਰਿਆ ਜੀਉ।"
– ਮਾਝ **ਪ**, ੧੦, ੨:੩ (97)
"ਚੀਨਤ ਚੀਤੁ ਨਿਰੰਜਨ ਲਾਇਆ। ਕਹੁ ਕਬੀਰ ਤੌ **ਅਨਭਉ** ਪਾਇਆ।"
– ਗਉ **ਕਬ**, ੨੭, ੩:੧; ੨ (328)
(2) (ਸੰ. *अनुभव*) ਗਿਆਨ, ਪ੍ਰਤਖ ਗਿਆਨ, ਆਤਮ ਗਿਆਨ
"ਕਹੁ ਕਬੀਰ **ਅਨਭਉ** ਇਕੁ ਦੇਖਿਆ ਰਾਮਨਾਮਿ ਲਿਵ ਲਾਗੀ।"
– ਗਉ **ਕਬ**, ੪੬, ੪:੨ (333)
"ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ ਬਿਨੁ ਭੈ **ਅਨਭਉ** ਹੋਇ ਵਣਾਹੰਬੈ।"
– ਮਾਰੂ **ਕਬ**, ੮, ੧:੧;੨ (1104)

**ਹੋਰ ਰੂਪ:**

**ਅਨਭੈ** –
"ਕਰਤਾ ਹੋਇ ਸੁ **ਅਨਭੈ** ਰਹੈ।" (ਨਿਰਭਉ, ਨਿਡਰ ਹੈ-ਦਰਪਣ)
– ਭੈਰ **ਰਵਿ**, ੧, ੨:੪ (1167)
(3) ਤਜਰਬੇ ਵਾਲਾ, ਅਨੁਭਵ ਵਾਲਾ
"ਗੁਰੁ ਅਰਜੁਨੁ ਘਰਿ ਗੁਰ ਰਾਮਦਾਸ **ਅਨਭਉ** ਠਹਰਾਯਉ।"
– ਸਵ **ਪ**, **ਕਲ**, ੨:੪ (1407)
(4) (ਸੰ. *अनुभाव*) ਪ੍ਰਭਾਵ

"ਚੰਦ ਕੁਮੁਦਨੀ ਦੂਰਹੁ ਨਿਵਸਸਿ **ਅਨਭਉ** ਕਾਰਨਿ ਰੇ।"

- ਮਾਰੂ **੧**, ੪, ੨:੨ (990)

(5) ਆਤਮਕ ਗਿਆਨ ਦਾ (ਮੰਡਲ), ਪ੍ਰਮਾਤਮਾ ਦੀ ਨਗਰੀ

"ਤਹਾ ਸੰਗਤਿ ਸਾਧ ਗੁਣ ਰਸੈ। **ਅਨਭਉ** ਨਗਰੁ ਤਹਾ ਸਦ ਵਸੈ।"

- ਗਉ **੫**, ਅਸ ੪, ੬:੪ (237)

(ਸ਼ਬਦਾਰਥ ਇਸ ਦੇ ਅਰਥ 'ਭੈ ਤੋਂ ਰਹਿਤ ਕਰਦਾ ਹੈ)

(6) ਨਿਰਭੈ (ਪਦਵੀ), ਗਿਆਨ ਅਵਸਥਾ

"**ਅਨਭਉ** ਪਦੁ ਪਾਵੈ ਆਪੁ ਗਵਾਏ।"

- ਮਾਰੂ **੧**, ਸੋਲਾ ੨੧, ੪:੨ (1041)

(7) ਪ੍ਰਭੂ ਦਾ ਪ੍ਰਤਖ (ਪਿਆਰ); ਪ੍ਰੇਮ ਸਰੂਪ (ਪ੍ਰਭੂ)

"ਪੜੀਐ ਗੁਨੀਐ ਨਾਮੁ ਸਭੁ ਸੁਨੀਐ **ਅਨਭਉ** ਭਾਉ ਨ ਦਰਸੈ।"

- ਰਾਮ **ਰਵਿ**, ੧, ੧:੧ (973)

(8) ਨਿਰਡਰ/ਭੈ ਰਹਿਤ (ਹਰੀ/ਹਰੀ ਦਾ ਗਿਆਨ)

"ਗੁਰ ਪਰਸਾਦੀ ਜਾਣੀਐ ਤਉ **ਅਨਭਉ** ਪਾਵੈ।"

- ਤਿਲੰ **੧**, ਅਸ ੧, ੮:੨ (725)

"ਜਹ **ਅਨਭਉ** ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ।"

- ਸਲੋ **ਕਬ** ੧੮੦:੧ (1374)

**ਹੋਰ ਰੂਪ:**

**ਅਨੰਭਉ** –

"ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ **ਅਨੰਭਉ**।"

- ਸਵ **੫**, **ਕਲ** ੫:੨ (1407)

('ਨਿਰੁਕਤ' ਨੇ ਇਸ ਦੇ ਅਰਥ 'ਗਿਆਨ ਸਰੂਪ' ਦੇ ਕੀਤੇ ਹਨ।)

**ਅਨਭੈ** ----- (1) (ਸੰ. *अन्य भयम्*) ਹੋਰ ਡਰ

"ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ **ਅਨਭੈ** ਠਹਰਾਇਓ।"

- ਗਉ **੫**, ੧੩੬, ੨:੨ (209)

(2) ਗਿਆਨ, ਵੇਖੋ 'ਅਨਭਉ' (2)

(3) ਨਿਰਭੈਅਤਾ (ਦੇਣ ਵਾਲਾ)

"ਸਭ ਦੇਖੀਐ **ਅਨਭੈ** ਕਾ ਦਾਤਾ।"

- ਸਾਰ **੫**, ਛੰਤ ੧, ੧:੧ (1236)

(4) ਨਿਡਰ (ਪ੍ਰਭੂ)

"ਪੰਡਿਤ ਹੋਇ ਸੁ **ਅਨਭੈ** ਰਹੈ।"

- ਗਉ **ਕਬ**, ਬਾਅ ੪੫:੪ (343)

(5) ਨਿਡਰਤਾ ਵਾਲਾ

"ਤਿਨ ਭਉ ਨਿਵਾਰਿ **ਅਨਭੈ** ਪਦ ਦੀਨਾ ਸਬਦ ਮਾਤ੍ਰ ਤੇ ਉਧਰ ਧਰੇ।"

-ਸਵ **੪**, **ਕਲ** ੨:੩ (1396)

**ਅਨਰਸ** ---- ਹੋਰ ਸੁਆਦ, ਹੋਰ ਰਸ

"ਜਿਤਨੀ ਭੂਖ **ਅਨਰਸ** ਸਾਦ ਹੈ ਤਿਤਨੀ ਭੂਖ ਫਿਰਿ ਲਾਗੈ।"

- ਗਉ **੪**, ੪੮, ੪:੧ (167)

"**ਅਨਰਸ** ਮਹਿ ਭੋਲਾਇਆ ਬਿਨੁ ਨਾਮੈ ਦੁਖ ਪਾਇ।"

- ਆਸਾ **੩**, ੩੭, ੧:੧ (430)

**ਹੋਰ ਰੂਪ:**

**ਅਨਰਸਿ** -

"ਘਰ ਮੰਦਰ ਘੋੜੇ ਖੁਸੀ ਮਨੁ **ਅਨਰਸਿ** ਚਲਾਇਆ।"

- ਗਉ **੪**, ੫੦, ੧:੨ (167)

**ਅਨਰਸੁ** -

"**ਅਨਰਸੁ** ਚੂਕੈ ਹਰਿ ਰਸੁ ਮੰਨਿ ਵਸਾਏ।"

- ਮਾਝ **੩**, ਅਸ ੧੧, ੩:੨ (115)

**ਅਨਰਤ** ---- (ਸੰ. *अन्य+रक्त*) ਹੋਰ ਰਸਾਂ ਵਿਚ ਰਤਾ/ਲਗਾ

"ਅਹੰਮਤ **ਅਨਰਤ** ਕੁਮਿਤ ਹਿਤ ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ।"

- ਕਾਨ **੫**, ੩੦, ੧:੧ (1303)

**ਅਨਰਥ** ---- ਅਨਿਆਂ, ਧੱਕਾ, ਪਾਪਕਰਮ

"ਕਰਿ ਕਰਿ **ਅਨਰਥ** ਵਿਹਾਝੀ ਮਾਇਆ।"

- ਆਸਾ **੫**, ੮੬, ੧:੨ (391)

**ਅਨਰਾਉ** ---- (ਸੰ. *अनुराग*) ਪ੍ਰੇਮ, ਚਾਓ, ਉਮੰਗ

"ਨਾਨਕ ਕੈ ਮਨਿ ਇਹੁ **ਅਨਰਾਉ**।"

- ਗਉ **੫**, ਸੁਖ ੧੬, ੧:੧੦ (284)

**ਅਨਰਾਗਾ** --- ਵੈਰਾਗੀ, ਰਾਗ (ਮੋਹ) ਤੋਂ ਰਹਿਤ

"ਆਪੇ ਦੁਖ ਸੁਖ ਭੋਗਿ ਭੋਗਾਵੈ ਗੁਰਮੁਖਿ ਸੋ **ਅਨਰਾਗਾ**।"

- ਸੋਰ **੧**, ੧੦, ੨:੨ (598)

**ਅਨਰਾਗੀ** --- (1) ਰਾਗ (ਪ੍ਰੇਮ) ਵਾਲੀ, ਪ੍ਰੇਮ ਵਿਚ ਰੰਗੀ ਹੋਈ, ਪ੍ਰੇਮੀ

"ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ **ਅਨਰਾਗੀ**।"

- ਗਉ **ਕਬ**, ੪੭, ੧:੧ (333)

"ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜਘਰਿ ਬਸਤਉ ਪਵਨੁ **ਅਨਰਾਗੀ**।"

- ਰਾਮ **੧**, ਸਿਗੋ ੬੭:੨ (945)

(2) ਰਾਗ (ਪ੍ਰੇਮ, ਮੋਹ) ਰਹਿਤ

"ਸਭ ਮਹਿ ਵਸੈ ਅਤੀਤੁ **ਅਨਰਾਗੀ**।"

- ਭੈਰ **੩**, ੫, ੫:੨ (1129)

**ਅਨਰਾਗੈ** ---- ਵੈਰਾਗ/ਉਦਾਸੀਨਤਾ ਵਿਚ

"ਕਾਮ ਕ੍ਰੋਧ ਮਦ ਮਾਨ ਮੋਹ ਬਿਨਸੈ **ਅਨਰਾਗੈ**।"

- ਬਿਲਾ **੫**, ੬੮, ੨:੧ (818)

('ਨਿਰੁਕਤ' ਇਸ ਦੇ ਅਰਥ 'ਪ੍ਰੇਮ' ਵਿਚ ਕਰਦੇ ਹਨ)

**ਅਨਰਾਧਾ** --- (ਸੰ. *अनिरु* ) ਅਮੋੜ, ਅਣਸਾਧਿਆ

"ਚੇਤਿ ਰਾਮੁ ਨਾਹੀ ਜਮਪੁਰਿ ਜਾਹਿਗਾ ਜਨੁ ਬਿਚਰੈ **ਅਨਰਾਧਾ**।"

- ਸਿਰੀ **ਬੇਣੀ**, ੧, ੧*:੧ (93)

**ਅਨਰੂਪਿਓ** --- ਮਿਥੀ, ਵਿਉਂਤੀ, ਡੌਲੀ

"ਜੋ **ਅਨਰੂਪਿਓ** ਠਾਕੁਰਿ ਮੇਰੈ ਹੋਇ ਰਹੀ ਉਹ ਬਾਤ।"

- ਗੂਜ **੫**, ੫, ੧*:੨ (496)

**ਅਨਰੂਪੁ** ---- (ਸੰ. *अनु + रूपम्*) ਕਰੂਪ

"ਰੂਪੁ **ਅਨਰੂਪੁ** ਮੋਰੋ ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿ ਰੰਗ ਭੀਨ।"

- ਟੋਡੀ **੫**, ੨੦, ੧:੨ (716)

**ਅਨਲ** ----- (1) (ਸੰ. *अनल*) ਅਗਨੀ

"**ਅਨਲ** ਵਾਉ ਭਰਮਿ ਭੁਲਾਈ।" (ਤ੍ਰਿਸ਼ਨਾ ਰੂਪੀ ਅਗਨੀ)

- ਮਾਰੂ **੩**, ਸੋਲਾ ੫, ੧੪:੧ (1048)

**ਹੋਰ ਰੂਪ:**

**ਅਨਲੁ** –

"ਮੁਕਤੈ ਗੁਰਿ **ਅਨਲੁ** ਬੁਝਾਇਆ।"

- ਰਾਮ **ਕਬ**, ੧੦, ੧:੨ (971)

(2) (ਸੰ. *अनिल*) ਪੌਣ, ਹਵਾ

"**ਅਨਲ** ਅਗਮ ਜੈਸੇ ਲਹਰਿ ਮਇਓਦਧਿ ਜਲ ਕੇਵਲ ਜਲ ਮਾਹੀ।"

- ਸੋਰ **ਰਵਿ**, ੧, ੧:੨ (657)

**ਅੰਨਾ** ------ ਅੱਖਾਂ ਦੀ ਜੋਤ ਤੋਂ ਵਿਹੂਣਾ

"**ਅੰਨਾ** ਬੋਲਾ ਕਿਛੁ ਨਦਰਿ ਨ ਆਵੈ ਮਨਮੁਖ ਪਾਪਿ ਪਚਾਵਣਿਆ।"

- ਮਾਝ **੩**, ੪, ੪:੩ (111)

"ਮਾਇਆਧਾਰੀ ਅਤਿ **ਅੰਨਾ** ਬੋਲਾ।"

-ਗਉ **੪**, ਵਾਰ ੨੪ਸ, **੩**, ੨:੧(313)

**ਹੋਰ ਰੂਪ:**

**ਅੰਨ੍ਹਾ** –

"ਹਿੰਦੂ **ਅੰਨ੍ਹਾ** ਤੁਰਕੂ ਕਾਣਾ।"

- ਗੌਂਡ **ਨਾਮ**, ੭, ੪:੧ (875)

**ਅੰਨ੍ਹੇ** –

"**ਅੰਨ੍ਹੇ** ਵਸਿ ਮਾਣਕੁ ਪਇਆ ਘਰਿ ਘਰਿ ਵੇਚਣ ਜਾਇ।"

- ਸਾਰ **੪**, ਵਾਰ ੩੨ਸ, **੩**, ੧:੩ (1249)

**ਅਨਾਹਤਿ** --- (1) ਅਬਿਨਾਸੀ, ਕਾਲ ਤੋਂ ਮੁਕਤ

"ਆਦਿ ਅਨੀਲੁ ਅਨਾਦਿ **ਅਨਾਹਤਿ** ਜੁਗੁ ਜੁਗੁ ਏਕੋ ਵੇਸੁ।"

- ਜਪੁ **੧**, ੨੮:੫ (6)

(2) ਜੋ 'ਹਤ' ਨਹੀ ਹੋਇਆ: ਪ੍ਰਭੂ (ਮਹਾਨ ਕੋਸ਼)

"ਜੋਤਿ ਸਰੂਪ **ਅਨਾਹਤ** ਲਾਗੀ ਕਹੁ ਹਲਾਲੁ ਕਿਆ ਕੀਆ।"

- ਪ੍ਰਾਭ **ਕਬ**, ੪, ੨:੨ (1350)

(ਪਹਿਲੀਆਂ ਛਾਪਾਂ ਵਿਚ ਇਹ ਸ਼ਬਦ 'ਅਨਾਹਤਿ' ਕਰਕੇ ਹੈ।)

**ਅਨਾਹਦ** ---- ਆਤਮਕ ਅਨੰਦ ਦੇ ਸੰਗੀਤ ਦੀ ਧੁਨੀ ਜੋ ਬਿਨਾਂ 'ਆਹਤ' (ਚੋਟ) ਤੋਂ ਉਪਜਦੀ ਹੈ - ਵੇਖੋ 'ਅਨਹਦ' (4)

"ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ **ਅਨਾਹਦ** ਗਹਿਆ।"

- ਆਸਾ **੧**, ੩੮, ੧*:੨ (360)

"ਹਰਿ ਕੀ ਕਥਾ **ਅਨਾਹਦ** ਬਾਨੀ।" (ਆਤਮਿਕ ਆਨੰਦ ਦੀ)

- ਆਸਾ **ਕਬ**, ੩੧, ੧*੧ (483)

**ਅਨਾਹਦਿ** --- (1) ਨਾਸ ਰਹਿਤ, ਅਬਿਨਾਸ਼ੀ

"ਸਬਦਿ ਅਤੀਤਿ **ਅਨਾਹਦਿ** ਰਾਤਾ।"

- ਗਉ **ਕਬ**, ੧੮, ੧:੨ (327)

(2) ਬਿਨਾ ਆਹਤ (ਚੋਟ) ਤੋਂ ਉਪਜੀ ਧੁਨੀ, ਆਤਮਕ ਅਨੰਦ ਦੇ ਸੰਗੀਤ ਦੀ ਧੁਨੀ

"ਸਬਦਿ **ਅਨਾਹਦਿ** ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ।"

- ਆਸਾ **੧**, ੮, ੪:੨ (351)

**ਹੋਰ ਰੂਪ:**

**ਅਨਾਹਦੁ** -

"ਜੋਗੀ ਸਬਦੁ **ਅਨਾਹਦੁ** ਵਾਵੈ।"

- ਮਾਰੂ **੧**, ਸੋਲਾ ੧੯, ੮:੨ (1040)

(3) ਇਕ ਰਸ

"ਆਦਿ ਜੁਗਾਦਿ **ਅਨਾਹਦਿ** ਅਨਦਿਨੁ ਘਟਿ ਘਟਿ ਸਬਦੁ ਰਜਾਈ ਹੇ।"

- ਮਾਰੂ **੧**, ਸੋਲਾ, ੭, ੩:੩ (1020)

**ਅਨਾਜ** ----- ਅੰਨ

"ਮਰਕਟ ਮੁਸਟੀ **ਅਨਾਜ** ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ।"

- ਗਉ **ਕਬ**, ੫੭, ੨:੧ (336)

**ਹੋਰ ਰੂਪ:**

**ਅਨਾਜੁ** -

"**ਅਨਾਜੁ** ਮਗਉ ਸਤ ਸੀ ਕਾ।"

- ਧਨਾ **ਧੰਨਾ**, ੧, ੧:੪ (695)

**ਅਨਾਥ** ----- (ਸੰ. *अनाथ*) ਦੀਨ, ਦੁਖੀ

"ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ **ਅਨਾਥ** ਰਾਖਿ ਲੀਓਇ।"

- ਸਿਰੀ **੪**, ਵਾਰ ੧੬:੪ (89)

(2) ਜਿਸ ਦਾ ਕੋਈ ਮਾਲਕ ਨਹ॥

"**ਅਨਾਥ** ਕੇ ਨਾਥੇ ਸ੍ਰਬ ਕੈ ਸਾਥੇ ਜਪਿ ਜੂਐ ਜਨਮੁ ਨ ਹਾਰੀਐ।"

- ਸਿਰੀ **੫**, ਛੰਤ ੩, ੨:੫ (80)

"ਗੁਰ ਕਾ ਬਚਨੁ **ਅਨਾਥ** ਕੋ ਨਾਥ।"

- ਗਉ **੫**, ੭੪, ੩:੨ (177)

**ਹੋਰ ਰੂਪ:**

**ਅਨਾਥੁ** -

"ਸਭ ਤਜਿ **ਅਨਾਥੁ** ਏਕ ਸਰਣਿ ਆਇਓ।" (ਮਾਂ ਪਿਉ ਵਿਹੂਣਾ)

– ਗਉ **੫**, ੧੧੯, ੩:੧ (189)

"ਪਾਂਚ ਬਰਖ ਕੋ **ਅਨਾਥੁ** ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ।"

– ਮਾਰੂ **੫**, ੨, ੧:੧ (999)

(3) ਨਿਆਸਰਾ, ਨਿਮਾਣਾ

"ਮਹਾ ਗਰੀਬ ਜਨ ਸਾਧ **ਅਨਾਥ**।"

– ਗਉ **੫**, ੧੫੪, ੪:੧ (197)

**ਹੋਰ ਰੂਪ:**

**ਅਨਾਥੁ** –

"ਮੋਹਿ ਨਿਰਗੁਣੁ ਨੀਚ **ਅਨਾਥੁ** ਪ੍ਰਭ ਅਗਮ ਅਪਾਰੀਆ ਜੀਉ।"

– ਧਨਾ **੫**, ਛੰਤ ੧, ੩:੨ (691)

(4) ਜਿਸ ਦਾ ਕੋਈ ਸੁਆਮੀ ਨਹੀ; ਸੁਤੰਤਰ

"ਅਮਰੁ **ਅਨਾਥ** ਸਰਬ ਸਿਰਿ ਮੋਰਾ ਕਾਲ ਬਿਕਾਲ ਭਰਮ ਭੈ ਖੰਜਨੁ।"

– ਮਲਾ **੧**, ਅਸ ੨, ੩:੨ (1274)

**ਹੋਰ ਰੂਪ:**

**ਅਨਾਥੁ** –

"ਹਰਿ ਅਗਮੁ ਅਗੋਚਰੁ **ਅਨਾਥੁ** ਅਜੋਨੀ ਸਤਿਗੁਰ ਕੈ ਭਾਇ ਪਾਵਣਿਆ।"

– ਮਾਝ **੩**, ਅਸ ੧੫, ੧:੩ (118)

"ਗਗਨੁ ਅਗੰਮੁ **ਅਨਾਥੁ** ਅਜੋਨੀ।"

– ਰਾਮ ੨, ਓਅੰ ੨੦:੫ (932)

**ਅਨਾਥਹ** ---- (1) ਅਨਾਥਾਂ ਨੂੰ

"ਰਾਖਿ ਲੇਹੁ ਪਿਤਾ ਪ੍ਰਭ ਮੇਰੇ **ਅਨਾਥਹ** ਕਰਿ ਪ੍ਰਤਿਪਾਲਾ।"

– ਗਉ **੫**, ੧੩੦, ੩:੨ (207)

(2) ਅਨਾਥਾਂ ਦੇ

"**ਅਨਾਥਹ** ਨਾਥ ਦਇਆਲ ਸੁਖ ਸਾਗਰ ਸਰਬ ਦੋਖ ਭੈ ਹਰਣੀ।"

– ਸਾਰ **੫**, ੭੭, ੨:੧ (1219)

**ਅਨਾਥਾ** ---- (1) ਅਨਾਥਾਂ ਨੂੰ

"ਗਰੀਬਾ **ਅਨਾਥਾ** ਤੇਰਾ ਮਾਣਾ।"

– ਮਾਝ **੫**, ੧੪, ੧:੨ (98)

(2) ਅਨਾਥਾਂ ਦੇ

"**ਅਨਾਥਾ** ਨਾਥ ਭਗਤ ਭੈ ਮੇਟਨ।"

– ਸੂਹੀ **੫**, ੨, ੨:੧ (760)

**ਅਨਾਥਿ** ---- ਨਿਆਸਰੀ, ਨਿਮਾਨੀ

"ਨਿਰਗੁਨਿ ਨਿਮਾਣੀ **ਅਨਾਥਿ** ਬਿਨਵੈ ਮਿਲਹੁ ਪ੍ਰਭ ਕਿਰਪਾ ਨਿਧੇ।"

– ਬਿਹਾ **੫**, ਛੰਤ ੨, ੩:੩ (543)

**ਅਨਾਥਿਆ** -- ਅਨਾਥਾਂ ਨੂੰ

"ਹਰਿ ਭਗਤਾ ਦੇਇ ਵਡਿਆਈ ਗਰੀਬ **ਅਨਾਥਿਆ**।"

– ਸਿਰੀ **੪**, ਵਾਰ ੧੭:੫ (90)

**ਅਨਾਦਿ** ---- (1) (ਸੰ. *अनादि*) ਜਿਸ ਦਾ ਆਦਿ ਨਹੀ।
"ਆਦਿ ਅਨੀਲੁ **ਅਨਾਦਿ** ਅਨਾਹਤਿ ਜੁਗੁ ਜੁਗੁ ਏਕੋ ਵੇਸੁ।"
- ਜਪੁ ੨੮:੫ (6)

"ਅਗਮੁ ਅਨੰਤੁ **ਅਨਾਦਿ** ਆਦਿ ਜਿਸੁ ਕੋਇ ਨਾ ਜਾਣੈ।"
- ਸਵ **੪**, **ਮਥ**, ੧:੧ (1404)

(2) (ਅੰਨ+ਆਦਿ) ਅੰਨ/ਭੋਜਨ ਆਦਿਕ
"ਧੰਨੁ **ਅਨਾਦਿ** ਭੂਖੇ ਕਵਲੁ ਟਹਕੇਵ।"
- ਗੋਂਡ **ਕਬ**, ੧੧, ੧:੨ (873)

"ਜਿਸਹਿ ਧਾਰ੍ਯ੍ਰਉ ਧਰਤਿ ਅਰੁ ਵਿਉਮੁ ਅਰੁ
ਪਵਣੁ ਤੇ ਨੀਰ ਸਰ ਅਵਰ ਅਨਲ **ਅਨਾਦਿ** ਕੀਅਉ।"
- ਸਵ **੪**, **ਕਲ**, ੫:੧ (1399)

**ਅਨਾਲਕਾ** --- (ਸੰ. *अनालम्ब*) ਬੇਸਹਾਰਗੀ (ਨਿਰੁਕਤ); ਜੋ ਅਸਲੀ ਨਹੀ, ਜੋ ਨਾਲ ਦਾ ਨਹੀ ਭਾਵ ਓਪਰਾ, (ਕੋਸ਼, ਮਹਾਨ ਕੋਸ਼, ਸ਼ਬਦਾਰਥ, ਬਾਣੀ ਪ੍ਰਕਾਸ਼), ਅਨਾਦਿ ਕਾਲ ਦਾ (ਕੋਸ਼)
"ਹਉ ਬਲਿਹਾਰੀ ਸਤਿਗੁਰ ਪੂਰੇ ਜਿਨਿ ਖੰਡਿਆ ਭਰਮੁ **ਅਨਾਲਕਾ**।"
- ਮਾਰੂ **੫**, ਸੋਲਾ ੧੩, ੧੫:੩ (1085)

**ਅਨਾੜੀ** ---- ਬੇਸਮਝ, ਮੂਰਖ, ਅਮੋੜ, ਹਠੀ (ਸ਼ਬਦਾਰਥ)
"ਅਸੰਤੁ **ਅਨਾੜੀ** ਕਦੇ ਨ ਬੂਝੈ।"
- ਗਉ **੩**, ੩੦, ੨:੧ (160)

**ਅਨਿ** ------ ਅਨੇਕ, ਹੋਰ ਬਹੁਤ ਸਾਰੇ
"ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ **ਅਨਿ** ਭੋਗਾਣੀ।"
- ਗਉ **੪**, ੫੦, ੩:੨ (167)

**ਅਨਿਆਇ** -- (ਸੰ. *अन्याय*) ਅਨਿਆਂ ਦੁਆਰਾ, ਅਨਿਆਈ
"ਤਉ ਕੜੀਐ ਜੇ **ਅਨਿਆਇ** ਕੋ ਮਰਤਾ।"
- ਭੈਰ **੫**, ੧੮, ੨:੨ (1140)

**ਅਨਿਕ** ----- (ਸੰ. *अनेक*) ਅਨੇਕ, ਬਹੁਤ
"**ਅਨਿਕ** ਪ੍ਰਕਾਰੀ ਮੋਹਿਆ ਬਹੁ ਬਿਧਿ ਇਹੁ ਸੰਸਾਰੁ।"
- ਸਿਰੀ **੫**, ੯੧, ੪:੧ (50)

**ਅਨਿਕਤ** ---- ਅਨੇਕਾਂ ਹੀ
"ਖੋਜ ਅਸੰਖਾ **ਅਨਿਕਤ** ਪੰਥਾ ਬਿਨੁ ਗੁਰ ਨਹੀ ਪਹੂਚਾ।"
- ਦੇਵ **੫**, ੩੨, ੨:੧ (534)

**ਅਨਿਗ** ----- ਅਨੇਕ
"ਉਪਜਤਾ ਬਿਕਾਰ ਦੁੰਦਰ ਨਉਪਰੀ ਝੁੰਨਤਕਾਰ ਸੁੰਦਰ **ਅਨਿਗ** ਭਾਉ ਕਰਤ ਫਿਰਤ ਬਿਨੁ ਗੋਪਾਲ ਧੋਹੇ।"
- ਸਾਰਾ **੫**, ੧੩੯, ੧*:੨ (1231)

**ਅਨਿਤ** ----- (ਸੰ. *अनित्य*) ਜੋ ਇਕੋ ਜਿਹੀ ਨਾ ਰਹੇ, ਨਾਸ਼ਵਾਨ, ਅਸਥਾਈ, ਨਾ ਰਹਿਣ ਵਾਲੀ ਵਸਤੂ
"ਜਿਸਨੋ ਤੂੰ ਪਤੀਆਇਦਾ ਸੋ ਸਣੁ ਤੁਝੈ **ਅਨਿਤ**।"

– ਸਿਰੀ **੫**, ੭੧, ੩:੨ (42)

**ਹੋਰ ਰੂਪ:**

**ਅਨਿੜ –**

"**ਅਨਿੜ** ਵਿਤੰ ਅਨਿੜੁ ਚਿਤੰ **ਅਨਿੜ** ਆਸਾ ਬਹੁਤ ਬਿਧਿ ਪ੍ਰਕਾਰੰ।"

– ਸਸ **੫**, ੧੬:੧ (1355)

**ਅਨਿੰਦ** ----- (1) (ਸੰ. अनिन्द ) ਜਿਸ ਦੀ ਨਿੰਦਿਆ ਨਾ ਕੀਤੀ ਗਈ ਹੋਵੇ, ਭਲਾ/ਸ਼੍ਰੇਸ਼ਟ ਪੁਰਸ਼

"ਤਜਿ ਕਾਮੁ ਕ੍ਰੋਧੁ **ਅਨਿੰਦ** ਨਿੰਦਾ ਪ੍ਰਭ ਸਰਣਾਈ ਆਇਆ।"

– ਆਸਾ **੫**, ਛੰਤ ੧੩, ੩:੪ (461)

**ਹੋਰ ਰੂਪ:**

**ਅਨਿੰਦੁ** –

"ਜੋ **ਅਨਿੰਦੁ** ਨਿੰਦੁ ਕਰਿ ਛੋਡਿਓ ਸੋਈ ਫਿਰਿ ਫਿਰਿ ਖਾਤ।" (ਜੋ ਨਿੰਦਨ ਯੋਗ ਨਹੀ)

– ਗੂਜ **੫**, ੫, ੩:੨ (496)

**ਅਨਿਨ** ----- ਅਨੇਕ

"**ਅਨਿਨ** ਉਪਾਵ ਕਰਿ ਹਾਂ।"

– ਆਸਾ **੫**, ੧੫੭, ੧:੩ (409)

(ਸ਼ਬਦਾਰਥ ਨੇ ਪਦਛੇਦ ਕਰਕੇ ਅਰਥ 'ਹੋਰ ਕੋਈ ਉਪਾਵ ਨ ਕਰਾਂ' ਅਰਥ ਕੀਤੇ ਹਨ)

**ਅਨਿੰਨ** ----- ਇਕ ਨਿਸ਼ਟ, ਜੋ ਹੋਰ ਕਿਸੇ ਵਲ ਰੁਚਿਤ ਨ ਹੋਵੇ

"ਦਾਸ **ਅਨਿੰਨ** ਮੇਰੋ ਨਿਜਰੂਪ।"

– ਸਾਰ **ਨਾਮ**, ੩, ੧*:੧ (1252)

**ਅਨਿਲ** ----- (ਸੰ. अनिल) ਹਵਾ, ਹਵਾ ਦਾ ਤੂਫਾਨ

"**ਅਨਿਲ** ਬੇੜਾ ਹਉ ਖੇਵਿ ਨ ਸਾਕਉ।"

– ਬਸੰ **ਨਾਮ**, ੨, ੨:੧ (1196)

**ਅੰਨੀ** ------ (1) ਜੋਤਹੀਨ, ਅੰਨ੍ਹੀ

"ਦੂਜੀ ਦੁਰਮਤਿ **ਅੰਨੀ** ਬੋਲੀ।"

– ਮਾਰੂ **੩**, ਸੋਲਾ ੩, ੧:੧ (1022)

(2) ਅੰਨ

"ਜੂਠਿ ਨ **ਅੰਨੀ** ਜੂਠਿ ਨ ਨਾਈ।"

– ਸਾਰ **੪**, ਵਾਰ ੭ਸ, **੧**, ੧:੩ (1240)

(3) ਅੰਨ ਦੀ, ਅੰਨ ਕਰਕੇ

"ਉਦੋਸਾਹੈ ਕਿਆ ਨੀਸਾਨੀ ਤੋਟਿ ਨ ਆਵੈ **ਅੰਨੀ**।"

– ਸਲੋ **੧**, ੨੯:੧ (1412)

**ਅਨੀਆਲੇ** --- ਤਿਖੀਆਂ ਨੋਕਾਂ ਵਾਲੇ

"ਰਾਮ ਭਗਤਿ **ਅਨੀਆਲੇ** ਤੀਰ।"

– ਗਉ **ਕਬ**, ੨੧, ੧*:੨ (327)

**ਅਨੀਤਿ** ---- (1) ਅਯੋਗ, ਨੀਤੀ ਦੇ ਵਿਪ੍ਰੀਤ

"ਦੁਤੀਆ ਭਾਉ ਬਿਪਰੀਤਿ **ਅਨੀਤਿ** ਦਾਸਾ ਨਹ ਭਾਵਏ ਜੀਉ।"

- ਸਿਰੀ **੫**, ਛੰਤ ੩, ੧:੨ (80)

(2) ਅਨਿਤ, ਨਾਸਵੰਤ

"ਜਲਿ ਧੋਵੈ ਬਹੁ ਦੇਹ **ਅਨੀਤਿ**।"

- ਗਉ **੫**, ਸੁਖ ੩, ੩:੭ (265)

(3) ਬਦਨੀਤੀ, ਖੋਟ

"ਮਨੂਆ ਡੋਲੈ ਚੀਤਿ **ਅਨੀਤਿ**।"

- ਬਸੰ **੧**, ਅਸ ੧, ੧:੩ (1187)

**ਹੋਰ ਰੂਪ:**

**ਅਨੀਤੇ** –

"ਗਾਵਹਿ ਗੀਤੇ ਚੀਤਿ **ਅਨੀਤੇ**।"

- ਆਸਾ **੧**, ਅਸ ੭, ੧:੧ (414)

**ਅਨੀਤੇ** ----- (1) ਕੁਕਰਮ (ਖੋਟ), ਪਾਪ ਵਾਸੁਨਾ

"ਬਿਨੁ ਨਾਵੈ ਮਨਿ ਝੂਠੁ **ਅਨੀਤੇ**।"

- ਆਸਾ **੧**, ੭, ੧:੩ (414)

(2) ਖੋਟ, ਬਦਨੀਤੀ, ਵੇਖੋ 'ਅਨੀਤਿ' (3)

**ਅਨੀਲ** ----- ਬੇਅੰਤ, ਅਣਗਿਣਤ (ਤ੍ਰਿਸਨਾਂ)

"ਨੀਲ **ਅਨੀਲ** ਅਗਨਿ ਇਕ ਠਾਈ।"

- ਗਉ **੧**, ਅਸ ੨, ੩:੧ (221)

('ਸੰਥਿਆ', 'ਨਿਰੁਕਤ' ਇਸ ਦੇ ਅਰਥ 'ਰੰਗ (ਮੈਲ) ਰਹਿਤ /ਉਜਲ/ਬੇਦਾਗ' ਕਰਦੇ ਹਨ)

**ਹੋਰ ਰੂਪ:**

**ਅਨੀਲੁ** –

"ਨੀਲੁ **ਅਨੀਲੁ** ਅਗੰਮੁ ਸਰਜੀਤੁ ਸਬਾਇਆ।"

- ਮਲਾ **੧**, ਵਾਰ ੯:੫ (1282)

**ਅਨੀਲੁ** ----- ਬੇਦਾਗ, ਉਜਲ

"ਆਦਿ **ਅਨੀਲੁ** ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ।"

- ਜਪੁ ੧, ੨੮:੫ (6)

**ਅਨੁਗ੍ਰਹ** ---- (ਸੰ. *अनुग्रह*) ਮਿਹਰ, ਕ੍ਰਿਪਾ

"ਸੰਤ **ਅਨੁਗ੍ਰਹ** ਭਏ ਮਨ ਨਿਰਮਲ ਨਾਨਕ ਹਰਿਗੁਨ ਗਾਏ।"

- ਧਨਾ **੫**, ੩੪, ੨:੨ (679)

**ਹੋਰ ਰੂਪ:**

**ਅਨੁਗ੍ਰਹੰ** –

"ਬ੍ਰਿਥਾ **ਅਨੁਗ੍ਰਹੰ** ਗੋਬਿੰਦਹ ਜਸ ਸਿਮਰਣ ਰਿਦੰਤਰਹ।"

- ਸਸ **੫**, ੨੫:੧ (1356)

**ਅਨੁਗ੍ਰਹੁ** –

"ਨਾਨਕ ਕੇ ਸੁਆਮੀ ਧਾਰਿ **ਅਨੁਗ੍ਰਹੁ** ਮਨਿ ਤਨਿ ਅੰਕਿ ਸਮਾਵਏ।"
- ਸਿਰੀ **੫**, ਛੰਤ ੩, ੧:੬ (80)

**ਅਨੁਗ੍ਰਹੋ** –
"ਧੁਰਿ **ਅਨੁਗ੍ਰਹੋ** ਅਪਨਾ ਕਰਿ ਲੀਨਾ ਰਾਮ।"
- ਬਿਹਾ **੫**, ਛੰਤ ੯, ੪:੩ (548)

**ਅਨੁਰਾਗਾ** --- (ਸੰ. *अनुराग:*) ਮੋਹ, ਪਿਆਰ
"ਨਾਮ ਉਦਕੁ ਪੀਵਤ ਜਨ ਨਾਨਕ ਤਿਆਗੇ ਸਭਿ **ਅਨੁਰਾਗਾ**।"
- ਧਨਾ **੫**, ੪੭, ੨:੨ (682)

**ਹੋਰ ਰੂਪ:**

**ਅਨੁਰਾਗਿਓ** –
"ਇਹ ਚਿੰਤਾ ਉਪਜੀ ਘਟ ਮਹਿ ਜਬ ਗੁਰ ਚਰਨਨ **ਅਨੁਰਾਗਿਓ**।"
- ਮਾਰੂ **੯**, ੩, ੨:੧ (1008)

**ਅਨੂਪ** ----- (1) (ਸੰ. *अनुपम*) ਅਦੁਤੀ, ਉਪਮਾ ਤੋਂ ਪਰੇ, ਅਦਭੁਤ
"ਤੇਰੇ ਬਚਨ **ਅਨੂਪ** ਅਪਾਰ ਸੰਤਨ ਆਧਾਰ ਬਾਣੀ ਬੀਚਾਰੀਐ ਜੀਉ।"
- ਸਿਰੀ **੫**, ਛੰਤ ੩, ੨:੧ (80)

**ਹੋਰ ਰੂਪ:**

**ਅਨੂਪੁ** –
"ਤਿਥੈ ਘਾੜਤਿ ਘੜੀਐ ਬਹੁਤੁ **ਅਨੂਪੁ**।"
- ਜਪੁ ੧, ੩੬:੪ (7)

**ਅਨੂਪੇਰੈ** –
"ਹਰਿ ਰੰਗ ਰੰਗ ਰੰਗ **ਅਨੂਪੇਰੈ**।"
- ਕਾਨ **੫**, ੩੪, ੧*:੩ (1304)

**ਅਨੂਪੈ** –
"ਏਕ ਅਨੰਤ **ਅਨੂਪੈ** ਠਾਉ।"
- ਦੇਵ **੫**, ੩੮, ੧:੨ (536)

(2) ਸੁੰਦਰ, ਬਹੁਤ ਸੁੰਦਰ
"ਮੋਹਨ ਲਾਲ **ਅਨੂਪ** ਸਰਬ ਸਾਧਾਰੀਆ।"
- ਗਉ **੫** ਅਸ ੧੨, ੩:੧ (241)

"ਨਿਰਮਲ ਰੂਪ **ਅਨੂਪ** ਸੁਆਮੀ ਕਰਮ ਭੂਮਿ ਬੀਜਨ ਸੋ ਖਾਵਨ।"
- ਟੋਡੀ **੫**, ੨੫, ੧:੨ (717)

**ਹੋਰ ਰੂਪ:**

**ਅਨੂਪਾ** –
"ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ **ਅਨੂਪਾ**।"
- ਬਿਲਾ **੫**, ੮੭, ੧*:੨ (821)

**ਅਨੂਪਿਆ**–
"ਬਨਵਾਲੀ ਚਕ੍ਰਪਾਣਿ ਦਰਸਿ **ਅਨੂਪਿਆ**।"
- ਮਾਰੂ **੫**, ਸੋਲਾ ੧੧, ੪:੨ (1082)

**ਅਨੂਪੁ** –
"ਅਵਰੁ ਨ ਫੂਲ **ਅਨੂਪੁ** ਨ ਪਾਵਉ।"

– ਗੂਜ **ਰਵਿ** ੧, ੧*:੨ (525)

(3) ਮਧੁਰ ਧੁਨੀ ਵਿਚ, ਸੋਹਣੀ ਧੁਨ ਵਿਚ
"ਕਿੰਕੁਰੀ **ਅਨੂਪ** ਵਾਜੈ।"

– ਰਾਮ **੫**, ੧੨, ੧*:੧ (886)

**ਅੰਨੇ** ------ ਜੋਤ ਹੀਨ, ਅਗਿਆਨੀ
"ਸਬਦੁ ਨ ਜਾਣਹਿ ਸੇ **ਅੰਨੇ** ਬੋਲੇ ਸੇ ਕਿਤੁ ਆਏ ਸੰਸਾਰਾ।"

– ਸੋਰ **੩**, ੪, ੩:੧ (601)

**ਹੋਰ ਰੂਪ:**

**ਅੰਨ੍ਹੇ** –
"ਗਲਾਂ ਕਰੇ ਘਣੇਰੀਆ ਤਾਂ **ਅੰਨ੍ਹੇ** ਪਵਣਾ ਖਾਤੀ ਟੋਵੈ।"

– ਸਲੋ **੧**, ੩੨:੨ (1412)

**ਅਨੇਕ** ----- (ਸੰ. *अनेक*) ਬਹੁਤ, ਜੋ ਇਕ ਨਹੀ
"ਵਾਜੇ ਨਾਦ **ਅਨੇਕ** ਅਸੰਖਾ ਕੇਤੇ ਵਾਵਣਹਾਰੇ।"

– ਜਪੁ **੧**, ੨੭:੨ (6)

"ਜਿਹਵਾ ਏਕ **ਅਨੇਕ** ਗੁਣ ਤਰੇ ਨਾਨਕ ਚਰਣੀ ਪਾਇ।"

– ਮਾਝ **੫**, ਬਾਰਾ ੧੩, ੯ (136)

**ਹੋਰ ਰੂਪ:**

**ਅਨੇਕਹਿ** –
"ਏਕਹਿ ਆਪਿ **ਅਨੇਕਹਿ** ਭਾਤਿ।" (ਅਨੇਕਾਂ, ਬਹੁਤ ਸਾਰੀਆਂ)

– ਗਉ **੫**, ਅਸ ੬, ੭:੨ (238)

**ਅਨੇਕਾ** –
"ਤੇਰੇ ਨਾਮ **ਅਨੇਕਾ** ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ।" (ਅਨੇਕਾਂ, ਬਹੁਤ ਸਾਰੇ)

– ਆਸਾ **੧**, ੩੩, ੧*:੨ (358)

**ਅਨੇਕੈ** –
"ਨਾਮੁ ਜਪਤ ਅਗਨਤ **ਅਨੇਕੈ**।" (ਅਨੇਕਾਂ, ਬਹੁਤ ਸਾਰੇ)

– ਗਉ **੫**, ਸੁਖ ੧, ੧:੪ (262)

**ਅਨੇਕੰ** –
"ਸਗਲੀ ਜੋਤਿ ਹਮਾਰੀ ਸੰਮਿਆ ਨਾਨ੍ਾ ਵਰਨ **ਅਨੇਕੰ**।"

– ਆਸਾ **੧**, ੩੭, ੪:੧ (360)

**ਅਨੇਤ** ----- ਵੇਖੋ 'ਅਨਿਤ' – ਨਾਸਵੰਤ, ਚਲਾਇਮਾਨ
"ਸਰਪਰ ਹੋਵਤ ਜਾਨੁ **ਅਨੇਤ**।"

– ਗਉ **੫**, ਸੁਖੁ ੫, ੩:੨ (268)

**ਅਨੇਤਾ** ----- (1) ਨਾਸ਼ਵਾਨ
"ਜੋ ਕਛੁ ਕੀਨੋ ਸੋਊ **ਅਨੇਤਾ**।"

– ਗਉ **੫**, ਬਾਅ ੧੬, ੬ (253)

(2) ਨੇਤਰ ਹੀਣ, ਅੰਨ੍ਹਾਂ ਜੀਵ

"ਬਹੁ ਬਿਧਿ ਜੋਨੀ ਫਿਰਤ **ਅਨੇਤਾ।**"

– ਮਾਰੂ **੫**, ੧੯, ੩:੨ (1005)

**ਅਨੇਰਾ** ----- (1) ਹਨੇਰਾ (ਅਗਿਆਨਤਾ)

"ਘਰ ਹੀ ਮਾਹਿ ਦੂਜੈ ਭਾਈ **ਅਨੇਰਾ**।"

– ਮਾਝ **੩**, ਅਸ ੨੮, ੫:੧ (126)

"ਦੁਖੁ ਦਰਦੁ **ਅਨੇਰਾ** ਭ੍ਰਮੁ ਨਸੈ।"

– ਗਉ **੪**, ੧੪੫*, ੧:੨ (211)

**ਹੋਰ ਰੂਪ:**

**ਅਨ੍ਹੇਰਾ** –

"ਦੁਖੁ **ਅਨ੍ਹੇਰਾ** ਵਿਚਹੁ ਜਾਇ।"

– ਆਸਾ **੧**, ੩, ੩:੪ (349)

(2) ਹਨੇਰਾ

"ਚੰਦ **ਅਨੇਰਾ** ਕਿ ਕਰੇ ਪਉਣ ਪਾਣੀ ਕਿਆ ਜਾਤਿ।"

– ਮਾਝ **੧**, ਵਾਰ ੨੬ਸ, **੨**, ੨:੨ (150)

**ਹੋਰ ਰੂਪ:**

**ਅਨੇਰੀ** –

"ਰਾਤਿ **ਅਨੇਰੀ** ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ।"

– ਗਉ **੧**, ੧੬, ੨:੨ (156)

**ਅਪਸਗਨ** --- ਬੁਰੇ/ਭੈੜੇ ਸ਼ਗਨ, ਬਦਸ਼ਗਨ

"ਤਉ ਸਗਨ **ਅਪਸਗਨ** ਕਹਾ ਬੀਚਾਰੈ।"

– ਗਉ **੫**, ਸੁਖ ੨੧, ੫:੬ (291)

**ਹੋਰ ਰੂਪ:**

**ਅਪਸਗੁਨ** –

"ਸਗੁਨ **ਅਪਸਗੁਨ** ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ।"

– ਆਸਾ **੫**, ੧੨੦, ੨:੧ (401)

**ਅਪਸਰ** ---- ਬੁਰੇ, ਮੰਦੇ

"ਸਰ **ਅਪਸਰ** ਕੀ ਸਾਰ ਨਾ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ।"

– ਸੋਰ **੧**, ੯, ੨:੨ (598)

**ਹੋਰ ਰੂਪ:**

**ਅਪਸਰੁ** –

"ਤਰੁਣ ਤੇਜੁ ਪਰਤ੍ਰਿਅ ਮੁਖੁ ਜੋਹਹਿ ਸਰੁ **ਅਪਸਰੁ** ਨ ਪਛਾਣਿਆ।"

– ਸਿਰੀ **ਬੈਣੀ**, ੧, ੩:੧ (93)

**ਅਪਸਰਾ** ---- (ਸੰ. *अपसरा/अप्सरस*) ਅਪਛਰਾਂ, ਇੰਦਰ ਦੀਆਂ ਨਰਤਕੀਆਂ, ਅਕਾਸ਼ ਵਿਚ ਰਹਿਣ ਵਾਲੀਆਂ ਦੇਵਾਂਗਨਾਂ, ਪਾਣੀ ਵਿਚੋਂ ਨਿਕਲਣ ਵਾਲੀ।

"ਹਾ ਹਾ ਹੂ ਹੂ ਗੰਧ੍ਰਬ **ਅਪਸਰਾ** ਅਨੰਦ ਮੰਗਲ ਰਸ ਗਾਵਨੀ ਨੀਕੀ।"
- ਮਲਾ **੫**, ੨੫, ੧*:੨ (1272)

**ਅਪਕੀਰਤਿ** -- (ਸੰ. *अपकीर्ति*) ਨਿੰਦਾ, ਭੈੜੀ ਸੋਭਾ, ਅਪਜਸ
"ਕਬਹੂ **ਅਪਕੀਰਤਿ** ਮਹਿ ਆਵੈ।"
- ਗਉ **੫**, ਸੁਖ ੧੧, ੬:੭ (277)

**ਅਪਜਸੰ** ---- (ਸੰ. *अपय  श्*) ਬਦਨਾਮੀ
"**ਅਪਜਸੰ** ਮਿਟੰਤ ਸਤ ਪੁਤ੍ਰਹ।"
- ਗਾਥਾ **੫**, ੧੪:੧ (1361)

**ਹੋਰ ਰੂਪ:**

**ਅਪਜਸੁ** –
"**ਅਪਜਸੁ** ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ।"
- ਗੂਜ **੫**, ੨੨, ੧:੧ (500)

**ਅਪਣਾ** ----- ਆਪਣਾ
"ਕਰਿ ਕਿਰਪਾ ਪ੍ਰਭਿ ਮੇਲਿਆ ਦੀਆ **ਅਪਣਾ** ਨਾਮੁ।"
- ਸਿਰੀ **੫**, ੮੧, ੩:੨ (46)

**ਹੋਰ ਰੂਪ:**

**ਅਪਨਾ** –
"ਹੋਇ ਕ੍ਰਿਪਾਲੁ ਸੁਆਮੀ **ਅਪਨਾ** ਨਾਉ ਨਾਨਕ ਘਰ ਮਹਿ ਆਇਆ ਜੀਉ।"
- ਮਾਝ **੫**, ੩੨, ੪:੩ (104)

**ਅਪਣਿਆ** --- ਆਪਣਿਆਂ
"ਕਰ ਜੋੜਿ ਨਾਨਕ ਦਾਨੁ ਮਾਗੈ **ਅਪਣਿਆ** ਸੰਤਾ ਦੇਹਿ ਹਰਿ ਦਰਸੁ।"
- ਆਸਾ **੫**, ੧੪੦, ੪:੨ (406)

**ਅਪਣੀ** ----- ਆਪਣੀ
"ਗੁਰ ਪੂਰੇ ਤੇ ਪਾਈਐ **ਅਪਣੀ** ਨਦਰਿ ਨਿਹਾਲਿ।"
- ਸਿਰੀ **੫**, ੯੦, ੧:੩ (49)

**ਹੋਰ ਰੂਪ:**

**ਅਪਨੀ** –
"ਹਰਿ ਹਰਿ **ਅਪਨੀ** ਕਿਰਪਾ ਕਰੇ ਗੁਰਮੁਖਿ ਸਾਹੁਰੜੈ ਕੰਮ ਸਿਖੈ।"
- ਸਿਰੀ **੪**, ਛੰਤ ੩, ੧:੨ (78)
"ਸੀਖ ਸਿਖਾਇ ਰਹਿਓ **ਅਪਨੀ** ਸੀ ਦੁਰਮਤਿ ਤੇ ਨ ਟਰੈ।" (ਆਪਣੇ ਵਲੋਂ)
- ਦੇਵ **੯**, ੧, ੧*:੨ (536)

**ਅਪਣੇ** ----- ਆਪਣੇ
"**ਅਪਣੇ** ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ।"
- ਮਾਝ **੫**, ੨੮, ੩:੩ (102)

**ਹੋਰ ਰੂਪ:**

**ਅਪਣੈ** –
"ਜੇਹਾ ਨਿੰਦਕ **ਅਪਣੈ** ਜੀਇ ਕਮਾਵਦੇ ਤੇਹੋ ਫਲੁ ਪਾਈ।"
– ਗਉ **੪**, ਵਾਰ ੩੦ਸ, **੪**, ੨:੬ (316)

**ਅਪਨੇ** –
"**ਅਪਨੇ** ਕੀਤੇ ਨੋ ਆਪਿ ਪ੍ਰਤਿਪਾਲੇ। ਪਇ ਪੈਰੀ ਤਿਸਹਿ ਮਨਾਈ ਜੀਉ।"
– ਮਾਝ **੫**, ੪੧, ੨:੩ (106)

**ਅਪਨੈ** –
"ਮਨਿ **ਅਪਨੈ** ਹੈ ਸਭ ਤੇ ਨੀਚਾ।"
– ਗਉ **੫**, ਸੁਖ ੮, ੨:੮ (272)

**ਅਪਣੋ** ----- ਆਪਣਾ
"**ਅਪਣੋ** ਕਰਿ ਰਾਖਹੁ ਗੁਰ  ਭਾਵੈ।"
– ਬਸੰ **੧**, ਅਸ ੪, ੭:੩ (1189)

**ਹੋਰ ਰੂਪ:**

**ਅਪਨੋ** –
"ਜੋ ਤਨੁ ਤੈ **ਅਪਨੋ** ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ।"
– ਗਉ **੯**, ੮, ੧:੧ (220)

**ਅਪਤਹ** ---- ਨਿਰਲੱਜਾ/ਬੇਪਤਿਆ ਨੇ
"ਹਮ **ਅਪਤਹ** ਅਪੁਨੀ ਪਤਿ ਖੋਈ।"
– ਗਉ **ਕਬ**, ੩, ੧*:੧ (324)

**ਅਪਤਨ** ---- ਆਪਣਾ ਸਰੀਰ
"**ਅਪਤਨ** ਕਾ ਜੋ ਕਰੇ ਬੀਚਾਰੁ।"
– ਬਸੰ **ਰਵਿ**, ੧, ੨:੩ (1196)

**ਅਪਤਿ** ----- ਬੇਪਤੀ, ਬੇਇਜ਼ਤੀ, ਨਰਾਦਰੀ
"ਪਤਿ **ਅਪਤਿ** ਤਾ ਕੀ ਨਹੀ ਲਾਜ।"
– ਗਉ **ਕਬ**, ੩, ੩:੧ (324)

**ਅਪਤੀਜੁ** ---- ਨਾ ਪਤੀਜਨ ਵਾਲਾ, ਸਿਦਕ ਵਿਚ ਨਾ ਆਉਣ ਵਾਲਾ
"ਹਠਿ  ਨਿਗ੍ਰਹਿ **ਅਪਤੀਜੁ** ਨ ਭੀਜੈ ਬਿਨੁ ਹਰਿਗੁਰ ਕਿਨਿ ਪਤਿ ਪਾਈ ਹੇ।"
– ਮਾਰੂ **੧**, ਸੋਲਾ ੪, ੧੨:੩ (1024)

**ਅਪਤੁ** ----- (1) ਆਪਾ ਭਾਵ, ਅਹੰਕਾਰ
"ਕਾਮ ਕ੍ਰੋਧ ਲੋਭ ਮੋਹ **ਅਪਤੁ** ਪੰਚ ਦੂਤ ਬਿਖੰਡਿਓ।"
– ਸਵ **੩**, ੨੧:੪ (1396)

(2) ਬੇਪਤਾ
"**ਅਪਤੁ**  ਪਸੂ ਮਨਮੁਖੁ ਬੇਤਾਲਾ।"
– ਮਾਰੂ **੧**, ਸੋਲਾ ੯, ੭:੨ (1029)

**ਅਪਦਸੇ** ---- ਆਪਣੇ ਦਾਸ
"ਕਾਟਿ ਸਿਲਕ ਦੁਖ ਮਾਇਆ ਕਰਿ ਲੀਨੇ **ਅਪਦਸੇ**।"

- ਜੈਤ **੫**, ਵਾਰ ੧੯:੪ (710)

**ਅਪਦਾ** ----- (ਸੰ. *आपदा*) ਕਲੇਸ਼, ਮੁਸੀਬਤ, ਸੰਕਟ, ਬਿਪਤਾ
"ਕਹੁ ਨਾਨਕ ਪ੍ਰਭਿ **ਅਪਦਾ** ਕਾਟੀ।"

- ਗਉ **੫**, ੧੪੩, ੪:੨ (194)

**ਅਪਧਾਰੀ** --- ਆਤਮ ਮੋਹ (ੴਰਚਸਿਸਸਿਮ), ਅਪਣੱਤ, ਮੇਰ
"ਸਗਲ ਰੇਨ ਇਹੁ ਮਨੁ ਭਇਆ ਬਿਨਸੀ **ਅਪਧਾਰੀ**।"

- ਬਿਲਾ **੫**, ੪੦, ੨:੨ (810)

**ਅਪਨ** ----- ਆਪਣੇ
"**ਅਪਨ** ਕਮਾਇਐ ਆਪੇ ਬਾਧੇ।"

- ਗਉ **੫**, ੧੬੮, ੪:੧ (199)

**ਅਪਨਾਇਆ** - ਆਪਣਾ
"ਬਾਹ ਪਕੜਿ ਪ੍ਰਭਿ ਕਾਢਿਆ ਕੀਨਾ **ਅਪਨਾਇਆ**।"

- ਬਿਲਾ **੫**, ੬੫, ੨:੧ (817)

**ਅਪਨਹੀ** ---- ਆਪਣੇ
"ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨ੍ਹੇ ਬਸਿ **ਅਪਨਹੀ**।"

- ਗੂਜ **੫**, ੧੪, ੧:੧ (498)

**ਅਪਨਾਇਓ** -- ਆਪਣਾ ਆਪ, ਆਪਣਾ ਅਸਲਾ
"ਨਾਨਾ ਝੂਠਿ ਲਾਇ ਮਨੁ ਤੋਖਿਓ ਨਹ ਬੂਝਿਓ **ਅਪਨਾਇਓ**।"

- ਟੋਡੀ **੫**, ੩, ੩:੨ (712)

**ਅਪਨਾਇਆ** - (1) ਆਪਣਾ ਬਣਾ ਕੇ
"ਨਾਨਕ ਆਹਿ ਸਰਣ ਪ੍ਰਭ ਆਇਓ ਰਾਖੁ ਲਾਜ **ਅਪਨਾਇਆ**।"

- ਆਸਾ **੫**, ੧੨੫, ੪:੨ (402)

(2) ਆਪਣਾ ਬਣਾਏ ਦੀ, ਸੇਵਕ ਦੀ
"ਨਾਨਕ ਦੀਨ ਸਰਣਿ ਸੁਖਸਾਗਰ ਰਾਖੁ ਲਾਜ **ਅਪਨਾਇਆ**।"

- ਸੂਹੀ **੫**, ਛੰਤ ੧, ੪:੬ (777)

**ਅਪਨਾਈ** --- ਆਪਣੀ
"ਧਨੁ ਧਰਨੀ ਘਰੁ ਸੰਪਤਿ ਸਗਰੀ ਜੋ ਮਾਨਿਓ **ਅਪਨਾਈ**।"

- ਸਾਰ **੯**, ੧, ੧:੧ (1231)

**ਅਪਨਾਏ** ---- ਆਪਣੇ ਬਣਾ ਲਏ
"ਦੁਸਟ ਬਿਦਾਰੇ ਸਾਜਨ ਰਹਸੇ ਇਹਿ ਮੰਦਿਰ ਘਰ **ਅਪਨਾਏ**।"

- ਮਲਾ **੫**, ੧, ੩:੧ (1266)

**ਅਪਨਾਕ** ---- ਅਪਣਾ ਬਣਾ ਕੇ
"ਤੁਮ੍ਰੇ ਜਨ ਤੁਮ੍ ਹੀ ਪ੍ਰਭ ਕੀਏ ਹਰਿ ਰਾਖਿ ਲੇਹੁ ਆਪਨ **ਅਪਨਾਕ**।"

- ਕਾਨ **੪**, ੪, ੪:੧ (1295)

**ਅਪਨੀਧੇ** ---- ਆਪਣੇ ਦਾਸ ਦੀ; ਆਪਣੇ ਜਾਣ ਕੇ (ਮਹਾਨ ਕੋਸ਼)

"ਹਮਰੇ ਕਰਮ ਨ ਬਿਚਰਹ ਠਾਕੁਰ ਤੁਮ੍ ਪੈਜ ਰਖਹੁ **ਅਪਨੀਧੇ**।"

– ਬਸੰ **੪**, ੫, ੪:੧ (1179)

**ਅਪਨੈ** ----- (1) ਆਪਣੇ, ਵੇਖੋ 'ਅਪਣੇ'

(2) ਆਪੋ ਆਪਣੇ

"ਸਗਲ ਸਹੇਲੀ **ਅਪਨੈ** ਰਸ ਮਾਤੀ।"

– ਗਉ **੫**, ੮੯, ੨:੧ (182)

"ਸਗਲ ਸਮਗ੍ਰੀ **ਅਪਨੈ** ਸੂਤਿ ਧਾਰੈ।"

-ਗਉ **੫**, ਸੁਖ ੧੦, ੩:੯ (276)

**ਅਪਬਲੁ** ---- ਦੁਰਬਲਤਾ, ਬਲਹੀਨਤਾ, ਕਮਜ਼ੋਰ

"ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ **ਅਪਬਲੁ**।"

– ਮਾਝ **੧**, ਵਾਰ ੧ਸ, **੧**, ੩:੪ (138)

**ਅਪਬਾਦੁ** ---- (ਸੰ. *अपवाद*) ਝਗੜਾ

"ਪਰ ਧਨ ਪਰ ਤਨ ਪਰ ਤੀ ਨਿੰਦਾ ਪਰ **ਅਪਬਾਦੁ** ਨ ਛੂਟੈ।"

– ਰਾਮ **ਕਬ**, ੮, ੨:੧ (971)

**ਅਪਮਾਨ** ---- (1) (ਸੰ. *अपमान*) ਨਿਰਾਦਰ/ਨਿਰਾਦਰੀ

"ਦੂਖ ਸੂਖ ਮਾਨ **ਅਪਮਾਨ**।"

– ਗਉ **੫**, ਸੁਖ ੨੧, ੭:੭ (292)

**ਹੋਰ ਰੂਪ:**

**ਅਪਮਾਨੰ** –

"ਭਰਮ ਮੋਹੰ ਮਾਨ **ਅਪਮਾਨੰ** ਮਦੰ ਮਾਯਾ ਬਿਆਪਿਤੰ।"

– ਸਸ **੫**, ੪੨:੨ (1357)

**ਅਪਮਾਨਾ** –

"ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ **ਅਪਮਾਨਾ**।"

– ਗਉ **੯**, ੧, ੧:੧ (219)

**ਅਪਮਾਨੁ** –

"ਕਿਸਹੀ ਮਾਨੁ ਕਿਸੇ **ਅਪਮਾਨੁ**।"

– ਆਸਾ **੧**, ੧੮, ੧:੩ (354)

(2) (ਸੰ. *अभिमानः*) ਅਭਿਮਾਨ, ਅਹੰਕਾਰ

"ਕਿਨਹੂੰ ਪ੍ਰੀਤਿ ਲਾਈ ਦੂਜਾ ਭਾਉ ਰਿਦ ਧਾਰਿ
ਕਿਨਹੂੰ ਪ੍ਰੀਤਿ ਲਾਈ ਮੋਹ **ਅਪਮਾਨ**।"

– ਆਸਾ **੪**, ੬੬, ੨:੧ (369)

**ਹੋਰ ਰੂਪ:**

**ਅਪਮਾਨਾ** –

"ਗੁਰ ਸਿਮਰਤ ਮਨੁ ਨਿਰਮਲੁ ਹੋਵੈ ਗੁਰ ਕਾਟੇ **ਅਪਮਾਨਾ** ਹੇ।"

– ਮਾਰੂ **੫**, ਸੋਲਾ ੪, ੨:੩ (1075)

**ਅਪਰ** ----- (ਸੰ. *अपर*) ਪਾਰ ਤੋਂ ਰਹਿਤ, ਬਿਅੰਤ, ਸ੍ਰੇਸ਼ਟ ਤੋਂ ਸ੍ਰੇਸ਼ਟ

"ਪਪਾ **ਅਪਰ** ਪਾਰੁ ਨਹੀ ਪਾਵਾ।"

- ਗਉ **ਕਬ**, ਬਾਅ ੨੭:੧ (341)

**ਹੋਰ ਰੂਪ:**

**ਅਪਰ ਅਪਾਰ** -

"**ਅਪਰ ਅਪਾਰ** ਅਗੰਮ ਅਗੋਚਰ ਕਹਣੈ ਕੀਮ ਨ ਪਾਈ।"

- ਸੋਰ **੧**, ਅਸ ੧, ੪:੪ (634)

**ਅਪਰ ਅਪਾਰਾ** -

"ਨਾਨਕ ਕਾ ਪ੍ਰਭੁ **ਅਪਰ ਅਪਾਰਾ**।"

- ਗਉ **੫**, ੯੩, ੪:੪ (184)

**ਅਪਰ ਅਪਾਰੀ** -

"ਆਪਿ ਨਿਰਾਲਮੁ **ਅਪਰ ਅਪਾਰੀ**।"

- ਮਾਰੂ **੧**, ਸੋਲਾ ੧੭, ੧:੨ (1037)

**ਅਪਰ ਅਪਾਰੇ** -

"ਆਦਿ ਜੁਗਾਦਿ **ਅਪਰ ਅਪਾਰੇ**।"

- ਮਾਰੂ **੧**, ਸੋਲਾ ੪, ੧:੧ (1023)

**ਅਪਰ ਅਪਾਰੈ** -

"ਤਾੜੀ ਲਾਈ **ਅਪਰਅਪਾਰੈ**।" (ਬੇਅੰਤ ਹਰੀ)

- ਮਾਰੂ **੧**, ਸੋਲਾ ੭, ੧:੨ (1026)

**ਅਪਰ ਅਪਾਰ -** ਅਨੰਤ, ਬੇਅੰਤ

"ਘਾੜਤ ਤਿਸ ਕੀ **ਅਪਰ ਅਪਾਰ**।" (ਅਤਿ ਸੁੰਦਰ)

- ਰਾਮ **੩**, ਵਾਰ ੧੯ਸ, **੧**, ੨:੨ (956)

"ਸੋਭਾ ਤਾ ਕੀ **ਅਪਰ ਅਪਾਰ**।"

- ਸਾਰ **੫**, ਅਸ ੨, ੨:੨ (1235)

**ਅਪਰ ਅਪਾਰੋ** -

"ਤਿਸੁ ਆਗੈ ਰਹਰਾਸਿ ਹਮਾਰੀ ਸਾਚਾ **ਅਪਰ ਅਪਾਰੋ**।"

- ਰਾਮ **੧**, ਸਿਗੋ ੧:੩ (938)

**ਅਪਰਸ ----** ਜੋ ਕਿਸੇ ਨਾਲ ਨ ਛੂਹੇ; ਇਕ ਪ੍ਰਕਾਰ ਦੇ ਸਾਧੂ ਜੋ ਕਿਸੇ ਧਾਤ ਨਾਲ ਨਹੀ ਛੂੰਹਦੇ ਅਰਥਾਤ ਮਾਇਆ ਤੋਂ ਬੇਲਾਗ ਰਹਿੰਦੇ ਹਨ।

"ਸੋਮਪਾਕ **ਅਪਰਸ** ਉਦਿਆਨੀ।"

- ਗਉ **੫**, ਬਾਅ ੧੬:੪ (253)

"ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ **ਅਪਰਸ** ਕਹਾਵਤਿ।"

- ਆਸਾ **ਕਬ**, ੨, ੩:੧ (476)

**ਹੋਰ ਰੂਪ:**

**ਅਪਰਸੁ** -

"ਨਾਨਕ ਓਹੁ **ਅਪਰਸੁ** ਸਗਲ ਨਿਸਤਾਰੈ।"

- ਗਉ **੫**, ਸੁਖ ੯ਸ, ੪ (274)

(2) ਅਛੋਹੇ ਰਹਿ ਕੇ

"**ਅਪਰਸ** ਕਰਤ ਪਾਕਸਾਰ।"

– ਸਾਰ **੫**, ੧੩੧, ੨:੩ (1229)

**ਅਪਰ ਪਰੰਪਰੁ** ਹੇ ਅੰਤ ਤੋਂ ਰਹਿਤ
"ਅਕੁਲ ਨਿਰੰਜਨ **ਅਪਰ ਪਰੰਪਰੁ** ਸਗਲੀ ਜੋਤਿ ਤੁਮਾਰੀ।"
– ਸੋਰ **੧**, ੬, ੨:੨ (597)

**ਅਪਰੰਪਰ** --- (ਸੰ. अपरापर) (1) ਬੇਅੰਤ, ਜਿਸ ਦਾ ਪਾਰ ਨ ਪਾਇਆ ਜਾ ਸਕੇ, ਪਰੇ ਤੋਂ ਪਰੇ
"ਪਾਰਬ੍ਰਹਮ **ਅਪਰੰਪਰ** ਦੇਵਾ।"
– ਮਾਝ **੫**, ੧੩, ੧:੧ (98)

**ਹੋਰ ਰੂਪ:**

**ਅਪਰੰਪਰਾ** –
"ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ **ਅਪਰੰਪਰਾ**।"
– ਗਉ **੫**, ਬਾਅ ੧ਸ, ੫ (250)

**ਅਪਰੰਪਰੁ** –
"ਆਦਿ ਪੁਰਖੁ **ਅਪਰੰਪਰੁ** ਆਪੇ।"
– ਮਾਝ **੪**, ਅਸ ੩੪, ੧:੧ (129)

**ਅਪਰੰਪਰੋ** –
"**ਅਪਰੰਪਰੋ** ਪਾਰਬ੍ਰਹਮੁ ਸੁਆਮੀ ਹਰਿ ਅਲਖੁ ਗੁਰੂ ਲਖਾਇਓ।"
– ਮਾਲੀ **੪**, ੩, ੧*:੨ (985)

(2) ਬੇਅੰਤ ਹਰੀ/ਪ੍ਰਭੂ
"ਕਹੁ ਨਾਨਕ **ਅਪਰੰਪਰ** ਮਾਨੁ।"
– ਗਉ **੧**, ਅਸ ੬, ੮:੨ (223)

**ਹੋਰ ਰੂਪ:**

**ਅਪਰੰਪਰਿ** –
"ਰਹੈ ਅਤੀਤੁ **ਅਪਰੰਪਰਿ** ਰਾਤਾ ਸਾਚੁ ਮਨਿ ਗੁਣ ਸਾਰਿਆ।"
– ਬਿਲਾ **੧**, ਛੰਤ ੨, ੩:੫ (844)

**ਅਪਰਪਰੁ** –
"ਅਬਿਗਤ ਅਗੋਚਰੁ **ਅਪਰਪਰੁ** ਮਨਿ ਗੁਰ ਸਬਦ ਵਸਾਇਅਉ।"
– ਸਵ **੪**, ਕਲ ੮:੫ (1397)

**ਅਪਰੰਪਰੋ** –
"ਦਸ ਅਠਾਰ ਮੈ **ਅਪਰੰਪਰੋ** ਚੀਨੈ ਕਹੈ ਨਾਨਕੁ ਇਵ ਏਕ ਤਾਰੈ।"
– ਸਿਰੀ **੧**, ੨੬, ੩:੨ (23)

(3) ਉਪਰ
"ਆਦਿ ਪੁਰਖ **ਅਪਰੰਪਰ** ਦੇਵ।" (ਸਭ ਦੇਵਤਿਆਂ ਤੋਂ ਉਪਰ ਹੈ)
– ਗਉ–**੫**, ੧੦੮, ੨:੨ (187)

**ਅਪਰਪਰਾ** -- (1) ਵਿਆਪਕ (ਨਿਰੁਕਤ)
"ਹਰਿ ਹਰਿ ਅਗਮ ਅਗਾਧਿ ਅਪਰੰਪਰ **ਅਪਰਪਰਾ**।"
– ਤੁਖਾ **੪**, ੨, ੧:੧ (1114)

(2) ਸਰਵਸ਼੍ਰੇਸ਼ਟ, ਸਰਵੋਤਮ

"ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ **ਅਪਰਪਰਾ**।"

– ਮਾਰੂ **੫**, ਸੋਲਾ ੧੨, ੯:੩ (1084)

(3) ਪਰੇ ਤੋਂ ਪਰੇ

"ਕਿਆ ਆਰਾਧੇ ਜਿਹਵਾ ਇਕ ਤੂ ਅਬਿਨਾਸੀ **ਅਪਰਪਰਾ**।"

– ਮਾਰੂ **੫**, ਵਾਰ ੫:੬ (1096)

**ਅਪਰਾਧ** ---- (ਸੰ. *अपरा ा:*) ਜੁਰਮ, ਕਸੂਰ

"ਹਮ **ਅਪਰਾਧ** ਪਾਪ ਬਹੁ ਕੀਨੇ ਕਰਿ ਦੁਸਟੀ ਚੋਰ ਚੁਰਾਇਆ।"

– ਗਉ **੪**, ੬੩, ੪:੧ (172)

"ਜਾਸੁ ਜਪਤ ਕੋਟਿ ਮਿਟਹਿ **ਅਪਰਾਧ**।"

– ਗਉ **੫**, ਅਸ ੨, ੪:੧ (236)

**ਹੋਰ ਰੂਪ:**

**ਅਪਰਾਧੰ** –

"ਛਲੰ ਛਿਦ੍ਰੰ ਕੋਟਿ ਬਿਘਨੰ **ਅਪਰਾਧੰ** ਕਿਲਬਿਖ ਮਲੰ।"

– ਸਸ **੫**, ੪੨:੧ (1357)

**ਅਪਰਾਧੁ** –

"ਕਿਆ **ਅਪਰਾਧੁ** ਸੰਤ ਹੈ ਕੀਨਾ।"

– ਗੋਂਡ **ਕਬ**, ੪, ੩:੧ (871)

**ਅਪ੍ਰਾਧ** –

"ਕੋਇ **ਅਪ੍ਰਾਧੁ** ਸਾਧ ਸੰਗਿ ਮਿਟੈ।"

– ਗਉ **੫**, ਸੁਖ ੨੪, ੭:੩ (296)

**ਅਪਰਾਧੀ** --- (ਸੰ. *अपराि न्*) ਪਾਪੀ, ਕਸੂਰਵਾਰ, ਅਪਰਾਧ ਕਰਨ ਵਾਲਾ

"ਹਮ **ਅਪਰਾਧੀ** ਰਾਖੇ ਗੁਰ ਸੰਗਤੀ ਉਪਦੇਸੁ ਦੀਓ ਹਰਿਨਾਮੁ ਛਡਾਵੈ।"

– ਗਉ **੪**, ੪੯, ੨:੩ (167)

**ਹੋਰ ਰੂਪ:**

**ਅਪਰਾਧੂ** –

"ਹੋਤ ਪੁਨੀਤ ਕੋਟ **ਅਪਰਾਧੂ**।"

– ਗਉ **੫**, ਬਾਅ ੩੭:੩ (258)

**ਅਪ੍ਰਾਧੀ** –

"ਕੋਟਿ **ਅਪ੍ਰਾਧੀ** ਸੰਤ ਸੰਗਿ ਉਧਰੈ ਜਮੁ ਤਾ ਕੈ ਨੇੜਿ ਨ ਆਵੈ।"

– ਸੂਹੀ **੫**, ੫੧, ੨:੧ (748)

**ਅਪਰਿ** ----- ਪਹੁੰਚ, ਅਪੜ

"ਤਾ ਕਉ ਕੋਈ **ਅਪਰਿ** ਨ ਸਾਕੈ ਜਾ ਕੀ ਭਗਤਿ ਮੇਰਾ ਪ੍ਰਭੁ ਮਾਨੈ।"

– ਕਲਿ **੪**, ੫, ੨:੨ (1320)

**ਅਪਵਾਦ** ---- (ਸੰ. *अपवाद*) ਵੇਖੋ 'ਅਪਬਾਦੁ' ਝਗੜਾ

"ਪਰ ਧਨ ਪਰ **ਅਪਵਾਦ** ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ।"

– ਸਮੁ **੫**, ੧:੪ (1387)

ਹੋਰ ਰੂਪ:

**ਅਪਵਾਦੁ** –
"ਜਿਨ ਸਾਲਾਹਨਿ ਸੇ ਮਰਹਿ ਖਪਿ ਜਾਵੈ ਸਭੁ **ਅਪਵਾਦੁ**।"
– ਗਉ **੪**, ਵਾਰ ੨ਸ, **੪**, ੧:੩ (301)

**ਅਪਵਾਦੀ** --- ਖੋਟੇ ਬੋਲ ਬੋਲਣ ਵਾਲਾ, ਨਿੰਦਕ, ਬਦ-ਜ਼ੁਬਾਨ
"ਮਹਾ ਬਿਖਾਦੀ ਦੁਸਟ **ਅਪਵਾਦੀ** ਤੇ ਪੁਨੀਤ ਸੰਗਾਰੇ।"
– ਆਸਾ **੫**, ੧੪੧, ੧:੧ (406)

**ਅਪਵਿਤ** ---- (ਸੰ. *ਅਪਵਿਤ੍ਰ*) ਅਪਵਿਤਰ
"ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ **ਅਪਵਿਤ** ਅਮੇਧ ਖਲਾ।"
– ਗਉ **੪**, ਵਾਰ ੯ਸ, **੪**, ੨:੪ (304)

ਹੋਰ ਰੂਪ:

**ਅਪਵਿਤੁ** –
"ਸੰਤ ਕਾ ਦੋਖੀ ਸਦਾ **ਅਪਵਿਤੁ**।"
– ਗਉ **੫**, ਸੁਖ ੧੩, ੪:੧ (280)

**ਅਪਵਿਤ੍ਰ** –
"ਦੁਰਗੰਧ **ਅਪਵਿਤ੍ਰ** ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ।"
– ਦੇਵ **੫**, ੧੧, ੧*:੨ (530)

**ਅਪਵਿਤ੍ਰਹ** –
"ਪਵਿਤ੍ਰ **ਅਪਵਿਤ੍ਰਹ** ਕਿਰਣ ਲਾਗੇ ਮਨਿ ਨ ਭਇਓ ਬਿਖਾਦੁ।"
– ਮਾਰੂ **੫**, ਅਸ ੩, ੫:੨ (1018)

**ਅਪਵਿਤ੍ਰਤਾ** –
"ਦੁਖ ਦਾਰਿਦ **ਅਪਵਿਤ੍ਰਤਾ** ਨਾਸਹਿ ਨਾਮ ਅਧਾਰ।"
– ਗਉ **੫**, ਥਿਤੀ ੪:੬ (297)

**ਅਪਵਿਤ੍ਰੁ** –
"ਤਿਸੁ ਵਿਣੁ ਸਭੁ **ਅਪਵਿਤ੍ਰੁ** ਹੈ ਜੇਤਾ ਪਹਿਨਣੁ ਖਾਣੁ।"
– ਸਿਰੀ **੧**, ੫, ੪:੨ (16)

**ਅਪਵੀਤ** –
"ਨਉਮੀ ਨਵੇ ਛਿਦ੍ਰ **ਅਪਵੀਤ**।"
– ਗਉ **੫**, ਥਿਤੀ ੯:੧ (298)

**ਅਪੜਾ** ----- ਪਹੁੰਚਾਂ, ਪੁਜਾਂ
"ਥਾਕਿ ਰਹੀ ਕਿਵ **ਅਪੜਾ** ਹਾਥ ਨਹੀ ਨਾ ਪਾਰੁ"
– ਰਾਮ **੧**, ਓਅੰ ੩੭:੫ (935)

ਹੋਰ ਰੂਪ:

**ਅਪੜਾਏ** –
"ਲਖ ਚਉਰਾਸੀ ਰਿਜਕੁ ਆਪਿ **ਅਪੜਾਏ**।" (ਪੁਜਾਂਦਾ ਹੈ, ਪਹੁੰਚਾਉਂਦਾ ਹੈ)
– ਮਾਝ **੫**, ਅਸ ੫, ੮:੨ (112)

**ਅਪੜਿ** –

"ਜਨ ਨਾਨਕ ਨਾਮੁ ਅਰਾਧਿਤਿ ਤਿਸੁ **ਅਪੜਿ** ਕੋ ਨ ਸਕਾਹੀ।" (ਪਹੁੰਚ)

– ਗਉ **੪**, ਵਾਰ ੧੫ਸ, **੪**, ੨:੧੩ (309)

**ਅਪੜੈ** –

"ਓਥੈ ਹਥੁ ਨ **ਅਪੜੈ** ਕੂਕ ਨ ਸੁਣੀਐ ਪੁਕਾਰ।" (ਪਹੁੰਚਦਾ)

– ਮਲਾ **੧**, ਵਾਰ ੬:੬ (1281)

**ਅਪਾਇਣੋ** --- ਆਪਾ ਭਾਵ, ਅਹੰਕਾਰ

"ਮੈ ਛਡਿਆ ਸਗਲ **ਅਪਾਇਣੋ** ਭਰਵਾਸੇ ਗੁਰ ਸਮਰਥਾ।"

– ਮਾਰੂ **੫**, ਵਾਰ ੨੦:੪ (1101)

**ਅਪਾਹਿ** ---- ਆਪੇ ਹੀ

"ਮਾਣਿਕੁ ਮੋਹਿ ਮਾਉ ਡਿੰਨਾ ਧਣੀ **ਅਪਾਹਿ**।" ('ਮਹਾਨ ਕੋਸ਼' ਇਥੇ ਵੀ ਅਰਥ 'ਨਿਰਲੇਪ' ਹੀ ਕਰਦਾ ਹੈ।)

– ਮਾਰੂ **੫**, ਵਾਰ ੧੨ਸ, **੫**, ੨:੧ (1098)

**ਅਪਾਹੁ** ----- ਨਿਰਲੇਪ; ਪਾਹ ਰਹਿਤ

"ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ **ਅਪਾਹੁ**।"

– ਸੋਰ **੪**, ੧, ੧:੨ (604)

**ਅਪਾਕੀ** ---- ਆਪੇ ਹੀ

"ਤੁਮ ਵਡ ਪੁਰਖ ਵਡ ਅਗਮ ਅਗੋਚਰ ਤੁਮ ਆਪੇ ਆਪਿ **ਅਪਾਕੀ**।"

– ਧਨਾ **੪**, ੬, ੪:੧ (668)

**ਅਪਾਰ** ----- (ਸੰ. *अपार*) ਬੇਅੰਤ

"ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ **ਅਪਾਰ**।"

– ਸਿਰੀ **੫**, ੭੧, ੧:੨ (42)

"ਸਰਬ ਕਲਾ ਕਰਿ ਥਾਪਿਆ ਅੰਤਰਿ ਜੋਤਿ **ਅਪਾਰ**।"

– ਸਿਰੀ **੫**, ੮੪, ੧:੨ (47)

"ਹਸਤੀ ਘੋੜੇ ਪਾਖਰੇ ਲਸਕਰ ਲਖ **ਅਪਾਰ**।"

– ਸਿਰੀ **੧**, ਅਸ ੧੬, ੩:੨ (63)

**ਹੋਰ ਰੂਪ:**

**ਅਪਾਰਾ** –

"ਹਰਿਨਾਮੋ ਵਣੰਜੜਿਆ ਰਸਿ ਮੋਲਿ **ਅਪਾਰਾ** ਰਾਮ।"

– ਆਸਾ **੧**, ਛੰਤ ੧, ੩:੨ (436)

**ਅਪਾਰੀ** –

"ਆਪਿ ਨਿਰੰਜਨੁ ਅਲਖ **ਅਪਾਰੀ**।"

– ਮਾਰੂ **੧**, ਸੋਲਾ ੪, ੧੬:੨ (1024)

**ਅਪਾਰੁ** –

"ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ **ਅਪਾਰੁ**।"

– ਸਿਰੀ **੬**, ੭, ੪:੧ (17)

"ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ **ਅਪਾਰੁ**।" (ਬੇਹੱਦ)

– ਸਿਰੀ **੩**, ੪੬, ੨:੩ (31)

"ਲੇਖ ਅਸੰਖ ਅਲੇਖੁ **ਅਪਾਰੁ**।"

-ਆਸਾ **੧**, ਅਸ ੩, ੧:੪ (412)

**ਅਪਾਰੇ** –

"ਪ੍ਰੀਤਮ ਤੇਰੀ ਗਤਿ ਅਗਮ **ਅਪਾਰੇ**।"

– ਮਲਾ **੫**, ਛੰਤ ੧, ੨:੧ (1278)

**ਅਪਾਰੈ**–

"ਕਿਆ ਸਾਲਾਹੀ ਅਗਮ **ਅਪਾਰੈ**।"

-ਮਾਰੂ **੧**, ਸੋਲਾ, ੨, ੧੩:੧ (1022)

(2)ਬੇਅੰਤ/ਅਨੰਤ/ਪਾਰਰਹਿਤ ਵਾਹਿਗੁਰੂ

"ਨਾਨਕ ਆਪਿ ਮਿਲਾਇਅਨੁ ਪੂਰੇ ਸਬਦਿ **ਅਪਾਰ**।"

– ਸਿਰੀ **੩**, ੪੯, ੪:੩ (32)

"ਆਠ ਪਹਰ ਗੁਣ ਸਾਰਦੇ ਰਤੇ ਰੰਗਿ **ਅਪਾਰ**।"

– ਸਿਰੀ **੫**, ੮੧, ੪:੩ (46)

**ਹੋਰ ਰੂਪ:**

**ਅਪਾਰਾ** –

"ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ **ਅਪਾਰਾ**।"

– ਆਸਾ **੧**, ੮, ੪:੧ (351)

**ਅਪਾਰਿ** –

"ਸੋਹਾਗਣੀ ਵਿਚਿ ਰੰਗੁ ਰਖਿਓਨੁ ਸਚੈ ਅਲਖਿ **ਅਪਾਰਿ**।"

– ਆਸਾ **੩**, ਅਸ ੩੦, ੫:੧ (426)

"ਨਾਨਕ ਸਰਣਿ ਪਰਿਓ ਦੁਖ ਭੰਜਨ ਗੁਨ ਗਾਵੈ ਸਦਾ **ਅਪਾਰਿ**।"

– ਧਨਾ **੪**, ੧੫, ੨:੧ (674)

"ਆਵਤ ਜਾਵਤ ਹੁਕਮਿ **ਅਪਾਰਿ**।"

– ਰਾਮ **੫**, ੧੦, ੩:੨ (885)

**ਅਪਾਰਿਆ**–

"ਸਭੁ ਕਿਛੁ ਆਪੇ ਆਪਿ ਬੇਅੰਤ **ਅਪਾਰਿਆ**।"

– ਗੂਜ **੫**, ਵਾਰ ੧੯:੭ (523)

**ਅਪਾਰੀ** –

"ਵਜੀ ਵਧਾਈ ਮਨਿ  ਸਾਂਤਿ ਆਈ ਮਿਲਿਆ ਪੁਰਖੁ **ਅਪਾਰੀ**।"

– ਬਿਹਾ **੪**, ਛੰਤ ੩, ੪:੫ (544)

**ਅਪਾਰੁ** –

"ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ **ਅਪਾਰੁ**।"

– ਸਿਰੀ **੪**, ਵਾਰ ੧ਸ, **੩**, ੧:੨ (83)

**ਅਪਾਰੇ** –

"ਘਟਿ ਘਟਿ ਰਵਿ ਰਹਿਆ ਅਲਖ **ਅਪਾਰੇ** ਰਾਮ।"

– ਬਿਲਾ **੩**, ਛੰਤ ੧, ੪:੨ (843)

(3) (ਕਥਨ) ਤੋ ਉਪਰ, ਬਿਆਨ ਤੋਂ ਬਾਹਰ

"ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ **ਅਪਾਰ**।"

– ਗਉ **ਰਵਿ**, ੧, ੩:੧ (346)

### ਹੋਰ ਰੂਪ:

**ਅਪਾਰੰ** –

"ਗੰਭੀਰ ਧੀਰ ਨਾਮ ਹੀਰ ਊਚ ਮੂਚ **ਅਪਾਰੰ**।"

– ਰਾਮ **੫**, ੫੯, ੨:੧ (901)

**ਅਪਾਰਹੁ** –

"ਦੀਨ ਦਯਾਲ ਪੁਰਖ ਪ੍ਰਭ ਪੂਰਨ ਛਿਨ ਛਿਨ ਸਿਮਰਹੁ ਅਗਮ **ਅਪਾਰਹੁ**।"

– ਸਮੁ **੫**, ੫*:੭ (1388)

**ਅਪਾਰਣਾ** –

"ਦੁਇ ਕਰ ਜੋੜਿ ਸਿਮਰਉ ਦਿਨੁ ਰਾਤੀ ਮੇਰੇ ਸੁਆਮੀ ਅਗਮ **ਅਪਾਰਣਾ**।"

– ਮਾਰੂ **੫**, ਸੋਲਾ ੬, ੧੦:੩ (1077)

**ਅਪਾਰਾ** –

"ਸੋ ਪੁਰਖੁ ਨਿਰੰਜਨ ਹਰਿ ਪੁਰਖੁ ਨਿਰੰਜਨ ਹਰਿ ਅਗਮਾ ਅਗਮ **ਅਪਾਰਾ**।"

– ਆਸ **੪**, ਸੋਪੁ ੧, ੧:੧ (10)

**ਅਪਾਰਿ** –

"ਸਹਜੇ ਹੀ ਸੋਝੀ ਪਈ ਸਚੈ ਸਬਦਿ **ਅਪਾਰਿ**।"

– ਸਿਰੀ **੩**, ਅਸ ੨੩, ੮:੨ (68)

**ਅਪਾਰੀ** –

"ਬਿਖਾਰੀ ਨਿਰਾਰੀ **ਅਪਾਰੀ** ਸਹਜਾਰੀ ਸਾਧਸੰਗਿ ਨਾਨਕ ਪੀਕੀ ਰੇ।"

– ਆਸਾ **੫**, ੧੩੩, ੨:੧ (404)

"ਪੰਚ ਤਤੁ ਮਿਲਿ ਅਹਿਨਿਸਿ ਦੀਪਕੁ ਨਿਰਮਲ ਜੋਤਿ **ਅਪਾਰੀ**।" (ਅਦੁਤੀ)

– ਰਾਮ **੧**, ੯, ੬:੧ (907)

**ਅਪਾਰੀਆ** –

"ਜਨ ਨਾਨਕ ਲਧਾ ਰਤਨ ਅਮੋਲੁ **ਅਪਾਰੀਆ**।" (ਅਦੁੱਤੀ

– ਗਉ **੫**, ਅਸ ੬੨, ੮:੧ (241)

**ਅਪਾਰੀਐ** –

"ਅਕੁਲ ਨਿਰੰਜਨ ਪੁਰਖੁ ਅਗਮੁ **ਅਪਾਰੀਐ**।" (ਅਦੁਤੀ, ਕਥਨ ਤੋਂ ਪਰੇ, ਬੇਅੰਤ)

– ਗੂਜ **੫**, ਵਾਰ ੧:੧ (518)

**ਅਪਾਰੁ** –

"ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ **ਅਪਾਰੁ** ।"

– ਸਿਰੀ **੫**, ੯੯, ੩:੩ (52)

**ਅਪਾਰੇ** –

"ਮਿਲਿ ਗਾਵਹ ਗੁਣ ਅਗਮ **ਅਪਾਰੇ**।"

– ਮਾਝ **੫**, ੩੫, ੧:੨ (104)

**ਅਪਾਰੋ** –

"ਪ੍ਰਾਣ ਮਨ ਤਨ ਜੀਅ ਦਾਤਾ ਬੇਅੰਤ ਅਗਮ **ਅਪਾਰੋ**।"

– ਗਉ **੫,** ਛੰਤ ੩, ੩:੩ (249)

(4) ਡੂੰਘੇ/ਅਥਾਹ

"ਨਾਮਿ ਰਤੇ ਪ੍ਰਭ ਰੰਗਿ **ਅਪਾਰ**।"

– ਧਨਾ **੫**, ੨੩, ੧:੧ (676)

"ਸ੍ਰੀ ਰਾਮ ਰੰਗ **ਅਪਾਰ** ਪੂਰਨ ਨਹ ਨਿਮਖ ਮਨ ਮਹਿ ਵੂਠਿਆ।"
- ਜੈਤ **੫**, ਛੰਤ ੩, ੩:੫ (705)

**ਹੋਰ ਰੂਪ:**

**ਅਪਾਰਾ** –
"ਹਰਿ ਰੰਗੁ ਚੜਿਆ ਅਤਿ **ਅਪਾਰਾ** ਹਰਿ ਰਸਿ ਰਸਿ ਗੁਣ ਗਾਵਣਿਆ।"
- ਮਾਝ **੩,** ਅਸ ੧੩, ੬:੩ (117)

**ਅਪਾਰੰ** ----- (1) ਸੁੰਦਰ, ਅਦੁਤੀ
"ਗ੍ਰਿਹ ਰਚਨਾ **ਅਪਾਰੰ** ਮਨਿ ਬਿਲਾਸ ਸੁਆਦੰ ਰਸਹ।"
- ਜੈਤ **੫**, ਵਾਰ ੬ਸ, **੫**, ੧:੨ (707)

**ਹੋਰ ਰੂਪ:**

**ਅਪਾਰਾ** –
"ਮੋਹਨ ਤੇਰੇ ਊਚੇ ਮੰਦਰ ਮਹਲ **ਅਪਾਰਾ**।"
- ਗਉ **੫**, ਛੰਤ ੨, ੧:੧ (248)

(2) ਅਥਾਹ, ਵੇਖੋ 'ਅਪਾਰ' (4)

**ਅਪਾਰਗਿ** --- ਜਿਸਦਾ ਪਾਰਾਵਾਰ ਨ ਪਾਇਆ ਜਾ ਸਕੇ, ਅਸੀਮ
"ਮਨ ਬਾਂਛਤ ਫਲ ਪਾਏ ਸਗਲੇ ਕੁਦਰਤਿ ਕੀਮ ਅਪਾਰਗਿ।"
- ਸੂਹੀ **੫**, ਛੰਤ ੬, ੩:੫ (781)

**ਅਪਾਰਪਰੇ** --- ਅਥਾਹ, ਜਿਸਦਾ ਪਾਰਾਵਾਰ ਨਾ ਪਾਇਆ ਜਾ ਸਕੇ।
"ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ **ਅਪਾਰਪਰੇ**।"
- ਸਵ **੪**, ਬਲ ੧:੫ (1405)

**ਅਪਾਰਲਾ** --- ਬੇਅੰਤ/ਅਸੀਮ ਪ੍ਰਮੇਸ਼ਰ
"ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿ ਭੁਜ ਭਇਓ **ਅਪਾਰਲਾ**।"
- ਮਲਾ **ਨਾਮ**, ੨, ੩:੧ (1292)

**ਅਪਾਰਾ** ---- (1) ਮਹਾਨ
"ਹਰਿਨਾਮੁ ਧਨੁ ਨਿਰਮਲੁ ਅਤਿ ਅਪਾਰਾ।"
- ਧਨਾ **੩**, ੨, ੧:੧ (664)

(2) ਬੇਅੰਤ, ਵੇਖੋ 'ਅਪਾਰ' (1)
(3) ਬੇਅੰਤ ਵਾਹਿਗੁਰੂ, ਵੇਖੋ 'ਅਪਾਰ' (2)
(4) ਕਥਨ ਤੋਂ ਉਪਰ, ਵੇਖੋ 'ਅਪਾਰ' (3)
(5) ਡੂੰਘਾ, ਅਥਾਹ, ਵੇਖੋ 'ਅਪਾਰ' (4)
(6) ਸੁੰਦਰ, ਅਦੁਤੀ, ਵੇਖੋ 'ਅਪਾਰੰ' (1)

**ਅਪਾਰਿ** ---- ਅਤੁੱਟ, ਬਹੁਤ
"ਨਾਨਕ ਨਾਮੁ ਸਮਾਲਿ ਤੂ ਗੁਰ ਕੈ ਹੇਤਿ **ਅਪਾਰਿ**।"
- ਸਿਰੀ **੩**, ੫੩, ੫:੪ (34)

**ਹੋਰ ਰੂਪ:**

**ਅਪਾਰੁ** –
"ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ **ਅਪਾਰਿ**।"
– ਸਿਰੀ **੧**, ਅਸ ੧੨, ੫:੩ (61)

**ਅਪਾਰੇ** –
"ਸਚੁ ਵਣੰਜਹਿ ਗੁਰ ਹੇਤਿ **ਅਪਾਰੇ**।"
– ਮਾਝ **੩**, ਅਸ ੧੪, ੪:੨ (117)

**ਅਪਾਰੁ -----** (1) ਉਰਲਾ ਕੰਢਾ
"ਆਪੇ ਸਾਗਰੁ ਬੋਹਿਥਾ ਆਪੇ ਪਾਰੁ **ਅਪਾਰੁ**।"
– ਸਿਰੀ **੧**, ਅਸ ੩, ੩:੧ (54)

(2) ਬੇਅੰਤ, ਵੇਖੋ 'ਅਪਾਰ' (1)
(3) ਕਥਨ ਤੋਂ ਉਪਰ, ਅਦੁਤੀ ਵੇਖੋ 'ਅਪਾਰ' (3)
(4) ਬੇਅੰਤ ਪ੍ਰਭੂ, ਵੇਖੋ 'ਅਪਾਰ' (2)
(5) ਵਡਾ
"ਕਾਇਆ ਕੋਟੁ **ਅਪਾਰੁ** ਹੈ ਅੰਦਰਿ ਹਟ ਨਾਲੇ।"
– ਗਉ **੩**, ਵਾਰ ੧੫:੧ (309)

"ਕਾਇਆ ਕੋਟੁ **ਅਪਾਰੁ** ਹੈ ਮਿਲਣਾ ਸੰਜੋਗੀ।"
– ਗੂਜ **੩**, ਵਾਰ ੧੩:੧ (514)

(6) ਅਮੁੱਕ, ਅਤੁੱਟ
"ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ।
ਨਾਨਕ ਸਬਦੁ **ਅਪਾਰੁ** ਤਿਨਿ ਸਭੁ ਕਿਛੁ ਸਾਰਿਆ।"
-ਗਉ **੫**, ਵਾਰ ੯ਸ, **੫**, ੧:੪ (320)

(7) ਬੇਹਦ
"ਬਾਬਾ ਅਲਹੁ ਅਗਮ **ਅਪਾਰੁ**।"
– ਸਿਰੀ **੧**, ਅਸ ੧, ੧*:੧ (53)

(8) ਅੰਤ, ਸੀਮਾ, ਗਤਿ ਮਿਤਿ
"ਫੁਨਿ ਜਾਨੈ ਕੋ ਤੇਰਾ **ਅਪਾਰੁ** ਨਿਰਭਉ ਨਿਰੰਕਾਰੁ ਅਕਥ ਕਥਨਹਾਰੁ ਤੁਝਹਿ ਬੁਝਾਈ ਹੈ।"
– ਸਵ **੪**, ਕਲ ੨:੩ (1398)

(9) ਪਰੇ, ਦੂਰ
"ਜੰਤ ਉਪਾਇ ਵਿਚਿ ਪਾਇਅਨੁ ਕਰਤਾ ਅਲਗੁ **ਅਪਾਰੁ** ।"
– ਰਾਮ **੧**, ਓਅੰ ੪੯:੮ (937)

**ਅਪਾਵਨ ----** (ਸੰ. *अपावन*) ਅਪਵਿਤਰ, ਮਲੀਨ, ਅਸੁਧ
"ਦੁਰਗੰਧ ਅਪਵਿਤ੍ਰ **ਅਪਾਵਨ** ਭੀਤਰਿ ਜੋ ਦੀਸੈ ਸੋ ਛਾਰਾ।"
– ਦੇਵ **੫**, ੧੧, ੧*:੨ (530)

**ਅਪਿਉ -----** (1) ਅੰਮ੍ਰਿਤ (ਗਿਆਨ)
"**ਅਪਿਉ** ਪੀਐ ਸੋ ਭਰਮੁ ਗਵਾਏ।"
– ਮਾਝ **੩**, ਅਸ ੫, ੭:੧ (112)

**ਹੋਰ ਰੂਪ:**

**ਅਪਿਓ** –

"**ਅਪਿਓ** ਪੀਓ ਗਤੁ ਥੀਓ ਭਰਮਾ ਕਹੁ ਨਾਨਕ ਅਜਰੁ ਜਰਾ।"

– ਜੈਤ **੫**, ੬, ੨:੨ (701)

(2) ਅੰਮ੍ਰਿਤ (ਨਾਮ)

"ਪੀਵਹੁ **ਅਪਿਉ** ਪਰਮ ਸੁਖੁ ਪਾਈਐ ਨਿਜ ਘਰਿ ਵਾਸਾ ਹੋਈ ਜੀਉ।"

– ਸੋਰ **੧**, ੧੧, ੪:੧ (599)

**ਹੋਰ ਰੂਪ:**

**ਅਪਿਓ**

"ਜਿਨਿ ਅਕਥੁ ਕਹਾਇਆ **ਅਪਿਓ** ਪੀਆਇਆ।"

– ਗਉ **੧**, ੧੧, ੧:੧ (154)

**ਅਪਿਆਉ** --- (ਸੰ. *अप्यायनम्*) (1) ਭੋਜਨ, ਖਾਣਾ, ਸੁਆਦੀ ਭੋਜਨ

"ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ **ਅਪਿਆਉ**।"

– ਸਿਰੀ **੧**, ੨, ੧:੧ (14)

(2) ਖੁਰਾਕ, ਰਿਜ਼ਕ

"ਪ੍ਰਤਿਪਾਲੈ **ਅਪਿਆਉ** ਦੇਇ ਕਛੁ ਊਨ ਨ ਹੋਈ।"

– ਧਨਾ **੫**, ੨੭, ੨:੧ (677)

**ਅਪੁ** ------ (ਸੰ. *अप्*), (ਫਾ. ਆਬ) ਪਾਣੀ

"**ਅਪੁ** ਤੇਜੁ ਬਾਇ ਪ੍ਰਿਥਮੀ ਆਕਾਸਾ।"

– ਗਉ **ਕਬ**, ੧੮, ੪:੧ (327)

**ਅਪੁਸਟ** ---- (ਸੰ. *पृष्ठ*) ਉਲਟੀ, ਪੁਠੀ

"**ਅਪੁਸਟ** ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ।"

– ਆਸਾ **੫**, ੧੨੪, ੧:੧ (402)

**ਅਪੁਛਿਆ** --- ਬਿਨਾਂ ਕਿਸੇ ਤੋਂ ਪੁਛਿਆਂ

"ਹਰਿ ਕੀ ਵਡਿਆਈ ਵਡੀ ਹੈ **ਅਪੁਛਿਆ** ਦਾਨੁ ਦੇਵਕਾ।"

– ਸਿਰੀ **੪**, ਵਾਰ ੬:੫ (84)

**ਅਪੁਣਾ** ----- (ਸੰ. *आत्मीय*) ਆਪਣਾ

"ਨਾਨਕ ਕਉ ਪ੍ਰਭ ਮਾਇਆ ਕਰਿ ਸਚੁ ਦੇਵਹੁ **ਅਪੁਣਾ** ਨਾਉ।"

– ਸਿਰੀ **੫**, ੭੭, ੪:੩ (44)

**ਹੋਰ ਰੂਪ:**

**ਅਪੁਨਾ** –

"ਸਭੁ ਕਿਛੁ **ਅਪੁਨਾ** ਕਰਿ ਕਰਿ ਰਾਖਿਆ ਖਿਨ ਮਹਿ ਭਇਆ ਪਰਾਇਆ।"

– ਸਿਰੀ **੧ ਪਹ,** ੨, ੩:੪ (76)

**ਅਪੁਣੀ** ----- ਆਪਣੀ

"ਦੁਲਭ ਦੇਹ ਖੋਈ ਅਗਿਆਨੀ ਜੜ **ਅਪੁਣੀ** ਆਪਿ ਉਪਾੜੀ ਜੀਉ।"

– ਮਾਝ **੫**, ੩੭, ੩:੩ (105)

**ਹੋਰ ਰੂਪ:**

**ਅਪੁਨੀ** –
"ਸੇਵਾ ਮੰਗੈ ਸੇਵਕੋ ਲਾਈਆ **ਅਪੁਨੀ** ਸੇਵ।"
– ਸਿਰੀ **੫**, ੭੫, ੩:੧ (43)

**ਅਪੁਨੋ** –
"ਕਰਿ ਕਿਰਪਾ **ਅਪੁਨੋ** ਨਾਮੁ ਦੀਜੈ ਨਾਨਕ ਸਦ ਬਲਿਹਾਰੇ।"
– ਗਉ **੫**, ੧੩੮*, ੪:੨ (210)

**ਅਪੁਣੈ** ------ ਆਪਣੇ
"ਹੰਉ ਸਤਿਗੁਰ **ਅਪੁਣੇ** ਕਉ ਸਦਾ ਨਮਸਕਾਰੀ ਜਿਤੁ ਮਿਲਿਐ ਹਰਿਨਾਮੁ ਮੈ ਜਾਤਾ।"
– ਵਡਾ **੪**, ਵਾਰ ੧੬:੫ (592)

**ਹੋਰ ਰੂਪ:**

**ਅਪੁਨੇ** –
"ਸਦ ਬਲਿਹਾਰੀ ਗੁਰ **ਅਪੁਨੇ** ਵਿਟਹੁ ਜਿ ਹਰਿ ਸੇਤੀ ਚਿਤੁ ਲਾਏ।"
– ਸਿਰੀ **੩**, ਅਸ ੨੨, ੭:੩ (68)

**ਅਪੁਨੈ** –
"**ਅਪੁਨੈ** ਠਾਕੁਰਿ ਜੋ ਪਹਿਰਾਇਆ।"
– ਮਾਝ **੫**, ੨੫, ੪:੧ (102)

**ਅਪੁਨਾਇਓ** -- ਆਪਣਾ ਬਣਾ ਕੇ
"ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਲਾਜੁ **ਅਪੁਨਾਇਓ**।"
– ਟੋਡੀ **੫**, ੩, ੫:੨ (712)

**ਅਪੂਛੇ** ------ ਨਿਰਸੰਦੇਹ, ਨਿਰਵਿਵਾਦ
"ਦੇਸ ਮੇਰੇ ਬੇਅੰਤ **ਅਪੂਛੇ**।"
– ਭੈਰ **੫**, ੨੨, ੨:੨ (1141)

**ਅਪੂਠਾ** ------ ਪੁਠਾ, ਸਿਧੇ ਦਾ ਉਲਟ
"ਸੀਧਾ ਛੋਡਿ **ਅਪੂਠਾ** ਬੁਨਨਾ।"
– ਗਉ **੫**, ੯੮, ੩:੨ (185)

**ਅਪੂਰਬ** ---- (ਸੰ. *अपूर्व*) ਜੋ ਪੂਰਬ ਨਹੀਂ ਹੋਇਆ, ਅਨੋਖਾ, ਅਸਚਰਜ, ਅਦੁਤੀ
"ਸੁਰਿ ਨਰ ਗਣ ਗੰਧਰਬ ਮਿਲਿ ਆਏ **ਅਪੂਰਬ** ਜੰਞ ਬਣਾਈ।"
– ਸੂਹੀ **੪**, ਛੰਤ ੩, ੪:੫ (775)

**ਅਪੈ** ------- (ਸੰ. *अप्यय्*) ਅਰਪੈ, ਦਿੰਦਾ ਹੈ (ਸ਼ਬਦਾਰਥ, ਦਰਪਣ); ਧਾਰਨ ਕਰੇ (ਨਿਰੁਕਤ, ਸ਼ਬਦਕੋਸ਼) ਮਿਲਾਪ (ਮਹਾਨਕੋਸ਼)
"ਸ਼ਬਦੁ ਹਰਿ ਹਰਿ ਜਪੈ ਨਾਮੁ ਨਵਨਿਧਿ **ਅਪੈ** ਰਸਨਿ ਅਹਿਨਿਸਿ ਰਸੈ ਸਤਿ ਕਰਿ ਜਾਨੀਅਹੁ।"
– ਸਵ **੪**, ਨਲ ੧੩:੨ (1400)

**ਹੋਰ ਰੂਪ:**

**ਅਪ੍ਉ** –
"ਹਰਿ ਕਾ ਨਾਮੁ ਅਖੈ ਨਿਧਿ **ਅਪ੍ਉ**।"

– ਸਵ ੪, ਗਯੰ ੧:੧੪ (1401)

**ਅਫਜੂ** ----- (ਫਾ. ਅਫ਼ਜ਼ੂੰ) ਬਾਕੀ, ਅਟੱਲ
"ਮੇ ਰਵਦਿ ਬਾਦਿਸਾਹਾ **ਅਫਜੂ** ਖੁਦਾਇ।"

– ਮਾਝ **੧**, ਵਾਰ ੧੩ਸ, **੧**, ੧:੨ (143)

**ਅਫਰਿਉ** ---- ਅਮੋੜ, ਨਾ ਟਲਨ ਵਾਲਾ
"**ਅਫਰਿਉ** ਕਾਲੁ ਕੂੜੁ ਸਿਰਿ ਮਾਰੈ।"

– ਗਉ **੧**, ਅਸ ੧੪, ੫:੩ (227)

**ਅਫਰਿਓ** ---- (1) ਨਾ ਫੜਿਆ ਜਾਣ ਵਾਲਾ
"ਇਸੁ ਕਰਤੇ ਕਉ ਕਿਉ ਗਹਿ ਰਾਖਉ **ਅਫਰਿਓ** ਤੁਲਿਓ ਨ ਜਾਈ।"

– ਰਾਮ **੧**, ਓਅੰ ੬:੧ (930)

"**ਅਫਰਿਓ** ਵੇਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ।" (ਵਿਆਪਕ, 'ਨਿਰੁਕਤ')

– ਮਾਰੂ **੧**, ਸੋਲਾ ੧, ੧੪:੩ (1021)

(2) ਆਫਰਿਆ ਹੋਇਆ, ਹੰਕਾਰੀ
"ਗੁਰਮੁਖਿ ਨਾਮੁ ਨਿਰੰਜਨੁ ਪਾਈਐ **ਅਫਰਿਓ** ਭਾਰੁ ਅਫਾਰੁ ਟਰੈ।"

– ਮਾਰੂ **੧**, ਅਸ ੮, ੧*:੨ (1013)

(3) ਅਮੋੜ, ਨਾ ਟਲਨ ਵਾਲਾ
"**ਅਫਰਿਓ** ਜਮੁ ਮਾਰਿਆ ਨ ਜਾਈ।"

– ਮਾਰੂ **੩**, ਸੋਲਾ ੧੧, ੭:੨ (1054)

**ਅਫਰਿਆ** --- ਬੇਰੋਕ/ਬੇਖੌਫ/ਨਿਡਰ ਹੋ ਕੇ
"ਹੁਕਮੁ ਚਲਾਏ ਨਿਸੰਗ ਹੋਇ ਵਰਤੈ **ਅਫਰਿਆ**।"

– ਸਿਰੀ **੫**, ੭੨, ੩:੧ (42)

**ਅਫਾਰ** ----- (1) ਹੰਕਾਰੀ, ਮਗ਼ਰੂਰ
"ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ **ਅਫਾਰ**।"

– ਗਉ **੫**,੭੧, ੧:੩ (42)

(2) ਬਹੁਤ, ਅਧਿਕ
"ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ **ਅਫਾਰ**।"

– ਗਉ **੫**, ਬਾਅ ੯:੩ (252)

(3) ਅਮੋੜ
"ਬਾਗ ਸੁਹਾਵੇ ਸੋਹਣੇ ਚਲੈ ਹੁਕਮੁ **ਅਫਾਰ**।"

– ਸਿਰੀ **੫**, ਅਸ ੨੬, ੬:੨ (70)

(4) ਆਫਰਿਆ ਹੋਇਆ, ਫੁਲਿਆ ਹੋਇਆ
"ਪਵਨਿ **ਅਫਾਰ** ਤੋਰ ਚਾਮਰੋ ਅਤਿ ਜਜਰੀ ਤੇਰੀ ਰੇ ਮਾਟੁਲੀ।"

– ਸਾਰ **੫**, ੬੧, ੧*:੨ (1216)

**ਅਫਾਰਾ** ---- (1) ਆਫਰਿਆ ਹੋਇਆ, ਆਕੜਿਆ ਹੋਇਆ
"ਮਨ ਕਹ ਅਹੰਕਾਰਿ **ਅਫਾਰਾ**।"

– ਦੇਵ **੫**, ੧੧, ੧*:੧ (530)

**ਹੋਰ ਰੂਪ:**

**ਅਫਾਰੀ** –

"ਜਗਨ ਕਰੈ ਬਹੁ ਭਾਰ **ਅਫਾਰੀ**।"

– ਗਉ **੧**, ਅਸ ੯, ੨:੨ (224)

**ਅਫਾਰੋ** –

"ਏਕ ਮਹਲਿ ਤੂੰ ਹੋਹਿ **ਅਫਾਰੋ** ਏਕ ਮਹਲਿ ਨਿਮਾਨੋ।"

– ਗਉ **੫**, ੧੨੬*, ੧:੧ (206)

(2) ਬਹੁਤ, ਵਡਾ, ਅਪਾਰ

"ਗੁਰਮਤੀ ਹਰਿਨਾਮੁ ਵਣਜੀਐ ਅਤਿ ਮੋਲੁ **ਅਫਾਰਾ** ਰਾਮ।"

– ਵਡ **੩**, ਛੰਤ ੫, ੧:੨ (570)

**ਹੋਰ ਰੂਪ:**

**ਅਫਾਰੁ** –

"ਮਹਘੋ ਮੋਲਿ ਭਾਰਿ **ਅਫਾਰੁ**।"

– ਆਸਾ **੧**, ਅਸ ੩, ੮:੧ (413)

(3) ਅਮੋੜ; ਵਿਆਪਕ (ਨਿਰੁਕਤ)

"ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ **ਅਫਾਰਾ**।"

– ਸੋਰ **੫**, ਅਸ ੩, ੭:੧ (642)

**ਹੋਰ ਰੂਪ:**

**ਅਫਾਰੁ** –

"ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ **ਅਫਾਰੁ।**"

– ਸਿਰੀ **੧**, ਅਸ ੪, ੨:੧ (55)

**ਅਫਾਰੁ** ----- (1) ਭਾਰਾ

"ਗੁਰਮੁਖਿ ਨਾਮੁ ਨਿਰੰਜਨੁ ਪਾਈਐ ਅਫਰਿਓ ਭਾਰੁ **ਅਫਾਰੁ** ਟਰੈ।"

– ਮਾਰੂ **੧**, ਅਸ ੮, ੧*:੨ (1013)

(2) ਬਹੁਤ ਵਡਾ, ਅਪਾਰ–ਵੇਖੋ "ਅਫਾਰਾ" (2)

(3) ਅਮੋੜ, ਅਮਿਟ, ਵੇਖੋ 'ਅਫਾਰਾ' (3)

**ਅੰਬ** ------- ਹੁਨਾਲ ਦੀ ਰੁਤ ਦਾ ਇਕ ਫਲ

"ਕੋਕਿਲ ਅੰਬ ਪਰੀਤ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ।"

– ਆਸਾ **੫**, ਛੰਤ ੪, ੩:੨ (455)

**ਹੋਰ ਰੂਪ:**

**ਅੰਬੁ** –

"ਜਿਉ ਕੋਕਲਿ ਕਉ **ਅੰਬੁ** ਬਾਲਹਾ ਤਿਉ ਮੇਰੈ ਮਨਿ ਰਮਈਆ।"

– ਧਨਾ **ਨਾਮ**, ੩, ੨:੨ (693)

**ਅਬ** ------- (1) (ਸੰ. *अप्*), (ਫਾ. ਆਬ) ਪਾਣੀ

"ਜਲ ਦੁਧ ਨਿਆਈ ਰੀਤਿ **ਅਬ** ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ।"

– ਆਸਾ **੫**, ਛੰਤ ੪, ੧:੧ (454)

('ਦਰਪਣ' ਤੇ 'ਸ਼ਬਦਾਰਥ' ਇਸ ਦੇ ਅਰਥ 'ਤਦੋਂ' ਅਥਵਾ 'ਹੁਣ' ਦੇ ਲੈਂਦੇ ਹਨ।)

**(2) (ਸੰ.** *अद्य*) ਹੁਣ

"ਤੇ ਦਿਨ ਸੰਮਲੁ ਕਸਟ ਮਹਾ ਦੁਖ **ਅਬ** ਚਿਤੁ ਅਧਿਕ ਪਸਾਰਿਆ।"

– ਸਿਰੀ **ਬੇਣੀ** ੧, ੧:੩ (93)

"**ਅਬ** ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ।" (ਇਸ/ਹੁਣ ਦੀ ਵਾਰੀ)

– ਮਾਰੂ **ਕਬ**, ੭, ੩:੨ (1104)

ਹੋਰ ਵੇਖੋ, ਭੈਰ **ਨਾਮ**, ੧੦, ੨੬:੧ (1166)

**ਹੋਰ ਰੂਪ:**

**ਅਬਿ** –

"ਸਾਧੋ ਕਉਨੁ ਜੁਗਤਿ **ਅਬਿ** ਕੀਜੈ।"

– ਗਾਮ **੯**, ੨, ੧*:੧ (902)

(3) ਅਚਲ, ਸਦਾ ਸਥਿਰ (ਮਹਾਨ ਕੋਸ਼)

"ਸੁਹਾਗੁ ਹਮਾਰੋ **ਅਬ** ਹੁਣਿ ਸੋਹਿਓ।"

– ਆਸਾ **੫**, ੭, ੨:੧ (372)

**ਅਬਹਿ** ----- (1) ਹੁਣ ਭਾਵ ਇਸ ਜਨਮ ਵਿਚ

"**ਅਬਹਿ** ਨ ਮਾਤਾ ਸੁ ਕਬਹੁ ਨ ਮਾਤਾ।"

– ਬਿਲਾ **ਕਬ**, ੨, ੫:੧ (855)

**ਹੋਰ ਰੂਪ:**

**ਅਬਹੀ** –

"**ਅਬਹੀ** ਕਬਹੀ ਕਿਛੂ ਨ ਜਾਨਾ ਤੇਰਾ ਏਕੋ ਨਾਮੁ ਪਛਾਨਾ।"

– ਗਾਮ **੧**, ੧, ੧:੩ (876)

(2) ਹੁਣੇ, ਹੁਣ ਹੀ

"ਕਬੀਰ ਕਾਲਿ ਕਰੰਤਾ **ਅਬਹਿ** ਕਰੁ ਅਬ ਕਰਤਾ ਸੁਇ ਤਾਲ।"

– ਸਲੋ **ਕਬ**, ੧੩੮:੧ (1371)

**ਅਬਕੇ** ----- ਹੁਣ; ਇਸ ਵਾਰੀ (ਮਹਾਨ ਕੋਸ਼)

"**ਅਬਕੇ** ਛੁਟਕੇ ਠਉਰ ਨ ਠਾਇਓ।"

– ਗਉ **ਕਬ**, ੬੨, ੩:੨ (337)

**ਹੋਰ ਰੂਪ:**

**ਅਬਕੈ** –

"**ਅਬਕੈ** ਕਹਿਐ ਨਾਮੁ ਨ ਮਿਲਈ ਤੂ ਸਹੁ ਜੀਅੜੇ ਭਾਰੀ ਜੀਉ।"

– ਮਾਰੂ **੧**, ੧੨, ੪:੩ (994)

**ਅਬਗਤੁ** ---- (ਸੰ. *अवगत*) ਬੁਰਾ ਹਾਲ

"ਸਾਧੂ ਬਿਨੁ ਐਸੇ **ਅਬਗਤੁ** ਜਾਵੈ।"

– ਗੋਂਡ **ਕਬ**, ੯, ੧:੪ (872)

**ਅਬਤਬ** ---- ਕਦੀ/ਕਿਸੇ ਸਮੇਂ ਵੀ

"**ਅਬਤਬ** ਅਵਰੁ ਨ ਮਾਗਉ ਹਰਿ ਪਹਿ ਨਾਮੁ ਨਿਰੰਜਨ ਦੀਜੈ ਪਿਆਰਿ।"

– ਗੁਜ **੧**, ਅਸ ੨, ੮:੧ (504)

(2) ਹਮੇਸ਼ਾਂ/ਨਿਤ

"**ਅਬਤਬ** ਏਕੋ ਏਕੁ ਪੁਕਾਰਉ ਆਦਿ ਜੁਗਾਦਿ ਸਖਾਈ।"

– ਗੁਜ **੧**, ਅਸ ੩, ੬:੨ (504)

**ਅਬਦਾਲਾ** --- (1) (ਅ. ਅਬਦਾਲ) ਜੋ ਬਦਲ ਜਾਵੇ (ਗੁਰੂ ਗ੍ਰੰਥ ਕੋਸ਼)

"ਮਾਰਫਤਿ ਮਨੁ ਮਾਰਹੁ **ਅਬਦਾਲਾ** ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ।"

– ਮਾਰੂ **੫**, ਸੋਲਾ ੧੨, ੩:੩ (1083)

(ਮਾਰਫਤ, ਬਦਲ ਜਾਣ ਵਾਲੇ ਮਨ ਨੂੰ ਮਾਰਨਾ ਹੈ।)

(2) ਹੇ ਅਬਦਾਲ (ਨਿਰੁਕਤ, ਦਰਪਣ, ਸ਼ਬਦਾਰਥ)

(ਅਬਦਾਲ, ਮੁਸਲਮਾਨੀ ਮਤ ਅਨੁਸਾਰ ਫਕੀਰਾਂ ਦੇ ਪੰਜ ਦਰਜਿਆਂ ਵਿਚੋਂ ਚੌਥਾ ਦਰਜਾ ਹੈ। ਇਹ ਦਰਜੇ ਹਨ –
ਵਲੀ, ਗੌਂਸ, ਕੁਤਬ, ਅਬਦਾਲ ਤੇ ਕਲੰਦਰ।)

(ਉਦਾਹਰਣ ਉਪਰੋਕਤ ਤੁਕ ਦੀ ਹੀ ਹੈ)

**ਹੋਰ ਰੂਪ:**

**ਅਬਦਾਲੀ** –

"ਆਉ ਕਲੰਦਰ ਕੇਸਵਾ ਕਰਿ **ਅਬਦਾਲੀ** ਭੇਸਵਾ।" (ਅਬਦਾਲੀਆ ਫ਼ਕੀਰਾਂ ਵਾਲਾ ਭੇਸ)

– ਭੈਰ **ਨਾਮ**, ੧, ੧*:੨ (1167)

**ਅਬਧ** ----- (1) ਜੋ ਰੋਕਿਆ/ਟਾਲਿਆ ਨਾ ਜਾ ਸਕੇ।

"ਕਾਲਫਾਸ **ਅਬਧ** ਲਾਗੇ ਕਛੁ ਨ ਚਲੈ ਉਪਾਇ।"

– ਆਸਾ **ਰਵਿ,** ੧, ੩:੨ (486)

(2) (ਸੰ. *अव  य*) – ਜੋ ਬੱਧ ਨ ਕੀਤੀ ਜਾ ਸਕੇ/ਟੁੱਟੇ ਨਾ

"ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰਬਰੀ **ਅਬਧ**।"

– ਸਲੋ **ਕਬ**, ੨੦੨:੧ (1375)

**ਅਬਨਾਸੀ** --- (ਸੰ. *अविना  न्*) ਅਟੱਲ, ਨਾ ਨਾਸ ਹੋਣ ਵਾਲਾ

"ਦਾਸੁ ਕਮੀਰੁ ਚੜਿਓ ਗੜ੍ਹ ਊਪਰਿ ਰਾਜ ਲੀਓ **ਅਬਨਾਸੀ**।"

– ਭੈਰ **ਕਬ**, ੧੭, ੬:੨ (1162)

**ਅੰਬਰ** ----- (1) (ਸੰ. *अंबर*) ਕਪੜਾ, ਵਸਤਰ

"ਦੁਹ ਸਾਸਨ ਕੀ ਸਭਾ ਦ੍ਰੋਪਤੀ **ਅੰਬਰ** ਲੇਤ ਉਬਾਰੀਅਲੇ।"

– ਮਾਲੀ **ਨਾਮ**, ੨, ੧:੨ (988)

**ਹੋਰ ਰੂਪ:**

**ਅੰਬਰਹ** –

"ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ ਸ੍ਵਛ **ਅੰਬਰਹ**।"

– ਸਸ **੫**, ੩੫:੨ (1357)

**ਅੰਬਾਰੇ** –

"ਜਲਿ ਮਲਿ ਜਾਨੀ ਨਾਵਾਲਿਆ ਕਪੜਿ ਪਟਿ **ਅੰਬਾਰੇ**।"

– ਵਡ **੧**, ਅਲਾ, ੩, ੬:੧ (580)

(2) (ਸੰ. *अम्बर*) ਆਕਾਸ਼, ਆਸਮਾਨ

"ਕਬੀਰ **ਅੰਬਰ** ਘਨਹਰੁ ਛਾਇਆ ਬਰਖਿ ਭਰੇ ਸਰਤਾਲ।"

– ਸਲੋ **ਕਬ**, ੧੨੪:੧ (1371)

**ਹੋਰ ਰੂਪ:**

**ਅੰਬਰਿ** –

"**ਅੰਬਰਿ** ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ।" (ਭਾਵ ਦਿਮਾਗ, ਸਿਰ)

– ਸੂਹੀ **੧**, **ਕੁਚ,** ੧:੧੧ (762)

**ਅੰਬਰੁ** –

"ਧਰਿ ਤਾਰਾਜੀ **ਅੰਬਰੁ** ਤੋਲੀ ਪਿਛੈ ਟੰਕੁ ਚੜਾਈ।"

– ਮਾਝ **੧**, ਵਾਰ ੧੯ਸ, **੧**, ੧:੩ (147)

**ਅਬਰਨ** ---- (ਸੰ. *ਅਵਰਾ*) ਨੀਵੀਂ ਜਾਤ, ਕੁਜਾਤ

"ਬਰਨ **ਅਬਰਨ** ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ।"

– ਬਿਲਾ **ਰਵਿ**, ੨, ੧*:੨ (858)

**ਹੋਰ ਰੂਪ:**

**ਅਬਰਨਾ** –

"ਗਾਵਤ ਸੁਨਤ ਜਪਤ ਉਧਾਰੈ ਬਰਨ **ਅਬਰਨਾ** ਸਭਹੂੰ।"

– ਦੇਵ **੫**, ੪, ੧*:੨ (529)

**ਅੰਬਰਾਵੈ** ---- ਪਹੁੰਚਾਉਂਦਾ/ਅਪੜਾਂਦਾ ਹੈ

"ਜਿਨਿ ਜੀਉ ਦੀਆ ਸੁ ਰਿਜਕੁ **ਅੰਬਰਾਵੈ**।"

– ਸੂਹੀ **ਰਵਿ,** ੨, ੨:੧ (794)

**ਅਬਰੀਕ** ---- ਪੌਰਾਣਿਕ ਵਿਸ਼ਵਾਸ ਅਨੁਸਾਰ ਅਯੋਧਿਆ ਦਾ ਇਕ ਸੂਰਜਵੰਸ਼ੀ ਵਿਸ਼ਨੂੰ ਭਗਤ ਰਾਜਾ ਜਿਸ ਲਈ ਵਿਸ਼ਨੂੰ ਨੇ ਦੁਰਬਾਸਾ ਰਿਸ਼ੀ ਦਾ ਅਭਿਮਾਨ ਭੰਗ ਕੀਤਾ।

"**ਅਬਰੀਕ** ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ।"

– ਮਾਰੂ **ਨਾਮ**, ੧, ੩:੧ (1105)

**ਹੋਰ ਰੂਪ:**

**ਅੰਬਰੀਕ** –

"ਚਵਰਾਸੀਹ ਸਿਧ ਬੁਧ ਜਿਤੁ ਰਾਤੇ **ਅੰਬਰੀਕ** ਭਵਜਲੁ ਤਰਿਆ।"

– ਸਵ **੩**, ੩:੨ (1393)

**ਅੰਬਰੀਕਿ** –

"ਜਿਉ **ਅੰਬਰੀਕਿ** ਅਮਰਾ ਪਦ ਪਾਏ ਸਤਿਗੁਰ ਮੁਖ ਬਚਨ ਧਿਆਵੈਗੋ।"

– ਕਾਨ **੪**, ਅਸ ੬, ੨:੨ (1311)

**ਅੰਬਰੀਕੁ** –

"ਜਾਂ ਚੈ ਘਰਿ ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੁ **ਅੰਬਰੀਕੁ** ਨਾਰਦੁ ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ।"

– ਮਲਾ **ਨਾਮ**, ੧, ੫:੧ (1292)

**ਅਬਲ** ----- (ਸੰ. *ਅਵਲ*) ਕੰਮਜ਼ੋਰ, ਨਿਰਬਲ

"**ਅਬਲ** ਬਲੁ ਤੋੜਿਆ ਅਚਲ ਚਲੁ ਥਪਿਆ ਅਘੜੁ ਘੜਿਆ ਤਹਾ ਅਪਿਉ ਪੀਆ।"

– ਮਾਰੂ **ਜੈਦੇ,** ੧, ੧:੧ (1106)

**ਹੋਰ ਰੂਪ:**

**ਅਬਲੁ** –

"ਬਲੁ **ਅਬਲੁ** ਕਿਆ ਇਸ ਤੇ ਹੋਈ।"

– ਆਸਾ **ਕਬ**, ੧੯, ੪:੨ (480)

**ਅੰਬੜਾ** ----- ਪੁਜ ਸਕਾਂ, ਅਪੜਾਂ (ਤੁਲ ਹੋਵਾਂ – ਮਹਾਨਕੋਸ਼)

"ਇਕਤੁ ਟੋਲਿ ਨ **ਅੰਬੜਾ** ਹਉ ਸਦ ਕੁਰਬਾਣੈ ਤੇਰੈ ਜਾਉ ਜੀਉ।"

– ਸੂਹੀ **੧**, ਕੁਚ ੧:੬ (762)

**ਹੋਰ ਰੂਪ:**

**ਅੰਬੜਿ** –

"**ਅੰਬੜਿ** ਕੋਇ ਨ ਸਕਈ ਹਉ ਕਿਸ ਨੋ ਪੁਛਣਿ ਜਾਉ।"

– ਸਿਰੀ **੧**, ਅਸ ੧, ੫:੩ (53)

**ਅੰਬੜੈ** –

"ਪਉਦੀ ਜਾਇ ਪਰਾਲਿ ਪਿਛੈ ਹਥੁ ਨ **ਅੰਬੜੈ** ਤਿਤੁ ਨਿਵੰਧੈ ਤਾਲਿ।"

– ਸੂਹੀ **੩**, ਵਾਰ ੧੧ਸ, **੧**, ੧:੨ (789)

**ਅੰਬੜੈ** ----- (1) ਬਰਾਬਰ/ਤੁਲ ਹੋਣਾ

"ਅਮਲੀ ਅਮਲੁ ਨ **ਅੰਬੜੈ** ਮਛੀ ਨੀਰੁ ਨ ਹੋਇ।"

– ਵਡ **੧**, ੧, ੧:੧ (557)

(2) ਪੁਜੈ, ਵੇਖੋ 'ਅੰਬੜਾ'

**ਅੰਬਾਰੇ** ----- ਵੇਖੋ ਅੰਬਰ (1)

**ਅੰਬਿ** ------ ਇਕ ਫਲਦਾਰ ਦਰਖਤ, ਅੰਬ ਦਾ ਬੂਟਾ

"ਕੋਕਿਲ ਹੋਵਾ **ਅੰਬਿ** ਬਸਾ ਸਹਜਿ ਸਬਦ ਬੀਚਾਰੁ।"

– ਗਉ **੧**, ੧੯, ੨:੧ (157)

**ਹੋਰ ਰੂਪ:**

**ਅੰਬੀ** – ਅੰਬ ਦੇ ਦਰਖਤ ਹੇਠ

"ਜਿੰਨ੍ਹੀ ਸਖੀ ਸਹੁ ਰਾਵਿਆ ਸੇ **ਅੰਬੀ** ਛਾਵੜੀਏਹਿ ਜੀਉ।"

– ਸੂਹੀ **੧**, ਕੁਚ ੧:੩ (762)

**ਅਬਿਗਤ** ---- (1) (ਸੰ. *अबगत*) ਨਾਸ ਰਹਿਤ (ਸ਼ਬਦਾਰਥ), ਜੋ ਜਾਣਿਆ ਨਾ ਜਾ ਸਕੇ (ਮਹਾਨਕੋਸ਼) (ਸੰ. *अव्यकत*) ਅਦ੍ਰਿਸ਼ਮਾਨ, ਨਿਰਗੁਣ, ਨਿਰਾਕਾਰ (ਨਿਰੁਕਤ), ਅਦ੍ਰਿਸ਼ (ਨਿਰਣਯ, ਦਰਪਣ)

"ਜਬ **ਅਬਿਗਤ** ਅਗੋਚਰ ਪ੍ਰਭ ਏਕਾ।"

– ਗਉ **੫**, ਸੁਖ ੨੧, ੩:੫ (291)

(2) ਅਬਿਨਾਸ਼ੀ, ਪ੍ਰਮਾਤਮਾ (ਸ਼ਬਦਾਰਥ, ਮਹਾਨ ਕੋਸ਼), ਬਿਨਾਂ ਮੁਕਤ ਹੋਇਆਂ (ਨਿਰੁਕਤ)

"**ਅਬਿਗਤ** ਸਮਝੁ ਇਆਨਾ।"

– ਗਉ **ਕਬ**, ੬੭, ੧*:੨ (338)

**ਹੋਰ ਰੂਪ:**

**ਅਬਿਗਤੁ** –
"ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾਚੀ **ਅਬਿਗਤੁ** ਬਾਣੀ।"
– ਪ੍ਰਭਾ **ਨਾਮ**, ੧, ੪:੧ (1351)

(3) (ਸੰ. *अव्यक्त*) ਨਿਰੰਕਾਰ, ਅਦ੍ਰਿਸ਼ਮਾਨ
"ਅਬਿਨਾਸੀ **ਅਬਿਗਤ** ਆਪੇ ਆਪਿ ਉਤਪਤਿ।"
– ਸਮੁ **੫**, ੧:੪ (1385)

(4) ਜੋ ਜਾਣਿਆ ਨਾ ਜਾ ਸਕੇ (ਸ਼ਬਦਾਰਥ), ਨਿਰਾਕਾਰ ਪ੍ਰਮਾਤਮਾ (ਨਿਰੁਕਤ)
"ਹਰਿਨਾਮੁ ਹਮਾਰਾ ਪ੍ਰਭੁ **ਅਬਿਗਤੁ** ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ।"
– ਵਡ **੪**, ਵਾਰ ੧੬:੧ (592)

**ਅਬਿਚਲ** ---- (ਸੰ. *अविचल*) ਅਟੱਲ, ਸਦਾ ਕਾਇਮ, ਅਹਿੱਲ
"**ਅਬਿਚਲ** ਨਗਰੀ ਨਾਨਕ ਦੇਵ।"
– ਆਸਾ **੫**, ਅਸ ੧, ੮:੨ (430)

**ਹੋਰ ਰੂਪ:**

**ਅਬਿਚਲੁ** –
"ਤੂ ਦਾਨਾ ਤੂ **ਅਬਿਚਲੁ** ਤੂਹੀ ਤੂ ਜਾਤਿ ਮੇਰੀ ਪਾਤੀ।"
– ਰਾਮ **੫**, ੬, ੧:੧ (884)

**ਅਬਿਦਿਆ** -- (ਸੰ.*अविद्या*) ਅਗਿਆਨਤਾ, ਮੂਰਖਤਾਈ
"ਮਾਧੋ **ਅਬਿਦਿਆ** ਹਿਤ ਕੀਨ।"
– ਆਸਾ **ਰਵਿ**, ੧, ੧*:੧ (486)

**ਅਬਿਨਾਸ** --- (ਸੰ. *अविना* :) ਨਾਸ਼ ਤੋਂ ਰਹਿਤ, ਅਮਰ
"ਪਾਰਬ੍ਰਹਮੁ ਕਰਤਾ **ਅਬਿਨਾਸ**।"
– ਗਉ **੫**, ਸੁਖ ੯, ੮:੮ (275)

"ਮਿਤਿ ਨਾਹੀ ਬ੍ਰਹਮ **ਅਬਿਨਾਸ**।"
– ਗੋਂਡ **੫**, ੧੭, ੨:੪ (867)

**ਅਬਿਨਾਸੀ** --- (1) ਨਾਸ ਤੋਂ ਰਹਿਤ, ਅਟੱਲ, ਸਦੀਵੀਂ, ਸਦਾ ਕਾਇਮ ਵੇਖੋ "ਅਬਿਨਾਸ"
"ਅਕਾਲ ਮੂਰਤਿ ਵਰੁ ਪਾਇਆ **ਅਬਿਨਾਸੀ** ਨ ਕਦੇ ਮਰੈ ਨ ਜਾਇਆ।"
– ਸਿਰੀ **੪**, ਛੰਤ ੧, ੨:੫ (78)

(2) ਅਟੱਲ ਪ੍ਰਭੂ ਵਿਚ, ਨ ਨਾਸ ਹੋਣ ਵਾਲੇ ਪ੍ਰਭੂ ਵਿਚ, ਵਾਹਿਗੁਰੂ ਵਿਚ
"ਕਿਉ **ਅਬਿਨਾਸੀ** ਸਹਿਜ ਸਮਾਵੈ।"
– ਗਉ **੧**, ੬, ੧:੪ (152)

**ਹੋਰ ਰੂਪ:**

**ਅਬਿਨਾਸੀਐ** –
"ਗੁਣ ਗਾਵੈ **ਅਬਿਨਾਸੀਐ** ਜੋਨਿ ਗਰਭਿ ਨ ਦਧਾ।"
– ਗਉ **੫** ਵਾਰ ੧੦:੩ (320)

(3) ਨਾ ਟਲਣ ਵਾਲਾ, ਸਦਾ ਸਥਿਰ, ਸਦੀਵੀਂ

"ਗੁਰ ਕਾ ਬਚਨੁ ਸਦਾ **ਅਬਿਨਾਸੀ**।"

- ਗਉ **੫**, ੭੪, ੧:੧ (177)

"**ਅਬਿਨਾਸੀ** ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ।"

- ਟੋਡੀ **੫**, ੧੦, ੨:੨ (714)

**ਅਬਿਬੇਕੇ** ---- (ਸੰ. *ਅਵਿਵੇਕ*) ਵਿਚਾਰਹੀਨਤਾ, ਬੇਸਮਝੀ

"ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ **ਅਬਿਬੇਕੇ**।"

- ਸੋਰ **ਰਵਿ**, ੩, ੧:੧ (658)

**ਅਬਿਰਥਾ** --- (ਸੰ. *ਕ੯ ı*) ਬੇਅਰਥ, ਫਜ਼ੂਲ

"ਮਾਇਆ ਕਾਰਨ ਬਿਦਿਆ ਬੇਚਹੁ ਜਨਮੁ **ਅਬਿਰਥਾ** ਜਾਈ।"

- ਮਾਰੂ **ਕਬ**, ੧, ੩:੨ (1103)

**ਅਬੀਨਿਆ** -- (ਫਾ. ਨਾਬੀਨਾ) ਅੰਨ੍ਹੇ, ਬਿਨਾਂ ਸਮਝੇ ਸੋਚੇ

"ਸਭ ਫੋਕਟ ਧਰਮ **ਅਬੀਨਿਆ**।"

- ਪ੍ਰਭਾ **ਬੇਣੀ**, ੧, ੫:੨ (1351)

**ਅੰਬੁ** ------ (ਸੰ. *ਆਮ*) ਰੋਗ

"ਓਸੁ ਅਗੈ ਪਿਛੈ ਢੋਈ ਨਾਹੀ ਜਿ ਅੰਦਰਿ ਨਿੰਦਾ ਮੁਹਿ **ਅੰਬੁ** ਪਇਆ।"

- ਗਉ **੪**, ਵਾਰ ੧੩ਸ, **੪**, ੨:੬ (307)

**ਅਬੁਝਣਾ** ---- ਨਾ ਸਮਝਣਾ, ਅਗਿਆਨ

"ਬੁਝਣਾ **ਅਬੁਝਣਾ** ਤੁਧੁ ਕੀਆ ਇਹ ਤੇਰੀ ਸਿਰਿਕਾਰ।"

- ਆਸਾ **੩**, ਅਸ ੩੨, ੩:੧ (427)

**ਅਬੇ** ------- (ਅ. ਅੱਬਾ) ਪਿਉ

"ਅੰਮ **ਅਬੇ** ਥਾਵਹੁ ਮਿਠੜਾ।"

- ਸਿਰੀ **੫**, ਅਸ ੨੯, ੧:੧ (73)

**ਅਬੇਚਲੁ** ---- (*ਅਵਿਚਲ*) ਅੱਟਲ, ਸਦਾ ਕਾਇਮ

"ਮਾਲੁ ਹਮਾਰਾ ਅਖੂਟੁ **ਅਬੇਚਲੁ**।"

- ਭੈਰ **੫**, ੨੨, ੨:੪ (1141)

**ਅਬੇਤਬੇ** ---- (1) ਐਰੇ ਗੈਰੇ

"**ਅਬੇਤਬੇ** ਕੀ ਚਾਕਰੀ ਕਿਉ ਦਰਗਹ ਪਾਵੈ।"

- ਆਸਾ **੧**, ਅਸ ੧੭, ੪:੬ (420)

(2) ਨਿਰਾਦਰ ਪੂਰਬ ਬੁਲਾਣਾ

"**ਅਬੇਤਬੇ** ਕੂੜੇ ਹੈ ਪਾਜਾ।"

- ਗਉ **੧**, ਅਸ ੧੦, ੭:੨ (225)

**ਅਬੋਲ** ----- (1) ਬੋਲੀ ਨਹੀਂ, ਭਾਸ਼ਾ ਹੀਣਤਾ

"ਜਹ **ਅਬੋਲ** ਤਹ ਮਨੁ ਨ ਰਹਾਵਾ।"

- ਗਉ ਕਬ, ਬਾਅ ੨:੨ (340)

('ਦਰਪਣ' ਇਸ ਦੇ ਅਰਥ 'ਉਹ ਅਵਸਥਾ ਜੋ ਬਿਆਨ ਨਹੀਂ ਕੀਤੀ ਜਾ ਸਕਦੀ' ਕਰਦਾ ਹੈ।)

(2) ਜੜ੍ਹ ਵਸਤੂ (ਸੋਢੀ ਤੇਜਾ ਸਿੰਘ)
"ਬੋਲ **ਅਬੋਲ** ਮਧਿ ਹੈ ਸੋਈ।"

– ਗਉ **ਕਬ**, ਬਾਅ ੨:੩ (340)

(3) ਬੋਲਦਾ ਨਹੀਂ, ਚੁਪ ਹੈ
"ਕਾਰਨ ਕਵਨ **ਅਬੋਲ**।"

– ਧਨਾ **ਰਵਿ** ੧, ੧*:੨ (694)

**ਅੰਬ੍ਰਿਤ** ------ (ਸੰ. *अमृत*) ਅੰਮ੍ਰਿਤ
"ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ **ਅੰਬ੍ਰਿਤ** ਬਯਣ।"

– ਸਵ **੫**, ਮਥੁ ੧:੫ (1408)

**ਅਭ** -------- (ਸੰ. *अम्भस्*) ਪਾਣੀ
"ਬਿਨ **ਅਭ** ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ।"

–ਸਿਰੀ **੧**, ੫, ੧:੩ (56)

**ਹੋਰ ਰੂਪ:**

**ਅੰਭ** –
"ਜਲਤ **ਅੰਭ** ਥੰਭਿ ਮਨੁ ਧਾਵਤ ਭਰਮ ਬੰਧਨ ਭਉ ਭਾਗਾ।"

– ਗਉ **ਕਬ**, ੫੮, ੩:੨ (336)

**ਅੰਭੁ** –
"ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ ਅੰਭੈ **ਅੰਭੁ** ਮਿਲੋਗਨੀ।"

– ਰਾਮ **੩**, ੩, ੪:੨ (883)

**ਅੰਭੈ** –
"ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ **ਅੰਭੈ** ਅੰਭ ਮਿਲੋ।"

– ਸਾਰ **੫**, ੩, ੪:੨ (1203)

(2) ਹਿਰਦਾ, ਮਨ
"ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ **ਅਭ** ਪੀਰ।"

– ਸਿਰੀ **੧**, ਅਸ ੭, ੧:੨ (57)

"ਐਸਾ ਗਿਆਨੁ ਸੁਨਹੁ **ਅਭ** ਮੋਰੇ।"

– ਆਸਾ **੧**, ਅਸ ੧, ੧*:੧ (411)

(3) ਅੰਤਹਕਰਣ
"ਨਾਨਕ ਨਦਰੀ ਧਨ ਸੋਹਾਗਣਿ ਸਬਦੁ **ਅਭ** ਸਾਧਾਰਏ।"

– ਆਸਾ **੧**, ਛੰਤ ੧, ੩:੬ (436)

**ਅਭਉ** ------ (ਸੰ. *अभय*) ਨਿਰਭਉ (ਪ੍ਰਭੂ)
"ਗੁਰੁ ਅਮਰਦਾਸੁ ਪਰਸੀਐ **ਅਭਉ** ਲਭੈ ਗਉ ਚੁਕਿਹਿ।"

– ਸਵ **੩**, ੧੪:੪ (1394)

**ਅਭਅੰਤਰਿ** -- ਦਿਲੀ, ਮਨ ਵਜੋਂ
"ਸਚੁ ਕਰਣੀ **ਅਭਅੰਤਰਿ** ਸੇਵਾ।"

– ਗਉ **੧**, ਅਸ ੮, ੩:੧ (224)

"ਜਲ ਮਹਿ ਕੇਤਾ ਰਾਖੀਐ **ਅਭਅੰਤਰਿ** ਸੂਕਾ।"

- ਆਸਾ **੧**, ਅਸ ੧੫, ੭:੨ (419)

**ਅਭਖੁ** ----- (ਸੰ. *अभक्ष्य*) ਨਾ ਖਾਣ ਯੋਗ, ਮੰਦੀ (ਵਸਤ)
"ਲੋਭੀ ਜੰਤੁ ਨ ਜਾਣਈ ਭਖੁ **ਅਭਖੁ** ਸਭ ਖਾਇ।"
- ਸਿਰੀ **੫**, ੯੧, ੨:੨ (50)

**ਅਭਗ** ----- (ਸੰ. *अभाग्न*) ਅਟੁੱਟ, ਨਾ ਟੁੱਟਣ ਵਾਲੀ, ਅਖੰਡ
"**ਅਭਗ** ਸਭਾ ਸੰਗਿ ਹੈ ਸਾਧਾ।"
- ਆਸਾ **੫**, ੯੦, ੩:੨ (393)

**ਹੋਰ ਰੂਪ:**

**ਅਭਗਾ** –
"ਮਿਰਤ ਲੋਕ ਪਇਆਲ ਸਮੀਪਤ ਅਸਥਿਰ ਥਾਨੁ ਜਿਸੁ ਹੈ **ਅਭਗਾ**।"
- ਮਾਰੂ **੫**, ਸੋਲਾ ੧੧, ੧੨:੩ (1083)

**ਅਭਗੁ** – (ਅਟੱਲ)
"ਤਿਸੁ ਜੋ ਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ **ਅਭਗੁ**।"
- ਆਸਾ **੧**, ਵਾਰ ੮ਸ, **੧**, ੧:੮ (467)

**ਅਭਗੈ** –
"ਜਿਨਿ ਜਨਿ ਗੁਰਮੁਖਿ ਸੇਵਿਆ ਤਿਸੁ ਘਰਿ ਦੀਬਾਣੁ **ਅਭਗੈ**।"
- ਮਾਰੂ **੫**, ਵਾਰ ੧੧:੭ (1098)

**ਅਭੰਗ** ----- ਅਵਿਨਾਸੀ
"ਉਲਟਿ ਭੇਦ ਮਨੁ ਬੇਧਿਓ ਪਾਇਓ **ਅਭੰਗ** ਅਛੇਦ।"
- ਗਉ **ਕਬ**, ਬਾਅ ੪:੨ (340)

**ਅਭਰ** ----- (1) ਖਾਲੀ
"ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ **ਅਭਰ** ਭਰੇ।"
- ਸਵ **੪**, ਕਲ ੧:੧੩ (1396)

(2) ਨਾ ਭਰੇ ਜਾਣ ਵਾਲਾ
"ਧੰਨਿ ਧੰਨਿ ਗੁਰੁ ਧੰਨਿ **ਅਭਰ** ਸਰ ਸੁਭਰ ਭਰਾਯਉ।"
- ਸਵ **੫**, ਕਲ ੮:੪ (1408)

**ਹੋਰ ਰੂਪ:**

**ਅਭਰਾ** –
"ਸਤੁ ਸੰਤੋਖੁ ਸਮਾਚਰੇ **ਅਭਰਾ** ਸਰੁ ਭਰਿਆ।"
- ਸਵ **੪**, ਕਲ ੧੩:੧ (1398)

**ਅਭਰਤ** ---- ਨਾ ਭਰੇ ਹੋਏ, ਖਾਲੀ
"**ਅਭਰਤ** ਸਿੰਚਿ ਭਏ ਸੁਭਰ ਸਰ ਗੁਰਮਤਿ ਸਾਚੁ ਨਿਹਾਲਾ।"
- ਸਾਰ **੧**, ਅਸ ੨, ੩:੧ (1233)

**ਅਭਰਨ** ---- (ਸੰ. *आभरण*) ਗਹਿਣੇ
"ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ **ਅਭਰਨ** ਕੀਨੇ।"
- ਬਿਲਾ **੫**, ੧੨੮, ੧*:੧ (830)

**ਅਭਾਉ** ----- (ਸੰ. *भाव*) ਵੈਰ, ਦ੍ਵੈਖ
"ਜਉ ਲਉ ਭਾਉ **ਅਭਾਉ** ਇਹੁ ਮਾਨੈ ਤਉ ਲਉ ਮਿਲਣੁ ਦੂਰਾਈ।"
- ਸੋਰ **੫**, ੩, ੧:੧ (609)

**ਅਭਾਇ** ---- ਮੰਦਾ ਖਿਆਲ, ਮੰਦੀ ਵਾਸਨਾ
"ਸੁਭਾਇ **ਅਭਾਇ** ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ।"
- ਮਾਰੂ **੫**, ਅਸ ੩, ੭:੧ (1018)

**ਅਭਾਖੰ** ----- ਕੁਝ ਨਾ ਕਹਿਣਾ
"ਰੇ ਲੰਪਟ ਕ੍ਰਿਸਨੁ **ਅਭਾਖੰ**।"
- ਪ੍ਰਭਾ **ਬੇਣੀ** ੧, ੪:੪ (1351)

**ਹੋਰ ਰੂਪ:**

**ਅਭਾਖੈ** –
"ਅਵਰਾ ਦੇਖਿ ਨ ਸੁਨੈ **ਅਭਾਖੈ**।"
- ਸੂਹੀ **ਰਵਿ**, ੧, ੧:੪ (793)

**ਅਭਾਖਿਆ** -- (ਸੰ.>*भा  ı*) ਵਿਦੇਸ਼ੀ/ਗੈਰ ਭਾਸ਼ਾ ਭਾਵ 'ਕਲਮਾ' ਜੋ ਅਰਬੀ ਭਾਸ਼ਾ ਵਿਚ ਹੈ ਤੇ ਜਿਸਨੂੰ ਪੜ੍ਹਕੇ ਮੁਸਲਮਾਨ ਜਾਨਵਰ (ਬਕਰਾ ਆਦਿ) ਨੂੰ ਜ਼ਿਬਾਹ ਕਰਦੇ ਹਨ।
"**ਅਭਾਖਿਆ** ਕਾ ਕੁਠਾ ਬਕਰਾ ਖਾਣਾ।"
- ਆਸਾ **੧**, ਵਾਰ ੧੬ਸ, **੧**, ੨:੧੩ (472)

**ਅਭਾਗ** ----- 1. ਭੈੜੇ ਕਰਮਾਂ ਵਾਲਾ, ਅਭਾਗਾ, ਬਦਨਸੀਬ, ਵੇਖੋ 'ਅਭਾਗਾ'
"ਰਿਦੈ ਰਾਮੁ ਕੀ ਨ ਜਪਸਿ **ਅਭਾਗਾ**।"
- ਭੈਰ **ਰਵਿ**, ੧, ੪:੪ (1167)

2. ਮੰਦੇ/ਭੈੜੇ ਕਰਮ, ਬਦਨਸੀਬੀ
"ਮਹਾਂ **ਅਭਾਗ ਅਭਾਗ** ਹੈ ਜਿਨ ਕੇ ਤਿਨ ਸਾਧੂ ਧੂਰਿ ਨ ਪੀਜੈ।"
- ਕਲਿ **੪**, ਅਸ ੩, ੬:੧ (1325)

**ਅਭਾਗਾ** ---- (ਸੰ. *अभाग्य*) ਬਦ ਕਿਸਮਤ, ਬਦਨਸੀਬ, ਭਾਗਹੀਨ
"ਨਾਮੁ ਵਿਸਾਰਿ ਅਨਰਸ ਲੋਭਾਨੇ ਫਿਰਿ ਪਛੁਤਾਹਿ **ਅਭਾਗਾ**।"
- ਸੋਰ **੧**, ੧੦, ੧*:੨ (598)

**ਹੋਰ ਰੂਪ:**

**ਅਭਾਗੀ** –
"ਜਿਨੀ ਰਾਮੋ ਰਾਮ ਨਾਮੁ ਵਿਸਾਰਿਆ ਸੇ ਮਨਮੁਖ ਮੂੜ **ਅਭਾਗੀ** ਰਾਮ।"
- ਆਸਾ **੧**, ਛੰਤ ੯, ੪:੧ (443)

**ਅਭਾਗੇ** –
"ਉਨ ਸਤਿਗੁਰ ਆਗੈ ਸੀਸੁ ਨ ਬੇਚਿਆ ਓਇ ਆਵਹਿ ਜਾਹਿ **ਅਭਾਗੇ**।"
- ਗਉ **੪**, ੬੨, ੪:੨ (172)

"ਮਰਿ ਜਇਬੇ ਕਉ ਕਿਆ ਕਰਹੁ **ਅਭਾਗੇ**।" (ਹੇ ਅਭਾਗੇ)
- ਸੂਹੀ **ਕਬ**, **੧**, ੧*:੨ (792)

**ਅਭਾਗੀ** ---- (1) ਨਸ ਗਈ, ਭਜ ਗਈ

"ਦੁਰਮਤਿ ਬਿਨਸੀ ਕੁਬੁਧਿ **ਅਭਾਗੀ**।"

– ਮਾਝ **੫**, ੧੮, ੪:੨ (100)

(2) ਬਦ ਕਿਸਮਤ, ਵੇਖੋ 'ਅਭਾਗਾ'

**ਅਭਾਗੁ** ----- ਬਦਕਿਸਮਤੀ, ਭੈੜੇ ਭਾਗ

"ਰਾਮ ਨ ਜਪਹੁ **ਅਭਾਗੁ** ਤੁਮਾਰਾ।"

– ਗਉ **੧**, ਅਸ ੧੬, ੧*:੧ (228)

"ਬੈਰਾਗੀ ਬੰਧਨੁ ਕਰੈ ਤਾ ਕੋ ਬਡੋ **ਅਭਾਗੁ**।"

– ਸਲੋ **ਕਬ**, ੨੪੩:੨ (1377)

**ਅਭਾਵ** ----- (ਸੰ. *ਅਭਾਵ*) ਨਾ ਹੋਣਾ, ਅਣਹੋਂਦ

"ਕਹੀ ਨ ਉਪਜੈ ਉਪਜੀ ਜਾਣੈ ਭਾਵ **ਅਭਾਵ** ਬਿਹੂਣਾ।"

– ਆਸਾ **ਕਬ**, ੧, ੩:੧ (475)

**ਅਭਿਉ** ----- (ਸੰ. *ਅਭਯੁ*) ਸੰਸਾ, ਭ੍ਰਮ, ਕਸ਼ਟ, ਮਾਨਸਿਕ ਕਲੇਸ਼, ਝਗੜਾ (ਨਿਰੁਕਤ)

"ਆਪਾ ਪਦੁ ਨਿਰਬਾਣੁ ਨ ਚੀਨ੍ਹਿਆ ਇਨ ਬਿਧਿ **ਅਭਿਉ** ਨ ਚੂਕੇ।"

– ਆਸਾ **ਕਬ**, ੧, ੨:੨ (475)

**ਅਭਿਆਸ** --- (ਸੰ. *ਅਭ੍ਯਾਸ*) ਜਤਨ ਕਰਨਾ, ਕਿਸੇ ਕਰਮ ਨੂੰ ਬਾਰ ਬਾਰ ਕਰਨਾ ਤਾਂ ਜੋ ਉਹ ਸੁਭਾ ਦਾ ਸਹਿਜ ਭਾਗ ਬਣ ਜਾਵੇ, ਰਿਆਜ਼

"ਜੋਗ **ਅਭਿਆਸ** ਕਰਮ ਧ੍ਰਮ ਕਿਰਿਆ।"

– ਗਉ **੫**, ਸੁਖ ੩, ੧:੩ (265)

"ਪੜਿ ਥਾਕੇ ਸਿਮ੍ਰਿਤਿ ਬੇਦ **ਅਭਿਆਸ**।"

– ਆਸਾ **੫**, ੪, ੨:੫ (371)

**ਹੋਰ ਰੂਪ:**

**ਅਭਿਆਸਾ** –

"ਦੈਤ ਸੰਘਾਰੇ ਬਿਨੁ ਭਗਤਿ **ਅਭਿਆਸਾ**।"

– ਗਉ **੧**, ਅਸ ੮, ੬:੩ (224)

**ਅਭਿਆਸੁ** –

"ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ **ਅਭਿਆਸੁ**।"

– ਧਨਾ **੧**, ੮, ੪:੧ (663)

**ਅਭਿਆਗਤ** -- ਤਿਆਗੀ ਸਾਧੂ, ਰਮਤੇ ਫਕੀਰ, ਭਿਖਿਆ ਮੰਗਣ ਵਾਲੇ ਸਾਧੂ

"**ਅਭਿਆਗਤ** ਏਹ ਨ ਆਖੀਅਹਿ ਜਿਨ ਕੈ ਮਨ ਮਹਿ ਭਰਮੁ।"

– ਸਲੋ **੩**, ਸਲੋ ੧:੧ (1413)

**ਅਭਿਗ** ----- (ਸੰ. *ਅਨਭਿਕ੍ਸ਼*) ਨਾ ਭਿਜਣ ਵਾਲੇ

"ਕਈ ਕੋਟਿ **ਅਭਿਗ** ਆਤਮ ਨਿਕੋਰ।"

– ਗਉ **੫**, ਸੁਖ ੧੦, ੨:੪ (275)

**ਅਭਿੰਨੁ** ----- ਅਭਿੱਜ

"ਮਨਮੁਖੁ **ਅਭਿੰਨੁ** ਨ ਭਿਜਈ ਪਥਰੁ ਨਾਵਾਇਆ।"

– ਸਾਰ **੪**, ਵਾਰ ੧੬:੩ (1244)

**ਅਭਿਮਾਨ** --- (1) (ਸੰ. *अभिमान*) ਅਹੰਕਾਰ, ਗੁਮਾਨ, ਘੁਮੰਡ

"ਚਉਧਰੀ ਰਾਉ ਸਦਾਈਐ ਜਲਿ ਬਲੀਐ **ਅਭਿਮਾਨ**।"

- ਸਿਰੀ **੧**, ਅਸ ੧੬, ੬:੨ (63)

**ਹੋਰ ਰੂਪ:**

**ਅਭਿਮਾਨੰ** -

"ਰਾਜੰ ਤ ਮਾਨੰ **ਅਭਿਮਾਨੰ** ਤ ਹੀਨੰ।"

- ਸਸ **੫**, ੧੨:੩ (1355)

**ਅਭਿਮਾਨਾ** -

"ਮਨਮੁਖ ਕਰਮ ਕਰੇ ਬਹੁਤ **ਅਭਿਮਾਨਾ**।"

- ਗਉ **੩**, ਅਸ ੨, ੬:੧ (230)

"ਮੇਰ ਤੇਰ ਤਜਉ **ਅਭਿਮਾਨਾ** ਸਰਨਿ ਸੁਆਮੀ ਕੀ ਪਰਤ।"

- ਦੇਵ **੫**, ੩, ੧*:੨ (529)

**ਅਭਿਮਾਨਾਨਾ** -

"ਚੰਦਨ ਬਾਸੁ ਭਏ ਮਨ ਬਾਸਨ ਤਿਆਗਿ ਘਟਿਓ **ਅਭਿਮਾਨਾਨਾ**।"

- ਗਉ **ਕਬ**, ੭੪, ੨:੨ (339)

**ਅਭਿਮਾਨਿ** - (ਹੈਂਕੜ ਵਿਚ)

"ਘਰਿ ਹੋਦਾ ਪੁਰਖੁ ਨ ਪਛਾਣਿਆ **ਅਭਿਮਾਨਿ** ਮੁਠੇ ਅਹੰਕਾਰਿ।"

- ਸਿਰੀ **੩**, ੫੩, ੧:੨ (34)

"ਭਰਿ ਜੋਬਨਿ ਬੂਡੈ **ਅਭਿਮਾਨਿ**।"

- ਆਸਾ **੧**, ਅਸ ੬, ੬:੨ (414)

**ਅਭਿਮਾਨੀ** -

"ਸਾਧਸੰਗਿ ਮਿਲਿ ਹਰਿ ਗੁਨ ਗਾਏ ਬਿਨਸੀ ਸਭ **ਅਭਿਮਾਨੀ**।"

- ਸਾਰ **੫**, ੧੨੭, ੧:੨ (1228)

**ਅਭਿਮਾਨੁ** -

"ਅੰਤਰਿ ਹਰਿਰਸੁ ਰਵਿ ਰਹਿਆ ਚੂਕਾ ਮਨਿ **ਅਭਿਮਾਨੁ**।"

- ਸਿਰੀ **੩**, ੩੪, ੨:੨ (26)

**ਅਭਿਮਾਨੇ** - (ਅਭਿਮਾਨ ਵਿਚ)

"ਹਰਿ ਅਭਿਮਾਨੁ ਨ ਜਾਈ ਜੀਅਹੁ **ਅਭਿਮਾਨੇ** ਪੈ ਪਚੀਐ।"

- ਪ੍ਰਭ **੧**, ਅਸ ੪, ੭:੬ (1334)

**ਅਭਿਮਾਨੈ** - (ਅਭਿਮਾਨ ਨੂੰ)

"ਮਾਨੈ ਹੁਕਮੁ ਤਜੈ **ਅਭਿਮਾਨੈ**।"

- ਸੂਹੀ **੫**, ੩, ੧:੨ (737)

**ਅਭਿਮਾਨੋ** -

"ਤਜਿਓ ਮਨ ਤੇ **ਅਭਿਮਾਨੋ**।"

- ਮਾਰੂ **੫**, ੨੩, ੨:੪ (1006)

(2) ਅਪਮਾਨ, ਨਿਰਾਦਰੀ

"ਮਾਨ **ਅਭਿਮਾਨ** ਮੰਧੇ ਸੋ ਸੇਵਕੁ ਨਾਹੀ।"

- ਸਿਰੀ **੫**, ੯੬, ੨:੧ (51)

"ਜਹ ਨਿਰੰਜਨ ਨਿਰੰਕਾਰ ਨਿਰਬਾਨ। ਤਹ ਕਉਨ ਕਉ ਮਾਨ ਕਉਨ **ਅਭਿਮਾਨ**।"

- ਗਉ **੫**, ਸੁਖ ੨੧, ੪:੪ (291)

**ਹੋਰ ਰੂਪ:**

**ਅਭਿਮਾਨਾ** –

"ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ **ਅਭਿਮਾਨਾ**।"

- ਕੇਦਾ **ਕਬ**, ੧, ੧:੧ (1123)

**ਅਭਿਮਾਨੁ** –

"ਮਾਨੁ **ਅਭਿਮਾਨੁ** ਦੋਊ ਸਮਾਨੇ ਮਸਤਕੁ ਡਾਰਿ ਗੁਰ ਪਾਗਿਓ।"

- ਗਉ **੫**, ੧੬੦, ੧:੧ (215)

"ਤੈਸਾ ਮਾਨੁ ਤੈਸਾ **ਅਭਿਮਾਨੁ**।"

- ਗਉ **੫**, ਸੁਖ ੯, ੭:੭ (275)

"ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ **ਅਭਿਮਾਨੁ**।"

- ਆਸਾ **੧**, ਵਾਰ ੩ਸ, **੧**, ੨:੬ (464)

**ਅਭਿਮਾਨਿ** --- ਹੇ ਅਹੰਕਾਰੀ/ਘਮੰਡੀ

"ਰਾਮੁ ਬਿਸਾਰਿਓ ਹੈ **ਅਭਿਮਾਨਿ**।" (ਅਹੰਕਾਰੀ)

- ਕੇਦਾ **ਕਬ**, ੫, ੧*:੧ (1124)

**ਹੋਰ ਰੂਪ:**

**ਅਭਿਮਾਨੀ** –

"ਕਈ ਕੋਟਿ ਭਏ **ਅਭਿਮਾਨੀ**।"

- ਗਉ **੫**, ਸੁਖ ੧੦, ੨:੧ (275)

**ਅਭਿਮਾਨੀ** --- (1) ਅਭਿਮਾਨ ਅਵਸਥਾ

"ਗੁਰਮੁਖਿ ਜਾਗਿ ਰਹੇ ਚੂਕੀ **ਅਭਿਮਾਨੀ** ਰਾਮ।"

- ਤੁਖਾ **੧**, ਛੰਤ ੩, ੨:੧ (1111)

(2) ਅਹੰਕਾਰੀ, ਘੁਮੰਡੀ, ਵੇਖੋ 'ਅਭਿਮਾਨ' (3)

(3) ਅਹੰਕਾਰ – ਵੇਖੋ 'ਅਭਿਮਾਨ (1)

**ਅਭੀਚੁ** ----- (ਸੰ. *ਅਭੀਜ*) ਨਛੱਤਰ, ਤਾਰਿਆਂ ਦਾ ਸਮੂੰਹ ਜਿਹੜਾ ਧਰਤੀ ਦੀ ਪ੍ਰਕਰਮਾ ਕਰਨ ਸਮੇਂ ਚੰਦਰਮਾ ਦੇ ਰਾਹ ਵਿਚ ਆਉਂਦਾ ਹੈ।

"ਨਾਵਣੁ ਪੁਰਬੁ **ਅਭੀਚੁ** ਗੁਰ ਸਤਿਗੁਰ ਦਰਸੁ ਭਇਆ।"

- ਤੁਖਾ **੪**, ਛੰਤ ੪, ੧:੧ (1116)

**ਅੰਭੁਲਾ** ----- ਵੇਖੋ 'ਅੰਭ' (1) ਪਾਣੀ

"ਨਾਮੁ ਤੇਰਾ **ਅੰਭੁਲਾ** ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮ ਲੇ ਤੁਝਹਿ ਕਉ ਚਾਰੇ।"

- ਧਨਾ **ਰਵਿ,** ੩, ੧:੨ (694)

**ਅਭੁਲੁ** ----- ਜੋ ਭੁਲਣ ਵਿਚ ਨਹੀਂ, ਜੋ ਕਦੀ ਭੁਲਦਾ ਨਹੀਂ

"ਭੁਲਣ ਅੰਦਰਿ ਸਭੁ ਕੋ **ਅਭੁਲੁ** ਗੁਰੂ ਕਰਤਾਰੁ।"

- ਸਿਰੀ **੧**, ੧੨, ੮:੧ (61)

**ਹੋਰ ਰੂਪ:**

**ਅਭੂਲਾ** –

"ਹਮ ਭੂਲਹ ਤੁਮ ਸਦਾ **ਅਭੂਲਾ** ਹਮ ਪਤਿਤ ਤੁਮ ਪਤਿਤ ਉਧਰੀਆ।"

- ਸਾਰ **੫**, ੪੫, ੧:੧ (1213)

**ਅਭੂਲੁ** –

"**ਅਭੂਲੁ** ਨ ਭੂਲੈ ਲਿਖਿਓ ਨ ਚਲਾਵੈ ਮਤਾ ਨ ਕਰੈ ਪਚਾਸਾ।"

- ਸਾਰ **੫**, ੩੮, ੧:੧ (1212)

**ਅਭੇਉ** ----- ਜਿਸ ਦੇ ਭੇਦ ਨ ਪਾਇਆ ਜਾ ਸਕੇ।

"ਅਲਖ **ਅਭੇਉ** ਹਰਿ ਰਹਿਆ ਸਮਾਏ।"

- ਮਾਝ **੩**, ੩੦, ੨:੧ (127)

**ਅਭੇਦ** ----- (ਸੰ. *अभेद*) ਭੇਦ ਰਹਿਤ, ਫਰਕ ਤੋਂ ਬਿਨਾਂ, ਜੋ ਭਿੰਨ ਨ ਹੋਵੇ, ਜਿਸਦੇ ਭੇਦ ਨਹੀਂ ਲਭਦਾ।

"ਜਹ ਅਛਲ ਅਛੇਦ **ਅਭੇਦ** ਸਮਾਇਆ।"

- ਗਉ **੫**, ਸੁਖ ੨੧, ੬:੧ (291)

**ਅਭੇਵ** ----- ਜਿਸਦਾ ਭੇਦ ਨ ਪਾ ਸਕੀਏ

"ਸਤਿਗੁਰ ਤੁਠੈ ਪਾਈਐ ਪੂਰਨ ਅਲਖ **ਅਭੇਵ**।"

- ਸਿਰੀ **੫**, ੧੦੦, ੧*:੨ (53)

**ਹੋਰ ਰੂਪ:**

**ਅਭੇਵਏ** –

"ਕਰਮ ਸੁਕਰਮ ਕਰਾਏ ਆਪੇ ਕੀਮਤਿ ਕਉਣ **ਅਭੇਵਏ**।"

- ਸੂਹੀ **੧**, ਛੰਤ ੫, ੪:੪ (766)

**ਅਭੇਵਹੁ** –

"ਜੋ ਉਪਜੈ ਸੁ ਅਲਖ **ਅਭੇਵਹੁ**।"

- ਆਸਾ **੧**, ੨੪, ੩:੨ (356)

**ਅਭੇਵਾ** –

"ਅਗਮ ਅਗੋਚਰ ਅਲਖ **ਅਭੇਵਾ**।"

- ਮਾਝ **੫**, ੧੩, ੧:੧ (98)

**ਅਭੇਵਿਆ** –

"ਹਾਰ ਡੋਰ ਸੀਗਾਰ ਸਭਿ ਰਸ ਗੁਣ ਗਾਉ ਅਲਖ **ਅਭੇਵਿਆ**।"

- ਰਾਮ **੫**, ਰੁਤੀ ੬:੪ (929)

**ਅਭੇਵੀਐ** –

"ਅਲਖ **ਅਭੇਵੀਐ** ਹਾਂ।"

- ਆਸਾ **੫**, ੧੫੯, ੨:੨ (410)

**ਅਭੇਵੇ** –

"ਹਰਿ ਦਰੁ ਸੇਵੇ ਅਲਖ **ਅਭੇਵੇ** ਨਿਹਚਲੁ ਆਸਣੁ ਪਾਇਆ।"

- ਸਿਰੀ **੫**, ਛੰਤ ੨, ੩:੩ (79)

**ਅਭੇਵੈ** –

"ਬਿਨੁ ਗੁਰ ਅੰਤੁ ਨ ਪਾਇ **ਅਭੇਵੈ**।"

- ਗਉ **੧**, ੯, ੩:੨ (224)

**ਅਭੈ** ------- (ਸੰ. *अभय*) (1) ਭੈ ਰਹਿਤ, ਨਿਡਰ, ਨਿਰਭਉ

"ਭਉ ਭਜਿ ਜਾਇ **ਅਭੈ** ਹੋਇ ਰਹੀਐ।"

- ਗਉ **ਕਬ**, ੯, ੧*:੨ (325)

(2) ਨਿਰਭੈਤਾ, ਨਿਡਰਤਾ

"ਨਾਨਕ ਹਾਰਿ ਪਰਿਓ ਸਰਨਾਗਤਿ **ਅਭੈ** ਦਾਨੁ ਪ੍ਰਭ ਦੀਜੈ।"

- ਜੈਤ **੯**, ੨, ੩:੨ (703)

**ਅੰਭੈ** ------ ਪਾਣੀ, ਵੇਖੋ 'ਅਭ'

**ਅੰਮ** ------ (ਸੰ. *अम्ब*) (ਅੰ. ਉ-ੱਮ) ਮਾਂ, ਮਾਤਾ

"**ਅੰਮ** ਅਬੇ ਥਾਵਹੁ ਮਿਠੜਾ।"

- ਸਿਰੀ **੫**, ੨੯, ੧:੩ (73)

**ਅਮਰ** ----- (1) (ਅ. ਅਮਰ) ਹੁਕਮ ਫੁਰਮਾਨ

"ਅਸੰਖ **ਅਮਰ** ਕਰਿ ਜਾਹਿ ਜੋਰ।"

- ਜਪੁ ੧੮:੩ (4)

"ਸਭਿ ਪਾਤਿਸਾਹੀਆ **ਅਮਰ** ਸਭਿ ਸਭਿ ਖੁਸੀਆ ਸਭਿ ਖਾਨ।"

- ਸਾਰ **੪**, ਵਾਰ ੯ਸ, **੧**, ੨:੪ (1241)

**ਹੋਰ ਰੂਪ:**

**ਅਮਰੁ** –

"ਸਚੁ ਪਾਤਿਸਾਹੀ **ਅਮਰੁ** ਸਚੁ ਸਚੇ ਸਚਾ ਥਾਨੁ।"

- ਸਿਰੀ **੫**, ੮੩, ੪:੧ (48)

**ਅਮਰੈ** –

"ਬਿਨੁ **ਅਮਰੈ** ਕੈਸੇ ਰਾਜ ਮੰਡਿਤ।"

- ਭੈਰ **੫**, ੧੯, ੩:੨ (1140)

(2) (ਸੰ. *अमर*) ਕਦੀ ਨ ਮਰਨ ਵਾਲਾ, ਨਾਸ਼ ਰਹਿਤ, ਮੌਤ ਰਹਿਤ, ਸਦੀਵ

"**ਅਮਰ** ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ।"

- ਮਾਝ **੧**, ਵਾਰ ੧ਸ, **੧**, ੧:੨ (137)

"**ਅਮਰ** ਭਏ ਸਦ ਸਦ ਹੀ ਜੀਵਹਿ।"

- ਗਉ **੫**, ਸੁਖ ੧੦, ੮:੬ (276)

"ਅਜਰ ਗਹੁ ਜਾਰਿ ਲੈ **ਅਮਰ** ਗਹੁ ਮਾਰਿ ਲੈ ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ।"

- ਮਾਰੂ **੧**, ੯, ੨:੧ (991)

**ਹੋਰ ਰੂਪ:**

**ਅਮਰੁ** –

"ਜੋ ਆਇਆ ਸੋ ਚਲਸੀ **ਅਮਰੁ** ਸੁ ਗੁਰੁ ਕਰਤਾਰੁ।"

- ਸਿਰੀ **੧**, ਅਸ ੬, ੨:੧ (63)

(3) ਗੁਰੂ ਅਮਰਦਾਸ, (1479-1574) ਸਿੱਖਾਂ ਦੇ ਤੀਜੇ ਗੁਰੂ, ਹੋਰ ਵੇਖੋ 'ਅਮਰਦਾਸ'

"ਹਥ ਤ ਪਰ ਸਕਯਥ ਹਥ ਲਗਹਿ ਗੁਰ **ਅਮਰ** ਪਯ।"

- ਸਵ **੩**, ੧੦, ੧;੨ (1394)

"ਗੁਰ **ਅਮਰ** ਗੁਰੂ ਸ੍ਰੀ ਸਤਿ ਕਲਿਜੁਗਿ ਰਾਖੀ ਪਤਿ ਅਘਨ ਦੇਖਤ ਗਤੁ ਚਰਨ ਕਵਲ ਜਾਸ।"

– ਸਵ **੪,** ਨਲ ੪:੪ (1399)

**ਹੋਰ ਰੂਪ:**

**ਅਮਰਿ –**

"ਸਤਿਗੁਰੂ ਸੇਵਿ ਸੁਖੁ ਪਾਇਓ **ਅਮਰਿ** ਗੁਰਿ ਕੀਤਉ ਜੋਗੁ।"

ਸਵ **੩,** ੭:੪ (1393)

**ਅਮਰੁ –**

"ਨਾਨਕੁ ਤੂ ਲਹਣਾ ਤੂਹੈ ਗੁਰੁ **ਅਮਰੁ** ਤੂ ਵੀਚਾਰਿਆ।"

– ਰਾਮ **ਸਬ,** ਵਾਰ ੭:੮ (968)

"ਸਚੁ ਸਚਾ ਸਤਿਗੁਰੁ **ਅਮਰੁ** ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ।"

– ਗਉ **੪,** ਵਾਰ ੧੭:੨ (310)

(ਸੰਖਿਆ ਇਥੇ ਵੀ ਅਰਥ ਗੁਰੂ ਅਮਰਦਾਸ ਕਰਦੀ ਹੈ)

**ਅਮਰਕੁ** ---- (ਸੰ. *अमर*) ਦਿਵਯ, ਸੁਤੈ ਪ੍ਰਕਾਸ਼ (ਨਿਰੁਕਤ), ਅਮਰ ਕਰਨ ਵਾਲਾ (ਸ਼ਬਦਾਰਥ, ਦਰਪਣ) ਨਾ ਮਰਨ ਵਾਲਾ (ਮਹਾਨ ਕੋਸ਼)

"ਸੋ ਦੀਪਕੁ **ਅਮਰਕੁ** ਸੰਸਾਰਿ।"

– ਰਾਮ **ਕਬ,** ੯, ੩:੩ (971)

**ਅਮਰਤੁ** ---- ਅਟੱਲ, ਅਮਰ

"ਅਮਰਦਾਸਿ ਅਮਰਤੁ ਛਤ੍ਰ ਗੁਰ ਰਾਮਹਿ ਦੀਅਉ।"

– ਸਵ **੫**, ਮਥੁ ੧:੪ (1408)

**ਅਮਰਦਾਸ** --- ਸਿੱਖਾਂ ਦੇ ਤੀਜੇ ਗੁਰੂ ਜੀਵਨ ਕਾਲ: 1479-1574, ਪਿਤਾ ਦਾ ਨਾਂ: ਭਾਈ ਤੇਜ ਭਾਨ, ਜਨਮ ਸਥਾਨ: ਬਾਸਰਕੇ (ਜ਼ਿਲ੍ਹਾ ਅੰਮ੍ਰਿਤਸਰ), 1540 ਵਿਚ ਗੁਰੂ ਅੰਗਦ ਦੇਵ ਨਾਲ ਖਡੂਰ ਸਾਹਿਬ ਵਿਚ ਸੰਪਰਕ, 1552 ਵਿਚ ਗੁਰਗਦੀ ਸੰਭਾਲੀ। ਲੰਗਰ ਦੀ ਪ੍ਰਥਾ ਨੂੰ ਪਕਿਆਂ ਕੀਤਾ, ਪ੍ਰਚਾਰ ਹਿਤ 22 ਮੰਜੀਆਂ ਸਥਾਪਿਤ ਕੀਤੀਆਂ, ਗੋਇੰਦਵਾਲ ਬਾਵਲੀ ਸਾਹਿਬ ਦੀ ਸਥਾਪਨਾ, ਸਮਾਜ ਸੁਧਾਰ ਦੇ ਖੇਤਰ ਵਿਚ ਸਤੀ ਦੇ ਰਿਵਾਜ ਦੀ ਨਿਖੇਧੀ, ਨਸ਼ਿਆਂ ਦੇ ਸੇਵਨ ਦਾ ਤ੍ਰਿਸਕਾਰ, ਜਾਤਪਾਤ ਤੇ ਕਰਮਕਾਂਡ ਦਾ ਖੰਡਨ, ਬਾਬਾ ਮੋਹਨ ਜੀ ਤੇ ਬਾਬਾ ਮੋਹਰੀ ਜੀ ਆਪਦੇ ਦੋ ਸਪੁੱਤਰ ਤੇ ਬੀਬੀ ਦਾਸੀ ਜੀ ਤੇ ਬੀਬੀ ਭਾਨੀ ਜੀ ਦੋ ਸਪੁੱਤਰੀਆਂ ਸਨ। ਆਪ ਜੀ ਦੀ ਗੁਰੂ ਗ੍ਰੰਥ ਵਿਚ ਰਚਨਾ 870 ਸਬਦ ਸ਼ਲੋਕਾਂ ਦੀ ਹੈ।

"ਕਵਿ ਜਨ ਕਲ੍ਯ ਸਬੁਧੀ ਕੀਰਤਿ ਜਨ **ਅਮਰਦਾਸ** ਬਿਸ੍ਤਰੀਯਾ।"

– ਸਵ ੩, ੧:੪ (1393)

"ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ **ਅਮਰਦਾਸ** ਗੁਰ ਕਉ ਫੁਰਿਆ।"

– ਸਵ **੩,** ੧:੮ (1393)

**ਹੋਰ ਰੂਪ:**

**ਅਮਰਦਾਸਿ** –

"ਜਾਲਪਾ ਪਦਾਰਥ ਇਤੜੇ ਗੁਰ **ਅਮਰਦਾਸਿ** ਡਿਠੈ ਮਿਲਹਿ।"

– ਸਵ ੩, ੧੪:੬ (1395)

**ਅਮਰਦਾਸੁ –**

"ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ **ਅਮਰਦਾਸੁ** ਨਿਜ ਜਗਤ ਪਿਤ।"

– ਸਵ **੩,** ੧੦:੬ (1394)

**ਅਮਰਪਦੁ** --- ਮੋਖ, ਮੁਕਤੀ, ਅਬਿਨਾਸੀ ਪਦਵੀ

"ਹਰਿ ਹਰਿ ਨਾਮੁ **ਅਮਰਪਦੁ** ਪਾਇਆ ਹਰਿ ਨਾਮਿ ਸਮਾਵੈ ਸੋਈ।"

- ਆਸਾ **੪,** ਛੰਤ ੧੩, ੪:੪ (447)

**ਹੋਰ ਰੂਪ:**

**ਅਮਰਾਪਦ** –

"ਜਿਉ ਅੰਬਰੀਕਿ **ਅਮਰਾਪਦ** ਪਾਏ ਸਤਿਗੁਰ ਮੁਖ ਬਚਨ ਧਿਆਵੈਗੋ।"

- ਕਾਨ **੪,** ਅਸ ੬, ੨:੨ (1311)

**ਅਮਰਾਪਦੁ** –

"ਅਮਰ ਭਏ **ਅਮਰਾਪਦੁ** ਪਾਇਆ।"

- ਗਉ **੫,** ਸੁਖ ੨੨, ੮:੯ (293)

**ਅਮਰਾਪੁਰ** --- ਨਾਸ਼ਰਹਿਤ ਸਥਾਨ, ਸਚਖੰਡ

"**ਅਮਰਾਪੁਰ** ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ।"

- ਸਲੋ **ਕਬ,** ੧੬੩:੨ (1373)

**ਹੋਰ ਰੂਪ:**

**ਅਮਰਾਪੁਰਿ** –

"ਸਚਾ ਅਮਰੁ ਸਚੇ **ਅਮਰਾਪੁਰਿ** ਸੋ ਸਚੁ ਮਿਲੈ ਵਡਾਈ ਹੇ।"

- ਮਾਰੂ **੧,** ਸੋਲਾ ੩, ੭:੩ (1022)

**ਅਮਰਾਪੁਰੀ** –

"ਅਕਥ ਕਥਾ **ਅਮਰਾਪੁਰੀ** ਜਿਸੁ ਦੇਇ ਸੁ ਪਾਵੈ।"

- ਸਵ **੪,** ਕਲ ੧੩:੩ (1398)

**ਅਮਰਿਓ** ---- ਅਪੜਿਆ, ਪਹੁੰਚਿਆ

"ਕਿਸੁ ਜਾਤ ਤੇ ਕਿਹ ਪਦਹਿ **ਅਮਰਿਓ** ਰਾਮ ਭਗਤਿ ਬਿਸੇਖ।"

- ਕੇਦਾ **ਰਵਿ,** ੧, ੧*:੩ (1124)

**ਅੰਮਰੀਕਿ** --- ਇਕ ਵਿਸ਼ਨੂ ਭਗਤ ਸੂਰਜਵੰਸ਼ੀ ਰਾਜਾ, ਵੇਖੋ 'ਅੰਬਰੀਕ'

"**ਅੰਮਰੀਕਿ** ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ।"

- ਸਵ **੩,** ੧੩:੪ (1394)

**ਅਮਰੁ** ----- (1) ਹੁਕਮ, ਵੇਖੋ 'ਅਮਰ' (1)

(2) ਅਬਿਨਾਸ਼ੀ, ਵੇਖੋ 'ਅਮਰ' (2)

(3) ਗੁਰੂ ਅਮਰਦਾਸ, ਸਿਖਾਂ ਦੇ ਤੀਜੇ ਗੁਰੂ, ਵੇਖੋ 'ਅਮਰ' (3)

(4) ਰਾਜ

"ਹਰਿ ਇਕਸੈ ਦਾ ਹੈ **ਅਮਰੁ** ਇਕੋ ਹਰਿ ਚਿਤਿ ਧਰਿ।"

- ਸਿਰੀ **੪,** ਵਾਰ ੧:੨ (83)

"ਸਚਾ ਤੇਰਾ **ਅਮਰੁ** ਸਚਾ ਦੀਬਾਣੁ।"

- ਆਸਾ **੧,** ਵਾਰ ੨ਸ, **੧,** ੧:੪ (463)

(5) ਅਮਿੱਟ, ਅਟੱਲ

"ਜੋ ਤੁਧੁ ਭਾਵੈ ਸੋ ਭਲਾ ਪਿਆਰੇ ਤੇਰੀ **ਅਮਰੁ** ਰਜਾਇ।"

- ਆਸਾ **੫,** ਬਿਰ ੨, ੭:੧ (432)

**ਅਮਲ** ----- (1) ਅ (ਅਮਲ) ਕੰਮ

"ਅਵਰਿ ਦਿਵਾਜੇ ਦੁਨੀ ਦੇ ਝੂਠੇ **ਅਮਲ** ਕਰੇਹੁ।"

- ਮਾਝ **੧**, ਵਾਰ ੬ਸ, **੧**, ੧:੪ (140)

**ਹੋਰ ਰੂਪ:**

**ਅਮਲੁ** –

"**ਅਮਲੁ** ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ।"

- ਸਿਰੀ **੧**, ੨੭, ੧:੧ (24)

(2) (ਸੰ. *अमल*) ਮਲ ਰਹਿਤ, ਨਿਰਮਲ

"**ਅਮਲ** ਨ ਮਲ ਨ ਛਾਹ ਨਹੀ ਧੂਪ।"

- ਗਉ **ਕਬ**, ਥਿਤੀ ੧੧:੪ (344)

**ਹੋਰ ਰੂਪ:**

**ਅਮਲੁ** –

"ਅਜੋਨੀਉ ਭਲੁ **ਅਮਲੁ** ਸਤਿਗੁਰ ਸੰਗਿ ਨਿਵਾਸੁ।"

- ਸਵ **੪**, ਕਲ ੧੦:੩ (1398)

('ਨਿਰੁਕਤ' ਇਸ ਦਾ ਅਰਥ 'ਗੁਰੂ ਅਮਰਦਾਸ' ਕਰਦੇ ਹਨ।)

(3) (ਫਾ. ਮੂਲ) ਨਸ਼ਾ

"ਜਨ ਨਾਨਕ ਹਰਿ **ਅਮਲ** ਹਰਿ ਲਾਏ ਹਰਿ ਮੇਲਹੁ ਅਨਦ ਭਲੇ।"

- ਨਟ **੪**, ੨, ੪:੨ (976)

**ਹੋਰ ਰੂਪ:**

**ਅਮਲਨ** –

"**ਅਮਲਨ** ਸਿਉ ਅਮਲੀ ਲਪਟਾਇਓ ਭ੍ਰਮਨ ਭ੍ਰਮਿ ਪਿਆਰੀ।"

- ਸੋਰ **੫**, ੧੬, ੨:੧ (613)

**ਅਮਲਿ** –

"ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ ਜਿਉ ਅਮਲੀ **ਅਮਲਿ** ਲੁਭਾਨਾ।"

- ਜੈਤ **੪**, ੩, ੨:੨ (697)

**ਅਮਲੁ** –

"ਅਮਲੀ ਜੀਵੈ **ਅਮਲੁ** ਖਾਇ।"

- ਬਸੰ **੫**, ੨, ੧:੩ (1180)

**ਅਮਲੈ** –

"ਜਿਉ ਬਿਨੁ **ਅਮਲੈ** ਅਮਲੀ ਮਰਿ ਜਾਈ ਹੈ ਤਿਵ ਹਰਿ ਬਿਨੁ ਹਮ ਮਰਿ ਜਾਤੀ।"

- ਧਨਾ **੪**, ੫, ੧*:੨ (668)

**ਅਮਲੀ** ----- ਨਸ਼ੱਈ, ਨਸ਼ਾ ਕਰਨ ਵਾਲਾ

"ਰਾਮ ਰਸਾਇਣਿ ਜੋ ਰਤੇ ਨਾਨਕ ਸਚ **ਅਮਲੀ**।"

- ਆਸਾ **੫**, ੧੧੪, ੪:੨ (399)

**ਅਮਲੁ** ----- (1) ਨਸ਼ਾ, ਵੇਖੋ 'ਅਮਲ' (3)

(2) ਕੰਮ, ਵੇਖੋ 'ਅਮਲ' (1)

(3) (ਅ. ਅਮਲ) ਰਾਜ, ਹਕੂਮਤ

"ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ **ਅਮਲੁ** ਕੀਆ।"

- ਆਸਾ **੧,** ਵਾਰ ੧੩ਸ, **੧,** ੨:੧੦ (470)

(4) ਨੌਕਰੀ/ਮੁਲਾਜ਼ਮਤ ਦਾ ਸਮਾਂ; ਕਾਰਜ ਖੇਤਰ (ਨਿਰੁਕਤ)

"**ਅਮਲੁ** ਸਿਰਾਨੋ ਲੇਖਾ ਦੇਨਾ।"

- ਸੂਹੀ **ਕਬ,** ੩, ੧:੧ (792)

(5) ਮਲ ਰਹਿਤ, ਵੇਖੋ 'ਅਮੁਲ' (2)

"ਆ ਜੋਨੀਉ ਭਲੁ **ਅਮਲੁ** ਸਤਿਗੁਰ ਸੰਗਿ ਨਿਵਾਸੁ।"

- ਸਵ **੪,** ਕਲ ੧੦:੩ (1398)

(ਮਹਾਨਕੋਸ਼ ਇਥੇ 'ਅਮਲੁ' ਦੇ ਅਰਥ 'ਅਮਰ' ਕਰਦਾ ਹੈ)

**ਅੰਮੜੀਆਸੁ** -- ਪੁਜ ਗਈ ਹਾਂ

"ਰਾਹੁ ਦਸਾਈ ਨ ਜੁਲਾਂ ਆਖਾਂ **ਅੰਮੜੀਆਸੁ**।"

- ਵਡ **੧,** ੨, ੩:੧ (557)

**ਅਮਾਉ** ----- (ਸੰ. *अमेय*) ਹੇ ਅਨੰਤ, ਅਮਾਪ, ਅਮਿੱਤ

"ਅਗਿਆਨ ਬਿਨਾਸਨ ਤਮਹਰਣ ਊਚੇ ਅਗਮ **ਅਮਾਉ**।"

- ਮਾਝ **੫,** ਦਿਨ ੪:੭ (137)

**ਅਮਾਣ** ----- (1) (ਅ. ਅਮਾਨਤ) ਅਮਾਨਤ, ਹਿਫਾਜ਼ਤ ਵਿਚ ਰਖੀ ਹੋਈ ਚੀਜ਼

"ਪਰਾਈ **ਅਮਾਣ** ਕਿਉ ਰਖੀਐ ਦਿਤੀ ਹੀ ਸੁਖੁ ਹੋਇ।"

- ਸਾਰ **੪,** ਵਾਰ ੩੨ਸ, **੩,** ੧:੧ (1249)

**ਹੋਰ ਰੂਪ:**

**ਅਮਾਨ –**

"ਅਪੁਨੀ **ਅਮਾਨ** ਕਛੁ ਬਹੁਰਿ ਸਾਹੁ ਲੇਇ।"

- ਗਉ **੫,** ਸੁਖ ੫, ੨:੩ (268)

**ਅਮਾਨਾ** ---- (ਅਮਾਨਤ, ਅਣਵਰਤੀ)

"ਬੈਰੀ ਕਾਰਣਿ ਪਾਪ ਕਰਤਾ ਬਸਤੁ ਰਹੀ **ਅਮਾਨਾ**।"

- ਆਸਾ **੫,** ੧੨੭, ੩:੧ (403)

(2) (ਅ. ਅਮਾਨ) ਸੁਰਖਿਅਤ, ਸਲਾਮਤ

"ਸੇਈ ਰਹੇ **ਅਮਾਣ** ਜਿਨਾ ਸਤਿਗੁਰੁ ਭੇਟਿਆ।"

- ਮਾਰੂ **੫,** ਵਾਰ ੮ਸ, **੫,** ੩:੨ (1097)

**ਅਮਾਨ** ----- (1) ਅਮਾਨਤ, ਵੇਖੋ 'ਅਮਾਣ' (1)

(2) ਅਪਮਾਨ

"ਨੀਚ ਊਚ ਨਹੀ ਮਾਨ **ਅਮਾਨ**।"

- ਗਉ **ਕਬ**, ਥਿਤੀ ੧੪:੩ (344)

**ਅਮਾਰਗਿ** --- (ਸ. *अमार्ग*) ਕੁਰਾਹੇ, ਪੁਠੇ ਰਾਹ

"ਮਾਰਗੁ ਛੋਡਿ **ਅਮਾਰਗਿ** ਪਾਇ।"

- ਭੈਰ **ਨਾਮ**, ੮, ੨:੨ (1165)

**ਅੰਮਾਲੀ** ---- ਹੇ ਮਾਂ (ਨਿਰੁਕਤ), ਅਮ+ਮਾਲੀ-ਹੇ ਸਖੀ (ਸ਼ਬਦਾਰਥ, ਸੰਥਿਆ)

"**ਅੰਮਾਲੀ** ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ।"

- ਵਡ **੧**, ੩, ੧:੧੦ (558)

(ਮਹਾਨ ਕੋਸ਼' ਇਥੇ 'ਅੰਮਾਲੀ' ਦੇ ਅਰਥ 'ਕਰਮਾਂ ਕਰਕੇ' ਕਰਦਾ ਹੈ।)

"ਜਿਚਰੁ ਦੂਜਾ ਭਰਮੁ ਸਾ **ਅੰਮਾਲੀ** ਤਿਚਰੁ ਮੈ ਜਾਣਿਆ ਪ੍ਰਭੁ ਦੂਰੇ।"

- ਵਡ **੫**, ੯, ੫:੧ (564)

**ਅਮਾਵਸ ----** (ਸੰ. *अमावस्य*) ਮਸਿਆ, ਹਨ੍ਹੇਰੀ ਰਾਤ

"ਚਉਦਸ **ਅਮਾਵਸ** ਰਚਿ ਰਚਿ ਮਾਂਗਹਿ ਕਰ ਦੀਪਕੁ ਲੈ ਕੂਪਿ ਪਰਹਿ।"

- ਰਾਮ **ਕਬ**, ੫, ੨:੨ (970)

**ਹੋਰ ਰੂਪ:**

**ਅੰਮਾਵਸ** –

"**ਅੰਮਾਵਸ** ਮਹਿ ਆਸ ਨਿਵਾਰਹੁ।"

- ਗਉ **ਕਬ**, ਥਿਤੀ ੧:੧ (343)

**ਅਮਾਵਸਿਆ** –

"**ਅਮਾਵਸਿਆ** ਚੰਦੁ ਗੁਪਤੁ ਗੈਣਾਰਿ।"

- ਬਿਲਾ **੧**, ਥਿਤੀ ੧੯:੧ (840)

**ਅੰਮਾਵਿਣ ---** ਅਸੀਮ, ਅਣਗਿਣਤ

"ਮੰਞੁ ਕੁਚਜੀ **ਅੰਮਾਵਣਿ** ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ।"

- ਸੂਹੀ **੧**, ਕੁਚ ੧:੧ (762)

**ਅਮਿਉ -----** ਅੰਮ੍ਰਿਤ

"ਹਰਿ **ਅਮਿਉ** ਰਸਾਇਣੁ ਪੀਵੀਐ।"

-ਮਾਝ **੫**, ਅਸ ੩੮, ੪:੧ (132)

**ਅਮਿਅ -----** 1. ਅਮ੍ਰਿਤ

"**ਅਮਿਅ** ਸਰੋਵਰੋ ਪੀਉ ਹਰਿ ਹਰਿ ਨਾਮਾ ਰਾਮ।"

- ਬਿਹਾ **੫**, ਛੰਤ ੬, ੩:੧ (546)

2. ਦ੍ਰਿਸ਼ਟ, ਮਿਹਰ ਦੀ ਦ੍ਰਿਸ਼ਟੀ

"**ਅਮਿਅ** ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ।"

- ਸਵ **੨**, ੧੦:੧ (1392)

**ਅਮਿਤਾ ----** (ਸੰ. *अमित*) ਅਸੀਮ, ਬੇਹਦ, ਬੇਅੰਤ

"ਨਾਨਕ ਲੜਿ ਲਾਇ ਉਧਾਰਿਅਨੁ ਦਯੁ ਸੇਵਿ ਅਮਿਤਾ।"

- ਗਉ_**੫**, ਵਾਰ ੧੯: ੫ (323)

**ਹੋਰ ਰੂਪ:**

**ਅਮਿਤਿ** –

"ਤਾ ਕੀ ਗਤਿ ਕਹੀ ਨ ਜਾਈ **ਅਮਿਤਿ** ਵਡਿਆਈ
ਮੇਰਾ ਗੋਵਿੰਦੁ ਅਲਖ ਅਪਾਰ ਜੀਉ।"

- ਆਸਾ **੪**, ਛੰਤ ੧੪, ੧:੨ (448)

**ਅਮਿਤਿਆ**–

"ਕਰਦਾ ਪਾਪ **ਅਮਿਤਿਆ** ਨਿਤ ਵਿਸੋ ਚਖੈ।"

- ਗਉ **੪**, ਵਾਰ ੨੮:੨ (315)

**ਅਮਿਤੋ**–

"ਜਾ ਕਾ ਅਸਥਲੁ ਤੋਲੁ **ਅਮਿਤੋ।"**

-ਗਾਥਾ **੫**, ੧੩:੩ (1361)

**ਅੰਮੁਹਾ** ----- ਅਮੋੜ, ਬਿਨਾਂ ਰੱਸੀ, ਬਿਨਾਂ ਨਕੇਲ

"ਮਾਤਾ ਭੈਸਾ **ਅੰਮੁਹਾ** ਜਾਇ।"

- ਗਉ **ਕਬ** ੧੪, ੨:੧ (326)

**ਅਮੁਲ** ----- (ਸੰ. *अमूल्य*) ਜਿਸ ਦਾ ਮੁਲ ਨਾ ਪਾਇਆ ਜਾ ਸਕੇ, ਅਮੋਲਕ

"ਅਮੁਲ ਗੁਣ **ਅਮੁਲ** ਵਾਪਾਰ।"

- ਜਪੁ ੨੬:੧ (5)

**ਹੋਰ ਰੂਪ:**

**ਅਮੁਲਉ** –

"ਰਤਨ ਨਾਮੁ ਅਪਾਰੁ ਕੀਮ ਨਹੁ ਪਵੈ **ਅਮੁਲਉ**।"

- ਸਮੁ **੫**, ੭:੪ (1386)

**ਅਮੁਲਏ** –

"ਜੈ ਜੈ ਕਾਰੁ ਕਰਹਿ ਤੁਧੁ ਭਾਵਹਿ ਗੁਰ ਕੈ ਸਬਦਿ **ਅਮੁਲਏ**।"

- ਸੂਹੀ **੧**, ਛੰਤ **੫**, ੬:੪ (767)

**ਅਮੁਲਕੁ** –

ਹਰਿ ਆਪ **ਅਮੁਲਕੁ** ਹੈ ਮੁਲਿ ਨ ਪਾਇਆ ਜਾਇ।"

- ਰਾਮ **੩**, ਅਨੰ ੩੦:੧ (921)

**ਅਮੁਲਾ** –

"ਸੁਖਦਾਈ ਪਵਨੁ ਪਾਵਕੁ **ਅਮੁਲਾ**।"

- ਗਉ **੫**, ਸੁਖ ੪, ੨:੪ (267)

**ਅਮੁਲਿਆ** –

"ਸੁੰਦਰੁ ਸੁਘਰੁ ਸੁਜਾਣੁ ਬੇਤਾ ਗੁਣ ਗੋਵਿੰਦ **ਅਮੁਲਿਆ**।"

- ਰਾਮ **੫** ਰੁਤੀ ੨:੪ (928)

**ਅਮੁਲੁ** –

"ਨਾਮੁ ਪਦਾਰਥੁ **ਅਮੁਲੁ** ਸਾ ਗੁਰਮੁਖਿ ਪਾਵੈ ਕੋਈ।"

- ਆਸਾ **੩**, ਅਸ ੨੮, ੪:੨ (425)

**ਅਮੁਲੈ** –

"ਹੋਵੈ ਸੁ ਤ੍ਰਿਪਤਿ ਸੰਤੋਖਿ **ਅਮੁਲੈ**।"

- ਰਾਮ **੧**, ੫, ੨:੨ (877)

**ਅਮੁਲੋ** –

"**ਅਮੁਲੋ** ਅਮੁਲੁ ਆਖਿਆ ਨਾ ਜਾਇ।"

- ਜਪੁ **੧**, ੨੬:੯ (5)

**ਅਮੋੁਲੁ** –

"ਮੋੁਲਿ **ਅਮੋੁਲੁ** ਨਾ ਪਾਈਐ ਵਣਜਿ ਨ ਲੀਜੈ ਹਾਟਿ।"

- ਮਾਰੂ **੩**, ਵਾਰ ੧ਸ, **੧**, ੧:੪ (1087)

**ਅਮੁਲੀਕ** ---- ਅਮੋਲਕ, ਜਿਸ ਦੀ ਕੀਮਤ ਨਾ ਪਾਈ ਜਾ ਸਕੇ
"**ਅਮੁਲੀਕ** ਲਾਲ ਏਹਿ ਰਤਨ।"

- ਗਉ **੫**, ਸੁਖ ੨੪, ੩:੨ (295)

**ਅਮੇਉ** ----- ਬੇਅੰਤ, ਵੇਖੋ 'ਅਮਾਉ'
"ਨਾਨਕ ਆਪਿ **ਅਮੇਉ** ਹੈ ਗੁਰ ਕਿਰਪਾ ਤੇ ਰਹਿਆ ਸਮਾਇ।"

- ਬਿਹਾ **੪**, ਵਾਰ ੧੯ਸ, **੩**, ੧:੫ (555)

**ਅਮੇਧ** ----- (ਸੰ. *अमेध्य*) ਮੈਲੇ, ਅਪਵਿਤਰ, ਗੰਦੇ
"ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ **ਅਮੇਧ** ਖਲਾ।"

- ਗਉ **੪**, ਵਾਰ ੬ਸ, **੪**, ੨:੪ (304)

**ਅਮੋਘ** ----- (ਸੰ. *अमोघ*) ਸਫਲ, ਅਚੂਕ, ਜੋ ਮੋਘ (ਅਸਫਲ) ਨਾ ਹੋਵੇ
"**ਅਮੋਘ** ਦਰਸਨ ਬੇਅੰਤ ਅਪਾਰਾ।"

-ਮਾਝ **੫**, ੧੩, ੪:੧ (98)

(ਇਹ ਹਮੇਸ਼ਾਂ 'ਦਰਸ਼ਨ' ਨਾਲ ਹੀ ਆਇਆ ਹੈ)

**ਅਮੋਲ** ----- 1. ਅਮੋਲਕ, ਜਿਸ ਦਾ ਮੁਲ ਨਾ ਪਾਇਆ ਜਾ ਸਕੇ
"**ਅਮੋਲ** ਰਤਨੁ ਸਾਚੁ ਦਿਖਲਾਇਆ।"

- ਗਉ **੫**, ੫, ੪:੨ (181)

**ਹੋਰ ਰੂਪ:**

**ਅਮੋਲਾ** –
'ਤੂੰ ਊਚ ਅਥਾਹੁ ਅਪਾਰੁ **ਅਮੋਲਾ**।"

- ਮਾਝ **੫**, ਅਸ ੩੭, ੮:੧ (132)

**ਅਮੋਲਿ** –
"ਕੀਮਤਿ ਕਿਨੈ ਨ ਪਾਈਐ ਰਿਦ ਮਾਣਕ ਮੋਲਿ **ਅਮੋਲਿ**।"

- ਸਿਰੀ **੧**, ੨੧, ੧:੩ (22)

**ਅਮੋਲੀ** –
"ਹਰਿ ਗੁਣ ਗਾਵਤ ਰਸਨ **ਅਮੋਲੀ**।"

- ਗਉ **੫**, ੮੪, ੩:੪ (180)

**ਅਮੋਲੁ** –
"ਸਾਈ ਨਾਮੁ **ਅਮੋਲੁ** ਕੀਮ ਨ ਕੋਈ ਜਾਣਦੋ।

- ਸਿਰੀ **੫**, ਛੰਤ ੩, ੫:੧ (81)

**ਅਮੋਲੇ** –
ਦੁਖ ਭੰਜਨ ਨਿਧਾਨ **ਅਮੋਲੇ**।"

- ਮਾਝ **੫**, ੧੬, ੨:੧ (99)

**ਅਮੋਲੈ** –
"ਗਹਿਰ ਗਭੀਰੁ ਅਥਾਹੁ ਤੂ ਗੁਣ ਗਿਆਨ **ਅਮੋਲੈ**।"

- ਮਾਰੂ **੫**, ਵਾਰ ੨੩:੬ (1102)

**ਅਮੋਲੋ** –

"ਮੋਲਿ **ਅਮੋਲੋ** ਸਚ ਘਰਿ ਢੋਲੋ ਪ੍ਰਭ ਭਾਵੈ ਤਾ ਮੁੰਧ ਭਲੀ।"

– ਅਸਾ **੧**, ਛੰਤ ੧, ੩:੩ (436)

2. ਬਿਨਾਂ ਮੁਲ ਦੇ, ਬਿਨਾਂ ਦਮਾਂ ਦੇ

"**ਅਮੋਲ** ਦਾਸੁ ਕਰਿ ਲੀਨੋ ਅਪਨਾ।"

– ਗਉ **ਕਬ**, ੪੦, ੧:੪ (331)

"ਚਰਣ ਬੰਦਨਾ **ਅਮੋਲ** ਦਾਸਰੋ ਦੇਉ ਸਾਧਸੰਗਤਿ ਅਰਦਾਗਿਓ।"

– ਸਾਰ **੫**, ੫, ੩:੧ (1204)

**ਹੋਰ ਰੂਪ:**

**ਅਮੋਲੀ** –

"ਜਬ ਹਮ ਹਰਿ ਸੇਤੀ ਮਨੁ ਮਾਨਿਆ ਕਰਿ ਦੀਨੋ ਜਗਤੁ ਸਭ ਗੋਲ **ਅਮੋਲੀ**।"

– ਗਉ **੪**, ੫੩, ੧*:੨ (168)

**ਅਮੋਲਈ** ---- ਅਮੋਲਕ, ਜਿਸਦੀ ਕੀਮਤ ਨ ਪਾਈ ਜਾ ਸਕੇ

"ਤੇਰਾ ਦਰਸੁ ਅਪਾਰੁ ਨਾਮੁ **ਅਮੋਲਈ** ਜੀਉ।"

– ਧਨਾ **੫**, ਛੰਤ ੧, ੪:੧ (691)

**ਅਮੋਲਕ** ---- ਜਿਸ ਦੀ ਕੀਮਤ ਨਾ ਪਾਈ ਜਾ ਸਕੇ, ਅਮੁਲ

"ਗੁਣ **ਅਮੋਲਕ** ਪਾਏ ਨਾ ਜਾਹਿ।"

– ਆਸਾ **੩**, ੪੧, ੩:੧ (361)

**ਹੋਰ ਰੂਪ:**

**ਅਮੋਲਕਾ** –

"ਨਾਨਕ ਲਾਲੁ **ਅਮੋਲਕਾ** ਗੁਰਮੁਖਿ ਖੋਜਿ ਲਹੰਨਿ।"

– ਸਲੋ **੩**, ੩੦:੪ (1416)

**ਅਮੋਲਕੁ** –

"ਨਾਮੁ **ਅਮੋਲਕੁ** ਰਤਨੁ ਹੈ ਪੂਰੇ ਸਤਿਗੁਰ ਪਾਸਿ।"

– ਸਿਰੀ **੪**, ੬੬, ੨:੧ (40)

**ਅਮੋਲਵੇ** ---- ਅਮੋਲਕ

"ਹਿਆਉ ਨ ਕੈਹੀ ਠਾਹਿ ਮਾਣਕ ਸਭ **ਅਮੋਲਵੇ**।"

– ਸਲੋ **ਫਰ**, ੧੨੯:੨ (1384)

**ਅੰਮ੍ਰਿਤ** ----- 1. ਰਾਤ ਦਾ ਪਿਛਲਾ, ਪਹਿਰ, ਉਹ ਸਮਾਂ ਜੋ ਅੰਮ੍ਰਿਤ ਵਰਗਾ ਰਸਦਾਇਕ ਤੇ ਅਮਰ ਪਦਵੀ ਵਲ ਲੈ ਜਾਣ ਲਈ ਉਪਯੋਗੀ ਹੁੰਦਾ ਹੈ।

"**ਅੰਮ੍ਰਿਤ** ਵੇਲਾ ਸਚੁ ਨਾਉ ਵਡਿਆਈ ਵੀਚਾਰੁ।"

– ਜਪੁ **੧**, ੪:੫ (2)

"ਬਾਬੀਹਾ **ਅੰਮ੍ਰਿਤ** ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ।"

– ਮਲਾ **੧**, ਵਾਰ ੧੯ਸ, **੩**, ੧:੧ (1285)

"ਹਰਿ ਧਨੁ **ਅੰਮ੍ਰਿਤ** ਵੇਲੈ ਵਤੈ ਕਾ ਬੀਜਿਆ ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ।"

– ਸੂਹੀ **੪**, ੧੦, ੩:੨ (734)

2. ਰਸਦਾਇਕ ਭੋਜਨ

"ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ।"

– ਸਿਰੀ **੧**, ੭, ੧:੩ (16)

'ਜਿਹ ਪ੍ਰਸਾਦਿ ਛਤੀਹ **ਅੰਮ੍ਰਿਤ** ਖਾਹਿ।"

– ਗਉ **੫**, ਸੁਖ ੬, ੧:੧ (269)

"ਜਿਹ ਮੁਖਿ ਪਾਚਉ **ਅੰਮ੍ਰਿਤ** ਖਾਏ।"

– ਗਉ **ਕਬ**, ੩੨, ੧:੧ (329)

(ਇਹ ਪੰਜ ਅੰਮ੍ਰਿਤ ਹਨ – ਦੁੱਧ ਦਹੀ, ਘਿਉ, ਖੰਡ, ਮਾਖਿਉ)

**ਹੋਰ ਰੂਪ:**

**ਅੰਮ੍ਰਿਤੁ** –

"ਗੁਰ ਕੈ ਬਚਨਿ ਰਸਨਾ **ਅੰਮ੍ਰਿਤੁ** ਰਵੈ।"

– ਗਉ **੫**, ੧੪, ੩:੪ (177)

3. ਅਮਰ ਕਰ ਦੇਣ ਵਾਲਾ/ਵਾਲੀ ਰਸਦਾਇਕ ਵਸਤੂ

"ਕਰਿ ਕਿਰਪਾ ਪ੍ਰਭ ਆਪਣੀ ਜਪੀਐ **ਅੰਮ੍ਰਿਤ** ਨਾਮੁ।"

– ਸਿਰੀ **੫**, ੮੨, ੧:੨ (46)

"ਬਿਨੁ ਗੁਰ ਮਹਲੁ ਨ ਜਾਪਈ ਨਾ **ਅੰਮ੍ਰਿਤ** ਫਲ ਪਾਹਿ।"

– ਸਿਰੀ **੩**, ਅਸ ੨੦, ੨:੩ (66)

"ਗੁਰਮੁਖਿ **ਅੰਮ੍ਰਿਤ** ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ।"

– ਸਿਰੀ **੩**, ੨੪, ੬:੧ (69)

"**ਅੰਮ੍ਰਿਤ** ਬਾਣੀ ਹਰਿ ਹਰਿ ਤੇਰੀ।"

–ਮਾਝ **੫**, ੩੦, ੧:੧ (103)

"**ਅੰਮ੍ਰਿਤ** ਦ੍ਰਿਸਟਿ ਸੰਚਿ ਜੀਵਾਏ।"

– ਗਉ **੫**, ੧੨੭, ੧:੨ (191)

**ਹੋਰ ਰੂਪ:**

**ਅੰਮ੍ਰਿਤੁ** –

"ਨਾਮੁ ਰਿਦੈ **ਅੰਮ੍ਰਿਤੁ** ਮੁਖਿ ਨਾਮੁ।"

– ਗਉ **੧**, ੬, ੧*:੧ (152)

4. ਮਖਨ, ਵੇਖੋ 'ਅੰਮ੍ਰਿਤ' (8)

5. ਦੁੱਧ

"ਸੁਇਨ ਕਟੋਰੀ **ਅੰਮ੍ਰਿਤ** ਭਰੀ।"

– ਭੈਰ **ਨਾਮ**, ੩, ੨:੧ (1163)

**ਹੋਰ ਰੂਪ:**

**ਅੰਮ੍ਰਿਤੁ** –

"ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ **ਅੰਮ੍ਰਿਤ** ਦੇਹਿ।" (ਦੁੱਧ ਰੂਪੀ ਅੰਮ੍ਰਿਤ)

– ਗਜੂ **੧**, ੧, ੩:੧ (489)

6. ਅਬਿਨਾਸ਼ੀ, ਅਮਰ

"**ਅੰਮ੍ਰਿਤ** ਰੰਗਿ ਰਤਾ ਲਿਵ ਲਾਏ।"

– ਮਾਝ **੩**, ਅਸ ੧੬, ੩:੧ (118)

"**ਅੰਮ੍ਰਿਤ** ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ।"

– ਗਉ **੧**, ੧੩, ੧:੧ (154)

"ਪੀਵਤ ਰਾਮਰਸੁ **ਅੰਮ੍ਰਿਤ** ਗੁਣ ਜਾਸੁ।"

– ਗਉ **੫**, ੧੪੯, ੧*:੧ (195)

"ਜਉ ਗੁਰਦੇਉ ਤ **ਅੰਮ੍ਰਿਤ** ਦੇਹ।"

–ਭੈਰ **ਨਾਮ**, ੧੧, ੩:੩ (1166)

7. ਅਮਰ ਕਰ ਦੇਣ ਵਾਲਾ ਜਲ, ਆਬਿ ਹਯਾਤ

"ਝਿਮਿ ਝਿਮਿ ਵਰਸੈ **ਅੰਮ੍ਰਿਤ** ਧਾਰਾ।"

– ਮਾਝ **੫**, ੨੬, ੨:੧ (102)

"ਹਰਿ ਆਪੇ ਸਾਰਿੰਗ **ਅੰਮ੍ਰਿਤ** ਧਾਰਾ।" (ਸਵਾਂਤੀ ਬੂੰਦ)

– ਗਉ **੪**, ੪੪, ੩:੧ (165)

ਗੁਰਦੇਵ ਤੀਰਥੁ **ਅੰਮ੍ਰਿਤ** ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ।"

– ਗਉ **੫**, ਬਾਅ ੧*ਸ:੫ (250)

**ਹੋਰ ਰੂਪ:**

**ਅੰਮ੍ਰਿਤਾ**–

"ਰਿਧਿ ਸਿਧਿ ਨਵਨਿਧਿ ਜਾ ਕੇ **ਅੰਮ੍ਰਿਤਾ** ਪਰਵਾਹ।"

– ਮਾਰੂ **੫**, ਅਸ ੨, ੫:੧ (1017)

**ਅੰਮ੍ਰਿਤਿ** –

"**ਅੰਮ੍ਰਿਤਿ** ਭਰੇ ਤੇਰੇ ਭੰਡਾਰਾ।"

– ਮਾਝ **੩**, ਅਸ ੧੩, ੪:੨ (119)

"ਅੰਤਰਿ ਖੂਹਟਾ **ਅੰਮ੍ਰਿਤਿ** ਭਰਿਆ ਸਬਦੇ ਕਾਢਿ ਪੀਐ ਪਨਿਹਾਰੀ।"

– ਵਡ **੩**, ਛੰਤ ੫ ੨:੪ (570)

**ਅੰਮ੍ਰਿਤੁ** –

"ਜਿਉ ਜਿਉ ਸਾਹਿਬੁ ਮਨਿ ਵਸੈ ਗੁਰਮੁਖਿ **ਅੰਮ੍ਰਿਤੁ** ਪੇਉ।"

– ਸਿਰੀ **੧**, ੧੬, ੩:੨ (20)

"ਗੁਰ ਕਾ ਸਬਦੁ **ਅੰਮ੍ਰਿਤੁ** ਹੈ ਜਿਤੁ ਪੀਤੈ ਤਿਖ ਜਾਇ।"

– ਸਿਰੀ **੩**, ੫੫, ੨:੩ (35)

**ਅੰਮ੍ਰਿਤੋ** –

"ਗੋਬਿੰਦ ਤਿਆਗਿ ਆਨ ਲਾਗਹਿ **ਅੰਮ੍ਰਿਤੋ** ਡਾਰਿ ਭੂਮਿ ਪਾਗਹਿ।"

– ਕਾਨ **੫**, ੩੧, ੧:੧ (1304)

**ਅੰਮ੍ਰਿਤੋੁ** –

"ਹਰਿ ਘਟਿ ਘਟੇ ਡੀਠਾ **ਅੰਮ੍ਰਿਤੋੁ** ਵੂਠਾ ਜਨਮ ਮਰਨ ਦੁਖ ਨਾਠੇ।"

– ਆਸਾ **੫**, ਛੰਤ ੩, ੧:੩ (454)

**ਅੰਮ੍ਰੇਤ** –

"ਨਾਨਕ ਪਾਇਆ ਸਾਧਸੰਗਿ ਹਰਿ ਹਰਿ **ਅੰਮ੍ਰੇਤ**।"

– ਬਿਲਾ **੫**, ੩੯, ੪:੨ (810)

8. ਕ੍ਰਿਪਾ, ਮਿਹਰ (ਭਾਵ)

"ਅੰਦਰੁ ਲਗਾ ਰਾਮਨਾਮਿ **ਅੰਮ੍ਰਿਤ** ਨਦਰਿ ਨਿਹਾਲ।"

– ਸਿਰੀ **੫**, ੮੬, ੧:੨ (48)

"ਕੋਟਿ ਰਾਜ ਨਾਮ ਧਨੁ ਮੇਰੈ **ਅੰਮ੍ਰਿਤ** ਦ੍ਰਿਸਟਿ ਧਾਰਹੁ ਪ੍ਰਭਮਾਨ।"

– ਟੋਡੀ **੫**, ੨੨, ੧:੨ (716)

"**ਅੰਮ੍ਰਿਤ** ਦ੍ਰਿਸਟਿ ਨਿਮਖ ਪ੍ਰਭ ਜੀਵਾ ਸਰਬ ਰੰਗ ਰਸ ਮਾਨਾ।"

– ਸੂਹੀ **੫**, ਛੰਤ ੪, ੨:੪ (779)

(9) ਸ੍ਰੇਸ਼ਟ, ਉਚੇ

"**ਅੰਮ੍ਰਿਤ** ਗੁਣ ਉਚਰੈ ਪ੍ਰਭ ਬਾਣੀ।"

– ਗਉ **੫**, ੯੬, ੧:੩ (184)

"ਸਦਾ ਸਹਾਈ ਸੰਗਿ ਪ੍ਰਭ **ਅੰਮ੍ਰਿਤ** ਗੁਣ ਚੀਨ।"

– ਬਿਲਾ **੫**, ੩੦, ੧*:੨ (808)

"ਜਿਹਵੇ **ਅੰਮ੍ਰਿਤ** ਗੁਣ ਹਰਿ ਗਾਉ।"

– ਸਾਰ **੫**, ੭੬, ੧*:੧ (1219)

(10) ਮਿਠੀ/ਮਿਠੇ (ਬਚਨ)

"ਗੁਰ ਕਿਰਪਾ ਤੇ **ਅੰਮ੍ਰਿਤ** ਮੇਰੀ ਬਾਣੀ।"

– ਗਉ **੫**, ਅਸ ੮, ੨:੨ (239)

"ਜਿਹ ਪ੍ਰਸਾਦਿ ਬੋਲਹਿ **ਅੰਮ੍ਰਿਤ** ਰਸਨਾ।"

– ਗਉ **੫**, ਸੁਖ ੬, ੬:੩ (270)

"ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ ਮੁਖਿ **ਅੰਮ੍ਰਿਤ** ਬੈਣ ਅਲਾਏ ਰਾਮ।"

– ਬਿਹਾ **੪**, ਛੰਤ ੧, ੨:੧ (538)

"ਗੁਰ ਬਚਨੀ ਫਲੁ ਪਾਇਆ ਸਹ ਕੇ **ਅੰਮ੍ਰਿਤ** ਬੋਲਾ।"

– ਸੂਹੀ **੧**, ੪, ੪:੨ (729)

**ਹੋਰ ਰੂਪ:**

**ਅੰਮ੍ਰਿਤਹ** –

"ਰਸਨਾ ਉਚਰੰਤਿ ਨਾਮੰ ਸ੍ਰਵਣੰ ਸੁਨੰਤਿ ਸਬਦ **ਅੰਮ੍ਰਿਤਹ**।"

– ਜੈਤ **੫**, ਵਾਰ ੧੪ਸ, **੫**, ੧:੧ (709)

**ਅੰਮ੍ਰਿਤੁ** –

"ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ਗੁਰਿ ਪੂਰੈ **ਅੰਮ੍ਰਿਤੁ** ਲੀਚੈ ਜੀਉ।"

– ਮਾਝ **੪**, ੬, ੩:੩ (96)

(11) ਰਸਦਾਇਕ, ਸ੍ਰੇਸ਼ਟ

"ਤਿਥੈ **ਅੰਮ੍ਰਿਤ** ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ।"

– ਆਸਾ **੩**, ਛੰਤ ੭, ੪:੪ (441)

"ਸੀਤਲ ਆਘਾਣੇ ਅੰਮ੍ਰਿਤ ਬਾਣੇ ਸਾਜਨ ਸੰਤ ਬਸੀਠਾ।"

– ਆਸਾ **੫**, ਛੰਤ ੧, ੧:੫ (452)

"ਕਊਆ ਕਾਗ ਕਉ **ਅੰਮ੍ਰਿਤ** ਰਸ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ।"

– ਗੂਜ **੪**, ੨, ੩:੨ (493)

"ਗੂੰਗੇ ਮਹਾ **ਅੰਮ੍ਰਿਤ** ਰਸੁ ਚਾਖਿਆ ਪੂਛੈ ਕਹਨੁ ਨ ਜਾਈਹੇ।"

– ਸੋਰ **ਨਾਮ**, ੨, ੩:੨ (657)

**ਹੋਰ ਰੂਪ:**

**ਅੰਮ੍ਰਿਤੁ** –

"ਗੁਰਪ੍ਰਸਾਦਿ **ਅੰਮ੍ਰਿਤੁ** ਬਿਖੁ ਖਾਦੀ।"

– ਗਉ **੫**, ੭੫, ੪:੨ (177)

"**ਅੰਮ੍ਰਿਤੁ** ਨਾਮੁ ਜਾਨੈ ਕਰਿ ਕਉਰਾ।"

– ਗਉ **੫**, ੮੨, ੩:੨ (180)

"ਸੁਰਗ ਨਰਕ **ਅੰਮ੍ਰਿਤ** ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ।"

– ਗਉ **੯**, ੭, ੨:੧ (220)

"ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ **ਅੰਮ੍ਰਿਤ** ਲੋਨੁ।"

– ਸਲੋ **ਕਬ**, ੧੮੮, ੧ (1374)

(12) ਜੀਵਨ ਦੇਣ ਵਾਲਾ ਪਦਾਰਥ

"ਬਿਖੁ ਸੇ **ਅੰਮ੍ਰਿਤ** ਭਏ ਗੁਰਮਤਿ ਬੁਧਿ ਪਾਈ।"

– ਵਡ **੩**, ਅਸ ੨, ੫:੧ (565)

"ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭ ਮੋਹ ਅਹੰਕਾਰਾ।
**ਅੰਮ੍ਰਿਤੁ** ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ।" (ਜੀਵਨ ਤੱਤ)

– ਸੋਰ **੩**, ੨, ੨, ੧:੨ (600)

"**ਅੰਮ੍ਰਿਤ** ਸੰਗਿ ਨਾਹਿ ਰੁਚ ਆਵਤ ਬਿਖੈ ਠਗਉਰੀ ਪ੍ਰੀਤਿ।"

– ਧਨਾ **੫**, ੯, ੨:੨ (673)

"ਰਾਮ ਨਾਮ ਛਾਡਿ **ਅੰਮ੍ਰਿਤ** ਕਾਹੇ ਬਿਖੁ ਖਾਈ।"

– ਧਨਾ **ਕਬ**, ੫, ੩:੨ (692)

"ਸਾਕਤ ਕਉ **ਅੰਮ੍ਰਿਤ** ਬਹੁ ਸਿੰਚਹੁ ਸਭ ਡਾਲ ਫੂਲ ਬਿਸੁਕਾਰੇ।"

– ਨਟ **੪**, ਅਸ ੬, ੫:੧ (983)

**ਹੋਰ ਰੂਪ:**

**ਅੰਮ੍ਰਿਤੰ** –

"ਬਿਖਯਾ ਭਯੰਤਿ **ਅੰਮ੍ਰਿਤੰ** ਦ੍ਰੁਸਟਾਂ ਸਖਾ ਸ੍ਵਜਨਹ।"

– ਸਸ **੫**, ੩੭:੧ (1357)

**ਅੰਮ੍ਰਿਤਿ** –

"ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ **ਅੰਮ੍ਰਿਤਿ** ਬਿਖੁ ਲਹਿ ਜਾਏ ਰਾਮ।"

– ਬਿਹਾ **੪**, ਛੰਤ ੨, ੧:੨ (538)

**ਅੰਮ੍ਰਿਤੁ** –

"ਜੇ ਸਉ **ਅੰਮ੍ਰਿਤੁ** ਨੀਰੀਐ ਭੀ ਬਿਖੁ ਫਲੁ ਲਾਗੈ ਧਾਇ।"

– ਸਿਰੀ **੩**, ੧੯, ੪:੨ (65)

"ਬੀਜੇ ਬਿਖੁ ਮੰਗੈ **ਅੰਮ੍ਰਿਤੁ** ਵੇਖਹੁ ਏਹੁ ਨਿਆਓ।"

– ਆਸਾ **੧**, ਵਾਰ ੨੨ਸ, **੨**, ੨:੨ (474)

(13) (ਅੰਮ੍ਰਿਤ ਵਰਗਾ) ਮਿੱਠਾ (ਭਾਵ)

"ਨਾਨਕ ਦਾਸੁ ਸਦਾ ਸਰਣਾਗਤਿ ਹਰਿ **ਅੰਮ੍ਰਿਤ** ਸਜਣੁ ਮੇਰਾ।"

– ਸੂਹੀ **੫**, ਛੰਤ ੧੧, ੧:੬ (784)

"ਨੈਣ ਅਲੋਇਆ ਘਟਿ ਘਟਿ ਸੋਇਆ ਅਤਿ **ਅੰਮ੍ਰਿਤ** ਪ੍ਰਿਅ ਗੂੜਾ।"

– ਰਾਮ **੫**, ਛੰਤ ੧, ੧:੩ (924)

"ਗੁਰ ਕਾ ਸਬਦੁ **ਅੰਮ੍ਰਿਤ** ਹੈ ਬਾਣੀ।"

– ਮਾਰੂ **੩**, ਸੋਲ ੧੩, ੧੦:੧ (1057)

"ਸਾਧਸੰਗਿ ਧਿਆਈਐ ਪਰਮੇਸਰੁ **ਅੰਮ੍ਰਿਤ** ਜਾ ਕੇ ਸੁਆਦ।"

– ਸਾਰ **੫**, ੧੦੩, ੧*:੨ (1224)

**ਅੰਮ੍ਰਿਤਾ** –

"**ਅੰਮ੍ਰਿਤਾ** ਪ੍ਰਿਅ ਬਚਨ ਤੁਹਾਰੇ।"

- ਦੇਵ **੫**, ੨੯, ੧*:੧ (534)

"**ਅੰਮ੍ਰਿਤਾ** ਰਸੁ ਪੀਉ ਰਸਨਾ ਨਾਨਕ ਹਰਿ ਰੰਗਿ ਰਾਤ।"

- ਕਾਨ **੫**, ੧੫, ੪:੧ (1301)

**ਅੰਮ੍ਰਿਤੁ** –

"ਰਸੁ **ਅੰਮ੍ਰਿਤੁ** ਨਾਮੁ ਰਸੁ ਅਤਿ ਭਲਾ ਕਿਤੁ ਬਿਧਿ ਮਿਲੈ ਰਸੁ ਖਾਇ।"

- ਸਿਰੀ **੪**, ੬੯, ੧:੧ (41)

"ਅੰਮ੍ਰਿਤ ਰਸੁ ਸਚੁ **ਅੰਮ੍ਰਿਤੁ** ਬੋਲੀ।"

- ਮਾਝ **੪**, ੬, ੩:੩ (96)

"ਨਿੰਮੁ ਬਿਰਖੁ ਬਹੁ ਸੰਚੀਐ **ਅੰਮ੍ਰਿਤੁ** ਰਸੁ ਪਾਇਆ।"

- ਸਾਰ **੪**, ਵਾਰ ੧੬:੧ (1244)

**ਅੰਮ੍ਰਿਤਸਰਿ** -- (1) ਅੰਮ੍ਰਿਤ ਦਾ ਸਰੋਵਰ ਭਾਵ ਸਤਿਸੰਗਤ (ਜਿਥੇ ਇਸ ਨਾਲ ਨਾਇ/ਨਾਵੈ ਆਇਆ ਹੈ।)

"ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ **ਅੰਮ੍ਰਿਤਸਰਿ** ਨਾਵੈ।"

- ਗਉ **੪**, ਵਾਰ ੧੧ਸ, **੪**, ੨:੨ (305)

"ਮਨਸਾ ਕਾ ਦਾਤਾ ਸਭ ਸੁਖ ਨਿਧਾਨੁ **ਅੰਮ੍ਰਿਤਸਰਿ** ਸਦ ਹੀ ਭਰਪੂਰਾ।"

- ਆਸਾ **੫**, ੧੭, ੧*:੨ (375)

(ਸਾਧ ਸੰਗਤ ਰੂਪ ਅੰਮ੍ਰਿਤ ਸਰੋਵਰ ਨਿਤ 'ਨਾਮ' ਰੂਪੀ ਅੰਮ੍ਰਿਤ ਨਾਲ ਭਰਪੂਰ ਰਹਿੰਦਾ ਹੈ।)

(2) ਨਾਮ ਦੇ ਗਿਆਨ ਰੂਪੀ ਅੰਮ੍ਰਿਤ ਦਾ ਸਰੋਵਰ

"ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ। ਮੈਲੁ ਗਈ ਮਨੁ ਨਿਰਮਲੁ ਹੋਆ **ਅੰਮ੍ਰਿਤਸਰਿ** ਤੀਰਥਿ ਨਾਇ।"

- ਵਡ **੪**, ਵਾਰ ੪ਸ, **੩**, ੨:੪ (587)

"ਗੁਰਿ **ਅੰਮ੍ਰਿਤਸਰਿ** ਨਵਲਾਇਆ ਸਭਿ ਲਾਥੇ ਕਿਲਵਿਖ ਪੰਙੁ।"

- ਸੂਹੀ **੪**, ੩, ੩:੨ (732)

**ਹੋਰ ਰੂਪ:**

**ਅੰਮ੍ਰਿਤਸਰੁ** –

"ਹਰਿ **ਅੰਮ੍ਰਿਤਸਰੁ** ਗੁਰਿ ਪੂਰਿਆ ਮਿਲਿ ਸੰਗਤੀ ਮਲੁ ਲਹਿ ਜਾਇ।"

- ਗਉ **੪**, ਕਰ ੧, ੭:੨ (234)

**ਅੰਮ੍ਰਿਤਿ** ---- (1) ਅਮਰ ਵਾਹਿਗੁਰੂ

"ਅੰਮ੍ਰਿਤ ਬਾਣੀ ਸਦਾ ਸਲਾਹੇ **ਅੰਮ੍ਰਿਤਿ** ਅੰਮ੍ਰਿਤੁ ਪਾਵਣਿਆ।"

- ਮਾਝ **੩**, ਅਸ ੧੬, ੧:੩ (118)

(2) ਅਮਰ ਕਰ ਦੇਣ ਵਾਲਾ ਜਲ, ਆਬਿਹਿਯਾਤ, ਵੇਖੋ 'ਅੰਮ੍ਰਿਤ' (7)

(3) ਜੀਵਨ ਦਾਨ ਦੇਣ ਵਾਲਾ ਪਦਾਰਥ, ਵੇਖੋ 'ਅੰਮ੍ਰਿਤ' (12)

**ਅੰਮ੍ਰਿਤੁ** ----- (1) ਆਬਿਹਿਯਾਤ, ਅਮਰ ਕਰ ਦੇਣ ਵਾਲਾ ਜਲ–ਵੇਖੋ 'ਅੰਮ੍ਰਿਤ' (7)

(2) ਅਮਰ ਕਰ ਦੇਣ ਵਾਲਾ ਰਸਦਾਇਕ ਵੇਖੋ 'ਅੰਮ੍ਰਿਤ' (3)

(3) ਜੀਵਨ ਦਾਨ ਦੇਣ ਵਾਲਾ–ਵੇਖੋ 'ਅੰਮ੍ਰਿਤ' (12)

(4) ਰਸਦਾਇਕ – ਵੇਖੋ 'ਅੰਮ੍ਰਿਤ' (11)

(5) ਦੁੱਧ – ਵੇਖੋ 'ਅੰਮ੍ਰਿਤ' (5)

(6) ਅੰਮ੍ਰਿਤ ਰੂਪੀ ਮੋਤੀ

"ਗੁਰੁ ਸਾਗਰੁ ਰਤਨੀ ਭਰਪੂਰੇ **ਅੰਮ੍ਰਿਤੁ** ਸੰਤ ਚੁਗਹਿ ਨਹੀ ਦੂਰੇ।"

- ਧਨਾ **੧**, ਅਸ ੧, ੧:੨ (685)

(7) ਅੰਮ੍ਰਿਤ ਰੂਪੀ ਨਾਮ, ਨਾਮ ਅਮ੍ਰਿਤ

"ਗੁਰ ਰਸਨਾ **ਅੰਮ੍ਰਿਤੁ** ਬੋਲਦੀ ਹਰਿਨਾਮਿ ਸੁਹਾਵੀ।"

- ਤਿਲੰ **੪**, ਅਸ ੨, ੧੮:੧ (726)

"ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ **ਅੰਮ੍ਰਿਤੁ** ਕਹੈ ਕਹਾਇ।"

- ਸਲੋ **੪**, ੨੫:੧ (1423)

(8) ਮਖਣ

"ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ **ਅੰਮ੍ਰਿਤੁ** ਪਾਵਹੁ।" ਭਾਵ (ਨਾਮ)

- ਸੂਹੀ **੧,** ੧, ੨:੩ (728)

"ਗੁਰਮਤੀ ਦਧਿ ਮਥੀਐ **ਅੰਮ੍ਰਿਤੁ** ਪਾਈਐ ਨਾਮੁ ਨਿਧਾਨਾ।"

- ਮਾਰੂ **੧,** ਅਸ ੧, ੩:੨ (1009)

(9) ਅਮਰ

"**ਅੰਮ੍ਰਿਤੁ** ਮੂਲੁ ਸਿਖਰਿ ਲਿਵਤਾਰੈ।"

- ਬਿਲਾ **੧,** ਥਿਤੀ ੧੭:੨ (840)

**ਅਯਾਨਾ** ---- ਅਣਜਾਣ, ਅਗਿਆਨੀ, ਭੋਲਾ, ਹੋਰ ਵੇਖੋ 'ਇਆਣਾ'।

"ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮ **ਅਯਾਨਾ**।"

- ਆਸਾ **ਕਬ,** ੩੭, ੧:੨ (484)

**ਅਯੋ** ------ ਮੁਹਾਰਨੀ ਦੇ ਪਹਿਲੇ ਤਿੰਨ ਅਖਰ ਜਿਨ੍ਹਾਂ ਦੀ ਧੁਨੀ ਹੈ ਅ+ੲ+ੳ/ਓ

"**ਅਯੋ** ਅੰਙੈ ਸਭੁ ਜੁਗ ਆਇਆ ਕਾਖੈ ਘੰਙੈ ਕਾਲੁ ਭਇਆ।"

- ਆਸਾ **੩,** ਪਟੀ ੧:੧ (434)

**ਅਰ** ------- ਅਤੇ

"ਸਿਧ ਸਾਧਿਕ **ਅਰ** ਜਖ´ ਕਿੰਨਰ ਨਰ ਰਹੀ ਕੰਠਿ ਉਰਝਾਇ।"

- ਗੂਜ **੫,** ੨੧, ੨:੧ (500)

**ਅਰਸਹੁ** ---- (ਅ. ਅਰਸ਼) ਅਸਮਾਨ ਤੋਂ, ਆਕਾਸ਼ ਤੋਂ, ਅਰਸ਼ ਤੋਂ

"ਹੋਵੈ ਸਿਫਤਿ ਖਸੰਮ ਦੀ ਨੂਰੁ **ਅਰਸਹੁ** ਕੁਰਸਹੁ ਝਟੀਐ।"

- ਰਾਮ **ਸਬ,** ਵਾਰ ੨:੭ (967)

**ਅਰਚਾ** ----- (ਸੰ. *अर्चा*) (1) ਪੂਜਾ, ਆਰਾਧਨਾ, ਫੁੱਲ ਆਦਿ ਭੇਟਾ ਕਰਕੇ ਅਥਵਾ ਚੰਦਨ ਛਿੜਕ ਕੇ ਪੂਜਾ ਕਰਨੀ

"ਪੂਜਾ **ਅਰਚਾ** ਬੰਧਨ ਦੇਵਾ ਜੀਉ।"

- ਗਉ **੫,** ੧੬੭*, ੩:੨ (217)

(2) ਸਤਿਕਾਰ, ਮਾਨਤਾ

"ਪੂਜਾ **ਅਰਚਾ** ਆਹਿ ਨ ਤੋਰੀ।"

- ਗੂਜ **ਰਵਿ,** ੧, ੫:੧ (525)

**ਅਰਜ** ----- (ਅੰ. ਅਰਜ਼) ਬੇਨਤੀ, ਪ੍ਰਾਰਥਨਾ

"ਯਕ **ਅਰਜ** ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ।"

– ਤਿਲੰ **੧,** ੧, ੧:੧ (721)

**ਹੋਰ ਰੂਪ:**

**ਅਰਜੁ –**

"ਸਚਾ **ਅਰਜੁ** ਸਚੀ ਅਰਦਾਸਿ।"

– ਆਸਾ **੧,** ੨੧, ੨:੧ (355)

**ਅਰਜਨ** ---- ਸਿੱਖਾਂ ਦੇ ਪੰਜਵੇਂ ਗੁਰੂ, ਗੁਰੂ ਰਾਮਦਾਸ ਜੀ ਦੇ ਘਰ ਬੀਬੀ ਭਾਣੀ ਦੀ ਕੁੱਖੋਂ ਗੋਇੰਦਵਾਲ ਜ਼ਿਲ੍ਹਾ ਅੰਮ੍ਰਿਤਸਰ ਵਿਖੇ 15 ਅਪ੍ਰੈਲ, 1563 ਨੂੰ ਜਨਮ ਹੋਇਆ। ਸਤੋਗੁਣੀ ਸੁਭਾ ਦੇ ਸਨ। 1588 ਵਿਚ ਹਰਿਮੰਦਰ ਸਾਹਿਬ ਦੀ ਉਸਾਰੀ ਕਰਵਾਈ, ਅੰਮ੍ਰਿਤਸਰ ਸ਼ਹਿਰ ਵਸਾਇਆ। 1590 ਵਿਚ ਤਰਨਤਾਰਨ ਦੇ ਸਰੋਵਰ ਦਾ ਨਿਰਮਾਣ ਆਰੰਭ ਹੋਇਆ ਮੰਨਿਆ ਜਾਂਦਾ ਹੈ। ਲਾਹੌਰ ਬਉਲੀ ਸਾਹਿਬ ਤਿਆਰ ਕਰਵਾਈ। ਕਰਤਾਰਪੁਰ ਨਗਰ ਆਬਾਦ ਕੀਤਾ। 1604 ਈ. ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ। 30 ਮਈ 1606 ਨੂੰ ਆਪ ਜੀ ਨੂੰ ਵੇਲੇ ਦੀ ਸਰਕਾਰ ਵਲੋਂ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਆਪ ਜੀ ਦੀ ਇਕੋ ਇਕ ਸੰਤਾਨ ਗੁਰੂ ਹਰਿਗੋਬਿੰਦ ਸਾਹਿਬ ਸਨ ਜੋ ਆਪ ਪਿਛੋਂ ਛੇਵੇਂ ਗੁਰੂ ਦੇ ਰੂਪ ਵਿਚ ਗਦੀ ਤੇ ਬਿਰਾਜਮਾਨ ਹੋਏ। ਗੁਰੂ ਅਰਜਨ ਦੇਵ 24 ਸਾਲ 9 ਮਹੀਨੇ ਗੁਰਗਦੀ ਤੇ ਬਿਰਾਜਮਾਨ ਰਹੇ। ਆਪ ਜੀ ਦੀ ਕੁਲ ਆਯੂ 43 ਸਾਲ 1 ਮਹੀਨਾ 15 ਦਿਨ ਸੀ।

"ਤਖਤਿ ਬੈਠਾ **ਅਰਜਨ** ਗੁਰੂ ਸਤਿਗੁਰ ਕਾ ਖਿਵੈ ਚੰਦੋਆ।"

– ਰਾਮ **ਸਬ,** ੮:੫ (968)

**ਹੋਰ ਰੂਪ:**

**ਅਰਜੁਨ –**

"ਗੁਰ **ਅਰਜੁਨ** ਗੁਣ ਸਹਜਿ ਬਿਚਾਰੰ।"

– ਸਵ **੫,** ਕਲ ੧:੪ (1406)

**ਅਰਜੁਨੁ –**

"ਗੁਰੁ **ਅਰਜੁਨੁ** ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ।"

– ਸਵ **੫,** ੧, ੧:੧੨ (1407)

**ਅਰਜਨੁ** ---- ਕੁੰਤੀ ਦੀ ਕੁਖੋਂ ਜਨਮਿਆ ਰਾਜਾ ਪਾਂਡੂ ਦਾ ਤੀਜਾ ਪੁੱਤਰ ਜੋ ਕੁਸ਼ਲ ਤੀਰ ਅੰਦਾਜ਼ ਤੇ ਬੀਰ ਬਹਾਦਰ ਪੁਰਸ਼ ਸੀ, ਸ੍ਰੀ ਕ੍ਰਿਸ਼ਨ ਤੋਂ ਕਰਤੱਵ ਪਾਲਣਾ ਦੀ ਸਿੱਖਿਆ ਲੈ ਇਸਨੇ ਮਹਾਂਭਾਰਤ ਯੁੱਧ ਵਿਚ ਭਾਗ ਲਿਆ।

"ਜਾਂਚੈ ਘਰਿ ਨਿਕਟ ਵਰਤੀ **ਅਰਜਨੁ** ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ।"

– ਮਲਾ **ਨਾਮ,** ੧, ੫:੧ (1292)

**ਅਰਜਾਧੇ** ---- ਆਰਜਾ, ਉਮਰ, ਆਯੂ

"ਮੇਰੀ ਮੇਰੀ ਕਰਤ ਦਿਨੁ ਰੈਨਿ ਬਿਹਾਵੈ ਪਲੁ ਖਿਨੁ ਛੀਜੈ **ਅਰਜਾਧੇ**।"

– ਆਸਾ **੫,** ੧੨੬, ੨:੧ (403)

**ਅਰਜਾਰੀ** --- (ਸਿੰ. ਆਰਜਾ) ਆਯੂ, ਉਮਰ

"ਬਿਨ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ **ਅਰਜਾਰੀ**।"

– ਟੋਡੀ **੫,** ੨, ੧:੧ (712)

**ਅਰਝਿ** ----- ਫਸਣਾ, ਉਲਝਣਾ, ਰੁਕਣਾ

"**ਅਰਝਿ** ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ।"

– ਸਲੋ **ਕਬ,** ੨੩੭:੨ (1377)

**ਅਰਥ** ----- (ਸੰ. *अर्थ*) (1) ਪਦਾਰਥ, ਧਨ, ਸੰਪਦੀ

"**ਅਰਥ** ਆਨ ਸਭਿ ਵਾਰਿਆ ਪ੍ਰਿਆ ਨਿਮਖ ਸੋਹਾਗਉ।"

– ਬਿਲਾ **੫,** ੩੨, ੨:੨ (808)

"ਨਿਰਾਸ ਆਸ ਕਰਣੰ ਸਗਲ **ਅਰਥ** ਆਲਯਹ।"

– ਸਸ **੫,** ੪੩:੩ (1357)

**ਹੋਰ ਰੂਪ:**

**ਅਰਥਾ –**

"ਸਭਿ **ਅਰਥਾ** ਸਭਿ ਧਰਮ ਮਿਲੇ ਮਨਿ ਚਿੰਦਿਆ ਸੋ ਫਲੁ ਪਾਇਆ ਰਾਮ।"

– ਆਸਾ **੪,** ਛੰਤ ੯, ੬:੨ (443)

**ਅਰਥੁ –**

"ਤਨੁ ਧਨੁ ਆਪਨ ਥਾਪਿਓ ਹਰਿ ਜਪੁ ਨ ਨਿਮਖ ਜਾਪਿਓ
**ਅਰਥੁ** ਦ੍ਰਬੁ ਦੇਖੁ ਕਛੁ ਸੰਗਿ ਨਾਹੀ ਚਲਨਾ।"

– ਧਨਾ **੫,** ੩੦, ੧:੨ (678)

(2) ਜੀਵਨ ਦੇ ਚਾਰ ਪੁਰਸਾਰਥਾਂ (ਧਰਮ, ਅਰਥ, ਕਾਮ, ਮੋਕੁਸ਼) ਵਿਚੋਂ ਇਕ

"ਧਰਮ **ਅਰਥ** ਕਾਮ ਸਭਿ ਪੂਰਨ ਮਨਿ ਚਿੰਦੀ ਇਛ ਪੁਜਾਏ।"

– ਸੂਹੀ **੫,** ਛੰਤ ੧੧, ੪:੪ (785)

"**ਅਰਥ** ਧਰਮ ਕਾਮ ਮੋਖ ਕਾ ਦਾਤਾ।"

– ਬਿਲਾ **੫,** ੧੭, ੩:੧ (806)

**ਹੋਰ ਰੂਪ:**

**ਅਰਥੁ –**

"ਮਨ ਇਛੇ ਫਲ ਪਾਵਹੁ ਸਭੈ ਫਲ ਪਾਵਹੁ
ਧਰਮੁ **ਅਰਥੁ** ਕਾਮ ਮੋਖੁ ਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤ ਤੋਰਾ।"

– ਸਾਰ **੪,** ੯, ੨:੪ (1201)

(3) ਕੰਮ

"ਕਵਨ **ਅਰਥ** ਮਿਰਤਕ ਸੀਗਾਰ।"

– ਗਉ **੫,** ੧੧੧, ੨:੨ (188)

(4) ਪ੍ਰਯੋਜਨ, ਮਤਲਬ, ਗਲਾਂ

"ਖੋਜਤ ਖੋਜਤ ਬਹੁ ਪਰਕਾਰੇ ਸਰਬ **ਅਰਥ** ਬੀਚਾਰੇ।"

– ਟੋਡੀ **੫,** ੧੫, ੧:੧ (714)

**ਹੋਰ ਰੂਪ:**

**ਅਰਥਾ –**

"ਕਛੂ ਨ ਹੋਈ ਹੈ ਪੂਰਨ **ਅਰਥਾ**।"

– ਬਸੰ **੫,** ੮, ੧:੨ (1182)

**ਅਰਥਿ –**

"ਹਰਿ ਪੁਛਿਆ ਢਾਢੀ ਸਦਿ ਕੈ ਕਿਤੁ **ਅਰਥਿ** ਤੂ ਆਇਆ।"

– ਸਿਰੀ **੪,** ਵਾਰ ੨੧:੩ (91)

(5) ਲੋੜਾਂ

"ਨਾਨਕ ਦਰਸ ਮਗਨ ਮਨੁ ਮੋਹਿਓ ਪੂਰਨ **ਅਰਥ** ਬਿਸੇਖਾ।"

– ਸਾਰ **੫,** ੮੮, ੨:੩ (1221)

**ਹੋਰ ਰੂਪ:**

**ਅਰਥਾ –**

"ਅਪੁਨੇ ਪਹਿ ਮਾਨੁ ਅਪੁਨੇ ਪਹਿ ਤਾਨਾ ਅਪਨੇ ਹੀ ਪਹਿ **ਅਰਥਾ**।"

– ਸਾਰ **੫,** ੫੭, ੧:੨ (1215)

**ਅਰਥਾ** ----- (1) ਖਾਤਰ, ਲਈ, ਵਾਸਤੇ

"ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ **ਅਰਥਾ**।"

– ਤੁਖਾ **੪,** ਛੰਤ ੪, ੨:੫ (1116)

**ਹੋਰ ਰੂਪ:**

**ਅਰਥਿ –**

"ਨਰੁ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ **ਅਰਥਿ** ਸਭ ਮਾਇਆ।"

– ਗਉ **੪,** ੪੮, ੨:੧ (166)

"ਹਰਿ **ਅਰਥਿ** ਜੋ ਖਰਚਦੇ ਦੇਂਦੇ ਸੁਖੁ ਪਾਇਆ।" (ਨਮਿਤ)

– ਸਾਰ **੪,** ਵਾਰ ੨੨:੨ (1246)

(2) ਪਦਾਰਥ, ਵੇਖੋ 'ਅਰਥ' (1)

(3) ਪ੍ਰਯੋਜਨ, ਮਤਲਬ, ਵੇਖੋ 'ਅਰਥ' (4)

(4) ਲੋੜਾਂ, ਵੇਖੋ 'ਅਰਥ' (5)

**ਅਰਥਾਇ** --- ਅਰਥ ਦਸੇ, ਸਮਝੇ

"ਇਸੁ ਪਦ ਜੋ **ਅਰਥਾਇ** ਲੇਇ ਸੋ ਗੁਰੂ ਹਮਾਰਾ।"

– ਗਉ **੧,** ਅਸ ੧੮, ੮:੧ (229)

**ਹੋਰ ਰੂਪ:**

**ਅਰਥਾਵੈ –**

"ਏਸੁ ਸਬਦ ਕਉ ਜੋ **ਅਰਥਾਵੈ** ਤਿਸੁ ਗੁਰ ਤਿਲੁ ਨ ਤਮਾਈ।"

– ਰਾਮ **੧,** ਸਿਗੋ ੨੨:੨ (940)

"ਅਨਹਦੁ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ **ਅਰਥਾਵੈ**।" (ਅਰਧ ਸਮਝੇ)

– ਰਾਮ **੧,** ਸਿਗੋ ੬੫:੫ (945)

**ਅਰਥੀ** ----- (ਸੰ. *अर्थिन्*) ਗਰਜ਼ੀ, ਲੋੜਵੰਦ ਹੋਕੇ

"ਜਬ ਇਹੁ ਧਾਵੈ ਮਾਇਆ **ਅਰਥੀ**।"

– ਗਉ **੫,** ਅਸ ੧, ੬:੧ (235)

**ਹੋਰ ਰੂਪ:**

**ਅਰਥੀਏ –**

"ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭਿ ਹਰਿ ਕੇ **ਅਰਥੀਏ**।"

– ਬਿਲਾ **੪,** ਵਾਰ ੬:੨ (851)

**ਅਰਥੁ** ----- (1) ਮਾਹਣੇ, ਭਾਵ

"ਬਿਨੁ ਗੁਰ **ਅਰਥੁ** ਬੀਚਾਰੁ ਨ ਪਾਇਆ।"

– ਗਉ **੧,** ੧੨, ੨:੩ (154)

(2) ਧਨ, ਸੰਪਤੀ, ਵੇਖੋ 'ਅਰਥ' (1)

(3) ਜੀਵਨ ਦੇ ਚਾਰ ਪੁਰਸ਼ਾਰਥਾਂ ਵਿਚੋਂ ਇਕ, ਵੇਖੋ 'ਅਰਥ' (2)

**ਅਰਦਾਸਾ** --- (ਫਾ. ਅਰਜ਼ਦਾਸ਼ਤ) ਅਰਦਾਸ, ਬੇਨਤੀ, ਜੋਦੜੀ, ਪ੍ਰਾਰਥਨਾ

"ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ **ਅਰਦਾਸਾ**।"

– ਸੋਰ **੫,** ੪੫, ੨:੨ (620)

**ਹੋਰ ਰੂਪ:**

**ਅਰਦਾਸਿ –**

"ਨਾਨਕੁ ਏਕ ਕਹੈ **ਅਰਦਾਸਿ**।"

– ਸਿਰੀ **੧,** ੩੧, ੩:੩ (25)

**ਅਰਦਾਸੇ –**

"ਮੇਲਿ ਲੈਹੁ ਨਾਨਕ **ਅਰਦਾਸੇ**।"

– ਸੂਹੀ **੧,** ਅਸ ੧, ੮:੨ (759)

**ਅਰਦਾਗਿਓ** -- ਅਰਦਾਸ ਕਰਦਾ ਹਾਂ

"ਚਰਣ ਬੰਦਨਾ ਅਮੋਲ ਦਾਸਰੋ ਦੇਉ ਸਾਧ ਸੰਗਤਿ **ਅਰਦਾਗਿਓ**।"

– ਸਾਰ **੫,** ੫, ੩:੧ (1204)

**ਅਰਧ** ----- (ਸੰ. अ ) ਅਧੋ ਅਧ, ਦੋ ਬਰਾਬਰ ਟੋਟਿਆ ਵਿਚ

"**ਅਰਧ** ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ।"

– ਸਿਰੀ **੫,** ਅਸ ੧੪, ੩:੧ (62)

**ਹੋਰ ਰੂਪ:**

**ਅਰਧੋ –**

"ਦੁਤੀਆਂ **ਅਰਧੋ** ਅਰਧਿ ਸਮਾਇਆ।"

– ਰਾਮ **੫,** ੧੨, ੨:੩ (886)

(2) (ਸੰ. अ स; अ :)ਹੇਠਾਂ

"**ਅਰਧ** ਉਰਧ ਕੀ ਸੰਧਿ ਕਿਉ ਜਾਨੈ।"

– ਗਉ **੧,** ਅਸ ੧੬, ੭:੧ (228)

**ਹੋਰ ਰੂਪ:**

**ਅਰਧਹ –** (ਹੇਠਾਂ ਤੋਂ, ਹੇਠਲੇ)

"**ਅਰਧਹ** ਛਾਡਿ ਉਰਧ ਜਉ ਆਵਾ।"

– ਗਉ **ਕਬ,** ਬਅ ੨੫:੩ (341)

(3) ਨੀਚ

"**ਅਰਧ** ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ।"

- ਗਉ **ਕਬ,** ੪੮, ੨:੧ (333)

(4) ਅੱਧਾ

"**ਅਰਧ** ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ।"

- ਆਸਾ **ਕਬ,** ੮, ੩:੨ (477)

**ਹੋਰ ਰੂਪ:**

**ਅਰਧਿ –**

"ਦੁਤੀਆ ਅਰਧੋ **ਅਰਧਿ** ਸਮਾਇਆ।"

- ਰਾਮ **੫,** ੧੨, ੨:੩ (886)

(5) ਸਿਧੇ

"ਇਕਿ ਆਖਿ ਆਖਹਿ ਸਬਦੁ ਭਾਖਹਿ **ਅਰਧ** ਉਰਧ ਦਿਨੁ ਰਾਤਿ।"

- ਸਾਰ **੪,** ਵਾਰ ੬ਸ, **੧,** ੨:੨ (1239)

**ਅਰਧਹਿ** ---- ਜੀਵਾਤਮਾ

"ਧਧਾ **ਅਰਧਹਿ** ਉਰਧਿ ਨਿਬੇਰਾ।"

- ਗਉ **ਕਬ,** ਬਾਅ ੨੫:੧ (341)

**ਅਰਧਾਂਭਾ** --- ਆਰਾਧਨ ਯੋਗ

"ਜਪਿ ਮਨ ਰਾਮ ਨਾਮੁ **ਅਰਧਾਂਭਾ**।"

- ਪ੍ਰਭ **੪,** ੬, ੧*:੧ (1337)

**ਅਰਧਿ** ----- (1) ਹੇਠਾਂ, ਲੋਕ ਵਿਚ, ਇਸ ਦੁਨੀਆਂ/ ਬ੍ਰਹਮੰਡ ਵਿਚ

"ਸਦਾ ਅਨੰਦਿ ਗਾਵਹਿ ਗੁਣ ਸਾਚੇ **ਅਰਧਿ** ਉਰਧਿ ਉਰਿਧਾਰਿ।"

- ਬਿਹਾ **੪,** ਵਾਰ ੮ਸ, **੩,** ੧:੨ (551)

(2) ਅਰਾਧਨਯੋਗ

"**ਅਰਧਿ** ਕਉ ਅਰਧਿਆ ਸਰਧਿ ਕਉ ਸਰਧਿਆ
ਸਲਲ ਕਉ ਸਲਲਿ ਸੰਮਾਨਿ ਆਇਆ।"

- ਮਾਰੂ **ਜੈਦੇ,** ੧, ੨:੧ (1106)

3. ਅੱਧਾ, ਵੇਖੋ 'ਅਰਧ' (4)

**ਅਰਧਿਆ** --- ਆਰਾਧਿਆ

"ਅਰਧਿ ਕਉ **ਅਰਧਿਆ** ਸਰਧਿ ਕਉ ਸਰਧਿਆ
ਸਲਲ ਕਉ ਸਲਲ ਸੰਮਾਨਿ ਆਇਆ।"

- ਮਾਰੂ **ਜੈਦੇ,** ੧, ੨:੧ (1106)

**ਅਰਪਉ** ---- (ਸੰ. *अर्पण*) ਭੇਟਾ/ਅਰਪਨ/ਹਵਾਲੇ ਕਰ ਦਿਆਂ, ਸੌਂਪ ਦਿਆਂ

"ਮਨੁ **ਅਰਪਉ** ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ।"

- ਗਉ **੫,** ੧੧੯*, ੧:੧ (204)

**ਹੋਰ ਰੂਪ:**

**ਅਰਪਾਹਾ –** (ਅਰਪੀਏ)

"ਮਨੁ ਤਨੁ ਪ੍ਰਾਣ ਜੀਉ **ਅਰਪਾਹਾ**।"

- ਸੂਹੀ **੫,** ੨੬, ੩:੧ (742)

**ਅਰਪਿ –** (ਭੇਟਾ ਕਰ)
"**ਅਰਪਿ** ਸਾਧ ਕਉ ਅਪਨਾ ਜੀਉ।"
– ਗਉ **੫,** ਸੁਖ ੧੫, ੬:੨ (283)

**ਅਰਪਿਓ –**
"ਮਨੁ ਤਨੁ **ਅਰਪਿਓ** ਅੰਤਰਗਤਿ ਕੀਨੀ।"
– ਗਉ **੧,** ਅਸ ੧੫, ੪:੨ (227)

**ਅਰਪਿਆ –**
"**ਅਰਪਿਆ** ਤ ਸੀਸੁ ਸੁਥਾਨਿ ਗੁਰ ਪਹਿ ਸੰਗਿ ਪ੍ਰਭੁ ਦਿਖਾਇਆ।"
– ਗਉ **੫,** ਛੰਤ ੧, ੩:੩ (247)

**ਅਰਪਿਹੁ –**
"ਮਨੁ **ਅਰਪਿਹੁ** ਹਉਮੈ ਤਜਹੁ ਇਤੁ ਪੰਥਿ ਜੁਲਾਈਆ।"
– ਮਾਰੂ **੫,** ਵਾਰ ੧੨:੫ (1098)

**ਅਰਪੀ –**
"ਮਨੁ ਤਨੁ **ਅਰਪੀ** ਸਿਰੁ ਦੇਈ ਤਿਨ ਕੈ ਲਾਗਾ ਪਾਇ।"
– ਸਿਰੀ **੪,** ੬੨, ੩:੨ (38)

**ਅਰਪੀਐ –**
"ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ ਸੀਗਾਰ ਹਭਿ ਰਸ **ਅਰਪੀਐ**।"
– ਆਸਾ **੫,** ਛੰਤ ੪, ੧:੩ (454)

**ਅਰਪੀਜੈ –**
"ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ **ਅਰਪੀਜੈ** ਇਉ ਦਰਸਨੁ ਹਰਿ ਜੀਉ ਪਾਈਐ।"
– ਸੋਰ **੫,** ੧੨, ੩:੨ (612)

**ਅਰਪੇ –**
"ਤਨੁ ਮਨੁ **ਅਰਪੇ** ਸਤਿਗੁਰ ਸਰਣਾਈ।"
– ਆਸਾ **੩,** ੪੬, ੧:੨ (336)

**ਅਰਪੇਹਾ –**
"ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ ਇਹੁ ਮਨੁ ਤਨੁ ਸਭੁ **ਅਰਪੇਹਾ** ਰਾਮ।"
– ਬਿਹਾ **੫,** ਛੰਤ ੧, ੩:੨ (542)

**ਅਰਪੈ –**
"ਮਨੁ ਤਨੁ **ਅਰਪੈ** ਬਿਸਨ ਪਰੀਤਿ।"
– ਗਉ **੫,** ਸੁਖ ੯, ੩:੮ (274)

**ਅਰਬ** ----- (ਸੰ. *अर्बद*) ਦਸ ਕ੍ਰੋੜ
"ਲਾਖ **ਅਰਬ** ਖਰਬ ਦੀਨੋ ਦਾਨੁ।"
– ਗਉ **੫,** ੧੧੧*, ੧:੨ (202)

**ਅਰਬਦ** ---- (ਸੰ. *अब्द*:) ਸਾਲ, ਵਰ੍ਹਾ (ਨਿਰੁਕਤ); (ਸੰ. *अरबुद*) ਦਸ ਕਰੋੜ (ਸ਼ਬਦਾਰਥ, ਦਰਪਣ); (ਸੰ.*आरब* ) ਆਰੰਭ ਕੀਤਾ (ਮਹਾਨ ਕੋਸ਼)
"**ਅਰਬਦ** ਨਰਬਦ ਧੁੰਧੂਕਾਰਾ ਧਰਣਿ ਨ ਗਗਨਾ ਹੁਕਮੁ ਅਪਾਰਾ।"
– ਮਾਰੂ ੧, ਸਲੋ ੧੫, ੧:੧ (1035)

**ਅਰਬਿੰਦ** ---- (ਸੰ. *अरबिन्द*) ਕਮਲ

"ਤੁਝਹਿ ਚਰਨ **ਅਰਬਿੰਦ** ਭਵਨ ਮਨੁ।"

– ਆਸਾ **ਰਵਿ,** ੪, ੧*:੧ (486)

**ਅਰੰਭਿਓ** ---- ਅਰੰਭ ਦਿੱਤੇ

"ਕਾਰਜੁ ਸਗਲ **ਅਰੰਭਿਓ** ਘਰ ਕਾ ਠਾਕੁਰ ਕਾ ਭਾਰੋਸਾ।"

– ਮਲਾ **੫,** ੩, ੧:੨ (1266)

**ਅਰੰਭੁ** ----- ਮੁੱਢ, ਆਦਿ ਬਿੰਦੂ

"ਪਵਨ **ਅਰੰਭੁ** ਸਤਿਗੁਰ ਮਤਿ ਵੇਲਾ।"

– ਰਾਮ **੧,** ਸਿਗੋ ੪੪:੧ (943)

**ਹੋਰ ਰੂਪ:**

**ਅਰੰਭੇ –** (ਸ਼ੁਰੂ ਕੀਤੇ, ਬਣਾਏ)

"ਖੰਡ ਬ੍ਰਹਮੰਡ ਪਾਤਾਲ **ਅਰੰਭੇ** ਗੁਪਤਹੁ ਪਰਗਟੀਆਇਦਾ।"

– ਮਾਰੂ **੧,** ਸੋਲਾ ੧੫, ੧੫:੩ (1036)

**ਅਰਲੁ** ----- ਅਸਪਸ਼ਟ ਬੋਲ, ਕਬੋਲ

"ਓਸੁ **ਅਰਲੁ** ਬਰਲੁ ਮੁਹਹੁ ਨਿਕਲੈ ਨਿਤ ਝਗੂ ਸੁਟਦਾ ਮੁਆ।"

– ਸੋਰ **੪,** ਵਾਰ ੨੭ਸ, **੪,** ੨:੩ (653)

**ਅਰੜਾਵੈ** ---- ਚੀਖ ਪੁਕਾਰ ਕਰਦਾ ਹੈ

"**ਅਰੜਾਵੈ** ਬਿਲਲਾਵੈ ਨਿੰਦਕੁ।"

– ਆਸਾ **੫,** ੧੦, ੧*:੧ (373)

**ਅਰਾਧਉ** ---- ਉਪਾਸ਼ਨਾ ਕਰਦਾ/ਨਾਮ ਜਪਦਾ ਹਾਂ

"ਚਿਤਿ ਚਿਤਵਉ ਹਰਿ ਰਸਨ **ਅਰਾਧਉ** ਨਿਰਖਉ ਤੁਮਰੀ ਓਰ।"

– ਗੂਜ **੫,** ੨੦, ੧*:੨ (500)

**ਹੋਰ ਰੂਪ:**

**ਅਰਾਧਹਿ –**

"ਏਕੋ ਸੇਵਨਿ ਏਕੁ **ਅਰਾਧਹਿ** ਗੁਰਮੁਖਿ ਅਕਥ ਕਹਾਣੀ।"

– ਸਿਰੀ **੩,** ਅਸ ੨੪, ੬:੨ (69)

**ਅਰਾਧਹੁ –**

"ਏਕੁ **ਅਰਾਧਹੁ** ਸਾਚਾ ਸੋਇ।"

– ਰਾਮ **੫,** ੫੮, ੧:੧ (901)

**ਅਰਾਧਾ –** (ਸਿਮਰਿਆ)

"ਨਾਮੁ ਪ੍ਰਭੂ ਕਾ ਮਨਹਿ **ਅਰਾਧਾ**।"

– ਆਸਾ **੫,** ੬੯, ੩:੨ (388)

**ਅਰਾਧਿ –** (ਸਿਮਰ, ਧਿਆਨ ਧਰ, ਭਜ)

"ਨਾਨਕ ਨਾਮ **ਅਰਾਧਿ** ਸਭਨਾ ਤੇ ਵਡਾ ਸਭਿ ਨਾਵੈ ਅਗੈ ਆਣਿ ਨਿਵਾਏ।"

– ਸਿਰੀ **੪,** ਵਾਰ ੧੫:੫ (89)

"ਹਰਿ ਗੁਰਮੁਖਿ ਨਾਮੁ **ਅਰਾਧਿ** ਕੂੜੁ ਪਾਪੁ ਲਹਿ ਜਾਵਈ।" (ਸਿਮਰਕੇ)

– ਸੋਰ **੪,** ਵਾਰ ੧੦:੫ (646)

**ਅਰਾਧਿਓ –**
"ਮਨ ਗੁਰ ਮਿਲਿ ਨਾਮੁ **ਅਰਾਧਿਓ**।"
– ਦੇਵ **੫,** ੧੩, ੧*:੧ (530)

**ਅਰਾਧਿਆ –**
"ਗੁਰਮੁਖਿ ਜਿਨੀ **ਅਰਾਧਿਆ** ਤਿਨੀ ਤਰਿਆ ਭਉਜਲੁ ਸੰਸਾਰੁ।"
– ਸਿਰੀ **੪,** ਵਾਰ ੧੯ਸ, **੩,** ੨:੬ (90)

**ਅਰਾਧਿਐ –**
"ਨਾਨਕ ਨਾਮਿ **ਅਰਾਧਿਐ** ਬਿਘਨੁ ਨ ਲਾਗੈ ਕੋਇ।"
– ਗੂਜ **੫,** ਵਾਰ ੧੪ਸ, **੫,** ੨:੨ (521)

**ਅਰਾਧੀ –**
"ਜੇ ਸੁਖੁ ਦੇਹਿ ਤ ਤੁਝਹਿ **ਅਰਾਧੀ** ਦੁਖਿ ਭੀ ਤੁਝੈ ਧਿਆਈ।"
– ਸੂਹੀ **੪,** ਅਸ ੧, ੨:੧ (757)

**ਅਰਾਧੀਅਹਿ –**
"ਹਰਿ ਕੇ ਚਰਨ **ਅਰਾਧੀਅਹਿ** ਗੁਰ ਸਬਦਿ ਰਤਨਾਗਰੁ।"
– ਕਾਨ **੪,** ਵਾਰ ੧੪:੨ (1318)

**ਅਰਾਧੀਐ –**
"ਚੇਤਿ ਗੋਵਿੰਦੁ **ਅਰਾਧੀਐ** ਹੋਵੈ ਅਨੰਦੁ ਘਣਾ।"
– ਮਾਝ **੫,** ਬਾਰਾ ੨:੧ (133)

**ਅਰਾਧੁ –**
"ਕਰਮ ਧਰਮ ਤਤੁ ਨਾਮ **ਅਰਾਧੁ**।"
– ਗਉ, **੫,** ਬਾਅ ੪੭:੨ (260)

**ਅਰਾਧੇ –**
"ਗੁਰਮੁਖਿ ਨਾਨਕ ਤਿਸੈ **ਅਰਾਧੇ** ਮਨ ਕੀ ਆਸ ਪੁਜਾਏ ਜੀਉ।" (ਸਿਮਰਦਾ ਹੈ)
– ਮਾਝ **੫,** ੩੦, ੪:੩ (103)
"ਆਵਹੁ ਮਿਲਹੁ ਸਹੇਲੀਹੋ ਮੇਰੇ ਲਾਲ ਜੀਉ ਹਰਿ ਹਰਿ ਨਾਮੁ **ਅਰਾਧੇ** ਰਾਮ।" (ਸਿਮਰੀਏ)
– ਬਿਹਾ **੫,** ਛੰਤ ੧, ੨:੧ (542)

**ਅਰਾਧੈ –**
"ਰਸਨਾ **ਅਰਾਧੈ** ਏਕੁ ਸੁਆਮੀ ਹਰਿ ਨਾਮਿ ਮਨੁ ਤਨੁ ਭੀਨਾ।"
– ਬਿਹਾ **੫,** ਛੰਤ ੯, ੪:੫ (548)

**ਅਰਾਧੋ –**
"ਕਲਿ ਮਲਹ ਦਹਤਾ ਸੁਧੁ ਕਰਤਾ ਦਿਨਸੁ ਰੈਣਿ **ਅਰਾਧੋ**।"
– ਗਉ **੫,** ਛੰਤ ੩, ੧:੫ (248)

**ਅਰਾਧਣਾ** --- ਸਿਮਰਨ ਕਰਨਾ, ਉਪਾਸ਼ਨਾ ਕਰਨੀ
"ਸੋਈ ਸਚੁ **ਅਰਾਧਣਾ** ਭਾਈ ਜਿਸ ਤੇ ਸਭੁ ਕਿਛੁ ਹੋਇ।"
– ਸੋਰ **੫,** ੨, ੧*:੧ (608)

**ਹੋਰ ਰੂਪ:**

**ਅਰਾਧਨ –**

"ਨਾਮੁ **ਅਰਾਧਨ** ਹੋਆ ਜੋਗੁ।"

- ਪ੍ਰਭਾ **੫,** ੧੦, ੧:੨ (1340)

**ਅਰਾਧਨਹ –**

"ਚਿਤਵੰਤਿ ਚਰਨ ਕਮਲੰ ਸਾਸਿ ਸਾਸਿ **ਅਰਾਧਨਹ**।"

- ਜੈਤ **੫,** ਵਾਰ ੧੩ਸ, **੫,** ੧:੧ (708)

**ਅਰਾਧਨਿ –**

"ਸੰਤ **ਅਰਾਧਨਿ** ਸਦ ਸਦਾ ਸਭਨਾ ਕਾ ਬਖਸਿੰਦੁ।"

- ਮਾਝ **੫,** ਦਿਨ ੩:੧ (137)

**ਅਰਾਧਨੁ –**

"ਸੁਖਿ **ਅਰਾਧਨੁ** ਦੁਖਿ **ਅਰਾਧਨੁ** ਬਿਸਰੈ ਨ ਕਾਹੂ ਬੇਰਾ।"

- ਜੈਤ **੫,** ੪, ੧:੧ (700)

**ਅਰਾਧਤੇ ----** ਧਿਆਨ ਧਰਦੇ ਹਨ, ਯਾਦ ਕਰਦੇ ਹਨ, ਉਪਾਸ਼ਨਾ ਕਰਦੇ ਹਨ

"ਮਾਨੁਖ ਬਨੁ ਤਿਨੁ ਪਸੂ ਪੰਖੀ ਸਗਲ ਤੁਝਹਿ **ਅਰਾਧਤੇ**।"

- ਆਸਾ **੫,** ਛੰਤ ੫, ੧:੫ (455)

**ਅਰਾਧਿ ----** (1) ਯਾਦ ਕਰ

"ਸਤਿਗੁਰ ਕੈ ਬਚਨਿ **ਅਰਾਧਿ** ਤੂ ਅਨਦਿਨੁ ਗੁਣ ਗਾਉ।"

- ਮਾਰੂ **੩,** ੫, ੧*:੨ (994)

**ਹੋਰ ਰੂਪ:**

**ਅਰਾਧਿਆ –**

"ਜਨ ਨਾਨਕ ਸਚੁ **ਅਰਾਧਿਆ** ਗੁਰਮੁਖਿ ਸੁਖੁ ਪਾਈ।"

- ਬਿਲਾ **੪,** ਵਾਰ ੫:੫ (851)

**ਅਰਾਧੇ –**

"ਹੁਕਮੋ ਸੇਵੇ ਹੁਕਮੁ **ਅਰਾਧੇ** ਹੁਕਮੇ ਸਮੈ ਸਮਾਏ।"

- ਸਲੋ **੪,** ੧੮:੨ (1423)

(2) ਸਿਮਰ, ਵੇਖੋ 'ਅਰਾਧਉ'

**ਅਰਾਪਉ ----** (ਸੰ. *अर्पण*) ਅਰਪਨ/ਭੇਟਾ ਕਰ ਦੇਵਾਂ

"ਸਭੁ ਤਨੁ ਮਨੁ ਅਰਪਉ ਅਰਪਿ **ਅਰਾਪਉ** ਕੋਈ ਮੇਲੈ ਪ੍ਰਭ ਮਿਲਥੇ।"

- ਕਲਿ **੪,** ੩, ੩:੧ (1320)

**ਹੋਰ ਰੂਪ:**

**ਅਰਾਪਉਂ –**

"ਹੀਉ **ਅਰਾਪਉ** ਦੇਹੁ ਸਦੇਸਾ।"

- ਸਾਰ **੫,** ਛੰਤ ੧, ੩:੨ (1237)

**ਅਰਿਓ -----** ਅੜ/ਉਲਝ ਗਿਆ

"ਮਾਈ ਰੀ **ਅਰਿਓ** ਪ੍ਰੇਮ ਕੀ ਖੋਰਿ।"

- ਸਾਰ **੫,** ੧੨੪, ੧*:੧ (1228)

**ਅਰੀ ------** ਹੇ

"**ਅਰੀ** ਬਾਈ ਗੋਬਿਦ ਨਾਮੁ ਮਤਿ ਬੀਸਰੈ।"

- ਗੂਜ **ਤ੍ਰਿਲੋ,** ੨, ੧*:੧ (526)

**ਅਰੁ** ------- (ਸੰ. *अपर*) ਅਤੇ

"ਧਨੁ ਜੋਬਨੁ **ਅਰੁ** ਫੁਲੜਾ ਨਾਠੀਅੜੇ ਦਿਨ ਚਾਰਿ।"

- ਸਿਰੀ **੧,** ੨੪, ੧:੧ (23)

**ਅਰੁਣ** ----- (ਸੰ. *अरुण*) ਸੂਰਜ ਦਾ ਰਥਵਾਨ

"ਕਰਮ ਕਰਿ **ਅਰੁਣ** ਪਿੰਗੁਲਾ ਰੀ।"

- ਧਨਾ **ਤ੍ਰਿਲੋ,** ੧, ੨:੨ (695)

**ਅਰੂੜਾ** ----- ਸਥਿਰ

"ਸਤ ਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ **ਅਰੂੜਾ**।"

- ਜੈਤ **੪,** ੬, ੧:੧ (698)

**ਅਰੋਗ** ----- ਨਿਰੋਗ, ਰੋਗ ਰਹਿਤ

"ਆਸ ਅਨਿਤ ਗੁਰਮੁਖਿ ਮਿਟੈ ਨਾਨਕ ਨਾਮ **ਅਰੋਗ**।"

- ਗਉ **੫,** ਬਾਅ ੧੯ਸ:੨ (254)

**ਹੋਰ ਰੂਪ:**

**ਅਰੋਗਾ** – (ਨਰੋਆ)

"ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ **ਅਰੋਗਾ**।"

- ਸੋਰ **੫,** ੧੧, ੧:੧ (611)

**ਅਰੋਗੁ** – (ਰੋਗ ਰਹਿਤ)

"ਨਾਨਕ ਸੋ ਜਨੁ ਸਦਾ **ਅਰੋਗੁ**।"

- ਗਉ **੫,** ਸੁਖ ੧੫, ੨:੧੦ (282)

**ਅਰੋਗਤ** ---- ਤੰਦਰੁਸਤ, ਨਰੋਆ

"ਗੁਰਮੁਖਿ ਜਪਿ ਸਭਿ ਰੋਗ ਗਵਾਇਆ **ਅਰੋਗਤ** ਭਏ ਸਰੀਰਾ।"

- ਵਡ **੪,** ਛੰਤ ੪, ੩:੩ (574)

**ਅਲ** ------ (ਸੰ. *अलम्*) ਕਾਫੀ, ਪੂਰੀ ਪੂਰੀ, ਪੂਰਣ

"ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ ਘਨ ਬੂੰਦ ਬਚਿਤ੍ਰਿ ਮਨਿ ਆਸ ਹੇ **ਅਲ** ਪੀਵਤ ਬਿਨਸਤ ਤਾਪ।"

- ਆਸਾ **੫,** ਛੰਤ ੧੪, ੩:੩ (462)

**ਹੋਰ ਰੂਪ:**

**ਅਲੁ** – ਵੇਖੋ 'ਅਲੁ'

**ਅਲਉਤੀ** ---- (ਸੰ. *उलूत*) ਕੁੰਡਲਿਨੀ, ਅਖਰੀ ਅਰਥ ਸਪਨੀ (ਨਿਰੁਕਤ); ਮਿਸਰੀ (ਸ਼ਬਦਾਰਥ, ਨਿਰਣਯ, ਸੰਥਿਆ)

"**ਅਲਉਤੀ** ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ।"

- ਗਉ **ਕਬ,** ੪੭, ੨:੨ (333)

**ਅਲਸਾਈਐ** -- ਆਲਸ ਕਰੀਏ

"ਨਾਮੁ ਜਪਤ ਗੋਬਿੰਦ ਨਹ **ਅਲਸਾਈਐ**।"

- ਆਸਾ **੫,** ਛੰਤ ੬, ੧:੧ (456)

**ਅਲਹ** ----- (1) (ਅ. ਅਲਾਹ) ਰਬ, ਪਰਮੇਸ਼ਰ

"**ਅਲਹ** ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ।"

- ਆਸਾ **ਕਬ,** ੧੭, ੧:੨ (480)

"**ਅਲਹ** ਲਹਉ ਤਉ ਕਿਆ ਕਹਉ ਕਹਉ ਤ ਕੋ ਉਪਕਾਰ।" (ਅਲਾ ਨੂੰ)

- ਗਉ **ਕਬ,** ਬਾਅ ੩:੧ (340)

**ਹੋਰ ਰੂਪ:**

**ਅਲਹੁ** –

"ਬਾਬਾ **ਅਲਹੁ** ਅਗਮ ਅਪਾਰੁ।"

- ਸਿਰੀ **੧,** ਅਸ ੧, ੧*:੩ (53)

"ਰੋਜਾ ਧਰੈ ਮਨਾਵੈ **ਅਲਹੁ** ਸੁਆਦਤਿ ਜੀਅ ਸੰਘਾਰੈ।" (ਅਲਾ ਨੂੰ)

- ਆਸਾ **ਕਬ,** ੨੯, ੧:੧ (483)

(2) ਰਬ ਕਰੇ

"ਭਿਜਉ ਸਿਜਉ ਕੰਬਲੀ **ਅਲਹ** ਵਰਸਉ ਮੇਹੁ।"

- ਸਲੋ **ਫਰ,** ੨੫:੧ (1379)

**ਅਲਕਾਇਆ** – ਆਲਸ ਕਰ ਜਾਂਦਾ ਹੈ

"ਗੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ **ਅਲਕਾਇਆ**।"

- ਆਸਾ **੫,** ੧੨੫, ੨:੧ (402)

**ਹੋਰ ਰੂਪ:**

**ਅਲਕਾਈਐ** –

"ਆਪਨ ਕਾਜ ਕਉ ਕਿਉ **ਅਲਕਾਈਐ**।"

- ਸੋਰ **੫**, ੮੩, ੧*:੧ (629)

**ਅੰਲਕਾਰ** ---- (ਸੰ. *अलंकार*) ਗਹਿਣੇ

"**ਅਲੰਕਾਰ** ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ।"

- ਧਨਾ **੫**, ੫, ੩:੨ (672)

**ਅਲਖ** ----- (ਸੰ. *अलक्ष्य*) ਜੋ ਜਾਣਿਆ ਨਾ ਜਾ ਸਕੇ, ਸਮਝ ਤੋਂ ਪਰੇ ਅਦ੍ਰਿਸ਼

"ਸਤਿਗੁਰ ਤੁਠੈ ਪਾਈਐ ਪੂਰਨ **ਅਲਖ** ਅਭੇਵ।"

- ਸਿਰੀ **੫**, ੧੦੦, ੧*:੨ (53)

(ਵਧੇਰੇ ਕਰਕੇ 'ਅਲਖ ਅਭੇਵ', ਅਲੱਖ ਅਪਾਰ ਇੱਕਠਾ ਆਇਆ ਹੈ)

**ਹੋਰ ਰੂਪ:**

**ਅਲਖੰ** –

"ਸੁ ਸਬਦ ਕਉ ਨਿਰੰਤਰਿ ਵਾਸੁ **ਅਲਖੰ** ਜਹ ਦੇਖਾ ਤਹ ਸੋਈ।"

- ਰਾਮ **੧,** ਸਿਗੋ ੫੯:੧ (944)

**ਅਲੰਖ** –

"ਸਤਿਗੁਰ ਮਿਲੇ ਸੁ ਉਬਰੇ ਸਾਚੈ ਸਬਦਿ **ਅਲੰਖ**।"

- ਸਲੋ **੩,** ੧੦:੨ (1413)

**ਅਲਖਿ –**

"ਸਚੈ ਪੁਰਖਿ **ਅਲਖਿ** ਸਿਰਜਿ ਨਿਹਾਲਿਆ।"

- ਮਾਝ **੧,** ਵਾਰ ੨੪:੨ (149)

**ਅਲਖੁ –**

"ਸਭ ਏਕੋ ਇਕੁ ਵਰਤਦਾ **ਅਲਖੁ** ਨ ਲਖਿਆ ਜਾਇ।"

- ਸਿਰੀ **੩,** ੬੦, ੧:੨ (37)

**ਅਲਖੈ –**

"ਨਾਨਕ ਤਿਸੁ ਸਰਣਾਗਤੀ ਜੋ ਪੁਰਖੁ **ਅਲਖੈ**।"

- ਗਉ **੪,** ਵਾਰ ੨੮:੫ (315)

(2) ਜੋ ਵਖਾਈ ਨ ਦੇਵੇ (ਮਹਾਨਕੋਸ਼)

"ਅਗਮ ਅਗੋਚਰ **ਅਲਖ** ਅਪਾਰਾ ਚਿੰਤਾ ਕਰਹੁ ਹਮਾਰੀ।"

- ਬਿਲਾ **੧,** ੨, ੨:੧ (795)

**ਅਲਗਉ** ---- (ਸੰ. *अलग्न*) ਵਖ, ਨਿਰਲੇਪ

"**ਅਲਗਉ** ਜੋਇ ਮਧੁਕਰਉ ਸਾਰੰਗਪਾਣਿ ਸਬਾਇ।"

- ਮਾਰੂ **੩,** ਵਾਰ ੧੨ਸ, **੧,** ੨:੧ (1090)

**ਅਲਗੁ** ----- ਵਖਰਾ

"ਜੰਤੁ ਉਪਾਇ ਵਿਚਿ ਪਾਇਅਨੁ ਕਰਤਾ **ਅਲਗੁ** ਅਪਾਰੁ।"

- ਰਾਮ **੧,** ਓਅੰ ੪੯:੮ (937)

**ਅਲਪ** ----- (1) (ਸੰ. *अलेपन*) ਨਿਰਲੇਪ, ਬਚਿਆ, ਅਭਿਜ

"ਰਹਿਤ ਬਿਕਾਰ **ਅਲਪ** ਮਾਇਆ ਤੇ ਅਹੰਬੁਧਿ ਬਿਖੁ ਤਿਆਗੀ।"

- ਸਾਰ **੫,** ੬੭, ੧:੧ (1217)

**ਹੋਰ ਰੂਪ:**

**ਅਲਪਹੀਅਉ –**

"ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ **ਅਲਪਹੀਅਉ**।"

- ਜੈਤ **੫,** ੨, ੨:੧ (700)

(2) (ਸੰ. *अल्प*) ਥੋੜਾ, ਥੋੜੀ

"ਖੰਡਿਤ ਨਿਦ੍ਰਾ **ਅਲਪ** ਅਹਾਰੰ ਨਾਨਕ ਤਤੁ ਬੀਚਾਰੋ।"

- ਰਾਮ **੧,** ਸਿਗੋ ੮:੪ (939)

(3) ਥੁੜ ਚਿਰਾ, ਨਾਸਵੰਤ

"**ਅਲਪ** ਸੁਖ ਛਾਡਿ ਪਰਮ ਸੁਖ ਪਾਵਾ।"

- ਗਉ **ਕਬ,** ਬਾਅ ੪੧:੩ (342)

"ਬਿਨਸਿ ਜਾਇ ਜੋ ਨਿਮਖ ਮਹਿ ਸੋ **ਅਲਪ** ਸੁਖੁ ਭਨੀਐ।" (ਥੁੜ ਚਿਰ)

- ਧਨਾ **੫,** ੨੭, ੧*:੨ (677)

(4) ਤੁਛ

"ਹਮ ਅਗਿਆਨ **ਅਲਪ** ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ।" (ਅਲਪ ਮਤਿ, ਤੁਛ ਬੁੱਧੀ ਵਾਲਾ, ਮੂਰਖ)

- ਧਨਾ **੫,** ੧੨, ੨:੨ (674)

**ਅਲ ਪਲਾਲੀਆ** ਵਾਧੂ, ਵਿਅਰਥ, ਫੋਕੀਆਂ
"ਗਾਲ੍ਹੀ **ਅਲ ਪਲਾਲੀਆ** ਕੰਮਿ ਨ ਆਵਹਿ ਮਿਤ।"
- ਗਉ **੫,** ਵਾਰ ੧੨ਸ, **੫,** ੧:੨ (320)

**ਅਲੰਬਨੁ** ---- (ਸੰ. *आलम्बनं*) ਆਸਰਾ, ਸਹਾਰਾ
"ਹਸਤ **ਅਲੰਬਨੁ** ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ।"
- ਗਉ **੫,** ੧੧੬, ੨:੧ (203)

**ਅਲਭੁ** ----- (ਸੰ. *अलभ्य*) ਦੁਰਲਭ
"ਇਸੁ ਜਗ ਮਹਿ ਨਾਮੁ **ਅਲਭੁ** ਹੈ ਗੁਰਮੁਖਿ ਵਸੈ ਮਨਿ ਆਇ।"
- ਸੋਰ **੪,** ਵਾਰ ੬ਸ, **੩,** ੧:੪ (644)

**ਅਲਮਸਤੁ** --- (ਅ. ਅਲ+ਫਾ. ਮਸਤ) ਪੂਰੀ ਮਸਤੀ ਵਿਚ ਰਹਿਣ ਵਾਲਾ
"ਹਰਿ ਰਸੁ ਪੀਵੈ **ਅਲਮਸਤੁ** ਮਤਵਾਰਾ।"
- ਆਸਾ **੫,** ੨੭, ੧*:੧ (377)

**ਅਲਾ** ------ (ਅੰ. ਅਲਾਹ) ਹੇ ਅੱਲਾ, ਹੇ ਰਬ
"ਸੋਈ ਲਗੈ ਸਚਿ ਜਿਸੁ ਤੂੰ ਦੇਹਿ **ਅਲਾ**।"
- ਆਸਾ **੫,** ੧੦੭, ੨:੨ (397)

**ਅਲਾਉ** ----- (ਸੰ. *आलाप*) ਬਚਨ, ਬੋਲ
"ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ **ਅਲਾਉ**।"
- ਸੋਰ **੩**, ਅਸ ੧, ੩:੩ (638)

**ਅਲਾਇ** ---- (1) ਉਚਾਰਣ ਕਰਨ, ਅਲਾਪਣ, ਆਖਣ, ਬੋਲਣ
"ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ **ਅਲਾਇ**।"
- ਮਾਝ **੫,** ਬਾਰਾ ੧੩:੫ (136)

**ਹੋਰ ਰੂਪ:**

**ਅਲਾਏ –** (ਅਲਾਪਦਾ ਹੈ)
"ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ **ਅਲਾਏ**।"
- ਮਾਝ **੧,** ਵਾਰ ੫ਸ, **੪,** ੨:੧ (140)

2. ਸੁਣਾਏ
"ਤੇਰਾ ਸਦੜਾ ਸੁਦੀਜੈ ਭਾਈ ਜੇ ਕੋ ਬਹੈ **ਅਲਾਇ**।"
- ਸੂਹੀ **੧,** ੭, ੧*:੧ (730)

**ਅਲਾਏ** ----- ਕਹਿੰਦਾ ਹੈ
"ਮੁਖਹੁ **ਅਲਾਏ** ਹਭ ਮਰਣੁ ਪਛਾਣੰਦੋ ਕੋਇ।"
- ਮਾਰੂ **੫,** ਵਾਰ ੧੫ਸ, **੫,** ੫:੧ (1099)

**ਅਲਾਏਸੀ** --- ਬੁਲਾਏਗਾ, ਸਦੇਗਾ
"ਕਹੈ ਫਰੀਦੁ ਸਹੇਲੀਹੋ ਸਹੁ **ਅਲਾਏਸੀ**।"
- ਸੂਹੀ **ਫਰ,** ੨, ੩:੧ (794)

**ਅਲਾਹ** ----- (ਅ. ਅਲਾਹ) ਰਬ, ਪਰਮੇਸ਼ਰ

"ਭਗਤਿ ਨਿਰਾਲੀ **ਅਲਾਹ** ਦੀ ਜਾਪੈ ਗੁਰ ਵੀਚਾਰਿ।"

- ਆਸਾ **੩,** ੩੬, ੯:੧ (430)

**ਹੋਰ ਰੂਪ:**

**ਅਲਾਹਿ –**
"ਕੋਈ ਸੇਵੈ ਗੁਸਈਆ ਕੋਈ **ਅਲਾਹਿ**।"

- ਰਾਮ **੫,** ੯, ੧:੨ (885)

**ਅਲਾਹੁ –**
"**ਅਲਾਹੁ** ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ।"

- ਸਿਰੀ **੧,** ਅਸ ੧੭, ੬:੧ (64)

**ਅਲਾਪਹਿ** --- ਅਲਾਪਦੇ ਹਨ, ਗਾਉਂਦੇ ਹਨ
"ਸੰਗਿ **ਅਲਾਪਹਿ** ਆਠਉ ਨੰਦਨ।"

- ਰਾਗ ੧:੨ (1429)

**ਹੋਰ ਰੂਪ:**

**ਅਲਾਪਿ –** (ਅਲਾਪ ਕਰ, ਉਚਾਰ)
"ਕਛੇਲੀ ਪਟਮੰਜਰੀ ਟੋਡੀ ਕਹੀ **ਅਲਾਪਿ**।"

- ਰਾਗੁ ੧:੩੫ (1430)

**ਅਲਾਪੀ –** (ਉਚਾਰੀ ਹੈ)
"ਤਿਹ ਪਾਛੈ ਸਿੰਧਵੀ **ਅਲਾਪੀ**।"

- ਰਾਗੁ ੧:੪੫ (1430)

**ਅਲਾਪੇ** –
"ਗੀਤ ਨਾਦ ਮੁਖਿ ਰਾਗ **ਅਲਾਪੇ** ਮਨਿ ਨਹੀ ਹਰਿ ਹਰਿ ਗਾਵਾ।"

- ਮਾਰੂ **੫,** ੧੫, ੩:੩ (1003)

**ਅਲਾਪੈ –**
"ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ **ਅਲਾਪੈ**।"

- ਰਾਮ **੫,** ੮, ੧:੧ (885)

**ਅਲਾਵਣੁ** ---- ਬੋਲਣਾ
"ਸਜਣ ਸਚੁ ਪਰਖਿ ਮੁਖਿ **ਅਲਾਵਣੁ** ਥੋਥਰਾ।"

- ਮਾਰੂ **੫,** ਵਾਰ ੧੭ਸ, **੫,** ੩:੧ (1100)

**ਹੋਰ ਰੂਪ:**

**ਅਲਾਵੈ –**
"ਝੂਠੁ **ਅਲਾਵੈ** ਕਾਮਿ ਨ ਆਵੈ ਨ ਪਿਰੁ ਦੇਖੈ ਨੈਣੀ।"

- ਧਨਾ **੧,** ਛੰਤ ੩, ੪:੩ (689)

**ਅਲਿ** ------ (ਸੰ. *ਅਲਿ:*) ਭੌਰਾ
"ਜੈਸੇ **ਅਲਿ** ਕਮਲਾ ਬਿਨੁ ਰਹਿ ਨ ਸਕੈ ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ।"

- ਆਸਾ **੪,** ੬੭, ੧:੨ (370)

**ਅਲਿਪ** ----- ਅਲਿਪਤ, ਨਿਰਲੇਪ

"ਕਹੁ ਨਾਨਕ ਤਿਨ੍ ਜਨ ਬਲਿਹਾਰੀ ਜੋ **ਅਲਿਪ** ਰਹੇ ਮਨ ਮਾਂਹੀ।"

- ਸਾਰ **੫,** ੧੬, ੪:੨ (1207)

**ਅਲਿਪਤ ----** (ਸੰ. *ਅ+ਲਿਪ੍ਤ*) ਨਿਰਲੇਪ, ਨਿਰਬੰਧਨ

"ਸਭ ਕੈ ਮਧੇ **ਅਲਿਪਤ** ਨਿਰਬਾਣੇ।"

- ਮਾਝ **੫,** ੨੭, ੩:੨ (102)

**ਹੋਰ ਰੂਪ:**

**ਅਲਿਪਤਾ –**

"ਦੇਹੀ ਮਹਿ ਜੋ ਰਹੈ **ਅਲਿਪਤਾ** ਤਿਸੁ ਜਨ ਕੀ ਪੂਰਨ ਘਾਲੀਐ।"

- ਮਾਰੂ **੫,** ਅਸ ੭, ੨:੩ (1019)

**ਅਲਿਪਤੁ –**

"ਗੁਰਮਤਿ ਹਰਿ ਲਿਵ ਉਬਰੇ **ਅਲਿਪਤੁ** ਰਹੇ ਸਰਣਾਇ।"

- ਸਿਰੀ **੪,** ੭੦, ੨:੧ (42)

**ਅਲਿਪਤੋ –**

"ਸਭ ਕੈ ਮਧਿ **ਅਲਿਪਤੋ** ਰਹੈ।"

- ਗਉ **੫,** ਸੁਖ ੨੩, ੬:੭ (294)

**ਅਲਿਪਨਾ ---** ਨਿਰਲੇਪ, ਅਲੇਪ

"ਆਪ ਹੀ ਘਟਿ ਘਟਿ ਆਪਿ **ਅਲਿਪਨਾ**।"

- ਬਿਲਾ **੫,** ੭, ੩:੨ (803)

**ਅਲਿਪਾਇ ---** ਨਿਰਮਲ, ਨਿਰਲੇਪ

"ਸੁਰੁ ਮੁਕਤਾ ਸਸੀ ਮੁਕਤਾ ਬ੍ਰਹਮ ਗਿਆਨੀ **ਅਲਿਪਾਇ**।"

- ਮਾਰੂ **੫,** ੧੧, ੪:੧ (1001)

**ਅਲਿਪਾਤਾ ---** ਨਿਰਲੇਪ

"ਘਟਿ ਘਟਿ ਪੂਰਨ ਹੈ **ਅਲਿਪਾਤਾ**।"

- ਸਾਰ **੫,** ਛੰਤ ੧, ੧:੨ (1236)

**ਅਲਿਪਾਰੀ ---** ਅਲਿਪਤ, ਨਿਰਲੇਪ

"ਹਾਥ ਦੇਇ ਰਾਖਿਓ ਕਰਿ ਅਪੁਨਾ ਜਿਉ ਜਲ ਕਮਲਾ **ਅਲਿਪਾਰੀ**।"

- ਸਾਰ **੫,** ੨੫, ੧:੨ (1209)

**ਅਲੀਅਲ ---** ਭੌਰਾ

"**ਅਲੀਅਲ** ਗੁੰਜਾਤ **ਅਲੀਅਲ** ਗੁੰਜਾਤ ਹੇ
ਮਕਰੰਦ ਰਸ ਬਾਸਨ ਮਾਤ ਹੇ ਪ੍ਰੀਤਿ ਕਮਲ ਬੰਧਾਵਤ ਆਪ।"

- ਆਸਾ **੫,** ਛੰਤ ੧੪, ੩:੧ (462)

**ਅਲੀਆ ----** ਝੂਠ; ਮਾੜੇ ਬੋਲ

"ਜਾਗਤੁ ਰਹੈ ਨ **ਅਲੀਆ** ਭਾਖੈ।"

- ਰਾਮ **ਬੇਣੀ,** ੧, ੬;੧ (974)

**ਅਲੁ ------** ਪੂਰਨ, ਵੇਖੋ 'ਅਲ'

"ਹੋਆ ਓਹੀ **ਅਲੁ** ਜਗ ਮਹਿ ਗੁਰ ਗਿਆਨੁ ਜਪਾਈ।"

- ਮਾਰੂ **੫,** ਵਾਰ ੧੬:੭ (1100)

**ਅਲੁਮਲੁ** ---- ਗੰਦਗੀ

"**ਅਲੁਮਲੁ** ਖਾਈ ਸਿਰਿ ਛਾਈ ਪਾਈ।"

- ਆਸਾ **੧,** ਵਾਰ ੯ਸ, **੧,** ੨:੧੦ (467)

**ਅਲੂਣੀ** ----- (1) ਥੋਥੀ

"ਮਤਿ **ਅਲੂਣੀ** ਫਿਕਾ ਸਾਦੁ।"

- ਸਿਰੀ **੧**, ੩੨, ੩:੨ (25)

(2) ਫਿਕੀ, ਬੇਸੁਆਦੀ

"ਜਿਨਿ ਕੀਤੀ ਤਿਸੈ ਨ ਜਾਣਈ ਨਾਨਕ ਫਿਟੁ **ਅਲੂਣੀ** ਦੇਹ।"

- ਬਿਹਾ **੪,** ਵਾਰ ੧੪ਸ, **੫,** ੧:੨ (554)

(3) ਕਠਿਨ, ਕਰੜੀ

"ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ **ਅਲੂਣੀ** ਚਟੀਐ।"

- ਰਾਮ **ਸਬ,** ਵਾਰ ੨:੪ (966)

**ਅਲੇਖ** ----- ਬੇਅੰਤ, ਜੋ ਲੇਖੇ ਵਿਚ ਨਹੀਂ

"ਤੂ ਪੁਰਖੁ **ਅਲੇਖ** ਅਗੰਮ ਨਿਰਾਲਾ।"

- ਮਾਰੂ **੧,** ਸੋਲਾ ੧੮, ੩:੨ (1038)

**ਹੋਰ ਰੂਪ:**

**ਅਲੇਖੰ** -

"ਅਕਲ ਕਲਾ ਨਹ ਪਾਈਐ ਪ੍ਰਭੁ ਅਲਖ **ਅਲੇਖੰ**।"

- ਮਾਰੂ **੫,** ਵਾਰ ੧੩:੧ (1099)

**ਅਲੇਖੁ** -

"ਮਾਨਹਿ ਤ ਏਕੁ **ਅਲੇਖੁ** ਠਾਕੁਰੁ ਜਿਨਹਿ ਸਭ ਕਲ ਧਾਰੀਆ।"

- ਗਉ **੫,** ਛੰਤ ੨, ੨:੩ (248)

**ਅਲੇਖੁ** ----- (1) ਜਿਸ ਦੇ ਸਿਰ ਤੇ ਕੋਈ ਲੇਖ ਨਹੀਂ

"ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ।
ਆਪਿ **ਅਲੇਖੁ** ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ।"

- ਸੋਰ **੧,** ੧੧, ੧:੧;੨ (598-99)

(2) ਬੇਅੰਤ, ਜੋ ਲੇਖੇ ਵਿਚ ਨਹੀਂ - ਵੇਖੋ 'ਅਲੇਖ'

**ਅਲੇਖੈ** ----- (1) ਬਿਨਾ ਲੇਖੇ (ਹਿਸਾਬ ਕਿਤਾਬ) ਦੇ

"ਲੇਖਾ ਛੋਡਿ **ਅਲੇਖੈ** ਛੂਟਹ ਹਮ ਨਿਰਗੁਨ ਲੇਹੁ ਉਬਾਰੀ।"

- ਟੋਡੀ **੫,** ੯, ੧:੨ (713)

(2) ਲੇਖੇ ਤੋਂ ਰਹਿਤ

"ਆਪੇ ਲੇਖ **ਅਲੇਖੈ** ਆਪੇ ਤੁਮ ਸਿਉ ਨਾਹੀ ਕਿਛੁ ਝਾੜਾ।"

- ਮਾਰੂ **੫,** ਸੋਲਾ ੧੦, ੩:੩ (1081)

**ਅਲੇਪ** ----- ਨਿਰਲੇਪ, ਬੇਲਾਗ

"ਜੈਸੇ ਜਲ ਮਹਿ ਕਮਲ **ਅਲੇਪ**।"

- ਗਉ **੫,** ਸੁਖ ੮, ੧:੨ (272)

**ਹੋਰ ਰੂਪ:**

**ਅਲੇਪਾ –**

"ਆਪਿ **ਅਲੇਪਾ** ਨਿਰਗੁਨੁ ਰਹਤਾ।"

- ਆਸਾ **੫,** ੬੪, ੩:੨ (387)

**ਅਲੋਅ** ----- (ਸੰ. *अलोक्य*) ਅਜੀਬ, ਅਨੋਖਾ

"ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ **ਅਲੋਅ**।"

- ਧਨਾ **੧,** ੮, ੨:੨ (663)

**ਅਲੋਇ** ----- (1) (ਸੰ. *अवलोकन*) ਵੇਖਿਆ

"ਇਹ ਬਿਧਿ ਨਾਨਕ ਹਰਿ ਨੈਣ **ਅਲੋਇ**।"

- ਟੋਡੀ **੫,** ੧੮, ੨:੨ (715)

**ਹੋਰ ਰੂਪ:**

**ਅਲੋਇਅੜਾ –**

"ਜਾਨੀਅੜਾ ਹਰਿ ਜਾਨੀਅੜਾ ਨੈਣ **ਅਲੋਇਅੜਾ** ਹਰਿ ਜਾਨੀਅੜਾ।"

- ਰਾਮ **੫,** ਛੰਤ ੧, ੧:੨ (924)

**ਅਲੋਇਆ –**

"ਨੈਣ **ਅਲੋਇਆ** ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ।"

- ਰਾਮ **੫,** ਛੰਤ ੧, ੧:੩ (924)

**ਅਲੋਈਐ –**

"ਕੋਇ ਨ ਮੇਟੈ ਪ੍ਰਭ ਕਾ ਕੀਆ ਦੂਸਰ ਨਾਹੀ **ਅਲੋਈਐ**।"

- ਦੇਵ **੫,** ੨, ੨:੧ (528)

(2) ਖੋਲ੍ਹ ਕੇ

"ਸਭਿ ਥਾਨ ਦੇਖੇ ਨੈਣ **ਅਲੋਇ**।"

- ਰਾਮ **੫,** ਅਸ ੪, ੮:੧ (915)

**ਅਲੋਕ** ----- (ਸੰ. *अवलोकन*) ਵੇਖ ਕੇ

"ਆਨ ਬਸਤੁ ਸਿਉ ਕਾਜੁਨ ਕਛੂਐ ਸੁੰਦਰ ਬਦਨ **ਅਲੋਕ**।"

- ਸਾਰ **ਸੂਰ,** ੧, ੧:੨ (1253)

**ਅਲੋਕਨ** ---- ਵੇਖਣਾ

"ਈਤ ਉਤ ਦਹਦਿਸ **ਅਲੋਕਨ** ਮਨਿ ਮਿਲਨ ਕੀ ਪ੍ਰਭ ਪਿਆਸ ਜੀਉ।"

- ਰਾਮ **੫,** ਰੁਤੀ ੫:੫ (928)

**ਅਲੋਗਨੀ** ---- (ਸੰ. *अलौकिक*) ਅਲੌਕਿਕ

"ਸੁਰਗ ਪਵਿਤ੍ਰਾ ਮਿਰਤ ਪਵਿਤ੍ਰਾ ਪਇਆਲ ਪਵਿਤ੍ਰ **ਅਲੋਗਨੀ**।"

- ਰਾਮ **੫,** ੩, ੨:੧ (883)

**ਅਲੋਗੀ** ----- ਅਲਗ (ਨਿਰੁਕਤ, ਸੰਥਿਆ;) ਅਲੌਕਿਕ, ਲੋਕਾਂ ਤੋਂ ਵੱਖਰੀ, ਨਿਰਾਲੀ (ਸ਼ਬਦਾਰਥ, ਨਿਰਣਯ, ਦਰਪਣ)

"ਕਹੁ ਨਾਨਕ ਲੋਗ **ਅਲੋਗੀ** ਰੀ ਸਖੀ।"

– ਆਸਾ **੫,** ੧੫੭, ੨:੬ (409)

**ਅਲੋਵਉ** ---- ਦਰਸਨ ਕਰੋ

"ਨੈਨ **ਅਲੋਵਉ** ਸਾਧ ਜਨੋ।"

– ਗਉ **੫,** ੧੩, ੫:੧ (241)

**ਅਲੋਵਣਾ** ---- ਵੇਖਣਾ

"ਅੰਤਰਿ ਬਾਹਰਿ ਇਕੁ ਨੈਣ **ਅਲੋਵਣਾ**।"

– ਗੂਜ **੫,** ਵਾਰ ੧੮:੬ (523)

**ਅਵਸਥਾ** ---- (1) (ਸੰ. *अवस्था*) ਹਾਲਤ, ਦਸ਼ਾ, ਮਨੋਦਸ਼ਾ

"ਤੁਰੀ **ਅਵਸਥਾ** ਸਤਿਗੁਰ ਤੇ ਹਰਿ ਜਾਨੁ।"

– ਗਉ **੧,** ੧੨, ੧:੪ (154)

(2) ਉਮਰ

"ਅਨਿਕ ਜਤਨ ਕਰਿ ਇਹ ਤਨੁ ਰਾਖਹੁ ਰਹੈ **ਅਵਸਥਾ** ਪੂਰੇ।"

– ਕੇਦਾ **ਕਬ,** ੪, ੨:੨ (1124)

**ਅਵਖਦ** ---- (ਸੰ. *औ* ) ਦੁਆਈ, ਦਾਰੂ

"ਗੁਨ ਗਾਵਹੁ ਨਿਤ ਰਾਮ ਕੇ ਇਹ **ਅਵਖਦ** ਜੋਗ।"

– ਬਿਲਾ **੫,** ੨੮, ੧:੨ (807)

**ਹੋਰ ਰੂਪ:**

**ਅਵਖਦੁ** –

"ਹਰਿ ਹਰਿ ਨਾਮੁ **ਅਵਖਦੁ** ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ।"

– ਸੋਰ **੫,** ੬੨, ੪:੩ (625)

**ਅਵਖਧ** –

"**ਅਵਖਧ** ਸਭੇ ਕੀਤੀਅਨ ਨਿੰਦਕ ਕਾ ਦਾਰੂ ਨਾਹਿ।"

– ਗਉ **੪,** ਵਾਰ ੨੯ਸ, **੫,** ੨:੧ (315)

**ਅਵਖਧੁ** –

"ਨਾਮੁ **ਅਵਖਧੁ** ਜਿਨਿ ਜਨ ਤੇਰੈ ਪਾਇਆ।"

– ਮਾਝ **੫,** ੪੬, ੩:੧ (107)

**ਅਵਖਧ** ---- (1) ਸਾਧਨ, ਤਰੀਕਾ

"ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ **ਅਵਖਧ** ਮੈ ਪਾਈ।"

– ਗੋਂਡ **ਨਾਮ,** ੩, ੧:੨ (874)

(2) ਦੁਆਈ, ਵੇਖੋ 'ਅਵਖਦ'

**ਅਵਗਣ** ---- (ਸੰ. *अवगुण*) ਦੋਸ਼, ਐਬ, ਔਗੁਣ

"ਗੁਣਾ ਗਵਾਈ ਗੰਠੜੀ **ਅਵਗਣ** ਚਲੀ ਬੰਨਿ।"

– ਸਿਰੀ **੧,** ੨੪, ੪:੨ (23)

**ਹੋਰ ਰੂਪ:**

**ਅਵਗਣਾ** –

"ਤੁਧੁ ਗੁਣ ਮੈ ਸਭਿ **ਅਵਗਣਾ** ਇਕ ਨਾਨਕ ਕੀ ਅਰਦਾਸਿ ਜੀਉ।"

– ਸੂਹੀ **੧,** ਕੁਚ ੧:੧੫ (762)

**ਅਵਗਣਿ –** (ਅਉਗਣਾਂ ਸਦਕਾ)

"ਮਨਮੁਖਿ ਸਬਦੁ ਨ ਜਾਣਈ **ਅਵਗਣਿ** ਸੋ ਪ੍ਰਭੁ ਦੂਰਿ।"

– ਸਿਰੀ **੩,** ੫੯, ੨:੨ (37)

**ਅਵਗਣੁ –**

"ਸਗਲ ਗੁਣ **ਅਵਗਣੁ** ਨ ਕੋਈ ਹੋਹਿ ਨੀਤਾ ਨੀਤਾ।"

– ਸੂਹੀ **੧,** ਛੰਤ ੪, ੨:੫ (765)

**ਅਵਗਨ –**

"ਮੇਰੇ ਗੁਣ **ਅਵਗਨ** ਨ ਬੀਚਾਰਿਆ।"

– ਸਿਰੀ **੧,** ਅਸ ੨੮, ੧੮:੧ (72)

**ਅਵਗਨੁ –**

"ਗੁਨੁ **ਅਵਗਨੁ** ਮੇਰੋ ਕਛੁ ਨ ਬੀਚਾਰੋ।"

– ਆਸਾ **੫,** ੭, ੧:੧ (372)

**ਅਵਗੁਣ –**

"ਗੁਣ ਵੀਚਾਰੀ ਗੁਣ ਸੰਗ੍ਰਹ **ਅਵਗੁਣ** ਕਢਾ ਧੋਇ।"

– ਸਿਰੀ **੩,** ੬੦, ੪:੨ (37)

**ਅਵਗੁਣਿ –**

"ਠਹਕਿ ਮੁਈ **ਅਵਗੁਣਿ** ਪਛੁਤਾਇ।"

– ਰਾਮ **੧,** ਓਅੰ ੨੯:੨ (933)

**ਅਵਗੁਣੀ –**

"**ਅਵਗੁਣੀ** ਭਰਪੂਰ ਹੈ ਗੁਣ ਭੀ ਵਸਹਿ ਨਾਲਿ।"

– ਰਾਮ **੧,** ਓਅੰ ੪੪:੭ (936)

**ਅਵਗੁਣੁ –**

"ਗੁਣੁ **ਅਵਗੁਣੁ** ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ।"

– ਵਡ **੫,** ਛੰਤ ੧, ੪:੪ (577)

**ਅਵਗੁਨ –**

"ਹਮਰੇ **ਅਵਗੁਨ** ਸੰਗਿ ਗੁਰ ਮੇਟੇ ਜਨ ਨਾਨਕ ਮੇਲਿ ਲੀਏ ਪ੍ਰਭ ਪਾਸ।"

– ਕਾਨ **੪,** ੩, ੪:੨ (1295)

**ਅਵਗੁਨੁ –**

"ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ **ਅਵਗੁਨੁ** ਸਭੁ ਸਹਿਆ।"

– ਦੇਵ **੫,** ੨੪, ੧:੧ (533)

(2) ਭੈੜੇ ਕੰਮ

"ਬੁਧਿ ਵਿਸਰਜੀ ਗਈ ਸਿਆਣਪ ਕਰਿ **ਅਵਗਣ** ਪਛਤਾਇ।"

– ਸਿਰੀ **੧,** ਪਹ ੨, ੩:੫ (76)

**ਹੋਰ ਰੂਪ:**

**ਅਵਗਨ –**

"ਹਮ **ਅਵਗਨ** ਕਰਹ ਅਸੰਖ ਨੀਤਿ ਤੁਮ੍ ਨਿਰਗੁਨ ਦਾਤਾਰੇ।"

– ਬਿਲਾ **੫,** ੩੪, ੨:੧ (809)

**ਅਵਗਣਿਆਰ** – ਗੁਣੀਹੀਣ, ਗੁਣਾਂ ਤੋਂ ਵਿਹੂਣਾ

"ਤੂ ਗੁਣਦਾਤਾ ਨਿਧਾਨੁ ਹਹਿ ਅਸੀ **ਅਵਗਣਿਆਰ**।"

– ਮਲਾ **੧,** ਵਾਰ ੧੩:੭ (1284)

**ਹੋਰ ਰੂਪ:**

**ਅਵਗਣਿਆਰਿ** – (ਪਾਪਣ, ਗੁਣ ਹੀਣ)

"ਕਾਮਣਿ ਕਾਮਿ ਨ ਆਵਈ ਖੋਟੀ **ਅਵਗਣਿਆਰਿ**।"

– ਸਿਰੀ **੧,** ਅਸ ੫, ੪:੧ (56)

**ਅਵਗਣਿਆਰੁ** –

"ਲਾਲੇ ਵਿਚਿ ਗੁਣੁ ਕਿਛੁ ਨਹੀ ਲਾਲਾ **ਅਵਗਣਿਆਰੁ**।"

– ਮਾਰੂ **੧,** ਅਸ ੫, ੬:੧ (1011)

**ਅਵਗਣਿਆਰੇ** –

"ਗੁਣਦਾਤਾ ਹਰਿ ਰਾਇ ਹੈ ਹਮ **ਅਵਗਣਿਆਰੇ**।"

– ਗਉ **੩,** ੩੮, ੩:੧ (163)

**ਅਵਗਨਿਆਰੇ** –

"**ਅਵਗਨਿਆਰੇ** ਪਾਥਰ ਭਾਰੇ ਹਰਿ ਤਾਰੇ ਸੰਗਿ ਜਨਖੇ।"

– ਨਟ **੪,** ੩, ੩:੨ (976)

**ਅਵਗਨੀਆਰੇ** –

"**ਅਵਗਨੀਆਰੇ** ਪਾਥਰ ਭਾਰੇ ਸਤਸੰਗਤਿ ਮਿਲਿ ਤਰੇ ਤਰਾਸ।"

– ਕਾਨ **੪,** ੩, ੩:੨ (1295)

**ਅਵਗੁਣਿਆਰੀ** –

"ਬਿਨੁ ਸਬਦੈ ਪਿਰੁ ਨ ਪਾਇਓ ਜਨਮੁ ਗਵਾਇਓ ਰੋਵੈ **ਅਵਗੁਣਿਆਰੀ** ਝੂਠੀ।"

– ਵਡ **੩,** ਅਲਾ ੨, ੨:੪ (583)

**ਅਵਗੁਨੀਆਰੇ** –

"**ਅਵਗੁਨੀਆਰੇ** ਮਾਨਸੈ ਭਲੋ ਨ ਕਹਿਹੈ ਕੋਇ।"

– ਸਲੋ **ਕਬ,** ੭੨:੨ (1368)

**ਅਵਗਤਿ** ---- (1) ਨਰਕ; ਮੰਦਾ (ਸ਼ਬਦਾਰਥ)

"ਗਤਿ **ਅਵਗਤਿ** ਕੀ ਚਿੰਤ ਨਾਹੀ ਸਤਿਗੁਰੂ ਫੁਰਮਾਈ।"

– ਪ੍ਰਭਾ **੧,** ੪, ੩:੨ (1328)

(2) (ਸੰ. *अव्यक्त*)

ੳ. ਜੋ ਜਾਣਿਆ ਨਾ ਜਾਵੇ, ਭਾਵ ਈਸ਼ਵਰ (ਅਲਖ)

ਅ. ਜੋ ਚੰਗੀ ਤਰ੍ਹਾਂ ਜਾਣਿਆ ਗਿਆ ਭਾਵ ਗਿਆਨ (ਸੰਥਾ)

ੲ. ਅਵਿਨਾਸ਼ੀ (ਸ਼ਬਦਾਰਥ)

"**ਅਵਗਤਿ** ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ।"

– ਸਿਰੀ **ਬੇਣੀ,** ੧, ੪:੪ (93)

**ਅਵਗਨ** ---- (1) ਐਬ ਔਗਣ ਵੇਖੋ ਅਵਗਣ(1)

(2) ਭੈੜੇ ਕੰਮ, ਵੇਖੋ ਅਵਗਣ (2)

(3) ਟੰਟੇ, ਪੁਆੜੇ

"ਇੜਾ ਪਿੰਗਲਾ ਸੁਖਮਨ ਬੰਦੇ ਏ **ਅਵਗਨ** ਕਤ ਜਾਹੀ।" (ਇਹ ਅਭਿਆਸ ਦੇ ਟੰਟੇ ਕਿਥੇ ਗਏ।)

- ਗਉ **ਕਬ,** ੫੨, ੧:੨ (334)

**ਅਵਗਾਹਿ** --- ਖੋਜ ਭਾਲ ਕਰਦਿਆਂ, ਖੋਜ ਖੋਜ ਕੇ, ਗਾਹ ਗਾਹ ਕੇ

"ਸਗਲ ਦੇਵ ਹਾਰੇ **ਅਵਗਾਹਿ**।"

- ਗਉ **੫,** ਸੁਖ ੧੬, ੩:੨ (284)

**ਹੋਰ ਰੂਪ:**

**ਅਵਗਾਹੀਆ** –

"ਮਨ ਮੰਧੇ ਪ੍ਰਭੁ **ਅਵਗਾਹੀਆ**।"

- ਮਾਝ **੫,** ਅਸ ੩੮, ੬:੧ (132)

**ਅਵਗਾਹੇ** –

"ਭਾਤਿ ਭਾਤਿ ਬਨ ਬਨ **ਅਵਗਾਹੇ**।"

- ਮਾਝ **੫,** ੧੨, ੧:੨ (98)

**ਅਵਗਿਆ** --- (ਸੰ. *अवज्ञा*) ਨਿਰਾਦਰੀ, ਹਤਕ

"ਜੋ ਜੋ ਕਰੈ **ਅਵਗਿਆ** ਜਨ ਕੀ ਹੋਇ ਗਇਆ ਤਤ ਛਾਰ।"

- ਧਨਾ **੫**, ੫੨, ੧:੨ (683)

**ਅਵਘਟ** ---- (ਸੰ. *अवघ* ) (1) ਉਚਾ ਨੀਵਾਂ, ਔਖਾ, ਔਖੀ

"ਘਟ **ਅਵਘਟ** ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ।"

- ਗਉ **ਰਵਿ,** ੧, ੧:੧ (345)

"ਇਕ **ਅਵਘਟ** ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ।"

- ਸਲੋ **ਕਬ,** ੧੬੫:੨ (1373)

**ਹੋਰ ਰੂਪ:**

**ਅਵਘਟਿ** –

"ਉਤਰਿ **ਅਵਘਟਿ** ਸਰਵਰਿ ਨ੍ਹਾਵੈ।"

- ਆਸਾ **੧,** ਅਸ ੧, ੧:੧ (411)

(2) ਕੁਮਾਰਗ (ਔਖਾ ਰਾਹ, 'ਸ਼ਬਦਾਰਥ')

"ਸੋ ਘਟੁ ਛਾਡਿ **ਅਵਘਟ** ਕਤ ਧਾਵਾ।"

- ਗਉ **ਕਬ,** ਬਾਅ ੧੦:੪ (340)

**ਅਵਘਟਿ** ---- (1) ਬਾਹਰ

"ਘਟਿ **ਅਵਘਟਿ** ਰਵਿਆ ਸਭ ਠਾਈ ਹਰਿ ਪੂਰਨ ਬ੍ਰਹਮੁ ਦਿਖਾਈਐ।"

- ਦੇਵ **੫,** ੧, ੧:੨ (528)

(2) ਔਖਾ, ਵੇਖੋ 'ਅਵਘਟਿ'

**ਅਵਝੇਰਾ** ---- ਉਲਝਨ

"ਚਿਤ੍ਰ ਬਚਿਤ੍ਰ ਇਹੈ **ਅਵਝੇਰਾ**।"

- ਗਉ **ਕਬ,** ਬਾਅ ੧੨:੩ (340)

**ਅਵਤਰਿ** ---- (ਸੰ. *अवतरण*) ਜਨਮ ਲੈਕੇ

"**ਅਵਤਰਿ** ਆਇ ਕਹਾ ਤੁਮ ਕੀਨਾ।"

- ਸੂਹੀ **ਕਬ,** ੧, ੧:੧ (792)

**ਹੋਰ ਰੂਪ:**

**ਅਵਤਰਿਉ –** (ਪ੍ਰਗਟ ਹੋ/ਜਨਮ ਲੈ ਕੇ)
"ਨਾਨਕੁ ਕੁਲਿ ਨਿੰਮਲੁ **ਅਵਤਰਿਉ** ਅੰਗਦ ਲਹਣੇ ਸੰਗਿ ਹੁਅ।"

- ਸਵ **੩,** ੧੬:੫ (1395)

**ਅਵਤਾ -----** ਬੇਥ੍ਹਵਾ, ਆਪ ਮੁਹਾਰਾ, ਅਵੈੜ
"ਕਾਮੁ ਨ ਕਰਹੀ ਆਪਣਾ ਫਿਰਹਿ **ਅਵਤਾ** ਲੋਇ।"

- ਗਉ **੫,** ਵਾਰ ੧੧ਸ, **੫,** ੧:੧ (320)

**ਅਵਤਾਰ ----** (ਸੰ. *अवतार*) (1) ਧਰਤੀ ਉਤੇ ਜਨਮ ਲੈਣ ਵਾਲਾ ਦੇਵਤਾ
"ਬਿਆਪਤ ਸੁਰਗ ਨਰਕ **ਅਵਤਾਰ**।"

- ਗਉ **੫,** ੮੮, ੧:੨ (182)

"ਕਈ ਕੋਟਿ ਹੋਏ **ਅਵਤਾਰ**।"

- ਗਉ **੫,** ਸੁਖ ੧੦, ੭:੩ (276)

**ਹੋਰ ਰੂਪ:**

**ਅਵਤਾਰਾ –**
"ਹੁਕਮਿ ਉਪਾਏ ਦਸ **ਅਵਤਾਰਾ**।"

- ਮਾਰੂ **੧,** ਸੋਲਾ ੧੬, ੧੩:੧ (1037)

**ਅਵਤਾਰੀ –**
"ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ **ਅਵਤਾਰੀ**।"

- ਆਸਾ **੩,** ਅਸ ੨੩, ੭:੧ (423)

**ਅਵਤਾਰੁ –**
"ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ **ਅਵਤਾਰੁ** ਬਨਾਯਉ।"

- ਸਵ **੫,** ਮਥ ੬:੩ (1409)

(2) ਜਨਮ
"ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ **ਅਵਤਾਰ**।"

- ਗਉ **੫,** ੧੫੮, ੨:੨ (214)

"ਮਾਨੁਖਾ **ਅਵਤਾਰ** ਦੁਲਭ ਤਿਹੀ ਸੰਗਤਿ ਪੋਚ।"

- ਆਸਾ **ਰਵਿ,** ੧, ੨:੨ (486)

**ਹੋਰ ਰੂਪ:**

**ਅਵਤਾਰੁ –**
"ਭਗਤਿ ਹੇਤਿ **ਅਵਤਾਰੁ** ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ।"

- ਗਉ **ਕਬ,** ੭੦, ੧:੨ (338)

(3) ਪ੍ਰਵੇਸ਼, ਉਤਾਰਾ, ਪੈਣਾ
"ਨਾਨਕ ਨਾਮਿ ਬਿਸਾਰਿਐ ਨਰਕ ਸੁਰਗ **ਅਵਤਾਰੁ**।"

- ਗਉ **੫,** ਥਿਤੀ ੯ਸ:੨ (298)

**ਹੋਰ ਰੂਪ:**

**ਅਵਤਾਰਾ –**
"ਕਰਣ ਪਲਾਵ ਕਰੇ ਬਹੁਤੇਰੇ ਨਰਕਿ ਸੁਰਗਿ **ਅਵਤਾਰਾ** ਹੇ।"
– ਮਾਰੂ ੧, ਸੋਲਾ ੯, ੧੨:੩ (1029)

**ਅਵਤਾਰੀ –**
"ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ **ਅਵਤਾਰੀ**।"
– ਆਸਾ **੩,** ਅਸ ੨੩, ੬:੨ (423)

**ਅਵਤਾਰੁ –**
"ਹਉ ਵਿਚਿ ਨਰਕਿ ਸੁਰਗਿ **ਅਵਤਾਰੁ**।"
– ਆਸਾ **੧,** ਵਾਰ ੭ਸ, **੧,** ੧:੭ (466)

**ਅਵਤਾਰੀ** --- (1) ਅਵਤਾਰ ਧਾਰਨ ਵਿਚ
"ਕਿਸਨੁ ਸਦਾ **ਅਵਤਾਰੀ** ਰੂਧਾ ਕਿਤੁ ਲਗਿ ਤਰੈ ਸੰਸਾਰਾ।"
– ਵਡ **੩,** ੫, ੩:੧ (559)

(2) ਪ੍ਰਵੇਸ਼, ਵੇਖੋ 'ਅਵਤਾਰ' (3)
(3) ਅਵਤਾਰ, ਵੇਖੋ 'ਅਵਤਾਰ' (1)

**ਅਵਧ** ----- (ਸੰ. *अवधि* :) ਉਮਰ, ਆਯੂ
"ਜਨਨੀ ਜਾਨਤ ਸੁਤੁ ਬਡਾ ਹੋਤੁ ਹੈ
ਇਤਨਾਕੁ ਨ ਜਾਨੈ ਜਿ ਦਿਨ ਦਿਨ **ਅਵਧ ਘਟਤੁ** ਹੈ।"
– ਸਿਰੀ **ਕਬ,** ੧, ੧:੧ (91)

**ਹੋਰ ਰੂਪ:**

**ਅਵਧਹਿ –**
"ਹਾ ਹਾ ਕਰਤ ਬਿਹਾਨੀ **ਅਵਧਹਿ** ਤਾ ਮਹਿ ਸੰਤੋਖੁ ਨ ਪਾਇਆ।"
– ਜੈਤ **੫,** ੧, ੨:੨ (700)

(2) ਸਮਾਂ, ਵੇਲਾ
"ਇਨ ਮੈ ਕਛੁ ਨਾਹਿ ਤੇਰੋ ਕਾਲ **ਅਵਧ** ਆਈ।"
– ਧਨਾ **ਕਬ,** ੫, ੧:੨ (692)

**ਅਵਧੂਤਾ** ---- ਤਿਆਗੀ, ਨਾਂਗਾ ਸਾਧੂ, ਵੇਖੋ 'ਅਉਧੂ'
"ਇਕ ਸਬਦੀ ਬਹੁਰੂਪਿ **ਅਵਧੂਤਾ**।"
– ਸਿਰੀ **੫,** ੨੭, ੫:੧ (71)

**ਅਵਰ** ----- (1) (ਸੰ. *अपर*) ਹੋਰ, ਦੂਜਾ
"ਤਿਨ ਕਾ ਕਿਆ ਸਾਲਾਹਣਾ **ਅਵਰ** ਸੁਆਲਿਉ ਕਾਇ।"
– ਸਿਰੀ **੧,** ੪, ੪:੩ (15)

**ਹੋਰ ਰੂਪ:**

**ਅਵਰਹਿ –** (ਕਿਸ ਹੋਰ)
"ਜਬ ਦੇਖਉ ਪ੍ਰਭੁ ਅਪੁਨਾ ਸੁਆਮੀ ਤਉ **ਅਵਰਹਿ** ਚੀਤਿ ਨ ਪਾਵਉ ਰੇ।"
– ਆਸਾ **੫,** ੧੩੧, ੨:੧ (404)

**ਅਵਰਾ –**
"ਸ੍ਰਪਨੀ ਤੇ ਆਨ ਛੂਛ ਨਹੀ **ਅਵਰਾ**।"

– ਆਸਾ **ਕਬ,** ੧੯, ੩:੧ (480)

**ਅਵਰਿ –**

"**ਅਵਰਿ** ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ।"

– ਮਾਝ **੫,** ੨੨, ੧:੩ (100)

**ਅਵਰੀ –**

"ਧਨਵੰਤਾ ਇਵ ਹੀ ਕਹੈ **ਅਵਰੀ** ਧਨ ਕਉ ਜਾਉ।"

– ਸਾਰ **੧,** ਵਾਰ ੧੯ਸ, **੧,** ੧:੧ (1244)

**ਅਵਰੁ –**

"ਮੈ ਆਪਣਾ ਗੁਰੁ ਪੂਛਿ ਦੇਖਿਆ **ਅਵਰੁ** ਨਾਹੀ ਥਾਉ।"

– ਸਿਰੀ **੧,** ੧, ੧*:੨ (14)

**ਅਵਰੇ -----** (ਹੋਰ ਵੀ, ਬਾਕੀ)

"ਦਰਿ ਕੂਚ ਕੂਚਾ ਕਰਿ ਗਏ **ਅਵਰੇ** ਭਿ ਚਲਣਹਾਰ।"

– ਸਿਰੀ **੧,** ਅਸ ੧੭, ੩:੨ (64)

"ਨਾਨਕ ਨਾਮੁ ਨ ਚੇਤਨੀ ਅਗਿਆਨੀ ਅੰਧੁਲੇ **ਅਵਰੇ** ਕਰਮ ਕਮਾਹਿ।" (ਹੋਰ ਹੀ)

– ਸੋਰ **੪,** ਵਾਰ ੧੫ਸ, **੩,** ੧:੧ (648)

**ਅਵਰੇਂ –**

"ਮਿਥਿਆ ਜਿਹਬਾ **ਅਵਰੇਂ** ਕਾਮ।"

– ਭੈਰ **ਨਾਮ,** ੧, ੨:੧ (1163)

**ਅਵਰੈ –**

"ਗੁਰ ਪਰਸਾਦਿ ਅਕਲਿ ਭਈ **ਅਵਰੈ** ਨਾਤਰੁ ਥਾ ਬੇਗਾਨਾ।"

– ਗਉ **ਕਬ,** ੪੭, ੧*:੨ (333)

**ਅਵਰੋ –** (ਹੋਰ ਵੀ)

"ਕਾਇਆ ਭੀਤਰਿ **ਅਵਰੋ** ਪੜਿਆ ਮੰਮਾ ਅਖਰੁ ਵੀਸਰਿਆ।"

– ਆਸਾ **੧,** ਪਟੀ ੨੮:੨ (434)

(2) ਹੋਰਨਾਂ

"**ਅਵਰ** ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ।"

– ਸਿਰੀ **ਬੇਣੀ,** ੧, ੩:੪ (93)

"ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ **ਅਵਰ** ਰੀਝਾਵੈ।"

– ਆਸਾ **੫,** ੪੩, ੨:੧ (381)

**ਹੋਰ ਰੂਪ:**

**ਅਵਰਹ** –

"ਆਪਿ ਦ੍ਰਿੜੈ **ਅਵਰਹ** ਨਾਮੁ ਜਪਾਵੈ।"

– ਗਉ **੫**, ਸੁਖ ੯, ੨:੯ (274)

**ਅਵਰਾ** –

"ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ **ਅਵਰਾ** ਆਖਿ ਸੁਨਾਵਣਿਆ।"

– ਮਾਝ **੩**, ਅਸ ੧੬, ੨:੩ (118)

**ਅਵਰਾਹਾ** – (ਹੋਰਨਾਂ ਨਾਲ)

"ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ **ਅਵਰਾਹਾ**।"

– ਵਡ **੧**, ੩, ੧:੬ (557)

**ਅਵਰੀ** –
"**ਅਵਰੀ** ਨੋ ਸਮਝਾਵਣਿ ਜਾਇ।" (ਹੋਰਨਾਂ ਨੂੰ)
– ਮਾਝ **੧**, ਵਾਰ ੫ਸ, **੧**, ੧:੨ (140)
"ਤੇਰੇ ਗੁਣ ਹੋਹਿ ਨ **ਅਵਰੀ**।" (ਹੋਰਨਾਂ ਵਿਚ)
– ਆਸਾ **੧**, ੩੫, ੧*:੨ (359)

**ਅਵਰੁ** –
"ਆਪੇ ਕਾਰ ਕਰਾਇਸੀ **ਅਵਰੁ** ਨ ਕਰਣਾ ਜਾਇ।"
– ਸਿਰੀ **੩**, ੪੯, ੩:੩ (32)

**ਅਵਰੇ** –
"ਸੇਵਾ ਏਕ ਨ ਜਾਨਸਿ **ਅਵਰੇ**।"
– ਗਉ **੧**, ਅਸ ੧੧, ੧:੧ (225)

**ਅਵਰੈ** –
"ਮਾਇਆ ਮੋਹ ਭੂਲੋ **ਅਵਰੈ** ਹੀਤ।"
– ਧਨਾ **੫**, ੯, ੧*:੧ (673)

3. ਤੇ, ਅਤੇ
"ਸਿਰਹਾਨਾ **ਅਵਰ** ਤੁਲਾਈ।"
– ਸੋਰ **ਕਬ**, ੧੧, ੩:੨ (656)

**ਹੋਰ ਰੂਪ:**

**ਅਵਰੁ** –
"ਅੰਬਰੀਕ ਜਯਦੇਵ ਤ੍ਰਿਲੋਚਨੁ ਨਾਮਾ **ਅਵਰੁ** ਕਬੀਰੁ ਭਣੰ।"
– ਸਵ **੪**, ਬਲ ੩:੨ (1405)

**ਅਵਰਤ** ---- (ਸੰ. *आवृत्*) ਜਮ; ਅਭਿਆਸ (ਨਿਰੁਕਤ); ਆਣਕੇ, ਵਰਤਕੇ (ਬਾਣੀ ਪ੍ਰਕਾਸ਼)
"ਸਤ ਹਤੰ ਪਰਮ ਬਾਦੰ **ਅਵਰਤ** ਏਥਹ ਸੁਧ ਅਛਰਣਹ।"
– ਸਸ **੫**, ੬੨:੨ (1359)
(ਦਰਪਣ 'ਅਵਰਤਏਥਹ' ਨੂੰ ਇਕ ਸ਼ਬਦ ਲੈ ਕੇ ਇਸ ਨੂੰ (*आवर्त्तयथा*) ਤੋਂ ਨਿਕਲਿਆ ਮੰਨ ਇਸ ਦੇ ਅਰਥ 'ਮੁੜ ਮੁੜ ਉਚਾਰਨ' ਕਰ ਲੈਂਦਾ ਹੈ।)

**ਅਵਰਦਾ** ---- (ਸੰ. *अवस्था*) ਆਯੂ, ਉਮਰ
"ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ **ਅਵਰਦਾ** ਜੀਉ।"
– ਮਾਝ **੫**, ੨੪, ੧:੩ (101)

**ਅਵਰਨ** ---- ਹੋਰਨਾਂ ਨੂੰ
"**ਅਵਰਨ** ਹਸਤ ਆਪ ਹਹਿ ਕਾਂਨੇ।"
– ਗਉ **ਕਬ**, ੪੪, ੬:੧ (332)

**ਅਵਰਨੁ** ---- ਵਰਨ ਆਸ਼ਰਮ ਰਹਿਤ, ਅਜਾਤ (ਸ਼ਬਦਾਰਥ, ਦਰਪਣ); ਜੋ ਅਮਰ ਨਹੀਂ, ਮਰਨ ਵਾਲਾ (ਨਿਰੁਕਤ, ਮਹਾਨਕੋਸ਼); ਛਾਦਨ ਰਹਿਤ (ਬਾਣੀ ਪ੍ਰਕਾਸ਼)
"ਕਿ ਇਹ ਮਨੁ **ਅਵਰਨੁ** ਸਦਾ ਅਵਿਨਾਸੀ।"
– ਮਲਾ **੩**, ੧੦, ੧:੨ (1261)

**ਅਵਰਾ** ----- 1. ਜੋ ਵਰ (ਸ੍ਰੇਸ਼ਟ) ਨਹੀਂ, ਅਧਮ, ਨੀਵਾਂ

"ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ **ਅਵਰਾ** ਸਾਦ।"

- ਜਪੁ **੧**, ੨੯:੨ (6)

(ਸੰਤ ਸੰਗਤ ਸਿੰਘ ਨੂੰ 'ਅਵਰਨ' (ਪਰਦਾ) ਤੋਂ ਨਿਕਲਿਆ ਮੰਨ ਇਸ ਦੇ ਅਰਥ 'ਰੁਕਾਵਟ' ਕਰਦੇ ਹਨ। (ਰਿਧੀਆਂ ਸਿਧੀਆਂ, ਉਸ ਸੁਆਦ ਨੂੰ ਮਾਨਣ ਦੇ ਰਾਹ ਵਿਚ ਰੁਕਾਵਟ ਹਨ।)

2. ਹੋਰ, ਦੂਜਾ, ਵੇਖੋ 'ਅਵਰ' (1)

3. ਹੋਰਨਾਂ, ਵੇਖੋ 'ਅਵਰ' (2)

**ਅਵਰੀਤਾ** --- (ਸੰ. *अविरत*) ਨਿਰੰਤਰ (ਨਿਰੁਕਤ); (ਸੰ. *आ+वृत*) ਦੋਸ਼ ਰਹਿਤ, ਜਿਸ ਤੇ ਅਗਿਆਨ ਦਾ ਪਰਦਾ ਨਹੀਂ (ਸ਼ਬਦਾਰਥ, ਮਹਾਨਕੋਸ਼); ਜਿਨ੍ਹਾਂ ਦੀ ਹੋਰ ਰੀਤੀ ਹੈ (ਬਾਣੀ ਪ੍ਰਕਾਸ਼)

"ਹਉ ਬਲਿਹਾਰੀ ਸਾਜਨਾ ਮੀਤਾ **ਅਵਰੀਤਾ**।"

- ਸੂਹੀ **੧**, ਛੰਤ ੪, ੨:੧ (765)

**ਅਵਲਿ** ----- (ਅ. ਅਵਲ) ਪਹਿਲਾਂ

"**ਅਵਲਿ** ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ।"

- ਮਾਝ **੧**, ਵਾਰ ੮ਸ, **੧**, ੧:੨ (141)

(2) ਸਭ ਤੋਂ ਪਹਿਲਾਂ ਦੀ, ਆਦਿ ਦੀ

"ਅਲਹ **ਅਵਲਿ** ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ।"

- ਆਸਾ **ਕਬ**, ੧੭, ੧:੨ (480)

(3) ਪਹਿਲੀ (ਗਿਣਤੀ)

"**ਅਵਲਿ** ਸਿਫਤਿ ਦੂਜੀ ਸਾਬੂਰੀ।"

- ਮਾਰੂ **੫**, ਸੋਲਾ ੧੨, ੯:੧ (1084)

**ਅਵਲੋਕਨ** --- (ਸੰ. *अवलोकनम्*) ਵੇਖਣਾ, ਤਕਨਾ

"ਕਰਿ ਕਿਰਪਾ ਪ੍ਰਭੁ ਨਦਰਿ **ਅਵਲੋਕਨ** ਅਪੁਨੈ ਚਰਣਿ ਲਗਾਈ।"

- ਆਸਾ **੫**, ੫੧, ੪:੧ (384)

**ਹੋਰ ਰੂਪ:**

**ਅਵਲੋਕਨੁ** –

"ਕ੍ਰਿਪਾ ਕਟਾਖੵ **ਅਵਲੋਕਨੁ** ਕੀਨੋ ਦਾਸ ਕਾ ਦੂਖੁ ਬਿਦਾਰਿਓ।"

- ਧਨਾ **੫**, ੪੫, ੧:੨ (681)

**ਅਵਲੋਕ੍ਯਾ** – (ਦੇਖਿਆ)

"**ਅਵਲੋਕ੍ਯਾ** ਬ੍ਰਹਮੁ ਭਰਮੁ ਸਭੁ ਛੁਟਕ੍ਯਾ ਦਿਬ੍ਯ ਦਿਸਿ੍ ਕਾਰਣ ਕਰਣੰ।"

- ਸਵ **੪**, ਗਯੰ ੨:੫ (1402)

**ਅਵਾਈ** ---- (1) ਵਿਅਰਥ ਗਲਾਂ (ਸ਼ਬਦਾਰਥ), ਅਵੈੜ ਹੋ ਕੇ (ਦੁਬਿੱਧਾ ਵਿਚ) (ਬਾਣੀ ਪਰਕਾਸ਼, ਦਰਪਣ); ਆਵੇ ਦੀ ਅਗ (ਨਿਰੁਕਤ, ਕੋਸ਼); ਨਿਸਫਲ, ਵਿਰਥਾ (ਮਹਾਨਕੋਸ਼)

"ਗੁਰਮੁਖਿ ਹੋਵੈ ਸੁ ਸਾਚੁ ਵਖਾਣੈ ਮਨਮੁਖਿ ਪਚੈ **ਅਵਾਈ** ਹੇ।"

- ਮਾਰੂ **੧**, ਸੋਲਾ ੪, ੬:੩ (1023)

(2) ਅਵੈੜ, ਬੇਮੁਹਾਰਾ

"ਮਨਮੁਖਿ ਰਾਮੁ ਨ ਜਪੈ **ਅਵਾਈ**।"

- ਮਾਰੂ **੧**, ੫, ੧੫:੨ (1025)

**ਅਵਾਸੁ** ----- (ਸੰ. *अवास*) ਘਰ, ਮਕਾਨ, ਨਿਵਾਸ

"ਕਬੀਰ ਗਰਬੁ ਨ ਕੀਜੀਐ ਊਚਾ ਦੇਖਿ **ਅਵਾਸੁ**।"

- ਸਲੋ **ਕਬ,** ੩੮:੧ (1366)

**ਅਵਾਹਨੁ** ---- (ਸੰ. *अवाहन*) ਅਹਿਲ, ਸਥਿਰ

"ਕਵਨ ਗੁਫਾ ਜਿਤੁ ਰਹੈ **ਅਵਾਹਨੁ**।"

- ਰਾਮ **੧,** ਸਿਗੋ ੪੫:੪ (943)

**ਅਵਿਗਤ** ---- (1) (ਸੰ. *अव्यक्त*) ਅਗਿਆਤ, ਅਰੂਪ, ਅਲਖ

"**ਅਵਿਗਤ** ਨਾਥੁ ਨ ਲਖਿਆ ਜਾਇ।"

- ਆਸਾ **੧,** ਅਸ ੧, ੬:੪ (411)

**ਹੋਰ ਰੂਪ:**

**ਅਵਿਗਤੁ** -

"ਆਪੇ **ਅਵਿਗਤੁ** ਆਪ ਸੰਗਿ ਰਚਨਾ।" (ਅਰੂਪ, ਵਿਅਕਤੀ ਰਹਿਤ)

- ਬਿਲਾ **੫,** ੭, ੪:੧ (803)

**ਅਵਿਗਤੈ** -

"ਕਿਉ ਤਤੈ **ਅਵਿਗਤੈ** ਪਾਵੈ ਗੁਰਮੁਖਿ ਲਗੈ ਪਿਆਰੋ।" (ਵਿਅਕਤੀ ਰਹਿਤ, ਅਦ੍ਰਿਸ਼ਟ)

- ਰਾਮ **੧,** ਸਿਗੋ ੨੨:੩ (940)

**ਅਵਿਗਤੋ** -

"**ਅਵਿਗਤੋ** ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣ ਥੀਆ।"

- ਰਾਮ **੧,** ਸਿਗੋ ੨੪:੧ (940)

(2) ਅਵਿਨਾਸ਼ੀ, ਨਾਸ ਰਹਿਤ, ਜੋ ਚਲਾਇਮਾਨ ਨਹੀਂ

"**ਅਵਿਗਤ** ਅਗਨਤ ਅਥਾਹ ਠਾਕੁਰ ਸਗਲ ਮੰਝੇ ਬਾਹਰਾ।"

- ਆਸਾ **੫,** ਛੰਤ ੫, ੪:੩ (456)

**ਹੋਰ ਰੂਪ:**

**ਅਵਿਗਤਿ** -

"ਗੁਰ ਬਚਨੀ **ਅਵਿਗਤਿ** ਸਮਾਈਐ ਤਤੁ ਨਿਰੰਜਨੁ ਸਹਿਜਿ ਲਹੈ।"

- ਰਾਮ **੧,** ਸਿਗੋ ੨੩:੩ (940)

**ਅਵਿਗਤੁ** -

"ਅਵਿਨਾਸੀ **ਅਵਿਗਤੁ** ਅਗੋਚਰੁ ਸਦਾ ਸਲਾਮਤਿ ਖਸਮੁ ਹਮਾਰਾ।"

- ਆਸਾ **੫,** ੨੧, ੧*:੨ (376)

**ਅਵਿਗਤੋ** -

"**ਅਵਿਗਤੋ** ਹਰਿ ਨਾਥੁ ਨਾਥਹ ਤਿਸੈ ਭਾਵੈ ਸੋ ਥੀਐ।"

- ਬਿਲਾ **੧,** ਛੰਤ ੨, ੧:੩ (843)

**ਅਵਿਗਤਿ** --- (1) ਅਮੁਕਤੀ, ਬੇਗਤੀ, ਮਾੜੀ ਗਤੀ (ਅਪਗਤਿ)

"ਗਤਿ **ਅਵਿਗਤਿ** ਕਛੁ ਨਦਰਿ ਨ ਆਇਆ।"

- ਸਿਰੀ **੫,** ੯੬, ੪:੧ (51)

(2) ਨੀਵੀਂ ਹਾਲਤ/ਦਸ਼ਾ

"ਤਿਨ ਕੀ ਗਤਿ **ਅਵਿਗਤਿ** ਤੂੰ ਹੈ ਜਾਣਹਿ ਜਿਨਿ ਇਹ ਰਚਨ ਰਚਾਈ।"

- ਆਸਾ **੩,** ਛੰਤ ੭, ੯:੪ (441)

"ਤੇਰੀ ਗਤਿ **ਅਵਿਗਤਿ** ਨਹੀ ਜਾਣੀਐ।"

- ਬਸੰ **੧,** ੨, ੩:੩ (1168)

(3) ਅਵਿਨਾਸ਼ੀ, ਵੇਖੋ 'ਅਵਿਗਤ' (2)

**ਅਵਿਜਾਤਾ** --- (ਸੰ. *अवि*, (ਨਿਊਨ, ਕਮੀਨ) + *जाति*) ਨੀਵੀਂ ਜਾਤੀ/ਵਰਣ ਦਾ

"ਤੁਮਰਾ ਜਨੁ ਜਾਤਿ **ਅਵਿਜਾਤਾ** ਹਰਿ ਜਪਿਓ ਪਤਿਤ ਪਵੀਛੇ।"

- ਬਸੰ **੪,** ੪, ੨:੧ (1178)

**ਅਵਿਤ** ----- (ਸੰ. *अवित*) ਧਨਹੀਨ, ਦੀਨ

"ਅਲਪ ਸੁਖ **ਅਵਿਤ** ਚੰਚਲ ਊਚ ਨੀਚ ਸਮਾਵਣਹ।"

- ਸਸ **੫,** ੪੬:੩ (1358)

**ਅਵਿਨਾਸੀ** --- (ਸੰ. *अविनाशिन्*) ਅਮਰ, ਨਾਸ ਰਹਿਤ

"ਪ੍ਰਭ **ਅਵਿਨਾਸੀ** ਮਨ ਮਹਿ ਲੇਖੁ।"

- ਗਉ **੫,** ੧੨੦, ੨:੨ (190)

**ਅਵਿਲੰਬਿ** --- (ਸੰ. *अवलम्ब*) ਆਸਰੇ

"ਤੇਰੇ ਨਾਮ **ਅਵਿਲੰਬਿ** ਬਹੁਤੁ ਜਨ ਉਧਰੇ ਨਾਮੇ ਕੀ ਨਿਜਮਤਿ ਏਹ।"

- ਗੋਂਡ **ਨਾਮੁ,** ੩, ੨:੨ (874)

**ਅਵਿਲੋਕਉ** -- (ਸੰ. *अवलोकन*) ਮੈਂ ਵੇਖਦਾ ਹਾਂ

"**ਅਵਿਲੋਕਉ** ਰਾਮ ਕੋ ਮੁਖਾਰਬਿੰਦ।"

- ਕਾਨ **੫,** ੩੨, ੧*:੧ (1304)

**ਅਵਿਲੋਕਨੋ** -- ਵੇਖਣ ਲਈ

"ਚਿਤ ਸਿਮਰਨੁ ਕਰਉ ਨੈਨ **ਅਵਿਲੋਕਨੋ** ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ।"

- ਧਨਾ **ਰਵਿ,** ੨, ੧:੧ (694)

**ਹੋਰ ਰੂਪ:**

**ਅਵਿਲੋਕੇ** – (ਧਿਆਨ ਨਾਲ ਵੇਖੇ)

"ਸਾਸਤ੍ਰ ਬੇਦ ਪੁਰਾਨ **ਅਵਿਲੋਕੇ** ਸਿਮ੍ਰਿਤਿ ਤਤ ਬੀਚਾਰਾ।"

- ਦੇਵ **੫,** ੨੦, ੧:੧ (532)

**ਅਵੀਚਾਰੀ** --- (ਸੰ. *अविचारिन्*) ਅਗਿਆਨੀ, ਵਿਚਾਰਹੀਨ, ਬੇਸਮਝ

"ਮੂਰਖ ਮੁਗਧ ਅਗਿਆਨ **ਅਵੀਚਾਰੀ**।"

- ਆਸਾ **੫,** ੬੯, ੨:੧ (388)

**ਅੜੈ** ------ ਉਲਝਦਾ/ਅੜਦਾ/ਖੁਣਸ ਜਾਂਦਾ ਹੈ

"ਗੁਰਮੁਖ ਸਿਉ ਮਨਮੁਖੁ **ਅੜੈ** ਡੁਬੈ ਹਕਿ ਨਿਆਇ।"

- ਮਾਝ **੧,** ਵਾਰ ੨੨ਸ, **੨,** ੧:੪ (148)

**ਆ** ------- (ਫਾ. ਆਨ) ਉਸ, ਉਹ

"ਨ ਰਿਜਕੁ ਦਸਤ **ਆ** ਕਸੇ।"

- ਮਾਝ **੧,** ਵਾਰ ੧੩ਸ, **੧,** ੫:੧ (144)

**ਆਉ** ------ (1) (ਸੰ. *आगमन*) ਆਉਣਾ, ਗਤੀ ਦਾ (ਚਾਲ ਦਾ) ਭਾਵ ਹੈ

"ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ **ਆਉ**।"

- ਸਿਰੀ **੧,** ੧, ੩:੧ (14)

"**ਆਉ** ਸਖੀ ਹਰਿ ਮੇਲੁ ਕਰੇਹਾ।"

- ਮਾਝ **੪,** ੩, ੨:੧ (95)

**ਹੋਰ ਰੂਪ:**

**ਆਓ –**

"ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ **ਆਓ**।"

- ਤੁਖਾ **੧,** ਬਾਰਾ ੧੬:੩ (1109)

(2) ਸਨਮਾਨ ਵਜੋਂ 'ਆਵੋ' ਕਹਿਣਾ, ਜੀ ਆਇਆ ਕਹਿਣਾ

"ਅੰਤਰਿ **ਆਉ** ਨ ਬੈਸਹੁ ਕਹੀਐ ਜਿਉ ਸੁੰਞੈ ਘਰਿ ਕਾਓ।"

- ਵਡ **੧,** ਅਲਾ ੫, ੧:੪ (581)

"**ਆਉ** ਬੈਠ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ।"

- ਸੋਰ **੫,** ੬੪, ੨:੧ (631)

(3) ਆਉਣਾ ਕੇਵਲ ਕਿਰਿਆ ਰੂਪ ਵਿਚ

"ਸਖੀ ਆਉ ਸਖੀ ਵਸਿ **ਆਉ** ਸਖੀ ਅਸੀ ਪਿਰ ਕਾ ਮੰਗਲੁ ਗਾਵਹ।"

- ਬਿਲਾ **੫,** ਛੰਤ ੩, ੧:੧ (847)

(ਪਹਿਲਾ 'ਆਉ' (1) ਅਰਥ ਵਿਚ ਹੈ।)

**ਆਇ** ----- (1) (ਸੰ. *आगमन*) (ਆਉਣਾ) ਆ ਕੇ

"ਖੋਟੇ ਖੋਟੁ ਕਮਾਵਣਾ **ਆਇ** ਗਇਆ ਪਤਿ ਖੋਇ।"

- ਸਿਰੀ **੧,** ੨੩, ੩:੩ (23)

"ਲਖ ਚਉਰਾਸੀਹ ਤਰਸਦੇ ਜਿਸੁ ਮੇਲੇ ਸੁ ਮਿਲੈ ਹਰਿ **ਆਇ**।"

- ਸਿਰੀ **੩,** ੩੯, ੪:੨ (29)

"**ਆਇ** ਨ ਜਾਈ ਥਿਰੁ ਸਦਾ ਗੁਰਸਬਦੀ ਸਚੁ ਜਾਣੁ।"

- ਸਿਰੀ **੫,** ੨੬, ੧*:੨ (10)

**ਹੋਰ ਰੂਪ:**

**ਆਇਉ –** (ਆਇਆ ਹੈ)

"ਜੈਦੇਵ **ਆਇਉ** ਤਸ ਸਫੁਟੰ ਭਵ ਭੂਤ ਸਰਬਗਤੰ।"

- ਗੂਜ **ਜੈਦੇ,** ੧, ੫:੨ (526)

**ਆਇਓ –** (ਚਲਕੇ ਆਉਣਾ)

"ਸਭ ਤਜਿ ਅਨਾਥੁ ਏਕ ਸਰਣਿ **ਆਇਓ**।"

- ਗਉ **੫,** ੧੧੯, ੩:੧ (189)

**ਆਇਓਇ –** (ਆ ਗਿਆ ਹੈ)

"ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ **ਆਇਓਇ**।"

- ਸਿਰੀ **੫,** ੯੨, ੪:੨ (50)

**ਆਇਓਹਿ –** (ਆਇਆ ਹੈ)

"ਦੂਝਾ **ਆਇਓਹਿ** ਜਮਹਿ ਤਣਾ।"

- ਸਿਰੀ **ਤਿਲੋ,** ੨, ੧*:੧ (92)

**ਆਇਅਉ –** (ਆਇਆ ਹੈ)
"ਛਤ੍ਰ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ **ਆਇਅਉ**।"
– ਸਵ **੫,** ਹਰਿ ੨:੬ (1409)

**ਆਇਅੜਾ –**
"ਪ੍ਰਭੁ ਘਰਿ **ਆਇਅੜਾ** ਗੁਰ ਚਰਣੀ ਲਾਗੀ ਰਾਮ।"
– ਬਿਲਾ **੫,** ਛੰਤ ੧, ੪:੨ (846)

**ਆਇਅੜੇ –**
"ਘਰਿ **ਆਇਅੜੇ** ਸਾਜਨਾ ਤਾ ਧਨ ਖਰੀ ਸਰਸੀ ਰਾਮ।"
– ਸੂਹੀ **੧,** ਛੰਤ ੩, ੨:੧ (765)

**ਆਇਆ –**
"ਤ੍ਰਿਹੁ ਗੁਣ ਬੰਧੀ ਦੇਹੁਰੀ ਜੋ **ਆਇਆ** ਜਗਿ ਸੋ ਖੇਲੁ।"
– ਸਿਰੀ **੧,** ੧੮, ੪:੨ (21)

**ਆਇਆਂ –** (ਆਉਣ ਨਾਲ)
"ਸਤਿਗੁਰ ਸਰਣੀ **ਆਇਆਂ** ਬਾਹੁੜਿ ਨਹੀ ਬਿਨਾਸੁ।"
– ਸਿਰੀ **੫,** ੯੯, ੪:੩ (52)

**ਆਇਬੋ –**
"ਨਾ ਕਛੁ **ਆਇਬੋ** ਨਾ ਕਛੁ ਜਾਇਬੋ ਰਾਮ ਕੀ ਦੁਹਾਈ।"
– ਧਨਾ **ਪੀਪਾ,** ੧, ੧:੨ (695)

**ਆਇਲਾ –**
"ਗਰੁੜ ਚੜ੍ਹੇ ਗੋਬਿੰਦ **ਆਇਲਾ**।"
– ਭੈਰ **ਨਾਮ,** ੧੦, ੧੫:੨ (1166)

**ਆਇੜਿਆਂ –**
"ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ **ਆਇੜਿਆਂ**।"
– ਸਲੋ **ਫਰ,** ੨੨:੧ (1379)

**ਆਈ –**
"ਰੂਪ ਹੀਨ ਬੁਧਿ ਬਲਹੀਨੀ ਮੋਹਿ ਪਰਦੇਸਨਿ ਦੂਰ ਤੇ **ਆਈ**।"
– ਗਉ **੫,** ੧੧੮*, ੧:੧ (204)

"ਇਕਿ ਆਵਹਿ ਇਕਿ ਜਾਵਹਿ **ਆਈ**।" (ਆਕੇ)
– ਆਸਾ **੧,** ੧੫, ੧:੧ (353)

**ਆਈਅਲੇ –**
"ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ **ਆਈਅਲੇ**।"
– ਮਾਲੀ **ਨਾਮ,** ੨, ੨:੨ (988)

**ਆਈਆ –**
"ਗਣਤ ਗਣਾਵਣਿ **ਆਈਆ** ਸੂਹਾ ਵੇਸੁ ਵਿਕਾਰੁ।"
– ਸਿਰੀ **੧,** ਅਸ ੨, ੧:੨ (54)

**ਆਈਐ –**
"ਗੁਰ ਸਰਣਿ ਨ **ਆਈਐ** ਬ੍ਰਹਮੁ ਨ ਪਾਈਐ।"
– ਰਾਮ **੧,** ਅਸ ੪, ੬:੧ (904)

**ਆਈਹੋ –**

"ਤੁਸੀ ਰੋਵਹੁ ਰੋਵਣ **ਆਈਹੋ** ਝੂਠਿ ਮੁਠੀ ਸੰਸਾਰੇ।"

- ਵਰ **੧,** ਆਲਾ ੩, ੭:੧ (580)

**ਆਈਲੇ –**

"ਰੁਤਿ **ਆਈਲੇ** ਸਰਸ ਬਸੰਤ ਮਾਹਿ।"

- ਬਸੰ **੧,** ੨, ੧:੧ (1168)

**ਆਏ –**

"ਜੋ ਸਤਿਗੁਰ ਸਰਣਿ ਸੰਗਤਿ ਨਹੀ **ਆਏ** ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ।"

- ਗੂਜ **੪,** ਸੋਦ ੪, ੩:੨ (10)

(2) ਇਕ ਸਥਿਤੀ ਦਾ ਲਖਾਇਕ (ਭਾਵ)

"ਕਰਿ ਕਿਰਪਾ ਮੇਲਾਇਅਨੁ ਹਰਿਨਾਮੁ ਵਸਿਆ ਮਨਿ **ਆਇ**।"

- ਸਿਰੀ **੩,** ੪੪, ੧:੨ (30)

"ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ **ਆਇ**।"

- ਸਿਰੀ **੩,** ੬੪, ੧:੩ (39)

"ਹਉਮੈ ਕਰਮ ਕਮਾਵਦੇ ਜਮਡੰਡੁ ਲਗੈ ਤਿਨ **ਆਇ**।"

- ਸਿਰੀ **੩,** ਅਸ ੧੯, ੧:੧ (65)

"**ਆਇ** ਲਗੇ ਨੀ ਦਿਹ ਥੋੜੜੇ ਜਿਉ ਪਕਾ ਖੇਤੁ ਲੁਣੀਐ।"

- ਗਉ **੪,** ਵਾਰ ੩੦:੩ (316)

**ਹੋਰ ਰੂਪ:**

**ਆਇਆ –**

"ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ **ਆਇਆ** ਖੇਤੁ।"

- ਸਿਰੀ **੧,** ਪਹ ੧, ੪:੧ (75)

"ਓੜਕੁ **ਆਇਆ** ਤਿਨ ਸਾਹਿਆ ਵਣਜਾਰਿਆ ਮਿਤ੍ਰਾ ਜਰੁ ਜਰਵਾਣਾ ਕੰਨਿ।"

- ਸਿਰੀ **੧,** ਪਹ ੨, ੫:੧ (70)

**ਆਇਐ –**

"ਅੰਦਰਿ ਵਰਤੈ ਠਾਢਿ ਪ੍ਰਭਿ ਚਿਤਿ **ਆਇਐ**।"

- ਗੂਜ **੫,** ਵਾਰ ੮:੩ (520)

('ਚਿਤਿ ਆਈਐ', 'ਆਇਐ ਚਿਤਿ' ਕਰਕੇ ਹੀ ਆਇਆ ਹੈ)

**ਆਈ –** (ਆ ਜਾਂਦੀ ਹੈ)

"ਸੁਣਿ ਗਲਾ ਆਕਾਸ ਕੀ ਕੀਟਾ **ਆਈ** ਰੀਸ।"

- ਜਪ **੧,** ੩੨:੪ (7)

"ਮੇਰੈ ਮਨਿ ਐਸੀ ਭਗਤਿ ਬਨਿ **ਆਈ।"**

- ਆਸਾ **੪,** ੬੨, ੧:੨ (368)

**ਆਈਆ –**

"ਵਵੈ ਵਾਰੀ **ਆਈਆ** ਮੂੜੇ ਵਾਸੁਦੇਉ ਤੁਧੁ ਵੀਸਰਿਆ।"

- ਆਸਾ **੩,** ਪਟੀ ੧੨:੧ (435)

**ਆਈਐ –**

"ਸੇਵਿ ਸੁਆਮੀ ਸਤਿਗੁਰੁ ਦਾਤਾ ਮਨ ਬੰਛਤ ਫਲ **ਆਈਐ**।"

- ਗਉ **੫,** ੧੫੩, ੨:੨ (213)

**ਆਏ –**

"ਨਿਰਮਲ ਨਾਮੁ ਵਸਿਆ ਮਨਿ **ਆਏ**।"

- ਮਾਝ **੩,** ਅਸ ੨੦, ੨:੧ (121)

(3) ਨਾਲ (ਭਾਵ)

"ਮਿਲੀਆ **ਆਇ** ਸੰਜੋਗਿ ਜਾਂ ਤਿਸੁ ਭਾਵੀਆ।"

- ਰਾਮ **੫,** ਵਾਰ ੧੫:੮ (964)

"ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ **ਆਇ**।"

- ਸਲੋ **੧,** ੧੦:੨ (1411)

(4) ਜੰਮਦਾ (ਭਾਵ)

"ਅੰਧੁਲੇ ਕੀ ਮਤਿ ਅੰਧਲੀ ਬੋਲੀ **ਆਇ** ਗਇਆ ਦੁਖੁ ਤਾਹਾ ਹੇ।"

- ਮਾਰੂ **੧,** ਸੋਲਾ ੧੨, ੧੧:੩ (1033)

**ਹੋਰ ਰੂਪ:**

**ਆਈਐ –**

"ਸਭੁ ਜਗੁ ਠਗਿਓ ਠਗਿ **ਆਈਐ** ਜਾਈਐ।"

- ਮਾਝ **੧,** ਵਾਰ ੧੯:੭ (147)

**ਆਇਓ ----** (1) ਆਇਆ (ਪ੍ਰਾਪਤੀ)

"ਸਬਦੈ ਸਾਦੁ ਨ **ਆਇਓ** ਲਾਗੇ ਦੂਜੈ ਭਾਇ।"

- ਸਿਰੀ **੩,** ੩੮, ੨:੨ (28)

"ਕਦ ਹੀ ਚਿਤਿ ਨ **ਆਇਓ** ਜਿਨਿ ਜੀਉ ਪਿੰਡੁ ਦੀਆ।"

- ਸਿਰੀ **੫,** ੭੪, ੩:੩ (43)

"ਉਨ ਕੈ ਬਸਿ **ਆਇਓ** ਭਗਤਿ ਬਛਲੁ ਜਿਨਿ ਰਾਖੀ ਆਨ ਸੰਤਾਨੀ।"

- ਸਾਰ **੫,** ੩੧, ੨:੧ (1210)

**ਹੋਰ ਰੂਪ:**

**ਆਇਆ –**

"ਗਤਿ ਅਵਿਗਤਿ ਕਛੁ ਨਦਰਿ ਨ **ਆਇਆ**।"

- ਸਿਰੀ **੫,** ੯੬, ੪:੧ (51)

"ਜਿਨਾ ਭਾਣੇ ਕਾ ਰਸੁ **ਆਇਆ**।"

- ਸਿਰੀ **੧,** ਅਸ ੨੮, ੧੦:੧ (72)

"ਜਮ ਕਾ ਮਾਰਗੁ ਦ੍ਰਿਸਟਿ ਨ **ਆਇਆ**।"

- ਗਉ **੫,** ੧੫੫, ੨:੨ (197)

"ਘਟਿ ਘਟਿ ਨਦਰੀ **ਆਇਆ**।"

- ਗਉ **੫,** ੧੪੦, ੪:੨ (210)

**ਆਈਆ –**

"ਜਾ ਮਿਲਿਆ ਪੂਰਾ ਸਤਿਗੁਰੂ ਤਾ ਹਾਜਰੁ ਨਦਰੀ **ਆਈਆ**।"

- ਗਉ **੪,** ਵਾਰ ੨੩:੪ (313)

(2) ਚਲ ਕੇ ਆਉਣ, ਵੇਖੋ 'ਆਇ' (1)

(3) ਜਾਣਾ, ਗਿਆ (ਭਾਵ)

"ਜਤਕਤ ਦੇਖਉ ਤਤ ਤਤ ਤੁਮ ਹੀ ਮੋਹਿ ਇਹੁ ਬਿਸੁਆਸੁ ਹੋਇ **ਆਇਓ**।"

- ਗਉ **੫,** ੧੨੩*, ੧:੧ (205)

**ਹੋਰ ਰੂਪ:**

**ਆਏ –**

"ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ ਸੁ ਆਵਗੀਰ ਸਭਿ ਉਘੜਿ **ਆਏ**।"

– ਗਉ **੪,** ਵਾਰ ੭ਸ, **੪,** ੧:੫ (303)

**ਆਇਆ** --- (1) ਆਉਣਾ ਭਾਵ ਜਨਮ ਲੈਣਾ

"ਜੋ ਇਸੁ ਮਾਰੇ ਤਿਸ ਕਾ **ਆਇਆ** ਗਨੀ।"

– ਗਉ **੫,** ਅਸ ੫, ੪:੧ (238)

**ਹੋਰ ਰੂਪ:**

**ਆਏ –**

"ਨਾਨਕ **ਆਏ** ਸੇ ਪਰਵਾਣੁ ਹਹਿ ਜਿਨ ਗੁਰਮਤੀ ਹਰਿ ਧਿਆਇ।"

– ਸਿਰੀ **੩,** ੩੮, ੪:੩ (28)

(2) ਜ਼ਰੂਰੀ ਹੈ, ਆਵਸ਼ਕ ਹੈ

"ਸਭਨਾ ਮਰਣਾ **ਆਇਆ** ਵੇਛੋੜਾ ਸਭਨਾਹ।"

– ਸੋਰ **੧,** ੧, ੧:੧ (595)

(3) ਪਿਆ (ਭਾਵ)

"ਜਿਨ੍ ਦਿਸਿ **ਆਇਆ** ਹੋਹਿ ਰਲੀਆ ਜੀਅ ਸੇਤੀ ਗਹਿ ਰਹਹਿ।"

– ਸੂਹੀ **੧,** ਛੰਤ ੪, ੨:੪ (765)

(4) ਹੋ ਗਿਆ

"ਕਾਰਜੁ **ਆਇਆ** ਸਗਲਾ ਰਾਸਿ।"

– ਭੈਰ **੫,** ੫੬, ੧:੨ (1152)

(5) ਰਲਕੇ ਆਉਣਾ, ਵੇਖੋ 'ਆਇ' (1)

(6) ਇਕ ਸਥਿਤੀ ਦਾ ਲਖਾਇਕ, ਵੇਖੋ 'ਆਇ' (2)

(7) ਪ੍ਰਾਪਤੀ, ਵੇਖੋ 'ਆਇਓ' (1)

**ਆਇੜੈ** ---- 'ਆਇੜੇ (ਗੁਰਮੁਖੀ ਲਿਪੀ ਦੇ ਦੂਜੇ ਸੂਰ ਚਿਨ੍ਹ) ਦੁਆਰਾ

"**ਆਇੜੈ** ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ।"

– ਆਸਾ **੧,** ਪਟੀ ੩੫:੧ (434)

**ਆਈ** ----- (1) ਸਾਬਤ/ਸਿਧ ਹੋਈ

"ਗੁਰ ਕੀ ਮਤਿ ਜੀਇ **ਆਈ** ਕਾਰਿ।"

– ਗਉ **੧,** ਅਸ ੧, ੧:੪ (220)

(2) ਚਲਕੇ ਆਉਣਾ, 'ਵੇਖੋ ਆਇ' (1)

(3) ਇਕ ਸਥਿਤੀ ਦਾ ਲਖਾਇਕ, ਵੇਖੋ 'ਆਇ' (2)

(4) ਆਉਣੀ ਹੈ

"ਜੋ ਆਇਆ ਸੋ ਚਲਸੀ ਸਭੁ ਕੋਈ **ਆਈ** ਵਾਰੀਐ।"

– ਆਸਾ **੧,** ਵਾਰ ੨੦:੩ (474)

(5) ਹੋ ਜਾਣਾ, ਹੋਈ

"ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ **ਆਈ**।"

– ਟੋਡੀ **ਨਾਮ,** ੨, ੧:੧ (718)

(6) ਮਾਇਆ

"**ਆਈ** ਪੂਤਾ ਇਹੁ ਜਗੁ ਸਾਰਾ।"

– ਬਿਲਾ **੧,** ਥਿਤੀ ੧੧:੩ (839)

('ਸ੍ਰੀ ਗੁਰੂ ਗ੍ਰੰਥ ਕੋਸ਼' ਵਿਚ ਇਸ ਦੇ ਅਰਥ ਆ+ਈ ਕਰਕੇ ਇਉਂ ਵੀ ਕੀਤੇ ਹੋਏ ਹਨ: "ਹੇ ਪੁਤ੍ਰ ਇਹ ਸਾਰਾ ਜਗਤ (ਆ) ਸਭ ਪਾਸਿਉਂ (ਈ) ਈਸਵਰ ਰੂਪ ਹੈ।)"

"**ਆਈ** ਨ ਮੇਟਣ ਕੋ ਸਮਰਥੁ।"

– ਰਾਮ **੧,** ਓਅੰ ੧੪:੨ (931)

('ਸ੍ਰੀ ਗੁਰੂ ਗ੍ਰੰਥ ਕੋਸ਼' ਵਿਚ ਇਥੇ 'ਆਈ' ਦੇ ਅਰਥ 'ਮੌਤ' ਕੀਤੇ ਹੋਏ ਹਨ)

(7) ਗਈ

"ਅੰਤਰਿ ਪਿਆਰੁ ਭਗਤੀ ਰਾਤਾ ਸਹਜਿ ਮਤੇ ਬਣਿ **ਆਈ** ਹੇ।"

– ਮਾਰੂ **੩,** ਸੋਲਾ ੧, ੬:੩ (1044)

(8) ਪੈਦਾ ਹੋਈ/ਜਨਮੀ ਲੋਕਾਈ

"ਨਾਵੈ ਨੋ ਲੋਚੈ ਜੇਤੀ ਸਭ **ਆਈ**।"

– ਮਾਰੂ **੩,** ਸੋਲਾ ੨੦, ੧੩:੧ (1064)

**ਆਸ** ------ (ਸੰ. ਆ ι) (1) ਕਾਮਨਾ, ਲੋਚਾ, ਇਛਾ, ਤ੍ਰਿਸ਼ਨਾ

"ਏਕੋ ਸਬਦੁ ਵੀਚਾਰੀਐ ਅਵਰ ਤਿਆਗੈ **ਆਸ**।"

– ਸਿਰੀ **੧,** ੧੨, ੪:੨ (18)

"ਮੈ ਏਹਾ **ਆਸ** ਏਹੋ ਆਧਾਰੁ।"

– ਸਿਰੀ **੧,** ੨੯, ੧*:੪ (24)

**ਹੋਰ ਰੂਪ:**

**ਆਸਾ –**

"ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ **ਆਸਾ**।"

– ਸਿਰੀ **੩,** ੪੧, ੧*:੧ (29)

"**ਆਸਾ** ਮਨਸਾ ਮੋਹਣੀ ਗੁਰਿ ਠਾਕੀ ਸਚੁ ਬੋਲੁ।"

– ਸਿਰੀ **੧,** ਅਸ ੯, ੭:੨ (59)

"ਲੋਭਿ ਗ੍ਰਸਿਓ ਦਸਹੂ ਦਿਸ ਧਾਵਤ **ਆਸਾ** ਲਾਗਿਓ ਧਨ ਕੀ।"

– ਆਸਾ **੯,** ੧, ੧:੨ (411)

**ਆਸਾਇ –**

"ਬਸਤ ਸੰਗਿ ਹਰਿ ਸਾਧ ਕੈ ਪੂਰਨ **ਆਸਾਇ**।"

– ਬਿਲਾ **੫,** ੪੯, ੨:੨ (813)

(2) ਆਸਾ (ਨਿਰਾਸ ਦੇ ਉਲਟ), ਉਮੈਦ

"ਪੂਰੈ ਥਾਨਿ ਸੁਹਾਵਣੈ ਪੂਰੈ **ਆਸ** ਨਿਰਾਸ।"

– ਸਿਰੀ **੧,** ੯, ੪:੨ (17)

"ਤ੍ਰਿਬਧਿ ਕਰਮ ਕਮਾਈਅਹਿ **ਆਸ** ਅੰਦੇਸਾ ਹੋਇ।"

– ਸਿਰੀ ੧, ੧੨, ੩:੧ (18)

"ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ **ਆਸ**।"

– ਮਾਝ **੫,** ਬਾਰਾ ੫:੨ (134)

**ਹੋਰ ਰੂਪ:**

**ਆਸਾ –**

"**ਆਸਾ** ਮਾਹਿ ਨਿਰਾਸੁ ਬੁਝਾਇਆ।"

– ਗਉ **੧,** ੧੨, ੪:੨ (154)

"**ਆਸਾ** ਬੰਧੀ ਮੂਰਖ ਦੇਹ।"

– ਗਉ **੫,** ੭੮, ੨:੧ (178)

**ਆਸੂਣੀ –**

"ਆਇਓ ਬੰਦਾ ਦੁਨੀ ਵਿਚਿ ਵਤਿ **ਆਸੂਣੀ** ਬੰਨ੍ਹਿ।"

– ਸਲੋ **ਫਰ,** ੧੦੦:੨ (1383)

**ਆਸੋ –**

"ਮਿਲੁ ਸਾਧਸੰਗੇ ਨਾਮ ਰੰਗੇ ਤਹਾ ਪੂਰਨ **ਆਸੋ**।"

– ਬਿਹਾ **੫,** ਛੰਤ ੫, ੧:੫ (545)

(3) ਭਰੋਸਾ

"ਮਾਧਉ ਜਾ ਕਉ ਹੈ **ਆਸ** ਤੁਮਾਰੀ।"

– ਗਉ **੫,** ੧੧੦, ੧*:੧ (188)

"ਬ੍ਰਹਮ ਗਿਆਨੀ ਏਕ ਊਪਰਿ **ਆਸ**।"

– ਗਉ **੫,** ਸੁਖ ੮, ੪:੧ (273)

**ਹੋਰ ਰੂਪ:**

**ਆਸੈ –**

"ਸਭ ਕੋ **ਆਸੈ** ਤੇਰੀ ਬੈਠਾ।"

– ਮਾਝ **੫,** ੯, ੩:੧ (97)

(4) ਨੇੜੇ, ਦੁਆਲੇ (ਮੁਹਾਵਰਾ 'ਆਸ-ਪਾਸ')

"**ਆਸ** ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾਰਸਿ ਗਾਊਂ ਰੇ।"

– ਗਉ **ਕਬ,** ੬੬, ੧:੧ (338)

"ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ **ਆਸ** ਪਾਸਾ।"

– ਮਲਾ **ਰਵਿ,** ੧, ੩:੧ (1293)

**ਹੋਰ ਰੂਪ:**

**ਆਸਿ –**

"**ਆਸਿ** ਪਾਸਿ ਬਿਖੂਆ ਕੇ ਕੁੰਟਾ ਬੀਚਿ ਅੰਮ੍ਰਿਤੁ ਹੈ ਭਾਈ ਰੇ।"

– ਆਸਾ **੫,** ੫੬, ੧*:੩ (385)

(5) ਟੇਕ, ਆਸਰਾ

"ਨਾਮ ਤੇਰੇ ਕੀ **ਆਸ** ਮਨਿ ਧਾਰੀ।"

– ਆਸਾ **੫,** ੬੯, ੨:੨ (388)

"ਬਿਨਵੰਤਿ ਨਾਨਕ **ਆਸ** ਤੇਰੀ ਸਰਣਿ ਸਾਧੂ ਰਾਖੁ ਨੀਚੁ।"

– ਆਸਾ **੫,** ਛੰਤ ੮, ੨:੬ (458)

**ਹੋਰ ਰੂਪ:**

**ਆਸਾ –**

"**ਆਸਾ** ਸਭੇ ਲਾਹਿ ਕੈ, ਇਕਾ ਆਸ ਕਮਾਉ।"

– ਸਿਰੀ **੫,** ੭੫, ੧:੩ (43)

**ਆਸਕਤ** ---- (ਸੰ. *आसक्त*) ਲਿਪਤ, ਖਚਿਤ
"ਬਿਖੈ ਰਸ ਸਿਉ **ਆਸਕਤ** ਮੂੜੇ ਕਾਹੇ ਸੁਖ ਮਾਨਿ।"
- ਕਾਨ **੫,** ੩੧, ੧:੨ (1304)

**ਆਸਕੀ** ---- (ਫਾ. ਆਸ਼ਕੀ) ਪ੍ਰੇਮ, ਪ੍ਰੀਤ
"ਏਹ ਕਿਨੇਹੀ **ਆਸਕੀ** ਦੂਜੈ ਲਗੈ ਜਾਇ।"
- ਆਸਾ **੧,** ਵਾਰ ੨੧ਸ, **੨,** ੧:੧ (474)

**ਹੋਰ ਰੂਪ:**

**ਆਸਕੁ –** (ਫਾ. ਆਸ਼ਕ) ਪ੍ਰੇਮੀ
"ਨਾਨਕ **ਆਸਕੁ** ਕਾਂਢੀਐ ਸਦ ਹੀ ਰਹੈ ਸਮਾਇ।"
- ਆਸਾ **੧,** ਵਾਰ ੨੧ਸ, **੨,** ੧:੨ (474)

**ਆਸਣ** ----- (ਸੰ. *आसन*) (1) ਬੈਠਕ, ਬੈਠਣ ਦੀ ਵਿਧੀ/ਸਥਿਤੀ
"ਸਿਧਾ ਕੇ **ਆਸਣ** ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ।"
- ਵਡ **੩,** ੧, ੨:੧ (558)

**ਹੋਰ ਰੂਪ:**

**ਆਸਣੁ –**
"ਧਿਆਨ ਰੂਪਿ ਹੋਇ **ਆਸਣੁ** ਪਾਵੈ।"
- ਰਾਮ **੧,** ੫, ੨:੩ (877)

**ਆਸਣਿ** ---- (1) ਬੈਠਣ ਦੀ ਵਸਤੂ
"ਸਿਵ ਨਗਰੀ ਮਹਿ **ਆਸਣਿ** ਬੈਸਉ ਕਲਪ ਤਿਆਗੀ ਬਾਦੰ।"
- ਆਸਾ **੧,** ੩੭, ੨:੧ (360)
"ਸਿਧ ਸਭਾ ਕਰਿ **ਆਸਣਿ** ਬੈਠੇ ਸੰਤ ਸਭਾ ਜੈਕਾਰੋ।"
- ਰਾਮ **੧,** ਸਿਗੋ ੧:੧ (938)

**ਹੋਰ ਰੂਪ:**

**ਆਸਣੁ –**
"ਮ੍ਰਿਗ **ਆਸਣੁ** ਤੁਲਸੀ ਮਾਲਾ।"
- ਪ੍ਰਭਾ **ਬੇਣੀ,** ੧, ੪:੧ (1351)

(2) ਬੈਠਣ ਦੀ ਥਾਂ, ਗਦੀ
"ਜਿਸੁ **ਆਸਣਿ** ਹਮ ਬੈਠੇ ਕੇਤੇ ਬੈਸਿ ਗਇਆ।"
- ਆਸਾ **ਫਰ,** ੨, ੫:੨ (488)

**ਹੋਰ ਰੂਪ:**

**ਆਸਣੁ –**
"**ਆਸਣੁ** ਲੋਇ ਲੋਇ ਭੰਡਾਰ।"
- ਜਪੁ **੧,** ੩੧:੧ (7)

**ਆਸਨ –**
"ਅਬਿਨਾਸੀ ਸੁਖ ਆਪਨ **ਆਸਨ**।"
- ਗਉ **੫,** ਸੁਖ ੨੧, ੩:੧ (291)

"ਰਾਜੇ ਇੰਦ੍ਰ ਸਮਸਰਿ ਗ੍ਰਿਹ **ਆਸਨ** ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ।"
- ਸੋਰ **ਰਵਿ,** ੩, ੧:੨ (658)

**ਆਸਨਿ –**
"ਜਬ ਪ੍ਰਿਅ ਆਇ ਬਸੇ ਗ੍ਰਿਹਿ **ਆਸਨਿ** ਤਬ ਹਮ ਮੰਗਲੁ ਗਾਇਆ।"
- ਮਲਾ **੫,** ੩, ੩:੧ (1267)
"ਆਇ ਨ ਜਾਇ ਬਸੇ ਨਿਜ **ਆਸਨਿ** ਉਂਧ ਕਮਲ ਬਿਗਸੋਰੋ।" (ਭਾਵ ਸ੍ਵੈ-ਸਰੂਪ ਵਿਚ)
- ਕਾਨ **੫,** ੪੩, ੨:੧ (1306)

**ਆਸਨੁ –**
"ਜਹ ਭਉ ਨਾਹੀ ਤਹਾ **ਆਸਨੁ** ਬਾਧਿਓ ਸਿੰਗੀ ਅਨਹਤ ਬਾਨੀ।"
- ਗਉ **੫,** ੧੩੨, ੪:੧ (208)
"ਆਇ ਨ ਜਾਇ ਬਸੈ ਇਹ ਠਾਹਰ ਜਹ **ਆਸਨੁ** ਨਿਰੰਕਾਰੋ।" (ਟਿਕਾਣਾ)
- ਸਾਰ ੫, ੫੪, ੧:੨ (1215)

**ਆਸਨੋ –**
"ਨਾਮੁ ਤੇਰੋ **ਆਸਨੋ** ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ।"
- ਧਨਾ **ਰਵਿ,** ੩, ੧:੧ (694)

**ਆਸਣੁ** ----- (1) ਸਿੱਧਾਂ ਜੋਗੀਆਂ ਦੀ ਇਕ ਕਿਰਿਆ
"ਖਟੁ ਕਰਮਾ ਅਰੁ **ਆਸਣੁ** ਧੋਤੀ।"
- ਰਾਮ **੫,** ੧੭, ੩:੧ (888)

**ਹੋਰ ਰੂਪ:**

**ਆਸਨ –**
"ਨਿਵਲੀ ਕਰਮ **ਆਸਨ** ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ।"
- ਮਾਝ **੫,** ੧੨, ੨:੩ (98)

**ਆਸਨੁ –**
"**ਆਸਨੁ** ਪਵਨ ਦੂਰਿ ਕਰਿ ਬਵਰੇ।"
- ਬਿਲਾ **ਕਬ,** ੮, ੧*:੧ (856)

(2) ਬੈਠਣ ਦੀ ਵਿਧੀ, ਵੇਖੋ 'ਆਸਣ' (1)
(3) ਗਦੀ, ਬੈਠਣ ਦੀ ਥਾਂ, ਵੇਖੋ 'ਆਸਣਿ' (2)
(4) ਬੈਠਣ ਦੀ ਵਸਤੂ, ਜਿਸ ਉਪਰ ਬੈਠਿਆ ਜਾਵੇ, ਵੇਖੋ 'ਆਸਣਿ' (1)

**ਆਸਤ** ----- (ਸੰ. अस्त) ਸੂਰਜ ਡੁਬਣ ਸਮੇਂ
"ਪਾਠ ਪੁਰਾਣ ਉਦੈ ਨਹੀ **ਆਸਤ**।"
- ਮਾਰੂ **੧,** ਸੋਲਾ ੧੫, ੧੩:੨ (1036)

**ਆਸਤਿ** ---- (ਸੰ. अस्ति) ਹੋਂਦ
"**ਆਸਤਿ** ਨਾਸਤਿ ਏਕੋ ਨਾਉ।"
- ਰਾਮ **੩,** ਵਾਰ ੧੨ਸ, **੧,** ੭:੩ (953)

**ਆਸਨ** ----- (1) ਸਮਾਧੀ
"ਰਹਤ ਉਪਾਧਿ ਸਮਾਧਿ ਸੁਖ **ਆਸਨ** ਭਗਤਿ ਵਛਲੁ ਗ੍ਰਿਹਿ ਪਾਇਓ।"
- ਸਾਰ **੫,** ੫੩, ੧:੨ (1215)

(2) ਬੈਠਣ ਦੀ ਥਾਂ, ਗਦੀ, ਤਖਤ, ਵੇਖੋ 'ਆਸਣਿ' (2)

**ਆਸਨੰ** ----- ਬੈਠਣਾ ਹੋਵੇ
"ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ ਚਮਰ ਤਖਤ **ਆਸਨੰ**।"
- ਜੈਤ **੫,** ਵਾਰ ੮ਸ, **੫,** ੧:੧ (707)

**ਆਸਨੀ** ---- ਆਸਾਂ, ਉਮੇਦਾਂ, ਲੋਚਾਵਾਂ
"ਪ੍ਰਭ ਪੂਰਨ **ਆਸਨੀ** ਮੇਰੇ ਮਨਾ।"
- ਆਸਾ **੫,** ੧੫੯, ੧:੫ (410)

**ਆਸੰਭਉ** ---- (ਸੰ. *आसंभव*) ਜੋ ਸੰਭਵ ਨਾ ਹੋਵੇ; ਜੋ ਜਨਮਿਆ ਹੀ ਨਾ ਹੋਵੇ, ਨਾ ਜੰਮਨ ਵਾਲਾ
"**ਆਸੰਭਉ** ਉਦਵਿਅਉ ਪੁਰਖੁ ਪੂਰਨ ਬਿਧਾਤਉ।"
- ਸਵ **੫,** ਕਲ ੫:੪ (1407)

**ਆਸਰ** ----- (ਸੰ. *अश्रय*) ਸਹਾਰੇ, ਓਟ ਨਾਲ
"ਇਹ **ਆਸਰ** ਪੂਰਨ ਭਏ ਕਾਮ।"
- ਗਉ **੫,** ੧੫੦, ੨:੨ (196)

**ਹੋਰ ਰੂਪ:**

**ਆਸਰੰ** –
"ਸੰਤ ਉਧਰਣ ਦਇਆਲੰ **ਆਸਰੰ** ਗੋਪਾਲ ਕੀਰਤਨਹ।"
- ਜੈਤ **੫,** ਵਾਰ ੧੭ਸ, **੫,** ੧:੧ (709)

**ਆਸਰਾ** –
"ਇਕਸ ਕਾ ਮਨਿ **ਆਸਰਾ** ਇਕੋ ਪ੍ਰਾਣ ਅਧਾਰੁ।"
- ਸਿਰੀ **੫,** ੭੯, ੧:੨ (45)

**ਆਸਰੈ** –
"ਸਾਧ ਸੰਗਤਿ ਕੈ **ਆਸਰੈ** ਪ੍ਰਭ ਸਿਉ ਰੰਗੁ ਲਾਏ।"
- ਰਾਮ ੫, ਵਾਰ ੨੧:੪ (966)

**ਆਸਰੋ** –
"ਪ੍ਰਭ ਚਰਨ ਨਾਨਕ **ਆਸਰੋ**।"
- ਕੇਦਾ **੫,** ੨, ੨:੪ (1119)

**ਆਸਰਮ** ---- (ਸੰ. *आश्रम*) ਹਿੰਦੂ ਸ਼ਾਸ਼ਤਰਾਂ ਅਨੁਸਾਰ ਜੀਵਨ ਦੀਆਂ ਵਿਭਿੰਨ ਅਵਸਥਾਵਾਂ ਜੋ ਚਾਰ ਮੰਨੀਆਂ ਜਾਂਦੀਆਂ ਹਨ - ਬ੍ਰਹਮਚਰਜ, ਗ੍ਰਿਹਸਥ, ਵਾਨਪ੍ਰਸਤ ਅਤੇ ਸੰਨਿਆਸ
"ਚਾਰਿ **ਆਸਰਮ** ਚਾਰਿ ਬਰੰਨਾ ਮੁਕਤਿ ਭਏ ਸੇਵਤੋਊ।"
- ਦੇਵ **੫,** ੩੩, ੧:੨ (535)

**ਹੋਰ ਰੂਪ:**

**ਆਸਰਮਾ** –
"ਸਿਮਰਹਿ ਨਰ ਨਾਰੀ **ਆਸਰਮਾ**।"
- ਮਾਰੂ **੫,** ਸੋਲਾ ੮, ੬:੧ (1079)

**ਆਸ੍ਰਮ** –
"ਸਗਲ **ਆਸ੍ਰਮ** ਕੀਨੇ ਮਨੂਆ ਨਹ ਪਤੀਨੇ ਬਿਬੇਕਹੀਨ ਦੇਹੀ ਧੋਏ।"

- ਧਨਾ **੫,** ਅਸ ੧, ੫:੧ (687)

**ਆਸਵੰਤ ----** ਆਸ ਰਖਣ ਵਾਲਾ, ਆਸਵਾਨ

"ਅਨਾਥ ਦੀਨ **ਆਸਵੰਤ**।"

- ਕਲਿ **੫,** ੭, ੨:੧ (1322)

**ਹੋਰ ਰੂਪ:**

**ਆਸਾਵੰਤੀ –**

"**ਆਸਾਵੰਤੀ** ਆਸ ਗੁਸਾਈ ਪੂਰੀਐ।"

- ਜੈਤ **੫,** ਵਾਰ ੧੩:੧ (708)

**ਆਸੜੀ ----** ਆਸਾਂ, ਲੋਚਾਵਾਂ

"ਨਾਨਕ **ਆਸੜੀ** ਨਿਬਾਹਿ ਸਦਾ ਪੇਖੰਦੋ ਸਚੁ ਧਣੀ।"

- ਜੈਤ **੫,** ਵਾਰ ੧੩ਸ, **੫,** ੨:੨ (708)

**ਆਸਾ ------** (1) (ਅ. ਆਸਾ) ਛੋਟੀ ਸੋਟੀ ਜੋ ਫਕੀਰ ਹੱਥ ਵਿਚ ਪਕੜੀ ਰਖਦੇ ਹਨ

"ਮਨਸਾ ਮਾਰਿ ਨਿਵਾਰਹੁ **ਆਸਾ**।"

- ਮਾਰੂ **੫,** ਸੋਲਾ ੧੨, ੨:੨ (1083)

(2) ਲੋਚਾ, ਤ੍ਰਿਸਨਾ, ਵੇਖੋ 'ਆਸ' (1)
(3) ਆਸ, ਉਮੈਦ, ਵੇਖੋ 'ਆਸ' (2)
(4) ਟੇਕ, ਆਸਰਾ, ਵੇਖੋ 'ਆਸ' (5)
(5) ਸੁਆਰਥ

"ਆਸਕੁ **ਆਸਾ** ਬਾਹਰਾ ਮੂ ਮਨਿ ਵਡੀ ਆਸ।"

- ਮਾਰੂ **੫,** ਵਾਰ ੧੯ਸ, **੫,** ੨:੧ (1100)

(6) ਇਕ ਸੰਪੂਰਨ ਜਾਤ ਦੀ ਰਾਗਨੀ; ਗੁਰੂ ਗ੍ਰੰਥ ਸਾਹਿਬ ਵਿਚ ਇਹ ਸਿਰੀ, ਮਾਝ ਤੇ ਗਉੜੀ ਤੋਂ ਬਾਅਦ ਚੌਥੇ ਸਥਾਨ ਤੇ ਆਉਂਦੀ ਹੈ; ਗਾਉਣ ਦਾ ਸਮਾਂ ਅੰਮ੍ਰਿਤ ਵੇਲਾ ਹੈ

"ਪੁਨਿ ਗਾਵਹਿ **ਆਸਾ** ਗੁਨ ਗੁਨੀ।"

- ਰਾਗ ੧:੫੨ (1430)

**ਆਸਾਇ ----** ਆਸ਼ਾ, ਲੋਚਾ, ਵੇਖੋ 'ਆਸ' (2)

**ਆਸਾਈ ----** ਆਸ਼ਾ, ਤਾਂਘ, ਵੇਖੋ 'ਆਸ' (1)

"ਮਨ ਮਹਿ ਚਿਤਵਉ ਐਸੀ **ਆਸਾਈ**।"

- ਆਸਾ **੫,** ੧੧, ੧:੫ (373)

**ਆਸਾਸਹਿ ---** ਲੋਚਦੇ ਹਨ, ਤਾਂਘਦੇ ਹਨ

"ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ **ਆਸਾਸਹਿ**।"

- ਸਵ **੩,** ੧੪:੨ (1394)

**ਹੋਰ ਰੂਪ:**

**ਆਸਾਸੈ –**

"ਸੁਰਿ ਨਰ ਗਣ ਗੰਧਰਬ ਛਿਅ ਦਰਸਨ **ਆਸਾਸੈ**।"

- ਸਵ **੩,** ੫:੪ (1393)

**ਆਸਾਧਿਓ** --- ਨਾ ਸਾਧੇ ਜਾਣ ਵਾਲਾ, ਲਾਇਲਾਜ, ਅਸਾਧ
"ਦੀਰਘ ਰੋਗੁ ਮਾਇਆ **ਆਸਾਧਿਓ**।"
- ਗਉ **੫,** ਥਿਤੀ ੧੩:੬ (299)

**ਆਸਾਵਰੀ** --- ਸੰਪੂਰਨ ਜਾਤਿ ਦੀ ਇਕ ਰਾਗਨੀ ਜੋ ਗੁਰੂ ਗ੍ਰੰਥ ਸਾਹਿਬ ਵਿਚ 'ਆਸਾ' ਰਾਗਨੀ ਵਿਚ ਰਲਾ ਕੇ ਲਿਖੀ ਗਈ ਹੈ; ਗਾਉਣ ਦਾ ਸਮਾਂ ਸੂਰਜ ਚੜ੍ਹਨ ਤੋਂ ਪਹਿਰ ਸਮੇਂ ਤਕ ਦਾ ਮੰਨਿਆ ਜਾਂਦਾ ਹੈ।
"ਗਵਰੀ ਗਾਵਹਿ **ਆਸਾਵਰੀ**।"
- ਰਾਗ ੧:੪ (1430)

**ਆਸਾੜੁ** ---- ਬਿਕਰਮੀ ਸੰਮਤ ਦਾ ਚੌਥਾ ਮਹੀਨਾ
"**ਆਸਾੜੁ** ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ।"
- ਮਾਝ **੫,** ਬਾਰਾ ੫:੧ (134)

**ਆਸੀਸ** ---- (ਸੰ. *ਆਸ਼ਿ* ) ਅਸ਼ੀਰਵਾਦ, ਦੁਆ
"ਪੂਤਾ ਮਾਤਾ ਕੀ **ਆਸੀਸ**।"
- ਗੂਜ **੫,** ੪, ੧*੧ (496)

**ਹੋਰ ਰੂਪ:**

**ਆਸੀਸੜੀਆ –**
"ਦੇਹੁ ਸਜਣ **ਆਸੀਸੜੀਆ** ਜਿਉ ਹੋਵੈ ਸਾਹਿਬ ਸਿਉ ਮੇਲੁ।"
- ਗਉ **੧,** ੨੦, ੩:੨ (157)

**ਆਸੀਸਾ –**
"ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ **ਆਸੀਸਾ** ਹੇ।"
- ਵਡ **੧,** ਅਲਾ ੫, ੨:੧ (582)

**ਆਸੀਨਾ** ---- (ਸੰ. *ਆਸਨ*) ਆਸਾਂ, ਕਾਮਨਾਵਾਂ, ਲੋਚਾਂ (ਸ਼ਬਦਾਰਥ, ਦਰਪਣ) ਇਸਥਿਤ, ਪੱਕਾ ਹੋਣਾ (ਗਰੂ ਗ੍ਰੰਥ ਕੋਸ਼)
"ਸਗਲ ਮਨੋਰਥ ਪੂਰਨ **ਆਸੀਨਾ**।"
- ਬਿਲਾ ੫, ੧੨, ੧:੨ (804)

**ਆਸੂਣੀ** ---- ਆਸ ਦੀ, ਵੇਖੋ 'ਆਸ' (2)
"ਆਇਓ ਬੰਦਾ ਦੁਨੀ ਵਿਚਿ ਵਤਿ **ਆਸੂਣੀ** ਬੰਨਿ।"
- ਸਲੋ **ਫਰ,** ੧੦੦:੨ (1383)

**ਆਸ੍ਰਮ** ----- (1) ਜੀਵਨ ਦੇ ਚਾਰ ਭਾਗ, ਵੇਖੋ 'ਆਸਰਮ'
(2) ਚਾਰ ਵਰਨ (ਜਾਤਾਂ) ਬ੍ਰਾਹਮਣ, ਖਤਰੀ, ਵੈਸ਼, ਸੂਦਰ
"ਬਰਨ **ਆਸ੍ਰਮ** ਸਾਸਤ੍ਰ ਸੁਨਉ ਦਰਸਨ ਕੀ ਪਿਆਸ।"
- ਬਿਲਾ **੫,** ੬੧, ੨:੧ (816)

**ਆਸ੍ਰਮਾਈ** --- (ਸੰ. *ਆ ਵ*) ਵਗਣਾ, ਨਿਕਲਣਾ, ਟਪਕਨਾ
"ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ **ਆਸ੍ਰਮਾਈ**।"
- ਸਿਰੀ **੧,** ੨੬, ੨:੨ (23)

**ਆਸ੍ਰਮੁ** ----- ਟਿਕਾਣਾ

"ਚਰਨ ਕਮਲ ਗੁਰਿ **ਆਸ੍ਰਮੁ** ਦੀਆ।"

- ਬਿਲਾ **੫,** ੮, ੩:੨ (804)

**ਆਸ੍ਰਯੰ** ----- ਆਸਰਾ

"ਪਤੰਤਿ ਮੋਹ ਕੂਪ ਦੁਰਲਭ੍ਯ ਦੇਹੰ ਤਤ **ਆਸ੍ਰਯੰ** ਨਾਨਕ।"

- ਸਸ **੫,** ੩:੫ (1354)

**ਆਹ** ------ ਹੈ

"ਮਤੜੀ ਕਾਂਢਕੁ **ਆਹ** ਪਾਵ ਧੋਵੰਦੋ ਪੀਵਸਾ।"

- ਮਾਰੂ **੫,** ਵਾਰ ੧੫ਸ, **੫,** ੩:੧ (1099)

**ਹੋਰ ਰੂਪ:**

**ਆਹਿ –**

"ਤੂੰ ਤਰਵਰੁ ਹਉ ਪੰਖੀ **ਆਹਿ**।"

- ਗਉ **ਕਬ,** ੨, ੩:੧ (323)

**ਆਹਿਓ –**

"ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ **ਆਹਿਓ**।"

- ਸੋਰ **੫,** ੨੯, ੧*:੨ (617)

**ਆਹੀ –**

"ਦੋਮ ਨ ਸੇਮ ਏਕ ਸੋ **ਆਹੀ**।"

- ਗਉ **ਰਵਿ,** ੨, ੨:੨ (345)

**ਆਹਰ** ----- ਉਦਮ

"**ਆਹਰ** ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ।"

- ਰਾਮ **੫,** ਵਾਰ ੧੮ਸ, **੫,** ੨:੧ (965)

**ਹੋਰ ਰੂਪ:**

**ਆਹਰਿ –**

"ਕਾਹੇ ਰੇ ਮਨ ਚਿਤਵਹਿ ਉਦਮੁ ਜਾ **ਆਹਰਿ** ਹਰਿ ਜੀਉ ਪਰਿਆ।"

- ਗੂਜ **੫,** ਸੋਦ ੫, ੧:੧ (10)

**ਆਹਰੁ –**

"ਰਹਦੇ ਖੁਹਦੇ ਨਿੰਦਕ ਮਾਰਿਅਨੁ ਕਰਿ ਆਪੇ **ਆਹਰੁ**।"

- ਗਉ **੪,** ਵਾਰ ੨੭ਸ, **੫,** ੧:੧ (315)

**ਆਹਰੋ** ----- ਰੁਝੇਵਾਂ

"ਹਰਿ ਕੀਰਤਨ ਕਾ **ਆਹਰੋ** ਹਰਿ ਦੇਹੁ ਨਾਨਕ ਕੇ ਮੀਤ।"

- ਗੂਜ **੫,** ਵਾਰ ੬ਸ, **੫,** ੧:੨ (519)

**ਆਹਾ** ------ ਹੈ

"ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰ ਕੋ **ਆਹਾ**।"

- ਆਸਾ **੫,** ੧੨੩, ੨:੨ (402)

**ਆਹਾਰ** ---- ਭੋਜਨ, ਖੁਰਾਕ, ਵੇਖੋ 'ਅਹਾਰੁ'

"ਰਾਮ ਰਾਮ ਰਾਮ ਕਰਿ **ਆਹਾਰ**।"

- ਗੋਂਡ **੫,** ੧੦, ੨:੨ (865)

**ਹੋਰ ਰੂਪ:**

**ਆਹਾਰੁ –**

"ਕੂੜੁ ਬੋਲਿ ਕਰਹਿ **ਆਹਾਰੁ**।"

– ਆਸਾ **੧,** ਵਾਰ ੧੯ਸ, **੧,** ੨:੬ (471)

**ਆਹਾਰੇ –**

"ਦੁਖ ਭੰਜਨ ਸੁਖ ਸਾਗਰ ਸੁਆਮੀ ਦੇਤ ਸਗਲ **ਆਹਾਰੇ** ਜੀਉ।"

- ਮਾਝ **੫,** ੩੬, ੨:੩ (105)

**ਆਹਾਰੋ –**

"ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ **ਆਹਾਰੋ**।"

- ਰਾਮ **੧,** ਸਿਗੋ ੬੦:੧ (944)

**ਆਹਾਰੀ** ---- ਭੋਜਨ ਕਰਨ ਵਾਲਾ, ਆਹਾਰ ਕਰਤਾ (ਨਿਰਣਯ, ਸੰਥਿਆ)

('ਦਰਪਣ', 'ਸ਼ਬਦਾਰਥ' ਇਸ ਦੇ ਅਰਥ ਭੋਜਨ ਹੀ ਕਰਦਾ ਹੈ)

"ਅੰਮ੍ਰਿਤ ਭੋਜਨੁ ਕਰੇ **ਆਹਾਰੀ**।"

- ਗਉ **੫,** ੮੫, ੧:੨ (181)

**ਆਹਾੜਾ** ---- ਤੋਲਿਆ ਹੋਇਆ, ਜਾਂਚਿਆ ਮਿਣਿਆ ਹੋਇਆ

"ਅਗਮ ਅਗੋਚਰੁ ਬੇਅੰਤ ਅਤੋਲਾ ਹੈ ਨਾਹੀ ਕਿਛੁ **ਆਹਾੜਾ**।"

- ਮਾਰੂ **੫,** ਸੋਲਾ ੧੦, ੧੦:੩ (1081)

**ਆਹਿ** ------ (1) ਚਾਹ ਕਰ

"ਰੇ ਮਨ ਮੇਰੇ ਤੂੰ ਤਾ ਕਉ **ਆਹਿ**।"

- ਗਉ **੫,** ੧੦੮, ੧:੧ (187)

"ਏਕੁ ਸਿਮਰਿ ਏਕੋ ਮਨ **ਆਹਿ**।"

- ਗਉ **੫,** ਸੁਖ ੧੯, ੮:੨ (289)

**ਹੋਰ ਰੂਪ:**

**ਆਹਿਓ –**

"ਮੋਹਿ ਅਨਾਥ ਨਿਰਗੁਨ ਗੁਣੁ ਨਾਹੀ ਮੈ **ਆਹਿਓ** ਤੁਮ੍ਹਰਾ ਧੋਰਾ।"

- ਗੂਜ **੫,** ੧੬, ੧*:੨ (499)

**ਆਹਿਆ –**

"ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ **ਆਹਿਆ** ਜੀਉ।"

- ਮਾਝ **੫,** ੪੩, ੨:੩ (107)

**ਆਹੀ –**

"ਮੈ **ਆਹੀ** ਓੜਿ ਤੁਹਾਰਿ ਨਾਨਕ ਬਲਿਹਾਰੀਆ।" (ਚਾਹਾਂ, ਪ੍ਰੇਮ ਕਰਾਂ)

- ਗਉ **੫,** ਅਸ ੧੨, ੫:੨ (241)

**ਆਹੀਐ** ---- (ਲੋਚੀਦੇ/ਚਾਹੀਏ)

"ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ **ਆਹੀਐ**।"

- ਫੁਨ **੫,** ੧੧:੨ (1362)

**ਆਹੇ –**
"**ਆਹੇ** ਮਨ ਅਵਰੁ ਨ ਭਾਵੈ ਚਰਨਾਵੈ ਚਰਨਾਵੈ ਉਲਝਿਓ ਅਲਿ ਮਕਰੰਦ ਕਮਲ ਜਿਉ।"
– ਬਿਲਾ **੫,** ੧੨੯, ੧:੧ (830)

**ਆਹੈ –**
"ਜੋਗੀ ਜਤੀ ਸਿਧ ਹਰਿ **ਆਹੈ**।"
– ਗਉ **੫,** ੧੦੭*, ੨:੨ (203)

(2) ਹੈ, ਵੇਖੋ 'ਆਹ'

(3) ਹਨ
"ਸਿਮਰਤ ਸਿਮਰਤ ਪ੍ਰਭੁ ਆਪਣਾ ਸਭ ਫਲ ਪਾਏ **ਆਹਿ**।"
– ਗੂਜ **੫,** ਵਾਰ ਪਸ, **੫,** ੨:੧ (519)

**ਹੋਰ ਰੂਪ:**

**ਆਹੇ –**
"ਕਰਿ ਕਿਰਪਾ ਰਾਖੇ ਸਤਿਸੰਗੇ ਨਾਨਕ ਸਰਣਿ **ਆਹੇ**।"
– ਆਸਾ **੫,** ੧੪੨, ੪:੧ (406)

(4) ਹੋ ਸਕਨਾ
"ਪੂਜਾ ਅਰਚਾ **ਆਹਿ** ਨ ਤੋਰੀ।"
– ਗੂਜ **ਰਵਿ,** ੧, ੫:੧ (525)

(5) ਹਾਂ
"ਕੋ ਕੋ ਨ ਬਿਗੂਤੋ ਮੈ ਕੋ **ਆਹਿ**।"
– ਬਸੰ **ਕਬ,** ੫, ੧:੪ (1194)

**ਆਹੇ** ------ (1) ਸੀ
"ਹੈ ਹੋਸੀ **ਆਹੇ**।"
– ਮਾਰੂ **੫,** ੨੧, ੩:੨ (1005)

(2) ਚਾਹੇ, ਵੇਖੋ 'ਆਹਿ' (1)

(3) ਹਨ, ਵੇਖੋ 'ਆਹਿ' (3)

**ਆਹੈ** ------ (1) ਹੁੰਦੀਆਂ ਹਨ
"ਮੂਲ ਬਿਨਾ ਸਾਖਾ ਕਤ **ਆਹੈ**।"
– ਭੈਰ **੫,** ੪੫, ੧:੪ (1149)

(2) ਚਾਹਨਾ, ਵੇਖੋ 'ਆਹਿ' (1)

**ਆਹੋ** ------ ਆਇਆ ਸੀ
"ਲੇਖਾ ਰਬੁ ਮੰਗੇਸੀਆ ਤੂ **ਆਹੋ** ਕੇਰ੍ਹੇ ਕੰਮਿ।"
– ਸਲੋ **ਫਰ,** ੩੮:੨ (1379)

**ਆਕ** ------ (ਸੰ. *अर्क*) ਅੱਕ ਦਾ ਬੂਟਾ ਜਿਸ ਦੇ ਫੁਲ ਆਕਰਸ਼ਕ ਪਰ ਥੁੜ ਚਿਰੇ, ਕਉੜੇ ਤੇ ਵਿਹੁ ਭਰੇ ਹੁੰਦੇ ਹਨ
"ਪਲਕ ਦ੍ਰਿਸਟਿ ਦੇਖਿ ਭੂਲੋ **ਆਕ** ਨੀਮ ਕੋ ਤੂੰਮਰੁ।"
– ਆਸਾ **੫,** ੧੨੭, ੨:੧ (403)

**ਆਕਰਖੈ** ---- (ਸੰ. *आर्क    ण*)

"ਜਹਾ ਤ੍ਰਿਖਾ ਮਨ ਤੁਝੁ **ਆਕਰਖੈ**।"

- ਗਉ **੫,** ਸੁਖ ੨, ੪:੯ (264)

**ਆਕਲ** ----- (ਸੰ. *ਆਕੁਲ*) ਵਿਆਕੁਲ, ਘਬਰਾਇਆ ਹੋਇਆ

"ਹਉ **ਆਕਲ** ਬਿਕਲ ਭਈ ਗੁਰ ਦੇਖੇ ਹਉ ਲੋਟਪੋਟ ਹੋਇ ਪਈਆ।"

- ਬਿਲਾ **੪,** ਅਸ ੫, ੧:੨ (836)

**ਆਕਾਸ** ---- (ਸੰ. *ਆਕਾ* ) ਅਸਮਾਨ

"ਸੁਣਿਐ ਧਰਤਿ ਧਵਲ **ਆਕਾਸ**।"

- ਜਪੁ **੧,** ੮:੨ (2)

"ਭੈ ਵਿਚਿ ਆਡਾਣੇ **ਆਕਾਸ**।"

- ਆਸਾ **੧,** ਵਾਰ ੪ਸ, **੧,** ੧:੧੦ (464)

**ਹੋਰ ਰੂਪ:**

**ਆਕਾਸੰ** –

"ਜੇਨ ਕਲਾ ਧਾਰਿਓ **ਆਕਾਸੰ** ਬੈਸੰਤਰੰ ਕਾਸਟ ਬੇਸਟੰ।"

- ਸਸ **੫,** ੫੩:੧ (1359)

**ਆਕਾਸਹ** –

"ਪਰਮਾਣੋ ਪਰਜੰਤ **ਆਕਾਸਹ** ਦੀਪ ਲੋਅ ਸਿਖੰਡਣਹ।"

- ਗਾਥਾ **੫,** ੨:੧ (1360)

**ਆਕਾਸਾ** –

"ਅਪੁ ਤੇਜੁ ਬਾਇ ਪ੍ਰਿਥਮੀ **ਆਕਾਸਾ**।"

- ਗਉ **ਕਬ,** ੧੮, ੪:੧ (327)

**ਆਕਾਸਿ** –

"ਡੋਲੁ ਬਧਾ ਕਸਿ ਜੇਵਰੀ **ਆਕਾਸਿ** ਪਤਾਲਾ।"

- ਗਉ **੧,** ਅਸ ੧੭, ੬:੨ (228)

**ਆਕਾਸੀ** – (ਅਸਮਾਨਾਂ ਤੇ)

"**ਆਕਾਸੀ** ਪਾਤਾਲਿ ਤੂੰ ਤ੍ਰਿਭਵਣਿ ਰਹਿਆ ਸਮਾਇ।"

- ਸਿਰੀ **੧,** ਅਸ ੧੩, ੯:੧ (62)

**ਆਕਾਸੁ** –

"ਮਛੀ ਤਾਰੂ ਕਿਆ ਕਰੇ ਪੰਖੀ ਕਿਆ **ਆਕਾਸੁ**।"

- ਮਾਝ **੧,** ਵਾਰ ੧੨ਸ, **੧,** ੧:੧ (143)

**ਆਕਾਸੈ** –

"ਜਿਉ **ਆਕਾਸੈ** ਪੰਖੀਅਲੋ ਖੋਜ ਨਿਰਖਿਓ ਨ ਜਾਈ।"

- ਗੂਜ **ਨਾਮ,** ੨, ੨:੧ (525)

**ਆਕਾਸਿ** ---- (1) ਦੁਆਰ

"ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ **ਆਕਾਸਿ**।"

- ਸਲੋ **੩,** ੧੬:੧ (1414)

**ਹੋਰ ਰੂਪ:**

**ਆਕਾਸੇ** – (ਦਸਮ ਦੁਆਰ)

"ਸੋਰਹ ਮਧੇ ਪਵਨੁ ਝਕੋਰਿਆ **ਆਕਾਸੇ** ਫਰੁ ਫਰਿਆ।"

- ਰਾਮ **ਕਬ,** ੬, ੨:੨ (970)

(2) ਆਸਮਾਨ, ਵੇਖੋ 'ਆਕਾਸ'

**ਆਕਾਸੁ** ---- (1) ਆਕਾਸ਼ ਦੇ ਵਾਸੀ ਅਰਥਾਤ ਦੇਵ ਲੋਕ ਦੇ ਵਾਸੀ, ਦੇਵਤੇ (ਭਾਵ)

"ਤ੍ਰੈਗੁਣ ਮੋਹੇ ਮੋਹਿਆ **ਆਕਾਸੁ**।"

- ਆਸਾ **੫,** ੧, ੩:੩ (370)

(2) ਅਭਿਮਾਨ (ਭਾਵ)

"ਊਪਰਿ ਚਰਨ ਤਲੈ **ਆਕਾਸੁ**।"

- ਰਾਮ **੫,** ੫੪, ੧:੩ (900)

(3) ਅਸਮਾਨ - ਵੇਖੋ 'ਆਕਾਸ'

**ਆਕਾਰ** ---- (ਸੰ. आकार) ਸਰੂਪ, ਵਜੂਦ, ਰਚਨਾ

"ਹੁਕਮੀ ਹੋਵਨਿ **ਆਕਾਰ** ਹੁਕਮੁ ਨ ਕਹਿਆ ਜਾਈ।"

- ਜਪੁ **੧,** ੨:੧ (1)

**ਹੋਰ ਰੂਪ:**

**ਆਕਾਰਾ** -

"ਬਿਨਸਿ ਜਾਇਗੋ ਸਗਲ **ਆਕਾਰਾ**।"

- ਗਉ **੫,** ਅਸ ੪, ੫:੪ (237)

**ਆਕਾਰੀ** - (ਆਕਾਰਾਂ ਵਿਚ)

"ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ **ਆਕਾਰੀ**।"

- ਮਲਾ **੩,** ੯, ੨:੧ (1260)

**ਆਕਾਰੁ** -

"ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣ ਕਰਿ **ਆਕਾਰੁ**।"

- ਸਿਰੀ **੧,** ੧੬, ੪:੧ (20)

**ਆਕਾਰੈ** - (ਆਕਾਰ ਵਿਚ)

"ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ **ਆਕਾਰੈ**।"

- ਭੈਰ **ਨਾਮ,** ੧, ੩:੨ (1167)

**ਆਕਾਰੁ** ---- (1) ਦ੍ਰਿਸ਼ਟਮਾਨ

"ਚਾਰੇ ਬੇਦ ਕਥਹਿ **ਆਕਾਰੁ**।"

- ਗਉ **੧,** ੧੨, ੧:੨ (154)

"ਸਭੋ ਸੂਤਕੁ ਜੇਤਾ ਮੋਹੁ **ਆਕਾਰੁ**।"

- ਗਉ **੩,** ਅਸ ੧, ੨:੧ (229)

"ਸੋਈ ਗੁਪਤੁ ਸੋਈ **ਆਕਾਰੁ**।"

- ਆਸਾ **੫,** ੬੮, ੧:੨ (387)

(2) ਵਜੂਦ, ਹੋਂਦ, ਵੇਖੋ 'ਆਕਾਰ'

(3) ਰਚਨਾ, ਸ੍ਰਿਸ਼ਟੀ

"ਸਚੁ ਵੇਖਣਾ ਸਚੁ ਬੋਲਣਾ ਸਚਾ ਸਭੁ **ਆਕਾਰੁ**।"

- ਵਡ **੩,** ਅਸ ੧, ੭:੨ (565)

"ਭੈ ਵਿਚਿ ਸਭੁ **ਆਕਾਰੁ** ਹੈ ਨਿਰਭਉ ਹਰਿ ਜੀਉ ਸੋਇ।"

– ਵਡ **੪,** ਵਾਰ ੨ਸ, **੩,** ੧:੧ (586)

**ਆਕੀ** ----- (ਅ. ਆਕੀ) ਬਾਗ਼ੀ

"ਦਿਲਿ ਖੋਟੈ **ਆਕੀ** ਫਿਰਨਿ੍ ਬੰਨ੍ ਭਾਰੁ ਉਚਾਇਨਿ੍ ਛਟੀਐ।"

– ਰਾਮ ਸਬ, ਵਾਰ ੨:੧੧ (967)

**ਹੋਰ ਰੂਪ:**

**ਆਕੀਆ** – (ਬਾਗ਼ੀਆ)

"ਤਲਬਾ ਪਉਸਨਿ **ਆਕੀਆ** ਬਾਕੀ ਜਿਨਾ ਰਹੀ।"

– ਰਾਮ **੩,** ਵਾਰ ੧੩ਸ, **੧,** ੨:੩ (953)

**ਆਕੁਲ** ----- (ਆ (ਰਹਿਤ) +ਕੁਲ) ਕੁਲ ਰਹਿਤ, ਸੁਤਯ ਪ੍ਰਕਾਸ਼

"ਸਬਦਿ ਅਤੀਤ ਅਨਾਹਦਿ ਰਾਤਾ **ਆਕੁਲ** ਕੈ ਘਰਿ ਜਾਉ ਗੋ।"

– ਰਾਮ **ਨਾਮ,** ੨, ੧*:੨ (973)

**ਹੋਰ ਰੂਪ:**

**ਆਕੁਲ** –

"ਕਉਣੁ ਕਹੈ ਕਿਓ ਬੂਝੀਐ ਰਮਈਆ **ਆਕੁਲ** ਰੀ ਬਾਈ।"

– ਗੂਜ **ਨਾਮ,** ੨, ੧*:੧ (525)

**ਆਖਉ** ----- ਮੈਂ ਆਖਾਂ, ਆਖੇ

"ਬੈਸਿ ਗੁਫਾ ਮਹਿ **ਆਖਉ** ਕੈਸਾ।"

– ਗਉ **੧,** ਅਸ ੨, ੪:੨ (221)

"ਭਾਵੈ ਸਭੁ **ਆਖਉ** ਸੰਸਾਰੁ।"

– ਧਨਾ **੧,** ੬, ੪:੨ (662)

**ਹੋਰ ਰੂਪ:**

**ਆਖਹਿ** – (ਆਖਦੇ ਹਨ)

"ਕੀਮਤਿ ਕਿਨੈ ਨ ਪਾਈਆ ਸਭਿ ਸੁਣਿ ਸੁਣਿ **ਆਖਹਿ** ਸੋਇ।"

– ਸਿਰੀ **੧,** ਅਸ ੧, ੨:੩ (53)

**ਆਖਹੁ** –(ਕਹੋ)

"ਸਭਿ **ਆਖਹੁ** ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿਨਾਮੁ ਮੁਖਿ ਦੀਆ।"

– ਵਡ **੪,** ਵਾਰ ੧:੫ (585)

**ਆਖਣ** – (ਕਹਿਣ)

"ਭੀ ਤੂੰਹੈ ਸਾਲਾਹਣਾ **ਆਖਣ** ਲਹੈ ਨ ਚਾਉ।"

– ਮਾਝ **੧,** ਵਾਰ ੯ਸ, **੧,** ੧:੪ (142)

"**ਆਖਣ** ਵਾਲਾ ਕਿਆ ਬੇਚਾਰਾ।"

– ਆਸਾ **੧,** ੧, ੪:੧ (349)

**ਆਖਣਾ** –

"ਸੁਣਿ ਸੁਣਿ ਆਖਣੁ **ਆਖਣਾ** ਜੇ ਭਾਵੈ ਕਰੇ ਤਮਾਇ।"

– ਸਿਰੀ **੧,** ੨, ੧*:੨ (14)

**ਆਖਣਿ** –

"ਕੇਤਾ ਆਖਣੁ ਆਖੀਐ **ਆਖਣਿ** ਤੋਟਿ ਨ ਹੋਇ।"

- ਸਿਰੀ **੧,** ੧੧, ੨:੧ (18)

**ਆਖਣੁ –**
"ਹੁਕਮੁ ਸੋਈ ਤੁਧੁ ਭਾਵਸੀ ਹੋਰੁ **ਆਖਣੁ** ਬਹੁਤੁ ਅਪਾਰੁ।"

- ਸਿਰੀ **੧,** ੭, ੪:੨ (17)

**ਆਖਾ –** ਕਹਾਂ
"ਸਿਧੁ ਹੋਵਾ ਸਿਧਿ ਲਾਈ ਰਿਧਿ **ਆਖਾ** ਆਉ।"

- ਸਿਰੀ **੧,** ੧, ੩:੧ (14)

"ਮੁਖਿ ਨਿੰਦਾ **ਆਖਾ** ਦਿਨੁ ਰਾਤਿ।" (ਕਹਿੰਦਾ ਹਾਂ)

- ਸਿਰੀ **੧,** ੨੯, ੨:੧ (24)

**ਆਖਾਏ –**
"ਪੰਡਿਤੁ **ਆਖਾਏ** ਬਹੁਤੀ ਰਾਹੀ ਕੋਰੜ ਮੋਠ ਜਿਨੇਹਾ।"

- ਰਾਮ **੫,** ਵਾਰ ੭ਸ, **੫,** ੨:੧ (960)

**ਆਖਾਂ –** (ਆਖਦੀ ਹਾਂ)
"ਰਾਹੁ ਦਸਾਈ ਨ ਜੁਲਾਂ **ਆਖਾਂ** ਅੰਮੜੀਆਸੁ।"

- ਵਡ **੧,** ੨, ੩:੧ (557)

"ਕਿਸੁ ਨੇੜੈ ਕਿਸੁ **ਆਖਾਂ** ਦੂਰੇ।" (ਕਹਾਂ)

- ਮਾਰੂ **੧,** ਸੋਲਾ ੨੨, ੨:੨ (1042)

**ਆਖਿ –** (ਕਹਿ)
"**ਆਖਿ ਆਖਿ** ਮਨੁ ਵਾਵਣਾ ਜਿਉ ਜਿਉ ਜਾਪੈ ਵਾਇ।"

- ਸਿਰੀ **੧,** ਅਸ ੧, ੧:੧ (53)

"ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ **ਆਖਿ** ਕਰਾਈ।"

- ਮਾਝ **੧,** ਵਾਰ ੧੯ਸ, **੧,** ੧:੫ (147)

**ਆਖਿਆ –**
"ਅਮੁਲੋ ਅਮੁਲੁ **ਆਖਿਆ** ਨ ਜਾਇ।"

- ਜਪੁ **੧,** ੨੬:੯ (5)

**ਆਖੀ –**
"ਕਿਆ ਉਪਮਾ ਤੇਰੀ **ਆਖੀ** ਜਾਇ।"

- ਆਸਾ **੧,** ੭, ੧*:੧ (350)

**ਆਖੀਂ –**
"**ਆਖੀਂ** ਸੇਖਾ ਬੰਦਗੀ ਚਲਣੁ ਅਜੁ ਕਿ ਕਲਿ।"

- ਸਲੋ **੩,** ੯੭:੨ (1383)

**ਆਖੀਅਹ –**
"ਨ ਹਮ ਚੰਗੇ **ਆਖੀਅਹ** ਬੁਰਾ ਨ ਦਿਸੈ ਕੋਇ।"

- ਮਾਰੂ **੧,** ਅਸ ੧੦, ੮:੧ (1015)

**ਆਖੀਅਹਿ –** (ਕਹੀਏ)
"ਲਖੁ ਲਖੁ ਗੇੜਾ **ਆਖੀਅਹਿ** ਏਕੁ ਨਾਮੁ ਜਗਦੀਸ।"

- ਜਪੁ **੧,** ੩੨:੨ (7)

**ਆਖੀਐ –**
"ਨਾਨਕ ਵਡਾ **ਆਖੀਐ** ਆਪੇ ਜਾਣੈ ਆਪੁ।"

- ਜਪੁ **੧,** ੨੨:੫ (5)

**ਆਖੁ** –
"ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸਪੁਰੀ ਵਿਚਿ **ਆਖੁ** ਮਸੋਲਾ।"
– ਤਿਲੰ **੧,** ੫, ੨:੧ (722)

**ਆਖੇ** –
"ਜੇਹਾ ਜਾਣੈ ਤੇਹੋ ਵਰਤੈ ਜੇ ਸਉ **ਆਖੇ** ਕੋਇ।"
– ਰਾਮ **੩,** ਵਾਰ ੧੯ਸ, **੨**, ੨:੨ (954)

**ਆਖੈ** –
"ਨਾਨਕ ਆਖਣਿ ਸਭੁ ਕੋ **ਆਖੈ** ਇਕਦੂ ਇਕੁ ਸਿਆਣਾ।"
– ਜਪੁ **੧**, ੨੧:੧੬ (5)

**ਆਖਣਿ** ---- (1) ਕਹਿਣਾ, ਵੇਖੋ 'ਆਖਉ'
(2) ਗਲਾਂ
"**ਆਖਣਿ** ਆਖੈ ਬਕੈ ਸਭੁ ਕੋਇ।"
– ਆਸਾ **੩**, ੪੩, ੩:੧ (362)

**ਆਖਣੁ** ----- (1) ਮੂੰਹ
" **ਆਖਣੁ** ਆਖਿ ਨ ਰਜਿਆ ਸੁਨਣਿ ਨ ਰਜੇ ਕੰਨ।"
– ਮਾਝ **੧**, ਵਾਰ ੧੯ਸ, **੨**, ੨:੧ (147)
(2) ਕਹਿਣਾ, ਬਿਆਨ ਕਰਨਾ, ਆਖਣਾ, ਵੇਖੋ 'ਆਖਉ'

**ਆਖਦਾ** ---- ਕਹਿੰਦਾ
"ਬੁਰਾ ਭਲਾ ਤਿਚਰੁ **ਆਖਦਾ** ਜਿਚਰੁ ਹੈ ਦੁਹੁ ਮਾਹਿ।"
– ਸੂਹੀ **੩**, ਅਸ ੪, ੭:੧ (757)

**ਆਖਾਰ** ---- ਅਖਾੜਾ, ਰੰਗ ਭੂਮੀ
"**ਆਖਾਰ** ਮੰਡਲੀ ਧਰਣਿ ਸਬਾਈ ਊਪਰਿ ਗਗਨੁ ਚੰਦੋਆ।"
– ਰਾਮ **੫**, ੭, ੨:੧ (884)

**ਹੋਰ ਰੂਪ:**

**ਆਖਾਰਾ** –
"ਰਾਸਿ ਮੰਡਲੁ ਕੀਨੋ **ਅਖਾਰਾ**।"
– ਸੂਹੀ **੫**, ੪੫, ੧*:੧ (746)

**ਆਖਾਰੇ** –
"ਨਟ ਨਾਟਿਕ **ਆਖਾਰੇ** ਗਾਇਆ।"
– ਗਉ **੫**, ੮੧, ੨:੩ (179)

**ਆਖਾੜਾ** –
"ਵੇਖੈ ਵਿਗਸੈ ਸਭਿ ਰੰਗ ਮਾਣੇ ਰਚਨੁ ਕੀਨਾ ਇਕ **ਆਖਾੜਾ**।"
– ਮਾਰੂ **੫**, ਸੋਲਾ ੧੦, ੯:੩ (1081)

**ਆਖਾੜੇ** –
"ਮਹਾ ਬਚਿਤ੍ਰ ਸੁੰਦਰ **ਆਖਾੜੇ** ਰਣ ਮਹਿ ਜਿਤੇ ਪਵਾੜੇ।"
– ਆਸਾ **੫**, ੩੮, ੨:੧ (380)

**ਆਖਿ** ------ (1) ਪੜ

"ਕਰਣੀ ਕਲਮਾ **ਆਖਿ** ਕੈ ਤਾ ਮੁਸਲਮਾਣੁ ਸਦਾਇ।"

- ਮਾਝ **੧**, ਵਾਰ ੭ਸ, **੧**, ੩:੪ (141)

(2) ਕਹਿਕੇ, ਵੇਖੋ 'ਆਖਉ'

(3) ਬਿਆਨ ਕਰਕੇ

"ਹਰਿ ਕੈ ਦਰਿ ਵਰਤਿਆ ਸੁ ਨਾਨਕਿ **ਆਖਿ** ਸੁਣਾਇਆ।"

- ਗਉ, ਵਾਰ ੩੦ਸ, **੪**, ੧:੧੩ (316)

(4) ਉਚੀ ਉਚੀ ਬੋਲ ਕੇ, ਬੋਲ ਬੋਲ ਕੇ

"ਇਹੁ ਮਨੁ ਅੰਧਾ ਬੋਲਾ ਹੈ ਕਿਸੁ **ਆਖਿ** ਸੁਣਾਇ।"

- ਆਸਾ **੩**, ੫੧, ੧:੨ (364)

"ਕਹਿ ਕਹਿ ਕਹਣਾ **ਆਖਿ** ਸੁਣਾਏ।"

- ਆਸਾ **੩**, ੫੦, ੩:੩ (364)

"ਗੁਰਮੁਖਿ ਹਰਿ ਗੁਣ **ਆਖਿ** ਵਖਾਣੀ।"

- ਆਸਾ **੪**, ੫੭, ੧:੨ (367)

"ਕਿਆ ਕਹੀਐ ਕਿਸੁ **ਆਖਿ** ਸੁਣਾਈਐ ਜਿ ਕਹਣਾ ਸੁ ਪ੍ਰਭ ਜੀ ਪਾਸਿ।"

- ਆਸਾ **੫**, ੪੬, ੩:੧ (382)

(5) ਸਿਮਰੀਏ (ਭਾਵ)

"ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ **ਆਖਿ** ਗੁਰੂ ਜੀਵਾਈਆ।"

- ਸੋਰ **੪**, ਵਾਰ ੧੪:੫ (648)

**ਆਖਿਐ** ---- ਕਹੈ/ਹੁਕਮ ਅਨੁਸਾਰ

"ਸਤਿਗੁਰ ਕੈ **ਆਖਿਐ** ਜੋ ਚਲੈ ਸੋ ਸਤਿ ਪੁਰਖੁ ਭਲ ਭਲਾ।"

- ਗਉ **੪**, ਵਾਰ ੯ਸ, **੪**, ੨:੬ (304)

**ਆਖਿਰ** ---- (ਅ. ਆਖਿਰ) ਅੰਤਮ ਤੌਰ ਤੇ, ਅੰਤ ਨੂੰ

"**ਆਖਿਰ** ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ।"

- ਤਿਲੰ **੧**, ੧, ੨:੨ (721)

**ਆਖੀ** ------ (1) ਅੱਖਾਂ ਨਾਲ

"ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ **ਆਖੀ**।"

- ਸਿਰੀ **੪**, ਵਾਰ ੧੨:੫ (88)

"ਮੂਰਖੁ ਹੋਇ ਨ **ਆਖੀ** ਸੂਝੈ।"

- ਆਸਾ **੧**, ਆਸ ੧, ੬:੧ (414)

(2) ਕਹੀ, ਵੇਖੋ 'ਆਖਉ' (1)

**ਆਖੀਅਹਿ** -- (1) ਕਹੀਏ, ਵੇਖੋ 'ਆਖਉ' (1)

(2) ਕਹੀਆਂ ਜਾਂਦੀਆਂ ਹਨ

"ਸਭਿ ਗੁਣਵੰਤੀ **ਆਖੀਅਹਿ** ਮੈ ਗੁਣੁ ਨਾਹੀ ਕੋਇ।"

- ਸਿਰੀ **੧**, ਅਸ ੫, ੮:੧ (56)

**ਹੋਰ ਰੂਪ:**

**ਆਖੀਅਨਿ** -

"ਸਤੀਆ ਏਹਿ ਨ **ਆਖੀਅਨਿ** ਜੋ ਮੜਿਆ ਲਗਿ ਜਲੰਨਿ।"

– ਸੂਹੀ **੩**, ਵਾਰ ੬ਸ, **੩**, ੧:੧ (787)

(3) ਦਸੀਏ, ਸੁਣਾਈਏ

"ਦੁਖ ਤਿਸੈ ਪਹਿ **ਆਖੀਅਹਿ** ਸੂਖ ਜਿਸੈ ਹੀ ਪਾਸਿ।"

– ਸਿਰੀ **੧**, ੫, ੩:੩ (16)

**ਆਖੂੰ** ------ ਮੂੰਹ ਨਾਲ

"**ਆਖੂ** ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ।"

– ਸਾਰ **੪**, ਵਾਰ ੧੦ਸ, **੧**, ੨:੨ (1241)

**ਆਖੂਟਾ** ---- ਨਾ ਮੁਕਣ ਵਾਲਾ, ਵੇਖੋ 'ਅਖੁਟ'

"ਬਹੁਤੁ ਖਜਾਨੇ ਮੇਰੈ ਪਾਲੈ ਪਰਿਆ ਅਮੋਲ ਲਾਲ **ਆਖੂਟਾ**।"

– ਸਾਰ **੫**, ੩੨, ੨:੧ (1210)

**ਹੋਰ ਰੂਪ:**

**ਅਖੂਟੁ** –

"ਮਾਲੁ ਹਮਾਰਾ **ਅਖੂਟ** ਅਬੇਚਲੁ।"

– ਭੈਰ **੫**, ੨੨, ੨:੪ (1141)

**ਆਖੇਰ** ----- (ਸੰ. *ਅ*ਾ `ਰ) ਸ਼ਿਕਾਰ ਵਾਲੀ

"**ਆਖੇਰ** ਬਿਰਤਿ ਬਾਹਰਿ ਆਇਓ ਧਾਇ।"

– ਭੈਰ **੫**, ੪, ੨:੧ (1136)

**ਹੋਰ ਰੂਪ:**

**ਆਖੇੜ** –

"**ਆਖੇੜ** ਬਿਰਤਿ ਰਾਜਨ ਕੀ ਲੀਲਾ।"

– ਗਉ **੫**, ੮੧, ੩:੩ (179)

**ਆਖੈ** ------ (1) ਕਹੈ, ਵੇਖੋ 'ਆਖਉ' (1)

(2) ਦਸੇ

"ਦੂਜੀ ਦੁਰਮਤਿ **ਆਖੈ** ਦੋਇ।"

– ਗਉ **੧**, ਅਸ ੫, ੨:੧ (223)

(3) ਅੱਖਾਂ

"ਫੂਟੀ **ਆਖੈ** ਕਛੁ ਨ ਸੂਝੈ ਬੂਡਿ ਮੂਏ ਬਿਨੁ ਪਾਨੀ।"

– ਕੇਦਾ **ਕਬ**, ੪, ੧:੨ (1124)

**ਆਖ੍ਰ** ----- ਅਖਰ

"ਕੀਨੇ ਰਾਮ ਨਾਮ ਇਕ **ਆਖ੍ਰ**।"

– ਗਉ **੫**, ਸੁਖ ੧, ੧:੬ (262)

**ਆਗਹ** ----- ਜੋ ਅਗੇ ਹਨ, ਹੋਰਨਾਂ ਨੂੰ

"ਦੋਸੁ ਦੇਤ **ਆਗਹ** ਕਉ ਅੰਧਾ।"

– ਗਉ **੫**, ਬਾਅ ੩੯:੬ (258)

**ਆਗੰਜਤ** ---- (ਸੰ. *ਅ*੦*ਜਕ*) ਅਜਿਤ, ਅਬਿਨਾਸੀ

"ਆਤਮੁ ਜਿਤਾ ਗੁਰਮਤੀ **ਆਗੰਜਤ** ਪਾਗਾ।"

- ਰਾਮ **੫**, ਵਾਰ ੧੭:੪ (964)

('ਸ੍ਰੀ ਗੁਰੂ ਗ੍ਰੰਥ ਕੋਸ਼' ਨੇ 'ਅਗੰਜ' ਦੇ ਅਰਥ 'ਨਾ ਟੁੱਟਣ' ਵਾਲਾ ਵੀ ਕੀਤਾ ਹੈ।')

**ਆਂਗਣਿ** ---- (ਸੰ. *अङ्गण*) ਵੇਹੜਾ

"ਪਿਰ ਬਾਝੜਿਅਹੁ ਮੇਰੇ ਪਿਆਰੇ **ਆਂਗਣਿ** ਧੂੜਿ ਲੁਤੇ।"

- ਆਸਾ **੪**, ਛੰਤ ੨੧, ੪:੨ (452)

**ਹੋਰ ਰੂਪ:**

**ਆਗਨਿ** –

"ਪਾਰਜਾਤੁ ਘਰਿ **ਆਗਨਿ** ਮੇਰੈ ਪੁਹਪ ਪਤ੍ਰ ਤਤੁ ਡਾਲਾ।"

- ਗੂਜ **੧**, ਅਸ ੧, ੩:੧ (503)

**ਆਂਗਨਿ** – (ਹਿਰਦੇ ਰੂਪੀ ਵੇਹੜਾ)

"**ਆਂਗਨਿ** ਮੇਰੈ ਸੋਭਾ ਚੰਦ।"

- ਆਸਾ **੫**, ੭, ੨:੩ (372)

**ਆਗਨਤਾ** --- ਬੇਅੰਤ

"ਪਾਰਬ੍ਰਹਮੁ ਐਸੋ **ਆਗਨਤਾ**।"

- ਗਉ **੫**, ਬਾਅ, ੪੯:੬ (260)

**ਆਗਮ** ----- (1) ਸ਼ਾਸਤਰ

"**ਆਗਮ** ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ।"

- ਆਸਾ **ਕਬ**, ੫, ੨:੧ (476)

**ਹੋਰ ਰੂਪ:**

**ਆਗਮੁ** –

"ਪਹਿਲਾ **ਆਗਮੁ** ਨਿਗਮੁ ਨਾਨਕੁ ਆਖਿ ਸੁਣਾਏ ਪੂਰੇ ਗੁਰ ਕਾ ਬਚਨੁ ਉਪਰਿ ਆਇਆ।"

- ਗਉ **੪**, ਵਾਰ ੮ਸ, **੪**, ੨:੭ (304)

(2) ਤੰਤ੍ਰ ਸ਼ਾਸ਼ਤਰ ਜਿਸ ਵਿਚ ਸਤ ਅੰਗ ਹੋਣ

(ਉਤਪਤਿ, ਪ੍ਰਲੈ, ਦੇਵਪੂਜਨ, ਮੰਤ੍ਰਸਾਧਨ, ਪੁਰਸ਼ਚਰਣ, ਖੱਟ ਕਰਮਾਂ ਦੇ ਸਾਧਨ ਅਤੇ ਧਿਆਨ।)

"**ਆਗਮ** ਨਿਗਮੁ ਕਹੈ ਜਨੁ ਨਾਨਕੁ ਸਭੁ ਦੇਖੈ ਲੋਕੁ ਸਬਾਇਆ।"

- ਟੋਡੀ **੫**, ੧੧, ੨:੨ (714)

**ਆਗਮਨਿ** --- (ਸੰ. *आगमः*) ਆਉਣਾ, ਪਹੁੰਚਣਾ ਆਮਦ

"ਪਹਿਲ ਬਸੰਤੈ **ਆਗਮਨਿ** ਪਹਿਲਾ ਮਉਲਿਓ ਸੋਇ।"

- ਸੂਹੀ **੩**, ਵਾਰ ੧੯ਸ, **੧**, ੧:੧ (791)

**ਆਗਮੁ** ----- (1) ਪਹੁੰਚ, ਆਮਦ, ਵੇਖੋ 'ਆਗਮਨਿ'

"ਮਨਿ ਚਾਉ ਭਇਆ ਪ੍ਰਭ **ਆਗਮੁ** ਸੁਣਿਆ।"

- ਰਾਮ **੩**, ਅਨੰ ੩੪:੧ (921)

(2) ਸ਼ਾਸ਼ਤਰ, ਵੇਖੋ 'ਆਗਮ' (1)

**ਆਗਰ** – (ਸੰ. *अग्र*) ਪ੍ਰਥਮ, ਸ਼੍ਰੇਸ਼ਟ, ਮੁਖੀਏ, ਸਿਆਣੇ
"ਚਾਰਿ ਚਰਨ ਕਹਹਿ ਬਹੁ **ਆਗਰ**।"
– ਗਉ **ਕਬ**, ੫, ੩:੧ (324)

(2) ਜ਼ਬਾਨੀ (ਭਾਵ)
"ਨਵ ਛਿਅ ਖਟੁ ਬੋਲਹਿ ਮੁਖ **ਆਗਰ** ਮੇਰਾ ਹਰਿ ਪ੍ਰਭੁ ਇਵ ਨ ਪਤੀਨੇ।"
– ਧਨਾ **੪**, ੭, ੨:੧ (668)

**ਆਗਰੁ** ----- (ਸੰ. *अग्र*) ਪਹਿਲਾਂ
"ਨਿਰਮਲ ਨਾਮੁ ਸੁਧਾ ਪਰਪੂਰਨ ਸਬਦ ਤਰੰਗ ਪ੍ਰਗਟਿਤ ਦਿਨ **ਆਗਰੁ**।"
– ਸਵ **੪**, ਮਥੁ ੪:੧ (1404)

**ਆਗਲ** ----- ਬਹੁਤ, ਬਹੁਤਾ
"ਬਹੁਤੁ ਸਿਆਣਪ **ਆਗਲ** ਭਾਰਾ।"
– ਗਉ **੫**, ੭੯, ੧:੨ (178)

"ਸੁਖ ਮਾਂਗਤ ਦੁਖੁ **ਆਗਲ** ਹੋਇ।"
– ਗਉ **੧**, ਅਸ ੪, ੩:੧ (222)

**ਹੋਰ ਰੂਪ:**

**ਆਗਲੜਾ** –
"ਮਾਇਆ ਮੋਹੁ ਮਨਿ **ਆਗਲੜਾ** ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ।"
– ਸਿਰੀ **ਡ੍ਰਿਲੇ**, ੨, ੧:੧ (92)

**ਆਗਲੜੈ** ---- ਸਾਹਮਣੇ, ਅਗੇ
"ਤਿਨ **ਆਗਲੜੈ** ਮੈ ਰਹਣੁ ਨ ਜਾਇ।"
– ਸਿਰੀ **ਡ੍ਰਿਲੋ**, ੨, ੧*:੨ (92)

"ਤਹ ਕਰ ਦਲ ਕਰਨਿ ਮਹਾਬਲੀ ਤਿਨ **ਆਗਲੜੈ** ਮੈ ਰਹਣੁ ਨ ਜਾਇ।"
– ਸਿਰੀ ਡ੍ਰਿਲੋ, ੨, ੪:੨ (92)

**ਆਗਾਸ** ---- ਅਸਮਾਨ, ਵੇਖੋ 'ਆਕਾਸ'
"ਨਾਮ ਕੇ ਧਾਰੇ **ਆਗਾਸ** ਪਾਤਾਲ।"
– ਗਉ **੫**, ਸੁਖ ੧੬, ੫:੫ (284)

**ਹੋਰ ਰੂਪ:**

**ਆਗਾਸਾ** –
"ਪਾਤਾਲਾ ਪਾਤਾਲ ਲਖ **ਆਗਾਸਾ** ਆਗਾਸ।"
– ਜਪੁ **੧**, ੨੨:੧ (5)

**ਆਗਾਸੀ** –
"ਹੁਕਮੇ ਆਡਾਣੇ **ਆਗਾਸੀ**।"
– ਮਾਰੂ **੧**, ਸਲੋ ੧੬, ੧੨:੧ (1037)

**ਆਗਾਸੁ** –
"ਸਾਝ ਬਿਹਾਗ ਤਕਹਿ **ਆਗਾਸੁ**।"
– ਗਉ **੧**, ੬, ੩:੩ (152)

**ਆਗਾਹ** ---- ਬੇਅੰਤ, ਅਥਾਹ

"ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨ **ਆਗਾਹ**।"

- ਸਲੋ **ਫਰ** (ਮ:੫), ੧੦੫:੧ (1383)

**ਆਗਾਹਾ** ---- ਅਗੇ ਵਲ

"**ਅਗਾਹਾ** ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ।"

- ਮਾਰੂ **੫**, ਵਾਰ ੭ਸ, **੫**, ੧:੧ (1096)

**ਆਗਾਜਾ** ---- (ਫਾ. ਆਗ਼ਾਜ਼, ਆਰੰਭ) ਉਤਪਤਿ, ਪ੍ਰਗਟ ਹੋਣਾ

"ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ **ਆਗਾਜਾ**।"

- ਰਾਮ **੫**, ੭, ੧:੨ (884)

**ਆਗਾਧਾ** ---- ਅਥਾਹ, ਵਰਣਨ ਤੋਂ ਬਾਹਰ, ਵੇਖੋ 'ਅਗਾਧ' (2)

"ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ **ਆਗਾਧਾ**।"

- ਸਾਰ **੫**, ੬, ੬:੨ (1204)

**ਆਗਾਧਿ** ---- ਜਿਨਾ ਦਾ ਥਹੁ ਨ ਪਾਇਆ ਜਾ ਸਕੇ, ਵੇਖੋ 'ਅਗਾਧ( (1)

"ਪਾਰਬ੍ਰਹਮ ਠਾਕੁਰ **ਆਗਾਧਿ**।"

- ਗਉ **੫**, ੮੪, ੩:੧ (180)

**ਆਗਿ** ----- (1) (ਸੰ. *अग्नि:*) ਅੱਗ

"ਸੁਰਿ ਨਰ ਦਾਧੇ ਲਾਗੀ **ਆਗਿ**।" (ਭਾਵ 'ਤ੍ਰਿਸ਼ਨਾ' ਦੀ ਅੱਗ)

- ਗਉ **ਕਬ**, ੨੪, ੨:੧ (328)

"**ਆਗਿ** ਲਗਾਇ ਮੰਦਰ ਮੈਂ ਸੋਵਹਿ।" (ਵਿਸ਼ੈ ਵਿਕਾਰਾਂ ਦੀ ਅੱਗ ਲਾਕੇ)

- ਗਉ **ਕਬ**, ੪੪, ੫:੨ (332)

(2) ਅਗਿਆਨਤਾ

"ਸਬਦਿ ਨਿਵਾਰੀ **ਆਗਿ** ਜੋਤਿ ਦੀਪਾਈਐ।"

- ਸੂਹੀ **੧**, ਅਸ ੪, ੬:੨ (752)

**ਆਗਿਓ** ---- (ਸੰ. *आज्ञा*) ਹੁਕਮ, ਆਗਿਆ

"ਸਰਬ ਸੂਖ ਆਨੰਦ ਮੰਗਲ ਰਸ ਮਾਨਿ ਗੋਬਿੰਦੈ **ਆਗਿਓ**।"

- ਗਉ **੫**, ੧੬੦*, ੧*:੨ (215)

**ਹੋਰ ਰੂਪ:**

**ਆਗਿਆ** –

"ਪ੍ਰਭ ਕੀ **ਆਗਿਆ** ਸਤਿ ਕਰਿ ਮਾਨੁ।"

- ਗਉ **੫**, ੭੩, ੪:੨ (177)

**ਆਗਿਆ** --- (1) ਹੁਕਮ, ਵੇਖੋ 'ਆਗਿਓ'

(2) ਅਖਤਿਆਰ

"**ਆਗਿਆ** ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ।"

- ਗੂਜ **੫**, ਅਸ ੧, ੭:੨ (507)

**ਆਗਿਆਕਾਰ** – ਹੁਕਮ ਵਿਚ ਰਹਿਣ ਵਾਲੇ, ਹੁਕਮ ਮੰਨਣ ਵਾਲੇ

"ਕੋਇ ਸਕਤਿ ਸਿਵ **ਆਗਿਆਕਾਰ**।"

- ਭੈਰ **੫**, ੫, ੪:੩ (1156)

"ਏਕੁ ਨਿਹਾਰਹਿ **ਆਗਿਆਕਾਰ**।"

- ਗਉ **੫**, ੮੬, ੨:੨ (181)

**ਹੋਰ ਰੂਪ:**

**ਆਗਿਆਕਾਰੀ** – (ਸੰ. *आज्ञाकारिन्*)

"**ਆਗਿਆਕਾਰੀ** ਹਰਿ ਹਰਿ ਰਾਇ।"

- ਗਉ **੫**, ੧੦੩, ੧:੩ (186)

**ਆਗੀ** ----- ਅਗਨੀ (ਤ੍ਰਿਸ਼ਨਾਰੂਪੀ) ਵੇਖੋ 'ਆਗਿ'

"ਦੇਖਿ ਨਿਵਾਰਿਆ ਜਲ ਮਹਿ **ਆਗੀ**।"

- ਪ੍ਰਭਾ **੧**, ਅਸ ੨, ੫:੩ (1343)

**ਆਗੂ** ------ ਰਹਿਬਰ

"ਨਾਨਕ ਐਸਾ **ਆਗੂ** ਜਾਪੈ।"

- ਮਾਝ **੧**, ਵਾਰ ੫ਸ, **੧**, ੧:੪ (140)

"ਅੰਧਾ **ਆਗੂ** ਜੇ ਥੀਐ ਕਿਉ ਪਾਧਰੁ ਜਾਣੈ।"

- ਸੂਹੀ **੧** ਛੰਤ, ੫, ੬:੧ (767)

**ਆਗੇ** ------ (1) ਕੋਲ, ਨੂੰ

"ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ **ਆਗੇ**।"

- ਗਉ **੪**, ੬੨, ੧:੧ (171)

"ਜਨ ਨਾਨਕ ਕੀ ਲਜ ਪਾਤਿ ਗੁਰੂ ਹੈ ਸਿਰੁ ਬੇਚਿਓ ਸਤਿਗੁਰ **ਆਗੇ**।"

- ਗਉ **੪**, ੬੨, ੫:੨ (172)

**ਹੋਰ ਰੂਪ:**

**ਆਗੈ** –

"ਜਿਸੁ ਹਰਿ ਆਪਿ ਕ੍ਰਿਪਾ ਕਰੇ ਸੋ ਵੇਚੇ ਸਿਰੁ ਗੁਰ **ਆਗੈ**।"

- ਗਉ ੪, ੪੮, ੪:੨ (167)

(2) ਅਗੇ, ਸਾਹਮਣੇ

"ਮੈਂ ਤਾਣੁ ਦੀਬਾਣੁ ਤੂ ਹੈ ਮੇਰੇ ਸੁਆਮੀ ਮੈ ਤੁਧੁ **ਆਗੇ** ਅਰਦਾਸਿ।"

- ਸੂਹੀ **੪**, ੧੨, ੨:੧ (735)

"ਇਸੁ ਮਨ **ਆਗੇ** ਪੂਰੈ ਤਾਲ।"

- ਗੋਂਡ **ਕਬ**, ੧੦, ੨:੩ (872)

**ਹੋਰ ਰੂਪ:**

**ਆਗੈ** –

"ਮਨੁ ਤਨੁ ਸਉਪੇ **ਆਗੈ** ਧਰੇ ਹਉਮੈ ਵਿਚਹੁ ਮਾਰਿ।"

- ਸਿਰੀ **੩**, ੩੯, ੩:੨ (28)

"ਸੁਖੁ ਦਾਤਾ ਭੈ ਭੰਜਨੋ ਤਿਸੁ **ਆਗੈ** ਕਰਿ ਅਰਦਾਸਿ।"

- ਸਿਰੀ **੫**, ੭੭, ੩:੨ (44)

(3) ਪਹਿਲਾ

"ਕਹਿ ਕਬੀਰ **ਆਗੇ** ਤੇ ਨ ਸੰਮ੍ਾਰਾ।"

– ਸੂਹੀ **ਕਬ**, ੧, ੩:੨ (792)

**ਹੋਰ ਰੂਪ:**

**ਆਗੈ** –

"ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ **ਆਗੈ** ਕਰਿ ਧਰਿਆ।"

– ਗਉ **੫**, ਸੋਹ ੫, ੧:੨ (10)

(4) ਅਗੋਂ

"ਜਉ ਨਿਰਧਨੁ ਸਰਧਨ ਕੈ ਜਾਇ **ਆਗੇ** ਬੈਠਾ ਪੀਠਿ ਫਿਰਾਇ।"

– ਗਉ **ਕਬ**, ੮, ੧:੨ (1159)

**ਹੋਰ ਰੂਪ:**

**ਆਗੈ** –

"**ਆਗੈ** ਠਾਕੁਰਿ ਤਿਲੁ ਨਹੀ ਮਾਨੀ।"

– ਗਉ **੫**, ਬਾਅ ੨੪:੪ (255)

"ਆਸ ਪਿਆਸੀ ਸੇਜੈ ਆਵਾ **ਆਗੈ** ਸਹ ਭਾਵਾ ਕਿ ਨ ਭਾਵਾ।"

– ਆਸਾ **੧**, ੨੬, ੨, ੧:੨ (357)

**ਆਗੈ** ------ (1) ਅਗੇ, ਪਰਲੋਕ ਵਿਚ, ਰਬੀ ਦਰਗਾਹ ਵਿਚ

"ਈਹਾ ਖਾਟਿ ਚਲਹੁ ਹਰਿ ਲਾਹਾ **ਆਗੈ** ਬਸਨੁ ਸੁਹੇਲਾ।"

– ਗਉ **੫**, ਸੋਹ ੫, ੧:੨ (13)

(2) ਪਹਿਲਾਂ ਹੀ, ਅਗੇ ਤੋਂ ਹੀ, ਵੇਖੋ 'ਆਗੇ' (3)

"ਜਿਸੁ ਪਿਆਰੇ ਸਿਉ ਨੇਹੁ ਤਿਸੁ **ਆਗੈ** ਮਰਿ ਚਲੀਐ।"

– ਸਿਰੀ **੪**, ਵਾਰ ੩ਸ, **੨**, ੨:੧ (83)

"**ਆਗੈ** ਹੀ ਤੇ ਸਭੁ ਕਿਛੁ ਹੂਆ ਅਵਰੁ ਕਿ ਜਾਣੈ ਗਿਆਨਾ।"

– ਆਸਾ **੫**, ੪੮, ੧:੧ (383)

"ਜੋ ਜੋ ਨਿੰਦ ਕਰੈ ਇਨ ਗ੍ਰਿਹਨ ਕੀ ਤਿਸੁ **ਆਗੈ** ਹੀ ਮਾਰੈ ਕਰਤਾਰ।"

– ਬਿਲ **੫**, ੨੭, ੧:੧ (807)

(3) ਆਗੇ (ਸਥਾਨਮਈ special), ਅਗਾਂਹ

"**ਆਗੈ** ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ।"

– ਸਿਰੀ **੧**, ੧੬, ੨:੧ (20)

"ਮਨਮੁਖੁ ਅਹੰਕਾਰੀ ਮਹਲੁ ਨ ਜਾਣੈ ਖਿਨੁ **ਆਗੈ** ਖਿਨੁ ਪੀਛੈ।"

– ਗਉ **੪**, ਵਾਰ ੨੫ਸ, **੩**, ੨:੧ (314)

(4) ਸਾਹਮਣੇ, ਅੱਗੇ, ਹਜ਼ੂਰ, ਵੇਖੋ 'ਆਗੇ' (2)

"ਮਨੁ ਤਨੁ ਅਪਨਾ **ਆਗੈ** ਧਰਹੁ।"

– ਗਉ **੫**, ੧੨੬, ੧:੨ (191)

(5) ਕੋਲ, ਵੇਖੋ ਆਗੈ (1)

"ਖੋਟੇ ਸਚੀ ਦਰਗਹ ਸੁਟੀਅਹਿ ਕਿਸੁ **ਆਗੈ** ਕਰਹਿ ਪੁਕਾਰ।"

– ਮਾਝ **੧**, ਵਾਰ ੧੨:੪ (143)

"ਮਾਰਹਿ ਲੂਟਹਿ ਨੀਤ ਨੀਤ ਕਿਸੁ **ਆਗੈ** ਕਰੀ ਪੁਕਾਰ ਜਨਾ।"

– ਗਉ **੧**, ੧੪, ੧:੨ (155)

"ਪਾਨੀ ਪਖਾ ਪੀਸਉ ਸੰਤ **ਆਗੈ** ਗੁਣ ਗੋਵਿੰਦ ਜਸੁ ਗਾਈ।"

– ਧਨਾ **੫**, ੧੦, ੧:੧ (673)

(6) ਪ੍ਰਤਖ

"ਜੀਵਤੁ ਮਰੈ ਮਹਾ ਰਸੁ **ਆਗੈ**।"

– ਗਉ **੧**, ੯, ੨:੩ (153)

"ਜੋ ਤਿਨਿ ਕਰਿ ਪਾਇਆ ਸੁ **ਆਗੈ** ਆਇਆ ਅਸੀ ਕਿ ਹੁਕਮੁ ਕਰੇਹਾ।"

– ਵਡ **੧**, ਅਲਾ ੨, ੧:੫ (579)

(7) ਭਵਿਖ ਵਿਚ, ਅਗੇ (temporal)

"ਕਿਆ ਜਾਣਾ ਕਿਆ **ਆਗੈ** ਹੋਇ।"

– ਗਉ **੧**, ੧੦, ੧:੨ (154)

"ਹਮ ਜਾਨਿਆ ਕਛੂ ਨਾ ਜਾਨਹ **ਆਗੈ** ਜਿਉ ਹਰਿ ਰਾਖੈ ਤਿਉ ਠਾਢੈ।"

– ਗਉ **੫**, ੫੯, ੪:੧ (171)

(8) ਅਗਲੀ, ਪਹਿਲੀ

"ਘੂੰਘਟੁ ਕਾਢਿ ਗਈ ਤੇਰੀ **ਆਗੈ**।"

– ਆਸਾ **ਕਬ,** ੩੪, ੧:੧ (484)

**ਆਗ੍ਰਿ** ----- ਕੋਲ, ਅਗੇ

"ਅਬ ਮੈ ਸੁਖੁ ਪਾਇਓ ਗੁਰ **ਆਗ੍ਰਿ**।"

– ਜੈਤ **੫**, ੫, ੧*:੧ (701)

**ਆਘਾਇ** ---- (ਸੰ. आघ्रानम्) ਤ੍ਰਿਪਤ, ਰਜਨਾ

(ਪਰੰਪਰਾ ਅਨੁਸਾਰ, 'ਪੀਣ' ਤੋਂ ਜੋ ਰਜ ਹੁੰਦਾ ਹੈ ਉਹ ਤ੍ਰਿਪਤ ਹੁੰਦਾ ਹੈ ਤੇ 'ਖਾਣ' ਤੋਂ ਜੋ ਹੁੰਦਾ ਹੈ ਉਹ 'ਆਘਾਇ' ਹੈ)

"ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ **ਆਘਾਇ**।"

– ਮਾਝ ੫, ਬਾਰਾ ੮:੫ (135)

"ਗੁਰਸਿਖ ਪ੍ਰੀਤਿ ਗੁਰਮਿਲਿ **ਆਘਾਇ**।" (ਤ੍ਰਿਪਤ ਹੁੰਦਾ ਹੈ)

– ਗਉ **੪**, ੪੨, ੧:੩ (164)

**ਹੋਰ ਰੂਪ:**

**ਆਘਾਈ** –

"ਸਚੁ ਸਚਾ ਰਸੁ ਜਿਨੀ ਚਖਿਆ ਸੇ ਤ੍ਰਿਪਤਿ ਰਹੇ **ਆਘਾਈ**।"

– ਗਉ **੪**, ਵਾਰ ੧੯:੩ (311)

"ਭੋਜਨੁ ਸਾਚੁ ਮਿਲੈ **ਆਘਾਈ**।" (ਰਜੀਦਾ ਹੈ)

– ਮਾਰੂ **੧**, ਸੋਲਾ ੫, ੭:੧ (1024)

**ਆਘਾਏ** –

"ਤ੍ਰਿਪਤਿ **ਆਘਾਏ** ਸੰਤਾ।"

– ਮਾਰੂ **੫**, ੨੩, ੧:੧ (1006)

**ਆਘਾਣੇ** –

"ਸੀਤਲ **ਆਘਾਣੇ** ਅੰਮ੍ਰਿਤ ਬਾਣੇ ਸਜਨ ਸੰਤ ਬਸੀਠਾ।"

– ਆਸਾ **੫**, ਛੰਤ ੧, ੧:੫ (452)

**ਆਘਾਨਾ** –

"ਮਨੁ **ਆਘਾਨਾ** ਹਰਿ ਰਸਹਿ ਸੁਆਦਿ।"

– ਬਸੰ **੫**, ੬, ੩:੪ (1181)

**ਆਘਾਨਿਆ** –

"ਪੀ ਅੰਮ੍ਰਿਤੁ **ਆਘਾਨਿਆ** ਗੁਰਿ ਅਮਰ ਕਰਾਇਆ।"

– ਬਿਲਾ **੫**, ੩੩, ੨:੨ (808)

**ਆਘਾਨੇ** –

"ਹਰਿ ਪੀ **ਆਘਾਨੇ** ਅੰਮ੍ਰਿਤ ਬਾਨੇ ਸ੍ਰਬ ਸੁਖਾ ਮਨ ਵੁਠੇ।"

– ਸਿਰੀ **੫**, ਛੰਤ ੨, ੫:੩ (80)

**ਆਘਾਵੈ** –

"ਪੀਵਨਾ ਜਿਤੁ ਮਨੁ **ਆਘਾਵੈ** ਨਾਮੁ ਅੰਮ੍ਰਿਤ ਰਸੁ ਪੀਵਨਾ।"

– ਮਾਰੂ **੫**, ਅਸ ੬, ੧:੧ (1019)

**ਆਘਾਨੇ** ---- (1) ਰਜ ਗਏ, ਵੇਖੋ 'ਆਘਾਇ'

(2) ਸੰਤੁਸ਼ਟ ਹੋ ਗਏ, ਤ੍ਰਿਪਤ ਹੋ ਗਏ

"ਸੁਨਿ ਕਰਿ ਬਚਨ ਕਰਨ **ਆਘਾਨੇ**।"

– ਗਉ **੫**, ਸੁਖ ੧੮, ੪:੫ (287)

**ਹੋਰ ਰੂਪ:**

**ਆਘਾਵੈ** –

"ਦਰਸਨੁ ਪੇਖਤ ਮਨੁ **ਆਘਾਵੈ** ਨਾਨਕ ਮਿਲਣੁ ਸੁਭਾਈ ਜੀਉ।"

– ਮਾਝ **੫**, ੧੪, ੪:੩ (98)

**ਆਘਾਵੈ** ---- (1) ਰਜੇ, ਵੇਖੋ 'ਆਘਾਇ'

(2) ਸੰਤੁਸ਼ਟ/ਤ੍ਰਿਪਤ ਹੋਵੇ, ਵੇਖੋ 'ਆਘਾਨੇ'

**ਆਘੀਜਾ** ---- ਰਜਿਆ, ਤ੍ਰਿਪਤ, ਤ੍ਰਿਸ਼ਨਾ ਮੁਕਤ, ਵੇਖੋ 'ਆਘਾਇ'

"ਤੋਟਿ ਨ ਆਵੈ ਪੂਰ ਭੰਡਾਰੈ ਤ੍ਰਿਪਤਿ ਰਹੇ **ਆਘੀਜਾ** ਹੇ।"

– ਮਾਰੂ **੫**, ਸੋਲਾ ੩, ੮:੩ (1074)

**ਆਘੂ** ------ ਅਗੇ

"ਸਚੁ ਜਾਣੈ ਕਚੁ ਵੈਦਿਓ ਤੂ **ਆਘੂ** ਆਘੇ ਸਲਵੇ।"

– ਮਾਰੂ **੫**, ਵਾਰ ਪਸ, **੫**, ੨:੧ (1095)

**ਹੋਰ ਰੂਪ:**

**ਆਘੇ** –

"ਸਚੁ ਜਾਣੈ ਕਚੁ ਵੈਦਿਓ ਤੂ ਆਘੂ **ਆਘੇ** ਸਲਵੇ।"

– ਮਾਰੂ **੫**, ਵਾਰ ਪਸ, **੫,** ੨:੧ (1095)

**ਆਚ** ------ (ਸੰ. *अर्चिः*) ਸੇਕ

"ਜਲ ਦੁਧ ਨਿਆਈ ਰੀਤਿ ਅਬ ਦੁਧ **ਆਚ** ਨਹੀ ਮਨ ਐਸੀ ਪ੍ਰੀਤਿ ਹਰੇ।"

– ਆਸਾ **੫**, ਛੰਤ ੪, ੧:੧ (454)

**ਹੋਰ ਰੂਪ:**

**ਆਂਚ** –

"**ਆਂਚ** ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ ਅਹੀਐ।"

– ਦੇਵ **੫**, ੧੭, ੧:੨ (531)

**ਆਚੁ** –

"ਅਨਿਕ ਜਤਨ ਕਰਿ ਰਹਣੁ ਨ ਪਾਵੈ **ਆਚੁ** ਕਾਚੁ ਢਰਿ ਪਾਂਹੀ।"

– ਮਲਾ **੧**, ਅਸ ੨, ੧:੧ (1274)

**ਆਚਰਜ** ---- ਅਦਭੁਤ, ਵਿਸਮਾਦੀ, ਵੇਖੋ 'ਅਚਰਜ' (3)

"ਖਿਨ ਮਹਿ ਥਾਪਿ ਉਥਾਪਦਾ **ਆਚਰਜ** ਤੇਰੇ ਰੂਪ।"

– ਤਿਲੰ **੫**, ੪, ੧:੧ (724)

**ਹੋਰ ਰੂਪ:**

**ਆਚਰਜੁ** –

"**ਆਚਰਜੁ** ਡੀਠਾ ਅਮਿਉ ਵੂਠਾ ਗੁਰ ਪ੍ਰਸਾਦੀ ਜਾਣਿਆ।"

– ਆਸਾ **੫**, ੧੨, ੨:੪ (460)

**ਆਚਰਣ** ---- (ਸੰ. *आचार:*) ਵਿਹਾਰ, ਕਰਣੀ, ਚਾਲ ਚਲਣ

"ਸੰਤ **ਆਚਰਣ** ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ।"

– ਆਸਾ **ਰਵਿ**, ੨, ੨:੧ (486)

**ਹੋਰ ਰੂਪ:**

**ਆਚਰਣੰ** –

"ਲੋਭਾਦਿ ਦ੍ਰਿਸਟਿ ਪਰਗ੍ਰਿਹੰ ਜਦਿ ਬਿਧਿ **ਆਚਰਣੰ**।"

– ਗੂਜ **ਜੈਦੇ**, ੧, ੩:੧ (526)

**ਆਚਾਰ** ---- (1) ਰਹਿਣੀ ਬਹਿਣੀ, ਵੇਖੋ 'ਅਚਾਰ' (1)

"**ਆਚਾਰ** ਬਿਉਹਾਰ ਬਿਆਪਤ ਇਹ ਜਾਤਿ।"

– ਗਉ **੫**, ੮੮, ੪:੩ (182)

**ਹੋਰ ਰੂਪ:**

**ਆਚਾਰੁ** –

"ਸਚਹੁ ਓਰੈ ਸਭੁ ਕੋ ਉਪਰਿ ਸਚੁ **ਆਚਾਰੁ**।"

– ਸਿਰੀ **੧**, ਅਸ ੧੪, ੫:੩ (62)

"ਕਰਿ ਬੀਚਾਰੁ **ਆਚਾਰੁ** ਪਰਾਤਾ।" (ਸ਼ੁਭ ਰਹਿਣੀ)

– ਆਸਾ **੧**, ਅਸ ੭, ੧੦:੧ (415)

(2) ਚੰਗੇ ਕਰਮ, ਵੇਖੋ 'ਆਚਾਰ' (2)

"ਜਿਹ ਪ੍ਰਸਾਦਿ ਤੂ **ਆਚਾਰ** ਬਿਉਹਾਰੀ।"

– ਗਉ **੫**, ਸੁਖ ੬, ੫:੩ (270)

**ਹੋਰ ਰੂਪ:**

**ਆਚਾਰੁ** – (ਸ਼ੁਭ ਕਰਮ)

"ਜਿਉ ਭਾਵੈ ਤਿਉ ਰਾਖੁ ਤੂੰ ਹਰਿਨਾਮੁ ਮਿਲੈ **ਆਚਾਰੁ**।"

– ਸਿਰੀ **੧**, ਅਸ ੩, ੧:੨ (54)

"ਕਰਿ **ਆਚਾਰੁ** ਸਚੁ ਸੁਖੁ ਹੋਈ।"

– ਰਾਮ **੧**, ਓਅੰ ੧੫:੭ (931)

(3) ਕਰਮ, ਕੰਮਕਾਜ, ਕਿਰਿਆ

"**ਆਚਾਰ** ਕਰਹਿ ਸੋਭਾ ਮਹਿ ਲੋਗ।"

– ਆਸਾ **੫**, ੧੨, ੩:੨ (374)

"ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦੁ ਰਤਨੁ **ਆਚਾਰ**।"

– ਮਲਾ **੧**, ੫, ੧*:੨ (1256)

"ਨਾਮ ਬਿਨਾ ਕੈਸੇ **ਆਚਾਰ**।"

– ਪ੍ਰਭਾ **੧**, ੧੨, ੧:੪ (1330)

**ਹੋਰ ਰੂਪ:**

**ਆਚਾਰਾ** –

"ਜਾਤਿ ਰਹੇ ਪਤਿ ਕੇ **ਆਚਾਰਾ**।"

– ਗਉ **੧**, ਅਸ ੧, ੪:੩ (221)

**ਆਚਾਰੀ** –

"ਗਲੀ ਅਸੀ ਚੰਗੀਆ **ਆਚਾਰੀ** ਬੁਰੀਆਹ।" (ਕੰਮ/ਕਰਮ ਕਰਕੇ)

– ਸਿਰੀ **੪**, ਵਾਰ ੭ਸ, **੧**, ੨:੧ (85)

**ਆਚਾਰੁ** –

"ਨਿੰਦਕ ਕਾ ਮੈਲਾ **ਆਚਾਰੁ**।" (ਕਰਣੀ)

– ਭੈਰ **੫**, ੫੪, ੧:੩ (1151)

(4) ਧਰਮ ਕਰਮ

"**ਆਚਾਰ** ਬਿਉਹਾਰ ਜਾਤਿ ਹਰਿ ਗੁਨੀਆ।"

– ਟੋਡੀ **੫**, ੭, ੩:੧ (715)

(5) ਸ਼ਾਸ਼ਤਰਾਂ ਦੇ ਦਸੇ ਹੋਏ ਕਰਮ

"ਕੋਈ ਕਰੈ **ਆਚਾਰ** ਸੁਕਰਣੀ।"

– ਰਾਮ **੫**, ਅਸ ੧, ੭:੩ (913)

"ਨਾਮੁ ਹਮਾਰੈ ਸਗਲ **ਆਚਾਰ**।"

– ਭੈਰ **੫**, ੩੫, ੩:੩ (1145)

"ਕਰਿ **ਆਚਾਰ** ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ।"

– ਪ੍ਰਭਾ **੩**, ੬, ੪:੨ (1334)

**ਹੋਰ ਰੂਪ:**

**ਆਚਾਰੀ** –

"**ਆਚਾਰੀ** ਨਹੀ ਜੀਤਿਆ ਜਾਇ।" (ਕਰਮ ਕਾਂਡ ਦੁਆਰਾ)

– ਆਸਾ **੧**, ੨੦, ੫:੧ (355)

**ਆਚਾਰੁ** –

"ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ **ਆਚਾਰੁ**।" (ਕਰਮ ਕਾਂਡ)

– ਆਸਾ **੧**, ੨੦, ੧*:੨ (355)

(6) ਆਚਰਣ

"ਸਿਮਰਤ ਨਾਮ ਪੂਰਨ **ਆਚਾਰ**।"

– ਭੈਰ **੫**, ੮, ੩:੨ (1137)

"ਪੂਰਨ ਕਰਮ ਤਾ ਕੇ **ਆਚਾਰ**।"

- ਪ੍ਰਭਾ **੫**, ੧੦, ੨:੪ (1340)

ਹੋਰ ਰੂਪ:

**ਆਚਾਰਿ** –

"ਰੂਪਿ ਅਨੂਪ ਪੂਰੀ **ਆਚਾਰਿ**।"

- ਆਸਾ **੫**, ੩, ੧:੨ (370)

(7) ਮਰਯਾਦਾ/ਸਤਿਕਾਰ

"**ਆਚਾਰ** ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ।"

- ਮਲਾ **ਰਵਿ**, ੨, ੩:੨ (1293)

**ਆਚਾਰਨ** --- ਮਰਿਯਾਦਾਵਾਨ, ਸਥਾਪਿਤ ਰੀਤ ਅਨੁਸਾਰ ਚਲਣ ਵਾਲੇ

"ਕਰਤਨ ਮਹਿ ਤੂੰ ਕਰਤਾ ਕਹੀਅਹਿ **ਆਚਾਰਨ** ਮਹਿ ਆਚਾਰੀ।"

- ਗੂਜ **੫**, ਅਸ ੧, ੪:੧ (507)

**ਅਚਾਰਾ** ---- (1) ਆਚਾਰਵਾਨ, ਕਰਣੀਵਾਲਾ

"**ਅਚਾਰਾ** ਵੀਚਾਰੁ ਸਰੀਰਿ।"

- ਧਨਾ **੧**, ਅਸ ੨, ੭:੧ (686)

ਹੋਰ ਰੂਪ:

**ਆਚਾਰਿ** –

"**ਆਚਾਰਿ** ਤੂ ਵੀਚਾਰਿ ਆਪੇ ਹਰਿ ਨਾਮੁ ਸੰਜਮ ਜਪ ਤਪੋ।"

- ਤੁਖਾ **੧**, ਛੰਤ ੬, ੨:੪ (1113)

**ਆਚਾਰੀ** –

"ਜਗਿ ਗਿਆਨੀ ਵਿਰਲਾ **ਆਚਾਰੀ**।"

- ਆਸਾ **੧**, ਅਸ ੩, ੬:੨ (413)

(2) ਕਰਮ, ਕਿਰਿਆ, ਵੇਖੋ ਆਚਾਰ (3)

**ਆਛਹਿ** ---- ਇਛਾ, ਚਾਹ

"ਧਨੁ ਨਹੀ ਬਾਛਹਿ ਸੁਰਗ ਨ **ਆਛਹਿ**।"

- ਗਉ **੫**, ਬਾਅ ੪:੩ (251)

**ਆਛਹੁ** ----- (ਸੰ. *अस्ति*) ਹੋ

"ਤੁਮ੍ ਜੁ ਨਾਇਕ **ਆਛਹੁ** ਅੰਤਰਜਾਮੀ।"

- ਸਿਰੀ **ਰਵਿ**, ੧, ੨:੧ (93)

**ਆਛਤ** -----ਸੀ

"ਰੇ ਨਰ ਗਰਭ ਕੁੰਡਲ ਜਬ **ਆਛਤ** ਉਰਧ ਧਿਆਨ ਲਿਵ ਲਾਗਾ।"

- ਸਿਰੀ **ਬੇਣੀ**, ੧, ੧:੧ (93)

**ਆਛਾ** ------ ਅਛਾ, ਚੰਗਾ, ਨਿਰਮਲ

"ਕਬੀਰ ਸਾਕਤ ਤੇ ਸੂਕਰ ਭਲਾ ਰਾਖੈ **ਆਛਾ** ਗਾਉ।"

- ਸਲੋ **ਕਬ**, ੧੪੩:੧ (1372)

**ਆਛੈ** ------ (1) ਆਉਂਦਾ ਹੈ

"ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ **ਆਛੈ** ਸਾਚਿ ਰਹੇ।"

– ਆਸਾ **੧**, ਵਾਰ ੧੩ਸ, **੧**, ੨:੧ (470)

('ਗੁਰੂ ਗ੍ਰੰਥ ਕੋਸ਼' ਇਥੇ 'ਆਛੈ' ਦੇ ਅਰਥ 'ਅਸਤਿ' ਤੋਂ ਵਿਉਤਪਤਿ ਦੇ 'ਹੈ' ਕਰਦੇ ਹਨ।)

"ਸੁ ਸਬਦੁ ਨਿਰੰਤਰਿ ਨਿਜਘਰਿ **ਆਛੈ** ਤ੍ਰਿਭਵਣ ਜੋਤਿ ਸੁ ਸਬਦਿ ਲਹੈ।" (ਆਵੈ)

– ਰਾਮ **੧**, ਸਿਗੋ ੬੫:੩ (945)

(2) ਚਾਹੁੰਦਾ ਹੈ, ਇਛਾਵਾਨ ਹੈ

"ਦਰਸਨ ਨਾਮ ਕਉ ਮਨੁ **ਆਛੈ**।"

– ਦੇਵ **੫**, ੨੮, ੧*:੧ (533)

(3) (ਸੰ. *ਅਸ੍ਤਿ*) ਹੈ

"ਕੁੰਭਾਰ ਕੇ ਘਰ ਹਾਂਡੀ **ਆਛੈ** ਰਾਜਾ ਕੇ ਘਰ ਸਾਂਡੀ ਗੋ।"

– ਟੋਡੀ, **ਨਾਮ**, ੩, ੧*:੧ (718)

(4) ਹੈਂ

""ਸਗਲੋ ਭੂ ਮੰਡਲ ਖੰਡਲ ਪ੍ਰਭ ਤੁਮ ਹੀ **ਆਛੈ**।"

– ਮਾਰੂ **੫**, ੨੨, ੩:੨ (1006)

**ਆਛੋਪ** ----- (ਸੰ. *ਅ* + *ਛੁਪ*) ਅਛੂਤ, ਨਾ ਛੋਹਣ ਯੋਗ, ਨੀਚ

"ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ **ਆਛੋਪ** ਛੀਪਾ।"

– ਮਲਾ **ਰਵਿ**, ੨, ੧:੧ (1293)

**ਆਜ** ------ ਨਹੂੰ

"ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ ਫਾਰੇ ਕਰ **ਆਜ**।"

– ਸਵਾ **੪**, **ਨਲ** ੧੨:੨ (1400)

**ਆਜੁ** ------ ਅੱਜ

"ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਓ।"

– ਸਿਰੀ **ਤਿਲੋ**, ੨, ੪:੧ (92)

"**ਆਜੁ** ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ।"

– ਆਸਾ **ਫਰ**, ੨, ੧:੧ (488)

**ਆਜੂਨੀ** ---- (ਸੰ. *ਅਯੋਨਿ*) ਜੂਨ ਰਹਿਤ, ਜਮਨ ਵਿਚ ਨਾ ਆਉਣ ਵਾਲਾ

"ਅਮੋਘ ਦਰਸਨ **ਆਜੂਨੀ** ਸੰਭਉ।"

– ਮਾਰੂ **੫**, ਸੋਲ ੧੧, ੭:੧ (1082)

**ਆਂਜੈ** ------ ਆਵੈ, ਆਉਂਦਾ ਹੈ

"ਜੋ **ਆਂਜੈ** ਸੋ ਦੀਸੈ ਕਾਲਿ।"

– ਬਿਲਾ **੧,** ਅਸ ੧, ੪:੩ (831)

**ਆਜੋਨੀ** ---- ਜੋ ਜਨਮ ਵਿਚ ਨਾ ਆਵੇ ਵੇਖੋ "ਆਜੂਨੀ"

"ਪਾਰਬ੍ਰਹਮ **ਆਜੋਨੀ** ਸੰਭਉ ਸਰਬ ਥਾਨ ਘਟ ਬੀਠਾ।"

– ਸਾਰ **੫**, ੪੨, ੧:੧ (1212)

**ਆਂਟ** ------ ਅੰਗੂਠਾ ਤੇ ਨਾਲ ਦੀਆਂ ਦੋ ਉਂਗਲਾਂ

"**ਅਾਂਟ** ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ।"

– ਧਨਾ **੧**, ੮, ੨:੧ (663)

**ਆਟਾ** ------ ਪੀਸਿਆ ਹੋਇਆ ਅਨਾਜ

"ਜੈਹਹਿ **ਆਟਾ** ਲੋਨ ਜਿਉ ਸੋਨ ਸਮਾਨਿ ਸਰੀਰੁ।"

– ਸਲੋ **ਕਬ**, ੧੧੭:੨ (1370)

**ਆਠ** ------ ਅਠ

"**ਆਠ** ਪਹਰ ਪ੍ਰਭੁ ਧਿਆਇ ਤੂੰ ਗੁਣ ਗੋਇੰਦ ਨਿਤ ਗਾਉ।"

– ਸਿਰੀ **੫**, ੭੭, ੧:੨ (44)

**ਹੋਰ ਰੂਪ:**

**ਆਠਉ** –

"ਸੰਗਿ ਅਲਾਪਹਿ **ਅਠਾਉ** ਨੰਦਨ।"

– ਰਾਗ ੧:੨ (1429)

**ਆਡੰਬਰ** ---- ਸਜ ਧਜ, ਠਾਠ ਬਾਠ, ਵੇਖੋ 'ਅਡੰਬਰ'

"ਮੇਰੀ ਸੇਜੜੀਐ **ਆਡੰਬਰ** ਬਣਿਆ।"

– ਆਸਾ **੫**, ਛੰਤ ੧੦, ੨:੧ (459)

**ਆਂਡਾ** ------ ਅੰਡਾ

"ਫੂਟੋ **ਆਂਡਾ** ਭਰਮ ਕਾ ਮਨਹਿ ਭਇਓ ਪਰਗਾਸੁ।"

– ਮਾਰੂ **੫**, ੧੪, ੧:੧ (1002)

**ਹੋਰ ਰੂਪ:**

**ਆਂਡੋ** –

"ਜੈਸੋ **ਆਂਡੋ** ਹਿਰਦੇ ਮਾਹਿ।"

– ਮਾਲੀ **੫**, ੩, ੩:੩ (987)

**ਆਡਾਣੁ** ---- ਫੈਲਾਓ, ਰਚਨਾ (ਖਗੋਲ)

"ਬਾਝੁ ਕਲਾ **ਆਡਾਣੁ** ਰਹਾਇਆ।"

– ਮਾਰੂ **੫**, ਸੋਲਾ ੧੫, ੧੪:੨ (1036)

**ਹੋਰ ਰੂਪ:**

**ਆਡਾਣੇ** –

"ਭੈ ਵਿਚਿ **ਆਡਾਣੇ** ਆਕਾਸ।" (ਫੈਲੇ ਰਹਿੰਦੇ ਹਨ, ਅਡੇ ਹੋਏ ਹਨ)

– ਆਸਾ **੧**, ਵਾਰ ੪ਸ, **੧**, ੧:੧੦ (464)

**ਆਡੀ** ------ ਆਸਰਾ

"ਪਾਂਚ ਪਚੀਸ ਮੋਹ ਮਦ ਮਤਸਰ **ਆਡੀ** ਪਰਬਲ ਮਾਇਆ।"

– ਭੈਰ **ਕਬ**, ੧੭, ੧:੧ (1161)

**ਆਢ** ------ ਅੱਧੀ ਦਮੜੀ, ਕੌਡੀ

"**ਆਢ ਆਢ** ਕਉ ਫਿਰਤ ਢੂੰਢਤੇ ਮਨ ਸਗਲ ਤ੍ਰਿਸਨ ਬੁਝਿ ਗਈ।"

– ਆਸਾ **੫**, ੧੨੪, ੩:੧ (402)

**ਹੋਰ ਰੂਪ:**

**ਆਢੁ** –
"ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ **ਆਢੁ** ਨ ਪਾਇਆ।"
– ਗਉ **੫**, ੧੬੪, ੧:੧ (216)

**ਆਢੈ** –
"ਅੰਤ ਕੀ ਬਾਰ ਲਹੈਗੀ ਨ **ਆਢੈ**।"
– ਆਸਾ **ਕਬ**, ੩੪, ੧:੨ (484)

**ਆਢਲਿ** ---- ਆਸਰੇ, ਸਹਾਰੇ
"ਨਾਨਕ ਸੋ ਸਹੁ ਆਹਿ ਜਾ ਕੈ **ਆਢਲਿ** ਹਭੁ ਕੋ।"
– ਗੂਜ **੫**, ਵਾਰ ੧੧ਸ, **੫**, ੨:੨ (520)

**ਆਢਿ** ----- ਸਹਿਤ, ਨਾਲ
"ਧਨਾਢਿ **ਆਢਿ** ਭੰਡਾਰ ਹਰਿ ਨਿਧਿ ਹੋਤ ਜਿਨਾ ਨ ਚੀਰ।"
– ਗੂਜ **੫**, ਅਸ ੨, ੬:੧ (508)

**ਆਣਹਿ** ---- ਕਰੇ
"ਤੁਧੁ ਭਾਵੈ ਤਾ **ਆਣਹਿ** ਰਾਸਿ।"
– ਸੂਹੀ **੫**, ੨, ੪:੨ (737)

**ਹੋਰ ਰੂਪ:**

**ਆਣਗੁ** –
"ਭਾਂਡਾ **ਆਣਗੁ** ਰਾਸਿ ਜਾਂ ਤਿਸੁ ਭਾਵਸੀ।" (ਲਿਆਵੇਗਾ, ਕਰੇਗਾ)
– ਸਲੋ **੧**, ੧੪:੩ (1411)

**ਆਣਿ** ----- (1) ਲਿਆ ਕੇ, ਲਿਆ
"ਸਚੁ ਬੂਝਣੁ **ਆਣਿ** ਜਲਾਈਐ।"
– ਸਿਰੀ **੧**, ੩੩, ੨:੩ (25)
('ਮਹਾਨ ਕੋਸ਼' ਇਥੇ 'ਆਣਿ' ਦੇ ਅਰਥ 'ਅਗਨੀ' ਕਰਦੇ ਹਨ)

**ਹੋਰ ਰੂਪ:**

**ਆਣਿਆ** –
"ਉਲਟ ਭਈ ਘਰੁ ਘਰ ਮਹਿ **ਆਣਿਆ**।"
– ਆਸਾ **੧**, ੧੨, ੪:੨ (352)

"ਗੁਰ ਕੀ ਕਾਰ ਕਮਾਇ ਲਾਹਾ ਘਰਿ **ਆਣਿਆ**।"
– ਸੂਹੀ **੧**, ੩, ੭:੧ (752)

**ਆਣਹੁ** –
"ਵਸਿ **ਆਣਿਹੁ** ਵੇ ਜਨ ਇਸੁ ਮਨ ਕਉ ਮਨੁ ਬਾਸੇ ਜਿਉ ਨਿਤ ਭਉਦਿਆ।"
– ਸੂਹੀ **੪**, ਛੰਤ ੬, ੨:੧ (776)

**ਆਣੀ** –
"ਗੁਰ **ਆਣੀ** ਘਰ ਮਹਿ ਤਾ ਸਰਬ ਸੁਖ ਪਾਇਆ।"
– ਆਸਾ **੫**, ੩, ੨:੪ (371)

"ਪੀਅਹਿ ਤ ਪਾਣੀ **ਆਣੀ** ਮੀਰਾ ਖਾਹਿ ਤਾ ਪੀਸਣ ਜਾਉ।" (ਮੈਂ ਲੈ ਆਵਾਂ)
- ਮਾਰੂ **੧**, ੬, ੩:੧ (991)

**ਆਣੁ** –
"ਮੇਰੇ ਠਾਕੁਰ ਬਾਲਕੁ ਇਕਤੁ ਘਰਿ **ਆਣੁ**।"
- ਬਸੰ **੪**, ੧, ੧*:੧ (1191)

**ਆਣੇ** –
"ਨਾਨਕ **ਆਣੇ** ਆਵੈ ਰਾਸਿ।"
- ਸਿਰੀ **੧**, ੩੨, ੩:੩ (25)

**ਆਣੈ** –
"ਧਾਵਤੁ ਰਾਖੈ ਇਕਤੁ ਘਰਿ **ਆਣੈ**।"
- ਸਿਰੀ **੩**, ਵਾਰ ੧੪ਸ, **੩**, ੨:੩ (88)

(2) (ਫਾ. ਆਨ) ਮਾਨ, ਪ੍ਰਤਿਸਟਾ
"ਜਿਸ ਕੀ ਮੀਰਾ ਰਾਖੈ **ਆਣਿ**।"
- ਆਸਾ **੫**, ੨੧, ੨:੨ (370)

(3) ਕਰ (ਭਾਵ)
"ਹੋਇ ਇਆਣਾ ਕਰੇ ਕੰਮੁ **ਆਣਿ** ਨ ਸਕੈ ਰਾਸਿ।"
- ਆਸਾ **੧**, ਵਾਰ ੨੨ਸ, **੨**, ੫:੧ (474)

(4) ਓਟ, ਸਰਨ, ਆਸਰਾ
"ਕਹਤ ਨਾਮ ਦੇਉ ਤਾ ਚੀ **ਆਣਿ** ਨਿਰਭੈ ਹੋਇ ਭਜੀਐ ਭਗਵਾਨ।"
- ਸਾਰੰ **ਨਾਮ**, ੧, ੪:੩;੪ (1252)

**ਆਤ** ------ ਆਉਣਾ
"ਸਿਆਨਪ ਕਾਹੂ ਕਾਮਿ ਨ **ਆਤ**।"
- ਗੂਜ **੫**, ੫, ੧:੧ (496)

**ਆਤਸ** ----- (ਫਾ. ਆਤਿਸ਼) ਅੱਗ
"**ਆਤਸ** ਦੁਨੀਆ ਖੁਨਕ ਨਾਮੁ ਖੁਦਾਇਆ।"
- ਮਲਾ **੧**, ਵਾਰ ੨੭ਸ, **੧**, ੨:੮ (1291)

**ਹੋਰ ਰੂਪ:**

**ਆਤਸੜੀ** –
"ਨਾਨਕ **ਆਤਸੜੀ** ਮੰਞਿ ਨੈਣ ਬਿਆ ਵਲਿ ਪਬਣਿ ਜਿਉ ਜੁੰਮਿਓ।"
- ਮਾਰੂ **੫**, ਵਾਰ ੫ਸ, **੫**, ੨:੨ (1095)

**ਆਤਪਤੁ** ---- (ਸੰ. *आतपत्र*) ਆਤਮ (ਧੁਪ) ਤੋਂ ਬਚਣ ਵਾਲੀ, ਰਾਜਸਤਾ ਦਾ ਚਿੰਨ-ਛਤਰ
"ਸਿਰੀ **ਆਤਪਤੁ** ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ।"
- ਸਵ **੪**, ਸਲ ੧:੫ (1406)

**ਆਤਮ** ----- (1) ਜੀਅ, ਉਚੀ ਸੁਰਤ
"ਗੁਰ ਜੇਵਡੁ ਦਾਤਾ ਕੋ ਨਹੀ ਜਿਨਿ ਦਿਤਾ **ਆਤਮ** ਦਾਨੁ।"
- ਸਿਰੀ **੫**, ੯੮, ੨:੩ (52)

(2) ਅੰਤਹਕਰਣ, ਮਨ

"**ਆਤਮ** ਗੜੁ ਬਿਖਮੁ ਤਿਨਾ ਹੀ ਜੀਤਾ।"

- ਮਾਝ **੫**, ੧੮, ੩:੨ (99)

"ਪ੍ਰਭ ਕੀ ਆਗਿਆ **ਆਤਮ** ਹਿਤਾਵੈ।"

- ਗਉ **੫**, ਸੁਖ ੯, ੭:੧ (275)

"ਅਨਿਕ ਜਤਨ ਕਰਿ **ਆਤਮ** ਨਹੀ ਦ੍ਰਵੈ।" (ਹਿਰਦਾ)

- ਗਉ **੫**, ਸੁਖ ੧੨, ੩:੫ (278)

**ਹੋਰ ਰੂਪ:**

**ਆਤਮੁ** –

"ਸਹਜ ਕਥਾ ਮਹਿ **ਆਤਮੁ** ਰਸਿਆ।" (ਮਨ)

- ਗਉ **੫**, ੩, ੬:੩ (237)

**ਆਤਮੈ** –

"ਰੰਗਿ ਰਵਹੁ **ਆਤਮੈ** ਰਾਮ।"

- ਮਾਰੂ **ਕਬ**, ੨, ੧:੨ (1103)

(3) ਆਤਮਾ ਦਾ/ਦੀ

"ਚਰਣ ਕਮਲ **ਆਤਮ** ਆਧਾਰ।"

- ਗਉ **੫**, ੮੬, ੨:੧ (181)

"ਸਭੁ ਕਛੁ ਜਾਨੈ **ਆਤਮ** ਕੀ ਰਹਤ।"

- ਗਉ **੫**, ਸੁਖ ੫, ੮:੬ (269)

(4) ਆਪਣੇ ਆਪ ਨੂੰ

"ਸਭ ਤੇ ਨੀਚੁ **ਆਤਮ** ਕਰਿ ਮਾਨਉ ਮਨ ਮਹਿ ਇਹੁ ਸੁਖੁ ਧਾਰਉ।"

- ਦੇਵ **੫**, ੧੯, ੧:੨ (532)

"ਅੰਮ੍ਰਿਤ ਬਾਣੀ ਘਰ ਤੇ ਉਚਰਉ **ਆਤਮ** ਕਉ ਸਮਝਾਵਉ।"

- ਧਨਾ **ਨਾਮ**, ੨, ੧:੨ (693)

**ਹੋਰ ਰੂਪ:**

**ਆਤਮੁ** – (ਆਪਣੇ ਮਨ ਨੂੰ)

"ਰਿਧਿ ਸਿਧਿ ਨਵਨਿਧਿ ਹਰਿ ਜਪਿ ਜਿਨੀ **ਆਤਮੁ** ਜੀਤਾ।"

- ਬਿਹਾ **੫**, ਛੰਤ ੩, ੨:੫ (543)

(5) (ਸੰ. *आतमस्*) ਗੂੜਾ ਹਨੇਰਾ (ਅਗਿਆਨ ਦਾ)

"ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ **ਆਤਮ** ਜਾਪੈ।"

- ਮਾਰੂ **੧**, ਅਸ ੭, ੩:੩ (1013)

(6) ਜੀਵ ਆਤਮਾ

"**ਆਤਮ** ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ।"

- ਭੈਰ **੧**, ਅਸ ੧, ੧:੧ (1153)

**ਹੋਰ ਰੂਪ:**

**ਆਤਮੁ** –

"ਆਤਮ ਮਹਿ ਰਾਮੁ ਰਾਮ ਮਹਿ **ਆਤਮੁ** ਚੀਨਸਿ ਗੁਰ ਬੀਚਾਰਾ।"

- ਭੈਰ **੧**, ਅਸ ੧, ੧:੧ (1153)

**ਆਤਮੇ** –

"**ਆਤਮੇ** ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ।"
- ਸਿਰੀ **੪**, ਵਾਰ ੧੨ਸ, **੩**, ੧:੨ (87)

(7) ਆਤਮਕ
"**ਆਤਮ** ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ।"
- ਸਵ **੨**, ੫:੪ (1391)

"ਜਿਤੁ ਕਰਮਿ ਸੁਖੁ ਉਪਜੈ ਭਾਈ ਸੁ **ਆਤਮ** ਤਤੁ ਬੀਚਾਰੀ।"
- ਸੋਰ **੧**, ਅਸ ੨, ੧*:੨ (635)

**ਆਤਮੰ** ----- ਆਤਮਾ
"**ਆਤਮੰ** ਸ੍ਰੀ ਬਾਸ੍ਵਦੇਵਸ ਜੇ ਕੋਈ ਜਾਨਸਿ ਭੇਵ।"
- ਸਸ **੧**, ੪:੨ (1353)

**ਹੋਰ ਰੂਪ:**

**ਆਤਮੁ** –
"**ਆਤਮੁ** ਚੀਨੈ ਸੁ ਤਤੁ ਬੀਚਾਰੇ।"
- ਗਉ **੧**, ਅਸ ੮, ੮:੨ (224)

**ਆਤਮੈ** –
"ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ **ਆਤਮੈ** ਹੋਇ ਧਿਆਈ।" (ਆਤਮਾ ਅੰਦਰ)
- ਸਿਰੀ **੧**, ੨੬, ੨:੧ (23)

**ਆਤਮ ਘਾਤੀ** – ਆਤਮ (ਸ੍ਵੈ) ਦਾ ਘਾਤ (ਤਬਾਹ) ਕਰਨ ਵਾਲਾ, ਖੁਦਕਸ਼ੀ ਕਰਨ ਵਾਲਾ
"**ਆਤਮਘਾਤੀ** ਹੈ ਜਗਤ ਕਸਾਈ।"
- ਮਾਝ **੩**, ਅਸ ੧੫, ੪:੨ (118)

"ਨਾਮੁ ਨ ਜਪਹਿ ਤੇ **ਆਤਮਘਾਤੀ**।"
- ਗਉ **੫**, ੧੧੧, ੧:੨ (188)

**ਆਤਮਦੇਉ** -- ਬ੍ਰਹਮ, ਪ੍ਰਭੂ
"**ਆਤਮ ਦੇਉ** ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ।"
- ਸਿਰੀ **੪**, ਵਾਰ ੧੩ਸ, **੩**, ੨:੩ (88)

**ਹੋਰ ਰੂਪ:**

**ਆਤਮਦੇਵ** –
"ਪਰਮ ਸੁਖ ਪਾਵਹਿ **ਆਤਮ ਦੇਵ**।"
- ਬਸੰ **੩**, ੧, ੧:੨ (1172)

**ਆਤਮਾਦੇਉ** –
"**ਆਤਮਾਦੇਉ** ਪੂਜੀਐ ਗੁਰ ਕੈ ਸਹਜਿ ਸੁਭਾਇ।"
- ਸਿਰੀ **੪**, ਵਾਰ ੧੨ਸ, **੩**, ੧:੧ (87)

**ਆਤਮਦੇਵ** --- (1) ਆਤਮਾ, ਰੂਹ
"ਸੁਨਿ ਸੁਨਿ **ਆਤਮਦੇਵ** ਹੈ ਭੀਨੇ ਰਸਿ ਰਸਿ ਰਾਮ ਗੋਪਾਲ ਰਵਈਆ।"
- ਬਿਲਾ **੪**, ਅਸ ੧, ੬:੨ (833)

(2) ਪ੍ਰਮਾਤਮਾ, ਹਰੀ, ਵੇਖੋ 'ਆਤਮ ਦੇਉ'

**ਆਤਮਰਾਉ** -- ਆਤਮ, ਮਨ

"ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ **ਆਤਮਰਾਉ** ।"

- ਆਸਾ **੧**, ੩੨, ੩:੧ (358)

**ਆਤਮਰਾਮ** -- ਪ੍ਰਭੂ, ਪ੍ਰਮਾਤਮਾ, ਸਭ ਆਤਮਾਂ ਵਿਚ ਰਮਿਆ ਅਥਵਾ ਸਭ ਵਿਚ ਵਿਆਪਕ ਆਤਮਾ

"**ਆਤਮ ਰਾਮ** ਪਰਗਾਸੁ ਗੁਰ ਤੇ ਹੋਵੈ।"

- ਮਾਝ **੩**, ਅਸ ੨੪, ੧:੧ (123)

"ਜਬ ਨਹੀ ਚੀਨਸਿ **ਆਤਮਰਾਮ**।"

- ਗਉ **ਕਬ**, ੪, ੧*:੨ (324)

**ਹੋਰ ਰੂਪ:**

**ਆਤਮਰਾਮੁ** –

"**ਆਤਮਰਾਮੁ** ਪਛਾਣਿਆ ਸਹਜੇ ਨਾਮਿ ਸਮਾਨੁ।"

- ਸਿਰੀ **੩**, ੬੩, ੩:੨ (39)

**ਆਤਮਰਾਮੈ** –

"ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ **ਆਤਮਰਾਮੈ** ਲੀਨਾ ਹੇ।"

- ਮਾਰੂ **੧**, ਸੋਲਾ ੮, ੧੪:੨ (1028)

**ਆਤਮਾਰਾਮੁ** –

"**ਆਤਮਾਰਾਮੁ** ਨ ਪੂਜਨੀ ਦੂਜੇ ਕਿਉ ਸੁਖੁ ਹੋਇ।"

- ਸਲੋ **੩**, ੨੦:੨ (1414)

**ਆਤਮਰਾਮੁ** -- (1) ਆਤਮਾ, ਰੂਹ (ਸ਼ਬਦਾਰਥ), (ਦਰਪਣ, ਸੰਥਿਆ ਤੇ ਨਿਰਣਯ ਇਸ ਦੇ ਅਰਥ 'ਪ੍ਰਭੂ ਦੇ ਹੀ ਕਰਦੇ ਹਨ।)

"ਗੁਰਮੁਖਿ ਮਨ ਸਮਝਾਈਐ **ਆਤਮਰਾਮੁ** ਬੀਚਾਰਿ।"

- ਸਿਰੀ **੧**, ੧੨, ੨:੩ (18)

(2) ਪ੍ਰਭੂ, ਵੇਖੋ 'ਆਤਮਰਾਮ'

**ਆਤਮਾ** ---- (1) (ਸੰ. *आतमन्*) ਰੂਹ

"ਦੂਜੈ ਭਾਇ ਦੁਸਟੁ **ਆਤਮਾ** ਓਹੁ ਤੇਰੀ ਸਰਕਾਰ।"

- ਸਿਰੀ **੩**, ੬੩, ੨:੨ (38)

"ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾਤ **ਆਤਮਾ** ।"

- ਆਸਾ **੧**, ਵਾਰ ੧੨ਸ, **੨**, ੪:੧ (469)

(2) ਅੰਤਰਹਕਰਣ, ਮਨ

"**ਆਤਮਾ** ਅਡੋਲੁ ਨ ਡੋਲਈ ਗੁਰ ਕੈ ਭਾਇ ਸੁਭਾਇ।"

- ਸਿਰੀ **੪**, ਵਾਰ ੧੨ਸ, **੩**, ੧:੩ (87)

"ਪੰਚ ਭੂ **ਆਤਮਾ** ਹਰਿਨਾਮ ਰਸਿ ਪੋਖੈ।"

- ਰਾਮ **੫**, ਥਿਤੀ ੧੨:੬ (299)

**ਆਤਮੇ** ----- (1) ਪ੍ਰਭੂ, ਬ੍ਰਹਮ

"ਆਤਮੇ ਨੋ **ਆਤਮੇ** ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ।"

- ਸਿਰੀ **੪**, ਵਾਰ ੧੨ਸ, **੩**, ੧:੨ (87)

(2) ਜੀਵ ਆਤਮ, ਵੇਖੋ 'ਆਤਮਾ (6)

**ਆਤੁਰ** ----- (1) ਵਿਆਕੁਲ, ਘਬਰਾਇਆ ਹੋਇਆ

"ਮੋਹਿ **ਆਤੁਰ** ਤੇਰੀ ਗਤਿ ਨਹੀ ਜਾਨੀ ਤੂੰ ਆਪਿ ਕਰਹਿ ਪ੍ਰਤਿਪਾਲ।"

– ਧਨਾ **੫**, ੧੮, ੧:੨ (675)

('ਸ਼ਬਦਾਰਥ' ਤੇ 'ਦਰਪਣ' ਇਥੇ ਅਰਥ 'ਦੁਖੀ' ਕਰਦੇ ਹਨ।)

**ਹੋਰ ਰੂਪ:**

**ਆਤੁਰੁ** –

"**ਆਤੁਰੁ** ਨਾਮ ਬਿਨੁ ਸੰਸਾਰ।"

– ਸਾਰ **੫**, ੧੦੧, ੧*:੧ (1223)

('ਮਹਾਨ ਕੋਸ਼' ਇਸ ਦੇ ਅਰਥ 'ਰੋਗੀ' ਕਰਦਾ ਹੈ।)

**ਆਥਣ** ----- (ਸੰ. *अस्तमयन*) ਅਸਤ ਹੋਣ (ਡੁਬਣ) ਤੱਕ

"ਉਗਵਣਹੁ ਤੇ **ਆਥਣ** ਚਹੁ ਚਕੀ ਕੀਅਨੁ ਲੋਆ।"

– ਰਾਮ **ਸਬ**, ਵਾਰ ੮:੬ (968)

**ਹੋਰ ਰੂਪ:**

**ਆਥਵੈ** –

"ਦਿਨਸੁ ਚੜੈ ਫਿਰਿ **ਆਥਵੈ** ਰੈਣਿ ਸਬਾਈ ਜਾਇ।"

– ਸਿਰੀ **੪**, ੭੦, ੧:੧ (41)

**ਆਥਾਹਾ** ---- ਅਥਾਹ, ਬਹੁਤ ਡੂੰਘਾ, ਜਿਸ ਦਾ ਥਾਹ ਨ ਪਾਇਆ ਜਾ ਸਕੇ, ਵੇਖੋ 'ਅਥਾਹ' (1)

"ਅਗਮ ਅਗੋਚਰੁ ਵੇਪਰਵਾਹਾ ਭਗਤਿ ਵਛਲੁ **ਅਥਾਹਾ** ਹੇ।"

– ਮਾਰੂ **੩**, ੧੨, ੬:੩ (1055)

**ਆਥਿ** ----- (ਸੰ. *अ* ') ਧਨ, ਦੌਲਤ, ਮਾਇਆ

"ਬਿਨੁ ਨਾਵੈ ਧਨੁ ਬਾਦਿ ਹੈ ਭੂਲੋ ਮਾਰਗਿ **ਆਥਿ**।"

– ਸਿਰੀ **੧**, ਅਸ ੧੦, ੬:੨ (50)

('ਮਹਾਨਕੋਸ਼' ਇਥੇ 'ਆਥਿ' ਦੇ ਅਰਥ ਇਛਾਵਾਨ (ਸੰ. *अर्* '*न*) ਕਰਦਾ ਹੈ।)

"**ਆਥਿ** ਸੈਲ ਨੀਚ ਘਰਿ ਹੋਇ। **ਆਥਿ** ਦੇਖਿ ਨਿਵੈ ਜਿਸੁ ਦੋਇ।"

– ਰਾਮ **੧**, ਓਅੰ ੧੪:੩;੪ (931)

(2) (ਸੰ. *स्थनत*) ਥਕਿਆ ਹੋਇਆ, ਨਿਢਾਲ (ਮਹਾਨਕੋਸ਼)

"ਭੂਖ ਪਿਆਸੋ **ਆਥਿ** ਕਿਉ ਦਰਿ ਜਾਇਸਾ ਜੀਉ।"

– ਧਨਾ **੧**, ਛੰਤ ੨, ੫:੧ (689)

('ਸ਼ਬਦਾਰਥ', 'ਦਰਪਣ' ਇਥੇ ਵੀ 'ਆਥਿ' ਦੇ ਅਰਥ 'ਮਾਇਆ' ਹੀ ਕਰਦੇ ਹਨ।)

(3) (ਸੰ. *अत्र*) ਇਥੇ

"ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ **ਆਥਿ**।"

– ਰਾਮ **੧**, ਓਅੰ ੪੨:੨ (935)

(4) (ਸੰ. *अस्ति*) ਹੈ

"ਹਰਿ ਨਾਮੁ ਰਸਾਇਣੁ ਸਹਿਜ **ਆਥਿ**।"

– ਬਸੰ ੧, ੭, ੧:੪ (1170)

(5) ਲੋਪ ਹੋਇਆ (ਮਹਾਨ ਕੋਸ਼)

"ਮੋਰੋ ਜਨਮ ਮਰਨ ਦੁਖੁ **ਆਥਿ** ਧੀਰ।"

– ਬਸੰ ਕਬ, ੫, ੩:੩ (1194)

(‘ਸ਼ਬਦਾਰਥ’ ਤੇ ‘ਦਰਪਣ’ ਅਰਥ ‘ਮਾਇਆ’ ਹੀ ਕਰਦੇ ਹਨ।)

**ਆਥਿੜੁ** ---- (ਸੰ. *अतिथि* ) ਪਰਹੁਣਾ, ਮਹਿਮਾਨ

"ਅਤ੍ੰਤਆਸਾ **ਆਥਿੜੁ** ਭਵਨੰ।"

– ਸਸ **੫**, ੩:੩ (1354)

**ਆਦਮ** ----- (ਅ. ਆਦਮ) ਕੁਰਾਨ ਤੇ ਅੰਜੀਲ ਅਨੁਸਾਰ ਧਰਤੀ ਦਾ ਪਹਿਲਾ ਮਨੁੱਖ

"ਬਾਬਾ **ਆਦਮ** ਕਉ ਕਿਛੁ ਨਦਰਿ ਦਿਖਾਈ।"

– ਭੈਰ **ਕਬ**, ੧੫, ੨:੩ (1161)

**ਆਦਮੀ** ---- (ਅ. ਆਦਮੀ) ਮਨੁੱਖ, ਆਦਮ ਕੀ ਸੰਤਾਨ

"ਨਾਨਕ ਹੰਸਾ **ਆਦਮੀ** ਬਧੇ ਜਮਪੁਰਿ ਜਾਹਿ।"

– ਆਸਾ **੧**, ਵਾਰ ੧੯ਸ, **੧**, ੨:੪ (472)

"ਹਮ **ਆਦਮੀ** ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ।"

– ਧਨਾ **੧**, ੨, ੧:੧ (660)

**ਆਦਰੁ** ----- ਸਤਿਕਾਰ, ਸਨਮਾਨ, ਅਦਬ

"ਆਉ ਬੈਠੁ **ਆਦਰੁ** ਸੁਭ ਦੇਉ।"

– ਗਉ **੫**, ਬਾ ਅ ੧੦:੪ (252)

**ਹੋਰ ਰੂਪ:**

**ਆਦਰੋ** –

"ਜਾਤਿ ਨ ਪਤਿ ਨ **ਆਦਰੋ** ਉਦਿਆਨ ਭ੍ਰਮਿੰਨਾ।"

– ਜੈਤ **੫**, ਵਾਰ ੭:੨ (707)

**ਆਂਦਾ** ------ ਲਿਆਂਦਾ

"ਮਜਨੁ ਗੁਰ **ਆਂਦਾ** ਰਾਸੇ।"

– ਸੋਰ **੫**, ੫੭, ੧:੩ (623)

**ਆਦਿ** ----- (1) ਮੁੱਢਲਾ, ਸਭ ਰਚਨਾ ਤੋਂ ਪਹਿਲਾਂ, ਜੋ ਆਦਿ ਤੇ ਮੌਜੂਦ ਸੀ

"**ਆਦਿ** ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ।"

– ਜਪੁ ੧, ੨੮:੫ (6)

"ਤੂੰ **ਆਦਿ** ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ।"

– ਆਸਾ **੪**, ਸੋਪੁ ੧, ੫:੧ (11)

"ਗੁਣ ਗਾਵਹਿ ਸਨਕਾਦਿ **ਆਦਿ** ਜਨਕਾਦਿ ਜੁਗਹ ਲਗਿ।"

– ਸਵ **੧**, ੬:੩ (1390)

(2) ਮੁੱਖ ਵਿਚ

"**ਆਦਿ** ਸਚੁ ਜੁਗਾਦਿ ਸਚੁ।"

– ਜਪੁ **੧**, ੧:੧ (1)

"**ਆਦਿ** ਜੁਗਾਦਿ ਸੇਵਕ ਸੁਆਮੀ ਭਗਤਾ ਨਾਮੁ ਅਧਾਰੇ।" (ਮੁੱਢ ਤੋਂ)

– ਸਿਰੀ **੫**, ਛੰਤ ੨, ੨:੫ (79)

(3) ਧੁਰ ਤੋਂ, ਮੁੱਢ ਤੋਂ

"ਜਿਨ ਕਉ **ਆਦਿ** ਮਿਲੀ ਵਡਿਆਈ।"

- ਮਾਰੂ **੪**, ਸੋਲਾ ੧, ੧੬:੧ (1070)

"ਤਿਨ੍ੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ।"

- ਸਾਰ **੪**, ਵਾਰ ੪ਸ, **੨**, ੧:੪ (1238)

(4) ਆਦਿਕ

"ਪਰਮਾਦਿ ਪੁਰਖ ਮਨੋਪਿਮੰ ਸਤਿ **ਆਦਿ** ਭਾਵ ਰਤੰ।"

- ਗੂਜ **ਜੈਦੇ**, ੧, ੧:੧ (526)

(5) ਮੁੱਢ

"**ਆਦਿ** ਕਉ ਕਵਨੁ ਬੀਚਾਰੁ ਕਥੀਅਲੇ ਸੁਨੰ ਕਹਾ ਘਰ ਵਾਸੋ।"

- ਰਾਮ **੧**, ਸਿਗੋ ੨੧:੧ (940)

('ਮਹਾਨਕੋਸ਼' ਇਥੇ 'ਆਦਿ' ਦਾ ਅਰਥ 'ਬ੍ਰਹਮ', 'ਕਰਤਾਰ' ਕਰਦੇ ਹਨ।)

"ਤੇਰਾ ਕਿਨੈ ਨ ਪਾਇਆ **ਆਦਿ** ਅੰਤੁ।"

- ਬਸੰ **੩**, ੧, ੧:੪ (1172)

(6) ਪ੍ਰਭੂ, ਬ੍ਰਹਮ (ਭਾਵ)

"ਮਨ **ਆਦਿ** ਗੁਣ ਆਦਿ ਵਖਾਣਿਆ।"

- ਮਾਰੂ **ਜੈਦੇ**, ੧, ੧:੧ (1106)

('ਦਰਪਣ' ਦੂਜੇ 'ਆਦਿ' ਦੇ ਅਰਥ 'ਆਦਿਕ' ਕਰਦਾ ਹੈ; 'ਸ਼ਬਦਾਰਥ' 'ਮੁਢਲੇ'।)

**ਆਦਿਤ** ---- (ਸੰ. *आदित्य*) ਸੂਰਜ ਦੇ ਦਿਨ, ਐਤਵਾਰ

"**ਆਦਿਤ** ਕਰੈ ਭਗਤਿ ਆਰੰਭ।"

- ਗਉ **ਕਬ**, ੧, ੧:੧ (344)

**ਆਦਿਤ ਵਾਰਿ** (ਸੰ. *आदित्य + वार*) ਸੂਰਜ ਦਾ ਦਿਨ, ਐਤਵਾਰ

"**ਆਦਿਤ ਵਾਰਿ** ਆਦਿ ਪੁਰਖੁ ਹੈ ਸੋਈ।"

- ਬਿਲਾ **੩**, ਵਾ ੧, ੧:੧ (841)

**ਆਦੀ** ------ ਲਿਆਂਦਾ/ਲਿਆਂਦੀ

"ਚਉਥੇ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਚਲਣ ਵੇਲਾ **ਆਦੀ**।"

- ਸਿਰੀ **੪**, ਪਹ ੩, ੪:੧ (77)

"ਜਿਨਿ ਸੀਤਾ **ਆਦੀ** ਡਉਰੂ ਵਾਇ।"

- ਰਾਮ **੩**, ਵਾਰ ੧੪ਸ, **੧**, ੨:੮ (154)

**ਆਦੇ** ------ ਲਿਆਂਦੇ

"ਹਉ ਹੋਆ ਮਾਹਰੁ ਪਿੰਡ ਦਾ ਬੰਨਿ **ਆਦੇ** ਪੰਜਿ ਸਰੀਕ ਜੀਉ।"

- ਸਿਰੀ **੫**, ਅਸ ੨੯, ੪:੩ (73)

**ਆਦੇਸਾ** ---- ਜੋਗੀਆ ਦੇ ਪਰਸਪਰ ਮਿਲਣ ਸਮੇਂ ਦਾ ਸ੍ਰਿਸ਼ਟਾਚਾਰਕ ਸ਼ਬਦ, ਨਮਸਕਾਰ, ਪਰਣਾਮ

"ਜਿਨੀ ਸਖੀ ਲਾਲੁ ਰਾਵਿਆ ਪਿਆਰਾ ਤਿਨ ਆਗੈ ਹਮ **ਆਦੇਸਾ**।"

- ਵਡ **੫**, ੯, ੩:੪ (564)

**ਹੋਰ ਰੂਪ:**

**ਆਦੇਸੁ** –

"**ਆਦੇਸੁ** ਤਿਸੈ ਆਦੇਸੁ।"

- ਜਪੁ **੧**, ੨੮:੪ (6)

**ਆਦੇਸੋ** –
"ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿਪੁਰਖ **ਆਦੇਸੋ**।"

- ਭੈਰ **੧**, ੬, ੨:੧ (1127)

**ਆਦੇਸੁ** ----- (1) ਨਮਸਕਾਰ, ਵੇਖੋ 'ਆਦੇਸਾ'
(2) (ਸੰ. *आदि* + *ई* ) ਮੁੱਢਲਾ ਈਸ਼ਵਰ, ਪ੍ਰਭੂ ਜੋ ਆਦਿ ਵਿਚ ਵੀ ਸੀ
"ਆਦੇਸੁ ਤਿਸੈ **ਆਦੇਸੁ**।"

- ਜਪੁ **੧**, ੨੮:੪ (6)

(ਇਹ ਅਰਥ ਕੇਵਲ 'ਸ਼ਬਦਾਰਥ' ਦੇ ਹਨ।)

**ਆਧ** ------ (ਸੰ. *अ* ') ਅੱਧਾ
"**ਆਧ** ਘਰੀ ਕੋਊ ਨਹਿ ਰਾਖੈ ਘਰਿ ਤੇ ਦੇਤ ਨਿਕਾਰਿ।"

- ਦੇਵ **੯**, ੨, ੧:੨ (536)

**ਹੋਰ ਰੂਪ:**

**ਆਧੀ** –
"ਕਬੀਰ ਏਕ ਘੜੀ **ਆਧੀ** ਘਰੀ **ਆਧੀ** ਹੂੰ ਤੇ ਆਧ।"

- ਸਲੋ **ਕਬ**, ੨੩੨:੧ (1377)

**ਆਧੁ** –
"ਤੇਰਾ ਜਨੁ ਏਕੁ **ਆਧੁ** ਕੋਈ।"

- ਕੇਦਾ **ਕਬ**, ੧, ੧:੧ (1123)

**ਆਧਾਰ** ---- (1) ਆਸਰਾ, ਸਹਾਰਾ, ਟੇਕ
"ਤੇਰੇ ਬਚਨ ਅਨੂਪ ਅਪਾਰ ਸੰਤਨ **ਆਧਾਰ** ਬਾਣੀ ਬੀਚਾਰੀਐ ਜੀਉ।"

- ਸਿਰੀ **੫**, ਛੰਤ ੩, ੨:੧ (80)

**ਹੋਰ ਰੂਪ:**

**ਆਧਾਰਾ** –
"ਇਕੁ ਤਿਲੁ ਨਹੀ ਵਿਸਰੈ ਪ੍ਰਾਨ **ਆਧਾਰਾ।** ਜਪਿ ਜਪਿ ਨਾਨਕ ਜੀਵਤੇ।"

- ਸਿਰੀ **੫**, ਛੰਤ ੩, ੩:੬ (81)

**ਆਧਾਰਿ** –
"ਇਕਿ ਨਿਰੰਕਾਰੀ ਨਾਮ **ਆਧਾਰਿ**।"

- ਮਾਝ **੧**, ਵਾਰ ੧੪ਸ, **੧**, ੨:੫ (144)

**ਆਧਾਰੀ** –
"ਨਾਮੁ ਦਾਨੁ ਗੁਰਿ ਪੂਰੈ ਦੀਓ ਮੈ ਏਹੋ **ਆਧਾਰੀ**।"

- ਆਸਾ **੫**, ੧੨੨, ੧:੨ (401)

**ਆਧਾਰੁ** –
"ਮੈ ਏਹਾ ਆਸ ਏਹੋ **ਆਧਾਰੁ**।"

- ਸਿਰੀ **੧**, ੨੯, ੧:੪ (24)

**ਆਧਾਰੇ** –
"ਭਗਤ ਵਸਹਿ ਕੀਰਤਨ **ਆਧਾਰੇ**।"

– ਗਉ **੫**, ਅਸ ੪, ੭:੪ (237)

**ਆਧਾਰੈ** –

"ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ **ਆਧਾਰੈ**।"

– ਸਾਰ **੫**, ੬੮, ੨:੧ (1217)

**ਆਧਾਰੋ** –

"ਅੰਮ੍ਰਿਤ ਨਾਮੁ ਮਨਹਿ **ਆਧਾਰੋ**।"

– ਸਾਰ **੫**, ੫੪, ੧:੧ (1215)

(2) ਭੋਜਨ, ਆਹਾਰ

"ਨਾਨਕ ਸੋ ਸਾਲਾਹੀਐ ਜਿ ਸਭਸੈ ਦੇ **ਆਧਾਰ**।"

– ਸੂਹੀ **੩**, ਵਾਰ ੧੯ਸ, **੨**, ੨:੨ (791)

**ਹੋਰ ਰੂਪ:**

**ਆਧਾਰਾ** –

"ਹਰਿ ਨਾਮੁ ਭੋਜਨੁ ਸਚੁ **ਆਧਾਰਾ**।"

– ਮਾਰੂ **੩**, ਸੋਲਾ ੫, ੫:੨ (1048)

**ਆਧਾਰੁ** –

"ਭਉ ਖਾਣਾ ਪੀਣਾ **ਆਧਾਰੁ**।"

– ਗਉ **੧**, ੨, ੩:੩ (151)

"ਆਪੇ ਜੰਤੁ ਉਪਾਇਅਨੁ ਆਪੇ **ਆਧਾਰੁ**।"

– ਬਿਹਾ **੪**, ਵਾਰ ੨੧:੧ (556)

"ਸਗਲ ਸ੍ਰਿਸਟਿ ਕਉ ਦੇ **ਆਧਾਰੁ**।"

– ਸੂਹੀ **੫**, ੨੨, ੧:੨ (741)

**ਆਧਾਰੇ** –

"ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿਨਾਮੁ ਦੇਵਹੁ **ਆਧਾਰੇ**।"

– ਸੋਰ **੩**, ੧੧, ੧:੨ (603)

**ਆਧਾਰੋ** –

"ਸਾਧਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ **ਆਧਾਰੋ**।"

– ਗੂਜ **੫**, ੧੦, ੨:੧ (498)

"ਸਾਚਾ ਨਾਮੁ ਮੇਰਾ **ਅਧਾਰੋ**।"

– ਰਾਮ ੩, ਅਨੰ ੪:੧ (917)

**ਆਧਾਰੀ** ---- (1) ਜੋਗੀਆਂ ਦੀ ਭੀਖ ਮੰਗਣ/ਪਾਉਣ ਵਾਲੀ ਝੋਲੀ

"ਡੰਡਾ ਮੁੰਦ੍ਰਾ ਖਿੰਥਾ **ਆਧਾਰੀ**।"

– ਬਿਲਾ ਕਬ, ੮, ੧:੧ (856)

(2) ਆਸਰਾ, ਵੇਖੋ 'ਆਧਾਰ' (1)

**ਆਧਾਰੁ** ---- (1) ਭਰੋਸਾ

"ਤੇਰੀ ਟੇਕ ਤੇਰਾ **ਆਧਾਰੁ**।"

– ਤਿਲੰ **੫**, ੨, ੧:੩ (723)

(2) ਆਸਾਰਾ, ਵੇਖੋ 'ਆਧਾਰ' (1)

(3) ਭੋਜਨ, ਵੇਖੋ 'ਆਧਾਰ' (2)

**ਆਧਿ** ------ (ਸੰ. *आधि* ) ਮਨ ਦਾ ਰੋਗ, ਚਿੰਤਾ, ਫਿਕਰ
"**ਆਧਿ** ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ।"
- ਗਉ **੫**, ਥਿਤੀ ੩:੫ (297)

**ਆਂਧੀ** ----- ਹਨੇਰੀ
"ਦੇਖੌ ਭਾਈ ਗ੍ਯਾਨ ਕੀ ਆਈ **ਆਂਧੀ**।"
- ਗਉ **ਕਬ**, ੪੩, ੧:੧ (331)

**ਆਂਧੇ** ------ ਅੰਨ੍ਹੇ, ਦ੍ਰਿਸ਼ਟੀ ਹੀਨ
"ਜਹ ਜਾਨੋ ਸੋ ਚੀਤਿ ਨ ਆਵੈ ਅਹੰਬੁਧਿ ਭਏ **ਆਂਧੇ**।"
- ਆਸਾ **੫**, ੧੨੬, ੧:੨ (402)

**ਆਧੇਰੈ** ----- ਹਨ੍ਹੇਰੇ ਵਿਚ
"**ਆਧੇਰੈ** ਰਾਹੁ ਨ ਕੋਈ।"
- ਮਾਝ **੧**, ਵਾਰ ੧੬ਸ, **੧**, ੧:੪ (145)

**ਆਨ** ------ (1) (ਸੰ. *अन्य*) ਦੂਜੇ/ਹੋਰ ਕਿਸੇ ਨੂੰ
"**ਆਨ** ਮਨਉ ਤਉ ਪਰ ਘਰ ਜਾਉ।"
- ਗਉ **੧**, ੮, ੪:੧ (153)

"ਘੋਖੇ ਸਾਸਤ੍ਰ ਬੇਦ ਸਭ **ਆਨ** ਨ ਕਥਤਉ ਕੋਇ।" (ਹੋਰ ਕਿਸੇ ਦਾ)
- ਗਉ **੫**, ਬਾਅ ੨੦ਸ:੧ (254)

(2) ਹੋਰ
"**ਆਨ** ਰਸਾ ਜੇਤੇ ਤੈ ਚਾਖੇ।"
- ਗਉ **੫**, ੮੪, ੧:੧ (180)

**ਹੋਰ ਰੂਪ:**

**ਆਨੰ** –
"ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ **ਆਨੰ**।"
- ਮਲਾ **ਰਵਿ**, ੧, ੧:੨ (1293)

(3) ਲਿਆਓ
"ਏਕ ਹੀ ਏਕ ਅਨੇਕ ਹੋਇ ਬਿਸਥਰਿਓ **ਆਨ** ਰੇ ਆਨ ਭਰਪੂਰਿ ਸੋਊ।"
- ਮਲਾ **ਰਵਿ**, ੨, ੧:੨ (1293)

"ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ **ਆਨ**।" (ਲਿਆਉਂਦਾ)
- ਸਲੋ **੯**, ੧੬:੧ (1427)

(4) (ਫਾ. ਆਨ) ਇਜ਼ਤ, ਪ੍ਰਤਿਸ਼ਟਾ
"ਉਨ੍ ਕੈ ਬਸਿ ਆਇਓ ਭਗਤਿ ਬਛਲੁ ਜਿਨਿ ਰਾਖੀ **ਆਨ** ਸੰਤਾਨੀ।"
- ਸਾਰ **੫**, ੩੧, ੨:੧ (1210)

**ਹੋਰ ਰੂਪ:**

**ਆਨਿ** –
"ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ **ਆਨਿ**।"
- ਬਿਲਾ **੫**, ੬੬, ੧:੧ (817)

(5) ਭਾਵ ਸ਼ਰਨ

"ਜਬ ਲਗੁ ਘਟ ਮਹਿ ਦੂਜੀ **ਆਨ**। ਤਉ ਲਉ ਮਹਲਿ ਨ ਲਾਭੈ ਜਾਨ।"

- ਗਉ **ਕਬ**, ਵਾ ੮:੧; ੨ (345)

(6) ਪਰਾਇਆ

"**ਆਨ** ਆਪਨਾ ਕਰਤ ਬੀਚਾਰਾ ਤਉ ਲਉ ਬੀਚੁ ਬਿਖਾਈ।"

- ਸੋਰ **੫**, ੩, ੧:੨ (609)

(7) ਹਾਂ (ਸੰ. *ਅਯਨ*)

"ਕੇਸਵਾ ਬਚਉਨੀ ਅਈਏ ਮਈਏ ਏਕ **ਆਨ** ਜੀਉ।"

- ਧਨਾ **ਨਾਮ**, ੪, ੨:੫ (693)

**ਆਨੰਤ** ----- ਬੇਅੰਤ, ਵੇਖੋ 'ਅਨਤ' (1)

"ਹਰਖਵੰਤ **ਆਨੰਤ** ਦਇਆਲਾ।"

- ਮਾਰੂ **੫**, ਸੋਲਾ ੩, ੨:੧ (1073)

**ਹੋਰ ਰੂਪ:**

**ਆਨੰਤਾ** –

"ਸਹਜ ਬਿਨੋਦ ਚੋਜ **ਆਨੰਤਾ**।"

- ਭੈਰ **੫**, ਅਸ ੩, ੧:੩ (1157)

**ਆਨਦ** ----- (1) ਪ੍ਰਸੰਨਤਾ, ਸੰਤੁਸ਼ਟੀ, ਖੁਸ਼ੀ, ਵੇਖੋ 'ਅਨਦ' (1)

"**ਆਨਦ** ਸੂਖ ਭੇਟਤ ਹਰਿ ਨਾਨਕ ਜਨਮੁ ਕ੍ਰਿਤਾਰਥ ਸਫਲੁ ਸਵੇਰਾ।"

- ਗਉ **੫**, ੧੨੧, ੨:੨ (204)

**ਹੋਰ ਰੂਪ:**

**ਆਨੰਦ** –

"ਸੁਖ ਸਹਜ **ਆਨੰਦ** ਰਸ ਜਨ ਨਾਨਕ ਹਰਿਗੁਣ ਗਾਉ।"

- ਸਿਰੀ **੫**, ੮੭, ੪:੨ (48)

**ਆਨਦਾ** –

"ਸਰਬ ਕੁਸਲ ਸੁਖ ਬਿਸ੍ਰਾਮ **ਆਨਦਾ** ਆਨੰਦ ਨਾਮ ਜਮ ਕੀ ਕਛੁ ਨਾਹਿ ਤ੍ਰਾਸ ਸਿਮਰਿ ਅੰਤਰਜਾਮੀ।

- ਸਾਰ **੫**, ੧੩੪, ੨:੧ (1230)

**ਆਨੰਦਾ** –

"ਸੂਖ ਸਹਜ **ਆਨੰਦਾ**।"

- ਸੋਰ **੫**, ੫੫, ੧:੧ (622)

**ਆਨੰਦਿ** –

"**ਆਨੰਦਿ** ਮਾਤੇ ਆਨਦਿਨ ਜਾਈ।"

- ਗਉ **ਕਬ**, ੨੭, ੨:੨ (328)

**ਆਨਦੁ** –

"ਸੂਖ ਸਹਜ **ਆਨਦੁ** ਘਣਾ ਹਰਿ ਕੀਰਤਨੁ ਗਾਉ।"

- ਆਸਾ **੫**, ੧੨੦, ੧:੧ (400)

**ਆਨੰਦੁ** –

"ਸਰਬ ਸੂਖ ਇਹੁ **ਆਨੰਦੁ** ਲਹਿਆ।"

- ਗਉ ੫, ੮੧, ੪:੨ (179)

**ਆਨਦੋ** –

"ਹਰਿ ਆਵਤੇ ਕੀ ਖਬਰਿ ਗੁਰਿ ਪਾਈ ਮਨਿ ਤਨਿ **ਆਨਦੋ** ਆਨੰਦ ਭਏ ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ।"

– ਨਟ **੪**, ੭, ੨:੧ (977)

(2) ਸੁਖ, ਵੇਖੋ 'ਆਨਦ' (2)

"**ਆਨਦ** ਮੂਲੁ ਜਗਜੀਵਨ ਦਾਤਾ ਸਭ ਜਨ ਕਉ ਅਨਦੁ ਕਰਹੁ ਹਰਿ ਧਿਆਵੈ।"

– ਗੂਜ **੪**, ੬, ੪:੧ (494)

**ਆਨੰਦਾ** ---- 1. ਆਨੰਦ ਸਰੂਪ

"ਗੁਰ ਗੋਪਾਲ **ਆਨੰਦਾ**।"

– ਸੋਰ **੫**, ੬੦, ੪:੧ (624)

**ਹੋਰ ਰੂਪ:**

**ਆਨੰਦੀ** –

"ਸਦਾ ਅਨੰਦੁ ਕਰੇ **ਆਨੰਦੀ** ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ।"

– ਮਾਰੂ **੫**, ਸੋਲਾ ੨, ੧੩:੩ (1073)

2. ਪ੍ਰਸੰਨਤਾ, ਵੇਖੋ 'ਆਨਦ' (1)

3. ਪ੍ਰਸੰਨ, ਖੁਸ਼

"ਪੇਖਿ ਪੇਖਿ ਲੀਲਾ ਮਨਿ **ਆਨੰਦਾ**।"

– ਸੂਹੀ **੫**, ੧੭, ੩:੧ (740)

**ਆਨਾ** ------ ਵਖ, ਹੋਰ

"ਜੋ ਹਰਿ ਹਰੇ ਸੁ ਹੋਹਿ ਨ **ਆਨਾ**।"

– ਗਉ **ਕਬ**, ਅਸ ੩੭, ੨:੧ (330)

**ਹੋਰ ਰੂਪ:**

**ਆਨਾਨਾਂ** –

"ਮਾਈ ਮੋਹਿ ਅਵਰੁ ਨ ਜਾਨਿਓ **ਆਨਾਨਾਂ**।"

– ਗਉ **ਕਬ**, ੭੪, ੧:੧ (339)

**ਆਨਿ** –

"ਉਛਲਿਆ ਕਾਮੁ ਕਾਲ ਮਤਿ ਲਾਗੀ ਤਉ **ਆਨਿ** ਸਕਤਿ ਗਲਿ ਬਾਂਧਿਆ।"

– ਸਿਰੀ **ਬੇਣੀ**, ੮, ੨:੪ (93)

**ਆਨਾਨਾ** ---- ਲਿਆਂਦਾ

"ਏਕ ਸੁਮਤਿ ਰਤਿ ਜਾਨਿ ਮਾਨਿ ਪ੍ਰਭ ਦੂਸਰ ਮਨਹਿ ਨ **ਆਨਾਨਾ**।"

– ਗਉ **ਕਬ**, ੭੪, ੨:੧ (339)

**ਆਨਿ** ------ 1. ਵਖ, ਹੋਰ, ਵੇਖੋ 'ਆਨਾ'

2. ਲਿਆ/ਲਿਆ ਕੇ

"ਹਰਿ ਪ੍ਰਭ **ਆਨਿ** ਮਿਲਾਵਹੁ ਗੁਰੁ ਸਾਧੂ ਘਸਿ ਗਰੁੜੁ ਸਬਦੁ ਮੁਖਿ ਲੀਨ੍ਾ।"

– ਗਉ **੪**, ੬੧, ੪:੧ (171)

3. ਆਕੇ

"ਸੁਖ ਮੈ **ਆਨਿ** ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ।"

– ਸੋਰ **੯**, ੧੨, ੧:੧ (634)

4. (ਫਾ. ਆਨ) ਇਜ਼ਤ, ਵੇਖੋ 'ਆਨਾ' (4)

**ਆਨਿਓ** ---- ਲਿਆਂਦਾ

"ਜੈਸੇ ਕੁੰਭ ਉਦਕ ਪੂਰਿ **ਆਨਿਓ** ਤਬ ਉਹੁ ਭਿੰਨ ਦ੍ਰਿਸਟੋ।"

– ਸਾਰ **੫**, ੩, ੪:੧ (1203)

**ਹੋਰ ਰੂਪ:**

**ਆਨਿਆ** –

"ਪਕਰਿ ਜੀਉ **ਆਨਿਆ** ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ।"

– ਪ੍ਰਭਾ **ਕਬ**, ੪, ੨:੧ (1350)

**ਆਨੀ** –

"ਤਿਹ ਨਿੰਦਹਿ ਜਿਹ ਗੰਗਾ **ਆਨੀ**।" (ਲਿਆਂਦੀ)

– ਗਉ **ਕਬ**, ੪੪, ੨:੨ (332)

"ਬਿਨੁ ਤਾਗੇ ਬਿਨੁ ਸੂਈ **ਆਨੀ** ਮਨੁ ਹਰਿ ਭਗਤੀ ਸੰਗਿ ਸੀਵਨਾ।" ( ਲਿਆਂਦਿਆ)

– ਮਾਰੂ **੫**, ਅਸ ੬, ੫:੧ (1019)

**ਹੋਰ ਰੂਪ:**

**ਆਂਨੀ** –

"ਗੁਣ ਰਾਸਿ ਬੰਨਿ ਪਲੈ **ਆਂਨੀ**।"

– ਆਸਾ **੫**, ੬, ੧:੩ (372)

**ਆਨੀਲੇ** –

"**ਆਨੀਲੇ** ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ।" (ਲਿਆਕੇ)

– ਆਸਾ **ਨਾਮ**, ੨, ੧:੧ (485)

"**ਆਨੀਲੇ** ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ।" (ਲਿਆਂਦਾ)

– ਰਾਮ **ਨਾਮ**, ੧, ੧:੧ (972)

**ਆਨੈ** –

"ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ **ਆਨੈ**।"

– ਗਉ **੫**, ੧੨੬, ੩:੨ (206)

"ਬਾਹਰਿ ਜਾਤਾ ਭੀਤਰਿ **ਆਨੈ**।" (ਲਿਆਵੇ)

– ਭੈਰ **ਕਬ**, ੧੧, ੩:੨ (1160)

**ਆਨੋ** –

"ਉਸਤਤਿ ਨਿੰਦਾ ਦੋਊ ਪਰਹਰਿ ਹਰਿ ਕੀਰਤਿ ਉਰਿ **ਆਨੋ**।"

– ਬਸੰ **੯**, ੧, ੨:੧ (1186)

"ਮ੍ਰਿਗ ਪੰਖੀ ਮੀਨ ਦੀਨ ਨੀਚ ਇਹ ਸੰਕਟ ਫਿਰਿ **ਆਨੋ**।" (ਆਵੀਦਾ ਹੈ)

– ਮਲਾ **੫**, ੧੫, ੨:੧ (1269)

**ਆਨੀਤਾ** ---- ਅਨਿਤ, ਜੋ ਸਦੀਵੀ ਨਾ ਹੋਵੇ, ਥੁੜ ਚਿਰਾ

"ਸਾਜਨ ਸੰਤ ਹਮਾਰੇ ਮੀਤਾ ਬਿਨੁ ਹਰਿ ਹਰਿ **ਆਨੀਤਾ** ਰੇ।"

– ਆਸਾ **੫**, ੧੩੦, ੧:੧ (404)

**ਆਨੂਪ** ----- ਬਹੁਤ ਸੁੰਦਰ, ਜਿੰਨ੍ਹਾਂ ਦੀ ਉਪਮਾ ਨ ਹੋ ਸਕੇ

– ਸਿਰੀ **੧**, ਅਸ ੨੮, ੧੯:੨ (72)

**ਇਛੀ** –
"ਚਿਤੁ ਥਿਰੁ ਰਾਖੈ ਸੋ ਮੁਕਤਿ ਹੋਵੈ ਜੋ **ਇਛੀ** ਸੋਇ ਫਲੁ ਪਾਈ।"

– ਗੂਜ **੩**, ੧, ੧:੩ (506)

**ਇਛੇ** –
"ਮਨ **ਇਛੇ** ਫਲ ਭੁੰਚਿ ਤੂ ਸਭੁ ਚੂਕੈ ਸੋਗੁ ਸੰਤਾਪੁ।"

– ਸਿਰੀ **੫**, ੮੭, ੧*:੨ (48)

**ਇਛੈ** –
"ਮਨ ਚਿੰਦਿਆ ਵਰੁ ਪਾਵਣਾ ਜੋ **ਇਛੈ** ਸੋ ਫਲੁ ਪਾਇ।"

– ਸਿਰੀ **੩**, ੩੪, ੧:੩ (26)

**ਇਛਾ** ------ ਖ਼ਾਹਿਸ਼, ਮੁਰਾਦ, ਵੇਖੋ 'ਇਛ'
"ਮਨ ਕੀਆ **ਇਛਾ** ਪੂਰੀਆ ਸਬਦਿ ਰਹਿਆ ਭਰਪੂਰਿ।"

– ਸਿਰੀ **੩**, ੫੪, ੨:੧ (34)

**ਹੋਰ ਰੂਪ:**

**ਇਛਾਂ** –
"ਮਨ ਕੀਆ **ਇਛਾਂ** ਪੂਰੀਆ ਪਾਇਆ ਨਾਮੁ ਨਿਧਾਨੁ।"

– ਸਿਰੀ **੫**, ੮੧, ੨:੧ (46)

**ਇਛਾਚਾਰਹ** -- (ਸੰ. इच्छाचारिन्) – ਇਛਾ/ਮਰਜ਼ੀ ਅਨੁਸਾਰ ਵਿਚਰਨ ਵਾਲਾ, ਕਾਰਜ ਵਿਚ ਸੁਤੰਤਰ
"ਸਦਾ ਅਕਲ ਲਿਵ ਰਹੈ ਕਰਨ ਸਿਉ **ਇਛਾਚਾਰਹ**।"

– ਸਵ **੨**, ੬:੧ (1392)

**ਇਛਾਪੂਰਕੁ** -- ਖ਼ਾਹਿਸ਼ਾਂ ਪੂਰੀਆਂ ਕਰਨ ਵਾਲਾ
"**ਇਛਾਪੂਰਕੁ** ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ।"

– ਧਨਾ **੪**, ੧੨, ੧:੧ (669)

**ਇਜਾਰਾ** ---- (ਅ. ਆਜ਼ਾਦ) ਪਾਜਾਮਾ
"ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ **ਇਜਾਰਾ**।"

– ਭੈਰ ਨਾਮ, ੧, ੨:੧ (1167)

**ਇਟ** ------ (ਸੰ. इ ष्का, इष्टिका) ਮਿੱਟੀ ਦੀ ਆਇਤਾਕਾਰ ਆਕਾਰ ਦੀ ਵਸਤੂ ਜਿਸ ਨੂੰ ਅਗਨੀ ਵਿਚ ਪਕਾ ਕੇ ਅਥਵਾ ਕਚਿਆਂ ਹੀ ਭਵਨ ਜਾਂ ਹੋਰ ਉਸਾਰੀ ਲਈ ਵਰਤਿਆਂ ਜਾਂਦਾ ਹੈ।
"ਫਰੀਦਾ **ਇਟ** ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ।"

– ਸਲੋ **ਫਰ**, ੬੭:੧ (1381)

**ਹੋਰ ਰੂਪ:**

**ਈਂਟ** –
"ਮਤਿ ਕੋਊ ਮਾਰੈ **ਈਂਟ** ਢੇਮ।"

– ਬਸੰ **ਕਬ**, ੧*:੪;੨ (1196)

**ਇਠ** ------ (ਸੰ. इष्ट) ਪਿਆਰਾ
"ਮਿਤ੍ਰੁ ਨ **ਇਠ** ਧਨ ਰੂਪ ਹੀਣ ਕਿਛੁ ਸਾਕੁ ਨਾ ਸਿੰਨਾ।"

- ਜੈਤੁ **੫**, ਵਾਰ ੭:੩ (707)

**ਹੋਰ ਰੂਪ:**

**ਇਠੜਾ** -

"ਗੋਸਾਈ ਮਿਹੰਡਾ **ਇਠੜਾ**।"

- ਸਿਰੀ **੫**, ਅਸ ੨੯, ੧:੧ (73)

**ਇਠੈ** -

"ਹਰਿ **ਇਠੈ** ਨਿਤ ਧਿਆਇਦਾ।" (ਪਿਆਰੇ ਨੂੰ)

- ਸਿਰੀ **੫**, ਅਸ ੨੯, ੭:੧ (73)

**ਇਤ** ------ (1) ਇਧਰ

"**ਇਤ** ਉਤੁ ਜਾਹਿ ਕਾਲ ਕੇ ਚਾਪੇ।"

- ਆਸਾ **੧**, ਅਸ ੮, ੧:੩ (415)

"**ਇਤ** ਉਤ ਮਾਇਆ ਦੇਖਿ ਪਸਾਰੀ ਮੋਹ ਮਾਇਆ ਕੈ ਮਗਨੁ ਭਇਆ।" (ਚਾਰੇ ਪਾਸੇ ਇਧਰ ਉਧਰ)

- ਰਾਮ **੧**, ਅਸ ੭, ੫:੨ (906)

(2) ਇਸ ਲੋਕ ਵਿਚ, ਇਥੇ

"**ਇਤ** ਉਤ ਮਨਮੁਖ ਬਾਧੇ ਕਾਲ।"

- ਗਉ **੧**, ੧੧, ੩:੨ (154)

(ਨੋਟ: ਇਹ ਸ਼ਬਦ 'ਇਤ ਉਤ' 'ਇਤ ਉਤਹਿ' 'ਇਤ ਊਤ' ਦੇ ਰੂਪ ਵਿਚ ਹੀ ਆਇਆ ਹੈ- ਭਾਵ ਹੈ 'ਹਰ ਥਾਂ' ਇਸ ਲੋਕ ਵਿਚ ਤੇ ਪਰਲੋਕ ਵਿਚ ਵੀ, ਕਿਤੇ ਕਿਤੇ ਇਹ 'ਇਧਰ ਉਧਰ' ਚਾਰੇ ਪਾਸੇ ਦੇ ਅਰਥਾਂ ਵਿਚ ਵੀ ਵਰਤਿਆ ਗਿਆ ਹੈ।)

(3) ਇਸ ਨਾਲ

"ਜੇ ਭੁਖ ਦੇਹਿ ਤ **ਇਤ** ਹੀ ਰਾਜਾ ਦੁਖ ਵਿਚਿ ਸੂਖ ਮਨਾਈ।"

- ਸੂਹੀ **੪**, ਅਸ ੧, ੩:੧ (757)

**ਇਤ ਨਕੁ** --- ਐਨਾ ਕੁ, ਥੋੜਾ ਜਿਹਾ

"ਤਬ ਹਮ **ਇਤਨਕੁ** ਪਸਰਿਓ ਤਾਨਾਂ।"

- ਆਸਾ **ਕਬ**, ੩੬, ੧:੨ (484)

"**ਇਤਨਕੁ** ਖਟੀਆ ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ।" (ਇਤਨੀ ਕੁ)

- ਕੇਦਾ **ਕਬ**, ੬, ੧*:੨ (1128)

**ਹੋਰ ਰੂਪ:**

**ਇਤਨਾਕੁ** -

"ਜਨਨੀ ਜਾਨਤ ਸੁਤੁ ਬਡਾ ਹੋਤੁ ਹੈ **ਇਤਨਾਕੁ** ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ।"

- ਸਿਰੀ **ਕਬ** ੧, ੧:੧ (91)

**ਇਤਨੀ** ----- ਐਨੀ ਕੁ (ਗਲ)

"**ਇਤਨੀ** ਨ ਬੁਝੈ ਕਬਹੂ ਚਲਨਾ ਬਿਕਲ ਭਇਓ ਸੰਗਿ ਮਾਇਓ।"

- ਦੇਵ **੫**, ੧੫, ੧*:੨ (531)

"ਅਪੁਨੀ **ਇਤਨੀ** ਕਛੂ ਨ ਸਾਰੀ।" (ਥੋੜੀ ਵੀ)

– ਸਾਰ **੫**, ੫੯, ੧*:੧ (1216)

**ਹੋਰ ਰੂਪ:**

**ਇਤਨੀਕ** –

"ਤੁਮ ਵਡੇ ਵਡੇ ਵਡ ਊਚੇ ਹਉ **ਇਤਨੀਕ** ਲਹੁਰੀਆ ਰਾਮ।"

– ਸੂਹੀ **੫**, ਛੰਤ ੪, ੨:੨ (779)

**ਇਤਨੇ** ----- (1) ਬਹੁਤ ਸਾਰੇ, ਐਨੇ

"**ਇਤਨੇ** ਜਨਮ ਭੁਲਿ ਪਰੇ ਸੇ ਜਾ ਪਾਇਆ ਤਾ ਭੂਲੇ ਨਾਹੀ।"

– ਗਉ **੩**, ੩੫, ੩:੧ (162)

(2) ਐਨੀ ਕੁ, ਥੋੜੀ ਜਿਹੀ ਲਈ

"**ਇਤਨੇ** ਕਉ ਤੁਮ੍ ਕਿਆ ਗਰਬੇ।"

– ਆਸਾ **੫**, ੧੪, ੧*:੨ (374)

**ਹੋਰ ਰੂਪ:**

**ਇਤਨੋ** –

"ਗਰਬੁ ਬਡੋ ਮੂਲੁ **ਇਤਨੋ**।"( ਐਨਾ ਕੁ, ਥੋੜਾ/ਨਿਮੂਨਾ ਜਿਹਾ)

– ਗਉ **੫**, ੧੪੮*, ੧*:੧ (212)

**ਇਤੜੇ** ----- ਐਨੇ/ਬਹੁਤ ਸਾਰੇ

"ਜਾਲਪਾ ਪਦਾਰਥ **ਇਤੜੇ** ਗੁਰ ਅਮਰਦਾਸਿ ਡਿਠੈ ਮਿਲਹਿ।"

– ਸਵ **੩**, ੧੪:੬ (1395)

**ਇਤਾਲ** ----- ਇਸੇ ਘੜੀ, ਫੌਰਨ

"ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁ ਇਤਾਲ।"

– ਸਲ **ਕਬ**, ੧੩੮:੧ (1371)

**ਇਤੀ** ------ (1) ਐਨੀ ਕੁ, ਥੋੜ੍ਹੀ ਜਿਹੀ

"**ਇਤੀ** ਮੰਝਿ ਨ ਸਮਾਵਈ ਜੇ ਗਲਿ ਪਹਿਰਾ ਹਾਰੁ।"

– ਮਾਰੂ **੫**, ਵਾਰ ੩ਸ, **੫**, ੩:੨ (1095)

(2) ਬਹੁਤ ਸਾਰੀ

"ਆਸਾ **ਇਤੀ** ਆਸ ਕਿ ਆਸ ਪੁਰਾਈਐ।"

– ਫੁਨ **੫**, ੫;੧ (1362)

"ਪਵਨਿ ਨ **ਇਤੀ** ਮਾਮਲੇ ਸਹਾਂ ਨ **ਇਤੀ** ਦੁਖ। ( ਐਨਾ ਵਡੇ/ਬਹੁਤ ਸਾਰੇ)

– ਸਲੋ **ਫਰ**, ੭੬:੨ (1381)

**ਇਤੁ** ------ (1) ਇਸ, ਏਸ

"ਮਾਲ ਕੈ ਮਾਣੈ ਰੂਪ ਕੀ ਸੋਭਾ **ਇਤੁ** ਬਿਧੀ ਜਨਮੁ ਗਵਾਇਆ।"

– ਸਿਰੀ **੧**, ੨੭, ੧*:੨ (24)

"ਭਉ ਵਟੀ **ਇਤੁ** ਤਨਿ ਪਾਈਐ।"

– ਸਿਰੀ **੫**, ੩੩, ੧:੨ (25)

"ਕਿਰਿਆਚਾਰ ਕਰਹਿ ਖਟੁ ਕਰਮਾ **ਇਤੁ** ਰਾਤੇ ਸੰਸਾਰੀ।" (ਇਨ੍ਹਾਂ)

– ਗੂਜ **੫**, ੨, ੧:੧ (495)

(2) ਐਸੀ, ਇਹੋ ਜਿਹੀ
"ਇਤੁ ਕਮਾਣੈ ਸਦਾ ਦੁਖੁ ਪਾਵੈ ਜੰਮੈ ਮਰੈ ਫਿਰਿ ਆਵੈ ਜਾਇ।"
- ਗੂਜ **੫**, ਵਾਰ ੧੦ਸ, **੩**, ੨:੪ (512)

**ਇਤੇ** ------ ਇਤਨੇ, ਐਨੇ
"ਨਾਨਕ ਸਦ ਬਲਿਹਾਰ ਜਿਸੁ ਗੁਰ ਕੇ ਗੁਣ **ਇਤੇ**।"
- ਸੋਰ ੪ ਵਾਰ ੨੭:੫ (653)

**ਹੋਰ ਰੂਪ:**

**ਇਤ੍ਰੰਤ** –
"ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ **ਇਤ੍ਰੰਤ** ਮਾਇਆ ਬ੍ਯਾਪਿਤੰ।"
- ਸ ਸ **੫**, ੧੧:੩ (1355)

**ਇੰਦ** ------ (ਸੰ. ਙ :) ਇੰਦਰ ਦੇਵਤਾ
"ਆਖਹਿ ਬਰਮੇ ਆਖਹਿ ਇੰਦ।"
- ਜਪੁ **੧**, ੨੬:੧੩ (5)

**ਹੋਰ ਰੂਪ:**

**ਇੰਦੁ** –
"ਸੁਣਿਐ ਈਸਰੁ ਬਰਮਾ ਇੰਦੁ।"
- ਜਪੁ **੧**, ੯:੧ (2)

**ਇੰਦ੍ਰ** –
"ਗਾਵਨਿ ਤੁਧਨੋ **ਇੰਦ੍ਰ** ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ।"
- ਆਸਾ **੧**, ਸੋਦ ੧, ੧:੭ (8)

**ਇੰਦ੍ਰਾ** –
"ਬ੍ਰਹਮ ਮਹੇਸ ਸਿਧ ਮੁਨਿ **ਇੰਦ੍ਰਾ** ਮੋਹਿ ਠਾਕੁਰ ਹੀ ਦਰਸਾਰੇ।"
- ਦੇਵ **੫**, ੨੯, ੧:੨ (534)

**ਇੰਦ੍ਰਿ** –
"ਬ੍ਰਹਮੈ **ਇੰਦ੍ਰਿ** ਮਹੇਸਿ ਨ ਜਾਣੀ।"
- ਮਾਰੂ **੧**, ਸੋਲਾ, ੧੧, ੧੪:੨ (1032)

**ਇੰਦ੍ਰੈ** –
"ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ।"
- ਮਾਰੂ **੫**, ਵਾਰ ੧੮:੨ (1100)

**ਇੰਦਾਸਣਿ** --- ਇੰਦਰ ਦਾ ਆਸਣ
"ਗਾਵਹਿ ਇੰਦ **ਇੰਦਾਸਣਿ** ਬੈਠੇ ਦੇਵਤਿਆ ਦਰਿ ਨਾਲੇ।"
- ਜਪੁ **੧**, ੨੭:੭ (6)

**ਇੰਦ੍ਰਾਸਣਾ** –
"ਬ੍ਰਹਮੇ ਤੁਧੁ ਧਿਆਇਨਿ ਇੰਦ੍ਰ **ਇੰਦ੍ਰਾਸਣਾ**।"
- ਗੂਜ **੫**, ਵਾਰ ੨:੩ (518)

**ਇੰਦ੍ਰਾਸਣਿ** –
"ਗਾਵਨਿ ਤੁਧਨੋ ਇੰਦ੍ਰ **ਇੰਦ੍ਰਾਸਣਿ** ਬੈਠੇ ਦੇਵਤਿਆ ਦਰਿ ਨਾਲੇ।"

– ਆਸਾ **੧**, ਸੋਦ, ੧, ੧:੭ (8)

**ਇੰਦੁ** ------ (1) ਬਦਲ

"**ਇੰਦੁ** ਵਰਸੈ ਧਰਤਿ ਸੁਹਾਵੀ ਘਟਿ ਘਟਿ ਜੋਤਿ ਸਮਾਣੀ।"

– ਮਲਾ **੧**, ਅਸ ੪, ੬:੨ (1275)

**ਹੋਰ ਰੂਪ:**

**ਇੰਦ੍ਰੂ** –

"ਜਿਉ ਧਰਣੀ ਕਉ **ਇੰਦ੍ਰੂ** ਬਾਲਹਾ ਕੁਸਮ ਬਾਸੁ ਜੈਸੇ ਭਵਰਲਾ।" (ਮੀਂਹ)

– ਧਨਾ **ਨਾਮ**, ੩, ੨:੧ (693)

**ਇੰਦ੍ਰੈ** –

"ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ।"

– ਮਲਾ **੧**, ਵਾਰ ੭ਸ, **੩**, ੨:੩ (1281)

(2) ਇੰਦਰ ਦੇਵਤਾ – ਵੇਖੋ 'ਇੰਦ'

**ਇੰਦਪੁਰੀ** --- ਉਹ ਪੁਰੀ/ਲੋਕ ਜਿਥੇ ਇੰਦਰ ਦੇਵਤੇ ਦਾ ਰਾਜ ਹੈ।

"**ਇੰਦ੍ਰਪੁਰੀ** ਮਹਿ ਸਰਪਰ ਮਰਣਾ।"

– ਗਉ **੫**, ਅਸ ੪, ੨:੧ (237)

**ਇੰਦ੍ਰਲੋਕ** ---- ਇੰਦਰ ਦਾ ਮੰਡਲ, ਇਦ੍ਰਪੁਰੀ, ਸਵਰਗ

"ਬ੍ਰਹਮ ਲੋਕ ਅਰੁ ਰੁਦ੍ਰ ਲੋਕ ਆਈ **ਇੰਦ੍ਰ ਲੋਕ** ਤੇ ਧਾਇ।"

– ਗੂਜ **੫**, ੨੧, ੧:੧ (500)

**ਇੰਦ੍ਰਾ** ------ (1) ਇੰਦਰਪੁਰੀ, ਸਵਰਗ

"ਮਾਇਆ ਅੰਤਰਿ ਭੀਨੇ ਦੇਵ।<br>ਸਾਗਰ **ਇੰਦ੍ਰਾ** ਅਰੁ ਧਰਤੇਵ।"

– ਭੈਰ **ਕਬ**, ੧੩, ੫:੧;੨ (1160)

(2) ਇੰਦਰ ਦੇਵਤਾ, ਵੇਖੋ 'ਇੰਦ'

**ਇੰਦ੍ਰਾਦਿ** ---- ਇੰਦਰ ਆਦਿਕ ਦੇਵਤੇ

"ਗਾਵਹਿ ਇੰਦ੍ਰਾਦਿ ਭਗਤ ਪਹਿਲਾਦਿਕ ਆਤਮ ਰਸੁ ਜਿਨਿ ਜਾਣਿਓ।"

– ਸਵ **੧**, ੨:੩ (1389)

**ਹੋਰ ਰੂਪ:**

**ਇੰਦ੍ਰਾਦਿਕ** –

"ਜਤੀ ਸਤੀ ਸੰਤੋਖੀ ਧਿਆਇਆ ਮੁਖਿ **ਇੰਦ੍ਰਾਦਿਕ** ਰਵਿਆ।"

– ਮਾਰੂ **੪**, ੨, ੧:੨ (995)

**ਇੰਦ੍ਰੀ** ------ (ਸੰ. इन्द्रिय) (1) ਸਰੀਰ ਦੇ ਉਹ ਸੂਖਮ ਤੇ ਸਥੂਲ ਅੰਗ ਜਿੰਨ੍ਹਾਂ ਦੁਆਰਾ ਅੰਦਰਲੇ ਅਥਵਾ ਬਾਹਰਲੇ ਵਿਸ਼ਿਆ ਬਾਰੇ ਗਿਆਨ ਪ੍ਰਾਪਤ ਹੋਵੇ: ਇੰਦਰੇ।

"**ਇੰਦ੍ਰੀ** ਵਸਿ ਸਚ ਸੰਜਮਿ ਜੁਗਤਾ।"

– ਮਾਝ **੩**, ੨੧, ੭:੨ (122)

5 ਗਿਆਨ ਤੇ 5 ਕਰਮ ਇੰਦ੍ਰੀਆਂ ਮੰਨੀਆਂ ਜਾਂਦੀਆਂ ਹਨ ਜੋ ਕ੍ਰਮਵਾਰ ਕੰਨ, ਖਲੜੀ, ਅੱਖ, ਜੀਭ, ਨੱਕ ਅਤੇ ਵਾਤ, ਹੱਥ, ਪੈਰ, ਗੁਦਾ ਤੇ ਲਿੰਗ ਹਨ। (ਸ਼ਬਦ,

ਸਪਰਸ਼, ਰੂਪ, ਰਸ ਤੇ ਗੰਧ). 4 ਅੰਤਹਰਕਣ ਦੀਆਂ ਇੰਦ੍ਰੀਆਂ ਮੰਨੀਆਂ ਜਾਦੀਆਂ ਹਨ- ਮਨ, ਬੁੱਧ, ਚਿੱਤ, ਅੰਹਕਾਰ

**ਹੋਰ ਰੂਪ:**

**ਇੰਦ੍ਰੀਆ** –

"ਸਭਿ **ਇੰਦ੍ਰੀਆ** ਵਸਿ ਕਰਿ ਦਿਤੀਓ ਸਤਵੰਤਾ ਸਾੜਾ।"

– ਮਾਰੂ **੫**, ਵਾਰ ੧੦:੫ (1097)

(2) ਵਿਸ਼ੇ ਇੰਦ੍ਰੀ, ਲਿੰਗ

"ਤਗੁ ਨ **ਇੰਦ੍ਰੀ** ਤਗੁ ਨ ਨਾਰੀ।"

– ਆਸਾ **੧**, ਵਾਰ ੧੫ ਸ, **੧**, ੪:੧ (471)

"ਜਿਉ ਮੈਗਲੁ **ਇੰਦ੍ਰੀ** ਰਸਿ ਪ੍ਰੇਰਿਓ ਤੂ ਲਾਗਿ ਪਰਿਓ ਕੁਟੰਬਾਇਲੇ।"

– ਗੌਂਡ **੫**, ੨, ੨:੧ (862)

(3) ਵਿਸ਼ਿਆਂ ਵਾਲੀ ਬਿਰਤੀ

"ਅਨੇਕ ਜਤਨ ਕਰੇ **ਇੰਦ੍ਰੀ** ਵਸਿ ਨ ਹੋਈ।"

– ਮਾਰੂ **੩**, ਸੋਲਾ, ੧੮, ੧੫:੧ (1062)

**ਇੰਦ੍ਰੀਜਿਤ** --- ਇੰਦਰੇ ਜਿੱਤਣ ਵਾਲਾ

"**ਇੰਦ੍ਰੀ ਜਿਤ** ਪੰਚ ਦੋਖ ਤੇ ਰਹਤ।"

– ਗਉ **੫**, ਸੁਖ ੯, ੧:੯ (274)

**ਇੰਦ੍ਰੀਰਸ** --- ਭੋਗ ਦਾ ਸੁਆਦ

"ਉਰਝਿ ਰਹਿਓ **ਇੰਦ੍ਰੀਰਸ** ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ।"

– ਬਿਲਾ **੫**, ੮੮, ੧:੨ (821)

**ਇਨ** ------ (1) ਇਸ ਦਾ ਬਹੁਬਚਨ, ਇੰਨ੍ਹਾਂ

"ਬਿਖੈ ਬਿਕਾਰ ਦੁਸਟ ਕਿਰਖਾ ਕਰੇ **ਇਨ** ਤਜਿ ਆਤਮੈ ਹੋਇ ਧਿਆਈ।"

– ਸਿਰੀ **੧**, ੨੬, ੨:੧ (23)

**ਹੋਰ ਰੂਪ:**

**ਇਨਾ** –

"ਨਾਨਕ ਜੋ ਤਿਸੁ ਭਾਵੈ ਸੋ ਥੀਐ **ਇਨਾ** ਜੰਤਾ ਵਸਿ ਕਿਛੁ ਨਾਹਿ।"

– ਸਿਰੀ **੧**, ਅਸ ੪, ੮:੩ (55)

**ਇਨੀ** –

"**ਇਨੀ** ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ।"

– ਤਿਲੰ **੧**, ੪, ੨:੫ (722)

**ਇਨ੍ਹ** –

"**ਇਨ੍ਹ** ਮੈ ਕਛੁ ਨਾਹਿ ਤੇਰੋ ਕਾਲ ਅਵਧ ਆਈ।"

– ਧਨਾ **ਕਬ** ੫, ੧:੨ (692)

**ਇਨ੍ਹੀ** –

"ਜਿਨਿ ਕਰਿ ਉਪਦੇਸੁ ਗਿਆਨੁ ਅੰਜਨੁ ਦੀਆ **ਇਨ੍ਹੀ** ਨੇਤ੍ਰੀ ਜਗਤੁ ਨਿਹਾਲਿਆ।"

– ਆਸਾ **੧** ਵਾਰ ੧੩:੧ (470)

(2) ਇਸ –

"ਮੇਰੇ ਰਾਮ ਰਾਇ **ਇਨ** ਬਿਧਿ ਮਿਲੈ ਗੁਸਾਈ।"

– ਗਉ **੫**, ੧੨੨*, ੪*:੧ (205)

**ਹੋਰ ਰੂਪ:**

**ਇਨਿ** –

"**ਇਨਿ** ਮਨਿ ਡੀਠੀ ਸਭ ਆਵਣ ਜਾਣੀ।"

– ਮਾਝ **੩**, ਅਸ ੧੮, ੩:੨ (120)

**ਇਨੁ** –

"ਘਟ ਹੀ ਭੀਤਰਿ ਸੋ ਸਹੁ ਤੋਲੀ **ਇਨੁ** ਬਿਧਿ ਚਿਤ ਰਹਾਵਾ।"

– ਸੂਹੀ **੩**, ੯, ੨:੨ (731)

**ਇਨ੍** –

"ਇਨ੍ ਸਿਉ ਪ੍ਰੀਤਿ ਕਰੀ ਘਨੇਰੀ।"

– ਆਸਾ **੧**, ੮੭, ੧:੧ (392)

**ਇਨਹਿ** ----- ਇੰਨ੍ਹਾਂ ਨੇ

"ਅਨਜਾਨਤ ਕਿਛੁ **ਇਨਹਿ** ਕਮਾਨੋ ਜਪ ਤਪ ਕਛੂ ਨ ਸਾਧਾ।"

– ਗਉ **੫**, ੧੬੩*, ੧:੧ (215)

**ਹੋਰ ਰੂਪ:**

**ਇਨਹੀ** –

"ਭਗਤਿ ਕੈ ਪ੍ਰੇਮਿ **ਇਨ ਹੀ** ਹੈ ਜਾਨਾਂ।" (ਇੰਨ੍ਹਾਂ ਨੇ ਹੀ)

– ਗਉ **ਕਬ**, ਅਸ ੩੬, ੫:੨ (330)

**ਇਨਹੁ** –

"ਮੇਰੇ ਠਾਕੁਰ ਕੇ ਜਨ **ਇਨਹੁ** ਨ ਬਾਛਹਿ ਹਰਿ ਮਾਗਹਿ ਹਰਿ ਰਸੁ ਦੀਜੈ।" (ਇੰਨਾ ਨੂੰ)

– ਕਲਿ, ੪ ਅਸ ੧, ੬:੨ (1323)

**ਇਨੇਹੀ** ----- ਇਹੋ ਜਿਹੀ

"ਚੰਦਨ ਭਗਤਾ ਜੋਤਿ **ਇਨੇਹੀ** ਸਰਬੇ ਪਰਮਲੁ ਕਰਣਾ।"

– ਤਿਲੰ **੧**, ੨, ੨:੨ (721)

**ਇਫਤਰਾ** ---- (ਅ.) ਮੁਬਾਲਗਾ, ਬਣਾਵਟ

"ਬੇਦ ਕਤੇਬ **ਇਫਤਰਾ** ਭਾਈ ਦਿਲ ਕਾ ਫਿਕਰੁ ਨ ਜਾਇ।"

– ਤਿਲੰ, ਕਬ, ੧, ੧:੧ (727)

**ਇਬ** ------ ਹੁਣ, ਇਸ ਸਮੇਂ

"**ਇਬ** ਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ।"

– ਵਡ **੧**, ਅਲਾ ੪, ੩:੫ (581)

**ਇਰੰਡ** ----- (ਸੰ. *एरण्ड*) – ਇਕ ਬੂਟਾ ਜਿਸ ਦੇ ਬੀਜ ਤੋਂ ਨਿਕਲਿਆ ਤੇਲ ਬਾਲਣ ਤੇ ਪੁਰਜ਼ਿਆਂ ਨੂੰ ਦੇਣ ਲਈ ਵਰਤਿਆ ਜਾਂਦਾ ਹੈ, ਇਹ ਤੇਲ ਦਵਾਈਆਂ ਦੇ ਰੂਪ ਵਿਚ ਇਸਤੇਮਾਲ ਹੁੰਦਾ ਹੈ।

"ਤੁਮ ਚੰਦਨ ਹਮ **ਇਰੰਡ** ਬਾਪੁਰੇ ਸੰਗਿ ਤੁਮਾਰੇ ਬਾਸਾ।"

– ਆਸਾ **ਰਵਿ**, ੩, ੧:੧ (486)

**ਇਲ** ------ ਇਕ ਪੰਛੀ ਜੋ ਉਚਾ ਉਡਦਾ ਹੈ, ਪਰ ਮੁਰਦਾਰ ਖਾਂਦਾ ਹੈ।
"ਜਿਥੈ ਡਿਠਾ ਮਿਰਤਕੋ **ਇਲ** ਬਹਿਠੀ ਆਇ।"
- ਗਉ **੫**, ਵਾਰ ੧੭ਸ, **੫**, ੨:੨ (322)

**ਇਲਤਿ** ------ ਸ਼ਰਾਰਤ
"**ਇਲਤਿ** ਕਾ ਨਾਉ ਚਉਧਰੀ ਕੂੜੀ ਪੂਰੇ ਥਾਉ।"
- ਮਲਾ **੧**, ਵਾਰ ੨੨ਸ, **੨**, ੧:੩ (1288)

**ਇਵ** ------ (1) ਇਸ ਤਰ੍ਹਾਂ, ਇੰਝ, ਇਉਂ
"ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ **ਇਵ** ਚਲਤ ਮੋਹੀ।"
- ਧਨਾ **੧**, ਸੋਹ ੩, ੩:੨ (13)

**ਹੋਰ ਰੂਪ:**

**ਇਵੈ** –
"ਕਹੁ ਨਾਨਕ ਨਿਤ **ਇਵੈ** ਧਿਆਈ।"
- ਆਸਾ **੫**, ੬੦, ੪:੧ (386)

(2) ਹੁਣ (ਮਹਾਨਕੋਸ਼)
"**ਇਵ** ਛੁਟੈ ਫਿਰਿ ਫਾਸ  ਨ ਪਾਇ।"
- ਰਾਮ **੧**, ਓਅੰ, ੩੯:੯ (935)

**ਇਵੇਹਾ** ------ (1) ਇਹੋ ਜਿਹਾ, ਇਸ ਪ੍ਰਕਾਰ ਦਾ
"ਧ੍ਰਿਗੁ **ਇਵੇਹਾ** ਜੀਵਣਾ ਜਿਤੁ ਹਰਿ ਪ੍ਰੀਤਿ ਨ ਪਾਇ।"
- ਗੂਜ **੩**, ੩, ੧:੧ (490)

**ਹੋਰ ਰੂਪ:**

**ਇਵੇਹੀ** –
"ਸਾਦੁ ਨਾਹੀ **ਇਵੇਹੀ** ਗਲੈ।" (ਇਹੋ ਜਿਹੀ, ਇਸ)
- ਸਲੋ **੧**, ੨੪:੨ (1412)

(2) ਇਸੇ, ਹੁਣ ਦੀ
"ਨਾਨਕ ਸਿਝਿ **ਇਵੇਹਾ** ਵਾਰ ਬਹੁੜਿ ਨ ਹੋਵੀ ਜਨਮੜਾ।"
- ਮਾਰੂ **੫**, ਵਾਰ ੭ਸ, **੫**, ੧:੨ (1096)

**ਇੜਾ** ------ (ਸੰ.ਙਤ) - ਜੋਗੀਆਂ ਅਨੁਸਾਰ ਇਕ ਨਾੜੀ ਜੋ ਖੱਬੀ ਨਾਸਿਕਾ ਤੋਂ ਕੰਗਰੋੜ ਰਾਹੀਂ ਦਿਮਾਗ ਤੱਕ ਜਾਂਦੀ ਹੈ, ਜਿਸ ਰਾਹੀਂ ਪਰਣਾਯਾਮ ਸਮੇਂ ਸਵਾਸ ਨੂੰ ਅੰਦਰ ਖਿਚਿਆ ਜਾਂਦਾ ਹੈ, ਇਸ ਨੂੰ ਚੰਦ੍ਰ ਨਾੜੀ ਵੀ ਆਖਿਆ ਜਾਂਦਾ ਹੈ।
"**ਇੜਾ** ਪਿੰਗੁਲਾ ਸੁਖਮਨ ਬੰਦੇ ਏ ਅਵਗਨ ਕਤ ਜਾਹੀ।"
- ਗਉ **ਕਬ**, ੫੨, ੧:੨ (334)

**ਈ** ------- (1) ਹਈ
"ਚੇਤਾ **ਈ** ਤਾਂ ਚੇਤਿ ਸਾਹਿਬੁ ਸਚਾ ਸੋ ਧਣੀ।"
- ਗਉ **੫**, ਵਾਰ ੨ਸ, **੫**, ੧:੧ (318)

(2) ਹੀ
"ਕਰਮ ਧਰਮ ਸਗਲਾ **ਈ** ਖੋਵੈ।"

– ਧਨਾ **੫**, ੨੨, ੩:੨ (676)

"ਐਸੋ ਗਿਆਨ ਬਿਰਲੋ **ਈ** ਪਾਏ।"

– ਬਿਲਾ **੪**, ੬, ੧*:੧ (803)

(3) ਸਰਸਵਤੀ (ਮਹਾਨਕੋਸ਼)

"ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ।" (ਮ: ਲਛਮੀ ਈ ਸਰਸਵਤੀ)

– ਜਪੁ **੧**, ੫:੮ (2)

**ਈਂ** ------- (ਫ਼ਾ.) ਇਹ

"ਗਾਹੇ ਨ ਨੇਕੀ ਕਾਰ ਕਰਦਮ ਮਮ **ਈ** ਚਿਨੀ ਅਹਵਾਲ।"

– ਤਿਲੰ **੧**, ੧, ੩:੨ (721)

**ਈਸ** ------ 1. (ਸੰ. ईश) ਈਸ਼ਵਰ, ਮਾਲਕ

"ਜਗਦੀਸ **ਈਸ** ਗੁੋਪਾਲ ਮਾਧੋ ਗੁਣ ਗੋਵਿੰਦ ਵੀਚਾਰੀਐ।"

– ਰਾਮ **੫**, ਛੰਤ ੨, ੧:੫ (925)

"ਤਉ ਗੁਨ **ਈਸ** ਬਰਨਿ ਨਹੀ ਸਾਕਉ ਤੁਮ ਮੰਦਰ ਤਮ ਨਿਕ ਕੀਰੇ।"

– ਨਟ **੪**, ਅਸ ੫, ੮:੧ (983)

**ਹੋਰ ਰੂਪ:**

**ਈਸਹ** –

"ਦੁਖ ਨਾਸ ਭਰਮ ਬਿਨਾਸ ਤਨ ਤੇ ਜਪਿ ਜਗਦੀਸ **ਈਸਹ** ਜੈ ਜਏ।"

– ਵਡ **੫**, ਛੰਤ ੨, ੩:੪ (578)

**ਈਸਰੁ** – (ਸੰ. ईश्वर)

"ਸੰਪੈ ਕਉ **ਈਸਰੁ** ਧਿਆਈਐ।"

– ਰਾਮ **੧**, ਓਅੰ ੫੦:੩ (937)

**ਈਸੈ** –

"ਨਹ ਨੈਣ ਦੀਸੈ ਬਿਨੁ ਭਜਨ **ਈਸੈ** ਛੋਡਿ ਮਾਇਆ ਚਾਲਿਆ।"

– ਜੈਤ **੫**, ਛੰਤ ੩, ੩:੩ (705)

(2) ਰਾਜੇ

"ਮੈਲੇ ਬ੍ਰਹਮੰਡਾਇ ਕੈ **ਈਸ**।"

– ਭੈਰ **ਕਬ**, ੩, ੨:੧ (1158)

(3) ਵਿਸ਼ਨੁ

"**ਈਸ** ਮਹੇਸ਼ਰੁ ਸੇਵ ਤਿਨ੍ਹੀ ਅੰਤੁ ਨ ਪਾਇਆ।"

– ਮਲਾ **੧**, ਵਾਰ ੩:੫ (1279)

**ਈਸਰ** ----- ਸ਼ਿਵ

"ਆਖਹਿ **ਈਸਰ** ਆਖਹਿ ਸਿਧ।"

– ਜਪੁ **੧**, ੨੬:੧੫ (6)

**ਹੋਰ ਰੂਪ:**

**ਈਸਰੁ** –

"ਗੁਰੁ **ਈਸਰੁ** ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ।"

– ਜਪੁ **੧**, ੫:੮ (2)

**ਈਸੁ** –

"ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ **ਈਸੁ** ਬੰਮ੍ਹ ਗ੍ਯਾਨੁ ਧ੍ਯਾਨ ਧਰਤ ਹੀਐ ਚਾਹਿ ਜੀਉ।"

– ਸਵ **੪**, ਗਯੰ ੬:੪ (1402)

**ਈਸਰਿ** ---- ਸ਼ਕਤੀ ਸੰਪੰਨ, ਸਮਰਥ, ਮਹਾਂਪੁਰਖ

"ਨਾਨਕ **ਈਸਰਿ** ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ।"

– ਰਾਮ **ਬਸ**, ੪:੨ (967)

**ਹੋਰ ਰੂਪ:**

**ਈਸੁਰ** –

"ਕਰਿ ਕਿਰਪਾ ਜਾ ਕਉ ਮਿਲੇ ਧਨਿ ਧਨਿ ਤੇ ਈਸੁਰ।" (ਵਡਾ)

– ਬਿਲਾ **੫**, ੬੧, ੩:੨ (816)

**ਈਸੁਰੁ** –

"ਬਰਨ ਅਬਰਨ ਰੰਕੁ ਨਹੀ **ਈਸੁਰੁ** ਬਿਮਲ ਬਾਸੁ ਜਾਨੀਐ ਜਗਿ ਸੋਇ।" (ਵਡਾ ਅਮੀਰ)

– ਬਿਲ **ਰਵਿ** ੨, ੧*:੨ (858)

**ਈਸਰੁ** ----- (1) ਇਕ ਸਿੱਧ

"ਬੋਲੈ **ਈਸਰੁ** ਸਤਿ ਸਰੂਪੁ।"

– ਰਾਮ **੩**, ਵਾਰ ੧੨ਸ, **੧**, ੨:੫ (952)

(2) ਈਸ਼ਵਰ, ਵੇਖੋ 'ਈਸ' (1)

(3) ਸ਼ਿਵ, ਵੇਖੋ 'ਈਸਰ'

**ਈਹਾ** ------ (1) ਇਥੇ, ਇਸ ਸੰਸਾਰ/ਲੋਕ ਵਿਚ

"**ਈਹਾ** ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ।"

– ਗਉ **੫**, ਸੋਹ ੫, ੧:੨ (13)

**ਹੋਰ ਰੂਪ:**

**ਈਹਾਂ** –

"ਨਿੰਦਕ ਕਾ ਮਾਥਾ **ਈਹਾਂ** ਊਹਾ ਕਾਲਾ।"

– ਭੈਰ **੫**, ੯, ੩:੨ (1137)

(2) ਇਥੇ, ਇਸ ਟਿਕਾਣੇ ਤੇ

"ਛੋਡਿ ਪਸਾਰੁ **ਈਹਾ** ਰਹੁ ਬਪੁਰੀ ਕਹੁ ਕਬੀਰ ਸਮਝਾਈ।"

– ਗਉ **ਕਬ**, ੫੪, ੪:੨ (335)

"ਈਹਾ ਬਸਨਾ ਰਾਤਿ ਮੁੜੇ।"

– ਰਾਮ **੫**, ੨੩, ੧*:੨ (889)

**ਹੋਰ ਰੂਪ:**

**ਈਹਾਂ** –

"ਊਹਾਂ ਤਉ ਜਾਈਐ ਜਉ **ਈਹਾਂ** ਨ ਹੋਇ।"

– ਬਸੰ ਰਾਮ ੧, ੨:੪ (1195)

(3) ਇਸ

"ਕੋਈ ਜਾਨੈ ਕਵਨੁ **ਈਹਾ** ਜਗਿ ਮੀਤੁ।"

- ਜੈਤ **੫**, ੧, ੧*:੧ (700)

(4) ਕਿਤੇ, ਕਿਸੇ ਥਾਂ

"ਊਹਾ ਹੁਕਮੁ ਤੁਮਾਰਾ ਸੁਣੀਐ।
**ਈਹਾ** ਹਰਿ ਜਸੁ ਤੇਰਾ ਭਣੀਐ।"

- ਮਾਰੂ **੫**, ਸਲੋ ੧੦, ੩:੨ (1081)

**ਈਕ** ------ ਇਕ ਹੋ ਕੇ

"ਘਟਿ ਘਟਿ ਰਮਈਆ ਰਮਤ ਰਾਮ ਰਾਇ ਸਭ ਵਰਤੈ ਸਭ ਮਹਿ **ਈਕ**।"

- ਪ੍ਰਭ **੪**, ੩, ੪:੧ (1336)

**ਈਖ** ------ ਵੇਖੋ 'ਇਖ'

**ਈਘੈ** ------ ਇਧਰ, ਇਥੇ, ਇਕ ਪਾਸੇ।

"**ਈਘੈ** ਨਿਰਗੁਨ ਉਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ।"

- ਬਿਲਾ **੫**, ੧੧੭, ੧*:੨ (827)

**ਈਂਟ** ------ (ਸੰ. *ਇਟਿਟਕਾ*) ਵੇਖੋ 'ਇਟ'

**ਈਟੀ** ------ ਕਾਠ ਦੀ ਗੁਲੀ ਜੋ ਵਿਚਕਾਰੋਂ ਮੋਟੀ ਹੁੰਦੀ ਹੈ। ਇਸ ਨਾਲ ਨੇੜੇ ਦੀ ਰਸੀ ਫੜ ਕੇ ਦੁੱਧ ਰਿੜਕਦੇ ਹਨ।

"ਇਹੁ ਮਨੁ **ਈਟੀ** ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ।"

- ਸੂਹੀ **੧**, ੧, ੨:੧ (728)

**ਈਠ** ------ (ਸੰ. *ਇਸ਼ਟ*) - ਪਿਆਰਾ

"**ਈਠ** ਮੀਤ ਕੋਊ ਸਖਾ ਨਾਹਿ।"

- ਬਸੰ **੫**, ਅਸ ੨, ੫:੧ (1192)

**ਈਤ** ------ (1) ਇਥੇ, ਇਸ ਲੋਕ ਵਿਚ

"**ਈਤ** ਊਤ ਪ੍ਰਭ ਤੁਮ ਸਮਰਥਾ ਸਭੁ ਕਿਛੁ ਤੁਮਰੈ ਹਾਥੈ।"

ਗਉ **੫**, ੧੩੫*, ੩:੧ (209)

(2) (ਸੰ. *ਅਤ੍ਰ*) ਇਧਰ

"**ਈਤ** ਊਤ ਨਹ ਡੋਲੀਐ ਹਰਿ ਸੇਵਾ ਜਾਗਨਿ ਰਾਮ।" (ਇਧਰ ਉਧਰ)

- ਬਿਲਾ **੫**, ਛੰਤ ੪, ੪:੩ (848)

"ਗੁਰ ਬਚਨਿ ਕਾਰਜ ਸਰਬ ਪੂਰਨ **ਈਤ** ਊਤ ਨ ਹਲੀ।"

- ਕੇਦਾ **੫**, ੧੪, ੧:੧ (1122)

**ਈਤਹਿ** ----- ਇਥੇ

"**ਈਤਹਿ** ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ।" (ਹਰ ਥਾਂ, ਉਥੇ ਇਥੇ)

- ਆਸਾ **੫**, ੧੪੪, ੧:੧ (407)

**ਈਦਿ** ------ (ਅ. ਈਦ) ਪਰਵ, ਉਤਸਵ, ਸ਼ੁਭ ਅਵਸਰ

"ਜਾ ਕੈ **ਈਦਿ** ਬਕਰੀਦਿ ਕੁਲ ਗਊਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ।"

- ਮਲਾ **ਰਵਿ**, ੨, ੨:੧ (1293)

**ਈਧਣੁ** ----- (ਸੰ. *इन्धन, इध्न*) - ਲਕੜ, ਬਾਲਣ

"ਜਿਮੀ ਵਸੰਦੀ ਪਾਣੀਐ **ਈਧਣੁ** ਰਖੈ ਭਾਹਿ।"

- ਗੂਜ **੫**, ਵਾਰ ੧੧ਸ, **੫,** ੨:੧ (521)

**ਹੋਰ ਰੂਪ:**

**ਈਧਨ** -

"ਅਗਨਿ ਉਪਾਇ **ਈਧਨ** ਮਹਿ ਬਾਧੀ ਸੋ ਪ੍ਰਭੁ ਰਾਖੈ ਭਾਈ ਹੇ।"

- ਮਾਰੂ **੫**, ਸੋਲ ੧, ੧:੩ (1071)

**ੰਈਧਨ** -

" **ੰਈਧਨ** ਤੇ ਬੈਸੰਤਰੁ ਭਾਗੈ।"

- ਰਾਮ **੫**, ੫੪, ੧:੧ (900)

**ਈਧਨਿ** -

"ਜਿਉ ਪਾਵਕੁ **ਈਧਨਿ** ਨਹੀ ਧ੍ਰਾਪੈ।"

- ਗਉ **੫**, ਸੁਖ ੧੩, ੬:੪ (280)

**ਈਧਨੁ** -

"**ਈਧਨੁ** ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ।"

- ਸੋਰ **੧**, ਅਸ ੪, ੧੦:੧ (637)

**ਈਭੈ** ------ ਇਸ ਪਾਸੇ, ਇਥੇ

"**ਈਭੈ** ਬੀਠਲੁ ਉਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀਂ।"

- ਆਸਾ **ਨਾਮ**, ੨, ੪:੧ (485)

**ਈਮਾਨੁ** ----- (ਅ. ਈਮਾਨ) - ਯਕੀਨ, ਵਿਸ਼ਵਾਸ

"ਹੋਇ ਕਿਰਸਾਣੁ **ਈਮਾਨੁ** ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ।"

- ਸਿਰੀ **੧**, ੨੭, ੧:੨ (24)

**ਈਰਖ** ----- (ਸ. ਈ *ɪ*) - ਈਰਖਾ, ਹਸਦ, ਸਾੜਾ

"ਸੁਆਦ ਬਾਦ **ਈਰਖ** ਮਦ ਮਾਇਆ।"

- ਸੂਹੀ **੫**, ੧੯, ੩:੧ (741)

**ਈਵੜੀ** ----- ਈੜੀ, ਗੁਰਮੁਖੀ ਵਰਣਮਾਲਾ ਦਾ ਤੀਜਾ ਅੱਖਰ, ਸੂਰ

"**ਈਵੜੀ** ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ।"

- ਆਸਾ **੧**, ਪਟੀ ੨:੧ (432)

**ਏ** -------- (1) ਇਹ

"ਰਸਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ।"

- ਸਿਰੀ **੧**, ੪। ੧:੩ (15)

(2) ਸੰਬੋਧਨ, ਤੇ

"ਏ ਮਨ ਆਲਸੁ ਕਿਆ ਕਰਹਿ ਗੁਰਮੁਖਿ ਨਾਮੁ ਧਿਆਇ।"

- ਸਿਰੀ **੩**, ੩੯, ੧*:੨ (28)

**ਏਉ** ------- ਇਸ ਪ੍ਰਕਾਰ, ਇੰਝ

"ਭੂਲੀ ਮਾਲਨੀ ਹੈ ਏਉ।"

- ਆਸਾ **ਕਬ**, ੧੪, ੧*:੧ (479)

**ਏਊ** ------- (1) ਇਹ

"**ਏਊ** ਜੀਅ ਬਹੁਤੁ ਗ੍ਰਭ ਵਾਸੇ।"

- ਗਉ **੫**, ਬਾਅ ੭:੧ (251)

(2) ਇਹੋ ਜਿਹੇ

"ਪ੍ਰੀਤਿ ਨਹੀ ਜਉ ਨਾਮ ਸਿਉ ਤਉ **ਏਊ** ਕਰਮ ਬਿਕਾਰ।"

- ਗਉ **੫**, ਬਾਅ ੯:੪ (252)

"ਰੇਣ ਸਗਲ ਇਆ ਮਨੁ ਕਰੈ **ਏਊ** ਕਰਮ ਕਮਾਇ।"

- ਗਉ **੫**, ਬਾਅ ੩੧:੭ (256)

**ਏਆਣਾ** ---- ਅਣਜਾਣ, ਬੇਸਮਝ

"ਅੰਧਾ ਲੋਕੁ ਨ ਜਾਣਈ ਮੂਰਖੁ **ਏਆਣਾ**।"

- ਗਉ **ਕਬ**, ੫੨, ੧:੨ (333)

**ਏਇ** ------ ਇਹ

"ਰੁੰਡਿਤ ਮੁੰਡਿਤ ਏਕੈ ਸਬਦੀ **ਏਇ** ਕਹਹਿ ਸਿਧਿ ਪਾਈ।"

- ਗਉ **ਕਬ**, ੫੧, ੧:੨ (334)

**ਏਈ** ------ ਇਹ ਹੀ

"ਹਉਮੈ **ਏਈ** ਬੰਧਨਾ ਫਿਰਿ ਫਿਰਿ ਜੋਨੀ ਪਾਹਿ।"

- ਆਸਾ **੧**, ਵਾਰ ੭ਸ, **੨**, ੨:੨ (466)

**ਏਸ** ------- ਇਸ

"**ਏਸ** ਨੋ ਕਿਆ ਆਖੀਐ ਕਿਆ ਕਰੇ ਵਿਚਾਰੀ।"

- ਗਉ **ਕਬ**, ੫੦, ੪:੨ (334)

**ਹੋਰ ਰੂਪ:**

**ਏਸੁ** –

"ਫਿਰਿ **ਏਸੁ** ਤਪੇ ਦੈ ਮੁਹਿ ਕੋਈ ਲਗਹੁ ਨਾਹੀ ਏਹੁ ਸਤਿਗੁਰਿ ਹੈ ਫਿਟਕਾਰਿਆ।"

- ਗਉ **੪**, ਵਾਰ ੩੦ ਸ **੪**, ੧:੧੧ (316)

**ਏਹ** ------- (1) ਇਹ, ਹੋਰ ਵੇਖੋ 'ਇਹ'

"ਅੰਧੈ ਨਾਮੁ ਵਿਸਾਰਿਆ ਨ ਤਿਸੁ **ਏਹ** ਨ ਓਹੁ।" (ਇਹ ਮਾਇਆ)

- ਸਿਰੀ **੧**, ੩, ੧*:੨ (15)

('ਮਹਾਨ ਕੋਸ਼' ਇਥੇ 'ਏਹ' ਦੇ ਅਰਥ 'ਇਹ ਲੋਕ' ਕਰਦਾ ਹੈ)

**ਹੋਰ ਰੂਪ:**

**ਏਹਿ** –

"ਜਿਨਿ **ਏਹਿ** ਲਿਖੇ ਤਿਸੁ ਸਿਰਿ ਨਾਹਿ।"

- ਜਪੁ **੧**, ੧੯:੮ (4)

(2) **ਏਹੁ**

"**ਏਹੁ** ਲੇਖਾ ਲਿਖਿ ਜਾਣੈ ਕੋਇ।"

- ਜਪੁ **੧**, ੧੬:੧੬ (3)

"ਤਬ ਉਹੀ ਉਹੁ **ਏਹੁ** ਨ ਹੋਈ।" (ਇਹ ਜੀਵ)

– ਗਉ **ਕਬ**, ੪੨:੪ (324)

(2) ਇਹੋ, ਇਹ ਹੀ

"**ਏਹ** ਮੁਕਤਾ ਏਹ ਜੁਗਤਾ ਰਾਖਹੁ ਸੰਤ ਸੰਗਾਂਹਿ।"

– ਆਸਾ **੫**, ੧੪, ੬, ੨:੩ (407)

**ਹੋਰ ਰੂਪ:**

**ਏਹਿ** –

"ਨਾਨਕ ਮੂਰਖ **ਏਹਿ** ਗੁਣ ਬੋਲੇ ਸਦਾ ਵਿਣਾਸੁ।"

– ਮਾਝ **੧**, ਵਾਰ ੧੨ਸ, **੧**, ੧:੮ (143)

**ਏਹੀ** –

"ਨਿਮਖ ਨਿਮਖ **ਏਹੀ** ਆਰਾਧਉ।"

– ਆਸਾ **੫**, ੮੪, ੪:੧ (391)

**ਏਹੋ** –

"ਧਰਮ ਖੰਡ ਕਾ **ਏਹੋ** ਧਰਮੁ।"

– ਜਪੁ **੧**, ੩੫:੧ (7)

"ਗੁਣੁ **ਏਹੋ** ਹੋਰੁ ਨਾਹੀ ਕੋਇ।"

– ਆਸਾ **੧**, ਸੋਦ ੩, ੩:੩ (9)

(ਹੋਰ ਵੇਖੋ 'ਏਹਾ')

(3) ਐਸੀ

"ਸਭਹੂ ਤਲੈ ਤਲੈ ਸਭ ਊਪਰਿ **ਏਹ** ਦ੍ਰਿਸਟਿ ਦ੍ਰਿਸਟਾਏ।"

– ਬਿਲਾ **੫**, ੮੧, ੩:੧ (820)

(4) ਇਹੋ ਜਿਹੀ

"ਮੰਦੇ ਅਮਲ ਕਰੇਦਿਆਂ **ਏਹ** ਸਜਾਇ ਤਿਨਾਹ।"

– ਸਲੋ **ਫਰ**, ੪੯:੩ (1380)

"ਅਭਿਆਗਤ **ਏਹੁ** ਨ ਆਖੀਅਹਿ ਜਿਨ ਕੈ ਮਨ ਮਹਿ ਭਰਮੁ।" (ਇਹੋ ਜਿਹੇ ਨੂੰ)

– ਸਲੋ ੩, ੧:੧ (1413)

**ਹੋਰ ਰੂਪ:**

**ਏਹਿ** –

"ਘਾਹੁ ਖਾਨਿ ਤਿਨਾ ਮਾਸੁ ਖਵਾਲੇ **ਏਹਿ** ਚਲਾਏ ਰਾਹ।" (ਇਹੋ ਜਿਹੇ)

– ਮਾਝ **੧**, ਵਾਰ ੧੪ਸ, **੧**, ੧:੨ (144)

"**ਏਹਿ** ਸਜਣ ਮਿਲੇ ਨ ਵਿਛੁੜਹਿ ਜਿ ਆਪਿ ਮੇਲੇ ਕਰਤਾਰਿ।"

– ਵਡ **੪**, ਵਾਰ ੫ਸ, **੩**, ੧:੪ (587)

**ਏਂਹ** ------ ਇਸ

"ਕਬੀਰ ਸੁਖੁ ਨ **ਏਂਹ** ਜੁਗਿ ਕਰਹਿ ਜੁ ਬਹੁਤੈ ਮੀਤ।"

– ਸਲੋ **ਕਬ**, ੨੧:੧ (1365)

**ਏਹੜ** ------ ਇਧਰ (ਸ਼ਬਦਾਰਥ), ਮੈਂ (ਮਹਾਨਕੋਸ਼) ਇਸ ਦੇਹ ਦਾ ਇਸ ਜਗਤ ਦੀਆਂ (ਗੁਰੂ ਗ੍ਰੰਥ ਕੋਸ਼) ਮੇਰ (ਬਾਣੀ ਪ੍ਰਕਾਸ਼)

"**ਏਹੜ** ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ।"

– ਸੋਰ **੪**, ਵਾਰ ੧੧ਸ, **੩**, ੧:੨ (646)

**ਏਹਾ** ------ ਇਹ ਹੀ, ਇਹੋ ਹੀ

"ਮੈਂ **ਏਹਾ** ਆਸ ਏਹੋ ਆਧਾਰੁ।"

– ਸਿਰੀ **੧**, ੨੯, ੧*:੪ (24)

**ਹੋਰ ਰੂਪ**

**ਏਹੁ** –

"ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ।"

– ਵਡ **੧**, ਅਲ ੧, ੨:੧ (579)

(ਇਹੋ ਜਿਹੀ, ਇੰਞ ਦੀ ਹੀ)

"ਜਲੁ ਮਥੀਐ ਜਲੁ ਦੇਖੀਐ ਭਾਈ **ਇਹੁ** ਜਗੁ ਏਹਾ ਵਥੁ।"

– ਸੋਰ **੧**, ਅਸ ੨, ੫:੨ (635)

**ਏਹਿ** ------ (1) ਇਹਨਾਂ/ਉਹਨਾਂ ਨੂੰ

"ਧਨ ਪਿਰੁ **ਏਹਿ** ਨ ਆਖੀਅਨਿ ਬਹਨਿ ਇਕਠੇ ਹੋਇ।"

– ਸੂਹੀ ੩, ਵਾਰ ੯ਸ, **੩**, ੩:੧ (788)

"**ਏਹਿ** ਥਿਤੀ ਵਾਰ ਦੂਜਾ ਦੋਇ।"

– ਬਿਲਾ **੩**, ਵਾ, ੨, ੧੦:੨ (843)

**ਹੋਰ ਰੂਪ:**

**ਏਹੁ** –

"ਆਸਕੁ **ਏਹੁ** ਨ ਆਖੀਐ ਜਿ ਲੇਖੈ ਵਰਤੈ ਸੋਇ।"

– ਆਸਾ **੧**, ਵਾਰ ੨੧ ਸ, **੨**, ੧:੪ (474)

(2) ਇਹ, ਵੇਖੋ 'ਏਹ' (1)

(3) ਇਹੋ, ਵੇਖੋ 'ਏਹ' (2)

(4) ਇਹੋ ਜਿਹੇ – ਵੇਖੋ ਏਹ (4)

**ਏਹੁ** ------- (1) ਐਸਾ (ਭਾਵ)

"**ਏਹੁ** ਨਿਰਤਿਕਾਰੀ ਜਨਮਿ ਨ ਆਵੈ।"

– ਰਾਮ **੫**, ੮, ੩:੪ (885)

(2) ਇਹ, ਵੇਖੋ 'ਏਹ' (1)

(3) ਇਹੋ ਹੀ, ਵੇਖੋ 'ਏਹਾ' (1)

(4) ਉਹਨਾਂ, ਵੇਖੋ ਏਹਿ (1)

(5) ਇਹ ਲੋਕ

"ਨਾ ਤਿਸੁ **ਏਹੁ** ਨ ਓਹੁ ਹੈ ਅਵਗੁਣਿ ਫਿਰਿ ਪਛੁਤਾਹਿ।"

– ਰਾਮ **੧**, ਓਅੰ ੩੭:੨ (934)

**ਏਕ** ------- (1) ਕੋਈ (ਭਾਵ)

"ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ **ਏਕ** ਤੁੋਹੀ।"

– ਧਨਾ **੧**, ਸੋਹ ੩, ੨:੧ (13)

(2) ਇਨ, ਵੇਖੋ 'ਇਨ' (1)

(3) ਇਕਲੀ

"ਢਾਹਿ ਮੜੋਲੀ ਲੂਟਿਆ ਦੇਹੁਰਾ ਸਾ ਧਨ ਪਕੜੀ **ਏਕ** ਜਨਾ।"

- ਗਉ **੩**, ੧੪, ੩:੧ (155)

(4) ਇਕ ਪ੍ਰਭੂ, ਵੇਖੋ ਇਕ (2)

"ਜੋ **ਏਕ** ਛਾਡਿ ਅਨ ਕਤਹਿ ਨ ਜਾਹੂ।"

- ਗਉ **੫**, ਬਾਅ ੪:੬ (251)

**ਹੋਰ ਰੂਪ:**

**ਏਕੰ** -

"ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ।"

- ਆਸਾ **੧**, ੩੭, ੪:੨ (360)

(5) ਇਕੋ

"ਮਨ ਕਰਹਲਾ ਵਡਭਾਗੀਆ ਹਰਿ **ਏਕ** ਨਦਰਿ ਨਿਹਾਲ।"

- ਗਉ **੪**, ਕਰ ੨, ੪:੧ (235)

(6) ਇਕਸਾਰ, ਇਕੋ ਜਿਹਾ

"ਬ੍ਰਹਮ ਗਿਆਨੀ ਕੈ ਧੀਰਜੁ **ਏਕ**। ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ।"

- ਗਉ **੫**, ਸੁਖ ੮, ੧:੭ (272)

**ਏਕਸੁ** ----- (1) ਏਕਤ੍ਵ, ਦਵੈਤ ਦਾ ਅਭਾਵ

"**ਏਕਸੁ** ਮਹਿ ਪ੍ਰਭੁ ਏਕੁ ਸਮਾਣਾ ਅਪਣੈ ਰੰਗਿ ਸਦਾ ਰਾਤਾ ਹੇ।"

- ਮਾਰੂ **੩**, ਸੋਲ ੮, ੭:੩ (1051)

(2) ਇਕ, ਵੇਖੋ 'ਇਕਸੁ' (1)

(3) ਇਕ ਪ੍ਰਭੂ, ਵੇਖੋ ਇਕਸੁ (2)

**ਏਕਸੇ** ----- (1) ਇਕੱਠੇ

"ਸੰਜੋਗੀ ਮਿਲਿ **ਏਕਸੇ** ਵਿਜੋਗੀ ਉਠਿ ਜਾਇ।"

- ਸਿਰੀ **੧**, ੧੧, ੩:੨ (18)

(2) ਇਕ ਪ੍ਰਭੂ ਨੂੰ, ਵੇਖੋ 'ਇਕਸੁ' (2)

**ਏਕਹਿ** ----- (1) ਇਕੋ

"**ਏਕਹਿ** ਏਕ ਬਖਾਨਨੋ ਨਾਨਕ ਏਕ ਅਨੇਕ।"

- ਗਉ **੫**, ਬਾਅ ੨ਸ:੨ (250)

"**ਏਕਹਿ** ਆਪਿ ਕਰਾਵਨਹਾਰਾ।"

- ਗਉ **੫**, ਬਅ ੮:੧ (251)

"ਨਾ ਕੋ ਜਾਣੈ ਆਪਣੋ **ਏਕਹਿ** ਟੇਕ ਅਧਾਰ।"

- ਗਉ **੫** ਬਾਅ ੩੧:੫ (256)

(2) ਇਕ, ਵੇਖੋ 'ਇਕਸੁ' (1)

(3) ਇਕ ਪ੍ਰਭੂ, ਵੇਖੋ 'ਇਕਸੁ' (2)

(4) ਇਕੋ ਵਾਰ

"**ਏਕਹਿ** ਆਵਨ ਫਿਰਿ ਜੋਨਿ ਨ ਆਇਆ।"

- ਗਉ **੫**, ਬਾਅ ੧੩:੭ (252)

(5) ਇਕ ਮਨ (ਭਾਵ)

"ਮਾਰੈ **ਏਕਹਿ** ਤਜਿ ਜਾਇ ਘਣੈ।"

– ਗਉ **ਕਬ**, ਬਾਅ, ੨੧:੪ (341)

(6) ਕਿਸੇ ਨੂੰ, ਕੁੱਝ ਨੂੰ

"**ਏਕਹਿ** ਪ੍ਰਾਣ ਪਿੰਡ ਤੇ ਪਿਆਰੀ।"

– ਮਾਰੂ **੫**, ੧੮, ੩:੧ (1004)

**ਏਕੰਕਾਰ ----** (1) ਰਖਿਆ ਕਰਨ ਵਾਲਾ ਹਰੀ, ਕਰਤਾਰ, ਇਕ ਪ੍ਰਭੂ, 'ਏਕ ਓਅੰਕਾਰ' ਦਾ ਰੂਪ।

"**ਏਕੰਕਾਰ** ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ।"

– ਮਾਰੂ **੫**, ਸਲੋ ੭, ੮:੩ (1078)

**ਹੋਰ ਰੂਪ:**

**ਏਕੰਕਾਰੁ** –

"ਨਾਨਕ ਦਰਿ ਘਰਿ **ਏਕੰਕਾਰੁ**।"

– ਗੁਰੂ **੧**, ੭, ੪:੪ (153)

"ਦ੍ਰਿਸਟਿ ਆਵੈ ਸਭੁ ਏਕੰਕਾਰੁ।"

– ਗਉ **੫**, ੧੧੫, ੨:੨ (189)

(2) ਇਕ ਰੂਪ

"ਕਈ ਬਾਰ ਪਸਰਿਓ ਪਾਸਾਰ। ਸਦਾ ਸਦਾ ਇਕੁ **ਏਕੰਕਾਰ**।"

– ਗਉ **੫**, ਸੁਖ ੧੦, ੭:੬ (276)

**ਹੋਰ ਰੂਪ:**

**ਏਕੰਕਾਰਾ** –

"ਬੀਜੁ ਬੀਜਿ ਦੇਖਿਓ ਬਹੁ ਪਰਕਾਰਾ।
ਫਲ ਪਾ ਕੇ ਤੇ **ਏਕੰਕਾਰਾ**।"

– ਸੂਹੀ **੫**, ੧, ੨:੩;੪ (736)

**ਏਕੰਕਾਰੁ –**

"ਅਨਿਕ ਭਾਂਤਿ ਹੋਇ ਪਸਰਿਆ ਨਾਨਕ **ਏਕੰਕਾਰੁ**।"

– ਗਉ **੫,** ਥਿਤੀ ੧ਸ:੨ (296)

(3) ਅਦ੍ਵੈਤ ਬ੍ਰਹਮ

"ਸਾਧਸੰਗਤਿ ਕਉ ਵਾਰਿਆ ਭਾਈ ਜਿਨ ਏਕੰਕਾਰ ਅਧਾਰਾ।"

– ਸੋਰ **੫,** ੨, ੧:੪ (608)

**ਹੋਰ ਰੂਪ:**

**ਏਕੰਕਾਰੰ –**

"ਜਲਨ ਥਲਨ ਬਸੁਧ ਗਗਨ ਏਕ **ਏਕੰਕਾਰੰ**।"

– ਰਾਮ **੫,** ਪ੯, ੧*:੨ (901)

**ਏਕੰਕਾਰਾ –**

"ਸਾਂਗੁ ਉਤਾਰਿ ਥੰਮਿ੍ਓ ਪਾਸਾਰਾ ਤਬ ਏਕੋ **ਏਕੰਕਾਰਾ**।"

– ਸੂਹੀ **੫,** ੧, ੧:੪ (736)

**ਏਕੰਕਾਰਿ** –

"ਸਿਮਰਿ ਸਿਮਰਿ ਜੀਵਹਿ ਜਨ ਤੇਰੇ ਏਕੰਕਾਰਿ ਸਮਾਈ ਹੇ।"

– ਮਾਰੂ **੫**, ਸੋਲਾ ੧, ੧੫:੩ (1072)

**ਏਕੰਕਾਰੀ** –
"ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ ਸੂਤੁ ਖਿੰਚੈ **ਏਕੰਕਾਰੀ**।"
– ਗੂਜ **੫**, ਅਸ ੧, ੭:੨ (507)

**ਏਕੰਕਾਰੁ** –
"ਹਰਿ ਜੀਉ ਸਦਾ ਧਿਆਇ ਤੂ ਗੁਰਮੁਖਿ **ਏਕੰਕਾਰੁ**।"
– ਸਿਰੀ **੧**, ੪੨, ੧*:੨ (30)

"ਜਹ ਦੇਖਉ ਤਹ **ਏਕੰਕਾਰੁ**।"
– ਗਉ **੧**, ਅਸ ੧੫, ੫:੩ (227)

**ਏਕੰਕਾਰੇ** –
"ਪੰਚ ਜਨਾ ਲੇ ਵਸਗਤਿ ਰਾਖੈ ਮਨ ਮਹਿ **ਏਕੰਕਾਰੇ**।"
– ਆਸਾ **੫**, ੪੩, ੧:੨ (381)

**ਏਕੰਕਾਰੈ** –
"ਪ੍ਰਾਨ ਅਧਾਰ ਮੀਤ ਸਾਜਨ ਪ੍ਰਭ ਏਕੈ **ਏਕੰਕਾਰੈ।**"
– ਸਾਰ **੫**, ੭੨, ੨:੧ (1218)

**ਏਕਠੇ** ----- ਇਕਠੇ, ਇਕ ਥਾਂ ਤੇ ਇਕੱਤਰ (ਕਰ), ਵੇਖੋ 'ਇਕਠੇ'
"ਲਖ ਮੜਿਆ ਕਰਿ **ਏਕਠੇ** ਏਕ ਰਤੀ ਲੇ ਭਾਹਿ।"
– ਆਸਾ **੧**, ੩੨, ੧*:੨ (358)

**ਏਕਤ** ------ ਇਕ ਥਾਂ, ਇਕ ਜਗ੍ਹਾ
"ਨੀਰੁ ਧਰਣਿ ਕਰਿ ਰਾਖੇ **ਏਕਤ** ਕੋਇ ਨ ਕਿਸ ਹੀ ਸੰਗੇ।"
– ਸਾਰ **੫**, ਅਸ ੧, ੩:੨ (1235)

**ਏਕਤੁ** ------ ਏਕਤ
"**ਏਕਤੁ** ਰਾਚੈ ਪਰਹਰਿ ਦੋਇ।"
– ਬਸੰ **੧**, ਅਸ ੩, ੧:੨ (1188)

"ਏਕੋ ਰੂਪ, ਏਕੋ ਬਹੁ ਰੰਗੀ ਸਭੁ **ਏਕਤੁ** ਬਚਨਿ ਚਲਾਵੈਗੋ।"
– ਕਾਨ **੪**, ਅਸ ੪, ੪:੨ (1310)

**ਏਕਤ੍ਰ** ------ ਇਕੱਠੇ
"ਮਿਲਿ **ਏਕਤ੍ਰ** ਵਸਹਿ ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ।"
– ਮਾਰੂ **੫**, ਸੋਲਾ ੨, ੨:੩ (1072)

**ਏਕਮ** ------ (1) ਪਹਿਲੀ ਥਿਤ, ਪਹਿਲਾ (ਭਾਵ)
"**ਏਕਮ** ਏਕੰਕਾਰੁ ਪ੍ਰਭੁ ਕਰਉ ਬੰਦਨਾ ਧਿਆਇ।"
– ਗਉ **੫**, ਥਿਤੀ ੧:੧ (296)

(2) ਅਦੁੱਤੀ ਲਾਸਾਨੀ (ਮਹਾਨਕੋਸ਼)
"**ਏਕਮ** ਏਕੈ ਆਪੁ ਉਪਾਇਆ।"
– ਮਾਝ **੩**, ਅਸ ੭, ੪:੧ (113)

**ਏਕਲ** ------ ਇਕੋ ਹੀ
"**ਏਕਲ** ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ।"
– ਮਾਲੀ **ਨਾਮ**, ੩, ੧:੧ (988)

"ਚੰਦੀ ਹਜਾਰ ਆਲਮ **ਏਕਲ** ਖਾਨਾਂ।" (ਇਕੋ ਇਕ, ਇਕੋ ਹੀ)

- ਤਿਲੰ ੩, ੩:੧ (727)

**ਏਕਲੜੀ** ---- ਇਕਲੀ

"ਸੁਣਿ ਨਾਹ ਪ੍ਰਭੂ ਜੀਉ **ਏਕਲੜੀ** ਬਨ ਮਾਹੇ।"

- ਗਉ **੧**, ਛੰਤ ੨, ੧:੧ (243)

**ਏਕਾ** ------ (1) ਇਕ

"**ਏਕਾ** ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ।"

- ਜਪੁ **੧**, ੩੦:੧ (7)

(2) ਇਕੋ

"ਜੋ ਕਿਛੁ ਪਾਇਆ ਸੁ **ਏਕਾ** ਵਾਰ।"

- ਜਪੁ **੧**, ੩੧:੨ (7)

"**ਏਕਾ** ਬਖਸ ਫਿਰਿ ਬਹੁਰਿ ਨ ਬੁਲਾਵੈ।" (ਇਕੋ ਵਾਰੀ)

- ਪ੍ਰਭਾ **੫**, ੧, ੩:੪ (1337)

(3) ਇਕ ਪ੍ਰਭੂ

"ਜਹ ਦੇਖਉ ਤਹ ਏਕੋ **ਏਕਾ**।"

- ਬਿਲਾ **੧**, ਥਿਤੀ ੧੪:੧ (840)

"ਤਿਸੁ ਬਿਨੁ ਦੂਜਾ ਅਵਰੁ ਨ ਦੀਸੈ **ਏਕਾ** ਜਗਤਿ ਸਬਾਈ ਹੇ।"

- ਮਾਰੂ **੫** ਸੋਲਾ ੧, ੧੪:੩ (1072)

(4) ਇਕੋ, ਇਕਤੀ, ਸਮਾਂਨਤਰ

"ਹਰਿ ਗੁਰ ਮੂਰਤਿ **ਏਕਾ** ਵਰਤੈ ਨਾਨਕ, ਹਰਿ ਗੁਰ ਭਾਇਆ।"

- ਮਾਰੂ **੧**, ਸੋਲਾ ੨੨, ੧੦:੩ (1043)

(5) ਆਪਣੀ ਆਪਣੀ (ਭਾਵ)

"ਚਾਰੇ ਦੀਵੇ ਚਹੁ ਹਥਿ ਦੀਏ **ਏਕਾ** ਏਕਾ ਵਾਰੀ।"

- ਬਸੰ **੧**, ਅਸ ੮, ੧:੨ (1190)

(6) ਏਕਤ੍ਵ

"ਏਕਸੁ ਤੇ ਲਾਖ ਲਾਖ ਤੇ **ਏਕਾ** ਤੇਰੀ ਗਤਿ ਮਿਤਿ ਕਹਿ ਨ ਸਕਾਉ।"

- ਸਾਰ **੫**, ੧, ੩:੧ (1202)

(7) ਇਕ ਦੂਜੇ ਵਿਚ ਸਮਾ ਕੇ ਇਕ ਹੋਣਾ

"ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ **ਏਕਾ**।"

- ਸਾਰ **੫**, ੨੭, ੧:੨ (1209)

**ਏਕਾਗਰ** ---- (ਸੰ. *एकाग्र*) ਇਕ ਪਾਸੇ/ਥਾਂ ਤੇ (ਧਿਆਨ ਦਾ) ਜੁੜੇ ਹੋਣਾ

"ਸਾਵਧਾਨ **ਏਕਾਗਰ** ਚੀਤ।"

- ਗਉ **੫**, ਸੁਖ ੨੪, ੫:੨ (295)

**ਏਕਾਦਸੀ** --- (ਸੰ. *एकाद ?*) ਚੰਦਰਮਾਸ ਦੀ ਹਨੇਰੇ ਤੇ ਚਾਣਨੇ ਪੱਖ ਦੀ ਦਸ ਤੇ ਇਕ ਅਰਥਾਤ 11 ਵੀ ਤਿਥਿ

"**ਏਕਾਦਸੀ** ਨਿਕਟਿ ਪੇਖਹੁ ਹਰਿ ਰਾਮੁ।"

- ਗਉ **੫**, ਥਿਤੀ ੧੧:੧ (299)

**ਏਕਿ** ------ (1) ਜ਼ਰਾ ਵੀ (ਭਾਵ)

"ਅੰਮਾਲੀ ਹਉ ਖਰੀ ਸੁਚਜੀ ਤੈ ਸਹ **ਏਕਿ** ਨ ਭਾਵਾ।"

- ਵਡ **੧**, ੩, ੧:੧੦ (558)

(2) ਇਕ, ਵੇਖੋ 'ਇਕ' (1)

(3) ਕੁਝ, ਵੇਖੋ 'ਇਕ' (4)

**ਏਕਿਆ** ---- ਇਕ ਹੋ ਗਏ

"ਗੁਰ ਬਚਨਿ ਧਿਆਇਆ ਜਿਨਾ ਅਗਮੁ ਹਰਿ ਤੇ ਠਾਕੁਰ ਸੇਵਕ ਰਲਿ **ਏਕਿਆ**।"

- ਕਾਨ **੪**, ਵਾਰ ੯:੪ (1316)

**ਏਕੀ** ------ (1) ਇਕੋ

"ਜਬ ਇਨਿ ਏਕੋ **ਏਕੀ** ਬੂਝਿਆ।"

- ਗਉ **੫** ਅਸ ੧, ੫:੩ (235)

(2) ਇਕ

"ਕਹੈ ਨਾਨਕੁ ਛਪੈ ਕਿਉ ਛਪਿਆ **ਏਕੀ ਏਕੀ** ਵੰਡਿ ਦੀਆ।"

- ਆਸਾ **੧**, ੭, ੪:੨ (351)

"**ਏਕੀ** ਕਾਰਣਿ ਪਾਪੀ ਭਇਆ।" (ਇਕ ਗਲਤੀ)

- ਰਾਮ **੩**, ਵਾਰ ੧੪ਸ, **੧,** ੧:੧੨ (954)

(3) ਇਕ ਪ੍ਰਭੂ (ਭਾਵ)

"ਏਕੋ **ਏਕੀ** ਨੈਨ ਨਿਹਾਰਉ।"

- ਆਸਾ **੫**, ੬੪, ੧:੧ (386)

"ਨਾਨਕ **ਏਕੀ** ਬਾਹਰੀ ਹੋਰ ਦੂਜੀ ਨਾਹੀ ਜਾਇ।" (ਇਕ ਪ੍ਰਭੂ ਤੋਂ)

- ਆਸਾ **੧**, ਵਾਰ ੨੪:੪ (475)

**ਏਕੁ** ------- ਇਕ ਮਨ

"ਪੰਚਾ ਤੇ **ਏਕੁ** ਛੂਟਾ ਜਉ ਸਾਧ ਸੰਗਿ ਪਗ ਰਉ।"

- ਸਾਰ **੫,** ੧੩੫, ੧*, ੨ (1230)

**ਏਕੇ** ------- (1) ਇਕ ਪ੍ਰਭੂ ਦੇ (ਹੋਏ)

"**ਏਕੇ** ਕਉ ਨਾਹੀ ਭਉ ਕੋਇ।"

- ਬਿਲਾ **੧**, ੩, ੩:੩ (796)

(2) 'ਇਕ' ਦਾ, ਇਕ ਪ੍ਰਭੂ

"ਇਸੁ **ਏਕੇ** ਕਾ ਜਾਣੈ ਭੇਉ।"

- ਰਾਮ **੧**, ਓਅੰ ੮:੭ (930)

"**ਏਕੇ** ਕਉ ਸਚੁ ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ।"

- ਰਾਮ **੧**, ਸਿਗੋ, ੨੪:੩ (940)

**ਏਕੈ** ------- (1) ਇਕ

"ਸਚੁ ਮਿਲੈ ਸੰਤੋਖੀਆ ਹਰਿ ਜਪਿ **ਏਕੈ** ਭਾਇ।"

- ਸਿਰੀ **੧,** ੧੨, ੧:੩ (18)

"**ਏਕੈ** ਜਾਲਿ ਫਹਾਏ ਪੰਖੀ।"

- ਗਉ **੫**, ੮੨, ੪:੧ (180)

"ਕਾਰਨ ਕਰਨਾ ਧਾਰਨ ਧਰਨਾ।
ਏਕੈ ਏਕੈ ਸੋਹਿਨਾ।" (ਇਕੋ ਇਕ)

- ਆਸਾ **੫**, ੧੪੪, ੨:੨ (40)

(2) ਇਕ ਪ੍ਰਭੂ
"ਏਕਮ **ਏਕੈ** ਆਪੁ ਉਪਾਇਆ।"

- ਮਾਝ **੩**, ਅਸ ੭, ੪:੧ (115)

(3) ਇਕੋ
"ਸਾਹ ਵਾਪਾਰੀ **ਏਕੈ** ਥਾਟ।" (ਇਕੋ ਬਾਨ੍ਹਣੂੰ)

- ਆਸਾ **੫**, ਅਸ ੧, ੪:੨ (430)

"**ਏਕੈ** ਠਾਹਰ ਦੁਹਾ ਬਸੇਰਾ।"

- ਆਸਾ **ਕਬ**, ੩, ੪:੨ (476)

(4) ਇਕੋ ਜਿਹੇ
"ਸੋਈ ਸੰਤੁ ਜਿ ਭਾਵੈ ਰਾਮ
ਸੰਤ ਗੋਬਿੰਦ ਕੈ **ਏਕੈ** ਕਾਮ।੧। ਰਹਾਉ।

- ਗੋਂਡ **੫**, ੧੮, ੧*:੨ (867)

(5) ਇਕ ਸਰੀਰ (ਭਾਵ) ਇਕ ਦੀ ਗਿਣਤੀ ਵਾਲਾ ਪਦਾਰਥ/ਵਸਤੂ
"ਦਸ ਪਾਤਉ ਪੰਚ ਸੰਗੀਤਾ **ਏਕੈ** ਭੀਤਰਿ ਸਾਥੇ।"

- ਰਾਮ **੫**, ੭, ੩:੨ (884)

(6) ਕਿਸੇ ਨੇ ਕੁਝ ਨੇ
"**ਏਕੈ** ਸੂਮੁ ਕਰਿ ਗਾਡੀ ਗਡਹੈ।" (ਕਿਸੇ ਨੇ ਮਿਹਨਤ ਨਾਲ)

- ਮਾਰੂ **੫**, ੧੮, ੨:੧ (1004)

**ਏਕੋ** ------- (1) ਇਕ ਹੀ
"ਕੀਤਾ ਪਸਾਉ **ਏਕੋ** ਕਵਾਉ।"

- ਜਪੁ **੧**, ੧੬:੯ (3)

(2) ਇਕੋ
"ਗੁਰੁ ਗੁਰੁ **ਏਕੋ** ਵੇਸ ਅਨੇਕ।" (ਸਾਰੇ ਗੁਰੂਆਂ ਦਾ ਮੂਲ ਗੁਰੂ ਇਕੋ ਹੈ)

- ਆਸਾ **੧**, ਸੋਹ ੨, ੧:੨ (12)

(3) ਇਕੋ ਪ੍ਰਭੂ
"ਨਾਨਕ **ਏਕੋ** ਰਵਿ ਰਹਿਆ ਦੂਜਾ ਅਵਰੁ ਨ ਕੋਇ।"

- ਸਿਰੀ **੧**, ਅਸ ੬, ੮:੩ (57)

(4) ਇਕ ਮਿਕ
"ਆਤਮਾ ਪਰਮਾਤਮਾ **ਏਕੋ** ਕਰੈ।"

- ਧਨਾ **੧**, ੪, ੧:੩ (661)

**ਏਤ** ------- ਇਤਨੀ ਕੁ (ਸ਼ਬਦਾਰਥ), ਇਸ (ਮਹਾਨਕੋਸ਼), ਇਤਨੀਆਂ (ਗੁਰੂ ਗ੍ਰੰਥ ਕੋਸ਼)
"**ਏਤ** ਛਡਾਈ ਮੋਹਿ ਤੇ ਇਤਨੀ ਦ੍ਰਿੜਤਾਰੀ।"

- ਬਿਲਾ **੫**, ੪੦, ੨:੧ (810)

**ਏਤੜਿਆ** --- ਇਤਨੀਆਂ
"**ਏਤੜਿਆ** ਵਿਚਹੁ ਸੋ ਜਨੁ ਸਮਧਾ ਜਿਨਿ ਗੁਰਮੁਖਿ ਨਾਮੁ ਧਿਆਇਆ।"

– ਗੂਜ **੩**, ਵਾਰ ੧੨ਸ **੩**, ੨:੬ (513)

**ਹੋਰ ਰੂਪ:**

**ਏਤੜੇ** –

"ਮੈ ਤਨਿ ਅਵਗਣ **ਏਤੜੇ** ਖਸਮੁ ਨ ਫੇਰੇ ਚਿਤੁ।" (ਇਤਨੇ, ਐਨੇ)

– ਸੂਹੀ **੨** ਵਾਰ ੧੫ ਸ, **੧**, ੩:੨ (790)

**ਏਤਾ** ------ ਇਤਨਾ, ਐਨਾ

"**ਏਤਾ** ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ।"

– ਮਾਝ **੧**, ਵਾਰ ੧੯ ਸ, **੧**, ੧:੫ (147)

**ਹੋਰ ਰੂਪ:**

**ਏਤੀ** –

"ਸਾਲਾਹੀ ਸਾਲਾਹਿ **ਏਤੀ** ਸੁਰਤਿ ਨ ਪਾਈਆ।"

– ਜਪੁ **੧**, ੨੩:੧ (5)

**ਏਤੀਆ** –

"ਏਤੇ ਗੁਣ **ਏਤੀਆ** ਚੰਗਿਆਈਆਂ ਦੇਇ ਨ ਪਛੋਤਾਵੈ।"

– ਪ੍ਰਭਾ **੧**, ੩, ੩:੨ (1328)

**ਏਤੇ** –

"**ਏਤੇ** ਕੀਤੇ ਹੋਰਿ ਕਰੇਹਿ।" (ਇਤਨੇ)

– ਜਪੁ **੧**, ੨੬:੨੧ (6)

**ਏਤੈ** –

"**ਏਤੈ** ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾਂ ਕੇ ਨਾਹਿ।"

– ਮਲਾ **੧**, ਵਾਰ ੬ਸ **੩**, ੨:੪ (1282)

**ਏਤੁ** ------- (1) ਇਸ

"**ਏਤੁ** ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ।"

– ਜਪੁ **੧**, ੩੨:੩ (7)

"ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ।" (ਇੰਨਾਂ ਵਿਚ)

– ਸਲੋ **ਫਰ**, ੫੧:੧ (1380)

(2) ਇਸ ਤਰ੍ਹਾਂ

"ਸੁਰਤੀ ਸੁਰਤਿ ਰਲਾਈਐ **ਏਤੁ**।"

– ਰਾਮ **੧**, ੭, ੧:੧ (878)

**ਏਤੇ** ------- (1) ਬਹੁਤ ਸਾਰੇ

"**ਏਤੇ** ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ।"

– ਬਿਲਾ **੧**, ੧, ੪:੨ (795)

(2) ਇਤਨੇ, ਐਨੇ, ਵੇਖੋ 'ਏਤਾ'

"ਪਾਹਿ **ਏਤੇ** ਜਾਹਿ ਵੀਸਰਿ ਨਾਨਕਾ ਇਕੁ ਨਾਮੁ।" (ਓਤਨੇ)

– ਸਲੋ **੩**, ੪:੩ (1413)

**ਏਤੈ** ------- (1) ਇਸ

"ਗੁਣ ਗਾਵਾ ਦਿਨੁ ਰੈਣਿ **ਏਤੈ** ਕੰਮਿ ਲਾਇ।"

– ਰਾਮ **੫**, ਵਾਰ ੮ਸ, **੫**, ੧:੫ (961)

(2) ਇਤਨੇ, ਐਨੇ, ਵੇਖੋ 'ਏਤਾ'

**ਏਥਹ** ------ ਇਹਨਾਂ

"ਸਤ ਹਤੰ ਪਰਮ ਬਾਦੰ ਅਵਰਤ **ਏਥਹ** ਸੁਧ ਅਛਰਣਹ।" (ਇਹਨਾਂ ਚੰਗੇ ਅੱਖਰਾਂ)

– ਸਸ **੫**, ੬੨:੨ (1359)

**ਏਥਹੁ** ------ ਇਥੋਂ (ਇਸ ਜਨਮ ਤੋਂ)

"**ਏਥਹੁ** ਛੁੜਕਿਆ ਠਉਰ ਨ ਪਾਇ।"

– ਆਸਾ **੩**, ੪੫, ੩:੨ (362)

**ਏਥੈ** ------- ਇਥੇ

"ਜੀਵਣ ਮਰਣਾ ਜਾਇ ਕੈ **ਏਥੈ** ਖਾਜੈ ਕਾਲਿ।"

– ਸਿਰੀ **੧**, ੩, ੨:੧ (15)

"ਨਾਨਕ **ਏਥੈ** ਕਮਾਵੈ ਸੋ ਮਿਲੈ ਅਗੈ ਪਾਏ ਜਾਇ।" (ਇਸ ਲੋਕ ਵਿਚ)

– ਬਿਹਾ **੪**, ਵਾਰ ੧੯ਸ **੩**, ੧:੪ (556)

**ਏਦੂ** ------- ਇਸ ਤੋਂ

"ਨਾਨਕ ਨਾਮੁ ਮਿਲੈ ਵਡਿਆਈ **ਏਦੂ**, ਉਪਰਿ ਕਰਮੁ ਨਹੀ।"

– ਰਾਮ **੧**, ਅਸ ੧, ੮:੧ (903)

**ਏਨਾ** ------ ਇੰਨਾ ਨੂੰ

"ਸੀਹਾ ਬਾਜਾ ਚਰਗਾ ਕੁਹੀਆ **ਏਨਾ** ਖਵਾਲੇ ਘਾਹ।"

– ਮਾਝ **੧**, ਵਾਰ ੧੪ ਸ, **੧**, ੧:੧ (144)

**ਹੋਰ ਰੂਪ:**

**ਏਨ੍ਹਾ** –

"**ਏਨ੍ਹਾ** ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ।"

– ਆਸਾ **੧**, ਪਟੀ ੪:੨ (432)

**ਏਨਿ** ------ ਇਸ

"**ਏਨਿ** ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ।"

– ਮਾਰੂ **੫**, ਵਾਰ ੬:੪ (1096)

**ਏਨੀ** ------ ਇੰਨਾਂ

"ਹਉ **ਏਨੀ** ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ।"

– ਸੂਹੀ **੧**, ਕੁਚ ੧:੧੦ (762)

**ਹੋਰ ਰੂਪ:**

**ਏਨ੍ਹੀ** –

"ਤਾਹੂ ਖਰੇ ਸੁਜਾਣ ਵੰਞਾ **ਏਨ੍ਹੀ** ਕਪਰੀ।"

– ਸਲੋ **੧**, ੩:੨ (1410)

**ਏਨੈ** ------- ਇਸ ਨੇ

**ਏਨੈ** ਚਿਤਿ ਕਠੋਰਿ ਸੇਵ ਗਵਾਈਐ।"

- ਮਾਝ **੧**, ਵਾਰ ੨੭:੩ (146)

**ਏਵ** ------- (1) ਇੰਝ, ਇਉਂ, ਇਸ ਤਰ੍ਹਾਂ
"ਗੁਰ ਸਭਾ **ਏਵ** ਨ ਪਾਈਐ ਨਾ ਨੇੜੈ ਨਾ ਦੂਰਿ।"
- ਸਿਰੀ **੪**, ਵਾਰ ੪ਸ, **੩**, ੨:੧ (84)

**ਹੋਰ ਰੂਪ:**

**ਏਵੈ** -
"ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ **ਏਵੈ** ਭਾਣਾ।"
- ਆਸਾ **੫**, ੪੧, ੩:੧ (381)

(2) ਇਹ ਭੀ -
"ਨਾਨਕ **ਏਵ** ਨ ਜਾਪਈ ਕਰਤਾ ਕੇਤੀ ਦੇਇ ਸਜਾਇ।"
- ਗੂਜ **੩**, ਵਾਰ ੨ਸ, **੩**, ੧:੬ (509)
"ਨਾਨਕ **ਏਵ** ਨ ਜਾਪਈ ਕਿਥੈ ਜਾਇ ਸਮਾਹਿ।"
- ਸੋਰ **੪**, ਵਾਰ ੧੬ਸ, **੩**, ੨:੩ (648)

**ਏਵਡ** ------ ਇਤਨਾ ਵੱਡਾ
"ਵਿਸਰੁ ਨਾਹੀ **ਏਵਡ** ਦਾਤੇ।"
- ਮਾਝ **੫**, ੧੯, ੧:੧ (100)
"ਨਾਨਕ ਤਿਸੁ ਬਲਿਹਾਰਣੈ ਜਿਸੁ **ਏਵਡ** ਭਾਗਾ।" (ਇਤਨੇ ਵੱਡੇ)
- ਰਾਮ **੫**, ਵਾਰ ੧੭:੮ (965)
"ਨਾ ਹਉ ਥਕਾਂ ਨ ਠਾਕੀਆ **ਏਵਡ** ਰਖਹਿ ਜੋਤਿ।" (ਇਤਨੀ)
- ਸਾਰ **੪**, ਵਾਰ ੧੦ਸ, **੧**, ੨:੩ (1241)

**ਹੋਰ ਰੂਪ:**

**ਏਵਡੁ** -
"**ਏਵਡੁ** ਊਚਾ ਹੋਵੈ ਕੋਇ।"
- ਜਪੁ **੧**, ੨੪:੧੩ (5)

**ਏਵੈ** ------- (1) ਐਵੈਂ, ਅਜਾਈਂ
"ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ **ਏਵੈ** ਖੋਵੈ।"
- ਵਡ **੧**, ਅਲਾ ੧, ੪:੪ (579)
"ਮਤੁ ਸੇਜੈ ਕੰਤੁ ਨ ਆਵਈ **ਏਵੈ** ਬਿਰਥਾ ਜਾਇ।"
- ਸੂਹੀ **੩**, ਵਾਰ ੯ਸ, **੩**, ੧:੨ (788)
(2) ਇਸ ਤਰ੍ਹਾਂ ਇੰਝ ਵੇਖੋ 'ਏਵ' (1)

## ਸ

**ਸੰ.** ------- (ਸੰ. > *ਸਮ*) - ਨਾਲ
"ਤੁਅ ਸਤਿਗੁਰ **ਸੰ** ਹੇਤੁ ਨਾਮਿ ਲਾਗਿ ਜਗੁ ਉਧਰਾਉ।"
- ਸਵ **੫**, ਕਲ, ੧੨, ੨:੨ (1408)

**ਸਉ** ------- 1. (ਸੰ. *ਸ਼ਤ*) - ਸੌ

"ਜੇ **ਸਉ** ਵੇਰੁ ਕਮਾਈਐ ਕੂੜੈ ਕੂੜਾ ਜੋਰੁ।"

– ਸਿਰੀ **੧**, ੮, ੧*:੨ (17)

2. (ਸੰ. *ਟਯਨ*) – ਸਉਣਾ

"ਹਰਿ ਭਗਤਾ ਕਾ ਮੇਲੀ ਸਰਬਤ **ਸਉ** ਨਿਸੁਲ ਜਨ ਟੰਗ ਧਰਿ।"

– ਬਿਲਾ **੪**, ਵਾਰ ੨:੨ (849)

"ਕੰਤਾ ਤੁ **ਸਉ** ਸੇਜੜੀ ਮੈਡਾ ਹਭੋ ਦੁਖੁ ਉਲਾਹਿ।"

– ਮਾਰੂ **੫**, ਵਾਰ, ੨ਸ, **੫**, ੨:੨ (1094)

**ਹੋਰ ਰੂਪ:**

**ਸਉਣ** –

"ਚੰਦ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ **ਸਉਣ** ਨ ਥਾਉ।"

– ਸਿਰੀ **੧**, ੨, ੧:੨ (14)

**ਸਉਣਾ** –

"ਬਾਬਾ ਹੋਰੁ **ਸਉਣਾ** ਖੁਸੀ ਖੁਆਰੁ।"

– ਸਿਰੀ **੧**, ੭, ੪:*੧ (17)

**ਸਉਦਿਆ** –

"ਜਨ ਨਾਨਕ ਪ੍ਰਭ ਦੇਹੁ ਮਤੀ ਛਡਿ ਆਸਾ ਨਿਤ ਸੁਖਿ **ਸਉਦਿਆ**।"

– ਸੂਹੀ **੪**, ਛੰਤ ੬, ੨:੪ (776)

**ਸਉਦੇ** –

"**ਸਉਦੇ** ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ।"

– ਗਉ **੪**, ਵਾਰ ੨੨ਸ, **੪**, ੧:੫ (313)

3. ਨੂੰ –

"ਮੋ **ਸਉ** ਕੋਊ ਨ ਕਹੈ ਸਮਝਾਇ।"

– ਗਉੜੀ ਬੈਰਾਗਣਿ ੧, ੧*:੨ (346)

4. ਨਾਲ, ਸਾਥ

"ਇਹੁ ਮਨੁ ਬਡਾ ਕਿ ਜਾ **ਸਉ** ਮਨੁ ਮਾਨਿਆ।"

– ਗਉ **ਕਬ**, ਅਸ ੪੨, ੧:੧ (331)

"ਪਾਖੰਡ ਧਰਮੁ ਪ੍ਰੀਤਿ ਨਹੀ– ਹਰਿ **ਸਉ** ਗੁਰ ਸਬਦ ਮਹਾ ਰਸੁ ਪਾਇਆ।"

– ਮਾਰੂ ੧, ਸੋਲਾ ੨੨, ੧੪:੩ (1043)

5. ਵਿਚ, ਵਲ

"ਤੁਮ ਤਉ ਜਾਚੇ ਭੂਪਤਿ ਰਾਜੇ ਹਰਿ **ਸਉ** ਮੋਰ ਧਿਆਨਾ।"

– ਆਸਾ **ਕਬ**, ੨੬, ੩:੨ (482)

6. ਲਈ

"ਹਰਿ ਤਾਰਨ ਤਰਨ ਸਮਰਥ ਸਭੈ ਬਿਧਿ ਕੁਲਹ ਸਮੂਹ ਉਧਾਰਨ ਸਉ।"

– ਸਮ ੨*:੨ (1387)

**ਸਉਹੇ** ------ ਸਾਹਮਣੇ, ਮੂੰਹ ਤੇ, ਅੱਗੋਂ

"ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ।"

– ਰਾਮ **੧**, ਦਓ ੪੫:੫ (936)

**ਸਉਕਨਿ** ---- ਪਤੀ ਦੀ ਦੂਜੀ ਪਤਨੀ

"**ਸਉਕਨਿ** ਘਰ ਕੀ ਕੰਤਿ ਤਿਆਗੀ।"

– ਆਸਾ **੫**, ੯੫, ੧:੨ (394)

**ਸਉਣ** ----- 1. (ਸੰ. शयन) ਸੌਣਾ, ਨੀਂਦ ਲੈਣੀ, ਵੇਖੋ 'ਸਉ' (2)

"ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ **ਸਉਣ** ਨ ਥਾਉ।"

– ਸਿਰੀ **੧**, ੨, ੧:੨ (14)

**ਹੋਰ ਰੂਪ:**

**ਸਉਦੇ** –

"**ਸਉਦੇ** ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ।"

– ਗਉ **੪**, ਵਾਰ ੨੨ਸ, **੪,** ੧:੫ (313)

2. (ਸੰ. शकुन) ਭਲਾ ਅਥਵਾ ਬੁਰਾ ਫਲ ਸੂਚਕ ਕਾਰਣ ਤੇ ਚਿੰਨ੍ਹ, ਸ਼ਗਨ

"ਛਨਿਛਰਵਾਰਿ **ਸਉਣ** ਸਾਸਤ ਬੀਚਾਰੁ।"

– ਬਿਲਾ **੩,** ਵਾ ੧, ੮:੧ (841)

"ਨਾਮੁ ਹਮਾਰੈ **ਸਉਣ** ਸੰਜੋਗ।"

– ਭੈਰ **੫**, ੩੫, ੩:੧ (1145)

**ਹੋਰ ਰੂਪ:**

**ਸਉਣੁ** –

"ਸੋਈ ਸਾਸਤੁ **ਸਉਣੁ** ਸੋਇ ਜਿਤੁ ਜਪੀਐ ਹਰਿ ਨਾਉ।"

– ਸਿਰੀ **੫**, ੮੮, ੧:੧ (48)

**ਸਉਤੁ** ----- (ਸੰ. सपुत्र) ਪੁਤਰ ਵਾਲਾ, ਔਲਾਦ ਵਾਲਾ

"ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ **ਸਉਤੁ** ਬਿਧਾਤਾ।"

– ਦੇਵ **੫**, ੨੧, ੨:੧ (532)

**ਸਉਦਾ** ----- 1. (ਫਾ. ਸਉਦਾ) ਲੈਣ ਦੇਣ, ਖਰੀਦ ਫਰੋਖਤ, ਵਣਜ ਵਪਾਰ

"ਨਿਤ **ਸਉਦਾ** ਸੂਦੁ ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ।"

– ਗਉ **੪**, ੪੮, ੩:੧ (166)

"ਗੁਰਮੁਖਿ **ਸਉਦਾ** ਜੋ ਕਰੇ ਹਰਿ ਵਸਤੁ ਸਮਾਲੇ।"

– ਗਉ **੪**, ਵਾਰ ੧੫:੪ (309)

**ਹੋਰ ਰੂਪ:**

**ਸਉਦੀ** –

"ਕਾਚੀ **ਸਉਦੀ** ਤੋਟਾ ਆਵੈ।" (ਲੈਣ ਦੇਣ, ਵਣਜ)

– ਮਾਰੂ **੧**, ਸੋਲਾ ੧੨, ੧੦:੧ (1032)

**ਸਉਂਦੀ** –

"ਸਗਲੀ **ਸਉਂਦੀ** ਤੋਟਾ ਆਵੈ।"

– ਆਸਾ **੧**, ੨੪, ੫:੧ (356)

**ਸਉਦੇ** –

"**ਸਉਦੇ** ਕਉ ਧਾਵੈ ਬਿਨੁ ਪੂੰਜੀ।"

– ਗਉ **੫**, ੧੬੦, ੩:੨ (198)

2. ਵਪਾਰ ਦੀ ਵਸਤ, ਵਖਰ

"ਨਾਨਕ ਵਸਤੁ ਪਛਾਣਸੀ ਸਚੁ **ਸਉਦਾ** ਜਿਸੁ ਪਾਸਿ।"

- ਸਿਰੀ **੧**, ੧੧, ੪:੩ (18)

"ਬਿਨੁ ਦਮ ਕੇ **ਸਉਦਾ** ਨਹੀ ਹਾਟ।"

ਗਉ **੧**, ਅਸ ੧੨, ੫:੧ (226)

**ਸਉਦਾਗਰੀ** -- ਸਉਦਾ, ਵਾਪਾਰ

"ਲੈ ਤੁਰੇ **ਸਉਦਾਗਰੀ** ਸਉਦਾਗਰ ਧਾਵੈ।

- ਗਉ **੪**, ੪੭, ੨:੧ (166)

"ਸੁਣਿ ਸਾਸਤ **ਸਉਦਾਗਰੀ** ਸਤੁ ਘੋੜੇ ਲੈ ਚਲੁ।"

- ਸੋਰ **੧**, ੨, ੩:੧ (595)

**ਸਉਦਾਗਰੁ** --- (ਦਾ. ਸਉਦਾਗਰ) ਵਪਾਰੀ

"ਲੈ ਤੁਰੇ ਸਉਦਾਗਰੀ **ਸਉਦਾਗਰੁ** ਧਾਵੈ।"

- ਗਉ **੪**, ੪੭, ੨:੧ (166)

**ਸਉਦੇ** ----- (1) ਸਉਣਾ ਵੇਖੋ 'ਸਉਣ' (1)

(2) ਵਪਾਰ ਵੇਖੋ 'ਸਉਦਾ' (1)

**ਸਉਪਉ** ---- (ਸੰ. *ਸਮਰਪਏ*) ਅਰਪਨ ਕਰਨਾ, ਭੇਟਾ ਕਰਨਾ

(ਫਾ. ਸਪੁਰਦਨ) ਸੌਂਪਣਾ, ਹਵਾਲੇ ਕਰਨਾ, ਸਪੁਰਦ ਕਰਨਾ

"ਤਨੁ ਮਨੁ **ਸਉਪਉ** ਕ੍ਰਿਸਨ ਪਰੀਤਿ।"

- ਆਸਾ **੧**, ਅਸ ੪, ੫:੪ (413)

**ਹੋਰ ਰੂਪ:**

**ਸਉਪਤੇ** -

"ਤੇਰਾ ਤੁਝ ਕਉ **ਸਉਪਤੇ** ਕਿਆ ਲਾਗੈ ਮੇਰਾ।"

- ਸਲੋ **ਕਬ**, ੨੦੩:੨ (1375)

**ਸਉਪਾਈ** -

"ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ **ਸਉਪਾਈ**।"

- ਗਉ **੫**, ੧੨੨*, ੩:੧ (205)

**ਸਉਪਿ** -

"ਤਨੁ ਮਨੁ ਧਨੁ ਗਿਹੁ **ਸਉਪਿ** ਸਰੀਰੁ।"

- ਗਉ **ਕਬ**, ੨੩, ੩:੧ (328)

**ਸਉਪਿਓਨੁ** -

"ਗਿਆਨੁ ਰਾਸਿ ਨਾਮੁ ਧਨੁ **ਸਉਪਿਓਨੁ** ਇਸੁ ਸਉਦੇ ਲਾਇਕ।"

ਮਾਰੂ **੫**, ਵਾਰ ੨੧:੬ (1102)

**ਸਉਪਿਆ** -

"ਨਾਨਕ ਸਤਿਗੁਰ ਸੋ ਧਨੁ **ਸਉਪਿਆ** ਜਿ ਜੀਅ ਮਹਿ ਰਹਿਆ ਸਮਾਇ।"

- ਗੂਜ **੩**, ਵਾਰ ਪਸ, **੩**, ੧:੭ (510)

'**ਸਉਪੀ** -

"ਸੰਤਨ ਮੋ ਕਉ ਪੂੰਜੀ **ਸਉਪੀ** ਤਉ ਉਤਰਿਆ ਮਨ ਕਾ ਧੋਖਾ।"

- ਸੋਰ **੫**, ੧੯, ੩:੧ (614)

**ਸਉਪੀਐ** –
"ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ **ਸਉਪੀਐ** ਵਿਚਹੁ ਆਪੁ ਜਾਇ।"
– ਰਾਮ **੩**, ਅਨੰ: ੩੦:੩ (921)

**ਸਉਪੇ** –
"ਮਨੁ ਤਨੁ **ਸਉਪੇ** ਆਗੇ ਧਰੇ ਹਉਮੈ ਵਿਚਹੁ ਮਾਰਿ।"
– ਸਿਰੀ **੩**, ੩੯, ੩:੨ (28)

**ਸਉਰੈ** ------ (ਸੰ. *सौरभ*) ਸੁਗੰਧਤ ਹੋਣਾ
"ਜਾਕੀ ਵਾਸੁ ਬਨਾਸਪਤਿ **ਸਉਰੈ** ਤਾਸੁ ਚਰਣ ਲਿਵ ਰਹੀਐ।"
– ਪ੍ਰਭਾ **੧**, ੬, ੩:੨ (1329)

**ਸਉਲਾ** ----- (ਸੰ. *सौलाभ*) ਪ੍ਰਸੰਨ, ਰੀਝਿਆ ਹੋਇਆ
"ਸੋ ਬੂਝੈ ਜਿਸੁ ਆਪਿ ਬੁਝਾਇਸੀ ਜਿਸੁ ਸਤਿਗੁਰੁ ਪੁਰਖੁ ਪ੍ਰਭੁ ਸਉਲਾ।"
– ਕਾਨ **੪**, ਵਾਰ ੬:੪ (1315)

**ਸਉੜਿ** ----- ਸੌੜੀ ਥਾਂ (ਦਰਪਣ, ਸ਼ਬਦ ਕੋਸ਼, ਸ਼ਬਦਾਰਥ), ਸੌਣ ਸਮੇਂ ਉਪਰ ਲੈਣ ਵਾਲਾ ਕੱਪੜਾ (ਮਹਾਨ ਕੋਸ਼)
"ਲਬੈ ਮਾਲੈ ਘੁਲਿ ਮਿਲਿ ਮਿਚਲਿ ਊਂਘੈ **ਸਉੜਿ** ਪਲੰਘੁ।"
– ਮਲਾ **੧**, ਵਾਰ ੨੩ਸ, **੧**, ੧:੨ (1288)

**ਸਇਆਨ** --- ਸਿਆਣਾ, ਗਿਆਨਵਾਨ, ਗਿਆਨੀ
"ਘ੍ਰਿਤ ਕਾਰਨ ਦਧਿ ਮਥੈ **ਸਇਆਨ**।"
– ਭੈਰ **ਰਵਿ**, ੧, ੪:੧ (1167)

**ਸਈਆਦ** --- (ਅੰ. ਸਈਸਾਦ) ਸ਼ਿਕਾਰ ਕਰਨ ਵਾਲਾ, ਸ਼ਿਕਾਰੀ
"ਰੰਨਾਂ ਹੋਈਆ ਬੋਧੀਆ ਪੁਰਸ ਹੋਏ **ਸਈਆਦ**।"
– ਸਾਰ **੪**, ਵਾਰ ੧੪ਸ, **੧**, ੨:੧ (1243)

**ਸਸਤ** ------ ਸਸਤੀ (ਸ਼ਬਦਾਰਥ, ਛਾਏ ਸੰਥਿਆ, ਦਰਪਣ), (ਸੰ. *शस्त*) ਪ੍ਰਸੰਸਾਯੋਗ, ਪ੍ਰਸੰਸਿਤ
"ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ।"
– ਆਸਾ **੫**, ੧੨੫, ੧:੨ (402)

**ਸਸਤ੍ਰਗਿਆ** -- (ਸੰ. *शस्त्र* ) ਸ਼ਾਸਤਰਾਂ ਦਾ ਗਿਆਤਾ
"ਧਰਤ ਧਿਆਨੁ ਗਿਆਨੁ ਸਸਤ੍ਰਗਿਆ ਅਜਰ ਪਦੁ ਕੈਸੇ ਜਰਉ।"
– ਕਲਿ **੫**, ੬, ੧*:੨ (1322)

**ਸਸਤ੍ਰਿ** ----- (ਸੰ. *शस्त्र*) ਹਥਿਆਰ, ਕਟਣ ਦਾ ਸੰਦ
"**ਸਸਤ੍ਰਿ** ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ।"
– ਮਾਰੂ **੫**, ਅਸ ੩, ੧:੧ (1017)

**ਸੰਸਯਹ** ---- (ਸੰ. *संशय*) ਸ਼ੱਕ ਭਰਮ, ਸੰਦੇਹ
"ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ **ਸੰਸਯਹ**।"
– ਸਸ **੫**, ੬੭:੨ (1360)

**ਹੋਰ ਰੂਪ:**

**ਸੰਸਾ** –
"**ਸੰਸਾ** ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ।"
– ਸਿਰੀ **੩**, ੫੮, ੩:੧ (36)

**ਸੰਸੇ** –
"ਇਹੁ ਸੰਸਾਰੁ ਬਿਕਾਰੁ **ਸੰਸੇ** ਮਹਿ ਤਰਿਓ ਬ੍ਰਹਮ ਗਿਆਨੀ।"
– ਗਉ **੫**, ਸੋਹ ੫, ੨:੧ (13)

**ਸੰਸੈ** –
"**ਸੰਸੈ** ਭਰਮੁ ਨਹੀਂ ਕਛੁ ਬਿਆਪਤ।"
– ਗਉ **੫**, ਬਾਅ ੩:੫ (250)

**ਸਹਸਾ** –
"ਹਿੰਸਾ ਹਉਮੈ ਗਤੁ ਗਏ ਨਾਹੀ **ਸਹਸਾ** ਸੋਗੁ।"
– ਸਿਰੀ **੧**, ੨੦, ੨:੨ (21)

**ਸਸਾ** ------ ਗੁਰਮੁੱਖੀ ਵਰਣ ਮਾਲਾ ਦਾ ਚੌਥਾ ਅੱਖਰ
"**ਸਸਾ** ਸਤਿ ਸਤਿ ਸਤਿ ਸੋਉ।"
– ਗਉ **੫**, ਬਾਅ ੩:੧ (250)

**ਹੋਰ ਰੂਪ:**

**ਸਸੈ** –
"**ਸਸੈ** ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ।"
– ਆਸਾ **੧**, ਪਟੀ ੧:੧ (432)

**ਸੰਸਾਰ** ----- ਜਗਤ, ਜੋ ਸੰਸਰਣ ਕਰੇ (ਬਦਲਦਾ ਰਹੇ), ਦੁਨੀਆਂ ਸ੍ਰਿਸ਼ਟੀ
"ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ **ਸੰਸਾਰ** ਸਾਗਰ ਪੈ ਅਮਰੁ ਭਇਆ।"
– ਸਿਰੀ ਤ੍ਰਿਲੋ ੨, ੨:੧ (92)
"ਸੰਸਾਰ ਕੂਪ ਤੇ ਉਧਰਿ ਲੈ ਪਿਆਰੇ ਨਾਨਕ ਹਰਿ ਸਰਣਾਇ।"
– ਆਸਾ **੫**, ਬਿਰ ੩, ੮:੧ (432)
"ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ **ਸੰਸਾਰ**।"
– ਮਾਰੂ **ਕਬ**, ੨, ੧:੨ (1103)

**ਹੋਰ ਰੂਪ:**

**ਸੰਸਾਰੰ** –
"ਮਾਇਆ ਮੋਹੁ ਤਬ ਬਿਸਰਿ ਗਇਆ ਜਾ ਤਜੀਅਲੇ **ਸੰਸਾਰੰ**।"
– ਸਿਰੀ **ਤ੍ਰਿਲੋ**, ੨, ੩:੨ (92)

**ਸੰਸਾਰਸੁ** –
"ਸਾਗਰੰ **ਸੰਸਾਰਸੁ** ਗੁਰ ਪਰਸਾਦੀ ਤਰਹਿ ਕੇ।"
– ਸਸ **੧**, ੨:੨ (1353)

**ਸੰਸਾਰਹ** –
"ਜਿਤਤੇ ਬਿਸ੍ਵ **ਸੰਸਾਰਹ** ਨਾਨਕ ਵਸੁੰ ਕਰੋਤਿ ਪੰਚ ਤਸਕਰਹ।"
– ਸਸ **੫**, ੨੯:੫ (1356)
"ਕੀਰਤਿ ਰਵਿ ਕਿਰਣਿ ਪ੍ਰਗਟਿ **ਸੰਸਾਰਹ** ਸਾਖ ਤਰੋਵਰ ਮਵਲ ਸਰਾ।" (ਸੰਸਾਰ ਵਿਚ)
– ਸਵ **੩**, ੧:੫ (1392)

**ਸੰਸਾਰਾ** –
"ਸੋ ਮੁਕਤਾ ਸਾਗਰ **ਸੰਸਾਰਾ**।"
– ਮਾਝ **੫**, ੨੪, ੩:੨ (101)
"ਭੈ ਮਹਿ ਰਚਿਓ ਸਭੁ ਸੰਸਾਰਾ।" (ਸ੍ਰਿਸ਼ਟੀ)
– ਗਉ **੫**, ੧੩੨, ੧:੧ (192)
"ਕੂੜੁ ਕਪਟੁ ਕਮਾਵਦੜੇ ਜਨਮਹਿ **ਸੰਸਾਰਾ**।" (ਸੰਸਾਰ ਵਿਚ)
– ਆਸਾ **੫**, ੧੩, ੩:੨ (461)

**ਸੰਸਾਰਿ** –
"ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ **ਸੰਸਾਰਿ**।"
– ਸਿਰੀ **੧**, ੨੦, ੧*:੨ (21)
"ਬੰਧਨ ਮਾਤ ਪਿਤਾ **ਸੰਸਾਰਿ**।" (ਸੰਸਾਰੀ, ਸੰਸਾਰ ਦੇ)
– **ਆਸਾ** ੧, ਅਸ ੧੦, ੨:੧ (416)
"ਦੂਖ ਭੂਖ ਸੰਸਾਰਿ ਕੀਏ ਸਹਸਾ ਏਹੁ ਚੁਕਾਵਹੇ।" (ਦੁਨੀਆਂ ਵਿਚ)
– ਵਡ **੧**, ਛੰਤ ੨, ੬:੫ (567)

**ਸੰਸਾਰਿਆ** –
"ਕਰੁ ਗਹਿ ਲੇਹੁ ਦਇਆਲ ਸਾਗਰ **ਸੰਸਾਰਿਆ**।" (ਸੰਸਾਰ ਰੂਪੀ)
– ਜੈਤ **੫**, ਵਾਰ ੧੬:੫ (709)
"ਗੁਰਮੁਖਿ ਕੀਤੋ ਥਾਟੁ ਸਿਰਜਿ **ਸੰਸਾਰਿਆ**।" (ਸੰਸਾਰ ਨੂੰ)
– ਮਾਰੂ **੫**, ਵਾਰ ੧:੨ (1096)

**ਸੰਸਾਰੀ** –
"ਅਨਦ ਰੂਪ ਪ੍ਰਗਟੇ **ਸੰਸਾਰੀ**।" (ਸੰਸਾਰ ਵਿਚ)
– ਰਾਮ **੫**, ੧੪, ੨:੪ (887)
"ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ।" (ਸੰਸਾਰ ਵਿਚ)
– ਪ੍ਰਭਾ **ਨਾਮ**, ੧, ੨:੨ (1350)

**ਸੰਸਾਰੁ** –
"ਜੋਰੁ ਨ ਜੁਗਤੀ ਛੂਟੈ **ਸੰਸਾਰੁ**।"
– ਜਪੁ **੧**, ੩੩:੬ (7)

**ਸੰਸਾਰੇ** –
"ਮਨ ਪਿਆਰਿਆ ਜੀਉ ਮਿਤ੍ਰਾ ਬਿਖੁ ਸਾਗਰੁ **ਸੰਸਾਰੇ**।"
– ਸਿਰੀ **੫**, ਛੰਤ ੨, ੨:੨ (79)
"ਗੁਰਮੁਖਿ ਅਲਿਪਤੁ ਰਹੈ **ਸੰਸਾਰੇ**।" (ਸੰਸਾਰ ਤੋਂ)
– ਮਾਝ **੩**, ਅਸ ੧੫, ੩:੧ (118)

**ਸੰਸਾਰੈ** –
'"ਊਂਧੋ ਕਵਲੁ ਸਗਲ **ਸੰਸਾਰੈ**।" (ਸੰਸਾਰ ਦਾ)
– ਗਉ **੧**, ਅਸ ੧੧, ੨:੧ (225)
"ਨਿਹਚਲੁ ਕੋਇ ਨ ਦਿਸੈ ਸੰਸਾਰੈ।"
– ਗਉ **੧**, ਅਸ ੧੪, ੫:੨ (227)

**ਸੰਸਾਰੋ** –
"ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ **ਸੰਸਾਰੋ**।"
– ਸਿਰੀ **੧**, ੨੮, ੧:੧ (24)

**ਸੰਸਾਰੋਵਾ** –
"ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ **ਸੰਸਾਰੋਵਾ**।"
– ਵਡ **੧**, ਅਲਾ ੪, ੨: ੧ (581)

(2) ਦੁਨੀਆਂ ਦੇ ਲੋਕ
"ਤਿਸ ਕੈ ਸੰਗਿ ਤਰੈ **ਸੰਸਾਰ**।"
– ਤਿਲੰ **੫**, ੨, ੪:੨ (724)

"ਜਾ ਕੀ ਰੇਨੁ ਬਾਂਛੈ **ਸੰਸਾਰ**।"
– ਗੋਂਡ **੫**, ੬, ੨:੪ (863)

**ਹੋਰ ਰੂਪ:**

**ਸੰਸਾਰਾ** –
"ਪੰਚ ਦੂਤ ਮੁਹਹਿ **ਸੰਸਾਰਾ**।" (ਸੰਸਾਰ ਦੇ ਲੋਕਾਂ ਨੂੰ)
– ਮਾਝ **੩**, ੭, ੨:੧ (113)

"ਮੈ ਨ ਮਰਉ ਮਰਿਬੋ **ਸੰਸਾਰਾ**।" (ਸੰਸਾਰੀ ਲੋਕ)
– ਗਉ **ਕਬ**, ੧੨, ੧*:੧ (325)

**ਸੰਸਾਰੀ** –
"ਤਾ ਕਉ ਕਛੁ ਨਾਹੀ **ਸੰਸਾਰੀ**।" (ਦੁਨੀਆਂ ਦੇ ਲੋਕਾਂ ਦੀ) (ਸ਼ਬਦਾਰਥ)
– ਗਉ **੫**, ੧੧੦, ੧*:੨ (108)

"ਕਿਰਿਆਚਾਰ ਕਰਹਿ ਖਟੁ ਕਰਮਾ ਇਤੁ ਰਾਤੇ **ਸੰਸਾਰੀ**।" (ਦੁਨੀਆਂ ਦੇ ਲੋਕ)
– ਗੂਜ **੫**, ੨, ੧:੧ (495)

**ਸੰਸਾਰੁ** –
"ਉਧਰਹਿ ਆਪਿ ਤਰੈ **ਸੰਸਾਰੁ**।"
– ਗਉ **੫**, ੯੭, ੩:੧ (185)

"ਨਾਨਕ ਬ੍ਰਹਮ ਗਿਆਨੀ ਜਪੈ ਸਗਲ **ਸੰਸਾਰੁ**।"
– ਗਉ **੫**, ਸੁਖ ੮, ੪:੧੦ (273)

**ਸੰਸਾਰੀ** ----- (1) ਗ੍ਰਿਹਸਥੀ
"ਨਾ ਅਉਧੂਤੀ ਨਾ **ਸੰਸਾਰੀ**।"
– ਰਾਮ **੧**, ਅਸ ੨, ੧:੪ (903)

(2) ਦੁਨਿਆਵੀ, ਜਗਤ ਦੇ
"ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ **ਸੰਸਾਰੀ**।"
– ਸੋਰ **੧**, ਅਸ ੨, ੨:੧ (635)

(3) ਸੰਸਾਰ ਰਚਨ ਵਾਲਾ
"ਇਕੁ **ਸੰਸਾਰੀ** ਇਕੁ ਭੰਡਾਰੀ ਇਕੁ ਲਾਏ ਦੀਬਾਣੁ।"
– ਜਪੁ ੩੦:੨ (7)

(4) ਸੰਸਾਰ ਵਿਚ ਖਚਿਤ ਹੋਣ ਵਾਲੀ ਬਿਰਤੀ, ਸੰਸਾਰੀਆਂ ਵਾਲੀ ਚਾਲ, ਸੰਸਾਰੀ ਮੁਠਾ (1123)
"ਕਾਮੁ ਕ੍ਰੋਧ ਦੁਇ ਕੀਏ ਜਲੇਤਾ ਛੂਟਿ ਗਈ **ਸੰਸਾਰੀ**।"
– ਰਾਮ **ਕਬ**, ੨, ੨:੨ (969)

**ਸਸਿ** ------ (ਸੰ. *शशि*) 1. ਚੰਦਰਮਾ

"ਦਿਨੁ ਰਵਿ ਚਲੈ ਨਿਸਿ **ਸਸਿ** ਚਲੈ ਤਾਰਿਕਾ ਲਖ ਪਲੋਇ।"

– ਸਿਰੀ **੧**, ਅਸ ੧੭, ੮:੧ (64)

**ਹੋਰ ਰੂਪ:**

**ਸਸੀ** –

"ਸੂਰੁ ਮੁਕਤਾ **ਸਸੀ** ਮੁਕਤਾ ਬ੍ਰਹਮ ਗਿਆਨੀ ਅਲਿਪਾਇ।"

– ਮਾਰੂ **੫**, ੧੧, ੪:੧ (1001)

**ਸਸੀਅ** –

"ਅੰਮ੍ਰਿਤ **ਸਸੀਅ** ਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ।"

– ਧਨਾ **ਤ੍ਰਿਲੋ**, ੧, ੪:੧ (695)

**ਸਸੀਅਰ** –

"ਕਈ ਕੋਟਿ **ਸਸੀਅਰ** ਸੂਰ ਨਖ੍ਯਤ੍ਰ।"

– ਗਉ **੫**, ਸੁਖ ੧੦, ੩:੭ (296)

**ਸਸੀਅਰੁ** –

"**ਸਸੀਅਰੁ** ਗਗਨਿ ਜੋਤਿ ਤਿਹੁ ਲੋਈ।"

– ਬਿਲਾ **੧**, ਥਿਤੀ ੧੯:੩ (840)

(2) ਯੋਗ ਮੱਤ ਅਨੁਸਾਰ ਖੱਬਾ ਸੁਰ (ਪਿੰਗਲਾ ਸੁਰ) ਅਤੇ ਮਸਤਕ ਵਿਚ ਸਥਿਤ ਚੰਦਰਮਾ ਜਿਸ ਤੋਂ ਅੰਮ੍ਰਿਤ ਟਪਕਦਾ ਹੈ।

"ਰਵਿ **ਸਸਿ** ਲਉਕੇ ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ।"

– ਰਾਮ **੧**, ਅਸ ੯, ੭:੧ (907)

**ਸਸੁ** ------- (ਸੰ. श्वश्रु) ਸਹੁਰੇ ਦੀ ਇਸਤਰੀ, ਵਹੁਟੀ/ਪਤੀ ਦੀ ਮਾਂ

"**ਸਸੁ** ਵਿਰਾਇਣ ਨਾਨਕ ਜੀਉ ਸਸੁਰਾਵਾਦੀ ਜੇਠੋ ਪਉ ਪਉ ਲੂਹੈ।"

– ਰਾਮ **੫**, ਵਾਰ ੧੩ਸ, **੫**, ੨:੧ (963)

**ਹੋਰ ਰੂਪ:**

**ਸਸੁੜਿ** –

"**ਸਸੁੜਿ** ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ।"

– ਸਲੋ **੧**, ੧:੧ (1410)

**ਸਸੁੜੀਆਹਿ** –

"ਨਾ ਭੈਣਾ ਭਰਜਾਈਆ ਨਾ ਸੇ **ਸਸੁੜੀਆਹ**।"

– ਮਾਰੂ **੧**, ੧੦, ੧:੧ (1015)

**ਸਸੂ** –

"**ਸਸੂ** ਤੇ ਪਿਰਿ ਕੀਨੀ ਵਾਖਿ।"

– ਆਸਾ **੫**, ੨, ੧:੧ (370)

**ਸਸੁਰ** ------ (ਸੰ. क ुर) ਸਹੁਰਾ, ਪਤੀ/ਪਤਨੀ ਦਾ ਪਿਤਾ

"ਸਾਸੁ ਕੀ ਦੁਖੀ **ਸਸੁਰ** ਕੀ ਪਿਆਰੀ ਜੇਠਿ ਕੇ ਨਾਮਿ ਡਰਉ ਰੇ।"

– ਆਸਾ **(ਕਬ)**, ੨੫, ੧:੧ (482)

**ਹੋਰ ਰੂਪ:**

**ਸਸੁਰਾ** –

"ਸਸੁ ਵਿਰਾਇਣਿ ਨਾਨਕ ਜੀਉ **ਸਸੁਰਾ** ਵਾਦੀ ਜੇਠੋ ਪਉ ਪਉ ਲੂਹੈ।"

– ਰਾਮ **੫**, ਵਾਰ ੧੩ਸ, **੫**, ੨:੧ (963)

**ਸਸੁਰੈ** –

"ਮਾਇ ਬਾਪ ਕੋ ਬੇਟਾ ਨੀਕਾ **ਸਸੁਰੈ** ਚਤੁਰੁ ਜਵਾਈ।"

– ਸੋਰ **੧**, ੩, ੧:੧ (596)

(2) ਸਸ, ਸਹੁਰਾ

"ਸਰਮ ਸੁਰਤਿ ਦੁਇ ਸਸੁਰ ਭਏ।"

– ਗਉ **੧**, ੩, ੨:੧ (152)

**ਸਸੁਰੈ** ------- (ਸੰ. ਕ ੁ ਰ) 1. ਸਹੁਰੇ ਦਾ ਘਰ

"**ਸਸੁਰੈ** ਪੇਈਐ ਤਿਸੁ ਕੰਤੁ ਕੀ ਵਡਾ ਜਿਸੁ ਪਰਵਾਰੁ।"

– ਮਾਝ **੫**, ਦਿਨ ੨:੩ (137)

(2) ਸਹੁਰਾ, ਪਤੀ/ਪਤੀ ਦਾ ਪਿਤਾ, ਵੇਖੋ 'ਸਸੁਰ'

**ਸਸੈ** ------- (1) ਸਹੇ

"ਰੂਪ ਕੰਨਿਆ ਸੁੰਦਰਿ ਬੇਧੀ **ਸਸੈ** ਸਿੰਘ ਗੁਨ ਗਾਏ।"

– ਆਸਾ **ਕਬ**, ੬, ੩:੨ (477)

(2) ਗੁਰਮੁੱਖੀ ਵਰਣਮਾਲਾ ਦਾ ਚੌਥਾ ਅੱਖਰ, ਵੇਖੋ 'ਸਸਾ'

**ਸਹ** ------- (1) ਸਹਾਰਾ, ਆਸਰਾ, ਓਟ

"ਨਾਨਕ **ਸਹ** ਪਕਰੀ ਸੰਤਨ ਕੀ ਰਿਦੈ ਭਏ ਮਗਨ ਚਰਨਾਰਾ।"

– ਸੋਰ **੫**, ੧੫, ੪:੨ (613)

(2) (ਫਾ. ਸ਼ਹੁ) ਪਤੀ

"ਚਾਰੇ ਕੁੰਡਾ ਭਾਲੀਆ **ਸਹ** ਬਿਨੁ ਅਵਰੁ ਨ ਜਾਇ।"

– ਸਿਰੀ **੫**, ੮੯, ੨:੩ (49)

**ਹੋਰ ਰੂਪ:**

**ਸਹਿ** –

"ਨਾਨਕ ਧੰਨੁ ਸੁਹਾਗਣੀ ਜਿਨ **ਸਹਿ** ਨਾਲਿ ਪਿਆਰੁ।"

– ਸਿਰੀ **੧**, ੧੩, ੫:੩ (19)

**ਸਹੁ** –

"ਹਰਿ ਜਸੁ ਵਖਰੁ ਲੈ ਚਲਹੁ **ਸਹੁ** ਦੇਖੈ ਪਤੀਆਇ।"

– ਸਿਰੀ **੧**, ੨੩, ੧*:੨ (22)

**ਸਹੈ** –

"ਭਗਤਿ ਕਰਹੁ ਤੁਮ **ਸਹੈ** ਕੇਰੀ ਜੋ ਸਹ ਪਿਆਰੇ ਭਾਵਏ।"

– ਆਸਾ **੩**, ਛੰਤ ੭, ੧:੩ (440)

**'ਸਹੋ** –

"ਸੋ **ਸਹੋ** ਅਤਿ ਨਿਰਮਲੁ ਦਾਤਾ ਜਿਨਿ ਵਿਚਹੁ ਆਪੁ ਗਵਾਇਆ ਰਾਮ।"

– ਸੂਹੀ **੩**, ਛੰਤ ੬, ੩:੨ (771)

(3) ਮਾਲਕ

"ਗੁਰਮੁਖਿ ਹੁਕਮੁ ਮੰਨੇ **ਸਹ** ਕੇਰਾ ਹੁਕਮੇ ਹੀ ਸੁਖੁ ਪਾਏ।"

– ਸਲੋ **੪**, ੧੮:੧ (1422)

**ਹੋਰ ਰੂਪ:**

**ਸਹਿ** –

"ਸਹਿ ਟਿਕਾ ਦਿਤੋਸੁ ਜੀਵਦੈ।"

– ਰਾਮ **ਸਥ**, ਵਾਰ ੧:੭ (966)

**ਸਹੁ** –

"ਸਭਨਾ ਕਾ **ਸਹੁ** ਏਕੁ ਹੈ ਸਦ ਹੀ ਰਹੈ ਹਜੂਰਿ।"

– ਗੂਜ **੩**, ਵਾਰ ੧੬ਸ, **੩**, ੧:੧ (510)

**ਸਹਸ** ------ (ਸੰ. सह ) ਹਜ਼ਾਰ

"ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ।"

– ਜਪੁ ੧:੪ (1)

**ਹੋਰ ਰੂਪ:**

**ਸਹੰਸ** –

"**ਸਹੰਸ** ਨਾਮ ਲੈ ਲੈ ਕਰਉ ਸਲਾਮੁ।"

– ਆਸਾ **ਕਬ**, ੧੩, ੩:੨ (478)

**ਸਹੰਸਰ** –

"**ਸਹੰਸਰ** ਦਾਨ ਦੇ ਇੰਦ੍ਰ ਰੋਆਇਆ।"

– ਰਾਮ **੩**, ਵਾਰ ੧੪ਸ, **੩**, ੧:੧ (953)

**ਸਹਸਾ** –

"ਦੇ ਦੇ ਮੰਗਹਿ **ਸਹਸਾ** ਗੂਣਾ ਸੋਭਾ ਕਰੇ ਸੰਸਾਰੁ।"

– ਆਸਾ **੧**, ਵਾਰ ੬ਸ, **੧**, ੧:੮ (466)

**ਸਹਸੈ** –

"ਬਿਰਹ ਵਿਛੋੜਾ ਧਣੀ ਸਿਉ ਨਾਨਕ **ਸਹਸੈ** ਗੰਠਿ।"

– ਗਉ **੫**, ਵਾਰ ੭ਸ, **੫**, ੧:੨ (319)

**ਸਹਸਬਾਹੁ** --- ਹਜ਼ਾਰ ਬਾਹਾਂ ਵਾਲਾ ਅਰਜਨ

"**ਸਹਸਬਾਹੁ** ਮਧੁ ਕੀਟ ਮਹਖਾਸਾ।"

– ਗਉ **੧**, ਅਸ ੯, ੬:੧ (224)

**ਸਹਸਾ** ----- (ਸੰ. सं यः) (1) ਸ਼ੱਕ, ਭਰਮ

‘"ਏਹੁ **ਸਹਸਾ** ਮੂਲੇ ਨਾਹੀ ਭਾਉ ਲਾਏ ਜਨੁ ਕੋਇ।"

– ਸਿਰੀ **੩**, ੪੪, ੪:੨ (30)

"ਗੁਨ ਨਿਧਾਨ ਨਿਤਿ ਗਾਵੈ ਨਾਨਕੁ ਸਹਸਾ ਦੁਖੁ ਮਿਟਾਇ।"

– ਆਸਾ **੫**, ੩੧, ੨:੨ (378)

**ਹੋਰ ਰੂਪ:**

**ਸਹਸਾਇਆ** –

"ਸਰਣਿ ਪਰੇ ਕੀ ਰਾਖਤਾ ਨਾਹੀ **ਸਹਸਾਇਆ**।" (ਸ਼ੱਕ)

– ਬਿਲਾ **੫**, ੪੬, ੨:੧ (812)

**ਸਹਸੇ** –

"ਛਤ੍ਰਧਾਰ ਬਾਦਿਸਾਹੀਆ ਵਿਚਿ **ਸਹਸੇ** ਪਰੀਆ।"

– ਸਿਰੀ **੫**, ੭੨, ੧:੨ (42)

**ਸਹਸੈ** –

"ਬਿਰਹ ਵਿਛੋੜਾ ਧਣੀ ਸਿਉ ਨਾਨਕ **ਸਹਸੈ** ਗੰਠਿ।"

– ਗਉ **੫**, ਵਾਰ ੭ਸ **੫**, ੧:੨ (319)

(2) ਫਿਕਰ, ਚਿੰਤਾ

"ਲਹਿਓ **ਸਹਸਾ** ਬੰਧਨ ਗੁਰਿ ਤੋਰੇ ਤਾਂ ਸਦਾ ਸਹਜ ਸੁਖੁ ਪਾਇਓ।"

– ਗਉ **੫**, ੧੨੩*, ੨:੧ (205)

"ਜਨਮ ਮਰਣ ਕੋ ਚੂਕੋ **ਸਹਸਾ** ਸਾਧ ਸੰਗਤਿ ਦਰਸਾਰੀ।"

– ਗਉ **੫**, ੧੨੮, *੩:੨ (207)

"ਛੂਟਨ ਕੋ **ਸਹਸਾ** ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ।"

– ਗਉ **ਕਬ**, ੫੭, ੨:੨ (336)

(3) ਹਜ਼ਾਰ (ਦੇਖੋ 'ਸਹਸਾ')

"ਦੇ ਦੇ ਮੰਗਹਿ **ਸਹਸਾ** ਗੂਣਾ ਸੋਭ ਕਰੇ ਸੰਸਾਰੁ।"

– ਆਸਾ **੧**, ਵਾਰ ੬ਸ, **੧**, ੧:੮ (466)

"ਸਹਸ ਨੇਤ੍ਰ ਮੂਰਤਿ ਹੈ **ਸਹਸਾ** ਇਕੁ ਦਾਤਾ ਸਭ ਹੈ ਮੰਗਾ।"

– ਮਾਰੂ **੫**, ਸੋਲਾ ੧੧, ੪:੩ (1082)

**ਸਹਸਮੁਖ** --- ਹਜ਼ਾਰ ਮੂੰਹ ਵਾਲਾ, ਸ਼ੇਸ਼ਨਾਗ

"ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ ਸਰਬ ਭੂਤ ਆਪਿ ਹੀ ਦੇਵਾਧਿ ਦੇਵ **ਸਹਸ ਮੁਖ** ਫਨਿੰਦ ਜੀਉ।"

– ਸਵ **੪**, ਗਯੰ ੯:੩ (1403)

**ਸਹਸਾਕਿਰਤਾ** – ਸੰਸਕ੍ਰਿਤ, ਪਾਲੀ ਤੇ ਪ੍ਰਾਕ੍ਰਿਤ ਤੋਂ ਰਲ ਕੇ ਬਣੀ ਭਾਸ਼ਾ ਜਿਸ ਨੂੰ ਗਾਥਾ ਕਰਕੇ ਵੀ ਜਾਣਿਆ ਜਾਂਦਾ ਹੈ।

"ਕੋਈ ਪੜਤਾ **ਸਹਸਾਕਿਰਤਾ** ਕੋਈ ਪੜੈ ਪੁਰਾਨਾ।"

– ਰਾਮ **੧**, ੧, ੧:੧ (876)

**ਸਹਸੀ** ----- ਸਹਾਰੇ ਗਾ, ਸਹੇ ਗਾ, ਬਰਦਾਸ਼ਤ ਕਰੇ ਗਾ

"ਬਿਨੁ ਸਮਝੇ ਜਮ ਕਾ ਦੁਖੁ **ਸਹਸੀ**।"

– ਆਸਾ **੧**, ਅਸ ੮, ੨:੨ (415)

**ਹੋਰ ਰੂਪ:**

**ਸਹਹਿ** –

"ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ **ਸਹਹਿ** ਸਿਰੀ ਡੰਡਾ ਹੇ।"

– ਗਉ **੪**, ਸੋਰ ੪, ੨:੨ (13)

**ਸਹਹੁ** –

"ਕਰਮ ਧਰਮ ਕੀ ਸੂਲ ਨ **ਸਹਹੁ**।"

– ਗਉ **ਕਬ**, ਥਿਤੀ ੭:੪ (343)

**ਸਹਸ੍ਰਫਨੀ** --- ਹਜ਼ਾਰ ਫਨਾਂ ਵਾਲਾ, ਸ੍ਰੇਸ਼ਨਾਗ, ਨਾਗਬੰਸ ਅਤੇ ਪਾਤਾਲ ਦਾ ਰਾਜਾ, ਪੁਰਾਣਾਂ ਅਨੁਸਾਰ ਇਹ ਆਪਣੇ ਹਜ਼ਾਰ ਫਨਾਂ ਨਾਲ ਵਿਸ਼ਨੂੰ ਦੇ ਸਿਰ ਤੇ ਛਾਇਆ ਕਰਦਾ ਹੈ। ਇਕ ਮਤ ਅਨੁਸਾਰ ਇਸ ਨੇ ਸੱਤ ਪਾਤਾਲਾਂ ਨੂੰ ਆਪਣੇ ਫਨਾਂ ਉਪਰ ਚੁੱਕਿਆ ਹੋਇਆ ਹੈ। ਵਿਸ਼ਨੂੰ ਪੁਰਾਣ

ਅਨੁਸਾਰ ਇਸ ਦੇ ਉਬਾਸੀ ਲੈਣ ਨਾਲ ਧਰਤੀ ਉਪਰ ਭੂਚਾਲ ਆ ਜਾਂਦਾ ਹੈ। ਇਕ ਕਲਪ (4320,000,000 ਵਰ੍ਹਿਆਂ) ਬਾਅਦ ਇਹ ਆਪਣੇ ਮੂੰਹ ਵਿਚੋਂ ਅੱਗ ਕੱਢ ਸਾਰੀ ਸ੍ਰਿਸ਼ਟੀ ਨੂੰ ਸੁਆਹ ਕਰ ਦਿੰਦਾ ਹੈ।

"ਜਾਂ ਚੈ ਘਰਿ ਕੂਰਮਾ ਪਾਲੁ **ਸਹਸ੍ਰਫਨੀ** ਬਾਸਕੁ ਸੇਜ ਵਾਲੂਆ।"

- ਮਲਾ **ਨਾਮ**, ੧, ੪:੧ (1292)

**ਸਹਕੰ** ------ (ਸੰ. *ु८क*) ਖੁਸ਼ਕ, ਸੁਕਾ, ਜਿਸ ਵਿਚ ਨਮੀ ਨਾ ਹੋਵੇ

"ਤ੍ਰਿਣੰ ਤ ਮੇਰੰ **ਸਹਕੰ** ਤ ਹਰੀਅੰ।"

- ਸਸ **੫**, ੬੪:੧ (1360)

**ਸਹਕਾਈਐ** -- ਸਹਕਣਾ, ਤਰਸਨਾ

"ਸੰਤ ਕਾ ਦੋਖੀ ਸਦਾ **ਸਹਕਾਈਐ**।"

- ਗਉ **੫**, ਸੁਖ ੧੩, ੭:੩ (280)

**ਸਹਘੋ** ------ (ਸੰ. *समंघ* ਸਿੰਧੀ ਸਹਾਂਗੋ) ਸਸਤਾ, ਸੁਵਲਾ

"ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ **ਸਹਘੋ** ਜਾਇ।"

- ਮਾਰੂ **੩**, ਵਾਰ ੧ਸ, **੧**, ੧:੧ (1086)

**ਸਹਜ** ------ (1) ਗਿਆਨ

"**ਸਹਜ** ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ।"

- ਮਾਝ **੫**, ੧੦, ੧:੩ (97)

"ਪੂਨਿਉ ਪੂਰਾ ਚੰਦ ਅਕਾਸ। ਪਸਰਹਿ ਕਲਾ **ਸਹਜ** ਪਰਗਾਸ।"

- ਗਉ **ਕਬ,** ਥਿਤੀ ੧੬, ੧:੨ (344)

**ਹੋਰ ਰੂਪ:**

**ਸਹਜਿ** –

"ਸਾਚਿ **ਸਹਜਿ** ਸੋਭਾ ਘਣੀ ਹਰਿ ਗੁਣ ਨਾਮ ਅਧਾਰਿ।"

- ਸਿਰੀ **੧,** ਅਸ ੧੨, ੩:੨ (61)

"ਕੋਕਿਲ ਹੋਵਾਂ ਅੰਬਿ ਬਸਾ **ਸਹਜਿ** ਸਬਦ ਬੀਚਾਰੁ।"

- ਗਉ **੧,** ੧੯, ੨:੧ (157)

**ਸਹਜੁ** –

"ਨਾਇ ਤੇਰੈ **ਸਹਜੁ** ਨਾਇ ਸਾਲਾਹ।"

- ਪ੍ਰਭਾ **੧,** ੧, ੩:੧ (1327)

**ਸਹਜੇ** –

"ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ **ਸਹਜੇ** ਪਾਵੈ ਕੋਇ।"

- ਸਿਰੀ **੩,** ੪੬, ੪:੧ (31)

"ਪੂਰਾ ਸਾਚੁ ਪਿਆਲਾ **ਸਹਜੇ** ਤਿਸਹਿ ਪੀਆਏ ਜਾ ਕਉ ਨਦਰਿ ਕਰੇ।"

- ਆਸਾ **੧,** ੩੮, ੨:੧ (34)

(2) ਅਨੰਦ, ਸ਼ੋਕ ਦਾ ਅਭਾਵ, ਬੇਫਿਕਰੀ

"ਸੇਜ ਸੁਖਾਲੀ ਸੀਤਲੁ ਪਵਣਾ **ਸਹਜ** ਕੇਲ ਰੰਗ ਕਰਣਾ ਜੀਉ।"

- ਮਾਝ **੫,** ੧੯, ੩:੩ (100)

"ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ **ਸਹਜ** ਰੰਗ ਰਚਿ ਰਹਿਆ।"

– ਆਸਾ **੧,** ੩੮, ੧*:੧ (360)

**ਹੋਰ ਰੂਪ:**

**ਸਹਜਿ –**

"ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ **ਸਹਜਿ** ਸੋਏ।"

– ਗਉ **੫,** ੧੫੯*, ੩:੨ (214)

**ਸਹਜਇਆ –**

"ਪਰਉਪਕਾਰੀ ਸਰਬ ਸਧਾਰੀ ਸਫਲ ਦਰਸਨ **ਸਹਜਇਆ**।" (ਸਹਜ ਵਾਲਾ, ਅਨੰਦ ਮਈ ਸ਼ਾਂਤੀ ਵਾਲਾ)

– ਦੇਵ **੫,** ੨੪, ੨:੧ (533)

**ਸਹਜਾਇਆ –**

"ਮਹਾ ਅਨੰਦ ਅਚਿੰਤ **ਸਹਜਾਇਆ**।" (ਸਹਜ ਸੁਖ)

– ਆਸਾ **੫,** ੫, ੧*:੧ (371)

**ਸਹਜਾਰੀ –**

"ਬਿਖਾਰੀ ਨਿਰਾਰੀ ਅਪਾਰੀ **ਸਹਜਾਰੀ** ਸਾਧ ਸੰਗਿ ਨਾਨਕ ਪੀਕੀ ਰੇ।"

– ਆਸਾ **੫,** ੧੩੩, ੨:੧ (404)

(3) ਪ੍ਰਭੂ, ਕਰਤਾਰ

"**ਸਹਜ** ਕੀ ਅਕਥ ਕਥਾ ਹੈ ਨਿਰਾਰੀ।"

– ਗਉ **ਕਬ,** ੪੮, ੧*:੧ (355)

**ਹੋਰ ਰੂਪ:**

**ਸਹਜਿ –**

"**ਸਹਜਿ** ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ।"

('ਸਹਜਿ' ਦੇ ਅਰਥ 'ਮਹਾਨਕੋਸ਼' ਵਿਚ ਪ੍ਰਭੂ, ਕਰਤਾਰ ਦੇ ਕੀਤੇ ਗਏ ਹਨ)

– ਸਿਰੀ **੩,** ਅਸ ੨੩, ੩:੧ (68)

(4) ਨਿਰਯਤਨ, ਸੁਤੇ ਹੀ, ਆਪ ਮੁਹਾਰੇ

"**ਸਹਜ** ਸੁਹੇਲਾ ਫਲ ਮਸਕੀਨੀ।"

– ਗਉ **੫,** ਅਸ ੧, ੧*:੧ (35)

"**ਸਹਜ** ਭਾਇ ਸਚੀ ਲਿਵ ਲਾਗੀ।"

– ਮਾਰੂ **੩,** ਸੋਲਾ ੧੯, ੬:੨ (1063)

"ਨਾਮ ਧਿਆਈ ਸਦਾ ਸਖਾਈ **ਸਹਜ** ਸੁਭਾਈ ਗੋਵਿੰਦਾ।"

– ਆਸਾ **੫,** ਛੰਤ ੧, ੩:੩ (452)

**ਹੋਰ ਰੂਪ:**

**ਸਹਜ-ਸੁਭਾਇਆ –**

"ਸੁਖ ਸਾਗੁਰੋ ਪਾਇਆ **ਸਹਜ- ਸੁਭਾਇਆ** ਜਨਮ ਮਰਨ ਦੁਖ ਹਾਰੇ।"

– ਕੇਦਾ **੫,** ਛੰਤ ੧, ੪:੫ (1122)

**ਸਹਜਾਏ –**

"ਕਿਰਪਾ ਪਾਏ **ਸਹਜਾਏ** ਦਰਸਾਏ ਅਬ ਰਾਤਿਆ ਗੋਵਿੰਦ ਸਿਉ।" (ਸਹਜੇ ਹੀ)

– ਆਸਾ **੫,** ੧੫੩, ੧:੧ (408)

**ਸਹਜਿ –**

"ਹਰਿ ਮਨਿ ਵਸਿਆ ਹਰਿ ਰਸੁ **ਸਹਜਿ** ਪੀਆਵਣਿਆ।"

– ਮਾਝ **੩,** ਅਸ ੩੧, ੧*:੨ (128)

"ਨਾਨਕ ਨਾਮੁ ਨ ਛੋਡੈ ਸਾਧਨ ਨਾਮਿ **ਸਹਜਿ** ਸਮਾਣੀਆ।"

– ਗਉ **੧,** ਛੰਤ ੧, ੨:੬ (242)
ਹੋਰ ੩:੬ (241)

"ਨਾਨਕ ਤੇ ਜਨ **ਸਹਜਿ** ਸਮਾਤਿ।"

– ਗਉ **੫,** ਸੁਖ ੪, ੫:੧੦ (267)

"ਹਰਿ ਹਰਿ ਨਾਮੁ ਅਮੋਲਾ ਓਹੁ **ਸਹਜਿ** ਸੁਹੇਲਾ।"

ਆਸਾ **੫,** ੧੪੫, ੧*:੧:੨ (407)

"ਸਤਿਗੁਰ ਤ ਪਾਇਆ **ਸਹਜਿ** ਸੇਤੀ ਮਨਿ ਵਜੀਆ ਵਾਧਾਈਆਂ।"

– ਰਾਮ **੩,** ਅਨੰ ੧:੨ (917)

"ਸਤਿਗੁਰਿ ਮੇਲੀ ਤਾਂ **ਸਹਜਿ** ਮਿਲੀ ਪਿਰੁ ਰਾਖਿਆ ਉਰਧਾਰੇ।"

– ਵਡਾ **੩,** ਅਲਾ ੩, ੨:੨ (584)

"ਨਾਨਕ **ਸਹਜਿ** ਭਾਇ ਗੁਣ ਗਾਇ।"

– ਧਨਾ **੧,** ਅਸ ੨, ੮:੪ (686)

"ਸਸੈ ਸਭੁ ਜਗੁ **ਸਹਜਿ** ਉਪਾਇਆ ਤੀਨਿ ਭਵਨ ਇਕ ਜੋਤੀ।"

– ਰਾਮ **੧,** **ਓਅ**, ੨:੧ (930)

**ਸਹਜੇ –**

"**ਸਹਜੇ** ਸਹਜਿ ਸਮਾਵੈ ਸੋਇ।"

– ਗਉ **੩,** ੩੨, ੨:੪ (161)

"**ਸਹਜੇ** ਦੁਬਿਧਾ ਤਨ ਕੀ ਨਾਸੀ।"

– ਗਉ **੫,** ਅਸ ੧੩, ੫:੧ (237)

"ਗੁਰਮਤਿ ਨਾਮੁ ਨ ਬੀਸਰੈ **ਸਹਜੇ** ਪਤਿ ਪਾਈਐ।"

– ਗਉ **੧,** ਅਸ ੧੭, ੭:੧ (228)

"**ਸਹਜੇ** ਹੀ ਸਚਿ ਸਮਾਇਆ।"

– ਆਸਾ **੧,** ਵਾਰ ੧੧:੫ (469)

(5) ਸੁਭਾਵਿਕ

"ਨਾਨਕ ਸੰਤੁ ਮਿਲੈ ਸਚੁ ਪਾਈਐ **ਸਹਜ** ਭਾਇ ਜਸੁ ਲੇਉ।"

– ਰਾਮ **੧,** ਸਿਗੋ ੧:੪ (938)

**ਹੋਰ ਰੂਪ:**

**ਸਹਜਿ –**

"**ਸਹਜਿ** ਸੁਖਿ ਸੋਈਐ ਹਾਂ।"

– ਆਸਾ **੫,** ੧੬੨, ੧*:੪ (410)

"ਗੁਰਮੁਖਿ ਹਰਿ ਵੇਖਹਿ ਗੁਰਮੁਖਿ ਹਰਿ ਬੋਲਹਿ ਗੁਰਮੁਖਿ ਹਰਿ **ਸਹਜਿ** ਰੰਗੁ ਲਾਇਆ।"

– ਗੂਜ **੩,** ਵਾਰ ੧੧, ੩੧:੪ (512)

"ਜਨੁ ਨਾਨਕੁ **ਸਹਜਿ** ਮਿਲਾਇਆ ਹਰਿ ਰਸਿ ਹਰਿ ਧ੍ਯਾਪੈ ਰਾਮ।"

– ਬਿਲਾ ੪, ਛੰਤ ੧, ੨:੪ (844)

**ਸਹਜੇ –**

"**ਸਹਜੇ** ਆਵੈ **ਸਹਜੇ** ਜਾਇ।

ਮਨ ਤੇ ਉਪਜੈ ਮਨ ਮਾਹਿ ਸਮਾਇ।"

- ਗਉ **੧,** ੬, ੨:੧;੨ (152)

"**ਸਹਜੇ** ਜਾਗੈ **ਸਹਜੇ** ਸੋਵੈ।"

- ਮਾਰੂ ੪, ਸੋਲਾ ੧, ੧੨*:੨ (1069)

(6) ਅਸਾਨੀ ਨਾਲ, ਸੁਖਾਲੇ

"ਗੁਰਿ ਕਿਰਪਾ ਕੀਨੀ ਚੂਕਾ ਅਭਿਮਾਨੁ **ਸਹਜ** ਭਾਇ ਪਾਇਆ ਹਰਿ ਨਾਮੁ।"

- ਬਸੰ **੩,** ੧੩, ੩:੧;੨ (1176)

"ਮਨ ਮੇਰੇ ਸੁਖ **ਸਹਜ** ਸੇਤੀ ਜਪਿ ਨਾਉ।"

- ਸਿਰੀ **੫,** ੭੭, ੧*:੧ (44)

"ਨਾਨਕ ਕ੍ਰਿਪਾ ਕਰੇ ਜਗ ਜੀਵਨ **ਸਹਜ** ਭਾਇ ਲਿਵ ਲਾਏ।"

- ਆਸਾ **੧,** ੧੬, ੪:੨ (353)

**ਹੋਰ ਰੂਪ:**

**ਸਹਜਿ –**

"ਅਨਹਦੁ ਵਾਜੈ **ਸਹਜਿ** ਸੁਹੇਲਾ।"

- ਮਾਝ **੫,** ੧੦, ੧:੧ (97)

"ਸਹਜਿ **ਸਹਜਿ** ਗੁਣ ਰਮੈ ਕਬੀਰੁ।"

ਗਉ **ਕਬ,** ੨੬, ੩:੨ (328)

**ਸਹਜੇ** –

"ਸੁਖੁ ਪਾਵਹੁ **ਸਹਜੇ** ਬਸਹੁ ਦਰਸਨੁ ਦੇਖਿ ਨਿਹਾਲ।" (ਆਰਾਮ ਨਾਲ)

- ਗਉ **੫,** ਬਾਅ, ੩੦:੪ (256)

(7) ਤੁਰੀਆ ਅਵਸਥਾ, ਪੂਰਨ ਗਿਆਨ/ ਟਿਕਾਉ/ਅਡੋਲਤਾ/ਆਤਮਕ ਅਡੋਲਤਾ ਵਾਲੀ ਅਵਸਥਾ

"ਸੁਖ **ਸਹਜ** ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ।"

- ਸਿਰੀ **੫,** ੮੭, ੪:੨ (48)

"**ਸਹਜ** ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ।"

- ਮਾਝ **੫,** ੪੨, ੧:੩ (106)

"**ਸਹਜ** ਅਨੰਦ ਗਾਵਹਿ ਗੁਣ ਗੋਵਿੰਦ ਪ੍ਰਭ ਨਾਨਕ ਸਰਬ ਸਮਾਹਿਆ ਜੀਉ।"

- ਮਾਝ **੫,** ੪੩, ੪:੩ (107)

"ਸਾਂਤਿ **ਸਹਜ** ਆਨਦ ਗੁਣ ਗਾਏ ਦੂਤ ਦੁਸਟ ਸਭਿ ਹੋਏ ਖਇਆ।"

- ਬਿਲਾ **੫,** ੧੨੪, ੧:੨ (829)

**ਹੋਰ ਰੂਪ:**

**ਸਹਜਾਏ –**

"ਗੁਰ ਗਿਆਨੁ ਮਨਿ ਦ੍ਰਿੜਾਏ ਰਹਸਾਏ ਨਹੀ ਆਏ **ਸਹਜਾਏ** ਮਨਿ ਨਿਧਾਨੁ ਪਾਏ।"

- ਆਸਾ **੫,** ੧੫੩, ੨:੧ (408)

**ਸਹਜਿ –**

"**ਸਹਜਿ** ਸੰਤੋਖਿ ਸਦਾ ਤ੍ਰਿਪਤਾਸੇ।"

- ਮਾਝ **੫,** ੪੨, ੨:੩ (1067)

**ਸਹਜੇ –**

"**ਸਹਜੇ** ਆਵਾ **ਸਹਜੇ** ਜਾਵਾ **ਸਹਜੇ** ਮਨੁ ਖੇਲਾਇਆ ਥਾ।"

- ਮਾਰੂ **੫,** ੧੨, ੪:੧ (1002)

"ਗੁਰ ਪਰਸਾਦੀ **ਸਹਜੇ** ਮਾਤੇ।"

- ਮਾਰੂ **੩,** ਸੋਲਾ ੨੨, ੬:੨ (1066)

(8) ਸਹ+ਜ – ਜੋ ਨਾਲ ਹੀ ਉਪਜੇ, ਕੁਦਰਤੀ

"ਨਾਨਕ ਜਿਉ ਪਾਵਕ ਕਾ **ਸਹਜ** ਸੁਭਾਉ।"

- ਗਉ **੫,** ਸੁਖ ੮, ੧:੧੦ (272)

**ਹੋਰ ਰੂਪ:**

**ਸਹਜਿ –**

"ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ਰਖਿਆ **ਸਹਜਿ** ਸਵਾਰਿ।"

- ਸਿਰੀ **੫,** ੮੪, ੧:੧ (47)

"ਮੁੰਧ **ਸਹਜਿ** ਸਲੋਨੜੀਏ ਇਕ ਪ੍ਰੇਮ ਬਿਨੰਤੀ ਰਾਮ।"

- ਅਸ **੧,** ਛੰਤ ੧, ੨:੧ (436)

"**ਸਹਜਿ** ਸੀਗਾਰ ਕਾਮਣਿ ਕਰਿ ਆਵੈ।" (ਕੁਦਰਤੀ ਸੁੰਦਰਤਾ ਵਾਲੀਏ)

- ਸੂਹੀ **੧,** ਅਸ, ੧, ੨:੧ (750)

(9) ਆਰਾਮ, ਸੁਖ

"ਸਾਦ **ਸਹਜ** ਸੁਖ ਰਸਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ।"

- ਆਸਾ **੧,** ੩੩, ੩:੧ (358)

"ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ **ਸਹਜ** ਸੇਤੀ ਘਰਿ ਆਉ।"

- ਸੋਰ **੫,** ੨੮, ੧:੧ (678)

(10) ਨਿਸ਼ਕਾਮ ਪ੍ਰੇਮ, ਉਹ ਪਿਆਰ ਜਿਸ ਵਿਚ ਸਰੀਰਕ ਚੇਸ਼ਟਾ ਨਾ ਹੋਵੇ

"ਪ੍ਰਿਅ ਰੰਗਿ ਰਾਤੀ **ਸਹਜ** ਮਾਤੀ ਮਹਾ ਦੁਰਮਤਿ ਤਿਆਗਨੀ।"

- ਬਿਹਾ **੫,** ਛੰਤ ੪, ੧:੪ (544)
ਹੋਰ ਆਸਾ **੫,** ੩੩, ੩:੨ (328)
ਵਡ **੩,** ਅਲਾ ੧, ੩:੪ (583)

**ਹੋਰ ਰੂਪ:**

**ਸਹਜਿ –**

"**ਸਹਜਿ** ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ।"

- ਸੂਹੀ **੧,** ਛੰਤ ੨, ੧:੩ (764)
ਹੋਰ ਸੂਹੀ **੪,** ਛੰਤ ੪, ੨:੫ (775)
ਹੋਰ ੭੮੭, ੮੪੬, ਬਿਲਾ **੫,** ਛੰਤ ੧, ੪:੩

**ਸਹਜੇ –**

"ਪ੍ਰਭਿ ਆਪਿ ਮਿਲਾਇਆ ਸਚੁ ਮੰਨਿ ਵਸਾਇਆ ਕਾਮਣਿ **ਸਹਜੇ** ਮਾਤੀ।"

- ਆਸਾ **੩,** ਛੰਤ ੬, ੧:੩ (439)

**ਸਹਿਜ** ----- (1) ਧੀਰੇ ਧੀਰੇ, ਸਹਿਜ ਨਾਲ, ਧੀਰਜ ਨਾਲ

"**ਸਹਜਿ** ਸੰਤੋਖਿ ਸੀਗਾਰੀਆ ਮਿਠਾ ਬੋਲਣੀ।"

- ਸਿਰੀ **੧,** ੧੦, ੨:੨ (17)

"**ਸਹਜਿ** ਬਿਲੋਵਹੁ ਜੈਸੇ ਤਤੁ ਨ ਜਾਈ।"

- ਆਸਾ **ਕਬ,** ੧੦, ੧*:੨ (478)

**ਹੋਰ ਰੂਪ:**

**ਸਹਜੇ –**

"ਗੁਰਮੁਖਿ ਸਭੁ ਵਾਪਾਰੁ ਭਲਾ ਜੇ **ਸਹਜੇ** ਕੀਜੈ ਰਾਮ।"

ਵਡ **੩,** ਛੰਤ ੨, ੧:੧ (568)

(2) ਗਿਆਨ, ਵੇਖੋ 'ਸਹਜ' (1)
(3) ਅਨੰਦ, ਸ਼ੋਕ ਦਾ ਅਭਾਵ, ਵੇਖੋ 'ਸਹਜ' (2)
(4) ਪ੍ਰਭੂ, ਵੇਖੋ 'ਸਹਜ' (3)
(5) ਨਿਰਯਤਨ, ਸੁਤੇ ਹੀ, ਵੇਖੋ 'ਸਹਜ' (4)
(6) ਸੁਭਾਵਕ, ਵੇਖੋ 'ਸਹਜ' (5)
(7) ਆਸਾਨੀ ਨਾਲ ਵੇਖੋ 'ਸਹਜ' (6)
(8) ਤੁਰੀਆ ਅਵਸਥਾ ਵੇਖੋ 'ਸਹਜ' (7)

(9) ਜ਼ੋ ਨਾਲ ਹੀ ਉਪਜੇ, ਵੇਖੋ 'ਸਹਜ' (8)

(9) ਨਿਸ਼ਕਾਮ ਪ੍ਰੇਮ, ਵੇਖੋ 'ਸਹਜ' (10)

**ਸਹਜੁ** ------ (ਸੰ. सहज) ਸੁਭਾ, ਫਿਤਰਤ, ਆਦਤ

"ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ **ਸਹਜੁ** ਨ ਜਾਨਿਆ।"

– ਸਾਰ **੧,** ੨, ੩:੧ (1197)

"ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ
ਕਹਿਤ ਕਬੀਰ ਉਆ ਕੋ **ਸਹਜੁ** ਨ ਜਾਈ।"

– ਆਸਾ **ਕਬ,** ੨੦, ੫:੨ (481)

"ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ **ਸਹਜੁ** ਨ ਭਾਇਆ।"

ਸੂਹੀ **੧,** ਛੰਤ ੧, ੧:੪ (763)

(2) ਗਿਆਨ, ਵੇਖੋ 'ਸਹਜ' (1)

**ਸਹਜੇ** ------ (1) ਗਿਆਨ, ਵੇਖੋ 'ਸਹਜ'
(2) ਨਿਰਯਤਨ, ਸੁਤੇ ਹੀ, ਆਪ ਮੁਹਾਰੇ, ਵੇਖੋ 'ਸਹਜ' (4)
(3) ਸੁਭਾਵਕ, ਵੇਖੋ 'ਸਹਜ' (5)
(4) ਆਸਾਨੀ ਨਾਲ, ਸੁਖਾਵੇਂ

"ਆਪੇ ਆਪਿ ਆਪਿ ਮਿਲਿ ਰਹਿਆ **ਸਹਜੇ** ਸਹਜਿ ਸਮਾਵਣਿਆ।"

– ਮਾਝ **੩,** ਅਸ ੧੦, ੫:੩ (115)

"ਸਦਾ ਮੁਕਤੁ ਹਰਿ ਮੰਨਿ ਵਸਾਏ **ਸਹਜੇ** ਸਹਜਿ ਸਮਾਵਣਿਆ।"

– ਮਾਝ **੩,** ਅਸ ੨੪, ੩:੩ (123)

"ਮੁਕਤਿ ਦੁਆਰਾ ਮੋਕਲਾ **ਸਹਜੇ** ਆਵਉ ਜਾਉ।"

– ਗੂਜ **੩,** ਵਾਰ **ਕਬ** ੧:੪ (509)

**ਸਹਣ** ------ (ਸੰ. सहन) ਸਹਾਰਨਾ, ਬਰਦਾਸ਼ਤ ਕਰਨਾ

"**ਸਹਣ** ਸੀਲ ਸੰਤੰ ਸਮ ਮਿਤ੍ਰਸੁ ਦੁਰਜਨਹ।"

– ਸਸ **੫,** ੨੭:੧ (1356)

**ਹੋਰ ਰੂਪ:**

**ਸਹਣਾ –**

"ਜੋ ਤੂੰ ਦੇਹਿ ਸੋਈ ਸੁਖੁ **ਸਹਣਾ**।"

– ਮਾਝ **੫,** ੪੦, ੩:੨ (106)

**ਸਹਤਾ –**

"ਕਉਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ **ਸਹਤਾ**।"

– ਮਾਝ **੫,** ਅਸ ੩੬, ੪:੨ (131)

**ਸਹਦਿਆ –**

"ਕਜਲ ਰੇਖ ਨ **ਸਹਦਿਆ** ਸੇ ਪੰਖੀ ਸੂਇ ਬਹਿਠੁ।"

– ਸਲੋ **ਫਰ,** ੧੪:੨ (1378)

**ਸਹਨ –**

"**ਸਹਨ** ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ।"

– ਮਾਰੂ **੫,** ੪, ੨:੧ (999)

**ਸਹਨਾ –**

"ਨਾਮਹੁ ਭੂਲੈ ਜਮ ਕਾ ਦੁਖੁ **ਸਹਨਾ**।"

– ਗਉ **੧,** ੧੪, ੩:੨ (227)

**ਸਹੰਨਿ –**

"ਨਾ ਓਇ ਜਨਮਹਿ ਨਾ ਮਰਹਿ ਨਾ ਓਇ ਦੁਖ **ਸਹੰਨਿ**।"

– ਸੂਹੀ **੩,** ਅਸ ੩, ੩੩:੧ (756)

**ਸਹੰਨ੍ਹਿ –**

"ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖ **ਸਹੰਨ੍ਹਿ**।"

– ਬਿਲਾ **੪,** ਵਾਰ ੧੨ਸ, **੩,** ੧:੬ (854)

**ਸਹੰਮਾ –**

"ਨਾਮਹੀਨ ਧ੍ਰਿਗੁ ਜੀਵਤੇ ਤਿਸ ਵਡ ਦੂਖ **ਸਹੰਮਾ**।"

– ਬਿਲਾ **੪,** ੨, ੩:੧ (799)

**ਸਹਾਂ –**

"ਪਵਨਿ ਨ ਇਤੀ ਮਾਮਲੇ **ਸਹਾਂ** ਨ ਇਤੀ ਦੁਖ।"

– ਸਲੋ **ਫਰ,** ੭੬:੨ (1381)

**ਸਹਾਹਿ –**

"ਬਿਨੁ ਨਾਵੈ ਠਉਰੁ ਨ ਪਾਇਨੀ ਜਮਪੁਰਿ ਦੂਖ **ਸਹਾਹਿ**।"

– ਸਿਰੀ **੩,** ੫੭, ੩:੩ (36)

**ਸਹਾਹੀ –**

"ਜਮਪੁਰਿ ਬਧਾ ਦੁਖ **ਸਹਾਹੀ**।" (ਬਰਦਾਸ਼ਤ ਕਰਨਾ)

– ਮਾਝ **੫,** ਅਸ ੪, ੪:੨ (111)

**ਸਹਾਮ –**

"ਓਇ ਖਸਮੈ ਕੇ ਗ੍ਰਿਹਿ ਉਨ ਦੂਖ **ਸਹਾਮ**।"

– ਗਉ **੫,** ੮੦, ੨:੨ (179)

**ਸਹਾਮੰ –**

"ਮਸਤਕਿ ਲੇਖੁ ਜੀਆ ਜਗਿ ਜੋਨੀ ਸਿਰਿ ਸਿਰਿ ਲੇਖੁ **ਸਹਾਮੰ**।"

– ਸੋਰ **੧,** ਅਸ ੧, ੫:੨ (635)

**ਸਹਾਮਾ –**

"ਆਨ ਬਾਪਾਰ ਬਨਜ ਜੋ ਕਰੀਅਹਿ ਤੇਤੇ ਦੂਖ **ਸਹਾਮਾ**।"

- ਸਾਰ **੫**, ੩੫, ੨:੧ (1211)

**ਸਹਾਮੁ** -

"ਧੰਧਾ ਕਰਤਿਆ ਜਨਮੁ ਗਇਆ ਅੰਦਰਿ ਦੁਖੁ **ਸਹਾਮੁ**।"

- ਸਾਰ **੫**, ਵਾਰ ੨੮ਸ, **੩**, ੨:੨ (1248)

**ਸਹਿ** –

"ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ। ਮਿਰਗੁ ਮਰੈ **ਸਹਿ** ਆਪੁਨਾ ਕੀਨਾ।"

- ਗਉ **੧**, ਅਸ ੧੨, ੩;੧:੨ (225)

**ਸਹਿਓ** –

"ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ **ਸਹਿਓ** ਸੀਸਿ।"

- ਗਉ ਕਬ, ੫੭, ੧:੨ (336)

**ਸਹਿਆ** –

"ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ ਅਵਗੁਨੁ ਸਭੁ **ਸਹਿਆ**।"

- ਦੇਵ **੫**, ੨੪, ੧:੧ (533)

**ਸਹੁ** –

"ਆਗਿਆ ਸਤਿ **ਸਹੁ** ਹਾਂ।"

- ਆਸਾ **੫**, ੧੬੦, ੧*:੩ (410)

**ਸਹੇ** –

"ਜਾਲਣ ਗੋਰਾਂ ਨਾਲਿ ਉਲਾਮੇ ਜੀਅ **ਸਹੇ**।"

- ਆਸਾ **ਫਰ**, ੨, ੮:੨ (488)

**ਸਹੈ** –

"ਸਾਧੂ ਕੈ ਸੰਗਿ ਅਜਰੁ **ਸਹੈ**।"

- ਗਉ **੫**, ਸੁਖ ੭, ੪:੪ (271)

**ਸਹਤਾ** ----- (1) ਟਿਕਦਾ, ਆਸਰਾ ਲੈਂਦਾ

"ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ **ਸਹਤਾ**।"

- ਰਾਮ **੧**, ਸਿਗੋ ੬੬:੨ (945)

(2) ਸਹਾਰਨਾ ਵੇਖੋ 'ਸਹਣ'

**ਸਹਨਕ** ----- (ਸੰ. ਸਹਨਕ) ਤਸ਼ਤਰੀ, ਪਲੇਟ, ਥਾਲੀ

"ਭਾਰ ਅਠਾਰਹ ਮੁਦਗਰੁ ਤੇਰਾ **ਸਹਨਕ** ਸਭ ਸੰਸਾਰਾ।"

- ਭੈਰ **ਨਾਮ**, ੧, ੨:੨ (1167)

**ਸਹਨਾਈ** ---- (ਫਾ. ਸ਼ਹਿਨਾਈ) ਤੂਤੀ, ਨਫੀਰੀ

"ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ **ਸਹਨਾਈ**।"

- ਆਸਾ **੧**, ਅਸ ੧੨, ੧:੧ (417)

**ਸਹੰਮ** ------ (ਫਾ. ਸਹਿਮ) ਡਰ, ਭੈ

"ਕਿਤੀ ਲਹਾ **ਸਹੰਮ** ਜਾ ਬਖਸੇ ਤਾ ਧਕਾ ਨਹੀ।"

- ਸੂਹੀ **੩**, ਵਾਰ ੧੧ਸ, **੧**, ੨:੨ (789)

**ਹੋਰ ਰੂਪ:**

**ਸਹੰਮਾ –**
"ਸਿਰਿ ਸਿਰਿ ਸੁਖ **ਸਹੰਮਾ** ਦੇਹਿ ਸੁ ਤੂ ਭਲਾ।"
– ਤੁਖਾ **੧,** ਬਸ ੧:੨ (1107)

**ਸਹੰਮੀ –**
"ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ **ਸਹੰਮੀ।**"
– ਸਲੋ **੧,** ੨੯:੪ (1412)

**ਸਹੰਮਾ** ----- (1) ਸਹਾਰਨਾ – ਵੇਖੋ 'ਸਹਣਾ'
(2) ਸਹਿਮ, ਡਰ, ਭੈ–ਦੇਖੋ 'ਸਹੰਮ'

**ਸਹਰ** ------ (ਫਾ. ਸ਼ਹਿਰ) ਨਗਰ
"ਬੇਗਮ ਪੁਰਾ **ਸਹਰ** ਕੋ ਨਾਉ।"
– ਗਉ **ਰਵਿ,** ੨:੧:੧ (345)

**ਹੋਰ ਰੂਪ:**

**ਸਹਰੁ** –
"ਲਾਹੌਰ **ਸਹਰੁ** ਜਹਰੁ ਕਹਰੁ ਸਵਾ ਪਹਰੁ।"
– ਸਲੋ **੧,** ੨੭:੧ (1412)

**ਸਹਲੰਗਾ** ---- (ਸੰ. *ਸਹਲਾਂਨ*) ਮਿਲੇ ਹੋਏ, ਜੁੜੇ ਹੋਏ, ਨਾਲ ਲੱਗੇ ਹੋਏ, ਜੋਟੀਦਾਰ
"ਪਉਣੁ ਪਾਣੀ ਬੈਸੰਤਰੁ ਸਭਿ **ਸਹਲੰਗਾ**।"
– ਗਉ **੩,** ੨੯, ੧:੨ (160)

**ਹੋਰ ਰੂਪ:**

**ਸਹਲੰਙੁ –**
"ਸਹਿਪ੍ਰਭੁ ਚਿਤਿ ਨ ਆਇਓ ਮਨਿ ਦੂਜਾ ਭਾਉ **ਸਹਲੰਙੁ**।"
– ਸੂਹੀ **੪,** ੩, ੨:੨ (1327)

**ਸਹਲੀ** ----- ਲਾਹੇਵੰਦ, ਲਾਭਵਾਲੀ, ਫਾਇਦੇਮੰਦ
"**ਸਹਲੀ** ਖੇਪ ਨਾਨਕੁ ਲੈ ਆਇਆ।"
– ਆਸਾ **੫,** ੬, ੪:੪ (372)

**ਸਹਾਉ** ----- ਸੁਭਾਉ
"ਹਮਰੋ **ਸਹਾਉ** ਸਦਾ ਸਦ ਭੂਲਨ ਤੁਮਰੋ ਬਿਰਦੁ ਪਤਿਤ ਉਧਰਨ।"
– ਬਿਲਾ **੫,** ੧੧੮, ੨:੧ (828)

**ਸਹਾਇ** ----- (ਸੰ. *ਸਹਾਯ*)
(1) ਸਹਾਇਤਾ
"ਜਨ ਕੀ ਕੀਨੀ ਆਪਿ **ਸਹਾਇ**।"
– ਗਉ **੫,** ੧੧੦*, ੩:੧ (202)
"ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ **ਸਹਾਇ**।"
– ਸਲੋ **ਕਬ,** ੯੭:੧ (1369)
(2) ਸਹਾਇਕ, ਸਹਾਇਤਾ ਕਰਨ ਵਾਲਾ, ਮਦਦਗਾਰ
"ਨਾਮੁ ਤੇਰਾ ਜਪਿ ਜੀਵੈ ਨਾਨਕੁ ਓਤਿ ਪੋਤਿ ਮੇਰੈ ਸੰਗਿ **ਸਹਾਇ**।"

- ਆਸਾ **ਮ: ੫,** ੯, ੪:੨ (373)

**ਹੋਰ ਰੂਪ:**

**ਸਹਾਈ –**

"ਨਾਮੁ **ਸਹਾਈ** ਸਦਾ ਸੰਗਿ ਆਗੈ ਲਏ ਛਡਾਇ।"

- ਸਿਰੀ **ਮ: ੫,** ੭੮, ੧*:੨ (45)

**ਸਹਾਏ –**

"ਤਾਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ **ਸਹਾਏ**।"

- ਮਲਾਰ **ਮ: ੫,** ੧, ੧:੨ (1266)

**ਸਹਾਤ –**

"ਕਰੁ ਗਹਿ ਲੇਹੁ ਦਾਸ ਨਾਨਕ ਕਉ ਪ੍ਰਭ ਜੀਉ ਹੋਇ **ਸਹਾਤ**।"

- ਕੇਦਾ **ਮ: ੫,** ੭, ੨:੨ (1120)

**ਸਹਾਹਿ** – ਵੇਖੋ 'ਸਹਣ'

**ਸਹਾਮ** – ਵੇਖੋ 'ਸਹਣ'

**ਸਹਾਰੁ** ----- ਆਸਰਾ, ਸਹਾਰਾ, ਓਟ

"ਸੰਤ **ਸਹਾਰੁ** ਸਦਾ ਬਿਖਿਆਤਾ।"

- ਸਵ **੧,** ੧:੨ (1389)

**ਹੋਰ ਰੂਪ:**

**ਸਹਾਰੰ –**

"ਉਲਟੀ ਲੇ ਸਕਤਿ **ਸਹਾਰੰ**।"

- ਰਾਮ **ਕਬ,** ੧੦, ੨:੧ (972)

**ਸਹਾਰੇ** ----- ਬਰਦਾਸ਼ਤ ਕਰੇ, ਸਹੇ

"ਜਹ ਨਾਮੁ ਸਮਾਧਿਓ ਹਰਖੁ ਸੋਗੁ ਸਮ ਕਰਿ **ਸਹਾਰੇ**।"

- ਸਵ **੩,** ੬:੨ (1393)

**ਹੋਰ ਰੂਪ:**

**ਸਹਾਰੈ –**

"ਸੁਕ੍ਰਿਤੁ **ਸਹਾਰੈ** ਸੁ ਇਹ ਬ੍ਰਿਤਿ ਚੜੈ।"

- ਗਉ **ਕਬ**, ਵਾ ੬:੧ (344)

**ਸਹਾਰ੍ਉ –**

"ਪੰਚਾਹਰੁ ਨਿਦਲਿਅਉ ਸੁੰਨ ਸਹਜਿ ਨਿਜ ਘਰਿ **ਸਹਾਰ੍ਉ**।"

- ਸਵ **੫,** ਕਬ ੯:੨ (1408)

**ਸਹਿ** ------ (1) ਪਤੀ, ਸਹੁ ਵੇਖੋ 'ਸਹ' (f)
(2) ਬਰਦਾਸ਼ਤ ਕਰਨਾ, ਝਲਣਾ ਵੇਖੋ 'ਸਹਣ (f)
(3) ਮਾਲਕ – ਵੇਖੋ 'ਸਹ' (f)

**ਸਹਿਓ** ----- ਸਹਾਰਿਆ, ਬਰਦਾਸ਼ਤ ਕੀਤਾ, ਵੇਖੋ 'ਸਹਣ' (f)

**ਸਹਿਆ** ---- ਸਹਾਰਿਆ, ਬਰਦਾਸ਼ਤ ਕੀਤਾ ਵੇਖੋ 'ਸਹਣ' (f)

**ਸਹਿਤ** ----- (1) ਨਾਲ, ਸਾਥ

"ਸਾਰਿ ਸਮਾਲੈ ਨਿਤਿ ਪ੍ਰਤਿਪਾਲੈ ਪ੍ਰੇਮ **ਸਹਿਤ** ਗਲਿ ਲਾਵੈ।"

– ਸੋਰ **੫,** ੩੨, ੨:੧ (617)

(2) ਸਮੇਤ

"ਧ੍ਰਿਗ ਸਰੀਰੁ ਕੁਟੰਬ **ਸਹਿਤ** ਸਿਉ ਜਿਤੁ ਹੁਣਿ ਖਸਮੁ ਨ ਪਾਇਆ।"

– ਬਿਲਾ **੩,** ੧, ੧:੨ (796)

**ਹੋਰ ਰੂਪ:**

**ਸਹੇਤ –**

"ਮੈਲੇ ਜੋਗੀ ਜੰਗਮ ਜਟਾ **ਸਹੇਤਿ**।"

– ਭੈਰ **ਕਬ,** ੩, ੫:੧ (1158)

**ਸਹਿਲਾ** ----- (1) ਲਾਭ ਵਾਲਾ, ਸਫਲ

"ਨਾਨਕ ਭੈ ਵਿਚਿ ਜੇ ਮਰੈ **ਸਹਿਲਾ** ਆਇਆ ਸੋਇ।"

– ਮਾਝ **੧,** ਵਾਰ ੨੫ਸ, **੩,** ੧:੨ (149)

"ਨਾਨਕ ਜੋ ਮਰਿ ਜੀਵਿਆ **ਸਹਿਲਾ** ਆਇਆ ਸੋਇ।"

– ਰਾਮ **੩,** ਵਾਰ ੨੦ਸ, **੩,** ੧:੨ (1956)

(2) ਸੋਖਾ, ਸੁਗਮ

"ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ **ਸਹਿਲਾ** ਮਰਣਾ ਹੋਇ।"

– ਬਿਹਾ **੪,** ਵਾਰ ੧੭ਸ, **੩,** ੨:੨ (555)

**ਸਹੀ** ------ (1) (ਸੰ. *ਸਖੀ*) ਸਹੇਲੀ, ਸਖੀ

"ਸੋਈ **ਸਹੀ** ਸੰਦੇਹ ਨਿਵਾਰੈ।"

– ਗਉ **ਕਬ,** ਬਾਅ ੪੧:੨ (342)

**ਹੋਰ ਰੂਪ:**

**ਸਹੀਅਉ –**

"ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ **ਸਹੀਅਉ**।"

– ਜੈਤ **੫,** ੨, ੧*:੨ (700)

**ਸਹੀਆ –**

"ਸੇ **ਸਹੀਆ** ਸੋਹਾਗਣੀ ਜਿਨ ਕਉ ਨਦਰਿ ਕਰੇਇ।"

– ਸਿਰੀ **੩,** ੬੧, ੪:੧ (38)

**ਸਹੀਆਹ –**

"ਸਚਾ ਸਾਕੁ ਨ ਤੁਟਈ ਗੁਰੁ ਮੇਲੇ **ਸਹੀਆਹ**।"

– ਮਾਰੂ **੩,** ਅਸ ੧੦, ੧:੨ (1015)

(2) (ਅ. ਸਹੀ) ਬਿਨਾ ਸੰਸੇ, ਨਿਸਚੇ ਕਰਕੇ

"ਹੈ ਤਉ **ਸਹੀ** ਲਖੈ ਜੇ ਕੋਈ।"

– ਗਉ **ਕਬ,** ਬਾਅ ੪੨:੩ (342)

"ਜਿਨਾ ਸਾਸਿ ਗਿਰਾਸਿ ਨ ਵਿਸਰੈ ਸੋ ਹਰਿ ਜਨ ਪੂਰੇ **ਸਹੀ** ਜਾਣਿ।"

– ਸੋਰਠ ਵਾਰ ੨੨:੪ (651)

(3) ਠੀਕ, ਯਥਾਰਥ, ਸਚ

"ਵੰਞਾ ਞਾਣਹੁ ਦਿੜ੍ਹ **ਸਹੀ** ਬਿਨਸਿ ਜਾਤ ਏਹ ਹੇਤ।"

- ਗਉ **੫,** ਬਾਅ ੨੬:੧ (255)

"ਨਾਨਕੁ ਆਖੈ ਰੇ ਮਨਾ ਸੁਣੀਐ ਸਿਖ **ਸਹੀ**।"

- ਰਾਮ, ਵਾਰ ੧੩ਸ, **੧,** ੨:੧ (953)

"ਢਾਣਹੁ ਇਆ ਬਿਧਿ **ਸਹੀ** ਚਿਤ ਝੂਠਉ ਮਾਇਆ ਰੰਗੁ।"

ਗਉ **੫**, ਬਾਅ ੨੬:੪ (255)

"ਜਿਨੀ ਚਲਣੁ **ਸਹੀ** ਜਾਣਿਆ ਸਤਿਗੁਰੁ ਸੇਵਹਿ ਨਾਮੁ ਸਮਾਲੇ।"

- ਵਡ **੩**, ਅਲਾ ੩, ੧:੨ (584)

"ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ **ਸਹੀ**।"

- ਸੋਰ **੯**, ੨, ੧:੨ (631)

(4) ਨਿਰਣਾ

"ਦੀਨ ਦਇਆਲ ਪ੍ਰੀਤਮ ਮਨਮੋਹਨ ਮਿਲਿ ਸਾਧਹ ਕੀਨੋ **ਸਹੀ**।"

- ਸਾਰ **੫**, ੧੦੯, ੨:੧ (1225)

"ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ **ਸਹੀ**।"

- ਤੁਖਾਰ **੪**, ਛੰਤ ੪, ੬:੨ (1117)

(5) ਸਾਹਮਣੇ

"ਟੂਟੈ ਨੇਹੁ ਕਿ ਬੋਲਹਿ **ਸਹੀ**।" (ਸਾਹਮਣੇ ਬੋਲਣ ਨਾਲ ਨੇਹੁ ਟੁੱਟ ਜਾਂਦਾ ਹੈ)

- ਰਾਮ **੧**, ਓਅੰ ੨੮:੧ (933)

(6) ਸੁਖ ਸਾਂਦ ਨਾਲ, ਠੀਕ ਠਾਕ

"**ਸਹੀ** ਸਲਾਮਤਿ ਘਰਿ ਲੈ ਆਇਆ।"

- ਆਸਾ **੫**, ੬, ੩:੪ (372)

"**ਸਹੀ** ਸਲਾਮਤਿ ਨਾਇ ਆਏ।"

- ਸੋਰ **੫**, ੫੭, ੨:੩ (623)

"**ਸਹੀ** ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ।"

- ਸੋਰ **੫**, ੬੫, ੧*:੨ (625)

(7) ਅਸਲ

"ਆਨ ਬਿਉਹਾਰ ਬਿਸਰੇ ਪ੍ਰਭ ਸਿਮਰਤ ਪਾਇਓ ਲਾਭੁ **ਸਹੀ**।"

- ਸਾਰ **੫**, ੮੩, ੨:੨ (1220)

(8) ਸਹਾਰੀ ਜਾਣੀ

"ਤੀਨਿ ਭਉਨੇ ਲਪਟਾਇ ਰਹੀ ਕਾਚ ਕਰਮਿ ਨ ਜਾਤ **ਸਹੀ** ਉਨਮਤ ਅੰਧ ਧੰਧ ਰਚਿਤ ਜੈਸੇ ਮਹਾ ਸਾਗਰ ਹੋਹੇ।"

- ਸਾਰ **੫**, ੧੩੯, ੧:੧ (1231)

**ਹੋਰ ਰੂਪ:**

**ਸਹੀਐ** –

"ਸਿਰਿ ਧਰਿ ਚਲੀਐ **ਸਹੀਐ** ਭਾਰੁ।"

- ਗਉ **੧**, ੧, ੧:੩ (151)

**ਸਹੀਜੈ** –

"ਰਾਮ ਨਾਮ ਬਿਨੁ ਦੂਖੁ **ਸਹੀਜੈ**।"

- ਰਾਮ **੧**, ਅਸ ੫, ੨:੩ (905)

**ਸਹੀਦ** ----- (ਸੰ. ਸ਼ਹੀਦ) ਸ਼ਹਾਦਤ ਦੇਣ ਵਾਲਾ, ਕੁਰਬਾਨੀ ਦੇਣ ਵਾਲਾ

"ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ **ਸਹੀਦ**।"

- ਸਿਰੀ **੧**, ਅਸ ੧, ੩:੧ (53)

**ਸਹੁ** –

(1) ਪਤੀ, ਵੇਖੋ '**ਸਹ**' (2)

(2) ਮਾਲਕ, ਵੇਖੋ '**ਸਹ**' (3)

'"ਨਾਨਕ ਸੋ **ਸਹੁ** ਆਹਿ ਜਾ ਕੇ ਆਢਲਿ ਹਭੁ ਕੋ।"

- ਗੂਜ **੫**, ਵਾਰ ੧੧ਸ, **੫**, ੨:੨ (521)

(3) ਸਹਣਾ, ਬਰਦਾਸ਼ਤ ਕਰਨਾ ਵੇਖੋ 'ਸਹਣ'

"ਅਬ ਕੈ ਕਹਿਐ ਨਾਮੁ ਨ ਮਿਲਈ ਤੂ **ਸਹੁ** ਜੀਅੜੇ ਭਾਰੀ ਜੀਉ।"

- ਮਾਰੂ **੧**, ੧੨, ੪:੩ (993)

**ਸਹੇ** –

(1) ਬਰਦਾਸ਼ਤ ਕਰਨਾ, ਸਹਾਰਨਾ, ਵੇਖੋ 'ਸ਼ਹਣ'

(2) ਸਹੀ ਕੀਤਾ, ਪ੍ਰਗਟ ਕੀਤਾ

"ਕਾਇਆ ਨਗਰਿ ਨਗਰਿ ਹਰਿ ਬਸਿਓ ਮਤਿ ਗੁਰਮਤਿ ਹਰਿ ਹਰਿ **ਸਹੇ**।"

- ਪ੍ਰਭਾ **੪**, ੨:੧ (1336)

**ਸਹੇਤ** ------ ਸਮੇਤ ਵੇਖੋ 'ਸਹਿਤ' (2)

**ਸਹੇਰਾ** ----- (ਸੰ. *ਸ+ਹੇਲਾ*) ਨਾਲ ਖੇਡਣ ਵਾਲਾ, ਮਿੱਤਰ, ਸਾਥੀ

"ਭਾਈ ਬੰਧ ਕੁਟੰਬ **ਸਹੇਰਾ**।"

- ਸੂਹੀ **ਰਵਿ**, ੩, ੨:੧ (794)

**ਹੋਰ ਰੂਪ:**

**ਸਹੇਰੀ** –

"ਚੁਕਾ ਨਿਹੋਰਾ ਸਖੀ **ਸਹੇਰੀ**।"

- ਆਸਾ **੫**, ੫੩, ੧*:੧ (384)

**ਸਹੇਲੜੀਆਹ** –

"ਆਵਹੁ ਭੈਣੇ ਗਲਿ ਮਿਲਹ ਅੰਕਿ **ਸਹੇਲੜੀਆਹ**।"

- ਸਿਰੀ ੧, ੧੦, ੧:੧ (77)

**ਸਹੇਲੜੀਹੋ** –

"ਮਿਲੁ ਸਖੀ **ਸਹੇਲੜੀਹੋ** ਹਮ ਪਿਰੁ ਰਾਵੇਹਾ।"

- ਗਉ **੧**, ਛੰਤ ੧, ੩:੧ (242)

**ਸਹੇਲੀ** –

"ਪਿਰੁ ਸਾਲਾਹੀ ਆਪਣਾ ਸਖੀ **ਸਹੇਲੀ** ਨਾਲਿ।"

- ਸਿਰੀ **੧**, ਅਸ ੫, ੩:੧ (56)

**ਸਹੇਲੀਆ** –

"ਨਾਹ ਬਿਨੁ ਘਰ ਵਾਸੁ ਨਾਹੀ ਪੁਛਹੁ ਸਖੀ **ਸਹੇਲੀਆ**।"

- ਗਉ **੧**, ਛੰਤ ੧, ੨:੩ (242)

**ਸਹੇਲੀਹੋ** –

"ਆਵਹੁ ਮਿਲਹੁ **ਸਹੇਲੀਹੋ** ਮੈ ਪਿਰੁ ਦੇਹੁ ਮਿਲਾਇ।"

- ਸਿਰੀ **੩**, ੬੧, ੩:੩ (38)

**ਸਹੇਲੀ** ----- (1) ਵੇਖੋ 'ਸਹੇਰਾ'

(2) ਇੰਦਰੇ

"ਸਗਲ **ਸਹੇਲੀ** ਅਪਨੈ ਰਸ ਮਾਤੀ।"

- ਗਉ **੫**, ੮੯, ੨:੧ (182)

**ਸਹੇਲੀਆ** --- ਸੁਖਦਾਇਕ

"ਰੁਤਿ ਬਰਸੁ **ਸਹੇਲੀਆ** ਸਾਵਣ ਭਾਦਵੇ ਆਨੰਦ ਜੀਉ।"

- ਰਾਮ **੫**, ਰੁਤੀ ੪:੧ (928)

('ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਵਿਚ ਪ੍ਰੋ: ਸਾਹਿਬ ਸਿੰਘ ਨੇ ਇਸ ਸ਼ਬਦ ਨੂੰ 'ਸੁਹੇਲੀਆ' ਕਰਕੇ ਲਿਖਿਆ ਹੋਇਆ ਹੈ)

**ਸਹੇੜੀਐ** --- ਵਿਹਾਣੀਐ, ਇਕਠੀ ਕਰੀਏ

"ਦੁਖੀ ਦੁਨੀ **ਸਹੇੜੀਐ** ਜਾਇ ਤ ਲਗਹਿ ਦੁਖ।"

- ਮਲਾ **੧**, ਵਾਰ ੨੧ਸ, **੧**, ੨:੧ (1287)

**ਸਹੋ** ------- ਵੇਖੋ 'ਸਹ' (2)

**ਸਹੋਦਰਾ** ---- (ਸੰ. ਸਹ+ਤਦਰ) ਉਸੇ ਉਧਰ ਤੋਂ ਜਨਮਿਆ ਹੋਇਆ, ਸਕਾ ਭਰਾ

"ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ **ਸਹੋਦਰਾ**।"

- ਗਉ **੫**, ਬਾਅ ੧ਸ:੨ (250)

**ਹੋਰ ਰੂਪ:- ਸਕ (ਫਾ.)**

"ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ।"

- ਤਿਲੰ **ਕਬ**, ੧, ੪:੧ (727)

**ਸੰਕ** ------- (1) (ਸੰ. ਂਕ) ਸੰਸਾ, ਸ਼ਕ, ਭਰਮ

"ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ।"

- ਸਿਰੀ **੧**, ੧੮, ੨:੧ (21)

(ਿੱ) ਸੰਗ, ਝਿਜਕ

"ਸਭ ਕਿਛੁ ਕੀਤੋਨੁ ਆਪਣਾ ਜੀਇ ਨ **ਸੰਕ** ਧਰਿਆ।"

- ਸਿਰੀ **੫**, ਅਸ ੨੬, ੮:੩ (71)

"ਸਾਸੁ ਦਿਵਾਨੀ ਬਾਵਰੀ ਸਿਰ ਤੇ **ਸੰਕ** ਟਲੀ।"

- ਰਾਮ **੧**, ਓਅੰ ੧੨:੨ (931)

"ਸਤਿਗੁਰ ਸੇਵਹੁ **ਸੰਕ** ਨ ਕੀਜੈ।"

- ਮਾਰੂ **੧**, ਸਲੋ ੨੨, ੯:੧ (1043)

**ਸਕਉ** ----- (ਸੰ. ਕ੍) ਯੋਗ, ਸਮਰਥ ਹੋਣਾ, ਸਕਣਾ

"ਹਉ ਰਹਿ ਨ **ਸਕਉ** ਬਿਨੁ ਦੇਖੇ ਮੇਰੇ ਪ੍ਰੀਤਮ ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ।"

- ਗਉ **੪**, ੬੭, ੩:੨ (174)

**ਹੋਰ ਰੂਪ:**

**ਸਕਈ** – (ਸਕਦੀ)

"ਕੋਈ ਰਖਿ ਨ **ਸਕਈ** ਦੂਜਾ ਕੋ ਨ ਦਿਖਾਇ।"

- ਸਿਰੀ **੫**, ੭੩, ੪:੧ (43)

**ਸਕਸਿ** –

"ਜਨ ਕਉ ਪਹੁਚ ਨ **ਸਕਸਿ** ਕੋਇ।"

- ਬਸੰ **੫**, ੧੨, ੩:੪ (1133)

**ਸਕਹ** –

"ਤੁਮ੍ਰੀ ਗਤਿ ਮਿਤਿ ਕਹਿ ਨ **ਸਕਹ** ਪ੍ਰਭ ਹਮ ਕਿਉ ਕਰਿ ਮਿਲਹ ਅਭਾਗੀ।"

- ਧਨਾ **੪**, ੨, ੩:੨ (667)

**ਸਕਹਿ** –

"ਤਾ ਆਖਿ ਨ **ਸਕਹਿ** ਕੇਈ ਕੇਇ।"

- ਜਪੁ ੨੬:੨੨ (6)

**ਸਕਹੁ** –

"ਕਬੀਰ ਇਹੁ ਤਨੁ ਜਾਇਗਾ **ਸਕਹੁ** ਤ ਲੇਹੁ ਬਹੋਰਿ।"

- ਸਲੋ **ਕਬ**, ੨੭:੧ (1365)

**ਸਕਤ** –

"ਦਰਸ਼ਨ ਰੁਚਿਤ ਪਿਆਸ ਮਨਿ ਸੁੰਦਰ **ਸਕਤ** ਨ ਕੋਈ ਤੋਰਿ।"

- ਸਾਰਾ **੫**, ੧੨੪, ੧*:੨ (1228)

**ਸੰਕਟ ------** (ਸੰ. *संकट*) ਦੁਖ, ਕਲੇਸ਼, ਮੁਸੀਬਤ

"ਮਾਇਆ ਮੋਹ ਮਹਾ **ਸੰਕਟ** ਬਨ ਤਾ ਸਿਉ ਰੁਚ ਉਪਜਾਵੈ।"

- ਗਉ **੯**, ੬, ੧:੨ (220)

**ਹੋਰ ਰੂਪ:**

**ਸੰਕਟਵੈ** –

"ਸਾਹਿਬੁ **ਸੰਕਟਵੈ** ਸੇਵਕੁ ਭਜੈ।"

- ਬਸੰ **ਨਾਮ**, ੧, ੧:੧ (1195)

**ਸੰਕਟਿ** –

"**ਸੰਕਟਿ** ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ।"

- ਗਉ **ਕਬ**, ੭੦, ੨:੧ (339)

**ਸਕਤ ------**

(1) ਮਾਇਆ

"ਕਾਲ ਕੈ ਫਾਂਸਿ **ਸਕਤ** ਸਰੁ ਸਾਂਧਿਆ।"

- ਆਸਾ **੫**, ੮੧, ੨:੨ (390)

(2) ਬਲਵਾਨ (ਸੰ. *शक्त*) ਸਮਰਥ, ਸ਼ਕਤੀ ਵਾਲਾ, ਤਾਕਤਵਰ

"ਹਰਿ **ਸਕਤ** ਸਰਨ ਸਮਰਥ ਨਾਨਕ ਆਨ ਨਹੀ ਨਿਹੋਰ।"

- ਕੇਦਾ **੫**, ੧੦, ੨:੨ (1121)

(3) (ਸੰ. *आसक्त*) ਪਰਾਇਣ, ਲੀਣ ਵੇਖੋ 'ਬਿਖਿਆ ਸਕਤ'

"ਬਿਖਿਆ **ਸਕਤ** ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ।"

- ਸੋਰ **੯**, ੬, ੧:੧ (632)

**ਸਕਤਵਾਰ ---** ਤਾਕਤਵਰ (ਵੇਖੋ 'ਸਕਤ' (2)

"ਇਕੁ ਦੁਖੁ **ਸਕਤਵਾਰ** ਜਮਦੂਤ।"

\- ਮਲਾ **੧**, ੭, ੧:੨ (1256)

**ਸਕਤਾ** ----- ਬਲਵਾਨ (ਵੇਖੋ 'ਸਕਤ' (2)

"ਜੇ **ਸਕਤਾ** ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ।"

\- ਆਸਾ **੧**, ੩੯, ੧*:੨ (360)

**ਸਕਤਿ** ----- (1) ਤਾਕਤ, ਸ਼ਕਤੀ, ਸਮਰਥਾ

"ਮਾਨੁ ਮਹਤੁ ਨ **ਸਕਤਿ** ਹੀ ਕਾਈ ਸਾਧਾ ਦਾਸੀ ਥੀਓ।"

\- ਬਿਲਾ **੫**, ੫, ੧:੩ (803)

"ਜੋਰੁ **ਸਕਤਿ** ਨਾਨਕ ਕਿਛੁ ਨਾਹੀ ਪ੍ਰਭ ਰਾਖਹੁ ਸਰਣਿ ਪਰੇ।"

\- ਟੋਡੀ **੫**, ੧੨, ੨:੨ (714)

**ਹੋਰ ਰੂਪ:**

**ਸਕਤੀ** -

"ਇਹੁ ਮਨੁ **ਸਕਤੀ** ਇਹ ਮਨੁ ਸੀਉ।"

\- ਗਉ **ਕਬ**, ਬਾਅ ੩੩:੧ (342)

(2) ਪ੍ਰਭਾਵ, ਅਸਰ

"ਸਕਤਿ ਅੰਧੇਰ ਜੇਵੜੀ ਭ੍ਰਮੁ ਚੂਕਾ ਨਿਹਚੁਲ ਸਿਵ ਘਰਿ ਬਾਸਾ।"

\- ਗਉ **ਕਬ**, ਘਰ ੪੬, ੨:੨ (332)

(ਕੇਵਲ ਮਹਾਨਕੋਸ਼), ਮਾਇਆ, ਸ਼ਬਦਾਰਥ, ਨਿਰਣਾ, ਦਰਪਣ, ਸੰਥਿਆ

(3) ਮਾਇਆ, ਪ੍ਰਕਿਤੀ

"ਸਿਵ **ਸਕਤਿ** ਮਿਟਾਈਆ ਚੂਕਾ ਅੰਧਿਆਰਾ।"

\- ਗਉ **੩**, ੩੮, ੧:੩ (163)

"ਅਨਦਿਨੁ ਨਾਚੈ **ਸਕਤਿ** ਨਿਵਾਰੈ ਸਿਵ ਘਰਿ ਨੀਦ ਨ ਹੋਈ।"

\- ਗੂਜ **੩**, ਆਸਾ ੧, ੩:੧ (506)

"ਹਾਠਾ ਦੋਵੈ ਕੀਤੀਓ ਸਿਵ **ਸਕਤਿ** ਵਰਤਾਈਆ।"

\- ਮਾਰੂ **੫**, ਵਾਰ ੬:੫ (1096)

**ਹੋਰ ਰੂਪ:**

**ਸਕਤੀ** -

"ਜਹਿ ਦੇਖਾ ਤਹਿ ਰਵਿ ਰਹੇ ਸਿਵ **ਸਕਤੀ** ਕਾ ਮੇਲ।"

\- ਸਿਰੀ **੧**, ੧੮, ੪:੧ (21)

"**ਸਕਤੀ** ਅੰਦਰਿ ਵਰਤਦਾ ਕੂੜੁ ਤਿਸ ਕਾ ਹੈ ਉਪਾਉ।"

\- ਸੂਹ **੩**, ਵਾਰ ੮ ਸ, **੩**, ੨:੨ (511)

4\. ਇਸਤ੍ਰੀ (ਭਾਵ) ਸ਼ਕਤੀ, ਦੇਵਤਿਆਂ ਦੀਆਂ ਇਸਤ੍ਰੀਆਂ ਨੂੰ ਸ਼ਕਤੀਆਂ ਕਹਿੰਦੇ ਹਨ (ਸੰਥਿਆ)

"ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ **ਸਕਤਿ** ਗਲਿ ਬਾਂਧਿਆ।"

\- ਸਿਰੀ **ਬੇਣੀ**, ੧, ੨:੪ (93)

"**ਸਕਤਿ** ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ।"

\- ਆਸਾ **ਕਬ**, ੮, ੨:੧ (477)

5\. ਬਰਛੀ, (ਕੇਵਲ ਮਹਾਨਕੋਸ਼) ਸੈਹਬੀ

"ਜਾ ਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨ ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ।"

– ਸਵ **੨**, ੪:੩ (1391)

6. ਪਾਰਬਤੀ (ਭਾਵ)

"ਸਿਵਾ **ਸਕਤਿ** ਸੰਬਾਦੰ।"

– ਗੋਂਡ **ਨਾਮ**, ੧:੪:੧ (873)

7. ਸੰਬੰਧ, ਸੰਯੋਗ (ਮਹਾਨਕੋਸ਼)

ਦਰਪਣ ਸ਼ਬਦਾਰਥ ਸਹਿਮਤ ਨਹੀਂ ਜਿਵੇ

ਮਾਇਆ ਦਾ ਸੂਰਜ ਬਹੁਤ ਤਪਦਾ ਹੋਵੇ, ਗੁਰੂ ਚੰਦਰਮਾ ਦੇ ਦਰਸ਼ਨ ਕੀਤੀਆਂ ਠੰਢ ਪੈ ਜਾਂਦੀ ਹੈ।

"ਜੈਸੇ **ਸਕਤਿ** ਸੂਰੁ ਬਹੁ ਜਲਤਾ ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ।"

– ਗੋਂਡ **੪**, ੩, ੧:੨ (860)

**ਸਕਤੀ** ----- (1) ਜੜ੍ਹ (ਚੇਤਨਾ ਸਿਵਾ ਕੇ ਵਿਪ੍ਰੀਤ)

"ਆਪੇ ਸਿਵ **ਸਕਤੀ** ਸੰਜੋਗੀ।"

– ਭੈਰ **੫**, ੫੦, ੨:੩ (1150)

(2) ਤਾਕਤ, ਸ਼ਕਤੀ, ਸਮਰਥਾ, ਵੇਖੋ 'ਸਕਤਿ' (1)

(3) ਮਾਇਆ, ਪ੍ਰਕ੍ਰਿਤੀ, ਵੇਖੋ 'ਸਕਤਿ' (3)

**ਸਕੰਦਾ** ----- ਸਕਨਾ, ਸਮਰਥ ਹੋਣਾ

"ਨਾਲਿ ਹੋਵੰਦਾ ਲਹਿ ਨ **ਸਕੰਦਾ**।"

– ਰਾਮ **੫**, ਛੰਤ, ੧, ੧:੪ (924)

**ਹੋਰ ਰੂਪ:**

**ਸਕਨਿ** –

"ਨਿੰਦਕ ਦੁਸਟ ਵਡਿਆਈ ਵੇਖਿ ਨ **ਸਕਨਿ** ਓਨ੍ਹਾ ਪਰਾਇਆ ਭਲਾ ਨ ਸੁਖਾਈ।"

– ਬਿਲਾ **੪**, ਵਾਰ ੪:੩ (850)

**ਸਕਨੀ** –

"ਸਤਿਗੁਰ ਕੀ ਵਡਿਆਈ ਵੇਖਿ ਨ **ਸਕਨੀ** ਓਨ੍ਹਾ ਅਗੈ ਪਿਛੈ ਥਾਉ ਨਾਹੀ।"

– ਗਉ **੪**, ਵਾਰ ੧੫ਸ, **੪**, ੨:੭ (308)

**ਸਕਯਥ** ---- (ਸੰ. *ਟक्यार्थ*) ਸਰਲ, ਸਾਰਥਕ

"ਚਰਣ ਤ ਪਰ **ਸਕਯਥ** ਚਰਣ ਗੁਰ ਅਮਰ ਪਵਲਿ ਰਯ।"

– ਸਵ **੩**, ੧੦:੧ (1394)

**ਹੋਰ ਰੂਪ:**

**ਸਕਯਥਉ** –

"ਪਰਚਉ ਪ੍ਰਮਾਣ ਗੁਰ ਪਾਇਅਉ ਤਿਨ **ਸਕਯਥਉ** ਜਨਮੁ ਜਗਿ।"

– ਸਵ **੪ ਕਲ**, ੧੧:੫ (1398)

**ਸਕਯਥੁ** –

"ਧੰਨਿ ਧੰਨਿ ਗੁਰੁ ਧੰਨਿ ਜਨਮੁ **ਸਕਯਥੁ** ਭਲੌ ਜਗਿ।"

– ਸਵ **੧**, ੬:੪ (1390)

**ਸਕਰ** ------ (ਫ.) ਖੰਡ, ਸ਼ਕਰ

"ਸਗਲੀ ਧਰਤੀ **ਸਕਰ** ਹੋਵੈ ਖੁਸੀ ਕਰੇ ਨਿਤ ਜੀਉ।"

– ਮਾਝ **੧**, ਵਾਰ ੯ ਸ, **੧**, ੧:੨ (142)

**ਸੰਕਰ** ------ (ਸੰ. ੮ਕ੍ਰ) ਪੁਰਾਣਾ ਅਨੁਸਾਰ ਸ਼ਿਵ ਦਾ ਸੰ (ਕਲਿਆਣ) ਕਰਤਾ ਰੂਪ ਸ਼ਿਵਜੀ

"ਕੋਟਿ ਬਿਸਨ ਅਵਤਾਰ **ਸੰਕਰ** ਜਟਾਧਾਰ।"

– ਆਸਾ **੫**, ਛੰਤ ੫, ੨:੧ (455)

(2) ਸ਼ਿਵਜੀ

"**ਸੰਕਰ** ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ।"

– ਗੂਜ **੫**, ਵਾਰ ੨:੪ (518)

**ਹੋਰ ਰੂਪ:**

**ਸੰਕਰਦੇਉ** –

"ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ **ਸੰਕਰਦੇਉ**।"

– ਆਸਾ **ਕਬ**, ੧੪, ੨:੧ (479)

**ਸੰਕਰਾ** –

"**ਸੰਕਰਾ** ਮਸਤਕਿ ਬਸਤਾ ਸੁਰਸਰੀ ਇਸਨਾਨ ਰੇ।"

– ਧਨਾ **ਤਿਲੋ** ੧, ੧:੧ (695)

**ਸੰਕਰਿ** –

"**ਸੰਕਰਿ** ਬ੍ਰਹਮੈ ਦੇਵੀ ਜਪਿਓ ਮੁਖਿ ਹਰਿ ਹਰਿ ਨਾਮੁ ਜਪਿਆ।"

– ਮਾਰੂ **੪**, ੨, ੨:੧ (995)

**ਸੰਕਰੁ** –

"ਬ੍ਰਹਮਾ ਬਿਸਨੁ ਰਿਖੀ ਮੁਨੀ **ਸੰਕਰੁ** ਇੰਦੁ ਤਪੈ ਭੇਖਾਰੀ।"

– ਮਾਰੂ **੧**, ੧੦, ੨:੧ (992)

**ਸਕਲ** ------ ਸਗਲ, ਸਾਰੇ

"ਤਜਿ **ਸਕਲ** ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ।"

– ਗੂਜ **ਜੈਦੇ** ੧, ੩:੨ (526)

"ਦੀਨਾ ਨਾਥ **ਸਕਲ** ਭੈ ਭੰਜਨ ਜਸੁ ਤਾ ਕੋ ਬਿਸਰਾਇਓ।"

– ਸੋਰ **੯**, ੯, ੨:੨ (633)

**ਸਕਾ** ------ (ਵੇਖੋ 'ਸਕੰਦਾ') ਸਕਣਾ, ਸਮਰਥ ਹੋਣਾ, ਹੋਰ ਵੇਖੋ 'ਸਾਕਾ' ਸਾਕੈ

"ਹਉ ਰਹਿ ਨ **ਸਕਾ** ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ।"

– ਮਾਝ **੪**, ੧, ੩:੩ (94)

**ਹੋਰ ਰੂਪ:**

**ਸਕਾਉ** –

"ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ **ਸਕਾਉ**।"

– ਸਿਰੀ **੫**, ੭੭, ੪:੨ (44)

**ਸਕਾਈਐ** –

"ਘਰਿ ਰਤਨ ਲਾਲ ਬਹੁ ਮਾਣਕ ਲਾਦੇ ਮਨੁ ਭ੍ਰਮਿਆ ਲਹਿ ਨ **ਸਕਾਈਐ**।"

– ਬਸੰ **੪**, ੬, ੨:੧ (1179)

**ਸਕਾਸਾ** –

"ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ ਜੋ ਅੰਤੀ ਅਉਸਰਿ ਰਖਿ ਨ **ਸਕਾਸਾ**।"

– ਗੌਂਡ **੪**, ੨, ੪:੧ (860)

**ਸਕਾਹਿ** –

"ਸਿਵ ਬਿਰੰਚਿ ਅਰੁ ਸਗਲ ਮੋਨਿ ਜਨ ਗਹਿ ਨ **ਸਕਾਹਿ** ਗਤਾ।"

– ਗੂਜ **੫**, ੧੧, ੧:੨ (498)

**ਸਕਾਹੀ** –

"ਜਨ ਨਾਨਕ ਨਾਮੁ ਅਰਾਧਿ ਤੂ ਤਿਸੁ ਅਪੜਿ ਕੋ ਨ **ਸਕਾਹੀ**।"

– ਗਉ **੪**, ਵਾਰ ੧੫ਸ, **੪**, ੨:੧੨ (309)

**ਸਕਿਓ** –

"ਬੇੜਾ ਬੰਧਿ ਨ **ਸਕਿਓ** ਬੰਧਨ ਕੀ ਵੇਲਾ।"

– ਸੂਹੀ **ਫਰ** ੨, ੧:੧ (794)

**ਸਕਿਆ** –

"**ਸਕਿਆ** ਨ ਅਖਰੁ ਏਕੁ ਪਛਾਨਿ।"

– ਗਉ **ਕਬ**, ਬਾਅ ੪੫:੨ (343)

"ਅਨਤ ਤਰੰਗੀ ਨਾਮੁ ਜਿਨ ਜਪਿਆ ਮੈ ਗਣਤ ਨ ਕਰਿ **ਸਕਿਆ**।"

– ਮਾਰੂ **੪**, ੨, ੪:੧ (995)

**ਸਕੀ** –

"ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ **ਸਕੀ** ਧੋਇ।"

– ਸਿਰੀ **੩**, ੬੪, ੧*:੨ (39)

**ਸਕੀਐ** –

"ਲਿਖਿਆ ਮੇਟਿ ਨ **ਸਕੀਐ** ਜੋ ਧੁਰਿ ਲਿਖਿਆ ਕਰਤਾਰਿ।"

– ਸਿਰੀ **੪**, ਵਾਰ ੧੬ ਸ, **੩**, ੧:੪ (89)

**ਸਕੀਜੈ** –

"ਹੁਕਮੁ ਨ ਜਾਪੀ ਕੇਤੜਾ ਕਹਿ ਨ **ਸਕੀਜੈ** ਕਾਰ।"

– ਸਾਰ **੪**, ਵਾਰ ੧੧ ਸ, **੧**, ੧:੫ (1241)

**ਸਕੈ** –

"ਤਾ ਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ।"

– ਮਾਰੂ **੧**, ਸੋਲ ੧੭, ੯:੩ (1038)

**ਸਕੈ** –

"ਸੁਣਿਐ ਪੋਹਿ ਨ **ਸਕੈ** ਕਾਲੁ।"

– ਜਪੁ **੧**, ੮:੪ (2)

**ਸਕੋਈ** –

"ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ **ਸਕੋਈ**।"

– ਗਉ **੪**, ਵਾਰ ੧੫ ਸ, **੪**, ੩:੪ (309)

**ਸੰਕਾ** ------ (ਸੰ. *ਟ਼ਕਾ*) ਸ਼ਕ, ਸੰਸਾ, ਭਟਕਣਾ

"ਕਰਮ ਅਕਰਮ ਬੀਚਾਰੀਐ **ਸੰਕਾ** ਸੁਨਿ ਬੇਦ ਪੁਰਾਨ।"

– ਗਉ **ਰਵਿ**, ਅਸ ੧, ੩:੧ (346)

"ਮਰਨ ਜੀਵਨ ਕੀ **ਸੰਕਾ** ਨਾਸੀ।"

– ਪ੍ਰਭਾ **ਕਬ**, ੧, ੧:੧ (1349)

**ਸਕਾਰਥਾ** ---- ਸਫਲ, ਲਾਹੇਵੰਦ
"ਨਾਨਕ ਜਨਮੁ **ਸਕਾਰਥਾ** ਜੇ ਤਿਨ ਕੈ ਸੰਗਿ ਮਿਲਾਹ।"
- ਸਿਰੀ **੪**, ਵਾਰ ੭ ਸ, **੧**, ੨:੬ (85)

**ਹੋਰ ਰੂਪ:**

**ਸਕਾਰਥੁ** -
"ਨਾਮੁ ਪਦਾਰਥੁ ਹੋਇ **ਸਕਾਰਥੁ** ਹਿਰਦੈ ਚਰਨ ਬਸਾਹਿ।"
- ਆਸਾ **੫**, ੧੪੬, ੧:੧ (407)

**ਸਕੀ** ------ (1) ਸਕਨਾ, ਸਮਰਥ ਹੋਣਾ, ਵੇਖੋ 'ਸਕਾ'
(2) ਸਕਿਆ, ਖ਼ੂਨ ਦੇ ਰਿਸ਼ਤੇਦਾਰਾਂ
"ਪੁਤੀ ਭਾਤੀਈ ਜਾਵਾਈ **ਸਕੀ** ਅਗਹੁ ਪਿਛਹੁ ਟੋਲਿ ਡਿਠਾ ਲਾਹਿਓਨੁ ਸਭਨਾ ਕਾ ਅਭਿਮਾਨੁ।"
- ਬਿਲਾ **੪**, ਵਾਰ ੧੦:੨ (853)

**ਸੰਕੁਰਾ** ----- ਤੰਗ, ਭੀੜਾ
"ਕਬੀਰ ਮੁਕਤਿ ਦੁਆਰਾ **ਸੰਕੁਰਾ** ਰਾਈ ਦਸਏਂ ਭਾਇ।"
- ਸਲੋ **ਕਬ**, ੫੮:੧ (1367)

**ਹੋਰ ਰੂਪ:**

**ਸੰਕੁੜਾ** -
"ਕਬੀਰ ਮੁਕਤਿ ਦੁਆਰਾ **ਸੰਕੁੜਾ** ਰਾਈ ਦਸਵੈ ਭਾਇ।"
- ਗੂਜ **੩**, ਵਾਰ ੪ ਸ, **ਕਬ**, ੧:੧ (509)

**ਸਕੇਲਾ** ---- (ਸੰ. *ਸਜਲਨਮ*) ਸਮੇਟ ਲਿਆ, ਇਕੱਠਾ ਕਰ ਲਿਆ
"ਬਾਜੀਗਰ ਸ੍ਵਾਂਗ **ਸਕੇਲਾ**।"
- ਸੋਰ ਕਬ, ੪, ੨:੩ (655)

**ਹੋਰ ਰੂਪ:**

**ਸਕੇਲਿ** -
"ਕਬੀਰਾ ਧੂਰਿ **ਸਕੇਲਿ** ਕੈ ਪੁਰੀਆ ਬਾਂਧੀ ਦੇਹ।"
- ਸਲੋ **ਕਬ**, ੧੭੮:੧ (1374)

**ਸਕੇਲੀਐ** -
"ਈਧਨੁ ਅਧਿਕ **ਸਕੇਲੀਐ** ਭਾਈ ਪਾਵਕੁ ਰੰਚਕ ਪਾਇ।"
- ਸੋਰ **੧**, ਅਸ ੪, ੧੦:੧ (637)

**ਸੰਕੋਚੈ** ----- (ਸੰ *ਸਙਕੁਚਿ*) ਸਮੇਟੇ, ਸੰਕੁਚਿਤ ਕਰੇ
"ਖੇਲੁ **ਸੰਕੋਚੈ** ਤਉ ਨਾਨਕ ਏਕੈ।"
- ਗਉ **੫**, ਸੁਖ ੨੧, ੭:੧੦ (292)

**ਸਖ** ------- (ਸੰ. *ਸਖਿ* ) ਮਿਤਰ, ਸਹਿਚਾਰੀ, ਸਾਥੀ
"ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ **ਸਖ** ਉਲਟਤ ਜਾਤ ਬਿਰਖ ਕੀ ਛਾਂਰਹੁ।"
- ਸਮੁ, ੫*:੬ (1388)

**ਸੰਖ** ------- (1) ਇਕ ਗਿਣਤੀ, ਇਕ ਲੱਖ ਕਰੋੜ ਭਾਵੇ ਬੇਅੰਤ, ਅਣਗਿਣਤ
(ਸੰ. ਙ੍ਸ) ਗਿਣਤੀ, ਹਿਸਾਬ ਲਗਾਣਾ
"ਕਰਮ ਧਰਮ ਬਹੁ **ਸੰਖ** ਅਸੰਖ।" (ਗਿਣਤੀ ਅਣਗਿਣਤ ਹੈ)
– ਅਸਾ **੧**, ਅਸ ੪, ੬:੨ (413)
(2) (ਸੰ. ਙ੍ਸ) ਸਮੁੰਦਰ ਦਾ ਇਕ ਜੀਵ ਜਿਸ ਦੇ ਖੋਲ ਮੰਦਰਾਂ ਵਿਚ ਬਿਗਲ ਵਾਂਗ ਵਜਾਇਆ ਜਾਂਦਾ ਹੈ।

**ਹੋਰ ਰੂਪ:**

**ਸੰਖੁ** –
"ਢੁਲਕੇ ਚਵਰ **ਸੰਖ** ਘਨ ਗਾਜੇ।"
– ਰਾਮ **ਬੇਣੀ**, ੧, ੯:੪ (974)
"ਘਰਿ ਘਰਿ ਮੁਸਰੀ ਮੰਗਲੁ ਗਾਵਹਿ ਕਛੂਆ **ਸੰਖੁ** ਬਜਾਵੈ।"
–ਆਸਾ, **ਕਬ,** ੬, ੨:੨ (477)
(2) ਵਿਸ਼ਨੂੰ ਦੇ ਸੰਖ ਦਾ ਚੰਦਨ ਆਦਿ ਨਾਲ ਬਣਾਇਆ ਵੈਸ਼ਨਵ ਦੇ ਸਰੀਰ ਉਤੇ ਚਿੰਨ੍ਹ ਅਥਵਾ ਧਾਤੁ ਨਾਲ ਤਪਾ ਕੇ ਲਾਇਆ ਛਾਪਾ।
"**ਸੰਖ** ਚਕ੍ਰ ਗਦਾ ਹੈ ਧਾਰੀ ਮਹਾਸਾਰਥੀ ਸਤ ਸੰਗਾ।"
– ਮਾਰ **੫** ਸੋਲਾ ੧੧, ੧੦:੩ (1082)

**ਸਖਣੀਆਹਾ** -- ਖਾਲੀ ਹਨ
"ਢਠੀਆ ਕੰਮਿ ਨ ਆਵਨ੍ਹੀ ਵਿਚਹੁ **ਸਖਣੀਆਹਾ**।"
– ਸੂਹੀ **੧**, ੩, ੨:੨ (729)

**ਹੋਰ ਰੂਪ:**

**ਸਖਨਾਵੈ** –
"ਰੀਤੇ ਭਰੇ ਭਰੇ **ਸਖਨਾਵੈ** ਯਹ ਤਾ ਕੋ ਬਿਵਹਾਰੇ।" (ਖਾਲੀ ਕਰੇ)
– ਬਿਹਾ **੯**, ੧, ੧:੨ (537)

**ਸਖਨੀ** –
"ਪਾਤਾਲੀ ਆਕਾਸੀ **ਸਖਨੀ** ਲਹਬਰ ਬੂਝੀ ਖਾਈ ਰੇ।" (ਸਖਨੀ, ਅਸੰਤੁਸ਼ਟ, ਭਾਵ ਭੁੱਖੀ,)
– ਆਸਾ **੫**, ੪੪, ੧:੨ (381)
"ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ **ਸਖਨੀ** ਹੋਰ ਫੇਰ ਭਰੀਅਤ ਹੈ।"
– ਪ੍ਰਭਾ **੧**, ੮, ੨:੧ (1329)

**ਸਖਾ** ------ (ਸੰ. *ਸਖਿ*) (1) ਮਿਤ੍ਰ, ਸਾਥੀ, ਸਹਿਚਾਰੀ, ਦੋਸਤ, ਬੇਲੀ
"ਹਰਿ ਪ੍ਰਭੁ **ਸਖਾ** ਮੀਤੁ ਪ੍ਰਭੁ ਮੇਰਾ ਅੰਤੇ ਹੋਇ ਸਖਾਈ।"
– ਸਿਰੀ **੩**, ੪੮, ੩:੩ (32)

**ਹੋਰ ਰੂਪ:**

**ਸਖਾਇ** –
"ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ **ਸਖਾਇ**।" (ਪ੍ਰੇਮ ਉਸ ਦਾ ਸਾਥੀ ਹੈ)
– ਸਿਰੀ **੧**, ੨, ੮:੩ (54)
"ਧ੍ਰਿਗੁ ਧ੍ਰਿਗੁ ਨਰ ਨਿੰਦਕ ਜਿਨ ਜਨ ਨਹੀ ਭਾਏ ਹਰਿ ਕੇ **ਸਖਾ** ਸਖਮਾਇ।"

- ਰਾਮ **੪**, ੨, ੪:੧ (981)

**ਸਖਾਇਆ** –

"ਮੈ ਹਰਿ ਬਿਨੁ ਅਵਰੁ ਨ ਕੋਈ ਬੇਲੀ ਮੇਰਾ ਪਿਤਾ ਮਾਤਾ ਹਰਿ **ਸਖਾਇਆ**।"

- ਰਾਮ **੪**, ੫, ੧*:੨ (882)

**ਸਖਾਈ** –

"ਸਤਿਗੁਰ ਮਿਤ੍ਰੁ ਮੇਰਾ ਬਾਲ **ਸਖਾਈ**।"

- ਮਾਝ **੪**, ੧, ੪:੧ (94)

**ਸਖਾਤਾ** –

"ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ **ਸਖਾਤਾ** ਹੇ।"

- ਮਾਰੂ **੧**, ੧੧, ੧੩:੩ ( 1032)

**ਸਖੀ** –

"ਪਿਰੁ ਸਾਲਾਹੀ ਆਪਣਾ **ਸਖੀ** ਸਹੇਲੀ ਨਾਲਿ।"

- ਸਿਰੀ **੧**, ਅਸ ੫, ੩:੧ (56)

"**ਸਖੀ** ਮੰਗਲੋ ਗਾਇਆ ਇਛ ਪੁਜਾਇਆ ਬਹੁੜਿ ਨ ਮਾਇਆ ਹੋਹਿਆ।" (ਮਿਤਰਾਂ)

- ਸਿਰੀ **੫**, ਛੰਤ ੩, ੪:੫ (81)

"ਸੁਣਿ **ਸਖੀ** ਸਹੇਲੀ ਸਾਚਿ ਸੁਹੇਲੀ ਸਾਚੇ ਕੇ ਗੁਣ ਸਾਰੈ। (ਹੇ ਸਹੇਲੀ)

- ਗਉ **੧**, ਛੰਤ, ੨, ੨:੪ (243)

"**ਸਖੀ** ਸਾਜਨੀ ਕੇ ਹਉ ਚਰਨ ਸਰੇਵਉ, ਹਰਿ ਗੁਰ ਕਿਰਪਾ ਤੇ ਨਦਰਿ ਧਰੀ।" (ਭਾਵ ਸੰਤਜਨ)

- ਆਸਾ **੧**, ੨੨, ੨:੨ (355)

"**ਪੰਚ ਸਖੀ** ਹਮ ਏਕੁ ਭਤਾਰੋ।" (ਭਾਵ ਗਿਆਨ ਇੰਦਰੇ)

- ਆਸਾ **੫**, ੩੪, ੩:੧ (359)

"**ਪੰਚ ਸਖੀ** ਮਿਲਿ ਮੰਗਲੁ ਗਾਇਆ।"

- ਆਸਾ **੫**, ੧੭, ੩:੧ (375)

**ਸਖੰੀ** –

"ਜਿਨੀ **ਸਖੰੀ** ਕੰਤੁ ਪਛਾਣਿਆ ਹਉ ਤਿਨ ਕੈ ਲਾਗਉ ਪਾਇ।"

- ਸਿਰੀ **੩**, ੬੧, ੧:੩ (37)

**ਸਖੀਅ** –

"ਸੁਣਿ **ਸਖੀਅ** ਸਹੇਲੜੀਹੋ ਮਿਲਿ ਮੰਗਲੁ ਗਾਵਹ ਰਾਮ।"

- ਬਿਲਾ **੫**, ਛੰਤ ੨, ੨:੧ (846)

**ਸਖੀਆ** –

"ਮਿਲਿ **ਸਖੀਆ** ਪੁਛਹਿ ਕਹੁ ਕੰਤ ਨੀਸਾਣੀ।"

- ਆਸਾ **੫**, ਛੰਤ ੧੦, ੩:੧ (459)

"ਬਹਿ **ਸਖੀਆ** ਜਸੁ ਗਾਵਹਿ ਗਾਵਣਹਾਰੀਆ।" (ਸਤਸੰਗੀ)

- ਸੋਰ **੪**, ਵਾਰ ੮:੧ (645)

**ਸਖੀਏ** –

"ਆਪੇ ਬਹੁ ਬਿਧਿ ਰੰਗੁਲਾ **ਸਖੀਏ** ਮੇਰਾ ਲਾਲੁ।"

- ਸਿਰੀ **੧**, ੨੫, ੩:੧ (23)

**ਸਖੀਹੋ** –

"**ਸਖੀਹੋ** ਸਹੇਲੜੀਹੋ ਮੇਰਾ ਪਿਰੁ ਵਣਜਾਰਾ ਰਾਮੁ।" (ਹੇ ਸਹੇਲੀਓ)

– ਆਸਾ **੧**, ਛੰਤ ੧, ੩:੧ (436)

**ਸਖੇ** –

"ਭਾਈ ਮੀਤ ਬੰਧਪ **ਸਖੇ** ਪਾਛੇ ਤਿਨਹੂ ਕਉ ਸੰਪਾਨੀ।" (ਮਿੱਤਰ ਸਾਥੀ)

– ਗਉ **੫**, ਅਸ ੧੫, ੫:੧ (242)

"ਮੀਤ **ਸਖੇ** ਕੇਤੇ ਜਗ ਮਾਹੀ।" (ਸੰਗੀ ਸਾਥੀ)

– ਮਾਰੂ **੧**, ਸੋਲਾ ੮, ੧੧:੧ (1028)

**ਸਖੈਨੀ** –

"ਰਾਮ ਜਪਹੁ ਮੇਰੀ ਸਖੀ **ਸਖੈਨੀ**।" (ਸਹੇਲੀ)

– ਆਸਾ **੧**, ੧੦, ੧*:੧ (416)

(2) ਸਹਾਈ, ਮੱਦਦਗਾਰ, ਸਹਾਇਤਾ ਕਰਨ ਵਾਲਾ

"ਜੈਸੇ ਰਣ ਮਹਿ **ਸਖਾ** ਭ੍ਰਾਤ।" (ਭਰਾ ਹੀ ਸਹਾਈ ਹੁੰਦਾ ਹੈ)

– ਮਾਲੀ **੫**, ੩, ੨:੧ (987)

**ਹੋਰ ਰੂਪ:**

**ਸਖਾਇ** –

"ਤੂੰ ਗੁਰੁ ਪਿਤਾ ਤੂੰ ਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ **ਸਖਾਇ**।"

– ਗਉ **੧**, ੪੯, ੩:੩ (167)

**ਸਖਾਇਆ** –

"ਪਿਤ ਸੁਤੋ ਸਗਲ ਕਾਲਤ੍ਰ ਮਾਤਾ ਤੇਰੇ ਹੋਹਿ ਨ ਅੰਤਿ **ਸਖਾਇਆ**।"

– ਸਿਰੀ **੧**, ੨੬, ੧*:੨ (23)

**ਸਖਾਈ** –

"ਗੁਰਮਤਿ ਨਾਮੁ ਮੇਰਾ ਪ੍ਰਾਨ **ਸਖਾਈ** ਹਰਿ ਕੀਰਤਿ ਹਮਰੀ ਰਹਰਾਸਿ।"

– ਗੂਜ **੪**, ਸੋਦ ੪, ੧*:੨ (10)

"ਮੇਰਾ ਪ੍ਰਾਣ **ਸਖਾਈ** ਸਦਾ ਨਾਲਿ ਚਲੈ।"

– ਮਾਝ **੪**, ੧, ੨:੨ (94)

**ਸਖਾਤਾ** ----- ਸਾਥੀ, ਵੇਖੋ 'ਸਖਾ' (1)

**ਸਖੀਆ** ---- (1) ਸਹੇਲੀਆਂ (ਵੇਖੋ 'ਸਖਾ' 1)

(2) ਦਾਸੀਆਂ, ਪਤਨੀਆਂ

"ਏਕੋ ਪ੍ਰਿਉ **ਸਖੀਆ** ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ।"

– ਦੇਵ **੪**, ੨, ੨:੧ (527)

**ਸਗ** ------- (ਫਾ. ਸਗ) ਕੁਤਾ, ਕੂਕਰ

"**ਸਗ** ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ।"

– ਮਲਾ **੧**, ਵਾਰ ੨੭ਸ, **੧**, ੨:੭ (1291)

**ਹੋਰ ਰੂਪ:**

**ਸਗਿ** –

"ਮਨਮੁਖ ਬੰਨ੍ਹਿ ਚਲਾਈਅਹਿ ਨਾ ਮਿਲਹੀ ਵਗਿ **ਸਗਿ**।"

– ਸਲੋ **੩**, ੬:੪ (1413)

**ਸੰਗ** ------- (1) ਸਾਧ, ਸੰਗਤ

"ਹਤੇ ਦੁਖ ਜਨਮਹ ਮਰਨ ਸੰਤ **ਸੰਗੁ** ਪਰਤਾਪ।"

- ਗਉ **੫**, ਬਾਅ ੫੧:੪ (260)

"ਆਦਿ ਅੰਤਿ ਬੇਅੰਤ ਖੋਜਹਿ ਸੁਨੀ ਉਧਰਨ ਸੰਤ **ਸੰਗ** ਬਿਧੇ।" (ਤਰਨ ਦੀ ਵਿਧੀ ਸੰਤਾਂ ਦੀ ਸੰਗਤ ਹੀ ਸੁਣੀ ਹੈ।)

- ਆਸਾ **੫**, ਛੰਤ ੬, ੩:੫ (456)

**ਹੋਰ ਰੂਪ:**

**ਸੰਗਰੀਆ** –

"ਦੂਤਨ **ਸੰਗਰੀਆ**।"

- ਬਿਹਾ **੫**, ੧, ੧:੧ (537)

**ਸੰਗਿ** –

"ਮਨ ਪਿਆਰਿਆ ਜੀਉ ਮਿਤ੍ਰਾ ਕਰਿ ਸੰਤਾ **ਸੰਗਿ** ਨਿਵਾਸੋ।"

- ਸਿਰੀ **੫**, ਛੰਤ ੨, ੪:੧ (79)

"ਸੰਤਾ **ਸੰਗਿ** ਮਿਲਿ ਹਰਿ ਹਰਿ ਜਪਿਆ ਬਿਨਸੇ ਆਲਸ ਰੋਗਾ ਜੀਉ।"

- ਮਾਝ **੫**, ੪੮, ੧:੩ (108)

"**ਸੰਗਿ** ਨ ਸਾਥੀ ਗਵਨੁ ਇਕੇਲਾ।" (ਸਾਥ)

- ਸੂਹੀ **ਰਵਿ** ੧, ੨:੪ (793)

**ਸੰਗੁ** –

"ਸਾਧ ਸੰਗਤਿ ਸਿਉ **ਸੰਗੁ** ਨ ਕੀਆ ਬਹੁ ਜੋਨੀ ਦੁਖੁ ਪਾਵੈ।"

- ਸਿਰੀ **੫**, ਪਹ ੪, ੩:੪ (77)

**ਸੰਙੁ** –

"ਹਰਿ ਦੀਨਾ ਦੀਨ ਦਇਆਲ ਪ੍ਰਭੁ ਸਤਸੰਗਤਿ ਮੇਲਹੁ **ਸੰਙੁ**।"

- ਸੂਹੀ **੪**, ੩, ੪:੧ (732)

(2) ਟੋਲੀ, ਸਾਥੀਆਂ ਦਾ ਇਕੱਠ, ਮੰਡਲੀ

"ਹਰਿ ਜਨ ਸਗਲ ਉਧਾਰੇ **ਸੰਗ** ਕੇ।"

- ਸਾਰ **੫**, ੨੨, ੧*:੧ (1208)

"**ਸ਼ੰਗ** ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ।"

- ਸਲੋ **੯**, ੫੫:੧ (1429)

**ਹੋਰ ਰੂਪ:**

**ਸੰਗਾ** – ਵੇਖੋ 'ਸੰਗਾ' (2)

**ਸੰਗੁ** –

"**ਸੰਗੁ** ਚਲਤ ਹੈ ਹਮ ਭੀ ਚਲਨਾ।"

- ਸੂਹੀ **ਰਵਿ**, ੨, ੧:੩ (793)

(3) ਨਾਲ

"ਭ੍ਰਮ ਕੇ ਮੋਹੇ ਨਹ ਬੁਝਹਿ ਸੋ ਪ੍ਰਭੁ ਸਦਹੂ **ਸੰਗ**।"

- ਗਉ **੫**, ਬਾਅ ੯:੬ (252)

"ਬ੍ਰਹਮ ਗਿਆਨੀ ਕੈ ਬਸੈ ਪ੍ਰਭੁ **ਸੰਗ**।"

- ਗਉ **੫**, ਸੁਖ ੮, ੫:੨ (273)

"ਸਖੀ ਸਹੇਰੀ **ਸੰਗ** ਕੀ ਸੁਮਤਿ ਦ੍ਰਿੜਾਵਉ।" (ਨਾਲ ਦੀਓ)

- ਆਸਾ **੫**, ੧੧੭, ੩:੧ (400)

"ਅੰਗ **ਸੰਗ** ਭਗਵਾਨ ਪਰਸਨ ਪ੍ਰਭ ਨਾਨਕ ਪਤਿਤ ਉਧਾਰ।"

– ਗੂਜ **੫**, ਅਸ ੨, ੮:੨ (508)

**ਹੋਰ ਰੂਪ:**

**ਸੰਗਾ** – ਵੇਖੋ 'ਸੰਗਾ' (1)

**ਸੰਗਿ** –

"ਭਰੀਐ ਮਤਿ ਪਾਪਾ ਕੈ **ਸੰਗਿ**।"

– ਜਪੁ **੧**, ੨੦:੫ (4)

"ਨਾਮੁ ਸਹਾਈ ਸਦਾ **ਸੰਗਿ** ਆਗੈ ਲਏ ਛਡਾਇ।" (ਅੰਗ ਸੰਗ)

– ਸਿਰੀ **੫**, ੭੮, ੧*:੨ (45)

(4) ਮੇਲ, ਮਿਲਾਪ

"ਜਨਮ ਮਰਣ ਅਨੇਕ ਬੀਤੇ ਪ੍ਰਿਅ **ਸੰਗ** ਬਿਨੁ ਕਛੁ ਨਹ ਗਤੇ।"

– ਆਸਾ **੧**, ਛੰਤ ੧੪, ੧:੪ (462)

**ਹੋਰ ਰੂਪ:**

**ਸੰਗੁ** –

"ਤਿਨ੍ ਸੰਗਿ **ਸੰਗੁ** ਨ ਕੀਚਈ ਨਾਨਕ ਜਿਨ੍ਾ ਆਪਣਾ ਸੁਆਉ।"

– ਗੂਜ **੫**, ਵਾਰ ੧੦ਸ, **੫**, ੨:੨ (520)

(5) ਸਾਥੀ, ਸੰਗੀ

"ਕਵਲ ਨੈਨ ਮਧੁਰ ਬੈਨ ਕੋਟਿ ਸੈਨ **ਸੰਗ** ਸੋਭ ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ।"

– ਸਵ **੪**, ਗਯੰ ੬:੨ (1402)

**ਹੋਰ ਰੂਪ:**

**ਸੰਗਿ** –

"ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ।"

– ਮਾਝ **੧**, ਅਸ, ੧, ੪:੩ (109)

"ਗੁਰ ਕਾ ਬਚਨੁ ਜੀਅ ਕੈ ਸੰਗਿ।"

– ਗਉ **੫**, ੭੪, ੧:੩ (177)

"ਮਿਥਿਆ **ਸੰਗਿ** ਸੰਗਿ ਲਪਟਾਏ ਮੋਹ ਮਾਇਆ ਕਰਿ ਬਾਧੇ।"

– ਆਸਾ **੫**, ੧੨੬, ੧:੧ (402)

ਦੂਜੇ 'ਸੰਗਿ' ਦੇ ਅਰਥ ਨਾਲ ਹਨ।

**ਸੰਗੀ** –

"ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ **ਸੰਗੀ** ਸਾਥਿ।"

– ਸਿਰੀ **੧**, ਅਸ ੪, ੩:੩ (55)

"ਸਦਾ **ਸੰਗੀ** ਹਰਿ ਰੰਗ ਗੋਪਾਲਾ।" (ਸਹਾਇਕ, ਮਦਦਗਾਰ, ਸਾਥੀ)

– ਮਾਝ **੫**, ਅਸ ੧੬, ੩:੧ (79)

**ਸੰਗਤਿ** ----- (1) ਸ. *ਸਙ੍ਗਤਮ੍*) ਮੰਡਲੀ, ਇਕੱਠ, ਮਜਲਸ, ਹਰ ਜਸ ਲਈ ਜੁੜਿਆ ਜਨ ਸਮੂਹ

"ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ **ਸੰਗਤਿ** ਗੁਣ ਪਰਗਾਸਿ।"

– ਗੂਜ **੪**, ਸੋਦ ੪, ੨:੨ (10)

"ਜੋ ਸਤਿਗੁਰ ਸਰਣਿ **ਸੰਗਤਿ** ਨਹੀ ਆਏ ਧ੍ਰਿਗ ਜੀਵੇ ਧ੍ਰਿਗ ਜੀਵਾਸਿ।"

– ਗੂਜ **੪**, ਸੋਦ ੪, ੩:੨ (10)

**ਹੋਰ ਰੂਪ:**

**ਸੰਗਤੀ** –

"ਵਡਭਾਗੀ ਮਿਲੁ **ਸੰਗਤੀ** ਸਚਾ ਸਬਦੁ ਵਿਸਾਹੁ।" (ਸੰਗਤ ਵਿਚ)

– ਸਿਰੀ **੫**, ੮੨, ੨:੨ (46)

"ਅਗੈ **ਸੰਗਤੀ** ਕੁੜਮੀ ਵੇਮੁਖ, ਰਲਣਾ ਨ ਮਿਲੈ ਤਾ ਵਹੁਟੀ ਭਤੀਜੀਂ ਫਿਰਿ ਆਣਿ ਘਰਿ ਪਾਇਆ।" (ਸੰਗਤਾਂ ਨੇ)

– ਗਉ **੪**, ਵਾਰ ੧੨ ਸ, **੪**, ੧:੫ (306)

"ਬਿਨੁ **ਸੰਗਤੀ** ਸਭਿ ਐਸੇ ਰਹਹਿ ਜੈਸੇ ਪਸੁ ਢੋਰ।" (ਸੰਗਤਾਂ ਤੋਂ)

– ਆਸਾ **੩**, ੩੧, ੬:੧ (427)

(2) ਸਾਥ, ਸੰਗ

"ਬਿਨੁ **ਸੰਗਤਿ** ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ।"

– ਸਿਰੀ **੧**, ੧੭, ੩:੨ (20)

"ਤਿਨ ਕੀ **ਸੰਗਤਿ** ਦੇਹਿ ਪ੍ਰਭ ਮੈ ਜਾਚਿਕ ਕੀ ਅਰਦਾਸਿ।"

– ਸਿਰੀ **੫**, ੭੦, ੪:੨ (42)

**ਸਗਨ** ------ (ਸੰ. *कुनम*) ਸ਼ੁਭ ਘੜੀ, ਦਸਨ ਵਾਲ ਚਿੰਨ੍ਹ, ਸ਼ੁਭ ਘੜੀ

"ਤਉ **ਸਗਨ** ਅਪਸਗਨ ਕਹਾ ਬੀਚਾਰੈ।"

– ਗਉ **੫**, ਸੁਖ ੨੧, ੫:੬ (291)

**ਸ਼ੰਗਨਾ** ----- (1) ਸੰਗਤ, ਸਾਥ, ਸੰਗ

"ਜਾ ਕੋ ਰੇ ਕਰਮੁ ਭਲਾ ਤਿਨਿ ਓਟ ਗਈ ਸੰਤ ਪਲਾ। ਤਿਨ ਨਾਹੀ ਰੇ ਜਮੁ ਸੰਤਾਵੈ ਸਾਧੂ ਕੀ **ਸੰਗਨਾ**।"

– ਧਨਾ **੫**, ੩੦, ੨:੧ (679)

(2) ਝਕਣਾ, ਸੰਗ ਕਰਨੀ

"ਨਿਵਿ ਨਿਵਿ ਪਾਇ ਲਗਉ ਦਾਸ ਤੇਰੇ ਕਰਿ ਸੁਕ੍ਰਿਤੁ ਨਾਹੀ **ਸੰਗਨਾ**।"

– ਮਾਰੂ **੫**, ਸੋਲ ੯, ੩:੩ (1080)

**ਸੰਗਮ** ------ (ਸੰ. *स म*) ਮਿਲਾਪ

"ਉਲਟੀ ਗੰਗਾ ਜਮੁਨ ਮਿਲਾਵਉ।
ਬਿਨੁ ਜਲ **ਸੰਗਮ** ਮਨ ਮਹਿ ਨ੍ਹਾਵਉ।"

– ਗਉ **ਕਬ**, ੧੮, ੩:੨ (327)

(ਇੜਾ ਪਿੰਗੁਲਾ (ਗੰਗਾ ਜਮੁਨਾ) ਦੇ ਸੰਗਮ 'ਸੁਖਮਨਾ' ਵਿਚ ਵਿਚਰ ਅਰਥਾਤ ਮਨ ਦੀ ਇਕਾਗਰਤਾ ਵਿਚ ਵਿਚਰ ਇਸ਼ਨਾਨ ਕਰੋ)

"ਗੰਗ ਜਮੁਨ ਤਹ ਬੇਣੀ **ਸੰਗਮ** ਸਾਤ ਸਮੁੰਦ ਸਮਾਵਾ।"

– ਤੁਖਾ **੧**, ਬਾਰਾ, ੨੫:੪ (1109)

**ਹੋਰ ਰੂਪ:**

**ਸੰਗਮਿ** –

"ਮੈ ਮਨਿ ਤਨਿ ਹਰਿ ਭਾਵੈ ਪ੍ਰਭ **ਸੰਗਮਿ** ਰਾਤੀ ਰਾਮ।"

– ਆਸਾ **੧**, ਅਸ ੧, ੨:੨ (436)

"ਗੋਸਟਿ ਭਈ ਸਾਧ ਕੈ **ਸੰਗਮਿ** ਕਾਮ ਕ੍ਰੋਧੁ ਲੋਭੁ ਮਾਰਿਆ।" (ਮਿਲਣ ਨਾਲ)

– ਧਨਾ **੫**, ੧੬, ੧:੧ (675)

**ਸੰਗਮੁ** –

"ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ **ਸੰਗਮੁ** ਸਤ ਸਤੇ।"

– ਧਨਾ **੧**, ਛੰਤ **੧**, ੩:੪ (688)

**ਸੰਗਮੇ** –

"ਸਾਧੂ **ਸੰਗਮੇ** ਹਾਂ।" (ਮਿਲਾਪ/ਸੰਗਤ ਵਿਚ)

– ਆਸਾ **੫**, ੧੬੨, ੧:੧ (410)

"ਪਾਪ ਪੁੰਨ ਦੁਇ **ਸੰਗਮੇ** ਖੁਧਿਆ ਜਮਕਾਲਾ।" (ਮਿਲਾਪ/ਬੰਧਨ ਵਿਚ)

– ਮਾਰੂ **੧**, ਅਸ ੬, ੪:੨ (1012)

(2) ਸੰਗਤ

"ਬਿਨਵੰਤ ਨਾਨਕ ਬਿਨੁ ਸਾਧ **ਸੰਗਮ** ਸਭ ਮਿਥਿਆ ਸੰਸਾਰੀ।"

– ਬਿਹਾ **੫**, ਛੰਤ ੯, ੧:੬ (547)

**ਹੋਰ ਰੂਪ:**

**ਸੰਗਮਹ** –

"ਤਿਆਗੰਤ ਕਪਟ ਰੂਪ ਮਾਇਆ ਨਾਨਕ ਆਨੰਦ ਰੂਪ ਸਾਧ **ਸੰਗਮਹ**।"

– ਜੈਤ **੫**, ੭ਸ, **੫**, ੧:੨ (707)

**ਸੰਗਮਿ** –

"ਸਾਧ **ਸੰਗਮਿ** ਗੁਣ ਗਾਵਹ ਹਰਿ ਕੇ ਰਤਨ ਜਨਮੁ ਨਹੀ ਹਾਰਿਓ।"

– ਦੇਵ **੫**, ੩੦, ੧:੧ (534)

**ਸਗਰ** ------ (ਸੰ. *ਸਮਗ੍ਰ*) ਸਗਲ, ਸਾਰੇ, ਸਭ

"ਆਨ ਉਪਾਵ **ਸਗਰ** ਕੀਏ ਨਹਿ ਦੂਖ ਸਾਕਹਿ ਲਾਹਿ।"

– ਮਲਾ **੫**, ੨੪, ੨:੧ (1272)

**ਹੋਰ ਰੂਪ:**

**ਸਗਰਾਇਆ** –

"ਪਾਵਕੁ **ਸਗਰਾਇਆ**।"

– ਸੂਹੀ **੫**, ੪੬, ੩:੨ (746)

**ਸਗਰੀ** –

"ਧਨੁ ਧਰਨੀ ਅਰੁ ਸੰਪਤਿ **ਸਗਰੀ** ਜੋ ਮਾਨਿਓ ਅਪਨਾਈ।"

– ਸਾਰ ੯, ੧, ੧:੧ (1231)

**ਸਗਰੇ** –

"ਦਾਰਾ ਮੀਤ ਪੂਤ ਸਨਬੰਧੀ **ਸਗਰੇ** ਧਨ ਸਿਉ ਲਾਗੇ।"

– ਸੋਰ **੯**, ੯, ੧:੧ (633)

**ਸਗਰੋ** –

"ਭਇਓ ਕਿਰਪਾਲੁ ਸਰਬ ਕੋ ਠਾਕੁਰੁ **ਸਗਰੋ** ਦੂਖੁ ਮਿਟਾਇਓ।"

– ਸੋਰ **੫**, ੬੧, ੪:੧ (624)

**ਸੰਗਰਹੁ** ---- (ਸੰ. *ਸਗ੍ਰਹ*) ਇਕੱਠਾ ਕਰੋ
"ਨਾਮੁ ਸਮਾਲਹੁ ਨਾਮੁ **ਸੰਗਰਹੁ** ਲਾਹਾ ਜਗ ਮਹਿ ਲੇਇ।"
- ਰਾਮ **੧**, ਓਅੰ ੫੪:੨ (938)

**ਸੰਗਰਾਮ** ---- (ਸੰ. *ਸੰਗ੍ਰਾਮ*) ਯੁੱਧ, ਲੜਾਈਆਂ
"ਲਖ ਸੂਰਤਣ **ਸੰਗਰਾਮ** ਰਣ ਮਹਿ ਛੁਟਹਿ ਪਰਾਣ।"
- ਆਸਾ **੩**, ਵਾਰ ੮ਸ, **੧,** ੨:੩ (467)

**ਸਗਲ** ------ (ਸੰ. *ਸਕਲ*) (1) ਸਭ, ਸਾਰੇ, ਸਾਰੀਆਂ, ਸਭ ਕੁਝ
"ਮੰਨੈ **ਸਗਲ** ਭਵਨ ਕੀ ਸੁਧਿ।"
- ਜਪੁ **੧**, ੧੩:੨ (3)

"ਛੋਡਿ **ਸਗਲ** ਸਿਆਣਪਾ ਸਾਚਿ ਸਬਦਿ ਲਿਵ ਲਾਇ।"
- ਸਿਰੀ **੫**, ੯੪, ੧*:੨ (51)

"**ਸਗਲ** ਤਿਆਗਿ ਗੁਰ ਸਰਣੀ ਆਇਆ।"
- ਗਉ **੫**, ੧੩੦, ੪:੧ (192)

**ਹੋਰ ਰੂਪ:**

**ਸਗਲਹ** –
"ਵਰਨ ਚਿਹਨ **ਸਗਲਹ** ਤੇ ਰਹਤਾ।"
- ਗਉ **੫**, ਬਾਅ ੪੬:੭ (260)

**ਸਗਲਾ** –
"ਹਰਿ ਮਾਰਗਿ ਚਲਤ ਭ੍ਰਮੁ **ਸਗਲਾ** ਖੋਇਆ।"
- ਮਾਝ **੫**, ੧੭, ੨:੨ (99)

**ਸਗਲਾਣਾ** –
"ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ।"
- ਸਿਰੀ **੫**, ੯੬, ੧:੧ (51)

**ਸਗਲਾਰੇ** –
"ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ **ਸਗਲਾਰੇ**।"
- ਧਨਾ **ਰਵਿ**, ੩, ੨:੨ (694)

**ਸਗਲਿਆ** –
"**ਸਗਲਿਆ** ਭਉ ਲਿਖਿਆ ਸਿਰਿ ਲੇਖੁ।" (ਸਾਰਿਆਂ ਦੇ –ਸਗਲਿਆਂ)
- ਆਸਾ **੧**, ਵਾਰ ੪ਸ, **੧**, ੧:੩ (464)

**ਸਗਲੀ** –
"**ਸਗਲੀ** ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ।" (ਸਾਰੀ)
- ਸਿਰੀ **੫**, ਪਹ ੪, ੪:੫ (78)

"ਬੂਝੈ ਨਾਹੀ ਏਕੁ ਸੁਧਾਖਰੁ ਓਹੁ **ਸਗਲੀ** ਝਾਖ ਝਖਾਈਐ।" (ਸਾਰੀ, ਨਿਰੀ...)
- ਗਉ **੫**, ੬੪*, ੩:੨ (216)

"**ਸਗਲੀ** ਦਾਸੀ ਠਾਕੁਰੈ ਸਭ ਕਹਤੀ ਮੇਰਾ।" (ਸਾਰੀਆਂ, ਸਗਲੀ)
- ਆਸਾ **੫**, ੧੧੭, ੪:੧ (400)

**ਸਗਲੰੀ** –
"**ਸਗਲੰੀ** ਸਉਦੀ ਤੋਟਾ ਆਵੈ।"

– ਆਸਾ **੧**, ੨੪, ੫:੧ (356)

**ਸਗਲੀਆ** –

"ਸਭੇ ਕੰਤ ਮਹੇਲੀਆ **ਸਗਲੀਆ** ਕਰਹਿ ਸੀਗਾਰੁ।" (ਸਾਰੀਆਂ ਨੇ ਸਗਲੀਆਂ)

– ਸਿਰੀ **੧**, ਅਸ ੨, ੧:੧ (54)

**ਸਗਲੇ** –

"ਨਾਨਕ **ਸਗਲੇ** ਦੋਖ ਉਤਾਰਿਅਨੁ ਪ੍ਰਭੁ ਪਾਰਬ੍ਰਹਮ ਬਖਸਿੰਦੁ।"

– ਸਿਰੀ **੫**, ੮੨, ੪:੩ (16)

**ਸਗਲੋ** –

"ਗਵਨੁ ਕਰੈਗੋ **ਸਗਲੋ** ਲੋਗਾ।"

– ਗਉ **੫**, ਅਸ ੪, ੪:੪ (237)

**ਸਗਲੰ** –

"ਕ੍ਰਿਪਾ ਕਰੰਤ ਗੋਬਿੰਦ ਗੋਪਾਲਹ **ਸਗਲੰ** ਰੋਗ ਖਡਣਹ।"

– ਸਸ **੫**, ੨੯:੧ (1359)

(2) ਹਰ ਥਾਂ, ਸਭ ਥਾਂ (ਭਾਵ)

"ਕਹੁ ਨਾਨਕ ਗੁਰਿ ਭਰਮੁ ਕਾਟਿਆ **ਸਗਲ** ਬ੍ਰਹਮ ਬੀਚਾਰ।"

– ਸਿਰੀ **੫**, ੯੫, ੪:੨ (51)

"ਕਰਿ ਪੂਜੈ **ਸਗਲ** ਪਾਰਬ੍ਰਹਮੁ।" (ਸਭ ਥਾਂ/ਸਰਬ ਵਿਚ ਵਿਆਪਕ ਪਾਰਬ੍ਰਹਮ)

– ਗਉ **੫**, ਸੁਖ ੯, ੩:੪ (274)

**ਹੋਰ ਰੂਪ:**

**ਸਗਲੋ** –

"ਤਿਸੁ ਕੈ ਭਾਣੈ ਕੋਇ ਨ ਭੂਲਾ ਜਿਨਿ **ਸਗਲੋ** ਬ੍ਰਹਮੁ ਪਛਾਤਾ।"

– ਸੋਰ **੫**, ੬, ੧*:੨ (610)

"ਏਕ ਰੂਪ **ਸਗਲੋ** ਪਾਸਾਰਾ।"

– ਬਿਲਾ **੫**, ੬, ੧:੧ (803)

(3) ਸਾਰੀ ਲੋਕਾਈ (ਭਾਵ)

"ਤੇਰੋ ਰੂਪੁ **ਸਗਲ** ਦੇਖਿ ਮੋਹੀ।"

– ਗਉ **੫,** ੧੨੯, ੧*:੨ (207)

"ਏਕੁ ਦਾਤਾਰੁ **ਸਗਲ** ਹੈ ਜਾਚਿਕ ਦੂਸਰ ਕੈ ਪਹਿ ਜਾਵਉ।"

– ਆਸਾ **੫,** ੧੨੧, ੧:੨ (401)

**ਹੋਰ ਰੂਪ:**

**ਸਗਲੀ –**

"ਲਸਕਰ ਤਰਕਸਬੰਦ ਬੰਦ ਜੀਉ ਜੀਉ **ਸਗਲੀ** ਕੀਤ।"

– ਸਿਰੀ **੫,** ਅਸ ੨੬, ੭:੩ (70)

"ਪਲਚਿ ਪਲਚਿ **ਸਗਲੀ** ਮੁਈ ਝੂਠੈ ਧੰਧੈ ਮੋਹੁ।" (ਸਾਰੀ ਲੋਕਾਈ)

– ਮਾਝ **੫,** ਬਾਰਾ, ੩:੪ (133)

**ਸਗਲੇ –**

"**ਸਗਲੇ** ਜਾਚਹਿ ਗੁਰ ਭੰਡਾਰੀ।" (ਸਾਰੇ ਲੋਕ)

– ਮਾਰੂ **੧,** ਸੋਬ ੪, ੧੬:੧ (1024)

(4) ਪੂਰੀ

"ਤਿਸੁ ਭਈ ਖਲਾਸੀ ਹੋਈ **ਸਗਲ** ਸਿਧਿ।"

- ਗਉ **੫,** ਅਸ ੫, ੮:੧ (238)

**ਸੰਗਲ** ------ (ਸੰ. *ਸ਼੍ਰਖਲਾ*) ਜ਼ੰਜੀਰ

"ਨਾ ਸਤਿ ਹਸਤੀ ਬਧੇ **ਸੰਗਲ** ਨ ਸਤਿ ਗਾਈ ਘਾਹੁ ਚਰਹਿ।"

- ਰਾਮ **੩,** ਵਾਰ ੧੨ਸ, **੧,** ੧:੪ (952)

**ਹੋਰ ਰੂਪ:**

**ਸੰਗਲਿ –**

"ਜਮ ਰਾਜੇ ਕੇ ਹੇਰੂ ਆਏ ਮਾਇਆ ਕੈ **ਸੰਗਲਿ** ਬੰਧਿ ਲਇਆ।"

- ਆਸਾ **੧,** ਪਟੀ ੫:੨ (432)

**ਸੰਗਲੁ –**

"ਜਮ ਡੰਡਾ ਗਲਿ **ਸੰਗਲੁ** ਪੜਿਆ ਭਾਗਿ ਗਏ ਸੇ ਪੰਚ ਜਨਾ।"

- ਗਉ **੧,** ੧੪, ੩:੨ (155)

**ਸਗਵਾ** ----- ਸਗੋਂ

"ਪਰਾਈ ਬਖੀਲੀ ਕਰਹਿ ਆਪਣੀ ਪਰਤੀਤਿ ਖੋਵਨਿ **ਸਗਵਾ** ਭੀ ਆਪੁ ਲਖਾਹਿ।"

- ਬਿਲਾ **੪,** ਵਾਰ ੮:੩ (852)

**ਹੋਰ ਰੂਪ:**

**ਸਗਵੀ –**

"ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ ਛਪੜਿ ਨਾਤੈ **ਸਗਵੀ** ਮਲੁ ਲਾਏ।"

- ਮਾਝ **੧,** ਵਾਰ ੫ਸ, **੪,** ੨:੩ (140)

**ਸੰਗਾ** ------ (1) ਨਾਲ, ਸੰਗ

"ਪ੍ਰਭ ਕਉ ਜਾਣੈ ਸਦ ਹੀ **ਸੰਗਾ**।"

- ਗਉ **੫,** ੯੬, ੧:੨ (181)

"ਅਨਦਿਨੁ ਸੂਚੇ ਹਰਿਗੁਣ **ਸੰਗਾ**।" (ਅੰਗ ਸੰਗ)

- ਆਸਾ **੧,** ੧੭੭, ੨:੨ (354)

"ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ **ਸੰਗਾ**।" (ਨਾਲ ਨਾਲ)

- ਮਾਰੂ **੫,** ਸੋਲਾ ੧੭, ੨:੩ (1082)

**ਹੋਰ ਰੂਪ:**

**ਸੰਗਾਤ –**

"ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤਿ ਨ ਚਲਤ **ਸੰਗਾਤ**।"

- ਸਾਰ **ਕਬ,** ੧, ੪:੧ (1252)

(2) ਸੰਗਤ/ਸੰਗ ਵਿਚ, ਮੰਡਲੀ ਵਿਚ

"ਬਿਆਪਤ ਗੀਤ ਨਾਦ ਸੁਣਿ **ਸੰਗਾ**।"

- ਗਉ **੫,** ੯੮, ੩:੨ (182)

"ਤਹ ਗੀਤ ਨਾਦ ਅਖਾਰੇ **ਸੰਗਾ**।" (ਸੰਗਤਾਂ ਦੇ ਅਖਾੜੇ/ਜੋੜਮੇਲ)

- ਸੂਹੀ **੫,** ੧੨, ੨:੧ (739)

**ਹੋਰ ਰੂਪ:**

**ਸੰਗਾਇਆ –**
"ਚਰਨ ਬਸਾਇਆ ਸੰਤ **ਸੰਗਾਇਆ** ਅਗਿਆਨ ਅੰਧੇਰੁ ਗਵਾਇਆ।"
- ਸਾਰ **੫,** ਛੰਤ ੧, ੪:੩ (1237)

**ਸੰਗਾਹਿ –**
"ਏਹ ਮੁਕਤਾ ਏਹ ਜੁਗਤਾ ਰਾਖਹੁ ਸੰਤ **ਸੰਗਾਹਿ**।"
- ਆਸਾ **੫,** ੧੪੬, ੨:੧ (407)

(3) ਸਕਦਾ
"ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ **ਸੰਗਾ**।"
- ਮਾਰੂ **੫,** ਸੋਲਾ ੧੧, ੧੬:੩ (1083)

(4) ਵਿਚ (ਭਾਵ)
"ਕੀਟ ਹਸਤ ਪੂਰਨ ਸਭ **ਸੰਗਾ**।"
- ਕਾਨ **੫,** ੩੬, ੧*:੨ (1305)

**ਸਗਾਹੀ** ----- ਸੰਗਦੇ ਹਨ
"ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ **ਸਗਾਹੀ**"
- ਮਾਝ **੧,** ਵਾਰ ੨੬ਸ, **੧,** ੧:੨ (149)

**ਸੰਗਾਤ** ----- ਨਾਲ ਵੇਖੋ 'ਸੰਗਾ' (1)

**ਸੰਗਾਤੀ** ----- ਸੰਗ/ਮੰਡਲੀ/ਇਕੱਠ ਨਾਲ
"ਆਵਤ ਸੰਗ ਨ ਜਾਤ **ਸੰਗਾਤੀ**।"
- ਭੈਰ **ਕਬ,** ੨, ੨:੧ (1158)

**ਸੰਗਾਦਿ** ----- ਸੰਗੀ/ਸਾਥੀ ਆਦਿਕ
"ਗੁਰ ਸਬਦਿ ਸਮਾਚਰਿਓ ਨਾਮੁ ਟੇਕ **ਸੰਗਾਦਿ** ਬੋਹੈ।"
- ਸਵ **੪,** ਕਲ ੧੦:੨ (1398)

**ਸੰਗਾਨਿ** ----- ਨਾਲ, ਸੰਗ
"ਓਤਿ ਪੋਤਿ ਭਗਤਨ **ਸੰਗਾਨਿ**।"
- ਰਾਮ **੫,** ੩੦, ੩:੨ (892)

**ਹੋਰ ਰੂਪ:**

**ਸੰਗਾਨੈ** –
"ਪਿਰ ਧਨਹਿ ਸੀਗਾਰਿ ਰਖੈ **ਸੰਗਾਨੈ**।"
- ਮਾਰੂ **੫**, ਸੋਲ ੨, ੨:੨ (1072)

**ਸੰਗਾਨੀ** ----- ਸੰਗਤ
"ਨੀਕੀ ਸਾਧ ਸੰਗਾਨੀ।"
- ਆਸਾ **੨**, ੧੩੫, ੧*:੨ (404)

**ਹੋਰ ਰੂਪ:**

**ਸੰਗਾਨੇ –**
"ਕਰਮ ਭਾਗ ਸੰਤਨ **ਸੰਗਾਨੇ** ਕਾਸਟ ਲੋਹ ਉਧਾਰਿਓ ਰੇ।"
- ਗਉ **ਕਬ,** ੫੬, ੩:੨ (335)

**ਸੰਗਾਰ** ----- ਸੰਗਤ, ਸਾਥ, ਸੰਗ

"ਕਹੁ ਨਾਨਕ ਤਿਨਿ ਭਵਜਲੁ ਤਰੀਅਲੇ ਪ੍ਰਭ ਕਿਰਪਾ ਸੰਤ **ਸੰਗਾਰ**।"

– ਦੇਵ **੫,** ੩੧, ੪:੧ (534)

"ਜਿਨਾ ਮਸਤਕਿ ਲੀਖਿਆ ਤੇ ਮਿਲੇ **ਸੰਗਾਰ**।" (ਸਤ ਸੰਗਤ/ਸੰਗਤ ਵਿਚ)

– ਮਾਲੀ **੫,** ੧, ੧:੧ (986)

**ਹੋਰ ਰੂਪ:**

**ਸੰਗਾਰਾ –**

"ਉਆਹੂ ਜਤਨ ਸਾਧ **ਸੰਗਾਰਾ**।"

– ਗਉ **੫,** ਬਾਅ ੪੩, ੪ (259)

**ਸੰਗਾਰੀ –**

"ਬੂਡਤ ਅੰਧ ਨਾਨਕ ਪ੍ਰਭ ਕਾਢਤ ਸਾਧ ਜਨਾ **ਸੰਗਾਰੀ**।"

– ਧਨਾ **੫,** ੪੨, ੨:੨ (681)

**ਸੰਗਾਰੇ –**

"ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ **ਸੰਗਾਰੇ**।" (ਸੰਗਤ ਕਰਕੇ/ਵਿਚ)

– ਆਸਾ **੫,** ੧੪੧, ੧:੧ (406)

**ਸਗਾਰਵਾ** ---- ਸਿੰਗਾਰਵਾਂ, ਸੁਹਣਾ, ਸਜੀਲ

"ਮਨੁ ਤਨੁ ਤਾਮਿ **ਸਗਾਰਵਾ** ਜਾ ਦੇਖਾ ਹਰਿ ਨੈਣੇ।"

– ਕਾਨ **੪,** ਵਾਰ ੧੨ਸ, **੪,** ੨:੧ (1317)

**ਸੰਗਾਰਿ** ----- ਸੰਗੀ, ਸਾਥੀ, ਨਾਲ ਰਹਿਣ ਵਾਲਾ

"ਗ੍ਰਿਹੁ ਮੰਦਰ ਮਹਲਾ ਜੋ ਦੀਸਹਿ ਨਾ ਕੋਈ **ਸੰਗਾਰਿ**।"

– ਆਸਾ **੫,** ੩੭, ੪:੧ (379)

**ਹੋਰ ਰੂਪ:**

**ਸੰਗਾਰੀ –**

"ਸਤਸੰਗਤਿ ਮਹਿ ਬਿਸਾਸੁ ਹੋਇ ਹਰਿ ਜੀਵਤ ਮਰਤ **ਸੰਗਾਰੀ**।" (ਸੰਗ ਹੈ)

– ਆਸਾ **੫,** ੧੨੨, ੩:੨ (401)

"ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ **ਸੰਗਾਰੀ** ਰੇ।" (ਸੰਗੀ ਸਾਥੀ)

– ਬਿਲਾ **ਕਬ,** ੧, ੩:੨ (855)

**ਸੰਗਾਰੈ –**

"ਪ੍ਰਭ ਕੀ ਪ੍ਰੀਤਿ ਚਲੈ **ਸੰਗਾਰੈ**।" (ਅੰਗ ਸੰਗ ਨਾਲ)

– ਆਸਾ **੫,** ੮੫, ੩:੪ (391)

**ਸੰਗਾਰੀ** ----- (1) ਸੰਗਤ ਵੇਖੋ 'ਸੰਗਾਰ'
(2) ਸਾਥੀ, ਸੰਗੀ, ਵੇਖੋ 'ਸੰਗਾਰਿ'

**ਸੰਗਾਰੇ** ----- (1) ਸੰਗਤ, ਵੇਖੋ 'ਸੰਗਾਰ'
(2) ਸਾਥ, ਅੰਗ ਸੰਗ, ਨਾਲ ਵੇਖੋ 'ਸੰਗਾਰਿ'

**ਸੰਗਿ** ------ (1) ਵਿਚ (ਭਾਵ)

"ਸੋ ਤਨੁ ਧਰ **ਸੰਗਿ** ਰੁਲਿਆ।"

- ਗਉ **੫,** ੧੩੯, ੩:੨ (210)

"ਭਰਣ ਪੋਖਣ **ਸੰਗਿ** ਅਉਧ ਬਿਹਾਣੀ।" (ਸਰੀਰ ਨੂੰ ਪਾਲਣ ਪੋਸ਼ਣ ਵਿਚ ਹੀ)

- ਸੂਹੀ **੫,** ੩੩, ੩:੧ (743)

(2) ਸਮੇਤ

"ਤਰੇ ਕੁਟੰਬ **ਸੰਗਿ** ਲੋਗ ਕੁਲ ਸਬਾਇਆ।"

- ਜੈਤ **੫,** ਵਾਰ ੧੮:੫ (710)

(3) ਸਾਥ, ਸੰਗਤ, ਵੇਖੋ 'ਸੰਗ' (1)

(4) ਨਾਲ, ਵੇਖੋ ਸੰਗ (3)

(5) ਸਾਥੀ, ਸੰਗੀ ਵੇਖੋ 'ਸੰਗ' (5)

(6) (ਫਾ.) ਡਾਕੂ, ਫੰਧਕ (ਕੇਵਲ 'ਮਹਾਨ ਕੋਸ਼')

"ਗੁਰੁ ਸਿਮਰਤ ਜੰਮ **ਸੰਗਿ** ਨ ਫਾਸਹਿ।"

- ਮਾਰੂ **੫,** ਸੋਲਾ ੪, ੨:੨ (1074-75)

('ਦਰਪਣ' ਇਥੇ ਵੀ ਅਰਥ 'ਸੰਗਤ' ਦੇ ਕਰਦੇ ਹਨ)

(7) (ਫਾ. ਸੰਗ) ਪਥਰ (ਕੇਵਲ 'ਮਹਾਨਕੋਸ਼')

"ਸਤਸੰਗਤਿ ਹਰਿ ਮੇਲਿ ਪ੍ਰਭ ਹਮ ਪਾਪੀ **ਸੰਗਿ** ਤਰਾਹ।"

- ਕਾਨ **੪,** ਵਾਰ ਪਸ, **੪,** ੧:੪ (1314)

('ਦਰਪਣ' ਇਥੇ ਵੀ ਅਰਥ 'ਸੰਗਤ' ਦਾ ਹੀ ਕਰਦੇ ਹਨ)

**ਸੰਗੀ** ------ (1) ਸਤਿਸੰਗੀ, ਸਤਸੰਗ ਦਾ ਸਾਥੀ, ਸਹਿਚਾਰੀ

"ਮੋਹਿ ਮਿਲਿਓ ਪ੍ਰਭੁ ਆਪਨਾ **ਸੰਗੀ** ਭਜਹਿ ਗੋੁਬਿੰਦੁ।"

- ਸਲੋ **ਕਬ,** ੬:੨ (1364)

(2) ਸਾਥੀ, ਵੇਖੋ 'ਸੰਗ' (5)

(3) ਨਾਲ ਚੱਲਣ ਵਾਲਾ, ਸਥਿਰ (ਭਾਵ)

"ਇਨ ਮੈ ਕਛੁ **ਸੰਗੀ** ਨਹੀ ਨਾਨਕ ਸਾਚੀ ਜਾਨਿ।"

- ਸਲੋ **੯,** ੫:੨ (1426)

**ਸੰਗੀਆ** ---- ਸਾਥੀ, ਵੇਖੋ 'ਸੰਗ' (5)

"ਮਨ ਫੇਰਤੇ ਹਰਿ ਸੰਗਿ **ਸੰਗੀਆ**।"

- ਮਲ **੫,** ੨੩, ੨:੪ (1272)

**ਸੰਗੀਐ** ----- ਸੰਗਤ ਵਿਚ

"ਆਠ ਪਹਰ ਗੁਣ ਗਾਇ ਸਾਧੂ **ਸੰਗੀਐ**।"

- ਆਸਾ **੫,** ੧੧੦, ੧*:੨ (398)

**ਸੰਗੀਤ** ----- (1) ਸੰਗ੍ਰਹਿਤ ਦਾ ਸੰਖੇਪ (ਕੇਵਲ 'ਮਹਾਨਕੋਸ਼')

"ਬਹੁ ਭੋਜਨ ਕਾਪਰ **ਸੰਗੀਤ**।"

- ਗਉ **੫,** ਸੁਖ ੨੦, ੮:੫ (290)

(ਬਾਕੀ ਸਾਰੇ ਵਿਦਵਾਨ ਅਰਥ ਰਾਗ ਰੰਗ ਹੀ ਕਰਦੇ ਹਨ)

(2) ਰਾਗ ਗਾਇਨ

"ਅਨਿਕ ਧੁਨਿਤ ਲਲਿਤ **ਸੰਗੀਤ**।"

- ਸਾਰ **੫,** ਅਸ ੧, ੧੦:੩ (1236)

**ਸੰਗੀਤਾ** ----- ਗਵਈਏ, ਗਾਵਣ ਵਾਲੇ
"ਦਸ ਪਾਤਉ ਪੰਚ **ਸੰਗੀਤਾ** ਏਕੈ ਭੀਤਰਿ ਸਾਥੇ।"
- ਰਾਮ **੫,** ੭, ੩:੨ (884)

**ਸੰਗੀਤਿ** ----- ਸੰਗ, ਨਾਲ
"ਚੰਦਨ ਲੇਪ ਹੋਤ ਦੇਹ ਕਉ ਸੁਖੁ ਗਰਧਭ ਭਸਮ **ਸੰਗੀਤਿ।**"
- ਧਨਾ **੫,** ੬, ੨:੧ (673)

**ਸੰਗੁ** ------- (1) ਝਿਜਕ, ਸ਼ਰਮ/ਲਜਾ ਮਹਿਸੂਸ ਕਰ
"ਮਨ ਪਾਪ ਕਰਤ ਤੂ ਸਦਾ **ਸੰਗੁ**।"
- ਬਸੰ **੫,** ੧੧, ੩:੨ (1183)

**ਹੋਰ ਰੂਪ:**

**ਸੰਗੈ** –
"ਜੀਆਂ ਕੁਹਤ ਨ **ਸੰਗੈ** ਪਰਾਣੀ।"
- ਗਉ **੫,** ੧੦੭*, ੩:੨ (201)

(2) ਸਾਥ, ਸੰਗਤ, ਵੇਖੋ 'ਸੰਗ' (1)
(3) ਟੋਲੀ, ਸਾਥ, ਸਾਥੀਆਂ ਦਾ ਇਕੱਠ, ਵੇਖੋ 'ਸੰਗ' (2)
"ਵੈਦਾ ਸੰਦਾ **ਸੰਗੁ** ਇਕਠਾ ਹੋਇਆ।" (ਸਤਸੰਗਤ)
- ਫੁਨ **੫,** ੨੩:੧ (1363)

(4) ਸਬੰਧ, ਰਿਸ਼ਤਾ
"ਗ੍ਰਿਹਿ ਸੇਜ ਸੁਹਾਵੀ ਆਗਨਿ ਚੈਨਾ ਤੋਰੋ ਰੀ ਤੋਰੋ ਪੰਚ ਦੂਤਨ ਸਿਉ **ਸੰਗੁ** ਤੋਰੋ।"
- ਕਾਨ **੫,** ੪੩, ੧:੧ (1306)

**ਸਗੁਨ** ------ (ਸੰ. कुन) ਚੰਗੇ ਸ਼ਗਨ, ਸ਼ੁਭ ਲਗਨ
"**ਸਗੁਨ** ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ।"
- ਆਸ **੫,** ੧੨੦, ੨:੧ (401)

**ਸੰਗੂਤੀ** ----- ਜੁੜੀ ਹੋਈ
"ਗੁਰ ਕੈ ਭਾਇ ਚਲੋ ਸਾਚਿ **ਸੰਗੂਤੀ** ਰਾਮ।"
- ਬਿਲਾ **੧,** ਛੰਤ ੧, ੩:੨ (843)

**ਸਗੂੜੌ** ------ ਗੂੜਾ
"ਦੀਨ ਦਇਆਲੁ ਪ੍ਰੀਤਮ ਮਨਮੋਹਨੁ ਅਤਿ ਰਸ ਲਾਲ **ਸਗੂੜੌ**।"
- ਪ੍ਰਭਾ **੫,** ੧੫, ੧*:੨ (1331)

**ਸੰਗੇ** ------- (1) ਨਾਲ, ਅੰਗ ਸੰਗ
"ਜਿਨਿ ਪਿਰੁ **ਸੰਗੇ** ਜਾਣਿਆ ਪਿਰੁ ਰਾਵੇ ਸਦਾ ਹਦੂਰਿ।"
- ਸਿਰੀ **੩,** ੬੨, ੧:੪ (38)

(2) ਸੰਗਤ ਵਿਚ
"ਆਇ ਬਸਹਿ ਸਾਧੂ ਕੈ **ਸੰਗੇ**।"
- ਗਉ **੫,** ਬਾਅ ੧੩:੩ (252)

"**ਸੰਗੇ** ਸੋਹੰਤੀ ਕੰਤ ਸੁਆਮੀ ਦਿਨਸੁ ਰੈਣੀ ਰਾਵੀਐ।"

- ਆਸਾ **੫,** ੧੨, ੧:੩ (460)

**ਸੰਗੇਣ** ----- (1) ਸੰਗਤ ਵਿਚ
"ਨਿਰਮਲੰ ਸੰਤ **ਸੰਗੇਣ** ਓਟ ਨਾਨਕ ਪਰਮੇਸੁਰਹ।"
- ਜੈਤ **੫,** ਵਾਰ ੨੭ਸ:੨ (709)

**ਸੰਗੈ** ------- ਝਿਜਕੇ ਵੇਖੋ 'ਸੰਗੁ'

**ਸੰਗੋਇਆ** --- ਨਾਲ, ਸੰਗ
"ਗੁਰ ਸਤਿਗੁਰ ਪਿਛੈ ਤਰਿ ਗਇਆ ਜਿਉ ਲੋਹਾ ਕਾਠ **ਸੰਗੋਇਆ**।"
- ਗਉ **੪,** ਵਾਰ ੧੯ਸ, **੪,** ੧:੯ (309)

**ਸਗੋਨੀ** ----- ਗੁਣਾਂ ਸਹਿਤ
"ਅਸਥਿਰੁ ਚੀਤੁ ਸਮਾਧਿ **ਸਗੋਨੀ**।"
- ਰਾਮ **੧**, ਓਅੰ ੨੦:੬ (932)

**ਸੰਗੋਰੀ** ----- ਸੰਗਤ ਸਾਥ
"ਨਾਨਕ ਕਉ ਪ੍ਰਭ ਕੀਜੈ ਕਿਰਪਾ ਉਨ ਸੰਤਨ ਕੈ ਸੰਗਿ **ਸੰਗੋਰੀ**।" (ਸੰਤਾਂ ਦੀ ਸੰਗਤ ਨਾਲ)
- ਗਉ **੫**, ੧੩੪, ੪:੨ (209)

**ਸੰਗ੍ਰਹਹਿ** ---- (ਸੰ. *सग्रंह*:) ਇਕਠਾ ਕਰਦੇ ਹਨ
"ਸਚੁ **ਸੰਗ੍ਰਹਹਿ** ਸਦ ਸਚਿ ਰਹਹਿ ਸਚੈ ਨਾਮਿ ਪਿਆਰਿ।"
- ਵਡ **੪**, ਵਾਰ ੧ਸ, **੩**, ੧:੨ (585)

**ਹੋਰ ਰੂਪ:**

**ਸੰਗ੍ਰਹਣ** –
"ਆਤਮ ਰਤ **ਸੰਗ੍ਰਹਣ** ਕਹਣ ਅੰਮ੍ਰਿਤ ਕਲ ਢਾਲਣ।" (ਇਕਠੇ ਕਰਨ ਵਾਲੇ)
- ਸਵ **੨**, ੫:੪ (1391)

**ਸੰਗ੍ਰਹਨ** –
"ਰਤਨੁ ਤਿਆਗਿ **ਸੰਗ੍ਰਹਨ** ਕਉਡੀ ਪਸੂ ਨੀਚ ਇਆਨਾ।"
- ਬਿਹਾ **੫**, ਛੰਤ ੮, ੩:੪ (542)

**ਸੰਗ੍ਰਹਾ** –
"ਗੁਣ ਵੀਚਾਰੀ ਗੁਣ **ਸੰਗ੍ਰਹਾ** ਅਵਗੁਣ ਕਢਾ ਧੋਇ।"
- ਸਿਰੀ **੩**, ੬੦, ੪:੨ (37)

**ਸੰਗ੍ਰਹਿ** –
"ਰਸੁ **ਸੰਗ੍ਰਹਿ** ਬਿਖੁ ਪਰਹਰਿ ਤਿਆਗਿਆ।"
- ਗਉ **੧**, ਅਸ ੧, ੩:੩ (221)

**ਸੰਗ੍ਰਹਿਅਉ** –
"ਸਚੁ ਨਾਮ ਕਰਤਾਰੁ ਸੁ ਦ੍ਰਿੜੁ ਨਾਨਕਿ **ਸੰਗ੍ਰਹਿਅਉ**।"
- ਸਵ **੩**, ੧੫:੧ (1395)

**ਸੰਗ੍ਰਹੁ** –
"ਗੁਣ **ਸੰਗ੍ਰਹੁ** ਵਿਚਹੁ ਅਉਗੁਣ ਜਾਹਿ।"

- ਅਸ **੩**, ੪੧, ੧*:੧ (361)

**ਸੰਗ੍ਰਹੇਇ** –

"ਤਾ ਕੇ ਲਖਣ ਜਾਣੀਅਹਿ ਖਿਮਾ ਧਨੁ **ਸੰਗ੍ਰਹੇਇ**।"

- ਬਸੰ **੧**, ੧੧, ੩:੨ (1171)

**ਸੰਗ੍ਰਹੈ** –

"ਨਾਮੁ ਸੁਣੇ ਨਾਮੁ **ਸੰਗ੍ਰਹੈ** ਨਾਮੇ ਲਿਵ ਲਾਵਉ।"

- ਗਉ **੫**, ਵਾਰ ੧ਸ, **੫**, ੨:੩ (318)

**ਸੰਗ੍ਰਹਿਓ** ---- (ਸੰ. *ਗ੍ਰਹ*) ਗ੍ਰਹਿਣ ਕੀਤਾ, ਧਾਰਨ ਕੀਤਾ ਹੈ

"ਜਿਹ ਸਿਖਹ **ਸੰਗ੍ਰਹਿਓ** ਤਤੁ ਹਰਿ ਚਰਣ ਮਿਲਾਯਉ।"

- ਸਵ **੩**, ੧੬:੪ (1395)

**ਸੰਗ੍ਰਾਮੰ** ----- (ਸੰ. *ਸਗ੍ਰਾਮ*:) ਯੁੱਧ, ਲੜਾਈ, ਜੰਗ, ਰਣ

"ਹੇ ਅਜਿਤ ਸੂਰ **ਸੰਗ੍ਰਾਮੰ** ਅਤਿ ਬਲ ਨਾ ਬਹੁ ਮਰਦਨਹ।"

- ਸਸ **੫**, ੪੫:੧ (1358)

**ਹੋਰ ਰੂਪ:**

**ਸੰਗ੍ਰਾਮਿ** –

"ਇਹੁ ਮਨੁ ਰਾਜਾ ਸੂਰ **ਸੰਗ੍ਰਾਮਿ**।"

- ਆਸਾ **੧**, ਅਸ ੮, ੬:੧ (415)

**ਸਘਨ** ------ (1) ਗੂੜ੍ਹੀ, ਗਾੜ੍ਹੀ, ਸੰਘਣੀ

"ਅਹੰਬੁਧਿ ਬਹੁ **ਸਘਨ** ਮਾਇਆ ਮਹਾ ਦੀਰਘ ਰੋਗੁ।"

- ਗੂਜ **੫**, ੩੦, ੧:੧ (502)

"**ਸਘਨ** ਬਾਸ ਕੂਲੇ।" (ਕੋਮਲ ਬ੍ਰਿਛਾਂ ਵਿਚ ਸੰਘਣੀ ਵਾਸ਼ਨਾ ਹੈ)

- ਬਸੰ **੫**, ੧੮, ੧:੧ (1185)

"ਵਸਦੀ **ਸਘਨ** ਅਪਾਰ ਅਨੂਪ ਰਾਮਦਾਸ ਪੁਰ।" (ਸੰਘਣੀ)

- ਫੁਨ **੫**, ੧੦:੩ (1362)

(2) ਬਹੁਤ, ਅਧਿਕ ਮਾਤਰਾ ਵਿਚ

"ਕਬੀਰ ਹੈ ਗਇ ਬਾਹਨ **ਸਘਨ** ਘਨ ਲਾਖ ਧਜਾ ਫਹਰਾਹਿ ।"

- ਸਲੋ **ਕਬ**, ੧੧੨:੧ (1370)

(ਮਹਾਨ ਕੋਸ਼ ਇਥੇ 'ਸਘਨ' ਦੇ ਅਰਥ ਵਾਜਿਆਂ ਸਹਿਤ ਕਰਦਾ ਹੈ)

**ਸੰਘਰਹਿ** ---- ਵੇਖੋ 'ਸੰਗ੍ਰਹਿ' ਇਕੱਠਾ ਕਰਦੇ ਹਨ।

"ਸਚ ਵਣੰਜਹਿ ਸਚੁ **ਸੰਘਰਹਿ** ਸਚੁ ਵਾਪਾਰੁ ਕਰਾਵਣਿਆ।"

- ਮਾਝ **੩**, ੧੧, ੧:੩ (115)

**ਹੋਰ ਰੂਪ:**

**ਸੰਘਰੈ** –

"ਗੁਣਕਾਰੀ ਗੁਣ **ਸੰਘਰੈ** ਅਵਰਾ ਉਪਦੇਸੇਨਿ।"

- ਸੂਹੀ **੩**, ਅਸ ੩, ੯:੧ (355)

**ਸੰਘਾਰ** ----- (ਸੰ. *ਸੰਹਾਰ*:) ਤਬਾਹੀ, ਜ਼ੁਲਮ, ਮਾਰ

"ਛੁਟਹਿ **ਸੰਘਾਰ** ਨਿਮਖ ਕਿਰਪਾ ਤੇ ਕੋਟ ਬ੍ਰਹਮੰਡ ਉਧਾਰਹਿ।"

– ਸਾਰ **੫**, ੩੪, ੧*:੨ (1211)

"ਭਰਮ ਭੂਲੇ ਸੰਸਾਰ ਛੁਟਹੁ ਜੂਨੀ **ਸੰਘਾਰ** ਜਮ ਕੋ ਨ ਡੰਡ ਕਾਲ ਗੁਰਮਤਿ ਧ੍ਾਈ ਹੈ।" (ਜੂਨੀਆਂ ਦੀ ਮਾਰ)

– ਸਵ **੪**, ਨਲ ੨:੪ (1398)

## ਹੋਰ ਰੂਪ:

**ਸੰਘਾਰਹਿ** –

"ਦੂਜੈ ਭਾਇ ਆਤਮ **ਸੰਘਾਰਹਿ**।" (ਆਤਮਾ ਦਾ ਨਾਸ ਕਰ ਲੈਂਦਾ ਹੈ)

– ਆਸਾ **੩**, ੪੫, ੧:੨ (362)

**ਸੰਘਾਰਹੇ** –

"ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ **ਸੰਘਾਰਹੇ**।" (ਮਾਰ ਲਏ)

– ਤੁਖਾ **੧**, ਛੰਤ ੬, ੩:੪ (1113)

**ਸਘਾਰਣ** –

"ਅਸੁਰ **ਸਘਾਰਣ** ਰਾਮੁ ਹਮਾਰਾ।"

– ਮਾਰੂ **੧**, ਸੋਲ ੯, ੧:੧ (1028)

**ਸੰਘਾਰਣੁ** –

"ਮੇਰਾ ਪ੍ਰਭੁ ਸਾਚਾ ਅਸੁਰ **ਸੰਘਾਰਣੁ**।"

– ਮਾਰੂ **੩**, ਸੋਲ ੧੨, ੧੧:੧ (1056)

**ਸੰਘਾਰਾ** –

"ਰਸ ਭੋਗਣ ਪਾਤਿਸਾਹੀਆ ਦੁਖ ਸੁਖ **ਸੰਘਾਰਾ**।"

– ਮਾਰੂ **੧**, ਅਸ ੧, ੭:੧ (1009)

**ਸੰਘਾਰਿ** –

"ਦੈਤ **ਸੰਘਾਰਿ** ਸੰਤ ਨਿਸਤਾਰੇ।"

– ਗਉ **੧**, ਅਸ ੯, ੭:੩ (224)

**ਸੰਘਾਰਿਓ** –

"ਨਿੰਦਕੁ ਜਮਦੂਤੀ ਆਇ **ਸੰਘਾਰਿਓ** ਦੇਵਹਿ ਮੂੰਡ ਉਪਰਿ ਮਟਾਕ।"

– ਸਾਰ **੫**, ੧੦੫, ੨:੧ (1224)

**ਸੰਘਾਰਿਆ** –

"ਜੋ ਉਪਜੈ ਸੋ ਕਾਲਿ **ਸੰਘਾਰਿਆ**।"

– ਗਉ **੧**, ਅਸ ੧੪, ੧*:੧ (227)

"ਰਕਤ ਕਿਰਮ ਮਹਿ ਨਹੀ **ਸੰਘਾਰਿਆ**।" (ਮਾਰਿਆ)

– ਮਾਰੂ **੫**, ਸੋਲ ੧੩, ੨:੨ (1084)

**ਸੰਘਾਰੁ** –

"ਸੁਖਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ **ਸੰਘਾਰੁ**।" (ਮੇਟਣ/ਮਾਰਨ)

– ਸਿਰੀ **੧**, ਅਸ ੧੦, ੩:੩ (59)

**ਸਘਾਰੇ** –

"ਪਚੈ ਪਤੰਗੁ ਮ੍ਰਿਗ ਭ੍ਰਿੰਗ ਕੁੰਚਰ ਮੀਨ ਇਕ ਇੰਦ੍ਰੀ ਪਕਰਿ **ਸਘਾਰੇ**।"

– ਨਟ **੪**, ਅਸ ੬, ੨:੧ (983)

**ਸੰਘਾਰੇ** –

"ਦੈਤ **ਸੰਘਾਰੇ** ਬਿਨੁ ਭਗਤਿ ਅਭਿਆਸਾ।" (ਮਾਰੇ, ਨਸ਼ਟ ਕੀਤੇ)

- ਗਉ **੧**, ਅਸ ੯, ੬:੩ (224)

**ਸੰਘਾਰੈ** –

"ਅਸੁਰ **ਸੰਘਾਰੈ** ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ।"

- ਸਿਰੀ **੩**, ੪੪, ੩:੩ (30)

"ਅਨਿਕ ਬਿਘਨ ਜਹ ਆਇ **ਸੰਘਾਰੈ**।" (ਬਰਬਾਦ ਕਰਨ)

- ਗਉ **੫**, ਸੁਖ ੨, ੩:੩ (264)

**ਸਘਾਰੈ** ----- ਸਗਲੇ, ਸਾਰੇ, ਸਭ

"ਜਬ ਭੁਖੌ ਤਬ ਭੋਜਨੁ ਮਾਂਗੈ ਅਘਾਏ ਸੂਖ **ਸਘਾਰੈ**।"

- ਸਾਰ **੫**, ੫੨, ੧:੧ (1214)

**ਸੰਘੈ** ------- ਸੰਘ/ਗਲੇ/ਕੰਠ ਵਿਚ

"ਚਬੈ ਤਤਾ ਲੋਹ ਸਾਰੁ ਵਿਚਿ **ਸੰਘੈ** ਪਲਤੇ।"

- ਗਉ **੪**, ਵਾਰ ੩੨:੨ (317)

**ਸੰਙਿਆ** ---- ਦਸ਼ਾ, ਹਾਲਤ, ਪ੍ਰਕਾਰ (ਮਹਾਨ- ਕੋਸ਼), ਗਿਣਤੀ (ਸ਼ਬਦਾਰਥ) ਨਾਮ ਰੱਖਣਾ (ਕੋਸ਼) ਗੁਣ (ਦਰਪਣ ਮਾਇਆ ਦੇ ਤਿੰਨ ਗੁਣ ਰਲਾਕੇ)

"ਤੀਨਿ **ਸੰਙਿਆ** ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ।"

- ਸੋਰ **੫**, ੪, ੨:੧ (609)

**ਸੰਙ** ------- ਸਾਧ, ਵੇਖੋ 'ਸੰਗ'

**ਸਚ** ------- (ਸੰ. सत्य) (1) ਮਿਥਿਆ/ਝੂਠ ਦਾ ਵਿਰੁੱਧ, ਵਾਸਤਵ

"**ਸਚ** ਖੰਡਿ ਵਸੈ ਨਿਰੰਕਾਰੁ।"

- ਜਪੁ **੧**, ੩੭:੧ (8)

"**ਸਚ** ਫਲੁ ਲਾਗੈ ਸਤਿਗੁਰ ਭਾਇ।"

- ਬਸੰ **੩**, ੬, ੧*:੨ (1173)

**ਹੋਰ ਰੂਪ:**

**ਸਚਹ** –

"ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ **ਸਚਹ** ਘਰਿ।"

- ਸਵ **੪**, ਨਲ ੭:੪ (1399)

**ਸਚੜਾ** –

"ਸਚਾ ਸੋ ਸਾਹਿਬੁ ਸਚੁ ਤਪਾਵਸੁ **ਸਚੜਾ** ਨਿਆਉ ਕਰੇਗੁ ਮਸੋਲਾ।" (ਠੀਕ, ਸਚਾ)

- ਤਿਲੰ **੧**, ੫, ੨:੩ (723)

**ਸਚਾ** –

"ਸਚੁ ਖਾਣਾ ਸਚੁ ਪੈਨਣਾ ਸਚੇ **ਸਚਾ** ਨਾਉ।"

- ਸਿਰੀ **੫,** ੧੦੦, ੨:੩ (53)

**ਸਚਿ –**

"ਗੁਰਮੁਖਿ ਕੂੜੁ ਨ ਭਾਵਈ **ਸਚਿ** ਰਤੇ ਸਚ ਭਾਇ।"

- ਸਿਰੀ **੧**, ੨੧, ੩:੧ (22)

**ਸਚੀ –**

"**ਸਚੀ** ਕਾਰੈ ਸਚੁ ਮਿਲੈ ਗੁਰਮਤਿ ਪਲੈ ਪਾਇ।"

- ਸਿਰੀ **੧,** ੧੪, ੪:੧ (19)

"**ਸਚੀ** ਸੰਗਤਿ ਬੈਸਣਾ ਸਚਿ ਨਾਮਿ ਮਨੁ ਧੀਰ।" (ਸਤਿ ਸੰਗਤਿ)

- ਸਿਰੀ **੩,** ਅਸ ੨੫, ੧:੩ (69)

**ਸਚੁ –**

"**ਸਚੁ** ਮਿਲਿਆ ਤਿਨ ਸੋਫੀਆਂ ਰਾਖਣ ਕਉ ਦਰਵਾਰੁ।"

- ਸਿਰੀ **੧,** ੫, ੧:੩ (15)

(2) ਸਚ ਰੂਪ ਪ੍ਰਭੂ

"ਸਚੁ ਮਿਲੈ ਸਚੁ ਊਪਜੈ **ਸਚ** ਮਹਿ ਸਾਚਿ ਸਮਾਇ।"

- ਸਿਰੀ **੫,** ੧੦, ੪:੧ (18)

"ਪ੍ਰੀਤਿ ਲਗੀ ਤਿਸੁ **ਸਚ** ਸਿਉ ਮਰੈ ਨ ਆਵੈ ਜਾਇ।"

- ਸਿਰੀ **੫,** ੮੩, ੧:੧ (46)

"ਸਚੁ ਸਚਾ ਜਿਨੀ ਅਰਾਧਿਆ ਸੇ ਜਾਇ ਰਲੇ **ਸਚ** ਨਾਲੇ।"

- ਗਉ **੫,** ਵਾਰ ੧੯:੩ (311)

**ਹੋਰ ਰੂਪ:**

**ਸਚਹੁ –**

"**ਸਚਹੁ** ਓਰੈ ਸਭੁ ਕੋ ਉਪਰਿ ਸਚੁ ਆਚਾਰੁ।"

- ਸਿਰੀ **੧,** ਅਸ ੧੪, ੫:੩ (62)

**ਸਚੜਾ –**

"**ਸਚੜਾ** ਦੂਰਿ ਨ ਭਾਲੀਐ ਘਟਿ ਘਟਿ ਸਬਦੁ ਪਛਾਣੋਵਾ।"

- ਵਡ **੧,** ਅਲਾ ੪, ੧:੨ (581)

"ਸਿਰਿ ਸਿਰਿ **ਸਚੜੈ** ਲਿਖਿਆ ਦੁਖੁ ਸੁਖੁ ਪੁਰਬਿ ਵੀਚਾਰੋਵਾ।"

- ਵਡ **੧,** ੪, ੨:੨ (581)

**ਸਚੜੈ –**

"**ਸਚੜੈ** ਆਪਿ ਜਗਤੁ ਉਪਾਇਆ ਗੁਰ ਬਿਨੁ ਘੋਰ ਅੰਧਾਰੋ।"

- ਵਡ **੩,** ਅਲਾ ੩, ੪:੧ (584)

**ਸਚਾ –**

"ਕਰਹਿ ਅਨੰਦੁ **ਸਚਾ** ਮਨਿ ਸੋਇ।"

- ਜਪੁ **੧,** ੩੭:੧੦ (8)

"ਰਸਨਾ **ਸਚਾ** ਸਿਮਰੀਐ ਮਨੁ ਤਨੁ ਨਿਰਮਲੁ ਹੋਇ।"

- ਸਿਰੀ **੫,** ੮੯, ੧:੧ (49)

**ਸਚਿ –**

"**ਸਚਿ** ਰਤੇ ਗੁਰਿ ਮੇਲਿਐ ਸਚੇ **ਸਚਿ** ਸਮਾਇ।"

- ਸਿਰੀ **੧,** ੨੧, ੩:੩ (22)

(ਪਹਿਲੇ 'ਸਚਿ' ਦੇ ਅਰਥ ਸਚਾਈ ਦੇ ਹਨ)

"**ਸਚਿ** ਮਿਲੇ ਸੇ ਨ ਵਿਛੁੜਹਿ ਤਿਨ ਨਿਜ ਘਰਿ ਵਾਸਾ ਹੋਇ।"

- ਸਿਰੀ **੩,** ੩੬, ੧:੪ (27)

**ਸਚਿਆ –**

"ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ **ਸਚਿਆ** ਬਲਿ ਬਲਿ ਹਉ ਤਿਨ ਜਾਤੀ।" (ਹੇ ਮੇਰੇ ਸਚੇ ਪ੍ਰਭੂ)

– ਮਾਝ **੧,** ਵਾਰ ੧:੮ (138)

**ਸਚੁ –**

"**ਸਚੁ** ਮਿਲੈ **ਸਚੁ** ਊਪਜੈ ਸਚ ਮਹਿ ਸਾਚਿ ਸਮਾਇ।"

– ਸਿਰੀ **੧,** ੧੦, ੪:੨ (18)

"ਮਨ ਰੇ **ਸਚੁ** ਮਿਲੈ ਭਉ ਜਾਇ।"

– ਸਿਰੀ **੧,** ੧੧, ੧*:੧ (18)

**ਸਚੇ –** ਵੇਖੋ ਸਚੈ (1)

**ਸਚੋ –**

"ਸਚੇ ਸੇਤੀ ਰਤਿਆ **ਸਚੋ** ਪਲੈ ਪਾਇ।"

– ਸਿਰੀ **੧,** ਅਸ ੪, ੪:੧ (55)

(3) ਅਸਲ, ਸਚੀ, ਸਥਿਰ ਰਹਿਣ ਵਾਲੀ

"**ਸਚ** ਪਉੜੀ ਸਾਚਉ ਮੁਖਿ ਨਾਉਂ।"

– ਆਸਾ **੧,** ੧੧, ੧:੩ (351)

"ਰਾਮ ਰਸਾਇਣਿ ਜੋ ਰਤੇ ਨਾਨਕ **ਸਚ** ਅਮਲੀ।" (ਅਸਲੀ, ਵਾਸਤਵ ਵਿਚ)

– ਆਸਾ **੫,** ੧੧੪, ੪:੨ (399)

## ਹੋਰ ਰੂਪ:

**ਸਚਉ –**

"ਮਸਤਕਿ ਨੀਸਾਣੁ **ਸਚਉ** ਕਰਮੁ ਕਲ੍ ਜੋੜਿ ਕਰ ਧ੍ਹਾਇਅਉ।"

– ਸਵ **੩,** ੯:੫ (1394)

**ਸਚੜਾ –**

"ਬਾਬਾ **ਸਚੜਾ** ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ।"

– ਵਡ **੧,** ਅਲਾ ੫, ੨:੨ (582)

**ਸਚੜੇ –**

"ਸਚੁ ਵਖਰੁ ਜਿਨੀ ਲਦਿਆ ਸੇ **ਸਚੜੇ** ਪਾਸਾਰ।"

– ਸਲੋ **੫,** ੧੭:੨ (1425)

**ਸਚਾ –**

"ਜਿਥੈ ਲੇਖਾ ਮੰਗੀਐ ਤਿਥੈ ਹੋਇ **ਸਚਾ** ਨੀਸਾਣੁ।"

– ਸਿਰੀ **੧,** ੬, ੧*:੨ (16)

"ਸਤਿਗੁਰ ਬਚਨ ਕਮਾਵਣੇ **ਸਚਾ** ਏਹੁ ਵੀਚਾਰੁ।"

– ਸਿਰੀ **੧,** ੯੯, ੧:੩ (52)

"ਨਾਨਕ ਸਾਹਿਬੁ ਮਨਿ ਵਸੈ **ਸਚਾ** ਨਾਵਣੁ ਹੋਇ।" (ਅਸਲ ਆਤਮਕ, ਭਾਵ)

– ਮਾਝ **੧,** ਵਾਰ ੧੭ਸ, **੧,** ੧:੧੦ (146)

**ਸਚਿ –**

"ਕਿਰਪਾ ਤੇ ਹਰਿ ਪਾਈਐ **ਸਚਿ** ਸਬਦਿ ਵੀਚਾਰਿ।"

– ਸਿਰੀ **੩,** ੫੩, ੩:੪ (34)

**ਸਚਿਆ –**

"ਦਿਲਹੁ ਮੁਹਬਤਿ ਜਿੰਨ੍ ਸੇਈ **ਸਚਿਆ**।"

– ਆਸਾ **ਫਰ,** ੧, ੧:੧ (488)

**ਸਚੀ –**

"ਘੜੀਐ ਸਬਦੁ **ਸਚੀ** ਟਕਸਾਲ।"

– ਜਪੁ **੧,** ੩੮:੫ (8)

"**ਸਚੀ** ਨਦਰਿ ਨਿਹਾਲੀਐ ਬਹੁੜਿ ਨ ਪਾਵੈ ਤਾਉ।"

– ਸਿਰੀ **੧,** ੧੫, ੨:੩ (19)

**ਸਚੀਆ –**

"ਸੇ ਦਾੜੀਆ **ਸਚੀਆ** ਜਿ ਗੁਰ ਚਰਨੀ ਲਗੰਨਿ੍।"

– ਸਲੋ **੩,** ੫੨:੧ (1419)

**ਸਚੁ –**

"ਗੁਰ ਗਿਆਨ ਅੰਜਨੁ **ਸਚੁ** ਨੇਤ੍ਰੀ ਪਾਇਆ।" (ਅਸਲੀ/ਸਚਾ ਸੁਰਮਾ)

– ਮਾਝ **੩,** ਅਸ ੨੫, ੩:੧ (124)

(4) ਸਦਾ ਸਥਿਰ ਰਹਿਣ ਵਾਲਾ, ਸਦੀਵ

"ਨਾਨਕ ਕੀ ਅਰਦਾਸਿ ਹੈ **ਸਚ** ਨਾਮਿ ਸੁਹੇਲਾ।"

– ਆਸਾ **੧,** ੨੦, ੧*:੧ (421)

## ਹੋਰ ਰੂਪ:

**ਸਚੜਾ –**

"ਗੋਸਾਈ ਸੇਵੀ **ਸਚੜਾ**।"

– ਸਿਰੀ **੫,** ਅਸ ੨੯, ੮:੨ (73)

**ਸਚੜੈ** –

"ਜੀਵਤ ਮਰੈ ਸੁ ਜਾਣੀਐ ਪਿਰ **ਸਚੜੈ** ਹੇਤਿ ਪਿਆਰੇ।"

– ਵਡ **੧**, ਅਲ ੩, ੬੧੪ (580)

**ਸਚਾ –**

"**ਸਚਾ** ਆਪਿ **ਸਚਾ** ਦਰਬਾਰੁ।"

– ਜਪੁ **੧,** ੩੪:੮ (7)

**ਸਚੁ –**

"ਆਦਿ **ਸਚੁ** ਜੁਗਾਦਿ ਸਚ।" (ਹੋਂਦ ਵਾਲਾ)

– ਜਪੁ **੧,** ੧:੧ (1)

(5) ਸਚਾਈ

"ਕਾਲੁ ਜਾਲੁ ਜਮੁ ਜੋਹਿ ਨ ਸਾਕੈ **ਸਚ** ਕਾ ਪੰਥਾ ਥਾਇਓ।"

– ਟੋਡੀ **੫,** ੧੧, ੧:੧ (714)

## ਹੋਰ ਰੂਪ:

**ਸਚਾ –**

"ਧਰਮ ਰਾਇ ਨੋ ਹੁਕਮੁ ਹੈ ਬਹਿ **ਸਚਾ** ਧਰਮੁ ਬੀਚਾਰਿ।"

– ਸਿਰੀ **੩,** ੬੩, ੨:੧ (38)

**ਸਚਿ –**

"ਭੈ **ਸਚਿ** ਰਾਤੀ ਦੇਹੁਰੀ ਜਿਹਵਾ ਸਚੁ ਸੁਆਉ।"

– ਸਿਰੀ **੧,** ੧੫, ੨:੨ (19)

**ਸਚੁ –**
"**ਸਚੁ** ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ।" (ਸਚਾਈ ਤੇ ਪਰਹੇਜ਼ਗਾਰੀ ਵਾਲੀ ਕਰਣੀ)

– ਸਿਰੀ **੩,** ੩੫, ੧*:੨ (26)

(6) ਸਚੇ
"ਵਿਣੁ ਗੁਰ ਪੂਰੇ ਤਤੁ ਨ ਪਾਈਐ **ਸਚ** ਸੂਚੇ ਸਚੁ ਰਾਹਾ ਹੇ।"

– ਮਾਰੂ **੧,** ਸੋਲਾ ੧੨, ੪:੩ (1032)

(ਸਚੇ ਸੁਚਿਆਂ ਨੇ 'ਸੁਚ' ਨੂੰ ਆਪਣਾ ਰੂਪ ਬਣਾਇਆ ਹੈ)

**ਸੰਚਉ** ----- ਇਕਠੀ ਕਰਦਾ ਹਾਂ, ਵੇਖੋ 'ਸੰਚਾ'
"ਹਉ **ਸੰਚਉ** ਹਉ ਖਾਟਤਾ ਸਗਲੀ ਅਵਧ ਬਿਹਾਨੀ।"

– ਗਉ **੫,** ਅਸ ੧੫, ੧*:੧ (242)

**ਹੋਰ ਰੂਪ:**

**ਸੰਚਉਨੀ –**
"ਰਾਮ ਨਾਮ ਧਨੁ ਕਰਿ **ਸੰਚਉਨੀ** ਸੋ ਧਨੁ ਕਤ ਹੀ ਨ ਜਾਵੈ।" (ਇਕੱਠਾ)

– ਗਉ **ਕਬ,** ੫੮, ੧:੨ (336)

**ਸੰਚਸਿ –**
"ਅੰਮ੍ਰਿਤ ਖੰਡੁ ਦੂਧਿ ਮਧੁ **ਸੰਚਸਿ** ਤੂ ਬਨ ਚਾਤੁਰ ਰੇ।" (ਇਕੱਠੀਆਂ ਹਨ, ਸਮਾਈਆਂ ਹੋਈਆਂ ਹਨ)

– ਮਾਰੂ **੧,** ੪, ੩:੧ (990)

**ਸੰਚਹਿ –**
"ਸਾਹ ਮਰਹਿ **ਸੰਚਹਿ** ਮਾਇਆ ਦਾਮ।"

– ਗਉ **੧,** ਅਸ ੧੪, ੪:੨ (227)

**ਸੰਚਹੁ –**
"ਸੋ ਧਨੁ **ਸੰਚਹੁ** ਜੋ ਚਾਲੈ ਨਾਲੇ।"

– ਗਉ **੫,** ੧੨੬, ੩:੨ (191)

**ਸੰਚਣ –**
"**ਸੰਚਣ** ਕਉ ਹਰਿ ਏਕੋ ਨਾਮੁ।"

– ਧਨਾ **੫,** ੨੩, ੧:੩ (676)

**ਸੰਚਤ –**
"**ਸੰਚਤ ਸੰਚਤ** ਥੈਲੀ ਕੀਨ੍ਹੀ।"

– ਆਸਾ **੫,** ੮੬, ੧:੩ (392)

**ਸੰਚੰਤਿ –**
"**ਸੰਚੰਤਿ** ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ।"

– ਜੈਤ **੫,** ਵਾਰ ੧੦ਸ, **੫,** ੧:੨ (708)

**ਸੰਚਨਿ –**
"**ਸੰਚਨਿ** ਕਰਉ ਨਾਮ ਧਨੁ ਨਿਰਮਲ ਥਾਤੀ ਅਗਮ ਅਪਾਰ।" (ਇਕੱਠਾ ਕਰਦਾ ਹਾਂ)

– ਸੋਰ **੫,** ੩੮, ੧:੧ (618)

**ਸੰਚਨੁ –**

"ਹਰਿ ਧਨੁ **ਸੰਚਨੁ** ਹਰਿ ਨਾਮੁ ਭੋਜਨੁ ਇਹੁ ਨਾਨਕ ਕੀਨੋ ਚੋਲਾ।"
- ਧਨਾ **੫,** ੮, ੪:੨ (673)

**ਸੰਚਵੈ –**
"ਧਨੁ ਚਿਤਵੈ ਧਨੁ ਸੰਚਵੈ ਵਣਜਾਰਿਆ ਮਿਤ੍ਰਾ ਹਰਿ ਨਾਮਾ ਹਰਿ ਨ ਸਮਾਲਿ।"
-ਸਿਰੀ **੪**, ਪਹ, ੩, ੩:੨ (76)

**ਸੰਚੀ –**
"ਸੰਪਉ **ਸੰਚੀ** ਭਏ ਵਿਕਾਰ।"
- ਗਉ **੧,** ਅਸ ੩, ੫:੧ (222)

**ਸੰਚੀਐ –**
"ਸਾਚੋ ਵਖਰੁ **ਸੰਚੀਐ** ਪੂਰੈ ਕਰਮਿ ਅਪਾਰੁ।" (ਇਕਠਾ ਕਰੀਦਾ ਹੈ)
- ਸਿਰੀ **੧,** ਅਸ ੧੦, ੩:੨ (59)

"ਸੋਇਨਾ ਰੁਪਾ **ਸੰਚੀਐ** ਮਾਲੁ ਜਾਲੁ ਜੰਜਾਲੁ।"
- ਸਿਰੀ **੧,** ਅਸ ੧੬, ੪:੧ (63)

**ਸੰਚੇ –**
"**ਸੰਚੇ** ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ।"
- ਗਉ **੧,** ੧੩, ੫:੨ (155)

**ਸੰਚੈ –**
"ਬਿਖੁ **ਸੰਚੈ** ਹਟਵਾਣੀਆ ਬਹਿ ਹਾਟਿ ਕਮਾਇ।" (ਇਕੱਠੀ ਕਰਦਾ ਹੈ)
- ਗਉ **੪,** ੪੭, ੩:੧ (166)

**ਸੰਚਹੁ** ------ (1) ਦਿਓ, ਭੇਟਾ ਕਰੋ, ਛਕਾਓ (ਭਾਵ)
"ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ ਮੁਖਿ **ਸੰਚਹੁ** ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ।"
- ਮਲਾ **੪,** ੪, ੪:੨ (1264)

(2) ਇਕਠੀ ਕਰੋ, ਵੇਖੋ 'ਸੰਚਉ'

**ਸੰਚਰ੍ਹਉ** ---- ਖਿਲਰ ਗਿਆ ਹੈ
"ਹਰਿਬੰਸ ਜਗਤਿ ਜਸੁ **ਸੰਚਰ੍ਹਉ** ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ।"
- ਸਵ **੫,** ਹਰਿ ੧:੬ (1409)

**ਸੰਚਰੈ** ------ (ਸੰ. *ਸਮ੍ਚਾਰ*)
(1) ਪ੍ਰਵੇਸ਼ ਕਰਨਾ, ਆਉਣਾ, ਵਿਚਰੇ, ਦਖਲ ਦੇ
"ਤਿਥੈ ਕਾਲੁ ਨ **ਸੰਚਰੈ** ਜੋਤੀ ਜੋਤਿ ਸਮਾਇ।"
- ਸਿਰੀ **੧**, ਅਸ ੪, ੬:੩ (55)

(2) ਮੇਲ ਕਰੇ
"ਨਾ ਨਿਵੈ ਨ ਫੁਨਿ **ਸੰਚਰੈ**।"
- ਗਉ **ਕਬ**, ਬਾਅ ੨੧:੨ (341)

('ਮਹਾਨਕੋਸ਼' ਇਥੇ ਅਰਥ 'ਨਠਣਾ ਭਜਣਾ' ਕਰਦਾ ਹੈ)

**ਸਚੜਾਉ** ---- (1) ਸਚੀ
"ਨਦਰਿ ਸਰਾਫ ਵੰਨੀ **ਸਚੜਾਉ**।"
- ਰਾਮ **੧,** ਓਅੰ ੧੮:੪ (932)

(2) ਪਕਾ

"ਗੁਰਮੁਖਿ ਲਾਲੋ ਲਾਲ ਹੈ ਜਿਸੁ ਰੰਗਿ
ਮਜੀਠ ਸਚੜਾਉ।"

– ਸੂਹੀ ੩, ਵਾਰ ੩ਸ, **੩**, ੧:੩ (786)

**ਹੋਰ ਰੂਪ:**

**ਸਚੜਾਇਆ** –

"ਨਦਰਿ ਸਰਾਫ ਵੰਨੀ **ਸਚੜਾਇਆ**।"

– ਮਾਰੂ **੫**, ਸੋਲਾ ੩, ੧੬:੨ (1074)

**ਸਚਾ** ------ (1) ਕਾਲਬ, ਸਾਂਚਾ ਜਿਸ ਵਿਚ ਕੋਈ ਚੀਜ਼ ਢਾਲੀ ਜਾਂਦੀ ਹੈ।

"ਅੰਧਾ **ਸਚਾ** ਅੰਧੀ ਸਟ।"

– ਗਉ **੧**, ੧, ੨:੪ (151)
(ਕੇਵਲ ਇਕ ਵਾਰੀ)

(2) ਮਿਥਿਆ ਦੇ ਉਲਟ, ਵਾਸਤਵ, ਵੇਖੋ 'ਸਚਾ' (1)
(3) ਸਚ ਰੂਪ ਪ੍ਰਭੂ, ਵੇਖੋ 'ਸਚ' (2)
(4) ਅਸਲੀ, ਸਚੀ, ਵੇਖੋ 'ਸਚ' (3)
(5) ਸਦਾ ਸਥਿਰ ਰਹਿਣ ਵਾਲਾ, ਵੇਖੋ 'ਸਚ' (4)
(6) ਸਚਾਈ, ਵੇਖੋ 'ਸਚ' (5)
(7) ਪਕਾ (ਭਾਵ)

"**ਸਚਾ** ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ।"

– ਸੂਹੀ **੩**, ਵਾਰ ੪ਸ, **੧**, ੨:੨ (386)

**ਸੰਚਾ** ------ (ਸੰ. *सञ्चय*) ਇਕਠਾ ਕੀਤਾ, ਇਕੱਤਰ ਕੀਤਾ, ਸਿੰਜਿਆ (ਮਹਾਨਕੋਸ਼) ਹੋਰ ਵੇਖੋ 'ਸੰਚਉ'

"ਅੰਮ੍ਰਿਤ ਨਾਮੁ ਰਿਦੈ ਲੈ **ਸੰਚਾ**।"

– ਗਉ **੫**, ੧੧੫, ੩:੮ (189)

**ਹੋਰ ਰੂਪ:**

**ਸੰਚਾਣਾ** –

"ਸੋ ਸਚੁ ਸਾਹੁ ਜਿਸੁ ਘਰਿ ਹਰਿ ਧਨੁ **ਸੰਚਾਣਾ**।"

**– ਆਸਾ** ੫, ੧੮, ੩:੧ (375)

**ਸੰਚਿ** –

"**ਸੰਚਿ** ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ।" (ਇਕਠਾ ਕਰ)

– ਸਿਰੀ **੫**, ੯੫, ੧:੧ (51)

**ਸੰਚਾਰੇ** ----- ਅਪੜਾਏ, ਪਹੁੰਚਾਏ, ਮੇਲ/ਮਿਲਾਪ ਕਰਾਏ (ਮਹਾਨਕੋਸ਼) ਵੇਖੋ 'ਸੰਚਰੈ'

"ਕਵਨੁ ਸੁ ਦਾਤਾ ਲੇ **ਸੰਚਾਰੇ**।"

– ਗਉ **੫**, ੮੫, ੩:੪ (181)

**ਸਚਾਵਾ** ----- ਸਚ ਦਾ

"ਪਾਪੜਿਆ ਪਛਾੜਿ ਬਾਣੁ **ਸਚਾਵਾ** ਸੰਨਿ ਕੈ।"

– ਗੂਜ **੫**, ਵਾਰ ੧੩ ਸ, **੫**, ੨:੧ (521)

"ਸਾਚੀ ਨਗਰੀ ਤਖਤੁ **ਸਚਾਵਾ**।"

- ਮਾਰੂ **੧**, ਸੋਲਾ ੩, ੧੧:੧ (1023)

**ਹੋਰ ਰੂਪ:**

**ਸਚਾਵਾਂ** –

"ਅਲਹ ਸੇਤੀ ਰਤਿਆ ਏਹੁ **ਸਚਾਵਾਂ** ਸਾਜੁ।"

- ਸਲੋ **ਫਰ** ੧੦੮:੨ (1383)

**ਸਚਾਵੀਆ** –

"ਸੀਲਵੰਤਿ ਪਰਧਾਨਿ ਰਿਦੈ **ਸਚਾਵੀਆ**।"

- ਰਾਮ **੫**, ਵਾਰ ੧੫:੪ (964)

**ਸਚਿ** ------ (1) ਸਚ ਦੁਆਰਾ, ਸ੍ਰੇਸ਼ਟ ਕਰਨੀ, ਸਿਮਰਨ (ਭਾਵ)

"ਸੋ ਭਗਤਾ ਮਨਿ ਵੁਠਾ **ਸਚਿ** ਸਮਾਹਰਾ।"

- ਗੂਜ **੫**, ਵਾਰ ੧੭:੬ (522)

"**ਸਚਿ** ਨਵੇ ਲੜੀਏ ਜੋਬਨਿ ਬਾਲੀ ਰਾਮ।"

- ਬਿਲਾ **੧**, ਛੰਤ ੧, _੨:੧ (843)

(2) ਸਚ, ਝੂਠ ਦੇ ਉਲਟ, ਵੇਖੋ 'ਸਚ'(1)

(3) ਸਚ ਰੂਪ ਪ੍ਰਭੂ, ਵੇਖੋ 'ਸਚ' (2)

(4) ਸਚਾ, ਅਸਲੀ, ਵੇਖੋ 'ਸਚ' (3)

(5) ਸਚਾਈ, ਵੇਖੋ 'ਸਚ' (5)

(6) ਸਚੀ ਤਰ੍ਹਾਂ, ਅਸਲ ਰੂਪ ਵਿਚ, ਠੀਕ ਠੀਕ

"ਚਿਤ ਮਹਿ ਠਾਕੁਰ **ਸਚਿ** ਵਸੈ ਭਾਈ ਜੇ ਗੁਰ ਗਿਆਨੁ ਸਮੋਇ।"

- ਸੋਰ **੧**, ਅਸ ੪, ੨:੨ (637)

(7) ਸਦਾ ਸਥਿਰ ਰਹਿਣਾ ਵਾਲਾ (ਹਰਿਨਾਮ) (ਭਾਵ)

"**ਸਚਿ** ਸੰਜਮਿ ਸਦਾ ਹੈ ਨਿਰਮਲ ਗੁਰ ਕੈ ਸਬਦਿ ਸੀਗਾਰੀ।"

- ਸੂਹੀ **੩**, ਛੰਤ ੬, ੧:੪ (771)

(ਸਦਾ ਸਥਿਰ ਰਹਿਣ ਵਾਲੇ ਹਰਿਨਾਮ ਦਾ ਬੰਧਨ (ਸੰਜਮ)

**ਸੰਚਿ** ------ (1) ਸਿੰਜਣਾ

"ਅੰਮ੍ਰਿਤ ਦ੍ਰਿਸਟਿ **ਸੰਚਿ** ਜੀਵਾਏ।"

- ਗਉ **੫**, ੧੨੭, ੧:੨ (191)

**ਹੋਰ ਰੂਪ:**

**ਸੰਚਿਓ –**

"ਸਹਜ ਭਾਇ **ਸੰਚਿਓ** ਕਿਰਣਿ ਅੰਮ੍ਰਿਤ ਕਲ ਬਾਣੀ।"

- ਸਵ **੨**, ੬:੪ (1392)

**ਸੰਚਿਆ –**

"ਅੰਮ੍ਰਿਤ ਨਾਮੁ ਜਲੁ **ਸੰਚਿਆ** ਗੁਰ ਭਏ ਸਹਾਈ।" (ਤਰੌਂਕਿਆ)

- ਬਿਲਾ **੫**, ੫੨, ੨:੨ (814)

(2) ਇਕਠਾ ਕਰ; ਇਕਠਾ ਕਰਕੇ, ਵੇਖੋ 'ਸੰਚਾ'

"ਸੰਚੇ **ਸੰਚਿ** ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ।"

– ਗਉ **੧,** ੧੩, ੫:੨ (155)

**ਹੋਰ ਰੂਪ:**

**ਸੰਚਿਓ –**

"ਖਿਮਾ ਗਹੀ ਸਚੁ **ਸੰਚਿਓ** ਖਾਇਓ ਅੰਮ੍ਰਿਤੁ ਨਾਮ।" (ਇਕਠਾ ਕੀਤਾ)

– ਗਉ **੫,** ਬਾਅ ੫੩:੩ (261)

**ਸੰਚਿਆ –**

"ਤਿਉ ਹਰਿ ਜਨਿ ਹਰਿ ਧਨੁ **ਸੰਚਿਆ** ਹਰਿ ਖਰਚੁ ਲੈ ਜਾਇ।"

– ਗਉ **੪,** ੪੭, ੩:੩ (166)

**ਸੰਜਿ –**

"ਸਤਵੇਂ **ਸੰਜਿ** ਕੀਆ ਘਰ ਵਾਸੁ।"

– ਮਾਝ **੧,** ਵਾਰ ੧ਸ, **੧,** ੨:੭ (137)

**ਸਚਿਆਰ** --- (1) ਸਚ ਨੂੰ ਧਾਰਨ ਕਰਨ ਵਾਲਾ

"ਨਾਨਕ ਦਰਿ ਸਚੈ **ਸਚਿਆਰ** ਹਹਿ ਹਉ ਤਿਨ ਬਲਿਹਾਰੈ ਜਾਉ।"

– ਸਿਰੀ **੩,** ੫੪, ੪:੪ (35)

(2) ਸਚਾ, ਅਸਲੀ

"**ਸਚਿਆਰ** ਸਿਖ ਬਹਿ ਸਤਿਗੁਰ ਪਾਸਿ ਘਾਲਨਿ ਕੂੜਿਆਰ ਨ ਲਭਨੀ ਕਿਤੇ ਥਾਇ ਭਾਲੇ।"

– ਗਉ **੪,** ਵਾਰ ੧੦ਸ, **੪,** ੧:੩ (305)

(3) ਸਚਿਆ ਸੁਰਖਰੂ (ਭਾਵ)

"ਨਾਨਕ ਗੁਰਿ ਸਚੈ **ਸਚਿਆਰ** ਹਹਿ ਹਉ ਤਿਨ ਬਲਿਹਾਰੈ ਜਾਉ।"

– ਸਿਰੀ ੩, ੨੧, ੪:੦ (35)

"ਗੁਰਮੁਖਿ ਸਚੈ ਭਾਵਦੇ ਦਰਿ ਸਚੈ **ਸਚਿਆਰ**।"

– ਬਿਹਾ **੪,** ਵਾਰ ੩ਸ, **੩,** ੧:੧ (549)

"ਗੁਰਮੁਖਿ ਦਰਿ ਸਚੈ **ਸਚਿਆਰ** ਹਹਿ ਸਾਚੇ ਮਾਹਿ ਸਮਾਹਿ।"

– ਵਡ **੩,** ਅਸ ੧, ੫:੨ (565)

**ਹੋਰ ਰੂਪ:**

**ਸਚਿਆਰਾ –**

"ਨਿਰਮਲੁ ਨਾਮੁ ਮੰਨਿਆ ਦਰਿ ਸਚੈ **ਸਚਿਆਰਾ**।"

– ਮਾਝ **੧,** ਵਾਰ ੬:੬ (140)

**ਸਚਿਆਰੁ –**

"ਦਰਿ ਸਾਚੈ ਦੀਸੈ **ਸਚਿਆਰੁ**।"

– ਆਸਾ **੩,** ਅਸ ੨੪, ੪:੩ (423)

(4) (ਸੰ. *सत्यालय*) ਸਤਿ/ਸਚ ਦਾ ਸੋਮਾ (ਦਰਪਣ), ਪ੍ਰਭੂ

"ਸਾਚੇ **ਸਚਿਆਰ** ਵਿਟਹੁ ਕੁਰਬਾਣੁ।"

– ਸੋਰ **੧,** ੬, ੧:੨ (597)

**ਸਚਿਆਰੋ –**

"ਅਵਗਣ ਪਰਹਰਿ ਕਰਣੀ ਸਾਰੀ ਦਰਿ ਸਚੈ **ਸਚਿਆਰੋ**।"

– ਆਸਾ **੧,** ਛੰਤ ੩, ੩:੩ (437)

(5) ਸਚਾ ਪ੍ਰਭੁ (ਸ਼ਬਦਾਰਥ), ਸੱਚਾ ਮਨੁੱਖ (ਦਰਪਣ)
"ਬਿਨੁ ਬੋਲੇ ਬੂਝੀਐ **ਸਚਿਆਰ**।"

– ਧਨਾ **੧,** ੬, ੧*:੨ (662)

**ਹੋਰ ਰੂਪ:**

**ਸਚਿਆਰਾ –** ਵੇਖੋ 'ਸਚਿਆਰਾ' (3)
**ਸਚਿਆਰੁ –** ਵੇਖੋ 'ਸਚਿਆਰ' (3)

**ਸਚਿਆਰਾ ---** (1) ਸਚਿਆ, ਸਚ ਨੂੰ ਧਾਰਨ ਕਰਨ ਵਾਲੇ
"ਕਿਵ **ਸਚਿਆਰਾ** ਹੋਈਐ ਕਿਵ ਕੂੜੈ ਤੁਟੈ ਪਾਲਿ।"

– ਜਪੁ **੧,** ੧:੫ (1)

"**ਸਚਿਆਰਾ** ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ।" (ਸਚਿਆਂ ਨੂੰ)

– ਸਿਰੀ **੪,** ਵਾਰ ੧੬:੩ (89)

**ਹੋਰ ਰੂਪ:**

**ਸਚਿਆਰੀ –**
"**ਸਚਿਆਰੀ** ਸਚੁ ਸੰਚਿਆ ਸਾਚਉ ਨਾਮੁ ਅਮੋਲੁ।" (ਸਚਿਆਂ ਨੂੰ)

– ਰਾਮ **੧,** ਓਅੰ ੪੮;੩ (937)

**ਸਚਿਆਰੀਆ –**
"ਧਨੁ ਧੰਨੁ ਜਨਮੁ **ਸਚਿਆਰੀਆ** ਮੁਖ ਉਜਲ ਸਚੁ ਕਰਿਜੈ।" (ਸਚਿਆਂ ਦਾ)

– ਗਉ **੫,** ਵਾਰ ੨੦:੫ (312)

(2) ਸੁਰਖਰੂ, ਵੇਖੋ 'ਸਚਿਆਰ' (3)
(3) ਸਚਾ ਪ੍ਰਭੁ
"ਓਹੁ ਆਪੇ ਤਖਤਿ ਬਹੈ **ਸਚਿਆਰਾ**।"

– ਮਾਰੂ ੧, ਸੋਲਾ ੬, ੧੪:੨ (1026)

**ਹੋਰ ਰੂਪ:**

**ਸਚਿਆਰੁ –**
"ਨਾਨਕ ਏਵੈ ਜਾਣੀਐ ਸਭੁ ਆਪੇ **ਸਚਿਆਰੁ**।"

– ਜਪੁ **੧,** ੪:੭ (2)

**ਸਚਿਆਰੁ –**
"ਜੇ ਕੋ ਬੁਝੈ ਹੋਵੈ **ਸਚਿਆਰੁ**।"

– ਜਪੁ **੧,** ੧੬:੯ (3)

"ਮਲੁ ਕੂੜੀ ਨਾਮਿ ਉਤਾਰੀਅਨੁ ਜਪਿ ਨਾਮੁ ਹੋਆ **ਸਚਿਆਰੁ**।"

– ਰਾਮ **੩,** ਵਾਰ ੯ਸ, **੩,** ੨:੮ (950)

**ਸਚਿਆਰੋਵਾ –**
"ਸਚਾ ਘਰ ਸਚੜੈ ਸੇਵੀਐ ਸਚ ਖਰਾ **ਸਚਿਆਰੋਵਾ**।" (ਸਚਿਆਰ ਹੋਣ ਨਾਲ)

– ਵਡ **੧,** ਅਲਾ ੫, ੧:੨ (581)

**ਸਚੀ ------** (1) ਸਚ ਦੀ
"ਸਭੁ ਮੁਕਤੁ ਹੋਆ ਸੈਸਾਰੜਾ ਨਾਨਕ **ਸਚੀ** ਬੇੜੀ ਚਾੜਿ ਜੀਉ।"

– ਸਿਰੀ **੫,** ਅਸ ੨੯, ੧੧:੩ (74)

(2) ਮਿਥਿਆ/ਝੂਠ ਦੇ ਉਲਟ, ਵਾਸਤਵ, ਵੇਖੋ 'ਸਚ' (1)
(3) ਅਸਲ, ਸਥਿਰ ਰਹਿਣ ਵਾਲੀ, ਵੇਖੋ 'ਸਚ' (3)
"ਜਿਹਵਾ **ਸਚੀ** ਮਨੁ ਸਚਾ ਸਚਾ ਸਰੀਰ ਅਕਾਰੁ।" (ਸਾਰਥਕ)
– ਸਿਰੀ **੪,** ਵਾਰ ੧ਸ, **੧,** ੧:੪ (83)
(4) ਸਫਲ (ਭਾਵ)
"**ਸਚੀ** ਬੈਸਕ ਤਿਨਾ ਸੰਗਿ ਜਿਨ ਸੰਗਿ ਜਪੀਐ ਨਾਉ।"
– ਗੂਜ **੫,** ਵਾਰ ੧੦ਸ, **੫,** ੨:੧ (520)
(5) ਚੰਗੇ, ਸੋਹਣੇ (ਭਾਵ)
"ਵਾਜੇ ਵਜੇ **ਸਚੀ** ਬਾਣੀਆਂ ਪੰਚ ਮੁਏ ਮਨੁ ਮਾਰੇ।" (ਚੰਗੇ ਸ਼ਬਦ ਬੋਲੇ/ਗਾਏ ਜਾਂਦੇ ਹਨ)
– ਵਡ **੧,** ਅਲਾ ੩, ੬:੨ (580)
"**ਸਚੀ** ਕਾਰ ਕਮਾਵਣੀ ਸਚੁ ਪੈਨਣੁ ਸਚੁ ਨਾਮੁ ਅਧਾਰੁ।" (ਚੰਗਾ ਕੰਮ)
– ਵਡ **੪,** ਵਾਰ ੩ਸ, **੩,** ੧:੩ (584)

**ਸੰਚੀ** ------ (1) ਇਕਠੀ ਕੀਤੀ, ਵੇਖੋ 'ਸੰਚਉ'
(2) ਸਿੰਜੀ, ਪਾਲੀ ਪੋਸੀ (ਭਾਵ)
"ਅਮਰ ਜਾਨਿ **ਸੰਚੀ** ਇਹ ਕਾਇਆ
ਇਹ ਮਿਥਿਆ ਕਾਚੀ ਗਗਰੀ।"
– ਬਿਲਾ **ਕਬ,** ੬, ੧:੧ (856)

**ਸਚੁ** ------- (1) ਮਿਥਿਆ ਦੇ ਉਲਟ, ਵਾਸਤਵ, ਵੇਖੋ 'ਸਚ' (1)
"ਧੰਧਾ ਸਭੁ ਜਲਾਇ ਕੈ ਗੁਰਿ ਨਾਮੁ ਦੀਆ **ਸਚੁ** ਸੁਆਉ।" (ਅਸਲ) ਸਹੀ ਮਨੋਰਥ)
– ਸਿਰੀ **੫,** ੭੫, ੧:੨ (43)
(2) ਸਚ ਰੂਪ ਪ੍ਰਭੂ, ਵੇਖੋ 'ਸਚ' (2)
"ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ **ਸਚੁ** ਸੋਇ।"
– ਸਿਰੀ **੫,** ੯੦, ੧*:੨ (49)
(3) ਸਥਿਰ ਰਹਿਣ ਵਾਲਾ, ਸਦੀਵ, ਸਚ (4)
(4) ਚੰਗੀ
"**ਸਚੁ** ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ।" (ਚੰਗੇ ਕਰਮਾਂ ਕਰਕੇ)
– ਸਿਰੀ **੧,** ੧੨, ੨:੨ (18)
"ਗੁਰੁ ਕਰੁ **ਸਚੁ** ਬੀਚਾਰੁ ਗੁਰੂ ਕਰੁ ਰੇ ਮਨ ਮੇਰੇ।"
– ਸਵ **੪,** ਨਲ ੮:੩ (1399)
(5) ਸਚਾਈ, ਵੇਖੋ 'ਸਚ' (5)
(6) ਅਸਲ ਸਚਾ ਵੇਖੋ 'ਸਚ' (3) (ਅਸਲੀ)
"ਮਨੁ ਰਤਾ ਗੋਵਿੰਦ ਸੰਗਿ **ਸਚੁ** ਭੋਜਨੁ ਜੋੜੇ।" (ਅਸਲੀ ਸਚਾ ਭੋਜਨ)
– ਗਉ **੫,** ਵਾਰ ੨੧, ੧ (323)
(7) ਅਨੰਦ (ਕੇਵਲ ਮਹਾਨਕੋਸ਼)
"ਸਚੁ ਮਿਲੈ **ਸਚੁ** ਉਪਜੈ ਸਚ ਮਹਿ ਸਾਚਿ ਸਮਾਇ।"
– ਸਿਰੀ **੧,** ੧੦, ੪:੧ (18)
(ਦਰਪਣ, ਨਿਰਣੈ, ਸੰਥਿਆ ਇਸ ਦੇ ਅਰਥ 'ਸਚ ਸਰੂਪ ਪ੍ਰਭੂ' ਹੀ ਕਰਦੇ ਹਨ)
(8) ਕਬੂਲ, ਸਫਲ (ਭਾਵ)

"ਜਨ ਨਾਨਕ ਨਾਮੁ ਸਲਾਹਿ ਤੂ **ਸਚੁ** ਸਚੇ ਸੇਵਾ ਤੇਰੀ ਹੋਤਿ।"

– ਗਉ **੪,** ਵਾਰ ੧੬:੫ (310)

(ਤੇਰੀ ਵਲੋਂ ਸਚੇ ਦੀ ਸਚੀ ਸੇਵਾ (ਆਪਣੇ) ਆਪ ਹੁੰਦੀ ਰਹੇਗੀ 'ਸੰਥਿਆ' ਪਰ 'ਸਚੁ' ਦੇ ਅਰਥ 'ਸਚਮੁੱਚ' ਦਿੱਤੇ ਹਨ। 'ਸਚਮੁੱਚ ਤੇਰੀ ਸੇਵਾ ਸੱਚੇ ਦੇ ਦਰ ਤੇ ਕਬੂਲ ਹੋਵੇਗੀ। (ਸ਼ਬਦਾਰਥ, ਦਰਪਣ) – ਹੇ ਸਚੇ (ਇਹੋ) ਸਚਰੂਪ ਤੇਰੀ ਸੇਵਾ ਹੁੰਦੀ ਹੈ (ਨਿਰਣੈ)

(9) ਸਚ ਵਾਲਾ

"ਜੋ ਤਿਨਿ ਕੀਆ ਸੋ **ਸਚੁ** ਥੀਆ।"

– ਆਸਾ **੧,** ੧੪, ੧:੧ (352)

(10) ਸਚ ਮੁਚ, ਅਸਲ ਵਿਚ

"ਮੂਏ ਕਉ **ਸਚੁ** ਰੋਵਹਿ ਮੀਤ।" (ਸਚਮੁੱਚ ਮਿੱਤਰ ਹੀ ਰੋਂਦੇ ਹਨ)

– ਆਸਾ ੧, ਅਸ ੪, ੫:੧ (413)

"ਜੇ ਸੋ ਧਣੀ ਮਿਲੰਨਿ ਨਾਨਕ ਸੁਖ ਸੰਬੂਹ **ਸਚੁ**।" (ਸਚ ਜਾਣੋ, ਸਚਮੁੱਚ ਹੀ)

– ਗੂਜ **੫,** ਵਾਰ ੧੧ਸ, **੫,** ੧*:੨ (520)

(11) ਨਿਸ਼ਚੇ ਕਰਕੇ

"ਏਕੁ ਬੁਰਾ ਭਲਾ **ਸਚੁ** ਏਕੈ।"

– ਰਾਮ **੧,** ਅਸ ੪, ੮:੧ (905)

"ਏਕੇ ਕਉ **ਸਚੁ** ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ।"

– ਰਾਮ **੧,** ਸਿਗੋ ੨੪:੩ (940)

"ਗੁਰ ਅੰਗਦ ਦੀ ਦੋਹੀ ਫਿਰੀ **ਸਚੁ** ਕਰਤੈ ਬੰਧਿ ਬਹਾਲੀ।" (ਕਰਤੇ ਨੇ ਨਿਸਚੇ ਕਰਕੇ ਉਸ ਐਲਾਨ ਦੀ ਪੁਸ਼ਟੀ ਕਰ ਦਿਤੀ)

– ਰਾਮ **ਬਸ,** ਵਾਰ ੩:੪ (967)

**ਸਚੇ** ------- ਸਚ ਰੂਪ ਪ੍ਰਭੂ

"ਨਾਨਕ **ਸਚੇ** ਕੀ ਸਚੀ ਕਾਰ।"

– ਜਪੁ **੧,** ੩੧:੪ (7)

"ਗੁਰ ਸੇਵਾ ਨਾਉ ਪਾਈਐ **ਸਚੇ** ਰਹੈ ਸਮਾਇ।" (ਸਚ ਰੂਪ ਪ੍ਰਭੂ ਵਿਚ)

– ਸਿਰੀ **੩,** ੫੨, ੩:੩ (34)

"ਜਨ ਨਾਨਕ ਨਾਮੁ ਸਲਾਹਿ ਤੂ ਸਚੁ **ਸਚੇ** ਸੇਵਾ ਤੇਰੀ ਹੋਤਿ।" (ਸਚੇ ਕੋਲ)

– ਗਉ **੪,** ਵਾਰ ੧੬:੫ (310)

**ਹੋਰ ਰੂਪ:**

**ਸਚੈ –**

"ਨਾਨਕ ਨਾਮੁ ਨ ਵੀਸਰੈ ਕਰਮਿ **ਸਚੈ** ਨੀਸਾਣੁ।"

– ਸਿਰੀ **੧,** ੧੯, ੪:੩ (21)

(ਸਚੇ ਪ੍ਰਭੂ ਦੀ ਬਖਸ਼ਿਸ਼ ਕਰਕੇ)

"ਜੋ **ਸਚੈ** ਲਾਏ ਸੇ ਸਚਿ ਲਗੇ ਨਿਤ ਸਚੀ ਕਾਰ ਕਰੰਨਿ।"

– ਸਿਰੀ **੫,** ਅਸ ੨੫, ੮:੧ (70)

(2) ਹੇ ਸਦਾ ਸਥਿਰ ਰਹਿਣ ਵਾਲਾ/ਸਦੀਵ (ਸੰਬੋਧਨ)

"ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ **ਸਚੇ** ਸਿਰਜਣਹਾਰਾ।"

– ਆਸਾ **੪,** ਸੋਧੁ ੧, ੧:੨ (10)

"ਮੈਂ ਧਰ **ਸਚੇ** ਨਾਮ ਕੀ

ਹਰਿ ਨਾਮਿ ਰਹਾ ਲਿਵ ਲਾਇ।"

- ਸੂਹੀ **੪,** ਅਸ ੨, ੯:੨ (759)

(3) ਸਦੀਵੀ

"ਸਚੇ ਸੇਤੀ ਰਲਿ ਮਿਲੇ **ਸਚੇ** ਗੁਣ ਪਰਗਾਸਿ।"
(ਪਹਿਲੇ 'ਸਚੇ' ਦੇ ਅਰਥ 'ਸਚ ਰੂਪ ਪ੍ਰਭੂ' ਹਨ)

- ਸਿਰੀ **੧,** ੧੯, ੫:੨ (20)

**ਹੋਰ ਰੂਪ:**

**ਸਚੈ –**

"ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ ਸੁਹਾਇ।" (ਸੱਚੇ (ਸਦਾ ਸਥਿਰ ਰਹਿਣ ਵਾਲੇ) ਸ਼ਬਦ ਦੀ ਕਮਾਈ ਰਾਹੀਂ)

- ਸਿਰੀ **੪,** ੫੪, ੧:੪ (34)

(4) ਜਿਸ ਅੰਦਰ 'ਸਚ' ਵਸਿਆ ਹੋਵੇ, ਸਚਾ, ਸਚਿਆਰ

"ਅੰਤਰਿ ਜਿਸ ਕੈ **ਸਚੁ** ਵਸੈ ਸਚੇ ਸਚੀ ਸੋਇ।"

- ਸਿਰੀ **੩,** ੩੬, ੧:੩ (27)

"ਸਚੁ ਸਲਾਹਨਿ ਸੇ **ਸਚੇ** ਸਚਾ ਨਾਮੁ ਅਧਾਰੁ।"
ਸਚੀ ਕਾਰ ਕਮਾਵਣੀ **ਸਚੇ** ਨਾਲਿ ਪਿਆਰੁ।"

- ਸਿਰੀ **੩,** ੫੩, ੨:੧;੨ (34)

(ਦੂਜੇ 'ਸਚੇ' ਦਾ ਅਰਥ 'ਸਚ ਰੂਪ ਪ੍ਰਭੂ' ਹੈ)

(5) ਮਿਥਿਆ/ਝੂਠ ਦੇ ਉਲਟ, ਵਾਸਤਵ

"ਸਚੇ ਤੇਰੇ ਖੰਡ **ਸਚੇ** ਬ੍ਰਹਮੰਡ।"

- ਆਸਾ **੧,** ਵਾਰ ੨ਸ, **੧,** ੧:੨ (463)

**ਹੋਰ ਰੂਪ:**

**ਸਚੈ –**

"ਭੀ ਸਚਾ ਸਾਲਾਹਣਾ **ਸਚੈ** ਥਾਨਿ ਪਿਆਰੁ।" (ਸਚੇ ਥਾਂ ਭਾਵ ਸਤਿਸੰਗਤ)

- ਸਿਰੀ **੧,** ਅਸ ੧੬, ੨:੩ (63)

"ਗੁਰਿ **ਸਚੈ** ਬਧਾ ਥੇਹੁ ਰਖਵਾਲੇ ਗੁਰਿ ਦਿਤੇ।"

- ਸੋਰ **੪,** ਵਾਰ ੨੭:੧ (653)

(6) ਕੇਵਲ ਸਚ (ਭਾਵ)

"ਓਥੈ **ਸਚੇ** ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ।"

- ਆਸਾ ੧, ਵਾਰ ੨:੨ (463)

"ਅਉਗੁਣ ਸਬਦਿ ਜਲਾਏ ਦੂਜਾ ਭਾਉ ਗਵਾਏ **ਸਚੇ** ਹੀ ਸਚਿ ਰਾਤੀ।"

- ਵਡ **੩,** ਅਲਾ ੧, ੪:੩ (583)

(ਨਿਰੋਲ ਸੱਚ ਵਿਚ ਮਗਨ)

(7) ਅਸਲ

"ਬਿਨਵੰਤਿ ਨਾਨਕੁ ਜਿਨ ਨਾਮੁ ਪਲੈ ਸੇਈ **ਸਚੇ** ਸਾਹਾ।"

- ਬਿਹਾ **੫,** ਛੰਤ ੩, ੩:੬ (544)

"ਨਾਨਕ ਨਾਮਿ ਰਤੇ ਸੇ **ਸਚੇ** ਬੈਰਾਗੀ।"

- ਸਾਰ **੪,** ਵਾਰ ੨੩ਸ, **੪,** ੧:੪ (1246)

**ਹੋਰ ਰੂਪ:**

**ਸਚੈ –**

"ਨਾਨਕ **ਸਚੈ** ਪਾਤਸਾਹਿ ਡੁਬਦਾ ਲਇਆ ਕਢਾਇ।"

– ਸਿਰੀ **੫,** ੭੩, ੪:੩ (43)

(8) ਸਫਲ (ਭਾਵ)

"ਆਵਹਿ **ਸਚੇ** ਜਾਵਹਿ **ਸਚੇ** ਫਿਰਿ ਜੂਨੀ ਮੂਲਿ ਨ ਪਾਹਿ।" (ਆਉਣਾ ਤੇ ਜਾਣਾ ਸਫਲ ਹੈ)

– ਵਡ **੩,** ਅਸ ੧, ੫:੧ (565)

(9) ਸਤਿਕਾਰ ਦੇ ਹੱਕਦਾਰ, ਆਦਰ ਯੋਗ ਪਵਿੱਤਰ (ਭਾਵ)

"ਮੁਖ **ਸਚੇ** ਸਚਿ ਦਾੜੀਆ ਸਚੁ ਬੋਲਹਿ ਸਚੁ ਕਮਾਹਿ।"

– ਸਲੋ **੩,** ੫੩:੧ (1419)

**ਸਚੈ** ------- (1) ਸਚੇ ਨਾਮ (ਭਾਵ)

"ਸਚੁ **ਸਚੈ** ਕਾ ਆਪੇ ਦਾਤਾ ਜਿਸੁ ਦੇਵੈ ਸੋ ਸਚੁ ਪਾਇਦਾ।"

– ਮਾਰੂ **੩,** ਸੋਲਾ ੧੯, ੭:੩ (1063)

(2) ਸਚ ਰੂਪ ਪ੍ਰਭੂ, ਵੇਖੋ 'ਸਚੇ' (1)

(3) ਸਦੀਵੀ, ਵੇਖੋ 'ਸਚੇ' (3)

(4) ਮਿਥਿਆ/ਝੂਠ ਦੇ ਉਲਟ, ਵਾਸਤਵ, ਵੇਖੋ 'ਸਚੇ' (5)

(5) ਅਸਲ, ਵੇਖੋ 'ਸਚੇ' (7)

(6) ਸਚਾਈ

"**ਸਚੈ** ਸਰਮੈ ਬਾਹਰੇ ਅਗੈ ਲਹਹਿ ਨ ਦਾਦਿ।" (ਸਚ ਤੇ ਸ਼ਰਮ (ਉਦਮ) ਤੋਂ ਬਿਨਾਂ)

– ਸਾਰ **੪,** ਵਾਰ ੨੦ਸ, **੧,** ੧:੩ (1245)

**ਸੰਚੈ** ------- ਇਕੱਠੀ ਕਰਦਾ ਹੈ, ਇਕੱਠੀ ਕਰੇ, ਵੇਖੋ 'ਸੰਚਿਉ'

"ਜਉ **ਸੰਚੈ** ਤਉ ਭਉ ਮਨ ਮਾਹੀ।"

– ਮਾਰੂ **੫,** ਅਸ ੬, ੬:੨ (1019)

**ਸਚੋ** ------- (1) ਬਿਲਕੁਲ ਸਚ, ਨਿਰੋਲ ਸਚ, (ਇਹ ਅਧਿਕ ਕਰਕੇ 'ਸਚੋ ਸਚ' ਕਰਕੇ ਆਇਆ ਹੈ।

"ਬਾਣੀ ਵਜੀ ਚਹੁ ਜੁਗੀ **ਸਚੋ** ਸਚੁ ਸੁਣਾਇ।"

– ਸਿਰੀ **੩,** ੫੫, ੩:੧ (35)

(2) ਸਚ ਰੂਪ ਪ੍ਰਭੂ, ਵੇਖੋ 'ਸਚ' (2)

"**ਸਚੋ** ਸਚ ਵਖਾਣੀਐ **ਸਚੋ** ਬੁਧਿ ਬਿਬੇਕ।" (ਵਿਚਾਰ ਵਾਲੀ ਬੁੱਧੀ ਵਿਚ ਵੀ ਸਚੇ (ਸਚ ਰੂਪ ਪ੍ਰਭੂ ਨੂੰ ਰਖੀਏ)

– ਸਿਰੀ **੫,** ੯੮, ੪:੨ (52)

"ਗੁਰਮਤੀ ਮਨਿ **ਸਚੋ** ਭਾਵੈ।"

– ਮਾਝ **੩,** ਅਸ ੩੧, ੩:੨ (128)

"**ਸਚੋ** ਦਹ ਦਿਸਿ ਪਸਰਿਆ ਗੁਰ ਕੈ ਸਹਜਿ ਸੁਭਾਏ।"

– ਬਿਲਾ **੪,** ਵਾਰ ੪ਸ, **੩,** ੧:੬ (850)

(3) 'ਸਚ' ਰੂਪ ਹੈ

"**ਸਚੋ** ਸਚੁ ਵਰਤੈ ਸਭਨੀ ਥਾਈ ਸਚੇ ਸਚਿ ਸਮਾਵਣਿਆ।"

– ਮਾਝ **੩,** ੬, ੩:੩ (112)

(4) ਸਦਾ ਸਥਿਰ, ਸਦੀਵ

"ਨਾਨਕ ਸਾਹਿਬੁ **ਸਚੋ** ਸਚਾ ਤਿਚਰੁ ਜਾਪੀ ਜਾਪੈ।"

– ਰਾਮ **੩,** ਵਾਰ ੧੯ਸ, **੧,** ੧:੮ (956)

**ਹੋਰ ਰੂਪ:**

**ਸਚੌ –**

"ਸਿਰਿ ਆਤਪਤੁ **ਸਚੌ** ਤਖਤੁ ਜੋਗ ਭੋਗ ਸੰਜੁਤੁ ਬਲਿ।"

– ਸਵ **੪,** ਸਲ ੧:੫ (1406)

(5) ਮਿਥਿਆ ਦੇ ਉਲਟ, ਅਸਲ, ਸਚਾ

"ਸਚੇ ਕਾ ਵਾਪਾਰੀ ਹੋਵੈ **ਸਚੋ** ਸਉਦਾ ਪਾਇਦਾ।"

– ਮਾਰੂ **੧,** ਸੋਲਾ ੧੬, ੮:੩ (1036)

**ਸਜਣ** ------ (1) (ਸੰ. *सज्जन*) ਮਿੱਤਰ, ਸਨੇਹੀ

"ਦੇਹੁ **ਸਜਣ** ਅਸੀਸੜੀਆ ਜਿਉ ਹੋਵੈ ਸਾਹਿਬ ਸਉ ਮੇਲੁ।"

– ਗਉ **੧,** ਸੋਹਾ ੧, ੩:੨ (12)

"**ਸਜਣ** ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ।"

– ਸਿਰੀ **੧,** ੨੪, ੨:੧ (23)

"ਦੂਤ ਦੁਸਮਣ ਸਭਿ **ਸਜਣ** ਹੋਏ ਏਕੋ ਸੁਆਮੀ ਆਹਿਆ ਜੀਉ।"

– ਮਾਝ **੫,** ੪੩, ੨:੩ (107)

**ਹੋਰ ਰੂਪ:**

**ਸਜਣਾ –**

"ਭੈਣ ਭਾਈ ਸਭਿ **ਸਜਣਾ** ਤੁਧੁ ਜੇਹਾ ਨਾ ਹੀ ਕੋਇ ਜੀਉ।"

– ਸਿਰੀ **੫,** ਅਸ ੨੯, ੧:੩ (73)

**ਸਜਣਿ –**

"ਦੇਹ ਜਿੰਦੜੀ ਉਣਮਝੁਣਾ ਗੁਰਿ **ਸਜਣਿ** ਜੀਉ ਧਰਾਇਆ।"

– ਰਾਮ **੫,** ਵਾਰ ੧੯ਸ, **੫,** ੨:੧ (964)

**ਸਜਣੁ –**

"ਹਰਿ **ਸਜਣੁ** ਗੁਰੁ ਸੇਵਦਾ ਗੁਰ ਕਰਣੀ ਪਰਧਾਨ।" (ਹਰਿ ਦਾ ਮਿਤਰ ਪਸੰਗ)

– ਸਿਰੀ **੧,** ੧੯, ੪:੨ (21)

"ਹਰਿ **ਸਜਣੁ** ਲਧਾ ਮੇਰੇ ਪਿਆਰੇ ਨਾਨਕ ਗੁਰੂ ਲਿਵੇ।" (ਹਰਿ ਰੂਪ)

– ਆਸਾ **੪,** ਛੰਤ ੨੧, ੩:੪ (452)

**ਸਜਣੈ –**

"ਤਿਸੁ ਮਿਲੀਐ ਸਤਿਗੁਰ **ਸਜਣੈ** ਜਿਸੁ ਅੰਤਰਿ ਹਰਿ ਗੁਣਕਾਰੀ।"

– ਵਡ **੪,** ਵਾਰ ੨:੧ (586)

**ਸਜਣੋ –**

"ਇਕੋ ਦਿਸੈ **ਸਜਣੋ** ਇਕੋ ਭਾਈ ਮੀਤੁ।"

– ਸਿਰੀ **੫,** ੭੫, ੪:੧ (44)

**ਸਜਨ –**

"ਸੁਖਿ ਬੈਸਹੁ ਸੰਤ **ਸਜਨ** ਪਰਵਾਰੁ।"

– ਗਉ **੫,** ੯੬, ੪:੧ (185)

**ਸਜਨੁ –**

"**ਸਜਨੁ** ਸੁਰਿਦਾ ਸੁਹੇਲਾ ਸਹਜੇ ਸੋ ਕਹੀਐ ਬਡਭਾਗੀ।"

– ਸਾਰ **੫,** ੬੭, ੧*:੨ (1217)

(2) (ਸੰ. *सज्जन*) ਭਲਾ ਪੁਰਸ਼

"ਗੁਰਮੁਖਿ ਸਜਣੁ ਗੁਣਕਾਰੀਆ ਮਿਲ **ਸਜਣ** ਹਰਿ ਗੁਣ ਗਾਇ।"

– ਸਿਰੀ **੪,** ੬੭, ੧:੨ (40)

"ਭਾਈ ਰੇ ਮਿਲਿ **ਸਜਣ** ਹਰਿ ਗੁਣ ਸਾਰਿ।"

– ਸਿਰੀ **੪,** ੬੯, ੧*:੧ (41)

**ਹੋਰ ਰੂਪ:**

**ਸਜਣਾ –**

"ਜਾਇ ਪੁਛਾ ਤਿਨ **ਸਜਣਾ** ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ।" (ਜਸ਼ਨਾ)

– ਸਿਰੀ **੪,** ੬੫, ੧:੩ (39)

**ਹੋਰ ਰੂਪ:**

**ਸਜਣੁ –**

"ਕੋਈ ਐਸਾ **ਸਜਣੁ** ਲੋੜਿ ਲਹੁ ਮੈ ਪ੍ਰੀਤਮੁ ਦੇਇ ਮਿਲਾਇ।"

– ਸੂਹੀ **੪,** ਅਸ ੨, ੫:੧ (758)

**ਸਜਨ –**

"ਸੰਤ **ਸਜਨ** ਸੁਨਹੁ ਸਭਿ ਮੀਤਾ ਝੂਠਾ ਏਹੁ ਪਸਾਰਾ।"

– ਆਸਾ **੫,** ੩੮, ੪:੧ (380)

(3) ਪਿਆਰਾ (ਪਤੀ ਪ੍ਰਭੂ)

"ਮਹਲ ਭਗਤੀ ਘਰਿ ਸਚੈ **ਸਜਣ** ਪਾਹੁਣਿਅਉ।" (ਪਿਆਰਾ ਪ੍ਰਾਹੁਣਾ ਬਣਕੇ ਆਉਂਦਾ ਹੈ)

– ਗੂਜ **੩,** ਵਾਰ ੨੧ਸ, **੩,** ੧:੨ (517)

"**ਸਜਣ** ਮੁਖੁ ਅਨੂਪੁ ਅਠੇ ਪਹਰ ਨਿਹਾਲਸਾ।"

– ਮਾਰੂ **੫,** ਵਾਰ ੧੭ਸ, **੫,** ੨:੧ (1100)

"ਮੂੰ ਪਿਰੀਆ ਸਉ ਨੇਹੁ ਕਿਉ **ਸਜਣ** ਮਿਲਹਿ ਪਿਆਰਿਆ।"

– ਸਲੋ **੪,** ੪:੧ (1421)

**ਹੋਰ ਰੂਪ:**

**ਸਜਣਾ –**

"ਆਵਹੁ **ਸਜਣਾ** ਹਉ ਦੇਖਾ ਦਰਸਨੁ ਤੇਰਾ ਰਾਮ।" (ਪਿਆਰੇ ਪ੍ਰਭੂ)

– ਸੂਹੀ **੧,** ਛੰਤ ੩, ੧:੧ (764)

**ਸਜਣੁ –**

"ਸੁਣਿ ਸਾ ਜਨ ਪ੍ਰੇਮ ਸੰਦੇਸਰਾ ਅਖੀ ਤਾਰ ਲਗੰਨਿ।
ਗੁਰਿ ਤੁਠੈ **ਸਜਣੁ** ਮੇਲਿਆ ਜਨ ਨਾਨਕ ਸੁਖਿ ਸਵੰਨਿ।" (ਪਿਆਰਾ ਪ੍ਰਭੂ)

– ਗਉ **੪,** ਵਾਰ ੫ਸ, **੪,** ੧:੨ (302)

"**ਸਜਣੁ** ਮੈਡਾ ਰੰਗੁਲਾ ਰੰਗੁ ਲਾਏ ਮਨੁ ਲੇਇ।" (ਮੇਰਾ ਪਿਆਰਾ)

– ਸੋਰ **੪,** ਵਾਰ ੫ਸ, **੩,** ੨:੧ (644)

**ਸਜਨ –**
"ਸਚੁ ਮਨਿ **ਸਜਨ** ਸੰਤੋਖਿ ਮੇਲਾ ਗੁਰਮਤੀ ਸਹੁ ਜਾਣਿਆ।" (ਸਜਨ ਹਰੀ ਦਾ ਸਚ ਮਨ ਵਿਚ ਹੋਵੇ)

– ਗਉ **੧,** ਛੰਤ ੧, ੨:੫ (242)

**ਸਜਣਈ** ---- ਮਿੱਤਰ
"ਅਪੁਸ਼ਟ ਬਾਤ ਤੇ ਭਈ ਸੀਧਰੀ ਦੂਤ ਦੁਸਟ **ਸਜਣਈ**।"

– ਆਸਾ **੫,** ੧੨੪, ੧:੧ (402)

**ਸਜਨੀ** ----- ਪਿਆਰੀ, ਸਖੀ, ਸਹੇਲੀ
"ਪ੍ਰੀਤਮ ਪ੍ਰਾਨ ਭਏ ਸੁਨਿ **ਸਜਨੀ** ਦੂਤ ਮੁਏ ਬਿਖੁ ਖਾਈ।"

– ਸਾਰ **੧,** ਅਸ ੧, ੫:੧ (1232)

**ਸੰਜਮ** ------ (1) (ਸੰ.;*ਸ>ਸੰਯਮ*) ਚੰਗੀ ਤਰ੍ਹਾਂ ਬੰਨਣ ਦੀ ਕਿਰਿਆ, ਮਨ ਇੰਦ੍ਰੀਆਂ ਨੂੰ ਵਿਕਾਰਾਂ ਤੋਂ ਰੋਕਣ ਦੇ ਕਰੜੇ ਸਾਧਨ/ਕ੍ਰਿਆ
"ਜਪੁ ਤਪ **ਸੰਜਮ** ਪੂਰੀ ਵਡਿਆਈ।"

– ਗਉ **੫,** ੧੫੦, ੩:੧ (196)

**ਹੋਰ ਰੂਪ:**

**ਸੰਜਮਾ –**
"ਤੀਰਥ ਵਰਤ ਲਖ **ਸੰਜਮਾ** ਪਾਈਐ ਸਾਧੂ ਧੂਰਿ।"

– ਸਿਰੀ **੫,** ੮੬, ੩:੧ (48)

**ਸੰਜਮੁ –**
"ਜਪੁ ਤਪੁ **ਸੰਜਮੁ** ਧਰਮੁ ਨ ਕਮਾਇਆ।"

– ਆਸਾ **੫,** ਸੋਲ ੪, ੨:੧ (12)

**ਸੰਜਮੇ –**
"ਪੂਰਨ **ਸੰਜਮੇ** ਹਾਂ।"

– ਆਸਾ **੫,** ੬੨, ੧:੨ (410)

(2) ਜੋਗ ਦੀ ਇਕ ਕ੍ਰਿਆ
"ਜਪ ਤਪ ਤੀਰਥ **ਸੰਜਮ** ਕਰੇ ਮੇਰੇ ਪ੍ਰਭ ਭਾਇਆ।"

– ਸਾਰ **੪,** ਵਾਰ ੧੮:੨ (1244)

**ਸੰਜਮਿ –**
"ਬਹੁ **ਸੰਜਮਿ** ਸਾਂਤਿ ਨ ਪਾਵੈ ਕੋਇ।"

– ਬਸੰ **੩,** ੧੨, ੨:੨ (1175)

(3) ਸੰਕੋਚ, ਕਿਰਸ
"ਛਾਡਿ ਸਿਆਨਪ **ਸੰਜਮ** ਨਾਨਕ ਲਾਗੋ ਗੁਰ ਕੀ ਚਰਣੀ।"

– ਦੇਵ **੫,** ੯, ੨:੨ (530)

(4) ਪਰਹੇਜ਼, ਜ਼ਬਤ
"ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ **ਸੰਜਮ** ਕਰਮ ਕਮਾਇ ਜੀਉ।"

– ਆਸਾ **੪,** ਛੰਤ ੧੧, ੨:੧ (445)

**ਹੋਰ ਰੂਪ:**

**ਸੰਜਮਿ –**
"ਸਚਿ **ਸੰਜਮਿ** ਸਦਾ ਹੈ ਨਿਰਮਲ ਗੁਰ ਕੈ ਸਬਦਿ ਸੀਗਾਰੀ।" (ਪਰਹੇਜ਼ ਨਾਲ)
– ਸੂਹੀ **੩,** ਛੰਤ ੬, ੧:੪ (771)

**ਸੰਜਮੁ –**
"ਸਚੁ **ਸੰਜਮੁ** ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ।" (ਪਰਹੇਜ਼ਗਾਰੀ ਵਾਲੀ ਕਰਨੀ)
– ਸਿਰੀ **੩,** ੩੫, ੧*:੨ (26)

"ਗੁਰਿ ਪੂਰੈ **ਸੰਜਮੁ** ਕਰਿ ਦੀਆ।" (ਪਰਹੇਜ਼ ਨਿਸ਼ਚਿਤ ਕਰ ਦਿੱਤਾ)
– ਗਉ **੫,** ਬਾਅ ੪੫:੭ (259)

"ਭੈ ਕਾ **ਸੰਜਮੁ** ਜੇ ਕਰੈ ਦਾਰੂ ਭਾਉ ਲਏਇ।"
– ਰਾਮ ੩, ਵਾਰ ੪ਸ, **੩,** ੩:੨ (948)

(5) ਯਤਨ, ਉਪਾ
"ਜਿਉ ਬੈਸੰਤਰੁ ਕਾਸਟ ਮਝਾਰਿ
ਬਿਨੁ **ਸੰਜਮ** ਨਹੀ ਕਾਰਜ ਸਾਰਿ।" (ਯਤਨ)
– ਦੇਵ **੪**, ੩੪, ੨:੧ (535)

"ਕਰਮ ਧਰਮ ਕਰਤੇ ਬਹੁ **ਸੰਜਮ** ਅਹੰਬੁਧਿ ਮਨੁ ਜਾਰਿਓ ਰੇ।" (ਉਪਾ)
– ਗਉ ਕਬ, **੫੬,** ੧:੨ (335)

"ਕਾਹੂੰ ਨ ਭੀਜੈ **ਸੰਜਮ** ਸੁਆਮੀ ਬੋਲਹਿ ਮੀਠੇ ਬੈਨ।"
– ਧਨਾ **੫,** ੧੩, ੧:੨ (674)

"ਆਨ **ਸੰਜਮ** ਕਿਛੁ ਨ ਸੂਝੈ ਇਹ ਜਤਨ ਕਾਟਿ ਕਲਿ ਕਾਲ।"
– ਧਨਾ **੫,** ੨੦, ੧*:੨ (675)

**ਹੋਰ ਰੂਪ:**

**ਸੰਜਮੁ –**
"ਅਤਿ ਪਿਆਰਾ ਪਵੈ ਖੂਹਿ ਕਿਹੁ **ਸੰਜਮੁ** ਕਰਨਾ।" (ਉਪਾਉ, ਇਲਾਜ਼)
– ਰਾਮ **੩,** ਵਾਰ ੧੩ਸ, **੩,** ੧:੫ (953)

(6) ਚੰਗੇ ਜ਼ਬਤ (ਅਨੁਸ਼ਾਸਨ) ਵਾਲੀ ਰਹਿਣੀ
"ਮਤਾ ਕਰਉ ਸੋ ਪਕਨਿ ਨ ਦੇਈ
ਸੀਲ **ਸੰਜਮ** ਕੈ ਨਿਕਟਿ ਖਲੋਈ।"
– ਆਸਾ **੫,** ੪, ੧:੧;੨ (371)

**ਹੋਰ ਰੂਪ:**

**ਸੰਜਮੁ –**
"ਓਸੁ ਸੀਲੁ ਨ **ਸੰਜਮੁ** ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ।"
– ਸੂਹੀ **੩,** ਵਾਰ ੪ਸ, **੩,** ੧:੨ (386)

(7) ਜੀਵਨ ਜੁਗਤ, ਰਹਿਣ ਦੇ ਢੰਗ
"**ਸੰਜਮ** ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ।"
– ਸੋਰ **੫,** ਅਸ ੨, ੬:੧ (641)

**ਹੋਰ ਰੂਪ:**

**ਸੰਜਮਿ –**
"ਗੁਣ **ਸੰਜਮਿ** ਜਾਵੈ ਚੋਟ ਨ ਖਾਵੈ ਨਾ ਤਿਸੁ ਜੰਮਣੁ ਮਰਣਾ।"

- ਸਿਰੀ **੧,** ਪਹ ੨, ੫:੩ (76)

**ਸੰਜਮੁ –**

"ਅੰਤਰਿ ਪੂਜਾ ਪੜਹਿ ਕਤੇਬਾ **ਸੰਜਮੁ** ਤੁਰਕਾ ਭਾਈ।"

- ਆਸਾ **੧,** ਵਾਰ ੧੬ਸ, **੧,** ੧:੩ (471)

(ਮਹਾਨ ਕੋਸ਼ ਇਥੇ ਸੰਜਮ ਦੇ ਅਰਥ 'ਰੀਤ' ਰਸਮ' ਕਰਦਾ ਹੈ)

"ਨਾਨਕ ਇਹੁ **ਸੰਜਮੁ** ਕਿਰਪਾ ਪਾਈਐ।"

- ਗਉ **੫,** ਥਿਤੀ ੧੦:੮ (299)

(ਮਹਾਨਕੋਸ਼ ਇਥੇ 'ਸੰਜਮੁ' ਦੇ ਅਰਥ 'ਨਿਯਮ' ਕਰਦਾ ਹੈ)

"ਸਚੁ **ਸੰਜਮੁ** ਕਰਣੀ ਹਰਿ ਕੀਰਤਿ ਹਰਿ ਸੇਤੀ ਲਿਵ ਲਾਈ।" (ਜੀਵਨ ਜਾਂਚ, ਸੱਚ ਵਾਲੀ)

- ਮਲਾ **੩,** ੮, ੨:੨ (1260)

**ਸੰਜਮੋ –**

"ਸਾਚੀ ਪੂੰਜੀ ਸਚੁ **ਸੰਜਮੋ** ਆਠ ਪਹਰ ਗੁਣ ਗਾਉ।"

- ਸਿਰੀ **੫,** ੮੮, ੧:੩ (48)

**ਸੰਜਮਿ** ----- (1) ਮਰਯਾਦਾ ਵਿਚ, ਜੁਗਤੀ ਵਿਚ

"ਸਤਿਗੁਰਿ ਸਚੁ ਦਿੜਾਇਆ ਸਦਾ ਸਚਿ **ਸੰਜਮਿ** ਰਹਣਾ।"

- ਸਿਰੀ **੩,** ਅਸ ੨੫, ੬:੨ (70)

"ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚ **ਸੰਜਮਿ** ਕਾਰ ਕਮਾਇ।" (ਨਿਯਮ ਅਨੁਸਾਰ)

- ਵਡ **੪,** ਵਾਰ ੧੪ਸ, **੩,** ੧:੪ (591)

(2) ਰਹਿਣੀ, ਜੀਵਨ ਜੁਗਤ, ਵੇਖੋ ਸੰਜਮ (8)

"ਸਤਿਗੁਰਿ ਮਿਲਿਐ ਸਚ **ਸੰਜਮਿ** ਸੂਚਾ।" (ਸਚ ਦੀ ਰਹਿਣੀ ਵਿਚ)

- ਗਉ **੧,** ੯, ੩:੧ (153)

(3) ਸੰਜਮੀ

"ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ **ਸੰਜਮਿ** ਹੋਵੈ।"

- ਮਾਝ **੧,** ਵਾਰ ੪ਸ, **੧,** ੨:੧ (138)

(4) ਢੰਗ, ਤਰੀਕਾ, ਜੁਗਤ

"ਕਾਮੁ ਕ੍ਰੋਧ ਅਹੰਕਾਰੁ ਗਾਖਰੋ **ਸੰਜਮਿ** ਕਉਨ ਛੁਟਿਓ ਰੀ।"

- ਆਸ **੫,** ੫੧, ੧:੧ (384)

"ਹਉਮੈ ਕਿਥਹੁ ਊਪਜੈ ਕਿਤੁ **ਸੰਜਮਿ** ਇਹ ਜਾਇ।"

- ਆਸਾ **੧,** ਵਾਰ ੭ਸ, **੧,** ੨:੩ (466)

(5) ਨਹ ਜਾਇ ਸਹਸਾ ਕਿਤੈ **ਸੰਜਮਿ** ਰਹੇ ਕਰਮ ਕਮਾਇ।"

- ਰਾਮ **੩,** ਅਨੰ ੧੮:੨ (919)

"ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ **ਸੰਜਮਿ** ਕਾਢਿ ਕਢੀਜੈ।"

- ਕਲਿ **੪,** ਅਸ ੧, ੧:੧ (1323)

**ਹੋਰ ਰੂਪ:**

**ਸੰਜਮੁ –**

"ਸਚੁ **ਸੰਜਮੁ** ਕਰਣੀ ਕਾਰਾਂ ਨਾਵਣੁ ਨਾਉ ਜਪੇਹੀ।" (ਜੁਗਤੇ-ਚੌਂਕਾ ਸੁੱਚਾ ਰੱਖਣ ਦੀ)

- ਸਿਰੀ **੪,** ਵਾਰ ੨੦ ਸ, **੧,** ੧:੩ (91)

"ਇਸੁ ਮਨ ਕਉ ਹੋਰੁ **ਸੰਜਮੁ** ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ।" (ਢੰਗ ਤਰੀਕਾ)

- ਵਡ **੩**, ੧, ੩:੧ (558)

**ਸੰਜਮੋ –**

"ਉਆ ਡੇਰਾ ਕਾ **ਸੰਜਮੋ** ਗੁਰ ਕੈ ਸਬਦਿ ਪਛਾਨੁ।"

- ਗਉ **੫,** ਬਾਅ ੨੯:੨ (256)

**ਸੰਜਮੀ** ----- (1) ਸੰਜਮ ਵਾਲਾ, ਇੰਦ੍ਰੀਆ ਨੂੰ ਰੋਕਣ ਦੀ ਸਾਧਣਾ ਕਰਨ ਵਾਲਾ

"ਗੁਰਮੁਖਿ ਜਪ ਤਪ **ਸੰਜਮੀ** ਹਰਿ ਕੈ ਨਾਮਿ ਪਿਆਰੁ।"

- ਸਿਰੀ **੩,** ੪੦, ੪:੧ (29)

(2) ਰਹਿਣੀ ਵਾਲਾ/ਵਾਲੀ

"ਸਾਚੁ ਸੀਲ ਸਚੁ **ਸੰਜਮੀ** ਸਾ ਪੂਰੀ ਪਰਵਾਰਿ।"

- ਮਾਰੂ **੩,** ਵਾਰ ਪਸ, **੧,** ੨:੧ (1088)

**ਸੰਜਰੀਆ** --- ਇਕੱਠੀ ਹੋਈ, ਪ੍ਰਾਪਤ ਹੋਈ, ਮਿਲੀ

"ਚਿਰੰਕਾਲ ਇਹ ਦੇਹ **ਸੰਜਰੀਆ**।"

- ਗਉ **੫,** ੭੨, ੧*:੨ (176)

**ਸਜਾਇ** ----- (ਫਾ. ਸਜ਼ਾ) ਦੰਡ, ਸਜਾ

"ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ **ਸਜਾਇ**।"

- ਸਿਰੀ **੩,** ੫੧, ੪:੨ (33)

**ਹੋਰ ਰੂਪ:**

**ਸਜਾਈ –**

"ਨਿੰਦਕਾ ਪਾਸਹੁ ਹਰਿ ਲੇਖਾ ਮੰਗਸੀ ਬਹੁ ਦੇਇ **ਸਜਾਈ**।" (ਬਹੁ ਵਚਨ)

- ਗਉ **੪,** ਵਾਰ ੩੦ਸ, **੪,** ੨:੫ (316)

**ਸਜਾਈ –**

"ਅਨਿਕ **ਸਜਾਈ** ਗਣਤ ਨ ਆਵੈ ਗਰਭੈ ਗਰਭਿ ਭ੍ਰਮਾਹਿ।"

- ਸਾਰ **੫,** ੧੧੧, ੧:੨ (1225)

**ਸਜਾਏ –** ਨਾਵਹੁ ਭੁਲੇ ਦੇਇ **ਸਜਾਏ**।"

- ਮਾਝ **੩,** ਅਸ ੨੯, ੫:੨ (127)

**ਸਜਾਈ** ----- (1) ਸਜੀ ਹੋਈ, ਸੁਸਜਿਤ, ਸੋਹਣੀ

"ਓੜੁ ਨ ਕਥਨੈ ਸਿਫਤਿ **ਸਜਾਈ**।"

- ਮਾਰੂ **੧,** ਸੋਲਾ ੧੨, ੧੫:੧ (1033)

(2) ਸਜਾਵਾਂ – ਵੇਖੋ 'ਸਜਾਇ'

**ਸੰਜਾਰੀਐ** --- ਖਿਲਾਰੀ ਹੈ

"ਇਕਤੁ ਸੂਤਿ ਪਰੋਇ ਜੋਤਿ **ਸੰਜਾਰੀਐ**।"

- ਗੂਜ **੫,** ਵਾਰ ੧:੫ (518)

**ਸੰਜਿ** ------ ਇਕਠਾ ਕਰਕੇ, ਵੇਖੋ 'ਸੰਚਿ' (2)

"ਨਾਨਕ ਨਾਮੁ ਨਿਧਾਨੁ ਮਨ ਮਹਿ **ਸੰਜਿ** ਧਰਿ।"

- ਮਾਰੂ **੩,** ਵਾਰ ੨੦:੫ (1093)

**ਹੋਰ ਰੂਪ:**

**ਸੰਜਿਆ –**
"ਹਰਿ ਧਨੁ ਜਿਨੀ **ਸੰਜਿਆ** ਸੇਈ ਗੰਭੀਰ ਅਪਾਰ ਜੀਉ।"
– ਮਾਝ **੫,** ੩੮, ੩:੩ (132)

**ਸੰਜਿਆਹੀ –**
"ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤ ਕੂ **ਸੰਜਿਆਹੀ**" (ਇਕਠੀ ਕੀਤੀ ਉ)
– ਸਿਰੀ **੧,** ੨੭, ੪:੨ (24)

**ਸੰਜੀਅਹਿ –**
"ਲਖ ਖਟੀਅਹਿ ਲਖ **ਸੰਜੀਅਹਿ** ਖਾਜਹਿ ਲਖ ਆਵਹਿ ਲਖ ਜਾਹਿ।"
– ਆਸਾ **੧,** ੩੧, ੨:੧ (358)

**ਸੰਜੀਐ –**
"ਚਲਦਿਆ ਨਾਲਿ ਨ ਚਲੈ ਸੋ ਕਿਉ **ਸੰਜੀਐ**।"
– ਜੈਤ **੫,** ਵਾਰ ੧੦:੧ (708)

**ਸੰਜੈ –**
"ਮੂਰਖ ਪੰਡਿਤ ਹਿਕਮਤਿ ਹੁਜਤਿ **ਸੰਜੈ** ਕਰਹਿ ਪਿਆਰੁ।" (ਧਨ ਇਕੱਠਾ ਕਰਨ ਨਾਲ ਪਿਆਰ ਹੈ)
– ਆਸਾ **੧,** ਵਾਰ ੧੧ਸ, **੧,** ੨:੭ (469)

**ਸਜੁ** ------- ਸਜਾਵਟ ਕਰ/ਸਜਾ ਕੇ
"**ਸਜੁ** ਕਾਇਆ ਪਟੁ ਹਢਾਏ।"
– ਮਾਰੂ **੧,** ੨, ੩:੧ (989)

**ਸੰਜੁਗਤੁ** ---- (ਸੰ. *संयुक्त*) ਜੁੜਿਆ ਹੋਇਆ, ਸਬੰਧਿਤ ਸਹਿਤ
"ਖਟੁ ਕਰਮ ਕੁਲ **ਸੰਜੁਗਤੁ** ਹੈ ਹਰਿ ਭਗਤਿ ਹਿਰਦੈ ਨਾਹਿ।" (ਕੁਲ ਵਾਲਾ)
– ਕੇਦਾ **ਰਵਿ,** ੧, ੧:੧ (1124)

**ਸਜੁਤੀਆ** --- (ਸੰ. *संयुक्त*) ਜੋੜ ਦਿੱਤਾ ਹੈ
"ਮੋਹੁ ਮਾਇਆ ਵੇ ਸਭ ਕਾਲਖਾ ਇਨਿ ਮਨਮੁਖਿ ਮੂੜਿ **ਸਜੁਤੀਆ।**"
– ਸੂਹੀ ੪, ਛੰਤ ੬, ੧:੩ (776)

**ਸੰਜੁਤੁ** ------ (ਸੰ. *संयुक्त*) – ਜੁੜਿਆ ਹੋਇਆ, ਸਹਿਤ, ਨਾਲ
"ਸਿਰਿ ਆਤਪਤੁ ਸਚ ਤਖਤੁ ਜੋਗ ਭੋਗ **ਸੰਜੁਤੁ** ਬਲਿ।"
– ਸਵ **੪,** ਸਲ ੧:੫ (1406)

**ਸੰਜੈ** ------- ਇਕਠਾ ਕਰਨਾ, ਵੇਖੋ 'ਸੰਜਿ'

**ਸੰਜੋਉ** ----- ਜ਼ਰਹ ਬਖਤਰ, ਲੜਾਈ ਸਮੇਂ ਸਰੀਰ ਦੀ ਰੱਖਿਆ ਲਈ ਪਾਇਆ ਜਾਣ ਵਾਲਾ ਲੋਹੇ ਦਾ ਬਸ਼ਤਰ।
"ਸਤਿਗੁਰੂ ਕਾ ਖੜਗੁ **ਸੰਜੋਉ** ਹਰਿ ਭਗਤਿ ਹੈ ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ।"
– ਗਉ **੪,** ਵਾਰ ੨੧ਸ, **੪,** ੨:੩ (312)

**ਸੰਜੋਇਓ** ---- ਜੋੜ ਰਿਹਾ ਹੈ
"ਮਹਰਾਜ ਰੋ ਗਾਥੁ ਵਾਹੂ ਸਿਉ ਲੁਭੜਿਓ ਨਿਹਭਾਗੜੋ ਭਾਹਿ **ਸੰਜੋਇਓ** ਰੇ।" (ਮਨ ਨੂੰ ਜੋੜ ਰਿਹਾ ਹੈ)

– ਟੋਡੀ **੫,** ੧੯, ੧:੨ (715)

**ਹੋਰ ਰੂਪ:**

**ਸੰਜੋਇਆ –**

"ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ **ਸੰਜੋਇਆ**।" (ਜੋੜ ਸਬੰਧ)

– ਸਿਰੀ **੫,** ੪੦, ੪, ੧:੪ (77)

**ਸੰਜੋਈ –**

"ਇਸੁ ਮਟੁਕੀ ਮਹਿ ਸਬਦੁ **ਸੰਜੋਈ**।"

– ਆਸਾ **ਕਬ,** ੧੦, ੨:੨ (478)

**ਸੰਜੋਗ ------** (ਸੰ. *संयोग* :) (1) ਕਰਮਫਲ, ਭਾਗ

"ਕੀਤਾ ਕਿਛੁ ਨ ਹੋਵਈ ਲਿਖਿਆ ਧੁਰਿ **ਸੰਜੋਗ**।"

– ਮਾਝ **੫,** ਬਾਰਾ ੯:੬ (135)

"ਤਿਸੁ ਭੇਟੇ ਜਿਸੁ ਧੁਰਿ **ਸੰਜੋਗ**।"

– ਆਸਾ **੫,** ੬੫, ੨:੨ (387)

"ਹਰਿ ਸਿਮਰਨੁ ਪਾਈਐ **ਸੰਜੋਗੁ**।"

– ਰਾਮ **ਕਬ,** ੯, ੭:੩ (971)

**ਹੋਰ ਰੂਪ:**

**ਸੰਜੋਗਾ –**

"ਗੁਰ ਬੋਹਿਥੁ ਪਾਇਆ ਕਿਰਪਾ ਤੇ ਨਾਨਕ ਧੁਰਿ **ਸੰਜੋਗਾ** ਜੀਉ।" (ਧੁਰ ਤੋਂ ਲਿਖੇ ਚੰਗੇ ਭਾਗਾਂ ਕਰਕੇ)

– ਮਾਝ **੫,** ੪੮, ੪:੩ (108)

"ਸਿਮਰਹਿ ਸਉਣ ਸਾਸਤ੍ਰ **ਸੰਜੋਗਾ** ਅਲਖੁ ਨ ਲਖੀਐ ਇਕੁ ਖਿਨਾ।"

– ਮਾਰੂ **੫,** ਸੋਲਾ ੮, ੭:੩ (1079)

**ਸੰਜੋਗਿ –**

"ਕਿਰਤਿ **ਸੰਜੋਗਿ** ਸਤੀ ਉਠਿ ਹੋਈ।" (ਕੀਤੇ ਕੰਮਾਂ ਤੇ ਭਾਗਾਂ ਸਦਕਾ)

– ਗਉ **੫,** ੯੯, ੧*:੨ (185)

"ਚਿਰੁ ਜੀਵਨੁ ਉਪਜਿਆ **ਸੰਜੋਗਿ**।" (ਵਡੇ ਭਾਗਾਂ ਕਰਕੇ)

– ਆਸਾ **੫,** ੧੦੧, ੧:੨ (396)

"ਬਿਨਵੰਤ ਨਾਨਕ **ਸੰਜੋਗਿ** ਭੂਲਾ ਹਰਿ ਜਾਪੁ ਰਸਨ ਨ ਜਾਪਿਆ।" (ਭਾਗਾਂ/ ਕਰਮਾਂ ਕਰਕੇ)

– ਬਿਹਾ **੫,** ਛੰਤ ੭, ੩:੬ (546)

**ਸੰਜੋਗੀ –**

"**ਸੰਜੋਗੀ** ਆਇਆ ਕਿਰਤੁ ਕਮਾਇਆ ਕਰਣੀ ਕਾਰ ਕਰਾਈ।"

– ਸਿਰੀ **੧,** ਪਹ ੨, ੧:੪ (75)

"ਹੁਕਮਿ **ਸੰਜੋਗੀ** ਆਇਆ ਚਲੁ ਸਦਾ ਰਜਾਈ।" (ਕਰਮਾਂ ਕਰਕੇ)

– ਆਸਾ **੧,** ਅਸ ੨੦, ੮:੧ (421)

**ਸੰਜੋਗੁ –**

"ਮਨਮੁਖੁ ਜਾਣੈ ਆਪਣੇ ਧੀਆ ਪੂਤ **ਸੰਜੋਗੁ**।" (ਕਰਮਾਂ ਕਰਕੇ)

– ਸਿਰੀ **੧,** ਅਸ ੧੫, ੩:੧ (63)

(2) ਗ੍ਰਹਿ ਰਾਸ਼ੀ ਯੋਗ ਆਦਿ ਦਾ ਮੇਲ, ਮੌਕਾ ਬਣਿਆ, ਢੋ ਢੁਕਣਾ

"ਭਲੇ ਦਿਨਸ ਭਲੇ **ਸੰਜੋਗ**।"

- ਗਉ **੫,** ੧੨੯, ੧:੧ (191)

"ਆਇ ਬਸਹੁ ਘਰ ਦੇਸ ਮਹਿ ਇਹ ਭਲੇ **ਸੰਜੋਗ**।" (ਭਲਾ ਮੌਕਾ)

- ਬਿਲਾ **੫,** ੨੮, ੨:੧ (807)

"ਨਾਮੁ ਹਮਾਰੈ ਸਉਣ **ਸੰਜੋਗੁ**।"

- ਭੈਰ **੫,** ੩੫, ੩:੧ (1145)

**ਹੋਰ ਰੂਪ:**

**ਸੰਜੋਗੜਾ –**

"ਧਨੁ ਸੁ ਦਿਨਸੁ **ਸੰਜੋਗੜਾ** ਜਿਤੁ ਡਿਠਾ ਗੁਰ ਦਰਸਾਰੁ।"

- ਰਾਮ **੫,** ਵਾਰ ੪ਸ, **੫,** ੨:੨ (958)

**ਸੰਜੋਗਾ –**

"ਧੰਨੁ ਮੂਰਤ ਚਲੇ ਪਲ ਘੜੀਆ ਧੰਨਿ ਸੁ ਓਇ **ਸੰਜੋਗਾ** ਜੀਉ।" (ਮੇਲ ਦਾ ਸਮਾਂ)

- ਮਾਝ **੫,** ੧੭, ੧:੩ (99)

**ਸੰਜੋਗਿ –**

"ਮਿਲਿ **ਸੰਜੋਗਿ** ਹੁਕਮਿ ਤੂੰ ਆਇਆ।"

- ਗਉ **੫,** ੧੧੨, ੧*:੨ (188)

"ਨਦਰਿ ਕਰੇ **ਸੰਜੋਗਿ** ਮਿਲਾਏ।" (ਢੋ ਢੁਕਾ ਕੇ, ਮੌਕਾ ਬਣਾਕੇ)

- ਆਸਾ **੧,** ਅਸ ੨, ੫:੪ (412)

**ਸੰਜੋਗੀ –**

"ਕਰਣ ਕਰਾਵਨਹਾਰ ਸੁਆਮੀ ਆਪਨ ਹਾਥਿ **ਸੰਜੋਗੀ**।" (ਸਾਰੇ ਸੰਜੋਗ ਢੋ ਢੁਕਾਉਣੇ ਉਸ ਨੇ ਆਪਣੇ ਹੱਥ ਰੱਖੇ ਹੋਏ ਹਨ)

- ਸੋਰ **੫,** ੬, ੧:੨ (610)

**ਸੰਜੋਗੁ –**

"ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ **ਸੰਜੋਗੁ**।" (ਢੋ ਢੁਕਾ ਕੇ)

- ਸਿਰੀ **੧,** ੨੦, ੨:੩ (21)

(3) ਮੇਲ ਮਿਲਾਪ

"ਨਾਨਕ ਤਿਹ ਉਸਤਤਿ ਕਰਉ ਵਾਹੂ ਕੀਓ **ਸੰਜੋਗ**।"

- ਗਉ **੫,** ਬਾਅ ੨੬:੮ (255)

"ਨਦੀ ਨਾਵ **ਸੰਜੋਗ** ਜਿਉ ਬਹੁਰਿ ਨ ਮਿਲਹੈ ਆਇ।"

- ਸਲੋ **ਕਬ,** ੮੦:੨ (1368)

"ਮਨ ਕੀਆ ਇਛਾ ਪੂਰੀਆ ਪਾਇਆ ਧੁਰਿ **ਸੰਜੋਗ**।"

- ਰਾਮ **੫,** ਵਾਰ ੫ਸ, **੫,** ੧:੧੦ (959)

"ਵਿਜੋਗੀ ਮਿਲਿ ਵਿਛੁੜੇ ਨਾਨਕ ਭੀ **ਸੰਜੋਗ**।" (ਹੇ ਨਾਨਕ, ਮਿਲਾਪ ਫਿਰ ਵੀ ਹੋ ਸਕਦਾ ਹੈ)

- ਮਾਰੂ **੧,** ੧, ੪:੨ (989)

**ਹੋਰ ਰੂਪ:**

**ਸੰਜੋਗਾ –**

"ਪੰਚ ਤਤ ਮਿਲਿ ਭਇਓ **ਸੰਜੋਗਾ** ਇਨ ਮਹਿ ਕਵਨੁ ਦੁਰਾਤੇ।"

- ਮਾਰੂ **੫,** ੪, ੨:੨ (999)

**ਸੰਜੋਗਿ –**

"ਮਾਤ ਪਿਤਾ **ਸੰਜੋਗਿ** ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ।"

- ਮਾਰੂ **੧,** ਅਸ ੮, ੧:੧ (1013)

**ਸੰਜੋਗੀ –**

"ਵਿਜੋਗਿ ਮਿਲਿ ਵਿਛੁੜਿਆ **ਸੰਜੋਗੀ** ਮੇਲੁ।" (ਮਿਲਾਪ ਦੇ ਨਿਯਮ ਅਨੁਸਾਰ)

- ਆਸਾ **੧,** ਸੋਰ **੫,** ੨, ੨:੪ (11)

"ਨਾਮ **ਸੰਜੋਗੀ** ਗੋਇਲਿ ਥਾਟੁ।" (ਨਾਮ ਦੇ (ਮਿਲਾਪੀ)

- ਗਉ **੧,** ੬, ੪:੧ (153)

"ਹੁਕਮਿ **ਸੰਜੋਗੀ** ਨਿਜ ਘਰਿ ਜਾਉ।" (ਹੁਕਮ ਨਾਲ ਜੁੜ/ਮਿਲ ਕੇ)

- ਗਉ **੧,** ਅਸ ੧, ੬:੪ (221)

"ਸੰਤ **ਸੰਜੋਗੀ** ਨਾਨਕਾ ਗ੍ਰਿਹਿ ਪ੍ਰਗਟੇ ਪ੍ਰਭ ਮੀਤ।" (ਮਿਲਾਪ ਨਾਲ)

- ਸੂਹੀ ਰਾਮ **੫,** ਰੁਤੀ ੭, ੧ਸ:੨ (929)

**ਸੰਜੋਗੁ –**

"**ਸੰਜੋਗੁ** ਵਿਜੋਗੁ ਦੁਇ ਕਾਰ ਚਲਾਵਹਿ ਲੇਖੈ ਆਵਹਿ ਭਾਗ।"

- ਜਪੁ **੧,** ੨੯:੩ (6)

**ਸੰਜੋਗੋ –**

"ਅਨਦਿਨੁ ਸੁਖਿ ਮਾਣੇ ਨਿਤ ਰਲੀਆ ਨਾਨਕ ਧੁਰਿ **ਸੰਜੋਗੋ**।"

- ਸੂਹੀ **੪,** ਛੰਤ ੧, ੧:੬ (773)

(4) ਉਪਾਇ, ਯਤਨ (ਮਹਾਨਕੋਸ਼)

"ਕਵਨ **ਸੰਜੋਗ** ਮਿਲਉ ਪ੍ਰਭ ਅਪਨੇ।"

- ਬਿਲਾ **੫,** ੧੯, ੧:੧ (806)

('ਸ਼ਬਦਾਰਥ ਇਥੇ ਵੀ 'ਸੰਜੋਗ' ਦੇ ਅਰਥ 'ਸ਼ੁਭ ਮੌਕਾ' ਕਰਦਾ ਹੈ)

(5) ਜੁੜੀ ਹੋਣਾ

"ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ **ਸੰਜੋਗ**।"

- ਚਉ **੫,** ੨:੨ (1364)

**ਹੋਰ ਰੂਪ:**

**ਸੰਜੋਗੀ –**

"ਮਾਤ ਪਿਤਾ ਮਾਇਆ ਦੇਹ ਸਿ ਰੋਗੀ ਰੋਗੀ ਕੁਟੰਬ **ਸੰਜੋਗੀ**।" (ਕੁਟੰਬ ਨਾਲ ਜੁੜੇ ਹੋਏ)

- ਭੈਰ **੧,** ਅਸ ੧, ੩:੨ (1153)

**ਸੰਜੋਗੁ –**

"ਜੋਤੀ ਜੋਤਿ ਮਿਲਾਈਐ
ਸੁਰਤੀ ਸੁਰਤਿ **ਸੰਜੋਗੁ**।" (ਜੋੜੀਏ)

- ਸਿਰੀ **੧,** ੨੦, ੨:੧ (21)

**ਸੰਜੋਗਿ -----** (1) ਭਾਗ, ਵੇਖੋ 'ਸੰਜੋਗ' (1)

(2) ਗ੍ਰਹਿਰਾਸ਼ੀ ਯੋਗ ਆਦਿ ਦਾ ਮੇਲ, ਮੌਕਾ ਬਣਨ/ਢੋ ਢੁਕਣ ਉਤੇ, ਵੇਖੋ 'ਸੰਜੋਗ' (2)

(3) ਪੂਰੇ ਹੋਣ ਤੇ (ਭਾਵ)

"ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ **ਸੰਜੋਗਿ** ਜੀਉ।"

- ਸੂਹੀ **੫,** ਅਸ ੩:੩:੧ (760)

(4) ਮਿਲਾਪ, ਮੇਲ, ਵੇਖੋ 'ਸੰਜੋਗ' (3)

**ਸੰਜੋਗੀ** ----- (1) ਕਰਮ ਫਲ, ਭਾਗ ਵੇਖੋ 'ਸੰਜੋਗ' (1)

(2) ਢੋ ਢੁਕਵਾ, ਗ੍ਰਿਹਿਰਾਸ਼ੀ ਯੋਗ ਆਦਿ ਦਾ ਮੇਲ, ਵੇਖੋ 'ਸੰਜੋਗ' (2)

(3) ਮੇਲ, ਮਿਲਾਪ, ਵੇਖੋ 'ਸੰਜੋਗ' (3)

(4) ਸਬੰਧ ਕਰਕੇ

"ਉਦਰ **ਸੰਜੋਗੀ** ਧਰਤੀ ਮਾਤਾ।" (ਪੇਟ ਦੇ ਸਬੰਧ ਕਰਕੇ ਧਰਤੀ ਮਾਤਾ ਹੈ)

- ਮਾਰੂ **੧,** ਸੋਲ ੧, ੧੦:੨ (1021)

(5) ਸੰਜੋਗ ਕਰਨ ਵਾਲਾ, ਢੋ ਢੁਕਾਣ ਵਾਲਾ

"ਆਪੇ ਰਸੀਆ ਪਰਮ **ਸੰਜੋਗੀ**।"

- ਮਾਰੂ **੧,** ਸੋਲ ੧, ੧੨:੨ (1021)

"ਆਪੇ ਸਿਵ ਸਕਤੀ **ਸੰਜੋਗੀ**।"

ਭੈਰ **੫,** ੫੦, ੨:੩ (1150)

**ਹੋਰ ਰੂਪ:**

**ਸਜੋਗੀ -**

"ਨਾਨਕ ਆਪੇ ਜੋਗ **ਸਜੋਗੀ** ਨਦਰਿ ਕਰੇ ਲਿਵ ਲਾਈਐ।"

- ਸੂਹੀ **੧,** ਛੰਤ ੩, ੩:੬ (765)

(6) ਜੁੜਕੇ

"ਹੁਕਮਿ **ਸੰਜੋਗੀ** ਨਿਜ ਘਰਿ ਜਾਉ।" (ਹੁਕਮ ਵਿਚ ਸੰਜੋਗੀ ਹੋ/ਜੁੜ ਕੇ)

- ਗਉ **੧,** ਅਸ ੧, ੬:੪ (221)

(7) ਧਾਰਨੀ (ਭਾਵ)

"ਪੰਚ ਤਤੁ ਸੁੰਨਹੁ ਪਰਗਾਸਾ।
ਦੇਹ **ਸੰਜੋਗੀ** ਕਰਮ ਅਭਿਆਸਾ।"
(ਇਨਾਂ ਤੱਤਾਂ ਤੋਂ ਦੇਹ ਦਾ ਧਾਰਨੀ ਬਣ ਕਰਮ ਅਭਿਆਸ ਕਰਦਾ ਹੈ)

- ਮਾਰੂ **੧,** ਸੋਲਾ ੧੭, ੧੪:੧;੨ (1038)

**ਸੰਜੋਗੁ** ----- (1) ਸਬੰਧ, ਰਿਸ਼ਤਾ

"ਅਖਰਾ ਸਿਰਿ **ਸੰਜੋਗੁ** ਵਖਾਣਿ।"

- ਜਪੁ **੧,** ੧੯:੭ (4)

(2) ਮਿਲਾਪ, ਵੇਖੋ 'ਸੰਜੋਗ' (3)

(3) ਜੋੜੀਏ, ਵੇਖੋ 'ਸੰਜੋਗ' (5)

(4) ਕਰਮਫਲ, ਭਾਗ, ਵੇਖੋ 'ਸੰਜੋਗ' (1)

(5) ਗ੍ਰਹਿ ਰਾਸ਼ੀ ਯੋਗ ਆਦਿ ਦਾ ਮੇਲ, ਮੌਕਾ, ਵੇਖੋ 'ਸੰਜੋਗੁ' (2)

(6) ਹਲ ਜੋੜਨਾ (ਮਹਾਨਕੋਸ਼)

"ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤ੍ਰ ਵਖਤ **ਸੰਜੋਗੁ**।"

- ਰਾਮ **੩,** ਵਾਰ ੧੭ਸ, **੧,** ੨:੨ (955)

(ਸ਼ਬਦਾਰਥ ਇਥੇ ਵਿਚ 'ਸੰਜੋਗੁ' ਦਾ ਅਰਥ 'ਮੇਲ' ਅਥਵਾ 'ਪ੍ਰਭੂ ਮਿਲਾਪ' ਕਰਦਾ ਹੈ)

**ਸੰਜੋਰਿ** ----- ਚੰਗੀ ਤਰ੍ਹਾਂ ਜੋੜ ਕੇ

"ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿਚੈ ਸੁਧਾ **ਸੰਜੋਰਿ**।" (ਚੰਗੀ ਤਰ੍ਹਾਂ ਜੋੜ ਕੇ)

- ਜੈਤ **੫,** ੯, ੧:੧ (701)

**ਸਟ** ------- ਚੋਟ

"ਅੰਧਾ ਸਚਾ ਅੰਧੀ **ਸਟ**।"

- ਗਉ **੧,** ੧, ੨:੪ (151)

**ਸਟਿ** ------ ਸੁਟਣਾ, ਦੂਰ ਕਰਨਾ

"ਜੋ ਹਰਿਨਾਮੁ ਧਿਆਵਹਿ ਤਿਨ ਡਰੁ **ਸਟਿ** ਘਤਿਆ।"

- ਸੋਰ **੪,** ਵਾਰ ੯:੪ (646)

"ਮਹਾ ਕਸਾਬਿ ਛੁਰੀ **ਸਟਿ** ਪਾਈ।"

- ਰਾਮ **੫,** ੫੦, ੨:੨ (898)

**ਹੋਰ ਰੂਪ:**

**ਸਟਿਆ –**

"ਕੁਹਥੀ ਜਾਈ **ਸਟਿਆ** ਕਿਸੁ ਏਹੁ ਲਗਾ ਦੋਖੁ।"

- ਆਸਾ **੧,** ਵਾਰ ੧੯ਸ, **੧,** ੧:੪ (473)

**ਸਟੀਅਹਿ –**

"ਖਰੇ ਖਜਾਨੈ ਪਾਈਅਹਿ ਖੋਟੇ **ਸਟੀਅਹਿ** ਬਾਹਰ ਵਾਰਿ।"

- ਮਾਝ **੧,** ਵਾਰ ੧੨:੩ (143)

**ਸਟੀਅਨਿ –**

"ਕੂੜਿਆਰ ਪਿਛਾਹਾ **ਸਟੀਅਨਿ** ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ।"

- ਗਉ **੪,** ਵਾਰ ੬:੪ (302)

**ਸਟੀਐ –**

"ਫਿਕਾ ਦਰਗਹ **ਸਟੀਐ** ਮੁਹਿ ਥੁਕਾ ਫਿਕੇ ਪਾਇ।"

- ਆਸਾ **੧,** ਵਾਰ ੨੦ਸ, **੧,** ੧:੩ (473)

**ਸਟੈ** ------- ਬਦਲੇ ਵਿਚ, ਵਟਾਂਦਰੇ ਵਿਚ

"ਮੈ ਤਉ ਮੋਲਿ ਮਹਗੀ ਲਈ ਜੀਅ **ਸਟੈ**।"

- ਧਨਾ **ਰਵਿ,** ੨, ੧*:੨ (694)

**ਸਠ** ------- (ਸੰ. ਠ) ਬੁੱਧੂ, ਮੂਰਖ, ਮੂੜ

"**ਸਠ** ਕਠੋਰੁ ਕੁਲਹੀਨੁ ਬਿਆਪਤ ਮੋਹ ਕੀਚੁ।"

- ਆਸਾ **੫,** ਛੰਤ ੮, ੨:੨ (458)

**ਸਠਿ** ------ ਸੱਠ, 60 (ਪ੍ਰੰਪਰਾ ਅਨੁਸਾਰ ਮੰਨਿਆ ਜਾਂਦਾ ਹੈ ਕਿ 20 ਵਰ੍ਹੇ ਬ੍ਰਹਮਾ, ਵੀਹ ਵਰ੍ਹੇ ਵਿਸ਼ਨੂੰ ਤੋਂ ਵੀਹ ਵਰ੍ਹੇ ਸ਼ਿਵਜੀ ਰਾਜ ਕਰਦੇ ਹਨ)

"ਤੇਰੇ **ਸਠਿ** ਸੰਬਤ ਸਭਿ ਤੀਰਥਾ।"

- ਬਸੰ **੧,** ੨, ੩:੧ (1168)

**ਹੋਰ ਰੂਪ:**

**ਸਠੀ –**

"ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ **ਸਠੀ** ਕੇ ਬੋਢੇਪਾ ਆਵੈ।"
- ਮਾਝ **੧,** ਵਾਰ ੧ਸ, **੧,** ੩:੨ (138)

**ਸਠੋਰਿ** ----- (ਸੰ. *ਠ*) ਮੂਰਖ ਦੇ ਹਿਰਦੇ ਵਾਲਾ, ਮੂਰਖ
"ਜਿਉ ਮਧੁ ਮਾਖੀ ਤਿਉ **ਸਠੋਰਿ** ਰਸੁ ਜੋਰਿ ਜੋਰਿ ਧਨੁ ਕੀਆ।"
- ਸੋਰ **ਕਬ,** ੨, ੨:੧ (654)

**ਸੰਡਾ** ------ ਦੈਤਾਂ ਦਾ ਪ੍ਰੋਹਤ, ਸ਼ੁਕਰ ਦਾ ਪੁੱਤਰ ਜਿਸ ਨੂੰ ਪ੍ਰਹਿਲਾਦ ਦੇ ਮਿੱਤਰਾਂ ਨੇ ਉਸ ਨੂੰ ਪੜਾਨ ਲਈ ਨਿਯੁਕਤ ਕੀਤਾ ਹੋਇਆ ਸੀ।
"**ਸੰਡਾ** ਮਰਕਾ ਸਭਿ ਜਾਇ ਪੁਕਾਰੇ।"
- ਭੈਰ **੩,** ੨੦, ੩:੧ (1133)

**ਹੋਰ ਰੂਪ:**

**ਸੰਡੈ –**
"**ਸੰਡੈ** ਮਰਕੈ ਕੀਈ ਪੂਕਾਰ।"
- ਭੈਰ **੩,** ਅਸ ੧, ੫:੧ (1154)

**ਸਡੁ** ------- ਸਦ ਆਵਾਜ਼
"ਫਰੀਦਾ ਗੋਰ ਨਿਮਾਣੀ **ਸਡੁ** ਕਰੇ ਨਿਘਰਿਆ ਘਰਿ ਆਉ।"
- ਸਲੋ **ਫਰ,** ੯੩:੧ (1382)

**ਸਡੋ** ------- ਸੱਦ, ਉਸਤਤੀ ਦਾ ਗੀਤ
"ਪਾਸਿ ਦਮਾਮੇ ਛਤੁ ਸਿਰਿ ਭੇਰੀ **ਸਡੋ** ਰਡ।"
- ਸਲੋ **ਫਰ,** ੪੫:੧ (1380)

**ਸੰਢੀਐ** ----- (ਸੰ. ਸੰਡੀਐ) – ਮਿਲਾਈਏ, ਚੁਕਾਈਏ
"ਕੀਤਾ ਆਪੋ ਆਪਣਾ ਆਪੇ ਹੀ ਲੇਖਾ **ਸੰਢੀਐ**।"
- ਆਸਾ **੧,** ਵਾਰ ੧੯:੨ (473)

**ਸਣਿ** ------ (ਸੰ. *ਸਨ*) ਸਮੇਤ ਸਣੇ, ਨਾਲ
"ਜਣੀ ਲਖਾਵਹੁ ਅਸੰਤ ਪਾਪੀ **ਸਣਿ**।"
- ਆਸਾ ਰਵਿ, ੨, ੩:੨ (486)

**ਹੋਰ ਰੂਪ:-**

**ਸਣੁ** – (ਸੰ. *ਸਨ*)
"ਜਿਸ ਨੋ ਤੂੰ ਪਤੀਆਇਦਾ ਸੋ **ਸਣੁ** ਤੁਝੈ ਅਨਿਤ।" ਸਮੇਤ, ਨਾਲ, ਸਣੇ
- ਸਿਰੀ **੫,** ੭੧, ੩:੨ (42)

**ਸਣੇ –**
"ਲਸਕਰ **ਸਣੇ** ਦਮਾਮਿਆ ਛੁਟੇ ਬੰਕ ਦੁਆਰ।"
- ਸਾਰ **੪,** ਵਾਰ ੧੭ਸ, **੧,** ੧:੪ (1244)

**ਸਣੈ –**
"ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖ **ਸਣੈ** ਨਫਰੈ ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ।"
- ਗਉ **੪,** ਵਾਰ ੧੨ਸ, **੪,** ੧:੪ (306)

**ਸੰਤ -------** (ਸੰ. ਸ਼ਾਂਤ) ਜਿਸ ਨੇ ਮਨ ਇੰਦ੍ਰੀਆਂ ਨੂੰ ਵਸ/ਸ਼ਾਂਤ/ਸੰਤੁਸ਼ਟ ਕੀਤਾ ਹੋਇਆ ਹੈ

"ਭਾਈ ਰੇ **ਸੰਤ** ਜਨਾ ਕੀ ਰੇਣੁ।"
**ਸੰਤ** ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ।"

– ਸਿਰੀ **੧**, ੧੨, ੧*:੧;੨ (18)

**ਹੋਰ ਰੂਪ:**

**ਸੰਤਹ –**

"**ਸੰਤਹ** ਸੰਗਿ ਬੈਸਿ ਗੁਨ ਗਾਇ।" (ਸੰਤਾਂ – ਬਹੁ ਵਚਨ)

– ਗਉ **੫**, ੧੪੧, ੨:੧ (194)

**ਸੰਤਹੁ –**

"ਹਰਿ ਧਿਆਵਹੁ **ਸੰਤਹੁ** ਜੀ ਸਭਿ ਦੂਖ ਵਿਸਾਰਣਹਾਰਾ।" (ਬਹੁਵਚਨ)

– ਆਸਾ **੪**, ਸੋਪੁ ੧, ੧:੪ (10)

**ਸੰਤਹੋ –**

"ਮੈ ਦਸਿਹੁ ਮਾਰਗੁ **ਸੰਤਹੋ** ਕਿਉ ਪ੍ਰਭੂ ਮਿਲਾਈਆ।"

– ਮਾਰੂ **੫**, ਵਾਰ ੧੨:੪ (1098)

(ਹੋਰ ਵੇਖੋ 'ਸੰਤਨ'

**ਸੰਤਾ** –

"**ਸੰਤਾ** ਸੰਗਤਿ ਮਿਲਿ ਰਹੈ ਜਪਿ ਰਾਮ ਨਾਮੁ ਸੁਖੁ ਪਾਇ।" (ਸੰਤਾਂ ਦੀ)

– ਸਿਰੀ **੫**, ੪੬, ੧:੨ (31)

"**ਸੰਤਾ** ਸੇਤੀ ਰੰਗੁ ਨ ਲਾਏ।" (ਸੰਤਾਂ)

– ਮਾਝ **੫**, ੩੭, ੩:੧ (105)

"ਮਨੁ ਦੇਵਾ **ਸੰਤਾ** ਮੇਰਾ ਪ੍ਰਭੁ ਮੇਲੇ ਜੀਉ।" (ਸੰਤਾਂ ਨੂੰ)

– ਮਾਝ **੪**, ੬੬, ੨:੩ (173)

**ਸੰਤਾਂ –**

"**ਸੰਤਾਂ** ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ।"

– ਸਿਰੀ **੫**, ਅਸ ੬, ੪:੧ (56)

**ਸੰਤਾਹ –**

"ਮੈ ਤਕੀ ਓਟ **ਸੰਤਾਹ** ਲੇਹੁ ਉਬਾਰੀਐ।" (ਸੰਤਾਂ ਦੀ)

– ਗਉ **੫**, ਅਸ ੧੨, ੨:੨ (241)

**ਸੰਤਿ –**

"ਮਾਰਗੁ ਪ੍ਰਭ ਕੋ **ਸੰਤਿ** ਬਤਾਇਓ ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ।"

– ਗਉ **੫**, ੧੨੭*, ੪:੨ (206)

**ਸੰਤੁ –**

"ਕੋਈ ਸਜਣੁ **ਸੰਤੁ** ਮਿਲੈ ਵਡਭਾਗੀ ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ।"

ਮਾਝ **੪**, ੨, ੧:੩ (94)

"ਭਾਗ ਹੋਆ ਗੁਰਿ **ਸੰਤੁ** ਮਿਲਾਇਆ।"

– ਮਾਝ **੫**, ੯, ੪:੧ (97)

**ਸੰਤੋ –**

"ਕੋਈ ਆਵੈ **ਸੰਤੋ** ਹਰਿ ਕਾ ਜਨੁ **ਸੰਤੋ** ਮੇਰਾ ਪ੍ਰੀਤਮ **ਸੰਤੋ** ਮੋਹਿ ਮਾਰਗ ਦਿਖਲਾਵੈ।"

– ਸਾਰ **੪**, ੧੦, ੧:੨ (120)

(2) ਗੁਰੂ (ਭਾਵ)
"**ਸੰਤ** ਪ੍ਰਸਾਦਿ ਮੋ ਕਉ ਨਾਮ ਨਿਵਾਸਿ।"

– ਗਉ **੫,** ੯੦, ੪:੪ (183)

**ਹੋਰ ਰੂਪ:**

**ਸੰਤਿ –**
"ਬਿਨਵੰਤਿ ਨਾਨਕ ਸਭ **ਸਤਿ** ਮੇਲੀ ਪ੍ਰਭੁ ਕਰਣ ਕਾਰਣ ਜੋਗੋ।" (ਗੁਰੂਸੰਤ)

– ਬਿਲਾ **੫,** ਛੰਤ ੧, ੩:੬ (846)

**ਸੰਤੁ –**
"ਵਡਭਾਗੀ ਹਰਿ **ਸੰਤੁ** ਮਿਲਾਇਆ।"

– ਮਾਝ **੪,** ੫, ੩:੧ (95)

"ਸਾਜਨ ਐਸੋ **ਸੰਤੁ** ਸਹਾਈ।" (ਉਤਮ/ ਸ੍ਰੇਸ਼ਠ ਪੁਰਸ਼)

– ਗੂਜ **੫,** ੧੭, ੧*:੧ (499)

(3) ਭਲੇ ਪੁਰਸ਼ (ਭਾਵ)
"ਦੈਤ ਸੰਘਾਰਿ **ਸੰਤ** ਨਿਸਤਾਰੇ।"

– ਗਉ **੧,** ਅਸ ੯, ੭:੩ (224)

**ਹੋਰ ਰੂਪ:**

**ਸੰਤੁ –**
"**ਸੰਤੁ** ਮਿਲੈ ਕਿਛੁ ਸੁਨੀਐ ਕਹੀਐ।"

– ਗੋਂਡ **ਕਬ,** ੧, ੧:੨ (870)

**ਸੰਤੈ –**
"**ਸੰਤੈ** ਸੰਤੁ ਮਿਲੈ ਮਨੁ ਬਿਗਸੈ ਜਿਉ ਜਲ ਮਿਲਿ ਕਮਲ ਸਵਾਰੇ।"

– ਨਟ **੪,** ਅਸ ੬, ੬:੨ (983)

**ਸਤ** ------- (1) ਪੁੰਨ, ਦਾਨ
"ਸਭਿ **ਸਤ** ਸਭਿ ਤਪ ਸਭਿ ਚੰਗਿਆਈਆ।"

– ਆਸਾ **੧,** ਸੋਦ ੨, ੩:੧ (9)

**ਹੋਰ ਰੂਪ:**

**ਸਤੁ –**
"ਨਾਉ ਨੀਰੁ ਚੰਗਿਆਈਆ **ਸਤੁ** ਪਰਮਲੁ ਤਨਿ ਵਾਸੁ।"

– ਸਿਰੀ **੧,** ੫, ੩:੧ (16)

(2) (ਸੰ. *सत्*) ਸਚੀ, ਸਚਾ
"**ਸਤਸੰਗਤਿ** ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ।"

– ਸਿਰੀ **੩,** ਅਸ ੨੨, ੭:੧ (67)

"ਕਰਮ ਧਰਮ ਸੰਜਮੁ **ਸਤ** ਭਾਉ।" (ਸਚਾ ਪਿਆਰ)

– ਆਸਾ **੧,** ੧੪, ੪:੨ (353)

**ਹੋਰ ਰੂਪ:**

**ਸਤਿ –**
"ਘਰਿ ਬੈਠਿਆ ਹਰਿ ਪਾਏ ਸਦਾ ਚਿਤੁ ਲਾਏ ਸਹਜੇ **ਸਤਿ** ਸੁਭਾਏ।" (ਸਚੀ ਭਾਵਨਾ)

- ਗਉ **੩,** ਛੰਤ ੫, ੧:੩ (246)

"ਤਿਸ ਕਾ ਨਾਮੁ **ਸਤਿ** ਰਾਮਦਾਸੁ।" (ਅਸਲ, ਸਚਾ)

- ਗਉ **੫,** ਸੁਖ ੯, ੬:੨ (275)

(3) ਸਚ, ਪਵਿੱਤਰਤਾ

"ਮੈ **ਸਤ** ਦਾ ਹਲੁ ਜੋਆਇਆ।"

- ਸਿਰੀ **੫,** ਅਸ ੨੯, ੨:੨ (73)

"**ਸਤ** ਸੰਤੋਖ ਕਾ ਧਰਹੁ ਧਿਆਨ।"

- ਗਉ **ਕਬ,** ਥਿਤੀ ੧੫:੩ (344)

**ਹੋਰ ਰੂਪ:**

**ਸਤਿ –**

"**ਸਤਿ** ਸੁਹਾਣੁ ਸਦਾ ਮਨਿ ਚਾਉ।"

- ਜਪੁ **੧,** ੨੧:੮ (4)

"ਹਰਿ ਧਿਆਵਹੁ ਹਰਿ ਪ੍ਰਭ **ਸਤਿ**।" (ਸਚ ਸਰੂਪ)

- ਸਿਰੀ **੧,** ਵਣ ੧, ੫*:੧ (82)

"**ਸਤਿ** ਕਹਉ ਸੁਨਿ ਮਨ ਮੇਰੇ ਸਰਨਿ ਪਰਹੁ ਹਰਿ ਰਾਇ।"

- ਗਉ **੫,** ਬਾਅ ੫੦ਸ:੧ (260)

"ਸਾਰ ਭੂਤ ਸਤਿ ਹਰਿ ਕੋ ਨਾਉ।" (ਸਚਾਈ 'ਹਰਿ ਨਾਮ' ਹੈ)

- ਗਉ **੪**, ਸੁਖ ੧੯, ੬:੯ (289)

**ਸਤੁ –**

"ਸੁਣਿਐ **ਸਤੁ** ਸੰਤੋਖੁ ਗਿਆਨ।" (ਸਚ)

- ਜਪੁ **੧,** ੧੦:੧ (23)

('ਦਰਪਣ' ਇਥੇ 'ਸਤੁ' ਦੇ ਅਰਥ 'ਦਾਨ' ਕਰਦਾ ਹੈ)

"ਜਤੁ **ਸਤੁ** ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਾਸਾਏ।" (ਪਵਿਤਰਤਾ)

- ਸਿਰੀ **੩,** ੪੫, ੩:੨ (31)

"ਸਤਜੁਗਿ **ਸਤੁ** ਤੇਤਾ ਜਗੀ ਦੁਆਪਰਿ ਪੂਜਾਚਾਰ।" (ਸਚ)

- ਗਉ **ਰਵਿ,** ਅਸ ੧, ੧:੧ (346)

(4) (ਸੰ. सप्त) ਸਤ

"ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ **ਸਤੁ** ਚਟੇ ਸਿਰਿ ਛਾਈ।"

- ਮਾਝ ੧, ਵਾਰ ੨੬ਸ, ੧:੨੫ (150)

**ਹੋਰ ਰੂਪ:**

**ਸਤਵੈ** –

"**ਸਤਵੈ** ਸੰਜਿ ਕੀਆ ਘਰ ਵਾਸੁ।"

- ਮਾਝ **੧**, ਵਾਰ ੧ਸ, **੧**, ੨:੭ (137)

ਹੋਰ ਵੇਖੋ 'ਸਤੀ' (7)

(5) ਸਦਾ ਸਥਿਰ ਸਦਾ ਕਾਇਮ ਰਹਿਣ ਵਾਲਾ, ਅਟਲ

"**ਸਤ** ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤੀ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ ਮਾਰਿਆ।"

- ਗਉ **੪**, ਵਾਰ ੩੦ਸ, **੪**, ੧:੬ (315)

**ਹੋਰ ਰੂਪ:**

**ਸਤਿ** –

"**ਸਤਿ ਸਤਿ ਸਤਿ** ਪ੍ਰਭੁ ਸੋਈ।"

– ਮਾਝ **੫**, ੫੩, ੪:੧ (104)

"ਸਤਿਗੁਰ ਕੀ ਬਾਣੀ **ਸਤਿ ਸਤਿ** ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ।" (ਅਟਲ)

– ਗਉ **੪**, ਵਾਰ ੧੪ਸ, **੪**, ੨:੭ (308)

(6) ਸਤ ਧਰਮ, ਪਤੀ ਬ੍ਰਤ ਧਰਮ

"ਬਿਨੁ **ਸਤ** ਸਤੀ ਹੋਇ ਕੈਸੇ ਨਾਰਿ।"

– ਗਉ **ਕਬ**, ੨੩, ੧:੧ (328)

"**ਸਤ** ਕੈ ਖਟਿਐ ਦੁਖੁ ਨਹੀ ਪਾਇਆ।" (ਸਚ ਧਰਮ ਦੁਆਰਾ ਪ੍ਰਾਪਤ ਹੋਈ ਹੈ)

– ਆਸਾ **੫**, ੬, ੩:੩ (372)

(7) ਪ੍ਰਭੂ

"**ਸਤ** ਕਾ ਸਬਦੁ ਕਬੀਰਾ ਕਹੈ।"

– ਕਉ **ਕਬ**, ਬਾਅ ੪੫:੩ (343)

(ਨਿਰਣੈ ਤੇ ਸੰਥਾ ਪੋਥੀਆਂ 'ਸਤ' ਦਾ ਅਰਥ 'ਸਚ' 'ਅਸਲੀਅਤ', 'ਯਥਾਰਥ' ਕਰਦੇ ਹਨ)

"ਤੇ ਬੈਰਾਗੀ **ਸਤ** ਸਮਾਨਿ।" (ਪ੍ਰਭੂ ਦੇ ਬਰਾਬਰ ਅਥਵਾ ਉਸ ਦਾ ਰੂਪ)

– ਰਾਮ **੩**, ਵਾਰ ੧੨ਸ, **੧**, ੬:੪ (953)

**ਹੋਰ ਰੂਪ:**

**ਸਤਿ** –

"**ਸਤਿ** ਮਾਹਿ ਲੇ ਸਤਿ ਸਮਾਇਆ।"

– ਰਾਮ **੫**, ੨੫, ੧:੪ (890)

(8) (ਸੰ. *ਂਤ*) ਸੌ (ਦੂਜੇ 'ਸਤਿ' ਦਾ ਅਰਥ 'ਸਤਿ ਸਰੂਪ' ਹੋ ਕੇ ਹੈ)

"ਸੂਤੁ ਏਕੁ ਮਣਿ **ਸਤ** ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ।"

– ਆਸਾ **ਨਾਮ**, ੧, ੧*:੩ (485)

"ਰੇ ਜਿਹਬਾ ਕਰਉ **ਸਤ** ਖੰਡ।" (ਸੌ ਟੋਟੇ)

– ਭੈਰ **ਨਾਮ**, ੧, ੧:੧ (1163)

(9) ਸਤੋ ਗੁਣ, ਦੁਖ ਸੁਖ ਤੋਂ ਨਿਰਲੇਪ, ਵੈਰਾਗ ਮਈ ਬਿਰਤੀ

"ਰਜ ਤਮ **ਸਤ** ਕਲ ਤੇਰੀ ਛਾਇਆ।"

– ਮਾਰੂ **੧**, ਸੋਲਾ ੧੭, ੧੧:੧ (1038)

"ਰਜ ਗੁਣ ਤਮ ਗੁਣ **ਸਤ** ਗੁਣ ਕਹੀਐ ਇਹ ਤੇਰੀ ਸਭ ਮਾਇਆ।"

– ਕੇਦਾ **ਕਬ,** ੧, ੨:੧ (1123)

(10) ਸਹਜ ਜਦੋਂ 'ਸਤ ਭਾਇ'ਆਇਆ ਹੈ

"ਮਤਿ **ਸਤ** ਭਾਇ ਭਗਤਿ ਗੋਬਿੰਦਾ।" (ਮੇਰੀ ਮਤ ਵਿਚ ਸਹਿਜ ਭਾਇ ਗੋਬਿੰਦ ਦੀ ਭਗਤੀ ਟਿਕੀ ਹੋਈ ਹੈ।)

– ਪ੍ਰਭਾ **੧**, ੧੪, ੨:੨ (1331)

(11) ਚੰਗੇ, ਸੁਸ਼ੀਲ

"ਅਪਜਸੰ ਮਿਟੰਤ **ਸਤ** ਪੁਤ੍ਰਹ।" (ਸਪੁੱਤਾਂ ਦੇ ਜਨਮ ਨਾਲ)

– ਗਾਥਾ **੫**, ੧੪:੧ (1361)

(12) ਨਿਸਚੇ ਕਰਕੇ

"ਤਿਤੁ ਨਾਮਿ ਗੁਰੂ ਗੰਭੀਰ ਗਰੂਅ ਮਤਿ **ਸਤ** ਕਰਿ ਸੰਗਤਿ ਉਧਰੀਆ।"

– ਸਵ **੩**, ੪:੩ (1393)

**ਹੋਰ ਰੂਪ:**

**ਸਤਿ** –

"ਬੈਸਿ ਸੁਥਾਨਿ ਹਰਿ ਗੁਣ ਗਾਵਹਿ ਆਪੇ ਕਰਿ **ਸਤਿ** ਮਨਾਵਣਿਆ।" (ਨਿਸਚੇ ਕਰਕੇ)

– ਮਾਝ **੩**, ਅਸ ੯, ੭:੩ (114)

"ਜਾਨੁ **ਸਤਿ** ਕਰਿ ਹੋਇਗੀ ਮਾਟੀ।"

– ਆਸਾ **੫**, ੧੪, ੧:੨ (374)

(13) ਸਦ, ਨੇਕ

"ਸਤਿ ਸੂਰਉ ਸੀਲਿ ਬਲਵੰਤੁ **ਸਤ** ਭਾਇ ਸੰਗਤਿ ਸਘਨ ਗਰੂਅ ਮਤਿ ਨਿਰਵੈਰਿ ਲੀਣਾ।"

– ਸਵ **੩**, ੭:੧ (1393)

ਹੋਰ ਵੇਖੋ 'ਸਤਪੁਰਖ'

**ਹੋਰ ਰੂਪ:**

**ਸਤਿ** –

"ਕਰਿ ਮਨ ਮੇਰੇ **ਸਤਿ** ਬਿਉਹਾਰ।" (ਚੰਗਾ ਸਦ)

– ਗਉ **੫**, ਸੁਖ ੧੪, ੨:੨ (281)

**ਸਤਸੰਗ** ---- (ਸੰ. *सत्सग*) ਉਤਮ/ਨੇਕ/ਸਚੀ ਸੰਗਤ

"ਜਬ **ਸਤਸੰਗ** ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ।"

– ਸੋਰ **੪**, ੭, ੧*:੨ (607)

"ਬਿਨੁ **ਸਤਸੰਗ** ਸੁਖੁ ਕਿਨੈ ਨ ਪਾਇਆ ਜਾਇ ਪੂਛਹੁ ਬੇਦ ਬੀਚਾਰੁ।"

– ਸਾਰ **੪**, ੬, ੩:੨ (1200)

**ਹੋਰ ਰੂਪ:**

**ਸਤਸੰਗਾ** –

"ਮਿਲ ਸੰਤ ਜਨਾ ਹਰਿ ਪਾਇਆ ਨਾਨਕ **ਸਤਸੰਗਾ**।"

– ਆਸਾ **੪**, ਛੰਤ ੧੫, ੩:੪ (449)

**ਸਤਸੰਗਿ** –

"ਮਿਲਿ **ਸਤਸੰਗਿ** ਬੋਲੀ ਹਰਿ ਬਾਣੀ।"

– ਮਾਝ **੪**, ੪, ੨:੧ (95)

**ਸਤਸੰਗੀਆ** –

"ਵਡਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ **ਸਤਸੰਗੀਆ**।" (ਸਤਸੰਗਤ ਦੁਆਰਾ)

– ਜੈਤ **੪**, ਛੰਤ ੧, ੪:੪ (704)

**ਸਤਸੰਗੁ** –

"ਬਿਨੁ ਭਾਗਾ **ਸਤਸੰਗੁ** ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ।"

– ਮਾਝ **੪**, ੪, ੩:੩ (95)

**ਸਤਸੰਗੇ** –
"ਭਈ ਕ੍ਰਿਪਾ ਨਾਨਕ **ਸਤਸੰਗੇ** ਤਉ ਧਨ ਪਿਰ ਅਨੰਦ ਉਲਾਸਾ ਹੇ।" (ਸਤਿ ਸੰਗਤ ਵਿਚ)

– ਮਾਰੂ **੫**, ਸੋਲ ੨, ੫:੩ (1072)

**ਸਤਸੰਗੈ** –
"ਹਉਮੈ ਮੂਲਿ ਨ ਛੁਟਈ ਵਿਣੁ ਸਾਧੂ **ਸਤਸੰਗੈ**।"

– ਮਾਰੂ **੫** ਵਾਰ ੧੧:੫ (1098)

**ਸਤਿਸੰਗੇ** –
"ਕਰਿ ਕਿਰਪਾ ਰਾਖੇ **ਸਤਿਸੰਗੇ**।"

– ਆਸਾ **੫**, ੧੪੨, ੪:੧ (406)

**ਸਤਸੰਗਤਿ** --- ਸਚੀ/ਉਤਮ ਸੰਗਤ, ਸਾਧ ਸੰਗਤ
"ਧਨੁ ਧੰਨੁ **ਸਤਸੰਗਤਿ** ਜਿਤੁ ਹਰਿ ਰਸੁ ਪਾਇਆ ਮਿਲਿ ਜਨ ਨਾਨਕ ਨਾਮੁ ਪਰਗਾਸਿ।"

– ਗੂਜ **੪**, ਸੋਦ ੪, ੪:੨ (10)

"**ਸਤਸੰਗਤਿ** ਕੈਸੀ ਜਾਣੀਐ। ਜਿਥੈ ਏਕੋ ਨਾਮੁ ਵਖਾਣੀਐ।"

– ਸਿਰੀ **੧,** ਅਸ ੨੮, ੫:੧;੨ (72)

**ਹੋਰ ਰੂਪ:**

**ਸਤਸੰਗਤੀ –**
"ਤਿਤੁ ਜਾਇ ਬਹਹੁ **ਸਤਸੰਗਤੀ** ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ।" (ਸਤ ਸੰਗਤ ਵਿਚ)

– ਵਡ **੪,** ਵਾਰ ੪:੧ (587)

**ਸਤਸੰਗਾ** ---- (1) ਸਤਸੰਗੀ
"ਸੰਖ ਚਕ੍ਰ ਗਦਾ ਹੈ ਧਾਰੀ ਮਹਾ ਸਾਰਥੀ **ਸਤਸੰਗਾ**।" (ਸਤਸੰਗੀ)

– ਮਾਰੂ **੫,** ਸੋਲਾ ੧੧, ੧੦:੩ (1082)

(2) ਸਤਸੰਗਤ ਵਿਚ ਵੇਖੋ 'ਸਤਸੰਗ'

**ਸਤਸਰਿ** ---- ਸਚਾ ਸਰੋਵਰ, ਸਤਿ ਸੰਗ ਰੂਪੀ ਸਰੋਵਰ
"ਜੇ ਤਿਸੁ ਭਾਵੈ ਊਜਲੀ **ਸਤਸਰਿ** ਨਾਵਣ ਜਾਉ।"

– ਸਿਰੀ **੧,** ੯, ੩:੩ (17)

"ਗੁਰਮਤਿ **ਸਤਸਰਿ** ਹਰਿ ਜਲਿ ਨਾਇਆ।"

– ਆਸਾ **੩,** ੪੪, ੪:੩ (362)

**ਹੋਰ ਰੂਪ:**

**ਸਤਸਰੁ –**
"ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ **ਸਤਸਰੁ**।"

– ਆਸਾ **੫,** ੧੦੪, ੩:੧ (397)

**ਸਤਹੁ** ------ ਸਤ ਗੁਣਾਂ ਦਾ
"**ਸਤਹੁ** ਖੇਤੁ ਜਮਾਇਓ ਸਤਹੁ ਛਾਵਾਣੁ।"

– ਰਾਮ **ਬਸ,** ੬:੯ (968)

**ਸਤਗੁਰ** ---- (ਸੰ. *सतगुरु*) ਚੰਗੀ ਸਿਖਿਆ ਦੇਣ ਵਾਲਾ ਗੁਰੂ ਸਚਾ ਗੁਰੂ
"ਬਿਨੁ **ਸਤਗੁਰ** ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ।"
- ਸਿਰੀ **੩,** ੩੫, ੩:੨ (26)

**ਹੋਰ ਰੂਪ:**

**ਸਤਗੁਰਿ** –
"**ਸਤਗੁਰਿ** ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ।" (ਸਤਿਗੁਰੂ ਨੇ)
- ਸਿਰੀ **੧,** ੧੭, ੪:੩ (20)
"**ਸਤਿਗੁਰਿ** ਮਿਲਿਐ ਸਦ ਭੈ ਰਚੈ ਆਪਿ ਵਸੈ ਮਨਿ ਆਇ।" (ਸਤਿਗੁਰੂ ਦੇ)
- ਸਿਰੀ **੩,** ੫੦, ੧:੩ (33)

**ਸਤਗੁਰੁ** –
"**ਸਤਗੁਰੁ** ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ।" (ਸਤਿਗੁਰੂ ਨੂੰ)
- ਸਿਰੀ **੧,** ੧੮, ੩:੨ (21)
"ਜਿੰਨਾ **ਸਤਗੁਰੁ** ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣ।" (ਸਤਿਗੁਰੂ)
- ਸਿਰੀ **੧,** ੨੨, ੪:੧ (22)

**ਸਤਗੁਰੂ** –
"ਨਾਮੁ ਨਿਧਾਨੁ **ਸਤਗੁਰੂ** ਦਿਖਾਲਿਆ ਹਰਿ ਰਸੁ ਪੀਆ ਅਘਾਏ।" (ਗੁਰੂ ਨੇ)
- ਸਿਰੀ **੩,** ੪੧, ੩:੩ (29)
"**ਸਤਗੁਰੂ** ਕਿਆ ਫਿਟਕਿਆ ਮੰਗਿ ਥਕੇ ਸੰਸਾਰਿ।"
- ਸਿਰੀ **੩,** ੫੩, ੧:੩ (34)

**ਸਤਗੁਰੈ** –
"ਹਉ ਜਾਇ ਪੁਛਾ ਅਪਨੇ **ਸਤਗੁਰੈ** ਗੁਰ ਪੁਛਿ ਮਨੁ ਮੁਗਧੁ ਸਮਝਾਵਾ।"
- ਵਡ **੪,** ੩, ੧:੨ (561)

**ਸਤਿਗੁਰ** –
"ਹਮ ਕੀਰੇ ਕਿਰਮ **ਸਤਿਗੁਰ** ਸਰਣਾਈ ਕਰਿ ਦਇਆ ਨਾਮੁ ਪਰਗਾਸਿ।"
- ਗੂਜ **੪,** ਸੋਦ ੪, ੧:੧ (10)

**ਸਤਿਗੁਰਾ** –
"ਮੇਰੇ **ਸਤਿਗੁਰਾ** ਮੈ ਤੁਝ ਬਿਨੁ ਅਵਰੁ ਨ ਕੋਇ।"
- ਸਿਰੀ **੪,** ੬੫, ੧*:੧ (39)

**ਸਤਿਗੁਰਿ** –
"**ਸਤਿਗੁਰਿ** ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ।"
- ਸਿਰੀ **੪,** ੬੫, ੨:੨ (39)

**ਸਤਿਗੁਰੁ** –
"**ਸਤਿਗੁਰੁ** ਆਖੈ ਕਾਰ ਸੁ ਕਾਰ ਕਮਾਈਐ।"
- ਮਾਝ **੧,** ਵਾਰ ੧੫:੨ (145)

**ਸਤਿਗੁਰੈ** –
"ਅੰਦਰਿ ਸਾਚਾ ਨੇਹੁ ਪੂਰੈ **ਸਤਿਗੁਰੈ** ਜੀਉ।" (ਸਤਿਗੁਰੂ ਨਾਲ)
- ਧਨਾ **੪,** ਛੰਤ ੧, ੨:੧ (690)
"ਹਉ ਮਨੁ ਤਨੁ ਦੇਵਾ **ਸਤਿਗੁਰੈ** ਮੈ ਮੇਲੇ ਪ੍ਰਭ ਗੁਣਤਾਸੇ।" (ਸਤਿਗੁਰੂ ਨੂੰ)
- ਸੂਹੀ **੪,** ਛੰਤ ੫, ੧:੨ (776)

**ਸੰਤਜਨ** ----- ਸੰਤ
"ਦਰਿ ਸੇਵਨਿ **ਸੰਤ ਜਨ** ਖੜੇ ਪਾਇਨਿ ਗੁਣੀ ਨਿਧਾਨੁ।"
- ਸਿਰੀ **੩,** ੪੯, ੧:੩ (32)

**ਹੋਰ ਰੂਪ:**

**ਸੰਤਜਨਹੁ –**
"ਰਾਮ ਨਾਮੁ ਰਸੁ ਰਾਮ ਰਸਾਇਣੁ ਹਰਿ ਸੇਵਹੁ **ਸੰਤ ਜਨਹੁ**।"
- ਬਿਲਾ **੪,** ੪, ੪:੧ (800)

**ਸੰਤਜਨਾ –**
"ਭਾਈ ਰੇ **ਸੰਤਜਨਾ** ਕੀ ਰੇਣੁ।" (ਸੰਤਾਂ, ਬਹੁ ਵਚਨ)
- ਸਿਰੀ **੧,** ੧੨, ੧*:੧ (18)

**ਸੰਤਜਨਾਂ –**
"ਹਮ **ਸੰਤਜਨਾਂ** ਰੇਨਾਰਾ।"
- ਸੋਰ **੫,** ੫੯, ੨:੨ (623)

**ਸੰਤਜਨੀ –**
"**ਸੰਤ ਜਨੀ** ਕੀਆ ਉਪਦੇਸੁ।"
- ਬਸੰ, **੫,** ੧੧, ੨:੧ (1183)

**ਸੰਤਜਨੋ –**
"ਗੁਰੁ **ਸੰਤਜਨੋ** ਪਿਆਰਾ ਮੈ ਮਿਲਿਆ ਮੇਰੀ ਤ੍ਰਿਸਨਾ ਬੁਝਿ ਗਈਆਸੇ।" (ਸੰਬੋਧਨ)
- ਸੂਹੀ **੪,** ੫, ੧:੧ (776)

**ਸਤਜੁਗਿ** ---- (ਸੰ. *सत्ययुग*) ਉਹ ਸਮਾਂ ਜਿਸ ਵਿਚ ਸਚ ਪ੍ਰਧਾਨ ਹੋਵੇ; ਸਮੇਂ ਦਾ ਇਕ ਖੰਡ ਹਿੰਦੂ ਧਰਮ ਅਨੁਸਾਰ ਚਾਰ ਯੁੱਗ ਮੰਨੇ ਜਾਂਦੇ ਹਨ - ਸਤਿਗੁਰ, ਤ੍ਰੇਤਾ, ਦੁਆਪਰ ਤੇ ਕਲਿਯੁਗ। ਸਤਿਜੁਗ ਦਾ ਸਮਾਂ 4800 ਦੇਵ ਸਾਲ ਮੰਨਿਆ ਜਾਂਦਾ ਹੈ। ਦੇਵ ਸਾਲ 360 ਸਾਧਾਰਨ ਸਾਲਾਂ ਦੇ ਬਰਾਬਰ ਹੁੰਦਾ ਹੈ।
"**ਸਤਜੁਗਿ** ਸਚੁ ਕਹੈ ਸਭੁ ਕੋਈ।" (ਸਤਿਜੁਗ ਵਿਚ)
- ਰਾਮ **੩,** ੧, ੧:੧ (880)

**ਹੋਰ ਰੂਪ:**

**ਸਤਜੁਗੁ –**
"**ਸਤਜੁਗੁ** ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਉਤਮੋ ਜੁਗਾ ਮਾਹਿ।"
- ਆਸਾ **੫,** ੧੪੦, ੩:੧ (406)

**ਸੰਤਤ** ------ ਨਿਰੰਤਰ, ਇਕ ਰਸ
"**ਸੰਤਤ** ਹੀ ਸਤਸੰਗਤਿ ਸੰਗ ਸੁਰੰਗ ਰਤੇ ਜਸੁ ਗਾਵਤ ਹੈ।"
- ਸਵ **੪,** ਮਥੁ ੩:੧ (1404)

**ਸੰਤਤਿ** ----- ਸੰਤਾਨ, ਔਲਾਦ
"ਸਚੁ **ਸੰਤਤਿ** ਕਹੁ ਨਾਨਕ ਜੋਗੁ।"
- ਗਉ **੧,** ੩, ੩:੨ (152)

**ਸੰਤਨ** ------ ਸੰਤਾਂ, ਸੰਤਜਨਾਂ
"ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ **ਸੰਤਨ** ਕੀ ਧੂਰੇ।"

- ਗਉ **੫,** ਸੋਹ ੫, ੪:੨ (13)

**ਹੋਰ ਰੂਪ:**

**ਸੰਤਨਾ –**

"ਬੇਬਰਜਤ ਬੇਦ **ਸੰਤਨਾ** ਉਆਹੂ ਸਿਉ ਰੇ ਹਿਤਨੋ।" (ਸੰਤਾਂ ਨੇ)

- ਗਉ **੫,** ੧੪੮, ੧:੧ (212)

"ਮਨ **ਸੰਤਨਾ** ਕੈ ਚਰਨਿ ਲਾਗੁ।"

- ਆਸਾ **੫,** ੧੫੫, ੧:੨ (409)

**ਸੰਤਨਿ –**

"ਬਿਖੈ ਦਲੁ **ਸੰਤਨਿ** ਤੁਮ੍ਾਰੈ ਗਾਹਿਓ।" (ਸੰਤਾਂ ਰਾਹੀ/ਦੁਆਰਾ)

- ਕਾਨ **੫,** ੨੬, ੧*:੧ (1303)

**ਸਤਪੁਰਖ** --- (सत्पुरुष ) ਭਲੇ/ਸ੍ਰੇਸ਼ਟ ਵਿਅਕਤੀ, ਉੱਤਮ ਪੁਰਸ਼

"ਜਿਨ ਦਰਸਨੁ ਸਤਿਗੁਰ **ਸਤਪੁਰਖ** ਨ ਪਾਇਆ ਤੇ ਭਾਗਹੀਣ ਜਮਿ ਮਾਰੇ।"

- ਗੂਜ **੪**, ੩, ੩:੧ (493)

**ਹੋਰ ਰੂਪ:**

**ਸਤਪੁਰਖਾ –**

"ਹਰਿ ਕੇ ਜਨ ਸਤਿਗੁਰ **ਸਤਪੁਰਖਾ** ਬਿਨਉ ਕਰਉ ਗੁਰ ਪਾਸਿ।"

- ਗੂਜ **੪,** ਸੋਦ ੪, ੧:੧ (10)

"ਸੇ ਧੰਨੁ ਵਡੇ **ਸਤਪੁਰਖਾ** ਪੂਰੇ ਜਿਨ ਗੁਰਮਤਿ ਨਾਮੁ ਧਿਆਇਆ।"

- ਆਸਾ **੪,** ਛੰਤ ੧੦, ੪:੪ (445)

**ਸਤਪੁਰਖੁ –**

"ਹਰਿ ਸਤਸੰਗਤਿ **ਸਤ ਪੁਰਖੁ** ਮਿਲਾਈਐ।"

- ਮਾਝ **੪,** ੬, ੪:੧ (96)

"ਧਨੁ ਧਨੁ **ਸਤ ਪੁਰਖੁ** ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ।"

- ਵਡ **੪,** ਵਾਰ ੧੯:੧ (594)

**ਸਤਪੁਰਖੁ** --- (1) ਸ੍ਰੇਸ਼ਟ ਪੁਰਸ਼, ਵੇਖੋ 'ਸਤਪੁਰਖ'

(2) ਪ੍ਰਭੂ, ਵਾਹਿਗੁਰੂ (ਭਾਵ)

"ਚਰਨ ਕਮਲ ਸਿਉ ਭਾਉ ਨ ਕੀਨੋ ਨਹ **ਸਤਪੁਰਖੁ** ਮਨਾਇਓ।"

- ਟੋਡੀ **੫,** ੩, ੨:੧ (712)

ਹੋਰ ਵੇਖੋ 'ਸਤਿਪੁਰਖ'

**ਸਤਭਾਉ** ---- (ਸੰ. सद्भाव) (1) ਸ਼ੁਭ ਵਿਚਾਰ (ਮਹਾਨਕੋਸ਼)

"ਕਰਮ ਧਰਮ ਸੰਜਮੁ **ਸਤਭਾਉ**।"

- ਆਸਾ **੧,** ੧੪, ੪:੨ (353)

(ਸ਼ਬਦਾਰਥ ਤੇ 'ਦਰਪਣ' ਸਤਭਾਉ' ਨੂੰ ਨਿਖੇੜ ਕੇ ਅਰਥ 'ਸਚਾ ਪਿਆਰ' ਕਰਦਾ ਹੈ।) ਸੰਥਿਆ ਤੇ ਨਿਰਣੈ 'ਸਚ ਦਾ ਪਿਆਰ' ਅਰਥ ਦਿੰਦਾ ਹੈ।

"ਤਰਫ ਜਿਣੈ **ਸਤ ਭਾਉ** ਦੇ ਜਨ ਨਾਨਕ ਸਬਦੁ ਵੀਚਾਰੇ।" (ਨੇਕ ਨੀਤੀ)

- ਸੂਹੀ **੩,** ਵਾਰ ੭ਸ, **੨,** ੪:੨ (787)

(2) ਚੰਗਾ, ਸਲੂਕ, ਆਦਰ ਭਾਉ

"ਅਗੋ ਦੇ **ਸਤਭਾਉ** ਨ ਦਿਚੈ ਪਿਛੋ ਦੇ ਆਖਿਆ ਕੰਮਿ ਨ ਆਵੈ।"

– ਗਉ **੪,** ਵਾਰ ੧੧ਸ, **੪,** ੧:੧ (305)

(ਮਹਾਨ ਕੋਸ਼ ਇਥੇ ਅਰਥ 'ਯਥਾਰਥ ਵਿਚਾਰ' ਦੇ ਦਿੰਦਾ ਹੈ)

**ਹੋਰ ਰੂਪ:**

**ਸਤਭਾਇ –**

"ਦੀਨ ਦਰਦ ਦੁਖ ਭੰਜਨਾ ਸੇਵਕ ਕੈ **ਸਤ ਭਾਇ**।" (ਆਦਰ ਭਾਵ ਨਾਲ)

– ਸਿਰੀ **੫,** ੮੩, ੧:੩ (46)

**ਸਤ ਭਿਖਿਆ –** ਚੰਗੀ ਭਿਖਿਆ

"ਛਾਦਨੁ ਭੋਜਨੁ ਨ ਲੈਹੀ **ਸਤ ਭਿਖਿਆ** ਮਨ ਹਠਿ ਜਨਮੁ ਗਵਾਇਆ।"

– ਗੂਜ **੩,** ਵਾਰ ੧੨ਸ, **੩,** ੨:੫ (513)

**ਸਤਮ ------** (ਸੰ. *सतम*) ਅਤਿ ਉਤਮ (ਮਹਾਨਕੋਸ਼)

(ਸੰ. *सत्य*) ਨਿਸਚੇ ਕਰਕੇ (ਦਰਪਣ, ਸ਼ਬਦਾਰਥ)

"ਸਾਧੂ **ਸਤਮ** ਜਾਣੋ ਨਾਨਕ ਪ੍ਰੀਤਿ ਕਾਰਣੰ।"

– ਗਾਥਾ **੫,** ੨੩:੨ (1361)

**ਸਤਰੰਜ -----** (ਅ. ਸ਼ਤਰੰਜ) ਸੋਚ ਵਿਚਾਰ ਕੇ ਖੇਡੀ ਜਾਣ ਵਾਲੀ ਖੇਡ, 64 ਖਾਨਿਆਂ ਦੀ ਬਸਾਤ ਉਪਰ 32 ਮੋਹਰਿਆਂ ਨਾਲ ਖੇਡੀ ਜਾਣ ਵਾਲੀ ਖੇਡ

"**ਸਤਰੰਜ** ਬਾਜੀ ਪਕੈ ਨਾਹੀ ਕਚੀ ਆਵੈ ਸਾਰੀ।"

– ਆਸਾ **੧,** ੩੬, ੩:੨ (359)

**ਸਤਰਿ -----** (1) ਸਤ ਦਹਾਕੇ, 70

"**ਸਤਰਿ** ਕਾ ਮਤਿਹੀਣ ਅਸੀਹਾਂ ਕਾ ਵਿਉਹਾਰੁ ਨਾ ਪਾਵੈ।"

– ਮਾਝ **੧,** ਵਾਰ ੧ਸ, ੧, ੩:੩ (138)

"**ਸਤਰਿ** ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ।" (ਸਤਰ+ਦੋ–72)

– ਧਨਾ **ਨਾਮ,** ੨, ੧:੨ (693)

(ਸਰੀਰ ਦੀਆਂ ਮੁੱਖ ਨਾੜੀਆਂ 72 ਮੰਨੀਆਂ ਜਾਂਦੀਆਂ ਹਨ)

(2) ਗੁਪਤ, (ਮਹਾਨਕੋਸ਼)

"**ਸਤਰਿ** ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ।"

– ਆਸਾ **ਕਬ,** ੧੭, ੨:੨ (480)

('ਸ਼ਬਦਾਰਥ' ਇਥੇ ਵੀ ਅਰਥ '70' ਹੀ ਕਰਦਾ ਹੈ। '70 ਕਾਬੇ' ਅਰਥਾਤ 70 ਵਾਰ ਹਜ ਕਰਨਾ।')

**ਸਤਵੰਤਾ ----** ਸਤ ਵਾਲਾ, ਸਤੀ

"ਆਪਿ ਸੁ ਗਿਆਨੀ ਆਪਿ ਧਿਆਨੀ ਆਪਿ **ਸਤਵੰਤਾ** ਅਤਿ ਗਾੜਾ।"

– ਮਾਰੂ **੫,** ਸੋਲਾ ੧੦, ੧੧:੩ (1081)

**ਸਤਵੰਤਾ ਸਾੜਾ** ਬ੍ਰਹਮਚਾਰੀ, ਪਲਾਸਚੰਡ ਧਾਰਨ ਕਰਨ ਵਾਲਾ

"ਸਭਿ ਇੰਦ੍ਰੀਆ ਵਸਿ ਕਰਿ ਦਿਤੀਓ **ਸਤਵੰਤਾ ਸਾੜਾ**।"

– ਮਾਰੂ **੫,** ਵਾਰ ੧੦:੫ (1097)

**ਹੋਰ ਰੂਪ:**

**ਸਤਵੰਤੀ –**
"ਤੂੰ **ਸਤਵੰਤੀ** ਤੂੰ ਪਰਧਾਨਿ।"
– ਆਸਾ **੫,** ੫੨, ੩:੧ (384)

**ਸੰਤਾਇ** ----- ਸਤਾਏ, ਦੁਖ ਦੇਵੇ, ਤੰਗ ਕਰੇ
"ਸਬਦੁ ਪਛਾਣੈ ਰਵਿ ਰਹੈ ਨਾ ਤਿਸੁ ਕਾਲੁ **ਸੰਤਾਇ**।"
– ਸਿਰੀ **੧,** ਅਸ ੯, ੫:੨ (59)

**ਹੋਰ ਰੂਪ:**

**ਸੰਤਾਈ –**
"ਗੁਰ ਸਰਣਾਈ ਜੋਹਿ ਨ ਸਾਕੈ ਦੂਤੁ ਨ ਸਕੈ **ਸੰਤਾਈ**।"
– ਗੂਜ **੧,** ਅਸ ੩, ੪:੧ (504)

**ਸੰਤਾਏ –**
"ਮਾਇਆ ਬੰਧਨ ਟਿਕੈ ਨਾਹੀ ਖਿਨੁ ਖਿਨੁ ਦੁਖੁ **ਸੰਤਾਏ**।"
– ਗਉ **੩,** ਛੰਤ ੫, ੩:੫ (246)

**ਸਤਾਣਾ** ----- ਬਲ ਵਾਲਾ, ਤਾਣ ਵਾਲਾ
"ਮੈ ਨਿਧਰਿਆ ਧਰ ਟੇਕ ਤੂੰ ਮੈ ਤਾਣੁ **ਸਤਾਣਾ**।"
– ਆਸਾ **੧,** ੨੦, ੧:੨ (421)
"ਹੋਇ **ਸਤਾਣਾ** ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ।"
– ਮਲਾ **੧,** ਵਾਰ ੧੯ਸ, **੧,** ੨:੮ (1286)

**ਹੋਰ ਰੂਪ:**

**ਸਤਾਣੀ –**
"ਹਰਿ ਹਰਿ ਜਨ ਕੈ ਓਟ **ਸਤਾਣੀ**।" (ਬਲਵਾਨ, ਤਕੜੀ)
– ਗਉ **੫,** ਸੁਖ ੨, ੭:੩ (265)

**ਸਤਾਣੇ –**
"ਜਨ ਨਾਨਕ ਨਾਮੁ ਦੀਬਾਣੁ ਹੈ ਹਰਿ ਤਾਣੁ **ਸਤਾਣੇ**।"
– ਆਸਾ **੪,** ਛੰਤ ੧੯, ੧:੪ (450)

**ਸਤਾਣੀ** ----- (1) ਬਲ ਵਾਲੀ, ਤਕੜੀ, ਵੇਖੋ 'ਸਤਾਣਾ'
(2) ਸਥਾਨ (ਮਹਾਨਕੋਸ਼)
"ਫਰੀਦਾ ਮੰਡਪ ਮਾਲੁ ਨ ਲਾਇ ਮਰਗ **ਸਤਾਣੀ** ਚਿਤਿ ਧਰਿ।"
ਸਲੋ **ਫਰ,** ੫੮:੧ (1381)
('ਮਰਗ ਸਤਾਣਾ-ਸਮਸ਼ਾਨਘਾਟ)

**ਸਤਾਨਵੇ** ---- 97, ਸੌ ਤੋਂ ਤਿੰਨ ਘੱਟ
"ਆਵਨਿ ਅਠਤਰੈ ਜਾਨਿ **ਸਤਾਨਵੈ** ਹੋਰੁ ਭੀ ਉਠਸੀ ਮਰਦ ਕਾ ਚੇਲਾ।"
– ਤਿਲੰ **੧,** ੫, ੨:੫ (723)

**ਸੰਤਾਲੀ** ----- ਸੰਤਾਂ ਦੀ
"ਉਨ੍ ਕੈ ਬਸਿ ਆਇਓ ਭਗਤਿ ਬਛਲੁ ਜਿਨਿ ਰਾਖੀ ਆਨਿ **ਸੰਤਾਨੀ**।"
– ਸਾਰ **੫,** ੩੧, ੨:੧ (1210)

**ਸੰਤਾਪ** ----- (1) ਦੁਖ ਮਾਨਸਕ ਦੁੱਖ, ਕਲੇਸ਼, ਸਾੜ੍ਹਾ

"ਨਾਨਕ ਕਉ ਗੁਰੁ ਭੇਟਿਆ ਬਿਨਸੇ ਸਗਲ **ਸੰਤਾਪ**।"

- ਸਿਰੀ **੫,** ੭੮, ੪:੩ (845)

"ਨਾਨਕੁ ਜੰਪੈ ਪਤਿਤ ਪਾਵਨ ਹਰਿ ਦਰਸੁ ਪੇਖਤ ਨਹ **ਸੰਤਾਪ**।" (ਸਾੜ੍ਹਾ ਕੀਨਾ)

- ਆਸਾ **੫,** ਛੰਤ ੧੪, ੩:੯ (462)

**ਹੋਰ ਰੂਪ:**

**ਸੰਤਾਪਾ –**

"ਹਰਿ ਪ੍ਰਭਿ ਕ੍ਰਿਪਾ ਧਾਰੀ ਸੁਖਦਾਤੇ ਦੁਖ ਲਾਥੇ ਪਾਪ **ਸੰਤਾਪਾ**।"

- ਵਡ **੪,** ਛੰਤ ੪, ੨:੫ (574)

**ਸੰਤਾਪਿ –**

"ਦੇਰ ਜਿਠਾਣੀ ਮੁਈ ਦੂਖਿ **ਸੰਤਾਪਿ**।" (ਸਾੜ੍ਹਾ)

- ਆਸਾ **੫,** ੨, ੧:੨ (370)

**ਸੰਤਾਪਿਆ –**

"ਨੀਂਦ ਵਿਆਪਿਆ ਕਾਮਿ **ਸੰਤਾਪਿਆ** ਮੁਖਹੁ ਹਰਿ ਹਰਿ ਕਹਾਵੈ।" (ਦੁਖੀ ਕੀਤਾ ਹੋਇਆ)

- ਰਾਮ **੫,** ਵਾਰ ੭ਸ, **੫,** ੧:੪ (960)

**ਸੰਤਾਪੀ –**

"ਮਨਮੁਖਿ ਕਾਮਿ ਵਿਆਪੀ ਮੋਹਿ **ਸੰਤਾਪੀ** ਕਿਸ ਆਗੈ ਜਾਇ ਪੁਕਾਰੈ।" (ਦੁੱਖੀ)

- ਗਉ **੩,** ਛੰਤ ੩, ੩:੫ (245)

"ਬਿਨੁ ਹਰਿ ਸਿਮਰਣ ਪਾਪਿ **ਸੰਤਾਪੀ**।" (ਦੁੱਖੀ ਹੁੰਦਾ ਹੈ)

- ਆਸਾ **੧,** ੨੪, ੨:੨ (356)

**ਸੰਤਾਪੁ –**

"ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ **ਸੰਤਾਪੁ**।"

- ਸਿਰੀ **੧,** ੧੭, ੩:੨ (20)

"ਭਿਖਿਆ ਭੋਜਨੁ ਕਰੈ **ਸੰਤਾਪੁ**।" (ਕਸ਼ਟ ਸਹਾਰਨ ਨੂੰ)

- ਰਾਮ **੩,** ਵਾਰ ੧੨ਸ, **੧,** ੩:੨ (952)

**ਸੰਤਾਪੇ –**

"ਜਨਮ ਮਰਣ ਭੈ ਕਾਟੇ ਮੋਹਾ ਬਿਨਸੇ ਸੋਗ **ਸੰਤਾਪੇ** ਜੀਉ।"

- ਮਾਝ **੫,** ੩੪, ੩:੩ (104)

**ਸੰਤਾਪੈ –**

"ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ ਤਉ ਪੰਚ ਪ੍ਰਗਟ **ਸੰਤਾਪੈ**।"

- ਸਿਰੀ **ਬੇਣੀ,** ੧, ੨:੨ (93)

**ਸੰਤਾਪੋ –**

"ਕਉਨੁ ਮਰੈ ਕੋ ਦੇਇ **ਸੰਤਾਪੋ**।"

- ਗਉ **ਕਬ,** ਅਸ ੩੯, ੧:੨ (331)

**ਸੰਤਾਪਣਾ** --- ਸਤਾਏਗਾ

"ਜੇ ਚਲਹਿ ਗੁਣ ਨਾਲਿ ਨਾਹੀ ਦੁਖੁ **ਸੰਤਾਪਣਾ**।"

- ਸੂਹੀ **੧,** ਅਸ ੩, ੫:੨ (752)

**ਸੰਤਾਪਾ** ----- (1) ਦੁਖ, ਕਲੇਸ਼, ਵੇਖੋ 'ਸੰਤਾਪ'
(2) ਸਤਾਂਦਾ
"ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ **ਸੰਤਾਪਾ**।"
- ਸੋਰ **ਰਵਿ,** ੨, ੩:੨ (658)

**ਹੋਰ ਰੂਪ:**

**ਸੰਤਾਪੇ** –
"ਕਾਲੁ ਨ ਜੋਹੈ ਦੁਖੁ ਨ **ਸੰਤਾਪੇ**।" (ਸਤਾਉਂਦਾ)
- ਮਾਝ **੩,** ਅਸ ੨੬, ੧:੨ (124)
"ਮਨਮੁਖ ਮਾਇਆ ਮੋਹ ਵਿਆਪੇ ਦੂਖਿ **ਸੰਤਾਪੇ** ਦੂਜੈ ਪਤਿ ਗਵਾਈ।"
- ਵਡ **੩,** ਛੰਤ ੩, ੩:੪ (569)

**ਸੰਤਾਪੈ** –
"ਕਾਲੁ ਨ ਚਾਪੈ ਦੁਖੁ ਨ **ਸੰਤਾਪੈ**।"
- ਮਾਝ **੩,** ਅਸ ੫, ੧:੨ (111)

**ਸਤਾਵਉ** ---- ਤੰਗ ਕਰਦਾ, ਸਤਾਉਂਦਾ
"ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ **ਸਤਾਵਉਗੋ**।"
- ਰਾਮ **ਨਾਮ,** ੨, ੩:੧ (973)

**ਸੰਤਾਵਹਿ** ---- ਤੰਗ ਕਰਦੇ/ਸਤਾਉਂਦੇ ਹਨ
"ਖੇਦੁ ਕਰਹਿ ਅਰੁ ਬਹੁਤੁ **ਸੰਤਾਵਹਿ** ਆਇਓ ਸਰਨਿ ਤੁਹਾਰੇ।"
- ਗਉ **੫,** ੧੨੫*, ੧:੨ (206)

**ਹੋਰ ਰੂਪ:**

**ਸਤਾਵਹਿ** –
"ਪੰਚ **ਸਤਾਵਹਿ** ਦੂਤ ਕਵਨ ਬਿਧਿ ਮਾਰਣੇ।"
- ਫੁਨ **੫,** ੧੬:੨ (1363)

**ਸਤਾਵਹੁ** –
"ਮੋ ਕਉ ਕਹਾ **ਸਤਾਵਹੁ** ਬਾਰ ਬਾਰ।"
- ਬਸੰ **ਕਬ,** ੪, ੩:੧ (1194)

**ਸੰਤਾਵਤ** –
"ਜੋਇ ਦੂਤ ਮੋਹਿ ਬਹੁਤੁ **ਸੰਤਾਵਤ** ਤੇ ਭਇਆਨਕ ਭਇਆ।"
- ਸੋਰ **੫,** ੧੪, ੨:੧ (612)

**ਸੰਤਾਵੈ** –
"ਜਮ ਕਾ ਗਲਿ ਜੇਵੜਾ ਨਿਤ ਕਾਲੁ **ਸੰਤਾਵੈ**।"
- ਗਉ **੩,** ਅਸ ੪, ੪:੩ (231)

**ਸਤਿ** ------ (1) ਸਚ, ਸਚੀ ਗਲ
"ਸਾਚ ਧਰਮ ਸਿਉ ਰੁਚਿ ਨਹੀ ਆਵੈ **ਸਤਿ** ਸੁਨਤ ਛੋਹਾਇਆ।"
- ਆਸਾ **੫,** ੧੨੫, ੩:੨ (402)
(2) ਸਚੀ, ਅਸਲ, ਸਚਾ ਵੇਖੋ 'ਸਤ' (2)
(3) ਸਚ, ਪਵਿਤਰਤਾ, ਵੇਖੋ 'ਸਤ' (3)

(4) ਸਦਾ ਸਥਿਰ ਰਹਿਣ ਵਾਲਾ, ਅਟਲ, ਵੇਖੋ 'ਸਤ' (6)
"ਜੋ ਤਿਸੁ ਭਾਵੈ **ਸਤਿ** ਕਰਿ ਮਾਨੈ ਭਾਣਾ ਮੰਨਿ ਵਸਾਈ।"

– ਆਸਾ **ਕਬ,** ੧੬, ੪:੨ (480)

(5) ਨਿਸਚੇ ਕਰਕੇ, ਵੇਖੋ 'ਸਤ' (12)
(6) ਸਟ, ਨੇਕ, ਵੇਖੋ 'ਸਤ' (13)
(7) ਸਚਾ ਪ੍ਰਭੂ, ਵੇਖੋ 'ਸਤ' (7)
(8) ਸਿਧੀ
"ਨਾ **ਸਤਿ** ਦੁਖੀਆ ਨਾ **ਸਤਿ** ਸੁਖੀਆ ਨ **ਸਤਿ** ਪਾਣੀ ਜੰਤ ਫਿਰਹਿ।"

– ਰਾਮ **੩,** ਵਾਰ ੧੨ਸ, **੧,** ੧:੧ (952)

(9) ਸ਼ਰਧਾ ਨਾਲ (ਭਾਵ) ਅਸਲ ਭਾਵਨਾ ਨਾਲ
"ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ **ਸਤਿ** ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ।"

– ਮਲਾ **੪,** ੪, ੪:੨ (1264)

(10) ਸਚੀ ਮੁਚੀ
"ਸਤਿਗੁਰੂ ਕਲ ਸਤਿਗੁਰ ਤਿਲਕੁ **ਸਤਿ** ਲਾਗੈ ਸੋ ਪੈ ਤਰੈ।"

– ਸਵ **੨,** ੫:੫ (1391)

**ਸਤਿਆ** ---- ਅਬਿਨਾਸੀ, ਅਟੱਲ
"ਹਰਿ ਇਕੁ ਧਿਆਵਹਿ ਇਕੁ ਇਕੋ ਹਰਿ **ਸਤਿਆ**।"

– ਸੋਰ **੪,** ਵਾਰ ੯:੨ (646)

**ਸਤਿਗੁਰ** ---- (1) ਸਚਾ ਗੁਰੂ ਚੰਗੀ ਸਿਖਿਆ ਦੇਣ ਵਾਲਾ ਗੁਰੂ, ਵੇਖੋ 'ਸਤਗੁਰ'
(2) ਪ੍ਰਭੂ, ਅਕਾਲਪੁਰਖ
"ਮਨ ਮੇਰੇ **ਸਤਿਗੁਰ** ਕੈ ਭਾਣੈ ਚਲੁ।"

– ਸਿਰੀ **੩,** ੫੯, ੧*:੧ (37)

"ਜਪਿ ਜਪਿ ਜੀਵਾ **ਸਤਿਗੁਰ** ਨਾਉ।"

– ਗਉ **੫,** ੧੩੯, ੧:੨ (193)

**ਹੋਰ ਰੂਪ:**

**ਸਤਿਗੁਰਏ** –
"ਆਦਿ ਗੁਰਏ ਨਮਹ। ਜੁਗਾਦਿ ਗੁਰਏ ਨਮਹ।
**ਸਤਿਗੁਰਏ** ਨਮਹ। ਸ੍ਰੀ ਗੁਰਦੇਵਏ ਨਮਹ।"

– ਗਉ **੫,** ਸੁਖ ੧ਸ:੧ (262)

**ਸਤਿਗੁਰਿ** –
"**ਸਤਿਗੁਰਿ** ਸੇਵਿਐ ਮਨੁ ਨਿਰਮਲਾ ਭਏ ਪਵਿਤੁ ਸਰੀਰ।"

– ਸਿਰੀ **੩,** ੨੫, ੧:੧ (69)

**ਸਤਿਗੁਰੁ** –
"**ਸਤਿਗੁਰੁ** ਜਾਗਤਾ ਹੈ ਦੇਉ।" (ਸਤਿਗੁਰੂ-ਦੇਵ (ਵਾਹਿਗੁਰੂ) ਜੀਉਂਦਾ ਜਾਗਦਾ ਹੈ)

– ਆਸਾ **ਕਬ,** ੧੪, ੧*:੨ (479)

**ਸਤਿਨਾਮੁ** ---- ਸਚਾ/ਸਦਾ ਸਥਿਰ (ਇਕ ਰਸ), ਨਾਮ, ਹਰ ਕਾਲ ਵਿਚ ਇਕ ਰਸ ਰਹਿਣ ਵਾਲਾ, ਪ੍ਰਭੂ ਦੇ ਇਕ ਗੁਣ ਦਾ ਲਖਾਇਕ

"**ਸਤਿਨਾਮੁ** ਪ੍ਰਭੁ ਕਾ ਸੁਖਦਾਈ।"

- ਗਉ **੫,** ਸੁਖ ੧੬, ੬:੯ (284)

"ਜਪਿ ਮਨ **ਸਤਿਨਾਮੁ** ਸਦਾ **ਸਤਿਨਾਮੁ**।"

- ਧਨਾ **੪,** ੧੨, ੧*:੧ (670)

"ਕਹੈ ਰਵਿਦਾਸੁ ਨਾਮੁ ਤੇਰੋ ਆਰਤੀ **ਸਤਿਨਾਮੁ** ਹੈ ਹਰਿ ਭੋਗ ਤੁਹਾਰੇ।"

- ਧਨਾ **ਰਵਿ,** ੩, ੪:੨ (694)

**ਸਤਿਪੁਰਖ** --- (1) ਪ੍ਰਭੂ (ਇਕ ਰਸ ਰਹਿਣ ਵਾਲਾ ਪੁਰਖ)

"**ਸਤਿਪੁਰਖ** ਤੇ ਭਿੰਨ ਨ ਕੋਉ।"

- ਗਉ **੫,** ਬਾਅ ੩:੨ (250)

**ਹੋਰ ਰੂਪ:**

**ਸਤਿਪੁਰਖੁ** –

"**ਸਤਿਪੁਰਖੁ** ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ।"

- ਗਉ **੫,** ਸੁਖ ੧੮ਸ:੧ (286)

"**ਸਤਿਪੁਰਖੁ** ਜਾ ਕੋ ਹੈ ਨਾਉ।"

- ਗੋਂਡ **੫,** ੩, ੪:੧ (863)

(2) ਪ੍ਰਭੂ ਦਾ ਇਕ ਗੁਣ

"**ਸਤਿਪੁਰਖੁ** ਸਤਿਗੁਰੁ ਪਰਮੇਸਰੁ ਜਿਸੁ ਭੇਟਤ ਪਾਰਿ ਪਰਾਇਣਾ।"

- ਮਾਰੂ **੫,** ਸੋਲਾ ੭, ੫:੩ (1078)

(3) ਸ੍ਰੇਸ਼ਟ ਪੁਰਖ

"ਵਾਹੁ ਵਾਹੁ ਸਤਿਗੁਰੁ **ਸਤਿਪੁਰਖੁ** ਹੈ ਜਿਸ ਨੋ ਸਮਤੁ ਸਭ ਕੋਇ।"

- ਸਲੋ **੪,** ੨:੩ (1421)

**ਸਤਿਬਚਨ** --- ਸ੍ਰੇਸ਼ਟ/ਸਚੇ/ਸਾਰਥਕ/ਠੀਕ ਬਚਨ

"**ਸਤਿਬਚਨ** ਸਾਧੂ ਕਹਹਿ ਨਿਤ ਜਪਹਿ ਗੋਪਾਲ।"

- ਬਿਲਾ **੫,** ੨੯, ੨:੧ (807)

"**ਸਤਿਬਚਨ** ਵਰਤਹਿ ਹਰਿ ਦੁਆਰੇ।"

- ਗੋਂਡ **੫,** ਅਸ ੧, ੭:੨ (869)

**ਸਤਿਮਤੀ** ---- ਸਚੀ ਮਤ, ਸ੍ਰੇਸ਼ਟ ਬੁੱਧੀ

"ਅਸਥਾਨੁ ਹਰਿ ਨਿਹ ਕੇਵਲੰ **ਸਤਿਮਤੀ** ਨਾਮ ਤਪੰ।"

- ਗੂਜ **੧,** ਅਸ ੫, ੪:੨ (505)

**ਸਤਿਵੰਤੁ** ---- ਸਤਿਵਾਦੀ

"**ਸਤਿਵੰਤੁ** ਹਰਿ ਨਾਮੁ ਮੰਤ੍ਰ ਨਵ ਨਿਧਿ ਨ ਨਿਖੁਟੈ।"

- ਸਵ **੪,** ਕਲ ੭:੪ (1407)

**ਸਤਿਵਾਦੀ** --- ਸਚ ਸੋਚਣ ਵਾਲਾ

"ਅੰਮ੍ਰਿਤਸਰੁ ਸਤਿਗੁਰੁ **ਸਤਿਵਾਦੀ** ਜਿਤੁ ਨਾਤੈ ਕਊਆ ਹੰਸੁ ਹੋਹੈ।"

- ਗੂਜ **੪,** ੨, ੪:੧ (493)

**ਸੰਤੀ** ------ ਸੰਤਾ ਨੇ

"**ਸੰਤੀ** ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ।"

- ਗਉ **੫**, ੧੨੫, ੩:੨ (206)

**ਸਤੀ** ------ (1) ਸਤਿ ਰੂਪ, ਅਵਿਨਾਸ਼ੀ

"ਗੁਰਿ ਨਾਮੁ ਦ੍ਰਿੜਾਇਆ ਹਰਿ ਹਰਿ ਨਾਮੁ ਹਰਿ **ਸਤੀ**।"

- ਵਡ **੪,** ਛੰਤ ੩, ੪:੫ (574)

"ਇਕਨਾ ਨੋ ਨਾਉ ਬਖਸਿਓਨੁ ਅਸਥਿਰੁ ਹਰਿ **ਸਤੀ**।"

- ਰਾਮ **੩,** ਵਾਰ ੩:੨ (948)

**ਹੋਰ ਰੂਪ:**

**ਸਤੇ –**

"ਹਰਿ ਸਤਿ **ਸਤੇ** ਮੇਰੇ ਬਾਬੁਲਾ ਹਰਿ ਜਨ ਮਿਲਿ ਜੰਞ ਸੁਹੰਦੀ।"

- ਸਿਰੀ **੪,** ਛੰਤ ੧, ੩:੧ (78)

(2) ਸੰਜਮੀ, ਸੰਤੋਖੀ

"ਅਸੰਖ **ਸਤੀ** ਅਸੰਖ ਦਾਤਾਰੁ।"

- ਜਪੁ **੧,** ੧੭:੬ (4)

(3) ਇਸਤ੍ਰੀ

"ਗਉਤਮ **ਸਤੀ** ਸਿਲਾ ਨਿਸਤਾਰੀ।"

- ਗੋਂਡ **ਨਾਮ** ੫, ੩:੪ (874)

(4) (ਸੰ. *ਸਤੀ*) ਪਵਿੱਤਰ

"ਬਿਨ ਸਤ **ਸਤੀ** ਹੋਇ ਕੈਸੇ ਨਾਰਿ।"

- ਗਉ **ਕਬ,** ੨੩, ੧:੧ (318)

(5) ਸਤ/ਸਚ ਦਾ ਧਾਰਨੀ

"ਨਾ ਹਉ ਜਤੀ **ਸਤੀ** ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ।"

- ਆਸਾ ੧, ਸੋਪੁ ੩, ੨:੧ (12)

(6) ਸਤਾ

"**ਸਤੀ** ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ।"

- ਮਾਝ **੧,** ਵਾਰ ੧੮ਸ, **੨,** ੧:੯ (146)

(7) ਪਤੀ ਨਾਲ ਸੜ ਕੇ ਮਰ ਜਾਣ ਵਾਲੀ

"ਕਿਰਤਿ ਸੰਜੋਗਿ **ਸਤੀ** ਉਠਿ ਹੋਈ।"

- ਗਉ **੫,** ੯੯, ੧*:੨ (185)

**ਹੋਰ ਰੂਪ:**

**ਸਤੀਆ –** (ਬਹੁ ਬਚਨ)

"**ਸਤੀਆ** ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ।"

- ਸੂਹੀ **੩,** ਵਾਰ ੬ਸ, **੩,** ੧:੧ (787)

(8) ਦਾਨੀ

"ਇਕਿ **ਸਤੀ** ਕਹਾਵਹਿ ਤਿਨ੍ ਬਹੁਤੁ ਕਲਪਾਵੈ।"

- ਆਸਾ **੫,** ੧, ੨:੩ (370)

"**ਸਤੀ** ਪਾਪੁ ਕਰਿ ਸਤੁ ਕਮਾਹਿ।" (ਦਾਨੀ ਪਾਪ ਦੀ ਕਮਾਈ ਕਰ ਦਾਤ (ਸਤ) ਦਿੰਦੇ ਹਨ)

– ਰਾਮ **੩,** ਵਾਰ ੧੧ਸ, **੧,** ੧:੧ (951)

**ਹੋਰ ਰੂਪ:**

**ਸਤੀਆ –** (ਬਹੁ ਵਚਨ)
"**ਸਤੀਆ** ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ।"

– ਆਸਾ **੧,** ਵਾਰ ੬ਸ, **੧,** ੧:੭ (466)

(9) (ਸੰ. ਲ਼ਿ) ਸੋ ਭਾਵ ਬਹੁਤ
"**ਸਤੀ** ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ।"

– ਸਲੋ **੧,** ੨੯:੩ (1412)

**ਸੰਤੁ** ------- ਵੇਖੋ 'ਸੰਤ'

**ਸਤੁ** ------- (1) ਸਚਾਈ ਵਾਲੀ ਦ੍ਰਿੜਤਾ
"ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ **ਸਤੁ** ਵਟੁ।"

– ਆਸਾ **੧,** ਵਾਰ ੧੫ਸ, **੧,** ੧:੧ (471)

(2) ਦਾਨ, ਵੇਖੋ 'ਸਤ' (1)
"ਕਰਮ ਧਰਮ ਤੁਮ੍ ਚਉਪੜਿ ਸਾਜਹੁ **ਸਤੁ** ਕਰਹੁ ਤੁਮ ਸਾਰੀ।" (ਦਇਆ ਦਾਨ)

– ਬਸੰ **੫,** ੧੮, ੨:੧ (1185)

(3) ਸਚ, ਪਵਿੱਤਰਤਾ, ਵੇਖੋ 'ਸਤ' (3)

**ਸੰਤੁਸਟੁ** ---- (1) (ਸੰ. ਸੰਤੁ ਸ਼) ਬਹੁਤ ਖੁਸ਼, ਪ੍ਰਸੰਨ ਰਾਜੀ
"ਜਿਨਾ ਗੁਰਸਿਖਾ ਕਉ ਹਰਿ **ਸੰਤੁਸਟੁ** ਹੈ ਤਿਨੀ ਸਤਿਗੁਰ ਕੀ ਗਲ ਮੰਨੀ।"

– ਵਡ **੪,** ਵਾਰ ੧੨:੪ (591)

(2) ਤ੍ਰਿਪਤ, ਸ਼ਾਂਤ
"ਮਨਿ ਬਚਨਿ ਰਿਦੈ ਧਿਆਇ ਹਰਿ ਹੋਇ **ਸੰਤੁਸਟੁ** ਇਵ ਭਣੁ ਹਰਿ ਨਾਮੁ ਮੁਰਾਰੀ।"

– ਧਨਾ **੪,** ੯, ੧:੨ (669)

**ਸਤੇ** ------- (1) ਸਤਿ (ਸਚ) ਸਰੂਪ, ਵੇਖੋ 'ਸਤੀ' (1)
"ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ **ਸਤੇ**।"

– ਗੂਜ **੫,** ਵਾਰ ੨੦:੫ (524)

(2) ਸਚੋ (ਜਦੋਂ 'ਸਤਿ' ਨਾਲ ਸਮਾਸ ਰੂਪ ਵਿਚ ਆਉਂਦਾ ਹੈ)
"ਰਾਮੋ ਰਾਮ ਨਾਮੁ **ਸਤੇ** ਸਤਿ ਗੁਰਮੁਖਿ ਜਾਣਿਆ ਰਾਮ।"

– ਆਸਾ **੪,** ਛੰਤ ੯, ੮:੧ (444)

(3) ਗੁਰੂ ਅਰਜਨ ਸਾਹਿਬ ਦੇ ਦਰਬਾਰ ਦਾ ਕੀਰਤਨੀਆ ਜਿਸ ਦੀ ਆਪਣੇ ਸਾਥੀ ਰਾਏ ਬਲਵੰਡ ਨਾਲ ਰਲ ਕਿ ਲਿਖੀ ਗੁਰਸਤਗੁਰੀ ਦੀ ਵਾਰ ਗੁਰੂ ਗ੍ਰੰਥ ਸਾਹਿਬ ਵਿਚ ਰਾਮਕਲੀ ਵਿਚ ਦਰਜ਼ ਹੈ।
"ਦਾਨੁ ਜਿ ਸਤਿਗੁਰ ਭਾਵਸੀ ਸੋ **ਸਤੇ** ਦਾਣੁ।"

– ਰਾਮ **ਬਸ,** ਵਾਰ ੬:੧੭ (968)

**ਸਤੈ** ------- ਆਦਰ, ਸਤਿਕਾਰ
"ਅਗੋ ਦੇ ਸਦਿਆ **ਸਤੈ** ਦੀ ਭਿਖਿਆ ਲਏ ਨਾਹੀ

ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ।"

- ਗਉ **੪,** ਵਾਰ ੩੦ਸ, **੪,** ੧:੨ (315)

**ਸੰਤੋਸ਼** ------ (ਸੰ. *ਸੰਤੋ* ) ਸਬਰ, ਲੋਭ ਦਾ ਤਿਆਗ

"ਗੁਰਮੁਖਿ ਗਾਰੜੁ ਜੇ ਸੁਣੇ ਮੰਨੇ ਨਾਉ **ਸੰਤੋਸ਼**।"

- ਮਾਰੂ **੧,** ਅਸ ੨, ੪:੩ (1009)

**ਸੰਤੋਖ** ------ (1) (ਸੰ. *ਸੰਤੋ* ) ਸਬਰ, ਰੱਜ ਤ੍ਰਿਪਤੀ, ਲੋਭ ਦਾ ਤਿਆਗ

"ਕਮਰਬੰਦੁ **ਸੰਤੋਖ** ਕਾ ਧਨੁ ਜੋਬਨੁ ਤੇਰਾ ਨਾਮੁ।"

- ਸਿਰੀ **੧,** ੭, ੨:੩ (16)

"ਬਿਨਾ **ਸੰਤੋਖ** ਨਹੀ ਕੋਊ ਰਾਜੈ।"

- ਗਉ **੫,** ਸੁਖ ੧੨, ੫:੫ (279)

**ਹੋਰ ਰੂਪ:**

**ਸੰਤੋਖੰ –**

"ਖਿਮਾ ਗਹੀ ਬ੍ਰਤੁ ਸੀਲ **ਸੰਤੋਖੰ**।"

- ਗਉ **੧,** ੭, ੧:੧ (223)

**ਸੰਤੋਖਾ –**

"ਪੰਚ ਬਜਿਤ੍ਰ ਕਰੇ **ਸੰਤੋਖਾ** ਸਾਤ ਸੁਰਾ ਲੈ ਚਾਲੈ।"

- ਰਾਮ **੫,** ੮:੨:੧ (885)

**ਸੰਤੋਖਾਏ –**

"ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ **ਸੰਤੋਖਾਏ**।"

- ਸੂਹੀ **੫,** ੪੧, ੨:੧ (745)

**ਸੰਤੋਖਿ –**

"ਸਹਜਿ **ਸੰਤੋਖਿ** ਸੀਗਾਰੀਆ ਮਿਠਾ ਬੋਲਣੀ।"

- ਸਿਰੀ ੧, ੧੦, ੨:੨ (17)

"ਸਚੁ ਮਨਿ ਸਜਨ **ਸੰਤੋਖਿ** ਮੇਲਾ ਗੁਰਮਤੀ ਸਹੁ ਜਾਣਿਆ।" (ਸੰਤੋਖ ਰਾਹੀਂ)

- ਗਉ **੧,** ਛੰਤ ੧, ੨:੫ (242)

**ਸੰਤੋਖਿਅਉ –**

"ਮਨੁ ਮਾਣਕੁ **ਸੰਤੋਖਿਅਉ** ਗੁਰਿ ਨਾਮੁ ਦ੍ਰਿੜਾਯਉ।"

- ਸਵ **੫,** ਕਲ ੨:੨ (1407)

**ਸੰਤੋਖਿਆ –**

"ਇਹੁ ਮਨੁ ਸਾਚਿ **ਸੰਤੋਖਿਆ** ਨਦਰਿ ਕਰੇ ਤਿਸੁ ਮਾਹਿ।" (ਤ੍ਰਿਪਤ ਕੀਤਾ)

- ਸਿਰੀ **੧,** ੧੫, ੪:੧ (19)

"ਅੰਦਰੁ ਤ੍ਰਿਪਤਿ **ਸੰਤੋਖਿਆ** ਫਿਰਿ ਭੁਖ ਨ ਲਗੈ ਆਇ।" (ਸ਼ਾਂਤ ਹੋ ਗਿਆ)

- ਸੋਰ **੪,** ਵਾਰ ੯ਸ, **੩,** ੨:੩ (650)

**ਸੰਤੋਖੀਅਹਿ –**

"ਦਿਤੈ ਕਿਤੈ ਨ **ਸੰਤੋਖੀਅਹਿ** ਅੰਤਰਿ ਤਿਸਨਾ ਬਹੁ ਗਿਆਨੁ ਅੰਧਾਰੁ।"

- ਗਉ **੪,** ਵਾਰ ੩੧ਸ, **੪,** ੧:੪ (316)

**ਸੰਤੋਖੀਆਨਿ –**

"ਦਿਤੈ ਕਿਤੈ ਨ **ਸੰਤੋਖੀਅਨਿ** ਅੰਤਰਿ ਤ੍ਰਿਸਨਾ ਬਹੁਤੁ ਅਗ੍ਯ੍ਯਾਨੁ ਅੰਧਾਰੁ।"

- ਬਿਹਾ **੪,** ਵਾਰ ੨ਸ, **੩,** ੧:੮ (549)

**ਸੰਤੋਖੀਆ –**

"ਅਹਿਨਿਸਿ ਨਾਮਿ **ਸੰਤੋਖੀਆ** ਸੇਵਾ ਸਚੁ ਸਾਈ।"

- ਆਸਾ **੧,** ੨੦, ੩:੧ (421)

**ਸੰਤੋਖੀਐ –**

"ਨਾਨਕ ਮਨ **ਸੰਤੋਖੀਐ** ਏਕਸੁ ਸਿਉ ਲਿਵ ਲਾਇ।"

- ਗਉ **੫,** ਥਿਤੀ ੭ਸ:੨ (298)

**ਸੰਤੋਖੁ –**

"ਮੁੰਦਾ **ਸੰਤੋਖੁ** ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ।"

- ਜਪੁ **੧,** ੨੮:੧ (6)

(2) ਸ਼ਾਂਤੀ (ਭਾਵ)

"ਮਨ ਤਨ ਭਏ **ਸੰਤੋਖ** ਪੂਰਨ ਪ੍ਰਭੁ ਪਾਇਆ।"

- ਜੈਤ **੫,** ਵਾਰ ੧੮:੪ (710)

"ਮੇਟਿਆ ਜਨਮਾਂਤੁ ਮਰਣ ਭਉ ਭਾਗਾ ਚਿਤੁ ਲਾਗਾ **ਸੰਤੋਖ** ਸਰੇ।" (ਸ਼ਾਂਤੀ ਦਾ ਸਰੋਵਰ)

- ਸਵ **੪,** ਕਲ ੪:੩ (1397)

**ਹੋਰ ਰੂਪ:**

**ਸੰਤੋਖੁ** –

"**ਸੰਤੋਖੁ** ਭਇਆ ਸੰਸਾਰੇ।"

- ਸੋਰ **੫,** ੮੫, ੧:੩ (629)

**ਸੰਤੋਖੀ** ----- (1) ਸੰਤੋਖ ਵਾਲੇ, ਤ੍ਰਿਪਤ/ਸ਼ਾਂਤ

"ਗਾਵਨਿ ਜਤੀ ਸਤੀ **ਸੰਤੋਖੀ** ਗਾਵਹਿ ਵੀਰ ਕਰਾਰੇ।"

- ਜਪੁ **੧,** ੨੭:੯ (6)

**ਹੋਰ ਰੂਪ:**

**ਸੰਤੋਖੀਆ –**

"ਸਚੁ ਮਿਲੈ **ਸੰਤੋਖੀਆ** ਹਰਿ ਜਪਿ ਏਕੈ ਭਾਇ।"

- ਸਿਰੀ **੧,** ੧੨, ੧:੩ (18)

**ਸੰਤੋਖੀਂਈ –**

"ਸੇਵ ਕੀਤੀ **ਸੰਤੋਖੀਈ** ਜਿਨ੍ਹੀ ਸਚੋ ਸਚੁ ਧਿਆਇਆ।"

- ਆਸਾ **੧,** ਵਾਰ ੭:੧ (466-67)

(2) ਮੁਕਾ ਦਿੱਤਾ, ਖਤਮ ਕਰ ਦਿੱਤਾ

"ਸਗਲ **ਸੰਤੋਖੀ** ਦੇਰ ਜੇਠਾਨੀ।"

- ਆਸਾ **੫,** ੩, ੩:੪ (371)

**ਸੰਤੋਖੀਆ** --- (1) ਸੰਤੋਖ ਵਾਲੇ (ਬਹੁ ਵਚਨ) ਵੇਖੋ 'ਸੰਤੋਖੀ'

(2) ਰਜੇ/ਤ੍ਰਿਪਤ ਰਹਿਣਾ, ਵੇਖੋ 'ਸੰਤੋਖ' (1)

"ਅਖੀ **ਸੰਤੋਖੀਆ** ਏਕ ਲਿਵ ਲਾਇ।"

- ਵਡ **੩,** ੭, ੨:੧ (560)

(3) (ਮੈਨੂੰ) ਸੰਤੋਖ ਆ ਜਾਵੇ

"ਦੇਹਿ ਨਾਮੁ **ਸੰਤੋਖੀਆ** ਉਤਰੈ ਮਨ ਕੀ ਭੁਖ।"

- ਰਾਮ **੫,** ਵਾਰ ੩ਸ, **੫,** ੨:੨ (958)

"ਗੁਰ ਕੈ ਸਬਦਿ **ਸੰਤੋਖੀਆ** ਨਾਨਕ ਬਿਗਸਾ ਨਾਇ।" (ਸੰਤੋਖ ਕਰਦਾ ਹਾਂ)

- ਮਾਰੂ **੩,** ਵਾਰ ੨ਸ, **੪,** ੨:੨ (1087)

**ਹੋਰ ਰੂਪ:**

**ਸੰਤੋਖੀਆ –**

"ਨਾਉ ਮਿਲੈ **ਸੰਤੋਖੀਆ** ਪਿਆਰੇ ਨਦਰੀ ਮੇਲਿ ਮਿਲਾਉ।" (ਮੈਂ ਰਜ ਜਾਵਾਂ)

- ਸੋਰ **੧,** ਅਸ ੩, ੭:੩ (636)

**ਸੰਤੋਖੇ** ------ (1) ਸ਼ਾਂਤ ਹੋਏ, ਤ੍ਰਿਪਤ ਹੋਏ

"ਨੇਤ੍ਰ **ਸੰਤੋਖੇ** ਏਕ ਲਿਵ ਤਾਰਾ।"

- ਗਉ **੧,** ੮, ੨:੧ (224)

**ਹੋਰ ਰੂਪ:**

**ਸੰਤੋਖੈ –**

"ਕੋਮਲ ਬਾਣੀ ਸਭ ਕਉ **ਸੰਤੋਖੈ**।" (ਸ਼ਾਂਤ) ਤ੍ਰਿਪਤ ਕਰਦੀ ਹੈ)

- ਗਉ **੫,** ਥਿਤੀ ੧੨:੫ (299)

(2) ਸੰਤੋਖ ਆਵੈ

"ਤੇਰੇ ਨਾਮਿ **ਸੰਤੋਖੇ** ਕਿਰਪਾ ਧਾਰਿ।"

- ਬਸੰ **੧,** ਅਸ ੧, ੮:੪ (1187)

**ਸਤ੍ਰ** ------- (ਸੰ. ੍ਰ) ਵੈਰੀ, ਦੁਸ਼ਮਣ

"ਸਤਿਗੁਰੁ ਨਿਰਵੈਰੁ ਪੁਤ੍ਰ **ਸਤ੍ਰ** ਸਮਾਨੇ।"

- ਰਾਮ **੫,** ੭ਸ, **੫,** ੨:੧੦ (960)

**ਹੋਰ ਰੂਪ:**

**ਸਤ੍ਰੰ –**

"ਮਿਤ੍ਰੰ ਤਜੰਤਿ **ਸਤ੍ਰੰ** ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ।"

- ਸਸ **੫,** ੪੯:੨ (1358)

**ਸਤ੍ਰਹ –**

"ਉਪਦੇਸੰ ਸਮ ਮਿਤ੍ਰ **ਸਤ੍ਰਹ** ਭਗਵੰਤ ਭਗਤਿ ਭਾਵਨੀ।"

- ਸਸ **੫,** ੪੦:੫ (1357)

**ਸਤ੍ਰੁ –**

"ਬ੍ਰਹਮ ਗਿਆਨੀ ਕੈ ਮਿਤ੍ਰ **ਸਤ੍ਰੁ** ਸਮਾਨਿ।"

- ਗਉ **੫,** ਸੁਖ ੮, ੨:੫ (272)

**ਸਤ੍ਰੇਣ –**

"ਹਤੰ ਪੰਚ **ਸਤ੍ਰੇਣ** ਨਾਨਕ ਹਰਿ ਬਾਣੇ ਪ੍ਰਹਾਰਣਹ।"

- ਗਾਥਾ **੫,** ੬:੨ (1360)

**ਸਤ੍ਰਿੰ** ------ ਸਚਾ, ਹੋਰ ਵੇਖੋ 'ਸਤ' (2)

"ਸਾਧਸੰਗ ਸ੍ਨੇਹ **ਸਤ੍ਰਿੰ** ਸੁਖਯੰ ਬਸੰਤਿ ਨਾਨਕਹ।"

- ਸਸ **੫,** ੨:੪ (1354)

**ਸਥ** ------- ਸਾਥ, ਪੰਚਾਇਤ (ਸਲਾਹ)/ਵਿਚਾਰ ਕਰਨੀ)

"ਮਨ ਹੀ ਨਾਲਿ ਝਗੜਾ ਮਨ ਹੀ ਨਾਲਿ **ਸਥ** ਮਨ ਹੀ ਮੰਝਿ ਸਮਾਇ।"

- ਸਿਰੀ **੪,** ਵਾਰ ੧੨ਸ, **੩,** ੨:੫ (87)

**ਹੋਰ ਰੂਪ:**

**ਸਥੁ –**

"ਫੁਨਿ ਕੀਰਤਿਵੰਤ ਸਦਾ ਸੁਖ ਸੰਪਤਿ ਰਿਧਿ ਅਰੁ ਸਿਧਿ ਨ ਛੋਡਇ **ਸਥੁ**।" (ਸਾਥ)

- ਸਵ **੪,** ਮਥੁ ੭:੨ (1404)

**ਸਥੈ –**

"ਅੰਧਾ ਝਗੜਾ ਅੰਧੀ **ਸਥੈ**।" (ਪੰਚਾਇਤ/ਸਭਾ ਵਿਚ)

- ਸੂਰ **੪,** ਵਾਰ ੯ਸ, **੧,** ੧:੮ (1241)

**ਸਥਾਨ** ----- (ਸੰ. *स्थानम्*) ਜਗ੍ਹਾ

"ਦੁਰਗਮ **ਸਥਾਨ** ਸੁਗਮੰ ਮਹਾ ਦੂਖ ਸੂਖਣਹ।" (ਵੇਖੋ ਸਥਾਨ)

- ਸਸ **੫,** ੪੪:੧ (1358)

(ਪੁਰਾਣੀਆਂ ਬੀੜਾਂ ਵਿਚ ਇਹ ਸ਼ਬਦ ਅੱਧੇ 'ਸ' ਨਾਲ ਹੈ। ਮਹਾਨ ਕੋਸ਼ ਵਿਚ ਵੀ 'ਸਥਾਨ' ਹੀ ਹੈ)

**ਸਥਾਨੈ** ----- ਜਗ੍ਹਾ/ਸਥਾਨ ਦੀ

"ਦੇਵ **ਸਥਾਨੈ** ਕਿਆ ਨੀਸਾਣੀ।"

- ਰਾਮ **ਬੇਣੀ,** ੧, ੨:੧ (974)

**ਸਦ** ------- (ਸੰ. *सद*) (1) ਹਮੇਸ਼ਾ, ਨਿਤ, ਸਦੇਵ, ਸਦਾ

"ਕੇਤਿਆ ਦੂਖ ਭੂਖ **ਸਦ** ਮਾਰ।"

- ਜਪ **੧,** ੨੫:੮ (5)

"ਹਰਿ ਗੁਣ **ਸਦ** ਹੀ ਆਖਿ ਵਖਾਣੈ।"

- ਆਸਾ **੫,** ਸੋਪੁ ੨, ੩:੨ (11)

(2) (ਫਾ. ਸਦ) ਸੌ

"ਜਨ ਨਾਨਕ ਬਲਿ ਬਲਿ **ਸਦ** ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ।" (ਸੌ ਵਾਰੀ)

- ਗੂਜ **੫,** ਸੋਦ ੫, ੪:੨ (101)

(3) ਅਮਰ, ਹਮੇਸ਼ਾ ਰਹਿਣ ਵਾਲਾ

"ਨਾਨਕ ਐਸੀ ਮਰਨੀ ਜੋ ਮਰੈ ਤਾ **ਸਦ** ਜੀਵਣੁ ਹੋਇ।"

- ਬਿਹਾ **੪,** ਵਾਰ ੧੭ਸ, **੩,** ੨:੫ (555)

**ਸਦਈਆ** --- ਸਦਿਆ/ਕਿਹਾ ਜਾਵੇ, ਬੁਲਾਇਆ ਜਾਵੇ

"ਬੇਸੁਆ ਕੈ ਘਰਿ ਬੇਟਾ ਜਨਮਿਆ ਪਿਤਾ ਤਾਹਿ ਕਿਆ ਨਾਮੁ **ਸਦਈਆ**।"

- ਬਿਲਾ **੪,** ਅਸ ੬, ੬:੨ (837)

**ਸਦਕਾ** ----- (ਅ. ਸਦਕਾ) ਦਾਨ, ਕੁਰਬਾਨੀ ਬਰਕਤ

"ਨਿਰਗੁਣੁ ਰਾਖਿ ਲੀਆ ਸੰਤਨ ਕਾ **ਸਦਕਾ**।" (ਬਰਕਤ)

- ਤੁਖਾ **੫,** ਛੰਤ ੧, ੪:੧ (1117)

"ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ **ਸਦਕਾ**।"

- ਸਵ **੪,** ਗਥੰ ੧੧:੧ (1403)

**ਸਦਕਾਰੀ** ---- ਕਰਕੇ, ਸਦਕਾ
"ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਸੰਤ **ਸਦਕਾਰੀ**।"
- ਸਾਰ **੫,** ੨੫, ੨:੨ (1209)

**ਸਦਕੇ** ------ ਕੁਰਬਾਨ
"ਬਾਰਿ ਬਾਰਿ ਜਾਉ ਸੰਤ **ਸਦਕੇ**।"
- ਗਉ **੫,** ਬਾਅ ੨੭:੭ (255)

**ਹੋਰ ਰੂਪ:**

**ਸਦਕੈ –**
"ਕਥਨੁ ਨ ਜਾਇ ਅਕਥੁ ਸੁਆਮੀ **ਸਦਕੈ** ਜਾਇ ਨਾਨਕੁ ਵਾਰਿਆ।"
- ਸਿਰੀ **੫,** ਛੰਤ ੩, ੫:੬ (81)

**ਸਦਣਹਾਰਾ** -- ਬੁਲਾ ਭੇਜਣ ਵਾਲਾ
"**ਸਦਣਹਾਰਾ** ਸਿਮਰੀਐ ਨਾਨਕ ਸੇ ਦਿਹ ਆਵੰਨਿ।"
- ਗਉ ੧, ਸੋਹ ੧, ੪:੨ (12)

**ਸਦਰੰਗ** ---- ਪਕਾ ਰੰਗ
"ਤੇਰਾ ਏਕੋ ਨਾਮੁ ਮਜੀਠੜਾ ਰਤਾ ਮੇਰਾ ਚੋਲਾ **ਸਦਰੰਗ** ਢੋਲਾ।"
- ਸੂਹੀ **੧,** ੨, ੧*:੧ (729)

**ਸੰਦੜਾ** ----- ਦਾ
"ਜੇਹਾ ਬੀਜੈ ਸੋ ਲੁਣੈ ਕਰਮਾ **ਸੰਦੜਾ** ਖੇਤੁ।"
- ਮਾਝ **੫,** ਬਾਰਾ ੭:੭ (134)

**ਹੋਰ ਰੂਪ:**

**ਸੰਦੜੀ –**
"ਜੀਉ ਹਮਾਰਾ ਖੰਨੀਐ ਹਰਿ ਮਨ ਤਨ **ਸੰਦੜੀ** ਵਥੁ।" (ਦੀ)
- ਗਉ **੫,** ਵਾਰ ੧੮ਸ, **੫,** ੧:੨ (322)
"ਪਿਰੀਆ **ਸੰਦੜੀ** ਭੁਖ ਮੂ ਲਾਵਣ ਥੀ ਵਿਥਰਾ।"
- ਮਾਰੂ **੫,** ਵਾਰ ੧੩ਸ, **੫,** ੨:੧ (1098)

**ਸੰਦੜੇ –**
"ਮੰਦਰ ਮਿਟੀ **ਸੰਦੜੇ** ਪਥਰ ਕੀਤੇ ਰਾਸਿ ਜੀਉ।"
- ਸੂਹੀ **੧,** ਕੁਚ ੧:੯ (762)

**ਸੰਦੜੈ–**
"ਅਠੇ ਪਹਿਰ ਭਉਦਾ ਫਿਰੈ ਖਾਵਣ **ਸੰਦੜੈ** ਸੂਲਿ।" (ਦੇ)
- ਗਉ **੫,** ਵਾਰ ੮ਸ, **੫,** ੨:੧ (319)

**ਸਦੜਾ** ----- (1) ਜਸ ਦਾ ਗੀਤ
"ਤੇਰਾ **ਸਦੜਾ** ਸੁਣੀਜੈ ਭਾਈ ਜੇ ਕੋ ਬਹੈ ਅਲਾਇ।"
(ਸ਼ਬਦਾਰਥ ਇਥੇ 'ਸਦੜਾ' ਦਾ ਅਰਥ 'ਸੁਨੇਹਾ' ਕਰਦਾ ਹੈ)
- ਸੂਹੀ **੧,** ੭, ੧*:੧ (730)

(2) ਬੁਲਾਵਾ, ਸਦਾ

"ਪਿਛਹੁ ਰਾਤੀ **ਸਦੜਾ** ਨਾਮੁ ਖਸਮ ਕਾ ਲੇਹਿ।"

- ਮਾਰੂ **੧,** ੧, ੧:੧ (989)

**ਹੋਰ ਰੂਪ:**

**ਸਦੜੇ –**

"ਘਰਿ ਘਰਿ ਏਹੋ ਪਾਹੁਚਾ **ਸਦੜੇ** ਨਿਤ ਪਵੰਨਿ।"

- ਗਉ **੧,** ਸੋਹ ੧, ੪:੧ (12)

(3) ਉਪਦੇਸ਼

"ਸਚੇ ਸੰਦਾ **ਸਦੜਾ** ਸੁਣੀਐ ਗੁਰ ਵੀਚਾਰਿ।"

- ਮਾਰੂ **੧,** ਅਸ ੯, ੬:੧ (1015)

**ਸੰਦਾ** ------ ਦਾ, ਕਾ, ਕੀ

"ਓਹੁ ਤੇਲੀ **ਸੰਦਾ** ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ।" (ਦਾ)

- ਗਉ **੪,** ਵਾਰ ੧੯ਸ, **੪,** ੧:੫ (309)

**ਹੋਰ ਰੂਪ:**

**ਸੰਦੀ –**

"ਜਗਜੀਵਨ ਪੁਰਖੁ ਤਿਆਗਿ ਕੈ ਮਾਣਸ **ਸੰਦੀ** ਆਸ।"

ਮਾਝ **੫,** ਬਾਰ ੫:੨ (134)

**ਸੰਦੀਆ –**

"ਦਾਤੀ ਸਾਹਿਬ **ਸੰਦੀਆ** ਕਿਆ ਚਲੈ ਤਿਸੁ ਨਾਲਿ।"

- ਸਲੋ **ਫਰ,** ੧੧੩:੧ (1384)

**ਸੰਦੇ –**

"ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ **ਸੰਦੇ**।" (ਦੇ)

- ਗਉ **੪,** ਵਾਰ ੧੨:੭ (306)

"ਵਾਉ **ਸੰਦੇ** ਕਪੜੇ ਪਹਿਰਹਿ ਗਰਬਿ ਗਵਾਰ।"

- ਗਉ **੫,** ਵਾਰ ੨ਸ, **੫,** ੨:੧ (318)

**ਸੰਦੈ –**

"ਕੁਨੇ ਹੇਠਿ ਜਲਾਈਐ ਬਾਲਣ **ਸੰਦੈ** ਥਾਇ।"

- ਸਲੋ **ਫਰ,** ੭੨:੨ (1381)

**ਸਦਾ** ------ (ਸੰ. सदा) ਨਿਤ, ਹਮੇਸ਼ਾ

"ਇਕਨਾ ਹੁਕਮੀ ਬਖਸੀਸ ਇਕਿ ਹੁਕਮੀ **ਸਦਾ** ਭਵਾਈਅਹਿ।"

- ਜਪੁ **੧,** ੨:੪ (1)

**ਸਦਾਇ** ----- ਅਖਵਾਏ

"ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ **ਸਦਾਇ**।"

- ਮਾਝ **੧,** ਵਾਰ ੭ਸ, **੧,** ੩:੪ (141)

**ਹੋਰ ਰੂਪ:**

**ਸਦਾਇਦੇ –**

"ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ **ਸਦਾਇਦੇ**।" (ਆਖੇ ਜਾਂਦੇ ਹਨ)

- ਆਸਾ **੧,** ਵਾਰ ੯:੪ (468)

**ਸਦਾਇਨਿ –**

"ਸਭੇ ਸਾਝੀਵਾਲ **ਸਦਾਇਨਿ** ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।"

– ਮਾਝ **੫,** ੯, ੨:੩ (97)

**ਸਦਾਈਐ –**

"ਚਉਧਰੀ ਰਾਉ **ਸਦਾਈਐ** ਜਲਿ ਬਲੀਐ ਅਭਿਮਾਨ।" (ਆਖੇ ਜਾਂਦੇ ਹਨ)

– ਸਿਰੀ **੧,** ਅਸ ੧੬, ੬:੨ (63)

**ਸਦਾਏ –**

"ਨਾਉ **ਸਦਾਏ** ਆਪਣਾ ਹੋਵੈ ਸਿਧੁ ਸੁਮਾਰੁ।" (ਅਖਵਾਏ)

– ਸਿਰੀ **੧,** ੮, ੨:੨ (17)

**ਸਦਾਵਹਿ –**

"ਇਕਿ ਸਾਹ **ਸਦਾਵਹਿ** ਸੰਚਿ ਧਨੁ ਦੂਜੈ ਪਤਿ ਖੋਈ।" (ਅਖਵਾਏ)

– ਮਲਾ **੧,** ਵਾਰ ੧੨:੫ (1283)

**ਸਦਾਵੈ –**

"ਹਰਿ ਜਨੁ ਊਤਮੁ ਭਗਤੁ **ਸਦਾਵੈ** ਆਗਿਆ ਮਨਿਸੁਖੁ ਪਾਈ।"

– ਆਸਾ **ਕਬ,** ੧੬, ੪:੧ (480)

**ਸਦਾਇਆ** --- ਬੁਲਾਇਆ

"ਸਤਿਗਰਿ ਭਾਣੈ ਆਪਣੈ ਬਹਿ ਪਰਵਾਰੁ **ਸਦਾਇਆ**।"

– ਰਾਮ **ਸੁਦ**, ੪:੧ (923)

**ਸਦਾਈਐ** --- (1) ਕਹੇ/ਆਖੇ ਜਾਂਦੇ ਹਨ, ਵੇਖੋ 'ਸਦਾਇ'

(2) ਮੰਗਾਈਏ

"ਕਲਉ ਮਸਾਜਨੀ ਕਿਆ **ਸਦਾਈਐ** ਹਿਰਦੈ ਹੀ ਲਿਖਿ ਲੇਹੁ।"

– ਸਿਰੀ **੪,** ਵਾਰ ਪਸ, **੩,** ੧:੧ (84)

(3) ਅਖਵਾਈਏ

"ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ **ਸਦਾਈਐ**।"

– ਆਸਾ **੧,** ਵਾਰ ੫:੩ (465)

**ਸਦਿ** ------ (1) ਬੁਲਾ ਕੇ

"ਹਰਿ ਪੁਛਿਆ ਢਾਢੀ **ਸਦਿ** ਕੈ ਕਿਤੁ ਅਰਥਿ ਤੂੰ ਆਇਆ।"

– ਸਿਰੀ **੪,** ਵਾਰ ੨੧:੩ (91)

**ਹੋਰ ਰੂਪ:**

**ਸਦਿਅਹੁ –**

"ਕੇਸੋ ਗੋਪਾਲ ਪੰਡਿਤ **ਸਦਿਅਹੁ** ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ।"

– ਰਾਮ **ਸੁੰਦ,** ੫:੨ (923)

**ਸਦਿਆ –**

"ਅਗੋ ਦੇ **ਸਦਿਆ** ਸਤੈ ਦੀ ਭਿਖਿਆ ਲਏ ਨਾਹੀ
ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ।"

– ਗਉ **੪,** ਵਾਰ ੩੦ਸ, **੪,** ੧:੨ (315)

**ਸਦਿਹੁ –**

"ਪਿਛੈ ਪਤਲਿ **ਸਦਿਹੁ** ਕਾਵ।"

- ਮਾਝ **੧,** ਵਾਰ ੧ਸ, **੧,** ੨:੧੪ (138)

**ਸਦੇ –**

"ਘਲੇ ਆਵਹਿ ਨਾਨਕਾ **ਸਦੇ** ਉਠੀ ਜਾਹਿ।" (ਬੁਲਾਏ ਜਾਣ ਤੇ)

- ਸਾਰ **੪,** ਵਾਰ ੫ਸ, ੨, ੧:੮ (1239)

"ਆਪੇ **ਸਦੇ** ਢਿਲ ਨ ਹੋਇ।" (ਬੁਲਾਏ)

- ਪ੍ਰਭਾ **੧,** ਅਸ ੫, ੪:੧ (1344)

(2) ਤੁਰੰਤ, ਫੌਰਨ (ਮਹਾਨਕੋਸ਼)

"ਆਪੇ ਦੇਵੈ **ਸਦਿ** ਬੁਲਾਏ।"

- ਮਾਝ **੩,** ਅਸ ੨੯, ੮:੧ (127)

**ਸਦੀਐ** ----- ਆਖਿਆ ਜਾਂਦਾ ਹੈ

"ਫਿਕੋ ਫਿਕਾ **ਸਦੀਐ** ਫਿਕੇ ਫਿਕੀ ਸੋਇ।"

- ਆਸਾ **੧,** ਵਾਰ ੨੦ਸ, **੧,** ੧:੨ (473)

**ਸਦੀਵ** ----- (1) ਹਮੇਸ਼ਾ ਹੀ, ਨਿਤਯ, ਸਚ

"**ਸਦੀਵ** ਗਨੀਵ ਸੁਹਾਵਨੇ ਰਾਮ ਨਾਮ ਗ੍ਰਿਹਿ ਮਾਲ।"

- ਗਉ **੫,** ਬਾਅ ੧੮:੬ (253)

(2) ਸਦਾ ਕਾਇਮ ਰਹਿਣ ਵਾਲਾ

"ਨਾਨਕ ਆਪਿ **ਸਦੀਵ** ਹੈ ਪੂਰਾ ਜਿਸੁ ਭੰਡਾਰੁ।"

- ਸਾਰ **੪,** ਵਾਰ ੪ਸ, **੨,** ੨:੫ (1239)

**ਸਦੁ** ------- (1) (ਅ. ਸਦਾਅ) ਭਿਖਿਆ ਲਈ ਦਿਤੀ ਆਵਾਜ਼

"ਇਕਿ ਵਣ ਖੰਡਿ ਬੈਸਹਿ ਜਾਇ **ਸਦੁ** ਨ ਦੇਵਹੀ।"

- ਮਲਾ **੧,** ਵਾਰ ੧੫:੧ (1284)

(2) ਸਬਦ ਉਪਦੇਸ਼ (ਭਾਵ)

"ਨਾਨਕ ਸੋ ਪ੍ਰਭੁ ਮੈ ਮਿਲੈ ਹਉ ਜੀਵਾ **ਸਦੁ** ਸੁਣੇ।"

- ਕਾਨ **੪,** ਵਾਰ ੧੨ਸ, **੪,** ੨:੨ (1317)

**ਸੰਦੂਰ** ------ (ਸੰ. *ਸਿਨ੍ਦੂਰ ਸਨਿ ਰਾਂਮ*) ਇਕ ਰੰਗ, ਸੁਹਾਗ ਦੀ ਨਿਸ਼ਾਨੀ, ਜੋ ਸੁਹਾਗਣਾਂ ਚੀਰ ਵਿਚ ਪਾਂਦੀਆਂ ਹਨ।

"ਬਸੰਤੀ **ਸੰਦੂਰ** ਸੁਹਾਈ।"

- ਰਾਗ ੧:੨੬ (1430)

**ਸਦੇਈ** ----- ਬੁਲਾਏ/ਸਦੇਗੀ

"ਨਾਨਕੁ ਆਖੈ ਗੋਰ **ਸਦੇਈ** ਰਹਿਓ ਪੀਣਾ ਖਾਣਾ।"

- ਸਿਰੀ **੧,** ੨੮, ੪:੨ (24)

**ਸੰਦੇਸਰਾ** ---- ਸੁਨੇਹਾ, ਪੈਗਾਮ

"ਸੁਣਿ ਸਾਜਨ ਪ੍ਰੇਮ **ਸੰਦੇਸਰਾ** ਅਖੀ ਤਾਰ ਲਗੰਨਿ।"

- ਗਉ **੪,** ਵਾਰ ੫ਸ, **੪,** ੧:੧ (302)

**ਹੋਰ ਰੂਪ:**

**ਸੰਦੇਸਾ –**
"ਸੰਤ ਦੇਉ **ਸੰਦੇਸਾ** ਪੈ ਚਰਣਾਰੇ ਜੀਉ।"
– ਗਉ **੫,** ੧੬੭*, ੧:੩ (217)

**ਸਦੇਸਾ –**
"ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ **ਸਦੇਸਾ**।"
– ਗਉ **੫,** ਛੰਤ ੧, ੩:੨ (247)

**ਸੰਦੇਸਿਆ –**
"ਸੁਨਤ ਸੰਦੇਸਿਆ ਹਾਂ।"
– ਆਸਾ **੫,** ੧੬੩, ੧*:੨ (410)

**ਸੰਦੇਹ** ------ ਸ਼ਕ, ਸੰਸਾ, ਤੌਖਲਾ
"ਞੰਞਾ ਨਿਗ੍ਰਹਿ ਸਨੇਹੁ ਕਰਿ ਨਿਰਵਾਰੋ **ਸੰਦੇਹ**।"
– ਗਉ **ਕਬ,** ਬਾਅ ੧੧:੧ (340)
"ਸੋਈ ਸਹੀ **ਸੰਦੇਹ** ਨਿਵਾਰੈ।"
– ਗਉ **ਕਬ,** ਬਾਅ ੪੧*:੨ (342)

**ਸਦੇਰੇ** ------ ਸਦੀਵ, ਹਮੇਸ਼ਾ, ਸਦਾ, ਨਿਤ
"ਸਤਿਗੁਰੁ ਸੇਵਿ ਦਿਨੁ ਰਾਤਿ **ਸਦੇਰੇ**।"
– ਮਾਰੂ **੫,** ਸੋਲਾ ੨, ੧੧:੨ (1073)

**ਸੰਧਉਰਾ** ---- (ਸੰ. *सिन्धुराम*) ਸੰਧੂਰ (ਮਹਾਨਕੋਸ਼) ਨਾਰੀਅਲ ਜੋ ਸਤੀ ਹਥ ਵਿਚ ਪਕੜ ਕੇ ਸਤੀ ਹੁੰਦੀ ਹੈ। ਪਾਨ ਦਾ ਬੀੜਾ ਜੋ ਯੋਧੇ ਯੁੱਧ ਵਿਚ ਲੈਂਦੇ ਹਨ (ਕੋਸ਼) ਖੰਡਾ ਜੋ ਸੂਰਮੇ ਯੁੱਧ ਵਾਸਤੇ ਪਕੜਦੇ ਹਨ (ਬਾਣੀ ਪ੍ਰਕਾਸ਼)
"ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ **ਸੰਧਉਰਾ**।"
– ਗਉ **ਕਬ,** ੬੮, ੧*:੨ (338)

**ਸਧਨਾ** ----- ਭਗਤ ਨਾਮਦੇਵ ਦਾ ਸਮਕਾਲੀ ਸਿੰਧ ਪ੍ਰਾਂਤ ਦੇ ਪਿੰਡ ਸਿਹਵਾਂ ਦਾ ਵਾਸੀ ਕਸਾਈ ਜਿਸ ਨੂੰ ਆਤਮ ਗਿਆਨੀ ਦੀ ਸੰਗਤ ਵਿਚ ਭਗਤੀ ਦੀ ਚੇਟਕ ਲੱਗੀ, ਇਸ ਦੇ ਦੇਹਰਾ ਸਰਹਿੰਦ ਵਿਚ ਹੈ, ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ **ਇਕ** ਸ਼ਬਦ ਦਰਜ਼ ਹੈ।
"ਅਉਸਰ ਲਜਾ ਰਾਖਿ ਲੇਹੁ **ਸਧਨਾ** ਜਨੁ ਤੋਰਾ।"
– ਬਿਲਾ **ਸਧ,** ੧, ੪:੨ (858)

**ਸਧਰਨਾ** ---- (ਸੰ. *संहरण*) ਸੰਘਾਰ ਕਰਨਾ (ਮਹਾਨਕੋਸ਼) ਆਸਰਾ ਦੇਣਾ (ਸ਼ਬਦਾਰਥ/ਬਾਣੀ ਪ੍ਰਕਾਸ਼)
"ਆਪਿ ਉਪਾਵਨ ਆਪਿ **ਸਧਰਨਾ**।"
– ਬਿਲਾ **੫,** ੭, ੧:੧ (803)

**ਸਧਾ** ------ ਸ਼ਰਧਾ, ਨਿਸਚਾ, ਵਿਸ਼ਵਾਸ
"ਸੇਜ **ਸਧਾ** ਸਹਜੁ ਛਾਵਾਣੁ ਸੰਤੋਖੁ ਸਰਾਇਚਉ ਸਦਾ ਸੀਲ ਸੰਨਾਹੁ ਸੋਹੈ।"
– ਸਵ **੪,** ਕਲ ੧੦:੧ (1398)

**ਸਧਾਰੇ** ----- ਆਸਰੇ, ਅਧਾਰ, ਆਸਰਾ ਦੇਣ ਵਾਲੇ
"ਬਰਸੁ ਪਿਆਰੇ ਮਨਹਿ **ਸਧਾਰੇ** ਹੋਇ ਅਨਦੁ ਸਦਾ ਮਨਿ ਚਾਉ।"
– ਮਲਾ **੫,** ੭, ੧*:੨ (1268)

**ਸਧਾਰਣ** ---- ਆਸਰੇ (ਸ਼ਬਦਾਰਥ), ਧਾਰਨ ਕਰਨਾ, ਭਰਨਾ (ਮਹਾਨਕੋਸ਼)

"ਗਰਬ ਨਿਵਾਰਣ ਸਰਬ **ਸਧਾਰਣ** ਕਿਛੁ ਕੀਮਤਿ ਕਹੀ ਨ ਜਾਈ ਹੇ।"

– ਮਾਰੂ **੫,** ਸੋਲਾ ੧, ੪:੩ (1071)

**ਹੋਰ ਰੂਪ:**

**ਸਧਾਰਨ –**

"ਕਲਿਮਲ ਡਾਰਨ ਮਨਹਿ **ਸਧਾਰਨ** ਇਹ ਆਸਰ ਮੋਹਿ ਤਰਨਾ।" (ਆਸਰਾ ਦੇਣ ਵਾਲੇ)

– ਦੇਵ **੫,** ੧੬, ੧*:੨ (531)

**ਸਧਾਰਣਾ** ---- ਸੁਧਾਰਦਾ ਹੈ, ਸੰਵਾਰਦਾ ਹੈ

"ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ ਸੋ ਪਰਵਾਰ **ਸਧਾਰਣਾ**।"

– ਮਾਰੂ **੫,** ਸੋਲਾ ੬, ੧੫:੩ (1077)

**ਹੋਰ ਰੂਪ:**

**ਸਧਾਰੀ** –

"ਪਰਉਪਕਾਰੀ ਸਰਬ **ਸਧਾਰੀ** ਸਫਲ ਦਰਸਨ ਸਹਜਾਇਆ।"

– ਦੇਵ **੫,** ੨੪, ੨:੧ (533)

**ਸਧਾਰੁ –**

"ਹਰਿ ਜਨੁ ਪਰਵਾਰੁ **ਸਧਾਰੁ** ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ।"

– ਗਉ **੪,** ੪੬, ੨:੩ (166)

**ਸਧਾਰੇ –**

"ਉਨ ਸਮ੍ਾਰਿ ਮੇਰਾ ਮਨੁ **ਸਧਾਰੇ**।" (ਸੁਧਰਦਾ ਹੈ)

– ਦੇਵ **੫,** ੨੫, ੨:੨ (533)

"ਸਾਧ ਜਨਾ ਕੀ ਰੇਨ ਨਾਨਕ ਮੰਗਲ ਸੂਖ **ਸਧਾਰੇ**।" (ਸੁੱਖ ਸੰਵਾਰਦੀ/ ਦਿੰਦੀ ਹੈ)

– ਧਨਾ **੫,** ੩੧, ੨:੨ (679)

**ਸਧਾਰੇ** ----- (1) ਸੁਧਾਰੇ, ਸੰਵਾਰੇ ਵੇਖੋ 'ਸਧਾਰਣਾ'

(2) ਆਸਰਾ

"ਜਾ ਕੀ ਧੀਰਕ ਇਸੁ ਮਨਹਿ **ਸਧਾਰੇ**।" (ਮਨ ਨੂੰ ਆਸਰਾ ਦਿੰਦੀ ਹੈ)

– ਸੂਹੀ **੫,** ੧੩, ੩:੧ (739)

**ਹੋਰ ਰੂਪ:**

**ਸਧਾਰੈ –**

"ਭੰਡਾਰ ਦਰਬ ਅਰਬ ਖਰਬ ਪੇਖਿ ਲੀਲਾ ਮਨੁ **ਸਧਾਰੈ**।" (ਮਨ ਨੂੰ ਢਾਰਸ ਬੰਨ੍ਹਦਾ/ਆਸਰਾ ਦਿੰਦਾ ਹੈ)

– ਰਾਮ **੫,** ੬੦, ੧:੧ (901)

**ਸਧਾਰੋ –**

"ਨਾਨਕ ਦਾਸ ਗੋਬਿੰਦ ਸਰਣਾਈ ਹਰਿ ਪ੍ਰੀਤਮੁ ਮਨਹਿ **ਸਧਾਰੋ**।"(ਆਸਰਾ)

– ਸੂਹੀ **੫,** ਛੰਤ ੧੧, ੩:੬ (785)

**ਸੰਧਿ** ------ (1) ਸੰਗਤਿ

"ਗੁਰਮੁਖ **ਸੰਧਿ** ਮਿਲੈ ਮਨੁ ਮਾਨੈ।"

– ਗਉ **੧,** ਅਸ ੧੬, ੭:੨ (228)

(2) ਮੇਲ, ਮਿਲਾਪ
"ਅਰਧ ਉਰਧ ਕੀ **ਸੰਧਿ** ਕਿਉ ਜਾਨੈ।"
- ਗਉ **੧,** ਅਸ ੧੬, ੭:੧ (228)
"ਗੁਰ ਚੇਲੇ ਕੀ **ਸੰਧਿ** ਮਿਲਾਏ।"
- ਰਾਮ **੧,** ੫, ੪:੨ (877)
"ਕੋ ਗਿਰਹੀ ਕਰਮਾ ਕੀ **ਸੰਧਿ**।" (ਕਰਮਾਂ ਦੀ ਮਿਟਾਉਣ ਵਾਲੇ ਭਾਵ ਕਰਮ ਕਾਂਡੀ)
- ਬਸੰ **੩,** ੩, ੩:੩ (1169)
(3) ਸਥਿਤ (ਮਹਾਨਕੋਸ਼)
"ਤ੍ਰਿਕੁਟੀ **ਸੰਧਿ** ਮੈ ਪੇਖਿਆ ਘਟ ਹੂ ਘਟ ਜਾਗੀ।" (ਸੰਸਾਰ ਵਿਚ ਸਥਿਤ)
- ਬਿਲਾ **ਕਬ,** ੧੧, ੨:੧ (857)
('ਸ਼ਬਦਾਰਥ' ਇਥੇ ਵੀ ਅਰਥ 'ਮੇਲ' ਕਰਦਾ ਹੈ ਤਿੰਨ ਗੁਣਾਂ ਦੇ ਮੇਲ ਵਿਚ ਭਾਵ ਸੰਸਾਰ ਵਿਚ)
(4) ਸੰਧਿਆ, ਪਾਠ ਪੂਜਾ, ਉਹ ਪਾਠ ਪੂਜਾ ਜੋ ਸਵੇਰੇ, ਦੁਪਹਿਰੇ ਤੇ ਸ਼ਾਮ ਨੂੰ ਕੀਤੀ ਜਾਂਦੀ ਹੈ।
"ਬਰਤ **ਸੰਧਿ** ਸੋਚ ਚਾਰ।"
- ਸਾਰ **੫,** ੧੩੧, ੨:੧ (1229)

**ਹੋਰ ਰੂਪ:**

**ਸੰਧਿਆ –**
"ਪੜਿ ਪੁਸਤਕ **ਸੰਧਿਆ** ਬਾਦੰ।" (ਸੰਧਿਆ ਕਰਦੇ)
- ਆਸਾ **੧,** ਵਾਰ ੧੪ਸ, **੧,** ੨:੧ (470)
"ਏਹਾ **ਸੰਧਿਆ** ਪਰਵਾਣੁ ਹੈ ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ।"
- ਬਿਹਾ **੪,** ਵਾਰ ੨੩ਸ, **੩,** ੧:੧ (553)

**ਸੰਧਿਆ** ---- (1) ਸ਼ਾਮ
"**ਸੰਧਿਆ** ਪ੍ਰਾਤ ਇਸ੍ਨਾਨੁ ਕਰਾਹੀ।"
- ਗਉ **ਕਬ,** ੫, ੧:੧ (324)
(2) ਪਾਠ-ਪੂਜਾ ਦਾ ਕਰਮ, ਵੇਖੋ 'ਸੰਧਿ' (4)
"**ਸੰਧਿਆ** ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ।"
- ਸੋਰ **੩,** ੧੦, ੨:੨ (603)
(3) ਮਾਰਿਆ
"ਹਰਿ ਜਨ ਹਰਿ ਹਰਿ ਚਉਦਿਆ ਸਰੁ **ਸੰਧਿਆ** ਗਵਾਰ।"
- ਕਾਨ **੪,** ਵਾਰ ੧੩ਸ, **੪,** ੧:੧ (1317)
(4) ਖਿਚਿਆ
"ਨਾਨਕ ਹਰਿ ਜਨ ਹਰਿ ਲਿਵ ਉਬਰੇ ਜਿਨ **ਸੰਧਿਆ** ਤਿਸੁ ਫਿਰਿ ਮਾਰ।"
- ਕਾਨ **੪,** ਵਾਰ ੧੩ਸ, **੪,** ੧:੨ (1318)

**ਸੰਧਿਆਨੀ** --- ਖਿਚੀ ਹੋਈ ਹੈ
"ਰਿਦੈ ਛੁਰੀ **ਸੰਧਿਆਨੀ**।"
- ਪ੍ਰਭਾ **ਬੇਣੀ,** ੧, ੨:੩ (1351)

**ਸੰਧਿਕ** ----- ਚੋਰ

"**ਸੰਧਿਕ** ਤੋਹਿ ਸਾਧ ਨਹੀ ਕਹੀਅਉ ਸਰਨਿ ਪਰੇ ਤੁਮਰੀ ਪਗਰੀ।"
- ਬਿਲਾ **ਕਬ,** ੬, ੨:੧ (856)

**ਸੰਧੂਰਏ** ---- ਮਸਤ ਹੁੰਦਾ ਹੈ
"ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ **ਸੰਧੂਰਏ**।"
- ਵਡ ੧, ਛੰਤ ੨, ੮:੪ (567)

**ਸੰਧੂਰੁ** ------ ਵੇਖੋ 'ਸੰਦੂਰ' ਹਲਦੀ ਆਉਲਾ ਮਿਲਾਕੇ ਬਣਾਇਆ ਇਕ ਲਾਲ ਰੰਗ ਜੋ ਸੁਹਾਗਣ ਆਪਣੇ ਚੀਰ ਵਿਚ ਸੁਹਾਗ ਦੀ ਨਿਸ਼ਾਨੀ ਵਜੋਂ ਪਾਉਂਦੀਆਂ ਹਨ।
"ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ **ਸੰਧੂਰੁ**।"
- ਸਿਰੀ ੧, ੧੩, ੪:੧ (19)

**ਹੋਰ ਰੂਪ:**

**ਸੰਧੂਰੇ -**
"ਮਾਠਿ ਗੁੰਦਾਈ ਪਟੀਆ ਭਰੀਐ ਮਾਗ **ਸੰਧੂਰੇ**।"
- ਵਡ ੧, ੩, ੧:੧੧ (558)

**ਸੰਧੇ** ------- ਵਲ
"ਸਰੁ **ਸੰਧੇ** ਆਗਾਸ ਕਉ ਕਿਉ ਪਹੁਚੈ ਬਾਣੁ।"
- ਮਾਝ **੧,** ਵਾਰ ੨੨ਸ, **੨,** ੨:੬ (148)

**ਸਨਕ** ------ (1) ਬ੍ਰਹਮਾ ਦੇ ਚਾਰ ਮਾਨਸਕ ਪੁੱਤਰਾਂ ਵਿਚੋਂ ਵੱਡਾ; ਬ੍ਰਹਮਾ ਦੇ ਚਾਰ ਪੁੱਤਰ ਹਨ। ਸਨਕ, ਸਨੰਦਨ, ਸਨਾਤਨ ਤੇ ਸਨਤ ਕੁਮਾਰ - ਇਨ੍ਹਾਂ ਨੂੰ ਵਿਸ਼ਨੂੰ ਵਲੋਂ ਸਦਾ ਜਵਾਨ ਰਹਿਣ ਦਾ ਵਰ ਪ੍ਰਾਪਤ ਸੀ।
"ਬ੍ਰਹਮਾਦਿਕ ਸਨਕਾਦਿਕ **ਸਨਕ** ਸਨੰਦਨ ਸਨਾਤਨ ਸਨਤ ਕੁਮਾਰ ਤਿਨ ਕਉ ਮਹਲੁ ਦੁਲਭਾਵਉ।"
- ਆਸਾ **੫,** ੧੨੧, ੨:੨ (401)

(2) ਸ਼ੁਨਕ ਦੇ ਪੁੱਤਰ ਅਥਰਵ ਵੇਦ ਆਚਾਰੀਆ ਰਿਖੀ ਸੌਨਕ ਦਾ ਰਚਿਆ ਗ੍ਰੰਥ 'ਸੌਨਕੀਯ'
"ਬਿਆਸ ਮਹਿ ਲੇਖੀਐ **ਸਨਕ** ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ।"
- ਮਲਾ **ਰਵਿ,** ੨, ੧:੨ (1293)

**ਸਨਕਾਦਿ** ---- ਸਨਕ ਆਦਿ, ਸਨਕ ਤੇ ਉਸ ਦੇ ਹੋਰ ਭਰਾ, ਦੇਵ ਕੁਮਾਰ
"ਸਿਵ **ਸਨਕਾਦਿ** ਜਾਸੁ ਗੁਨ ਗਾਵਹਿ ਤਾਸੁ ਬਸਹਿ ਮੋਰੇ ਪ੍ਰਾਨਾਨਾਂ।"
- ਗਉ **ਕਬ,** ੭੪, ੧*:੨ (339)

**ਹੋਰ ਰੂਪ:**

**ਸਨਕਾਦਿਕ -**
"ਬਰਮਾਦਿਕ **ਸਨਕਾਦਿਕ** ਚਾਹੈ।"
- ਗਉ **੫,** ੧੨੭*, ੨:੧ (203)

**ਸਨਤ ਕੁਮਾਰ** - ਬ੍ਰਹਮਾ ਦੇ ਚਾਰ ਆਤਮਕ ਪੁੱਤਰਾਂ ਵਿਚੋਂ ਸਭ ਤੋਂ ਛੋਟਾ
"ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ **ਸਨਤ ਕੁਮਾਰ** ਤਿਨ੍ ਕਉ ਮਹਲੁ ਦੁਲਭਾਵਉ।"

– ਆਸਾ **੫,** ੧੨੧, ੨:੨ (401)

**ਸਨੰਦ ------** (ਸਨੰਦਨ ਦਾ ਸੰਖੇਪ) ਬ੍ਰਹਮਾ ਦਾ ਪੁੱਤਰ

"ਸਨਕ **ਸਨੰਦ** ਅੰਤੁ ਨਹੀ ਪਾਇਆ।"

– ਆਸਾ **ਕਬ,** ੧੦, ੧:੧ (478)

**ਹੋਰ ਰੂਪ:**

**ਸਨੰਦਨ –**

"ਸਨਕ **ਸਨੰਦਨ** ਨਾਰਦ ਮੁਨਿ ਸੇਵਹਿ ਅਨਦਿਨੁ ਜਪਤ ਰਹਹਿ ਬਨਵਾਰੀ।"

– ਗੂਜ **੪,** ਅਸ ੧, ੨:੧ (507)

**ਸਨਦੀਆ ---** ਨਦੀਆਂ ਸਹਿਤ

"ਰੋਗੀ ਸਾਤ ਸਮੁੰਦ **ਸਨਦੀਆ** ਖੰਡ ਪਤਾਲ ਸਿ ਰੋਗਿ ਭਰੇ।"

– ਭੈਰ **੧,** ਅਸ ੧, ੫:੧ (1153)

**ਸਨਬੰਧ -----** (1) (ਸੰ. *सन्बन ा*) ਸਬੰਧ, ਮੇਲ, ਸੰਜੋਗ

"ਨਾਨਕ ਉਬਰੇ ਜਪਿ ਹਰੀ ਸਾਧਸੰਗਿ **ਸਨਬੰਧ**।"

– ਗਉ **੫,** ਬਾਅ ੩੦ਸ:੨ (256)

"ਪਉਣੈ ਪਾਣੀ ਅਗਨੀ ਕਾ **ਸਨਬੰਧ**।" (ਸੰਜੋਗ)

– ਮਲਾ **੧,** ੯, ੪:੨ (1257)

**ਹੋਰ ਰੂਪ:**

**ਸਨਬੰਧੁ –**

"ਮੰਨੈ ਧਰਮ ਸੇਤੀ **ਸਨਬੰਧੁ**।" (ਸੰਜੋਗ ਮਿਲਾਪ)

– ਜਪੁ **੧,** ੧੪:੪ (3)

"ਨਾਮੁ ਧਿਆਵਹਿ ਸੇ ਜਿਣਿ ਚਲੇ ਗੁਰ ਪੂਰੇ **ਸਨਬੰਧੁ** ਜੀਉ।" (ਮੇਲਾਪ)

– ਸੂਹੀ **੫,** ਅਸ ੩, ੨:੩ (760)

(2) ਰਿਸ਼ਤੇ

"ਮਾਇਆ ਕੇ **ਸਨਬੰਧ** ਸੈਨ ਸਾਕ ਕਿਤਹੀ ਕਾਮਿ ਨ ਆਇਆ।"

– ਗੂਜ **੫,** ੭, ੨:੧ (497)

**ਹੋਰ ਰੂਪ:**

**ਸਨਬੰਧੇਹੀ –**

"ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ **ਸਨਬੰਧੇਹੀ**।"

– ਸੋਰ **੫,** ੪, ੧:੧ (609)

**ਸਨਬੰਧੀ ----** (ਸੰ. *सन्बन र*) ਰਿਸ਼ਤੇਦਾਰ

"ਦਾਰਾ ਮੀਤ ਪੂਤ **ਸਨਬੰਧੀ** ਸਗਰੇ ਧਨ ਸਿਉ ਲਾਗੇ।" (ਰਿਸ਼ਤੇਦਾਰ)

– ਸੋਰ **੯,** ੯, ੧:੧ (633)

(2) ਸਬੰਧ ਰੱਖਣ ਵਾਲਾ

"ਇਨ **ਸਨਬੰਧੀ** ਰਸਾਤਲਿ ਜਾਇ।"

– ਪ੍ਰਭਾ **੫,** ਅਸ ੧, ੫:੩ (1347)

**ਸਨਮੁਖ -----** (ਸੰ. *सम्मुख*) ਸਾਹਮਣੇ, ਮੁਖ ਦੇ ਅਗੇ

"ਸਨਮੁਖ ਸਹਿ ਬਾਨ **ਸਨਮੁਖ** ਸਹਿ ਬਾਨ ਹੇ ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ ਓਹੁ ਬੇਧਿਓ ਸਹਜ ਸਰੋਤ।"

– ਆਸਾ **੫,** ਛੰਤ ੧੪, ੨:੨ (462)

"ਨਾਦ ਕੁਰੰਕਹਿ ਬੇਧਿਆ **ਸਨਮੁਖ** ਉਠਿ ਧਾਵੈ।"

– ਜੈਤ **੫,** ਵਾਰ ੧੨:੩ (708)

**ਹੋਰ ਰੂਪ:**

**ਸਨਮੁਖੁ –**

"ਭਗਤ ਜਨਾ ਕਉ **ਸਨਮੁਖੁ** ਹੋਵੈ ਸੁ ਹਰਿ ਰਾਸਿ ਲਏ ਵੇਮੁਖ ਭਸੁ ਪਾਹੁ।"

– ਬਿਲਾ **੪,** ਵਾਰ ੭:੩ (852)

**ਸਨਮੁਖੁ -----** (1) ਹਜ਼ੂਰੀਆਂ, ਆਗਿਆ ਮੰਨਣ ਲਈ ਹਰ ਸਮੇਂ ਤਿਆਰ

"ਕਉਣੁ ਸੁ **ਸਨਮੁਖੁ** ਕਉਣ ਵੇਮੁਖੀਆ।"

– ਮਾਝ **੫,** ਅਸ ੩੬, ੩:੨ (131)

"ਜੇ ਕੋ ਸਿਖੁ ਗੁਰੂ ਸੇਤੀ **ਸਨਮੁਖੁ** ਹੋਵੈ।"

– ਰਾਮ **੩,** ਅਨੰ ੨੧:੧ (919)

(2) ਸ਼ਾਹਮਣੇ; ਵੇਖੋ 'ਸਨਮੁਖ'

(3) ਆਗਿਆਕਾਰੀ, ਹੁਕਮ ਮੰਨਣ ਵਾਲਾ

"ਮੋਹਰੀ ਪੁਤੁ **ਸਨਮੁਖੁ** ਹੋਇਆ ਰਾਮਦਾਸੈ ਪੈਰੀ ਪਾਇ ਜੀਉ।"

– ਰਾਮ **ਸੁੰਦਰ,** ਸਦ ੬:੨ (924)

**ਸਨਾਇ -----** (ਅ. ਸ਼ਨਾ) ਉਸਤਤ, ਵਡਿਆਈ, ਸ਼ੋਭਾ, ਜਸ

"ਚਉਥੀ ਨੀਅਤਿ ਰਾਸਿ ਮਨੁ ਪੰਜਵੀਂ ਸਿਫਤਿ **ਸਨਾਇ**।"

– ਮਾਝ **੧,** ਵਾਰ ੭ਸ, **੧,** ੩:੩ (141)

"ਅੰਤਰੁ ਸਚਾ ਮਨੁ ਸਚਾ ਸਚੀ ਸਿਫਤਿ **ਸਨਾਇ**।" (ਸ਼ੋਭਾ)

– ਵਡ **੩,** ਅਸ ੧, ੬:੧ (565)

**ਹੋਰ ਰੂਪ:**

**ਸਨਾਈ –**

"ਨਾਨਕ ਨਾਮੁ ਧਿਆਈਐ ਸਚੁ ਸਿਫਤਿ **ਸਨਾਈ**।"

– ਰਾਮ **੩,** ਵਾਰ ੧੦:੫ (951)

**ਸਨਾਹ -----** (ਸੰ. *ਸਨਾਹ*) ਚੰਗੀ ਤਰਾਂ ਬੰਨ੍ਹਿਆ ਹੋਇਆ, ਕਵਚ, ਸੰਜੋਅ, ਜ਼ਰਾਬਕਤਰ

"ਪਾਰਬ੍ਰਹਮੁ ਜਪਿ ਪਹਿਰਿ **ਸਨਾਹ**।"

– ਸੂਹੀ **੫,** ੨੫, ੨:੧ (742)

**ਹੋਰ ਰੂਪ:**

**ਸੰਨਾਹੰ –**

"ਸੈਨਾ ਸਾਧ ਸਮੂਹ ਸੂਰ ਅਜਿਤੰ।" **ਸੰਨਾਹੰ** ਤਨਿ ਨਿੰਮ੍ਰਤਾਹ।"

– ਸਸ **੫,** ੨੯:੧ (1356)

**ਸੰਨਾਹਾ –**

"ਹਰਿ ਰਸਿ ਭੀਨੇ ਸਦਾ ਧਿਆਇਨਿ ਗੁਰਮਤਿ ਸੀਲੁ **ਸੰਨਾਹਾ** ਹੇ।"

– ਮਾਰੂ **੫,** ਸੋਲਾ, ੧੪, ੧:੩ (1057)

**ਸਨਾਹਾ –**
"ਦੁਖ ਸੁਖ ਹੀ ਤੇ ਭਏ ਨਿਰਾਲੇ ਗੁਰਮੁਖਿ ਸੀਲੁ **ਸਨਾਹਾ** ਹੇ।"
– ਮਾਰੂ **੧,** ਸੋਲ, ੧੨, ੮:੩ (1032)

**ਸੰਨਾਹੁ –**
"ਰਾਮ ਕਵਚੁ ਦਾਸ ਕਾ **ਸੰਨਾਹੁ**।"
– ਗੋਂਡ **੫,** ੨੦, ੨:੧ (868)

**ਸਨਾਹੁ –**
"ਪਹਿਰਿ ਸਮਾਧਿ **ਸਨਾਹੁ** ਗਿਆਨਿ ਹੈ ਆਸਣਿ ਚੜਿਅਉ।"
– ਸਵ **੩,** ੨੧:੧ (1396)

**ਸਨਾਤਨ** ---- ਬ੍ਰਹਮਾ ਦਾ ਇਕ ਪੁਤਰ, ਵੇਖੋ 'ਸਨਕ'
"ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ **ਸਨਾਤਨ** ਸਨਤ ਕੁਮਾਰ ਤਿਨ ਕਉ ਮਹਲੁ ਦੁਲਭਾਵਉ।"
– ਆਸਾ **੫,** ੧੨੧, ੨:੨ (401)

**ਸਨਾਤਨੁ** ---- ਪੁਰਾਣੀ ਹਾਲਤ (ਸ਼ਬਦਾਰਥ); ਪਰਮਾਤਮਾ, ਕਰਤਾਰ (ਮਹਾਨ ਕੋਸ਼), ਆਦਿ ਰੂਪ (ਬ੍ਰਹਮ) (ਬਾਣੀ ਪ੍ਰਕਾਸ਼)
"ਅਬ ਮਨੁ ਉਲਟਿ **ਸਨਾਤਨੁ** ਹੂਆ।"
– ਗਉ **ਕਬ,** ੧੭, ੩:੧ (327)

**ਸਨਾਤਿ** ----- ਨੀਚ ਜਾਤ
"ਨਾਨਕ ਨਾਵੈ ਬਾਝੁ **ਸਨਾਤਿ**।"
– ਆਸਾ **੧,** ਸੋਦ ੩, ੪:੪ (10)

**ਹੋਰ ਰੂਪ:**

**ਸਨਾਤੀ –**
"ਵਿਚਿ **ਸਨਾਤੀ** ਸੇਵਕੁ ਹੋਇ।" (ਛੋਟੀਆਂ ਜਾਤਾਂ ਵਿਚ)
– ਮਲਾ **੧,** ੬, ੪:੩ (1256)

**ਸਨਾਤੀ –**
"ਜਾਤਿ **ਸਨਾਤੀ** ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ।"
– ਤਿਲੰ **੧,** ੫, ੧:੬ (722)

**ਸਨਾਥ** ----- ਨਾਥ (ਸੁਆਮੀ, ਮਾਲਕ) ਵਾਲਾ
"ਚਰਣ ਸਰਣ **ਸਨਾਥ** ਇਹੁ ਮਨੁ ਰੰਗਿ ਰਾਤੇ ਲਾਲ।"
– ਮਾਰੂ **੫,** ਅਸ ੩, ੮:੧ (1018)

**ਹੋਰ ਰੂਪ:**

**ਸਨਾਥੁ –**
"ਧਨੁ ਧੰਨੁ ਤੇ ਜਨ ਜਿਨ ਹਰਿ ਨਾਮੁ ਜਪਿਆ ਤਿਨ ਦੇਖੇ ਹਉ ਭਇਆ **ਸਨਾਥੁ**।"
– ਤੁਖਾ **੪,** ਛੰਤ ੩, ੧:੫ (1115)

**ਸਨਾਥਾ** ----- (1) (ਮਾਲਕ ਵਾਲਾ) ਵਫਾਦਾਰ
"ਇਨ ਤੇ ਕਹਹੁ ਤੁਮ ਕਵਨ **ਸਨਾਥਾ**।"

– ਗਉ **੫,** ਸੁਖ ੧੯, ੫:੪ (288)

(2) ਅਰਥ ਵਾਲਾ, ਮਾਲਕ ਦਾ ਹੋ ਕੇ ਗੁਜਰਨ ਵਾਲਾ

"ਜਿਨ ਸਾਧੂ ਚਰਣ ਸਾਧ ਪਗ ਸੇਵੇ ਤਿਨ ਸਫਲਿਓ ਜਨਮੁ **ਸਨਾਥਾ**।"

– ਜੈਤ **੪,** ੧, ੩:੧ (696)

**ਸੰਨਿ** ------ ਚੋਰੀ ਲਈ ਕੰਧ ਵਿਚ ਲਾਇਆ ਪਾੜ

"ਨਾਨਕ ਸੁਤੀ ਪੇਈਐ ਜਾਣੁ ਵਿਰਤੀ **ਸੰਨਿ**।"

– ਸਿਰੀ **੧,** ੨੪, ੪:੧ (23)

**ਹੋਰ ਰੂਪ:**

**ਸੰਨ੍ਹਿ –**

"ਪੰਚ ਚੋਰ ਤਿਨਾ ਘਰੁ ਮੁਹਨ੍ਹਿ ਹਉਮੈ ਅੰਦਰਿ **ਸੰਨ੍ਹਿ**।"

– ਬਿਲਾ **੪,** ਵਾਰ ੧੨ਸ, **੩,** ੧:੨ (854)

**ਸੰਨ੍ਹੀ –**

"ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ **ਸੰਨ੍ਹੀ** ਉਪਰਿ ਚੋਰ।"

– ਸਾਰ **੪,** ਵਾਰ ੨੬ਸ, **੩,** ੧:੨ (1247)

**ਸਨਿ** ------ ਭੂਤ ਕਾਲ ਕਿਰਿਆ 'ਸੀ' ਦਾ ਬਹੁ ਵਚਨ

"ਜੋ ਮਨਿ ਚਿਤਿ ਨ ਚੇਤੇ **ਸਨਿ** ਸੋ ਗਾਲੀ ਰਬ ਕੀਆਂ।"

– ਸਲੋ **ਫਰ,** ੯੯:੪ (1383)

**ਸੰਨਿਆਸ** --- (ਸੰ. *सन्नयसनम*) ਤਿਆਗੀ, ਸੰਨਿਆਸਧਾਰੀ

"ਤਟਿ ਤੀਰਥਿ ਨ ਛੋਡੇ ਜੋਗ **ਸੰਨਿਆਸ**।"

– ਆਸਾ **੫,** ੪, ੨:੩ (371)

"ਜੋਗੀ ਜੰਗਮ ਅਰੁ **ਸੰਨਿਆਸ**।"

– ਬਸੰ **੯,** ੨, ੧:੧ (1186)

**ਹੋਰ ਰੂਪ:**

**ਸੰਨਿਆਸਾ –**

"ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ **ਸੰਨਿਆਸਾ**।" (ਸੰਨਿਆਸੀ)

– ਮਾਝ **੧,** ਵਾਰ ੫:੨ (140)

**ਸੰਨਿਆਸੀ –**

"ਖਟੁ ਦਰਸਨ ਜੋਗੀ **ਸੰਨਿਆਸੀ** ਬਿਨੁ ਗੁਰ ਭਰਮਿ ਭੁਲਾਏ।"

– ਸਿਰੀ **੩,** ਅਸ ੨੨, ੫:੧ (67)

**ਸਨਿਆਸੀ –**

"**ਸਨਿਆਸੀ** ਬ੍ਰਹਮਚਾਰੀ।"

– ਸਿਰੀ **੫,** ੨੭, ੩:੨ (71)

**ਸੰਨਿਆਸੀਆ –**

"ਜਤੀ ਸਤੀ **ਸੰਨਿਆਸੀਆ** ਸਭਿ ਕਾਲੈ ਵਾਸੀ।"

– ਮਾਰੂ **੫,** ਵਾਰ ੧੮:੫ (1100)

**ਸੰਨਿਆਸੈ** --- ਤਿਆਗ/ਸੰਨਿਆਸ ਵਿਚ

"ਜੋਗ ਭੇਖ **ਸੰਨਿਆਸੈ** ਪੇਖਿਓ ਜਤਿ ਜੰਗਮ ਕਾਪੜਾਏ।"

- ਭੈਰ **੫,** ੧੫, ੨:੧ (1139)

**ਸਨੇਹ** ------ (ਸੰ. स्नेह) ਮੋਹ, ਪਿਆਰ, ਅਨੁਰਾਗ, ਲਗਾਉ
"ਮੇਰੀ ਮੇਰੀ ਕਿਆ ਕਰਹਿ ਪੁਤ੍ਰ ਕਲਤ੍ਰ **ਸਨੇਹ**।"
- ਮਾਰੂ **੫,** ਵਾਰ ੨੦ਸ, **੫,** ੩:੧ (1101)

**ਹੋਰ ਰੂਪ:**

**ਸਨੇਹੰ –**
"ਧ੍ਰਿਗੰਤ ਮਾਤ ਪਿਤਾ **ਸਨੇਹੰ** ਧ੍ਰਿਗ **ਸਨੇਹੰ** ਭ੍ਰਾਤ ਬਾਂਧਵਹ।"
- ਸਲ **੫,** ੨:੧ (1354)

**ਸਨੇਹਾ –**
"ਭਾਗੁ ਮਸਤਕਿ ਹੋਇ ਜਿਸ ਕੈ ਤਿਸੁ ਗੁਰ ਨਾਲਿ **ਸਨੇਹਾ**।"
- ਬਿਹਾ **੫,** ਛੰਤ ੧, ੩:੫ (542)

**ਸਨੇਹੁ –**
"ਪ੍ਰੀਤਿ ਬਿਨਾ ਕੈਸੇ ਬਧੈ **ਸਨੇਹੁ**।"
- ਗਉ **ਕਬ**, ੨੩, ੧*:੧ (328)

**ਸਨੇਹੋ –**
"ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ **ਸਨੇਹੋ**।"
- ਤੁਖਾ **੧,** ਬਾਰਾ ੧੪:੬ (1109)

**ਸਨੇਹਾ** ----- (1) ਪੈਗਾਮ, ਸੁਨੇਹਾ
"ਮੇਰੇ ਪ੍ਰੀਤਮ ਕੇ ਮੈ ਦੇਇ **ਸਨੇਹਾ**।"
- ਮਾਝ **੪,** ੩, ੨:੨ (95)

(2) ਪਿਆਰ, ਵੇਖੋ 'ਸਨੇਹ'

**ਸਨੇਹੀ** ----- (1) ਪਿਆਰ ਕਰਨ ਵਾਲਾ
"ਜਲੈ ਨ ਪਾਈਐ ਰਾਮ **ਸਨੇਹੀ**।"
- ਗਉ **੫,** ੯੯, ੧*:੧ (185)

(2) ਪਿਆਰਾ
"ਬਿਨੁ ਦਰਸਨ ਕੈਸੇ ਰਵਉ **ਸਨੇਹੀ**।"
- ਮਾਰੂ **੧,** ੫, ੪:੨ (990)

(3) ਮਿੱਤਰ, ਸਹਾਇਕ (ਭਾਵ)
"ਰਾਮੁ ਨ ਜਪਈ ਅੰਤਿ **ਸਨੇਹੀ**।"
- ਮਾਰੂ **੧,** ਸੋਲਾ ੭, ੧੧:੨ (1027)

**ਸੰਨਿ** ------ ਵੇਖੋ 'ਸੰਨਿ'

**ਸੰਨ੍ਹੀ** ------ (1) ਚੋਰੀ ਲਈ ਕੰਧ ਵਿਚ ਪਾਇਆ ਪਾੜ ਵੇਖੋ 'ਸੰਨਿ'
(2) ਲੁਹਾਰ ਦਾ ਚਿਮਟੀ ਵਰਗਾ ਦੋ ਮੂੰਹਾਂ ਔਜ਼ਾਰ ਜਿਸ ਨਾਲ ਉਹ ਗਰਮ ਧਾਤ, ਅਥਵਾ ਕੋਲਾ ਪਕੜਦਾ ਹੈ।
"ਕੋਇਲੇ ਪਾਪ ਪੜੇ ਤਿਸੁ ਊਪਰਿ ਮਨ ਜਲਿਆ **ਸੰਨ੍ਹੀ** ਚਿੰਤ ਭਈ।"
- ਮਾਰੂ **੧,** ੩, ੩:੨ (990)

**ਸੰਪਉ ------** (ਸੰ. *सम्पद*) ਧਨ, ਦੌਲਤ, ਮਾਲ, ਸਮੱਗਰੀ, ਪਦਾਰਥ

"ਹਉ ਹਉ ਕਰਤੀ ਸਭ ਮੁਈ **ਸੰਪਉ** ਕਿਸੈ ਨ ਨਾਲਿ।"

- ਸਿਰੀ **੪,** ਵਾਰ ੭ਸ, **੩,** ੧:੧ (84)

"**ਸੰਪਉ** ਸੰਚੀ ਭਏ ਵਿਕਾਰ।"

- ਗਉ **੧,** ਅਸ ੩, ੫:੧ (222)

**ਸੰਪਟ ------** (ਸੰ. *सम्पट*) ਰਤਨਪੇਟੀ, ਡਬਾ; ਡਬਾ ਜਿਸ ਵਿਚ ਸਾਲਗ੍ਰਾਮ ਰੱਖਦੇ ਹਨ

"ਸਸਿ ਬਿਗਾਸ **ਸੰਪਟ** ਨਹੀ ਆਵਾ।"

- ਗਉ **ਕਬ,** ਬਾਅ ੭:੨ (340)

**ਹੋਰ ਰੂਪ:**

**ਸੰਪਟੁ –**

"ਘਟਿ ਘਟਿ **ਸੰਪਟੁ** ਹੈ ਰੇ ਜਾ ਕਾ।"

- ਆਸਾ **੫,** ੯੦, ੩:੧ (393)

"ਮਨੁ **ਸੰਪਟੁ** ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ।"

- ਸੂਹੀ **੧,** ੧, ੩:੧ (728)

**ਸਪਤ ------** (1) (ਸੰ. *सप्त*) ਸਭ

"**ਸਪਤ** ਦੀਪ **ਸਪਤ** ਸਾਗਰਾ ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ।"

- ਸਿਰੀ **੪,** ਵਾਰ ੪:੧ (84)

(2) ਸਤ ਪਾਤਾਲ (ਭਾਵ)

"ਨ **ਸਪਤ** ਜੇਰ ਜਿਮੀ।"

- ਮਾਝ **੧,** ਵਾਰ ੧੩ਸ, **੧,** ੩:੨ (144)

**ਸੰਪਤ ------** (ਸੰ. *सम्मति*) ਉਚੀ ਪਦਵੀ (ਮਹਾਨਕੋਸ); ਧਨ ਦੀ ਖੁਸ਼ੀ (ਸ਼ਬਦਾਰਥ) ਪਦਾਰਥਾਂ ਕਰਕੇ (ਬਾਣੀ ਪ੍ਰਕਾਸ਼)

"**ਸੰਪਤ** ਹਰਖੁ ਨ ਆਪਤ ਦੂਖਾ ਰੰਗੁ ਠਾਕੁਰੈ ਲਾਗਿਓ।"

- ਗਉ **੫,** ੧੬੦*, ੧:੨ (215)

**ਸਪਤਮਿ ----** ਸਤਵੀਂ

"**ਸਪਤਮਿ** ਸੰਚਹੁ ਨਾਮ ਧਨੁ ਟੂਟਿ ਨ ਜਾਹਿ ਭੰਡਾਰ।"

- ਗਉ **੫,** ਥਿਤੀ ੭:੧ (298)

**ਸੰਪਤਾ -----** ਡਾਲ, ਟਾਹਣੀ (ਭਾਵ)

"ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ **ਸੰਪਤਾ**।"

- ਗਾਥਾ **੫,** ੮:੧ (1360)

**ਸਪਤਾਹਰੋ ---** ਸਤਾ

"ਬੀਸ **ਸਪਤਾਹਰੋ** ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ।"

- ਸਿਰੀ **੧,** ੨੯, ੩:੧ (23)

**ਸੰਪਤਿ -----** (ਸੰ. *सम्पति*) ਉਚੀ ਪਦਵੀ, ਐਸਵਰਜ਼ (ਮਹਾਨਕੋਸ਼) ਧਨਮਾਲ (ਕੋਸ਼)

"ਸੁਤ **ਸੰਪਤਿ** ਦੇਖਿ ਇਹੁ ਮਨੁ ਗਰਬਿਆ ਰਾਮ ਰਿਦੈ ਤੇ ਖੋਇਆ।"

- ਸਿਰੀ **ਬੇਣੀ,** ੧, ੩:੩ (93)

"ਸੁਖ **ਸੰਪਤਿ** ਹਰਿ ਨਾਮ ਫਲ ਪਾਏ ਸਤਿਗੁਰ ਮਿਲਈ।"

- ਆਸਾ **੫,** ੧੨੪, ੧*:੨ (402)

"**ਸੰਪਤਿ** ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ।" (ਪਦਾਰਥ ਸਮਾਨ)

- ਤਿਲੰ **੯,** ੩, ੧:੧ (727)

"ਧਨੁ ਧਰਨੀ ਅਰੁ **ਸੰਪਤਿ** ਸਗਰੀ ਜੋ ਮਾਨਿਓ ਅਪਨਾਈ।" (ਐਸਵਰਜ਼)

- ਸਾਰ **੯,** ੧, ੧:੧ (1231)

**ਸੰਪਟ** ------ (ਸੰ. *सम्पद्*) ਧਨ, ਐਸ਼ਵਰਜ਼, ਪ੍ਰਭਤਾ

"ਜਹ ਗੁਨ ਗਾਇ ਆਨੰਦ ਮੰਡਲ ਰੂਪ ਤਹਾਂ ਸਦਾ ਸੁਖ **ਸੰਪਦ**।"

- ਸਾਰ **੫,** ੭, ੧:੨ (1204)

**ਸਪਰਵਾਰਿ** --- ਪਰਿਵਾਰ ਨਾਲ, ਪਰਿਵਾਰ ਵਿਚ ਰਹਿੰਦਿਆਂ

"ਗੁਰਮੁਖਿ ਨਿਬਹੈ **ਸਪਰਵਾਰਿ**।"

- ਰਾਮ **੧,** ਸਿਗੋ ੨੯:੨ (941)

**ਹੋਰ ਰੂਪ:**

**ਸਪਰਵਾਰਿਆ –**

"ਲਬੁ ਲੋਭੁ ਕਾਮੁ ਕ੍ਰੋਧ ਮੋਹੁ ਮਾਰਿ ਕਢੇ ਤੁਧੁ **ਸਪਰਵਾਰਿਆ**।" (ਪਰਵਾਰ ਸਮੇਤ)

- ਰਾਮ **ਬਸ,** ਵਾਰ ੭:੬ (968)

**ਸੰਪਾਨੀ** ----- ਸਪੁਰਦ/ਹਵਾਲੇ ਕੀਤੀ, ਸੌਂਪੀ

"ਭਾਈ ਮੀਤ ਬੰਧਪ ਸਖੇ ਪਾਛੇ ਤਿਨਹੂ ਕਉ **ਸੰਪਾਨੀ**।"

- ਗਉ **੫,** ਅਸ ੧੫, ੫:੧ (242)

**ਸਪੀਅਲ** ---- ਪੀਲੇ ਰੰਗ ਦੇ

"ਤੁਮ ਮਖਤੂਲ ਸੁਪਦੇ **ਸਪੀਅਲ** ਹਮ ਬਪੁਰੇ ਜਸ ਕੀਰਾ।"

- ਆਸਾ **ਰਵਿ,** ੩, ੨:੧ (486)

**ਸਪੁ** ------- (ਸੰ. *सर्प*) ਸਪ

"**ਸਪੁ** ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ।"

- ਮਾਰੂ **੧,** ਅਸ ੨, ੪:੧ (1009)

**ਹੋਰ ਰੂਪ:**

**ਸਪੈ –**

"**ਸਪੈ** ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ।"

- ਸੂਹੀ **੩,** ਅਸ ੩, ੧੬:੨ (755)

**ਸਪੁਤ** ------ ਚੰਗੇ/ਸੁਸ਼ੀਲ ਪੁਤਰ

"ਬਾਬਾਣੀਆ ਕਹਾਣੀਆ ਪੁਤ **ਸਪੁਤ** ਕਰੇਨਿ।"

- ਰਾਮ **੩,** ਵਾਰ ੧੦ਸ, **੩,** ੧:੧ (951)

**ਸਪੰਨ** ------ ਸੰਪੰਨ, ਸਹਿਤ

"ਗੁਰੁ ਕਰੁ ਸਬਦ **ਸਪੰਨ** ਅਘਨ ਕਟਹਿ ਸਭ ਤੇਰੇ।"

- ਸਵ **੪,** ਕਲ ੮:੪ (1399)

**ਸਪੂਰ** ------ ਭਰਪੂਰ, ਪੂਰਨਤਾ ਸਹਿਤ ਭਰਿਆ ਹੋਇਆ

"ਦ੍ਰੂਮ **ਸਪੂਰ** ਜਿਉ ਨਿਵੈ ਖਵੈ ਕਸੁ ਬਿਮਲ ਬੀਚਾਰਹ।"

- ਸਵ **੨,** ੬:੨ (1392)

**ਸੰਪੂਰਣ** ---- (ਸੰ. सम्पूर्ण) ਸਭ ਨੂੰ

"ਹੋਯੋ ਹੈ ਹੋਵੰਤੋ ਹਰਣ ਭਰਣ **ਸੰਪੂਰਣ:**।"

- ਗਉ **੫,** ਗਾਥਾ, ੨੩:੧ (1361)

**ਸੰਪੂਰਨ** ----- (1) ਚੰਗੀ ਤਰ੍ਹਾਂ, ਪੂਰੀ ਤਰ੍ਹਾਂ

"ਜਿਹ ਪ੍ਰਸਾਦਿ **ਸੰਪੂਰਨ** ਫਲਹਿ।"

- ਗਉ **੫,** ਸੁਖ ੬, ੬:੬ (270)

"ਸੋਲਹ ਕਲਾ **ਸੰਪੂਰਨ** ਫਲਿਆ।"

- ਮਾਰੂ **੫,** ਸੋਲਾ, ੯, ੧੬:੧ (1081)

(2) ਮੁਕੰਮਲ, ਪੂਰਨ, ਪੂਰਾ

"ਇਨਿ ਬਿਧਿ ਬਰਤੁ **ਸੰਪੂਰਨ** ਭਇਆ।"

- ਗਉ **੫,** ਥਿਤੀ, ੧੧:੪ (299)

**ਹੋਰ ਰੂਪ:**

**ਸੰਪੂਰਨੁ –**

"ਏਕੁ ਬਿਸਥੀਰਨੁ ਏਕੁ **ਸੰਪੂਰਨੁ** ਏਕੈ ਪ੍ਰਾਨ ਅਧਾਰਾ।"

- ਬਿਲਾ **੫,** ੮੭, ੩:੨ (821)

(3) ਭਰਿਆ ਹੋਇਆ, ਸੰਪੰਨ

"ਵਡ ਪੁਰਖ ਪੂਰਨ ਗੁਣ **ਸੰਪੂਰਨ** ਭ੍ਰਮ ਭੀਤਿ ਹਰਿ ਹਰਿ ਮਿਲਿ ਭਗਹ।"

- ਬਿਹਾ **੫,** ਛੰਤ ੪, ੨:੫ (544)

"ਰਤਨ ਕੋਠੜੀ ਅੰਮ੍ਰਿਤ **ਸੰਪੂਰਨ** ਸਤਿਗੁਰ ਕੈ ਖਜਾਨੈ।" (ਭਰੀ ਹੋਈ)

- ਰਾਮ **੫,** ੪, ੧:੨ (883)

**ਸੰਪੂਰਨਾ** ---- (1) ਸਾਰਾ

"ਬੇਦ ਪੜਹਿ **ਸੰਪੂਰਨਾ** ਤਤੁ ਸਾਰ ਨ ਪੇਖੰ।"

- ਮਾਰੂ **੫,** ਵਾਰ ੧੩:੪ (1099)

(2) ਪੂਰਨ ਸਮਰਥ

"ਹਰਨ ਭਰਨ **ਸੰਪੂਰਨਾ** ਚਰਨ ਕਮਲ ਰੰਗਿ ਰਿਤਨੋ।"

- ਗਉ **੪,** ੧੪੮*, ੨:੧ (212)

**ਸੰਪੈ** ------- (1) ਸੰਪਦਾ, ਪਦਾਰਥ, ਮਾਲ ਧਨ

"ਹਉ ਹਉ ਕਰਤੀ ਜਗੁ ਫਿਰੀ ਨਾ ਧਨੁ **ਸੰਪੈ** ਨਾਲਿ।"

- ਸਿਰੀ **੩,** ੪੭, ੩:੧ (32)

(2) ਐਸਵਰਜ਼ ਨੂੰ

"**ਸੰਪੈ** ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ।"

- ਗਉ **ਕਬ,** ੬੩, ੩:੧ (337)

**ਸਫਰੀ** ----- (ਅ. ਮੁਸਾਫਰ) ਮੁਸਾਫਰ, ਸਫਰ/ਯਾਤਰਾ ਕਰਨ ਵਾਲਾ, ਰਾਹੀ

"ਸੰਧਿਆ ਕਾਲ ਕਰਹਿ ਸਭਿ ਵਰਤਾ ਜਿਉ **ਸਫਰੀ** ਦੰਫਾਨ।" (ਫਿਰ ਤੁਰਕੇ ਰੋਜੀ ਕਮਾਉਣ ਵਾਲਾ)

– ਸਾਰ **੫**, ੨, ੩:੧ (1203)

**ਸਫਰੀਆ** --- (ਅ. ਸਫ਼) ਸੰਗਤ, ਸਫ ਵਿਚ ਬੈਠਣ ਵਾਲੀ ਮੰਡਲੀ/ਸਭਾ

"ਥਿਰੁ ਸਾਧ **ਸਫਰੀਆ**।"

– ਬਿਹਾ **੫,** ੧, ੪:੧ (537)

**ਸਫਲ** ------ (1) ਫਲ ਸਹਿਤ, ਫਲਦਾਇਕ, ਸਾਰਥਿਕ, ਨਤੀਜੇ ਸਹਿਤ

"**ਸਫਲ** ਮੂਰਤੁ ਸਫਲਾ ਘੜੀ ਜਿਤੁ ਸਚੇ ਨਾਲਿ ਪਿਆਰੁ।"

– ਸਿਰੀ **੫,** ੭੬, ੩:੧ (44)

"**ਸਫਲ** ਸੁ ਬਾਣੀ ਜਿਤੁ ਨਾਮੁ ਵਖਾਣੀ।" (ਚੰਗੀ ਫਲ ਵਾਲੀ)

– ਮਾਝ **੫,** ੨੯, ੧:੧ (103)

**ਹੋਰ ਰੂਪ:**

**ਸਫਲਿਉ** –

"**ਸਫਲਿਉ** ਬਿਰਖੁ ਸੁਹਾਵੜਾ ਹਰਿ ਸਫਲ ਅੰਮ੍ਰਿਤਾ।"

– ਰਾਮ **੫,** ਵਾਰ ੧੯:੧ (965)

**ਸਫਲਿਓ** –

"**ਸਫਲਿਓ** ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ।" (ਫਲ ਵਾਲਾ)

– ਸਿਰੀ **੧,** ਅਸ ੧੦, ੨:੧ (59)

**ਸਫਲੁ** –

"ਸਤਿਗੁਰ ਕਾ ਦਰਸਨੁ **ਸਫਲੁ** ਹੈ ਜੇਹਾ ਕੋ ਇਛੇ ਤੇਹਾ ਫਲੁ ਪਾਏ।" (ਫਲ ਦੇਣ ਵਾਲਾ)

– ਬਿਲਾ **੪,** ਵਾਰ ੪ਸ, **੩,** ੧:੨ (850)

(2) ਕਾਮਯਾਬ –

"**ਸਫਲ ਸਫਲ** ਭਈ ਸਫਲ ਜਾਤ੍ਰਾ।"

– ਧਨਾ **੫,** ੩, ੮*:੧ (687)

**ਹੋਰ ਰੂਪ:**

**ਸਫਲਾ** –

"**ਸਫਲਾ** ਸੁ ਦਿਨਸ ਰੈਣੇ ਸੁਹਾਵੀ ਅਨਦ ਮੰਗਲ ਰਸੁ ਘਨਾ।" (ਸਕਾਰਥੀ)

– ਬਿਹਾ **੫,** ਛੰਤ ੨, ੪:੩ (543)

**ਸਫਲਿਉ** –

"ਕਹੁ ਨਾਨਕ ਗੁਰ ਸਬਦਿ ਸਵਾਰੀ **ਸਫਲਿਉ** ਜਨਮੁ ਸਬਾਇਆ।"

– ਆਸਾ **੩,** ਛੰਤ ੬, ੧:੬ (439)

**ਸਫਲਿਓੁ** –

"ਕਹੁ ਨਾਨਕ ਪ੍ਰਾਣੀ ਚਉਥੈ ਪਹਰੈ **ਸਫਲਿਓੁ** ਰੈਣਿ ਭਗਤਾ ਦੀ।"

– ਸਿਰੀ **੪,** ਪਾ ੩, ੪:੬ (77)

"ਤਿਨ ਕਾ ਜਨਮੁ **ਸਫਲਿਓ** ਸਭੁ ਕੀਆ ਕਰਤੈ, ਜਿਨ ਗੁਰ ਬਚਨੀ ਸਚੁ ਭਾਖਿਆ।" (ਸਕਾਰਥਾ)

– ਤੁਖਾ **੪,** ਛੰਤ ੨, ੩:੪ (1115)

**ਸਫਲੁ** –

"ਤਿਨ ਕਾ ਜਨਮੁ **ਸਫਲੁ** ਹੈ ਜੋ ਚਲਹਿ ਸਤਿਗੁਰ ਭਾਇ।"

- ਸਿਰੀ **੩,** ੩੮, ੩:੧ (28)

(3) ਚੰਗਾ ਫਲ

"ਸਫਲਿਉ ਬਿਰਖੁ ਸੁਹਾਵੜਾ ਹਰਿ **ਸਫਲ** ਅੰਮ੍ਰਿਤਾ।"

- ਰਾਮ **੫,** ਵਾਰ ੧੯:੧ (965)

**ਹੋਰ ਰੂਪ:**

**ਸਫਲਿਓ –**

"ਜੰਤ ਭੇਖ ਤੂ **ਸਫਲਿਓ** ਦਾਤਾ ਸਿਰਿ ਸਿਰਿ ਦੇਵਣਹਾਰੋ।"

- ਸੂਹੀ **੧,** ਛੰਤ ੨, ੩:੪ (764)

(4) ਸਫਲੀ ਕਰ, ਸਾਰਥਕ ਕਰ

"ਮੇਰੇ ਮਨ ਸੇਵ **ਸਫਲ** ਹਰਿ ਘਾਲ।"

- ਨਟ **੪,** ੭, ੧*:੧ (977)

**ਸਫਲੁ** ------ (1) ਚੰਗਾ, ਸੁਭਾਗਾ

"**ਸਫਲੁ** ਓਹੁ ਮਾਥਾ ਸੰਤ ਨਮਸਕਾਰਸਿ।"

- ਗਉ **੫,** ੧੨੯, ੩:੧ (191)

(2) ਸਕਾਰਥਾ, ਕਾਮਯਾਬ, ਵੇਖੋ 'ਸਫਲ' (2)

**ਸਫਾ** ------ ਬਸਾਤ, ਚੋਪੜ ਖੇਡਣ ਦਾ ਕਪੜਾ

"ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ **ਸਫਾ** ਵਿਛਾਇ।"

- ਬਸੰ **੫,** ੧੯, ੧:੨ (1185)

**ਸਫੁਟੰ** ------ (ਸੰ. *स्फुट*) ਸਪਟੀ ਕ੍ਰਿਤ, ਸਪੱਸ਼ਟ, ਪ੍ਰਤੱਖ

"ਜੈਦੇਵ ਆਇਉ ਤਸ **ਸਫੁਟੰ** ਭਵ ਭੂਤ ਸਰਬ ਗਤੰ।"

- ਗੂਜ **ਜੈਦ,** ੧, ੫:੨ (526)

**ਸਬ** ------- (ਫਾ. ਸਬ) ਰਾਤ

"**ਸਬ** ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ।"

- ਤਿਲੰ ੧, ੧, ੩:੧ (721)

**ਸੰਬਹੀ** ----- (ਸੰ. *सबा नम्*) ਮਾਲਸ਼ ਕਰਨਾ, ਮੁਠੀ ਚਾਪੀ ਕਰਨਾ (ਮਹਾਨਕੋਸ਼) ਸਜੀ ਹੋਈ (ਸ਼ਬਦਾਰਥ) ਦਰਪਣ, ਸਜੀ ਫਬੀ (ਭਾਈ ਵੀਰ ਸਿੰਘ)

"ਨਾਤੀ ਧੋਤੀ **ਸੰਬਹੀ** ਸੁਤੀ ਆਇ ਨਚਿੰਦੁ।"

- ਸਲੋ ਫਰ., ੩੩:੧ (1379)

**ਸਬਹੂ** ------ ਸਭਨਾ ਲਈ

"**ਸਬਹੂ** ਕੋ ਰਸੁ ਹਰਿ ਹੋ।" (479 ਛਾਪ ਵਿਚ ਇਹ ਸ਼ਬਦ 'ਸਭਹੂ' ਹੈ)

- ਗਉ **੫,** ੧੫੫*, ੧*:੧ (213)

**ਸੰਬਤ** ------ (ਸੰ. *सब्त्*) ਵਰਾ, ਸਾਲ

"ਤੇਰੇ ਸਠਿ **ਸੰਬਤ** ਸਭਿ ਤੀਰਥਾ।" (ਸਠ ਸਾਲ)

- ਬਸੰ **੧,** ੨, ੩:੧ (1168)

**ਹੋਰ ਰੂਪ:**

**ਸੰਬਤਿ –**

"**ਸੰਬਤਿ** ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ।"

– ਗਉ **੧,** ਸੋਹ ੧, ੩:੧ (12)

**ਸਬਦ ------** (1) (ਸੰ. ब्द) ਧੁਨੀ, ਸੁਰ

"ਅਨਹਤਾ **ਸਬਦ** ਵਾਜੰਤ ਭੇਰੀ।"

– ਧਨਾ **੧,** ਸੋਲਾ ੩, ੧*:੩ (13)

"ਪੰਚ **ਸਬਦ** ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ।"

– ਸੂਹੀ **੧,** ਛੰਤ ੨, ੧:੬ (764)

(ਇਹ ਪੰਜ ਸ਼ਬਦ ਹਨ – ਤਾਰ, ਚੰਮ, ਧਾਤ, ਘੜੇ ਤੇ ਫੂਕ ਵਾਲੇ ਸਾਜਾਂ ਦੇ)

**ਹੋਰ ਰੂਪ:**

**ਸਬਦਿ –**

"ਅਨਹਦ **ਸਬਦਿ** ਸੁਹਾਵਣੇ ਪਾਈਐ ਗੁਰ ਵੀਚਾਰਿ।"

– ਸਿਰੀ **੧,** ੧੮, ੨:੩ (21)

"ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ **ਸਬਦਿ** ਸੁਹਾਈ।"

– ਮਲਾ **੧,** ੩, ੧:੧ (1274)

**ਸਬਦੁ –**

"ਨਉ ਦਰਵਾਜੇ ਦਸਵੈ ਮੁਕਤਾ ਅਨਹਦ **ਸਬਦੁ** ਵਜਾਵਣਿਆ।"

– ਮਾਝ **੩,** ਅਸ ੨, ੩:੩ (110)

"ਅੰਤਰਿ ਪਰਗਾਸੁ ਮਹਾ ਰਸੁ ਪੀਵੈ ਦਰਿ ਸਚੈ **ਸਬਦੁ** ਵਜਾਵਣਿਆ।" (ਸਚੇ ਨਾਮ ਭਜਨ ਦੀ ਧੁਨੀ)

– ਮਾਝ **੩,** ਅਸ ੮, ੧:੩ (113)

"ਜੇਤਾ **ਸਬਦੁ** ਸੁਰਤਿ ਧੁਨਿ ਤੇਤਾ ਜੇਤਾ ਰੂਪੁ ਕਾਇਆ ਤੇਰੀ।"

– ਆਸਾ **੧,** ੫, ੧:੧ (350)

(2) ਗੁਰੂ ਦਾ ਸ਼ਬਦ/ਬਾਣੀ /ਗੁਰਬਾਣੀ

"ਬਿਨੁ ਅਭ **ਸਬਦ** ਨ ਮਾਂਜੀਐ ਸਾਚੇ ਤੇ ਸਚੁ ਹੋਇ।"

– ਸਿਰੀ **੧,** ਅਸ ੫, ੧:੩ (56)

"ਅਤਿ ਨਿਰਮਲੁ ਗੁਰ **ਸਬਦ** ਵੀਚਾਰ।" (ਅਤਿ ਨਿਰਮਲ ਗੁਰੂ ਦੇ ਸ਼ਬਦ ਦਾ ਵਿਚਾਰ ਕਰਦੇ ਹਨ)

– ਆਸਾ **੩,** ੪੩, ੪:੩ (362)

"ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ **ਸਬਦ** ਸਰੇ।" (ਬਾਣੀ ਦਾ ਸਰੋਵਰ)

– ਸਵ **੧,** ੨:੧ (1379)

**ਹੋਰ ਰੂਪ:**

**ਸਬਦੰ –**

"**ਸਬਦੰ** ਰਤੰ ਹਿਤੰ ਮਇਆ ਕੀਰਤੰ ਕਲੀ ਕਰਮ ਕ੍ਰਿਤੁਆ।"

– ਬਸ **੫,** ੮:੧ (1354)

**ਸਬਦਾਹ –**

"**ਸਬਦਾਹ** ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ।"

– ਸਿਰੀ **੧,** ੧੭, ੫:੧ (64)

**ਸਬਦਿ –**

"ਜਬ ਲਗੁ **ਸਬਦਿ** ਨ ਭੇਦੀਐ ਕਿਉ ਸੋਹੈ ਗੁਰਦੁਆਰਿ।"

– ਸਿਰੀ **੧,** ੧੩, ੫:੨ (19)

"ਸਤਸੰਗਤਿ ਸਤਗੁਰੁ ਪਾਈਐ ਅਹਿਨਿਸਿ **ਸਬਦਿ** ਸਲਾਹਿ।" (ਗੁਰਸ਼ਬਦ ਦੁਆਰਾ)

– ਸਿਰੀ **੧,** ੨੧, ੧*:੨ (22)

**ਸਬਦੀ** –

"ਗੁਰ **ਸਬਦੀ** ਸਾਲਾਹੀਐ ਅੰਤੁ ਨ ਪਾਰਾ ਵਾਰ।"

– ਸਿਰੀ **੧**, ਅਸ, ੪, ੭:੨ (55)

(ਗੁਰਬਾਣੀ ਦੁਆਰਾ)

**ਸਬਦੁ –**

"ਨਾਨਕ ਤੇ ਮੁਖ ਉਜਲੇ ਧੁਨਿ ਉਪਜੈ **ਸਬਦੁ** ਨੀਸਾਣੁ।"

– ਸਿਰੀ **੧,** ੨੨, ੪:੩ (22)

('ਜਿਨਾ ਦੇ ਅੰਦਰ ਗੁਰੂ ਸ਼ਬਦ/ਬਾਣੀ ਦੀ ਧੁਨੀ ਉਪਜਦੀ ਹੈ)

"ਸਿਖਹੁ **ਸਬਦੁ** ਪਿਆਰਹੋ ਜਨਮ ਮਰਨ ਕੀ ਟੇਕ।" (ਗੁਰੂ ਦੇ ਸ਼ਬਦ/ਬਾਣੀ ਦੇ ਪਿਆਰ ਨੂੰ ਸਿਖੋ)

– ਗਉ **੫,** ਵਾਰ ੯ਸ, **੫,** ੨:੧ (320)

**ਸਬਦੇ –**

"ਆਖਣੁ ਵੇਖਣੁ ਬੋਲਣਾ **ਸਬਦੇ** ਰਹਿਆ ਸਮਾਇ।"

– ਸਿਰੀ **੩,** ੫੫, ੩:੧ (35)

**ਸਬਦੈ –**

"**ਸਬਦੈ** ਸਾਦੁ ਨ ਆਇਓ ਲਾਗੇ ਦੂਜੈ ਭਾਇ।

– ਸਿਰੀ **੩,** ੩੮, ੨:੨ (28)

**ਸਬਦੋ –**

"ਅਮਲੁ ਕਰਿ ਧਰਤੀ ਬੀਜੁ **ਸਬਦੋ** ਕਰਿ ਸਚ ਕੀ ਆਬ ਨਿਤ ਦੇਹਿ ਪਾਣੀ।"

– ਸਿਰੀ **੧,** ੨੭, ੧:੧ (24)

(3) ਨਾਮ

"**ਸਬਦ** ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ।"

– ਸਿਰੀ **੧,** ਅਸ ੧੪, ੧:੨ (62)

"ਸੁ **ਸਬਦ** ਕਉ ਨਿਰੰਤਰਿ ਵਾਸੁ ਅਲੇਖੰ ਜਹ ਦੇਖਾ ਤਹ ਸੋਈ।"

– ਰਾਮ **੧,** ਸਿਗੋ, ੫੯:੧ (944)

"ਜਮ ਮਗਿ ਬਾਧਾ ਖਾਹਿ ਚੋਟਾ **ਸਬਦ** ਬਿਨੁ ਬੇਤਾਲਿਆ।" (ਨਾਮ ਤੋਂ ਬਿਨਾਂ)

– ਆਸਾ **੧,** ਛੰਤ ੫, ੨:੫ (439)

**ਹੋਰ ਰੂਪ:**

**ਸਬਦਿ –**

"ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ **ਸਬਦਿ** ਸਮਾਇ।"

– ਸਿਰੀ **੧,** ੧੧, ੧*:੨ (18)

**ਸਬਦੁ –**

"ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ **ਸਬਦੁ** ਸੁਣਾਏ।"

- ਰਾਮ **੩,** ਅਨੰ ੨੨:੪ (920)

**ਸਬਦੇ –**

"ਮਨੁ ਤਨੁ ਸਉਪੇ ਕੰਤ ਕਉ **ਸਬਦੇ** ਧਰੇ ਪਿਆਰੁ।"

- ਸਿਰੀ **੪,** ਵਾਰ ੧੬ਸ, **੩,** ੧:੫ (89)

"ਉਤਪਤਿ ਪਰਲਉ **ਸਬਦੇ** ਹੋਵੈ।
**ਸਬਦੇ** ਹੀ ਫਿਰਿ ਓਪਤਿ ਹੋਵੈ।

- ਮਾਝ **੩,** ੧੪, ੧:੧;੨ (117)

**ਸਬਦੈ –**

"ਸੇਵਕ ਸੇਵ ਕਰਹਿ ਸਭਿ ਤੇਰੀ ਜਿਨ **ਸਬਦੈ** ਸਾਦੁ ਆਇਆ।"

- ਸੋਰ **੩,** ੧, ੧:੧ (599)

**ਸਬਦੌ –**

"**ਸਬਦੌ** ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ।"

- ਆਸਾ **੩,** ਅਸ ੩੬, ੧:੧ (429)

(4) ਉਪਦੇਸ਼

"ਬਿਨੁ ਗੁਰ **ਸਬਦ** ਨ ਸਵਰਸਿ ਕਾਜਾ।"

- ਗਉ **੧,** ਅਸ ੧੦, ੭:੩ (225)

"ਬਿਨੁ ਗੁਰ **ਸਬਦ** ਨ ਛੂਟੀਐ ਦੇਖਹੁ ਵੀਚਾਰਾ।"

- ਗਉ **੧,** ਅਸ ੧੮, ੨*:੧ (229)

**ਹੋਰ ਰੂਪ:**

**ਸਬਦਿ –**

"ਨਾਨਕ ਨਾਮੁ ਮਿਲੈ ਵਡਿਆਈ ਗੁਰ ਕੈ **ਸਬਦਿ** ਪਛਾਤਾ।"

- ਸਿਰੀ **੩,** ਅਸ ੨੨, ੮:੩ (68)

"ਵਡੈ ਭਾਗਿ ਨਾਉ ਪਾਈਐ ਗੁਰਮਤਿ **ਸਬਦਿ** ਸੁਹਾਈ।" (ਗੁਰਮਤਿ ਅਤੇ ਗੁਰ ਉਪਦੇਸ਼ ਦੁਆਰਾ ਜੀਵਨ ਸੋਹਣਾ ਬਣਿਆ ਹੈ)

- ਸਿਰੀ **੩,** ਅਸ ੨੪, ੩:੧ (69)

**ਸਬਦੀ –**

"ਨਾਨਕ ਨਾਮੁ ਵਸੈ ਮਨ ਅੰਤਰਿ ਗੁਰ **ਸਬਦੀ** ਹਰਿ ਮੇਲਾਵਣਿਆ।" (ਗੁਰ ਉਪਦੇਸ਼ ਰਾਹੀਂ)

- ਮਾਝ **੫,** ਅਸ ੨੨, ੮:੩ (122)

**ਸਬਦੁ –**

"ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ **ਸਬਦੁ** ਸੁਣੀ।"

- ਸਿਰੀ **੧,** ੧੦, ੨:੩ (18)

**ਸਬਦੇ –**

"**ਸਬਦੇ** ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ।"

- ਸਿਰੀ **੩,** ੨੩, ੩:੩ (68)

"ਹਿਰਦੈ ਹਰਿ ਨਾਮੁ ਮੀਠਾ ਸਦ ਲਾਗਾ ਗੁਰ **ਸਬਦੇ** ਭਵਜਲੁ ਤਰਣਾ।"

- ਭੈਰ **੩,** ੧੮, ੧*:੨ (1132)

**ਸਬਦੈ –**

"ਭਵਜਲੁ ਬਿਨੁ **ਸਬਦੈ** ਕਿਉ ਤਰੀਐ।"

- ਭੈਰ **੧,** ੨, ੧*:੧ (1125)

"**ਸਬਦੈ** ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ।"

- ਰਾਮ **੧,** ਸਿਗੋ ੭੨:੧ (946)

(ਮਹਾਨਕੋਸ਼ ਇਥੇ 'ਸਬਦੈ' ਦਾ ਅਰਥ 'ਵਿਚਾਰ', ਗੋਸ਼ਟੀ ਕਰਦਾ ਹੈ)

(5) ਗੀਤ, ਸੋਹਲਾ, ਕਾਵਿ-ਇਕਾਈ

"ਰਾਗ ਰਤਨ ਪਰਵਾਰ ਪਰੀਆ **ਸਬਦ** ਗਾਵਣ ਆਈਆ।"

- ਰਾਮ **੩,** ਅਨੰ ੧:੩ (917)

**ਹੋਰ ਰੂਪ:**

**ਸਬਦੋ -**

"**ਸਬਦੋ** ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ।"

- ਰਾਮ **੩,** ਅਨੰ ੧:੪ (917)

(6) ਵਿਚਾਰ

"ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ।
ਏਸੁ **ਸਬਦ** ਕਉ ਜੋ ਅਰਥਾਵੈ ਤਿਸ ਗੁਰ ਤਿਲੁ ਨ ਤਮਾਈ।" (ਇਸ ਵਿਚਾਰ ਨੂੰ ਜੋ ਸਮਝੇ)

- ਰਾਮ ੧, ਸਿਗੋ ੨੨:੧;੨ (940)

**ਹੋਰ ਰੂਪ:**

**ਸਬਦੁ -**

"ਏਕੁ **ਸਬਦੁ** ਬੀਚਾਰੀਐ ਜਾ ਤੂ ਤਾ ਕਿਆ ਹੋਰਿ।" (ਗਲ)

- ਸਿਰੀ **੧,** ੧੦, ੧*:੨ (17)

(7) ਬਚਨ

"**ਸਬਦ** ਸੂਰ ਬਲਵੰਡ ਕਾਮ ਅਰੁ ਕ੍ਰੋਧ ਬਿਨਾਸਨ।"

- ਸਵ **੨,** ੫:੨ (1391)

**ਸਬਦੰ** ------ (1) ਧਰਮ

"ਜੋਗ **ਸਬਦੰ** ਗਿਆਨ **ਸਬਦੰ** ਬੇਦ **ਸਬਦੰ** ਬ੍ਰਾਹਮਣਹ।"

- ਆਸਾ **੧,** ਵਾਰ ੧੨ਸ, **੨,** ੨:੧ (469)

(2) ਨਾਮ, ਵੇਖੋ 'ਸਬਦ' (3)

**ਸਬਦਿ** ----- (1) ਪ੍ਰਭੂ, ਕਰਤਾਰ

"ਸਾਖਾ ਤੀਨਿ ਨਿਵਾਰੀਆ ਏਕ **ਸਬਦਿ** ਲਿਵ ਲਾਇ।"

- ਸਿਰੀ **੩,** ਅਸ ੨੦, ੩:੨ (66)

"ਆਪੇ ਮੇਲਿ ਮਿਲਾਇਦਾ ਨਾਨਕ **ਸਬਦਿ** ਸਮਾਇ।"

- ਸਿਰੀ **੫,** ਅਸ ੨੪, ੮:੨ (69)

**ਹੋਰ ਰੂਪ:**

**ਸਬਦੁ -**

"ਸੁ **ਸਬਦੁ** ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ।"

- ਰਾਮ **੧,** ਸਿਗੋ ੬੫:੩ (945)

"ਤਿਹੁ ਲੋਕਾ ਮਹਿ **ਸਬਦੁ** ਰਵਿਆ ਹੈ ਆਪੁ ਗਇਆ ਮਨੁ ਮਾਨਿਆ।"

– ਆਸਾ **੧,** ੧੦, ੨:੨ (351)

**ਸਬਦੇ –**

"ਆਪੇ ਰੰਗਣਿ ਰੰਗਿਓਨੁ **ਸਬਦੇ** ਲਾਇਓਨੁ ਮਿਲਾਇ।"

– ਸਿਰੀ **੩,** ੫੯, ੩:੧ (37)

(2) ਸੁਰ, ਧੁਨੀ ਵੇਖ 'ਸਬਦ' (1)

(3) ਗੁਰੂ ਦੀ ਬਾਣੀ/ਸਬਦ, ਵੇਖੋ 'ਸਬਦ' (2)

(4) ਨਾਮ, ਵੇਖੋ 'ਸਬਦ' (3)

(5) ਉਪਦੇਸ਼, ਵੇਖੋ 'ਸਬਦ' (4)

(6) ਧੁਨੀਆ ਦਾ ਸਾਰਥਕ ਇਕੱਠ, ਲਫਜ਼

"ਗੁਰਮੁਖਿ **ਸਬਦਿ** ਵਖਾਣੈ ਕੋਇ।" (ਕੋਈ ਗੁਰਮੁਖ ਹੀ 'ਸ਼ਬਦ' ਰਾਹੀਂ ਉਸ ਨੂੰ ਬਿਆਨਦਾ ਹੈ)

– ਆਸਾ **੩,** ੪੨, ੨:੪ (361)

**ਹੋਰ ਰੂਪ:**

**ਸਬਦੀ –**

"ਇਕ **ਸਬਦੀ** ਬਹੁ ਰੂਪਿ ਅਵਧੂਤਾ।"

– ਸਿਰੀ **੫,** ਅਸ ੨੭, ੫:੧ (71)

(7) ਹੁਕਮ –

"ਰੁੰਡਿਤ ਮੁੰਡਿਤ ਏਕੈ **ਸਬਦੀ** ਏਇ ਕਹਹਿ ਸਿਧਿ ਪਾਈ।"

– ਗਉ **ਕਬ,** ੫੧, ੧:੨ (334)

"ਤੁਧੁ ਆਪੇ ਭਾਵੈ ਤਿਵੈ ਚਲਾਵਹਿ ਸਭ ਤੇਰੈ **ਸਬਦਿ** ਸਮਾਇ ਜੀਉ।"

– ਆਸਾ **੪,** ਛੰਤ ੧੪, ੪:੨ (448)

"ਨਾ ਜੀਉ ਮਰੈ ਨ ਮਾਰਿਆ ਜਾਈ ਕਰਿ ਦੇਖੈ **ਸਬਦਿ** ਰਜਾਈ ਹੇ।" (ਉਹ ਵਾਹਿਗੁਰੂ ਹੁਕਮ ਦੁਆਰਾ ਕਰਕੇ ਵੇਖਦਾ ਹੈ)

– ਮਾਰੂ **੧,** ਸੋਲਾ ੬, ੧੩:੩ (1026)

**ਹੋਰ ਰੂਪ:**

**ਸਬਦੁ –**

"ਤੇਰਾ **ਸਬਦੁ** ਤੂੰਹੈ ਹਹਿ ਆਪੇ ਭਰਮੁ ਕਹਾਹੀ।"

– ਗਉ **੩,** ੩੫, ੪:੧ (162)

"ਸਭੁ ਇਕੋ **ਸਬਦੁ** ਵਰਤਦਾ ਮੇਰੇ ਗੋਵਿੰਦਾ ਜਨ ਨਾਨਕ ਨਾਮੁ ਧਿਆਇਆ ਜੀਉ।"

– ਗਉ **੪,** ੬੬, ੪:੪ (173)

"ਆਵਣ ਜਾਣਾ **ਸਬਦੁ** ਪਛਾਣੁ।"

– ਮਾਰੂ **੩,** ਸੋਲਾ ੧੫, ੧੩:੨ (1059)

(8) ਸਮੁੰਦਰ (ਭਾਵ)

"ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ **ਸਬਦਿ** ਰਿੜਕਿਓਨੁ।"

– ਰਾਮ **ਬਸ** ਵਾਰ ੪:੩ (967)

**ਸਬਦੀ** ----- (1) ਸ਼ਬਦ ਵਾਲਾ, ਸ਼ਬਦ ਦਾ ਦਾਤਾ, ਅਰਥਾਤ ਗੁਰੂ (ਸੰਥਿਆ, ਨਿਰਣੈ (ਮਹਾਨਕੋਸ਼)

"ਨਾਨਕ **ਸਬਦੀ** ਸਚੁ ਹੈ ਕਰਮੀ ਪਲੈ ਪਾਇ।"

– ਸਿਰੀ **੪,** ਵਾਰ ਪਸ, **੩,** ੨:੩ (84)

(‘ਦਰਪਣ’ ਤੇ ਸਾਰ ਵਿਸਤਾਰ’ ਇਥੇ ਵੀ ‘ਸਬਦੀ’ ਦੇ ਅਰਥ ‘ਸ਼ਬਦ/ਬਾਣੀ/ਦੁਆਰਾ ਕਰਦੇ ਹਨ।)

(2) (ਸੰ. *ਸ਼ਬਦਿਨ*) ਸ਼ਬਦ ਬੋਲਣ ਵਾਲਾ, ਵਕਤਾ, (ਇਕ ਸ਼ਬਦ- ਅਲਖ, ਅਲੱਖ ਉਚਾਰਨ ਕਰਨ ਵਾਲਾ - ਜੋਗੀਆਂ ਦਾ ਇਕ ਫਿਰਕਾ)

“ਨਾਦੀ ਬੇਦੀ **ਸਬਦੀ** ਮੋਨੀ ਜਮ ਕੇ ਪਟੈ ਲਿਖਾਇਆ।”

- ਸੋਰ **ਕਬ,** ੩, ੨:੨ (654)

(3) ਗੁਰਬਾਣੀ, ਵੇਖੋ ‘ਸਬਦ’ (2)

(4) ਲਫਜ਼, ਵੇਖੋ ‘ਸਬਦਿ’ (6)

“ਜੇਤਾ ਆਖਣੁ ਸਾਹੀ **ਸਬਦੀ** ਭਾਖਿਆ ਭਾਇ ਸੁਭਾਈ।”

- ਸਾਰ **੪,** ਵਾਰ ੧੨ਸ, **੧,** ੩ (1242)

(5) ਉਪਦੇਸ਼, ਵੇਖੋ ‘ਸ਼ਬਦ’ (4)

**ਸਬਦੁ** ------ (1) ਆਚਰਣ, ਜੀਵਨ ਦਾ ਰਸਤਾ (ਸ਼ਬਦਾਰਥ -ਮਹਾਨਕੋਸ਼); ਵਤੀਰਾ (ਸਾਰ ਵਿਸਥਾਰ)

“ਘੜੀਐ **ਸਬਦੁ** ਸਚੀ ਟਕਸਾਲ।”

- ਜਪੁ **੧,** ੩੮:੫ (8)

“ਤਿਸੁ ਪਾੜੀਐ **ਸਬਦੁ** ਸਚੀ ਟਕਸਾਲੀ।”

- ਭੈਰ **੪,** ੩, ੨:੨ (1134)

(ਬਾਕੀ ਟੀਕਾਕਾਰ ਇਥੇ ਸ਼ਬਦ ਦੇ ਅਰਥ ‘ਨਾਮ’ (ਸ਼ਬਦ) ਦੇ ਕੀਤੇ ਹਨ)

“ਗੁਰਮੁਖਿ **ਸਬਦੁ** ਪਛਾਣੀਐ ਹਰਿ ਅੰਮ੍ਰਿਤ ਨਾਮਿ ਸਮਾਇ।” (ਧਰਮ ਦਾ ਰਸਤਾ, ਆਦਰਸ਼ ਢੰਗ ਸ਼ਬਦਾਰਥ) (‘ਸੰਥਿਆ’, ‘ਨਿਰਣੈ’ ਇਥੇ ਸ਼ਬਦ ਦੇ ਅਰਥ ‘ਬ੍ਰਹਮ’ ਦੇ ਕਰਦੇ ਹਨ)

- ਸਿਰੀ **੩,** ੪੦, ੨:੨ (29)

(2) ਗੁਰੂ ਦਾ ਸ਼ਬਦ, ਬਾਣੀ, ਵੇਖੋ ‘ਸਬਦ’ (2)

(3) ਨਾਮ, ਵੇਖੋ ‘ਸਬਦ’ (3)

(4) ਪ੍ਰਭੂ, ਕਰਤਾਰ, ਵੇਖੋ ‘ਸਬਦਿ’ (1)

“ਸਚੜਾ ਦੂਰਿ ਨ ਭਾਲੀਐ ਘਟਿ ਘਟਿ **ਸਬਦੁ** ਪਛਾਣੋਵਾ।”

- ਵਡ **੧,** ਅਲਾ ੪, ੧:੨ (581)

(5) ਗਲ, ਵਿਚਾਰ, ਵੇਖੋ ‘ਸਬਦ’ (6)

(6) ਉਪਦੇਸ, ਵੇਖੋ ‘ਸਬਦ’ (4)

(7) ਧੁਨੀ, ਵੇਖੋ ‘ਸਬਦ’ (1)

“ਰੂਧਾ ਕੰਠੁ **ਸਬਦੁ** ਨਹੀਂ ਉਚਰੈ ਅਬ ਕਿਆ ਕਰਹਿ ਪਰਾਨੀ।” (ਆਵਾਜ਼)

- ਸੋਰ **ਭੀਖ** ੧, ੧:੨ (59)

(8) ਹੁਕਮ, ਵੇਖੋ ‘ਸਬਦਿ’ (7)

“ਤੇਰਾ **ਸਬਦੁ** ਸਭੁ ਤੂੰਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ।”

- ਆਸਾ **੪,** ਛੰਤ ੧੪, ੩:੪ (448)

(ਮਹਾਨ ਕੋਸ਼ ਇਥੇ ‘ਸਬਦ’ ਦੇ ਅਰਥ ਸੰਸਾਰ ਕਰਦਾ ਹੈ)

(9) ਸ਼ਬਦ ਦੇ ਉਦੇਸ਼ (ਮਕਸਦ) (ਮਹਾਨਕੋਸ਼)

“ਨ **ਸਬਦੁ** ਬੂਝੈ ਨ ਜਾਣੈ ਬਾਣੀ।”

- ਧਨਾ **੩,** ੫, ੩:੧ (665)

(10) ਸੁਨੇਹਾ

"ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ **ਸਬਦੁ** ਪਠਾਈ।"
- ਮਲਾ **੧,** ਅਸ ੧, ੫:੧ (1273)

**ਸਬਰ ------** (ਅ. ਸਬਰ) ਸੰਤੋਖ
"**ਸਬਰ** ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍।"
- ਸਲੋ **ਫਰ**, ੧੧੬:੧ (1384)

**ਹੋਰ ਰੂਪ:**

**ਸਬਰੁ** –
"ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ।"
- ਸਿਰੀ **੪**, ਵਾਰ, ੨ਸ, **੧**, ੧:੧ (83)

**ਸਬਲ ------** (1) ਬਲ ਵਾਲਾ, ਤਾਕਤਵਰ
"ਇਹੁ ਮਨੂਆ ਅਤਿ **ਸਬਲ** ਹੈ ਛਡੇ ਨ ਕਿਤੈ ਉਪਾਇ।"
- ਸਿਰੀ **੩**, ੫੧, ੪:੧ (33)

**ਹੋਰ ਰੂਪ:**

**ਸਬਲਾ** –
"ਕਾਮੁ ਕ੍ਰੋਧ ਲੋਭੁ ਅੰਤਰਿ **ਸਬਲਾ** ਨਿਤ ਧੰਧਾ ਕਰਤ ਵਿਹਾਏ।"
- ਬਿਹਾ **੪**, ਵਾਰ ੪ਸ, **੩**, ੨:੫ (550)

**ਸਬਲੁ** –
"ਮਾਇਆ ਸਰੁ **ਸਬਲੁ** ਵਰਤੈ ਜੀਉ ਕਿਉ ਕਰਿ ਦੁਤਰੁ ਤਰਿਆ ਜਾਇ।"
- ਗਉ **੩**, ਛੰਤ ੪, ੧:੧ (245)

(2) ਬਲਵਾਨ/ਮਾਇਆ
"ਸਗਲ ਭਵਨ ਮਹਿ **ਸਬਲ** ਪ੍ਰਵੇਸੈ।"
- ਆਸਾ **੫**, ੪, ੩:੨ (371)

**ਸਬਾਇ -----** ਸਭ/ਸਾਰੀਆਂ ਥਾਵਾਂ
"ਅਲਗਉ ਜੋਇ ਮਧੂਕੜਉ ਸਾਰੰਗਪਾਣਿ **ਸਬਾਇ**।"
-ਮਾਰੂ **੩**, ਵਾਰ ੧੨ਸ, **੧**, ੨:੧ (1090)

**ਸਬਾਇਆ ---** ਸਭ, ਸਾਰਾ, ਸਭ ਕੁਝ
"ਮਾਇਆ ਮੋਹੁ ਜਗਤ **ਸਬਾਇਆ**।"
- ਮਾਝ **੩**, ੩੩, ੧:੧ (129)

"ਬਹੁ ਕਰਮ ਕਮਾਵੈ ਦੁਖੁ **ਸਬਾਇਆ**।" (ਸਾਰਾ/ਨਿਰਾ)
- ਆਸਾ **੩**, ਅਸ ੨੫, ੬:੩ (424)

"ਆਪੇ ਜਾਣੈ ਆਪਿ ਪਛਾਣੈ ਸਭੁ ਤਿਸੁ ਦਾ ਚੋਜੁ **ਸਬਾਇਆ**।" (ਸਾਰਾ ਜਗਤ)
- ਮਾਰੂ **੧**, ਸੋਲਾ ੧੯, ੧੧:੩ (1040)

"ਗੁਰ ਪੂਰੇ ਕੀ ਚਾਕਰੀ ਥਿਰੁ ਕੰਧੁ **ਸਬਾਇਆ**।" (ਸਾਰਾ ਜੀਵਨ)
- ਸਾਰ **੪**, ਵਾਰ ੩੩:੪ (1250)

"ਮਾਇਆ ਮੋਹ ਦੁਖ **ਸਬਾਇਆ**।" (ਹਰ ਪ੍ਰਕਾਰ ਦੇ, ਸਾਰੇ)
- ਮਾਰੂ **੩**, ਸੋਲਾ ੭, ੯:੨ (1050)

**ਹੋਰ ਰੂਪ:**

**ਸਬਾਇਐ** –
"ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ **ਸਬਾਇਐ** ਜਗਿ।"
– ਸਲੋ **ਫਰ**, ੮੧:੧ (1382)

**ਸਬਾਈ** –
"ਦਿਨਸੁ ਚੜੈ ਫਿਰਿ ਆਥਵੈ ਰੈਣਿ **ਸਬਾਈ** ਜਾਇ।"
– ਸਿਰੀ **੪**, ੭੦, ੧:੧ (41)

"ਨਾਮ ਬਿਹੂਣੀ ਦੁਖਿ ਜਲੈ **ਸਬਾਈ**।" (ਸਾਰੀ ਸ੍ਰਿਸ਼ਟੀ)
– ਆਸਾ **੩**, ੪੫, ੨:੩ (362)

"ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ **ਸਬਾਈ**।" (ਸਭ ਥਾਂ)
– ਸੋਰ **੧**, ੬, ੩:੧ (597)

"ਗਾਉ ਮੰਗਲੋ ਨਿਤ ਹਰਿ ਜਨਹੁ ਪੁੰਨੀ ਇਛ **ਸਬਾਈ** ਰਾਮ।" (ਸਾਰੀਆਂ)
– ਸੂਹੀ **੫**, ਛੰਤ ੫, ੪:੧ (780)

**ਸਬਾਈਆ** –
"ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ **ਸਬਾਈਆ**।" (ਸਾਰੀ)
– ਰਾਮ **੩**, ਅਸ ੧੭:੩ (979)

**ਸਬਾਏ** –
"ਮਨਮੁਖ ਭੂਲੇ ਲੋਕ **ਸਬਾਏ**।"
– ਮਾਝ **੩**, ਅਸ ੧੪, ੫:੨ (117)

(2) ਸਭ ਤੋਂ, ਸਭਨਾਂ ਤੋਂ
"ਘਟਿ ਘਟਿ ਭੋਗੇ ਭੋਗਣਹਾਰਾ ਰਹੈ ਅਤੀਤੁ **ਸਬਾਇਆ**।"
– ਮਾਰੂ **੧**, ਸੋਲਾ ੨੦, ੧੪:੩ (1041)

(2) ਸਭ ਵਿਚ
"ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ ਵਰਤੈ ਤਾਕੁ **ਸਬਾਇਆ**।"
– ਮਾਰੂ **੧**, ਸਲੋ ੨੨, ੨:੩ (1042)

**ਹੋਰ ਰੂਪ:**

**ਸਬਾਈ** –
"ਹਰਿ ਹਰਿ ਰੂਪੁ ਸਭ ਜੋਤਿ **ਸਬਾਈ** ਹਰਿ ਨਿਕਟ ਵਸੈ ਹਰਿ ਕੋਲੀ।"
– ਗਉ **੪**, ੫੩, ੨:੨ (168-169)

**ਸਬਾਈਆ** –
"ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ **ਸਬਾਈਆ**।"
– ਮਾਝ **੪**, ੭, ੩:੧ (96)

(4) ਸਭ ਨੂੰ
"ਹਰਿ ਭਾਵੈ ਗੁਰ ਮੇਲਿ ਮਿਲਾਏ ਹਰਿ ਤਾਰੇ ਜਗਤੁ **ਸਬਾਇਆ**।"
– ਮਾਰੂ **੧**, ਸੋਲਾ ੨੧, ੭:੩ (1042)

**ਹੋਰ ਰੂਪ:**

**ਸਬਾਈ** –
"ਮਾਤਾ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ **ਸਬਾਈ**।"
– ਸਿਰੀ **੧**, ਪਹ ੨, ੧:੩ (75)

**ਸਬਾਏ** –
(5) ਪੂਰੀ ਤਰ੍ਹਾਂ
"ਸਬਦਿ ਰੰਗਾਏ ਹੁਕਮਿ **ਸਬਾਏ**।"
– ਮਾਝ **੧**, ਅਸ ੧, ੧:੧ (109)
"ਨਿਤ ਭਜਹੁ ਸੁਆਮੀ ਅੰਤਰਜਾਮੀ ਸਫਲ ਜਨਮੁ **ਸਬਾਇਆ**।"
– ਕਾਨ **੫**, ਛੰਤ ੧, ੩:੩ (1312)

**ਸਬਾਇੜੀਏ** -- ਸਬਾਇ+ਅੜੀਏ, ਤੇ ਅੜੀਏ ਸਭ ਥਾਈ
"ਜੋਤਿ **ਸਬਾਇੜੀਏ** ਤ੍ਰਿਭਵਣ ਸਾਰੇ ਰਾਮ।"
– ਬਿਲਾ **੧**, ਛੰਤ ੧, ੪:੧ (843)

**ਸਬਾਈ** ----- (1) ਸਾਰੀ ਲੋਕਾਈ
"ਪ੍ਰਭੁ ਦੂਰਿ ਨ ਹੋਈ ਘਟਿ ਘਟਿ ਸੋਹੀ ਤਿਸ ਕੀ ਨਾਰਿ **ਸਬਾਈ**।"
– ਸੂਹੀ **੧**, ਛੰਤ ੩, ੩:੩ (765)
"ਗਿਆਨ ਵਿਹੂਣੀ ਭਵੈ ਸਬਾਈ।" (ਸਾਰੀ ਦੁਨੀਆਂ)
– ਮਾਰੂ **੧**, ਸੋਲਾ ੧੪, ੮:੧ (1034)
(2) ਸਾਰਾ, ਸਭ ਵੇਖੋ 'ਸਬਾਇਆ' (1)
(3) ਸਭ ਵਿਚ, ਵੇਖੋ 'ਸਬਾਇਆ' (3)
(4) ਸਭ ਨੂੰ, ਵੇਖੋ 'ਸਬਾਇਆ' (4)
(5) ਕੁਲ (ਓਰਵ੍;) ਸਾਰੀ
"ਲਖ ਚਉਰਾਸੀਹ ਜੋਨਿ **ਸਬਾਈ**।"
– ਮਾਰੂ **੫**, ਸੋਲ, ੫, ੨:੧ (1075)
(6) ਸਭ ਥਾਂ, ਹਰ ਜਗ੍ਹਾਂ
"ਰਾਮ ਨਾਮੁ ਹੈ ਜੋਤਿ **ਸਬਾਈ** ਤਤੁ ਗੁਰਮਤਿ ਕਾਢਿ ਲਈਜੈ।"
– ਕਲਿ **੪**, ਅਸ ੧, ੧:੨ (1323)

**ਹੋਰ ਰੂਪ:**

**ਸਬਾਏ** –
"ਘਰਿ ਬਾਹਰਿ ਸੁਖ ਸਹਜ **ਸਬਾਏ**।" (ਹਰ ਥਾਂ)
– ਗਉ **੫**, ੯੬, ੧*:੨ (184)

**ਸਬਾਹ** ----- (ਅੰ: ਸ਼ਬ) ਰਾਤ
"ਚਉਥੈ ਪਹਰਿ **ਸਬਾਹ** ਕੈ ਸੁਰਤਿਆ ਉਪਜੈ ਚਾਉ।"
– ਮਾਝ **੧**, ਵਾਰ ੧੮ਸ, **੨**, ੧:੪ (146)

**ਸਬਾਹਿ** ---- (ਸੰ. *सर्व* )ਸਭਨਾਂ ਨੂੰ
"ਵਾਹੁ ਵਾਹੁ ਤਿਸ ਨੋ ਆਖੀਐ ਜਿ ਦੇਦਾ ਰਿਜਕੁ **ਸਬਾਹਿ**।"
– ਗੂਜ **੩**, ਵਾਰ ੧੬ਸ, **੩**, ੧:੪ (515)

**ਸੰਬਾਹਾ** ----- (ਸੰ. *सवाह*) ਪਹੁੰਚਾਉਂਦਾ/ਦੇਂਦਾ ਹੈ, ਹੋਰ ਵੇਖੋ 'ਸਮਾਹਦਾ'
"ਸਭਨਾ ਪ੍ਰਤਿਪਾਲ ਕਰੇ ਜਗਜੀਵਨੁ ਦੇਦਾ ਰਿਜਕੁ **ਸੰਬਾਹਾ** ਹੇ।"
– ਮਾਰੂ **੩**, ਸੋਲਾ ੧੨, ੨:੩ (1055)

**ਹੋਰ ਰੂਪ:**

**ਸੰਬਾਹਿ** –

"ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ ਜੋ ਦੇਂਦਾ ਰਿਜਕੁ **ਸੰਬਾਹਿ**।"

– ਸਿਰੀ **੪**, ਵਾਰ ੯ਸ, **੩**, ੧:੩ (85)

"ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ **ਸੰਬਾਹਿ**।" (ਲਿਆ ਕੇ ਦਿੰਦਾ ਹੈ)

– ਆਸਾ **੪**, ਵਾਰ ੨੪:੨ (475)

**ਸੰਬਾਹਿਆ** –

"ਸਿਸਟਿ ਉਪਾਈ ਸਭ **ਤੁਧੁ** ਆਪੇ ਰਿਜਕੁ ਸੰਬਾਹਿਆ।"

– ਸਿਰੀ **੪**, ਵਾਰ ੮:੧ (85)

**ਸੰਬਾਹਿਦਾ** –

"ਸਭਨਾ ਰਿਜਕੁ **ਸੰਬਾਹਿਦਾ** ਤੇਰਾ ਹੁਕਮੁ ਨਿਰਾਲਾ।"

– ਸੂਹੀ **੩**, ਵਾਰ ੧:੪ (785)

**ਸੰਬਾਹੇ** –

"ਸਿਰਿ ਸਿਰਿ ਰਿਜਕੁ **ਸੰਬਾਹੇ** ਠਾਕੁਰੁ ਕਾਹੇ ਮਨ ਭਉ ਕਰਿਆ।"

– ਗੂਜ **੫**, ਸੋਦ ੫, ੨:੨ (10)

(2) ਇਕਠ

"ਲਸਕਰ ਜੋੜੇ ਕੀਆ **ਸੰਬਾਹਾ**।"

– ਆਸਾ **੫**, ੮੬, ੨:੩ (392)

**ਸਬਾਹੀ** ----- (ਸੰ. ਸੁਬਾਅ) ਸਵੇਰੇ, ਅੰਮ੍ਰਿਤ ਵੇਲੇ

"**ਸਬਾਹੀ** ਸਾਲਾਹ ਜਿਨੀ ਧਿਆਇਆ ਇਕ ਮਨਿ।"

– ਮਾਝ **੧**, ਵਾਰ ੧੭ਸ, **੧**, ੧:੧ (145)

(ਸ਼ਬਦਕੋਸ਼ ਨੇ ਇਸ ਦੇ ਇਕ ਅਰਥ 'ਨਿਰੰਤਰ' ਦੇ ਵੀ ਕੀਤੇ ਹਨ)

**ਸੰਬਾਹੇ** ----- (1) ਪਹੁੰਚਾਉਂਦਾ ਹੈ, ਵੇਖੋ 'ਸੰਬਾਹ'

(2) ਇਕਠੇ ਕੀਤੇ, ਮੰਗਵਾਏ

"ਹੈਵਰ ਗੈਵਰ ਰਥ **ਸੰਬਾਹੇ** ਗਹੁ ਕਰਿ ਕੀਨੇ ਮੇਰੇ।"

– ਗੂਜ **੫**, ੮, ੪:੧ (497)

**ਸੰਬਾਦੰ** ----- (ਸੰ. *ਸਵਾਦ*) ਚਰਚਾ

"ਸਿਵਾ ਸਕਤਿ **ਸੰਬਾਦੰ**।"

– ਗੌਂਡ **ਨਾਮੁ**, ੧, ੪:੧ (873)

**ਸਬੁਧੀ** ----- ਚੰਗੀ ਬੁੱਧੀ ਵਾਲੇ, ਸਿਆਣੇ

"ਕਵਿ ਜਨ ਕਲੵ **ਸਬੁਧੀ** ਕੀਰਤਿ ਜਨ ਅਮਰਦਾਸ ਬਿਸ੍ਰੁਰੀਯਾ।"

– ਸਵ **੩**, ੧:੪ (1392)

**ਸੰਬੂਹ** ------ ਸਭ, ਸਾਰੇ

"ਜੇ ਸੋ ਧਣੀ ਮਿਲੰਨਿ ਨਾਨਕ ਸੁਖ **ਸੰਬੂਹ** ਸਚੁ।"

– ਗੂਜ **੫**, ਵਾਰ ੧੧ਸ, **੫**, ੧:੨ (520)

**ਹੋਰ ਰੂਪ:**

**ਸੰਬੂਹਾ** –
"ਹਰਿ ਦੇਖਿ ਦਰਸਨੁ ਇਛ ਪੁੰਨੀ ਕੁਲ **ਸੰਬੂਹਾ** ਸਭਿ ਤਰੇ।"
– ਆਸਾ **੫**, ਛੰਤ ੯, ੪:੫ (459)

**ਸਬੂਰੀ** ----- (1) (ਫਾ. ਸਬੂਰੀ) ਸਬਰ ਦਾ ਭਾਵ, ਸੰਤੋਖ
"ਸਿਦਕੁ **ਸਬੂਰੀ** ਸਾਦਿਕਾ ਸਬਰੁ ਤੋਸਾ ਮਲਾਇਕਾ।"
– ਸਿਰੀ **੪**, ੨ਸ, **੧**, ੨:੧ (83)

(2) ਸਾਬਰ, ਸਬਦ/ਸੰਤੋਖ ਵਾਲਾ, ਸੰਤੋਖੀ
"ਭਾਂਖਿ ਲੇਨੇ ਪੰਚੈ ਹੋਇ **ਸਬੂਰੀ**।"
– ਭੈਰ **ਕਬ**, ੪, ੨:੨ (1158)

**ਸਬੈ** ------- (ਸੰ. *ਸਰ੍ਵ*) ਸਾਰੀਆਂ, ਸਭੇ
"ਸੁਰਖੀ ਪਾਂਚਉ ਰਾਖੈ **ਸਬੈ**।"
– ਗਉ **ਕਬ**, ੬, ੩ (344)

**ਸਭ** ------- (ਸੰ. *ਸਰ੍ਵ*) ਸਾਰੀ, ਕੁਲ ਸਾਰੇ
"ਆਪਿ ਨਾਥੁ ਨਾਥੀ **ਸਭ** ਜਾ ਕੀ ਰਿਧਿ ਸਿਧਿ ਅਵਰਾ ਸਾਦ।" (ਸਾਰੀ ਸ੍ਰਿਸ਼ਟੀ)
– ਜਪੁ **੧**, ੨੯:੨ (6)
"**ਸਭ** ਆਪੇ ਤੁਧੁ ਉਪਾਇ ਕੈ ਆਪਿ ਕਾਰੈ ਲਾਈ।" (ਸਾਰੀ ਸ੍ਰਿਸ਼ਟੀ)
– ਸਿਰੀ **੪**, ਵਾਰ ੨:੧ (83)
"**ਸਭ** ਕੀਮਤਿ ਮਿਲਿ ਕੀਮਤਿ ਪਾਈ।" (ਸਾਰੇ ਮੁਲ ਲਾਉਣ ਵਾਲਿਆਂ ਨੇ)
– ਆਸਾ **੧**, ਸੋਦ ੨, ੨:੨ (9)
"**ਸਭ** ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ।" (ਸਾਰਿਆਂ)
– ਸਿਰੀ **੩**, ੩੬, ੨:੩ (27)
"ਆਪੁ ਛੋਡਿ **ਸਭੁ** ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ।" (ਸਾਰਿਆਂ ਦੀ)
– ਸਿਰੀ **੫**, ੯੫, ੩:੨ (51)
"ਗੁਪਤੁ ਪ੍ਰਗਟੁ **ਸਭੁ** ਜਾਣੀਐ ਜੇ ਮਨੁ ਰਾਖੈ ਠਾਇ।" (ਭਾਵ ਪ੍ਰਭੂ)
– ਸਿਰੀ **੧**, ਅਸ ੭, ੩:੨ (57)
"**ਸਭ** ਨਦਰੀ ਕਰਮ ਕਮਾਵਦੇ ਨਦਰੀ ਬਾਹਰਿ ਨ ਕੋਇ।" (ਸਾਰੇ ਜੀਵ)
– ਸਿਰੀ **੩**, ਅਸ ੨੦, ੮:੧ (66)
"**ਸਭੁ** ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ।"
– ਸਿਰੀ **੫**, ਅਸ ੨੯, ੧੩:੩ (74)

**ਹੋਰ ਰੂਪ:**

**ਸਭਿ** –
"**ਸਭਿ** ਗੁਣ ਤੇਰੇ ਮੈ ਨਾਹੀ ਕੋਇ।"
– ਜਪੁ **੧**, ੨੧:੫ (4)

**ਸਭੁ** –
"ਹੁਕਮੈ ਅੰਦਰਿ **ਸਭੁ** ਕੋ ਬਾਹਰਿ ਹੁਕਮ ਨ ਕੋਇ।" (ਸਾਰੇ, ਹਰ ਕੋਈ)
– ਜਪੁ **੧**, ੨:੫ (1)
"ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨ ਕਾ ਭਉ **ਸਭੁ** ਗਵਾਸੀ।" (ਸਾਰਾ)

– ਆਸਾ **੪**, ਸੋਪੁ ੧, ੩:੩ (11)

"ਤੂੰ ਆਪੇ ਕਰਤਾ ਤੇਰਾ ਕੀਆ **ਸਭੁ** ਹੋਇ।" (ਸਾਰਾ ਕੁਝ)

– ਆਸਾ **੪**, ਸੋਪੁ ੨, ੪:੧ (12)

**ਸਭੇ** –

"**ਸਭੇ** ਗਲਾ ਵਿਸਰਨੁ ਇਕੋ ਵਿਸਰਿ ਨ ਜਾਉ।" (ਸਾਰੀਆਂ, ਸਭ)

– ਸਿਰੀ **੫**, ੭੫, ੧:੧ (43)

**ਸਭੈ** –

"**ਸਭੈ** ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ।"

– ਗਉ **ਕਬ**, ਅਸ ੪੩, ੧:੨ (331)

**ਸਭੋ** –

"ਤਨੁ ਮਨੁ ਧਨੁ ਅਰਪੀ **ਸਭੋ** ਸਗਲ ਵਾਰੀਐ ਇਹ ਜਿੰਦੁ।" (ਸਾਰੀ ਹੀ)

– ਸਿਰੀ **੫**, ੮੩, ੪:੨ (47)

**ਸੰਭਉ** ------ (ਸੰ. स्वयम्भू) ਆਪ ਹੀ ਆਪ ਉਤਪੰਨ ਹੋਣ ਵਾਲਾ, ਆਪਣੇ ਆਪ ਤੋਂ ਉਤਪਤ

"ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ।"

– ਸੋਰ **੧**, ੬, ੧:੨ (597)

ਵੇਖੋ 'ਸੰਭਵਿਅਉ ਸੰਭੂ, ਸੰਭੋਂ'

**ਸਭਸ** ------ ਸਾਰਿਆਂ ਦਾ, ਸਭਨਾਂ ਦਾ

"ਤੂ ਸਚਾ **ਸਭਸ** ਦਾ ਖਸਮੁ ਹੈ ਸਭ ਦੂ ਤੂ ਚੜੀਐ।"

– ਗਉ **੪**, ਵਾਰ ੩:੪ (301)

**ਹੋਰ ਰੂਪ:**

**ਸਭਸੁ** –

"ਤਿਸ ਹੀ ਕੀ ਕਰਿ ਆਸ ਮਨ ਜਿਸ ਕਾ **ਸਭਸੁ** ਵੇਸਾਹੁ।" (ਸਭ ਨੂੰ)

– ਸਿਰੀ **੫**, ੭੭, ੧:੨ (44)

"ਸਭੁ ਕੋ ਤੇਰਾ ਤੂੰ **ਸਭਸੁ** ਦਾ ਤੂੰ ਸਭਨਾ ਰਾਸਿ।" (ਸਭਨਾਂ, ਸਭ)

– ਸਿਰੀ **੪**, ਵਾਰ ੯:੧ (86)

**ਸਭਸੈ** –

"ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ **ਸਭਸੈ** ਕਾ ਜਾਣੋਈ।" (ਸਭਨਾ)

– ਆਸਾ **੪**, ਸੋਪੁ ੧, ੫:੫ (11)

"ਲਖ ਚਉਰਾਸੀਹ ਜਿਨਿ ਸਿਰੀ **ਸਭਸੈ** ਦੇਇ ਅਧਾਰੁ।" (ਸਾਰਿਆਂ ਨੂੰ)

– ਸਿਰੀ **੩**, ੩੬, ੫:੨ (27)

"**ਸਭਸੈ** ਦੇ ਦਾਤਾਰੁ ਜੇਤ ਉਪਾਰੀਐ।" (ਸਾਰੀ ਸ੍ਰਿਸ਼ਟੀ ਦਾ)

– ਗੂਜ **੫**, ਵਾਰ ੧:੪ (518)

"ਜਿਨਿ ਕਰਿ ਕਾਰਣੁ ਧਾਰਿਆ **ਸਭਸੈ** ਦੇਇ ਆਧਾਰੁ ਜੀਉ।"

– ਸੂਹੀ **੧**, ਅਸ ੨, ੮:੧ (751)

"ਸੂਰਜ ਚੜੈ ਵਿਜੋਗਿ **ਸਭਸੈ** ਘਟੈ ਆਰਜਾ।" (ਸਾਰਾ ਦਿਨ)

– ਸਾਰ **੪**, ਵਾਰ ੧੯ਸ, **੧**, ੨:੧ (1244)

**ਸਭਸੈਂ** –

"**ਸਭਸੈਂ** ਊਪਰਿ ਗੁਰ ਸਬਦੁ ਬੀਚਾਰੁ।" (ਸਭ ਤੋਂ)

- ਰਾਮ **੧**, ਅਸ ੪, ੨:੩ (904)

**ਸਭਹਿ** –

"ਸਭ ਹੀ ਮਧਿ **ਸਭਹਿ** ਤੇ ਬਾਹਰਿ ਬੇਮੁਹਤਾਜ ਬਾਪਾ।" (ਸਭ ਤੋਂ)

- ਸਿਰੀ **੫**, ੯੭, ੨:੨ (51)

"ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ **ਸਭਹਿ** ਬਿਗਾਰੇ।"

- ਨਟ **੪**, ਅਸ ੬, ੭:੧ (983)

"ਹਮ ਸੁਖੁ ਪਾਇਆ ਤਾਂ **ਸਭਹਿ** ਸੁਹੇਲੇ।" (ਸਾਰੇ)

- ਭੈਰ **੫**, ੨੨, ੧*:੧ (1141)

**ਸਭਹੁ –**

"ਲੋਗ ਕੁਟੰਬ **ਸਭਹੁ** ਤੇ ਤੋਰੈ ਤਉ ਆਪਨ ਬੇਢੀ ਆਵੈ ਹੋ।" (ਸਭ ਤੋਂ)

- ਸੋਰ **ਨਾਮ** ੨, ੨:੨ (657)

"ਭਿੰਨ ਭਿੰਨ ਹੋਇ ਭਾਵ ਦਿਖਾਵਹਿ **ਸਭਹੁ** ਨਿਰਾਰੀ ਭਾਖੇ।" (ਸਭ ਦੀ)

- ਰਾਮ **੫**, ੭, ੩:੩ (884)

**ਸਭਹੂ** –

"ਸਭ ਤੇ ਨੇਰੈ **ਸਭਹੂ** ਤੇ ਦੂਰਿ।" (ਸਭਨਾਂ ਤੋਂ)

- ਗਉ **੫**, ਸੁਖ ੧੦, ੪:੯ (276)

"ਅਤਿ ਸੁੰਦਰ ਮਨਮੋਹਨ ਪਿਆਰੇ **ਸਭਹੂ** ਮਧਿ ਨਿਰਾਰੇ।" (ਸਭਨਾਂ)

- ਦੇਵ **੫**, ੨੯, ੧*:੨ (534)

"ਬਾਰੈ ਬੂਢੇ ਤਰੁਨੇ ਭਈਆ **ਸਭਹੂ** ਜਮੁ ਲੈ ਜਈਹੈ ਰੇ।" (ਸਭ ਨੂੰ)

- ਬਿਲਾ **ਕਬ**, ੧, ੧:੧ (855)

**ਸਭਹੂੰ** –

"ਗਾਵਤ ਸੁਨਤ ਜਪਤ ਉਧਾਰੈ ਬਰਨ ਅਬਰਨਾ **ਸਭਹੂੰ**।"

- ਦੇਵ **੫**, ੪, ੧*:੨ (529)

**ਸਭਤੁ** ------ (1) ਸਭ ਥਾਂ, ਹਰ ਜਗ੍ਹਾ

"ਇਹੁ ਹਰਿ ਰਸੁ ਵਣਿ ਤਿਣਿ **ਸਭਤੁ** ਹੈ ਭਾਗਹੀਣ ਨਹੀ ਖਾਇ।"

- ਸਿਰੀ **੪**, ੬੯, ੩:੧ (41)

**ਹੋਰ ਰੂਪ:**

**ਸਭਤੈ** –

"ਮੇਰਾ ਪ੍ਰਭੁ ਨਿਰਮਲਾ **ਸਭਤੈ** ਰਹਿਆ ਸਮਾਇ।" (ਸਭ ਥਾਈਂ)

- ਗਉ **੩**, ਅਸ ੮, ੨:੨ (233)

(2) ਸਾਰੇ

"ਤੜ ਸੁਣਿਆ **ਸਭਤੁ** ਜਗਤ ਵਿਚਿ ਭਾਈ ਵੇਮੁਖੁ ਸਣੈ ਨਫਰੈ ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ।"

- ਗੂਜ **੪**, ਵਾਰ ੧੨ਸ, **੪**, ੧:੪ (306)

**ਸਭਦੂ** ------ ਸਭ ਤੋਂ

'"ਤੂ ਸਚ ਸਭਸ ਦਾ ਖਸਮੁ ਹੈ **ਸਭਦੂ** ਤੂ ਚੜੀਐ।"

- ਗਉ **੪**, ਵਾਰ ੩:੪ (301)

**ਸਭਨ** ------ ਸਾਰਿਆ, ਸਭਨਾਂ

"ਘਟਿ ਘਟਿ ਵਸਹਿ **ਸਭਨ** ਕੈ ਨੇਰੇ।"

- ਮਾਰੂ **੫**, ਸੋਲਾ ੧੪, ੯:੨ (1086)

**ਹੋਰ ਰੂਪ:**

**ਸਭਨਾਂ** -

"ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ ਜਿ ਸਤਿਗੁਰੂ ਨੋ ਮੰਨੈ ਸੁ **ਸਭਨਾਂ** ਭਾਵੈ।"

- ਬਿਲ **੪**, ਵਾਰ ੧੩:੫ (855)

**ਹੋਰ ਰੂਪ:**

**ਸਭਨਾ -**

"**ਸਭਨਾ** ਜੀਆ ਦਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ।" (ਸਾਰੇ)

- ਜਪੁ **੧**, ੫:੧੧ (2)

"**ਸਭਨਾ** ਲਿਖਿਆ ਵੁੜੀ ਕਲਾਮ।" (ਸਾਰਿਆਂ ਨੂੰ)

- ਜਪੁ **੧**, ੧੬:੧੫ (3)

"ਨਿਰਭਉ ਸਦਾ ਦਇਆਲੁ ਹੈ **ਸਭਨਾ** ਕਰਦਾ ਸਾਰ।" (ਸਭ ਦੀ)

- ਸਿਰੀ **੩**, ੩੬, ੫:੩ (27)

"**ਸਭਨਾ** ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ।" (ਸਭ ਨੇ)

- ਸਿਰੀ **੫**, ੯੩, ੪:੧ (50-51)

**ਸਭਨਾਹ** -

"ਨਾਨਕ ਜੰਤ ਉਪਾਇ ਕੈ ਸੰਮਾਲੇ **ਸਭਨਾਹ**।" (ਸਾਰਿਆਂ ਨੂੰ)

- ਆਸਾ **੧**, ਵਾਰ ੮ਸ, **੧**, ੧:੫ (467)

**ਸਭਨਾਹਾ** -

"ਤੂ ਅਣਮੰਗਿਆ ਦਾਨੁ ਦੇਵਣਾ **ਸਭਨਾਹਾ** ਜੀਆ।" (ਸਾਰਿਆਂ)

- ਵਡ **੪**, ਵਾਰ ੧:੪ (585)

**ਸਭਨੀ** -

"ਸਭ ਤੇਰੀ ਤੂ **ਸਭਨੀ** ਧਿਆਇਆ।" (ਸਾਰਿਆਂ ਨੇ)

- ਆਸਾ **੪**, ਸੋਪੁ ੨, ੧:੧ (11)

"ਤੂੰ **ਸਭਨੀ** ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ।" (ਸਾਰੀਆਂ)

- ਆਸਾ **੧**, ਛੰਤ ੪, ੧:੧ (438)

**ਸਭਰਾਈ ----** ਵੱਧ ਪ੍ਰਕਾਸ਼ ਦੇਣ ਵਾਲੀ, ਸ+ਭਰਾਈ- ਭਰਾਵਾਂ ਵਾਲੀ, ਇਜ਼ਤਮਾਨ ਵਾਲੀ, ਰਾਇ ਦੀ ਪਤਨੀ- ਰਾਣੀ

"ਸਾ ਕੁਲਵੰਤੀ ਸਾ **ਸਭਰਾਈ** ਜੋ ਪਿਰਿ ਕੈ ਰੰਗਿ ਸਵਾਰੀ ਜੀਉ।"

- ਮਾਝ **੫**, ੧੧, ੩:੩ (97)

**ਸੰਭਵ ------** (ਸੰ.*सम्भूय*) ਹਸਤੀਆਂ, (ਸ਼ਬਦਾਰਥ), ਉਤਪਤੀ, ਜਨਮ (ਮਹਾਨਕੋਸ਼) ਕੁਦਰਤੀ/ਨਿਰਣੈ (ਦਰਪਣ)

"ਤ੍ਰਿਗਦ ਜੋਨਿ ਅਚੇਤ **ਸੰਭਵ** ਪੁੰਨ ਪਾਪ ਅਸੋਚ।"

- ਆਸਾ **ਰਵਿ,** ੧, ੨:੧ (486)

**ਸੰਭਵਿਅਉ --** (ਸੰ. *स्वयम्भू*) ਸ੍ਵੈ ਤੋਂ ਉਪਜਿਆ, ਵੇਖੋ 'ਸੰਭਉ'

"ਆਜੋਨੀ **ਸੰਭਵਿਅਉ** ਜਗਤੁ ਗੁਰ ਬਚਨਿ ਤਰਾਯਉ।"

- ਸਵ **੪**, ਕਲ ੮:੪ (1397)

**ਸਭਾ** ------ (1) (ਸੰ. *सर्व*) ਸਾਰੀ, ਸਭ (ਉਚਾਰਣ ਸੱਭਾ)

"ਜਾ ਪਤਿ ਲੇਖੈ ਨ ਪਵੈ **ਸਭਾ** ਪੂਜ ਖੁਆਰੁ।"

- ਸਿਰੀ **੧**, ੮, ੨:੩ (17)

(2) ਸਭਾ ਦਾ ਸਥਾਨ, ਰਾਜ ਦਰਬਾਰ

"ਤਖਤ **ਸਭਾ** ਮੰਡਨ ਦੋਲੀਚੇ।"

- ਗਉ **੫**, ੮੧, ੩:੧ (179)

"ਲਾਲ ਸੁਪੇਦ ਦੁਲੀਚਿਆ ਬਹੁ **ਸਭਾ** ਬਣਾਈ।"

- ਸਾਰ **੪**, ਵਾਰ ੨੪:੩ (1247)

(3) ਸੰਗਤ

"ਸਿਖ **ਸਭਾ** ਦੀਖਿਆ ਕਾ ਭਾਉ।"

- ਆਸਾ **੧**, ੬, ੪:੧ (350)

**ਸੰਭਾਖਨ** ---- (ਸੰ.*सम्भाषण*) ਬੋਲਣਾ, ਗਲਬਾਤ, ਵਾਰਤਾਲਾਪ

"ਮਿਤ੍ਰ ਸਤ੍ਰ ਪੇਖਿ ਸਮਤੁ ਬੀਚਾਰਿਓ ਸਗਲ **ਸੰਭਾਖਨ** ਜਾਪੁ।"

- ਸਾਰ **੫**, ੬੯, ੧:੨ (1218)

**ਹੋਰ ਰੂਪ:**

**ਸੰਭਾਖਨੁ** –

"ਸੰਤਹ ਸੰਗੁ ਸਤ **ਸੰਭਾਖਨੁ** ਹਰਿ ਕੀਰਤਨਿ ਮਨੁ ਜਾਗੈ।"

- ਧਨਾ **੫**, ੧੪, ੨:੨ (674)

**ਸਭਾਗਾ** ----- (1) ਸ+ਭਾਗ (ਸੰ. *भाग्य*) ਚੰਗੀ ਕਿਸਮਤ/ਸੁਭਾਗ ਵਾਲਾ

"ਧਨਿ ਧਨਿ ਉਆ ਦਿਨ ਸੰਜੋਗ **ਸਭਾਗਾ**।"

- ਗਉ **੫**, ਬਾਅ ੨੨:੨ (254)

**ਹੋਰ ਰੂਪ:**

**ਸਭਾਗੇ** –

"ਹਰਿ ਕੰਠਿ ਲਾਗੇ ਦਿਨ **ਸਭਾਗੇ** ਮਿਲਿ ਨਾਹ ਸੇਜ ਸੋਹੰਤੀਆ।"

- ਆਸਾ **੫**, ਛੰਤ ੧੪, ੪:੪(462)

**ਸਭਾਗੈ** –

"ਵਾਜੇ ਪੰਚ ਸਬਦ ਤਿਤੁ ਘਰਿ **ਸਭਾਗੈ**।"

- ਰਾਮ **੩**, ਅਨੰ ੫:੧ (917)

(2) (ਸੰ. *भाग्यवत*) ਚੰਗੇ ਭਾਗਾਂ ਵਾਲਾ ਮਨੁੱਖ

"ਬੁਝੈ ਬੂਝਨਹਾਰੁ **ਸਭਾਗਾ**।"

- ਗਉ **ਕਬ**, ੨੯, ੧*:੨ (329)

**ਹੋਰ ਰੂਪ:**

**ਸਭਾਗੀ** –

"ਆਉ **ਸਭਾਗੀ** ਨੀਦੜੀਏ ਮਤੁ ਸਹੁ ਦੇਖਾ ਸੋਇ।"

- ਵਡ **੧**, ੩, ੧:੧੭ (558)

**ਸਭਾਗੇ** –
"ਹੋਇ ਕ੍ਰਿਪਾਲੁ ਪ੍ਰਭ ਮਿਲਹ **ਸਭਾਗੇ**।"
– ਸੂਹੀ **੫**, ਛੰਤ ੫, ੩:੪ (737)

**ਸਭਾਗੈ** –
"ਤਨੁ ਮਨੁ ਪਿਰ ਆਗੈ ਸਬਦਿ **ਸਭਾਗੈ** ਘਰਿ ਅੰਮ੍ਰਿਤ ਫਲੁ ਪਾਵਏ।" (ਸ਼ਬਦ ਕਰਕੇ ਸਭਾਗਣ ਹੋਈ)
– ਆਸਾ **੧**, ਛੰਤ ੧, ੪:੪ (436)

"ਹਰਿ ਉਤਮੁ ਹਰਿ ਪ੍ਰਭ ਨਾਮੁ ਹੈ ਗੁਰ ਬਚਨਿ **ਸਭਾਗੈ** ਲੀਤਾ।"
– ਕਾਨ **੪**, ਵਾਰ ੧੧:੩ (1317)

(4) ਚੰਗਾ, ਸ਼ੁਭ
"ਹਰਿ ਹਰਿ ਨਾਮੁ ਜਪਿਆ ਆਰਾਧਿਆ ਮੁਖਿ ਮਸਤਕਿ ਭਾਗੁ **ਸਭਾਗਾ**।"
– ਆਸਾ **੪**, ਛੰਤ ੧੨, ੪:੪ (447)

"ਧੰਨਿ ਧੰਨਿ ਸੰਜੋਗੁ **ਸਭਾਗਾ**।"
– ਰਾਮ **੫**, ੪੯, ੨:੨ (898)

**ਹੋਰ ਰੂਪ:**

**ਸਭਾਗੇ** –
"ਸਤਿਗੁਰ ਦਾਤੈ ਨਾਮੁ ਦਿੜਾਇਆ ਮੁਖਿ ਮਸਤਕਿ  ਭਾਗ **ਸਭਾਗੇ**।"
– ਗਉ **੪**, ੬੨, ੧:੨ (171)

**ਸੰਭਾਰਾ** ----- ਸੰਭਾਲਿਆ, ਯਾਦ ਕੀਤਾ
"ਪਾਵਨ ਨਾਮੁ ਜਗਤ ਮੈ ਹਰਿ ਕੋ ਕਬਹੂ ਨਾਹਿ **ਸੰਭਾਰਾ**।"
– ਜੈਤ **੯**, ੩, ੨:੧ (703)

**ਸਭਾਲਿ** ----- ਸਾਂਭ, ਯਾਦ ਕਰ
"ਕਾਰਜ ਆਪਿ ਸਵਾਰਿਅਨੁ ਸੋ ਪ੍ਰਭ ਸਦਾ **ਸਭਾਲਿ**।"
– ਰਾਮ **੫**, ਵਾਰ ੩ਸ, **੫**, ੧:੨ (957)

**ਸੰਭੂ** ------- (ਸੰ. *स्वयम्भू*) ਆਪ ਹੀ ਆਪ ਉਤਪੰਨ ਹੋਣ ਵਾਲਾ
"ਸਰਬ ਜੋਤਿ ਨਿਰੰਜਨ **ਸੰਭੂ** ਛੋਡਹੁ ਬਹੁਤੁ ਜੰਜਾਲਾ।"
– ਗੂਜ **੧**, ਅਸ ੧, ੩:੨ (503)

**ਸਭੋਗੀ** ----- (ਸ+ਭੋਗੀ) ਭੋਗਾਂ ਸਹਿਤ
"ਪਉਣੁ ਪਾਣੀ ਬੈਸੰਤਰੁ ਰੋਗੀ ਰੋਗੀ ਧਰਤਿ **ਸਭੋਗੀ**।"
– ਭੈਰ **੧**, ਅਸ ੧, ੩:੧ (1153)

**ਸੰਭੌ** ------- (ਸੰ. *स्वयम्भू*) ਆਪਣੇ ਆਪ ਤੋਂ ਉਤਪੰਨ ਹੋਇਆ
"ਅਕਾਲ ਮੂਰਤਿ ਅਜੂਨੀ **ਸੰਭੌ**।"
– ਮਾਝ **੫**, ੧੬, ੨:੩ (99)

**ਸਮ** ------- (1) (ਸੰ. *सम*) ਤੁੱਲ, ਸਮਾਨ, ਇਕੋ ਜਿਹਾ
"ਨਾਨਕ ਨਾਮਿ ਮਿਲੈ ਵਡਿਆਈ ਦੁਖੁ ਸੁਖੁ **ਸਮ** ਕਰਿ ਜਾਨਣਿਆ।"
– ਮਾਝ **੩**, ਅਸ ੧੧, ੮:੩ (116)

"ਅਰਧ ਉਰਧ ਬਿਚਿ **ਸਮ** ਪਹਿਚਾਨਿ।" (ਹੇਠ ਉਤਾਂਹ ਭਾਵ ਸਭ ਥਾਂ ਪ੍ਰਭੂ ਨੂੰ ਇਕੋ ਜਿਹਾ ਪਹਿਚਾਣ)

– ਗਉ **ਕਬ**, ਥਿਤੀ ੧੪:੨ (344)

"ਨਾਮਾ ਭਗਤੁ ਕਬੀਰੁ ਸਦਾ ਗਾਵਹਿ **ਸਮ** ਲੋਚਨ।"
(ਬਰਾਬਰ ਨੇਤਰਾਂ ਵਾਲਾ ਭਾਵ ਹਰ ਇਕ ਨੂੰ ਇਕੋ ਨਜ਼ਰ ਨਾਲ ਵੇਖਣ ਵਾਲਾ)

– ਸਵ **੧**, ੮:੨ (1390)

(2) ਬਰਾਬਰ ਕਰੇ, ਖਤਮ ਕਰੇ
"ਤ੍ਰਿਤੀਆ ਤੀਨੇ **ਸਮ** ਕਰਿ ਲਿਆਵੈ।" (ਤਿੰਨਾਂ ਗੁਣਾਂ ਨੂੰ ਬਰਾਬਰ ਕਰੇ ਭਾਵ ਖਤਮ ਕਰੇ)

– ਗਉ **ਕਬ**, ਥਿਤੀ ੪:੧ (343)

(3) ਤੁੱਲ, ਬਰਾਬਰ
"**ਸਮ** ਸੁਪਨੈ ਕੈ ਇਹੁ ਜਗੁ ਜਾਨੁ।"

– ਬੰਸ **੯**, ੫, ੧:੧ (1187)

"ਬਿਨਸਤ ਨਹ ਲਗੈ ਬਾਰ ਓਰੇ **ਸਮ** ਗਾਤੁ ਹੈ।" (ਵਾਂਗ, ਬਰਾਬਰ)

– ਜੰਜ **੯**, ੨, ੧*:੩ (1352)

"ਸਬਦ ਸਾਰੁ ਹਰਿ **ਸਮ** ਉਦਾਰੁ ਅਹੰਮੇਵ ਨਿਵਾਰਣੁ।" (ਹਰਿ ਵਾਂਗ ਖੁਲ੍ਹੇ ਦਿਲ ਵਾਲਾ)

– ਸਵ **੫**, ਕਲ ੭:੨ (1407)

ਹੋਰ ਵੇਖੋ 'ਸਮਿ'

**ਸਮਉ** ------ (ਸੰ. *समय*) ਸਮਾਂ, ਵਕਤ
"ਬੋਇ ਖੇਤੀ ਲਾਇ ਮਨੂਆ ਭਲੋ **ਸਮਉ** ਸੁਆਉ।"

– ਮਾਰੂ **੫**, ੧੩, ੧*:੨ (1002)

**ਸਮਉਲਾ** ---- ਸਮਾ ਜਾਈਦਾ ਹੈ: ਪੂਰਨ ਆਨੰਦ ਨੂੰ ਪ੍ਰਾਪਤ ਹੋਇਆ (ਮਹਾਨਕੋਸ਼), ਸ+ਮੋਲਾ, ਵਾਹਿਗੁਰੂ ਵਾਲੇ (ਕੋਸ਼)
"ਸਭਿ ਗਾਵਹੁ ਗੁਣ ਗੋਵਿੰਦ ਹਰੇ ਗੋਵਿੰਦ ਹਰੇ ਗੋਵਿੰਦ ਹਰੇ ਗੁਣ ਗਾਵਤ ਗੁਣੀ **ਸਮਉਲਾ**।"

– ਕਾਨ **੪**, ਵਾਰ ੬:੫ (1315)

**ਸਮਇਆ** --- ਸਮਾਵਣ ਨਾਲ, ਮਿਲਣ ਨਾਲ
"ਜੋਤਿ ਸਮਾਣੀ ਜੋਤਿ ਵਿਚਿ ਹਰਿ ਨਾਮਿ **ਸਮਇਆ**।"

– ਸੂਹੀ **੩**, ਵਾਰ੧੪:੫ (790)

**ਹੋਰ ਰੂਪ:**

**ਸਮਈਆ** –
"ਨਾਨਕ ਦੀਨ ਦਇਆਲ ਭਏ ਹੈ ਭਗਤਿ ਭਾਇ ਹਰਿ ਨਾਮਿ **ਸਮਈਆ**।"
(ਕੇਵਲ ਗੁਰੂ ਰਾਮ ਦਾਸ ਜੀ ਨੇ ਬਿਲਾਵਲ ਰਾਗ ਵਿਚ ਵਰਤਿਆ ਹੈ)

– ਬਿਲਾ **੪**, ਅਸ ੧, ੮:੨ (833)

**ਸਮਏ** ------ (ਸੰ.*समय*) ਸਮੇ, ਵਕਤ
"ਸਰੀਰ ਸ੍ਵਸਥ ਖੀਣ **ਸਮਏ** ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ।"

– ਸਸ **੫**, ੫੦:੪ (1358)

**ਸਮਸਰਿ** ---- (1) (ਸੰ. *सम*) ਤੁਲ, ਬਰਾਬਰ

"ਸੂਖ ਸਹਜ ਆਨੰਦ ਤਿਨਾ ਸੰਗਿ ਉਨ **ਸਮਸਰਿ** ਅਵਰ ਨ ਦਾਤੇ।"

- ਗਉ **੫**, ੧੩੧*, ੧:੨ (207)

**ਹੋਰ ਰੂਪ:**

**ਸਮਸਰੇ** -

"ਕਿਛੁ ਪੁੰਨੁ ਦਾਨ ਅਨੇਕ ਕਰਣੀ ਨਾਮ ਤੁਲਿ ਨ **ਸਮਸਰੇ**।"

- ਵਡ **੧**, ਛੰਤ ੧, ੪:੪ (566)

(2) ਇਕੋ ਜਿਹਾ, ਸਮਾਨ

"ਗ੍ਰਿਹੁ ਬਨੁ **ਸਮਸਰਿ** ਸਹਜਿ ਸੁਭਾਇ।"

- ਆਸਾ **੧**, ੧੧, ੧:੧ (351)

"ਰਾਜੇ ਇੰਦ੍ਰ **ਸਮਸਰਿ** ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ।" (ਸਮਾਨ, ਵਰਗੇ)

- ਸੋਰਿ **ਰਵਿ**, ੩, ੧:੨ (658)

(3) ਇਕ ਸਮਾਨ ਭਾਵ ਸੰਤੁਲਿਤ

"ਗਿਆਨੁ ਧਿਆਨੁ ਲੇ **ਸਮਸਰਿ** ਰਹੈ।"

- ਰਾਮ **੧**, ਓਅੰ ੭:੫ (930)

**ਸਮਹੀ** ----- ਸਮਾ ਗਈ

"ਕਹੁ ਨਾਨਕ ਭਰਮੁ ਗੁਰਿ ਖੋਇਓ ਜੋਤੀ ਜੋਤਿ **ਸਮਹੀ**।"

- ਸਾਰ **੫**, ੮੩, ੨:੨ (1220)

**ਸਮਕਾ** ----- (ਸੰ.*सम्यक*) ਚੰਗੀ ਤਰ੍ਹਾਂ, (ਮਹਾਨਕੋਸ਼) ਸਮਾਨ (ਸ਼ਬਦਾਰਥ), ਇਕ ਸਮਾਨ (ਦਰਪਣ) ਸਮਾਇਆ ਹੋਇਆ (ਕੋਸ਼)

"ਨਾਨਕ ਦ੍ਰਿਸਟਿ ਆਇਓ ਸ੍ਰਬ ਠਾਈ ਪ੍ਰਾਣਪਤੀ ਹਰਿ **ਸਮਕਾ**।"

- ਸਾਰ **੫**, ੨੭, ੨:੨ (1209)

**ਸਮਗਰੀ** ---- (ਸੰ.*सामग्री*) ਸਾਮਾਨ

"ਪੂਰਨ ਭਈ **ਸਮਗਰੀ** ਕਬਹੂ ਨਹੀ ਤੂਟ।"

- ਬਿਲਾ **੫**, ੬੨, ੧*:੨ (816)

**ਹੋਰ ਰੂਪ:**

**ਸਮਗ੍ਰੀ**–

"ਸਗਲ **ਸਮਗ੍ਰੀ** ਸੰਗਿ ਸਾਥਿ ਬਸਾ।"

- ਗਉ **੫**, ਸੁਖ ੪, ੨:੬ (267)

**ਸਮਗ੍ਰੀ** ----- (1) ਸਾਮਾਨ, ਵੇਖੋ 'ਸਮਗਰੀ'

"ਜੇਤੀ **ਸਮਗ੍ਰੀ** ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ।"

- ਸੋਰ **੫**, ੨੦, ੧:੧ (614)

(2) ਚੀਜ਼ ਵਸਤ, ਭਾਵ ਸ੍ਰਿਸ਼ਟੀ ਰਚਨਾ

"ਸਗਲ **ਸਮਗ੍ਰੀ** ਅਪਨੈ ਸੂਤਿ ਧਾਰੈ।"

- ਗਉ **੫**, ਸੁਖ ੧੦, ੩:੯ (276)

"ਸਗਲ **ਸਮਗ੍ਰੀ** ਜਾ ਕਾ ਤਨਾ।"

- ਗਉ **੫**, ਸੁਖ ੨੩, ੬:੩ (294)

"ਸਗਲ **ਸਮਗ੍ਰੀ** ਮੋਹਿ ਵਿਆਪੀ ਕਬ ਊਚੇ ਕਬ ਨੀਚੇ।" (ਰਚਨਾ)

- ਸੋਰ **੫**, ੯, ੧:੧ (611)

ਹੋਰ ਵੇਖੋ ' ਸਮਿਗ੍ਰੀ

**ਸਮਘਾ**------ ਸਮਾ ਗਏ

"ਭਉ ਜਨਮ ਮਰਣਾ ਮੇਟਿਓ ਗੁਰ ਸਬਦੀ ਹਰਿ ਅਸਥਿਰੁ ਸੇਵਿ ਸੁਖਿ ਸਮਘਾ।"

-ਸੂਹੀ **੪,** ੧੧, ੧:੧ (731)

**ਸਮਜਯਾ**–(ਸੰ. *समज्य*) ਸਭਾ, ਮੰਡਲੀ (ਮਹਾਨਕੋਸ਼) ਦਰਪਣ, ਸਿਧ ਕਰਦਾ ਹੈ ਸ਼ਬਦਾਰਥ)(ਚੰਗੀ ਤਰਾਂ, ਸੰਥਿਆ)

"ਅਕਰਣੰ ਕਰੋਤਿ ਅਖਾਦ੍ਹਿ ਖਾਦ੍ਹੰ ਅਸਾਜੰ ਸਾਜਿ **ਸਮਜਯਾ।"**

-ਸਸ ੫, ੪੮;੪ (1358)

**ਸਮਜਿ** ------ ਸਮੇਟ ਕੇ (ਸ਼ਬਦਾਰਥ/ਦਰਪਣ); ਮੰਡਲੀ (ਮਹਾਨਕੋਸ਼) ਨਾ ਜਿਤੇ ਜਾਣ ਵਾਲੇ (ਸੰਥਿਆ)

"ਮਾਰਿਓ ਕੰਟਕੁ ਕਾਲੁ ਗਰਜਿ ਧਾਵਤੁ ਲੀਓ ਬਰਜਿ ਪੰਚ ਭੂਤ ਏਕ ਭੂਤ ਏਕ ਘਰਿ ਰਾਖਿ ਲੇ **ਸਮਜਿ**।"

-ਸਵ **੨,** ੧:੪ (1391)

**ਸਮੰਜੀਐ** ----ਸਮਾਈਦਾ ਹੈ

"ਪ੍ਰਭੂ ਛੋਡਿ ਅਨ ਲਾਗੈ ਨਰਕਿ **ਸਮੰਜੀਐ**।"

-ਜੈਤ **੫,** ਵਾਰ ੧੦:੪ (708)

**ਸਮਝ** ------ ਬੁੱਧੀ, ਅਕਲ, ਸੂਝ ਬੋਧ/ਗਿਆਨ ਹੋਣਾ

"ਕਹੀਅਤ ਆਨ ਅਚਰੀਅਤ ਅਨ ਕਛੁ **ਸਮਝ** ਨ ਪਰੈ ਅਪਰ ਮਾਇਆ।"

-ਸੋਰ **ਰਵਿ**, ੩, ੩:੧ (658)

"ਤਾ ਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ **ਸਮਝ** ਨ ਹੋਈ।" (ਗਿਆਨ)

-ਰਾਮ **੧**, ੮, ੨:੨ (879)

**ਹੋਰ ਰੂਪ:**

**ਸਮਝਈ–**

"ਭੂਲਾ ਦੈਤੁ ਨ **ਸਮਝਈ** ਤਿਨਿ ਪ੍ਰਭ ਕੀਏ ਕਾਮ।"(ਸਮਝਦਾ)

-ਸਲੋ **੧**, ੨੬:੩ (1412)

**ਸਮਝਸਿ–**

"ਕਹੁ ਰਵਿਦਾਸ ਸਭੈ ਨਹੀ **ਸਮਝਸਿ** ਭੂਲਿ ਪਰੇ ਜੈਸੇ ਬਉਰੇ।"

- ਰਾਮ **ਰਵਿ**, ੧, ੩:੧ (974)

**ਸਮਝਹੁ–**

"ਗੁਰਮੁਖਿ **ਸਮਝਹੁ** ਸਦਾ ਸੁਖੁ ਹੋਈ।"

-ਗਉ **੩,** ਅਸ ੨, ੪:੨ (230)

**ਸਮਝਣੰ–**

"ਗਾਥਾ ਗੂੜ ਅਪਾਰੰ **ਸਮਝਣੰ** ਬਿਰਲਾ ਜਨਹ।"

-ਗਾਥਾ **੫,** ੧੦:੧ (1360)

**ਸਮਝਤ–**

"ਮਨ ਮੂਰਖ ਅਜਹੂ ਨਹ **ਸਮਝਤ** ਸਿਖ ਦੈ ਹਾਰਿਓ ਨੀਤ।"

-ਦੇਵ **੯**, ੩, ੨:੧ (536)

**ਸਮਝਾ–**

"ਹਉ ਮੂਰਖੁ ਨੀਚੁ ਅਜਾਣੁ **ਸਮਝਾ** ਸਾਖੀਐ।"

- ਧਨਾ **੧,** ਛੰਤ ੧, ੪:੨ (688)

**ਸਮਝਾਊ–**

ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ **ਸਮਝਾਊ** ਰੇ।**"** ਸਿਖਿਆ ਦਿੰਦਾ ਬੋਧ ਕਰਾਉਂਦਾ ਹੈ)

- ਗੋਂਡ **ਨਾਮ,** ੭, ੧*:੧ (874)

**ਸਮਝਾਇ–**

"ਭਾਈ ਰੇ ਇਸੁ ਮਨ ਕਉ ਸਮਝਾਇ।"
(ਸਿਖਿਆ ਦੇ)

- ਸਿਰੀ **੩**, ੩੯, ੧*:੧ (28)

"ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈਂ ਸੁਮਤਿ ਦੇਹੁ **ਸਮਝਾਇ।"** (ਬੋਧ ਕਰਵਾਓ)

-ਗਉ **ਰਵਿ,** ੧, ੨:੨ (346)

**ਸਮਝਾਇਓ–**

"ਪਰ ਨਿੰਦਾ ਕਾਰਨਿ ਬਹੁ ਧਾਵਤ ਸਮਝਿਓ ਨਹ **ਸਮਝਾਇਓ** ।"

-ਸਾਰ **੯,** ੪, ੧:੨ (1232)

**ਸਮਝਾਇਆ–**

"ਗੁਰਮਤਿ ਮਨੁ **ਸਮਝਾਇਆ** ਲਾਗਾ ਤਿਸੈ ਪਿਆਰੁ।"

-ਸਿਰੀ **੧,** ਅਸ ੧੨, ੮:੨ (61)

**ਸਮਝਾਇਸੀ –**

**"**ਭੁਲਿਆਂ ਆਪਿ **ਸਮਝਾਇਸੀ** ਜਾ ਕਉ ਨਦਰਿ ਕਰੇ।"

-ਸਲੋ **੩,** ੬੭;੧ (1421)

**ਸਮਝਾਦੀ –**

"ਨਿਮਖ ਮਾਹਿ ਨਾਨਕ **ਸਮਝਾਈ**।"

- ਗਉ **੫,** ਬਾਅ ੪੭:੮ (260)

**ਸਮਝਾਈਐ –**

"ਜਿਥੈ ਬਹਿ **ਸਮਝਾਇਐ** ਤਿਥੈ ਕੋਇ ਨ ਚਲਿਓ ਨਾਲਿ।"

-ਸਿਰੀ **੧,** ੩, ੨:੨ (15)

**ਸਮਝਾਏ –**

"ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ **ਸਮਝਾਏ**।"

-ਅਸ **੪,** ਛੰਤ ੧੭, ੪:੩ (450)

**ਸਮਝਾਹਿ –**

"ਨਾਨਕ ਗੁਰਮੁਖਿ ਮਨੁ **ਸਮਝਾਹਿ**।"

-ਰਾਮ **੧,** ਸਿਗੋ ੫੨:੬ (943)

**ਸਮਝਾਹੀ –**

"ਹਰਿ ਕੇ ਗੁਣ ਨਿਤ ਗਾਵਦੇ ਹਰਿ ਗੁਣ ਗਾਇ ਗੁਣੀ **ਸਮਝਾਹੀ**।"

-ਸੋਰ **੪,** ਵਾਰ ੧੭:੪ (649)

**ਸਮਝਾਵਉ –**
"ਹਿੰਦੂ ਤੁਰਕ ਦੋਊ **ਸਮਝਾਵਉ**।"
-ਆਸਾ **ਕਬ**, ੧੩, ੪:੨(479)

**ਸਮਝਾਵਓ –**
"ਨਾਨਕੁ ਪਇਅੰਪੈ ਸੁਣਹੁ ਪ੍ਰੀਤਮ ਗੁਰ ਸਬਦਿ ਮਨੁ **ਸਮਝਾਵਓ**।"
-ਤੁਖਾ **੧,** ਛੰਤ ੬, ੫:੬ (1113)

**ਸਮਝਾਵਹਿ –**
"ਤੂੰ **ਸਮਝਾਵਹਿ** ਮੇਲਿ ਮਿਲਾਉ।"
-ਗਉ **੧**, ੫, ੧:੪ (152)

**ਸਮਝਾਵਹਿਗੇ –**
"ਹਮ ਬਾਰਿਕ ਮੁਗਧ ਇਆਨ ਪਿਤਾ **ਸਮਝਾਵਹਿਗੇਂ**।"
-ਕਲਿ **੪,** ੬, ੧:੧(1321)

**ਸਮਝਾਵਹੁ –**
"ਲੋਕ **ਸਮਝਾਵਹੁ** ਸੁਣੇ ਨ ਕੋਈ।"
-ਗਉ **੩**, ਅਸ ੨, ੪:੨ (230)

**ਸਮਝਾਵਣਿ –**
"ਅਵਰੀ ਨੋ ਸਮਝਾਵਣਿ ਜਾਇ।"
-ਮਾਝ **੧**, ਵਾਰ ਪਸ, **੧**, ੧:੨(140)

**ਸਮਝਾਵਣੀ –**
"ਲਖ ਸਾਸਤ **ਸਮਝਾਵਣੀ** ਲਖ ਪੰਡਿਤ ਪੜਹਿ ਪੁਰਾਣ।"
-ਆਸਾ **੧**, ੩੧, ੩:੧ (358)

**ਸਮਝਾਵਤ–**
"ਰੇ ਮਨ ਮੂੜ ਸਿਮਰਿ ਸੁਖਦਾਤਾ ਨਾਨਕ ਦਾਸ ਤੁਝਹਿ **ਸਮਝਾਵਤ**।"
-ਸਮ **੫,** ੭*:੬ (1388)

**ਸਮਝਾਵਨ –**
"ਮਨ **ਸਮਝਾਵਨ** ਕਾਰਨੇ ਕਛੂਅਕ ਪੜੀਐ ਗਿਆਨ।"
-ਗਉ **ਕਬ**, ਬਾਅ ੫:੨ (340)

**ਸਮਝਾਵਾ–**
"ਅਕਹ ਕਹਾ ਕਹਿ ਕਾ **ਸਮਝਾਵਾ**।"
-ਗਉ **ਕਬ,** ਬਾਅ ੭:੪ (340)

**ਸਮਝਾਵੈ –**
"ਰਵਿਦਾਸ ਸਮ ਦਲ **ਸਮਝਾਵੈ** ਕੋਊ।"
-ਸਿਰੀ **ਰਵਿ**, ੧, ੩:੨ (93)

**ਸਮਝਿਓ –**
"ਪਰ ਨਿੰਦਾ ਕਾਰਨਿ ਬਹੁ ਧਾਵਤ  **ਸਮਝਿਓ** ਨਹ ਸਮਝਾਇਓ।"
-ਸਾਰ **੯**, ੪, ੧:੨(1232)

**ਸਮਝੁ –**
"ਘੜੀ ਮੁਹਤਿ ਕਿ ਚਲਣਾ ਦਿਲ **ਸਮਝੁ** ਤੂੰ ਭਿ ਪਹੁਚੁ।"
-ਸਿਰੀ **੧,** ਅਸ ੧੭, ੪:੨ (64)

**ਸਮਝੇ –**
"ਬਿਨੁ **ਸਮਝੇ** ਜਮ ਕਾ ਦੁਖੁ ਸਹਸੀ।"

-ਆਸਾ **੧,** ਅਸ ੮, ੨:੨ (415)

**ਸਮਝੈ –**
"ਮਾਇਆ ਕਾਮਿ ਵਿਆਪਿਆ **ਸਮਝੈ** ਨਾਹੀ ਗਾਵਾਰੁ।"

-ਸਿਰੀ **੫,** ੭੪, ੧:੧ (43)

**ਸਮਝਸਿ –**
(1) ਸਮਝੇ, ਬੋਧ ਪ੍ਰਾਪਤ ਕਰੇ, ਵੇਖੋ 'ਸਮਝ'
(2) ਸਮਝਦਾਰ
"ਮਨੁ ਭੂਲਉ **ਸਮਝਸਿ** ਸਾਚ ਨਾਇ।"
(ਭੁਲਾ ਹੋਇਆ ਮਨ ਸੱਚੇ ਨਾਮ ਨਾਲ ਸਮਝਦਾਰ ਹੋ ਸਕਦਾ ਹੈ)

-ਬਸੰ **੧,** ਅਸ ੨, ੧*:੧ (1187)

**ਸਮਣੇ** ------ ਸਮਾਏ
"ਜਿਉ ਸਲਲੈ ਸਲਲ ਉਠਹਿ ਬਹੁ ਲਹਰੀ ਮਿਲਿ ਸਲਲੈ ਸਲਲ **ਸਮਣੇ**।"

- ਨਟ **੪,** ੬, ੨:੨ (977)

**ਸਮਤ** ------ (ਸੰ. *समत्वम्*) ਸਮਾਨ, ਇਕ ਰੂਪ, ਇਕੋ ਜਿਹੇ
"ਮਿਤ੍ਰ ਸਤ੍ਰ ਨ ਕਛੂ ਜਾਨੈ ਸਰਬ ਜੀਅ **ਸਮਤ**।"

- ਮਾਰੂ **੫,** ਅਸ ੩, ੪:੨ (1018)

"ਅਰਚਾ ਬੰਦਨ ਹਰਿ **ਸਮਤ** ਨਿਵਾਸੀ ਬਹੁੜਿ ਜੋਨਿ ਨ ਨੰਗਨਾ।"
(ਇਕੋ ਜਿਹੇ ਵਿਆਪਕ, ਇਕ ਸਮਾਨ ਵਰਤ ਰਹੇ)

- ਮਾਰੂ **੫,** ਸੋਲਾ ੯, ੫:੩ (1080)

**ਹੋਰ ਰੂਪ:**

**ਸਮਤੁ–**
"ਸਤਿਗੁਰੁ ਪੁਰਖੁ ਦਇਆਲੁ ਹੈ ਜਿਸ ਨੋ **ਸਮਤੁ** ਸਭੁ ਕੋਇ।" (ਸਾਰੇ ਇਕੋ ਜਿਹੇ ਹਨ)

- ਗਉ **੪,** ਵਾਰ ੧ਸ, **੪,** ੧:੧(300)

**ਸਮਤੁਲਿ** ---- ਸਮਾਨ, ਬਰਾਬਰ
"ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ ਤਾਸ ਸਮਤੁਲਿ ਨਹੀਂ ਆਨ ਕੋਊ।"

- ਮਲਾ **ਰਵਿ,** ੨, ੧*:੧ (1293)

**ਸਮਥੁ** ------ (ਸੰ.) ਸ਼ਕਤੀਸ਼ਾਲੀ, ਤਾਕਤ ਰਖਨ ਵਾਲਾ
"ਭੰਜਨ ਗੜ੍ਣ **ਸਮਥੁ** ਤਰਣ ਤਾਰਣ ਪ੍ਰਭੁ ਸੋਈ।"

-ਸਵ ੪, ਮਥੁ ੧:੪ (1404)

**ਸਮਦਰਸੀ** --- (1) ਇਕ ਨਜ਼ਰ ਨਾਲ ਵੇਖਣ ਵਾਲਾ
"ਤਤ **ਸਮਦਰਸੀ** ਸੰਤਹੁ ਕੋਈ ਕੋਟਿ ਮੰਧਾਹੀ।"

- ਸਿਰੀ **੫** ੯੬, ੨:੨ (51)

(2) ਇਕੋ ਦ੍ਰਿਸ਼ਟ ਨਾਲ ਵੇਖਣ ਵਾਲਾ (ਵਾਹਿਗੁਰੂ)
"ਗੁਰਮੁਖਿ ਖੋਜਿ ਲਹਹਿ ਜਨ ਪੂਰੇ ਇਉ **ਸਮਦਰਸੀ** ਚੀਨਾ ਹੇ।"

- ਮਾਰ **੧,** ਸੋਲਾ ੮, ੧੩:੩ (1028)

**ਸਮਦਲ** ---- ਸਮੂੰਹ (ਦਲ) ਵਿਚ ਇਕ ਸਮਾਨ ਵਿਆਪਕ (ਹਰੀ)
"ਰਵਿਦਾਸ **ਸਮਦਲ** ਸਮਝਾਵੈਂ ਕੋਊ।"
- ਸਿਰੀ **ਰਵਿ** ੧, ੩:੨(93)

**ਸਮਦ੍ਰਿਸਟਾ** -- ਇਕੋ/ਸਮਾਨ ਦ੍ਰਿਸ਼ਟੀ ਨਾਲ ਵੇਖਣ ਵਾਲਾ
"ਗੁਰ ਪ੍ਰਸਾਦਿ ਨਾਨਕ **ਸਮਦ੍ਰਿਸਟਾ।**"
-ਗੋਂਡ **੫**, ੧, ੨:੪ (862)

**ਸਮਦ੍ਰਿਸਟਿ** -- ਬਰਾਬਰ ਸਮਾਨ
"ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ ਜਿਨਿ ਵੈਰੀ ਮਿਤ੍ਰੁ ਹਮ ਕਉ ਸਮ ਦ੍ਰਿਸਟਿ ਦਿਖਾਈ।"
-ਵਡ **੪**, ਵਾਰ ੧੯:੪ (594)

**ਸਮਧਾ** ----- (1) (ਸੰ.*ਸਮਿ* )ਲਕੜੀ ਖਾਸ ਕਰਕੇ ਯੱਗ ਕਰਨ ਯੋਗ ਲਕੜੀ
"ਤਨੁ ਮਨੁ **ਸਮਧਾ** ਜੇ ਕਰੀ ਅਨਦਿਨੁ ਅਗਨਿ ਜਲਾਇ।"
-ਸਿਰੀ **੧**, ੧੪, ੨:੨(62)

**ਹੋਰ ਰੂਪ:**

**ਸਮਧਾਂ** –
"ਸਾਦ ਕਰਿ **ਸਮਧਾਂ** ਤ੍ਰਿਸਨਾ ਘਿਉ ਤੇਲੁ।"
- ਮਲਾ **੧**, ੮, ੩:੧(1257)

(2) ਟਿਕਾਉ ਵਾਲਾ, ਸ਼ਾਂਤ, ਪੂਰਨ ਅਵਸਥਾ ਵਾਲਾ
"ਏਤੜਿਆ ਵਿਚਹੁ ਸੋ ਜਨੁ **ਸਮਧਾ** ਜਿਨਿ ਗੁਰਮਖਿ ਨਾਮੁ ਧਿਆਇਆ।"
- ਗੂਜ **੩**, ਵਾਰ ੧੨ਸ, **੩**, ੨:੬ (513)

('ਮਹਾਨ ਕੋਸ਼ ਇਥੇ ਸੰ. *ਸਮਧ੍ਰ* ਤੋਂ ਉਤਪਤਿ ਮੰਨ 'ਸਮਧਾ' ਦੇ ਅਰਥ ਵਿਸ਼ੇਸ਼ ਰਿਧਿ ਵਾਲਾ, ਬਹੁਤ ਸੰਪਦਾ ਵਾਲਾ ਕਰਦਾ ਹੈ।)

**ਹੋਰ ਰੂਪ:**

**ਸਮਧੇ** –
"ਨਾਨਕ ਨਾਮਿ ਰਤੇ ਸੇਈ ਜਨ **ਸਮਧੇ** ਜਿ ਆਪੇ ਬਖਸਿ ਮਿਲਾਇਆ।"
- ਬਿਲਾ **੪**, ਵਾਰ ੮ਸ, ੩, ੧:੧੦ (852)

**ਸੰਮਨ** ------ ਮੂਸਨ ਦਾ ਪਿਤਾ - ਸ਼ਾਹਬਾਜਪੁਰੇ ਦਾ ਭਾਣਾ ਮੰਨਣ ਵਿਚ ਅਦੁੱਤੀ- ਗੁਰੂ ਅਰਜਨ ਸਾਹਿਬ ਦਾ ਇਕ ਸਿੱਖ
"**ਸੰਮਨ** ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ।"
-ਚਉ **੫**, ੧:੧ (1363)

**ਸਮਪਉ** ----- (ਸੰ.*ਸਮਰ੍ਪਣਾਮ੍ਯ*) ਸਉਂਪਾਂ। ਸਪੁਰਦ ਕਰਾਂ
"ਜੀਉ **ਸਮਪਉ** ਆਪਣਾ ਤਨੁ ਮਨੁ ਆਗੈ ਦੇਉ।"
-ਰਾਮ **੧,** ਓਅੰ ੪੩:੬ (936)

**ਸਮਪਹਿ** -----ਦਿੰਦੇ ਹਨ
"ਤਿ ਨਰ ਸੇਵ ਨਹੁ ਕਰਹਿ ਤਿ ਨਰ ਸਯ ਸਹਸ ਸਮਪਹਿ।"
-ਸਵ **੩**, ੧੧:੩ (1394)

**ਸਮਬ੍ਰਿਅੰ ----** ਇਕੋ ਜਿਹਾ, ਇਕ ਰਸ

"ਭਵ ਭੂਤ ਭਾਵ **ਸਮਬ੍ਰਿਅੰ** ਪਰਮੰ ਪ੍ਰਸੰਨਮਿਦੰ।"

- ਗੂਜ **ਜੈਦੇ** ੧, ੨:੨(526)

**ਸਮਰਥ -----** (1) ਸ਼ਕਤੀਵਾਨ, ਬਲਵਾਨ, ਯੋਗ, ਹੋਰ ਵੇਖੋ 'ਸਮ੍ਰਥ'

"ਤੁਮ **ਸਮਰਥ** ਸਦਾ ਸੁਖਦਾਤੇ।"

- ਮਾਝ **੫**, ੧੮, ੨:੨ (99)

"ਸਿਮਰਿ **ਸਮਰਥ** ਪਲ ਮਹੂਰਤ ਪ੍ਰਭ ਧਿਆਨੁ ਸਹਜ ਸਮਾਧਿ।"
(ਸ਼ਕਤੀਸ਼ਾਲੀ ਪ੍ਰਭੂ)

-ਗੂਜ **੫,** ਅਸ ੨, ੪:੧ (508)

**ਹੋਰ ਰੂਪ:**

**ਸਮਰਥਹ –**

"ਕਰਣ ਕਾਰਣ **ਸਮਰਥਹ** ਦਾਨੁ ਦੇਤ ਪ੍ਰਭੁ ਪੂਰਨਹ।"

- ਸਸ **੫,** ੪੩:੨ (1357)

**ਸਮਰਥਾ –**

"ਸਤਿਗੁਰੁ ਮੇਰਾ ਵਡ **ਸਮਰਥਾ**।"

-ਮਾਝ **੫,** ੧੫, ੨:੧ (99)

**ਸਮਰਥੋਹੰ –**

"ਕਹੁ ਨਾਨਕ ਮੈ ਸੋ ਪ੍ਰਭੁ ਪਾਇਆ ਕਰਣ ਕਾਰਣ **ਸਮਰਥੋਹੰ**।"

-ਸਾਰ **੫**, ੩੭, ੨:੧(1211)

**ਸਮਰਥਿ –**

ਦਇਆ ਧਾਰੀ **ਸਮਰਥਿ** ਚੁਕੇ ਬਿਲਬਿਲਾਪ।

- ਗੂਜ **੫,** ਵਾਰ ੧੩:੩ (521)

**ਸਮਰਥੁ –**

"ਗੁਰੁ ਦਾਤਾ **ਸਮਰਥੁ** ਗੁਰੁ ਗੁਰੁ ਸਭ ਮਹਿ ਰਹਿਆ ਸਮਾਇ।"

-ਸਿਰੀ **੫,** ੯0, ੨:੩(49)

"ਬਿਨਵੰਤਿ ਨਾਨਕ ਕਰਹੁ ਕਿਰਪਾ **ਸਮਰਥ** ਸਭ ਕਲ ਧਾਰੀ।"
(ਸਮਰਥ ਪ੍ਰਭੂ ਨੇ)

- ਗਉ **੫**, ਛੰਤ ੩, ੩:੪ (249)

"ਤੂ ਕਰਣ ਕਾਰਣ **ਸਮਰਥੁ** ਹੈ ਤੂ ਕਰਹਿ ਸੁ ਥੀਆ।"

- ਵਡ **੪,** ਵਾਰ ੧:੩ (585)

**ਸਮਰਥੇ –**

"ਹਮਰੀ ਮਤਿ ਵਸਗਤਿ ਪ੍ਰਭ ਤੁਮਰੈ ਜਨ ਨਾਨਕ ਕੇ ਪ੍ਰਭ **ਸਮਰਥੇ।**"

- ਕਲਿ **੪**, ੩, ੪:੨ (1320)

**ਸਮਰਥੋ –**

"ਕਰਨ ਕਰਾਵਨ **ਸਮਰਥੋ** ਭਾਈ ਸਰਬ ਕਲਾ ਭਰਪੂਰ।"

- ਸੋਰ **੫,** ਅਸ ੧, ੪:੪ (640)

**ਸਮਰਾਥ –**

"ਨਾਨਕ ਪਾਰਬ੍ਰਹਮ **ਸਮਰਾਥ।**"

-ਗਉ **੫,** ੯੫, ੪:੪(184)

**ਸਮਰਾਥਾ –**

"ਕਹੁ ਨਾਨਕ ਮੇਰਾ ਗੁਰੁ **ਸਮਰਾਥਾ।**"

-ਗਉ **੫,** ਅਸ਼ਟ੯, ੮:੨(240)

**ਸਮ੍ਰਥੁ –**

"ਤਾਰਣ ਤਰਣ **ਸਮ੍ਰਥੁ** ਕਲਿਜੁਗਿ ਸੁਨਤ ਸਮਾਧਿ ਸਬਦ ਜਿਸੁ ਕੇਰੇ।"

-ਸਵ **੪,** ਨਲ ੯:੨ (1400)

(2) ਬਰਾਬਰ, ਤੁਲ, ਬਰਾਬਰ

"ਕਰਨ ਕਰਾਵਨ ਸਭ ਕਿਛੁ ਤੁਮ ਹੀ ਤੁਮ **ਸਮਰਥ** ਨਾਹੀ ਅਨ ਹੋਰੀ।"

- ਗਉ **੫,** ੧੩੪, ੧:੧ (208)

**ਹੋਰ ਰੂਪ:**

**ਸਮਰਥੁ –**

"ਹਮ ਹਰਿ ਸਿਉ ਧੜਾ ਕੀਆ ਜਿਸ ਕਾ ਕੋਈ **ਸਮਰਥੁ** ਨਾਹਿ।"

-ਆਸਾ **੪,** ੫੪, ੨:੪ (366)

(3) ਸ਼ਕਤੀ, ਸਮਰਥਾ, ਤਾਕਤ

"ਞਾ ਕੈ ਹਾਥਿ **ਸਮਰਥ** ਤੇ ਕਾਰਨ ਕਰਨੈ ਜੋਗ।"

- ਗਉ **੫,** ਬਾਅ ੨੬:੭ (255)

**ਹੋਰ ਰੂਪ:**

**ਸਮਰਥੰ –**

"ਨਹ **ਸਮਰਥੰ** ਨਹ ਸੇਵਕੰ ਨਹ ਪ੍ਰੀਤਿ ਪਰਮ ਪੁਰਖੋਤਮੰ।"

- ਸਸ **੫,** ੨੨:੧ (1356)

(4) ਸ਼ਕਤੀ ਵਾਲੀ, ਤਾਕਤ ਵਾਲੀ

"ਸਰਣਿ **ਸਮਰਥ** ਏਕ ਕੇਰੀ ਦੂਜਾ ਨਾਹੀ ਠਾਉ।"

- ਆਸਾ **੫,** ੧੩੬, ੨:੧ (405)

**ਸੰਮਲਾ** ----- ਸੰਭਾਲਾਂ, ਯਾਦ ਕਰਾਂ

"ਸਾਹਿ ਸਾਹਿ ਤੁਝੁ **ਸੰਮਲਾ** ਕਦੇ ਨ ਵਿਸਾਰੇਉ।"

- ਸਿਰੀ **੧,** ੧੬, ੩:੧ (20)

**ਹੋਰ ਰੂਪ:**

**ਸੰਮਲੁ –**

"ਤੇ ਦਿਨ **ਸੰਮਲੁ** ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ"

- ਸਿਰੀ **ਬੇਣੀ,** ੧, ੧:੩ (93)

**ਸੰਮਲੈ –**

"ਪੇਵਕੜੈ ਗੁਣ **ਸੰਮਲੈ** ਸਾਹੁਰੈ ਵਾਸੁ ਪਾਇਆ।"

-ਗਉ **੩,** ੩੭, ੧:੩ (162)

**ਸੰਮਲਿ** ----- ਜਾਂਚ/ਪਰਖ ਕਰਕੇ

"ਹਉ **ਸੰਮਲਿ** ਥਕੀ ਜੀ ਓਹੁ ਕਦੇ ਨ ਬੋਲੈ ਕਉਰਾ।"

- ਸੂਹੀ **੫,** ਛੰਤ ੧੧, ੧:੨(784)

**ਸਮਲਿ** ----- ਹੁਸ਼ਿਆਰ/ਖਬਰਦਾਰ/ਸੁਚੇਤ ਹੋ ਕੇ

"ਫਰੀਦਾ ਜੇ ਜਾਣਾ ਤਿਲ ਥੋੜੜੇ **ਸਮਲਿ** ਬੁਕੁ ਭਰੀ।"

- ਸਲੋ **ਫਰ,** ੪:੧ (1378)

**ਸੰਮਲੁ** ------ (1) ਸੰਭਾਲ, ਸਾਂਭ

"ਮੁਹਲਤਿ ਪੁੰਨੀ ਚਲਣਾ ਤੂੰ **ਸੰਮਲੁ** ਘਰ ਬਾਰੁ।"

- ਸਿਰੀ **੫,** ੯੨, ੧:੨ (50)

**ਹੋਰ ਰੂਪ:**

**ਸੰਮਲੇ** –

"ਲਸਕਰੀਆ ਘਰ **ਸੰਮਲੇ** ਆਏ ਵਜਹੁ ਲਿਖਾਇ।"

- ਰਾਮ **੧,** ਓਅੰ ੪੫:੧ (936)

(2) ਯਾਦ ਕਰਕੇ, ਵੇਖੋ 'ਸੰਮਲਾ'

**ਸਮਾਉ**------ (ਸੰ. *ਸਮਾ੍ਿ ਤ*) ਸਮਾਉਂਦੇ ਹਨ, ਲੀਨ ਹੁੰਦੇ ਦਿਸਦੇ ਹਨ/ ਮੈਂ ਸਮਾਵਾਂ

"ਦਰਿ ਸਚੈ ਸਚੀ ਵਡਿਆਈ ਸਹਜੇ ਸਚਿ ਸਮਾਉ।"

-ਸਿਰੀ **੩,** ੪੫, ੪:੨(31)

"ਹੁਕਮੇ ਹਰਿ ਹਰਿ ਮਨਿ ਵਸੈ ਹੁਕਮੇ ਸਚਿ **ਸਮਾਉ।**"

-ਸਿਰੀ **੩,** ਅਸ ੨0, ੫:੩ (66)

"ਕਰਿ ਕਿਰਪਾ ਪ੍ਰਭ ਆਪਣੀ ਜਨ ਧੂੜੀ ਸੰਗਿ **ਸਮਾਉ।**"

- ਮਾਝ **੫,** ਦਿਨ ੪:੩ (137)

**ਹੋਰ ਰੂਪ:**

**ਸਮਾਓ** –

"ਸੁਣਿ ਸਖੀ ਸਹੇਲੀ ਜੀਅ ਕੀ ਮੇਲੀ ਗੁਰ ਕੈ ਸਬਦਿ **ਸਮਾਓ**।"

- ਗਉ **੩,** ਛੰਤ ੧, ੨:੪ (243)

**ਸਮਾਇ** –

"ਕਹਣੈ ਵਾਲੇ ਤੇਰੇ ਰਹੇ **ਸਮਾਇ।**"

- ਆਸਾ **੧,** ਸੋਦ ੨, ੧:੪ (9)

(ਹੋਰ ਵੇਖੋ 'ਸਮਾਵਉ')

**ਸਮਾਇਓ** –

"ਸਹਜਿ **ਸਮਾਇਓ** ਦੇਵ।"

- ਗਉ **੫,** ੧੩੬*, ੧:੧ (209)

**ਸਮਾਇਅਉ** –

"ਨਾਨਕ ਆਦਿ ਅੰਗਦ ਅਮਰ ਸਤਿਗੁਰ ਸਬਦਿ **ਸਮਾਇਅਉ।**"

-ਸਵ **੫,** ਕਲ ੫:੫ (1407)

**ਸਮਾਇਅਨੁ** –

"ਨਾਨਕ ਸਹਜਿ **ਸਮਾਇਅਨੁ** ਹਰਿ ਆਪਣੀ ਕ੍ਰਿਪਾ ਕਰੇ।"

- ਸਿਰੀ **੪**, ਵਾਰ ੧੯ਸ, **੩**, ੨:੪ (90)

**ਸਮਾਇਆ** –

"ਸਹਜੇ ਹੀ ਹਰਿ ਨਾਮਿ **ਸਮਾਇਆ।**"

- ਆਸਾ **੪,** ਸੋਪੁ ੨, ੩:੪ (11)

**ਸਮਾਇਣ–**

"ਬਿਨਵੰਤਿ ਨਾਨਕ ਜਨ ਧੂਰਿ ਬਾਂਛਹਿ ਹਰਿ ਦਰਸ ਸਹਜਿ **ਸਮਾਇਣ।**"

-ਕਾਨ **੫,** ਛੰਤ ੧, ੨:੬ (1312)

**ਸਮਾਇਣੁ –**

"ਲਬਿ ਲੋਭਿ ਅਹੰਕਾਰਿ ਮਾਤਾ ਗਰਬਿ ਭਇਆ **ਸਮਾਇਣੁ।**"

- ਆਸਾ **੫,** ਛੰਤ ੧੧, ੨:੫ (460)

**ਸਮਾਇਲਾ –**

"ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ **ਸਮਾਇਲਾ**।"

-ਪ੍ਰਭ **ਨਾਮ,** ੨, ੩:੨ (1351)

**ਸਮਾਇਲੋ –**

"ਨਾਦਿ **ਸਮਾਇਲੋ** ਰੇ ਸਤਿਗੁਰੁ ਭੇਟਿਲੇ ਦੇਵਾ।"

- ਸੋਰ **ਨਾਮ,** ੧, ੧*:੧ (656)

**ਸਮਾਈ –**

"ਆਪੇ ਮਨਿ ਵਸਿਆ ਪ੍ਰਭੁ ਕਰਤਾ ਸਹਜੇ ਰਹਿਆ **ਸਮਾਈ।**"

-ਸਿਰੀ **੩,** ੨੪, ੩:੨ (69)

"ਤੇ ਜਨ ਨਾਨਕ ਨਾਮਿ **ਸਮਾਈ।**"

-ਗਉ **੪,** ੪੦, ੪:੨ (164)

**ਸਮਾਈਐ –**

"ਅਵਗਣ ਤਿਆਗਿ **ਸਮਾਈਐ** ਗੁਰਮਤਿ ਪੂਰਾ ਸੋਇ।" (ਲੀਨ ਹੋਈਦਾ ਹੈ)

-ਸਿਰੀ **੧,** ਅਸ ੬, ੧*:੨ (56)

**ਸਮਾਏ –**

"ਗੁਰ ਕੈ ਸਬਦਿ ਸਦ ਰਹੈ **ਸਮਾਏ।**"

- ਮਾਝ **੩,** ਅਸ ੧੯, ੫:੨ (120)

**ਸਮਾਇ -----** (1) ਲੀਨ, ਵੇਖੋ 'ਸਮਾਉ'

(2) ਵਿਆਪਕ

"ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ **ਸਮਾਇ।**"

-ਸਿਰੀ **੧,** ੪, ੪:੧ (15)

"ਸਭ ਮਹਿ ਇਕੁ ਵਰਤਦਾ ਏਕੋ ਰਹਿਆ **ਸਮਾਇ।**"

-ਸਿਰੀ **੩,** ੩੬, ੨:੩ (27)

"ਆਗੈ ਪਾਛੈ ਹੁਕਮਿ **ਸਮਾਇ।**"

- ਗਉ **੧,** ੨, ੨:੪ (151)

**ਹੋਰ ਰੂਪ:**

**ਸਮਾਇਓ –**

"ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ **ਸਮਾਇਓ।**"

-ਸੋਰ **੫,** ੨੯, ੨:੨ (617)

**ਸਮਾਇਆ** –

"ਤੂੰ ਸਭਨਾ ਮਾਹਿ **ਸਮਾਇਆ**।"

- ਸਿਰੀ **੧**, ਅਸ ੨੮, ੧੫:੧ (72)

**ਸਮਾਇਣੁ –**

"ਪੂਰਨ ਪੂਰਿ ਰਹੇ ਕਿਰਪਾ ਨਿਧਿ ਘਟਿ ਘਟਿ ਦਿਸਟਿ **ਸਮਾਇਣੁ**।"

– ਨਟ **੫**, ੭, ੧:੨ (939)

**ਸਮਾਇਦਾ –**

"ਚੰਦੁ ਸੂਰਜੁ ਦੁਇ ਦੀਪਕ ਰਾਖੇ ਸਸਿ ਘਰਿ ਸੂਰੁ **ਸਮਾਇਦਾ**।"

– ਮਾਰੂ **੧**, ਸੋਲਾ ੧੩, ੬:੩ (1033)

**ਸਮਾਈ –**

"ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ **ਸਮਾਈ**।"

– ਜਪੁ **੧**, ੫:੭ (2)

"ਸਭ ਤੇਰੀ ਸ੍ਰਿਸਟਿ ਤੂੰ ਆਪਿ ਰਹਿਆ **ਸਮਾਈ**।"

–ਗਉ **੪**, ੩੯, ੪:੧ (164)

**ਸਮਾਈਐ –**

"ਅੰਤਰਿ ਏਕੋ ਬਾਹਰਿ ਏਕੋ ਸਭ ਮਹਿ ਏਕੁ **ਸਮਾਈਐ**।"

– ਦੇਵ **੫**, ੧, ੧:੧ (528)

**ਸਮਾਏ –**

"ਅਲਖ ਅਭੇਉ ਹਰਿ ਰਹਿਆ **ਸਮਾਏ**।"

– ਮਾਝ **੩**, ਅਸ ੩੦, ੨:੧ (127)

(3) ਮਿਲ ਜਾਣਾ, ਰਲ ਜਾਣਾ

"ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ **ਸਮਾਇ**।"

– ਸਿਰੀ **੧**, ੨੨, ੨:੩ (22)

**ਹੋਰ ਰੂਪ:**

**ਸਮਾਇਆ –**

"ਮਿਲਿ ਬ੍ਰਹਮ ਜੋਤੀ ਓਤਿ ਪੋਤੀ ਉਦਕੁ ਉਦਕਿ **ਸਮਾਇਆ**।"

– ਬਿਹਾ **੫**, ਛੰਤ ੫, ੪:੩ (545)

**ਸਮਾਇਦਾ–**

"ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ **ਸਮਾਇਦਾ**।" (ਮਿਲ ਜਾਂਦਾ ਹੈ)

– ਮਾਰੂ **੧**, ਸੋਲ ੧੬, ੯:੩ (1037)

**ਸਮਾਏ –**

"ਮਨੁ ਮੋਹਨਿ ਮੋਹਿ ਲੀਆ ਜੀਉ ਦੁਬਿਧਾ ਸਹਿਜ **ਸਮਾਏ**।"

– ਗਉ **੩**, ੩, ੧:੨ (245)

"ਜਿਸ ਤੇ ਉਪਜੇ ਤਿਸੁ ਮਹਿ **ਸਮਾਏ**"

–ਗਉ **੫**, ਸੁਖ ੧੪, ੮:੭ (282)

**ਸਮਾਇਯਉ –**

"ਗੁਰ ਗਮ ਪ੍ਰਮਾਣਿ ਅਜਰ ਜਰਿਓ ਸਤ ਸੰਤੋਖ **ਸਮਾਇਯਉ**।"

– ਸਵ **੫**, ਕਲ ੮:੫ (1408)

(4) ਮੁਕ ਜਾਣਾ, ਦੂਰ ਹੋ ਜਾਣਾ

"ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ।"

– ਸਿਰੀ **੩**, ੬੪, ੨:੩ (39)

"ਆਸ ਅੰਦੇਸਾ ਦੂਰਿ ਕਰਿ ਇਉ ਮਲੁ ਜਾਇ **ਸਮਾਇ**।" (ਮੁਕ ਜਾਣਾ)

– ਸਿਰੀ **੧,** ਅਸ ੭, ੪:੩ (57)

### ਹੋਰ ਰੂਪ:

**ਸਮਾਇਆ –**

"ਹੁਕਮੇ ਆਇਆ ਹੁਕਮਿ **ਸਮਾਇਆ।**"

–ਮਾਰੂ **੧,** ਸੋਲਾ ੧੬, ੧੦:੧ (1037)

"ਜੀਅ ਜੰਤ ਓਪਾਇ **ਸਮਾਇਆ।**" (ਮੁਕਾ ਦਿੰਦਾ ਹੈ)

– ਮਾਰੂ **੫,** ਸੋਲਾ ੧੦, ੯:੨ (1081)

**ਸਮਾਇਲੇ –**

"ਮਨਸਾ ਮਨਹਿ **ਸਮਾਇਲੇ** ਭਉਜਲੁ ਸਚਿ ਤਰਣਾ।"(ਰੋਕ ਕੇ, ਮੁਕਾ ਕੇ)

– ਆਸਾ **੧,** ਅਸ ੧੫, ੧:੧ (419)

**ਸਮਾਏ –**

"ਮਨ ਸਿਉ ਜੂਝਿ ਮਰੈ ਪ੍ਰਭੁ ਪਾਏ ਮਨਸਾ ਮਨਹਿ **ਸਮਾਏ।**" (ਮੁਕਾ ਦੇਵੇ)

–ਆਸਾ **੧,** ੧੬, ੪:੧ (353)

(5) ਲਗ ਜਾਣਾ

"ਸਬਦਿ ਮਿਲੀ ਨਾ ਵੀਛੁੜੈ ਪਿਰ ਕੈ ਅੰਕਿ **ਸਮਾਇ।**" (ਪਤੀ ਦੇ ਅੰਗ ਲਗ ਜਾਂਦੀ ਹੈ)

– ਸਿਰੀ **੩,** ਅਸ ੨੧, ੨:੩ (66)

### ਹੋਰ ਰੂਪ:

**ਸਮਾਈਐ –**

"ਸਦਾ ਸੁਹਾਗਣਿ ਜਾ ਸਤਿਗੁਰੁ ਸੇਵੇ ਗੁਰ ਕੈ ਅੰਕਿ **ਸਮਾਈਐ।**"

– ਗਉ **੩,** ਛੰਤ ੨, ੧:੪ (244)

(6) (ਫਾ. ਸੁਨਵਾਈ ਸੁਲਾਹ ਹੋ ਜਾਣੀ, ਸਮਾਈ ਹੋਣੀ ਸੁਣਾਈ ਹੋਣੀ (ਕੇਵਲ ਸ਼ਬਦਾਰਥ)

"ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ **ਸਮਾਇ।**"

– ਸਿਰੀ**੧,** ਵਾਰ ੧੨ਸ, **੩,** ੨:੫ (87)

(7) ਇਕ ਕਰ ਦੇਵੇ ਅਰਥਾਤ ਇਕੋ ਸਮਝੇ

"ਨਾਦ ਬਿੰਦ ਕੀ ਸੁਰਤਿ **ਸਮਾਇ।**

– ਆਸਾ **੧**, ੧੨, ੨:੩ (352)

(8) ਕਾਇਮ/ਸਥਿਰ ਰਹਿਣਾ

"ਸਾਚੀ ਪ੍ਰੀਤਿ ਨ ਤੁਟਈ ਜੁਗੁ ਜੁਗੁ ਰਹੀ ਸਮਾਇ।"

– ਆਸਾ **੫**, ਬਿਰ ੨, ੬:੧ (432)

(9) ਅਭਿਆਸ, ਅਮਲ

"ਤਉ ਦਰਸਨ ਕੀ ਕਰਉ **ਸਮਾਇ**।"

– ਤਿਲੰ **੧**, ੨, ੧*:੧ (721)

(ਮਹਾਨ ਕੋਸ਼ ਇਥੇ 'ਸਮਾਇ' ਦੇ ਅਰਥ 'ਵਜਦ' ਮਸਤੀ ਦੀ ਹਾਲਤ, 'ਸਮਾਧੀ' ਕਰਦਾ ਹੈ। ਵਿਉਤਪਤੀ ਅਰਬੀ ਸ਼ਬਦ ਤੋਂ ਲਈ ਹੈ)

"ਨਾਉ ਲੈਨਿ ਅਰੁ ਕਰਨਿ **ਸਮਾਇ**।"

– ਸਲੋ **੧**, ੬:੩ (1410)

(10) (ਸੰ. ਪ੍ਰੇ ) ਪਹੁੰਚਾ ਦਿੰਦਾ ਹੈ

"ਜਿਨਿ੍ ਕੀਤੇ ਤਿਸੈ ਨ ਸੇਵਨ੍ੀ ਦੇਦਾ ਰਿਜਕੁ **ਸਮਾਇ**।"

– ਸਾਰ **੪**, ਵਾਰ ੩੧ਸ, **੩**, ੧:੩ (1249)

(ਮਹਾਨਕੋਸ਼ ਇਥੇ 'ਸਮਾਇ' ਦੇ ਅਰਥ ਕਿਰਪਾ ਸਹਿਤ ਕਰਦਾ ਹੈ)

(11) ਪ੍ਰਾਪਤੀ – (ਮਹਾਨਕੋਸ਼)

"ਹਰਿ ਰਸੁ ਸਾਧੂ ਹਾਟਿ **ਸਮਾਇ**।"

– ਆਸਾ **੫**, ੨੭, ੨:੨ (377)

(12) ਸ+ਮਾਇ: ਮਾਇਆ ਸਹਿਤ (ਮਹਾਨਕੋਸ਼)

"ਸੁਪਨੈ ਸੁਖੁ ਨ ਪਾਵਈ ਦੁਖ ਮਹਿ ਸਵੈ **ਸਮਾਇ**।"

– ਸਿਰੀ **੩**, ੧੯, ੨:੨ (65)

(13) (ਅ.) ਸੁਣ ਕੇ

"ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ **ਸਮਾਇ**।"

(ਕੰਨਾਂ ਰਾਹੀਂ ਸੁਣਕੇ ਧਿਆਨ ਜੋੜਦਾ ਹੈ)

– ਮਾਝ **੧**, ਵਾਰ ੨ਸ, **੧**, ੧:੨ (138)

(14) ਅਭਿਮਾਨ (ਮਹਾਨਕੋਸ਼)

"ਕੋਈ ਰਾਜਾ ਰਹਿਆ **ਸਮਾਇ**।"

– ਮਾਝ **੧**, ੧੮, ੧:੨ (354)

**ਸਮਾਇਓ** --- (1) ਲੀਨ ਹੋਣਾ, ਵੇਖੋ 'ਸਮਾਉ'

(2) ਵਿਆਪਕ, ਵੇਖੋ 'ਸਮਾਇ' (2)

(3) ਸਮਾ ਜਾਣਾ, ਪੂਰਾ ਆ..ਜਾਣਾ

"ਸਿੰਧੁ **ਸਮਾਇਓ** ਘਟੁਕੇ ਮਾਹਿ।"

– ਰਾਮ **੫**, ੫੧, ੩:੩ (899)

**ਸਮਾਇਆ** -- (1) ਸਮੇਟਿਆ, ਖਤਮ ਕੀਤਾ

"ਜਿਨਿ ਜਗੁ ਸਿਰਜਿ **ਸਮਾਇਆ** ਸੋ ਸਾਹਿਬੁ ਕੁਦਰਤਿ ਜਾਣੋਵਾ।"

– ਵਡ **੧**, ਅਲਾ ੪, ੧:੧ (581)

(2) ਲੀਨ ਹੋਣਾ, ਵੇਖੋ 'ਸਮਾਉ'

(3) ਵਿਆਪਕ, ਵੇਖੋ 'ਸਮਾਇ' (2)

(4) ਮਿਲ ਜਾਣਾ, ਰਲ ਜਾਣਾ ਵੇਖੋ 'ਸਮਾਇ' (3)

(5) ਵਰਤੀਨ ਲਗਾ (ਭਾਵ)

"ਦੁਤੀਆ ਅਰਧੋ ਅਰਧਿ **ਸਮਾਇਆ**।"

– ਰਾਮ **੫**, ੧੨, ੨:੩ (886)

(6) ਮਿਟ ਗਿਆ, ਵੇਖੋ 'ਸਮਾਇ' (4)

(7) ਵਾਸਾ ਹੋਇਆ, ਨਿਵਾਸ ਮਿਲਿਆ

"ਬਿਸਟਾ ਕੀਟ ਭਏ ਉਤ ਹੀ ਤੇ ਉਹ ਹੀ ਮਾਹਿ **ਸਮਾਇਆ**।"

– ਮਲਾ **੧**, ੩, ੨:੩ (1255)

**ਸਮਾਇਣੁ** --- (1) ਲੀਨ ਹੋਣ, ਵੇਖੋ 'ਸਮਾਉ'

(2) ਜਾਗ ਜੋ ਦੁੱਧ ਨੂੰ ਦਹੀ ਬਣਾਉਣ ਵਾਸਤੇ ਲਾਉਂਦੇ ਹਨ।

"ਦੂਧੁ ਕਰਮ ਫੁਨਿ ਸੁਰਤਿ **ਸਮਾਇਣੁ** ਹੋਇ ਨਿਰਾਸ ਜਮਾਵਹੁ।"

– ਸੂਹੀ **੧**, ੧, ੧:੨ (728)

(3) ਵਿਆਪਕ, ਵੇਖੋ 'ਸਮਾਇ' (2)

(4) ਸਮੇਟ ਲੈ, ਸਮਾ ਲੈ
"ਗੁਰ ਸਬਦੀ ਹਰਿ ਭਜੁ ਸੁਰਤਿ **ਸਮਾਇਣੁ**।"
- ਭੈਰ **੪**, ੧, ੧:੨ (1134)

**ਸਮਾਈ** ----- (1) ਲੀਨ ਹੋਣਾ, ਵੇਖੋ 'ਸਮਾਉ'
"ਆਤਮੁ ਚੀਨਿ ਪਰਮ ਪਦੁ ਪਾਇਆ ਸੇਵਾ ਸੁਰਤਿ **ਸਮਾਈ** ਹੇ।" (ਜੁੜੀ ਹੈ)
- ਮਾਰੂ **੪**, ਸੋਲਾ ੧, ੧੫:੩ (1070)
(2) ਵਿਆਪਕ, ਵੇਖੋ 'ਸਮਾਇ' (2)
(3) ਪਾਈ, ਰਖ ਦਿੱਤੀ
"ਮਾਈ ਅੰਧੀ ਸੁਰਤਿ **ਸਮਾਈ**।"
- ਮਾਝ **੫**, ੧੯, ੨:੧ (100)
"ਕਾਚੇ ਭਾਡੇ ਸਾਜਿ ਨਿਵਾਜੇ ਅੰਤਰਿ ਜੋਤਿ **ਸਮਾਈ**।"
- ਰਾਮ **੫**, ੧, ੨:੧ (882)

**ਹੋਰ ਰੂਪ:**

**ਸਮਾਈਐ** -
"ਇਕਨ੍ਹੀ ਦੁਧੁ **ਸਮਾਈਐ** ਇਕਿ ਚੁਲ੍ਹੈ ਰਹਨ੍ਹਿ ਚੜੇ।"
- ਆਸਾ **੧**, ਵਾਰ ੨੪ਸ, **੧**, ੧:੨ (475)
(4) ਸਮਾਈ ਕਰਨਾ/ਓਟ (ਪਨਾਹ) ਦੇਣਾ
"ਸਰਣਿ **ਸਮਾਣੀ** ਦਾਸ ਹਿਤ ਊਚੇ ਅਗਮ ਅਪਾਰ।"
- ਗਉ **੫**, ੧੧੬, ੩:੨ (203)
(5) ਮੁਕ ਜਾਣਾ, ਮਿਟ ਜਾਣਾ
"ਉਪਜੈ ਨਿਪਜੈ ਨਿਪਜਿ **ਸਮਾਈ**।"
- ਗਉ **ਕਬ**, ੧੧, ੧:੧ (325)
"ਪੰਚ **ਸਮਾਈ** ਸੁਖੀ ਸਭੁ ਲੋਗੁ।"
- ਆਸਾ **੧**, ਅਸ ੬, ੩:੩ (414)
(6) ਜਾਣਾ (ਰਲ ਜਾਣਾ)
"ਤਨ ਛੂਟੇ ਮਨੁ ਕਹਾ **ਸਮਾਈ**।"
- ਗਉ **ਕਬ**, ੩੬, ੪:੨ (330)
"ਤਾਗਾ ਤੂਟਾ ਗਗਨੁ ਬਿਨਸਿ ਗਇਆ ਤੇਰਾ ਬੋਲਤੁ ਕਹਾ **ਸਮਾਈ**।"
- ਗਉ **ਕਬ**, ੫੨, ੧*:੧ (334)

**ਹੋਰ ਰੂਪ:**

**ਸਮਾਈਆ** -
"ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ **ਸਮਾਇਆ**।"
- ਮਾਰੂ **੫**, ਵਾਰ ੬:੮ (1096)
(7) ਪ੍ਰਗਟ ਹੋ ਰਹੀ ਹੈ (ਭਾਵ)
"ਭਗਤ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ **ਸਮਾਈ**।"
- ਰਾਮ **੩**, ਅਸ ੨, ੨੦:੧ (909)

**ਸਮਾਏ** ----- (1) ਵਸ ਗਏ, ਟਿਕ ਗਏ
"ਦੁਖ ਨਾਠੇ ਸੁਖ ਆਇ **ਸਮਾਏ**।"

– ਗਉ **੫**, ੧੨੭, ੩:੧ (191)

"ਚਰਣ ਕਮਲ ਰਿਦ ਮਾਹਿ **ਸਮਾਏ** ਤਹ ਭਰਮੁ ਅੰਧੇਰਾ ਨਾਹੀ।"

– ਗੂਜ **੫**, ੧੯, ੧:੨ (499)

(2) ਲੀਨ ਹੋਣਾ, ਵੇਖੋ 'ਸਮਾਉ'

(3) ਵਿਆਪਕ, ਵੇਖੋ 'ਸਮਾਇ' (2)

(4) ਰਲ ਜਾਣਾ, ਵੇਖੋ 'ਸਮਾਇ' (3)

(5) ਮੁਕਾ ਦੇਵੇ, ਵੇਖੋ 'ਸਮਾਇ' (4)

"ਸਗਲੇ ਸੈਲ ਉਪਾਇ **ਸਮਾਏ** ਅਲਖੁ ਨ ਲਖਣਾ ਜਾਈ ਹੇ।" (ਨਾਸ ਕਰ ਦਿੱਤਾ)

– ਮਾਰੂ **੧**, ਸੋਲ ੨, ੬:੩ (1021)

"ਤੀਨਿ **ਸਮਾਏ** ਏਕ ਕ੍ਰਿਤਾਰਥ।" (ਮੁਕ ਜਾਂਦੇ ਹਨ)

– ਪ੍ਰਭ **੧**, ਅਸ ੬, ੫:੨ (1345)

(6) ਪੈਂਦਾ ਹੈ

"ਬਿਨੁ ਹਰਿ ਨਾਮ ਨ ਛੂਟਸੀ ਮਰਿ ਨਰਕ **ਸਮਾਏ**।"

-ਆਸਾ **੧**, ਅਸ ੧੮, ੫:੧ (420)

**ਸਮਾਸੀ** ----- (1) ਲੀਨ ਹੋਵਣਗੇ, ਸਮਾਵਣਗੇ

"ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ ਤੇ ਹਰਿ ਹਰਿ ਰੂਪਿ **ਸਮਾਸੀ**।"

– ਆਸਾ **੪**, ਸੋਪੁ ੧, ੩:੪ (11)

(2) ਨਾਸ ਹੋ ਜਾਣਗੇ

"ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ **ਸਮਾਸੀ**।"

– ਮਾਰੂ **੫**, ਵਾਰ ੧੮:੩ (1100)

**ਸਮਾਹਦਾ** ---- (ਸੰ. *ਸਵਾਹ*) ਪਹੁੰਚਾਉਂਦਾ, ਵੇਖੋ 'ਸੰਬਾਹਾ'

"ਸਭਨਾ ਰਿਜਕੁ **ਸਮਾਹਦਾ** ਪਿਆਰਾ ਦੂਜਾ ਅਵਰੁ ਨ ਕੋਇ।"

– ਸੋਰ **੪**, ੨, ੨:੨ (605)

**ਸਮਾਹਰਾ** ---- (1) ਸਮਾਉਂਦਾ ਹੈ

"ਸੋ ਭਗਤਾ ਮਨਿ ਵੁਠਾ ਸਚਿ **ਸਮਾਹਰਾ**।"

– ਗੂਜ **੫**, ਵਾਰ ੧੭:੬ (522)

"ਤੂੰ ਪੁਰਖੁ ਅਨੰਦੀ ਅਨੰਤ ਸਭ ਜੋਤਿ **ਸਮਾਹਰਾ**।"(ਸਮਾਇਆ ਹੋਇਆ)

– ਮਾਰੂ **੫**, ਵਾਰ ੫:੪ (1096)

**ਹੋਰ ਰੂਪ:**

**ਸਮਾਹਰਿ** –

"ਜਨ ਨਾਨਕ ਸਚੇ ਸਚਿ **ਸਮਾਹਰਿ**।"

– ਰਾਮ **੫**, ਵਾਰ ੧੮ਸ, **੫**, ੧:੫ (965)

**ਸਮਾਹੜਾ** ---- ਅਨੰਦ, ਖੁਸ਼ੀ, (ਸੰ. *ਸਮਕ੍ਵਾਸ*) ਹੌਸਲਾ, ਧੀਰਜ (ਦਰਪਣ) ਅਨੰਦ ਸਹਿਤ (ਮਹਾਨਕੋਸ਼)

"ਭਇਆ **ਸਮਾਹੜਾ** ਹਰਿ ਰਤਨੁ ਵਿਸਾਹਾ ਰਾਮ।"

– ਬਿਲਾ **੫**, ਛੰਤ ੧, ੨:੧ (845)

**ਸਮਾਹਾ** ----- (1) (ਸੰ. *ਸਵਾਹ*) ਪਹੁੰਚਾਉਣਾ, ਵੇਖੋ 'ਸਮਾਹਦਾ' ਤੇ 'ਸੰਬਾਹਾ'

"ਪਹਿਲੋ ਦੇ ਤੈਂ ਰਿਜਕੁ **ਸਮਾਹਾ**।"

– ਮਾਝ **੫**, ਅਸ ੩੫, ੬:੧ (130)

"ਜੀਅ ਜੰਤ ਸਭਿ ਪਾਛੈ ਕਰਿਆ ਪ੍ਰਥਮੇ ਰਿਜਕੁ **ਸਮਾਹਾ**।"

– ਸਾਰ **੫**, ਅਸ ੧, ੪:੨ (1235)

**ਹੋਰ ਰੂਪ:**

**ਸਮਾਹੀਐ** –

"ਜਿਸੁ ਰਖੈ ਕਿਰਪਾ ਧਾਰਿ ਰਿਜਕੁ **ਸਮਾਹੀਐ**।"

– ਰਾਮ **੫**, ਵਾਰ ੨:੨ (957)

**ਸਮਾਹੇ** –

"ਆਪਿ ਉਪਾਏ ਦਾਨੁ **ਸਮਾਹੇ**।"

– ਮਾਰੂ **੧**, ਸੋਲਾ ੫, ੧੧:੨ (1025)

**ਸਮਾਹੈ** –

"ਜੀਅਨ ਪ੍ਰਤਿਪਾਲਿ **ਸਮਾਹੈ**।"

– ਮਾਰੂ **੫**, ਵਾਰ ੨੧, ੩:੧ (1005)

(2) ਸਮਾਈ ਹੋਈ, ਵਿਆਪਕ ਹੋਣੀ

"ਬ੍ਰਹਮ ਗਿਆਨੀ ਕੈ ਗਰੀਬੀ **ਸਮਾਹਾ**।"

– ਗਉ **੫**, ਸੁਖ ੮, ੪:੩ (273)

"ਆਪੇ ਗੁਣ ਗਵਾਇਦਾ ਪਿਆਰਾ ਆਪੇ ਸਬਦਿ **ਸਮਾਹਾ**।"
(ਸਮਾਧੀ ਸਥਿਤ/ਮਹਾਨਕੋਸ਼)

– ਸੋਰ **੪**, ੬, ੧:੨ (606)

**ਹੋਰ ਰੂਪ:**

**ਸਮਾਹਿ** –

"ਅਮੁਲ ਭਾਇ ਅਮੁਲਾ **ਸਮਾਹਿ**।" (ਲੀਨ ਹੋਏ)

– ਜਪੁ **੧**, ੨੬:੪ (5)

**ਸਮਾਹੁ** –

"ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ **ਸਮਾਹੁ**।"

– ਮਾਝ **੫**, ਬਾਰਾ ੧੧:੫ (135)

**ਸਮਾਹੂ** –

"ਘਟ ਘਟੈ ਅੰਤਰਿ ਬ੍ਰਹਮ **ਸਮਾਹੂ**।"

– ਗਉ **੫**, ਬਾਅ ੪੬:੨ (259)

**ਸਮਾਹਿ -----** (1) ਲੀਨ, ਸਮਾਇਆ ਹੋਇਆ, ਵੇਖੋ 'ਸਮਾਹਾ' (2)

"ਨਾਨਕ ਨਦਰੀ ਮਨਿ ਵਸੈ ਗੁਰਮੁਖਿ ਸਹਜਿ **ਸਮਾਹਿ**।"

– ਗੂਜ **੩**, ਵਾਰ ੧ਸ, **੩**, ੧:੪ (508)

**ਹੋਰ ਰੂਪ:**

**ਸਮਾਹਿਓ** –

"ਗੁਰ ਪ੍ਰਸਾਦਿ ਗਾਵੈ ਗੁਣ ਨਾਨਕ ਸਹਜ ਸਮਾਧਿ **ਸਮਾਹਿਓ**।"

– ਕਾਨ **੫**, ੬, ੪:੧ (1299)

**ਸਮਾਂਹਿ** –

"ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ **ਸਮਾਂਹਿ**।"

- ਸਲੋ **੩**, ੫੩:੨ (1419)

**ਸਮਾਹੀ** -

"ਭਲੀ ਭਾਤਿ ਸਭ ਸਹਜਿ **ਸਮਾਹੀ**।"

- ਆਸਾ **੫**, ੬੬, ੨:੨ (395)

**ਸਮਾਹੁ** -

"ਸਚੈ ਮਹਲਿ ਸਚਿ ਨਾਮਿ **ਸਮਾਹੁ**।"

- ਗਉ **੩**, ੩੧, ੧:੩ (161)

(2) ਵਿਆਪਕ

"ਨਹ ਹੋਆ ਨਹ ਹੋਵਨਾ ਜਤ ਕਤ ਓਹੀ **ਸਮਾਹਿ**।"

- ਗਉ **੫**, ਬਾਅ ੨੦:੨ (254)

**ਹੋਰ ਰੂਪ:**

**ਸਮਾਹਿਓ** -

"ਸੰਤਹੁ ਘਟਿ ਘਟਿ ਰਹਿਆ **ਸਮਾਹਿਓ**।"

- ਸੋਰ **੫**, ੨੯, ੧*:੧ (617)

**ਸਮਾਹਿਆ** -

"ਸਹਜ ਅਨੰਦ ਗਾਵਹਿ ਗੁਣ ਗੋਵਿੰਦ ਪ੍ਰਭ ਨਾਨਕ ਸਰਬ **ਸਮਾਹਿਆ** ਜੀਉ।"

- ਮਾਝ **੫**, ੪੩, ੪:੩ (107)

(3) ਰਲ ਜਾਣਾ, ਭਾਗ ਬਣ ਜਾਣਾ

"ਟਲਹਿ ਜਾਮ ਕੇ ਦੂਤ ਤਿਹ ਜੁ ਸਾਧੂ ਸੰਗਿ **ਸਮਾਹਿ**।"

- ਗਉ **੫**, ਬਾਅ ੨੭:੬ (255)

"ਜਾ ਕੈ ਘਰਿ ਸਗਲੇ **ਸਮਾਹਿ**।"

- ਮਾਲੀ **੫**, ੫, ੨:੧ (987)

(4) ਵਸਦੀਆਂ

"ਨਾਨਕ ਏਵ ਨ ਜਾਪਈ ਕਿਥੈ ਜਾਇ **ਸਮਾਹਿ**।"

- ਸੋਰ **੪**, ਵਾਰ ੧੬ਸ, **੩**, ੨:੩ (648)

"ਤੁਰਕ ਮੰਤ੍ਰੁ ਕਨਿ ਰਿਦੈ **ਸਮਾਹਿ**।" (ਵਸਾਉਂਦੇ ਹਨ)

- ਰਾਮ **੩**, ਵਾਰ ੧੧ਸ, **੧**, ੧:੧੧ (951)

**ਹੋਰ ਰੂਪ:**

**ਸਮਾਹੀ** -

"ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ **ਸਮਾਹੀ**।"

- ਗਉ **ਕਬ**, ੪੮, ੨:੨ (333)

(5) ਸਮਾਈ ਹੋਣੀ

"ਹਰਿ ਬਿਨਾ ਕਤਹਿ **ਸਮਾਹਿ**।"

- ਬਿਲਾ **੫**, ਅਸ ੨, ੪:੪ (838)

"ਨਾਨਕ ਹੁਕਮੁ ਨ ਜਾਪਈ ਕਿਥੈ ਜਾਇ **ਸਮਾਹਿ**।"

- ਮਲਾ **੧**, ਵਾਰ ੧੯ਸ, **੧**, ੧:੪ (1286)

**ਸਮਾਹੀ -----** (1) ਰੁਝੇ ਰਹਿੰਦੇ ਹਨ

"ਜੋ ਕਿਛੁ ਕਰਤੁ ਹੈ ਕੋਈ ਹੈ ਰੇ ਤੈਸੇ ਜਾਇ **ਸਮਾਹੀ**।"

-ਗਉ **੩**, ੩੫, ੧*:੨ (162)

('ਨਿਰਣੈ' ਇਸ ਦੇ ਅਰਥ ਵੀ ਸਮਾ ਜਾਣ ਦੇ ਹੀ ਲੈਂਦੇ ਹਨ)

(2) ਸਮਾ ਜਾਣਾ, ਵੇਖੋ 'ਸਮਾਹਿ' (1)

'"ਨਾਨਾ ਰੂਪ ਸਦਾ ਹਹਿ ਤੇਰੇ ਤੁਝ ਹੀ ਮਾਹਿ **ਸਮਾਹੀ**।"

- ਮਾਝ **੩**, ੩੫, ੨:੨ (162)

**ਹੋਰ ਰੂਪ:**

**ਸਮਾਹੀ** –

"ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ **ਸਮਾਹੀ**।"

- ਸਲੋ **੧**, ੩੩:੨ (1412)

(3) ਵਸਦੇ ਹੋਣਾ, ਸਮਾਏ/ਵਿਆਪਕ ਹੋਣਾ– ਵੇਖੋ 'ਸਮਹਿ' (4)

'"ਘਟ ਘਟ ਅੰਤਰਿ ਸਰਬ ਸਮਾਹੀ।"

- ਗੋਂਡ **੫**, ੧੫, ੨:੨ (866)

**ਸਮਾਗਮ** ---- ਇਕੱਠ, ਸੰਗਤ

"ਏਕ ਪਲਕ ਸੁਖ ਸਾਧ **ਸਮਾਗਮ** ਕੋਇ ਬੈਕੁੰਠਹ ਪਾਏ।"

- ਸਾਰ **੫**, ੨੩, ੧*:੨ (1208)

**ਸਮਾਗਾ** ----- ਸਮਾਇਆ ਹੋਇਆ ਵਿਆਪਕ

"ਮਨ ਕਾ ਜੀਉ ਪਵਨਪਤਿ ਦੇਹੀ ਦੇਹੀ ਮਹਿ ਦੇਉ **ਸਮਾਗਾ**।"

- ਸੋਰ **੧**, ੧੦, ੪:੧ (598)

**ਸਮਾਗੈ** ----- ਸਮਾਗਮ/ਜੋੜ ਮੇਲ/ਸੰਗਤ ਦੁਆਰਾ

"ਮਨਿ ਤਨਿ ਪ੍ਰਭੁ ਆਰਾਧੀਐ ਮਿਲਿ ਸਾਧ **ਸਮਾਗੈ**।"

- ਬਿਲਾ **੫**, ੬੮, ੧:੧ (817)

**ਸਮਾਚਰਿਓ** -- ਅਭਿਆਸ ਕਰਨਾ, ਕਮਾਵਾਂ, ਅਮਲ ਕਰਨਾ

"ਗੁਰ ਸਬਦਿ **ਸਮਾਚਰਿਓ** ਨਾਮੁ ਟੇਕ ਸੰਗਾਦਿ ਬੋਹੈ।"

- ਸਵ **੪**, ਕਲ ੧੦:੨ (1398)

**ਸਮਾਚਰੀ** ---- ਪ੍ਰਗਟੀ, ਪੈਦਾ ਹੋਈ, ਉਪਜੀ

"ਐਸੀ ਬੁਧਿ **ਸਮਾਚਰੀ** ਘਟ ਮਾਹਿ ਤਿਆਗੀ।"

- ਬਿਲਾ **ਕਬ**, ੧੧, ੨:੨ (857)

**ਸਮਾਚਰੇ** ---- ਸੰਚਿਤ ਕੀਤੇ, ਇਕਠੇ ਕੀਤੇ (ਸ਼ਬਦਾਰਥ/ਦਰਪਣ) ਚੰਗੀ ਤਰ੍ਹਾਂ ਵਰਤੇ (ਸੰਧਿਆ) ਅਭਿਆਸ ਕਰਨਾ (ਮਹਾਨਕੋਸ਼)

"ਸੰਤੁ ਸੰਤੋਖ **ਸਮਾਚਰੇ** ਅਭਰਾ ਸਰੁ ਭਰਿਆ।"

- ਸਵ **੪**, ਕਲ ੧੩:੨ (1398)

**ਸਮਾਚਰਿਓ** -- ਵਿਚਰਨਾ, ਵਿਚ ਸਮਾਨਾ, (ਸ਼ਬਦਾਰਥ, ਦਰਪਣ)

"ਖੇਲੁ ਗੂੜਉ ਕੀਅਉ ਹਰਿ ਰਾਇ ਸੰਤੋਖਿ **ਸਮਾਚਰਿਓ**।"

- ਸਵ **੫**, ਕਲ ੪:੧ (1407)

('ਸੰਥਿਆ' ਨੇ 'ਸੰਤੋਖਿ ਸਮਾਚਰਿਓ' ਦੇ ਅਰਥ 'ਚਾਉ ਭਰਿਆ ਕੌਤਕ' ਕੀਤਾ ਹੈ)

**ਸਮਾਣਉ** ---- ਸਮਾਇਆ, ਸੰਮਿਲਤ ਹੋਇਆ
"ਖੇਲੁ ਗੂੜ੍ਉ ਕੀਅਉ ਹਰਿ ਰਾਇ ਸੰਤੋਖਿ ਸਮਾਚਰਿਉ ਬਿਮਲ ਬੁਧਿ ਸਤਿਗੁਰਿ **ਸਮਾਣਉ**।"

– ਸਵ **੫**, ਕਲ ੪:੧ (1407)

**ਸਮਾਣਾ** ----- (1) ਸਮਾਇਆ ਹੋਇਆ ਹੋਣਾ, ਵਿਆਪਕ ਹੋਣਾ
"ਠਾਕੁਰੁ ਸਰਬੇ **ਸਮਾਣਾ**।"

– ਸਿਰੀ **੫**, ੯੬, ੧*:੧ (51)

**ਹੋਰ ਰੂਪ:**

**ਸਮਾਣਿਆ** –
"ਸਚਾ ਸਬਦੁ ਵੀਚਾਰਿ ਸਚਿ **ਸਮਾਣਿਆ**।"

– ਮਾਝ **੧**, ਵਾਰ ੧੩:੪ (144)

(2) ਪ੍ਰਗਟ ਹੋਇਆ, ਵਿਆਪਕ ਹੋਇਆ
"ਦੁਖ ਗਇਆ ਸੁਖੁ ਆਇ **ਸਮਾਣਾ**।"

– ਵਡ **੧**, ਛੰਤ ੨, ੨:੨ (566)

(3) ਲੀਨ ਹੋਣਾ –
"ਮੇਰਾ ਹਰਿ ਪ੍ਰਭੁ ਸੇਜੈ ਆਇਆ ਮਨੁ ਸੁਖਿ **ਸਮਾਣਾ** ਰਾਮ।"

– ਬਿਲਾ **੪**, ਛੰਤ ੧, ੧:੧ (844)

**ਹੋਰ ਰੂਪ:**

**ਸਮਾਣਿਆ** –
"ਲਾਹਾ ਨਾਮੁ ਸੁ ਸਾਰੁ ਸਬਦਿ **ਸਮਾਣਿਆ**।"

– ਆਸਾ **੪**, ੬੪, ੧*:੨ (369)

**ਸਮਾਣੀ** –
"ਜੋਤੀ ਵਿਚਿ ਮਿਲਿ ਜੋਤਿ **ਸਮਾਣੀ** ਸੁਣਿ ਮਨ ਸਚਿ ਸਮਾਵਣਿਆ।"

– ਮਾਝ **੩**, ਅਸ ੫, ੧:੩ (111)

**ਸਮਾਣੀਆ** –
"ਗੁਰਮੁਖਿ ਸਹਜਿ **ਸਮਾਣੀਆ** ਹਰਿ ਹਰਿ ਮਨਿ ਭਾਇਆ।"

– ਗਉ **੩**, ੩੭, ੧:੪ (162)

(4) ਆਦਰ ਕੀਤਾ/ਸਮਾਨਿਆ/ ਪਰਵਾਨ ਕੀਤਾ ਗਿਆ
"ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ **ਸਮਾਣਾ**।"

– ਮਲਾ **੧**, ਵਾਰ ੨੫ਸ, **੧**, ੨:੧੮ (1290)

**ਸਮਾਣਿਆ** --- (1) ਸਮੋਇਆ, ਧਾਰਨ ਕੀਤਾ
"ਇਕ ਰਤੀ ਗੁਣ ਨ **ਸਮਾਣਿਆ** ਵਣਜਾਰਿਆ ਮਿਤ੍ਰਾ ਅਵਗਣ ਖੜਸਨਿ ਬੰਨਿ।"

– ਸਿਰੀ **੧**, ਪਹ ੨, ੫:੨ (76)

(2) ਸਮਾ ਜਾਣਾ, ਰਲ ਜਾਣਾ, ਵੇਖੋ 'ਸਮਾਣਾ' (1)
(3) ਲੀਨ ਹੋਣਾ, ਵੇਖੋ 'ਸਮਾਣਾ' (3)

**ਸਮਾਣੀਆ** –
"ਤੇਰਿਆ ਭਗਤਾ ਰਿਦੈ **ਸਮਾਣੀਆ**।"

- ਸਿਰੀ **੧**, ਅਸ ੨੮, ੧੨:੨ (72)

**ਸਮਾਣੀ** ----- (1) ਵਸ ਗਈ

"ਮਨ ਤਨ ਅੰਤਰਿ ਸਾਂਤਿ **ਸਮਾਣੀ**।"

- ਮਾਝ **੫**, ੩੮, ੩:੨ (105)

"ਸਤਿਗੁਰਿ ਸੇਵਿਐ ਰਿਦੈ **ਸਮਾਣੀ।**"

- ਮਾਝ **੩**, ਅਸ ੧੬, ੮:੨ (119)

**ਹੋਰ ਰੂਪ:**

(2) ਲੀਣ ਹੋਈ, ਵੇਖੋ 'ਸਮਾਣਾ' (2)

"ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ **ਸਮਾਣੀ**।"

- ਤਿਲੰ **੧**, ੪, ੨:੪ (722)

**ਹੋਰ ਰੂਪ:**

**ਸਮਾਣੇ** -

"ਹਰਿ ਜਨ ਹਰਿ ਹਰਿ ਨਾਮਿ **ਸਮਾਣੇ** ਦੁਖੁ ਜਨਮ ਮਰਣ ਭਵ ਖੰਡਾ ਹੇ।"

- ਗਉ **੪**, ਸੋਹ ੪, ੩:੧ (13)

(3) ਵਿਆਪਕ

"ਨਿਰਮਲ ਜੋਤਿ ਸਭ ਮਾਹਿ **ਸਮਾਣੀ**।"

- ਮਾਝ **੩**, ਅਸ ੨੦, ੧:੨ (121)

"ਸਤਿ ਪੁਰਖ ਸਭ ਮਾਹਿ **ਸਮਾਣੀ**।"

- ਗਉ **੫**, ਸੁਖ ੧੬, ੬:੪ (284)

"ਹਭ **ਸਮਾਣੀ** ਜੋਤਿ ਜਿਉ ਜਲ ਘਟਾਊ ਚੰਦ੍ਰਮਾ।"

- ਮਾਰੂ **੫**, ਵਾਰ ੨੪ਸ, **੫**, ੨:੧ (1029)

**ਹੋਰ ਰੂਪ:**

**ਸੰਮਾਣੀ** -

"ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ **ਸੰਮਾਣੀ**।"

- ਸਵ **੩**, ੧੩:੧ (1394)

(4) ਸਮਾਈ/ਰਲੀ ਹੋਈ

"ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ **ਸਮਾਣੀ**।"

- ਮਾਝ **੧**, ਵਾਰ ੨੬ਸ, **੧**, ੧:੧੯ (150)

"ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ।" (ਰਲ ਗਈ)

- ਤੁਖਾ **੧**, ਛੰਤ ੪, ੨:੫ (1111)

(5) ਸਮੋਣਾ, ਸੀਮਤ ਕਰਨਾ, ਦਬਣਾ

"ਹਉਮੈ ਮਾਰਿ ਮਨਸਾ ਮਨਹਿ **ਸਮਾਣੀ** ਗੁਰ ਕੈ ਸਬਦਿ ਪਛਾਤਾ।"

- ਸੋਰ **੩**, ਅਸ ੧, ੪:੩ (638)

(6) ਲਗੀ

"ਹਰਿ ਅੰਕ **ਸਮਾਣੀ** ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ।"

- ਤੁਖ **੧**, ਬਾਰਾ ੨:੩ (1107)

(7) ਫੈਲ ਜਾਂਦੀ, ਵਿਆਪਕ ਹੁੰਦੀ ਹੈ

"ਤਿਸ ਜਨ ਕੀ ਹੈ ਸਾਚੀ ਬਾਣੀ। ਗੁਰ ਕੈ ਸਬਦਿ ਜਗ ਮਾਹਿ **ਸਮਾਣੀ**।"

– ਬਸੰ **੩**, ੭, ੨:੨ (1174)

**ਸਮਾਣੇ** ----- (1) ਟਿਕ ਗਏ

"ਚਰਣ ਠਾਕੁਰ ਕੇ ਰਿਦੈ **ਸਮਾਣੇ**।"

– ਮਾਝ **੫**, ੩੮, ੧:੧ (105)

(2) ਲੀਨ ਹੋਏ, ਵੇਖੋ 'ਸਮਾਨੀ' (2)

(3) ਮੁਕ ਗਏ

"ਨਾਨਕ ਅਵਗਣ ਗੁਣਹ **ਸਮਾਣੇ** ਐਸੀ ਗੁਰਮਤਿ ਪਾਈ।"
(ਗੁਣਾਂ ਕਰਕੇ ਮੁਕ ਗਏ)

– ਤੁਖਾ **੧**, ਛੰਤ, ੩, ੩:੬ (1111)

(4) ਵਿਆਪਕ, ਸਮਾ ਰਿਹਾ

"ਘਟ ਘਟ ਅੰਤਰਿ ਤੁਮਹਿ **ਸਮਾਣੇ**।"

– ਭੈਰ **੫**, ੩੧, ੨:੪ (1144)

**ਸਮਾਤਾ** ----- ਸਮਾਂਦਾ ਹੈ

"ਨਾਨਕ ਸੋ ਜਨੁ ਸਚਿ **ਸਮਾਤਾ**।"

– ਗਉ **੫**, ਸੁਖ ੧੫, ੮:੧੦ (283)

**ਹੋਰ ਰੂਪ:**

**ਸਮਾਤਿ** –

"ਨਾਨਕ ਤੇ ਜਨ ਸਹਜਿ **ਸਮਾਤਿ**।"

– ਗਉ **੫**, ਸੁਖ ੪, ੫:੧੦ (267)

"ਪ੍ਰਭ ਤੇ ਹੋਏ ਪ੍ਰਭ ਮਾਹਿ **ਸਮਾਤਿ**।"

– ਗਉ **੫**, ਸੁਖ ੧੦, ੭:੮ (276)

**ਸਮਾਤੇ** –

"ਅਨਦਿਨੁ ਗੁਣ ਗਾਵਹਿ ਸਦ ਨਿਰਮਲ ਸਹਜੇ ਨਾਮਿ **ਸਮਾਤੇ**।"

– ਸਿਰੀ **੩**, ੨੪, ੫:੨ (69)

**ਸਮਾਧੰ** ----- (ਸੰ. *समाि* ) ਸਮਾਧੀ ਲਾਉਂਦੇ ਹਨ, ਧਿਆਨ ਵਿਚ ਸਥਿਤ ਹੁੰਦੇ ਹਨ

"ਸਿਲ ਪੂਜਸਿ ਬਗੁਲ **ਸਮਾਧੰ**।"

– ਆਸਾ **੧**, ਵਾਰ ੨੪ਸ, **੧**, ੨:੨ (470)

**ਹੋਰ ਰੂਪ:**

**ਸਮਾਧਿ** –

"ਮਾਇਆ ਭੂਲੇ ਸਿਧ ਫਿਰਹਿ **ਸਮਾਧਿ** ਨ ਲਗੈ ਸੁਭਾਇ।" (ਧਿਆਨ ਦੀ ਲੀਨਤਾ ਸਮਾਧੀ)

– ਸਿਰੀ **੩**, ਅਸ ੨੧, ੫:੧ (67)

(ਇਹ ਸ਼ਬਦ ਅਧਿਕਤਰ 'ਸੁੰਨ ਸਮਾਧਿ' ਅਥਵਾ 'ਸਹਿਜ ਸਮਾਧਿ' ਦੇ ਸਮਾਸ ਰੂਪ ਵਿਚ ਆਇਆ ਹੈ)

**ਸਮਾਧੀ** –

"ਗਾਵਹਿ ਸਿਧ **ਸਮਾਧੀ** ਅੰਦਰਿ ਗਾਵਨਿ ਸਾਧ ਵਿਚਾਰੇ।"

– ਜਪੁ **੧**, ੨੭:੮ (6)

**ਸਮਾਧਿਓ** --- ਲਿਵਲੀਨ ਹੋ/ਸਮਾਧੀ ਅਵਸਥਾ ਵਿਚ ਧਿਆਇਆ

"ਜਹ ਨਾਮੁ **ਸਮਾਧਿਓ** ਹਰਖੁ ਸੋਗੁ ਸਮ ਕਰਿ ਸਹਾਰੇ।"

- ਸਵ **੩**, ੬:੨ (1393)

**ਸਮਾਨ** ----- (1) ਬਰਾਬਰ, ਤੁਲ

"ਪਾਪ ਪੁੰਨ ਦੁਇ ਏਕ **ਸਮਾਨ**।"

- ਗਉ **ਕਬ**, ੯, ੩:੧ (325)

**ਹੋਰ ਰੂਪ:**

**ਸਮਾਨੰ** -

"ਜਗ ਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ **ਸਮਾਨੰ**।"

- ਆਸਾ **ਕਬ**, ੨੭, ੧:੧ (482)

**ਸੰਮਾਨ** -

"ਬੈਰੀ ਮੀਤ ਹੋਏ **ਸੰਮਾਨ**।"

- ਭੈਰ **੫**, ੪੦, ੩:੧ (1147)

**ਸਮਾਨਾ** -

"ਮੀਤ ਕੇ ਕਰਤਬ ਕੁਸਲ **ਸਮਾਨਾ**।"

- ਗਉ **੫**, ੧੦੯, ੧:੨ (187)

**ਸਮਾਨਾਂ** -

"ਊਚ ਊਨ ਸਭ ਏਕ **ਸਮਾਨਾਂ** ਮਨਿ ਲਾਗਾ ਸਹਜਿ ਧਿਆਨਾ ਹੇ।"

- ਮਾਰੂ **੫**, ਸੋਲਾ ੪, ੬:੩ (1075)

**ਸਮਾਨਿ** -

"ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰੁ ਸਮਾਨਿ।"

- ਗਉ **੫**, ਸੁਖ ੮, ੨:੫ (272)

"ਤ੍ਰਿਣ **ਸਮਾਨਿ** ਕਛੁ ਸੰਗਿ ਨ ਜਾਵੈ। (ਤਿਲ ਜਿੰਨਾਂ ਥੋਹੜਾ ਜਿਹਾ ਵੀ)

- ਗਉ **੫**, ਸੁਖ ੧੨, ੨:੨ (278)

**ਸਮਾਨੀ** -

"ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ **ਸਮਾਨੀ**।"

- ਗਉ **੫**, ਅਸ ੧੫, ੨:੧ (242)

**ਸਮਾਨੇ** -

"ਚਾਰਿ ਪਹਰ ਚਹੁ ਜੁਗਹ **ਸਮਾਨੇ**।"

- ਆਸਾ **੫**, ੧੫, ੨:੧ (375)

**ਸਮਾਨੈ** -

"ਸਾਚੁ ਕਹੈ ਸੋ ਬਿਖੈ **ਸਮਾਨੈ**।"

- ਗਉ **੫**, ੮੨, ੨:੨ (180)

**ਸੰਮਾਨੈ** -

"ਕੀਤੇ ਕਉ ਮੇਰੈ **ਸੰਮਾਨੈ** ਕਰਣਹਾਰੁ ਤ੍ਰਿਣੁ ਜਾਨੈ।"

- ਸੋਰ **੫**, ੧੮, ੨:੧ (613)

(2) ਸਮਾਇਆ, ਮਿਲਿਆ, ਰਲਿਆ

"ਸਹਜਿ ਸੁਭਾਇ ਨਾਨਕ ਮਿਲੇ ਜੋਤੀ ਜੋਤਿ **ਸਮਾਨ**।"

– ਬਿਲਾ **੫**, ੬੬, ੨:੨ (817)

"ਸਫਲ ਜਨਮੁ ਤਿਸੁ ਪ੍ਰਾਨੀ ਕੇਰਾ ਹਰਿ ਕੈ ਨਾਮਿ **ਸਮਾਨ**।" (ਸਮਾਉਂਦਾ ਹੈ)

– ਪ੍ਰਭਾ **੩**, ੫, ੧:੩ (1334)

**ਹੋਰ ਰੂਪ:**

**ਸਮਾਨਾ** –

"ਜੋਤਿ ਭਈ ਜੋਤੀ ਮਾਹਿ **ਸਮਾਨਾ**।"

– ਗਉ **੧**, ਅਸ ੧, ੭:੨ (221)

**ਸਮਾਨਾਂ** –

"ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ **ਸਮਾਨਾਂ**।"

–ਆਸਾ **ਕਬ,** ੧, ੪:੨ (475)

**ਸਮਾਨਾਨਾ** –

"ਕਾਟਿ ਸਕਤਿ ਸਿਵ ਸਾਜੁ ਪ੍ਰਗਾਸਿਓ ਏਕੈ ਏਕ **ਸਮਾਨਾਨਾ**।"

– ਗਉ **ਕਬ**, ੭੪, ੪:੧ (340)

**ਸਮਾਨਿਆ** –

"ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ **ਸਮਾਨਿਆ**।"

– ਆਸਾ **ਧਨਾ** ੧, ੪:੨ (487)

**ਸੰਮਾਨਿਆ** –

"ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ।"

– ਮਾਰੂ **ਜੈਦੇ** ੧, ੧*:੨ (1106)

**ਸਮਾਨੀ** –

"ਪ੍ਰਭ ਕੈ ਸਿਮਰਨਿ ਸਹਜਿ **ਸਮਾਨੀ**।"

– ਗਉ **੫**, ਸੁਖ ੧, ੭:੪ (263)

**ਸਮਾਨੁ** –

"ਆਤਮ ਰਾਮੁ ਪਛਾਣਿਆ ਸਹਜੇ ਨਾਮਿ **ਸਮਾਨੁ**।"

– ਸਿਰੀ **੩,** ੬੦, ੩:੨ (39)

**ਸਮਾਨੇ** –

"ਜਨ ਨਾਨਕ ਹਰਿ ਹਰਿ ਹਰਿ ਜਪਿ ਪ੍ਰਗਟੇ ਮਤਿ ਗੁਰਮਤਿ ਨਾਮਿ **ਸਮਾਨੇ**।"

– ਗਉ **੪**, ੫੬, ੪:੨ (170)

**ਸਮਾਨੋ** –

"ਸਹਜ **ਸਮਾਨੋ** ਤ ਭਰਮ ਭਾਜ।"

– ਬਸੰ **ਕਬ**, ੬, ੩:੪ (1195)

(3) ਇਕੋ ਜਿਹੀ

"ਸੀਤ ਮੰਦ ਸੁਗੰਧ ਚਲਿਓ ਸਰਬ ਥਾਨ **ਸਮਾਨ**।"

– ਮਾਰੂ **੫**, ਅਸ ੩, ੬:੧ (1018)

**ਹੋਰ ਰੂਪ:**

**ਸਮਾਨਿ** –

"ਬ੍ਰਹਮ ਗਿਆਨੀ ਕੈ ਦ੍ਰਿਸਟਿ **ਸਮਾਨਿ**।"

– ਗਉ ੫, ਸੁਖ ੮, ੧:੫ (272)

"ਇਤ ਉਤ ਦਹ ਦਿਸਿ ਰਵਿਓ ਮੇਰ ਤਿਨਹਿ **ਸਮਾਨਿ**।"

– ਕਲਿ **੫**, ੪, ੧:੧ (1322)

**ਸਮਾਨਿਆ** –

"ਜਲਿ ਥਲਿ ਮਹੀਅਲਿ ਪੂਰਿ ਪੂਰਨ ਕੀਟ ਹਸਤਿ **ਸਮਾਨਿਆ**।"

– ਆਸਾ **੫**, ਛੰਤ ੯, ੩:੩ (453)

**ਸਮਾਨੇ** –

"ਮਾਨੁ ਅਭਿਮਾਨੁ ਦੋਊ **ਸਮਾਨੇ** ਮਸਤਕੁ ਡਾਰਿ ਗੁਰ ਪਾਗਿਓ।"

– ਗਉ **੫**, ੧੬੦, ੧:੧ (215)

"ਕੀਟ ਹਸਤਿ ਮਹਿ ਪੂਰ **ਸਮਾਨੇ**।"

– ਗਉ **੫**, ਬਾਅ ੧੨:੫ (252)

**ਸਮਾਨੈ** –

"ਕਰਣੀ ਕੀਰਤਿ ਕਰਮ **ਸਮਾਨੈ**।"

– ਗਉ **੧**, ੬, ੩:੨ (223)

**ਸਮਾਨੋ** –

"ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ।"

– ਧਨਾ **੯**, ੩, ੧:੧ (685)

(4) ਜਿਹਾ, ਵਰਗਾ

"ਹਰਿ ਹਰਿ ਦਰਸ **ਸਮਾਨ** ਆਤਮਾ ਵੰਤ ਗਿਆਨ ਜਾਣੀਅ ਅਕਲ ਗਤਿ ਗੁਰ ਪਰਵਾਨ।"

– ਸਵ **੨**, ੪:੨ (1391)

**ਹੋਰ ਰੂਪ:**

**ਸਮਾਨਉ** –

"ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ।"

– ਤਿਲੰ **੯**, ੨, ੨:੨ (727)

**ਸਮਾਨਿ** –

"ਹਰਿ ਜਨ ਪ੍ਰਭਿ ਰਲਿ ਏਕੋ ਹੋਏ ਹਰਿ ਜਨ ਪ੍ਰਭੁ ਏਕ **ਸਮਾਨਿ** ਜੀਉ।"

– ਆਸਾ **੪**, ਛੰਤ ੨੩, ੩:੫ (447)

"ਖੀਰ **ਸਮਾਨਿ** ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ।"

– ਮਾਰੂ **ਕਬ**, ੯, ੨:੧ (1105)

**ਸਮਾਨਾ** ----- (1) ਮੁਕ ਜਾਣਾ

"ਕਿਆ ਡਰੀਐ ਡਰੁ ਡਰਹਿ **ਸਮਾਨਾ**।" (ਡਰ ਵਿਚ ਹੀ ਮੁਕ ਗਿਆ ਹੈ)

– ਗਉ **੧**, ੧੧, ੧*:੧ (154)

(2) ਵਿਆਪਕ, ਸਮਾਇਆ ਹੋਇਆ

"ਸੋ ਕਿਉ ਵਿਸਰੈ ਸਭ ਮਾਹਿ **ਸਮਾਨਾ**।"

– ਗਉ **੩**, ੨੭, ੧:੨ (159)

**ਹੋਰ ਰੂਪ:**

**ਸਮਾਨੀ** –

"ਘਟ ਘਟ ਅੰਤਰਿ ਜਿਸ ਕੀ ਜੋਤਿ **ਸਮਾਨੀ**।"

– ਬਿਲਾ **੩**, ਅਸ ੧, ੪:੨ (832)

**ਸਮਾਨੇ** –

"ਸਰਬ ਨਿਰੰਤਰਿ ਤੁਮਹਿ **ਸਮਾਨੇ** ਜਾ ਕਉ ਤੁਧੁ ਆਪਿ ਬੁਝਾਈ।"

– ਸੋਰ **੫**, ੮, ੩:੧ (610)

**ਸਮਾਨੋ** –

"ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ **ਸਮਾਨੋ** ਏਕੈ ਓਹੀ।"

– ਗਉ **੫**, ੧੨੯, ੧:੧ (207)

(3) ਤੁਲ, ਬਰਾਬਰ, ਵੇਖੋ 'ਸਮਾਨ' (1)

(4) ਸਮਾਗਈ, ਵੇਖੋ 'ਸਮਾਨ' (2)

"ਨਾਨਕ ਗੁਰਮਤਿ ਸਹਜਿ **ਸਮਾਨਾ**।"

– ਗਉ **੧**, ਅਸ ੧, ੮:੪ (221)

(5) ਸ਼ਾਮਿਆਨਾ, ਚੰਦੋਆ, ਰਾਜਗੀਰੀ ਦਾ ਨਿਸ਼ਾਨ, ਭਾਵ ਪਰਤਾਪ, ਸ਼ਾਹੀ ਪਰਤਾਪ

"ਊਚ **ਸਮਾਨਾ** ਠਾਕੁਰ ਤੇਰੋ ਅਵਰ ਨ ਕਾਹੂ ਤਾਨੀ।"

– ਟੋਡੀ **੫**, ੧, ੧:੧ (711)

(6) ਸ਼ਾਮਲ, ਰਲਿਆ ਹੋਇਆ

"ਮਨਮੁਖ ਤਤੁ ਨ ਜਾਣਨੀ ਪਸ਼ੂ ਮਾਹਿ **ਸਮਾਨਾ**।"

– ਮਾਰੂ **੧**, ਅਸ ੧, ੩:੩ (1009)

(7) ਵਾਂਗ

"ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸ਼ੂ **ਸਮਾਨਾ**।" (ਵਾਂਗ)

– ਭੈਰ **੫**, ੧੪, ੨:੨ (1139)

**ਸਮਾਨਾਂ** ----- (1) ਸਮਾ ਗਏ, ਮਿਲ ਗਏ, ਵੇਖੋ 'ਸਮਾਨ' (2)

"ਜਗਜੀਵਨ ਸਿਉ ਜੀਉ **ਸਮਾਨਾਂ**।" (ਲੀਣ ਹੋ ਗਿਆ)

– ਬਿਲਾ **ਨਾਮ**, ੧, ੨:੨ (858)

(2) ਵਰਗਿਆਂ, ਜੇਹਿਆਂ

"ਸਨਕ ਸਨੰਦ ਮਹੇਸ **ਸਮਾਨਾਂ**।"

– ਧਨਾ **ਕਬ**, ੧, ੧:੧ (691)

(3) ਬਰਾਬਰ, ਤੁਲ, ਵੇਖੋ 'ਸਮਾਨ' (1)

(4) ਆਇਆ ਹਾਂ (ਭਾਵ)

"ਦਾਸੁ ਕਬੀਰੁ ਤੇਰੀ ਪਨਹ **ਸਮਾਨਾਂ**।"

– ਭੈਰ **ਕਬ**, ੧੫, ੪:੩ (1161)

**ਸੰਮਾਨਿ** ----- ਵਾਂਗ

"ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ ਸਲਲ ਕਉ ਸਸਲਿ **ਸੰਮਾਨਿ** ਆਇਆ।"

– ਮਾਰੂ **ਜੈਦੇ**, ੧, ੨:੧ (1106)

**ਸਮਾਨਿਆ** --- (1) ਇਕੋ ਜਿਹਾ, ਵੇਖੋ ਸਮਾਨ (3)

(2) ਸਮਾ ਗਿਆ, ਰਲ/ਮਿਲ ਗਿਆ, ਵੇਖੋ 'ਸਮਾਨ' (2)

(3) ਧਾਰਨੇ, ਗ੍ਰਹਿਣ ਕਰਕੇ

"ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ **ਸਮਾਨਿਆ**।"

– ਤੁਖਾ **੧**, ਬਾਰਾ ੧੫:੨ (1109)

(4) ਪਰੇ ਰਹਿਣਾ, ਫਸੇ ਰਹਿਣਾ

"ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ ਦੁਰਮਤਿ ਦੂਖ **ਸਮਾਨਿਆ**।"

– ਸਾਰ **੧**, ੨, ੩:੨ (1197)

**ਸਮਾਨੀ** ----- (1) ਸਮਾ ਗਈ, ਵੇਖੋ 'ਸਮਾਨ' (2)

"ਜੋਤਿ ਸਮਾਇ **ਸਮਾਨੀ** ਜਾ ਕੈ ਅਛਲੀ ਪ੍ਰਭੁ ਪਹਿਚਾਨਿਆ।" (ਵਸ/ਸਮਾ ਗਈ)

– ਆਸਾ **ਧੰਨਾ**, ੧, ੪:੧ (487)

(2) ਪ੍ਰਵੇਸ਼ ਕਰ ਗਈ

"ਗੁਰ ਪਰਸਾਦਿ ਐਸੀ ਬੁਧਿ **ਸਮਾਨੀ**।"

– ਗਉ **ਕਬ**, ੬੧, ੩:੧ (337)

"ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ **ਸਮਾਨੀ**।"

– ਸਾਰ **੧**, ੧, ੩:੧ (1197)

**ਸਮਾਯਉ** ---- ਲੀਨ ਹਨ, ਸਮਾਏ ਹੋਏ ਹਨ

"ਮਤਿ ਮਾਤਾ ਸੰਤੋਖੁ ਪਿਤਾ ਸਰਿ ਸਹਜ **ਸਮਾਯਉ**।"

– ਸਵ **੪**, ਕਲ ੮:੩ (1397)

**ਸਮਾਰ** ----- ਸੰਭਾਲਣ/ਚੇਤੇ/ਯਾਦ ਕਰਨ ਨਾਲ, ਹੋਰ ਵੇਖੋ 'ਸੰਮ੍ਹਲਾ'

"ਭਉ ਨਾਹੀ ਸੁਖ ਸਹਜ ਅਨੰਦਾ ਅਨਿਕ ਓਹੀ ਰੇ ਏਕ **ਸਮਾਰ**।"

– ਦੇਵ **੫**, ੩੬, ੧*:੨ (535)

**ਹੋਰ ਰੂਪ:**

**ਸਮਾਰਉ** –

"ਪ੍ਰਭੁ ਅਪੁਨਾ ਸਾਸਿ ਸਾਸਿ **ਸਮਾਰਉ**।" (ਮੈਂ ਚੇਤੇ ਕਰਦਾ ਹਾਂ)

– ਮਾਝ **੫**, ੩੩, ੩:੧ (104)

"ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ **ਸਮਾਰਉ** ਨਾਮੁ।" (ਯਾਦ ਕਰਾਂ)

– ਆਸਾ **੪**, ੬੨, ੧:੨ (368)

**ਸਮਾਰਸਿ** –

"ਅਪੁਨੇ ਪ੍ਰਭ ਕਉ ਕਿਉ ਨ **ਸਮਾਰਸਿ** ਰੇ।"

– ਮਾਰੂ **੫**, ੭, ੧*:੧ (1000)

**ਸਮਾਰਹੁ** –

"ਹਰਿ ਸਿਮਰਹੁ ਗੁਰ ਬਚਨ **ਸਮਾਰਹੁ** ਸੰਗਤਿ ਹਰਿ ਜਨ ਭਾਉ ਕਰੇ।"

– ਮਾਰੂ **੧**, ਅਸ ੮, ੧੨:੧ (1014)

**ਸਮਾਰਿ** –

"ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ ਹਰਿ ਹਰਿ ਨਾਮੁ **ਸਮਾਰਿ**।"

– ਸਿਰੀ **੪**, ਪਹ ੩, ੧:੨ (76)

**ਸਮਾਰਿਆ** –

"ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ ਜਿਨ ਹਿਰਦੈ ਨਾਮੁ **ਸਮਾਰਿਆ**।"

– ਗਉ **੪**, ਵਾਰ ੨੦ਸ, **੪**, ੨:੯ (312)

**ਸਮਾਰੇ** –

"ਅਪੁਨੇ ਜਨ ਕਉ ਸਾਸਿ ਸਾਸਿ **ਸਮਾਰੇ**।" (ਧਿਆਨ ਵਿਚ ਰੱਖੇ, ਚੇਤੇ ਰੱਖੇ)

- ਗਉ **੫**, ਸੁਖ ੧੦, ੮:੯ (276)

"ਜਿਸੁ ਕਾ ਇਹੁ ਖੇਲੁ ਸੋਈ ਕਰਿ ਵੇਖੈ ਜਨ ਨਾਨਕ ਨਾਮੁ **ਸਮਾਰੇ**।"

- ਗਉ **੪**, ਵਾਰ ੨੭ਸ, **੪**, ੧:੮ (312)

**ਸਮਾਰੈ** –

"ਸਾਸਿ ਸਾਸਿ ਜਨੁ ਨਾਮੁ **ਸਮਾਰੈ**।"

- ਗਉ **੫**, ੧੧੮, ੩:੨ (189)

**ਸਮਾਰਿਆ** --- (1) ਸੰਭਾਲਿਆ, ਪਾਲਿਆ, ਨਿਬਾਹਿਆ

"ਪ੍ਰਭਿ ਅਪਣਾ ਬਿਰਦੁ **ਸਮਾਰਿਆ**।"

- ਸਿਰੀ **੧**, ੨੮, ੧੮:੨ (72)

**ਹੋਰ ਰੂਪ:**

**ਸਮਾਰੇ** –

"ਪ੍ਰਭਿ ਅਪੁਨਾ ਬਿਰਦੁ **ਸਮਾਰੇ**।"

- ਸੋਰ **੫**, ੭੩, ੨:੨ (627)

(2) ਯਾਦ ਕੀਤਾ, ਵੇਖੋ 'ਸਮਾਰ'

(3) ਸੰਭਾਲਦਾ ਹੈ

"ਹਰਿ ਪ੍ਰਭੁ ਠਾਕੁਰੁ ਰਵਿਆ ਸਭ ਠਾਈ ਸਭੁ ਚੇਰੀ ਜਗਤੁ **ਸਮਾਰੇ**।"

- ਨਟ **੪**, ਅਸ ੪, ੩:੧ (982)

"ਬਿਸਰਤ ਨਾਮ ਐਸੇ ਦੋਖ ਲਾਗਹਿ ਜਮੁ ਮਾਰਿ **ਸਮਾਰੇ** ਨਰਕਿ ਖਰੇ।"

- ਮਾਰੂ **੧**, ਅਸ ੮, ੮:੨ (1014)

**ਹੋਰ ਰੂਪ:**

**ਸੰਮਾਰੇ** –

"ਜੀਉ ਬਾਰਿਕ ਮਾਤਾ **ਸੰਮਾਰੇ**।"

- ਮਾਝ **੫**, ੩੬, ੨:੨ (105)

**ਸਮਾਰੈ** –

"ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ **ਸਮਾਰੈ**।"

- ਗਉ **੫**, ਸੁਖ ੧੮, ੧:੧੦ (286)

**ਸਮਾਲਸੀ** --- ਯਾਦ ਕਰੇਗਾ

"ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ **ਸਮਾਲਸੀ** ਬੋਲਾ।"

- ਤਿਲੰ **੧**, ੫, ੨:੪ (723)

**ਹੋਰ ਰੂਪ:**

**ਸਮਾਲਹਿ** –

"ਹਰਿ ਨਾਮੁ **ਸਮਾਲਹਿ** ਸੇ ਵਡਭਾਗੀ।"

- ਮਾਝ **੩**, ਅਸ ੧੮, ੫:੨ (120)

"ਨਾਮੁ **ਸਮਾਲਹਿ** ਸੁਖਿ ਵਸਹਿ ਭਾਈ ਸਦਾ ਸੁਖੁ ਸਾਂਤਿ ਸਰੀਰ।" (ਜਪੇ, ਯਾਦ ਰੱਖੇ)

- ਸੋਰ **੩**, ਅਸ ੩, ੮:੧ (639)

**ਸਮਾਲਹੁ** –

"ਮੂਲੁ **ਸਮਾਲਹੁ** ਅਚੇਤ ਗਵਾਰਾ।"

– ਆਸਾ **੫**, ੧੪, ੧*:੧ (374)

**ਸਮਾਲਹੇ** –
"ਸਾਥਿ ਤੇਰੈ ਸੋ ਸਹੁ ਸਦਾ ਹੈ ਇਕੁ ਖਿਨੁ ਹਰਿ ਨਾਮੁ ਸਮਾਲਹੇ।"
– ਅਸ **੩,** ਛੰਤ ੭, ੩:੩ (440)

**ਸਮਾਲਾ –**
"ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ **ਸਮਾਲਾ**।" (ਯਾਦ ਕਰਦੀ, ਜਪਦੀ)
– ਸੂਹੀ **੩,** ਅਸ ੨, ੨:੩ (754)

**ਸਮਾਲਿ –**
"ਨਾਨਕ ਗੁਰਮਤਿ ਉਬਰੇ ਸਚਾ ਨਾਮੁ **ਸਮਾਲਿ**।"
– ਸਿਰੀ **੩,** ੪੩, ੪:੩ (30)

"ਮੁਕਤੇ ਸੇਈ ਭਾਲੀਅਹਿ ਜਿ ਸਚਾ ਨਾਮੁ **ਸਮਾਲਿ**।"
– ਸਿਰੀ **੫,** ੭੩, ੨:੩ (43)

"ਤੂਹੈ ਰਾਖਹਿ ਸਾਰਿ **ਸਮਾਲਿ**।" (ਖਬਰ ਰੱਖ ਕੇ)
– ਗਉ **੫,** ੧੭੪, ੧:੨ (200)

**ਸੰਮਾਲਿ** –
"ਰੋਵੈ ਕੰਤ **ਸੰਮਾਲਿ** ਸਦਾ ਗੁਣ ਸਾਰਿ ਨਾ ਪਿਰੁ ਮਰੈ ਨ ਜਾਇ।"
–ਵਡ **੩**, ਅਲਾ ੨, ੧:੩ (583)

**ਸਮਾਲਿਆ –**
"ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ **ਸਮਾਲਿਆ**।"
– ਸਿਰੀ **੪,** ਛੰਤ ੧, ੩:੩ (78)

**ਸਮਾਲਿਹੁ –**
"ਸਾਚੋ ਸਾਚੁ **ਸਮਾਲਿਹੁ** ਦੁਖੁ ਜਾਇ।"
– ਧਨਾ **੩,** ੫, ੧:੩ (665)

**ਸਮਾਲੀ –**
"ਜਾ ਦੁਖੁ ਲਾਗੈ ਤਾ ਤੁਝੈ **ਸਮਾਲੀ**।" (ਯਾਦ ਕਰਦੀ ਹਾਂ)
– ਸਿਰੀ **੧,** ੩੧, ੧*:੨ (25)

**ਸਮਾਲੀਐ –**
"ਖਿਨੁ ਖਿਨੁ ਨਾਮੁ **ਸਮਾਲੀਐ** ਗੁਰਮੁਖਿ ਪਾਵੈ ਕੋਇ।"
– ਸਿਰੀ **੩,** ੪੨, ੧:੨ (29)

**ਸਮਾਲੇ –**
"ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ **ਸਮਾਲੇ**।"
– ਸਿਰੀ **੫,** ਛੰਤ ੨, ੧:੧ (79)

**ਸੰਮਾਲੇਹੁ –**
"ਗੁਰੂਦੁਆਰੈ ਹੋਇ ਕੈ ਸਾਹਿਬੁ **ਸੰਮਾਲੇਹੁ**।"
– ਬਿਹਾ **੪,** ਵਾਰ ੧੫ਸ, **੩,** ੨:੨ (554)

**ਸੰਮਾਲੇਨਿ –**
"ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ **ਸੰਮਾਲੇਨਿ**।"
– ਗਉ **੪,** ਵਾਰ ੨੨ਸ, **੪,** ੧:੬ (313)

**ਸਮਾਲੇਨਿ –**

"ਸਚੈ ਲਾਏ ਸਚਿ ਲਗੇ ਸਦਾ ਸਚੁ **ਸਮਾਲੇਨਿ**।"

- ਰਾਮ **੩,** ਵਾਰ ੧੦ਸ, **੩,** ੧:੪ (951)

**ਸਮਾਲੈ –**

"ਹਰਿ ਨਾਮਾ ਹਰਿ ਹਰਿ ਕਦੇ ਨ **ਸਮਾਲੈ** ਜਿ ਹੋਵੈ ਅੰਤਿ ਸਖਾਈ।"

- ਸਿਰੀ **੪,** ਪਹ, ੩, ੩:੩ (76)

**ਸਮਾਲਹਿ ----** (1) ਯਾਦ ਕਰੇ, ਜਪੇਂ, ਵੇਖੋ 'ਸਮਾਲਸੀ'

**ਹੋਰ ਰੂਪ:**

**ਸਮ੍ਾਲਹਿ –**

"ਸਾਚੁ **ਸਮ੍ਾਲਹਿ** ਸਾਚਿ ਸਮਾਹਿ।"

- ਬਸੰ **੩,** ੩, ੧*:੨ (1172)

(2) ਸੰਭਾਲੇ, ਸਾਂਭੇ

"ਅਪਣਾ ਘਰੁ ਨ **ਸਮਾਲਹਿ** ਅੰਤਿ ਵਿਗੂਤੇ।"

- ਮਾਰੂ **੩,** ਸੋਲਾ ੫, ੧੫:੨ (1049)

"ਸਰਬ ਪ੍ਰਤਿਪਾਲਹਿ ਸਗਲ **ਸਮਾਲਹਿ** ਸਗਲਿਆ ਤੇਰੀ ਛਾਉ।"

- ਕੇਦਾ **੫,** ੪, ੨:੧ (1120)

**ਹੋਰ ਰੂਪ:**

**ਸੰਮਾਲਤਾ –**

"ਸਾਸਿ ਸਾਸਿ **ਸੰਮਾਲਤਾ** ਮੇਰਾ ਪ੍ਰਭੁ ਸੋਈ।" (ਖਬਰਦਾਰੀ, ਸੰਭਾਲ)

- ਧਨਾ **੫,** ੨੭, ੨:੨ (677)

**ਸਮਾਲਿ –**

"ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ **ਸਮਾਲਿ**।"

- ਸਿਰੀ **੧,** ੨੩, ੧:੧ (22)

"ਮਨ ਕਰਹਲਾ ਵੀਚਾਰੀਆ ਵੀਚਾਰਿ ਦੇਖੁ **ਸਮਾਲਿ**।" (ਸੰਭਾਲ ਕੇ ਵੇਖ)

- ਗਉ **੪,** ਕਰ ੨, ੧:੧ (234)

"ਆਪਿ ਛਡਾਏ ਛੁਟੀਐ ਸਤਿਗੁਰ ਚਰਣ **ਸਮਾਲਿ**।" (ਪਕੜ)

- ਗਉ **੪,** ਕਰ ੨, ੪:੨ (235)

**ਸਮਾਲੀਅਨਿ –**

"ਨਿਤ ਨਿਤ ਜੀਅੜੇ **ਸਮਾਲੀਅਨਿ** ਦੇਖੈਗਾ ਦੇਵਣਹਾਰੁ।"

- ਗਉ **੧,** ਸੋਲਾ ੧, ੨:੧ (12)

**ਸਮਾਲੀਐ –**

"ਭੀ ਸੋ ਫੋਗੁ **ਸਮਾਲੀਐ** ਦਿਚੈ ਅਗਿ ਜਾਲਾਇ।"

- ਮਾਝ **੧,** ਵਾਰ ੧੧ਸ, **੧,** ੨:੪ (143)

"ਨਿਤ ਨਿਤ ਖਰਾ **ਸਮਾਲੀਐ** ਸਚੁ ਸਉਦਾ ਪਾਈਐ।"

- ਆਸਾ ੧ ਅਸ ੨੦, ੫:੧ (421)

**ਸਮਾਲੇ –**

"ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ **ਸਮਾਲੇ**।"

- ਜਪੁ **੧,** ੨੭:੧ (6)

**ਸੰਮਾਲੇ –**

"ਨਾਨਕ ਜੰਤ ਉਪਾਇ ਕੈ **ਸੰਮਾਲੇ** ਸਭਨਾਹ।"

- ਆਸਾ **੧,** ਵਾਰ ੮ਸ, **੧,** ੧:੫ (467)

**ਸਮਾਲੈ –**

"ਉਗਵੈ ਦਿਨਸੁ ਆਲੁ ਜਾਲੁ **ਸਮਾਲੈ** ਬਿਖੁ ਮਾਇਆ ਕੇ ਬਿਸਥਾਰੇ।"

- ਨਟ **੪,** ਅਸ ੨, ੫:੧ (981)

**ਸਮਾਲਿ** ----- (1) ਸਮਝ

"ਕੇਤੀ ਨਾਰਿ ਵਰੁ ਏਕੁ **ਸਮਾਲਿ**।" (ਇਹ ਸਮਝ ਕਿ ਇਕ ਪਤੀ ਤੇ ਕਿਤਨੀਆਂ ਹੀ ਉਸ ਦੀਆਂ ਪਤਨੀਆਂ ਹਨ)

- ਰਾਮ **੧,** ਦਓ ੨੧:੬ (932)

(2) ਯਾਦ ਕਰ, ਵੇਖੋ 'ਕਮਾਲਸੀ'

(3) ਸਾਂਭ, ਵੇਖੋ 'ਸਮਾਲਹਿ'

**ਸਮਾਲਿਆ** --- (1) ਯਾਦ ਰਖਿਆ, ਵੇਖੋ 'ਸਮਾਲਸੀ'

(2) ਧਿਆਨ ਰਖਦਾ ਹੈ

"ਸਾਸਿ ਗ੍ਰਾਸਿ ਹੋਇ ਸੰਗਿ **ਸਮਾਲਿਆ**।"

- ਮਾਰੂ **੫,** ਸੋਲਾ ੧, ੩:੨ (1071)

**ਸਮਾਲੇ** ----- (1) ਪੂਰਾ ਕਰੇ

"ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ **ਸਮਾਲੇ**।"

- ਧਨਾ **੫,** ੪੬, ੧:੧ (682)

(2) ਯਾਦ ਕਰੇ, ਵੇਖੋ 'ਸਮਾਲਸੀ'

(3) ਸਾਂਭੇ, ਸੰਭਾਲੇ, ਵੇਖੋ 'ਸਮਾਲਹਿ'

**ਸਮਾਲੈ** ----- (1) ਰਖੇ

"ਪ੍ਰਤਿਪਾਲੈ ਨਿਤ ਸਾਰਿ **ਸਮਾਲੈ** ਇਕੁ ਗੁਨੁ ਨਹੀ ਮੂਰਖਿ ਜਾਤਾ ਰੇ।" (ਖਬਰ ਰੱਖਦਾ ਹੈ)

- ਸੋਰ **੫,** ੧੩, ੧:੨ (612)

(2) ਯਾਦ ਕਰੇ, ਵੇਖੋ 'ਸਮਾਲਸੀ'

**ਸਮਾਵਉ** ---- ਵੇਖੋ 'ਸਮਾਉ' ਲੀਨ ਹੋਣਾ, ਰਲ ਜਾਣਾ, ਸਮਾ ਜਾਣਾ, ਵੇਖੋ 'ਸਮਾਇ' (3)

"ਹੋਇ ਸਗਲ ਕੀ ਰੇਣੁਕਾ ਹਰਿ ਸੰਗਿ **ਸਮਾਵਉ**।"

- ਗਉ **੫,** ਵਾਰ ੧੭:੩ (322)

**ਹੋਰ ਰੂਪ:**

**ਸਮਾਵਈ –**

"ਚਲੈ ਸਦਾ ਰਜਾਇ ਅੰਕਿ **ਸਮਾਵਈ**।"

- ਆਸਾ **੧,** ਅਸ ੧੭, ੨:੨ (420)

**ਸਮਾਵਏ –**

"ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ **ਸਮਾਵਏ**।"

- ਵਡ **੧,** ਛੰਤ ੨, ੪:੪ (567)

**ਸਮਾਵਸੀ –**

"ਸਚੇ ਮਾਹਿ **ਸਮਾਵਸੀ** ਜਿਸ ਨੋ ਨਦਰਿ ਕਰੇਇ।"

- ਮਾਰੂ **੩,** ਵਾਰ ੯ਸ, **੩,** ੨:੭ (1089)

**ਸਮਾਵਹਿ –**

"ਨਾਨਕ ਗੁਰਮੁਖਿ ਸਚਿ **ਸਮਾਵਹਿ** ਸਚੁ ਨਾਮੁ ਉਰ ਧਾਰਿ।"

– ਸਿਰੀ **੪,** ਵਾਰ ੧੯ਸ, **੩,** ੨:੫ (89)

**ਸਮਾਵਹਿਗੇ –**

"ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ **ਸਮਾਵਹਿਗੇ**।"

– ਮਾਰੂ **ਕਬ,** ੪, ੧:੧ (1103)

**ਸਮਾਵਣੀ ----** (1) ਲੀਨ ਹੋਵੇ, ਵੇਖੋ 'ਸਮਾਵਉ'

(2) ਸਹਾਰੀ ਜਾਂਦੀ, ਸੁਖਾਂਦੀ

"ਇਤੀ ਮੰਝਿ ਨ **ਸਮਾਵਣੀ** ਜੇ ਗਲਿ ਪਹਿਰਾ ਹਾਰੁ।"

– ਮਾਰੂ **੫,** ਵਾਰ ੩ਸ, **੫,** ੩:੨ (1095)

**ਸਮਾਵਣੇ ----** (1) ਵਸ ਜਾਇ, ਸਮਾ ਜਾਏ

"ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ **ਸਮਾਵਣੇ**।"

– ਤੁਖਾ **੧,** ਬਾਰਾ ੯:੬ (1108)

(2) ਲੀਨ ਹੋਏ, ਵੇਖੋ 'ਸਮਾਵਉ'

**ਸਮਾਵਹਿ ----** (1) ਖਚਿਤ, ਰੁਝੇ ਹੋਏ; ਮਹਿਦੂਦ (ਸ਼ਬਦਾਰਥ)

"ਤੇਰੇ ਤੀਨਿ ਗੁਣਾ ਸੰਸਾਰਿ **ਸਮਾਵਹਿ** ਅਲਖੁ ਨ ਲਖਣਾ ਜਾਈ ਰੇ।" (ਖਚਿਤ, ਰੁਝੇ ਹੋਏ)

– ਗਉ **੧,** ੧੬, ੧*:੨ (156)

(2) ਲੀਨ ਹੋਣ, ਵੇਖੋ 'ਸਮਾਵਉ'

**ਹੋਰ ਰੂਪ:**

**ਸਮਾਵਹੀ –**

"ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ **ਸਮਾਵਹੀ**।"

– ਮਾਰੂ **੫,** ਵਾਰ ੩:੨ (1095)

**ਸਮਾਵਹੁ –**

"ਤਿਸਹਿ ਧਿਆਵਹੁ ਸਚਿ **ਸਮਾਵਹੁ** ਓਸੁ ਵਿਟਹੁ ਕੁਰਬਾਣੁ ਕੀਆ।"

– ਆਸਾ **੧,** ਪਟੀ ੩੩:੨ (434)

**ਸਮਾਵਣਿਆ –**

"ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ **ਸਮਾਵਣਿਆ**।"

– ਮਾਝ **੧,** ਅਸ ੧, ੭:੩ (109)

**ਸਮਾਵਤ –**

"ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾ ਕੈ ਦਰਸਿ **ਸਮਾਵਤ**।"

– ਸਸ **੫,** ੭*:੪ (1388)

**ਸਮਾਵਨ –**

"ਸਰਣੀ ਪਾਵਨ ਨਾਮ ਧਿਆਵਨ ਸਹਜਿ **ਸਮਾਵਨ** ਸੰਗਿ।" (ਲੀਨ ਹੋ ਜਾਈਦਾ ਹੈ)

– ਧਨਾ **੫,** ੩੫, ੧*:੨ (680)

**ਸਮਾਵਨਾ –**

"ਮੋਹਿ ਨਿਰਗੁਨ ਕਉ ਕੋਇ ਨ ਰਾਖੈ ਸੰਤਾ ਸੰਗਿ **ਸਮਾਵਨਾ**।"

- ਮਾਰੂ **੫,** ਅਸ ੫, ੭:੧ (1018)

**ਸਮਾਵਾ –**
"ਨਾਨਕ ਸਾਚੇ ਸਾਚਿ **ਸਮਾਵਾ**।"
- ਗਉ **੪,** ੨੨, ੪:੪ (158)

**ਸਮਾਵਾਂ –**
"ਪ੍ਰਣਵਤਿ ਨਾਨਕੁ ਏਕੁ ਲੰਘਾਏ ਜੇਕਰਿ ਸਚਿ **ਸਮਾਵਾਂ**।"
- ਬਸੰ **੧,** ੧੦, ੩:੧ (1171)

**ਸਮਾਵੈ –**
"ਪਤਿ ਸੇਤੀ ਜਾਵੈ ਸਹਜਿ **ਸਮਾਵੈ** ਸਗਲੇ ਦੂਖ ਮਿਟਾਵੈ।"
- ਸਿਰੀ **੪,** ਪਹ ੨, ੫:੫ (76)

**ਸਮਾਵਣਹ** --- ਸਮਾਨ, ਇਕੋ ਜਿਹਾ (ਸ਼ਬਦਾਰਥ)
"ਅਲਖ ਸੁਖ ਅਵਿਤ ਚੰਚਲ ਊਚ ਨੀਚ **ਸਮਾਵਣਹ**।" (ਇਕੋ ਜਿਹਾ ਦੁਖ ਦੇਣ ਵਾਲੇ)
- ਸਸ **੫,** ੪੬:੩ (1358)

**ਸਮਾਵਣਾ** ---- ਸਮਾ ਜਾਣਾ, ਰਲ ਜਾਣਾ
"ਖਟੁ ਦਰਸਨ ਕੈ ਭੇਖਿ ਕਿਸੈ ਸਚਿ **ਸਮਾਵਣਾ**।"
- ਮਾਝ **੧,** ਵਾਰ ੨੧:੪ (148)

"ਤਾ ਕੀ ਕੀਮਤਿ ਕਹਣੁ ਨ ਜਾਈ ਜਤ ਕਤ ਓਹੀ **ਸਮਾਵਣਾ**।" (ਸਮਾਇਆ ਹੋਇਆ)
- ਮਾਰੂ **੫,** ਸੋਲਾ ੧੪, ੧੧:੩ (1086)

**ਹੋਰ ਰੂਪ:**

**ਸਮਾਵਣਿਆ –**
"ਗੁਰ ਕੈ ਸਬਦਿ ਤਿਖਾ ਨਿਵਾਰੀ ਸਹਜੇ ਸੂਖਿ ਸਮਾਵਣਿਆ।"
- ਮਾਝ **੩,** ਅਸ ੮, ੩:੩ (113)

**ਸਮਾਵਨ –**
"ਕਰਨ ਕਰਾਵਨ ਉਪਾਇ **ਸਮਾਵਨ** ਸਗਲ ਛਤ੍ਰਪਤਿ ਬੀਠਾ।" (ਸਮਾ ਲੈਣ ਵਾਲਾ)
- ਸਾਰ **੫,** ਅਸ ੧, ੧*:੨ (1235)

**ਸਮਾਵਾ –**
"ਜਉ ਤ੍ਰਿਭਵਣ ਤਨ ਮਾਹਿ **ਸਮਾਵਾ**।" (ਸਮਾ ਜਾਏ, ਰਲ ਕੇ ਮੁਕ ਜਾਵੇ)
- ਗਉ **ਕਬ,** ਬਾਅ ੨੨:੩ (341)

"ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ **ਸਮਾਵਾ**।" (ਸਮਾਏ ਮੰਨਦਾ ਹਾਂ)
- ਤੁਖਾ **੧,** ਬਾਰਾ ੧੫:੪ (1109)

**ਸਮਾਵੈ –**
"ਕਹ ਉਪਜੈ ਕਹ ਜਾਇ **ਸਮਾਵੈ**।" (ਸਮਾ ਜਾਂਦਾ ਹੈ/ਨਾਸ਼ ਹੋ ਜਾਂਦਾ ਹੈ)
- ਗਉ **੧,** ੬, ੧:੨ (152)

"ਹੁਕਮੈ ਉਪਜੈ ਹੁਕਮਿ **ਸਮਾਵੈ**।" (ਨਾਸ਼ ਹੋ ਜਾਵੇ)
- ਗਉ **੫,** ਸੁਖ ੧੧, ੧:੬ (277)

**ਸਮਾਵੈਗੋ –**
"ਜਿਉ ਜਿਉ ਜਪੈ ਤਿਵੈ ਸੁਖੁ ਪਾਵੈ ਸਤਿਗੁਰੁ ਸੇਵਿ **ਸਮਾਵੈਗੋ**।"
- ਕਾਨ **੪,** ਅਸ ੧, ੧*:੨ (1308)

**ਸਮਾਵਣੀ ----** ਪ੍ਰਵੇਸ਼ ਕਰਨਾ

"ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨ **ਸਮਾਵਨੀ** ਬਲਿਰਾਮ ਜੀਉ।"

- ਸੂਹੀ **੧,** ਛੰਤ ੧, ੧:੨ (763)

**ਹੋਰ ਰੂਪ:**

**ਸਮਾਵੈ -**

"ਗੁਰ ਕੈ ਸਬਦਿ ਸਹਜੇ ਸੁਖਿ **ਸਮਾਵੈ**।"

- ਮਾਝ **੩,** ਅਸ ੯, ੬:੨ (114)

"ਨਾਨਕ ਮੁਕਤਿ ਤਾਹਿ ਤੁਮ ਮਾਨਹੁ ਜਿਹ ਘਟਿ ਰਾਮੁ **ਸਮਾਵੈ**।" (ਵਸ ਜਾਵੇ)

- ਗਉ **੯,** ੬, ੨:੨ (220)

**ਸਮਾਵੈ -----** (1) ਖਤਮ/ਨਾਸ ਕਰ ਦਿੰਦਾ ਹੈ

"ਢਾਹਿ ਉਸਾਰੇ ਹੁਕਮਿ **ਸਮਾਵੈ**।"

- ਆਸਾ **੧,** ਅਸ ੬, ੫:੧ (414)

"ਤੀਨਿ **ਸਮਾਵੈ** ਚਉਥੈ ਵਾਸਾ।"

(ਤਿਨਾਂ ਗੁਣਾਂ ਨੂੰ ਮੇਟ ਕੇ)

- ਬਿਲਾ **੧,** ਥਿਤੀ ੫:੫ (839)

(2) ਲੀਨ ਹੋਵੇ, ਵੇਖੋ 'ਸਮਾਵਹਿ'

"ਅਹਿਨਿਸਿ ਸੁੰਨਿ ਸਮਾਧਿ **ਸਮਾਵੈ**।"

- ਬਿਲਾ **੧,** ੫, ੧*:੨ (877)

(3) ਸਮਾ/ਰਲ ਜਾਵੇ, ਵੇਖੋ 'ਸਮਾਵਣਾ'

(4) ਪ੍ਰਵੇਸ਼ ਕਰਨਾ ਵੇਖੋ 'ਸਮਾਵਣੀ'

"ਸਸੀਅਰ ਕੈ ਘਰਿ ਸੂਰੁ **ਸਮਾਵੈ**।" (ਆ ਵਸੇ)

- ਬਿਲਾ **੧,** ਥਿਤੀ ੧੮:੩ (840)

(5) ਰਹਿੰਦਾ ਹੈ (ਭਾਵ)

"ਸਰਬ ਸੂਖ ਭੋਗ ਰਸ ਦੇਵੈ ਮਨ ਹੀ ਨਾਲਿ **ਸਮਾਵੈ**।"

- ਧਨਾ **੫,** ੩੯, ੧:੨ (680)

"ਇਕਤੁ ਠਉਰ ਓਹ ਕਹੀ ਨ **ਸਮਾਵੈ**।" (ਇਕ ਥਾਂ ਤੇ ਉਹ ਕਦੀ ਨਹੀਂ ਟਿਕਦੀ)

- ਰਾਮ **੫,** ੨੯, ੩:੧ (892)

(6) ਮੁਕ ਜਾਂਦਾ ਹੈ

"ਅਪਿਓ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ **ਸਮਾਵੈ**।"

- ਤਿਲੰ **੧,** ਅਸ ੧, ੧੦:੧ (725)

(7) ਅੰਕ ਸਮਾਵੈ - ਕਬੂਲ ਕਰ ਲੈਂਦਾ ਹੈ

"ਗੁਰ ਕਾ ਕਹਿਆ ਅੰਕਿ **ਸਮਾਵੈ**।"

- ਰਾਮ **੧,** ਓਅੰ ੨੭:੩ (933)

**ਸਮਿ ------** ਬਰਾਬਰ ਤੁੱਲ, ਵੇਖੋ 'ਸਮਿ'

"ਅਉਰ ਧਰਮ ਤਾ ਕੈ **ਸਮਿ** ਨਾਹਨਿ ਇਹ ਬਿਧਿ ਬੇਦੁ ਬਤਾਵੈ।"

- ਸੋਰ **੯,** ੫, ੨:੨ (632)

**ਸਮਿਓ -----** ਸਮਾਂ, ਵੇਲਾ

"ਨਾਨਕ **ਸਮਿਓ** ਰਮਿ ਗਇਓ ਅਬ ਕਿਉ ਰੋਵਤ ਅੰਧ।"

- ਸਲੋ **੯,** ੩੬:੨ (1428)

**ਸੰਮਿ** ------ (ਸੰ. *ਸਯਨਮ੍*) ਸੌਂ ਕੇ
"ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ **ਸੰਮਿ**।"
- ਸਲੋ **ਫਰ,** ੩੮:੧ (1379)

**ਸੰਮਿਆ** ---- ਆਧਾਰ, ਟੇਕ ਟਿਕਟਿਕੀ ਜਿਸ ਉਤੇ ਜੋਗੀ ਬਾਹਾਂ ਰੱਖਕੇ ਧਿਆਨ ਲਾਉਂਦੇ ਹਨ
"ਸਗਲੀ ਜੋਤਿ ਹਮਾਰੀ **ਸੰਮਿਆ** ਨਾਨਾ ਵਰਨ ਅਨੇਕੰ।"
- ਆਸਾ **੧,** ੩੭, ੪:੧ (360)

**ਸਮਿਗ੍ਰੀ** ----- ਚੀਜਾਂ, ਭਾਵ ਸਾਰੀ ਸ੍ਰਿਸ਼ਟੀ, ਵੇਖੋ 'ਸਮਗ੍ਰੀ' (2)
"ਸਗਲ **ਸਮਿਗ੍ਰੀ** ਏਕਸੁ ਘਟ ਮਾਹਿ।"
- ਗਉ **੫,** ਸੁਖ ੨੩, ੧:੩ (293)

**ਸਮੀਆ** ---- ਸਮਾਨ ਰੂਪ ਵਿਚ ਵਿਆਪਕ
"ਜਾ ਕਾ ਮੀਤੁ ਸਾਜਨੁ ਹੈ **ਸਮੀਆ**।"
- ਗਉ **੫,** ੧੦੭, ੧:੧ (186)

(ਮਹਾਨ ਕੋਸ਼ ਇਸ ਦੇ ਅਰਥ 'ਨੇੜੇ' ਕਰਦੇ ਹਨ)

**ਸਮੀਜੈ** ----- ਸਮਾਈਦਾ ਹੈ
"ਨਾਨਕ ਸੁਖਿ ਸਹਜਿ **ਸਮੀਜੈ**।"
- ਰਾਮ **੫,** ੪੧, ੪:੪ (896)

**ਸਮੀਤਾ** ----- ਸਮਾ ਜਾਂਦਾ ਹੈ
"ਸਤਿਗੁਰ ਮਿਲਿਐ ਜੀਵਤੁ ਮਰੈ ਬੁਝਿ ਸਚਿ **ਸਮੀਤਾ**।"
- ਗੂਜ **੩,** ਵਾਰ ੪:੩ (510)

**ਸਮੀਪ** ----- (ਸੰ. *ਸਮੀਪ*) ਕੋਲ, ਨੇੜੇ ਨਿਕਟ
"ਜੈਸੇ ਪੁਰੈਨ ਪਾਤ ਰਹੈ ਜਲ **ਸਮੀਪ** ਭਨਿ ਰਵਿਦਾਸ ਜਨਮੇ ਜਗਿ ਓਇ।"
- ਬਿਲਾ **ਰਵਿ,** ੨, ੩:੨ (858)

**ਹੋਰ ਰੂਪ:**

**ਸਮੀਪਤ –** (ਸੰ. *ਸਮੀਪਤ*)
"ਮਿਰਤ ਲੋਕ ਪਇਆਲ **ਸਮੀਪਤ** ਅਸਥਿਰ ਥਾਨੁ ਜਿਸੁ ਹੈ ਅਭਗਾ।"
- ਮਾਰੂ **੫,** ਸੋਲਾ ੧੧, ੧੨:੩ (1083)

**ਸਮੀਪਿ –**
"ਅਜਾ ਭੋਗੰਤ ਕੰਦ ਮੂਲੰ ਬਸੰਤੇ **ਸਮੀਪਿ** ਕੇਹਰਹ।"
- ਸਸ **੫,** ੪੧:੧ (1357)

**ਸਮੁਹਾ** ----- ਮੂੰਹ ਤਾਈਂ
"ਕਬੀਰ ਪਾਲਿ **ਸਮੁਹਾ** ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ।"
- ਸਲੋ **ਕਬ,** ੧੭੦:੧ (1373)

**ਸਮੁੰਦ** ------ ਸਮੁੰਦਰ, ਸਾਗਰ
"**ਸਮੁੰਦ** ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ।"

– ਜਪੁ **੧,** ੨੩:੩ (5)

"ਸਾਤ **ਸਮੁੰਦ** ਭਰੇ ਨਿਰਮਲ ਨੀਰਿ।" (ਪੰਜ ਇੰਦ੍ਰੀਆਂ ਮਨ ਤੇ ਬੁੱਧੀ, ਭਰੇ ਹੋਣ ਭਾਵ ਪੂਰੀ ਨਿਸ਼ਾ ਹੋ ਜਾਵੇ)

– ਬਿਲਾ **੧,** ਥਿਤੀ ੯:੨ (839)

**ਹੋਰ ਰੂਪ:**

**ਸਮੁਦ –**

"ਕਈ ਕੋਟਿ ਕੀਏ ਰਤਨ **ਸਮੁਦ**।"

– ਗਉ **੫,** ਸੁਖ ੧੦, ੪:੩ (276)

**ਸਮੁੰਦਹਿ –**

"ਕਬੀਰ ਸਾਤ **ਸਮੁੰਦਹਿ** ਮਸੁ ਕਰਉ ਕਲਮ ਕਰਉ ਬਨਰਾਇ।"

– ਸਲੋ **ਕਬ,** ੮੧:੧ (1368)

**ਸਮੁੰਦਿ –**

"ਨਦੀਆ ਅਤੈ ਵਾਹ ਪਵਹਿ **ਸਮੁੰਦਿ** ਨ ਜਾਣੀਅਹਿ।"

– ਜਪੁ **੧,** ੨੩:੨ (5)

**ਸਮੁੰਦੁ –**

"ਗੁਰੁ **ਸਮੁੰਦੁ** ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ।"

– ਮਾਝ **੧,** ਵਾਰ ੨੬ਸ, **੧,** ੧:੨੪ (150)

"ਜੇਤਾ **ਸਮੁੰਦ** ਸਾਗਰੁ ਨੀਰਿ ਭਰਿਆ ਤੇਤੇ ਅਉਗੁਣ ਹਮਾਰੇ।" (ਸਮੁੰਦ ਸਾਗਰ – ਹਦ ਤੀਕ ਸਮੁੰਦਰ)

– ਗਉ **੧,** ੧੭, ੫:੧ (156)

**ਸਮੁਦੁ –**

"ਮਹਾ ਸਾਗਰੁ **ਸਮੁਦੁ** ਲੰਘਨਾ ਪਾਰਿ ਨ ਪਰਨਾ ਜਾਇ।"

– ਮਾਰੂ **੫,** ੧੧, ੨:੨ (1001)

**ਸਮੁੰਦੇ –**

"ਸੰਸਾਰੁ **ਸਮੁੰਦੇ** ਤਾਰਿ ਗੋੁਬਿੰਦੇ।"

– ਬਸੰ **ਨਾਮ,** ੨, ੧*:੧ (1196)

**ਸਮੁਦ੍ਰ –**

"ਸੁਰਿ ਨਰ ਸਪਤ **ਸਮੁਦ੍ਰ** ਕਿਅ ਧਾਰਿਓ ਤ੍ਰਿਭਵਣ ਜਾਸੁ।"

– ਸਵ **੪,** ਨਲ, ੫:੩ (1399)

**ਸਮੁਦ੍ਰੁ –**

"ਖਾਰ **ਸਮੁਦ੍ਰੁ** ਢੰਢੋਲੀਐ ਇਕੁ ਮਣੀਆ ਪਾਵੈ।"

– ਮਾਰੂ **੧,** ਅਸ ੬, ੬:੧ (1012)

**ਸਮੁਦ੍ਰੈ –**

"ਕਹੁ ਕਬੀਰ ਕੰਚਨੁ ਭਇਆ ਭ੍ਰਮੁ ਗਇਆ **ਸਮੁਦ੍ਰੈ** ਪਾਰਿ।"

– ਮਾਰੂ **ਕਬ,** ੩, ੪:੨ (1103)

**ਸਮੁੰਦੁ ------** (1) ਸਮੁੰਦਰ, ਸਾਗਰ, ਵੇਖੋ 'ਸਮੁੰਦ'

(2) ਖਾੜੀ

"ਆਪਿ **ਸਮੁੰਦੁ** ਆਪਿ ਹੈ ਸਾਗਰੁ ਆਪੇ ਹੀ ਵਿਚਿ ਰਤਨ ਧਰੇ।"

- ਬਿਹਾ **੪,** ਵਾਰ ੯:੨ (552)

(3) ਪ੍ਰਭੂ (ਭਾਵ)

"ਇਹ ਟੋਘਨੈ (ਟੋਭੇ, ਦੇਵੀ ਦੇਵਤੇ) ਨ ਛੂਟਸਹਿ ਫਿਰਿ ਕਰਿ **ਸਮੁੰਦੁ** ਸਮ੍ਹਾਲਿ।"

- ਸਲੋ **ਕਬ,** ੪੯:੨ (1367)

**ਸਮੁਧਰਿਆ** -- (ਸੰ. *समुदरणम्*) ਮੁਕਤ, ਚੰਗੀ ਤਰਾਂ ਤਰਿਆ

"ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ ਸਿਵ ਸਨਕਾਦਿ **ਸਮੁਧਰਿਆ**।"

- ਸਵ **੩,** ੩:੧ (1393)

**ਹੋਰ ਰੂਪ:**

**ਸਮੁਧਰੇ** –

"ਕੁਲ ਸੰਬੂਹ **ਸਮੁਧਰੇ** ਪਾਯਉ ਨਾਮ ਨਿਵਾਸੁ।"

- ਸਵ **੩,** ੮:੩ (1393)

**ਸਮੁਲਵੈ** ---- (ਉਚਰਣ (ਕਥਨ) ਕਰਦਾ ਹੈ

"ਹਰਿ ਪਰਸਿਓ ਕਲੁ **ਸਮੁਲਵੈ** ਜਨ ਦਰਸਨੁ ਲਹਣੇ ਭਯੌ।"

- ਸਵ **੨,** ੬:੬ (1392)

**ਸਮੂਹ** ------ (1) ਸਭ

"ਸਗਲ **ਸਮੂਹ** ਲੈ ਉਬਰੇ ਨਾਨਕ ਪੂਰਨ ਬ੍ਰਹਮ ਪਛਾਤਾ।" (ਸਗਲ ਸਮੂਹ – ਸਾਰੇ ਦੇ ਸਾਰੇ)

- ਦੇਵ **੫,** ੨੧, ੨:੨ (532)

"ਪ੍ਰਭ ਗੁਨ ਗਾਇ ਬਿਖੈ ਬਨੁ ਤਰਿਆ ਕੁਲਹ **ਸਮੂਹ** ਉਧਾਰਿਓ।" (ਸਾਰੀਆਂ)

- ਦੇਵ **੫,** ੩੦, ੧:੨ (534)

**ਹੋਰ ਰੂਪ:**

**ਸਮੂਹਣਹ** –

"ਸਿਮਰਣੰ ਗੋਬਿੰਦ ਨਾਮੰ ਉਧਰਣੰ ਕੁਲ **ਸਮੂਹਣਹ।**"

- ਗਾਥਾ **੫,** ੨੧:੧ (1361)

**ਸਮੂਹਾ** –

"ਮਿਲੁ ਸਾਧਸੰਗੇ ਭਜੁ ਨਿਸੰਗੇ ਕੁਲ **ਸਮੂਹਾ** ਤਾਰੀਐ।"

- ਆਸਾ **੫,** ਛੰਤ ੧੩, ੨:੪ (461)

**ਸਮੂਹਾਂ** –

"ਨਾਨਕ ਨਾਮਿ ਰਸਿਕ ਬੈਰਾਗੀ ਕੁਲਹ **ਸਮੂਹਾਂ** ਤਾਰੇ।"

- ਸਾਰ **੫,** ੧੧੦, ੨:੨ (1225)

(2) ਪੂਰਨ ਤੌਰ ਤੇ, ਸਾਰੀ ਦੀ ਸਾਰੀ

"ਮਾਈ ਰੀ ਮਾਤੀ ਚਰਣ **ਸਮੂਹ**।"

- ਸਾਰ **੫,** ੧੧੮, ੧*:੧ (1227)

(3) ਇਕਠ

"ਸੇਵਕ ਸਿਖ ਸਦਾ ਅਤਿ ਲੁਭਿਤ ਅਲਿ **ਸਮੂਹ** ਜਿਉ ਕੁਸਮ ਸੁਬਾਸੇ।"

- ਸਵ **੪,** ਮਥੁ ੬:੩ (1404)

**ਸਮੂਰਤੁ** ---- ਸ਼ੁਭ ਘੜੀ, ਸ਼ੁਭ ਸਮਾਂ

"ਭਲੋ **ਸਮੂਰਤੁ** ਪੂਰਾ।"

- ਸੋਰ **੫,** ੩੬, ੧*:੧ (618)

**ਸਮੇਉ** ----- ਲੀਨ ਕਰ ਲਵੇ, ਸਮਾਉਣ ਲਵੇ, ਵੇਖੋ 'ਸਮਾਉ'

"ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ **ਸਮੇਉ**।"

- ਸਿਰੀ **੧,** ੧੬, ੩:੩ (20)

"ਦੀਖਿਆ ਆਖਿ ਬੁਝਾਇਆ ਸਿਫਤੀ ਸਚਿ **ਸਮੇਉ**।" (ਸਮਾ ਜਾਵੇ, ਲੀਨ ਹੋ ਜਾਵੇ)

- ਮਾਝ **੧,** ਵਾਰ ੨੭ਸ, **੨,** ੧:੧ (150)

**ਹੋਰ ਰੂਪ:**

**ਸਮੇਇ –**

"ਮਨੁ ਤਨੁ ਰਾਤਾ ਗੁਰ ਕੀ ਬਾਣੀ ਸੇਵਾ ਸੁਰਤਿ **ਸਮੇਇ**।" (ਲਗੀ, ਸਮਾਈ ਰਹਿੰਦੀ ਹੈ)

- ਮਲਾ **੩,** ੫, ੪:੨ (1259)

**ਸਮੇਟਿਆ** --- ਇਕੱਠਾ/ਇਕਾਗਰ ਕਰਕੇ

"ਤਤੁ ਗਿਆਨੁ ਲਾਇ ਧਿਆਨੁ ਦ੍ਰਿਸਟਿ **ਸਮੇਟਿਆ**।"

- ਗੂਜ **੫,** ਵਾਰ ੧੦:੫ (520)

**ਸਮੇਤਿ** ----- ਨਾਲ, ਸਹਿਤ

"ਲੂਟੀ ਲੰਕਾ ਸੀਸ **ਸਮੇਤਿ**।"

- ਗਉ **੧,** ਅਸ ੯, ੫:੨ (224)

**ਸਮੇਵ** ------ ਸਮਾਇਆ ਹੋਇਆ/ਸਮਾਂਦਾ ਹੈ

"ਮਤੇ **ਸਮੇਵ** ਚਰਣੰ ਉਧਰਣੰ ਭੈ ਦੁਤਰਹ।"

- ਸਸ **੫,** ੬੭:੧ (1360)

**ਸਮੈ** ------- (1) ਸਮੇਂ, ਵੇਲੇ

"ਮੇਘ **ਸਮੈ** ਮੋਰ ਨਿਰਤਿਕਾਰ।"

- ਬਸੰ **੫,** ੨, ੨:੧ (1180)

(2) ਮੌਕੇ, ਅਵਸਰ ਤੇ

"ਏਕ **ਸਮੈ** ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਵਾਬੁ ਨ ਹੋਇ।"

- ਸਾਰ **ਨਾਮ,** ੩, ੧:੨ (1252)

(3) ਲੀਨ ਹੋਏ

"ਹੁਕਮੋ ਸੇਵੇ ਹੁਕਮੁ ਅਰਾਧੇ ਹੁਕਮੇ **ਸਮੈ** ਸਮਾਏ।" (ਆਪ ਲੀਨ ਹੁੰਦਾ ਹੈ ਅਤੇ ਦੂਜਿਆਂ ਨੂੰ ਕਰਦਾ ਹੈ)

- ਸਲੋ **੪,** ੧੮:੨ (1423)

(ਮਹਾਨਕੋਸ਼ ਨੇ ਇਥੇ ਸਮੈ ਦੇ ਅਰਥ 'ਸੋਂਦਾ ਹੈ' ਕੀਤੇ ਹਨ 'ਦਰਪਣ' ਸਮੈਂ ਦੇ ਅਰਥ 'ਹਰ ਸਮੇਂ' ਕਰਦਾ ਹੈ)

**ਸਮੈਸਰਿ** ---- ਸਮਾਨ, ਇਕੋ ਜਿਹੀ, ਵੇਖੋ 'ਸਮਸਰਿ' (2)

"ਰਹੈ ਗਗਨ ਪੁਰਿ ਦ੍ਰਿਸਟਿ **ਸਮੈਸਰਿ** ਅਨਹਤ ਸਬਦਿ ਰੰਗੀਣਾ।"

- ਰਾਮ **੧,** ਅਸ ੮, ੨:੧ (907)

**ਸਮੋ** ------- ਵੇਲਾ, ਸਮਾ

"ਭਲੋ **ਸਮੋ** ਸਿਮਰਨ ਕੀ ਬਰੀਆ।"

- ਗਉ **੫,** ੧੨੦, ੧*:੧ (190)

**ਸਮੋਇ** ----- ਸਮਾ ਰਹੀ ਹੈ

"ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ **ਸਮੋਇ**।"

- ਸਿਰੀ **੧,** ੧੫, ੩:੨ (19)

"ਚਿਤ ਮਹਿ ਠਾਕੁਰੁ ਸਚਿ ਵਸੈ ਭਾਈ ਜੇ ਗੁਰ ਗਿਆਨੁ **ਸਮੋਇ**।" (ਸਮਾਵੈ)

- ਸੋਰ **੧,** ਅਸ ੪, ੨:੨ (637)

**ਹੋਰ ਰੂਪ:**

**ਸਮੋਈ –**

"ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ **ਸਮੋਈ** ਜੀਉ।"

- ਸੋਰ **੧,** ੧੧, ੨:੨ (599)

**ਸਮੋਈ** ----- (1) ਸਮਾ ਰਹੀ ਹੈ, ਵੇਖੋ 'ਸਮੋਇ'

(2) ਪਾਈ ਹੈ

"ਜਿਨਿ ਤਨੁ ਮਨੁ ਦੀਆ ਸੁਰਤਿ **ਸਮੋਈ**।"

- ਮਾਰੂ **੧,** ਸੋਲਾ ੮, ੧:੨ (1027)

**ਸਮ੍ਰਥ** ------ (ਸੰ. *समर्थ*) ਯੋਗ, ਸਮਰਥ, ਸ਼ਕਤੀਵਾਨ, ਸਭ ਕੁਝ ਕਰ ਸਕਨ ਵਾਲੇ

"ਸਰਨਿ **ਸਮ੍ਰਥ** ਅਕਥ ਸੁਖਦਾਤਾ ਕਿਰਪਾ ਸਿੰਧ ਬਡੋ ਦਇਆਲ।"

- ਬਿਲਾ **੫,** ੧੦੨, ੧:੧ (824)

**ਹੋਰ ਰੂਪ:**

**ਸੰਮ੍ਰਥ –**

"ਮਿਲਿ ਕੈ ਕਰਹ ਕਹਾਣੀਆ **ਸੰਮ੍ਰਥ** ਕੰਤ ਕੀਆਹ।"

- ਸਿਰੀ **੧,** ੧੦, ੧:੨ (17)

**ਸੰਮ੍ਰਥੁ –**

"ਸੇਵਿਹੁ ਸਾਹਿਬੁ **ਸੰਮ੍ਰਥੁ** ਆਪਣਾ ਪੰਥੁ ਸੁਹੇਲਾ ਆਗੈ ਹੋਇ।"

- ਵਡ **੧,** ਅਲਾ ੨, ੨:੨ (579)

**ਸੰਮ੍ਰਿਥ –**

"ਜੀਅ ਕੀ ਬਿਰਥਾ ਸੋ ਸੁਣੇ ਹਰਿ **ਸੰਮ੍ਰਿਥ** ਪੁਰਖੁ ਅਪਾਰੁ।"

- ਮਾਝ **੫,** ਦਿਨ ੨:੧ (136)

**ਸੰਮ੍ਰਿਥ –**

"ਜਿਸ ਨੋ ਰਖੈ ਸੋ ਰਹੈ **ਸੰਮ੍ਰਿਥੁ** ਪੁਰਖੁ ਅਪਾਰੁ।"

- ਸਿਰੀ **੫,** ੯੧, ੪:੨ (50)

**ਸੰਮ੍ਲਾ** ----- ਯਾਦ ਕਰਾਂ, ਵੇਖੋ 'ਸਮਾਰ'

"ਗੁਰ ਪਰਸਾਦੀ ਤਿਸੁ **ਸੰਮ੍ਲਾ** ਤਾ ਤਨਿ ਦੂਖੁ ਨ ਹੋਇ।"

- ਰਾਮ **੧,** ਓਅੰ ੩੧:੮ (934)

**ਹੋਰ ਰੂਪ:**

**ਸੰਮ੍ਲਿਆ –**

"**ਸੰਮ੍ਲਿਆ** ਸਚੁ ਥਾਨੁ ਮਾਨੁ ਮਹਤੁ ਸਚੁ ਪਾਇਆ ਬਲਿ ਰਾਮ ਜੀਉ।"

– ਸੂਹੀ **੫,** ਛੰਤ ੨, ੩:੧ (778)

**ਸਮ੍ਾਰਨ** ---- ਸੰਭਾਲਣ

"ਗੁਰੂ ਸਮਰਥੁ ਗਹਿ ਕਰੀਆ ਧ੍ਰੁਵ ਬੁਧਿ ਸੁਮਤਿ **ਸਮ੍ਾਰਨ** ਕਉ।"

– ਸਵ **੪,** ਮਥੁ ੨:੧ (1404)

**ਸਮ੍ਾਰਿ** ----- ਯਾਦ ਕਰਕੇ

"ਉਨ **ਸਮ੍ਾਰਿ** ਮੇਰਾ ਮਨੁ ਸਧਾਰੇ।"

– ਦੇਵ **੫,** ੨੫, ੨:੨ (533)

**ਹੋਰ ਰੂਪ:**

**ਸਮ੍ਾਰੇ –**

"ਪੂੰਜੀ ਨਾਮੁ ਲੇਖਾ ਸਾਚੁ **ਸਮ੍ਾਰੇ**।"

– ਆਸਾ **੫,** ਅਸ ੧, ੭:੨ (430)

**ਸਮ੍ਾਰੇ** ----- (1) ਯਾਦ ਕਰੇ, ਵੇਖੋ 'ਸਮ੍ਾਰਿ'

(2) ਸੰਭਾਲੇ –

"ਸਭ ਮਧੇ ਰਵਿਆ ਮੇਰਾ ਠਾਕੁਰੁ ਦਾਨੁ ਦੇਤ ਸਭਿ ਜੀਅ **ਸਮ੍ਾਰੇ**।"

– ਆਸਾ **੫,** ੩੬, ੨:੨ (379)

**ਸਮ੍ਾਲਹਿ** --- ਯਾਦ ਕਰੇ

"ਸਾਚੁ **ਸਮ੍ਾਲਹਿ** ਸਾਚਿ ਸਮਾਹਿ।"

– ਬਸੰ **੩,** ੩, ੧*:੨ (1173)

**ਹੋਰ ਰੂਪ:**

**ਸਮ੍ਾਲੀਐ –**

"ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ **ਸਮ੍ਾਲੀਐ**।"

– ਆਸਾ **੧,** ਵਾਰ ੨੧:੧ (474)

**ਸੰਮ੍ਾਲੇ –**

"ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਠੇ **ਸੰਮ੍ਾਲੇ**।"

– ਵਡ **੪,** ਵਾਰ ੨੦ਸ, **੧,** ੧:੧ (594)

**ਸਮ੍ਾਰਉ** ---- ਯਾਦ ਕਰਾਂ

"ਸਦਾ ਸਦਾ ਹਰਿ ਨਾਮੁ **ਸਮ੍ਾਰਉ**।"

– ਆਸਾ **੫,** ੬੪, ੧:੨ (387)

**ਹੋਰ ਰੂਪ:**

**ਸਮਾਰਹੁ –**

"ਅੰਤਰਜਾਮੀ ਰਾਮੁ **ਸਮਾਰਹੁ**।"

– ਗਉ **ਕਬ,** ਥਿਤੀ ੧:੨ (343)

**ਸਮ੍ਾਰਿ** ----- ਸੰਭਾਲ

"ਸੇਖ ਫਰੀਦਾ ਪੰਥੁ **ਸਮ੍ਾਰਿ** ਸਵੇਰਾ।"

– ਸੂਹੀ **ਫਰ,** ੧, ੪:੪ (794)

**ਸੰਮ੍ਾਰਿ** ----- ਯਾਦ ਕਰ

"ਬਿਸਨ **ਸੰਮ੍ਾਰਿ** ਨ ਆਵੈ ਹਾਰਿ।"

– ਗਉ **ਕਬ,** ਬਾਅ ੩੭:੨ (342)

**ਸਮ੍ਾਰਿਆ** --- ਸੰਭਾਲਿਆ

"ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ **ਸਮ੍ਾਰਿਆ**।"

– ਬਿਲਾ **੫,** ੨੩, ੧:੧ (806)

**ਸਮ੍ਾਰੀ** ----- ਯਾਦ ਕਰਦਾ ਹਾਂ

"ਦੂਖਨਿ ਗਾਵਉ ਸੁਖਿ ਭੀ ਗਾਵਉ ਮਾਰਗਿ ਪੰਥਿ **ਸਮ੍ਾਰੀ**।"

– ਆਸਾ **੫,** ੧੨੨, ੨:੧ (401)

"ਕਿਆ ਗੁਣ ਤੇਰੇ ਸਾਰਿ **ਸਮ੍ਾਰੀ**।" (ਸੰਭਾਲਾਂ, ਹਿਰਦੇ ਵਿਚੇ ਸਮਾਵਾਂ)

– ਬਿਲਾ **੫,** ੧੦੯, ੨:੧ (826)

**ਹੋਰ ਰੂਪ:**

**ਸਮ੍ਾਰੇ** –

"ਸਤਿਗੁਰੁ ਅਪਨਾ ਸਦ ਸਦਾ **ਸਮ੍ਾਰੇ**।"

– ਆਸਾ **੫,** ੬੭, ੧:੧ (387)

**ਸਮ੍ਾਰੇ** ----- (1) ਯਾਦ ਕਰੇ/ਕਰਾਂ, ਵੇਖੋ 'ਸਮ੍ਾਰੀ'

(2) ਸੰਭਾਲੇ

"ਨਾਨਕ ਦਰਸ ਪਿਆਸ ਹਰਿ ਜੀਉ ਆਪਿ ਲੇਹੁ **ਸਮ੍ਾਰੇ**।"

– ਮਲਾ **੫,** ਛੰਤ ੧, ੨:੬ (1278)

**ਸਮ੍ਾਰੈ** –

(1) ਯਾਦ ਕਰੇਗਾ

"ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ ਤਬ ਲਗੁ ਮੇਰਾ ਮਨੁ ਰਾਮ **ਸਮ੍ਾਰੈ**।"

–ਆਸਾ **੪**, ੬੨, ੩:੨ (368)

"ਅਨਦੁ ਕਰੈ ਸਾਸਿ ਸਾਸਿ **ਸਮ੍ਾਰੈ** ਨਾ ਪੋਹੈ ਅਗਨਾਰਿ।" (ਯਾਦ ਕਰੇ)

– ਆਸਾ **੫**, ੩੭, ੨:੨ (379)

(2) ਸੰਭਾਲਦਾ ਹੈ

"ਦੀਨ ਦਇਆਲ ਕ੍ਰਿਪਾ ਨਿਧੇ ਸਾਸਿ ਸਾਸਿ **ਸਮ੍ਾਰੈ**।"

– ਬਿਲਾ **੫**, ੪੮, ੨:੨ (813)

**ਸਮ੍ਾਲ** ----- ਯਾਦ ਕਰ

"ਗੁਰ ਪਰਸਾਦੀ ਸਦ **ਸਮ੍ਾਲ**।"

– ਬਸੰ **੩**, ੩, ੪:੨ (1173)

**ਸਮ੍ਾਲਸਿ** --- ਸੰਭਾਲਦਾ ਹੈ, ਚੇਤੇ ਰਖਦਾ ਹੈ

"ਨਾਮੁ **ਸਮ੍ਾਲਸਿ** ਰੂੜੀ ਬਾਣਿ।"

– ਮਲਾ **੧**, ੪, ੨:੩ (1275)

**ਸਮ੍ਾਲਣੋ** ---- ਯਾਦ ਕਰਦਾ ਹੈ

"ਜਿਸ ਨੋ ਲਾਏ ਸਚਿ ਤਿਸੁ ਸਚੁ **ਸਮ੍ਾਲਣੋ**।"

- ਰਾਮ **੫**, ਵਾਰ ੧੩:੪ (963)

**ਹੋਰ ਰੂਪ:**

**ਸਮ੍ਾਲਦਾ** –

"ਦਮਿ ਦਮਿ ਸਦਾ **ਸਮ੍ਾਲਦਾ** ਦੰਮੁ ਨ ਬਿਰਥਾ ਜਾਇ।"

- ਬਿਹਾ **੪**, ਵਾਰ ੧੯ਸ, **੩**, ੨:੩ (556)

**ਸੰਮ੍ਾਲੰਨਿ** –

"ਸੇਵਨਿ ਸਾਈ ਆਪਣਾ ਨਿਤ ਉਠਿ **ਸੰਮ੍ਾਲੰਨਿ**।"

- ਸੂਹੀ **੩**, ਵਾਰ ੬ਸ, **੩**, ੨:੨ (787)

**ਸਮ੍ਾਲਿ** ----- (1) ਯਾਦ ਕਰ, ਸਿਮਰ

"ਬਾਂਧਾ ਛੂਟੈ ਨਾਮੁ **ਸਮ੍ਾਲਿ**।"

-ਆਸਾ **੧**, ੩, ੨:੨ (412)

**ਹੋਰ ਰੂਪ:**

**ਸੰਮ੍ਾਲਿ** –

"ਨਾਮਾ ਕਹੈ ਤਿਲੋਚਨਾਂ ਮੁਖ ਤੇ ਰਾਮੁ **ਸੰਮ੍ਾਲਿ**।"

- ਸਲੋ **ਕਬ**, ੨੧੩:੧ (1376)

**ਸੰਮ੍ਾਲਿਓਇ** –

"ਜਾ ਸੁਖੁ ਤਾ ਸਹੁ ਰਾਵਿਓ ਦੁਖਿ ਭੀ **ਸੰਮਾਲਿਓਇ**।"

- ਸੂਹੀ **੩**, ਵਾਰ ੨੦ਸ, **੨**, ੨:੧ (792)

**ਸੰਮ੍ਾਲਿਆ** –

"ਗੁਰ ਪੂਰੇ ਕੀ ਟੇਕ ਨਾਨਕ **ਸੰਮ੍ਾਲਿਆ**।"

- ਗੂਜ **੫**, ਵਾਰ ੧੯:੮ (523)

**ਸਮ੍ਾਲਿਹ** –

"ਸਾਹਿਬੁ **ਸਮ੍ਾਲਿਹ** ਪੰਥੁ ਨਿਹਾਲਿਹ ਅਸਾ ਭਿ ਓਥੈ ਜਾਣਾ।"

- ਵਡ **੧**, ਅਲਾ ੨, ੧:੩ (579)

**ਸਮ੍ਾਲੀ** –

"ਕਿਆ ਗੁਣ ਤੇਰੇ ਸਾਰਿ **ਸਮ੍ਾਲੀ** ਮੋਹਿ ਨਿਰਗੁਨ ਕੇ ਦਾਤਾ ਰੇ।"

- ਸੂਹੀ **੫**, ੬, ੧:੧ (738)

**ਸਮ੍ਾਲੁ** –

"ਹਿਰਦੈ ਸਾਚਾ ਸਬਦੁ **ਸਮ੍ਾਲੁ**।"

- ਮਲਾ **੧**, ਅਸ ੫, ੬:੨ (1276)

**ਸੰਮ੍ਾਲੇਹਾ** –

"ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬੁ **ਸੰਮ੍ਾਲੇਹਾਂ**।"

- ਵਡ **੧**, ਅਲਾ ੨, ੧:੨ (579)

(2) ਸੰਭਾਲ ਕੇ

"ਸਾਰਿ **ਸਮਾਲਿ** ਸਰਬ ਸੁਖ ਦੀਏ ਆਪਿ ਕਰੇ ਪ੍ਰਤਿਪਾਲਾ।"

- ਸੂਹੀ **੫**, ਪ੨, ੨:੨ (748)

**ਸਮ੍ਾਲੇ** –

"ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ **ਸਮ੍ਾਲੇ**।"

– ਆਸਾ **੧**, ਸੋਦ ੧, ੧:੧ (347)

**ਸਮ੍ਾਲੈ** –

"ਅਹਿਨਿਸਿ ਜੀਅ ਦੇਖਿ **ਸਮ੍ਾਲੈ** ਸੁਖੁ ਦੁਖੁ ਪੁਰਬਿ ਕਮਾਈ।"

– ਪ੍ਰਭਾ **੧**, ੧੧, ੪:੧ (1330)

(3) ਆਪਣਾ ਬਣਾ ਲੈ, ਅਪਣਾ ਲੈ (ਭਾਵ)

"ਸੂਹਵੀਏ ਨਿਮਾਣੀਏ ਸੋ ਸਹੁ ਸਦਾ **ਸਮ੍ਾਲਿ**।"

– ਸੂਹੀ **੩**, ਵਾਰ ੧ਸ, **੩**, ੨:੧ (785)

**ਸਮ੍ਾਲੀਐ** –

"ਗੁਰਮੁਖਿ ਸਬਦੁ **ਸਮ੍ਾਲੀਐ** ਸਚੇ ਕੇ ਗੁਣ ਗਾਉ।"

– ਮਲਾ **੧**, ਵਾਰ ੧੯ਸ, **੩**, ੨:੩ (1286)

(4) ਯਾਦ ਰਖ

"ਤਜਿ ਕੂੜੁ ਕਟੰਬ ਹਉਮੈ ਬਿਖੁ ਤ੍ਰਿਸ਼ਨਾ ਚਲਣੁ ਰਿਦੈ ਸਮ੍ਾਲਿ।"

– ਮਲਾ **੩**, ੪, ੧*:੨ (1258)

**ਸਮ੍ਾਲੇ** –

"ਸਿਮਰਿ ਸਿਮਰਿ ਤਿਸੁ ਸਦਾ **ਸਮ੍ਾਲੇ**।"

– ਆਸਾ **੫**, ੯੩, ੧*:੨ (394)

(5) ਲੈਂਦੀ ਹੈ–

"ਸਾਰਿ **ਸਮ੍ਾਲਿ** ਮਾਤਾ ਮੁਖਿ ਨੀਰੈ ਤਬ ਓਹੁ ਤ੍ਰਿਪਤਿ ਅਘਾਈ।"

– ਮਲਾ **੫**, ੨, ੧:੨ (1266)

**ਹੋਰ ਰੂਪ:**

**ਸਮ੍ਾਲੇ** –

"ਨਿਤ ਸਾਰਿ **ਸਮ੍ਾਲੇ** ਸਭ ਜੀਅ ਜੰਤ ਹਰਿ ਵਸੈ ਨਿਕਟਿ ਸਭ ਜਉਲਾ।" (ਸਾਰ/ਖਬਰ ਲੈਂਦਾ ਹੈ)

– ਕਾਨ **੪**, ਵਾਰ ੬:੩ (1315)

**ਸਮ੍ਾਲੇ** ----- (1) ਖਿਆਲ ਰਖਦਾ ਹੈ, ਸੰਭਾਲਦਾ ਹੈ– ਹੋਰ ਵੇਖੋ 'ਸਮਾਲਿ' (2)

"ਸਭਸੈ ਨੋ ਕਿਰਪਾਲੁ **ਸਮ੍ਾਲੇ** ਸਾਹਿ ਸਾਹਿ।"

– ਰਾਮ **੫**, ਵਾਰ ੯:੭ (962)

**ਹੋਰ ਰੂਪ:**

**ਸੰਮ੍ਾਲੇ** –

"ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ **ਸਮ੍ਾਲੇ**।"

– ਗੂਜ **੧**, ੧, ੪:੧ (489)

(2) ਯਾਦ ਰੱਖ, ਵੇਖੋ 'ਸਮਾਲਿ' (4)

(3) ਲੈਂਦਾ ਹੈ, ਵੇਖੋ 'ਸਮਾਲਿ' (5)

**ਸਯ** ------- ਸੌ, ਸੈਂਕੜੇ

"ਤਿ ਨਰ ਸੇਵ ਨਹੁ ਕਰਹਿ ਤਿ ਨਰ **ਸਯ** ਸਹਸ ਸਮਪਹਿ।"

– ਸਵ **੩**, ਜਾਲ ੧੧:੩ (1394)

**ਸਰ** ------- (1) (ਸੰ. सरस) ਸਰੋਵਰ, ਤਾਲ, ਹੋਰ ਵੇਖੋ 'ਸਰੁ'

"**ਸਰ** ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ।"

– ਸਿਰੀ **੧**, ਅਸ ੧੧, ੩:੨ (60)

(2) ਚੰਗੇ, ਯੋਗ (ਸਮਾ)

"**ਸਰ** ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ।"

– ਸੋਰ **੧**, ੯, ੨:੨ (598)

(3) (ਸੰ. र) ਬਾਣ, ਤੀਰ

"ਪ੍ਰੇਮ ਕੇ **ਸਰ** ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ।"

– ਸੋਰ **੪**, ੯, ੧:੨ (607)

(4) (ਫਾ. ਸਰ) ਸਿਰ

"ਮਮ **ਸਰ** ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ।"

– ਤਿਲੰ **੧**, ੧, ੧*:੨ (721)

(5) ਸੁਰ, ਦਮ, ਸਵਾਸ

"ਆਵਤ ਜਾਤ ਨਾਕ **ਸਰ** ਹੋਈ।" (ਨਕ ਦਮ)

– ਗੋਂਡ **ਕਬ**, ੬, ੧*:੨ (871)

(6) ਸਾਗਰ, ਸਮੁੰਦਰ

"**ਸਰ** ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ।" (ਸੰਸਾਰ ਸਮੁੰਦਰ ਨੂੰ ਭਰਕੇ)

– ਰਾਮ **੧**, ਓਅੰ ੪੧:੩ (935)

"ਰਾਹੁ ਬੁਰਾ ਭੀਹਾਵਲਾ **ਸਰ** ਡੂਗਰ ਅਸਗਾਹ।"

– ਰਾਮ **੧**, ਓਅੰ, ੪੪:੩ (936)

(7) ਵਾਂਗ, ਵਾਕਰ

"ਥਲ ਤਾਪਹਿ **ਸਰ** ਭਾਰ ਸਾਧਨ ਬਿਨਉ ਕਰੈ।"

– ਤੁਖਾ **੧**, ਬਾਰਾ ੭:੨ (1108)

(8) ਬਰਾਬਰ

"ਨਾਮੇ **ਸਰ** ਭਰਿ ਸੋਨਾ ਲੇਹੁ।"

– ਭੈਰ **ਨਾਮ**, ੧੦, ੧੦:੨ (1166)

(9) ਸਾਰ, ਖਬਰ

"ਇਕਨਾ ਸੁਧਿ ਨ ਬੁਧਿ ਨ ਅਕਲਿ **ਸਰ** ਅਖਰ ਕਾ ਭੇਉ ਨ ਲਹੰਤਿ।"

– ਸਾਰ **੪**, ਵਾਰ ੨੨ਸ, **੧**, ੨:੫ (1246)

**ਸਰਸ** ------ (1) ਸਹਿਤ ਰਸ ਦੇ, ਆਨੰਦ ਦਾਇਕ

"ਰੁਤਿ **ਸਰਸ** ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ।"

– ਰਾਮ **੫**, ਰੁਤੀ ੨:੧ (927)

(2) (सहर्ष) ਖੁਸ਼ ਹੋ, ਖਿੜਨਾ

"ਸਾਵਣਿ **ਸਰਸ** ਮਨਾ ਘਣ ਵਰਸਹਿ ਰੁਤਿ ਆਏ।"

– ਤੁਖਾ **੧**, ਬਾਰਾ ੯:੧ (1108)

**ਹੋਰ ਰੂਪ:**

**ਸਰਸੀ** –

"ਸਾਵਣਿ **ਸਰਸੀ** ਕਾਮਣੀ ਚਰਣ ਕਮਲ ਸਿਉ ਪਿਆਰੁ।" (ਰਸ ਵਾਲੀ ਹੋਈ/ਖਿੜੀ)

– ਮਾਝ **੫**, ਬਾਰਾ ੬:੧ (134)

**ਸਰਸੇ** –
"ਬਾਹਰਿ ਜਨਮੁ ਭਇਆ ਮੁਖਿ ਲਾਗਾ **ਸਰਸੇ** ਪਿਤਾ ਮਾਤ ਥੀਵਿਆ।" (ਪ੍ਰਸੰਨ ਹੋਏ)
– ਸਿਰੀ **੪**, ਪਹ ੩, ੧:੪ (76)

**ਸਰਸਉ** ---- (ਸੰ.*ਸਰ੍ਸ਼ਵ*) ਸਰਹੋ, ਸਰਸੋਂ
"ਕਾਚੀ **ਸਰਸਉ** ਪੇਲਿ ਕੈ ਨਾ ਖਲਿ ਭਈ ਨ ਤੇਲਿ।"
– ਸਲੋ **ਕਬ**, ੨੪੦:੨ (1377)

**ਸਰਸਨ** ----- ਖਿੜਨਾ, ਪ੍ਰਫੁਲਿਤ ਹੋਣਾ
"ਪਾਵਨ ਧਾਵਨ ਸੁਆਮੀ ਸੁਖ ਪੰਥਾ ਅੰਗ ਸੰਗ ਕਾਇਆ ਸੰਤ **ਸਰਸਨ**।"
– ਕਾਨ **੫**, ੨੯, ੧:੨ (1303)

**ਸਰਸਬਾਨ** --- ਰਾਗ ਹਿੰਡੋਲ ਦੇ ਅੱਠ ਪੱਤਰਾਂ ਵਿਚੋਂ ਇਕ ਬਾਕੀ ਸੱਤ ਹਨ: ਸੁਰਮਾ ਨੰਦ, ਭਾਸਕਰ, ਚੰਦ੍ਰ, ਬਿੰਬ, ਮੰਗਲਨ, ਬਿਨੋਦਾ, ਬਸੰਤ ਤੇ ਕਮੋਦਾ
"**ਸਰਸਬਾਨ** ਅਉ ਆਹਿ ਬਿਨੋਦਾ।"
– ਰਾਗ ੧:੩੧ (1430

**ਸਰਸਾ** ----- ਖਿੜਿਆ, ਅਨੰਦ ਪ੍ਰਸੰਨ ਹੋਇਆ
"ਨਾਮੋ ਨਾਮੁ ਸੁਣੀ ਮਨੁ **ਸਰਸਾ**।"
– ਆਸਾ **੪**, ੬੦, ੨:੧ (367)

**ਸਰਸਿਅੜੇ** --- ਖੁਸ਼ ਹੋਏ, ਪ੍ਰਸੰਨ ਹੋਏ
"**ਸਰਸਿਅੜੇ ਸਰਸਿਅੜੇ** ਮੇਰੇ ਭਾਈ ਸਭ ਮੀਤਾ ਰਾਮ।"
– ਆਸਾ **੫**, ਛੰਤ ੧, ੪:੧* (453)

**ਸਰਸਿਆ** --- ਖੁਸ਼ ਹੋਏ
"ਦੁਸਮਨ ਕਢੇ ਮਾਰਿ ਸਜਣ **ਸਰਸਿਆ**।"
– ਮਾਝ **੧**, ਵਾਰ ੨੩:੪ (148)

**ਸਰਸੀ** ----- (1) ਅਨੰਦਿਤ ਹੋਈ, ਖਿੜੀ, ਵੇਖੋ 'ਸਰਸ' (2)
(2) ਹੋਵੇ/ਸੌਰੇ ਗਾ
"ਕਹਿ ਕਬੀਰ ਮਨ **ਸਰਸੀ** ਕਾਜ।"
– ਬਸੰ **ਕਬ**, ੬, ੩:੩ (1195)

**ਸਰਸੁ** ------ ਜੇਹਾ, ਵਰਗਾ
"ਤੀਨਿ ਭਵਨ ਭਰਪੂਰਿ ਰਹਿਓ ਸੋਈ ਅਪਨ **ਸਰਸੁ** ਕੀਅਉ ਨ ਜਗਤ ਕੋਈ।" (ਆਪਣੇ ਵਰਗਾ)
– ਸਵ **੪**, **ਬਲ** ੧:੧ (1405)

**ਸਰਸੁਤੀ** ---- ਵੇਦਾਂ ਅਨੁਸਾਰ ਇਕ ਨਦੀ ਜੋ ਬ੍ਰਹਮਵਰਤ ਦੀ ਹੱਦ ਸੀ
"ਗੰਗਾ ਜਮੁਨਾ ਗੋਦਾਵਰੀ **ਸਰਸੁਤੀ** ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ।"
– ਮਲਾ **੪**, ੨, ੧:੧ (1263)

**ਸਰਕਾਰ** ---- (ਫਾ. ਸਰਕਾਰ) ਹਕੂਮਤ, ਸਰੋਕਾਰ ਸਬੰਧ, ਇਲਾਕਾ, ਕਾਰਜ ਖੇਤਰ

"ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ **ਸਰਕਾਰ**।" (ਮਹਾਨਕੋਸ਼, 'ਸਰਕਾਰ' ਦੇ ਅਰਥ 'ਪਰਜਾ' ਕਰਦਾ ਹੈ)

– ਸਿਰੀ **੩**, ੬੩, ੨:੨ (38)

**ਹੋਰ ਰੂਪ:**

**ਸਰਕਾਰਾ** –
"ਅਹਿਨਿਸਿ ਜੀਆ ਦੇਖਿ ਸਮਾਲੇ ਤਿਸ ਹੀ ਕੀ **ਸਰਕਾਰਾ**।" (ਹਕੂਮਤ)

–ਪ੍ਰਭਾ **੧**, ੧੫, ੧:੨ (1331)

**ਸਰਗੁਣ** ---- ਮਾਇਆ ਦੇ ਤਿੰਨ ਗੁਣ - ਰਜੋ ਸਤੋ ਤਮੋ- ਸਹਿਤ
"**ਸਰਗੁਣ** ਨਿਰਗੁਣ ਥਾਪੈ ਨਾਉ।"

– ਆਸਾ **੫**, ੬੮, ੩:੧ (387)

**ਹੋਰ ਰੂਪ:**

**ਸਰਗੁਣੁ** –
"ਨਿਰਗੁਣ **ਸਰਗੁਣ** ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ।"

– ਮਾਝ **੫**, ੧੨, ੧:੨ (98)

**ਸਰਗੁਨ** –
"ਨਿਰੰਕਾਰ ਆਕਾਰ ਆਪਿ ਨਿਰਗੁਨ **ਸਰਗੁਨ** ਏਕ।"

– ਗਉ **੫**, ਬਾਅ ੫ਸ:੧ (250)

**ਸਰਗੁਨੀ** –
"ਤੂੰ ਨਿਰਗੁਨੁ ਤੂੰ **ਸਰਗੁਨੀ**।"

– ਗਉ **੫**, ੧੪੩*, ੨:੨ (211)

**ਸਰਗੁਨੁ** –
"ਨਿਰਗੁਨੁ ਆਪਿ **ਸਰਗੁਨੁ** ਭੀ ਓਹੀ।"

– ਗਉ **੫**, ਸੁਖ ੧੮, ੮:੧ (287)

**ਸਰੰਜਾਮ** ---- (1) (ਫਾ. ਸਰੰਜਾਮ) ਕਾਰਜ ਸਿੱਧ ਕਰਨ ਦਾ ਸਾਮਾਨ, ਪ੍ਰਬੰਧ
"ਸਗਲ **ਸਰੰਜਾਮ** ਕਰੇ ਪ੍ਰਭੁ ਆਪੇ।"

– ਬਿਲਾ **੫**, ੧੭, ੨:੧ (805)

**ਹੋਰ ਰੂਪ:**

**ਸਰੰਜਾਮਿ** –
"**ਸਰੰਜਾਮਿ** ਲਾਗੁ ਭਵਜਲ ਤਰਨ ਕੈ।" (ਪ੍ਰਬੰਧ, ਆਹਰ)

– ਆਸਾ **੫**, ਸੋਪੁ ੪, ੧*:੧ (12)

(2) ਪੂਰੀਆਂ ਹੁੰਦੀਆਂ ਹਨ, ਸਫਲ ਹੁੰਦੀਆਂ ਹਨ।
"ਅਨਿਕ ਜਤਨ ਉਆ ਕੈ **ਸਰੰਜਾਮ**।"

– ਰਾਮ **੫**, ੧੮, ੧*:੨ (888)

**ਸਰਜੀਉ** ---- ਜੀਵਨ, ਪ੍ਰਾਣਾਧਾਰੀ
"**ਸਰਜੀਉ** ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ।"

– ਗਉ **ਕਬ**, ੪੫, ੩:੧ (332)

**ਸਰਜੀਤੁ** ---- ਸਿਰਜਣਾ ਕਰਨ ਵਾਲਾ, ਸਿਰਜਣਹਾਰ
"ਨੀਲੁ ਅਨੀਲੁ ਅਗੰਮੁ **ਸਰਜੀਤੁ** ਸਬਾਇਆ।"
- ਮਲਾ **੧**, ਵਾਰ ੯:੫ (1282)

**ਸਰਣ** ------ (ਸੰ.*शरणम्*) ਓਟ, ਆਸਰਾ, ਸਥਾਨ, ਹੋਰ ਵੇਖੋ 'ਸਰਨ' 'ਸਰਾਨ'
"ਦੁਖ ਹਰਣ ਦੀਨ **ਸਰਣ** ਸ੍ਰੀਧਰ ਚਰਨ ਕਮਲ ਅਰਾਧੀਐ।"
- ਗਉ **੫**, ਛੰਤ ੩, ੧:੩ (248)

**ਹੋਰ ਰੂਪ:**

**ਸਰਣੰ** -
"ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ **ਸਰਣੰ**।"
- ਗੂਜ **ਜੈਦੇ**, ੧, ੩:੨ (526)

**ਸਰਣਈ** -
"ਦਾਸੁ ਦਾਸ ਦਾਸ ਕੋ ਕਰੀਅਹੁ ਜਨ ਨਾਨਕ ਹਰਿ **ਸਰਣਈ**।"
- ਆਸਾ **੫**, ੧੨੪, ੪:੨ (402)

**ਸਰਣਾ** -
"ਪ੍ਰਣਵਤਿ ਨਾਨਕ ਤਿਨ ਕੀ **ਸਰਣਾ** ਜਿਨ ਤੂੰ ਨਾਹੀ ਵੀਸਰਿਆ।"
- ਆਸਾ **੧**, ਸੋਪੁ ੩, ੨:੨ (12)

**ਸਰਣਾਇ** -
"ਗੁਰਮਤਿ ਹਰਿ ਲਿਵ ਉਬਰੇ ਅਲਿਪਤੁ ਰਹੇ **ਸਰਣਾਇ**।"
- ਸਿਰੀ **੫**, ੭੦, ੨:੧ (42)

**ਸਰਣਾਇਓ** -
"ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ ਨਾਨਕ ਹਰਿ **ਸਰਣਾਇਓ**।"
- ਗੂਜ **੫**, ੨੫, ੨:੨ (501)

**ਸਰਣਾਇਆ** -
"ਭੈ ਭੰਜਨ ਕੀ **ਸਰਣਾਇਆ**।" (ਸਰਣ)
- ਮਾਝ **੫**, ਅਸ ੩੮, ੮:੨ (132)

"ਸਗਲ ਤਿਆਗਿ ਨਾਨਕੁ **ਸਰਣਾਇਆ**।" (ਸਰਣ ਆਇਆ ਹੈ)
- ਸੂਹੀ **੫**, ੧੯, ੪:੨ (741)

**ਸਰਣਾਈ** -
"ਹਮ ਕੀਰੇ ਕਿਰਮ ਸਤਿਗੁਰ **ਸਰਣਾਈ** ਕਰਿ ਦਇਆ ਨਾਮੁ ਪਰਗਾਸਿ।"
- ਗੂਜ **੪**, ਸੋਦ ੪, ੧:੨ (10)

**ਸਰਣਾਏ** -
"ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ਨਾਨਕ ਗੁਰ **ਸਰਣਾਏ**।" (ਸ਼ਰਣ)
- ਆਸਾ **੪**, ਛੰਤ ੯, ੨:੬ (443)

**ਸਰਣਾਗਤਿ** -- (1) ਸਰਨ+ਆਗਤ- ਸਰਨ ਆਇਆ ਹੋਇਆ
"ਹਰਿ **ਸਰਣਾਗਤਿ** ਰਾਖਿ ਲੇਹੁ ਮੂੜ ਮੁਗਧ ਨਿਸਤਾਰੇ।" (ਸਰਣ ਆਇਆ ਹੋਇਆ)
- ਗਉ **੩**, ੩੮, ੩:੪ (163)

**ਹੋਰ ਰੂਪ:**

**ਸਰਣਾਗਤੀ** -

"ਜੋ ਸਤਗੁਰ ਕੀ **ਸਰਣਾਗਤੀ** ਹਉ ਤਿਨ ਕੈ ਬਲਿ ਜਾਉ।" (ਸ਼ਰਣ ਆਉਂਦੇ ਹਨ)

– ਸਿਰੀ **੩**, ੪੫, ੪:੧ (31)

"ਹਮ ਮੂਰਖ ਮੁਗਧ **ਸਰਣਾਗਤੀ** ਕਰ ਕਿਰਪਾ ਮੇਲੇ ਹਰਿ ਸੋਇ।" (ਸਰਣ ਆਇਆ ਹਾਂ)

– ਸਿਰੀ **੪**, ੬੫, ੧*:੨ (39)

"**ਸਰਣਾਗਤੀ** ਪ੍ਰਭ ਪਾਲਤੇ ਹਰਿ ਭਗਤਿ ਵਛਲੁ ਨਾਇਆ।" (ਸ਼ਰਨ ਆਏ)

– ਮਾਲੀ **੪**, ੧, ੨:੧ (984)

(2) ਸਰਣ

"ਅਬ ਨਾਨਕ **ਸਰਣਾਗਤਿ** ਆਏ ਹਰਿ ਰਾਖਹੁ ਲਾਜ ਹਰਿ ਭਾਇਆ।" (ਸਰਣ)

– ਗਉ **੪**, ੬੩, ੪:੨ (172)

"ਗੁਰ ਪਰਸਾਦੀ ਸੇ ਨਰ ਉਬਰੇ ਜਿ ਹਰਿ **ਸਰਣਾਗਤਿ** ਭਜਿ ਪਇਆ।" (ਸ਼ਰਣ)

– ਆਸਾ **੧**, ਪਟੀ ੨੫:੨ (433)

**ਹੋਰ ਰੂਪ:**

**ਸਰਣਾਗਤੀ** –

"ਨਾਨਕ ਭਜੁ ਹਰਿ **ਸਰਣਾਗਤੀ** ਮੇਰੀ ਜਿੰਦੁੜੀਏ ਵਡਭਾਗੀ ਨਾਮੁ ਧਿਆਵੈ ਰਾਮ।"

– ਬਿਹਾ **੪**, ਛੰਤ ੧, ੩:੪ (538)

"ਚਰਨ ਕਮਲ **ਸਰਣਾਗਤੀ** ਅਨਦ ਮੰਗਲ ਗੁਣ ਗਾਮ।" (ਓਟ)

– ਰਾਮ **੫**, ਛੰਤ ੪, ੧ਸ:੧, (926)

**ਸਰਣਾਗਿਓ** -- ਸ਼ਰਣ

"ਜਨ ਨਾਨਕ ਓੜਿ ਤੁਹਾਰੀ ਪਰਿਓ ਆਇਓ **ਸਰਣਾਗਿਓ**।"

– ਗਉ **੫**, ੧੬੦*, ੪:੧ (215)

**ਸਰਣਿ** ----- (1) ਓਟ/ਪਨਾਹ/ਸ਼ਰਣ ਵਿਚ

"ਜੋ ਸਤਿਗੁਰ **ਸਰਣਿ** ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ।"

– ਗੂਜ **੪**, ਸੋਦ ੪, ੩:੨ (10)

"ਹਉ ਮਾਗਉ **ਸਰਣਿ** ਹਰਿ ਨਾਮ ਕੀ ਹਰਿ ਹਰਿ ਮੁਖਿ ਪਾਇਆ।"

– ਆਸਾ **੪**, ਛੰਤ ੧੫, ੪:੨ (449)

**ਹੋਰ ਰੂਪ:**

**ਸਰਣਿਜੋਗ** –

"ਹੇ **ਸਰਣਿਜੋਗ** ਦਯਾਲਹ ਦੀਨਾ ਨਾਥ ਮਯਾ ਕਰੋ।" (ਸਰਣ ਦੇਣ ਯੋਗ)

– ਸਸ **੫**, ੫੦:੩ (1358)

**ਸਰਣਿਜੋਗੁ** –

"**ਸਰਣਿਜੋਗੁ** ਸਮਰਥੁ ਮੋਹਨੁ ਸਰਬ ਦੋਖ ਬਿਦਾਰੋ।"

– ਗਉ **੫**, ਛੰਤ ੩, ੩:੪ (249)

**ਸਰਣੀ** –

"ਪਉ ਸੰਤ **ਸਰਣੀ** ਲਾਗ ਚਰਣੀ ਮਿਟੈ ਦੂਖੁ ਅੰਧਾਰੁ।" (ਸ਼ਰਨ ਵਿਚ)

– ਸਿਰੀ **੫**, ੯੫, ੨:੨ (51)

**ਸਰਣੇ** –

"ਮਨੁ ਲਾਗਾ ਚਰਣੇ ਪ੍ਰਭ ਕੀ **ਸਰਣੇ** ਕਰਣ ਕਾਰਣ ਗੋਪਾਲਾ।"

– ਸੂਹੀ **੫**, ਛੰਤ ੬, ੪:੩ (781)

(2) ਓਟ/ਸ਼ਰਣ ਵਿਚ ਆਏ ਦੀ
"ਤੁਮ ਦਇਆਲ **ਸਰਣਿ** ਪ੍ਰਤਿਪਾਲਕ ਮੋ ਕਉ ਦੀਜੈ ਦਾਨੁ ਹਰਿ ਹਮ ਜਾਚੇ।"
- ਗਉ **੪,** ੫੫, ੩:੧ (169)

**ਹੋਰ ਰੂਪ:**

**ਸਰਣੀਆ –**
"ਸੇ ਉਬਰੇ ਜੋ ਸਤਿਗੁਰ **ਸਰਣੀਆ**।"
- ਮਾਰੂ **੫**, ਸੋਲਾ ੫, ੪:੨ (1075)

**ਸਰਦ** ------ (1) (ਫਾ.) ਠੰਡੀ, ਸੀਤਲ
"ਚੰਦਨ ਚੰਦੁ ਨ **ਸਰਦ** ਰੁਤਿ ਮੂਲਿ ਨ ਮਿਟਈ ਘਾਂਮ।"
- ਜੈਤ **੫,** ਵਾਰ ੧੭ਸ, **੫,** ੨:੧ (709)
(2) (ਸ. रद्) ਪਤਝੜ ਦਾ ਮੌਸਮ, ਅਸੂ ਕਤਕ ਦੇ ਮਹੀਨਿਆਂ ਵਾਲੀ ਰੁੱਤ
"ਰੁਤਿ **ਸਰਦ** ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ।"
- ਰਾਮ **੫,** ਰੁਤੀ ੫:੧ (928)

**ਸਰਧ** ------ (1) (ਸੰ. श्र ι) ਤਾਂਘ, ਪ੍ਰਬਲ ਲੋਚਾ
"ਸੇਜ ਵਿਛਾਈ **ਸਰਧ** ਅਪਾਰਾ।"
- ਸੂਹੀ **੫**, ੪, ੪:੨ (737)
(2) ਇੱਛਾ, ਖਾਹਿਸ਼
"ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ ਹੋਰ ਪੈਨਣ ਕੀ ਹਮਾਰੀ **ਸਰਧ** ਗਈ।"
- ਵਡ **੪**, ਵਾਰ ੧੭:੨ (593)

**ਸਰਧਨ** ----- ਧਨਵਾਨ, ਦੌਲਤਮੰਦ, ਅਮੀਰ
"ਜਉ ਨਿਰਧਨੁ **ਸਰਧਨ** ਕੈ ਜਾਇ।"
- ਭੈਰ **ਕਬ**, ੮, ੧:੧ (1159)

**ਹੋਰ ਰੂਪ:**

**ਸਰਧਨੁ –**
"ਜਉ **ਸਰਧਨੁ** ਨਿਰਧਨ ਕੈ ਜਾਇ।"
- ਭੈਰ **ਕਬ**, ੮, ੨:੧ (1159)

**ਸਰਧਾ** ----- (1) (ਸੰ. श्र ι) ਭਰੋਸਾ, ਯਕੀਨ, ਸਤਿਕਾਰ ਭਰਿਆ ਵਿਸ਼ਵਾਸ਼, ਨਿਸ਼ਚਾ
"ਹਰਿ ਜਨ ਕੇ ਵਡ ਭਾਗ ਵਡੇਰੇ ਜਿਨ ਹਰਿ ਹਰਿ **ਸਰਧਾ** ਹਰਿ ਪਿਆਸ।"
- ਗੂਜ **੪,** ਸੋਦ ੪, ੨:੧ (10)
"ਜੋ ਜਨੁ ਸੁਣੈ **ਸਰਧਾ** ਭਗਤਿ ਸੇਤੀ ਕਰਿ ਕਿਰਪਾ ਹਰਿ ਨਿਸਤਾਰੇ।" (ਸਿਦਕ)
- ਗੂਜ **੪,** ੩, ੧:੨ (493)

**ਹੋਰ ਰੂਪ:**

**ਸਰਧਿ** – ਵੇਖੋ 'ਸਰਧਿ'
**ਸਰਧਿਆ –**

"ਅਰਧਿ ਕਉ ਅਰਧਿਆ ਸਰਧਿ ਕਉ **ਸਰਧਿਆ** ਸਲਲ ਕਉ ਸਲਲਿ ਸੰਮਾਨਿ ਆਇਆ।" (ਸ਼ਰਧਾ ਕੀਤੀ)

– ਮਾਰੂ **ਜੈਦੇ,** ੧, ੨:੧ (1106)

(2) ਇਛਾ, ਲੋਚਾ, ਮੁਰਾਦ

"ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ ਖਿਨੁ ਖਿਨੁ **ਸਰਧਾ** ਮਨਿ ਬਹੁਤੁ ਉਠਈਆ।"

"ਗੁਰ ਦੇਖੇ **ਸਰਧਾ** ਮਨ ਪੂਰੀ ਜਿਉ ਚਾਤ੍ਰਿਕ ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ।"

– ਬਿਲਾ **੪,** ੬, ੧:੧;੨ (836)

(ਪਹਿਲੀ ਸ਼ਰਧਾ ਦਾ ਅਰਥ ਪ੍ਰੇਮ ਤੇ ਦੂਜੀ ਦਾ ਲੋਚਾ, ਇਛਾ ਹੈ)

"ਅੰਤਰਜਾਮੀ ਪੁਰਖ ਬਿਧਾਤੇ **ਸਰਧਾ** ਮਨ ਕੀ ਪੂਰੇ।"

– ਗਉ **੫,** ਸੋਹ ੫, ੪:੧ (13)

"ਮੇਰੀ **ਸਰਧਾ** ਪੂਰਿ ਜਗਜੀਵਨ ਦਾਤੇ ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ।"

– ਮਾਝ **੪,** ੪, ੧:੩ (95)

(3) ਪ੍ਰੀਤ, ਪਿਆਰ (ਭਾਵ)

"ਭਗਤ ਜਨਾ ਕਉ **ਸਰਧਾ** ਆਪਿ ਹਰਿ ਲਾਈ।"

– ਗੂਜ **੪,** ੭, ੨:੧ (494)

"ਹਰਿ ਆਪੇ **ਸਰਧਾ** ਲਾਇ ਮਿਲਾਏ ਹਰਿ ਆਪੇ ਆਪਿ ਸਵਾਰੇ।" (ਵਿਸ਼ਵਾਸ ਭਰਿਆ ਪ੍ਰੇਮ)

– ਵਡ ੪, ਛੰਤ ੨, ੩:੫ (573)

**ਸਰਧਿ** ----- ਸਰਧਾਯੋਗ

"ਅਰਧਿ ਕਉ ਅਰਧਿਆ **ਸਰਧਿ** ਕਉ ਸਰਧਿਆ ਸਲਲ ਕਉ ਸਲਲਿ ਸੰਮਾਨਿ ਆਇਆ।"

– ਮਾਰੂ **ਜੈਦੇ** ੧, ੨:੧ (1106)

**ਸਰਨ** ------ ਵੇਖੋ 'ਸਰਣ' (1) ਓਟ, ਆਸਰਾ

"ਅਸਥਿਰੁ ਭਗਤਿ ਸਾਧ ਕੀ **ਸਰਨ**।"

– ਗਉ **੫,** ਸੁਖ, ੫, ੪:੬ (268)

**ਹੋਰ ਰੂਪ:**

**ਸਰਨਇਆ –**

"ਕਰਹਿ ਬੇਨਤੀ ਰਾਖੁ ਠਾਕੁਰ ਤੇ ਹਮ ਤੇਰੀ **ਸਰਨਇਆ**।" (ਸਰਨ ਆਏ ਹਾਂ)

– ਸੋਰ **੫,** ੧੪, ੨:੨ (612)

**ਸਰਨਹੀਐ –**

"ਕਰੁਣਾ ਮੈ ਪੂਰਨ ਪਰਮੇਸੁਰ ਨਾਨਕ ਤਿਸੁ **ਸਰਨਹੀਐ**।" (ਸਰਣ ਆਈਐ/ਮੰਗੀਐ)

– ਦੇਵ **੫,** ੧੭, ੨:੨ (531)

**ਸਰਨਗੇ –**

"ਜਨਮ ਜਨਮ ਕੇ ਭੂਲ ਚੂਕ ਹਮ ਅਬ ਆਏ ਪ੍ਰਭ **ਸਰਨਗੇ**।" (ਸ਼ਰਣ ਵਿਚ)

– ਨਟ **੪,** ੪, ੧:੧ (976)

**ਸਰਨਨ –**

"ਚਰਨਨ **ਸਰਨਨ** ਸੰਤਨ ਬੰਦਨ।"

– ਆਸ **੫,** ੧੪੩, ੩:੧ (407)

**ਸਰਨਭਾ –**
"ਤੁਮਰੇ ਗੁਨ ਤੁਮ ਹੀ ਪ੍ਰਭ ਜਾਨਹੁ ਹਮ ਪਰੇ ਹਾਰਿ ਤੁਮ **ਸਰਨਭਾ**।"
– ਪ੍ਰਭਾ **੪,** ੬, ੪:੧ (1337)

**ਸਰਨਰੀਆ –**
"ਨਾਨਕ **ਸਰਨਰੀਆ।**" (ਸ਼ਰਣ ਲਈ ਹੈ)
– ਬਿਹਾ **੫,** ੧, ੪:੩ (537)

**ਸਰਨਾ –**
"ਯਯਾ ਜਾਇ ਪਰਹੁ ਸੰਤ **ਸਰਨਾ**।" (ਸ਼ਰਣ ਵਿਚ)
– ਗਉ **੫,** ਬਾਅ ੧੪:੩ (253)

"ਸਗਲ ਤਿਆਗਿ ਪਾਈ ਪ੍ਰਭ **ਸਰਨਾ**।" (ਸ਼ਰਣ)
– ਆਸਾ **੫,** ੧੦੦, ੪:੨ (396)

**ਸਰਨਾਇ –**
"ਢਹਤ ਢਹਤ ਅਬ ਢਹਿ ਪਰੇ ਸਾਧ ਜਨਾ **ਸਰਨਾਇ**।"
– ਗਉ **੫,** ਬਾਅ ੩੦:੭ (256)

**ਸਰਨਾਇਓ –**
"ਕਹਿ ਨਾਨਕ ਸਭਿ ਅਉਗੁਨ ਮੋ ਮਹਿ ਰਾਖਿ ਲੇਹੁ **ਸਰਨਾਇਓ**।"
– ਸਾਰ **੯,** ੪, ੨:੨ (1232)

**ਸਰਨਾਇਆ –**
"ਤੇਰੇ ਦਾਸ ਚਰਨ **ਸਰਨਾਇਆ**।"
– ਪ੍ਰਭਾ **੫,** ਅਸ ੩, ੧*:੨ (1348)

**ਸਰਨਾਇਲੇ –**
"ਤੂ ਹੋਆ ਪੰਚ ਵਾਸਿ ਵੈਰੀ ਕੈ ਛੂਟਹਿ ਪਰੁ **ਸਰਨਾਇਲੇ**।"
– ਗੋਂਡ **੫,** ੨, ੩:੨ (862)

**ਸਰਨਾਈ –**
"ਨਾਨਕ ਦਾਸ ਸਦਾ **ਸਰਨਾਈ**।" (ਸ਼ਰਣ ਵਿਚ)
– ਗਉ **੫,** ੧੧੩*, ੪:੨ (202)

**ਸਰਨਾਂਹੀ –**
"ਪਲ ਲਗਿ ਰਾਮ ਰਹੈ **ਸਰਨਾਂਹੀ**।"
– ਧਨਾ **ਕਬ,** ੧, ੪:੨ (691)

**ਸਰਨਿ –**
"ਤਿਆਗੀ **ਸਰਨਿ** ਪਾਵਾ।" (ਸ਼ਰਣ ਵਿਚ)
– ਸਿਰੀ **੫,** ਅਸ ੨੭, ੮:੨ (71)

"**ਸਰਨਿ** ਗਹੀ ਪਾਰਬ੍ਰਹਮ ਕੀ ਮਿਟਿਆ ਆਵਾ ਗਵਨ।" (ਸ਼ਰਣ, ਓਟ)
– ਗਉ **੫,** ਥਿਤੀ ੧੫:੫ (300)

**ਸਰਨੀ –**
"ਤਿਸ ਕੀ **ਸਰਨੀ** ਪਰੁ ਮਨਾ ਜਿਸੁ ਜੇਵਡੁ ਅਵਰੁ ਨ ਕੋਇ।" (ਸ਼ਰਣ ਵਿਚ)
– ਸਿਰੀ **੫,** ੭੭, ੨:੧ (44)

(2) ਸ਼ਰਨੀ ਆਇਆਂ ਦੀ
"ਦਰਬਾਰਨ ਮਹਿ ਤੇਰੋ ਦਰਬਾਰਾ **ਸਰਨ** ਪਾਲਨ ਟੀਕਾ।"

- ਗੁਜ **੫,** ਅਸ ੧, ੫:੧ (507)

**ਸਰਨਾ -----** (1) ਸ਼ਰਣ ਵਿਚ, ਵੇਖੋ ਸਰਨ (1)
(2) ਸ਼ਰਣ ਦੇਣ (ਯੋਗ)
"ਮਨਸਾ ਪੂਰਨ **ਸਰਨਾ** ਜੋਗ।"
- ਗਉ **੫,** ਸੁਖ ੧੬, ੨:੧ (284)

**ਸਰਨਾਗਤਾ --** ਸ਼ਰਣ ਆ ਗਿਆ, ਹੋਰ ਵੇਖੋ 'ਸਰਣਾਗਤਿ'
"ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ।"
- ਬਿਲਾ **ਰਵਿ,** ੧, ੨:੧ (858)

**ਹੋਰ ਰੂਪ:**

**ਸਰਨਾਗਤਿ –**
"ਤੁਮ **ਸਰਨਾਗਤਿ** ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ।" (ਸ਼ਰਣ ਆਇਆ ਹਾਂ)
- ਸੋਰ **ਰਵਿ,** ੬, ੫:੨ (659)

**ਸਰਨਾਗਤੀ –**
"ਸਗਲ ਜੀਅ **ਸਰਨਾਗਤੀ** ਪ੍ਰਭ ਪੂਰਨ ਕਾਮ।" (ਸ਼ਰਣ ਆਏ ਹਨ)
- ਬਿਲਾ **ਰਵਿ** ੧, ੧*:੨ (858)

**ਸਰਨਾਗਨਾ –**
"ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ **ਸਰਨਾਗਨਾ**।" (ਸ਼ਰਣ ਆ ਗਿਆ)
- ਮਾਰੂ **੫,** ਅਸ ੪, ੮:੧ (1018)

**ਸਰਨਾਗੈ –**
"ਅਨੰਦ ਮਗਨ ਰਸਿ ਰਾਮ ਰੰਗਿ ਨਾਨਕ **ਸਰਨਾਗੈ।**" (ਸ਼ਰਣ ਵਿਚ ਆ ਕੇ)
- ਬਿਲਾ **੫,** ੬੮, ੨:੨ (818)

**ਸਰਨਾਗਤਿ --** (1) ਸ਼ਰਣ ਆਇਆ ਹਾਂ, ਵੇਖੋ 'ਸਰਨਾਗਤਾ'
(2) ਸ਼ਰਣ
"ਨਾਨਕ ਹਾਰਿ ਪਰਿਓ **ਸਰਨਾਗਤਿ** ਅਭੈ ਦਾਨੁ ਪ੍ਰਭ ਦੀਜੈ।"
- ਜੈਤ **੯,** ੨, ੩:੨ (703)

**ਹੋਰ ਰੂਪ:**

**ਸਰਨਾਗਤੀ –**
"ਆਏ ਪ੍ਰਭ **ਸਰਨਾਗਤੀ** ਕਿਰਪਾ ਨਿਧਿ ਦਇਆਲ।"
- ਗਉ **੫,** ਬਾਅ ੫੪ਸ:੧ (261)

**ਸਰਪ ------** (ਸੰ. *सर्प* :) ਸਪ
"ਚਿਤਿ ਨ ਆਇਓ ਪਾਰਬ੍ਰਹਮੁ ਤਾ **ਸਰਪ** ਕੀ ਜੂਨਿ ਗਇਆ।"
- ਸਿਰੀ **੫,** ਅਸ ੨੬, ੬:੪ (70)

**ਹੋਰ ਰੂਪ:**

**ਸਰਪਨਿ –**
"ਇਉ **ਸਰਪਨਿ** ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ।" (ਸਪਨੀ ਮਾਇਆ ਰੂਪੀ)
- ਸਿਰੀ **੧,** ਅਸ ੧੫, ੭:੨ (63)

**ਸਰਪਨੀ –**
"**ਸਰਪਨੀ** ਤੇ ਊਪਰਿ ਨਹੀ ਬਲੀਆ।" (ਭਾਵ ਮਾਇਆ)
- ਆਸਾ **ਕਬ,** ੧੯, ੧:੧ (480)

**ਸਰਪੁ –**
"ਮਾਇਆ ਭੁਇਅੰਗਮੁ **ਸਰਪੁ** ਹੈ ਜਗੁ ਘੇਰਿਆ ਬਿਖੁ ਮਾਇ।"
- ਸਲੋ **੩,** ੨੨:੧ (1415)

**ਸਰਪਰ** ----- ਨਿਰਸੰਦੇਹ, ਨਿਸਚੇ ਹੀ, ਜਰੂਰੀ ਹੀ, ਵੇਖੋ 'ਸਰਾਪਰ'
"**ਸਰਪਰ** ਉਠੀ ਚਲਣਾ ਛਡਿ ਜਾਸੀ ਲਖ ਕਰੋੜਿ।"
- ਸਿਰੀ **੫,** ੯੨, ੩:੨ (50)

**ਸ਼ਰਫੈ** ------ (ਅ. ਸਰਫ਼ਾ) ਸੂਮਪੁਨਾ, ਕੰਜੂਸਪੁਨਾ
"**ਸਰਫੈ ਸਰਫੈ** ਸਦਾ ਸਦਾ ਏਵੈ ਗਈ ਵਿਹਾਇ।"
- ਸਲੋ **੧,** ੩੧:੩ (1412)

**ਸਰਬ** ------ (ਸੰ. *सर्व*) ਸਭ, ਸਗਲ, ਸਾਰੇ, ਹੋਰ ਵੇਖੋ 'ਸਰਬੀ'
"ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ **ਸਰਬ** ਸਮਾਲੇ।"
- ਜਪੁ **੧,** ੨੭:੧ (6)

**ਹੋਰ ਰੂਪ:**

**ਸਰਬੰ –**
"**ਸਰਬੰ** ਸਾਚਾ ਏਕੁ ਹੈ ਦੂਜਾ ਨਾਹੀ ਕੋਇ।" (ਸਭ ਥਾਂ)
- ਧਨਾ **੧,** ੧, ੩:੧ (660)

**ਸਰਬਸੁ** ----- (1) (ਸੰ. *सर्वस्व*) ਸਭ ਕੁਝ, ਸਾਰਾ ਧਨ
"ਲੜਿ ਲੀਨੇ ਲਾਏ ਨਉਨਿਧਿ ਪਾਏ ਨਾਉ **ਸਰਬਸੁ** ਠਾਕੁਰਿ ਦੀਨਾ।"
- ਸਿਰੀ **੫,** ਛੰਤ ੨, ੫:੫ (80)

"**ਸਰਬਸੁ** ਨਾਮੁ ਭਗਤ ਕਉ ਦੀਨ।" (ਸਭ ਧਨ ਪਦਾਰਥ)
- ਗਉ **੫,** ਅਸ ੧੧, ੮:੨ (240)

**ਹੋਰ ਰੂਪ:**

**ਸਰਬਸੋ –**
"ਰਾਜ ਧਨੁ ਪਰਵਾਰੁ ਮੇਰੈ **ਸਰਬਸੋ** ਗੋਬਿੰਦ।"
- ਕਾਨ **੫,** ੩੨, ੨:੧ (1304)

**ਸਰਬਸੋੁ –**
"ਪ੍ਰਾਨ ਮਨੁ ਧਨੁ **ਸਰਬਸੋੁ** ਹਰਿ ਗੁਨ ਨਿਧੇ ਸੁਖ ਮੋਰ।"
- ਕਾਨ **੫,** ੪੮, ੧:੨ (1307)

(2) ਸਭ ਰਸ (ਭਾਵ)
"**ਸਰਬਸੁ** ਛੋਡਿ ਮਹਾ ਰਸੁ ਪੀਜੈ।"
- ਗਉ **ਕਬ,** ੫, ੪:੨ (324)

(3) (ਸੰ. *सरवसव*) ਸਾਰੀ ਦੌਲਤ, ਸਾਰੀ ਵਿਭੂਤੀ
"ਦਾਮੋਦਰ ਦਇਆਲ ਸੁਆਮੀ **ਸਰਬਸੁ** ਸੰਤ ਜਨਾ ਧਨ ਮਾਲ।"
- ਬਿਲਾ **੫,** ੧੦੨, ੨:੧ (824)

**ਸਰਬੰਗ** ----- (1) ਸਰਬ ਗੁਣਾ, ਸਰਬਾ ਰੂਪ
"ਹਰਿ ਜਨੁ ਐਸਾ ਚਾਹੀਐ ਜਿਉ ਪਾਨੀ **ਸਰਬੰਗ**।"
- ਸਲੋ **ਕਬ,** ੧੪੮:੨ (1372)

**ਸਰਬਗਤੰ** --- ਸਰਬ ਵਿਆਪਕ
"ਜੈਦੇਵ ਆਇਉ ਤਸ ਸਫੁਟੰ ਭਵ ਭੂਤ **ਸਰਬਗਤੰ**।"
- ਗੂਜ **ਜੈਦੇ,** ੧, ੫:੨ (526)

**ਹੋਰ ਰੂਪ:**

**ਸਰਬਗਤਿ** –
"ਇਹੈ ਤਤੁ ਜਾਨਿਓ **ਸਰਬਗਤਿ** ਅਲਖੁ ਬਿਡਾਣੀ।"
- ਸਵ **੨,** ੬:੩ (1392)

**ਸਰਬੰਗਨਾ** --- ਸਾਰਾ ਅੰਗਾਂ ਵਿਚ, ਸਭ ਵਿਚ
"ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ **ਸਰਬੰਗਨਾ**।"
- ਮਾਰੂ **੫,** ਸੋਲਾ ੯, ੮:੩ (1080)

**ਸਰਬੰਗਾ** ---- ਸਾਰੇ ਅੰਗ (ਗੁਣ) ਸਭ ਗੁਣਾਂ
"ਸਾਰਿੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ **ਸਰਬੰਗਾ**।"
- ਮਾਰੂ **੫,** ਸੋਲਾ ੧੧, ੧੧:੩ (1083)

**ਸਰਬਗਿ** ---- (ਸੰ. सर्व /सर्वविद) ਸਭ ਦੀ ਜਾਨਣ ਵਾਲਾ
"ਗੰਭੀਰੰ ਊਚੈ **ਸਰਬਗਿ** ਅਪਾਰਾ।"
- ਸਸ **੫,** ੫:੨ (1354)

**ਹੋਰ ਰੂਪ:**-

**ਸਰਬਗੇ** –
"ਬੋਲਹੁ ਭਈਆ ਸਦ ਰਾਮ ਰਾਮੁ ਰਾਮੁ ਰਵਿ ਰਹਿਆ **ਸਰਬਗੇ**।"
- ਸਾਰ **੪,** ੧੩, ੧*:੨ (1202)

**ਹੋਰ ਰੂਪ:**

**ਸਰਬਗ੍ਯ** –
"**ਸਰਬਗ੍ਯ** ਪੂਰਨ ਪੁਰਖ ਭਗਵਾਨਹ ਭਗਤਿ ਵਛਲ ਕਰੁਣਾ ਮਯਹ।"
- ਸਮ **੫,** ੨੧:੪ (1356)

**ਸਰਬਤ** ----- (ਸੰ. सर्वत्र) (1) ਸਭ ਥਾਂ
"ਰਵਿ ਰਹਿਆ **ਸਰਬਤ** ਸੁਆਮੀ।"
- ਗਉ **੫,** ੧੩੧, ੪:੧ (192)

**ਹੋਰ ਰੂਪ:**

**ਸਰਬਤਿ** –
"ਅੰਤਰਿ ਬਾਹਰਿ **ਸਰਬਤਿ** ਰਵਿਆ ਮਨਿ ਉਪਜਿਆ ਬਿਸੁਆਸੋ।"
- ਸਿਰੀ **੫,** ਛੰਤ ੨, ੪:੫ (80)

**ਸਰਬਤ੍ਰ** –

"ਵਾਸੁਦੇਵ **ਸਰਬਤ੍ਰ** ਮੈ ਊਨ ਨ ਕਤਹੂ ਠਾਇ।"

– ਗਉ **੫,** ਬਾਅ ੪੬ਸ:੧ (259)

(2) ਸਭ ਨੇ –

"ਜੀਅ ਜੰਤ **ਸਰਬਤ** ਨਾਉ ਤੇਰਾ ਧਿਆਵਣਾ।"

– ਸੋਰ **੪,** ਵਾਰ ੨੫:੨ (652)

('ਮਹਾਨਕੋਸ਼' ਇਥੇ 'ਸਰਬਤ' ਦੇ ਅਰਥ 'ਸ਼ੁਭ ਸਮੇਂ' ਕਰਦਾ ਹੈ)

"ਪ੍ਰਭ ਏਕ ਅਨਿਕ **ਸਰਬਤ** ਪੂਰਨ ਬਿਖੈ ਅਗਨਿ ਨ ਜਲੀ।"

– ਕੇਦਾ **੫,** ੧੪, ੧:੨ (1122)

**ਹੋਰ ਰੂਪ:**

**ਸਰਬਤਿ –**

"ਰਵਿ ਰਹਿਆ **ਸਰਬਤਿ** ਨਾਨਕੁ ਬਲਿ ਜਾਈ।" (ਸਭ ਵਿਚ)

– ਰਾਮ **੩,** ਵਾਰ ੨੦:੫ (956)

**ਸਰਬਤ੍ਰ –**

"ਰਵਿ ਰਹਿਆ **ਸਰਬਤ੍ਰ** ਮੈ ਮਨ ਸਦਾ ਧਿਆਈ।" (ਸਭ ਵਿਚ)

– ਧਨਾ **੫,** ੨੭, ੧:੨ (677)

"ਮਨ ਇਛਾ ਦਾਨ ਕਰਣੰ **ਸਰਬਤ੍ਰ** ਆਸਾ ਪੂਰਨਹ।" (ਸਾਰੀਆਂ, ਸਭ)

– ਜੈਤ **੫,** ਵਾਰ ੩ਸ, **੫,** ੧:੧ (706)

**ਸਰਬਧਾਰ** --- (1) ਸਭ ਨੂੰ ਧਾਰਨ ਵਾਲਾ (ਸ਼ਬਦਾਰਥ), (ਸੰ. सर्व   ार) ਸਭ ਦਾ ਅਧਾਰ (ਮਹਾਨਕੋਸ਼)

"**ਸਰਬਧਾਰ** ਸਮਰਥ ਹਉ ਤਿਸੁ ਕੁਰਬਾਣੀਐ।"

– ਰਾਮ **੫,** ਵਾਰ ੨:੬ (957)

(2) ਸਭ ਦੇ ਆਸਰੇ/ਆਧਾਰ

"**ਸਰਬਧਾਰ** ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ।"

– ਕਲਿ **੫,** ੨, ੧*:੨ (1321)

**ਸਰਬ ਨਿਵਾਸੀ** ਸਭ ਥਾਂ ਵਸਣ ਵਾਲਾ, ਸਰਬ-ਵਿਆਪਕ

"ਖਾਣੀ ਬਾਣੀ **ਸਰਬ ਨਿਵਾਸੀ** ਸਭਨਾ ਕੈ ਮਨਿ ਭਾਵਣਿਆ।"

– ਮਾਝ **੫,** ਅਸ ੩੫, ੩:੩ (130)

"**ਸਰਬ ਨਿਵਾਸੀ** ਸਦਾ ਅਲੇਪਾ ਤੋਹੀ ਸੰਗਿ ਸਮਾਈ।"

– ਸੋਰ **੯,** ੧, ੧*:੨ (684)

**ਸਰਬਪਾਲ** --- ਸਭ ਦੀ ਪਾਲਣਾ ਕਰਨ ਵਾਲਾ

"ਗੁਰਮੁਖਿ ਰਾਮ ਨਾਮ ਗੁਨ ਗਾਏ ਤੂ ਅਪਰੰਪਰੁ **ਸਰਬਪਾਲ**।"

– ਬਸੰ **੧,** ੫, ੧*:੨ (1169)

**ਸਰਬਮੈ** ----- ਸਰਬ ਰੂਪ

"ਸਰਨਿ ਤੇਰੀ ਰਖਿ ਲੇਹੁ ਮੇਰੀ **ਸਰਬਮੈ** ਨਿਰੰਜਨਾ।"

– ਬਿਹਾ **੫,** ਛੰਤ ੮, ੧:੪ (547)

**ਸਰਬਰ** ----- (1) ਮੁਕਾਬਲਾ, ਲੜਾਈ

"ਰਾਵਨ ਸੇਤੀ **ਸਰਬਰ** ਹੋਈ ਘਰ ਕੀ ਜੋਇ ਗਵਾਈ ਥੀ।"

– ਗੋਂਡ **ਨਾਮ** ੭, ੩:੨ (875)

(2) ਬਰਾਬਰੀ
"ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ ਬੇਸੁਮਾਰ **ਸਰਬਰ** ਕਉ ਕਾਹਿ ਜੀਉ।"
- ਸਵ **੪,** ਗਯੰ ੭:੧ (1402)

**ਸਰਬਾਗਿ** ---- ਸਰਬ-ਗਿਆਤਾ, ਸਭ ਕੁਝ ਜਾਣਨ ਵਾਲਾ
"ਕਰਹੁ ਤਪਾਵਸੁ ਪ੍ਰਭ **ਸਰਬਾਗਿ**।"
- ਪ੍ਰਭਾ **੫,** ਅਸ ੧, ੭:੪ (1347)

**ਹੋਰ ਰੂਪ:**

**ਸਰਬਾਗਿਓ –**
"ਨਿਰਭਉ ਭਏ ਸੰਤ ਭ੍ਰਮੁ ਡਾਰਿਓ ਪੂਰਨ **ਸਰਬਾਗਿਓ**।"
- ਗਉ **੫,** ੧੬੦*, ੨:੨ (215)

**ਸਰਬਾਂਗੈ** ---- ਸਭ ਦੇ ਨਾਲ (ਵਸਣ ਵਾਲੇ) (ਸ਼ਬਦਾਰਥ) (ਸੰ. *ਸ਼ਰ੍ਵਾਂਡੀਣ*) ਸਾਰਾ ਬ੍ਰਹਮੰਡ ਜਿਸ ਦਾ ਸਰੀਰ ਹੈ) ਵਿਸ ਰੂਪ ਕਰਤਾਰ (ਮਹਾਨਕੋਸ਼) ਸਭ ਜੀਆਂ ਵਿਚ ਵਿਆਪਕ (ਦਰਪਣ)
"ਗੁਣ ਨਿਧਾਨ ਮਨਮੋਹਨ ਲਾਲਨ ਸੁਖਦਾਈ **ਸਰਬਾਂਗੈ**।"
- ਸਾਰ **੫,** ੨੮, ੨:੧ (1210)

**ਸਰਬਾਣਾ** ---- (ਸੰ. *ਸ਼ਰ੍ਵਾਣਿ*) ਤੀਰ ਚਲਾਣ ਵਾਲਾ, ਧਨੁਸ਼ਧਾਰੀ
"ਆਪੇ ਧਨਖੁ ਆਪੇ **ਸਰਬਾਣਾ**।"
- ਮਾਰੂ **੧,** ਸੋਲਾ ੧, ੯:੧ (1021)

**ਸਰਬਾਤਮੁ** --- (ਸੰ. *ਸ਼ਰ੍ਵਾਤਮਨ੍*) ਸਭ ਦਾ ਆਤਮਾ, ਪ੍ਰਭੂ
"ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ **ਸਰਬਾਤਮੁ** ਜਿਨਿ ਜਾਣਿਓ।"
- ਸਵ **੧,** ੪:੩ (1390)

**ਸਰਬੀ** ----- ਸਾਰੇ, ਸਭ, ਹੋਰ ਵੇਖੋ 'ਸਰਬ
"**ਸਰਬੀ** ਰੰਗੀ ਰੂਪੀ ਤੂੰ ਹੈ ਤਿਸੁ ਬਖਸੇ ਜਿਸੁ ਨਦਰਿ ਕਰੇ।"
- ਆਸਾ **੧,** ੨੨, ੧*:੨ (355)

**ਸਰਬੇ** ------ ਸਭ ਥਾਂਈਂ
"ਠਾਕੁਰੁ **ਸਰਬੇ** ਸਮਾਣਾ।"
- ਸਿਰੀ **੫,** ੯੬, ੧*:੧ (51)

"**ਸਰਬੇ** ਥਾਈਂ ਏਕੁ ਤੂੰ ਜਿਉ ਭਾਵੈ ਤਿਉ ਰਾਖੁ।" (ਸਭ ਵਿਚ)
- ਸਿਰੀ **੧,** ਅਸ ੧੩, ੮:੧ (52)

"**ਸਰਬੇ** ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ।" (ਸਭ ਵਿਚ)
- ਬਿਹਾ **੫,** ਛੰਤ ੧, ੪:੩ (542)

**ਸਰਮ** ------ (1) (ਸੰ. *ਸ਼੍ਰਮ:*) ਮਿਹਨਤ, ਉਦਮ, ਘਾਲਣਾ
"**ਸਰਮ** ਖੰਡ ਕੀ ਬਾਣੀ ਰੂਪੁ।"
- ਜਪੁ **੧,** ੩੬:੩ (7)

**ਹੋਰ ਰੂਪ:**

**ਸਰਮੁ –**

"ਮੁੰਦਾ ਸੰਤੋਖੁ **ਸਰਮੁ** ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ।"

- ਜਪੁ **੧,** ੨੮:੧ (6)

**ਸਰਮੈ –**

"ਸਚੈ **ਸਰਮੈ** ਬਾਹਰੇ ਅਗੈ ਲਹਹਿ ਨ ਦਾਦਿ।"

- ਸਾਰ **੪,** ਵਾਰ ੨੦ਸ, **੧,** ੧:੩ (1245)

(2) (ਫਾ. ਸ਼ਰਮ) ਲਜਾ

"ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ **ਸਰਮ** ਅਸਾੜੀ ਜੀਉ।"

- ਮਾਝ **੫,** ੩੭, ੪:੨ (105)

**ਹੋਰ ਰੂਪ:**

**ਸਰਮਾ –**

"ਸਰਣਿ ਪਰੇ ਕੀ ਰਾਖਹੁ **ਸਰਮਾ**।"

- ਆਸਾ **੫,** ਸੋਪੁ ੪, ੨:੪ (12)

**ਸਰਮਾਵੈ –**

"ਬੇਸੁਆ ਭਜਤ ਕਿਛੁ ਨਹ **ਸਰਮਾਵੈ**।"

- ਭੈਰ **੫,** ੨੮, ੧:੨ (1143)

**ਸਰਮੁ –**

"ਗੁਣ ਮੰਡੇ ਕਰਿ ਸੀਲ ਘਿਉ **ਸਰਮੁ** ਮਾਸੁ ਆਹਾਰੁ।"

- ਬਿਹਾ **੪,** ਵਾਰ ੧੨ਸ, **ਮਰ,** ੧:੫ (553)

"**ਸਰਮੁ** ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ।"

- ਤਿਲੰ **੧,** ੫, ੧:੩ (722)

**ਸਰਮਿੰਦਾ** ---- (ਫਾ. ਸਰਮਿੰਦਾ) ਲਜਿਤ, ਸ਼ਰਮਸਾਰ

"ਜਿਹ ਕਰਣੀ ਹੋਵਹਿ **ਸਰਮਿੰਦਾ** ਇਹਾ ਕਮਾਨੀ ਰੀਤਿ।"

- ਧਨਾ **੫,** ੯, ੧:੧ (673)

**ਸਰਵਰ** ----- (1) ਸਰੋਵਰ, ਝੀਲ, ਤਲਾ

"ਜੈਸੇ ਹੰਸੁ **ਸਰਵਰ** ਬਿਨੁ ਰਹਿ ਨ ਸਕੈ ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ।"

- ਆਸਾ **੪,** ੬੬, ੧:੨ (369)

(ਜਿਥੇ ਵੀ 'ਸਰਵਰ' ਹੰਸ ਜਾਂ ਕਮਲ ਨਾਲ ਆਇਆ ਹੈ ਭਾਵ ਮਾਨਸਰੋਵਰ' ਹੈ ਜਾਂ ਪ੍ਰਤੀਕ ਰੂਪ ਵਿਚ 'ਸਰਵਰ' ਗੁਰੂ ਅਥਵਾ 'ਸਤਸੰਗਤ' ਤੇ ਹੰਸ ਤੇ ਕਮਲ ਗੁਰਮੁਖ ਅਥਵਾ (ਸੰਤ) ਹੈ)

**ਹੋਰ ਰੂਪ:**

**ਸਰਵਰੜੈ –**

"ਤਿਤੁ **ਸਰਵਰੜੈ** ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ।"

- ਆਸਾ **੧,** ਸਪੁ ੩, ੧:੧ (12)

**ਸਰਵਰਿ –**

"ਬਿਨੁ ਜਲ **ਸਰਵਰਿ** ਕਮਲੁ ਨ ਦੀਸੈ।"

- ਆਸਾ ੧, ੧੨, ੧*:੨ (352)

(ਜਲ ਨਾਮ ਰੂਪੀ, ਸਰਵਰਿ ਸਤਿ ਸੰਗਤਿ, ਕਮਲ-ਗੁਰਮੁਖ)

"ਸੂਕੇ **ਸਰਵਰਿ** ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ।" (ਤਲਾ)

- ਆਸਾ **ਕਬ**, ੧੫, ੨:੧ (479)

**ਸਰਵਰੁ** -

"ਹਰਿ ਗੁਰੁ **ਸਰਵਰੁ** ਸੇਵਿ ਤੂੰ ਪਾਵਹਿ ਦਰਗਹ ਮਾਨੁ।"

- ਸਿਰੀ **੧**, ੧੮, ੧*:੨ (21)

"ਪ੍ਰਣਵੈ ਨਾਨਕੁ ਬੇਨਤੀ ਤੂ **ਸਰਵਰ** ਤੂ ਹੰਸੁ।"

- ਸਿਰੀ **੧,** ੨੫, ੪:੧ (23)

(2) ਸਮੁੰਦਰ -

"ਤੁਮ ਹਰਿ **ਸਰਵਰ** ਅਤਿ ਅਗਾਹ ਹਮ ਲਹਿ ਨ ਸਕਹਿ ਅੰਤੁ ਮਾਤੀ।"

- ਧਨਾ **੪,** ੫, ੨:੧ (668)

**ਹੋਰ ਰੂਪ:**

**ਸਰਵਰੁ -**

"ਕਬੀਰ ਪਾਲਿ ਸਮੁਹਾ **ਸਰਵਰੁ** ਭਰਾ ਪੀ ਨ ਸਕੈ ਕੋਈ ਨੀਰੁ।"

- ਸਲੋ **ਕਬ** ੧੭੦:੧ (1373)

**ਸਰਵਰੁ** ----- (1) ਸਰਵੋਰ, ਵੇਖੋ ਸਰਵਰ (1)

(2) ਭੰਵਰ, ਪਾਣੀ ਵਿਚ ਪੈਦਾ ਚਕਰ (ਂਹਰਿਲਪੋਲ)

(3) ਦਰਿਆ -

"ਭਰਿ **ਸਰਵਰੁ** ਜਬ ਊਛਲੈ ਤਬ ਤਰਣੁ ਦੁਹੇਲਾ।"

- ਸੂਹੀ **ਫਰ,** ੨, ੧:੨ (794)

**ਸਰਾ** ------ (1) ਸਰੋਵਰਾਂ

"ਸੁਣਿਐ **ਸਰਾ** ਗੁਣਾ ਕੇ ਗਾਹ।"

- ਜਪੁ **੧,** ੧੧:੧ (3)

(ਮਹਾਨਕੋਸ਼ ਨੇ ਇਥੇ 'ਸਰਾ' ਦੇ ਅਰਥ 'ਧਰਮ ਦੀ ਮਰਯਾਦਾ' ਦੇ ਕੀਤੇ ਹਨ)

"ਜਿਨ ਕਉ ਤੁਮ੍ ਹਰਿ ਮੇਲਹੁ ਸੁਆਮੀ ਤੇ ਨਾਏ ਸੰਤੋਖ ਗੁਰ **ਸਰਾ**।"

- ਬਿਲਾ **੪,** ੩, ੪:੧ (799)

(2) ਸ਼ਰਾਬ

"ਸਚੁ **ਸਰਾ** ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ।"

- ਸਿਰੀ **੧,** ੫, ੨:੧ (15)

(3) (ਅ. ਸ਼ਰਾ) ਸਿਧਾ/ਸਚਾ ਰਾਹ, ਮੁਸਲਮਾਨਾਂ ਦੀ ਧਰਮ ਦੀ ਮਰਯਾਦਾ, ਧਰਮ ਦੀ ਮਰਯਾਦਾ ਹੋਰ ਵੇਖੋ 'ਸਰੈ'

"ਕਲਿ ਕਲਵਾਲੀ **ਸਰਾ** ਨਿਬੇੜੀ ਕਾਜੀ ਕ੍ਰਿਸਨਾ ਹੋਆ।"

- ਰਾਮ **੧,** ਅਸ ੧, ੫:੧ (903)

**ਸਰਾਂ** ------ ਸਮੁੰਦਰਾਂ

"ਸੋ ਮਿਤਿ ਜਾਣੈ ਨਾਨਕਾ **ਸਰਾਂ** ਮੇਰਾਂ ਜੰਤਾਹ।"

- ਆਸਾ **੧,** ਵਾਰ ੯ਸ, **੧,** ੧:੪ (467)

**ਸਰਾਇ** ----- (ਫਾ. ਸਰਾਏ) ਮੁਸਾਫਰਖਾਨਾ

"ਸੁਬਹ ਨਿਵਾਜ **ਸਰਾਇ** ਗੁਜਾਰਉ।" (ਸਰਾਂ ਵਿਚ ਭਾਵ ਰਸਤੇ ਵਿਚ)

– ਸੂਹੀ **ਕਬ,** ੩, ੨:੪ (792)

**ਹੋਰ ਰੂਪ:**

**ਸਰਾਈ –**
"ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ **ਸਰਾਈ**।"
– ਆਸਾ **੧,** ਅਸ ੧੨, ੨:੧ (417)

**ਸਰਾਇਚਉ** -- (ਫਾ. ਸਹਾਇਤਾ) ਛੋਟਾ ਘਰ, ਛੋਟਾ ਤੰਬੂ
"ਸੇਜ ਸਧਾ ਸਹਜੁ ਛਾਵਾਣੁ ਸੰਤੋਖੁ **ਸਰਾਇਚਉ** ਸਦਾ ਸੀਲ ਸੰਨਾਹ ਸੋਹੈ।"
– ਸਵ **੪,** ਕਲ ੧੦:੧ (1398)

**ਹੋਰ ਰੂਪ:**

**ਸਰਾਇਚਾ –**
"ਜਾਂਚੈ ਘਰਿ ਦਿਗ ਦਿਸੈ **ਸਰਾਇਚਾ** ਬੈਕੁੰਠ ਭਵਨ ਚਿਤ੍ਰਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ।"
– ਮਲਾ **ਨਾਮ,** ੧, ੧:੧ (1292)

**ਸਰਾਇਚੇ –**
"ਤੰਬੂ ਪਲੰਘ ਨਿਵਾਰ **ਸਰਾਇਚੇ** ਲਾਲਤੀ।" (ਕਨਾਤ)
– ਮਾਝ **੧,** ਵਾਰ ੮:੭ (141)

**ਸਰਾਇਰਾ** --- ਜਲ ਨਾਲ ਤਰ, ਸਰਸਬਜ਼ (ਮਹਾਨਕੋਸ਼), ਤੀਰ ਵਰਗਾ ਸਿੱਧਾ (ਸ਼ਬਦਾਰਥ)
"ਸਿੰਮਲ ਰੁਖੁ **ਸਰਾਇਰਾ** ਅਤਿ ਦੀਰਘ ਅਤਿ ਮੁਚੁ।"
– ਆਸਾ **੧,** ਵਾਰ ੧੪ਸ, **੧,** ੧:੧ (470)

**ਸਰਾਈ** ----- (1) ਮੁਸਾਫਰਖਾਨੇ, ਘਰ, ਵੇਖੋ 'ਸਰਾਇ'
(2) ਲੋਕ, ਸਥਾਨ
"ਦੁਹੀ **ਸਰਾਈ** ਖੁਨਾਮੀ ਕਹਾਏ।"
– ਸੂਹੀ **੫,** ੨੯, ੧:੨ (743)

(3) ਮਾੜੀਆਂ, ਘਰ (ਮਹਲ ਸਰਾਈ)
"ਆਪੇ ਕੁਦਰਤਿ ਸਾਜੀਅਨੁ ਕਰਿ ਮਹਲ **ਸਰਾਈ**।"
– ਰਾਮ **੩,** ਵਾਰ ੧:੩ (947)

**ਸਰਾਹਉ** ---- ਸਲਾਹੁੰਦਾ ਹਾਂ
"ਖਖਾ ਖਰਾ **ਸਰਾਹਉ** ਤਾਹੂ।"
– ਗਉ **੫,** ਬਾਅ ੪੯:੧ (260)

**ਹੋਰ ਰੂਪ:**

**ਸਰਾਹੀਐ –**
"ਨਾਨਕ ਸੋਊ **ਸਰਾਹੀਐ** ਜਿ ਘਟਿ ਘਟਿ ਰਹਿਆ ਬਿਆਪਿ।" (ਸਲਾਹੀਐ, ਵਡਿਆਈ ਕਰੀਏ)
– ਗਉ **੫,** ਬਾਅ ੫੩:੮ (261)

**ਸਰਾਹੈ –**
"ਲੋਗੁ ਬਪੁਰਾ ਕਿਆ **ਸਰਾਹੈ** ਤੀਨਿ ਲੋਕ ਪ੍ਰਵੇਸ।"

- ਕੇਦਾ **ਰਵਿ,** ੧, ੨:੨ (1124)

**ਸਰਾਨ** ----- ਸ਼ਰਣ, ਵੇਖੋ 'ਸਰਣ'
"ਸਾਧ ਸੰਗਤਿ ਕੀ ਧੂਰਿ ਇਕ ਮਾਂਗਉ ਜਨ ਨਾਨਕ ਪਇਓ **ਸਰਾਨ**।"

- ਸਾਰ **੫,** ੨, ੫:੨ (1203)

**ਸਰਾਪਰ** ---- ਨਿਸਚੇ ਹੀ, ਨਿਰਸੰਦੇਹ
"ਅਤਿ ਰਚਿਓ ਕਰਿ ਲੀਨੋ ਅਪੁਨਾ ਉਨਿ ਛੋਡਿ **ਸਰਾਪਰ** ਜਾਨਾ।"

- ਧਨਾ **੫,** ੨, ੩:੨ (671)

**ਸਰਾਪਿ** ----- (ਸੰ. *ਕ਼ਾਪ*) ਸਰਾਪ, ਬਦ ਦੁਆ
"ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ **ਸਰਾਪਿ**।"

- ਸਲੋ **੧,** ੨੫:੩ (1412)

**ਹੋਰ ਰੂਪ:**

**ਸਰਾਪਿਆ** –
"ਜੋ ਜੋ ਸੰਤਿ **ਸਰਾਪਿਆ** ਸੇ ਫਿਰਹਿ ਭਵੰਦੇ।"

- ਗਉ **੪,** ਵਾਰ ੧੨:੬ (306)

**ਸਰਾਪੀ** ----- ਜਿਸ ਨੂੰ ਸਰਾਪ ਦਿੱਤਾ ਜਾਵੇ
"ਦਰਿ ਭ੍ਰਸਟ **ਸਰਾਪੀ** ਨਾਮ ਬੀਨੁ।"

- ਬਸੰ **੧,** ਅਸ ੨, ੩:੨ (1188)

**ਸਰਾਫ** ----- (1) ਰੁਪੈ ਆਦਿ ਦੀ ਪਰਖ ਕਰਨ ਵਾਲਾ, ਰੁਪੈ ਪੈਸੇ ਦਾ ਅਦਲ ਬਦਲ ਕਰਨ ਵਾਲਾ
"ਇਹੁ ਤਨੁ ਹਾਟੁ **ਸਰਾਫ** ਕੋ ਭਾਈ ਵਖਰੁ ਨਾਮੁ ਅਪਾਰੁ।"

- ਸੋਰ **੧,** ਅਸ ੨, ੮:੧ (636)

"ਨਦਰਿ **ਸਰਾਫ** ਵੰਨੀ ਸਚੜਾਇਆ।" (ਗੁਰੂ ਰੂਪ ਸਰਾਫ)

ਮਾਰੂ **੫,** ਸੋਲਾ ੩, ੧੬:੨ (1074)

**ਹੋਰ ਰੂਪ:**

**ਸਰਾਫਾ** –
"ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ **ਸਰਾਫਾ** ਆਇਆ।"

- ਆਸਾ **੫,** ੪੨, ੩:੧ (381)

**ਸਰਾਫੀ** –
"ਐਸਾ ਸਾਹੁ **ਸਰਾਫੀ** ਕਰੈ।" (ਪਰਖਨ ਦਾ ਕੰਗ)

- ਆਸਾ **੧,** ਅਸ ੫, ੧*:੧ (413)

"ਪਰਖਿ ਖਜਾਨੈ ਪਾਇਆ **ਸਰਾਫੀ** ਫਿਰਿ ਨਾਹੀ ਤਾਈਜਾ ਹੇ।" (ਸਰਾਫਾਂ ਨੇ)

- ਮਾਰੂ **੫,** ਸੋਲਾ ੩, ੧੬:੩ (1074)

**ਸਰਾਫੁ** –
"ਜਾ ਸਤਿਗੁਰੁ **ਸਰਾਫੁ** ਨਦਰਿ ਕਰਿ ਦੇਖੈ ਸੁਆਵਗੀਰ ਸਭਿ ਉਘੜਿ ਆਏ।" (ਸੋਨੇ ਦੀ ਪਰਖ ਕਰਨ ਵਾਲਾ)

- ਗਉ **੪,** ਵਾਰ ੭ਸ, **੪,** ੧:੫ (303)

(2) ਖੋਟੇ ਖਰੇ ਦਾ ਪਾਰਖੂ ਅਰਥਾਤ ਪ੍ਰਭੂ (ਭਾਵ)

"ਜੇ ਹੋਵੈ ਨਦਰਿ **ਸਰਾਫ** ਕੀ ਬਹੁੜਿ ਨ ਪਾਈ ਤਾਉ।"

- ਮਾਝ **੧,** ਵਾਰ ੧੮ਸ, **੨,** ੧:੮ (146)

**ਸਰਿ** ------ (1) ਸਰੋਵਰ

"ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ **ਸਰਿ** ਹੰਸ ਉਲਥੜੇ ਆਇ।" (ਸਿਰ ਰੂਪੀ ਸਰੋਵਰ; ਹੰਸ ਇਥੇ ਚਿਟੇ ਵਾਲਾਂ ਦਾ ਪ੍ਰਤੀਕ ਹੈ)

- ਸਿਰੀ **੧,** ਪਹ ੨, ੩:੧ (75)

"ਪੰਕਜ ਮੋਹ **ਸਰਿ** ਹਾਂ।" (ਸੰਸਾਰ ਰੂਪੀ ਸਰੋਵਰ)

- ਆਸਾ **੫,** ੧੫੭, ੧:੧ (409)

(2) ਤੁਲ, ਬਰਾਬਰ

"ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ ਮੋਹਿ ਤੁਮ **ਸਰਿ** ਅਵਰੁ ਨ ਲਾਗੇ।"

- ਦੇਵ **੪,** ੧, ੨:੨ (527)

(3) ਚਲਦੇ ਹਨ

"ਅੰਮ੍ਰਿਤ ਪ੍ਰਵਾਹ **ਸਰਿ** ਅਤੁਲ ਭੰਡਾਰ ਭਰਿ ਪਰੇ ਹੀ ਤੇ ਪਰੈ ਅਪਰ ਅਪਾਰ ਪਰਿ।"

- ਸਮੁ **੫,** ੨:੧ (1385)

(4) ਤੀਰ

"ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹ **ਸਰਿ** ਲੜਿਅਉ।"

- ਸਵ **੩,** ੨੧:੨ (1396)

(5) ਸਮੁੰਦਰ

"ਮਤਿ ਮਾਤਾ ਸੰਤੋਖੁ ਪਿਤਾ **ਸਰਿ** ਸਹਜ ਸਮਾਯਉ।"

- ਸਵ **੪,** ਕਲ ੮:੩ (1387)

(6) ਨਾਲ, ਯੋਗ

"ਅਬ ਨਾਹਿ ਅਵਰ **ਸਰਿ** ਕਾਮੁ ਬਾਰੰਤਰਿ ਪੂਰੀ ਪੜੀ।"

- ਸਵ **੫,** ਕਲ ੧੨, ੩:੨ (1408)

**ਸਰਿਓ** ----- ਸਾਰਿਆ ਪੂਰਨ ਹੋਇਆ

"ਮਨ ਰੇ **ਸਰਿਓ** ਨ ਏਕੈ ਕਾਜਾ।"

- ਸੋਰ **ਕਬ,** ੩, ੧*:੧ (654)

**ਸਰਿਆ** ---- ਹੋਇਆ, ਬਣਿਆ ਸਰੋਵਰ

"ਤਿਸੁ ਭਾਣਾ ਤਾ ਬਲ ਸਿਰਿ **ਸਰਿਆ**।"

- ਭੈਰ **੫,** ੨੩, ੩:੨ (1142)

**ਸਰੀ** ------ (1) (ਸਿਧ) ਹੋਣਾ (ਪੂਰਾ) ਹੋਣਾ

"ਭਲੀ **ਸਰੀ** ਜਿ ਉਬਰੀ ਹਉਮੈ ਮੁਈ ਘਰਾਹੁ।" (ਚੰਗੀ ਗੱਲ ਹੋਈ)

- ਸਿਰੀ **੧,** ੧੧, ੧:੧ (18)

(2) ਤੀਰਾਂ ਨਾਲ

"ਮਹਾ ਨਾਦ ਕੁਰੰਕ ਮੋਹਿਓ ਬੇਧਿ ਤੀਖਨ **ਸਰੀ**।"

- ਕੇਦਾ **੫,** ੯, ੨:੧ (1121)

(3) ਬਣ ਆਈ, ਹੋ ਸਕੀ

"ਜਾ ਕੈ ਬਾਪ ਵੈਸੀ ਕਰੀ ਪੂਤ ਐਸੀ **ਸਰੀ** ਤਿਹੂ ਰੇ ਲੋਕ ਪਰਸਿਧ ਕਬੀਰਾ।"

- ਮਲਾ **ਰਵਿ,** ੨, ੨:੨ (1293)

**ਸਰੀਅਤਿ** --- ਧਰਮ ਦੇ ਆਗੂ ਦੀ ਥਾਪੀ ਹੋਈ ਰੀਤ, ਕੁਰਾਨ ਸ਼ਰੀਫ਼ ਅਨੁਸਾਰ ਦੱਸੇ ਮਾਰਗ ਦੀ ਰਹੁਰੀਤ ਮੁਸਲਮਾਨੀ ਕਾਨੂੰਨ

"ਸਰੈ **ਸਰੀਅਤਿ** ਕਰਹਿ ਬੀਚਾਰੁ।"

- ਸਿਰੀ **੪,** ਵਾਰ ੪ਸ, **੧,** ੧:੫ (84)

"ਮੁਸਲਮਾਨਾ ਸਿਫਤਿ **ਸਰੀਅਤਿ** ਪੜਿ ਪੜਿ ਕਰਹਿ ਬੀਚਾਰੁ।"

- ਆਸਾ **੧,** ਵਾਰ ੬ਸ, **੧,** ੧:੧ (465)

**ਸਰੀਆ** ---- ਰਚਿਆ, ਸਿਰਜਿਆ

"ਬਿੰਦੁ ਰਕਤੁ ਮਿਲਿ ਪਿੰਡੁ **ਸਰੀਆ**।"

- ਮਾਰੂ **੧,** ਸੋਲਾ ੭, ੪:੧ (1026)

**ਸਰੀਕ** ----- (ਅ. ਸ਼ਰੀਕ) ਸ਼ਰੀਕਾ ਕਰਨ ਵਾਲੇ, ਵਿਰੋਧੀ

"ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ **ਸਰੀਕ** ਜੀਉ।"

- ਸਿਰੀ **੫,** ਅਸ ੨੯, ੪:੩ (73)

**ਸਰੀਕੀ** ----- (1) ਸਾਂਝ, ਭਾਈ-ਵਾਲੀ

"ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ **ਸਰੀਕੀ**।"

- ਆਸਾ **ਕਬ,** ੧੭, ੪:੨ (480)

(2) ਬਰਾਬਰੀ

"ਜਿਸ ਨਾਲਿ ਸੰਗਤਿ ਕਰਿ **ਸਰੀਕੀ** ਜਾਇ ਕਿਆ ਰੂਆਵਣਾ।"

- ਵਡ **੧,** ਛੰਤ ੧, ੩:੪ (566)

**ਸਰੀਕੁ** ----- ਬਰਾਬਰ ਦਾ (ਹਿੱਸਾ ਵੰਡਾਣ ਵਾਲਾ), ਹਿੱਸੇਦਾਰ

"ਤੇਰਾ **ਸਰੀਕੁ** ਕੋ ਨਾਹੀ ਜਿਸ ਨੋ ਲਵੈ ਲਾਇ ਸੁਣਾਇਆ।"

- ਗਉ **੪,** ਵਾਰ ੨:੩ (301)

**ਸਰੀਰ** ----- (1) ਕਾਇਆ, ਦੇਹ

"ਏਤੇ ਰਸ **ਸਰੀਰ** ਕੇ ਕੈ ਘਟਿ ਨਾਮ ਨਿਵਾਸੁ।"

- ਸਿਰੀ **੧,** ੪, ੨:੩ (15)

"ਗੁਰਿ ਮਿਲਿਐ ਹਮ ਕਉ **ਸਰੀਰ** ਸੁਧਿ ਭਈ।" (ਸਰੀਰ ਦੀ)

- ਗਉ **੩,** ਅਸ ੮, ੭:੧ (233)

**ਹੋਰ ਰੂਪ:**

**ਸਰੀਰੰ** –

"ਨਿਤਪ੍ਰਤਿ ਇਸਨਾਨੁ **ਸਰੀਰੰ**।"

- ਪ੍ਰਭਾ **ਬੇਣੀ** ੧, ੨:੧ (1351)

**ਸਰੀਰਹੁ** –

"ਸਚੈ ਸਬਦਿ ਸਦਾ ਮਨੁ ਰਾਤਾ  ਗਇਆ **ਸਰੀਰਹੁ** ਦੂਰਿ।" (ਸਰੀਰ ਤੋਂ)

- ਸਿਰੀ **੩,** ੫੪, ੨:੩ (34)

**ਸਰੀਰਾ** –

"ਜਤੁ ਸਤੁ ਤਪੁ ਪਵਿਤੁ **ਸਰੀਰਾ** ਹਰਿ ਹਰਿ ਮੰਨਿ ਵਸਾਇ।" (ਸਰੀਰ)

- ਸਿਰੀ **੩,** ੪੫, ੩:੨ (31)

"ਏਕਾ ਜੋਤਿ ਜੋਤਿ ਹੈ **ਸਰੀਰਾ**।" (ਸਰੀਰ ਵਿਚ)

- ਮਾਝ **੩,** ੨੭, ੧:੧ (125)

**ਸਰੀਰਿ –**

"ਗੁਰਮੁਖਿ ਦੁਖੁ ਕਦੇ ਨ ਲਗੈ **ਸਰੀਰਿ**।"

- ਮਾਝ **੩,** ਅਸ ੨੬, ੪:੧ (125)

"**ਸਰੀਰਿ** ਸਰੋਵਰਿ ਗੁਣ ਪਰਗਟਿ ਕੀਏ।"

- ਆਸਾ **੪,** ਖ੭, ੪:੧ (367)

**ਸਰੀਰੀ –**

"ਅਰਧ **ਸਰੀਰੀ** ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ।"

- ਆਸਾ **ਕਬ,** ੮, ੩:੨ (477)

"ਕੇਸਰਿ ਕੁਸਮ ਮਿਰਗਮੈ ਹਰਣਾ ਸਰਬ **ਸਰੀਰੀ** ਚੜ੍ਹਣਾ।" (ਸਰੀਰਾਂ ਤੇ)

- ਤਿਲੰ **੧,** ੨, ੨:੧ (721)

**ਸਰੀਰੁ –**

"ਇਹੁ **ਸਰੀਰੁ** ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ।"

- ਸਿਰੀ **੩,** ੪੫, ੨:੧ (31)

**ਸਰੀਰੇ –**

"ਮੈ ਅਵਗਣ ਭਰਪੂਰਿ **ਸਰੀਰੇ**।" (ਸਰੀਰ ਵਿਚ)

- ਵਡ **੪,** ੧, ੨:੧ (561)

**ਸਰੀਰੈ –**

"ਹਰਿ ਜੀਉ ਬਖਸੇ ਬਖਸਿ ਲਏ ਸੂਖ ਸਦਾ **ਸਰੀਰੈ**।"

- ਸਿਰੀ **੩,** ੬੩, ੧:੩ (38)

**ਸਰੀਰਾ -----** (1) ਸਰੀਰ, ਸਰੀਰਾ, ਵੇਖੋ 'ਸਰੀਰ'

(2) ਜੀਵਨ (ਭਾਵ)

"ਕਹੁ ਨਾਨਕ ਭਵ ਸਾਗਰੁ ਤਰਿਓ ਭਏ ਪੁਨੀਤ **ਸਰੀਰਾ**।"

- ਆਸਾ **੫,** ੧੨੭, ੪:੨ (403)

**ਹੋਰ ਰੂਪ:**

**ਸਰੀਰਿ –**

"ਆਚਾਰਾ ਵੀਚਾਰੁ **ਸਰੀਰਿ**।" (ਜੀਵਨ ਵਿਚ)

- ਧਨਾ **੧,** ਅਸ ੨, ੭:੧ (686)

**ਸਰੀਰੁ –**

"ਜਿਨ ਹਰਿ ਅਰਥਿ **ਸਰੀਰੁ** ਲਗਾਇਆ ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ।" (ਜੀਵਨ)

- ਜੈਤ **੪,** ੬, ੩:੧ (698)

(3) ਪ੍ਰਾਣੀ, ਮਨੁਖ, ਲੋਕ

"ਸਤਜੁਗਿ ਸਭੁ ਸੰਤੋਖ **ਸਰੀਰਾ**।"

- ਆਸਾ **੪,** ਛੰਤ ੧੧, ੧:੧ (445)

"ਸਤਜੁਗਿ ਸਤੁ ਸੰਤੋਖ **ਸਰੀਰਾ**।"

- ਮਾਰੂ **੧,** ਸੋਲਾ ੪, ੩:੧ (1023)

**ਹੋਰ ਰੂਪ:**

**ਸਰੀਰੁ –**

"ਧ੍ਰਿਗੁ **ਸਰੀਰੁ** ਕੁਟੰਬ ਸਹਿਤ ਸਿਉ ਜਿਤੁ ਹੁਣਿ ਖਸਮੁ ਨ ਪਾਇਆ।" (ਜੀਵ)

– ਬਿਲਾ **੩,** ੧, ੧:੨ (796)

(4) ਆਪਣੇ ਆਪੇ

"ਰਾਮ ਨਾਮ ਬਿਨੁ ਸਭੈ ਬਿਗੂਤੇ ਦੇਖਹੁ ਨਿਰਖਿ **ਸਰੀਰਾ**।"

– ਸੋਰ **ਕਬ,** ੧, ੪:੧ (654)

**ਸਰੀਰੁ** ----- (1) ਸਰੀਰ, ਵੇਖੋ 'ਸਰੀਰ'

(2) ਜੀਵਨ ਵੇਖੋ 'ਸਰੀਰਾ' (2)

"ਪੁੰਨ ਦਾਨ ਕਾ ਕਰੈ **ਸਰੀਰੁ**।" (ਜੀਵਨ)

– ਸਲੋ **੧,** ੧੭:੨ (1411)

(3) ਪ੍ਰਾਣੀ, ਮਨੁੱਖ, ਵੇਖੋ 'ਸਰੀਰਾ' (3)

(4) ਸਰੀਰ ਦੀ ਅਪਣਤ

"ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ **ਸਰੀਰੁ**।"

– ਸਲੋ **ਕਬ,** ੩੧:੨ (1366)

(5) ਸਰੀਰਿਕ ਤੌਰ ਤੇ

"ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ **ਸਰੀਰੁ**।"

– ਸਲੋ **ਕਬ,** ੬੨:੧ (1367)

**ਸਰੁ** ------- (1) ਸਰੋਵਰ, ਵੇਖੋ 'ਸਰ' (1)

"ਗੁਰੁ **ਸਰੁ** ਸਾਗਰੁ ਬੋਹਿਥਾ ਗੁਰੁ ਤੀਰਥੁ ਦਰੀਆਉ।"

– ਸਿਰੀ **੧,** ੯, ੩:੨ (17)

"ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ **ਸਰੁ** ਲੋਹਾਰੁ।"

– ਸਲੋ **ਫਰ,** ੪੩:੧ (1380)

(ਦਰਪਣ/ਟਰੰਪ ਪਦ ਛੰਦ 'ਕੈਸਰੁ' ਕਰ ਕੇ ਅਰਥ ਬਾਦਸ਼ਾਹ ਕਰਦੇ ਹਨ) (ਸ਼ਬਦਾਰਥ ਤੇ ਸੰਥਿਆ ਅਰਥ ਤਲਾ/ਸਰੋਵਰ ਕਰਦੇ ਹਨ) ('ਗੁਰੂ ਗ੍ਰੰਥ ਕੋਸ਼' ਵਿਚ ਅਰਥ 'ਸਿਰ' ਕੀਤੇ ਹਨ)

(2) ਸਮੁੰਦਰ –

"ਮਛੁਲੀ ਜਾਲੁ ਨ ਜਾਣਿਆ **ਸਰੁ** ਖਾਰਾ ਅਸਗਾਹੁ।"

– ਸਿਰੀ **੧,** ਅਸ ੪, ੧:੧ (55)

"ਮਾਇਆ ਮੁਈ ਨ ਮਨੁ ਮੁਆ **ਸਰੁ** ਲਹਰੀ ਮੈ ਮਤੁ।" (ਸੰਸਾਰ ਸਾਗਰ)

– ਮਾਰੂ **੧,** ੧੦, ੧:੧ (992)

(3) ਚੰਗਾ –

"ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪ **ਸਰੁ** ਨ ਪਛਾਣਿਆ।"

– ਸਿਰੀ **ਬੇਣੀ,** ੧, ੩:੧ (93)

(4) (ਸੰ. ਞ) ਤੀਰ

"**ਸਰੁ** ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ।"

– ਮਾਝ **੧,** ਵਾਰ ੨੨ਸ, **੨,** ੨:੬ (148)

(5) ਸੁਰ

"ਸੂਰ **ਸਰੁ** ਸੋਸਿ ਲੈ ਸੋਮ **ਸਰੁ** ਪੋਖਿ ਲੈ ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ।"

– ਮਾਰੂ **੧,** ੯, ੧:੧ (991)

**ਸਰੁਦ੍ਰਾ** ----- (ਸੰ. रुद्र) ਸ਼ਿਵਜੀ ਸਮੇਤ

"ਰੋਗੀ ਬ੍ਰਹਮਾ ਬਿਸਨੁ **ਸਰੁਦ੍ਰਾ** ਰੋਗੀ ਸਗਲ ਸੰਸਾਰਾ।"

- ਭੈਰ **੧,** ਅਸ ੧, ੪:੧ (1153)

**ਸਰੂਪ –**

(1) ਮੂਰਤ, ਰੂਪ, ਵਜੂਦ

"ਜਹ **ਸਰੂਪ** ਕੇਵਲ ਜਗਦੀਸ।"

- ਗਉ **੫,** ਸੁਖ ੨੧, ੪:੫ (291)

"ਜੋਤਿ **ਸਰੂਪ** ਅਨਾਹਦੁ ਵਾਜਿਆ।"

- ਆਸਾ **੫,** ੨, ੩:੨ (370)

**ਹੋਰ ਰੂਪ:**

**ਸਰੂਪਾ –**

"ਆਨੰਦ ਰੂਪੁ ਅਨੂਪੁ **ਸਰੂਪਾ** ਗੁਰਿ ਪੂਰੈ ਦੇਖਾਇਆ।"

- ਮਾਰੂ **੧,** ਸੋਲਾ ੨੧, ੨:੩ (1041)

**ਸਰੂਪੀ –**

"ਜਹ ਜੋਤਿ **ਸਰੂਪੀ** ਜੋਤਿ ਸੰਗਿ ਸਮਾਵੈ।" (ਜੋਤ ਦੀ ਸ਼ਕਲ (ਸਰੂਪ) ਵਿਚ)

- ਗਉ **੫,** ਸੁਖ ੨੧, ੪:੭ (291)

**ਸਰੂਪੁ –**

"ਸਤਿ **ਸਰੂਪੁ** ਰਿਦੈ ਜਿਨਿ ਮਾਨਿਆ।"

- ਗਉ **੫,** ਸੁਖ ੧੭, ੨:੧ (285)

(2) ਸੋਹਣੇ ਰੂਪ ਵਾਲੀ, ਮੋਹਣੀ

"ਤੇਰੀ ਸਿਫਤਿ ਸੁਆਲਿਉ **ਸਰੂਪ** ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ।"

- ਗਉ **੪,** ਵਾਰ ੧:੩ (301)

**ਹੋਰ ਰੂਪ:**

**ਸਰੂਪਿ –**

"ਸੋਹਨੀ **ਸਰੂਪਿ** ਸੁਜਾਣਿ ਬਿਚਖਨਿ।"

- ਆਸਾ **੫,** ੧੨, ੧*:੧ (374)

**ਸਰੂਪੀ –**

"ਜਟਾ ਬਿਕਟ ਬਿਕਰਾਲ **ਸਰੂਪੀ** ਰੂਪੁ ਨ ਰੇਖਿਆ ਕਾਈ ਹੇ।" (ਸੋਹਣੇ ਰੂਪ ਵਾਲਾ)

- ਮਾਰੂ **੧,** ਸੋਲਾ ੨, ੫:੩ (1021)

**ਸਰੂਪੁ –**

"ਉਆ ਕਾ **ਸਰੂਪੁ** ਦੇਖਿ ਮੋਹੀ ਗੁਆਰਨਿ ਮੋ ਕਉ ਛੋਡਿ ਨ ਆਉ ਨ ਜਾਹੂ ਰੇ।"

- ਗਉ **ਕਬ,** ੬੬, ੧:੨ (338)

"ਤ੍ਰਿਭਵਣ ਦੇਵਾ ਸਗਲ **ਸਰੂਪੁ**।" (ਸੁੰਦਰ)

- ਆਸਾ **੧,** ਅਸ ੫, ੪:੨ (414)

**ਸਰੇ** ------- (1) ਸਫਲ ਹੋਏ, ਪੂਰੇ ਹੋਏ, ਹੋਰ ਵੇਖੋ 'ਸਰੈ' (4)

"ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ **ਸਰੇ**।"

- ਮਾਝ **੫,** ਬਾਰਹ ੧੪:੧ (136)

(2) ਸਮੁੰਦਰ

"ਕਰਿ ਮਜਨੋ ਸਪਤ **ਸਰੇ** ਮਨ ਨਿਰਮਲ ਮੇਰੇ ਰਾਮ।"

- ਆਸਾ **੧,** ਛੰਤ ੨, ੩:੨ (437)

(3) ਤੁਲ, ਬਰਾਬਰ

"ਆਪੇ ਕਰੇ ਕਰਾਏ ਕਰਤਾ ਅਵਰੁ ਨ ਦੂਜਾ ਤੁਝੈ **ਸਰੇ**।"

- ਬਿਹਾ **੪,** ਵਾਰ ੯:੫ (552)

(4) ਸਰੋਵਰ –

"ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ **ਸਰੇ**।"

- ਸਵ **੧,** ੨:੧ (1389)

**ਸਰੇਉ ------** ਕਰਾਂ

"ਕਵਨ ਉਪਮਾ ਦੇਉ ਕਵਨ ਸੇਵਾ **ਸਰੇਉ** ਏਕ ਮੁਖ ਰਸਨਾ ਰਸਹ ਜੁਗ ਜੋਰਿ ਕਰ।"

- ਸਵ **੪,** ਨਲ ੩:੨ (1398)

**ਸਰੇਸਟ -----** (ਸੰ. श्रेष्ठ) ਉਤਮ

"ਹਰਿ ਅੰਮ੍ਰਿਤ ਕਥਾ **ਸਰੇਸਟ** ਊਤਮ ਗੁਰ ਬਚਨੀ ਸਹਜੇ ਚਾਖੀ।"

- ਸਿਰੀ **੪,** ਵਾਰ ੧੨:੩ (87)

"ਸਭ ਪਰਵਾਰੈ ਮਾਹਿ **ਸਰੇਸਟ**।" (ਉਤਮ, ਪ੍ਰਧਾਨ)

- ਆਸਾ **੫,** ੩, ੪:੧ (371)

**ਸਰੇਵਉ ----** ਸੇਵਾ ਕਰਾਂ

"ਸਖੀ ਸਾਜਨੀ ਕੇ ਹਉ ਚਰਨ **ਸਰੇਵਉ** ਹਰਿ ਗੁਰ ਕਿਰਪਾ ਤੇ ਨਦਰਿ ਕਰੀ।"

- ਆਸਾ **੧,** ੨੨, ੨:੨ (356)

**ਹੋਰ ਰੂਪ:**

**ਸਰੇਵਹ –**

"ਤਿਨ੍ ਹਮ ਚਰਣ **ਸਰੇਵਹ** ਖਿਨੁ ਖਿਨੁ ਪਗ ਧੋਵਹ ਜਿਨ ਹਰਿ ਮੀਠ ਲਗਾਨ ਜੀਉ।" (ਸੇਵੀਏ, ਸੇਵਾ ਕਰੀਏ)

- ਆਸਾ **੪,** ਛੰਤ ੧੨, ੨:੨ (446)

"ਤਿਨ ਚਰਣ ਤਿਨ ਚਰਣ **ਸਰੇਵਰ** ਹਮ ਲਾਗਹ ਤਿਨ ਕੈ ਪਾਏ ਰਾਮ।" (ਅਸੀ ਸੇਵਾ ਕਰਦੇ ਹਾਂ, ਚਰਣ ਪੂਜਦੇ ਹਾਂ)

- ਵਡ **੪,** ਛੰਤ ੨, ੨:੨ (573)

**ਸਰੇਵਹਿ –**

"ਗੁਰ ਚਰਨ **ਸਰੇਵਹਿ** ਗੁਰਸਿਖ ਤੋਰ।" (ਪੂਜਦੇ ਹਨ)

- ਬਸੰ **੧,** ੭, ੨:੧ (1170)

**ਸਰੇਵਹੁ –**

"ਤਿਸੈ **ਸਰੇਵਹੁ** ਪ੍ਰਾਣੀਹੋ ਜਿਸ ਦੈ ਨਾਉ ਪਲੈ।"

- ਗਉ **੫,** ਵਾਰ ੮:੧ (320)

**ਸਰੇਵਣੇ –**

"ਗੁਰ ਕੇ ਚਰਣ **ਸਰੇਵਣੇ** ਤੀਰਥ ਹਰਿ ਕਾ ਨਾਉ।"

- ਸਿਰੀ **੫,** ੧੦੦, ੧:੨ (52)

**ਸਰੇਵਤ –**

"ਗੁਰ ਚਰਣ **ਸਰੇਵਤ** ਦੁਖੁ ਗਇਆ।"

- ਬਸੰ **੫,** ੧੩, ੧:੧ (1183)

**ਸਰੇਵਦੇ –**

"ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ **ਸਰੇਵਦੇ** ਸੋ ਨਿਹਫਲ ਸਭੁ ਅਗਿਆਨੁ।"

- ਸੂਹੀ **੪,** ੧੧, ੨:੨ (734)

**ਸਰੇਵਿਆ –**

"ਹਰਿ ਉਤਮੁ ਤਿਨੀ **ਸਰੇਵਿਆ** ਜਿਨ ਕਉ ਧੁਰਿ ਲਿਖਿਆ ਆਹਿ।" (ਸੇਵਿਆ)

- ਗਉ **੪,** ਵਾਰ ੧੭ਸ, **੪,** ੧:੪ (310)

**ਸਰੇਵਿਹੁ –**

"ਤਿਸੈ **ਸਰੇਵਿਹੁ** ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ।"

- ਮਲਾ **੧,** ਵਾਰ ੮ਸ, **੩,** ੧:੨ (1281)

**ਸਰੇਵੀ –**

"ਸਦਾ **ਸਰੇਵੀ** ਇਕ ਮਨਿ ਧਿਆਈ ਗੁਰਮੁਖਿ ਸਚਿ ਸਮਾਵਣਿਆ।"

- ਮਾਝ **੩,** ੨੮, ੧:੩ (126)

**ਸਰੇਵੀਅਹਿ –**

"ਸਚੇ ਚਰਣ **ਸਰੇਵੀਅਹਿ** ਭਾਈ ਭ੍ਰਮੁ ਭਉ ਹੋਵੈ ਨਾਸੁ।"

- ਸੋਰ **੫,** ਅਸ ੧, ੩:੧ (639)

**ਸਰੇਵੀਐ –**

"ਸੋ ਹਰਿ ਸਦਾ **ਸਰੇਵੀਐ** ਜਿਸੁ ਕਰਤ ਨ ਲਾਗੈ ਵਾਰ।"

- ਮਲਾ **੧,** ਵਾਰ ੬:੧ (1280)

**ਸਰੇਵੈ –**

"ਏਕੁ **ਸਰੇਵੈ** ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ।"

- ਰਾਮ **੧,** ਓਅੰ ੬:੪ (930)

**ਸਰੈ** ------- (1) ਸ਼ਰਾ, ਵੇਖੋ 'ਸਰਾ' (3)

"**ਸਰੈ** ਸਰੀਅਤਿ ਕਰਹਿ ਬੀਚਾਰੁ।"

- ਸਿਰੀ **੪,** ਵਾਰ ੪ਸ, **੧,** ੧:੫ (84)

(2) ਗੁਜ਼ਾਰਾ ਹੋਵੇ, ਨਿਭੇ, ਪੁਜ ਆਵੇ

"ਤਿਸੁ ਬਿਨੁ ਕਿਉ **ਸਰੈ** ਹਾਂ।"

- ਆਸਾ **੫,** ੧੬੧, ੨:੬ (410)

"ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ **ਸਰੈ**।"

- ਮਾਰੂ **ਰਵਿ,** ੧, ੨:੨ (1106)

(3) ਬਣ ਆਉਂਦੀ ਹੈ

"ਮਹਲ ਭਗਤੀ ਘਰਿ **ਸਰੈ** ਸਜਣ ਪਾਹੁਣਿਅਉ।"

- ਗੂਜ **੩,** ਵਾਰ ੨੧ਸ, **੩,** ੧:੨ (517)

(4) ਪੂਰੇ ਹੋਣ

"ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ **ਸਰੈ**।"

- ਦੇਵ **੯,** ੧, ੨:੨ (536)

"ਤਬ ਲਗੁ ਕਾਜੁ ਏਕੁ ਨਹੀ **ਸਰੈ**।"

- ਭੈਰ **ਕਬ,** ੧੪, ੧:੨ (1160)

**ਸਰੋਤ ------** (ਸੰ. *ਸ਼੍ਰੋਤਸ*) ਗਿਆਨ ਇੰਦ੍ਰੀਆਂ, ਸਰਵਣ ਇੰਦ੍ਰੀ, ਕੰਨ

"ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ ਓਹੁ ਬੇਧਿਓ ਸਹਜ **ਸਰੋਤ**।"

– ਆਸਾ **੫,** ਛੰਤ ੧੪, ੨:੨ (462)

**ਹੋਰ ਰੂਪ:**

**ਸਰੋਤਿ –**

"ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ **ਸਰੋਤਿ**।" (ਕੰਨਾਂ ਦੀ ਸੁਣਨ ਦੀ ਸ਼ਕਤੀ)

– ਗਉ **੪,** ਵਾਰ ੧੬:੪ (310)

"ਜਨਮਿ ਮੁਏ ਬਿਨੁ ਭਗਤਿ **ਸਰੋਤਿ**।" (ਧੁਨੀ, ਅਵਾਜ਼)

– ਆਸਾ **੧,** ਅਸ ੪, ੪:੪ (413)

**ਸਰੋਤੇ ------** (ਸੰ. *ਸ਼੍ਰੋਤਙ*) ਸੁਣਨ ਵਾਲਾ

"ਅਨਿਕ **ਸਰੋਤੇ** ਸੁਨਹਿ ਨਿਧਾਨ।"

– ਸਾਰ **੫,** ਅਸ ੨, ੬:੩ (1236)

**ਸਰੋਵਰ -----** ਪਵਿੱਤਰ ਤਲਾ

"ਹਰਿ ਚਰਣਿ **ਸਰੋਵਰ** ਤਹ ਕਰਹੁ ਨਿਵਾਸੁ ਮਨਾ।"

– ਬਿਹਾ **੫,** ਛੰਤ ੫, ੧:੧ (545)

"ਸੰਤ **ਸਰੋਵਰ** ਨਾਵੈ।" (ਸੰਤ ਸਰੋਵਰ – ਸਾਧ ਸੰਗਤ)

– ਸੋਰ ੫, ੫੭, ੩:੧ (623)

"ਸੁੰਨਹੁ ਸਪਤ **ਸਰੋਵਰ** ਥਾਪੇ।"
(ਇਹ ਸੱਤ ਸਰੋਵਰ ਹਨ: ਪੰਜ ਗਿਆਨ ਇੰਦ੍ਰੇ, ਮਨੁ ਤੇ ਬੁੱਧਿ)

– ਮਾਰੂ **੧,** ਸੋਲਾ ੧੭, ੪:੧ (1037)

"ਸਗਲ **ਸਰੋਵਰ** ਜੋਤਿ ਸਮਾਣੀ।" (ਭਾਵ ਦਿਲ)

– ਪ੍ਰਭਾ **੧,** ਅਸ ੨, ੩:੩ (1342)

**ਹੋਰ ਰੂਪ:**

**ਸਰੋਵਰੰ –**

"ਤੇਨ ਕਲਾ ਅਸਥੰਭੰ **ਸਰੋਵਰੰ** ਨਾਨਕ ਨਹ ਛਿਜੰਤਿ ਤਰੰਗ ਤੋਯਣਹ।"

– ਸਸ **੫,** ੫੩:੪ (1359)

**ਸਰੋਵਰਿ –**

"ਸੁੰਨ **ਸਰੋਵਰਿ** ਪਾਵਹੁ ਸੁਖ।"

– ਗਉ **ਕਬ,** ਥਿਤੀ ੮:੪ (343)

**ਸਰੋਵਰੁ –**

"ਗੁਰਦੇਵ ਤੀਰਥੁ ਅੰਮ੍ਰਿਤ **ਸਰੋਵਰੁ** ਗੁਰ ਗਿਆਨ ਮਜਨੁ ਅਪਰੰਪਰਾ।"

– ਗਉ **੫,** ਬਾਅ ੧ਸ;੫ (250)

**ਸਰੋਵਰੋ –**

"ਅਮਿਅ **ਸਰੋਵਰੋ** ਪੀਉ ਹਰਿ ਹਰਿ ਨਾਮਾ ਰਾਮ।"

– ਬਿਹਾ **੫,** ਛੰਤ ੬, ੩:੧ (546)

**ਸਲਖਨਾ** ---- ਚੰਗੇ ਲਛਣਾਂ ਵਾਲਾ
"ਨਾ ਸੋਹੈ ਬਤੀ **ਸਲਖਨਾ**।"
- ਭੈਰ **ਨਾਮ,** ੨, ੩:੨ (1163)
(ਸਰੀਰਕ ਸੁੰਦਰਤਾ ਦੇ ਪਰੰਪਰਕ ਬੱਤੀ ਲੱਛਣ ਹਨ - ਲੰਮੀਆਂ ਬਾਹਵਾਂ, ਚੋੜੀ ਛਾਤੀ, ਆਦਿ ਪੂਰਾ ਵੇਰਵਾ ਹੈ: ਤਿੰਨ ਛੋਟੇ (ਧੋਣ, ਜੰਘਾਂ, ਲਿੰਗ) ਛੇ ਉ-ੱਚੇ (ਲੱਕ ਦੀ ਹੱਡੀ, ਪੇਟ, ਪੱਸਲੀ, ਮੋਢੇ, ਮੂੰਹ, ਹੱਥ ਦੇ ਉਪਰਲੇ ਪਾਸੇ ਤਿੰਨ ਗੰਭੀਰ (ਸੁਰ, ਨਾਭੀ, ਸੁਭਾਵ) ਤਿੰਨ ਚੌੜੇ (ਮੱਥਾ ਛਾਤੀ, ਕਮਰ) ਵਿਸਥਾਰ ਵਾਲੇ ਪੰਜ ਦੀਰਘ (ਅੱਖਾਂ ਜਬਾੜੇ, ਨਕ, ਵੱਖੀ ਬਾਹਵਾਂ) ਪੰਜ ਸੂਖਮ - (ਤੁਚਾ, ਕੇਸ, ਉਂਗਲਾਂ ਦੀਆਂ ਗੱਠਾਂ, ਉਂਗਲਾਂ, ਦੰਦ) ਸਤ ਲਾਲ (ਹੱਥਲੀਆਂ, ਪੈਰਾਂ ਦੀਆਂ ਤਲੀਆਂ, ਅੱਖਾਂ ਦੇ ਕੋਏ, ਤਾਲੂ, ਜੀਭ, ਬਹੁ, ਨਹੁੰ)

**ਸੰਲਗਨ** ---- ਇਕੋ ਜਿਹਾ ਲਗਿਆ ਹੋਇਆ
"ਊਚ ਨੀਚ ਬਿਕਾਰ ਸੁਕ੍ਰਿਤ **ਸੰਲਗਨ** ਸਭ ਸੁਖ ਛਤ੍ਰ।"
- ਮਾਰੂ **੫,** ਅਸ ੩, ੪:੧ (1018)

**ਸਲਲ** ------ (ਸੰ. *ਸਲਿਲਮ੍*) ਪਾਣੀ, ਜਲ
"ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ **ਸਲਲ** ਸਮਾਇ।"
- ਸਿਰੀ **੧,** ਕਨ, ੨:੩ (22)

**ਹੋਰ ਰੂਪ:**

**ਸਲਿਲ** -
"ਇਹੁ ਤਨੁ ਧਰਤੀ ਬੀਜੁ ਕਰਮਾ ਕਰੋ **ਸਲਿਲ** ਆਪਾਉ ਸਾਰਿੰਗ ਪਾਣੀ।"
- ਸਿਰੀ **੧,** ੨੬, ੧:੩ (23)

**ਸਲਲਿ** -
"ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ ਸਲਲ ਕਉ **ਸਲਲਿ** ਸੰਮਾਨਿ ਆਇਆ।"
- ਮਾਰੂ **ਜੈਦੇ** ੧, ੨:੧ (1106)

**ਸਲਲੇ** -
"ਹਰਿ ਹਰਿ ਅਗਮ ਅਗੋਚਰੁ ਸੁਆਮੀ ਜਨ ਜਪਿ ਮਿਲਿ ਸਲਲ **ਸਲਲੇ**।"
- ਨਟ **੪,** ੨, ੧:੧ (975)

**ਸਲਲੈ** -
"ਆਪੁ ਗਇਆ ਸੁਖੁ ਪਾਇਆ ਮਿਲਿ **ਸਲਲੈ** ਸਲਲ ਸਮਾਇ।"
- ਸਿਰੀ **੧,** ੨੨, ੨:੩ (22)

**ਸਲਵੇ** ------ ਕ੍ਰਿ. ਗਮਨ ਕਰਦਾ/ਫਿਰਦਾ ਹੈ
"ਸਚੁ ਜਾਣੈ ਕਚੁ ਵੈਦਿਓ ਤੂ ਆਘੂ ਆਘੂ **ਸਲਵੇ**।"
- ਮਾਰ **੫,** ਵਾਰ ਪਸ, **੫,** ੨:੧ (1095)

**ਸਲਾਈਆ** --- ਸੁਰਮਚੂ
"ਭੈ ਕੀਆ ਦੇਹਿ **ਸਲਾਈਆ** ਨੈਣੀ ਭਾਵ ਕਾ ਕਰਿ ਸੀਗਾਰੋ।"
- ਤਿਲੰ **੧,** ੪, ੧:੪ (722)

**ਸਲਾਹ** ----- (ਸੰ. ੌਲਾ ਕਮ, ਫ਼ਲਾਘ੍) ਪਰਸੰਸਾ, ਵਡਿਆਈ, ਉਸਤਤੀ
"ਸਾਲਾਹੀ ਸਚੁ **ਸਲਾਹ** ਸਚੁ ਸਚੁ ਕੀਮਤਿ ਕਿਨੈ ਨ ਪਾਈ।"

- ਗਉ **੪**, ਵਾਰ ੧੮:੨ (311)

## ਹੋਰ ਰੂਪ:

**ਸਲਾਹਹ** –
"ਹਰਿ ਨਾਮੁ **ਸਲਾਹਹ** ਦਿਨੁ ਰਾਤਿ ਏਹਾ ਆਸ ਆਧਾਰੋ।"
- ਆਸਾ **੪**, ਛੰਤ ੧੭, ੩:੨ (450)

**ਸਲਾਹਹਿ** –
"ਗੁਰਮੁਖਿ ਪੜਹਿ ਹਰਿ ਨਾਮੁ **ਸਲਾਹਹਿ** ਦਰਿ ਸਚੈ ਸੋਭਾ ਪਾਵਣਿਆ।" (ਸਲਾਹੁੰਦੇ ਹਨ)
- ਮਾਝ **੩**, ੩੦, ੧*:੨ (127)

**ਸਲਾਹਹੁ** –
"ਮਿਲਿ ਸਤਸੰਗਤਿ ਨਾਮੁ **ਸਲਾਹਹੁ** ਆਤਮ ਰਾਮੁ ਸਖਾਈ ਹੇ।"
- ਮਾਰੂ **੧**, ਸੋਲਾ ੬, ੭:੩ (1026)

**ਸਲਾਹਣਾ** –
"ਰਸ ਕਸ ਆਪੁ **ਸਲਾਹਣਾ** ਏ ਕਰਮ ਮੇਰੇ ਕਰਤਾਰ।" (ਆਪੁ ਸਲਾਹਣਾ-ਖੁਦ ਪਸੰਦੀ)
- ਸਿਰੀ **੧**, ੪, ੧:੩ (15)
"ਗੁਰਮਤੀ ਸਚੁ **ਸਲਾਹਣਾ** ਜਿਸੁ ਦਾ ਅੰਤੁ ਨ ਪਾਰਾਵਾਰੁ।"
- ਸਿਰੀ **੩**, ੬੦, ੩:੧ (37)

**ਸਲਾਹਣੁ** –
"ਸਿਫਤਿ **ਸਲਾਹਣੁ** ਸਹਜ ਅਨੰਦ।"
- ਆਸਾ **੧**, ੧੧, ੩:੧ (352)

**ਸਲਾਹਣੇ** –
"ਵਾਦਿ ਵਿਰੋਧਿ **ਸਲਾਹਣੇ** ਵਾਦੇ ਆਵਣੁ ਜਾਣੁ।"
- ਸਿਰੀ **੧**, ਅਸ ੫, ੭:੨ (56)

**ਸਲਾਹਦਾ** –
"ਆਪੇ ਆਪਿ **ਸਲਾਹਦਾ** ਪਿਆਰਾ ਜਨ ਨਾਨਕ ਹਰਿ ਰਸੁ ਧ੍ਰਾਪੈ।"
- ਸੋਰ **੪**, ੩, ੪:੩ (605)

**ਸਲਾਹਦੇ** –
"ਮਨਮੁਖ ਅਹੰਕਾਰ **ਸਲਾਹਦੇ** ਹਉਮੈ ਮਮਤਾ ਵਾਦੁ।"
- ਗਉ **੪**, ਵਾਰ ੨ਸ, **੪**, ੧:੨ (301)

**ਸਲਾਹਨਿ** –
"ਤੇਰੇ ਭਗਤ ਤੇਰੇ ਭਗਤ **ਸਲਾਹਨਿ** ਤੁਧੁ ਜੀ ਹਰਿ ਅਨਿਕ ਅਨੇਕ ਅਨੰਤਾ।"
- ਆਸਾ **੪**, ਸੋਪੁ ੧, ੪:੨ (11)

**ਸਲਾਹਾ** –
"ਰਸਿ ਰਸਿ ਰਾਮੁ ਰਸਾਲੁ **ਸਲਾਹਾ**।"
- ਜੈਤ **੪**, ੮, ੧:੧ (699)

**ਸਲਾਹਿ** –
"ਸਤਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ **ਸਲਾਹਿ**।" (ਸਲਾਹ ਕੇ)
-ਸਿਰੀ **੧**, ੨੧, ੧:੨* (22)

**ਸਲਾਹਿਆ** –
"ਜਿਨੀ ਗੁਰਮੁਖਿ ਨਾਮੁ **ਸਲਾਹਿਆ** ਤਿਨਾ ਸਭ ਕੋ ਕਹੇ ਸਾਬਾਸਿ।"

- ਸਿਰੀ **੫**, ੭੦, ੪:੧ (42)

**ਸਲਾਹਿਐ** –

"ਨਾਨਕ ਨਾਮਿ **ਸਲਾਹਿਐ** ਮਨੁ ਤਨੁ ਸੀਤਲੁ ਹੋਇ।"

- ਗਉ **੫**, ਵਾਰ ੧੩ਸ, **੫**, ੧:੨ (321)

**ਸਲਾਹਿਹੁ** –

"**ਸਲਾਹਿਹੁ** ਹਰਿ ਸਭਨਾ ਤੇ ਵਡਾ ਜੋ ਸੰਤ ਜਨਾਂ ਕੀ ਪੈਜ ਰਖਦਾ ਆਇਆ।"

- ਬਿਹਾ **੪**, ਵਾਰ ੧:੫ (548)

**ਸਲਾਹੀ** –

"ਹਰਿ ਨਿਰਮਲੁ ਗੁਰ ਸਬਦਿ **ਸਲਾਹੀ** ਸਬਦੋ ਸੁਣਿ ਤਿਸਾ ਮਿਟਾਵਣਿਆ।"

- ਮਾਝ **੩**, ਅਸ ੨੦, ੧*:੨ (121)

"ਕਰਿ ਕਿਰਪਾ ਸਰਬ ਪ੍ਰਤਿਪਲਕ ਪ੍ਰਭ ਕਉ ਸਦਾ **ਸਲਾਹੀ**।"

- ਗੂਜ **੫**, ੧੯, ੧*:੨ (499)

**ਸਲਾਹੰਹੀ** –

"ਜੋ ਕਿਛੁ ਵਰਤੈ ਤੁਧੈ **ਸਲਾਹੰਹੀ** ਸਭ ਤੇਰੀ ਵਡਿਆਈ।"

- ਪ੍ਰਭਾ **੧**, ਅਸ ੪, ੪:੨ (1344)

**ਸਲਾਹੀਐ** –

"ਗੁਰਮੁਖਿ ਨਾਮੁ **ਸਲਾਹੀਐ** ਹਉਮੈ ਨਿਵਰੀ ਭਾਹਿ।"

- ਸਿਰੀ **੧**, ੧੭, ੧:*੨ (20)

**ਸਲਾਹੇ** –

"ਅੰਮ੍ਰਿਤ ਬਾਣੀ ਸਦਾ **ਸਲਾਹੇ** ਅੰਮ੍ਰਿਤਿ ਅੰਮ੍ਰਿਤੁ ਪਾਵਣਿਆ।"

- ਮਾਝ **੩**, ਅਸ ੧੬, ੧:੩ (118)

**ਸਲਾਹੈ** –

"ਗੁਰਮੁਖਿ ਸਾਚਾ ਸਬਦਿ **ਸਲਾਹੈ** ਮਨਿ ਸਾਚਾ ਤਿਸੁ ਰੋਗੁ ਗਇਆ।"

- ਭੈਰ **੧**, ਅਸ ੧, ੬:੧ (1153)

**ਸਲਾਹੀ** ----- (1) ਸਲਾਹਣ ਯੋਗ (ਪ੍ਰਭੂ)

"ਸਬਦਿ **ਸਲਾਹੀ** ਮਨਿ ਵਸੈ ਹਉਮੈ ਦੁਖੁ ਜਲ ਜਾਉ।"

- ਸਿਰੀ **੧**, ਅਸ ੮, ੫:੨ (58)

(2) ਸਲਾਹੁੰਦਾ ਹਾਂ, ਜਸ ਕਰਦਾ ਹਾਂ ਵੇਖੋ 'ਸਲਾਹ'

"ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ **ਸਲਾਹੀ** ਜੀਉ।"

- ਸੋਰ **੧**, ੬, ੪:੨ (598)

**ਸਲਾਮ** ----- (ਅ. ਸਲਾਮ) ਅਖਰੀ ਅਰਥ ਕੁਸ਼ਲ, ਸ਼ਾਂਤ, ਪ੍ਰਣਾਮ, ਸਤਿਕਾਰ ਦਾ ਪ੍ਰਗਟਾ

"ਬਧੇ ਕਰਨਿ **ਸਲਾਮ** ਖਸਮ ਨ ਭਾਣਿਆ।"

- ਮਾਝ **੧**, ਵਾਰ ੧੧:੬ (143)

**ਹੋਰ ਰੂਪ:**

**ਸਲਾਮੁ** –

"ਕਰਸਨਿ ਤਖਤਿ **ਸਲਾਮੁ** ਲਿਖਿਆ ਪਾਵਸੀ।" (ਭਾਵ ਦੀਨ ਮੰਨਣਾ)

- ਮਾਝ **੧**, ਵਾਰ ੧੧:੮ (143)

"ਤਿਸ ਮੁਲਾ ਕਉ ਸਦਾ **ਸਲਾਮੁ**।" (ਸਤਿਕਾਰ, ਨਮਸਕਾਰ)

– ਭੈਰ **ਕਬ**, ੧੧, ੧:੪ (1159)

**ਸਲਾਮਤਿ** --- (1) (ਅ. ਸਲਾਮਤ) ਸਥਿਤ
"ਤੂ ਸਦਾ **ਸਲਾਮਤਿ** ਨਿਰੰਕਾਰ।"
– ਜਪੁ **੧**, ੧੬:੨੬ (3)
(2) ਸਲਾਮਤੀ/ਹਫਾਜ਼ਤ/ਸੁਰੱਖਿਅਤਾ /ਸੁਖ ਸਾਂਦ ਨਾਲ
"ਸਹੀ **ਸਲਾਮਤਿ** ਘਰਿ ਲੈ ਆਇਆ।"
– ਆਸਾ **੫**, ੬, ੩:੪ (372)
"ਪੂੰਜੀ ਸਾਬਤੁ ਰਾਸਿ **ਸਲਾਮਤਿ** ਚੂਕਾ ਜਮ ਕਾ ਫਾਹਾ ਹੇ।" (ਸੁਰੱਖਿਅਤ)
– ਮਾਰੂ **੧**, ਸੋਲਾ ੧੨, ੧੦:੩ (1032)
(3) ਜਿਉਂਦਾ ਰਹਿਣ ਵਾਲਾ
"ਮੀਤ ਸਾਜਨ ਸਰਬ ਗੁਣ ਨਾਇਕ ਸਦਾ **ਸਲਾਮਤਿ** ਦੇਵਾ।"
– ਧਨਾ **੫**, ੩੯, ੨:੧ (680)
"ਗੁਰਿ ਚੇਲੇ ਰਹਰਾਸਿ ਕੀਈ ਨਾਨਕਿ **ਸਲਾਮਤਿ** ਥੀਵਦੈ।"(ਜਿਊਂਦਿਆਂ)
– ਰਾਮ **ਬਸ**, ਵਾਰ ੧:੬ (966)

**ਸਲਾਰ** ----- (ਫਾ. ਸਲਾਰ) ਸਰਦਾਰ
"ਇਕ ਆਵਹਿ ਇਕ ਜਾਹਿ ਉਠਿ ਰਖੀਅਹਿ ਨਾਵ **ਸਲਾਰ**।"
– ਸਿਰੀ **੧**, ੬, ੩:੧ (16)
"ਸਤਰਿ ਸੈਇ **ਸਲਾਰ** ਹੈ ਜਾ ਕੇ।" (ਸਿਪਾਹ ਸਲਾਰ, ਫੌਜ ਦੇ ਸਰਦਾਰ)
– ਭੈਰ **ਕਬ**, ੧੫, ੧:੧ (1161)

**ਸਲਿ** ------ (ਸੰ. *ਲ੍ਯਮ*) ਪੀੜਾ, ਘਾਓ
"ਦਾਧੀਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ **ਸਲਿ** ਬਿਸਲਿ ਆਣਿ ਤੋਖੀਲੇ ਹਰੀ।"
– ਧਨਾ **ਤਿਲੋ**, ੧, ੫:੧ (695)

**ਸਲਿਤਾ** ----- (ਸੰ. *ਸਰਿਤ*) ਨਦੀ, (ਸ਼ੋਰ ਕਰਨ ਵਾਲੀ)
"ਗੰਗਾ ਕੈ ਸੰਗਿ **ਸਲਿਤਾ** ਬਿਗਰੀ।"
– ਭੈਰ **ਕਬ**, ੫, ੧:੧ (1158)

**ਸਲਿਲ** ---- ਪਾਣੀ ਵੇਖੋ 'ਸਲਲ'

**ਸਲੂੰਭੁ** ------ (ਸੰ. *ਲੂਮ੍ਚ*) ਉਖਾੜਨਾ, ਪੁਟਣਾ ਵਾਲਾ/ਕੇਸਾਂ ਸਮੇਤ/ਤੋਂ
"ਰਾਮ ਨਾਮੁ ਖਿਨੁ ਪਲੁ ਨਹੀ ਚੇਤਿਆ ਜਮਿ ਪਕਰੇ ਕਾਲਿ **ਸਲੂੰਭੁ**।"
– ਬਸੰ **੪**, ੭, ੧:੨ (1179)

**ਸਲੋਕ** ------ (ਸੰ. *ਸ਼੍ਲੋਕ*) ਸਿਫਤ ਸਲਾਹ ਦਾ ਗੀਤ
"ਉਤਮ **ਸਲੋਕ** ਸਾਧ ਕੇ ਬਚਨ।"
– ਗਉ **੫**, ਸੁਖ ੨੪, ੩:੧ (295)

**ਹੋਰ ਰੂਪ:**

**ਸਲੋਕੁ** –
"ਸੁਚਾ ਹੋਇ ਕੈ ਜੇਵਿਆ ਲਗਾ ਪੜਣਿ **ਸਲੋਕੁ**।"
– ਆਸਾ **੧**, ਵਾਰ ੧੯ਸ, **੧**, ੧:੩ (473)

**ਸਲੋਨੜੀਏ** --- ਹੇ ਸੁੰਦਰ/ਸੋਹਣੇ ਨੈਣਾਂ ਵਾਲੀ

"ਮੂੰਧ ਸਹਜਿ **ਸਲੋਨੜੀਏ** ਇਕ ਪ੍ਰੇਮ ਬਿਨੰਤੀ ਰਾਮ।"

- ਆਸਾ **੧**, ਛੰਤ ੧, ੨:੧ (436)

**ਸਲੋਨੀ** ----- ਸੁੰਦਰ (ਨੈਣਾਂ ਵਾਲੀ)

"ਨੈਨ **ਸਲੋਨੀ** ਸੁੰਦਰ ਨਾਰੀ।"

- ਗਉ **੧**, ਅਸ ੧੦, ੩:੧ (225)

**ਸਲ੍ਯ** ------- ਇਕ ਭੱਟ ਜਿਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਹੈ: ਕੇਵਲ ਦੋ ਸਵਯੈ ਹਨ ਇਕ ਗੁਰੂ ਅਮਰਦਾਸ ਅਤੇ ਇਕ ਗੁਰੂ ਰਾਮ ਦਾਸ ਜੀ ਦੀ ਉਸਤਤਿ ਵਿਚ।

"ਗੁਰ ਰਾਮਦਾਸ ਸਚੁ **ਸਲ੍ਯ** ਭਣਿ ਤੂ ਅਟਲੁ ਰਾਜਿ ਅਭਗੁ ਦਲਿ।"

- ਸਵ **੪**, ਸਲ, ੧:੬ (1406)

**ਸਵਹਿ** ----- (ਸੰ. *यनग्र*) ਸੌਣਾ

"ਅਨਦਿਨੁ ਜਾਗਹਿ ਨਾ **ਸਵਹਿ** ਜਾਗਤ ਰੈਣਿ ਵਿਹਾਣੀ।"

- ਗੂਜ **੩**, ਵਾਰ ੧੭:੩ (515)

**ਸਵਣਾ** ----- ਵੇਖੋ 'ਸਵਹਿ' - ਸੌਣਾ

"ਕਿਆ **ਸਵਣਾ** ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ।"

- ਗਉ **੪**, ਵਾਰ ੨੨ਸ, **੪**, ੧: ੧ (313)

**ਹੋਰ ਰੂਪ:**

**ਸਵਣੁ** –

"ਫਰੀਦਾ ਇਟ ਸਿਰਣੇ ਭੁਇ **ਸਵਣੁ** ਕੀੜਾ ਲੜਿਓ ਮਾਸਿ।"

- ਸਲੋ **ਫਰ**, ੬੭:੧ (1381)

**ਸਵੰਤ** –

"ਖਾਤ ਪੀਵਤ **ਸਵੰਤ** ਸੁਖੀਆ ਨਾਮੁ ਸਿਮਰਤ ਖੀਨ।"

- ਸਾਰ **੫**, ੧੦੮, ੧:੧ (1225)

**ਸਵੰਤੀ** –

"ਸਭ ਨਾਨਕ ਸੁਖਿ **ਸਵੰਤੀ**।"

- ਸੋਰ **੫**, ੭੫, ੨:੪ (627)

**ਸਵਦ** ------ (ਫਾ. ਸ਼ੋਰ) ਹੋਣਾ, ਹੋਵੇ

"ਆਖਿਰ ਬਿਅਫਤਮ ਕਸ ਨ ਦਾਰਦ ਚੂੰ **ਸਵਦ** ਤਕਬੀਰ।"

- ਤਿਲੰ **੧**, ੧, ੨:੨ (721)

**ਸਵੰਦਿਆ** --- ਵੇਖੋ 'ਸਵਹਿ' ਸਉਦਿਆਂ

"ਉਠੰਦਿਆ, ਬਹੰਦਿਆ ਸਵੰਦਿਆ ਸੁਖੁ ਸੋਇ।"

- ਗਉ **੫**, ਵਾਰ ੧੩ਸ, **੫**, ੧:੧ (321)

**ਸਵੰਧਿ** ----- ਸੌਦੀਆਂ ਹਨ

"ਸੁਖਿ **ਸਵੰਧਿ** ਸੋਹਾਗਣੀ ਪਿਰੁ ਪਾਇਆ ਗੁਣਤਾਸੁ।"

- ਮਾਰੂ **੧**, ਅਸ ੯, ੩:੨ (1014)

**ਸਵੰਨਵੀ** ---- (ਸੰ. *स्वर्णमय*) ਸੁੰਦਰ, ਸੋਹਣੀ ਬਣਤ ਵਾਲੀ
"ਫਰੀਦਾ ਭੰਨੀ ਘੜੀ **ਸਵੰਨਵੀ** ਟੁਟੀ ਨਾਗਰ ਲਜੁ।"
- ਸਲੋ **ਫਰ** ੬੮:੧ (1381)

**ਸਵੰਨਿ** ----- ਸੌਂਦੀਆ ਹਨ
"ਗੁਰਿ ਤੁਠੈ ਸਜਣੁ ਮੇਲਿਆ ਜਨ ਨਾਨਕ ਸੁਖਿ **ਸਵੰਨਿ**।"
- ਗਉ **੪**, ਵਾਰ ੫ਸ, **੪**, ੧:੨ (302)

**ਹੋਰ ਰੂਪ:**

**ਸਵਨੁ** –
"ਨਾਨਕ ਸੁਖਿ **ਸਵਨੁ** ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ।"
- ਮਲਾ **੧**, ਵਾਰ ੪ਸ, **੨**, ੨:੨ (1280)

**ਸਵਨਿ੍** –
"ਨਾਨਕ ਸੁਖਿ **ਸਵਨਿ੍** ਸੋਹਾਗਣੀ ਸਚੇ ਨਾਮਿ ਸਮਾਇ।"
- ਸਲੋ **੩**, ੫੬:੬ (1420)

**ਸਵੰਨਿ੍** –
"ਸੁਤੜੇ ਸੁਖੀ **ਸਵੰਨਿ੍** ਜੋ ਰਤੇ ਸਹ ਆਪਣੈ।"
- ਸਲੋ **੫**, ੧੨:੧ (1425)

**ਸਵਰਸਿ** ---- ਸੌਂਰਦਾ, ਰਾਸ ਹੁੰਦਾ, ਹੋਰ ਵੇਖੋ 'ਸਵਾਰ'
"ਬਿਨੁ ਗੁਰ ਸਬਦ ਨ **ਸਵਰਸਿ** ਕਾਜਾ।"
- ਗਉ **੧**, ਅਸ ੧੦, ੭:੩ (225)

**ਹੋਰ ਰੂਪ:**

**ਸਵਰੇ** –
"ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ **ਸਵਰੇ** ਹਲਤ ਪਲਾਤਾ।"
- ਮਾਰੂ **੫**, ੫, ੪:੧ (1000)

**ਸਵਰੈ** –
"ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ **ਸਵਰੈ** ਮੇਰਾ ਕਾਜੋ।"
- ਸਿਰੀ **੪**, ਛੰਤ ੧, ੪:੨ (79)

**ਸਵਰਾ** ----- (ਫਾ. ਸ਼ੌਹਰ) ਸ+ਵਰਾ-ਸ੍ਰੇਸ਼ਟ ਪਤੀ
"ਨਾਨਕ ਧਨੁ ਧੰਨੁ ਧੰਨੁ ਸੋਹਾਗਣਿ ਜਿਨਿ ਪਿਰੁ ਰਾਵਿਅੜਾ ਸਚੁ **ਸਵਰਾ**।"
- ਵਡ **੪**, ੩, ੨:੪ (561)

**ਸਵਲੀ** ----- ਲਾਭ ਵਾਲੀ, ਲਾਹੇਵੰਦ
"ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ **ਸਵਲੀ**।"
- ਸਿਰੀ **੫**, ਛੰਤ ੨, ੩:੧ (79)

**ਸਵਾ** ------ (ਸੰ. *सपाद*) ਸੁਆਇਆ, ਇਕ ਚੌਥਾਈ ਵੱਧ
"ਇਕੁ ਲਖੁ ਪੂਤ **ਸਵਾ** ਲਖੁ ਨਾਤੀ।"
- ਆਸਾ **ਕਬ**, ੨੧, ੨:੧ (481)

**ਹੋਰ ਰੂਪ:**

**ਸਵਾਇਆ** –
"ਹਰਿ ਪੁਰਖੁ ਨ ਕਬਹੀ ਬਿਨਸੈ ਜਾਵੈ ਨਿਤ ਦੇਵੈ ਚੜੈ **ਸਵਾਇਆ**।"
(ਚੜੇ ਸਵਾਇਆ ਅਖਣਾ ਹੈ, ਵਾਧਾ ਹੁੰਦਾ ਰਹਿਣਾ) (ਚੜੈ ਸਵਾਇਆ ਇਕੱਠਾ ਹੀ ਆਇਆ ਹੈ)
– ਸਿਰੀ **੪**, ਛੰਤ ੧, ੫:੪ (79)

**ਸਵਾਈ** –
"ਜਿਉ ਜਿਉ ਨਿੰਦਕ ਨਿੰਦ ਕਰਹਿ ਤਿਉ ਤਿਉ ਨਿਤ ਨਿਤ ਚੜੈ **ਸਵਾਈ**।"
– ਗਉ **੪**, ਵਾਰ ੧੩ਸ, **੪**, ੧:੫ (307)

**ਸਵਾਈਆ** –
"ਗੁਰ ਪੂਰੇ ਕੀ ਦਾਤਿ ਨਿਤ ਦੇਵੈ ਚੜ੍ਹੈ **ਸਵਾਈਆ**।"
– ਸਾਰ **੪**, ਵਾਰ ੩੪:੧ (1250)

**ਸਵਾਹੀ** ----- ਸਵਾਹ
"ਸਤਿਗੁਰੁ ਜਿਨਿ ਧਿਆਇਆ ਸੇ ਕੜਿ ਨ **ਸਵਾਹੀ**।"
– ਸਿਰੀ **੪**, ਵਾਰ ੧੪:੧ (88)

**ਸਵਾਰ** ----- ਸਵਾਰੇ, ਰਾਸ ਕਰੇ, ਠੀਕ ਕਰੇ ਵੇਖੋ 'ਸਵਰਸਿ'
"ਮਿਲਿ ਸਤਿਗੁਰ ਸਭਿ ਕਾਜ **ਸਵਾਰ**।"
– ਗੋਂਡ **੫**, ੧੬, ੪:੨ (867)

**ਹੋਰ ਰੂਪ:**

**ਸਵਾਰਸੀ** –
"ਜਿਨ ਕਉ ਭਾਡੈ ਭਾਉ ਤਿਨਾ **ਸਵਾਰਸੀ**।"
– ਸੂਹੀ **੧**, ੫, ੧:੧ (729)

**ਸਵਾਰਹਿ** –
"ਤੂੰ ਆਪੇ ਹੀ ਘੜਿ ਭੰਨਿ **ਸਵਾਰਹਿ** ਨਾਨਕ ਨਾਮਿ ਸੁਹਾਵਣਿਆ।"
– ਮਾਝ **੩**, ਅਸ ੬, ੮:੩ (113)

**ਸਵਾਰਹੁ** –
"ਅਪਨਾ ਕਾਜੁ **ਸਵਾਰਹੁ** ਆਪੇ ਸੁਖਦਾਤੇ ਗੋਸਾਈ।"
– ਮਲਾ **੧**, ਅਸ ੧, ੮:੧ (1273)

**ਸਵਾਰਣਹਾਰ** –
"ਪੂਰੈ ਪੂਰਾ ਕਰਿ ਛੋਡਿਆ ਹੁਕਮਿ **ਸਵਾਰਣਹਾਰ**।"(ਸਵਾਰਣ ਵਾਲਾ)
– ਸਿਰੀ **੪**, ਵਾਰ ੧੮ਸ, **੩**, ੨:੩ (90)
"ਚਲਣ ਸਾਰ ਨ ਜਾਣਨੀ ਕਾਜ **ਸਵਾਰਣਹਾਰ**।" (ਆਪਣੇ ਧੰਧਿਆਂ ਵਿਚ ਲੱਗੇ ਹਨ)
– ਸੂਹੀ **੩**, ਵਾਰ ੭ਸ, **੨**, ੧:੨ (787)

**ਸਵਾਰਣਹਾਰਾ** –
"ਨਾਨਕ ਸਚੁ **ਸਵਾਰਣਹਾਰਾ**।" (ਸਵਾਰਣ ਵਾਲਾ)
– ਆਸਾ **੧**, ਸੋਦ ੨, ੪:੪ (9)
"ਗੁਰਮੁਖਿ ਹੋਵੈ ਸੋਈ ਬੁਝੈ ਸਚਿ **ਸਵਾਰਣਹਾਰਾ**।"
(ਸਚ ਦੁਆਰਾ ਆਪਣੇ ਆਪ ਨੂੰ ਸੁਧਾਰਦਾ ਹੈ)
– ਵਡ **੩**, ਛੰਤ ੫, ੪:੪ (571)

**ਸਵਾਰਣਹਾਰੁ** –
"ਸਚਾ ਸਬਦੁ ਨ ਸੇਵਿਓ ਸਭਿ ਕਾਜ **ਸਵਾਰਣਹਾਰੁ**।"
– ਸਿਰੀ **੩**, ੫੩, ੧:੪ (34)
"ਘੜੀ ਮੁਹਤ ਕਾ ਪਾਹੁਣਾ ਕਾਜ **ਸਵਾਰਣਹਾਰੁ**।" (ਆਪਣਾ ਕਾਰਜ ਸਵਾਰ ਲਵੇ)
– ਸਿਰੀ **੫**, ੭੪, ੧:੧ (43)

**ਸਵਾਰਣਹਾਰੋ** –
"ਢਾਹੇ ਢਾਹਿ ਉਸਾਰੇ ਆਪੇ ਹੁਕਮਿ **ਸਵਾਰਣਹਾਰੋ**।"
– ਵਡ **੧**, ਅਲਾ ੧, ੩:੫ (579)

**ਸਵਾਰਣਾ** –
"ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ **ਸਵਾਰਣਾ**।"
– ਰਾਮ **੩**, ਅਨੰ ੨:੩ (917)

**ਸਵਾਰਣਿਆ** –
"ਨਾਨਕ  ਨਾਮੁ ਧਿਆਇ ਸਦਾ ਤੂੰ ਜੰਮਣੁ ਮਰਣੁ **ਸਵਾਰਣਿਆ**।"
– ਮਾਝ **੩**, ਅਸ ੨, ੮:੩ (110)

**ਸਵਾਰਤਾ** –
"ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ **ਸਵਾਰਤਾ**।"
– ਧਨਾ **ਧੰਨਾ** ੧, ੧*:੨ (695)

**ਸਵਾਰਨਹਾਰਾ** –
"ਨਾਨਕ ਆਪਿ **ਸਵਾਰਨਹਾਰਾ**।"
– ਗਉ **੫**, ਬਾਅ ੮:੮ (251)

**ਸਵਾਰਿ** –
"ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ਰਖਿਆ ਸਹਜਿ **ਸਵਾਰਿ**।"
– ਸਿਰੀ **੫**, ੮੪, ੧:੧ (47)
" ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ **ਸਵਾਰਿ** ਜੀਉ।"
– ਸਿਰੀ **੧**, ਅਸ ੨੮, ੨੨:੩ (73)

**ਸਵਾਰਿਓ** –
"ਕਾਜੁ ਉਆ ਕੋ ਲੇ **ਸਵਾਰਿਓ** ਤਿਲੁ ਨ ਦੀਨੋ ਦੋਸੁ।"
– ਮਾਰੂ **੫**, ਅਸ ੩, ੧:੨ (1017)

**ਸਵਾਰਿਓਨੁ** –
"ਹਲਤੁ ਪਲਤੁ **ਸਵਾਰਿਓਨੁ** ਨਿਚਹਲ ਦਿਤੀਅਨੁ ਜਾਇ।"
– ਮਾਝ **੫**, ਬਾਰ ੧੩:੭ (136)

**ਸਵਾਰਿਅਨੁ** –
"ਸਭੇ ਕਾਜ **ਸਵਾਰਿਅਨੁ** ਲਾਹੀਅਨੁ ਮਨ ਕੀ ਭੁਖ ਜੀਉ।"
– ਸਿਰੀ **੫**, ਅਸ ੨੯, ੭:੩ (73)

**ਸਵਾਰਿਆ** –
"ਦ੍ਰਿਸ਼ਟਿ ਧਾਰਿ ਅਪਨਾ ਦਾਸੁ **ਸਵਾਰਿਆ**।" (ਸਿਧੇ ਰਾਹ ਪਾਇਆ)
– ਮਾਝ **੫**, ੪੬, ੪:੧ (108)

**ਸਵਾਰਿਐ** –
"ਸਭੇ ਕਾਜ **ਸਵਾਰਿਐ** ਜਾ ਤੁਧੁ ਭਾਵੰਦਾ।"

– ਮਾਰੂ **੫**, ਵਾਰ ੭:੮ (1096)

**ਸਵਾਰੀ** –

"ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ **ਸਵਾਰੀ**।"

– ਰਾਮ **੪**, ੫੪, ੩:੪ (366)

**ਸਵਾਰੀਓਨੁ** –

"ਸੋਹਾਗਣੀ ਆਪਿ **ਸਵਾਰੀਓਨੁ** ਲਾਇ ਪ੍ਰੇਮ ਪਿਆਰੁ।"

– ਆਸਾ **੩**, ਅਸ ੩੦, ੨:੧ (426)

**ਸਵਾਰੀਅਹਿ** –

"ਕਾਰਜ ਸਭਿ **ਸਵਾਰੀਅਹਿ** ਗੁਰ ਕੀ ਚਰਣੀ ਲਾਗੁ।"

– ਸਿਰੀ **੫**, ੮੫, ੨:੨ (47)

**ਸਵਾਰੀਆ** –

"ਮਹਲਾ ਮੰਝਿ ਨਿਵਾਸੁ ਸਬਦਿ **ਸਵਾਰੀਆ**।" (ਸ਼ਬਦ ਦੁਆਰਾ ਸਵਾਰੇ ਹੋਏ)

– ਮਾਝ **੧**, ਬਾਅ ੨੨:੩ (148)

**ਸਵਾਰੀਆਸੁ** –

"ਸਬਦਿ **ਸਵਾਰੀਆਸੁ** ਅੰਮ੍ਰਿਤੁ ਪੀਵਿਆ।" (ਅਸੀਂ ਸਵਾਰੀਆਂ ਗਈਆਂ)

– ਮਾਝ **੧**, ਵਾਰ ੨੨:੮ (148)

**ਸਵਾਰੀਐ** –

"ਆਪਣ ਹਥੀ ਆਪਣਾ ਆਪੇ ਹੀ ਕਾਜੁ **ਸਵਾਰੀਐ**।"

– ਆਸਾ **੧**, ਵਾਰ ੨੦:੫ (474)

**ਸਵਾਰੇ** –

"ਸਚੀ ਬਾਣੀ ਸਬਦਿ **ਸਵਾਰੇ**।"

– ਮਾਰੂ **੩**, ਸੋਲਾ ੧੧, ੧੪:੨ (1055)

"ਅਨਦਿਨੁ ਭਗਤਿ ਕਰਹਿ ਗੁਰ ਆਗੈ ਗੁਰ ਕੈ ਸਬਦਿ **ਸਵਾਰੇ**।"

– ਸਾਰ **੪**, ੩, ੧:੨ (1199)

**ਸਵਾਰੈ** –

"ਸਤਿਗੁਰੁ ਸਿਖ ਕਾ ਹਲਤੁ ਪਲਤੁ **ਸਵਾਰੈ**।"

– ਗਉ **੫**, ਸੁਖ ੧੮, ੧:੯ (286)

**ਸਵਾਰਹਿ ----** (1) ਰਾਸ ਕਰੇ, ਸਵਾਰੇ ਵੇਖੋ 'ਸਵਾਰ'

(2) ਸਫਲ ਕਰੇ

"ਨਾਨਕ ਜਨਮ **ਸਵਾਰਹਿ** ਆਪਣਾ ਕੁਲ ਭੀ ਛੁਟੀ ਨਾਲਿ।"

– ਸੂਹੀ **੩**, ਵਾਰ ੧ਸ, **੩**, ੨:੨ (385)

"ਸਬਦਿ ਮਰਹਿ ਸੇ ਮਰਣੁ **ਸਵਾਰਹਿ**।" (ਮੌਤ ਸਫਲੀ ਕਰੇ)

– ਮਾਰੂ **੩**, ਸੋਲਾ ੨੩, ੩:੧ (1067)

**ਹੋਰ ਰੂਪ:**

**ਸਵਾਰਨਿ** –

"ਨਾਨਕ ਜਨਮੁ **ਸਵਾਰਨਿ** ਆਪਣਾ ਕੁਲ ਕਾ ਕਰਨਿ ਉਧਾਰੁ।"

– ਬਿਹਾ **੪**, ਵਾਰ ੧੧ਸ, **੩**, ੨:੨ (552)

**ਸਵਾਰਿ** –

"ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ **ਸਵਾਰਿ** ਜੀਉ।"
- ਸਿਰੀ **੧**, ਅਸ ੨੮, ੨੩:੩ (73)

**ਸਵਾਰਿਆ** –
"ਬ੍ਰਹਮੁ ਬੀਚਾਰਿਆ ਜਨਮੁ **ਸਵਾਰਿਆ** ਪੂਰਨ ਕਿਰਪਾ ਪ੍ਰਭਿ ਕਰੀ।"
- ਸਿਰੀ **੫**, ਛੰਤ ੩, ੫:੩ (81)

**ਸਵਾਰੀ** –
"ਜਨਮ **ਸਵਾਰੀ** ਆਪਣਾ ਭਾਈ ਕੁਲੁ ਭੀ ਲਈ ਬਖਸਾਇ।"
- ਸੋਰ **੩**, ਅਸ ੨, ੭*:੨ (638)

**ਸਵਾਰੇ** –
"ਸਤਿਗੁਰਿ ਤੁਮਰੇ ਕਾਜ **ਸਵਾਰੇ**।"
- ਗਉ **੫**, ੧੦੮, ੧*:੨ (201)

**ਸਵਾਰੈ**–
"ਜੀਵਤ ਮਰੈ ਮਰਿ ਮਰਣੁ **ਸਵਾਰੈ**।"
- ਬਸੰ **੩**, ੯, ੧:੧ (1174)

**ਸਵਾਰਦੀ** ---- ਬਣਾਂਦੀ, ਚੰਗੀ ਤਰ੍ਹਾਂ ਬਣਾਂਦੀ
"ਬਹੁ ਰਸੁ ਸਾਲਣੇ **ਸਵਾਰਦੀ** ਖਟ ਰਸ ਮੀਠੇ ਪਾਇ।"
- ਸਲੋ **੩**, ੧੨:੨ (1413)

**ਸਵਾਰਾ** ----- ਪਕੜਿਆ, ਸੰਭਾਲਿਆ
"ਜਨਮੁ ਸਿਰਾਨੋ ਪੰਥੁ ਨ **ਸਵਾਰਾ**।"
- ਸੂਹੀ **ਰਵਿ**, ੨, ੩:੧ (794)

**ਸਵਾਰਿ** ----- (1) ਠੀਕ ਕਰਕੇ, ਰਾਸ ਕਰਕੇ, ਵੇਖੋ 'ਸਵਾਰਸਿ'
(2) ਚੰਗੀ ਤਰ੍ਹਾਂ, ਵਧੀਆ ਰੂਪ ਵਿਚ
"ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ **ਸਵਾਰਿ**।"
- ਗੂਜ **੧**, ੨, ੧:੧ (489)

(3) ਸਿਰਜ ਕੇ, ਵੇਖੋ 'ਸਿਰਜੀਆ'
"ਹਰਿ ਆਪੇ ਸ੍ਰਿਸਟਿ **ਸਵਾਰਿ** ਸਿਰਿ ਧੰਧੈ ਲਾਇਦਾ।"
- ਸੋਰ **੪**, ਵਾਰ ੫:੨ (644)

**ਹੋਰ ਰੂਪ:**

**ਸਵਾਰਿਓਨੁ** –
"ਆਪੇ ਪਿੰਡੁ **ਸਵਾਰਿਓਨੁ** ਵਿਚਿ ਨਵਨਿਧਿ ਨਾਮੁ।"
- ਮਾਰੂ **੩**, ਵਾਰ ੧੩:੧ (1090)

**ਸਵਾਰਿਅਉ** –
"ਨੇਜਾ ਨਾਮ ਨੀਸਾਣੁ ਸਤਿਗੁਰ ਸਬਦਿ **ਸਵਾਰਿਅਉ**।"
- ਸਵ **੫**, ਕਲ ੯, ੧:੨ (1408)

**ਸਵਾਰਿਆ** –
"ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਉਚ **ਸਵਾਰਿਆ** ਜੀਉ।"
- ਮਾਝ **੫**, ੧੦, ੧:੩ (97)

**ਸਵਾਰੇ** –

"ਆਪਨ ਆਪਿ ਆਪਿ ਪ੍ਰਭੁ ਠਾਕੁਰੁ ਪ੍ਰਭੁ ਆਪੇ ਸ੍ਰਿਸਟਿ **ਸਵਾਰੇ**।" (ਸਿਰਜਦਾ ਹੈ)

- ਨਟ **੪**, ਅਸ ੪, ੮:੧ (982)

(4)ਸਫਲ, ਵੇਖੋ 'ਸਵਾਰਹਿ'

"ਦੁਲਭ ਦੇਹ **ਸਵਾਰਿ**।" (ਸਫਲ ਕਰ)

- ਰਾਮ **੫**, ੪੧, ੧:੧ (895)

**ਸਵਾਰਿਓ** --- (1) ਸੰਵਾਰਿਆ, ਸ਼ਿੰਗਾਰਿਆ, ਸਜਾਇਆ

"ਹਰਿ ਕਾ ਗ੍ਰਿਹੁ ਹਰਿ ਆਪਿ **ਸਵਾਰਿਓ** ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ।"

- ਨਟ **੪**, ੭, ੧:੧ (977)

**ਹੋਰ ਰੂਪ:**

**ਸਵਾਰਿਅਨੁ**–

"ਨਾਨਕ ਨਾਮੇ ਲਾਇ **ਸਵਾਰਿਅਨੁ** ਸਬਦੇ ਲਏ ਮਿਲਾਇ।"

- ਆਸਾ **੩**, ੩੧, ੮:੨ (427)

**ਸਵਾਰਿਆ** –

"ਜਿਨਿ ਤੂੰ ਸਾਜਿ **ਸਵਾਰਿਆ** ਹਰਿ ਸਿਮਰਿ ਹੋਇ ਉਧਾਰੁ।"

- ਸਿਰੀ **੫**, ੯੫, ੧:੨ (51)

**ਸਵਾਰਿਆ** –

"ਪਾਰਬ੍ਰਹਮਿ ਸਾਜਿ **ਸਵਾਰਿਆ**।" (ਸੁਹਣਾ ਬਣਾਇਆ)

- ਸੋਰ **੫**, ੭੪, ੧:੧ (727)

"ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ **ਸਵਾਰਿਆ**।" (ਵਡਿਆਈ ਦਿਤੀ)

- ਰਾਮ **ਬਸ**, ਵਾਰ ੭:੧ (968)

**ਸਵਾਰੀ –**

"ਸਬਦਿ **ਸਵਾਰੀ** ਸੋਹਣੀ ਪਿਰੁ ਰਾਵੈ ਗੁਣ ਨਾਲਿ।"

- ਸਿਰੀ **੧,** ਅਸ ੫, ੩:੩ (56)

**ਸਵਾਰੇ –**

"ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ **ਸਵਾਰੇ**।"

- ਜਪੁ **੧,** ੨੭:੬ (6)

"ਜਿਨਿ ਤੁਮ ਸਿਰਜੇ ਸਿਰਜਿ **ਸਵਾਰੇ** ਤਿਸੁ ਧਿਆਵਹੁ ਦਿਨੁ ਰੈਨੇਹੀ।"

- ਸੋਰ **੫,** ੪, ੪:੧ (609)

(2) ਸੁਧਾਰ ਲਿਆ

"ਕਰਿ ਕਿਰਪਾ ਨਾਮੁ ਹਰਿ ਦੀਓ ਸਹਜਿ ਸੁਭਾਇ **ਸਵਾਰਿਓ**।"

- ਨਟ **੫,** ੪, ੧:੨ (979)

(3) ਸਵਾਰਨਾ, ਠੀਕ ਕਰਨਾ, ਵੇਖੋ 'ਸਵਾਰਹਿ'

**ਸਵਾਰੀ** ----- (1) ਸਵਾਰਿਆ, ਸੁਧਾਰਿਆ, ਰਾਸ ਕੀਤਾ, ਵੇਖੋ 'ਸਵਾਰ'

(2) ਸ਼ਿੰਗਾਰਿਆ, ਵੇਖੋ 'ਸਵਾਰਿਓ' (1)

(3) ਲਗਿਆਂ, ਸਮੇਂ

"ਅੰਤਰਿ ਗਾਵਉ ਬਾਹਰਿ ਗਾਵਉ ਗਾਵਉ ਜਾਗਿ **ਸਵਾਰੀ**।"

- ਆਸਾ **੫,** ੧੨੨, ੧:੧ (401)

(4) ਰਖ ਲਈ

"ਜਨ ਕੀ ਪੈਜ **ਸਵਾਰੀ** ਆਪ।"

- ਗੂਜ **੫,** ੨੪, ੧:੧ (500)

**ਹੋਰ ਰੂਪ:**

**ਸਵਾਰੇ –**

"ਮੇਰੇ ਪ੍ਰਭਿ ਸਰਧਾ ਭਗਤਿ ਮਨਿ ਭਾਵੈ ਜਨ ਕੀ ਪੈਜ **ਸਵਾਰੇ**।" (ਰੱਖਦਾ ਹੈ)

- ਨਟ **੪,** ਅਸ ੪, ੧:੨ (982)

**ਸਵਾਰੈ –**

"ਆਦਿ ਜੁਗਾਦਿ ਪ੍ਰਭ ਕੀ ਵਡਿਆਈ ਜਨ ਕੀ ਪੈਜ **ਸਵਾਰੈ**।"

- ਸਾਰ **੫,** ੬੮, ੧:੨ (1217)

(5) ਸਨਮਾਨੀ, ਸਤਿਕਾਰੀ, ਮਾਨ ਬਖਸ਼ਿਆ

"ਸਚੈ ਭਾਇ ਪਿਆਰੀ ਕੰਤਿ **ਸਵਾਰੀ** ਹਰਿ ਹਰਿ ਸਿਉ ਨੇਹੁ ਰਚਾਇਆ।"

- ਵਡ **੩,** ਛੰਤ ੧, ੧:੩ (567)

(6) ਸਫਲ ਕਰਨਾ, ਵੇਖੋ 'ਸਵਾਰਹਿ' (2)

(7) ਬਣਾ ਲਿਆ ਹੈ

"ਈਤ ਊਤ ਕੀ ਓਟ **ਸਵਾਰੀ**।"

- ਸੂਹੀ **੫,** ੩੦, ੧:੨ (743)

**ਸਵਾਰੀਅ** --- ਰਚੀ, ਸਿਰਜੀ, ਵੇਖੋ 'ਸਵਾਰਿ' (3)

"ਬ੍ਰਹਮਾ ਗੁਣ ਉਚਰੈ ਜਿਨਿ ਹੁਕਮਿ ਸਭ ਸ੍ਰਿਸਟਿ **ਸਵਾਰੀਅ**।"

- ਸਵ **੧,** ੯:੪ (1390)

**ਹੋਰ ਰੂਪ:**

**ਸਵਾਰੀਅਹਿ –**

"ਘਰ ਮੰਦਰ ਮਹਲ **ਸਵਾਰੀਅਹਿ** ਕਿਛੁ ਸਾਥਿ ਨ ਜਾਈ।"

- ਸੋਰ **੪,** ਵਾਰ ੧੫:੨ (648)

**ਸਵਾਰੇ** ----- (1) ਖਿੜਦਾ ਹੈ

"ਸੰਤੈ ਸੰਤੁ ਮਿਲੈ ਮਨੁ ਬਿਗਸੈ ਜਿਉ ਜਲ ਮਿਲਿ ਕਮਲ **ਸਵਾਰੇ**।"

- ਨਟ **੪,** ੬, ੬:੨ (983)

(2) ਸਵਾਰਦਾ ਹੈ, ਸਫਲ ਕਰਦਾ ਹੈ, ਵੇਖੋ 'ਸਵਾਰਹਿ' (2)

(3) ਸਿਰਜਦਾ ਹੈ, ਵੇਖੋ 'ਸਵਾਰਿ' (3)

(4) ਸ਼ਿੰਗਾਰਦਾ, ਸਜਾਂਦਾ ਹੈ ਵੇਖੋ 'ਸਵਾਰਿਓ' (1)

(5) ਸਵਾਰਦਾ ਹੈ, ਰਾਸ ਕਰਦਾ ਹੈ ਵੇਖੋ 'ਸਵਾਰ'

**ਸਵਾਰੈ** ----- (1) ਸਵਾਈ ਨਿੰਦ੍ਰਾ ਵਿਚ ਰੱਖਦਾ ਹੈ

"ਜਾਹਿ **ਸਵਾਰੈ** ਸਾਝ ਬਿਆਲ।"

- ਗਉ **੧,** ੧੧, ੩:੧ (154)

(2) ਸਵਾਰਦਾ ਹੈ, ਵੇਖੋ 'ਸਵਾਰ'

(3) ਸਵੇਰੇ –

"ਰਾਮ ਨਾਮੁ ਹਰਿ ਟੇਕ ਹੈ ਨਿਸਿ ਦਉਤ **ਸਵਾਰੈ**।"

– ਆਸਾ **੧,** ਅਸ ੨੨, ੬:੨ (422)

(4) ਸਵਾਰਦਾ ਹੈ, ਰਾਸ ਕਰਦਾ/ਪੂਰੇ ਕਰਦਾ ਹੈ

"ਪਸੂ ਮਰੈ ਦਸ ਕਾਜ **ਸਵਾਰੈ**।"

– ਗੋਂਡ **ਕਬ,** ੨, ੧:੨ (870)

(5) ਸਫਲ ਕਰੇ, ਵੇਖੋ 'ਸਵਾਰਹਿ' (2)

(6) ਠੀਕ ਕਰ

"ਛਾਪਰੁ ਬਾਂਧਿ **ਸਵਾਰੈ** ਤ੍ਰਿਣ ਕੋ ਦੁਆਰੈ ਪਾਵਕੁ ਜਾਰੈ।"

– ਸਾਰ **੫,** ੧੦, ੧:੨ (1205)

"ਓਹੁ ਮਾਂਗ **ਸਵਾਰੈ** ਬਿਖੈ ਕਉ ਓਹੁ ਸਿਮਰੈ ਹਰਿ ਨਾਮੁ।" (ਠੀਕ ਕਰਦੀ ਹੈ, ਸ਼ਿੰਗਾਰਦੀ ਹੈ)

– ਸਲੋ **ਕਬ,** ੧੬੦:੨ (1373)

(7) ਰਖ ਲਵੇ, ਵੇਖੋ 'ਸਵਾਰੀ' (4)

**ਸਵਾਲਿਆ** --- ਸਵਾਇਆ

"ਜਾ ਤਿਨਿ **ਸਵਾਲਿਆ** ਤਾਂ ਸਵਿ ਰਹਿਆ ਜਗਾਏ ਤਾਂ ਸੁਧਿ ਹੋਇ।"

– ਬਿਹਾ **੪,** ਵਾਰ ੧੬ਸ, **੩,** ੨:੨ (554)

**ਸਵਿ** ------ ਸੌਂ

"ਜਾ ਤਿਨਿ ਸਵਾਲਿਆ ਤਾਂ **ਸਵਿ** ਰਹਿਆ ਜਗਾਏ ਤਾਂ ਸੁਧਿ ਹੋਇ।"

– ਬਿਹਾ **੪,** ਵਾਰ ੧੬ਸ, **੩,** ੨:੨ (554)

**ਸਵੀਜੈ** ----- ਸੌਂਦਾ ਹੈ

"ਆਵਣ ਜਾਣਾ ਠਾਕਿਆ ਸੁਖਿ ਸਹਜਿ **ਸਵੀਜੈ**।"

– ਮਾਰੂ **੩,** ਵਾਰ ੭:੫ (1089)

"ਤਨਿ ਮਨਿ ਸ਼ਾਂਤਿ ਹੋਇ ਅਧਿਕਾਈ ਰੋਗੁ ਕਾਟੈ ਸੂਖਿ **ਸਵੀਜੈ**।" (ਸਵੀਂਏ)

– ਕਲਿ **੪,** ਅਸ ੫, ੩:੨ (1326)

**ਸਵੇਰਾ** ----- (1) ਸੁਵਖਤੇ

"ਹਿਰਦੈ ਨਾਮੁ ਸਮ੍ਾਰਿ **ਸਵੇਰਾ**।"

– ਸੂਹੀ **ਰਵਿ,** ੫, ੨:੪ (794)

(2) ਛੇਤੀ

"ਓਇ ਭੀ ਲਾਗੇ ਕਾਢੁ **ਸਵੇਰਾ**।"

– ਸੂਹੀ **ਰਵਿ,** ੩, ੨:੨ (794)

**ਸਵੇਰੈ** ------ ਸਵੇਰ ਵੇਲੇ, ਦਿਨ ਚੜ੍ਹੇ

"ਸਿਮਰਿ ਧਿਆਇ ਗਾਇ ਗੁਨ ਗੋਬਿੰਦ ਦਿਨੁ ਰੈਨਿ ਸਾਝ **ਸਵੇਰੈ**।"

– ਦੇਵ **੫,** ੧੨, ੧*:੨ (530)

**ਸਵੈ** ------- (1) ਸੌਂਦਾ ਹੈ

"ਸੁਪਨੈ ਸੁਖੁ ਨ ਪਾਵਈ ਦੁਖ ਮਹਿ **ਸਵੈ** ਸਮਾਇ।"

– ਸਿਰੀ **੩,** ੧੯, ੨:੨ (65)

(2) ਲੀਨ ਹੁੰਦੇ ਹਨ

"ਗੁਣ ਗਾਵਹਿ ਗੁਣ ਉਚਰਹਿ ਗੁਣ ਮਹਿ **ਸਵੈ** ਸਮਾਇ।"

- ਸਲੋ **੩,** ੨੨:੩ (1423)

**ਸੜੰਦੇ ------** ਸੜਦੇ ਹਨ

"ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ **ਸੜੰਦੇ**।"

- ਗਉ **੪,** ਵਾਰ ੧੨:੫ (306)

**ਸੜਿਓਹਿ ---** ਸੜਿਆ ਹੈ

"ਕੈ ਦੋਖੜੈ **ਸੜਿਓਹਿ** ਕਾਲੀ ਹੋਈਆ ਦੇਹੁਰੀ ਨਾਨਕ ਮੈਂ ਤਨਿ ਭੰਗੁ।"

- ਸਲੋ **੧,** ੩੦:੨ (1412)

**ਸਾ -------** (1) ਉਹ, ਉਹੀ

"ਸਚਿ ਸੁਹਾਗਣਿ **ਸਾ** ਭਲੀ ਪਿਰਿ ਮੋਹੀ ਗੁਣ ਸੰਗਿ।"

- ਸਿਰੀ **੧,** ਅਸ ੬, ੬:੩ (57)

"ਜੋ ਪਾਵਹਿ ਭਾਂਡੈ ਵਿਚਿ ਵਸਤੁ **ਸਾ** ਨਿਕਲੈ ਕਿਆ ਕੋਈ ਕਰੇ ਵੇਚਾਰਾ।"

- ਆਸਾ **੪,** ਛੰਤ ੧੭, ੨:੩ (449)

(2) ਜਿਹਾ, ਵਰਗਾ

"ਹਰਿ **ਸਾ** ਪ੍ਰੀਤਮੁ ਕਰਿ ਮਨ ਮੀਤ।"

- ਗਉ **੫,** ੧੦੮, ੧*:੧ (187)

"ਜਾ ਕੈ ਹਰਿ **ਸਾ** ਠਾਕੁਰੁ ਭਾਈ।"

- ਗਉ **ਕਬ,** ੨੨, ੧:੧ (328)

"ਆਪੁ ਬੀਚਾਰਿ ਮਾਰਿ ਮਨੁ ਦੇਖਿਆ ਤੁਮ **ਸਾ** ਮੀਤੁ ਨ ਅਵਰੁ ਕੋਈ।"

- ਆਸਾ **੧,** ੨੨, ੩:੧ (356)

(3) ਸੀ

"ਹੋਣਾ **ਸਾ** ਸੋਈ ਫੁਨਿ ਹੋਸੀ ਸੁਖੁ ਦੁਖੁ ਕਹਾ ਦਿਖਾਇਓ।"

- ਗਉ **੫,** ੧੨੩*, ੨:੨ (205)

"ਜਿਸ ਕਾ **ਸਾ** ਤਿਨਿ ਕਿਰਪਾ ਧਾਰੀ।"

- ਗਉ **੫,** ਸੁਖ ੧੮, ੭:੭ (287)

"ਜਿਚਰੁ ਦੂਜਾ ਭਰਮੁ **ਸਾ** ਅੰਮਾਲੀ ਤਿਚਰੁ ਮੈ ਜਾਣਿਆ ਪ੍ਰਭੁ ਦੂਰੇ।"

- ਵਡ **੫,** ੯, ੫:੧ (564)

(4) ਹੈ (ਉਹ)

"ਜੈਸਾ **ਸਾ** ਤੈਸਾ ਦ੍ਰਿਸਟਾਇਆ।"

- ਗਉ **੫,** ਸੁਖ ੧੪, ੫:੫ (281)

**ਸਾਉ ------** (1) ਸਵਾਦ, ਅਨੰਦ

"ਦਿਸੈ ਸੁਣੀਐ ਜਾਣੀਐ **ਸਾਉ** ਨ ਪਾਇਆ ਜਾਇ।"

- ਮਾਝ **੧,** ਵਾਰ ੩ਸ, **੨,** ੨:੧ (139)

(2) ਰਸ, ਲਗਨ

"ਸੇਵਕ ਸੇਵਹਿ ਭਾਉ ਕਰਿ ਲਾਗਾ **ਸਾਉ** ਪਰਾਣੀ।"

- ਵਡ **੧,** ਛੰਤ ੨, ੩:੨ (566)

(3) ਸਨਮਾਨ (ਮਹਾਨਕੋਸ਼)

"ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ **ਸਾਉ**।"

- ਸੂਹੀ **੩,** ਵਾਰ ੧੬ਸ, **੧,** ੧:੧ (790)

(ਸ਼ਬਦਾਰਥ, ਦਰਪਣ ਇਥੇ ਵੀ ਅਰਥ 'ਸੁਆਦ' ਹੀ ਕਰਦਾ ਹੈ)

(4) ਮਰਜ਼ੀ, ਮਨੋਰਥ

"ਪਿਰ ਕਾ **ਸਾਉ** ਨ ਜਾਣੈ ਮੂਰਖਿ ਬਿਨੁ ਗੁਰ ਬੂਝ ਨ ਪਾਈ ਹੇ।"

– ਮਾਰੂ **੩,** ਸੋਲਾ ੪, ੬:੩ (1047)

"ਪਿਰੀਏ ਤੂ ਜਾਣੁ ਮਹਿਜਾ **ਸਾਉ** ਜੋਈ ਸਾਈ ਮੁਹੁ ਖੜਾ।"

– ਮਾਰੂ **੫,** ਵਾਰ ੪ਸ, **੫,** ੨:੨ (1095)

**ਸਾਇ** ------ (1) ਓਹੀ

"ਸੁੰਦਰਿ **ਸਾਇ** ਸਰੂਪ ਬਿਚਖਣਿ ਕਹੀਐ ਸਾ ਸਿਆਣੀ।"

– ਤਿਲੰ **੧,** ੪, ੪:੫ (722)

"ਮੇਰਾ ਪਿਰੁ ਰੀਸਾਲੂ ਸੰਗਿ **ਸਾਇ**।"

– ਬਸੰ **੧,** ੬, ੧:੨ (1169)

(ਮਹਾਨਕੋਸ਼ ਇਥੇ ਅਰਥ 'ਸੌਣ' ਦੇ ਕਰਦਾ ਹੈ)

"ਮਾਤ ਪਿਤਾ ਭਾਈ ਨਾਨਕ ਕੋ ਸੁਖਦਾਤਾ ਹਰਿ ਪ੍ਰਾਨ **ਸਾਇ**।"

– ਸਾਰ **੫,** ੨੧, ੨:੨ (1208)

(ਮਹਾਨਕੋਸ਼ ਇਥੇ ਅਰਥ ਸੁਆਮੀ/ ਮਾਲਕ ਕਰਦਾ ਹੈ)

**ਸਾਇਰ** ----- (1) (ਅ. ਸ਼ਾਇਰ) ਕਵੀ

"ਜੇ ਸਉ **ਸਾਇਰ** ਮੇਲੀਅਹਿ ਤਿਲੁ ਨ ਪੁਜਾਵਹਿ ਰੋਇ।"

– ਸਿਰੀ **੧,** ਅਸ ੧, ੨:੨ (53)

**ਹੋਰ ਰੂਪ:**

**ਸਾਇਰੁ –**

"ਨਾਨਕੁ **ਸਾਇਰੁ** ਏਵ ਕਹਤੁ ਹੈ ਸਚੇ ਪਰਵਦਗਾਰਾ।"

– ਧਨਾ **੧,** ੨, ੨:੨ (660)

(2) ਸਿੰ. ਸਮੁੰਦਰ, ਜਲ ਨਿਧਿ

"ਰਾਜਾ ਰਾਜਿ ਨ ਤ੍ਰਿਪਤਿਆ **ਸਾਇਰ** ਭਰੇ ਕਿ ਸੁਕ।"

– ਮਾਝ **੧,** ਵਾਰ ੨੩ਸ, **੧,** ੧:੨ (148)

"**ਸਾਇਰ** ਕੀ ਪੁਤ੍ਰੀ ਬਿਦਾਰਿ ਗਵਾਈ।" (ਸਾਇਰ ਦੀ ਪੁਤ੍ਰੀ – ਮਾਇਆ)

– ਆਸਾ **੧,** ਛੰਤ ੫, ੧:੪ (439)

**ਹੋਰ ਰੂਪ:**

**ਸਾਇਰਾ –**

"ਵਿਚਿ ਉਪਾਏ **ਸਾਇਰਾ** ਤਿਨਾ ਭਿ ਸਾਰ ਕਰੇਇ।"

– ਰਾਮ **੩,** ਵਾਰ ੧੮ਸ, **੨,** ੧:੬ (955)

**ਸਾਇਰਿ –**

"ਗੁਰਮੁਖਿ **ਸਾਇਰਿ** ਪਾਹਣ ਤਾਰੇ।" (ਸੰਸਾਰ ਸਾਗਰ)

– ਰਾਮ **੧,** ਸਿਗੋ ੪੦:੫ (942)

**ਸਾਇਰੁ –**

"ਜਿਥੇ **ਸਾਇਰੁ** ਲੰਘਣਾ ਅਗਨਿ ਪਾਣੀ ਅਸਗਾਹ।"

– ਮਲਾ **੧,** ਵਾਰ ੨੧ਸ, **੧,** ੪:੩ (1287)

(3) ਸਰੋਵਰ

"**ਸਾਇਰ** ਸਪਤ ਭਰੇ ਜਲਿ ਨਿਰਮਲਿ ਗੁਰਮੁਖਿ ਮੈਲੁ ਨ ਲਾਇਦਾ।"

- ਮਾਰੂ **੧,** ਸੋਲਾ ੧੬, ੨:੩ (1036)

"ਮਛਰ ਡੰਗ **ਸਾਇਰ** ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ।"

- ਤੁਖਾ **੧,** ਬਾਰਾ ੧੦:੫ (1108)

**ਹੋਰ ਰੂਪ:**

**ਸਾਇਰੁ –**

"ਗੁਰੁ **ਸਾਇਰੁ** ਸਤਿਗੁਰੁ ਸਚੁ ਸੋਇ।"

- ਆਸਾ **੩,** ੪੯, ੧:੧ (363)

**ਸਾਈ** ------ (1) ਉਹੀ

"ਜੋ ਤੁਧੁ ਭਾਵੈ **ਸਾਈ** ਭਲੀ ਕਾਰ।"

- ਜਪੁ **੧,** ੧੬:੨੪ (3)

(2) ਮਾਲਕ, ਸਵਾਮੀ

"ਧੂੜੀ ਮਜਨੁ ਸਾਧ ਖੇ **ਸਾਈ** ਥੀਏ ਕ੍ਰਿਪਾਲ।"

- ਸਿਰੀ **੫**, ਛੰਤ ੩, ੩੩:੧ (80)

"ਹਰਿ ਤੁਧਹੁ ਬਾਹਰਿ ਕਿਛੁ ਨਾਹੀ ਤੂ ਸਚਾ **ਸਾਈ**।"

- ਸਿਰੀ **੪**, ਵਾਰ ੨:੩ (83)

**ਹੋਰ ਰੂਪ:**

**ਸਾਂਈ** –

"ਜੇ ਭੁਲੀ ਜੇ ਚੁਕੀ **ਸਾਂਈ** ਭੀ ਤਹਿੰਜੀ ਕਾਢੀਆ।"

- ਸੂਹੀ **੫**, ਅਸ ੪, ੧:੧ (761)

**ਸਾਂਈ** –

"ਤੂੰ ਕਰਤਾ ਸਚਿਆਰੁ ਮੈਡਾ **ਸਾਂਈ**।"

- ਆਸਾ **੪**, ਸੋਪੁ ੨, ੧*:੧ (11)

"ਨਾਨਕ ਜਾਣੇ ਸਤਿ **ਸਾਂਈ** ਸੰਤ ਨ ਬਾਹਰਾ।" (ਮਾਲਕ ਪ੍ਰਭੂ)

- ਵਡ **੫**, ਛੰਤ ੨, ੪ਸ:੨ (578)

**ਸਾਂਈਂ** –

"**ਸਾਂਈਂ** ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ।"

- ਸਲੋ **ਫਰ**, ੩:੨ (1378)

**ਸਾਈਆ** –

"ਮੈ ਚਾਰੇ ਕੁੰਡਾ ਭਾਲੀਆ ਤੁਧੁ ਜੇਵਡੁ ਨ **ਸਾਈਆ**।"

- ਮਾਰੂ **੫**, ਵਾਰ ੧੨:੩ (1098)

**ਸਾਂਈਐ** –

"ਜੇ ਸਿਮਰੰਦੇ **ਸਾਂਈਐ**।" (ਮਾਲਕ ਪ੍ਰਭੂ)

- ਮਾਝ **੫**, ਅਸ ੩੮, ੨:੧ (132)

**ਸਾਸ** ------ (ਸੰ. *ਸ਼੍ਵਾਸ*) - ਸਾਹ, ਦਮ, ਵੇਖੋ 'ਸਾਸਾ'

"ਸਿਮਰਤ **ਸਾਸ** ਗਿਰਾਸ ਪੂਰਨ ਬਿਸੁਆਸ ਕਿਉ ਮਨਹੁ ਬਿਸਾਰੀਐ ਜੀਉ।"

- ਸਿਰੀ **੫**, ਛੰਤ ੩, ੨:੨ (80)

"**ਸਾਸ ਸਾਸ** ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ।" (ਨਿਤ, ਹਰਦਮ)

– ਮਾਝ **੫**, ੧੯, ੪:੩ (100)

"**ਸਾਸ** ਗ੍ਰਾਸ ਕੋ ਦਾਤੋ ਠਾਕੁਰੁ ਸੋ ਕਿਉ ਮਨਹੁ ਬਿਸਾਰਿਓ ਰੇ।" (ਪ੍ਰਾਨਾਂ)

– ਗਉ **ਕਬ**, ੫੬, ੧*:੧ (335)

**ਹੋਰ ਰੂਪ:**

**ਸਾਸੰ** –

"ਜੇਨ ਕਲਾ ਸਸਿ ਸੂਰ ਨਖ੍ਤ੍ਰ ਜੋਤ੍ਰਿੰ **ਸਾਸੰ** ਸਰੀਰ ਧਾਰਣੰ।"

– ਸਸ **੫**, ੫੩:੨ (1359)

(2) ਆਯੂ, ਉਮਰ (ਭਾਵ) ਹੋਰ ਵੇਖੋ 'ਸਾਸਿ' (2)

"ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ **ਸਾਸ** ਗਿਰਾਸ।" (ਆਯੂ, ਉਮਰ)

– ਸਿਰੀ **੧**, ੧੮, ੧:੨ (20)

(3) ਸ਼ਾਸਤ੍ਰ –

"ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ **ਸਾਸ** ਸੁਨੇ।"

– ਮਾਰੂ **੧**, ੪, ੪:੧ (990)

(4) ਸੁਰ (ਮਹਾਨਕੋਸ਼)

"ਪੂਰੇ ਤਾਲ ਨਿਹਾਲੈ **ਸਾਸ**।"

– ਭੈਰ **ਨਾਮ**, ੮, ੩:੧ (1165)

(ਸ਼ਬਦਾਰਥ 'ਦਰਪਣ' ਇਸ ਦੇ ਅਰਥ 'ਸਵਾਸ' ਹੀ ਕਰਦੇ ਹਨ)

**ਸਾਸਤ** ----- (ਸੰ. *ािस्त*, ਹੁਕਮ, *ा न*) – ਸ਼ਾਸ਼ਤ੍ਰ, ਉਹ ਪੁਸਤਕ ਜੋ ਆਗਿਆ ਦੇਵੇ, ਧਾਰਮਿਕ ਗ੍ਰੰਥ ਹਿੰਦੂ ਫਲਸਫੇ ਦੇ ਛੇ ਗ੍ਰੰਥ – ਸਾਂਖ, ਪਤੰਜਲ, (ਜੋਗ) ਨਿਆਇ, ਵੈਸ਼ੇਸ਼ਿਕ, ਮੀਮਾਨਸਾ, ਵੇਦਾਂਤ

"ਸੁਣਿਐ **ਸਾਸਤ** ਸਿਮ੍ਰਿਤਿ ਵੇਦ।"

– ਜਪੁ **੧**, ੯:੪ (3)

"ਖਟੁ **ਸਾਸਤ** ਬਿਚਰਤ ਮੁਖਿ ਗਿਆਨਾ।"

– ਮਾਝ **੫**, ੧੨, ੨:੧ (98)

**ਹੋਰ ਰੂਪ:**

**ਸਾਸਤਾ** –

"ਓਥੈ ਵੇਦ ਪੁਰਾਨ ਨ **ਸਾਸਤਾ** ਆਪੇ ਹਰਿ ਨਰਹਰਿ।"

– ਬਿਹਾ **੪**, ਵਾਰ ੧੮:੪ (555)

**ਸਾਸਤੁ** –

"ਸੋਈ **ਸਾਸਤੁ** ਸਉਣੁ ਸੋਇ ਜਿਤੁ ਜਪੀਐ ਹਰਿ ਨਾਉ।"

– ਸਿਰੀ **੫**, ੮੮, ੧:੧ (48)

**ਸਾਸਤ੍ਰ** –

"ਮਨਹਠਿ ਕਿਤੈ ਉਪਾਇ ਨ ਛੁਟੀਐ ਸਿਮ੍ਰਿਤਿ **ਸਾਸਤ੍ਰ** ਸੋਧਹੁ ਜਾਇ।"

– ਸਿਰੀ **੩**, ਅਸ ੧੯, ੬:੧ (65)

**ਸਾਸਤ੍ਰਗਿ** --- (ਸੰ. *८ास्त्रृ*) – ਸ਼ਾਸਤ੍ਰਾਂ ਦਾ ਗਿਆਤਾ

"ਮੁਨਿ ਜੋਗੀ **ਸਾਸਤ੍ਰਗਿ** ਕਹਾਵਤ ਸਭ ਕੀਨ੍ਹੇ ਬਸਿ ਅਪਨਹੀ।"

– ਗੂਜ **੫**, ੧੪, ੧:੧ (498)

**ਸਾਸਨ** ----- (1) (ਸੰ.ਟਾਸਨਮ੍) - ਤਾੜਨਾ

"ਕਰਿ ਪਾਪ ਜੋਨੀ ਭੈ ਭੀਤ ਹੋਈ ਦੇਇ **ਸਾਸਨ** ਜਾਮ ਜੀਉ।"

- ਰਾਮ **੫**, ਰੁਤੀ ੩:੫ (928)

**ਹੋਰ ਰੂਪ:**

**ਸਾਸਨਾ** -

"**ਸਾਸਨਾ** ਤੇ ਬਾਲਕੁ ਗਮੁ ਨ ਕਰੈ।"

- ਭੈਰ **੩**, ੨੦, ੧*:੨ (1133)

**ਸਾਸਨਿ** -

"**ਸਾਸਨਿ** ਸਾਸਿ ਸਾਸਿ ਬਲੁ ਪਾਈ ਹੈ ਨਿਹਸਾਸਨਿ ਨਾਮੁ ਧਿਆਵੈਗੋ।"

- ਕਾਨ **੪**, ਅਸ ੩, ੬:੧ (1310)

(2) ਸਵਾਸ ਸਵਾਸ, ਨਿਤ

"ਚਿਤਵਉ ਚਰਨਾਰਬਿੰਦ **ਸਾਸਨ** ਨਿਸਿ ਭੋਰ।"

- ਕਾਨ **੫**, ੪੮, ੧*:੨ (1307)

**ਸਾਸਾ** ------ 1. ਸਵਾਸ, ਦਮ

"ਆਠ ਪਹਰ ਗੋਵਿੰਦ ਗੁਣ ਗਾਈਐ ਬਿਸਰੁ ਨ ਕੋਈ **ਸਾਸਾ** ਜੀਉ।"

- ਮਾਝ **੫**, ੪੭, ੧:੨ (108)

ਹੋਰ ਰੂਪ:

**ਸਾਸਿ** -

"**ਸਾਸਿ** ਗਿਰਾਸਿ ਨ ਵਿਸਰੈ ਸਫਲੁ ਮੂਰਤਿ ਗੁਰੁ ਆਪਿ।" (ਸਾਹ ਲੈਂਦਿਆਂ)

- ਸਿਰੀ **੫**, ੧੦੦, ੩:੧ (53)

('ਸਾਸਿ ਗਿਰਾਸਿ' ਅਥਵਾ ਸਾਸਿ ਸਾਸਿ ਬਹੁਤ ਆਇਆ ਹੈ)

**ਸਾਸੁ** -

"ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ **ਸਾਸੁ**।"

- ਸਿਰੀ **੧**, ੮, ੧:੧ (17)

"ਜਿਸ ਕਾ **ਸਾਸੁ** ਨ ਕਾਢਤ ਆਪਿ।"
(ਜਾਨ)

- ਗਉ **੫**, ਸੁਖ ੧੭, ੫:੩ (285)

(2) ਜੀਵਨ (ਭਾਵ)

"ਜੀਵਨੈ ਕੀ ਆਸ ਕਰਹਿ ਜਮੁ ਨਿਹਾਰੈ **ਸਾਸਾ**।"

- ਆਸਾ **ਕਬ**, ੨੩, ੩:੧ (482)

(3) ਖਿਨ (ਭਾਵ)

"**ਸਾਸਿ ਸਾਸਿ** ਹਮ ਭੂਲਨਹਾਰੇ।"

- ਗਉ **੫**, ਬਾਅ ੪੮:੫ (260)

**ਸਾਸੁ** ------ (1) ਸਵਾਸ, ਦਮ, ਜਿੰਦ ਵੇਖੋ 'ਸਾਸਾ' (1)
(ਸੰ. ਙ੍ਵਸ਼੍ਰ:)
(2)ਪਤਨੀ/ਪਤੀ ਦੀ ਮਾਂ (ਸੱਸ)

"ਸਾਸੁ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ।" (ਮਾਇਆ ਰੂਪੀ ਸੱਸ)

– ਆਸਾ **੧**, ੨੨, ੨:੧ (355)

**ਸਾਹ** ------ (1) ਬਾਦਸ਼ਾਹ ਵੇਖੋ 'ਸਾਹਾ' ਸਾਹੀ

"ਸਮੁੰਦ **ਸਾਹ** ਸੁਲਤਾਨ ਗਿਰਹਾ ਸੇਤੀ ਮਾਲੁ ਧਨੁ।"

– ਜਪੁ **੧**, ੨੩:੩ (5)

"ਖਖੈ ਖੁੰਦਕਾਰੁ **ਸਾਹ** ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ।"

– ਆਸਾ **੧**, ਪਟੀ ੬:੧ (432)

**ਹੋਰ ਰੂਪ:**

**ਸਾਹਨ** –

"ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ।"

"ਸੁਤਹ ਸਿਧ ਰੁਪੁ ਧਰਿਓ **ਸਾਹਨ** ਕੈ ਸਾਹਿ ਜੀਉ।"

– ਸਵ **੪**, ਗਯੰ ੮:੩ (1403)

(2)ਸਵਾਸ

"ਲੇਖੇ **ਸਾਹ** ਲਵਾਈਅਹਿ ਪੜੇ ਕਿ ਪੁਛਣ ਜਾਉ।"

– ਸਿਰੀ **੧**, ੩, ੧:੩ (15)

"ਨਾਵੈ ਧਉਲੇ ਉਭੇ **ਸਾਹ**।"

– ਮਾਝ **੧**, ਵਾਰ ੧ਸ, **੧**, ੨:੯ (137)

"ਹੁਕਮੀ **ਸਾਹ** ਗਿਰਾਹ ਦੇਂਦਾ ਜਾਣੀਐ।" (ਭਾਵ ਜੀਵਨ, ਜ਼ਿੰਦਗੀ)

– ਮਲਾ **੧**, ਵਾਰ ੨੩:੮ (1288)

**ਹੋਰ ਰੂਪ:**

**ਸਾਹਾ** –

"ਜੇਤੇ ਜੀਅ ਜੀਵਹਿ ਲੈ **ਸਾਹਾ** ਜੀਵਾਲੇ ਤਾ ਕਿ ਅਸਾਹ।"

– ਮਾਝ **੧**, ਵਾਰ ੧੪ਸ, **੧**, ੧:੫ (144)

**ਸਾਹਿ** –

"**ਸਾਹਿ ਸਾਹਿ** ਤੁਝੁ ਸੰਮਲਾ ਕਦੇ ਨ ਵਿਸਾਰੇਉ।"

– ਸਿਰੀ **੧**, ੧੬, ੩:੧ (20)

**ਸਾਹਿਆ** –

"ਓੜਕੁ ਆਇਆ ਤਿਨ **ਸਾਹਿਆ** ਵਣਜਾਰਿਆ ਮਿਤ੍ਰਾ ਜਰੁ ਜਰਵਾਣਾ ਕੰਨਿ।" (ਸੁਆਸਾਂ ਦਾ ਓੜਕ ਅੰਤ ਆਇਆ)

– ਸਿਰੀ **੧**, ਪਹ **੨**, ੫:੧ (76)

(3) ਸ਼ਾਹ, ਸ਼ਾਹੂਕਾਰ

"ਆਪੇ **ਸਾਹ** ਵਡੇ ਪ੍ਰਭ ਸੁਆਮੀ ਹਮ ਵਣਜਾਰੇ ਹਹਿ ਤਾਚੇ।"

– ਗਉ **੪**, ੫੫, ੪:੧ (169)

"**ਸਾਹ** ਮਰਹਿ ਸੰਚਹਿ ਮਾਇਆ ਦਾਮ।"

– ਗਉ **੧**, ਅਸ ੧੪, ੪:੨ (227)

"ਹੁਕਮੁ ਸਿਞਾਪੈ **ਸਾਹ** ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ।" ਮਾਲਕ

– ਸੋਰ **੧**, ਅਸ ੩, ੬:੩ (636)

**ਹੋਰ ਰੂਪ:**

**ਸਾਹਨ** –
"**ਸਾਹਨ** ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ।" (ਵਡਾ ਸ਼ਾਹ)
– ਗੂਜ **੫**, ਅਸ ੧, ੪:੨ (507)

**ਸਾਹਾ** –
"ਸੋ ਪਾਤਿਸਾਹੁ **ਸਾਹਾ** ਪਾਤਿਸਾਹਿਬੁ ਨਾਨਕੁ ਰਹਣੁ ਰਜਾਈ।" (ਸ਼ਾਹਾਂ ਦਾ)
– ਜਪੁ **੧**, ੨੭:੨੨ (6)

**ਸਾਹੁ** –
"ਤੂੰ ਵਡ **ਸਾਹੁ** ਜਾ ਕੇ ਕੋਟਿ ਵਣਜਾਰੇ।"
– ਗਉ **੫**, ੮੫, ੩:੨ (181)

(4) ਸ਼ਾਹ ਭਾਵ ਗੁਰੂ, ਹੋਰ ਵੇਖੋ 'ਸਾਹਾ' (4)
"**ਸਾਹ** ਵਪਾਰੀ ਦੁਆਰੇ ਆਏ।"
– ਆਸਾ **੫**, ੬, ੧*:੧ (372)

(ਸਤਿਗੁਰ ਨੂੰ ਸਪਸ਼ਟ ਰੂਪ ਵਿਚ 'ਸਾਹਾ' ਕਿਹਾ ਵੀ ਹੈ)
"ਹਰਿ ਪੂਜੀ ਹਰਿ ਪੂਜੀ ਚਾਹੀ ਮੇਰੇ ਸਤਿਗੁਰ **ਸਾਹਾ** ਰਾਮ।"
– ਆਸਾ **੧**, ਛੰਤ ੮, ੩:੨ (442)

(5) ਪ੍ਰਭੂ (ਭਾਵ) ਹੋਰ ਵੇਖੋ 'ਸਾਹਾ'
"ਭਇਆ ਦਿਵਾਨਾ **ਸਾਹ** ਕਾ ਨਾਨਕੁ ਬਉਰਾਨਾ।"
– ਮਾਰੂ **੧**, ੭, ੧*:੧ (991)

"**ਸਾਹ** ਚਲੇ ਵਣਜਾਰਿਆ ਲਿਖਿਆ ਦੇਵੈ ਨਾਲਿ।" (ਹਰਿ)
– ਸਾਰ **੪**, ਵਾਰ ੩ਸ, **੨**, ੧:੧ (1238)

**ਸਾਹੰ** ------ ਸਾ+ਹੰ, ਉਹ ਮੈਂ ਹਾਂ, ਉਹ ਮੇਰਾ ਹੀ ਰੂਪ ਹੈ (ਸੰਥਿਆ): ਉਤਸ਼ਾਹ, ਚਾਉ (ਦਰਪਣ) ਸਮੇਤ, ਸਹਿਤ, ਨਾਲ (ਮਹਾਨਕੋਸ਼, ਸ਼ਬਦਾਰਥ)
"ਮਿਰਤ ਮੋਹੰ ਅਲਪ ਬੁਧੵੰ ਰਚੰਤਿ ਬਨਿਤਾ ਬਿਨੋਦ **ਸਾਹੰ**।"
– ਸਸ **੫**, ੧੧:੧ (1354)

**ਸਾਹਨਿ** ----- ਸ਼ਾਹਣੀ (ਪ੍ਰਭੂ), ਸਾਹ ਦੀ ਇਸਤਰੀ, ਭਾਵ ਮਾਇਆ
"**ਸਾਹਨਿ** ਸਤੁ ਕਰੈ ਜੀਅ ਅਪਨੈ।"
– ਗਉ **ਕਬ**, ੨੩, ੨:੧ (328)

**ਸਾਹਬਿ** ----- (ਸੰ. ਸਾਹਿਬ) ਮਾਲਕ, ਪ੍ਰਭੂ, ਹੋਰ ਵੇਖੋ 'ਸਾਹਿਬ'
"**ਸਾਹਬਿ** ਅੰਧਾ ਜੋ ਕੀਆ ਕਰੇ ਸੁਜਾਖਾ ਹੋਇ।"
– ਰਾਮ **੩**, ਵਾਰ ੧੬ਸ, **੨**, ੨:੧ (954)

**ਹੋਰ ਰੂਪ:**

**ਸਾਹਬੁ** –
"ਸਾਚਾ **ਸਾਹਬੁ** ਏਕੁ ਤੂ ਹੋਰਿ ਜੀਆ ਕੇਤੇ ਲੋਅ।" (ਮਾਲਕ, ਸਵਾਮੀ)
– ਸਿਰੀ **੧**, ੩, ੩:੩ (15)

**ਸਾਹਾ** ------ (1) (ਸੁ+ਆਹ ਚੰਗਾ ਦਿਨ) ਸ਼ੁਭ ਅਵਸਰ/ਦਿਹਾੜਾ, ਲਗਨ ਵੇਖੋ 'ਸਾਹੇ'
"ਸੰਬਤਿ **ਸਾਹਾ** ਲਿਖਿਆ ਮਿਲਿ ਕਰਿ ਪਾਵਹੁ ਤੇਲੁ।"

- ਗਉ **੧**, ਸੋਹ ੧, ੩:੧ (12)

(2) ਸਾਹਾਂ, ਸ਼ਾਹੂਕਾਰਾਂ ਵੇਖੋ 'ਸਾਹ' (3)

"ਧਨੁ ਸਾਚਾ ਤੇਊ ਸਚ **ਸਾਹਾ**।"

- ਗਉ **੫**, ਬਾਅ ੩੫:੩ (257)

(3) ਸਵਾਸ, ਵੇਖੋ 'ਸਾਹ' (2)

(4) ਗੁਰੂ (ਭਾਵ)

"ਮੇਰੇ **ਸਾਹਾ** ਮੈ ਹਰਿ ਦਰਸਨ ਸੁਖੁ ਹੋਇ।"

- ਧਨਾ **੪**, ੧੩, ੧*:੧ (670)

(5) ਪਰਮੇਸ਼ਰ, ਪ੍ਰਭੂ (ਭਾਵ)

"ਸਭੁ ਕੋ ਤੁਝ ਹੀ ਵਿਚਿ ਹੈ ਮੇਰੇ **ਸਾਹਾ** ਤੁਝ ਤੇ ਬਾਹਰਿ ਕੋਈ ਨਾਹਿ।"

"ਸਭਿ ਜੀਅ ਤੇਰੇ ਤੂੰ ਸਭਸ ਦਾ ਮੇਰੇ **ਸਾਹਾ** ਸਭਿ ਤੁਝ ਹੀ ਮਾਹਿ ਸਮਾਹਿ।"

- ਧਨਾ **੪**, ੧੩, ੩:੧;੨ (670)

**ਹੋਰ ਰੂਪ:**

**ਸਾਹਿ** –

"ਕਰਿ ਕਿਰਪਾ ਜਬ ਮੇਲੇ **ਸਾਹਿ**।"

- ਗਉ **੫**, ੮੫, ੪:੩ (181)

"ਸਾਹਿ (ਪ੍ਰਭੂ) ਪਛਾਣਿਆ ਸਾਹੈ (ਗੁਰੂ) ਪਾਸਿ।"

- ਆਸਾ **੫**, ੬, ੧*:੧ (372)

(6) ਬਾਦਸ਼ਾਹ

"ਹੁਕਮੁ ਮੰਨੇ ਸੋਈ ਸੁਖੁ ਪਾਏ ਹੁਕਮੁ ਸਿਰਿ **ਸਾਹਾ** ਪਾਤਿਸਾਹਾ ਹੇ।"

- ਮਾਰੂ **੩**, ਸੋਲਾ ੧੨, ੩:੩ (1055)

**ਹੋਰ ਰੂਪ:**

**ਸਾਹਾਂ** –

"ਸੋਈ ਧਿਆਈਐ ਜੀਅੜੇ ਸਿਰਿ **ਸਾਹਾਂ** ਪਾਤਿਸਾਹੁ।"

- ਸਿਰੀ **੫**, ੭੭, ੧:੧ (44)

"**ਸਾਹਾਂ** ਸੁਰਤਿ ਗਵਾਈਆ ਰੰਗਿ ਤਮਾਸੈ ਚਾਇ।"

- ਆਸਾ **੧**, ਅਸ ੧੧, ੫:੨ (417)

**ਸਾਹਿ** ------ (1) ਪਤੀ

"ਨਾਨਕ ਸਾਧਨ ਮੇਲਿ ਲਈ ਪਿਰਿ ਆਪੇ ਸਾਚੈ **ਸਾਹਿ** ਸਵਾਰੀ।"

- ਵਡ **੩**, ਛੰਤ, ੧, ੧:੬ (567)

(2) ਸਵਾਸ, ਵੇਖੋ 'ਸਾਹ' (2)

(3) ਪ੍ਰਮੇਸ਼ਰ, ਪ੍ਰਭੂ, ਵੇਖੋ 'ਸਾਹਾ' (5)

**ਸਾਹਿਆ** ---- ਸੁਆਸਾਂ ਦਾ, ਵੇਖੋ 'ਸਾਹ' (2)

**ਸਾਹਿਬ** ----- ਮਾਲਕ ਪ੍ਰਭੂ, ਹੋਰ ਵੇਖੋ 'ਸਾਹਿਬੁ' ਸਾਹਬ

"ਦੇਹੁ ਸਜਣ ਅਸੀਸੜੀਆ ਜਿਉ ਹੋਵੈ **ਸਾਹਿਬ** ਸਿਉ ਮੇਲੁ।" (ਪ੍ਰਭੂ)

-ਗਉ **੧**, ਸੋਹ ੧, ੩:੨ (12)

"ਤੂ ਘਟਿ ਘਟਿ ਇਕੁ ਵਰਤਦਾ ਸਚੁ **ਸਾਹਿਬ** ਚਲਤੈ।" (ਹੇ ਸਾਹਿਬ)

- ਗਉ **੪**, ਵਾਰ ੨੪:੪ (314)

"ਵਜਹੁ **ਸਾਹਿਬ** ਕਾ ਸੇਵ ਬਿਰਾਨੀ।"

- ਆਸਾ **੫**, ੨੨, ੨:੧ (376)

"ਤੂੰ ਮੇਰੇ **ਸਾਹਿਬ** ਤੁ ਮੇਰੇ ਖਾਨ।" (ਮਾਲਕ)

- ਗਉ **੫**, ੮੭, ੧:*੨ (181)

"ਤੈ **ਸਾਹਿਬ** ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ।" (ਪਤੀ/ਮਾਲਕ/ਪ੍ਰਭੂ)

- ਵਡ **੧**, ੩, ੧:੧੮ (558)

**ਹੋਰ ਰੂਪ:**

**ਸਾਹਿਬਾ** –

"ਵਡੇ ਮੇਰੇ **ਸਾਹਿਬਾ** ਗਹਿਰ ਗੰਭੀਰਾ ਗੁਣੀ ਗਹੀਰਾ।"

- ਆਸਾ **੧**, ਸੋਦ ੨, ੧:*੧ (9)

"ਮੇਰੇ **ਸਾਹਿਬਾ** ਕਉਣੁ ਜਾਣੈ ਗੁਣ ਤੇਰੇ।"

- ਗਉ **੧**, ੧੭, ੧*:੧ (156)

**ਸਾਹਿਬਿ** –

"ਤਿਨ ਕੀ ਸੋਭਾ ਕਿਆ ਗਣੀ ਜਿ **ਸਾਹਿਬਿ** ਮੇਲੜੀਆਹ।"

- ਮਾਝ **੫**, ਬਾਰਾ ੧੦:੨ (135)

**ਸਾਹਿਬੀ** ---- ਸਰਦਾਰੀ, ਮਾਲਕੀ

"ਦਿਵਸ ਚਾਰਿ ਕੀ **ਸਾਹਿਬੀ** ਜੈਸੇ ਬਨ ਹਰਪਾਤ।"

- ਸਾਰ **ਕਬ**, ੧, ੧:੨ (1251)

**ਸਾਹਿਬੁ** – ਮਾਲਕ, ਪ੍ਰਭੂ

"ਜਿਉ ਜਿਉ **ਸਾਹਿਬੁ** ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ।" (ਪ੍ਰਭੂ)

- ਸਿਰੀ **੧**, ੧੬, ੩:੨ (20)

"ਆਪੇ **ਸਾਹਿਬੁ** ਆਪਿ ਵਜੀਰੁ।" (ਮਾਲਕ, ਬਾਦਸ਼ਾਹ)

- ਗਉ **੩**, ੨੬, ੪:੩ (159)

"**ਸਾਹਿਬੁ** ਜਿਸ ਕਾ ਨੰਗਾ ਭੁਖਾ ਹੋਵੈ ਤਿਸੁ ਨ ਨਫਰੁ ਕਿਥਹੁ ਰਜਿ ਖਾਇ।"

- ਗਉ **੪**, ਵਾਰ ੧੨ਸ, **੪**, ੨:੧ (306)

**ਹੋਰ ਰੂਪ:**

**ਸਾਹਿਬੈ** –

"ਸਭੁ ਕਿਛੁ ਵਸਗਤਿ **ਸਾਹਿਬੈ** ਆਪੇ ਕਰਣ ਕਰੇਵ।"

- ਸਿਰੀ **੫**, ੭੫, ੩:੨ (44)

**ਸਾਹਿਬੋ** –

"ਅਗਮ ਅਗੋਚਰੁ **ਸਾਹਿਬੋ** ਜੀਆ ਕਾ ਪਰਣਾ।"

- ਗਉ **੫**, ਵਾਰ ੨੦:੨ (323)

**ਸਾਹੀ** ------ (1) (ਫਾ. ਸਾਹੀ) ਬਾਦਸ਼ਾਹੀ, ਬਾਦਸ਼ਾਹ

"ਤੂ **ਸਾਹੀ** ਹੁ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ।"

- ਸੂਹੀ **੫**, ਅਸ ੪, ੫:੨ (761)

(2) ਸ਼ਾਹ

"ਸਚੁ ਖਜੀਨਾ ਸਾਚਾ **ਸਾਹੀ**।"

– ਮਾਰੂ **੫**, ਸੋਲਾ ੩, ੪:੨ (1073)

**ਹੋਰ ਰੂਪ:**

**ਸਾਹੁ** –

"ਅਗੈ **ਸਾਹੁ** ਸੁਜਾਣੁ ਹੈ ਲੈਸੀ ਵਸਤੁ ਸਮਾਲਿ।"

– ਸਿਰੀ **੧**, ੨੩, ੧:੩ (22)

"ਸਚਾ **ਸਾਹੁ** ਸਚੇ ਵਣਜਾਰੇ।"

– ਮਾਝ **੩**, ਅਸ ੨੪, ੪:੧ (117)

**ਸਾਹੁ** ------ (1) ਸ਼ਾਹ, ਵੇਖੋ 'ਸਾਹੀ' (2)

(2) ਮਾਲਕ ਪ੍ਰਭੂ

"ਸਚਾ **ਸਾਹੁ** ਵਰਤਦਾ ਕੋਇ ਨ ਮੇਟਣਹਾਰੁ।"

– ਸਿਰੀ **੩**, ੫੩, ੨:੩ (34)

(3) ਬਿਰਤੀ, ਧਿਆਨ

"ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ **ਸਾਹੁ**।"

– ਮਾਝ **੩**, ਬਾਰਾ ੧੧:੨ (135)

(4) ਪਤੀ

"**ਸਾਹੁ** ਪਜੂਤਾ ਪ੍ਰਣਵਤਿ ਨਾਨਕ ਲੇਖਾ ਦੇਹਾ।"

– ਆਸਾ **੫**, ੩੪, ੪:੨ (359)

(5) ਸਵਾਸ –

"ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ ਮਤੁ ਕਿ ਜਾਪੈ **ਸਾਹੁ** ਆਵੈ ਕਿ ਨ ਆਵੈ ਰਾਮ।"

– ਬਿਹਾ **੪**, ਛੰਤ ੫, ੨:੨ (540)

"ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ **ਸਾਹੁ**।"

– ਤਿਲੰ **੫**, ੩, ੩:੨ (724)

(6) ਬਾਦਸ਼ਾਹ –

"ਤੂ ਸਾਹੀ ਹੂ **ਸਾਹੁ** ਹਉ ਕਹਿ ਨ ਸਕਾ ਗੁਣ ਤੇਰਿਆ।"

– ਸੂਹੀ **੫**, ਅਸ ੪, ੫:੨ (761)

**ਸਾਹੁਰੜੀ** ---- ਸਹੁਰੇ ਘਰ ਦੀ, ਪ੍ਰਭੂ ਪਤੀ ਵਲੋ ਮਿਲੀ

"**ਸਾਹੁਰੜੀ** ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ।"

– ਬਸੰ **੧**, ੧੦, ੧:੧ (1171)

**ਹੋਰ ਰੂਪ:**

**ਸਾਹੁਰੜੈ** –

"ਪੇਈਅੜੈ ਸਹੁ ਸੇਵਿ ਤੂੰ **ਸਾਹੁਰੜੈ** ਸੁਖਿ ਵਸੁ।" (ਸਹੁਰੇ ਘਰ, ਪ੍ਰੋਲੋਕ ਵਿਚ)

– ਸਿਰੀ **੫**, ੯੩, ੩:੧ (50)

**ਸਾਹੁਰੈ** –

"ਲਗੀ ਆਵਹਿ **ਸਾਹੁਰੈ** ਨਿਤ ਨ ਪੇਈਆ ਹੋਇ।" (ਸਹੁਰੇ ਘਰ, ਪਤੀ ਦੇ ਘਰ, ਪ੍ਰੋਲੋਕ)

– ਸਿਰੀ **੧**, ੨੪, ੩:੨ (23)

**ਸਾਹੁਰੜੈ** ---- (1) ਸਹੁਰੇ ਘਰ, ਵੇਖੋ 'ਸਾਹੁਰੜੀ'

(2) ਸਹੁਰੇ ਘਰ ਨਾਲ ਜੁੜ ਕੇ, ਪ੍ਰਭੂ ਪਤੀ ਨਾਲ ਜੁੜ ਕੇ
"**ਸਾਹੁਰੜੈ** ਧਨ ਸਾਚੁ ਪਛਾਣਿਆ।"
- ਆਸਾ **੧**, ੨੭, ੨:੧ (357)

**ਸਾਹੂ** ------ ਸੁਆਹ, ਭਸਮ
"ਗਦਹੁ ਚੰਦਨਿ ਖਉਲੀਐ ਭੀ **ਸਾਹੂ** ਸਿਉ ਪਾਣੁ।"
- ਸੂਹੀ **੩**, ਵਾਰ ੧੪ਸ, **੧**, ੧:੪ (790)

**ਸਾਹੇ** ------ (1) ਵੇਖੋ ਸਾਹਾ, ਲਗਨ, ਸ਼ੁਭ ਅਵਸਰ/ਦਿਹਾੜਾ, ਮਹੂਰਤ
"**ਸਾਹੇ** ਊਪਰਿ ਏਕੰਕਾਰੁ।"
- ਰਾਮ **੧**, ਅਸ ੪, ੧:੨ (904)

(2) ਮਿਥਿਆ ਹੋਇਆ/ਨੀਅਤ ਸਮਾਂ
"**ਸਾਹੇ** ਲਿਖੇ ਨ ਚਲਨੀ ਜਿਦੂ ਕੂੰ ਸਮਝਾਇ।" (ਮਿਥੇ ਹੋਏ ਸਮੇਂ ਟਲਦੇ ਨਹੀਂ)
- ਸਲੋ **ਫਰ**, ੧:੪ (1377)

**ਸਾਹੈ** ------ (1) ਸ਼ਾਹ (ਗੁਰੂ) ਕੋਲ
"**ਸਾਹਿ** ਪਠਾਇਆ ਸਾਹੈ ਪਾਸਿ।"
- ਆਸਾ **੫**, ੬, ੨:੧ (372)

(2) ਮਾਲਕ/ਪ੍ਰਭੂ
"**ਸਾਹੈ** ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ।"
- ਮਾਰੂ **੫**, ੩੧, ੧:੩ (1007)

**ਸਾਕ** ------ ਸਬੰਧੀ, ਰਿਸ਼ਤੇਦਾਰ
"ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ।"
- ਸਿਰੀ **੫**, ੭੧, ੨:੩ (42)

**ਸਾਕਉ** ----- ਸਕਦਾ
"ਬਰਨਿ ਨ **ਸਾਕਉ** ਤੁਮਰੇ ਰੰਗਾ ਗੁਣ ਨਿਧਾਨ ਸੁਖਦਾਤੇ।"
- ਗਉ **੫**, ੧੨੮,* ੨:੧ (207)

**ਹੋਰ ਰੂਪ:**

**ਸਾਕਸਿ** -
"ਤਾ ਕਉ ਕੋਇ ਨ **ਸਾਕਸਿ** ਮਾਰਾ।" (ਸਕਦਾ)
- ਮਾਰੂ **੪**, ਸੋਲਾ ੨, ੨:੨ (1070)

**ਸਾਕਹ** -
"ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ **ਸਾਕਹ** ਜਿਉ ਭਾਵੈ ਤਿਵੈ ਬਖਸਿ।" (ਸਕੀਏ)
- ਸੂਹੀ **੪**, ੧੫, ੧*:੨ (736)

**ਸਾਕਹਿ** -
"ਪਹੁਚਿ ਨ **ਸਾਕਹਿ** ਜਨ ਤੇਰੇ ਕਉ।"
- ਆਸਾ **੫**, ੭੭, ੨:੨ (389)

"ਜਾਲਿ ਨ **ਸਾਕਹਿ** ਤੀਨੇ ਤਾਪ।" (ਸਕਨਗੇ)
- ਸੂਹੀ **੫**, ੩੧, ੩:੨ (743)

**ਸਾਕਤ** ----- (1) (ਸੰ. *ਟਕਿਤਕਾ*) ਸ਼ਕਤੀ ਦਾ ਪੂਜਾਰੀ, ਮਾਇਆਧਾਰੀ

"**ਸਾਕਤ** ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ।"

- ਗਉ **੪**, ਸੋਹ ੪, ੨:੧ (13)

**ਹੋਰ ਰੂਪ:**

**ਸਾਕਤਾ** –

"ਸਬਦਿ ਨ ਭੀਜੈ **ਸਾਕਤਾ** ਦੁਰਮਤਿ ਆਵਨੁ ਜਾਨੁ।" (ਮਾਇਆਧਾਰੀ, ਸ਼ਕਤੀ ਦੇ ਪੂਜਕ)

- ਸਿਰੀ **੧,** ੧੯, ੧:੨ (21)

**ਸਾਕਤਾਂ** –

"ਰਾਤਿ ਨ ਵਿਹਾਵੀ **ਸਾਕਤਾਂ** ਜਿਨ੍ਹਾ ਵਿਸਰੈ ਨਾਉ।"

- ਮਲਾ **੧**, ਵਾਰ ੧੪ਸ, **੫**, ੧:੧ (1284)

**ਸਾਕਤਿ**–

"ਅੰਤਰਿ ਚੋਰੁ ਮੁਹੈ ਘਰੁ ਮੰਦਰੁ ਇਨਿ **ਸਾਕਤਿ** ਦੂਤੁ ਨ ਜਾਤਾ ਹੇ।"

- ਮਾਰੂ **੧**, ਸੋਲਾ ੧੧, ੭:੩ (1031)

**ਸਾਕਤੀ**–

"**ਸਾਕਤੀ** ਪਾਪ ਕਰਿਕੈ ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ ਨਾਲਿ ਨ ਜਾਈ।"

- ਸੂਹੀ **੪**, ੧੦, ੫:੧ (734)

**ਸਾਕਤੁ** –

"**ਸਾਕਤੁ** ਭੂਲਾ ਫਿਰੈ ਬੇਬਾਣਿ।"

- ਆਸਾ **੫**, ੫, ੩:੪ (371)

(2) ਅ () ਡਿਗਿਆ ਹੋਇਆ, ਪਤਿਤ

"**ਸਾਕਤ** ਸੰਗਿ ਵਿਕਰਮ ਕਮਾਏ।"

- ਮਾਝ **੫**, ੩੭, ੩:੨ (105)

"ਜਿਨ ਕਉ ਪ੍ਰੀਤ ਨਾਹੀ ਹਰਿ ਸੇਤੀ ਤੇ **ਸਾਕਤ** ਮੂੜ ਨਰ ਕਾਚੇ।"

- ਗਉ **੪**, ੫੫, ੨:੧ (169)

(3) ਮਨਮੁਖ

"ਜਿਹ ਬਿਧਿ ਕਤਹੂ ਨ ਛੂਟੀਐ **ਸਾਕਤ** ਤੇਊ ਕਮਾਹਿ।"

- ਹੋਰ ਮਾਰੂ **੧**, ਸੋਲਾ ੨੧, ੧੦:੧ (1042)
- ਗਉ **੫**, ਬਾਅ ੯:੨ (252)

**ਹੋਰ ਰੂਪ:**

**ਸਾਕਤਾ** –

"ਇਕਿ ਭਰਮਿ ਭੂਲੇ ਸਾਕਤਾ ਬਿਨੁ ਗੁਰ ਅੰਧ ਅੰਧਾਰ।" (ਮਨਮੁਖ)

- ਮਾਲੀ **੫**, ੧, ੩:੧ (986)

**ਸਾਕਤੁ** –

"**ਸਾਕਤੁ** ਮੂੜ ਲਗੇ ਪਚਿ ਮੁਇਓ।"

- ਗਉ **੫**, ਅਸ ੧੩, ੨:੨ (241)

(4) ਮਨੁਕਰ –

"ਝੂਰਤ ਝੂਰਤ **ਸਾਕਤ** ਮੁਆ।"

– ਗਉ **੫**, ਬਾਅ ੨੫:੩ (255)

(5) ਮਾੜਾ ਬੰਦਾ– ਹੋਰ ਵੇਖੋ – ਕਲਿ **੪**, ੨, ੨:੧ (1319)

"**ਸਾਕਤ** ਉਲਟਿ ਸੁਜਨ ਭਏ ਚੀਤਾ।"

– ਗਉ **ਕਬ**, ੧੭, ੧:੪ (326)

(6) ਨਿਗੁਰਾ –

"**ਸਾਕਤ** ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ।"

– ਸੋਰ **੧**, ੭, ੪:੧ (597)

"ਸਤਿਗੁਰੁ ਮਿਲੈ ਤਾ ਗੁਰਮਤਿ ਪਾਈਐ **ਸਾਕਤ** ਬਾਜੀ ਹਾਰੀ ਜੀਉ।"

– ਸੋਰ **੧**, ੮, ੩:੨ (598)

**ਸਾਕਰ** ----- (ਫਾ. ਸ਼ਾਕਰ) ਸ਼ਕਰ, ਮਿਠਾ ਪਦਾਰਥ

"ਜਿਉ ਗੂੰਗੇ **ਸਾਕਰ** ਮਨੁ ਮਾਨਿਆ।"

– ਗਉ **ਕਬ**, ੧੮, ੧:੪ (327)

"**ਸਾਕਰ** ਮਾਖੀ ਅਧਿਕ ਸੰਤਾਪੇ।"

– ਭੈਰ **ਕਬ**, ੧੩, ੨:੨ (1160)

**ਸਾਂਕਲ** ----- ਸੰਗਲ, ਜੰਜੀਰ

"**ਸਾਂਕਲ** ਜੇਵਰੀ ਲੈ ਹੈ ਆਈ।"

– ਗਉ **ਕਬ**, ੩੦, ੧:੨ (329)

**ਸਾਕਾ** ------ ਸਕਾਂ, ਵੇਖੋ 'ਸਕਹਿ'

"ਤੁਧੁ ਬਾਝੁ ਇਕੁ ਤਿਲੁ ਰਹਿ ਨ **ਸਾਕਾ** ਕਹਿਣ ਸੁਨਣਿ ਨ ਧੀਜਏ।"

– ਆਸਾ **੧**, ਛੰਤ **੧**, ੨:੫ (436)

**ਹੋਰ ਰੂਪ:**

**ਸਾਕੈ –**

"ਕਾਲੁ ਜਾਲੁ ਜਮੁ ਜੋਹਿ ਨ **ਸਾਕੈ** ਭਾਇ ਭਗਤਿ ਭੈ ਤਰਣਾ।" (ਸਕੇ)

– ਸਿਰੀ **੧**, ਪਹ ੩, ੫:੪ (76)

**ਸਾਕੁ** ------ (1) ਸੰਬੰਧ, ਰਿਸ਼ਤਾ

"ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ **ਸਾਕੁ**।"

– ਸਿਰੀ **੧**, ਅਸ ੩, ੫:੩ (55)

"ਸਚਾ **ਸਾਕੁ** ਨ ਤੁਟਈ ਗੁਰੁ ਮੇਲੇ ਸਹੀਆਹ।"

– ਮਾਰੂ **੧**, ਅਸ ੧੦, ੧:੨ (1015)

(2) ਰਿਸ਼ਤੇਦਾਰ, ਸਬੰਧੀ

"ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ।"

– ਜੈਤ **੫**, ਵਾਰ ੭:੩ (707)

**ਸਾਖ** ------ (1) (ਫਾ. ਸ਼ਾਖ) ਡਾਲੀ, ਸ਼ਾਖ, ਟਾਹਣੀ

"ਤੂੰ ਪੇਡੁ **ਸਾਖ** ਤੇਰੀ ਫੂਲੀ।"

– ਮਾਝ **੫**, ੨੮, ੧:੧ (102)

**ਹੋਰ ਰੂਪ:**

**ਸਾਖਹ** –
"ਨਾਮ ਕਿਤਿ ਸੰਸਾਰਿ ਕਿਰਣਿ ਰਵਿ ਸੁਰਤਰ **ਸਾਖਹ**।"
– ਸਵ **੩**, ੫:੧ (1393)

**ਸਾਖਾ** –
"**ਸਾਖਾ** ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ।" (ਤਿੰਨ ਗੁਣਾਂ ਰੂਪੀ ਸ਼ਾਖਾਂ)
– ਸਿਰੀ **੩**, ਅਸ ੨੦, ੩:੨ (66)

(2) (ਸੰ. ﺔﻜ) ਫਸਲ, ਖੇਤੀ
"ਜਲ ਬਿਨੁ **ਸਾਖ** ਕੁਮਲਾਵਤੀ ਉਪਜਹਿ ਨਾਹੀ ਦਾਮ।"
– ਮਾਝ **੫**, ਬਾਰਾ ੧, ੧:੪ (133)

(3) ਬਨਸਪਤੀ
"ਕਈ ਜਨਮ **ਸਾਖ** ਕਰਿ ਉਪਾਇਆ।"
– ਗਉ **੫**, ੭੨, ੨:੩ (1026)

"ਲਤਾ ਬਲੀ **ਸਾਖ** ਸਭ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ।"
– ਮਾਰੂ **੫**, ਸੋਲਾ ੮, ੪:੩ (1079)

**ਹੋਰ ਰੂਪ:**

**ਸਾਖਾ** –
"ਵੈਸਾਖੁ ਭਲਾ **ਸਾਖਾ** ਵੇਸ ਕਰੇ।"
– ਤੁਖਾ **੧**, ਬਾਰਾ ੬:੧ (1108)

**ਸਾਖਤਿ** ----- (ਫਾ. ਸਾਖ਼ਤ) ਦੁਮਚੀ, ਘੋੜੇ ਦੀ ਦੁੰਮ ਨਾਲ ਬੰਨਿਆ ਸਾਜ਼
"ਘੋੜੇ ਪਾਖਰ ਸੁਇਨੇ **ਸਾਖਤਿ** ਬੂਝਣੁ ਤੇਰੀ ਵਾਟ।"
– ਸਿਰੀ **੧**, ੭, ੩:੧ (16)

**ਹੋਰ ਰੂਪ:**

**ਸਾਖਤੀ** –
"ਇਕਿ ਹੋਏ ਅਸਵਾਰ ਇਕਨਾ **ਸਾਖਤੀ**।" (ਦੁਮਚੇ ਕਸਣ ਲੱਗ ਪਏ)
– ਮਾਝ **੧**, ਵਾਰ ੧੦:੭ (142)

**ਸਾਖਤੀ** ----- (1) ਦੁਮਚੀ, ਵੇਖੋ 'ਸਾਖਿਤ'
(2) (ਫਾ. ਸਾਖਤੀ) ਰਚਨਾ, ਬਣਾਉਣ ਦੀ ਕਿਰਿਆ
"ਆਪਿ ਕਰਾਏ **ਸਾਖਤੀ** ਫਿਰਿ ਆਪਿ ਕਰਾਏ ਮਾਰ।"
– ਆਸਾ **੧**, ਵਾਰ ੨੩:੨ (475)

(3) ਬਣ ਆਉਣੀ
"ਹੁਕਮਿ ਰਜਾਈ **ਸਾਖਤੀ** ਦਰਗਹ ਸਚੁ ਕਬੂਲੁ।"
– ਮਾਰੂ **੩**, ਵਾਰ ੧੨ਸ, **੧**, ੧:੧ (1090)

(4) ਤਿਆਰੀ (ਭਾਵ) ਦੁਮਚੀ ਪਾਣ ਨਾਲ ਘੋੜਾ ਤੁਰਨ ਲਈ ਤਿਆਰ ਹੁੰਦਾ ਹੈ
"ਇਕਨਾ ਹੋਈ **ਸਾਖਤੀ** ਇਕਨ੍ਹਾ ਹੋਈ ਸਾਰ।"
– ਸਾਰ **੪**, ਵਾਰ ੧੭ਸ, **੧**, ੧:੩ (1244)

**ਸਾਖਾ** ------ (1) ਸਾਖ, ਟਾਹਣੀ, ਵੇਖੋ 'ਸਾਖ' (1)
(2) ਬਨਸਪਤੀ, ਵੇਖੋ 'ਸਾਖਾ' (2)

(3) ਸੇਵਕ, ਅਖਰੀ ਅਰਥ ਮਿੱਤਰ

"ਕਬੀਰ ਸਿਖ **ਸਾਖਾ** ਬਹੁਤੇ ਕੀਏ ਕੇਸੋ ਕੀਓ ਨ ਮੀਤੁ।" (ਮਹਾਨਕੋਸ਼ ਇਸ ਦੇ ਅਰਥ ਸੰਪਰਦਾ ਕਰਦਾ ਹੈ)

– ਸਲੋ **ਕਬ**, ੯੬:੧ (1369)

(4) ਵੇਦ ਦੇ ਭਾਗ – (ਮਹਾਨਕੋਸ਼)

"**ਸਾਖਾ** ਤੀਨਿ ਕਹੈ ਨਿਤ ਬੇਦੁ।"

– ਆਸਾ **੧**, ੧੨, ੨:੨ (352)

**ਸਾਖਿ** ------ (ਸੀ. *साक्ष्यम*) ਸਾਖੀ, ਗਵਾਹੀ, ਸ਼ਹਾਦਤ

"ਦਿਨੁ ਰੈਨਿ **ਸਾਖਿ** ਸੁਨਾਇ।"

– ਬਿਲਾ **੫**, ਅਸ ੨, ੩:੫ (838)

**ਸਾਖਿਓ** ----- (ਸੰ. *सा   ात*) ਪ੍ਰਤੱਖ ਰੂਪ ਵਿਚ ਦੇਖਿਆ

"ਚਰਨ ਸਰਨਿ ਪੂਰਨ ਪਰਮੇਸੁਰ ਅੰਤਰਜਾਮੀ **ਸਾਖਿਓ**।"

– ਧਨਾ **੫**, ੨੬, ੨:੧ (677)

**ਸਾਖੀ** ------ (1) ਸਿਖਿਆ, ਉਪਦੇਸ਼

"ਸਚੀ **ਸਾਖੀ** ਉਪਦੇਸੁ ਸਚੁ ਸਚੇ ਸਚੀ ਸੋਇ।"

– ਸਿਰੀ **੩**, ਅਸ ੨੫, ੩:੨ (69)

**ਹੋਰ ਰੂਪ:**

**ਸਾਖੀਐ** –

"ਹਉ ਮੂਰਖੁ ਨੀਚੁ ਅਜਾਣੁ ਸਮਝਾ **ਸਾਖੀਐ**।" (ਸਿਖਿਆ ਦੁਆਰਾ)

– ਧਨਾ **੧**, ਛੰਤ, ੧, ੪:੨ (688)

(2) ਗਵਾਹ –

"ਪਾਪੁ ਪੁੰਨੁ ਦੁਇ **ਸਾਖੀ** ਪਾਸਿ।"

– ਆਸਾ **੧**, ੯, ੨:੪ (351)

"ਅਜੌ ਨ ਪਤ੍ਯਾਇ ਨਿਗਮ ਭਏ **ਸਾਖੀ**।"

– ਜੈਤ **ਰਵਿ**, ੧, ੩:੨ (710)

(3) ਪ੍ਰਤੱਖ ਰੂਪ, ਸਾਖਿਆਤ

"**ਸਾਖੀ** ਸਬਦੁ ਸੁਰਤਿ ਨਹੀ ਉਪਜੈ ਖਿੰਚਿ ਤੇਜੁ ਸਭੁ ਲੀਨਾ।" (ਸੁਰਤ ਦਾ ਪ੍ਰਤੱਖ ਰੂਪ ਆਵਾਜ਼)

– ਆਸਾ **ਕਬ**, ੧੮, ੨:੨ (480)

"ਗੁਰੂ ਕਾ ਸਬਦੁ ਭਇਓ **ਸਾਖੀ**।" (ਪ੍ਰਤੱਖ ਹੋਇਆ)

– ਸੋਰ **੫**, ੫੬, ੩:੩ (623)

(4) ਸਾਖੀ ਵਾਰਤਾ

"ਪਤਿ ਪਰਮੇਸਰੁ ਗਤਿ ਨਾਰਾਇਣੁ  ਧਨੁ ਗੁਪਾਲ ਗੁਣ **ਸਾਖੀ**।"

– ਧਨਾ **੫**, ੨੫, ੨:੧ (677)

"ਸੁਣਿ **ਸਾਖੀ** ਮਨ ਜਪਿ ਪਿਆਰ।"

– ਬਸੰ **੫**, ਅਸ ੧, ੧:੧ (1192)

(5) ਗੱਲ

"ਜਪਿ ਰਾਮ ਨਾਮੁ ਨਾਨਕ ਨਿਸਤਰੀਐ ਹੋਰੁ ਦੁਤੀਆ ਬਿਰਥੀ **ਸਾਖੀ**।"

- ਸਾਰ **੫**, ੧੨੧, ੨:੨ (1227)

(6) ਉਦਾਹਰਣ, ਮਿਸਾਲ

"ਗੁਰ **ਸਾਖੀ** ਜੋਤਿ ਜਗਾਇ ਦੀਵਾ ਬਾਲਿਆ।"

- ਮਲਾ **੧**, ਵਾਰ ੧੪:੪ (1284)

**ਸਾਖੁ** ------ ਇਤਬਾਰ, ਸ਼ੁਹਰਤ

"ਜਸੁ ਜਾਚਉ ਦੇਵੈ ਪਤਿ **ਸਾਖੁ**।"

- ਰਾਮ **੧**, ਓਅੰ ੨੫:੩ (933)

"ਬਿਨੁ ਹਰਿ ਰਸ ਰਾਤੇ ਪਤਿ ਨ **ਸਾਖੁ**।"

- ਬਸੰ **੧**, ਅਸ ੨, ੪:੨ (1188)

**ਹੋਰ ਰੂਪ:**

**ਸਾਖੈ** –

"ਸਤਿਗੁਰ ਕੀ ਸਚੁ **ਸਾਖੈ**।"

- ਸੋਰ **੫**, ੮੮, ੧:੪ (630)

"ਬਿਨੁ ਸਬਦੈ ਨਾਹੀ ਪਤਿ **ਸਾਖੈ**।"

- ਰਾਮ **੧**, ਸਿਗੋ ੫੫:੪ (944)

**ਸਾਂਗ** ------ ਬਰਛੀ

"ਤਰਕਸ ਤੀਰ ਕਮਾਣ **ਸਾਂਗ** ਤੇਗਬੰਦ ਗੁਣ ਧਾਤੁ।"

- ਸਿਰੀ **੧**, ੭, ੩:੨ (16)

**ਸਾਗਰ** ----- ਸਮੁੰਦਰ

"ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ **ਸਾਗਰ** ਪੈ ਅਮਰੁ ਭਇਆ।"

- ਸਿਰੀ **ਤਿਲੋ** ੨, ੨:੧ (92)

**ਹੋਰ ਰੂਪ:**

**ਸਾਗਰੰ** –

"**ਸਾਗਰੰ** ਸੰਸਾਰ ਸਿ ਗੁਰ ਪਰਸਾਦੀ ਤਰਹਿ ਕੇ।"

- ਮਾਝ **੧**, ਵਾਰ ੨੩ਸ, **੨**, ੨:੨ (148)

**ਸਾਗਰਾ** –

"ਸਪਤ ਦੀਪ ਸਪਤ **ਸਾਗਰਾ** ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ।"

- ਸਿਰੀ **੪**, ਵਾਰ ੪:੧ (84)

**ਸਾਗਰਿ** –

"**ਸਾਗਰਿ** ਡੂਗਰਿ ਨਿਰਭਉ ਐਸਾ।"

- ਗਉ **੧**, ਅਸ ੨, ੪:੩ (221)

**ਸਾਗਰੁ** –

"ਗੁਰੁ ਸਰੁ **ਸਾਗਰੁ** ਬੋਹਿਥੋ ਗੁਰੁ ਤੀਰਥੁ ਦਰੀਆਉ।"

- ਸਿਰੀ **੧**, ੯, ੩:੨ (17)

"ਸਾਧੂ ਸੰਗਿ ਤਰੀਜੈ **ਸਾਗਰੁ** ਕਟੀਐ ਜਮ ਕੀ ਫਾਸਾ ਜੀਉ।" (ਸੰਸਾਰ ਸਾਗਰ)

- ਮਾਝ **੫**, ੪੭, ੨:੩ (108)

**ਸਾਗਰੋ** –

"ਗੁਰੁ **ਸਾਗਰੋ** ਰਤਨਾਗਰੁ ਤਿਤੁ ਰਤਨ ਘਣੇਰੇ ਰਾਮ।"
- ਆਸਾ **੧**, ਛੰਤ ੨, ੩:੧ (437)

**ਸਾਂਗੀ** ------ ਸਾਂਗ ਧਾਰਨ ਵਾਲਾ, ਨਕਲੀਆ, ਬਹੁ ਰੂਪੀਆ
"ਤੂੰ ਸਾਹਿਬੁ ਹਉ **ਸਾਂਗੀ** ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ।"
- ਆਸਾ **੧**, ੩੩, ੪:੨ (358)

**ਸਾਗੁ** ------ (ਸੰ. ाका) ਸਬਜ਼ੀ, ਪੱਤਿਆ ਦੀ ਸਬਜ਼ੀ
"ਖੀਰ ਸਮਾਨਿ **ਸਾਗੁ** ਮੈ ਪਾਇਆ ਗੁਨ ਗਾਵਤ ਰੈਨਿ ਬਹਾਨੀ।"
- ਮਾਰੂ **ਕਬ**, ੯, ੨:੧ (1105)

**ਸਾਂਗੁ** ------ ਨਕਲ, ਸਾਂਗ
"ਨਟੂਐ **ਸਾਂਗੁ** ਬਣਾਇਆ ਬਾਜੀ ਸੰਸਾਰਾ।"
- ਆਸਾ **੧**, ੨੨, ੪:੧ (422)

**ਸਾਂਗੈ** ------ ਬਰਛੀ ਵਾਂਗ
"ਨਿੰਦਕ ਕਉ ਲਾਗੈ ਦੁਖ **ਸਾਂਗੈ**।"
- ਭੈਰ **੫**, ੫੪, ੩:੨ (1152)

**ਸਾਚ** ------ (1) ਸਦਾ, ਸਥਿਰ, ਅਬਿਨਾਸ਼ੀ (ਪ੍ਰਭੂ)
"ਮਨੁ ਤਨੁ ਸੀਤਲੁ **ਸਾਚ** ਸਿਉ ਸਾਸੁ ਨ ਬਿਰਥਾ ਕੋਇ।"
-ਸਿਰੀ **੩**, ੫੫, ੧:੪ (35)

**ਹੋਰ ਰੂਪ:**

**ਸਾਚਉ** –
"ਪਿਰੁ ਰੀਸਾਲੂ ਨਉਤਨੋ **ਸਾਚਉ** ਮਰੈ ਨ ਜਾਇ।" (ਸਦਾ ਸਥਿਰ ਰਹਿਣ ਵਾਲਾ)
- ਸਿਰੀ **੧**, ੨, ੪:੨ (54)

"**ਸਾਚਉ** ਦੂਰਿ ਨ ਜਾਣੀਐ ਅੰਤਰਿ ਹੈ ਸੋਈ।" (ਅਬਿਨਾਸ਼ੀ ਪ੍ਰਭੂ)
- ਆਸਾ **੧**, ਅਸ ੧੯, ੩:੧ (421)

**ਸਾਚਾ** –
"ਨਾਨਕ ਜਾਣੈ **ਸਾਚਾ** ਸੋਇ।" (ਸਚਾ ਪ੍ਰਭੂ)
- ਜਪੁ **੧**, ੨੬:੨੪ (6)

**ਸਾਚਿ** –
"ਸਹਜੇ **ਸਾਚਿ** ਮਿਲਾਵੜਾ ਸਾਚੁ ਵਡਾਈ ਦੇਇ।" (ਅਬਿਨਾਸ਼ੀ ਪ੍ਰਭੂ)
- ਸਿਰੀ **੩**, ੪੭, ੧:੩ (31)

**ਸਾਚੁ** –
"ਗੁਰਮੁਖਿ ਪੂਰਾ ਜੇ ਕਰੇ ਪਾਈਐ **ਸਾਚੁ** ਅਤੋਲੁ।"
- ਸਿਰੀ **੧**, ੯, ੧:*੨ (17)

"ਤਬ ਲਗੁ ਮਹਲੁ ਨ ਪਾਈਐ ਜਬ ਲਗੁ **ਸਾਚੁ** ਨ ਚੀਤਿ।"
- ਸਿਰੀ **੧**, ਅਸ ੮, ੪:੨ (58)

**ਸਾਚੇ** –
" ਨਾਨਕ **ਸਾਚੇ** ਕਉ ਸਚੁ ਜਾਣੁ।"
- ਸਿਰੀ **੧**, ੫, ੧*:੧ (15)

"**ਸਾਚੇ** ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ।"

- ਸਿਰੀ **੧**, ੧੫, ੩:੧ (19)

**ਸਾਚੈ** –

"ਗੁਰਮੁਖਿ ਬ੍ਰਹਮੁ ਹਰੀਆਵਲਾ **ਸਾਚੈ** ਸਹਜਿ ਸੁਭਾਇ।"

- ਸਿਰੀ **੩**, ਅਸ ੨੦, ੩:੧ (66)

"ਮਨਿ **ਸਾਚੈ** ਰਾਤੇ ਹਰਿ ਵੇਪਰਵਾਹੁ।"

- ਗਉ **੩**, ੩੧, ੧:੨ (161)

"ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ **ਸਾਚੈ** ਮਾਰਿ ਪਚਾਇਆ।"

- ਗਉ **੪**, ਵਾਰ ੧੨ਸ, **੪**, ੧:੮ (306)

(2) ਸ਼ਚਾ, ਸਚੇ

"ਨਾਨਕ ਸਾਚਾ ਮਨਿ ਵਸੈ **ਸਾਚ** ਸਬਦਿ ਹਰਿ ਨਾਮਿ ਸਮਾਵੈ।"

- ਮਾਝ **੧**, ਵਾਰ ੮ਸ, **੪**, ੨:੪ (141)

"ਤਹ **ਸਾਚ** ਨਿਆਇ ਨਿਬੇਰਾ।" (ਸਚੇ ਇਨਸਾਫ ਵਾਲਾ)

- ਸੋਰ **੫**, ੫੧, ੩:੧ (621)

**ਹੋਰ ਰੂਪ:**

**ਸਾਚਉ –**

"**ਸਾਚਉ** ਮਾਨੁ ਮਹਤੁ ਤੂੰ ਆਪੇ ਦੇਵਣਹਾਰੁ।"

- ਸਿਰੀ **੧**, ੩, ੧:੩ (54)

**ਸਾਚਉ** –

"**ਸਾਚਉ** ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ।"

- ਸਿਰੀ **੧**, ਅਸ ੩, ੭:੧ (55)

**ਸਾਚੜਾ** –

"ਜਲਿ ਥਲਿ ਮਹੀਅਲਿ ਰਵਿ ਰਹਿਆ **ਸਾਚੜਾ** ਸਿਰਜਣਹਾਰੋ।"

- ਵਡ **੧**, ਅਲਾ ੧, ੩:੨ (579)

**ਸਾਚਾ** –

"**ਸਾਚਾ** ਸਾਹਬੁ ਸਾਚੁ ਨਾਇ।"

- ਜਪੁ **੧**, ੪:੧ (2)

"ਆਖਣਿ ਆਉਖਾ **ਸਾਚਾ** ਨਾਉ।"

- ਆਸਾ **੧**, ਸੋਦ ੩, ੧:੨ (9)

"ਪ੍ਰਭ ਸੇਵਕ **ਸਾਚਾ** ਵੇਸਾਹੁ।" (ਸਚਾ ਭਰੋਸਾ)

- ਗਉ **੫**, ੯੫, ੪:੨ (184)

**ਸਾਚਿ** –

"ਧੰਧਾ ਧਾਵਤ ਰਹਿ ਗਏ ਲਾਗਾ **ਸਾਚਿ** ਪਿਆਰੁ।" (ਸਚੇ ਪਾਸੇ ਰੁਚੀ ਹੋ ਗਈ)

- ਸਿਰੀ **੩**, ੫੩, ੪:੩ (34)

"ਪਿਰੁ ਰਲੀਆ ਰਸਿ ਮਾਣਸੀ **ਸਾਚਿ** ਸਬਦਿ ਸੁਖੁ ਨੇਹਿ।"

- ਸਿਰੀ **੧**, ੫, ੧*:੨ (56)

**ਸਾਚੀ** –

"ਨਾਨਕ ਸਚੇ ਕੀ **ਸਾਚੀ** ਕਾਰ।"

- ਜਪੁ **੧**, ੩੧:੪ (7)

**ਸਾਚੁ** –
"ਸਾਧ ਸੰਗਤਿ ਮਨਿ ਵਸੈ **ਸਾਚੁ** ਹਰਿ ਕਾ ਨਾਉ।"
– ਸਿਰੀ **੫**, ੯੪, ੪:੧ (51)

**ਸਾਚੇ** –
"**ਸਾਚੇ** ਨਾਮ ਕੀ ਲਾਗੈ ਭੂਖ।"
– ਆਸਾ **੧**, ਸੋਦ ੩, ੧:੩ (9)

**ਸਾਚੈ** –
"ਸਾਚਾ ਸਾਹਿਬ **ਸਾਚੈ** ਨਾਇ।"
-ਆਸਾ **੧**, ਸੋਦ ੩, ੮:੨ (9)

**ਸਾਚੋ** –
"ਤ੍ਰਿਭਵਣਿ ਸੋ ਪ੍ਰਭੁ ਜਾਣੀਐ **ਸਾਚੋ** ਸਾਚੈ ਨਾਇ।"
– ਸਿਰੀ **੧**, ੬, ੫:੩ (57)

(3) ਸਚ
"**ਸਾਚ** ਧਰਮ ਕੀ ਕਰਿ ਦੀਨੀ ਵਾਰਿ।" (ਸਚ ਤੇ ਨਿਆਂ ਦੀ ਵਾੜ)
– ਆਸਾ **੫**, ਅਸ ੧, ੨:੧ (430)

**ਹੋਰ ਰੂਪ:**

**ਸਾਚਿ** –
"ਸਚੁ ਮਿਲੈ ਸਚੁ ਉਪਜੈ ਸਚ ਮਹਿ **ਸਾਚਿ** ਸਮਾਇ।" (ਸਚ ਦੁਆਰਾ)
– ਸਰੀ **੧**, ੧੦, ੪:੧ (18)

**ਸਾਚੁ** –
"**ਸਾਚੁ** ਕਹੈ ਸੁ ਬਿਖੈ ਸਮਾਨੈ।" (ਸਚ ਨੂੰ)
– ਗਉ **੫**, ੮੨, ੨:੨ (180)

"ਤਨਿ ਮਨਿ ਸੂਚੈ **ਸਾਚੁ** ਸੁ ਚੀਤਿ।" (ਸਚ)
– ਗਉ **੧**, ਅਸ ੨, ੮:੨ (221)

**ਸਾਚਤ** ----- (ਸੰ. *ਸਚਿਨ੍ਤ*) ਚਿੰਤਾ/ਫਿਕਰ ਵਿਚ
"ਸੋਚਤ **ਸਾਚਤ** ਰੈਨਿ ਬਿਹਾਨੀ।"
– ਆਸਾ **੫**, ੮੧, ੧*:੧ (390)

"**ਸਾਚਿ** ਸਹਜਿ ਸੋਭਾ ਘਣੀ, ਹਰਿ ਗੁਣ ਨਾਮ ਅਧਾਰਿ।"
– ਸਿਰੀ **੧**, ੧੨, ੩:੨ (61)

(1) ਸਦਾ ਸਥਿਰ ਪ੍ਰਭੂ, ਵੇਖੋ 'ਸਾਚ' (1)
(2) ਸਚਾ, ਵੇਖੋ 'ਸਾਚ' (2)
(3) ਸਥਿਰ (ਹੋ ਜਾਂਦਾ ਹੈ), ਅਬਿਨਾਸ਼ੀ
"ਇਹੁ ਮਨੁ **ਸਾਚਾ** ਸਚਿਰਤਾ ਸਚੇ ਰਹਿਆ ਸਮਾਇ।"
– ਸਿਰੀ **੩**, ੫੫, ੨:੪ (35)

"ਪਿਰੁ ਪ੍ਰਭੁ **ਸਾਚਾ** ਸੋਹਣਾ ਪਾਈਐ ਗੁਰ ਬੀਚਾਰਿ।"
– ਸਿਰੀ **੩**, ੬੧, ੧*:੨ (38)

**ਸਾਚੇ** ------ (1) ਸਚੇ ਪ੍ਰਭੂ, ਵੇਖੋ 'ਸਾਚ' (1)
(2) ਸਚੇ, ਵੇਖੋ 'ਸਾਚ' (2)

(3) ਸੁਰਖਰੂ, ਸਚੇ
"ਐਥੇ **ਸਾਚੇ** ਸੁ ਆਗੈ **ਸਾਚੇ**।"
- ਮਾਝ **੩**, ਅਸ ੧੩, ੧:੧ (116)
"ਗੁਰਮੁਖਿ **ਸਾਚੇ** ਸਾਚੈ ਦਰਬਾਰਿ।"
- ਆਸਾ **੧**, ੨੧, ੧*:੨ (355)

**ਸਾਂਚੈ** ------ (ਸੰ. *सम्चयतम्र*) ਇਕੱਠੇ ਕਰਨ ਲੱਗ ਪਏ
"ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ **ਸਾਂਚੈ** ਭਾਂਡੇ।"
- ਗਉ **ਕਬ**, ੬੮, ੧:੨ (338)

**ਸਾਚੋ** ------ (1) ਸਚੋ, ਸਚਾ
"**ਸਾਚੋ** ਸਾਚੁ ਕਮਾਵਣਾ ਸਾਚੈ ਸਬਦਿ ਮਿਲਾਉ।"
- ਸਿਰੀ **੩**, ੪੪, ੧*:੨ (30)
"ਤ੍ਰਿਭਵਣਿ ਸੋ ਪ੍ਰਭੁ ਜਾਣੀਐ **ਸਾਚੋ** ਸਾਚੈ ਨਾਇ।" (ਜੋ ਸਚਾ ਹੈ)
- ਸਿਰੀ **੧**, ਅਸ ੬, ੫:੩ (57)
"**ਸਾਚੋ** ਵਖਰੁ ਸੰਚੀਐ ਪੂਰੈ ਕਰਮਿ ਅਪਾਰੁ।" (ਸਚਾ)
- ਸਿਰੀ **੧**, ਅਸ ੧੦, ੩:੨ (59)
"ਮਿਥਿਆ ਤਨੁ **ਸਾਚੋ** ਕਰਿ ਮਾਨਿਓ ਇਹ ਬਿਧਿ ਆਪੁ ਬੰਧਾਵੈ।"
- ਸਾਰ **੯**, ੩, ੨:੧ (1231)

**ਹੋਰ ਰੂਪ:**

**ਸਾਚੌ** –
"ਚੀਨੈ ਗਿਆਨੁ ਧਿਆਨੁ ਧਨੁ **ਸਾਚੌ** ਏਕ ਸਬਦਿ ਲਿਵ ਲਾਵੈ।"
- ਪ੍ਰਭਾ **੧**, ੧੭, ੬:੧ (1332)
"**ਸਾਚੌ** ਸਾਹਿਬ ਮਨਿ ਵਸੈ ਹਉਮੈ ਬਿਖੁ ਮਾਰੀ।"
- ਆਸਾ **੧**, ੧੫, ੫:੨ (419)

(2) ਸਚਾ/ਅਬਿਨਾਸ਼ੀ ਪ੍ਰਭੂ
"ਹਰਿ ਰਸਿ ਚਾਖਿਐ ਮੁਕਤੁ ਭਏ ਜਿਨਾ **ਸਾਚੋ** ਭਾਈ।"
- ਆਸਾ **੩**, ਅਸ ੨੯, ੧:੨ (426)
"**ਸਾਚੋ** ਸੇਵਹਿ ਸਾਚੁ ਕਮਾਵਹਿ ਨਾਮੇ ਸਚਿ ਸਮਾਹਾ ਹੇ।"
- ਮਾਰੂ **੩**, ਸੋਲਾ ੧੦, ੨:੩ (1053)

**ਹੋਰ ਰੂਪ:**

**ਸਾਚੌ** –
"**ਸਾਚੌ** ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ।" (ਸਚੇ ਹਰੀ ਤੋਂ)
- ਰਾਮ **੧**, ਸਿਗੋ ੨੫:੧ (940)

**ਸਾਜ** ------ ਬਣਤ, ਵਿਉਂਤ
"ਜਿਸ ਕ੍ਰਿਪਾ ਕਰੇ ਤਿਸੁ ਪੂਰਨ **ਸਾਜ**।"
- ਗਉ **ਕਬ**, ੪੦, ੪:੩ (331)
(2) ਅੰਗ, ਧਿਆਇ (ਭਾਵ 'ਅਸਟ ਸਾਜ' ਸਮਾਸ ਵਿਚ)
"ਅਸਟ **ਸਾਜ** ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ।"

- ਧਨਾ **੧**, ੮, ੪:੧ (663)

(3) ਸਜ ਧਜ

"ਅਨਿਕ **ਸਾਜ** ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ।"

- ਟੋਡੀ **੫**, ੪, ੧*:੨ (712)

(4) ਸਾਮਾਨ

"ਧੂੰਮ ਬਾਦਰ ਸਭਿ ਮਾਇਆ **ਸਾਜ**।"

- ਬਸੰ **੫**, ੨, ੨:੨ (1192)

**ਸਾਜਹਿ** ----- (ਫਾ. ਸਾਜ਼) ਬਣਾਂਦੇ ਹਨ

"ਮਰਣੁ ਲਿਖਾਇ ਮੰਡਲ ਮਹਿ ਆਏ ਜੀਵਣੁ **ਸਾਜਹਿ** ਮਾਈ।"

- ਰਾਮ **੧**, ੧, ੩:੧ (876)

**ਹੋਰ ਰੂਪ:**

**ਸਾਜਹੁ** –

"ਕਰਮ ਧਰਮ ਤੁਮ੍ ਚਉਪੜਿ **ਸਾਜਹੁ** ਸਤੁ ਕਰਹੁ ਤੁਮ੍ ਸਾਰੀ।"

- ਬਸੰ **੫**, ੧੯, ੨:੧ (1185)

**ਸਾਜਣ** ----- (1) ਸੁ+ਜਨ, ਭਲੇ ਪੁਰਸ਼; ਮਿੱਤਰ

"**ਸਾਜਣ** ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ।"

- ਵਡ **੧**, ਅਲਾ ੫, ੨:੬ (582)

**ਹੋਰ ਰੂਪ:**

**ਸਾਜਣੁ** –

"ਕੋਈ ਕੋਈ **ਸਾਜਣੁ** ਆਇ ਕਹੈ।"

- ਸਿਰੀ **ਤ੍ਰਿਲੋ** ੨, ੧*:੩ (92)

"ਹੈ ਕੋਈ **ਸਾਜਣੁ** ਪਰਦਾ ਤੋਰਾ।"

- ਵਡ **੫,** ੧, ੩:੨ (562)

**ਸਾਜਨ** –

"ਮੇਰੇ **ਸਾਜਨ** ਹਰਿ ਹਰਿ ਨਾਮੁ ਸਮਾਲਿ।" (ਮਿੱਤਰ)

-ਸਿਰੀ **੫**, ੯੯, ੧*:੧ (52)

"ਆਉ **ਸਾਜਨ** ਸੰਤ ਮੀਤ ਪਿਆਰੇ।" (ਭਲੇ ਪੁਰਸ਼)

- ਮਾਝ **੫**, ੩੫, ੧:੧ (104)

(2) (ਫਾ.) ਬਣਾਨਾ, ਸਿਰਜਣਾ, ਕਰਨਾ

"ਕੋਟਿ ਬ੍ਰਹਮੇ ਜਗੁ **ਸਾਜਣ** ਲਾਏ।"

- ਭੈਰ **੫**, ੫, ੧:੪ (1156)

**ਸਾਜਨ** ----- (1) ਭਲੇ ਪੁਰਸ਼, ਮਿੱਤਰ ਵੇਖੋ 'ਸਾਜਣ' (1), ਸਾਜਨੁ (3)

**ਹੋਰ ਰੂਪ:**

**ਸਾਜਨਹੁ** –

"ਯਾਰ ਮੀਤ ਸੁਨਿ **ਸਾਜਨਹੁ** ਬਿਨੁ ਹਰਿ ਛੂਟਨੁ ਨਾਹਿ।"

- ਗਉ **੫**, ਬਾਅ ੪੩ਸ:੧ (259)

**ਸਾਜਨੀ** –

"ਸਖੀ **ਸਾਜਨੀ** ਕੇ ਹਉ ਚਰਨ ਸਰੇਵਉ ਹਰਿ ਗੁਰ ਕਿਰਪਾ ਤੇ ਨਦਰਿ ਧਰੀ।"
- ਆਸਾ **੧**, ੨੨, ੨:੨ (355)

(2) ਗੁਰਮੁੱਖ (ਭਾਵ)
"**ਸਾਜਨ** ਮਨਿ ਆਨੰਦੁ ਹੈ ਗੁਰ ਕਾ ਸਬਦੁ ਵੀਚਾਰ।"
- ਬਿਹਾ **੪**, ਵਾਰ ੩ਸ, **੩**, ੧:੨ (549)
"**ਸਾਜਨ** ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ।" (ਗੁਰਮੁੱਖ, ਗੁਰੂ)
- ਤੁਖਾ **੧**, ਬਾਰਾ ੪:੨ (1107)

(3) ਪਤੀ, ਪਿਆਰੇ
"ਮਿਲੁ **ਸਾਜਨ** ਹਉ ਤੁਝੁ ਕੁਰਬਾਨੋ।"
- ਸੂਹੀ **੫**, ੫, ੧*:੨ (737)

**ਹੋਰ ਰੂਪ:**

**ਸਾਜਨੁ** –
"ਮੇਰੀ ਇਛ ਪੁਨੀ ਜੀਉ ਹਮ ਘਰਿ **ਸਾਜਨੁ** ਆਇਆ।"
- ਗਉ **੧**, ਛੰਤ ੧, ੪:੧ (242)

(4) ਪ੍ਰਭੂ, ਹਰਿ (ਭਾਵ)
"ਨਾਨਕ **ਸਾਜਨ** ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਏ।"
- ਸੂਹੀ **੧**, ਛੰਤ ੩, ੧:੬ (765)

**ਹੋਰ ਰੂਪ:**

**ਸਾਜਨਹਿ** –
"ਕਰੁ ਗਹਿ ਲੀਨੀ **ਸਾਜਨਹਿ** ਜਨਮ ਜਨਮ ਕੇ ਮੀਤ।" (ਸਜਨ ਨੇ)
- ਰਾਮ **੫**, ਰੁਤੀ ੪, ੨ਸ:੧ (928)

**ਸਾਜਨਿ** –
"**ਸਾਜਨਿ** ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ।"
- ਸਿਰੀ **੧** ਅਸ ੪, ੫:੨ (55)

**ਸਾਜਨੁ** –
"ਸਤਿਗੁਰ ਅਗੈ ਅਰਦਾਸਿ ਕਰਿ **ਸਾਜਨੁ** ਦੇਇ ਮਿਲਾਇ।"
- ਸਿਰੀ **੧**, ਅਸ, ੪, ੫:੧ (55)

**ਸਾਜਨੋ** –
"**ਸਾਜਨੋ** ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ।
- ਕਾਨ **੫**, ੪੯, ੧:੨ (1308)

(5) ਸਤਸੰਗੀ –
"**ਸਾਜਨ** ਹੋਵਨਿ ਆਪਣੇ ਕਿਉ ਪਰ ਘਰਿ ਜਾਹੀ।"
"**ਸਾਜਨ** ਰਾਤੇ ਸਚ ਕੇ ਸੰਗੇ ਮਨ ਮਾਹੀ।"
"ਮਨ ਮਾਹਿ **ਸਾਜਨ** ਕਰਹਿ ਰਲੀਆ ਕਰਮ ਧਰਮ ਸਬਾਇਆ।"
- ਸੂਹੀ **੧**, ਛੰਤ ੫, ੫:੧;੨;੩ (766)
(ਤੀਜੀ ਤੁਕ ਵਿਚ 'ਸਾਜਨ' ਦਾ ਭਾਵ 'ਪ੍ਰਭੂ' 'ਹਰਿ' ਹੈ)

**ਸਾਜਨਹਾਰੈ** --- ਸਿਰਜਨ, ਬਣਾਨ ਵਾਲੇ
"ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ **ਸਾਜਨਹਾਰੈ।**"

– ਪ੍ਰਭਾ **ਕਬ**, ੩, ੨:੧ (1350)

**ਸਾਜਨੜਾ** ---- ਅਖਰੀ ਅਰਥ ਸਜਨਤਾ ਵਾਲਾ (ਮਹਾਨਕੋਸ਼) ਭਲੇ ਗੁਣਾਂ ਦਾ ਸੁਆਮੀ, ਪਿਆਰਾ ਸੱਜਣ (ਦਰਪਣ) ਭਾਵ ਪ੍ਰਭੂ

"**ਸਾਜਨੜਾ** ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ **ਸਾਜਨੜਾ**।"

– ਰਾਮ **੫**, ਛੰਤ ੧, ੧:੧ (924)

**ਸਾਜਨਾ** ----- (1) ਪਿਆਰਿਆ, ਮਿਤਰਾ

"ਮਨ ਕਰਹਲਾ ਮੇਰੇ **ਸਾਜਨਾ** ਹਰਿ ਖਰਚੁ ਲੀਆ ਪਤਿ ਪਾਇ।"

– ਗਉ **੪**, ਕਰ, ੧, ੯:੧ (234)

(2) ਮਿੱਤਰ

"ਪੇਖੈ ਸਗਲ ਸ੍ਰਿਸਟਿ **ਸਾਜਨਾ**।"

– ਗਉ **੫**, ਸੁਖ ੩, ੬:੮ (266)

(3) ਪਤੀ –

'"ਘਰਿ ਆਇਅੜੇ **ਸਾਜਨਾ** ਤਾ ਧਨ ਖਰੀ ਸਰਸੀ ਰਾਮ।"

– ਸੂਹੀ **੧,** ੩, ੨:੧ (765)

**ਸਾਜਨੁ** ----- (1) ਕਰਤਾਰ, ਪ੍ਰਭੂ, ਵੇਖੋ 'ਸਾਜਨ' (4)

"ਲੋੜੀਦੜਾ **ਸਾਜਨੁ** ਮੇਰਾ।"

– ਜੈਤ **੫**, ੪, ੧*:੧ (700)

(2) ਸ਼ੁਭ ਭਾਵਨਾਵਾਂ ਰਖਣ ਵਾਲਾ, ਸੁਜਨ

"ਤੂੰ ਮੇਰਾ ਮੀਤੁ **ਸਾਜਨੁ** ਮੇਰਾ ਸੁਆਮੀ ਤੁਧੁ ਬਿਨੁ ਅਵਰੁ ਨ ਜਾਨਣਿਆ।"

– ਮਾਝ **੫**, ਅਸ ੩੭, ੬:੩ (132)

(3) ਮਿੱਤਰ

"**ਸਾਜਨੁ** ਦੁਸ਼ਟ ਜਾ ਕੈ ਏਕ ਸਮਾਨੈ।"

– ਗਉ **੫**, ਅਸ ੩, ੨:੧ (236)

**ਹੋਰ ਰੂਪ:**

**ਸਾਜਨੈ** –

"ਹਰਿ ਨਾਹ ਨ ਮਿਲੀਐ **ਸਾਜਨੈ** ਕਤ ਪਾਈਐ ਬਿਸਰਾਮ।"

– ਮਾਝ **੫**, ਬਾਰਾ ੧:੫ (133)

(4) ਪਤੀ, ਵੇਖੋ 'ਸਾਜਨ' (3)

**ਸਾਜਾ** ------ (1) ਸਾਂਗ, ਸਰੂਪ

"ਕਬਹੂ ਭੇਖਾਰੀ ਨੀਚ ਕਾ **ਸਾਜਾ**।"

– ਗਉ **੫**, ਸੁਖ ੧੧, ੬:੬ (277)

**ਹੋਰ ਰੂਪ:**

**ਸਾਜੁ** –

"ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ **ਸਾਜੁ** ਆਨੈ।" (ਰੂਪ ਧਾਰ ਕੇ ਆ ਜਾਣਾ ਹੈ)

– ਗਉ **੫**, ੧੨੬*, ੩:੨ (206)

(2) (ਫਾ. ਸ਼ਾਜ) ਸਾਜ਼, ਵਾਜਾ

"ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ **ਸਾਜਾ**।"

- ਰਾਮ **੫**, ੭, ੧:੩ (884)

**ਹੋਰ ਰੂਪ:**

**ਸਾਜੁ** –
"ਤਾਗਾ ਤੰਤੁ **ਸਾਜੁ** ਸਭੁ ਥਾਕਾ ਰਾਮ ਨਾਮ ਬਸਿ ਹੋਈ।"

- ਆਸਾ **ਕਬ** ੨੮, ੧:੨ (483)

**ਸਾਜਿ** ------ (1) (ਫਾ. ਸਾਜ਼) ਬਣਾ/ਸਿਰਜ ਕੇ, ਰਚ ਕੇ
"ਗਾਵੈ ਕੋ **ਸਾਜਿ** ਕਰੇ ਤਨੁ ਖੇਹ।"

- ਜਪ **੧**, ੩:੫ (2)

"ਆਪੇ ਕੁਦਰਤਿ **ਸਾਜਿ** ਕੈ ਆਪੇ ਕਰੇ ਬੀਚਾਰੁ।"

- ਮਾਝ **੧**, ਵਾਰ ੧੨:੧ (143)

**ਹੋਰ ਰੂਪ:**

**ਸਾਜਿਓ** –
"ਆਪੀਨੈ੍ ਆਪੁ **ਸਾਜਿਓ** ਆਪੀਨੈ ਰਚਿਓ ਨਾਉ।"

- ਆਸਾ **੧**, ਵਾਰ ੧:੧ (463)

**ਸਾਜਿਓਨੁ** –
"ਆਪੀਨੈ ਆਪੁ **ਸਾਜਿਓਨੁ** ਆਪੇ ਹੀ ਥੰਮਿ ਖਲੋਆ।"

- ਰਾਮ **ਬਸ**, ੮:੨ (968)

**ਸਾਜਿਅਨੁ** –
"ਆਪੇ ਭਾਂਡੇ **ਸਾਜਿਅਨੁ** ਆਪੇ ਪੂਰਣੁ ਦੇਇ।"

- ਆਸਾ **੧**, ਵਾਰ ੨੪ਸ, **੧**, ੧:੧ (475)

**ਸਾਜਿਆ** –
"ਜਲ ਤੇ ਤ੍ਰਿਭਵਣੁ **ਸਾਜਿਆ** ਘਟਿ ਘਟਿ ਜੋਤਿ ਸਮੋਇ।"

- ਸਿਰੀ **੧**, ੧੫, ੩:੨ (19)

**ਸਾਜਿਐ** –
"ਇਕਨੈ ਭਾਂਡੇ **ਸਾਜਿਐ** ਇਕੁ ਚਾਨਣੁ ਤਿਹੁ ਲੋਇ।"

- ਸਿਰੀ **੧**, ਅਸ ੧੪, ੬:੨ (62)

**ਸਾਜੀ** –
"ਜਿਨਿ ਸਿਸਟਿ **ਸਾਜੀ** ਸੋਈ ਜਾਣੈ।"

-ਮਾਝ **੪**, ਅਸ ੩੩, ੮:੧ (129)

**ਸਾਜੀਅਨੁ** –
"ਆਪੇ ਧਰਤੀ **ਸਾਜੀਅਨੁ** ਆਪੇ ਆਕਾਸੁ।"

- ਗਉ **੪**, ਵਾਰ ੬ਸ, **੪**, ੨:੧ (302)

**ਸਾਜੀਐ** –
"ਤੁਧੁ ਆਪੇ ਧਰਤੀ **ਸਾਜੀਐ** ਚੰਦੁ ਸੂਰਜੁ ਦੁਇ ਦੀਵੈ।"

- ਸਿਰੀ **੪**, ਵਾਰ ੩:੧ (83)

**ਸਾਜੇ** –
"ਜਾ ਕਰਤਾ ਸਿਰਠੀ ਕਉ **ਸਾਜੇ** ਆਪੇ ਜਾਣੈ ਸੋਈ।"

- ਜਪੁ **੧**, ੨੧:੧੪ (4)

"ਪੁਛਿ ਨ **ਸਾਜੇ** ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ।"

- ਸਿਰੀ **੧**, ਅਸ ੧, ੪:੧ (53)

(2) ਕਰ

"ਉਠੁ ਫਰੀਦਾ ਉਜੂ **ਸਾਜਿ** ਸੁਬਹ ਨਿਵਾਜ ਗੁਜਾਰਿ।"

- ਸਲੋ **ਫਰ**, ੭੧:੧ (1381)

**ਸਾਜੁ** ------ (1) ਰੂਪ, ਸਾਂਗ, ਵੇਖੋ 'ਸਾਜ' (1)

(2) ਸਾਜ, ਵਾਜਾ, ਵੇਖੋ 'ਸਾਜ' (2)

(3) ਸਾਮਾਨ

"ਅੰਮ੍ਰਿਤੁ ਜਲੁ ਛਾਇਆ ਪੂਰਨ **ਸਾਜੁ** ਕਰਾਇਆ ਸਗਲ ਮਨੋਰਥ ਪੂਰੇ।"

- ਸੂਹੀ **੫**, ੧੦, ੧:੩ (783)

(4) ਮਰਯਾਦਾ

"ਸਤਿਗੁਰ ਮੇਰੇ ਸਚਾ **ਸਾਜੁ**।"

- ਭੈਰ **੫**, ੨੪, ੧:੨ (1142)

(5) ਆਹਰ, ਉਦਮ

"ਮਨ ਉਧਰਣ ਕਾ **ਸਾਜੁ** ਨਾਹਿ।"

- ਬਸੰ **੫**, ਅਸ ੨, ੪:੩ (1192)

"ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ **ਸਾਜੁ**।"

- ਸਲੋ **ਫਰ**, ੭੯:੨ (1382)

(6) ਵੇਸ

"ਅਲਹ ਸੇਤੀ ਰਤਿਆ ਏਹੁ ਸਚਾਵਾਂ **ਸਾਜੁ**।"

- ਸਲੋ **ਫਰ**, ੧੦੮:੨ (1383)

**ਸਾਜੇ** ------ (1) ਬਣਾਏ, ਸਿਰਜੇ, ਵੇਖੋ 'ਸਾਜ' (1)

"ਆਪੇ **ਸਾਜੇ** ਕਰੇ ਆਪਿ ਜਾਈ ਭਿ ਰਖੈ ਆਪਿ।" (ਪੈਦਾ ਕਰੇ)

- ਆਸਾ **੧**, ਵਾਰ ੨੪ਸ, **੨**, ੨:੧ (475)

(2) ਰਚੇ

"ਚਚੈ ਚਾਰਿ ਵੇਦ ਜਿਨਿ **ਸਾਜੇ** ਚਾਰੇ ਖਾਣੀ ਚਾਰਿ ਜੁਗਾ।"

- ਆਸਾ **੧**, ਪਟੀ ੯:੧ (432)

(3) ਪੈਦਾ ਕਰੇ

"ਆਪਿ ਉਪਾਏ ਆਪਿ ਪ੍ਰਤਿਪਾਲੇ ਜੀਅ ਜੰਤ ਸਭਿ **ਸਾਜੇ**।"

- ਵਡ **੫**, ਛੰਤ ੩, ੪:੫ (578)

(4) ਬਣਾਵੇ

"ਜਿਸਹਿ ਨਿਵਾਜੇ ਗੁਰਮੁਖਿ **ਸਾਜੇ**।"

- ਮਾਰੂ **੫**, ਸੋਲਾ ੧੦, ੧੪:੧ (1082)

**ਸਾਝ** ------ (1) (ਸੰ. *सन्ध्या*) ਸੰਝ

"**ਸਾਝ** ਬਿਹਾਗ ਤਕਹਿ ਆਗਾਸੁ।"

- ਗਉ **੧**, ੬, ੩:੩ (152)

(2) ਸਾਂਝ, ਹਿੱਸੇਦਾਰੀ

"**ਸਾਝ** ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ।"

– ਸੂਹੀ **੧**, ਛੰਤ ੪, ੩:੨ (766)

**ਹੋਰ ਰੂਪ:**

**ਸਾਂਝ** –

"ਪਿਤਾ ਪੂਤ ਰਲਿ ਕੀਨੀ **ਸਾਂਝ।**"

– ਭੈਰ **੫,** ੨੨, ੩:੨ (1141)

**ਸਾਝਿ –**

"ਗੁਣ ਕੀ **ਸਾਝਿ** ਤਿਨ ਸਿਉ ਕਰੀ ਸਭਿ ਅਵਗਣ ਸਬਦਿ ਜਲਾਏ।"

– ਗਉ **੪**, ਵਾਰ ੭:੨ (303)

**ਸਾਂਝ** ------ (1) ਉਮਰ ਦੀ ਸੰਝ, ਬੁਢਾਪਾ

"ਜਨਮ ਸਿਰਾਨੋ ਪੰਥ ਨ ਸਵਾਰਾ।"

ਸਾਂਝ ਪਰੀ ਦਹ ਦਿਸ ਅੰਧਿਆਰਾ।"

– ਸੂਹੀ **ਰਵਿ,** ੨, ੩:੨ (794)

(2) ਹਿੱਸੇਦਾਰੀ, ਵੇਖੋ 'ਸਾਂਝ' (2)

**ਸਾਝਾ** ------ (1) ਸਭ ਦਾ ਇਕੋ ਜਿਹਾ, ਜਿਸ ਵਿਚ ਬਹੁਤਿਆਂ ਦਾ ਹਿੱਸਾ ਹੈ।

"ਤੂੰ **ਸਾਝਾ** ਸਾਹਿਬੁ ਬਾਪੁ ਹਮਾਰਾ।"

– ਮਾਝ **੫,** ੯, ੨:੧ (97)

"ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ **ਸਾਝਾ**।" (ਇਕੋ ਜਿਹਾ)

– ਸੂਹੀ **੫**, ੫੦, ੪:੧ (747)

**ਹੋਰ ਰੂਪ:**

**ਸਾਝੀ** –

"ਪਰਥਾਇ ਸਾਖੀ ਮਹਾ ਪੁਰਖ ਬੋਲਦੇ **ਸਾਝੀ** ਸਗਲ ਜਹਾਨੈ।"

– ਸੋਰ **੪**, ਵਾਰ ੧੨ਸ, **੩**, ੧:੧ (647)

(2) ਭਾਈਵਾਲ, ਸਾਂਝੀ

"ਸਤਿਗੁਰੁ ਸਾਹੁ ਪਾਇਆ ਵਡ ਦਾਣਾ ਹਰਿ ਕੀਏ ਬਹੁ ਗੁਣ **ਸਾਝਾ**।"

– ਜੈਤ **੪,** ੫, ੩:੨ (698)

**ਹੋਰ ਰੂਪ:**

**ਸਾਝੀ** –

"ਗੁਣ **ਸਾਝੀ** ਤਿਨ ਸੰਗਿ ਬਸੇ ਆਠ ਪਹਰ ਪ੍ਰਭਿ ਜਾਪਿ ਜੀਉ।" (ਗੁਣ ਸਾਝੀ–ਸਤਿ ਸੰਗੀ)

– ਸੂਹੀ **੫**, ਅਸ ੩, ੭:੨ (761)

"**ਸਾਝੀ** ਗੁਰ ਨਾਲਿ ਬਹਾਲਿਆ ਸਰਬ ਸੁਖ ਪਾਇਕ।"

– ਮਾਰੂ **੫**, ਵਾਰ ੨੧:੭ (1102)

(3) ਭਾਈਵਾਲਤਾ, ਸਾਂਝ

"**ਸਾਝਾ** ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ।"

– ਸਲੋ **ਕਬ**, ੪੩:੨ (1366)

**ਹੋਰ ਰੂਪ:**

**ਸਾਝੀ** –
"ਜੇ ਗੁਣ **ਸਾਝੀ** ਗੁਰ ਸਿਉ ਕਰੇ ਨਿਤ ਨਿਤ ਸੁਖੁ ਪਾਈ।"
– ਗਉ **੪**, ੪੮, ੩:੩ (166)

**ਸਾਂਝੀ** –
"ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ ਕਰਿ **ਸਾਂਝੀ** ਹਰਿ ਗੁਣ ਗਾਵਾਂ।"
– ਵਡ **੪**, ੩, ੫:੨ (562)

**ਸਾਂਝੀ** –
"**ਸਾਂਝੀ** ਕਰਹੁ ਨਾਮ ਧਨੁ ਖਾਟਹੁ ਗੁਰ ਕਾ ਸਬਦੁ ਵੀਚਾਰੇ।"
– ਸਾਰ **੫**, ੮੦, ੧*:੨ (1220)

**ਸਾਝੀਵਾਲ** --- ਭਾਈਵਾਲ, ਹਿੱਸਾਦਾਰ
"ਸਭੇ **ਸਾਝੀਵਾਲ** ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।"
– ਮਾਝ **੫**, ੯, ੩:੩ (97)

**ਸਾਟ** ------ (1) ਵਟਾਂਦਰਾ
"ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ **ਸਾਟ**।"
– ਚਉ **੫**, ੧:੧ (1363)

(2) ਮੁਲ, ਕੀਮਤ
"ਜਬ ਹੀ ਪਾਈਐ ਪਾਰਖੂ ਤਬ ਹੀਰਨ ਕੀ **ਸਾਟ**।"
– ਸਲੋ **ਕਬ**, ੧੬੨:੨ (1373)

**ਸਾਟਿ** ------ ਚੋਟ, ਸਟਾ
"ਇਸਹਿ ਤੁਰਾਵਹੁ ਘਾਲਹੁ **ਸਾਟਿ**।"
– ਗੋਂਡ **ਕਬ**, ੪, ੨:੨ (871)

**ਸਾਠ** ------ (ਸੰ. f ੮ਟ) ਸੱਠ
"**ਸਾਠ** ਸੂਤ ਨਵਖੰਡ ਬਹਤਰਿ ਪਾਟੁ ਲਗੋ ਅਧਿਕਾਈ।"
– ਗਉ **ਕਬ**, ੫੪, ੧:੨ (335)

**ਸਾਂਠਿ** ------ ਜੋੜ ਲਾਵੇ
"ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ **ਸਾਂਠਿ**।"
– ਫੁਨ **੫**, ੧੫:੪ (1363)

**ਹੋਰ ਰੂਪ:**

**ਸਾਂਠੇ** –
"ਗੁਨ ਗਾਵਤ ਧਿਆਵਤ ਪ੍ਰਭੁ ਅਪਨਾ ਕਾਰਜ ਸਗਲੇ **ਸਾਂਠੇ**।"
– ਸੋਰ **੫**, ੬੩, ੧:੨ (625)

**ਸਾਡੜੇ** ----- ਰਸ, ਸੁਆਦ
"ਕਿਤੀ ਚਖਉ **ਸਾਡੜੇ** ਕਿਤੀ ਵੇਸ ਕਰੇਉ।"
– ਮਾਰੂ **੧**, ੯, ੫:੧ (1015)

**ਸਾਂਡੀ** ------ ਸਾਂਢਨੀ (ਊਠਨੀ ਜਿਸ ਤੇ ਪੁਰਾਣੇ ਸਮੇਂ ਵਿਚ ਰਾਜਿਆਂ ਦੀ ਡਾਕ ਜਾਂਦੀ ਸੀ)
"ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ **ਸਾਂਡੀ** ਗੋ।"

– ਟੋਡੀ **ਨਾਮ**, ੩, ੧:੧ (718)

(ਮਹਾਨਕੋਸ਼ ਇਸ ਦੇ ਅਰਥ 'ਹਾਥੀ' ਕਰਦੇ ਹਨ)

**ਸਾਢੇ** ------ (1) ਜੋੜੇ/ਇਕੱਠੇ ਕਰ ਲਏ ਹਨ

"ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ **ਸਾਢੇ**।"

– ਗਉ **੪**, ੫੯, ੨:੧ (171)

(2) (ਸੰ. ਸਾ ) ਅਧੇ ਸਹਿਤ

"ਗਜ **ਸਾਢੇ** ਤੈ ਤੈ ਧੋਤੀਆ ਤਿਹਰੇ ਪਾਇਨਿ ਤਗ।"

– ਆਸਾ **ਕਬ**, ੨, ੧:੧ (475)

**ਸਾਂਢੈ** ------ ਸੰਵਾਰੇ

"ਅਪਨਾ ਬਿਗਾਰਿ ਬਿਰਾਂਨਾ **ਸਾਂਢੈ**।"

– ਗੋਂਡ **ਰਵਿ**, ੨, ੩:੩ (875)

**ਸਾਣ** ------ (ਸੰ. ਾਧ) ਸਿਕਲੀਗਰ ਦਾ ਚੱਕਰ ਜਿਸ ਉਪਰ ਹਥਿਆਰ ਤੇਜ਼ ਕੀਤੇ ਜਾਂਦੇ ਹਨ

"ਸਬਦੇ **ਸਾਣ** ਰਖਾਈ ਲਾਇ।"

– ਰਾਮ **੩**, ਵਾਰ ੧੯ਸ, **੧**, ੨:੩ (956)

**ਸਾਣਥ** ----- ਸਹਾਇਤਾ ਉਤੇ, ਮੌਜੂਦਗੀ, ਹਾਜ਼ਰੀ (ਮਹਾਨਕੋਸ਼)

"ਪਾਇਆ ਖਜ਼ਾਨਾ ਬਹੁਤੁ ਨਿਧਾਨਾ **ਸਾਣਥ** ਮੇਰੀ ਆਪਿ ਖੜਾ।"

– ਆਸਾ **੫**, ਛੰਤ ੧, ੪:੪ (453)

**ਸਾਣੁ** ------ ਵਾਂਗੂ

"ਉਦਰੁ ਨੈ **ਸਾਣੁ** ਨ ਭਰੀਐ ਕਬਹੂ ਤ੍ਰਿਸਨਾ ਅਗਨਿ ਪਚਾਏ।"

– ਭੈਰ **੩**, ੧੫, ੧:੨ (1131)

**ਹੋਰ ਰੂਪ:**

**ਸਾਣੇ** –

"ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ **ਸਾਣੇ**।" (ਨਦੀ ਵਾਂਗ)

– ਰਾਮ **੧**, ਸਿਗੋ ੫:੧ (938)

**ਸਾਤ** ------ (1) ਸਤ

"ਪੰਦ੍ਰਹ ਥਿੰਤੀ **ਸਾਤ** ਵਾਰ।"

– ਗਉ **ਕਬ**, ਥਿਤੀ ੧ਸ:੧ (343)

"**ਸਾਤ** ਸਮੁੰਦ ਭਰੇ ਨਿਰਮਲ ਨੀਰਿ।" (ਸਤ ਸਮੁੰਦਰ ਹਨ-ਪੰਜ ਇੰਦਰੇ, ਮਨ ਤੇ ਬੁੱਧੀ)

– ਬਿਲਾ **੧**, ਥਿਤੀ ੯:੨ (839)

'"**ਸਾਤ** ਸੂਤ ਮਿਲਿ ਬਨਜੁ ਕੀਨ।" (ਸਤਾਂ ਪ੍ਰਕਾਰਾਂ ਦਾ-ਭਾਵ ਕਈ ਤਰ੍ਹਾਂ ਦੇ ਸੂਤ ਦਾ)

– ਬਸੰ **ਕਬ**, ੬, ੨:੧ (1195)

(ਮਹਾਨਕੋਸ਼ ਇਥੇ 'ਸਾਤਸੂਤ' ਦੇ ਅਰਥ 'ਸਰੀਰ' ਕਰਦਾ ਹੈ)

(2) (ਸੂਤਰ) ਸਾਤਰ

"**ਸਾਤ** ਸੂਤ ਇਨਿ ਮੁੰਡੀਂਏ ਖੋਏ ਇਹੁ ਮੁਡੀਆ ਕਿਉ ਨ ਮੁਇਓ।"

– ਬਿਲਾ **ਕਬ**, ੪, ੨:੨ (856)

(ਮਹਾਨਕੋਸ਼ ਇਸ ਦੇ ਅਰਥ 'ਕਾਰੋਬਾਰ' ਕਰਦਾ ਹੈ)

**ਸਾਤਕ** ----- ਸਤੋਗੁਣੀ

"ਕਈ ਕੋਟਿ ਰਾਜਸ ਤਾਮਸ **ਸਾਤਕ**।"

- ਗਉ **੫**, ਸੁਖ ੧੦, ੪:੧ (276)

**ਹੋਰ ਰੂਪ:**

**ਸਾਤਕੁ** -

"ਰਾਜਸੁ **ਸਾਤਕੁ** ਤਾਮਸੁ ਡਰਪਹਿ ਕੇਤੇ ਰੂਪ ਉਪਾਇਆ।"

- ਮਾਰੂ **੫**, ੧, ੩:੧ (998)

**ਸਾਤਿ** ------ (1) ਸ਼ਾਂਤੀ ਦੇਣ ਵਾਲੀ

"ਗੁਰ ਤੇ **ਸਾਤਿ** ਭਗਤਿ ਕਰੇ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ।"

- ਮਾਝ **੩**, ੧੪, ੧*:੨ (117)

(2) ਸ਼ਾਂਤ ਹੋ ਗਏ

"ਸੀਤਲ **ਸਾਤਿ** ਗੁਰ ਤੇ ਪ੍ਰਭ ਜਾਤੇ।"

- ਗਉ **੫**, ੯੧, ੧*:੨ (183)

(3) ਸਚੇ, ਸਤਿ

"ਪਤਿਤ ਪਾਵਨ ਭਗਤਿ ਵਛਲ ਨਾਨਕ ਮਿਲੀਐ ਸੰਗਿ **ਸਾਤਿ**।"

- ਆਸਾ **੫**, ਛੰਤ ੫, ੩:੬ (456)

(4) ਸ਼ਾਂਤੀ, ਟਿਕਾਉ

"ਅੰਤਰਿ ਸੀਤਲ **ਸਾਤਿ** ਵਸੈ ਜਪਿ ਹਿਰਦੈ ਸਦਾ ਸੁਖੁ ਹੋਇ।"

- ਗੂਜ **੩**, ਵਾਰ ੯ਸ, **੩**, ੧:੫ (511)

**ਹੋਰ ਰੂਪ:**

**ਸਾਂਤਿ** -

"ਅੰਤਰਿ **ਸਾਂਤਿ** ਨ ਆਵਈ ਨਾ ਸਚਿ ਲਗੈ ਪਿਆਰੁ।"

- ਸਿਰੀ **੩**, ਅਸ ੨੦, ੬:੩ (66)

(5) ਸਚਾ ਪ੍ਰਭੂ

"ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ **ਸਾਤਿ** ਬੁਝਹੀਅਉ।"

- ਜੈਤ **੫**, ੨, ੧:੨ (700)

**ਸਾਂਤਿ** ------ (1) ਭਟਕਣ ਰਹਿਤ, ਟਿਕਾਉ ਵਾਲਾ, ਠੰਢਾ

"ਜਿਸੁ ਪੇਖਤ ਕਿਲਵਿਖ ਹਿਰਹਿ ਮਨਿ ਤਨਿ ਹੋਵੈ **ਸਾਂਤਿ**।"

- ਸਿਰੀ **੫**, ੮੩, ੩:੧ (47)

(2) ਸ਼ਾਂਤੀ, ਟਿਕਾਉ, ਵੇਖੋ 'ਸਾਤਿ (4)

**ਹੋਰ ਰੂਪ:**

**ਸਾਂਤੀ** -

"**ਸਾਂਤੀ** ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ।"

- ਬਿਹਾ **੪**, ਵਾਰ ੯ਸ, **੩**, ੧:੪ (551)

(3) ਟਿਕਾਉ/ਸ਼ਾਂਤੀ ਵਾਲਾ, ਸ਼ਾਂਤ

'"ਜਬ ਸਤਸੰਗ ਭਏ ਸਾਧੂ ਜਨ ਹਿਰਦੈ ਮਿਲਿਆ **ਸਾਂਤਿ** ਮੁਰਾਰੀ।"

- ਸੋਰ **੪**, ੭, ੧*:੨ (607)

(4) ਠੰਢ, ਸੀਤਲਤਾ
"ਮਹਾ ਤਪਤਿ ਤੇ ਭਈ **ਸਾਂਤਿ** ਪਰਸਤ ਪਾਪ ਨਾਠੇ।"
- ਬਿਲਾ **੫**, ੪੯, ੧:੧ (813)

**ਸਾਤੇ** ------ (1) ਸ਼ਾਂਤੀ ਦੇਣ ਵਾਲਾ
"ਹਰਿ ਹਰਿ ਨਾਮੁ ਹਰਿ ਹਰਿ ਜਗਿ ਅਵਖਧੁ ਹਰਿ ਹਰਿ ਨਾਮੁ ਹਰਿ **ਸਾਤੇ**।"
- ਗਉ **੪**, ਪ੪, ੨:੧ (169)

(2) ਸਚੇ, ਸਤ-ਰੂਪ
"ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ ਜੋ ਬੋਲਹਿ ਹਰਿ ਹਰਿ ਨਾਮੁ ਹਰਿ **ਸਾਤੇ**।"
- ਸੋਰ **੪**, ਵਾਰ ੧੬:੪ (648)

**ਸਾਤੈਂ** ------ ਸਤਵੇ
"**ਸਾਤੈਂ** ਸਤਿ ਕਰਿ ਬਾਚਾ ਜਾਣਿ।"
- ਗਉ **ਕਬ**, ਥਿਤੀ ੮:੧ (343)

**ਸਾਥ** ------ (1)ਸੰਗ, ਨਾਲ
"ਸੰਚਿ ਸੰਚਿ ਸਾਕਤ ਮੂਏ ਨਾਨਕ ਮਾਇਆ ਨ **ਸਾਥ**।"
ਗਉ **੫**, ਬਾਅ ੩੩ਸ:੨ (257)

**ਹੋਰ ਰੂਪ:**

**ਸਾਥਿ** -
"ਮੰਨੈ ਜਮ ਕੈ **ਸਾਥਿ** ਨ ਜਾਇ।"
- ਜਪੁ **੧**, ੧੩:੪ (3)

"ਗੁਰਿ ਰਾਖੇ ਸੇ ਉਬਰੇ ਹੋਰਿ ਫਾਥੈ ਚੋਗੈ **ਸਾਥਿ**।" (ਨਾਲ)
- ਸਿਰੀ **੧**, ਅਸ ੪, ੩:੨ (55)

**ਸਾਥੀ** -
"ਰੇ ਜੀਅ ਚਲੈ ਤੁਹਾਰੈ **ਸਾਥੀ**।"
- ਗਉ **੫**, ਬਾਅ ਪ੦:੬ (260)

**ਸਾਥੇ** -
"ਐਸਾ ਨਿਧਾਨੁ ਦੇਹੁ ਮੋ ਕਉ ਹਰਿ ਜਨ ਚਲੈ ਹਮਾਰੈ **ਸਾਥੇ**।"
- ਗਉ **੫**, ੧੩੫*, ੩:੨ (209)

**ਸਾਥੈ** -
"ਦਰਬੁ ਗਇਆ ਸਭੁ ਜੀਅ ਕੈ **ਸਾਥੈ**।" (ਨਾਲ ਹੀ)
- ਗਉ **੫**, ੧੬੮, ੪:੨ (199)

"ਜਿਸੁ ਪਾਸਿ ਲੁਕਾਇਦੜੋ ਸੋ ਵੇਖੀ **ਸਾਥੈ**।" (ਨਾਲ ਹੋ ਕੇ)
- ਆਸਾ **੫**, ਛੰਤ ੧੩, ੧:੨ (461)

(2) ਸੰਗ, ਟੋਲੇ, ਕਾਫਲੇ ਹੋਰ ਵੇਖੋ 'ਸਾਥੁ'
"ਮੁਠੜੇ ਸੇਈ **ਸਾਥ** ਜਿਨੀ ਸਚੁ ਨ ਲਦਿਆ।"
- ਗਉ **੫**, ਵਾਰ ਪਸ, **੫**, ੨:੧ (319)

"ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ **ਸਾਥ**।" (ਕਾਫਲੇ)
- ਆਸਾ **੧**, ਵਾਰ ੯ਸ, **੧**, ੧:੧ (467)

"ਡੂਬੇ ਨਾਮ ਬਿਨੁ ਘਨ **ਸਾਥ**।" (ਪੂਰ)

- ਮਾਰੂ **੫**, ੩੦, ੧:*੧ (1007)

(3) ਜੁਲਾਹੇ ਦੀਆਂ ਨਾਲਾ/ਨਲਕੀਆਂ

"ਚੰਦੁ ਸੂਰਜੁ ਦੁਇ **ਸਾਥ** ਚਲਾਈ।"

- ਆਸਾ **ਕਬ**, ੩੬, ੨:੨ (484)

**ਸਾਥਈ** ----- ਸਾਥੀ/ਸੰਗੀ ਹੋ ਕੇ

"ਜਹ ਅੰਤੀ ਅਉਸਰੁ ਆਇ ਬਨਤੁ ਹੈ ਤਹ ਰਾਖੈ ਨਾਮੁ **ਸਾਥਈ**।"

- ਕਲਿ **੪**, ੪, ੩:੨ (1320)

**ਸਾਥਰੁ** ----- ਸਥਰ, ਧਰਤੀ ਉਤੇ ਸੋਣਾ

"ਹਮ ਕਉ **ਸਾਥਰੁ** ਉਨ ਕਉ ਖਾਟ।"

- ਗੋਂਡ **ਕਬ**, ੬, ੩:੨ (871)

**ਸਾਥਿ** ------ (1) ਨਾਲ, ਵੇਖੋ 'ਸਾਥ) (1)

"ਕਾਲਰੁ ਲਾਦਸਿ ਸਰੁ ਲਾਘਣਉ ਲਾਭੁ ਨ ਪੂੰਜੀ **ਸਾਥਿ**।" (ਕੋਲ, ਨਾਲ)

- ਮਾਰੂ **੩**, ਵਾਰ ੧੩ਸ, **੧**, ੧:੨ (1090)

(2) ਸੰਗੀ, ਨਾਲ ਦਾ, ਸਾਥੀ

"ਓਤੈ **ਸਾਥਿ** ਮਨੁਖੁ ਹੈ ਫਾਥਾ ਮਾਇਆ ਜਾਲਿ।"

- ਸਿਰੀ **੫**, ੭੩, ੨:੨ (43)

"ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ **ਸਾਥਿ**।"

- ਸਿਰੀ **੧**, ਅਸ ੪, ੩:੩ (55)

**ਹੋਰ ਰੂਪ:**

**ਸਾਥੀ** –

"ਤੀਹ ਕਰਿ ਰਖੇ ਪੰਜਿ ਕਰਿ **ਸਾਥੀ** ਨਾਉ ਸੈਤਾਨੁ ਮਤੁ ਕਟਿ ਜਾਈ।"

- ਸਿਰੀ **੧**, ੨੭, ੪:੧ (24)

**ਸਾਥੇ** –

"ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ **ਸਾਥੇ**।"

- ਰਾਮ **੫**, ੭, ੩:੨ (884)

**ਸਾਥੀ** ------ (1) ਨਾਲ, ਵੇਖੋ 'ਸਾਥ' (1)

(2) ਸੰਗੀ, ਵੇਖੋ 'ਸਾਥਿ' (2)

(3) ਸਹਾਇਕ, ਮਦਦਗਾਰ

"ਪਾਰਬ੍ਰਹਮੁ ਭਇਓ **ਸਾਥੀ**।"

- ਸੋਰ **੫**, ੬੫, ੨:੨ (625)

**ਹੋਰ ਰੂਪ:**

**ਸਾਥੀਅੜਾ** –

"**ਸਾਥੀਅੜਾ** ਪ੍ਰਭੁ ਏਕੁ ਦੂਸਰ ਨਾਹਿ ਕੋਇ।"

- ਜੈਤ **੫**, ਛੰਤ ੨, ੩:੧ (704)

**ਸਾਥੇ** –

"ਅਨਾਥ ਕੇ ਨਾਥੇ ਸ੍ਰਬ ਕੈ **ਸਾਥੇ** ਜਪਿ ਜੂਐ ਜਨਮੁ ਨ ਹਾਰੀਐ।"

- ਸਿਰੀ **੫**, ਛੰਤ ੩, ੨:੫ (80)

**ਸਾਥੁ** ------ (1) ਸੰਗ, ਕਾਫਲਾ, ਵੇਖੋ 'ਸਾਥ' (2)

"ਵਾਟ ਵਟਾਊ ਆਇਆ ਨਿਤ ਚਲਦਾ **ਸਾਥੁ** ਦੇਖੁ।"

- ਸਿਰੀ **੧**, ੧੩, ੨:੩ (61)

"ਕਿਉ ਕਰਿ **ਸਾਥੁ** ਲੰਘਾਵਹੁ ਪਾਰੇ।"

- ਰਾਮ **੧**, ਸਿਗੋ ੧੭:੪ (939)

**ਹੋਰ ਰੂਪ:**

**ਸਾਥੈ** –

"ਮੁਠਾ ਆਪਿ ਮੁਹਾਏ **ਸਾਥੈ**।" (ਸਾਥ ਨੂੰ)

- ਮਾਝ **੧**, ਵਾਰ ੫ਸ, **੧**, ੧:੩ (140)

**ਸਾਦ** ------ (1) ਸਵਾਦ, ਰਸ

"ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ **ਸਾਦ**।"

- ਜਪੁ **੧**, ੨੯:੨ (6)

"ਅਵਰਿ **ਸਾਦ** ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ।"

- ਮਾਝ **੫**, ੨੨, ੧:੩ (100)

**ਹੋਰ ਰੂਪ:**

**ਸਾਦਾ** –

"ਰਸ ਕਸ **ਸਾਦਾ** ਬਾਹਰਾ ਸਚੀ ਵਡਿਆਈਐ।"

- ਰਾਮ **੩**, ਵਾਰ ੯:੩ (951)

**ਸਾਦਿ** –

"ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ **ਸਾਦਿ**।"

- ਸਿਰੀ **੧**, ਅਸ ੫, ੫:੧ (56)

**ਸਾਦੁ** –

"ਸਾਕਤ ਹਰਿ ਰਸ **ਸਾਦੁ** ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ।"

- ਗਉ **੪**, ਸੋਹ ੪, ੨:੧ (13)

**ਸਾਦੇ** –

"ਅਨ ਰਸ **ਸਾਦੇ** ਲਗਿ ਰਹੀ ਦੁਖੁ ਪਾਇਆ ਦੂਜੈ ਭਾਇ।"

- ਵਡ **੩**, ੨, ੩:੨ (558)

**ਸਾਦੈ** –

"ਰੁਪੈ ਕਾਮੈ ਦੋਸਤੀ ਭੁਖੈ **ਸਾਦੈ** ਗੰਢੁ।"

- ਮਲਾ **੧**, ਵਾਰ ੨੩ਸ, **੧**, ੧:੧ (1288)

(2)ਮੌਜਾਂ (ਭਾਵ)

"ਜੇ ਕੋ ਨਾਉ ਧਰਾਏ ਵਡਾ **ਸਾਦ** ਕਰੇ ਮਨਿ ਭਾਣੇ।"

- ਆਸਾ **੧**, ੩੯, ੩:੧ (360)

**ਸਾਦਕ** ----- (ਸੰ. ਸਾਦਕ਼) ਸਿਦਕ ਰਖਣ ਵਾਲਾ, ਸਚਾ

"ਪੀਰ ਪੈਕਾਮਰ ਸਾਲਕ **ਸਾਦਕ** ਸੁਹਦੇ ਅਉਰੁ ਸਹੀਦ।"

- ਸਿਰੀ **੧**, ਅਸ ੧, ੩:੧ (53)

**ਹੋਰ ਰੂਪ:**

**ਸਾਦਿਕ** –
"ਪੀਰ ਪੈਕਾਂਬਰ ਸਾਲਿਕ **ਸਾਦਿਕ** ਛੋਡੀ ਦੁਨੀਆ ਥਾਇ ਪਏ।"
– ਆਸਾ **੧**, ੩੩, ੨:੨ (358)

**ਸਾਦਿਕਾ** –
"ਸਿਦਕੁ ਸਬੂਰੀ **ਸਾਦਿਕਾ** ਸਬਰੁ ਤੋਸਾ ਮਲਾਇਕਾਂ।"
– ਸਿਰੀ **੪**, ਵਾਰ ੨ਸ, **੧**, ੨:੧ (83)

**ਸਾਦਨ** ----- (1) ਸਵਾਦ
"ਰਾਜਨ ਭਾਗਨ ਹੁਕਮਨੁ **ਸਾਦਨ**।"
– ਆਸਾ **੫**, ੧੪੩, ੨:੧ (406)
(2) (ਅੰ. ਸਾਦਨ) ਦਰਬਾਨ, ਦਵਾਰਪਾਲ, ਰਥ ਦਾ ਸਵਾਰ (ਮਹਾਨਕੋਸ਼) ਘਰ (ਸ਼ਬਦਾਰਥ)
"ਰਾਜ ਮਾਲ **ਸਾਦਨ** ਦਰਬਾਰ।"
– ਭੈਰ **੫**, ੮, ੩:੧ (1137)

**ਸਾਦਾ** ------ ਸਵਾਦਾਂ, ਵੇਖੋ 'ਸਾਦ'(1)

**ਸਾਦਿ** ------ ਸ਼ਾਂਤੀ ਨਾਲ
"ਸੁਖਿ **ਸਾਂਦਿ** ਫਿਰਿ ਆਏ।"
– ਸੋਰ **੫**, ੮੮, ੨:੨ (630)

**ਸਾਦੁ** ------ (1) ਸਵਾਦ, ਵੇਖੋ 'ਸਾਦ' (1
(2) ਸਿਧਾਂਤ (ਭਾਵ)
"ਪੰਡਿਤ ਪੜਹਿ **ਸਾਦੁ** ਨ ਪਾਵਹਿ।"
– ਮਾਝ **੩**, ੧੩, ੨:੧ (116)
(3) (ਫਾ. ਸ਼ਾਦ) ਖੁਸ਼, ਪ੍ਰਸੰਨ (ਮਹਾਨਕੋਸ਼), ਪ੍ਰਸੰਨਤਾ, ਖੁਸ਼ੀ (ਦਰਪਣ)
"ਗਲਾ ਕਰੇ ਘਣੇਰੀਆ ਖਸਮ ਨ ਪਾਏ **ਸਾਦੁ**।"
– ਆਸਾ **੧**, ਵਾਰ ੨੨ਸ, **੨**, ੧:੨ (474)

**ਸਾਧ** ------ (1) ਸੰਤ, ਸਾਧੂ, ਉਹ ਮਨੁੱਖ ਜਿਸ ਨੇ ਆਪਣੇ ਮਨ ਨੂ ਸਾਧਿਆ ਹੋਵੇ, ਵੇਖੋ 'ਸਾਧਹ' ਹੋਰ ਵੇਖੋ 'ਸਾਧਨ' ਸਾਧਾ, ਸਾਧੂ
"ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ **ਸਾਧ** ਵਿਚਾਰੇ।"
– ਜਪੁ **੧**, ੨੭:੮ (6)
(2) ਗੁਰੂ (ਭਾਵ), ਵੇਖੋ 'ਸਾਧੁ'
"ਸੇਵਾ **ਸਾਧ** ਨ ਜਾਨਿਆ ਹਰਿ ਰਾਇਆ।"
– ਆਸਾ **੫**, ਸੋਪੁ ੪, ੨:੨ (12)
"ਅੰਚਲੁ ਗਹਿ ਕੈ **ਸਾਧ** ਕਾ ਤਰਣਾ ਇਹੁ ਸੰਸਾਰੁ।"
– ਗਉ **੫**, ੧੭੨*, ੨:੧ (218)
"ਜਾ ਦਿਨ ਭੇਟੇ **ਸਾਧ** ਮੋਹਿ ਉਆ ਦਿਨ ਬਲਿਹਾਰੀ।"
– ਬਿਲਾ **੫**, ੪੦, ੧*:੧ (810)
"ਹਮ ਤੇ ਕਛੂ ਨ ਹੋਵਨਾ ਸਰਣਿ ਪ੍ਰਭ **ਸਾਧ**।"

- ਬਿਲਾ **੫**, ੬੦, ੪:੧ (816)

(3) (ਸੰ. ਸਾ ੍) ਉਤਮ, ਸ੍ਰੇਸ਼ਟ

"ਜਾਸੁ ਜਪਤ ਹਰਿ ਹੋਵਹਿ **ਸਾਧ**।" (ਸ੍ਰੇਸ਼ਟ, ਗੁਰਮੁਖ)

- ਗਉ **੫**, ਅਸ ੨, ੪:੨ (236)

"ਪ੍ਰਭ ਕਾ ਸਿਮਰਨੁ **ਸਾਧ** ਕੈ ਸੰਗਿ।" (ਗੁਰਮੁੱਖਾਂ ਦੀ ਸੰਗਤ ਵਿਚ)

- ਗਉ **੫**, ਸੁਖ ੧, ੨:੯ (262)

(4) ਸਧਰ, ਸ਼ਿੱਕ, ਤਾਂਘ (ਸ਼ਬਦਾਰਥ/ ਦਰਪਣ), ਸ਼ਰਧਾ (ਸੰਥਿਆ), ਪੂਰਣਤਾ, ਕਮਾਲੀਅਤ (ਮਹਾਨਕੋਸ਼)

"ਕਬੀਰ ਜਉ ਤੁਹਿ **ਸਾਧ** ਪਿਰੰਮ ਕੀ ਸੀਸੁ ਕਾਟਿ ਕਰਿ ਗੋਇ।"

- ਸਲੋ **ਕਬ**, ੨੩੯:੧ (1377)

**ਸਾਧਉ** ----- (1) ਲਵਾਗਾਂ

"ਹਉ ਬੰਧਉ ਹਉ **ਸਾਧਉ** ਬੈਰੁ।"

- ਗਉ **੫**, ੭੮, ੩:੧ (178)

(2) ਕਾਬੂ ਕਰਾਂ

"ਕਵਨ ਜੋਗੁ ਕਾਇਆ ਲੇ **ਸਾਧਉ**।"

- ਗਉ **੫**, ੧੦੫, ੧:੨ (187)

(3) ਕਰਾਂ

"ਦਿਨਸੁ ਰੈਣਿ ਏਹ ਸੇਵਾ **ਸਾਧਉ**।"

- ਆਸਾ **੫**, ੮੪, ੪:੨ (391)

**ਸਾਧ ਸੰਗਾਇਆ** ਸਾਧ/ਉਤਮ ਪੁਰਸ਼ ਦੀ ਸੰਗਤ ਵਿਚ

"ਗੋਬਿਦੁ ਗਾਇਆ **ਸਾਧ ਸੰਗਾਇਆ** ਭਈ ਪੂਰਨ ਆਸਾ।"

- ਵਡ **੫**, ਛੰਤ ੩, ੩:੪ (578)

**ਹੋਰ ਰੂਪ:**

**ਸਾਧ-ਸੰਗਾਏ** -

"ਸੰਜੋਗਿ ਮਿਲਾਏ **ਸਾਧ-ਸੰਗਾਏ**।" (ਸਾਧ ਸੰਗਤ ਵਿਚ)

- ਕਾਨ **੫**, ੪੬, ੧:੧ (1307)

**ਸਾਧ ਸੰਗਾਤ** -- ਸਾਧ/ਗੁਰੂ ਦੀ ਸੰਗਤ

"ਨਾਨਕ ਪ੍ਰੀਤਿ ਲਗੀ ਤਿਨ੍ ਰਾਮ ਸਿਉ ਭੇਟਤ **ਸਾਧ ਸੰਗਾਤ**।"

- ਆਸਾ **੫**, ਛੰਤ ੪, ੧ਸ:੨ (454)

**ਸਾਧ ਸੰਗਾਰੇ** -- ਸਾਧ ਸੰਗਤ

"ਓਟ ਗਹੀ ਅਬ **ਸਾਧ ਸੰਗਾਰੇ**।"

- ਸੂਹੀ **੫**, ੧੫, ੨:੨ (740)

**ਸਾਧ ਸੰਗਿ** --- (1) ਸਾਧ/ਭਲੇ ਪੁਰਸ਼ਾਂ ਦੀ ਸੰਗਤ

"ਭਾਈ ਰੇ ਸੁਖੁ **ਸਾਧਸੰਗਿ** ਪਾਇਆ।"

- ਸਿਰੀ **੫**, ੭੨, ੧*:੧ (42)

**ਹੋਰ ਰੂਪ:**

**ਸਾਧ ਸੰਗੁ** –
“ਕਤਕਿ ਹੋਵੈ **ਸਾਧ ਸੰਗੁ** ਬਿਨਸਹਿ ਸਭੇ ਸੋਚ।”
– ਮਾਝ **੫**, ਬਾਰਾ ੯:੯ (135)

**ਸਾਧ ਸੰਗੇ** –
“ਮਿਲਿ **ਸਾਧ ਸੰਗੇ** ਨਾਮ ਰੰਗੇ ਮਨਿ ਲੋੜੀਦਾ ਪਾਇਆ।”
– ਆਸਾ **੫**, ਛੰਤ ੯, ੪:੪ (459)

**ਸਾਧਸੰਗੇਹੁ** –
“ਸਤਿ ਸਤਿ ਹਰਿ ਸਤਿ ਸੁਆਮੀ ਸਤਿ **ਸਾਧਸੰਗੇਹੁ**।”
– ਸਾਰ **੫**, ੧੧੪, ੨:੧ (1226)

**ਸਾਧਸੰਗੇਣ** –
“ਗੋਬਿੰਦ ਭਜਨ **ਸਾਧਸੰਗੇਣ** ਅਸਥਿਰੰ ਨਾਨਕ ਭਗਵੰਤ ਭਜਨਾਸਨੰ।”
– ਸਸ **੫**, ੧੨:੪ (1355)

**ਸਾਧ ਸੰਗੇਣਿ** –
“**ਸਾਧ ਸੰਗੇਣਿ** ਸਿਮਰੰਤਿ ਗੋਬਿੰਦ ਸਰਣਿ ਨਾਨਕ ਹਰਿ ਹਰਿ ਹਰੇ।”
– ਸਸ **੫**, ੫੫:੩ (1359)

**ਸਾਧਸੰਗੇਤ** –
“ਪੰਚ ਚੋਰ ਆਗੈ ਭਗੇ ਜਬ **ਸਾਧ ਸੰਗੇਤ**।”
– ਬਿਲਾ **੫**, ੩੯, ੨:੧ (810)

(2) ਗੁਰੂ ਦੀ ਸੰਗਤ
“**ਸਾਧਸੰਗਿ** ਪਾਈਐ ਨਿਧਿ ਨਾਮਾ।”
– ਗਉ **੫**, ੧੧੬, ੨:੧ (189)

**ਹੋਰ ਰੂਪ:**

**ਸਾਧਸੰਗੁ** –
“ਜਿਸੁ ਜਨ ਹੋਆ **ਸਾਧਸੰਗੁ** ਤਿਸੁ ਭੇਟੈ ਹਰਿ ਰਾਇਆ।”
– ਬਿਲਾ **੫**, ੪੬, ੧:੨ (812)

**ਸਾਧਹ** ----- ਸਾਧਾਂ (ਜਿੰਨਾਂ ਨੇ ਕਮਾਈ/ਸਾਧਨਾ ਕੀਤੀ ਹੈ) ਦੀ
“ਇਹੁ ਦਾਨੁ ਮਾਨੁ ਨਾਨਕੁ ਪਾਏ ਸੀਸੁ **ਸਾਧਹ** ਧਰਿ ਚਰਨੀ।”
– ਆਸਾ **੫**, ਛੰਤ ੫, ੪:੬ (456)

**ਸਾਧਹਿ** ----- (1) ਸਾਧਦੇ/ਕਰਦੇ ਰਹਿੰਦੇ ਹਨ
“ਲਾਖ ਤਪੀਸਰੁ ਤਪੁ ਹੀ **ਸਾਧਹਿ**।”
– ਵਡ **੫**, ੧, ੨:੨ (562)

(2) ਵਸ ਵਿਚ ਕਰਨਾ
“ਤੇਰੀ ਸਰਣਿ ਤੇਰੈ ਭਰਵਾਸੇ ਪੰਚ ਦੁਸਟ ਲੈ **ਸਾਧਹਿ**।”
– ਸੂਹੀ **੫**, ੫੭, ੩:੨ (750)

**ਸਾਧਹੁ** ----- (1) ਸਵਾਰੋ, ਰਾਸ ਕਰੋ
“ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ **ਸਾਧਹੁ**।”
– ਸੋਰ **੫**, ੭੬, ੧*:੨ (627)

(2) ਵਸ ਵਿਚ ਕਰੋ

"ਕਿਉ ਨ ਅਰਾਧਹੁ ਮਿਲਿ ਕਰਿ **ਸਾਧਹੁ** ਘਰੀ ਮੁਹਤਕ ਬੇਲਾ ਆਈ।"
- ਸਾਰ **੫**, ਛੰਤ ੧, ੨:੪ (1236)

**ਸਾਧਕ** ----- ਸਾਧਨਾ/ਅਭਿਆਸ ਕਰਨ ਵਾਲੇ, ਵੇਖੋ 'ਸਾਧਿਕ'
"**ਸਾਧਕ** ਸਿਧ ਸਗਲ ਮੁਨਿ ਹਾਰੇ।"
- ਗਉ **ਕਬ**, ੩੭, ੧:੧ (330)

**ਸਾਧਗੁਰ** ---- ਉਤਮ/ਸ੍ਰੇਸ਼ਟ/ਸਾਧੂ ਗੁਰੂ
"ਹਰਿ ਕੀਏ ਪਤਿਤ ਪਵਿਤ੍ਰ ਮਿਲਿ **ਸਾਧਗੁਰ** ਹਰਿ ਨਾਮੈ ਹਰਿ ਰਸੁ ਚਾਖਿਬਾ।"
- ਜੈਤ **੪**, ੪, ੧:੨ (697)

**ਸਾਧਨ** ----- (1) (ਸੰ. स्वा क ) ਸਤੀ ਸਵਿਤਰੀ, ਪਵਿੱਤਰ ਇਸਤਰੀ-ਇਸਤਰੀ (ਜੀਵ ਰੂਪੀ)
"**ਸਾਧਨ** ਨਾਵੈ ਬਾਹਰੀ ਅਵਗਣਵੰਤੀ ਰੋਇ।"
- ਸਿਰੀ **੩**, ੬੦, ੩:੪ (37)
"ਢਾਹਿ ਮੜੋਲੀ ਲੂਟਿਆ ਦੇਹੁਰਾ **ਸਾਧਨ** ਪਕੜੀ ਏਕ ਜਨਾ।" (ਜਿੰਦ ਰੂਪ ਇਸਤ੍ਰੀ)
- ਗਉ **੧**, ੧੪, ੩:੧ (155)
"**ਸਾਧਨ** ਸਬਦਿ ਸੁਹਾਈ ਪ੍ਰੇਮ ਕਸਾਈ ਅੰਤਰਿ ਪ੍ਰੀਤਿ ਪਿਆਰੀ।"
- ਵਡ **੩**, ਛੰਤ ੧, ੧:੫ (567)

**ਹੋਰ ਰੂਪ:**

**ਸਾਧਨਾ** -
"ਉਸਾਰਿ ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ **ਸਾਧਨਾ**।"
- ਗਉ **੧**, ੧੪, ੨:੧ (155)

(2) ਤਰੀਕਾ, ਢੰਗ, ਜੁਗਤ
"ਜੈਨ ਮਾਰਗ ਸੰਜਮ ਅਤਿ **ਸਾਧਨ**।"
- ਗਉ **੫**, ਸੁਖ ੩, ੨:੬ (265)
"ਜਪ ਤਪ ਸੰਜਮ ਕਰਮ ਸੁਖ **ਸਾਧਨ** ਤੁਲਿ ਨ ਕਛੂਐ ਲਾਹਿ।"
- ਸਾਰ **੫**, ੯੫, ੨:੧ (1222)

**ਹੋਰ ਰੂਪ:**

**ਸਾਧਨੰ** -
"ਅਨਿਕ **ਸਾਧਨੰ** ਨ ਸਿਧ´ਤੇ ਨਾਨਕ ਅਸਥੰਭੰ ਅਸਥੰਭੰ ਅਸਥੰਭੰ ਸਬਦ ਸਾਧ ਸ੍ਵਜਨਹ।"
- ਸਸ **੫**, ੧੭:੩ (1355)

(3) ਸਾਧਾਂ, ਸਾਧ ਜਨਾਂ, ਭਲੇ ਪੁਰਸ਼ਾਂ ਦਾ
"ਕਹੁ ਨਾਨਕ ਨਿਜ ਮਤੁ **ਸਾਧਨ** ਕਉ ਭਾਖਿਓ ਤੋਹਿ ਪੁਕਾਰਿ।"
- ਸੋਰ **੯**, ੮, ੨:੨ (633)
"**ਸਾਧਨ** ਕਾ ਸੰਗੁ ਸਾਧ ਸਿਉ ਗੋਸਟਿ ਹਰਿ **ਸਾਧਨ** ਸਿਉ ਲਿਵ ਲਾਉ।"
- ਸਾਰ **੫**, ੧, ੪:੧ (1202)

**ਸਾਧਨਾ** ----- (1) ਜੀਵ ਰੂਪੀ ਇਸਤਰੀ, ਵੇਖੋ 'ਸਾਧਨ' (1)
(2) ਯਤਨ
"ਇਸੁ ਦੇਹੀ ਕਉ ਬਹੁ **ਸਾਧਨਾ** ਕਰੈ।"

– ਗਉ **੫**, ਸੁਖ ੩, ੩:੫ (265)

**ਸਾਧਾ ------** (1) ਸਾਧ ਜਨਾਂ, ਭਲੇ ਪੁਰਸ਼ਾਂ ਵੇਖੋ 'ਸਾਧੀ'

"**ਸਾਧਾ** ਮਹਿ ਇਹ ਹਮਰੀ ਜਿੰਦੁ।"

– ਗਉ **੫**, ੯੧, ੩:੪ (183)

**ਹੋਰ ਰੂਪ:**

**ਸਾਧਾਇਆ** –

"ਗਹੀ ਓਟ **ਸਾਧਾਇਆ**।" (ਸਾਧਾਂ ਦੀ)

– ਸੂਹੀ **੫**, ੪੬, ੪:੧ (746)

(2) ਕੀਤਾ, ਸਾਧਿਆ, ਵੇਖੋ 'ਸਾਧੀ'

"ਅਨਜਾਨਤ ਕਿਛੁ ਇਨਹਿ ਕਮਾਨੋ ਜਪ ਤਪ ਕਛੂ ਨ **ਸਾਧਾ**।"

– ਗਉ **੫**, ੧੬੩, ੧:੧ (215)

**ਸਾਧਾਰਣੇ ----** ਸਧਾਰਦਾ/ਸੁਧਾਰਦਾ ਹੈ, ਵੇਖੋ 'ਸਾਧਾਰੁ'

"ਨਾਨਕ ਨਦਰੀ ਧਨ ਸੋਹਾਗਣਿ ਸਬਦੁ ਅਭ **ਸਾਧਾਰਣੇ**।"

– ਆਸਾ **੧**, ਛੰਤ ੧, ੩:੬ (436)

**ਸਾਧਾਰਣੁ ----** ਆਸਰਾ ਦੇਣ ਵਾਲਾ

"ਸੁੰਦਰ ਬਚਨ ਤੁਮ ਸੁਣਹੁ ਛਬੀਲੀ ਪਿਰੁ ਤੈਡਾ ਮਨ **ਸਾਧਾਰਣੁ**।"

– ਰਾਮ **੫**, ਵਾਰ ੬ਸ, **੫**, ੧:੨ (959)

ਹੋਰ ਵੇਖੋ 'ਸਾਧਾਰੈ'

**ਸਾਧਾਰਾ ----** ਆਸਰੇ-ਸਹਿਤ ਹੋਇਆ, ਆਸ਼ਰਿਤ ਹੋਇਆ

"ਤੁਝ ਹੀ ਪੇਖਿ ਪੇਖਿ ਮਨੁ **ਸਾਧਾਰਾ**।"

– ਸੂਹੀ **੫**, ੧੧, ੧:੨ (739)

**ਹੋਰ ਰੂਪ:**

**ਸਾਧਾਰਿਆ** –

"ਜਾ ਡਿਠਾ ਪੂਰਾ ਸਤਿਗੁਰੂ ਤਾਂ ਅੰਦਰਹੁ ਮਨੁ **ਸਾਧਾਰਿਆ**।" (ਆਸਰੇ ਸਹਿਤ, ਧੀਰਜ ਵਾਲਾ ਹੋ ਗਿਆ)

– ਗਉ **੪**, ਵਾਰ ੧੭:੩ (310)

**ਸਾਧਾਰੀ** –

"ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ **ਸਾਧਾਰੀ** ਜੀਉ।" (ਪ੍ਰੇਮ ਦੇ ਆਸਰੇ/ਸਹਿਤ ਹੋਈ)

– ਮਾਝ **੫**, ੧੧, ੪:੩ (98)

**ਸਾਧਾਰੀਆ** –

"ਮੋਹਨ ਲਾਲ ਅਨੂਪ ਸਰਬ **ਸਾਧਾਰੀਆ**।" (ਆਸਰੇ)

– ਗਉ **੫**, ਅਸ ੧੨, ੩:੧ (241)

**ਸਾਧਾਰੁ -----** (1) ਸੁਧਾਰਦਾ ਹੈ

"ਮੰਨੈ ਪਰਵਾਰੈ **ਸਾਧਾਰੁ**।"

– ਜਪੁ **੧**, ੧੫:੨ (3)

**ਸਾਧਾਰੈ** ----- ਆਸਰੇ ਸਹਿਤ, ਆਧਾਰ ਸਹਿਤ
"ਦੇਖਿ ਦਰਸਨੁ ਮਨੁ **ਸਾਧਾਰੈ** ਪਾਪ ਸਗਲੇ ਜਾਹਿ।"
- ਸਿਰੀ **੫**, ੯੪, ੩:੧ (51)

**ਸਾਧਿ** ------ (1) ਸੁਧਾਰ, ਠੀਕ ਕਰ, ਸੰਵਾਰ, ਵੇਖੋ 'ਸਾਧਿਆ' (1)
"ਪਹਿਲਾ ਧਰਤੀ **ਸਾਧਿ** ਕੈ ਸਚੁ ਨਾਮੁ ਦੇ ਦਾਣੁ।"
- ਸਿਰੀ **੧**, ੧੩, ੨:੨ (19)
"ਸਾਧਸੰਗਿ ਮਿਲਿ ਦੁਇ ਕੁਲ **ਸਾਧਿ**।" (ਸੰਵਾਰ ਲੈ)
- ਗਉ **੫**, ੧੯੬, ੪:੧ (199)
"ਧਰਤਿ ਕਾਇਆ **ਸਾਧਿ** ਕੈ ਵਿਚਿ ਦੇਇ ਕਰਤਾ ਬੀਉ।" (ਵਾਹ, ਸੰਵਾਰ ਕੇ)
- ਆਸਾ **੧**, ਵਾਰ ੧੦ਸ, **੧**, ੨:੬ (468)
(2) ਵਸ ਵਿਚ ਰਖ, ਸੰਜਮ ਵਿਚ ਰਖ, ਰੋਕ ਰੱਖ, ਵੇਖੋ 'ਸਾਧਿਆ' (3)
"ਨਉਮੀ ਨਵੈ ਦੁਆਰ ਕਉ **ਸਾਧਿ**।"
- ਗਉ **ਕਬ**, ਥਿਤੀ ੧੦:੧ (343)
(3) ਮੁਕਾ ਕੇ ਵੇਖੋ 'ਸਾਧੀਐ'
"ਮਾਰਗੁ ਬਿਖੜਾ **ਸਾਧਿ** ਗੁਰਮੁਖਿ ਹਰਿ ਦਰਗਹ ਸੋਭਾ ਪਾਈਐ।"
- ਬਿਹਾ **੫**, ਛੰਤ ੧, ੨:੩ (542)
('ਦਰਪਣ' ਇਥੇ ਵੀ 'ਸਾਧਿ' ਦੇ ਅਰਥ 'ਸੰਵਾਰ, ਸੁਹਣਾ ਬਣਾ ਕੇ' ਕਰਦਾ ਹੈ)
(4) ਕਰਕੇ (ਸੋਧਿ ਸਾਧਿ ਚੰਗੀ ਤਰ੍ਹਾ, ਵਿਚਾਰ ਕਰਕੇ)
"ਨਿੰਦਕ ਸੋਧਿ **ਸਾਧਿ** ਬੀਚਾਰਿਆ।"
- ਗੋਂਡ **ਰਵਿ**, ੨, ੪:੩ (875)

**ਸਾਧਿਓ** ----- ਜਿਤ ਲਿਆ, ਸਿਧ ਕੀਤਾ, ਵੇਖੋ 'ਸਾਧਿਆ' (2)
"ਭਾਉ ਭਗਤਿ ਗਾਇ ਗੁਣ ਗੋਬਿਦ ਜਮ ਕਾ ਮਾਰਗੁ **ਸਾਧਿਓ**।"
- ਦੇਵ **੫**, ੧੩, ੧:੨ (530)

**ਸਾਧਿਆ** ---- (1) ਸੁਧਾਰਿਆ, ਸੋਧਿਆ
"ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖ ਮੂੜ **ਸਾਧਿਆ**।"
- ਸਿਰੀ **੪**, ਵਾਰ ੧੭:੪ (90)
(2) ਜਿਤਿਆ
"ਗੁਰ ਕਿਰਪਾ ਤੇ ਦਲੁ **ਸਾਧਿਆ**।"
- ਗਉ **੫**, ੧੪੧*, ੨:੨ (210)
(3) ਵਸ ਵਿਚ/ਸੰਜਮ ਵਿਚ ਕਰਕੇ
"ਪਵਨੁ ਨ **ਸਾਧਿਆ** ਸਚੁ ਨ ਅਰਾਧਿਆ।"
- ਰਾਮ **੧**, ਸਿਗੋ ੬੨:੪ (945)

**ਸਾਂਧਿਆ** ---- ਨਿਸ਼ਾਨਾ ਬੰਨਿਆ, ਸ਼ਿਸ਼ਤ ਲਾਈ
"ਮੋਹ ਕੈ ਫਾਧਿ ਕਾਲ **ਸਰੁ** ਸਾਂਧਿਆ।"
- ਗਉ **ਕਬ**, ੩੦, ੧*:੨ (329)

**ਸਾਧਿਕ** ----- ਸਾਧਨਾ ਕਰਨ ਵਾਲੇ, ਅਭਿਆਸੀ
"ਕੋਟਿ ਤੇਤੀਸ ਸੇਵਕਾ ਸਿਧ **ਸਾਧਿਕ** ਦਰਿ ਖਰਿਆ।"

– ਸਿਰੀ **੫**, ੭੨, ੪:੧ (42)

**ਹੋਰ ਰੂਪ:**

**ਸਾਧਿਕਾ** –

"ਮੁਨਿ ਜਨ ਸੇਵਕ **ਸਾਧਿਕਾ** ਨਾਮਿ ਰਤੇ ਗੁਣਤਾਸੁ।"

– ਸਿਰੀ **੧**, ਅਸ ੭, ੬:੨ (57)

"ਇਕਿ ਗਿਰਹੀ ਸੇਵਕ **ਸਾਧਿਕਾ** ਗੁਰਮਤੀ ਲਾਗੇ।" (ਨੇਕੀ ਲਈ ਯਤਨਸ਼ੀਲ)

– ਆਸਾ **੧**, ਅਸ ੧੪, ੭:੧ (419)

**ਸਾਧਿਕੁ** –

"ਆਪੇ ਸਿਧ **ਸਾਧਿਕੁ** ਵੀਚਾਰੀ।"

– ਮਾਰੂ **੧**, ਸੋਲਾ ੨, ੧੦:੧ (1022)

**ਸਾਧਿਕੋ** –

"ਤੂੰ ਆਪੇ ਹੀ ਸਿਧ **ਸਾਧਿਕੋ** ਤੂੰ ਆਪੇ ਹੀ ਜੁਗ ਜੋਗੀਆ।"

– ਕਾਨ **੪**, ਵਾਰ ੧:੧ (1313)

**ਸਾਧੀ** ------ (1) ਸਾਧਾਂ/ਭਲੇ ਪੁਰਸ਼ਾਂ ਨੇ

"ਸਾਦੁ ਆਇਆ ਤਿਨ ਹਰਿ ਜਨਾਂ ਚਖਿ **ਸਾਧੀ** ਡਿਠਾ।"

– ਗਉ **੫**, ਵਾਰ ੧੩:੨ (321)

(2) ਕੀਤੀ

"ਜਿਹ ਨਰ ਰਾਮ ਭਗਤਿ ਨਹਿ **ਸਾਧੀ**।"

– ਗਉ **ਕਬ**, ੨੫, ੧*:੧ (328)

"ਜਿਹ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ।" (ਕੀਤੀ)

– ਸਾਰ **ਪਰ**, ੧, ੨:੨ (1253)

**ਹੋਰ ਰੂਪ:**

**ਸਾਧੀਐ** –

"ਜਪੁ ਤਪੁ ਸੰਜਮੁ **ਸਾਧੀਐ** ਤੀਰਥਿ ਕੀਚੈ ਵਾਸੁ।"

– ਸਿਰੀ **੧**, ੩, ਅਸ ੬, ੧:੧ (56)

(3) ਸੰਵਾਰੀ, ਵਸ ਵਿਚ ਕੀਤੀ

"ਤਪਸੀ ਕਰਿ ਕੈ ਦੇਹੀ **ਸਾਧੀ** ਮਨੂਆ ਦਹ ਦਿਸ ਧਾਨਾ।"

-ਮਾਰੂ **੫**, ੧੫, ੨:੧ (1003)

**ਸਾਧੀਐ** ---- (1) ਕੀਤੀ, ਵੇਖੋ 'ਸਾਧੀ' (2)

(2) ਕਾਬੂ ਕਰੀਏ/ਵਸ ਵਿਚ ਕਰੀਏ, ਵੇਖੋ 'ਸਾਧੇ'

"ਸੰਤਸੰਗਿ ਹਰਿ ਮਨਿ ਵਸੈ ਭਰਮੁ ਮਹੋ ਭਉ **ਸਾਧੀਐ।**"

– ਗਉ **੫**, ੧੪੪, ੧*:੨ (211)

(3) ਮੁਕਾ ਲਈਏ, ਸੰਵਾਰ ਲਈਏ

"ਜਮ ਪੰਥ ਬਿਖੜਾ ਅਗਨਿ ਸਾਗਰੁ ਨਿਮਖ ਸਿਮਰਤ **ਸਾਧੀਐ**।"

– ਗਉ **੫**, ਛੰਤ ੩, ੧:੪ (248)

"ਜੋਗ ਦਾਨ ਅਨੇਕ ਕਿਰਿਆ ਲਗਿ ਚਰਣ ਕਮਲਹ **ਸਾਧੀਐ**।"

– ਰਾਮ **੫**, ਛੰਤ ੩, ੧:੪ (925)

**ਸਾਧੁ** ------ (1) ਜਿੰਨ੍ਹਾਂ ਨੇ ਸਾਧਨਾਂ ਕੀਤੀ ਹੋਵੇ, ਭਲੇ ਪੁਰਸ਼, ਕਮਾਈ ਵਾਲਾ ਪੁਰਸ਼
"**ਸਾਧੁ** ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ।"
- ਸਿਰੀ **੧**, ਅਸ ੧੪, ੭:੧ (62)

**ਹੋਰ ਰੂਪ:**

**ਸਾਧੂ** –
"**ਸਾਧੂ** ਸਤਿਗੁਰੁ ਜੇ ਮਿਲੈ ਤਾਂ ਪਾਈਐ ਗੁਣੀ ਨਿਧਾਨੁ।"
- ਮਾਝ **੧**, ੧੮, ੧:੩ (21)

**ਸ਼ਾਧੂਆ** –
"ਮਾਘਿ ਮਜਨੁ ਸੰਗਿ **ਸਾਧੂਆ** ਧੂੜੀ ਕਰਿ ਇਸਨਾਨੁ।"
-ਮਾਝ **੫**, ਬਾਰਾ ੧੨:੧ ( 135)

(2) ਗੁਰੂ
"ਕਰਿ ਕਿਰਪਾ ਮੋਹਿ **ਸਾਧੁ** ਮਿਲਾਇਆ।"
- ਮਾਝ **੫**, ੧੨, ੪:੧ (98)

**ਹੋਰ ਰੂਪ:**

**ਸਾਧੂ** –
"ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ **ਸਾਧੂ** ਖੰਡਲ ਖੰਡਾ ਹੇ।"
- ਗਉ **੪**, ਸੋਲਾ ੪, ੧:੧ (13)

**ਸਾਧੇ** ------ (1) ਵਸ ਕੀਤੇ, ਕਾਬੂ ਕੀਤੇ
"ਸਾਧ ਕੈ ਸੰਗਿ ਉਨਿ ਭਉਜਲੁ ਤਰਿਆ ਸਗਲ ਦੂਤ ਉਨਿ **ਸਾਧੇ** ਜੀਉ।"
- ਮਾਝ **੫**, ੨੭, ੩:੩ (102)

**ਹੋਰ ਰੂਪ:**

**ਸਾਧੈ** –
"ਮਨੁ ਅਸਾਧੁ **ਸਾਧੈ** ਜਨੁ ਕੋਇ।"
- ਗਉ **੩**, ੨੫, ੩:੧ (159)

(2) ਕੀਤੇ
"ਬਹੁਤੁ ਉਰਧ ਤਪ ਸਾਧਨ **ਸਾਧੇ**।"
- ਗਉ **੫**, ੧੧੧*, ੨:੧ (202)

(3)ਚੰਗੇ ਬਣਾ ਲੈਂਦਾ ਹੈ, ਸੰਵਾਰ ਲੈਂਦਾ ਹੈ
"ਕਰਿ ਸੇਵਹੁ ਪੂਰਾ ਸਤਿਗੁਰੂ ਮੇਰੇ ਲਾਲ ਜੀਉ ਜਮ ਕਾ ਮਾਰਗੁ **ਸਾਧੇ** ਰਾਮ।"
- ਬਿਹਾ **੫**, ਛੰਤ ੧, ੨:੨ (542)

"ਕਾਰਜ ਸਗਲੇ **ਸਾਧੇ**।" (ਸੰਵਾਰੇ)
- ਸੋਰ **੫**, ੮੨, ੧:੧ (629)

**ਹੋਰ ਰੂਪ:**

**ਸਾਧੈ** –
"ਕਾਂਇਆ **ਸਾਧੈ** ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ।"
- ਸਿਰੀ **੩**, ੫੧, ੧:੧ (33)

"ਜੈਸੇ ਧਰਤੀ **ਸਾਧੈ** ਬਹੁ ਬਿਧਿ ਬਿਨੁ ਬੀਜੈ ਨਾਹੀ ਜਾਮੈ।" (ਤਿਆਰ ਕਰੇ)

– ਸਾਰ **੫**, ੧੧, ੨:੧ (1205)

(4) ਸਾਧੂ ਜਨ

"ਹਉਮੈ ਮਮਤਾ ਮੋਹੁ ਛੁਟਾ ਜਾ ਸੰਗਿ ਮਿਲਿਆ **ਸਾਧੇ**।"

– ਬਿਹਾ **੫**, ਛੰਤ ੧, ੨:੫ (542)

**ਹੋਰ ਰੂਪ:**

**ਸਾਧੋ** –

"**ਸਾਧੋ** ਮਨ ਕਾ ਮਾਨੁ ਤਿਆਗਉ।"

– ਗਉ **੯**, ੧, ੧*:੧ (219)

**ਸਾਨਥ** ----- (1) (ਸੰ. *ਸਾਨਰਥ*) ਨਿਸਫਲਤਾ ਸਹਿਤ (ਮਹਾਨਕੋਸ਼), ਸਾਥ (ਦਰਪਣ) ਸਾਕਾਹਾਰੀ (ਸ਼ਬਦਾਰਥ)

"ਤਜਿ ਸਾਰੰਗਧਰ ਭ੍ਰਮਿ ਤੂ ਭੂਲਾ ਮੋਹਿ ਲਪਟਿਓ ਦਾਸੀ ਸੰਗਿ **ਸਾਨਥ**।"

– ਮਾਰੂ **੫**, ੧੦, ੧*:੨ (1001)

(2) ਸਮੀਪਤਾ, ਸਹਾਇਤਾ

"ਬਿਖਮ ਗਾਰ੍ਹ ਕਰੁ ਪਹੁਚੈ ਨਾਹੀ ਸੰਤ **ਸਾਨਥ** ਭਏ ਲੂਟਾ।"

– ਸਾਰ **੫**, ੩੨, ੧:੨ (1210)

**ਸਾਨੁ** ------ ਵਾਂਗ

"ਤਿਸੁ ਵਿਚਿ ਭੁਖ ਬਹੁਤੁ ਨੈ **ਸਾਨੁ**।"

– ਗਉ **੧**, ੨, ੩:੨ (151)

**ਸਾਨੇਹੜੇ** ---- ਸੁਨੇਹੇ

"ਸਾਜਨ ਦੇਸਿ ਵਿਦੇਸੀਅੜੇ **ਸਾਨੇਹੜੇ** ਦੇਦੀ।"

– ਤੁਖਾ **੧**, ਛੰਤ ੪, ੩:੧ (1111)

**ਸਾਂਨ੍ਹਿਹਾ** ---- ਸੰਨ, ਪਾੜ

"ਆਈ ਮਸਟਿ ਜੜਵਤ ਕੀ ਨਿਆਈ ਜਿਉ ਤਸਕਰੁ ਦਰਿ **ਸਾਂਨ੍ਹਿਹਾ**।"

– ਸਾਰ **੫**, ੪, ੩:੨ (1203)

**ਸਾਪਨਿ** ----- (ਸੰ. *ਸਰਪ*) ਸਪ, ਵੇਖੋ 'ਸਾਪੁ' (2)

"ਸਾ **ਸਾਪਨਿ** ਹੋਇ ਜਗ ਕਉ ਖਾਈ।"

– ਗਉ **ਕਬ**, ੩੦, ੨:੨ (329)

**ਸਾਪੁ** ------ (1) ਸਰਾਪ

"ਜਰਾ ਮਰਾ ਤਾਪੁ ਸਿਰਤਿ **ਸਾਪੁ** ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ।"

– ਗਉ **੪**, ੫੧, ੪:੨ (168)

(2) ਸਪ

"ਵਰਮੀ ਮਾਰੀ **ਸਾਪੁ** ਨ ਮਰਈ ਨਾਮੁ ਨ ਸੁਨਈ ਡੋਰਾ।"

– ਆਸਾ **੫**, ੪੨, ੧*:੨ (381)

**ਸਾਬਤ** ----- (ਅ. ਸਾਬਤ) ਪੂਰਾ, ਮੁਕੰਮਲ, ਅਖੰਡ

"ਨਾਪਾਕ ਪਾਕੁ ਕਰਿ ਹਦੂਰਿ ਹਦੀਸਾ **ਸਾਬਤ** ਸੂਰਤਿ ਦਸਤਾਰ ਸਿਰਾ।"

– ਮਾਰੂ **੫**, ਸੋਲਾ ੧੨, ੨:੩ (1084)

**ਹੋਰ ਰੂਪ:**

**ਸਾਬਤਿ** –

"ਕਬੀਰ ਜਾਕੀ ਦਿਲ **ਸਾਬਤਿ** ਨਹੀ ਤਾ ਕਉ ਕਹਾਂ ਖੁਦਾਇ।"

– ਸਲੋ **ਕਬ**, ੧੮੫:੨ (1374)

**ਸਾਬਤੁ** –

"**ਸਾਬਤੁ** ਵਸਤੁ ਓਹੁ ਅਪਨੀ ਲਹੈ।"

– ਗਉ **੫**, ੮੯, ੧:੨ (182)

**ਸਾਬਤੁ** ----- (1) ਪੂਰੀ, ਅਖੰਡ, ਵੇਖੋ 'ਸਾਬਤ'

(2) ਸਾਂਭ ਰੱਖੀ ਹੈ (ਭਾਵ)

"ਰਾਮ ਨਾਮ ਧਨੁ ਸੰਚਿਆ **ਸਾਬਤੁ** ਪੂੰਜੀ ਰਾਸਿ।"

– ਸੂਹੀ **੪**, ਅਸ ੨, ੧੪:੧ (759)

(3) ਸਬੂਤ (ਟੁੱਟਾ ਨਾ) ਹੋਣਾ

"ਜਬ ਲਗੁ ਜੀਉ ਪਿੰਡੁ ਹੈ **ਸਾਬਤੁ** ਤਬ ਲਗਿ ਕਿਛੁ ਨ ਸਮਾਰੇ।"

– ਨਟ **੪**, ਅਸ ੩, ੪:੧ (981)

(4) ਸਹੀ ਸਲਾਮਤ

"ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ **ਸਾਬਤੁ** ਭਾਈ ਹੇ।"

– ਮਾਰੂ **੧**, ਸੋਲ ੫, ੪:੩ (1024)

**ਸਾਬਰੀ** ----- (ਅ. ਸਾਬਰ) ਸਬਰ ਵਾਲਾ

"ਸਬਰ ਅੰਦਰਿ **ਸਾਬਰੀ** ਤਨੁ ਏਵੈ ਜਾਲੇਨਿ੍।"

– ਸਲੋ **ਫਰ**, ੧੧੬:੧ (1384)

**ਸਾਬਾਸਿ** ---- (ਫਾ. ਸ਼ਾਬਾਸ਼) (1) ਸੋਭਾ, ਚੰਗੇ ਕੰਮ ਲਈ ਸ਼ਲਾਘਾ/ਪ੍ਰਸੰਨਤਾ ਵਾਚੀ ਸ਼ਬਦ, ਧੰਨ ਧੰਨ

"ਜਿਨੀ ਸਚੁ ਵਣੰਜਿਆ ਗੁਰਿ ਪੂਰੇ **ਸਾਬਾਸਿ**।"

– ਸਿਰੀ **੧**, ੧੧, ੪:੨ (18)

"ਗੁਰਮੁਖਿ ਜਿਨ੍ਹੀ ਜਾਣਿਆ ਤਿਨ ਕੀਚੈ **ਸਾਬਾਸਿ**।"

– ਸਿਰੀ **੧**, ੧੬, ੫:੧ (20)

"ਸਹਜਿ ਸੁਭਾਇ ਮਿਲੇ **ਸਾਬਾਸਿ**।" (ਸ਼ੋਭਾ)

– ਗਉ **੧**, ੧੧, ੨:੨ (154)

"ਜਾਂ ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਰਸਨੁ ਦੇਖਿ ਕਰਹਿ **ਸਾਬਾਸਿ**।" (ਧੰਨ ਧੰਨ)

– ਗਉ **੪**, ਵਾਰ ੧੦ਸ, **੪**, ੨:੩ (305)

**ਹੋਰ ਰੂਪ:**

**ਸਾਬਾਸੇ** –

"ਧਨੁ ਧੰਨੁ ਵਣਜਾਰਾ ਵਣਜੁ ਹੈ ਗੁਰੁ ਸਾਹੁ **ਸਾਬਾਸੇ**।"

– ਆਸਾ **੪**, ਛੰਤ ੧੭, ੧:੩ (449)

(2) ਅਸੀਸ (ਭਾਵ)

"ਜਨ ਨਾਨਕ ਹਰਿ ਸਰਣਾਗਤੀ ਹਰਿ ਮੇਲੇ ਗੁਰ **ਸਾਬਾਸਿ**।"

– ਗਉ **੪**, ਵਾਰ ੩ਸ, **੪**, ੨:੨ (301)

(3) ਧੰਨ ਹਨ, ਸਲਾਹਣ ਯੋਗ ਹਨ

"ਨਾਨਕ ਸੇ **ਸਾਬਾਸਿ** ਜਿਨੀ ਗੁਰ ਮਿਲਿ ਇਕੁ ਪਛਾਣਿਆ।"

– ਗਉ **੫**, ਵਾਰ ਪਸ, **੫**, ੨:੨ (319)

"ਸੋ ਧੰਨੁ ਗੁਰੂ **ਸਾਬਾਸਿ** ਹੈ ਹਰਿ ਦੇਇ ਸਨੇਹਾ।"

– ਤਿਲੰ **੪**, ਅਸ ੨, ੧੨:੧ (726)

**ਹੋਰ ਰੂਪ:**

**ਸਾਬਾਸੈ** –

"ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ **ਸਾਬਾਸੈ** ਧੁਰਿ ਪਾਇਆ ਕਿਰਤੁ ਜੁੜੰਦਾ।"

– ਵਡ **੪**, ਘੋੜੀ ੧, ੪:੩ (575)

(4) ਧੰਨਵਾਦ/ਕਰਤਗਤਾ ਭਾਵ

"ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ **ਸਾਬਾਸਿ**।"

– ਆਸਾ **੧**, ਵਾਰ ੨੨:੫ (474)

**ਸਾਂਬਾਹਾ** ---- ਇਕੱਠ

"ਲਸਕਰ ਜੋੜੇ ਕੀਆ **ਸਾਂਬਾਹਾ**।"

– ਆਸਾ **੫**, ੯੬, ੨:੩ (392)

(ਸਾਂਬਾਹਾ ਪਾਠ 'ਸ਼ਬਦਾਰਥ' ਦੀ ਦਸੰਬਰ, 1979 ਛਾਪ ਦਾ ਹੈ। ਹੁਣ ਇਸ ਸ਼ਬਦ ਨੂ 'ਸੰਬਾਹਾ' ਕਰ ਦਿਤਾ ਗਿਆ ਹੈ)

**ਸਾਬੀਸ** ----- ਸਾਬਾਸ਼

"ਜਨ ਨਾਨਕ ਅੰਮ੍ਰਿਤ ਪੀਆ ਗੁਰਮਤੀ ਧਨੁ ਧੰਨੁ ਧਨੁ ਧੰਨੁ ਧੰਨੁ ਗੁਰੂ **ਸਾਬੀਸ**।"

– ਕਾਨ **੪**, ੮, ੨:੨ (1297)

**ਸਾਬੁਨਿ** ----- ਖਾਰ ਤੇ ਥੰਧਿਆਈ ਨਾਲ ਬਣਾਇਆ ਪਦਾਰਥ ਜੋ ਕਪੜੇ ਤੇ ਸਰੀਰ ਤੋਂ ਮੈਲ ਲਾਹੁਣ ਲਈ ਵਰਤਿਆ ਜਾਂਦਾ ਹੈ; ਸਾਬਣ

"ਜਿਉ **ਸਾਬੁਨਿ** ਕਾਪਰ ਊਜਲ ਹੋਤ।"

– ਰਾਮ **੫**, ਅਸ ੪, ੫:੩ (914)

**ਹੋਰ ਰੂਪ:**

**ਸਾਬੁਨੁ** –

"ਮੈਲੁ ਕੀਨੋ **ਸਾਬੁਨੁ** ਸੁਧੁ।"

– ਰਾਮ **੫**, ੫੪, ੨:੨ (900)

**ਸਾਬੂਣੁ** –

"ਦੇ **ਸਾਬੂਣੁ** ਲਈਐ ਓਹੁ ਧੋਇ।"

– ਜਪੁ **੧**, ੨੦:੪ (4)

**ਸਾਬੂਣੈ** –

"ਕਕੈ ਕੇਸ ਪੁੰਡਰ ਜਬ ਹੂਏ ਵਿਣੁ **ਸਾਬੂਣੈ** ਉਜਲਿਆ।"

– ਆਸਾ **੧**, ਪਟੀ, ੫:੧ (432)

**ਸਾਬੂਰੀ** ----- (ਅ. ਸੁਬੂਰ) ਸਬਰ

"ਅਵਲਿ ਸਿਫਤਿ ਦੂਜੀ **ਸਾਬੂਰੀ**।"

– ਮਾਰੂ **੫**, ਸੋਲਾ ੧੨, ੯:੧ (1084)

**ਸਾਭ** ------ ਸਭ, ਸਾਰੇ
"ਪੂਰਨ ਭਏ ਮਨੋਰਥ **ਸਾਭ**।"
- ਰਾਮ **੫,** ੨੮, ੨:੨ (891)

**ਸਾਭਾ** ------ (1) ਸਾਂਭ, ਸ਼ਰਨ, ਓਟ ਵਿਚ
"ਕਹੁ ਰਵਿਦਾਸ ਪਰਉ ਤੇਰੀ **ਸਾਭਾ**।"
- ਗਉ **ਰਵਿ**, ੧, ੩:੧ (345)

**ਸਾਮ** ------ (1) ਸ਼ਰਨ, ਓਟ, ਪਨਾਹ, ਵੇਖੋ 'ਸਾਮ੍ਹੈ'
"ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ **ਸਾਮ**।"
- ਮਾਝ **੫,** ਬਾਰਾ ੧:੨ (133)

(2) ਹਿੰਦੂਆਂ ਦੇ ਧਾਰਮਿਕ ਗ੍ਰੰਥ ਵੇਦਾਂ ਵਿਚ ਤੀਜਾ ਵੇਦ
"**ਸਾਮ** ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ।"
- ਆਸਾ **੧,** ਵਾਰ ੧੩ਸ, **੧,** ੨:੧ (470)

**ਸਾਮਗਰੀ** ---- ਸਾਮਾਨ, ਵੇਖੋ 'ਸਮਗਰੀ'
"ਇਕਸੈ ਦੀ **ਸਾਮਗਰੀ** ਇਕਸੈ ਦੀ ਹੈ ਰੀਤਿ।"
- ਸਿਰੀ **੫,** ੭੫, ੪:੨ (44)

"ਸਚੁ ਤੇਰੀ **ਸਾਮਗਰੀ** ਸਚੁ ਤੇਰਾ ਦਰਬਾਰਾ।" (ਪਦਾਰਥ)
- ਸੂਹੀ **੫,** ੪੭, ੨:੧ (746)

**ਸਾਮਾਨ** ----- ਬਰਾਬਰ, ਇਕੋ ਜਿਹਾ ਵੇਖੋ 'ਸਮਾਨ' (3)
"ਬਿਆਪਿਕ ਰਾਮ ਸਗਲ **ਸਾਮਾਨ**।"
- ਗਉ **ਕਬ,** ਥਿਤੀ ੧੪:੪ (344)

**ਹੋਰ ਰੂਪ:**

**ਸਾਮਾਨਿ –**
"ਜਾਂ ਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰਸਾਲਾ ਸਪਤ ਲੋਕ **ਸਾਮਾਨਿ** ਪੂਰੀਅਲੇ।"
- ਮਲਾ **ਨਾਮ,** ੧, ੧:੧ (1292)

**ਸਾਮ੍ਾਰਹਿ** --- ਸੰਭਾਲਦੇ/ਯਾਦ ਕਰਦੇ ਹਨ
"ਕਰਹਿ ਅਰਦਾਸਿ ਬਹੁਤੁ ਬੇਨੰਤੀ ਨਿਮਖ ਨਿਮਖ **ਸਾਮ੍ਾਰਹਿ**।"
- ਸਾਰ **੫,** ੩੪, ੧*:੧ (1211)

**ਸਾਮ੍ਣੇ** ----- ਸਾਹਮਣੇ
"ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ **ਸਾਮ੍ਣੇ**।"
- ਸੂਹੀ **੪,** ਅਸ ੨, ੧:੨ (758)

**ਸਾਮ੍ਹੈ** ------ ਸ਼ਰਨ, ਓਟ
"ਹਉ ਆਇਆ **ਸਾਮ੍ਹੈ** ਤਿਹੰਡੀਆ।"
- ਸਿਰੀ **੫,** ਅਸ ੨੯, ੫:੧ (73)

**ਸਾਰ** ------ (1) ਲੋਹਾ, ਵੇਖੋ 'ਸਾਰੁ'

"ਅਸੰਖ ਸੂਰ ਮੁਹ ਭਖ **ਸਾਰ**।" (ਭਾਵ ਤਲਵਾਰ)

- ਜਪੁ **੧,** ੧੭:੭ (4)

"ਸਿਮਰਤ ਨਾਨਕ ਤਰੇ **ਸਾਰ**।"

- ਮਾਲੀ **੫,** ੩, ੪:੪ (987)

**ਹੋਰ ਰੂਪ:**

**ਸਾਰੰ –**

"ਮੁਖਿ ਝੂਠੁ ਬਿਭੂਖਨ **ਸਾਰੰ**।"

- ਸਸ **੧,** ੧:੩ (1354)

(2) ਕਦਰ, ਮੁੱਲ

"ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ **ਸਾਰ** ਨਹੀਂ ਮੂਲਿ ਪਾਈ।"

- ਸਿਰੀ **੧,** ੨੭, ੨:੧ (24)

"ਤਿਸੁ ਸਹ ਕੀ ਮੈ **ਸਾਰ** ਨ ਜਾਣੀ।"

- ਆਸਾ **੧,** ੨੭, ੧:੨ (357)

(3) ਸੰਭਾਲ, ਵੇਖੋ 'ਸਾਰਾ' (1) ਸਾਰਿ (1)

"ਜਿਨਿ ਕਰਿ ਕਾਰਣੁ ਧਾਰਿਆ ਸੋਈ **ਸਾਰ** ਕਰੇਇ।" (ਖਬਰ ਲੈਂਦਾ, ਸੰਭਾਲ ਕਰਦਾ)

- ਸਿਰੀ **੩,** ੬੦, ੨:੧ (37)

"ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ **ਸਾਰ**।" (ਖਬਰਗੀਰੀ, ਸੰਭਾਲ)

- ਸਲੋ **ਫਰ,** ੧੧੦:੨ (1383)

**ਹੋਰ ਰੂਪ:**

**ਸਾਰਈ –**

"ਅੰਦਰਿ ਨਾਮੁ ਨਿਧਾਨੁ ਸਦਾ ਗੁਣ **ਸਾਰਈ**।" (ਸੰਭਾਲਦੇ ਹਨ)

- ਸਲੋ **੫,** ੬:੨ (1425)

(ਮਹਾਨ ਕੋਸ਼ ਇਸ ਦੇ ਅਰਥ ਬਿਆਨ ਕਰਨਾ ਕਰਦਾ ਹੈ)

(4) ਉਤਮ, ਸ੍ਰੇਸ਼ਟ – ਵੇਖੋ ਸਾਰਾ (5) ਸਾਰੀ (1) ਸਾਰੁ (2)

"ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ **ਸਾਰ**।"

- ਸਿਰੀ **੫,** ੯੫, ੩:੧ (51)

"ਜਿਨਿ ਪੀਆ **ਸਾਰ** ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ।" (ਅਸਲ ਉਤਮ)

- ਬਿਲਾ **ਰਵਿ,** ੨, ੨:੨ (858)

**ਹੋਰ ਰੂਪ:**

**ਸਾਰਈ –**

"ਗੁਰਮੁਖਿ ਹਰਿ ਗੁਣ ਗਾਇ ਸਹਜਿ ਸੁਖੁ **ਸਾਰਈ**।"

- ਸਲੋ **੫,** ੬:੫ (1425)

(ਮਹਾਨਕੋਸ਼ ਇਸ ਦੇ ਅਰਥ ਪ੍ਰਾਪਤ  ਕਰਨਾ, ਕਰਦਾ ਹੈ, ਵੇਖੋ 'ਸਾਰਣਾ')

(5) ਅਸਲੀਅਤ, ਪਛਾਣ

"ਪਾਪ ਪੁੰਨ ਕੀ **ਸਾਰ** ਨ ਜਾਣੀ।"

- ਮਾਝ **੩,** ਅਸ ੨, ੫:੧ (110)

"ਮਨ ਕੀ **ਸਾਰ** ਨ ਜਾਣਨੀ ਹਉਮੈ ਭਰਮਿ ਭੁਲਾਇ।"

- ਸੋਰ **੪,** ਵਾਰ ੬ਸ, **੩,** ੨:੬ (645)

(6) ਸੂਝ, ਸਮਝ

"ਪੜਿ ਪੜਿ ਪੰਡਿਤ ਮੋਨੀ ਥਕੇ ਚਉਥੇ ਪਦ ਕੀ **ਸਾਰ** ਨ ਪਾਵਣਿਆ।"

- ਮਾਝ **੩,** ਅਸ ੧੩, ੫:੩ (117)

"ਕਰਮ ਧਰਮ ਕੀ **ਸਾਰ** ਨ ਜਾਣੈ ਸੁਰਤਿ ਮੁਕਤਿ ਕਿਉ ਪਾਈਐ।"

- ਆਸਾ **੧,** ਛੰਤ ੩, ੧:੫ (437)

(7) ਮਾਤਰ, ਭਰ

"ਛਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ **ਸਾਰੁ**।"

- ਗਉ **੫,** ਬਾਅ ੨੧ਸ:੧ (254)

(8) ਨਿਚੋੜ, ਸਿਧਾਂਤ

"**ਸਾਰ** ਭੂਤ ਸਤਿ ਹਰਿ ਕੋ ਨਾਉ।"

- ਗਉ **੫,** ਸੁਖ ੧੯, ੬:੯ (289)

(9) ਖਬਰ (ਮਨਸ਼ਾ)

"ਸਤਿਗੁਰ ਕੇ ਜੀਅ ਕੀ **ਸਾਰ** ਨ ਜਾਪੈ ਕਿ ਪੂਰੈ ਸਤਿਗੁਰ ਭਾਵੈ।"

- ਗਉ **੪,** ਵਾਰ ੩੩ਸ, **੪,** ੨:੧ (317)

(10) ਕਰ ਲੈ, ਸਾਰ ਲੈ

"ਜੋ ਕਿਛੁ ਕਰਹਿ ਸੋਈ ਅਬ **ਸਾਰ**।"

- ਭੈਰ **ਕਬ,** ੯, ੩:੩ (1159)

**ਹੋਰ ਰੂਪ:**

**ਸਾਰਉ –**

"ਕਿਛੁ ਭੀ ਖਰਚੁ ਤੁਮਾਰਾ **ਸਾਰਉ**।" (ਪ੍ਰਬੰਧ ਕਰਾਂਗਾ) ਪੂਰਾ ਕਰਾਂਗਾ

- ਸੂਹੀ **ਕਬ,** ੩, ੨:੩ (792)

(11) ਫੈਸਲਾ, ਨਿਰਣਾ, ਨਿਬੇੜਾ

"ਕਰਣੀ ਉਪਰਿ ਹੋਵਗਿ **ਸਾਰ**।"

- ਬਸੰ ੩, ੪:੨ (1169)

(12) ਸੰਵਾਰਦਾ ਹੈ

"ਈਤ ਊਤ ਪ੍ਰਭ ਕਾਰਜ **ਸਾਰ**।"

- ਬਸੰ **੫,** ੧੧, ੩:੪ (1183)

**ਸਾਰਈ** ----- (1) ਸੰਭਾਲਦਾ ਹੈ, ਵੇਖੋ 'ਸਾਰ' (3)
(2) ਸ੍ਰੇਸ਼ਟ, ਉਤਮ, ਵੇਖੋ 'ਸਾਰ' (4)

**ਸਾਰਏ** ----- ਕਰਦਾ ਹੈ

"ਭੈ ਕਾਟਿ ਨਿਰਭਉ ਤਰਹਿ ਦੁਤਰੁ ਗੁਰਿ ਮਿਲਿਐ ਕਾਰਜ **ਸਾਰਏ**।"

- ਤੁਖਾ **੧,** ਛੰਤ ੬, ੩:੫ (1113)

**ਸਾਰਹਿ** ----- ਸੰਭਾਲਦੇ/ਚੇਤੇ ਕਰਦੇ ਹਨ

"ਤੇ ਕਬਹੁ ਨ ਹਾਰਹਿ ਹਰਿ ਹਰਿ ਗੁਣ **ਸਾਰਹਿ** ਤਿਨ ਜਮੁ ਨੇੜਿ ਨ ਆਵੈ।"

- ਆਸਾ **੧,** ਛੰਤ ੪, ੨:੩ (438)

**ਸਾਰ ਹੇ** ----- ਜੇ ਤੂੰ ਪਾ ਲਵੇਂ

"ਗੁਣ ਗਾਇ ਰਾਮ ਰਸਾਇ ਰਸੀਅਹਿ ਗੁਰ ਗਿਆਨ ਅੰਜਨੁ **ਸਾਰ ਹੇ**।"

- ਤੁਖਾ **੧**, ਛੰਤ ੬, ੩:੩ (1113)

**ਸਾਰਖਾ** ----- (ਸੰ. *ਸਦ੍ਰਿਸ਼*) ਵਰਗਾ, ਬਰਾਬਰ ਦਾ - ਇਥੇ 'ਸਾਰਖਾ' ਗਿਆਨੁ' ਦੇ ਅਰਥ ਹਨ ਅਸਲ/ਸ੍ਰੇਸ਼ਟ ਗਿਆਨ

"ਜਾ ਕੈ ਘਰਿ ਈਸਰੁ ਬਾਵਲਾ ਜਗਤ ਗੁਰੂ ਤਤ **ਸਾਰਖਾ** ਗਿਆਨੁ ਭਾਖੀਅਲੇ।"

- ਸਾਰ **ਨਾਮ** ੧, ੨:੨ (1292)

**ਹੋਰ ਰੂਪ:**

**ਸਾਰਖੇ -**

"ਤੇ ਘਰ ਮਰਹਟ **ਸਾਰਖੇ** ਭੂਤ ਬਸਹਿ ਤਿਨ ਮਾਹਿ।" (ਵਰਗਾ)

- ਸਲੋ **ਕਬ**, ੧੯੨;੨ (1374)

**ਸਾਰੰਗ** ----- (ਸੰ. *ਸਾਰ* ) ਹਾਥੀ

"**ਸਾਰੰਗ** ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ।"

- ਵਡ **੧**, ਛੰਤ ੨, ੮:੪ (567)

**ਸਾਰੰਗਧਰ** ---ਧਰਤੀ ਦਾ ਆਸਰਾ, ਵਾਹਿਗੁਰੂ

"ਤਜਿ **ਸਾਰੰਗਧਰ** ਭ੍ਰਮਿ ਤੂ ਭੂਲਾ ਮੋਹਿ ਲਪਟਿਓ ਦਾਸੀ ਸੰਗਿ ਸਾਨਥ।"

- ਮਾਰੂ **੫**, ੧੦, ੧*:੨ (1001)

**ਸਾਰੰਗਪਾਣਿ** -- (ਸੰ. *ਸਾਰ ਪਾਣਿ*) ਜਿਸ ਦੇ ਹਥ ਵਿਚ ਧਨੁੱਸ਼ ਹੈ (ਵਿਸ਼ਨੂ) ਪ੍ਰਿਥਵੀ ਜਿਸ ਦੇ ਹੱਥ ਵਿਚ ਹੈ। ਜਿਸ ਦੇ ਹੱਥ ਰੋਜੀ ਹੈ, ਵਾਹਿਗੁਰੂ

"ਅਲਗਉ ਜੋਇ ਮਧੂਕੜਉ **ਸਾਰੰਗਪਾਣਿ** ਸਬਾਇ।"

- ਮਾਰੂ **੩**, ਵਾਰ ੧੨ਸ, **੧**, ੨:੧ (1090)

**ਸਾਰੰਗਪਾਣੀ -**

"ਸਾਧਸੰਗਿ ਮਿਲੇ **ਸਾਰੰਗਪਾਣੀ**।"

- ਮਾਝ **੫**, ੪੭, ੪:੨ (108)

**ਸਾਰਗਪਾਨ -**

"ਕੁਲ ਜਨ ਮਧੇ ਮਿਲੵਿੋ **ਸਾਰਗਪਾਨ** ਰੇ।"

- ਧਨਾ **ਤ੍ਰਿਲੋ**, ੧, ੧:੨ (695)

**ਸਾਰਣਾ** ----- ਸੰਭਾਲਣਾ

"ਆਪਿ ਉਪਾਏ ਰਚਿਓਨੁ ਪਸਾਰਾ ਆਪੇ ਘਟਿ ਘਟਿ **ਸਾਰਣਾ**।"

- ਮਾਰੂ **੫**, ਸੋਲਾ ੬, ੩:੩ (1076)

('ਮਹਾਨਕੋਸ਼' ਇਸ ਦੇ ਅਰਥ ਪ੍ਰੇਰਣਾ, ਚਲਾਉਣਾ ਕਰਦਾ ਹੈ)

**ਸਾਰਤਾ** ----- (ਅ. ਸ਼ਾਰਤ) ਇਸ਼ਾਰਾ, ਸੈਨਤ

"ਦੇਇ ਬੁਝਾਰਤ **ਸਾਰਤਾ** ਸੇ ਅਖੀ ਡਿਠੜਿਆ।"

- ਗਉ **੫**, ੧੬੯, ੨:੧ (218)

**ਸਾਰਥਿ** ----- ਅਰਥ (ਧਨ) ਸਹਿਤ, ਮਾਲ ਧਨ ਸਹਿਤ

"ਗਰਬੁ ਨਿਵਾਰਿ ਮਿਲੈ ਪ੍ਰਭੁ **ਸਾਰਥਿ**।"

- ਰਾਮ **੧**, ਅਸ ੪, ੩:੩ (904)

**ਸਾਰਥੀ** ----- ਰੱਥ ਵਾਲਾ, ਕ੍ਰਿਸ਼ਨ ਭਾਵ ਵਾਹਿਗੁਰੂ
"ਸੰਖ ਚਕ੍ਰ ਗਦਾ ਹੈ ਧਾਰੀ ਮਹਾ **ਸਾਰਥੀ** ਸਤਸੰਗਾ।"
- ਮਾਰੂ **੫,** ਸਲੋ ੧੧, ੧੦:੩ (1082)

**ਸਾਰਦ** ----- (1) ਤੂੰਬਿਆਂ ਨੂ ਜੋੜਨ ਵਾਲੀ ਡੰਡੀ
"ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ **ਸਾਰਦ** ਸਾਜੀ।"
- ਗਉ **ਕਬ,** ੫੩, ੩:੧ (335)

(2) ਸ਼ਾਰਦਾ, ਸਰਸਵਤੀ ਦੇਵੀ
"ਨਾਰਦ **ਸਾਰਦ** ਕਰਹਿ ਖਵਾਸੀ।"
- ਆਸਾ **ਕਬ,** ੧੩, ੨:੧ (478)

**ਸਾਰਦੂਲੁ** ---- ਸ਼ੇਰ
"ਗਊ ਕਉ ਚਾਰੇ **ਸਾਰਦੂਲੁ**।"
- ਰਾਮ **੫,** ੫੦, ੧:੧ (898)

**ਸਾਰਦੇ** ----- ਬਿਆਨ ਕਰਦੇ, ਚਿਤਵਦੇ
"ਆਠ ਪਹਰ ਗੁਣ **ਸਾਰਦੇ** ਰਤੇ ਰੰਗਿ ਅਪਾਰ।"
- ਸਿਰੀ **੫,** ੮੧, ੪:੩ (43)

**ਸਾਰਨ** ----- ਸ਼ਰਨੀਂ
"ਇਨ ਤੇ ਕਾਢਿ ਲੇਹੁ ਮੇਰੇ ਸੁਆਮੀ ਹਾਰਿ ਪਰੇ ਤੁਮ **ਸਾਰਨ**।"
- ਬਿਲਾ **੫,** ੮੩, ੨:੧ (820)

**ਸਾਰਨਾ** ----- ਪੇਸ਼ ਕਰਨੀ/ਪਹੁੰਚਾਉਣੀ ਹੈ
"ਸੂਖ ਦੂਖ ਇਸੁ ਮਨ ਕੀ ਬਿਰਥਾ ਤੁਮ ਹੀ ਆਗੈ **ਸਾਰਨਾ**।"
- ਰਾਮ **੫,** ਅਸ ੫, ੬:੧ (915)

**ਸਾਰ ਭੂਤ** --- (ਸਾਰ-ਅਸਲ, ਭੂਤ-ਰੂਪ), ਸਿਧਾਂਤ, ਨਿਚੋੜ
"ਰਾਮ ਰਾਮ **ਸਾਰ ਭੂਤ** ਨਾਨਕ ਤਤੁ ਬੀਚਾਰੇ।"
- ਸਾਰ **੫,** ੧੩੩, ੨:੪ (1230)

**ਸਾਰਾ** ------ (1) ਖਬਰ, ਸਾਰ/ਲੈਂਦਾ, ਸੰਭਾਲਦਾ
"ਆਪੇ ਬਖਸਿ ਕਰੇ ਜੀਅ **ਸਾਰਾ**।"
- ਮਾਝ **੫,** ੪੧, ੨:੨ (106)

(2) ਜਿਉ ਗਾਈ ਕਉ ਗੋਇਲੀ ਰਾਖਹਿ ਕਰਿ **ਸਾਰਾ**।" (ਸੰਭਾਲ ਕੇ)
- ਗਉ **੧,** ਅਸ ੧੭, ੧:੧ (228)

(2) ਖਬਰ, ਸਾਰ
"ਮਨਮੁਖ ਅੰਧੇ ਸੁਧਿ ਨ **ਸਾਰਾ**।"
- ਮਾਝ **੩,** ਅਸ ੭, ੨:੨ (113)

(3) ਅਸਲ
"ਭੈ ਬਿਨਸੇ ਆਤਮ ਸੁਖ **ਸਾਰਾ**।"
- ਗਉ **੫,** ੧੧੩*, ੨:੨ (202)

(4) ਗ੍ਰਹਿਣ ਕਰਨ/ਧਾਰਨ ਕਰਨ ਨਾਲ

"ਜਿਹਵਾ ਸੂਚੀ ਹਰਿ ਰਸ **ਸਾਰਾ**।"

- ਗਉ **੧**, ਅਸ ੮, ੨:੨ (224)

"ਅੰਤਰਿ ਗਿਆਨੁ ਮਹਾ ਰਸੁ **ਸਾਰਾ**।" (ਗ੍ਰਹਿਣ ਕਰਨਾ, ਮਾਨਣਾ ਹੈ)

- ਆਸਾ **੧,** ਅਸ ੧, ੫:੧ (411)

(5) ਸ੍ਰੇਸ਼ਟ

"ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ **ਸਾਰਾ**।"

- ਗਉ **੫,** ਛੰਤ ੨, ੧:੬ (248)

(6) ਸਭ, ਪੂਰਨ

"**ਸਾਰਾ** ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ।"

- ਗਉ **੪,** ਵਾਰ ੯ਸ, **੪,** ੨:੧ (304)

(7) ਕਦਰ

"ਮਨਮੁਖ ਹੁਕਮੁ ਨ ਜਾਣਹਿ **ਸਾਰਾ**।"

- ਮਾਰੂ **੩,** ਸੋਲਾ ੧੦, ੧੨:੨ (1054)

**ਸਾਰਾਨ** ----- ਸ਼ਰਨ, ਓਟ

"ਦੀਨ ਬੰਧਰੋ ਦਾਸ ਦਾਸਰੋ ਸੰਤਹ ਕੀ **ਸਾਰਾਨ**।"

- ਸਾਰ **੫,** ੫੮, ੨:੧ (1215)

**ਸਾਰਿ** ------ (1) ਸੰਭਾਲਦੇ ਹੋਏ, ਸਮਝ ਕੇ, ਚੇਤੇ ਕਰਕੇ

"ਮੂੜੈ ਰਾਮੁ ਜਪਹੁ ਗੁਣ **ਸਾਰਿ**।"

- ਸਿਰੀ **੧,** ੧੪, ੧*:੧ (19)

"ਹਉ ਜੀਵਾ ਗੁਣ **ਸਾਰਿ** ਅੰਤਰਿ ਤੂ ਵਸੈ।"

- ਸੂਹੀ **੧**, ੩, ੩:੧ (751-52)

(2) ਉਚਾਰਣ/ਬਿਆਨ ਕਰ

"ਮਨ ਰੇ ਅਹਿਨਿਸਿ ਹਰਿ ਗੁਣ **ਸਾਰਿ**।"

- ਸਿਰੀ **੧,** ੨੦, ੧*:੧ (21)

(3) ਸੰਵਾਰ ਕੇ, ਪੂਰਾ ਕਰਕੇ

"ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ **ਸਾਰਿ**।"

- ਸਿਰੀ **੧,** ਅਸ ੬, ੩:੨ (56)

"ਸਦਾ ਸਰਣਾਈ ਤਿਸ ਕੀ ਜਿਉ ਭਾਵੈ ਤਿਉ ਕਾਰਜੁ **ਸਾਰਿ**।" (ਪੂਰਾ ਕਰ/ਸੰਵਾਰ)

- ਆਸਾ **੩,** ਅਸ ੩੬, ੮:੨ (430)

**ਹੋਰ ਰੂਪ:**

**ਸਾਰਿਆ –**

"ਪ੍ਰਭਿ ਆਪਿ ਲੀਏ ਸਮਾਇ ਸਹਿਜ ਸੁਭਾਇ ਭਗਤ ਕਾਰਜ **ਸਾਰਿਆ**।" (ਪੂਰਾ ਕਰਦਾ ਹੈ)

- ਆਸਾ **੫,** ਛੰਤ ੬, ੪:੩ (457)

(4) ਖਬਰ ਲੈ ਕੇ, ਸੁਰਤ ਲੈ ਕੇ, ਖਬਰਦਾਰੀ ਕਰਕੇ, ਰਾਖੀ ਕਰਕੇ

"ਤੂ ਹੈ ਰਾਖਹਿ **ਸਾਰਿ** ਸਮਾਲਿ।"

- ਗਉ **੫,** ੧੭੪, ੧:੨ (200)

"**ਸਾਰਿ** ਸਮ੍ਾਲੇ ਸਾਚਾ ਸੋਇ।" (ਖਿਆਲ ਰੱਖ ਕੇ, ਸਾਰ ਲੈ ਕੇ)

- ਭੈਰ **੫,** ੫੧, ੩:੨ (1151)

**ਹੋਰ ਰੂਪ:**

**ਸਾਰਿਆ –**

"ਉਣਾ ਕਹੀ ਨ ਹੋਇ ਘਟੇ ਘਟਿ **ਸਾਰਿਆ**।"

- ਗੂਜ **੫,** ਵਾਰ ੧੯:੩ (523)

(5) ਸਮਝ ਕੇ

"ਸਚੁ ਸੰਜਮੋ **ਸਾਰਿ** ਗੁਣਾ ਗੁਰ ਸਬਦੁ ਕਮਾਈਐ ਰਾਮ।"

- ਆਸਾ **੧,** ਛੰਤ ੨, ੨:੨ (436)

(6) ਪਾ ਕੇ

"ਅੰਜਨੁ **ਸਾਰਿ** ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ।"

- ਮਾਰੂ, ਸੋਲਾ ੧੯, ੯:੩ (1040)

(7) ਸਾਂਭ ਲੈ

"ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ **ਸਾਰਿ**।"

- ਬਸੰ **੧,** ੧, ੧*:੨ (1168)

**ਹੋਰ ਰੂਪ:**

**ਸਾਰਿਆ –**

"ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ **ਸਾਰਿਆ**।" (ਸੰਭਾਲਦਾ)

- ਗਉ **੫,** ਵਾਰ ੯ਸ, **੫,** ੧:੪ (320)

(8) ਬਤੀਤ ਕਰਕੇ

"ਸਭ ਆਪਨ ਅਉਸਰ ਚਲੇ **ਸਾਰਿ**।"

- ਬਸੰ **ਕਬ,** ੫, ੨:੪ (1194)

(9) ਖੇਡ (ਸਾਰਿ > ਸਾਰੀ > ਨਰਦਾ > ਖੇਡ)

"ਜਗੁ ਜੀਤਉ ਗੁਰ ਦੁਆਰਿ ਖੇਲਹਿ ਸਮਤ **ਸਾਰਿ** ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ।"

- ਸਵ **੨,** ੧:੬ (1391)

"ਆਪੇ ਨਰੁ ਆਪੇ ਫੁਨਿ ਨਾਰੀ ਆਪੇ **ਸਾਰਿ** ਆਪ ਹੀ ਪਾਸਾ।"

- ਸਵ **੪,** ਗਯੰ ੧੨:੪ (1403)

**ਸਾਰਿਆ ----** (1) ਸੰਭਾਲ ਵਿਚ ਭਾਵ ਰਈਅਤ

"ਜੀਅ ਜੰਤ ਸਭਿ ਵਸਿ ਤੇਰੈ ਸਗਲ ਤੇਰੀ **ਸਾਰਿਆ**।"

- ਧਨਾ **੫,** ਛੰਤ ੧, ੩:੪ (691)

(2) ਪੂਰਾ ਕਰਦਾ ਹੈ, ਵੇਖੋ 'ਸਾਰਿ' (3)

(3) ਸਾਰ ਲੈਣਾ, ਖਬਰ ਲੈਣਾ, ਵੇਖੋ 'ਸਾਰਿ' (4)

(4) ਸੰਭਾਲਦਾ, ਵੇਖੋ 'ਸਾਰ' (7)

(5) ਕਹੀਹੈ (ਸਾਰਣਾ > ਫੈਲਾਉਣਾ, ਪਹੁੰਚਾਉਣਾ > ਸਾਰੀ > ਕਹੀ)

"ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ **ਸਾਰਿਆ**।"

- ਜੈਤ **੫,** ਵਾਰ ੧੬:੪ (709)

(6) ਯਾਦ ਕੀਤਾ

"ਰਹੈ ਅਤੀਤੁ ਅਪਰੰਪਰਿ ਰਾਤਾ ਸਾਚੁ ਮਨਿ ਗੁਣ **ਸਾਰਿਆ**।"

- ਬਿਲਾ **੧,** ਛੰਤ ੨, ੩:੫ (844)

(7) ਦਿਤਾ, ਪਹੁੰਚਾਇਆ

"ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ **ਸਾਰਿਆ**।"

- ਰਾਮ **੩,** ਅਨੰ ੭:੩ (917)

**ਸਾਰਿੰਗ** ----- (1) ਪਪੀਹਾ

"**ਸਾਰਿੰਗ** ਪ੍ਰੀਤਿ ਬਸੈ ਜਲ ਧਾਰਾ।"

- ਗਉ **੪,** ੪੧, ੩:੧ (264)

(2) ਹਿਰਨ

"ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ **ਸਾਰਿੰਗ** ਸਬਦਿ ਸੁਹਾਈ।"

- ਮਲਾ **੧,** ਅਸ ੩, ੧:੧ (1274)

**ਸਾਰਿੰਗਧਰ** -- ਧਣਖਧਾਰੀ, ਪ੍ਰਭੂ

"ਤੋਹਿ ਚਰਨ ਮਨੁ ਲਾਗੋ **ਸਾਰਿੰਗਧਰ**।"

- ਗਉ **ਕਬ,** ੬੬, ੧*:੧ (338)

**ਸਾਰਿਗਪਾਣਿ** - ਪ੍ਰਿਥਵੀ ਜਿਸ ਦੇ ਹੱਥ ਵਿਚ ਹੈ, ਵਾਹਿਗੁਰੂ

"ਜਹ ਦੇਖਉ ਤਹ **ਸਾਰਿਗਪਾਣਿ**।"

- ਬਸੰ **੧,** ਅਸ ੫, ੨:੨ (1189)

**ਹੋਰ ਰੂਪ:**

**ਸਾਰਿੰਗਪਾਣਿ** -

"ਕਰਿ ਕਿਰਪਾ ਮੋਹਿ **ਸਾਰਿੰਗਪਾਣਿ**।"

- ਗਉ **੫,** ੮੯, ੪:੧ (182)

**ਸਾਰਿਗਪਾਣੀ** -

"ਮਨੁ ਰਾਤਾ **ਸਾਰਿਗਪਾਣੀ**।"

- ਰਾਮ **੧,** ੧੦, ੩:੨ (879)

**ਸਾਰਿੰਗਪਾਣੀ** -

"ਚਿਰੁ ਹੋਆ ਦੇਖੇ **ਸਾਰਿੰਗਪਾਣੀ**।"

- ਮਾਝ **੫,** ੮, ੨:੨ (96)

**ਸਾਰਿਗਪਾਣੇ** -

"ਚਾਖਿ ਅਘਾਣੇ **ਸਾਰਿਗਪਾਣੇ** ਜਿਨ ਕੈ ਭਾਗ ਮਥਾਨਾ।"

- ਰਾਮ **੧,** ਛੰਤ ੧, ੩:੪ (924)

**ਸਾਰਿਗਪਾਨ** -

"ਕਹਿ ਕਬੀਰ ਸੁਨਿ **ਸਾਰਿਗਪਾਨ**।"

- ਭੈਰ **ਕਬ,** ਅਸ ੨, ੮:੩ (1163)

**ਸਾਰਿਗਪਾਨਿ** -

"ਨਟ ਵਟ ਖੇਲੈ **ਸਾਰਿਗਪਾਨਿ**।"

- ਗਉ **ਕਬ,** ੩੩, ੨:੨ (329)

**ਸਾਰਿਗਪਾਨੀ** -

"ਕਹੁ ਕਬੀਰ ਭਜੁ **ਸਾਰਿਗਪਾਨੀ**।"

- ਗਉ **ਕਬ,** ੬੧, ੪:੧ (337)

**ਸਾਰਿੰਗਪਾਨੀ –**

"ਕਹਿ ਕਬੀਰ ਭਜੁ **ਸਾਰਿੰਗਪਾਨੀ**।"

– ਗਉ **ਕਬ**, ੧, ੪:੧ (323)

**ਸਾਰਿਗਪਾਨੇ –**

"ਜਪਿ ਜਪਿ ਜੀਵਾ **ਸਾਰਿਗਪਾਨੇ**।"

– ਆਸਾ **੫,** ੯੨, ੧:੨ (393)

**ਸਾਰੀ ------** (1) ਸ਼੍ਰੇਸ਼ਟ, ਉਤਮ

"ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ **ਸਾਰੀ** ਜੀਉ।"

– ਮਾਝ **੫,** ੪੬, ੪:੩ (108)

(2) ਨਰਦ

"ਆਪੇ ਧਰਿ ਦੇਖਹਿ ਕਚੀ ਪਕੀ **ਸਾਰੀ**।"

– ਮਾਝ **੩,** ਅਸ ੭, ੭:੨ (113)

"ਆਪੇ ਪਾਸਾ ਆਪੇ **ਸਾਰੀ**।" (ਭਾਵ ਜੀਵ)

– ਮਾਰੂ **੧,** ਸੋਲਾ ੧, ੫:੨ (1020)

"ਕਬੀਰ **ਸਾਰੀ** ਸਿਰਜਨਹਾਰ ਕੀ ਜਾਨੈ ਨਾਹੀ ਕੋਇ।" (ਖੇਡ)

– ਸਲੋ **ਕਬ,** ੧੭੬:੧ (1373)

**ਹੋਰ ਰੂਪ:**

**ਸਾਰੀਐ –**

"ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ **ਸਾਰੀਐ**।"

– ਆਸਾ **੧,** ਵਾਰ ੨੦:੨ (474)

(3) ਸ੍ਰਿਸ਼ਟੀ –

"ਰਾਜੁ ਕਮਾਵੈ ਦਹ ਦਿਸ **ਸਾਰੀ**।"

– ਗਉ **੫,** ੭੧, ੩:੧ (176)

(4) ਸਾਰੇ, ਸਭ

"ਕਰਿ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ **ਸਾਰੀ**।"

– ਗਉ **੫,** ੧੬੧*, ੧:੨ (215)

**ਹੋਰ ਰੂਪ:**

**ਸਾਰੇ –**

"ਆਵਣ ਜਾਣ ਰਹੇ ਸੁਖ **ਸਾਰੇ**।"

– ਗਉ **੫,** ੧੨੫, ੧:੨ (191)

**ਸਾਰੈ –** ਵੇਖੋ 'ਸਾਰੈ' (2)

**ਸਾਰੋ –**

"**ਸਾਰੋ** ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈ ਹੈ।"

– ਗੂਜ **ਕਬ,** ੧, ੨:੧ (524)

(5) ਯਾਦ ਕਰੇ

"ਹਰਿਗੁਣ **ਸਾਰੀ** ਤਾ ਕੰਤ ਪਿਆਰੀ ਨਾਮੇ ਧਰੀ ਪਿਆਰੋ।"

– ਗਉ **੩,** ਛੰਤ ੧, ੨:੫ (243)

(6) ਸੰਭਾਲੀ

"ਅਵਗਣ ਪਰਹਰਿ ਕਰਣੀ **ਸਾਰੀ** ਦਰਿ ਸਚੈ ਸਚਿਆਰੋ।"

- ਆਸਾ **੧,** ਛੰਤ ੩, ੩:੩ (437)

"ਗੁਰਮੁਖੇ ਸਚੁ ਕਰਣੀ **ਸਾਰੀ** ਬਿਨਸੇ ਭ੍ਰਮ ਭੈ ਝੂਠਾ ਰਾਮ।"

- ਸੂਹੀ **੫,** ਛੰਤ ੭, ੨:੨ (781)

(7) ਸਮਝਾਈ, ਦਸੀ, ਕਥੀ

"ਗੁਰ ਪੂਰੇ ਏਹ ਗਲ **ਸਾਰੀ।**"

- ਸੋਰ **੫,** ੮੦, ੧:੪ (628)

(8) ਪਹੁੰਚਾਉਂਦਾ ਹਾਂ

"ਅੰਤਰ ਕੀ ਗਤਿ ਤੁਧੁ ਪਹਿ **ਸਾਰੀ** ਤੁਧੁ ਜੇਵਡੁ ਅਵਰੁ ਨ ਕੋਈ।"

- ਸੂਹੀ **੫,** ੫੬, ੩:੧ (749)

"ਹਰਿ ਹਰਿ ਹਰਿ ਕੀਰਤਿ ਜਗਿ **ਸਾਰੀ** ਘਸਿ ਚੰਦਨੁ ਜਸੁ ਘਸਿਆ।" (ਪਹੁੰਚਾਈ)

- ਕਲਿ **੪,** ੨, ੧:੨ (1319)

**ਹੋਰ ਰੂਪ:**

**ਸਾਰੀਐ –**

"ਪ੍ਰਤਿਪਾਲੇ ਪ੍ਰਭੁ ਆਪਿ ਘਟਿ ਘਟਿ **ਸਾਰੀਐ।**"

- ਆਸਾ **੫,** ੧੦੯, ੨:੧ (398)

**ਸਾਰੁ** ------ (1) ਲੋਹਾ, ਵੇਖੋ 'ਸਾਰ' (1)

"ਨਾਨਕ ਕਥਨਾ ਕਰੜਾ **ਸਾਰੁ।**"

- ਜਪੁ **੧,** ੩੭:੧੮ (8)

(2) ਸ੍ਰੇਸ਼ਟ, ਵੇਖੋ 'ਸਾਰ' (4)

"ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ **ਸਾਰੁ।**"

- ਸਿਰੀ **੧,** ੬, ੧:੧ (16)

(3) ਤਤ, ਅਸਲ ਭਾਵ

"ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ **ਸਾਰੁ।**"

- ਸਿਰੀ **੧,** ੧੬, ੪:੩ (20)

"ਜਿਨਾ ਲਾਗੀ ਪ੍ਰੀਤਿ ਪ੍ਰਭ ਨਾਮ ਸਹਜ ਸੁਖ **ਸਾਰੁ।**" (ਅਸਲੀਅਤ)

- ਰਾਮ **੫,** ੧੦ਸ, **੫,** ੧:੭ (962)

(4) ਅਸਲ, ਸਹੀ

"ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ **ਸਾਰੁ।**"

- ਸਿਰੀ **੧,** ੧੭, ੨:੩ (20)

"ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ **ਸਾਰੁ।**" (ਨਿਰੋਲ, ਅਸਲ)

- ਬਿਹਾ **੪,** ਵਾਰ ੧੨ਸ, **ਮਰ,** ੧:੪ (553)

(5) ਕਰੜਾ

"ਚਬੇ ਤਤਾ ਲੋਹ **ਸਾਰੁ** ਵਿਚਿ ਸੰਘੈ ਪਲਤੇ।" (ਕਰੜਾ ਲੋਹਾ, ਫੌਲਾਦ)

- ਗਉ **੪,** ਵਾਰ ੩੨:੨ (317)

(6) ਸੰਭਾਲ

"ਮਨ ਮੇਰੇ ਗੁਰਮਤਿ ਕਰਣੀ **ਸਾਰੁ।**"

- ਵਡ **੩,** ੩, ੧*:੧ (559)

**ਹੋਰ ਰੂਪ:**

**ਸਾਰੇ –**

"ਮਨ ਬਾਂਛਤ ਫਲ ਦੇਤ ਹੈ ਸੁਆਮੀ ਜੀਅ ਕੀ ਬਿਰਥਾ **ਸਾਰੇ**।" (ਜਾਣਦਾ ਹੈ, ਸੰਭਾਲਦਾ ਹੈ)

– ਸਿਰੀ **੫,** ਛੰਤ ੩, ੨:੪ (80)

(7) ਕਰਦੇ ਹਨ, ਸਾਰਦੇ ਹਨ

"ਗੁਰਮੁਖਿ ਸਬਦੁ ਸਚੁ ਕਰਣੀ **ਸਾਰੁ**।"

– ਵਡ **੩,** ੬, ੪:੧ (560)

"ਕਹੁ ਨਾਨਕ ਭਗਤਿ ਪ੍ਰਭ **ਸਾਰੁ**।" (ਕਰ)

– ਗੋਂਡ **੫,** ੧੧, ੪:੩ (865)

"ਜੋ ਕਿਛੁ ਕਰਹਿ ਸੋਈ ਅਬ **ਸਾਰੁ**।" (ਕਰ ਲੈ)

– ਭੈਰ **ਕਬ**, ੮, ੩:੩ (1159)

(8) ਸਮਝ

"ਸੁਖ ਮੰਗਲ ਆਨੰਦ ਹਰਿ ਹਰਿ ਪ੍ਰਭ ਚਰਨ ਅੰਮ੍ਰਿਤ **ਸਾਰੁ**।"

– ਕੇਦਾ **੫,** ੧੨, ੨:੧ (1121)

**ਸਾਰੇ** ------ (1) ਸਭ, ਵੇਖੋ 'ਸਾਰੀ' (4)

(2) ਸੰਭਾਲਦਾ ਹੈ, ਜਾਣਦਾ ਹੈ, ਵੇਖੋ 'ਸਾਰੁ' (6)

(3) ਯਾਦ ਕਰਕੇ

"ਸਾਧਨ ਬਿਨਉ ਕਰੇ ਜੀਉ ਹਰਿ ਕੇ ਗੁਣ **ਸਾਰੇ**।"

– ਗਉ **੩,** ਛੰਤ ੧, ੧:੧ (243)

**ਹੋਰ ਰੂਪ:**

**ਸਾਰੈ –**

"ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ **ਸਾਰੈ**।" (ਯਾਦ ਕਰਕੇ ਰੱਖੋ)

– ਸਿਰੀ **੧,** ੨੬, ੩:੧ (23)

(4) ਸਮਝੇ

"ਕੂੜੁ ਨਿਵਾਰੇ ਗੁਰਮਤਿ **ਸਾਰੇ** ਜੂਐ ਜਨਮੁ ਨ ਹਾਰੇ।"

– ਗਉ **੩,** ਛੰਤ ੨, ੩:੩ (244)

(5) ਸੰਵਾਰੇ

"ਸੰਤ ਪਿਆਰੇ ਕਾਰਜ **ਸਾਰੇ** ਨਮਸਕਾਰ ਕਰਿ ਲਗੇ ਸੇਵਾ।"

– ਆਸਾ **੫,** ਛੰਤ ੧, ੨:੩ (452)

(6) ਖਬਰ/ਸਾਰ ਲੈਂਦਾ

"ਨੇੜਾ ਹੈ ਦੂਰਿ ਨ ਜਾਣਿਅਹੁ ਨਿਤ **ਸਾਰੇ** ਸੰਮਾਲੇ।"

– ਗੂਜ **੧,** ੧, ੪:੧ (489)

(7) ਪਾਈਏ, ਪ੍ਰਾਪਤ ਕਰੀਏ

"ਬਿਨੁ ਕੰਤ ਪਿਆਰੇ ਨਹ ਸੂਖ **ਸਾਰੇ** ਹਾਰ ਕੰਙਣ ਧ੍ਰਿਗੁ ਬਨਾ।"

– ਰਾਮ **੫,** ਰੁਤੀ ੫:੩ (928)

(8) ਸਮਾਇਆ/ਪਸਰਿਆ/ਫੈਲਿਆ ਹੋਇਆ

"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ **ਸਾਰੇ**।"

ਨਟ **੪,** ਅਸ ੪, ੫:੧ (982)

**(9) ਸੌਂਪ ਦਿਤੇ**

"ਨਹੀ ਦੋਖ ਬੀਚਾਰੇ ਪੂਰਨ ਸੁਖ ਸਾਰੇ ਪਾਵਨ ਬਿਰਦੁ ਬਖਾਨਿਆ।"

-ਕੇਦਾ **੫,** ੩੩੧, ੪:੩ (1122)

**ਸਾਰੇਦੀ -----** ਯਾਦ ਕਰਦੀ ਹੈ

"ਧਨ ਬਿਨਉ ਕਰੇਦੀ ਗੁਣ **ਸਾਰੇਦੀ** ਗੁਣ ਸਾਰੀ ਪ੍ਰਭ ਭਾਵਾ।"

- ਤੁਖਾ **੧,** ਬਾਰਾ ੭:੩ (1108)

**ਸਾਰੇਵਾ -----** ਯਾਦ ਕਰਦੇ ਹਨ

"ਬਾਬਾ ਰੋਵਹਿ ਰਵਹਿ ਸੁ ਜਾਣੀਅਹਿ ਮਿਲਿ ਰੋਵੈ ਗੁਣ **ਸਾਰੇਵਾ**।"

- ਵਡ **੧,** ਅਲਾ ੪, ੪:੧ (581)

**ਸਾਰੈ ------** (1) ਪੁਚਾਉਂਦਾ

"ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ **ਸਾਰੈ**।"

- ਬਿਲਾ **੫,** ੮੨, ੧:੨ (820)

(2) ਸਭ

"ਸਤਿਗੁਰ ਅਪਨੇ ਕਉ ਬਲਿ ਜਾਈ ਜਿਨਿ ਪੈਜ ਰਖੀ **ਸਾਰੈ** ਸੰਸਾਰਿ।"

- ਬਿਲਾ **੫,** ੮੬, ੧*:੨ (821)

(3) ਪਹੁੰਚਾਉਂਦਾ ਹੈ

"ਨਾਮੁ ਨ ਬਿਸਰੈ ਤਬੁ ਜੀਵਨੁ ਪਾਈਐ ਬਿਨਤੀ ਨਾਨਕ ਇਹ **ਸਾਰੈ**।"

- ਸਾਰ **੫,** ੫੨, ੨:੨ (1214)

(4) ਯਾਦ ਰਖੇ, ਵੇਖੋ 'ਸਾਰੇ' (3)

**ਸਾਲ ------** (ਸੰ. *ɩɑlɑ*) ਸ਼ਾਲਾ, ਘਰ

"ਊਚੇ ਮੰਦਰ **ਸਾਲ** ਰਸੋਈ।"

- ਸੂਹੀ **ਰਵਿ,** ੩, ੧:੧ (794)

**ਹੋਰ ਰੂਪ:**

**ਸਾਲਾ –**

"ਅੰਤਰਿ ਕ੍ਰੋਧੁ ਪੜਹਿ ਨਾਟ **ਸਾਲਾ**।"

- ਬਿਲਾ **੧,** ਅਸ ੨, ੪:੨ (832)

**ਸਾਲਕ –** (ਅ. ਸਾਲਕ) ਰੱਬ ਦੇ ਰਾਹ ਤੇ ਚਲਣ ਵਾਲਾ; ਸੂਫੀਆਂ ਅਨੁਸਾਰ ਉਹ ਪੁਰਖ ਜੋ ਰੱਬ ਦੀ ਨਿਕਟਤਾ ਵੀ ਚਾਹੇ ਅਤੇ ਬੁਧੀਵਾਨ ਵੀ ਹੋਵੇ

"ਪੀਰ ਪੈਕਾਮਰ **ਸਾਲਕ** ਸਾਦਕ ਸੁਹਦੇ ਅਉਰੁ ਸਹੀਦ।"

- ਸਿਰੀ **੧,** ਅਸ ੧, ੩:੧ (53)

**ਸਾਲਕਾ -----** (ਅ. ਸਾਲਕ) ਰਾਹ ਦੱਸਣ ਵਾਲਾ, ਹੋਰ ਵੇਖੋ 'ਸਾਦਿਕ'

"ਕਰੁ ਗਹਿ ਲੀਨੇ ਅੰਧ ਕੂਪ ਤੇ ਵਿਰਲੇ ਕੇਈ **ਸਾਲਕਾ**।"

- ਮਾਰੂ **੫,** ਸੋਲਾ ੧੩, ੫:੩ (1085)

**ਹੋਰ ਰੂਪ:**

**ਸਾਲਕੁ –**

"**ਸਾਲਕੁ** ਮਿਤੁ ਨ ਰਹਿਓ ਕੋਈ।"

- ਸਲੋ **੧,** ੫:੨ (1410)

**ਸਾਲਗਿਰਾਮੁ** -- ਸਾਲਗ੍ਰਾਮ ਪਿੰਡ ਕੋਲੋਂ ਲੰਘਦੀ ਗੰਡਕ ਨਦੀ ਵਿਚ ਮਿਲਦੇ ਗੋਲ ਧਾਰੀਦਾਰ ਪੱਥਰ ਜਿਸ ਨੂੰ ਹਿੰਦੂ ਵਿਸ਼ਨੂੰ ਦੀ ਮੂਰਤੀ ਮੰਨ ਕੇ ਪੂਜਦੇ ਹਨ।

"**ਸਾਲਗਿਰਾਮੁ** ਹਮਾਰੈ ਸੇਵਾ।"

- ਆਸਾ **੫,** ੯੦, ੧*:੧ (393)

**ਹੋਰ ਰੂਪ:**

**ਸਾਲਗ੍ਰਾਮ** –

"**ਸਾਲਗ੍ਰਾਮ** ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ।"

- ਬਸੰ **੧,** ੯, ੧:੧ (1171)

**ਸਾਲਣੇ** ----- ਨਮਕੀਨ ਭਾਜੀ

"ਬਹੁ ਰਸ **ਸਾਲਣੇ** ਸਵਾਰਦੀ ਖਟ ਰਸ ਮੀਠੇ ਪਾਇ।"

- ਸਲੋ **੩,** ੧੨:੨ (1413)

**ਸਾਲਾਹ** ----- ਉਸਤਤ, ਵਡਿਆਈ, ਸ਼ਲਾਘਾ, ਵੇਖੋ 'ਸਲਾਹ'

"ਅਖਰੀ ਨਾਮੁ ਅਖਰੀ **ਸਾਲਾਹ**।"

- ਜਪੁ **੧,** ੧੯:੪ (4)

"ਪੂਰੇ ਤਾਲ ਜਾਣੈ **ਸਾਲਾਹ**।" (ਪ੍ਰਭੂ ਉਸਤਤੀ)

- ਆਸਾ **੧,** ੬, ੧*:੧ (350)

**ਹੋਰ ਰੂਪ:**

**ਸਾਲਾਹਹਿ** –

"ਅਨਦਿਨੁ ਹਰਿ **ਸਾਲਾਹਹਿ** ਸਾਚਾ ਨਿਰਮਲ ਨਾਦੁ ਵਜਾਵਣਿਆ।"

- ਮਾਝ **੩,** ਅਸ ੧੧, ੬:੩ (116)

**ਸਾਲਾਹਣ** –

"ਸੁਣਿਐ ਮੁਖਿ **ਸਾਲਾਹਣ** ਮੰਦੁ।"

- ਜਪੁ **੧,** ੯:੨ (2)

**ਸਾਲਾਹਣਾ** –

"ਤਿਨ ਕਾ ਕਿਆ **ਸਾਲਾਹਣਾ** ਅਵਰ ਸੁਆਲਿਉ ਕਾਇ।"

- ਸਿਰੀ **੧,** ੪, ੪:੨ (15)

**ਸਾਲਾਹਣਿਆ** –

"ਹਉ ਵਾਰੀ ਜੀਉ ਵਾਰੀ ਸਚੁ **ਸਾਲਾਹਣਿਆ**।"

- ਮਾਝ **੩,** ਅਸ ੧੮, ੧*:੧ (119)

**ਸਾਲਾਹਣੁ** –

"ਸਿਫਤਿ **ਸਾਲਾਹਣੁ** ਤੇਰਾ ਹੁਕਮੁ ਰਜਾਈ।"

- ਮਾਝ **੫,** ੨੦, ੧:੧ (100)

**ਸਾਲਾਹਦੇ** –

"ਸਭਿ ਤੁਧੈ ਨੋ **ਸਾਲਾਹਦੇ** ਦਰਿ ਗੁਰਮੁਖਾ ਨੋ ਪਰਗਾਸਿ।"

- ਸਿਰੀ **੪,** ਵਾਰ ੯:੫ (86)

**ਸਾਲਾਹਨਿ –**

"ਪਿਰੁ **ਸਾਲਾਹਨਿ** ਆਪਣਾ ਤਿਨ ਕੈ ਹਉ ਸਦ ਬਲਿਹਾਰੈ ਜਾਉ।"

– ਸਿਰੀ **੩,** ੬੨, ੩:੧ (38)

**ਸਾਲਾਹਾ –**

"ਹਰਿ ਸਾਲਾਹਹਿ ਸਦਾ ਸੁਖਦਾਤਾ ਹਰਿ ਬਖਸੇ ਭਗਤਿ **ਸਾਲਾਹਾ** ਹੇ।"

– ਮਾਰੂ **੩,** ਸੋਲਾ ੧੨, ੫:੩ (1055)

**ਸਾਲਾਹਿ –**

"ਸਾਲਾਹੀ **ਸਾਲਾਹਿ** ਏਤੀ ਸੁਰਤਿ ਨ ਪਾਈਆ।" (ਸਲਾਹੁੰਦੇ ਹਨ)

– ਜਪੁ **੧,** ੨੩:੧ (5)

"ਗੁਰਮਤੀ **ਸਾਲਾਹਿ** ਸਚੁ ਹਰਿ ਪਾਇਆ ਗੁਣਤਾਸੁ।" (ਸਲਾਹ ਕੇ)

– ਸਿਰੀ **੩,** ੩੭, ੧:੨ (27)

"ਰਾਮ ਨਾਮੁ **ਸਾਲਾਹਿ** ਤੂ ਫਿਰਿ ਆਵਣ ਜਾਣੁ ਨ ਹੋਇ।" (ਉਸਤਤ ਕਰਕੇ)

– ਸਿਰੀ **੩,** ੫੭, ੧*:੨ (36)

**ਸਾਲਾਹਿਆ –**

"ਗੁਣਵੰਤੀ **ਸਾਲਾਹਿਆ** ਸਚੇ ਸਚੀ ਸੋਇ।"

– ਸਿਰੀ **੩,** ਅਸ ੨੩, ੭:੨ (68)

**ਸਾਲਾਹਿਹੁ –**

"**ਸਾਲਾਹਿਹੁ** ਭਗਤਹੁ ਕਰ ਜੋੜਿ ਹਰਿ ਭਗਤ ਜਨ ਤਾਰਦਾ।"

– ਸਿਰੀ **੪,** ਵਾਰ ੧੮:੫ (90)

**ਸਾਲਾਹੀ –**

"ਕਿਵ ਕਰਿ ਆਖਾ ਕਿਵ **ਸਾਲਾਹੀ** ਕਿਉ ਵਰਨੀ ਕਿਵ ਜਾਣਾ।" (ਉਸਤਤ ਕਰਾਂ)

– ਜਪੁ **੧,** ੨੧:੧੫ (5)

"**ਸਾਲਾਹੀ** ਸਾਲਾਹਿ ਏਤੀ ਸੁਰਤਿ ਨ ਪਾਈਆ।" (ਉਸਤਤ ਕਰਨ ਵਾਲੇ)

– ਜਪੁ **੧,** ੨੩:੧ (5)

"**ਸਾਲਾਹੀ** ਸਚੁ ਸਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈ।" (ਉਸਤਤ ਕਰਨ ਯੋਗ ਪ੍ਰਭੂ)

– ਗਉ **੪,** ਵਾਰ ੧੮:੨ (310)

**ਸਾਲਾਹੀਅਹਿ –**

"ਜਿਤੁ ਮੁਖਿ ਤੂ **ਸਾਲਾਹੀਅਹਿ** ਤਿਤੁ ਮੁਖਿ ਕੈਸੀ ਭੁਖ।"

– ਪ੍ਰਭਾ **੧,** ੨, ੩:੨ (1328)

**ਸਾਲਾਹੀਐ –**

"ਗੁਰ ਸਬਦੀ **ਸਾਲਾਹੀਐ** ਰੰਗੇ ਸਹਜਿ ਸੁਭਾਇ।"

– ਸਿਰੀ **੩,** ੪੯, ੨:੨ (32)

**ਸਾਲਾਹੇ –**

"ਸਾਸਿ ਸਾਸਿ ਨਾਨਕੁ **ਸਾਲਾਹੇ**।"

– ਮਾਝ **੫,** ੩੪, ੪:੪ (104)

**ਸਾਲਾਹੈ –**

"ਸਭ **ਸਾਲਾਹੈ** ਆਪ ਕਉ ਵਡਹੁ ਵਡੇਰੀ ਹੋਇ।"

– ਸਿਰੀ **੧,** ਅਸ ੮, ੮:੧ (58)

**ਸਾਲਿਕ** ----- ਵੇਖੋ 'ਸਾਲਕਾ', ਰਾਹ ਦੱਸਣ ਵਾਲਾ

"ਪੀਰ ਪੈਕਾਂਬਰ **ਸਾਲਿਕ** ਸਾਦਿਕ ਛੋਡੀ ਦੁਨੀਆ ਥਾਇ ਪਏ।"

- ਆਸਾ **੪,** ੩੩, ੨:੨ (358)

**ਸਾਲੀ** ------ ਚਾਵਲ

"ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ **ਸਾਲੀ।**"

- ਰਾਮ **ਬਸ,** ੩:੧ (967)

**ਸਾਲੁ** ------ (1) ਸ਼੍ਰੇਸ਼ਟ

"ਜਿਨਿ ਕੀਤੀ ਸੋ ਮੰਨਣਾ ਕੋ **ਸਾਲੁ** ਜਿਵਾਹੇ ਸਾਲੀ।"

- ਰਾਮ **ਬਸ,** ੩:੧ (967)

(2) ਸੱਲ ਕਰਨ ਵਾਲਾ, ਛੇਦ ਕਰਨ ਵਾਲਾ

"ਮਨੁ ਮੋਤੀ **ਸਾਲੁ** ਹੈ ਗੁਰ ਸਬਦੀ ਜਿਤੁ ਹੀਰਾ ਪਰਖਿ ਲਈਜੈ।"

- ਕਲਿ **੪,** ੪, ੩:੨ (1325)

**ਸਾਲੋਣੇ** ----- ਲੂਣ ਵਾਲੇ

"ਸਭਿ ਰਸ ਮਿਠੇ ਮੰਨਿਐ ਸੁਣਿਐ **ਸਾਲੋਣੇ**।"

- ਸਿਰੀ **੧,** ੭, ੧:੧ (16)

**ਸਾਵਕਾ** ----- ਨਾਲ ਜਨਮਿਆ ਹੋਇਆ, ਭਾਵ ਸਰੀਰ (ਦਰਪਣ), ਸਾਬਿਕਾ (ਪਿਛਲਾ, ਮੜ੍ਹੇਆ) ਨਿਰਣੈ ਸ਼ਬਦਾਰਥ

"ਬਾਪੁ **ਸਾਵਕਾ** ਕਰੈ ਲਰਾਈ ਮਾਇਆ ਸਦ ਮਤਵਾਰੀ।"

- ਅਸ **ਕਬ,** ੨੫, ੨:੧ (482)

**ਸਾਵਣ** ----- ਬਿਕਰਮੀ ਸੰਮਤ ਦਾ ਪੰਜਵਾਂ ਮਹੀਨਾ

"ਬਿਨੁ **ਸਾਵਣ** ਘਨਹਰੁ ਗਾਜੈ।"

- ਸੋਰ **ਨਾਮ,** ੩, ੧:੨ (657)

**ਹੋਰ ਰੂਪ:**

**ਸਾਵਣਿ** –

"**ਸਾਵਣਿ** ਸਰਸੀ ਕਾਮਣੀ ਚਰਣ ਕਮਲ ਸਿਉ ਪਿਆਰੁ।" (ਸਾਵਣ ਮਹੀਨੇ ਵਿਚ)

- ਮਾਝ **੫,** ਬਾਰਾ ੬:੧ (134)

**ਸਾਵਣੀ** ----- ਸਾਵਣ ਮਹੀਨੇ ਵਿਚ ਬੀਜੇ ਜਾਣ ਵਾਲੀ ਫਸਲ

"ਫਸਲਿ ਅਹਾੜੀ ਏਕੁ ਨਾਮੁ **ਸਾਵਣੀ** ਸਚੁ ਨਾਉ।"

- ਮਲਾ **੧,** ਵਾਰ ੧੯ਸ, **੧,** ੧:੫ (1286)

**ਸਾਵਣੁ** –

"ਤੇਰੈ ਹੁਕਮੈ **ਸਾਵਣੁ** ਆਇਆ।"

- ਸਿਰੀ **੫,** ਅਸ ੨੯, ੨:੧ (73)

**ਸਾਵਧਾਨ** ---- ਚੇਤਨ, ਸੁਚੇਤ

"**ਸਾਵਧਾਨ** ਏਕਾਗਰ ਚੀਤ।"

- ਗਉ **੫,** ਸੁਖ ੨੪, ੫:੨ (295)

**ਹੋਰ ਰੂਪ:**

**ਸਾਵਧਾਨੁ –**
"ਅਪਨੇ ਪ੍ਰਭ ਸਿਉ ਹੋਹੁ **ਸਾਵਧਾਨੁ**।"
– ਗਉ **੫,** ੭੩, ੨:੧ (176)

**ਸਾਵਧਾਨੁ ----** (1) ਸਹੀ ਸਲਾਮਤ, ਤਿਆਰ ਬਰ ਤਿਆਰ
"ਤਿਤੁ ਦਰਿ ਜਾਇ ਉਤਾਰੀਆ ਗੁਰੁ ਦਿਸੈ **ਸਾਵਧਾਨੁ**।"
– ਮਾਰੂ **੩,** ਵਾਰ ੨ਸ, **੪,** ੩:੩ (1087)
(2) ਸੁਚੇਤ, ਵੇਖੋ 'ਸਾਵਧਾਨ'

**ਸਾਵਲ -----** (1) (ਸੰ. *ਕ੍ਸ਼ਯਾਮਲ*) ਸਾਂਵਲਾ
"**ਸਾਵਲ** ਸੁੰਦਰ ਰਾਮਈਆ।"
– ਗਉ **ਕਬ,** ੫੫, ੧*:੧ (335)

**ਹੋਰ ਰੂਪ:**

**ਸਾਂਵਲੀਓ –**
"ਮੇਰੋ ਬਾਪੁ ਮਾਧਉ ਤੂ ਧਨੁ ਕੇਸੌ **ਸਾਂਵਲੀਓ** ਬੀਠੁਲਾਇ।"
– ਮਾਲੀ **ਨਾਮ,** ੨, ੧*:੧ (988)

**ਸਾਂਵਲੇ –**
"ਹਮ ਚਿਨੀ ਪਾਤਿਸਾਹ **ਸਾਂਵਲੇ** ਬਰਨਾਂ।"
– ਤਿਲੰ **ਨਾਮ,** ੩, ੩:੨ (727)

(2) ਕ੍ਰਿਸ਼ਨ
"ਆਪੇ **ਸਾਵਲ** ਸੁੰਦਰ ਪਿਆਰਾ।"
– ਸੋਰ **੪,** ੬, ੨:੨ (606)

**ਸਾਵੀ ------** ਬਰਾਬਰ, ਸਮ ਤੋਲ
"ਖੰਭ ਵਿਕਾਂਦੜੇ ਜੇ ਲਹਾਂ ਘਿਨਾ **ਸਾਵੀ** ਤੋਲਿ।"
– ਸਲੋ **੫,** ੨੧:੧ (1426)

**ਸਾੜੀ ------** ਸਾੜਿਆ ਹੈ
"ਪਾਰਬ੍ਰਹਮਿ ਸਾ ਅਗਨਿ ਮਹਿ **ਸਾੜੀ**।"
– ਗਉ **੫,** ੧੬੭, ੧:੨ (199)

**ਸਿ -------** (1) ਉਹ
"ਕਵਣਿ **ਸਿ** ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ।"
– ਜਪੁ **੧,** ੨੧:੧੦ (4)
(2) (ਫਾ. ਸਹ) ਤਿੰਨ (ਮਹਾਨਕੋਸ਼)
"ਮਾਂਦਲੁ ਬੇਦਿ **ਸਿ** ਬਾਜਣੋ ਘਣੋ ਧੜੀਐ ਜੋਇ।"
– ਮਾਰੂ **੩,** ਵਾਰ ੧੪ਸ, **੧,** ੨:੧ (1091)

**ਸਿਉ ------** (1) ਸਮੇਤ, ਸਹਿਤ
"ਕੇਤੇ ਰਾਗ ਪਰੀ **ਸਿਉ** ਕਹੀਅਨਿ ਕੇਤੇ ਗਾਵਣਹਾਰੇ।"
– ਜਪੁ **੧,** ੨੭:੩ (6)
"ਓਇ ਆਪਿ ਤਰੇ ਸਭ ਕੁਟੰਬ **ਸਿਉ** ਤਿਨ ਪਿਛੈ ਸਭੁ ਜਗਤੁ ਛਡਾਹਿ।"

- ਗਉ **੪,** ਵਾਰ ੩ਸ, **੪,** ੨:੧ (310)

(2) ਨਾਲ, ਸੰਗ

"ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ **ਸਿਉ** ਮੇਲੁ।"

- ਗਉ **੧,** ਸੋਹ ੧, ੩:੨ (12)

"ਅਪਨੇ ਪ੍ਰਭ **ਸਿਉ** ਹੋਹੁ ਸਾਵਧਾਨੁ।" (ਪ੍ਰਤਿ)

- ਗਉ **੫,** ੭੩, ੨:੧ (176)

"ਤਿਸੁ **ਸਿਉ** ਬੇਮੁਖੁ ਜਿਨਿ ਜੀਉ ਪਿੰਡੁ ਦੀਨਾ।" (ਤੋਂ)

- ਗਉ **੫,** ੧੪੭, ੧*:੧ (195)

(3) ਕੋਲ, ਨੂੰ

"ਜੀਉ ਡਰਤੁ ਹੈ ਆਪਣਾ ਕੈ **ਸਿਉ** ਕਰੀ ਪੁਕਾਰ।"

- ਧਨਾ **੧,** ੧, ੧*:੧ (660)

"ਅੰਧੇ ਅਕਲੀ ਬਾਹਰੇ ਕਿਆ ਤਿਨ **ਸਿਉ** ਕਹੀਐ।"

- ਗਉ **੧,** ਅਸ ੨, ੨:੧ (229)

"ਐਸੇ ਲੋਗਨ **ਸਿਉ** ਕਿਆ ਕਹੀਐ।"

- ਗਉ **ਕਬ,** ੪੪, ੧*:੧ (332)

(4) ਸ੍ਵੈ, ਆਪਣੀ

"ਸਦਾ ਅਕਲ ਲਿਵ ਰਹੈ ਕਰਨ **ਸਿਉ** ਇਛਾ ਚਾਰਹ।"

- ਸਵ **੨,** ੬:੧ (1392)

(5) ਸ਼ਿਵਜੀ

"ਕੋ ਖਟੁ ਕਰਮ ਸਹਿਤ **ਸਿਉ** ਮੰਡਿਤ।"

- ਰਾਮ **੫,** ਅਸ ੧, ੧:੨ (913)

(ਸ਼ਿਵਜੀ ਦੀ ਮੂਰਤੀ ਬਣਾ ਪੂਜਦੇ ਹਨ)

**ਸਿਆ** ----- ਸੀ

"ਜਾਂ ਨ **ਸਿਆ** ਕਿਆ ਚਾਕਰੀ ਜਾਂ ਜੰਮੇ ਕਿਆ ਕਾਰ।"

- ਸਾਰ **੪,** ਵਾਰ ੧੨ਸ, **੧,** ੨:੧ (1242)

**ਸਿਆਹਹੁ** --- ਕਾਲੇ ਤੋਂ

"ਹਥ ਮਰੋੜੈ ਤਨੁ ਕਪੇ **ਸਿਆਹਹੁ** ਹੋਆ ਸੇਤੁ।"

- ਮਾਝ **੫,** ਬਾਰਾ ੭:੬ (134)

**ਸਿਆਹੀ** ---- ਮਸ, ਰੋਸ਼ਨਾਈ

"ਨੀਲੀ **ਸਿਆਹੀ** ਕਦਾ ਕਰਣੀ ਪਹਿਰਣੁ ਪੈਰ ਧਿਆਨੁ।"

- ਸਿਰੀ **੧,** ੭, ੨:੨ (96)

**ਸਿਆਹੁ** ---- ਕਾਲਾ

"ਹਥਹੁ ਛੁੜਕੀ ਤਨੁ **ਸਿਆਹੁ** ਹੋਇ ਬਦਨੁ ਜਾਇ ਕੁਮਲਾਇ।"

- ਗੂਜ **੩,** ਵਾਰ ੫ਸ, **੩,** ੧:੪ (510)

"ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ **ਸਿਆਹੁ**।" (ਬਹੁਤ ਕਾਲਾ)

- ਸੋਰ **੪,** ਵਾਰ ੨੨ਸ, **੩,** ੧:੧ (651)

**ਸਿਆਣਪ** --- ਚੁਤੁਰਾਈ, ਦਾਨਾਈ, ਹੋਰ ਵੇਖੋ 'ਸਿਆਨਪ'

"ਲਖ **ਸਿਆਣਪ** ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ।"

- ਸਿਰੀ **੧,** ੧੭, ੩:੧ (20)

**ਹੋਰ ਰੂਪ:**

**ਸਿਆਣਪਾ –**

"ਜਲੀਆ ਸਭਿ **ਸਿਆਣਪਾ** ਉਠੀ ਚਲਿਆ ਰੋਇ।"

- ਸਿਰੀ **੧,** ੮, ੪:੨ (17)

**ਸਿਆਣਪੈ –**

"ਨਾ ਤੂ ਆਵਹਿ ਵਸਿ ਕਿਤੈ **ਸਿਆਣਪੈ**।"

- ਰਾਮ **੫,** ਵਾਰ ੧੦:੫ (962)

**ਸਿਆਣਾ** ---- (1) ਬੁੱਧੀਮਾਨ, ਚਤੁਰ, ਹੋਰ ਵੇਖੋ 'ਸਿਆਨਾ'

"ਖਰਾ **ਸਿਆਣਾ** ਬਹੁਤਾ ਭਾਰੁ।"

- ਸਿਰੀ **੧,** ੨੯, ੩:੩ (24)

**ਹੋਰ ਰੂਪ:**

**ਸਿਆਣਿਆ –**

"ਪੁਛਹੁ ਜਾਇ **ਸਿਆਣਿਆ** ਆਗੈ ਮਿਲਣੁ ਕਿਨਾਹ।"

- ਸੋਰ **੧,** ੧, ੧:੨ (595)

**ਸਿਆਣੀ –**

"ਅਤਿ **ਸਿਆਣੀ** ਸੋਹਣੀ ਕਿਉ ਕੀਤੋ ਵੇਸਾਹੁ।"

- ਸਿਰੀ **੧,** ਅਸ ੪, ੧:੨ (55)

**ਸਿਆਣੀਏ –**

"ਨਾਨਕ ਕਹੈ **ਸਿਆਣੀਏ** ਇਵ ਕੰਤ ਮਿਲਾਵਾ ਹੋਇ।"

- ਮਾਝ **੧,** ਵਾਰ ੩ਸ, **੨,** ੨:੪ (139)

**ਸਿਆਣੇ –**

"ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ **ਸਿਆਣੇ**।"

- ਗਉ **੪,** ੫੧, ੧*:੨ (168)

(2) ਚਾਲਾਕ

"ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ **ਸਿਆਣਾ**।"

- ਮਲਾ **੧,** ਵਾਰ ੨੫ਸ, **੧,** ੨;੨੨ (1290)

**ਸਿਆਣੀਐ** -- ਪਛਾਣੀਏ

"ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ **ਸਿਆਣੀਐ**।"

- ਮਾਝ **੧,** ਵਾਰ ੨ਸ, **੨,** ੨:੬ (138)

**ਸਿਆਨਪ** --- (1) ਬੁਧੀਮਾਨਤਾ, ਚਤੁਰਤਾ

"ਕਲਮ ਕਾਗਦ **ਸਿਆਨਪ** ਲੇਖੀ।"

- ਗਉ **੫,** ੮੧, ੧:੨ (179)

**ਹੋਰ ਰੂਪ:**

**ਸਿਆਨਪਾ –**

"ਤਿਆਗਿ ਸਗਲ **ਸਿਆਨਪਾ** ਭਜੁ ਪਾਰਬ੍ਰਹਮ ਨਿਰੰਕਾਰੁ।"

- ਆਸਾ **੫,** ੧੩੬, ੧:੧ (405)

(2) ਚਾਲਾਕੀਆਂ

"ਸਸ **ਸਿਆਨਪ** ਛਾਡੁ ਇਆਨਾ।"

- ਗਉ **੫,** ਬਾਅ ੫੦:੧ (260)

**ਸਿਆਨਾ** ---- ਬੁੱਧੀਮਾਨ, ਚਤੁਰ

"ਨਹ ਪੰਡਿਤੁ ਨਹ ਚਤੁਰੁ **ਸਿਆਨਾ**।"

- ਗਉ **੧,** ਅਸ ੧, ੮:੧ (221)

**ਹੋਰ ਰੂਪ:**

**ਸਿਆਨੇ –**

"ਭਗਤਿ ਬਿਨਾ ਬਹੁ ਡੂਬੇ **ਸਿਆਨੇ**।"

- ਗਉ **੫,** ਸੁਖ ੧੯, ੬:੨ (288)

**ਸਿਆਪਾ** ---- ਮਿਰਤਕ ਲਈ ਵਿਰਲਾਪ ਕਰਦਿਆਂ ਛਾਤੀ ਪਿਟਣਾ

"ਸਤੀ ਰੰਨੀ ਘਰੇ **ਸਿਆਪਾ** ਰੋਵਨਿ ਕੂੜੀ ਕੰਮੀ।"

- ਸਲੋ **੧,** ੨੯:੩ (1412)

**ਸਿਆਮ** ---- (1) ਸਿਆਮ (ਕਾਲਾ) ਮੂਰਤ ਕ੍ਰਿਸ਼ਨ

"ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ **ਸਿਆਮ** ਗੋ।"

- ਟੋਡੀ **ਨਾਮ** ੩, ੪:੧ (718)

"ਹਕੁ ਸਚੁ ਖਾਲਕੁ ਖਲਕ ਮਿਆਨੇ **ਸਿਆਮ** ਮੂਰਤਿ ਨਾਹਿ।"

- ਤਿਲੰ **ਕਬ,** ੧, ੨:੨ (727)

**ਹੋਰ ਰੂਪ:**

**ਸਿਆਮੰ –**

"ਨ ਸੰਖੰ ਨ ਚਕ੍ਰੰ ਨ ਗਦਾ ਨ **ਸਿਆਮੰ**।"

- ਸਸ **੫,** ੫੭:੧ (1359)

(2) ਭਾਵ ਵਾਹਿਗੁਰੂ

"**ਸਿਆਮ** ਸੁੰਦਰ ਤਜਿ ਨੀਦ ਕਿਉ ਆਈ।"

- ਸੂਹੀ **੫,** ੪੦, ੧:੧ (745)

**ਸਿਆਮਲੰ** --- ਸੁੰਦਰ

"**ਸਿਆਮਲੰ** ਮਧੁਰ ਮਾਨੁਖੵੰ ਰਿਦਯੰ ਭੂਮਿ ਵੈਰਣਹ।"

- ਸਸ **੫,** ੬੦:੧ (1359)

**ਸਿਆਰੁ** ---- ਗਿਦੜ (ਨਿਮਰਤਾ ਰੂਪੀ)

"ਜਬ ਹੀ **ਸਿਆਰੁ** ਸਿੰਘ ਕਉ ਖਾਇ।"

- ਭੈਰ **ਕਬ,** ੧੪, ੨:੩ (1161)

**ਸਿਆਲ** ---- ਗਿਦੜ (ਆਲਸ ਰੂਪੀ)

"ਕਾਢਿ ਦੇਇ **ਸਿਆਲ** ਬਪੁਰੇ ਕਉ ਤਾ ਕੀ ਓਟ ਟਿਕਾਵਸਿ ਰੇ।"

- ਮਾਰੂ **੫,** ੭, ੨:੨ (1000)

"ਸੁਆਨ **ਸਿਆਲ** ਮਾਇਆ ਮਹਿ ਰਾਤਾ।"

– ਭੈਰ **ਕਬ,** ੧੩, ੪:੧ (1160)

**ਸਿਸਟਿ** ----- (ਸੰ. *सृटिट*) ਰਚਨਾ, ਸ੍ਰਿਸਟੀ, ਜਗਤ, ਦੁਨੀਆ

"**ਸਿਸਟਿ** ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ।"

– ਸਿਰੀ **੪,** ਵਾਰ ੮:੧ (85)

**ਸਿਸਿ** ------ ਸਿਰ ਉਤੇ

"ਮੁਕਾਮੁ ਤਿਸ ਨੋ ਆਖੀਐ ਜਿਸੁ **ਸਿਸਿ** ਨ ਹੋਵੀ ਲੇਖੁ।"

– ਸਿਰੀ **੧,** ਅਸ ੧੭, ੭:੧ (64)

**ਸਿਸੀਅਰ** --- ਮਾਘੁ ਫਗਣ ਦੀ ਰੁਤ, ਸਿਆਲ

"ਰੁਤਿ **ਸਿਸੀਅਰ** ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ।"

– ਰਾਮ **੫,** ਰੁਤੀ, ੬:੧ (929)

**ਸਿਸੁ** ------ ਸਿਰ, ਸੀਸ

"ਤੂ ਚਉ ਸਜਣ ਮੈਡਿਆ ਡੇਈ **ਸਿਸੁ** ਉਤਾਰਿ।"

– ਮਾਰੂ **੫,** ਵਾਰ ੧ਸ, **੫,** ੧:੧ (1094)

**ਸਿਹਜ** ----- (ਸੰ. *८ या*) ਬਿਸਤਰਾ, ਮੰਜੀ

"ਜਉ ਗੁਰਦੇਉ **ਸਿਹਜ** ਨਿਕਸਾਈ।"

– ਭੈਰ **ਨਾਮ,** ੧੧, ੬:੪ (1167)

**ਹੋਰ ਰੂਪ:**

**ਸਿਹਜਾ –**

"ਅਸੁ ਦਾਨ ਗਜ ਦਾਨ **ਸਿਹਜਾ** ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ।"

– ਰਾਮ **ਨਾਮ,** ੪, ੩:੧ (973)

"**ਸਿਹਜਾ** ਧਰਤਿ ਬਰਤਨ ਕਉ ਪਾਨੀ।"

–ਪ੍ਰਭ **੫,** ੧, ੧:੩ (1337)

**ਸਿਹਜਾਇ –**

"ਕੋਟਿ ਜੀਅ ਜਾ ਕੀ **ਸਿਹਜਾਇ**।" (ਸੇਜਾ ਹੈ, ਜੀਵਾਂ ਵਿਚ ਨਿਵਾਸ ਕਰਦਾ ਹੈ)

– ਭੈਰ **੫,** ਅਸ ੨, ੨:੨ (1156)

**ਸਿਹਜਾਸਣੀ** -- ਸੇਜਾ ਤੇ ਆਸਨ ਲਾਉਣ ਵਾਲਾ

"ਨਵੈ ਕਾ **ਸਿਹਜਾਸਣੀ** ਮੂਲਿ ਨ ਜਾਣੈ ਅਪ ਬਲੁ।"

– ਮਾਝ **੧,** ਵਾਰ ੧ਸ, **੧,** ੩:੪ (138)

**ਸਿਹਰੁ** ----- (ਅ. ਸਹਿਰ) – ਜਾਦੂ, ਇੰਦਰ ਜਾਲ

"ਇਹ ਜੁ ਦੁਨੀਆ **ਸਿਹਰੁ** ਮੇਲਾ ਦਸਤਗੀਰੀ ਨਾਹਿ।"

– ਤਿਲੰ **ਕਬ,** ੧, ੧*:੨ (727)

**ਸਿਕ** ------ (ਸੰ. *उत्सुकता*) ਰੁਚੀ, ਚਾਹ, ਤੀਬਰ ਚਾਹ

"ਜੇ ਤਉ ਪਿਰੀਆ ਦੀ **ਸਿਕ** ਹਿਆਉ ਨ ਠਾਹੇ ਕਹੀ ਦਾ।"

– ਸਲੋ ੧੪, ੧੩੦:੨ (1384)

**ਸਿਕਦਾਰ ----** (ਫਾ. ਸਗਹਦਾਰ) ਰਾਜਾ, ਸਰਦਾਰ (ਸਿਕਦਾਰ, ਪਠਾਨ ਬਾਦਸ਼ਾਹਾਂ ਦੇ ਵੇਲੇ ਇਕ ਹਾਕਮ ਹੁੰਦਾ ਸੀ)

"ਰਾਜੇ ਰਯਤਿ **ਸਿਕਦਾਰ** ਕੋਇ ਨ ਰਹਸੀਓ।"

– ਮਾਝ **੧,** ਵਾਰ ੮:੧ (141)

**ਹੋਰ ਰੂਪ:**

**ਸਿਕਦਾਰਹੁ –**

"**ਸਿਕਦਾਰਹੁ** ਨਹ ਪਤੀ ਆਇਆ।"

– ਸੋਰ **੫,** ੫੧, ੧:੨ (621)

**ਸਿਕਦਾਰਾ –**

"ਏਕੁ ਕੋਟੁ ਪੰਚ **ਸਿਕਦਾਰਾ** ਪੰਚੇ ਮਾਗਹਿ ਹਾਲਾ।" (ਹਾਕਮ)

– ਸੂਹੀ **ਕਬ,** ੫, ੧:੧ (793)

**ਸਿਕਦਾਰਾਂ –**

"ਹਰਣਾਂ ਬਾਜਾਂ ਤੇ **ਸਿਕਦਾਰਾਂ** ਏਨ੍ਾ ਪੜ੍ਿਆ ਨਾਉ।"

– ਮਲਾ **੧,** ਵਾਰ ੨੨ਸ, **੧,** ੨:੧ (1288)

**ਸਿਕਦਾਰੀ –**

"ਇਸੁ ਧਰਤੀ ਮਹਿ ਤੇਰੀ **ਸਿਕਦਾਰੀ**।"

– ਆਸਾ **੫,** ੧੨, ੪:੨ (374)

**ਸਿਕਦਾਰੀਆ –**

"ਰਾਜ ਮਿਲਕ **ਸਿਕਦਾਰੀਆ** ਰਸ ਭੋਗਣ ਬਿਸਥਾਰ।"

– ਸਿਰੀ **੫,** ਅਸ ੨੬, ੬:੧ (70)

**ਸਿਕਦਾਰੁ –**

"ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ **ਸਿਕਦਾਰੁ**।"

– ਆਸਾ **੧,** ਵਾਰ ੧੧ਸ, **੧,** ੨:੧ (468)

**ਸਿਕਦਾਰੈ –**

"ਰਯਤਿ ਮਹਰ ਮੁਕਦਮ **ਸਿਕਦਾਰੈ**।"

– ਗਉ **੧,** ਅਸ ੧੪, ੫:੧ (227)

**ਸਿਕਾਰ -----** (ਫਾ. ਸ਼ਿਕਾਰ) ਜੰਗਲੀ ਜਾਨਵਰਾਂ ਨੂ ਮਾਰਨ ਦਾ ਯਤਨ

"ਸੰਤਸੰਗਿ ਲੇ ਚੜਿਓ **ਸਿਕਾਰ**।"

– ਭੈਰ **੫,** ੪, ੧*:੧ (1136)

**ਸਿਖ ------** (1) (ਸੰ. *ਸ਼ਿਸ਼੍ਯ*) ਚੇਲਾ, ਅਨੁਯਾਈ, ਹੋਰ ਵੇਖੋ 'ਸਿਖਿ'

"ਤਿਉ ਸਤਿਗੁਰ **ਸਿਖ** ਪ੍ਰੀਤਿ ਹਰਿ ਹਰਿ ਕੀ ਗੁਰੁ ਸਿਖ ਰਖੈ ਜੀਅ ਨਾਲੀ।"

– ਗਉ **੪,** ੫੧, ੨:੩ (168)

(ਦੂਜੀ 'ਸਿਖ' ਦਾ ਅਰਥ 'ਸਿਖਿਆ' ਹੈ)

"ਸਤਿਗੁਰੁ **ਸਿਖ** ਕੀ ਕਰੈ ਪ੍ਰਤਿਪਾਲ।" (ਸਿੱਖ ਗੁਰੂ ਸਾਹਿਬਾਨ ਤੇ ਵਿਸ਼ਵਾਸ ਲਿਆਉਣ ਵਾਲਾ)

– ਗਉ **੫,** ਸੁਖ ੧੮, ੧:੧ (286)

"ਗੁਰੂ ਜਿਨਾ ਕਾ ਅੰਧੁਲਾ **ਸਿਖ** ਭੀ ਅੰਧੇ ਕਰਮ ਕਰੇਨਿ।"

– ਰਾਮ **੩,** ਵਾਰ ੧੦ਸ, **੩,** ੨:੧ (951)

**ਹੋਰ ਰੂਪ:**

**ਸਿਖਹ –**

"ਜਿਹ **ਸਿਖਹ** ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ।" (ਸਿੱਖਾਂ ਨੇ)

– ਸਵ **੩,** ੧੬:੪ (1395)

(2) ਸਿਖਿਆ, ਵੇਖੋ 'ਸਿਖਿਆ'

"ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇਇਕ ਗੁਰ ਕੀ **ਸਿਖ** ਸੁਣੀ।"

– ਜਪੁ **੧,** ੬:੩ (2)

"ਸਤਿਗੁਰ ਸਾਚੀ **ਸਿਖ** ਸੁਣਾਈ।"

– ਮਾਝ **੩,** ਅਸ ੧੫, ੧:੧ (118)

"**ਸਿਖ** ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ।" (ਉਪਦੇਸ਼)

– ਮਾਰੂ **੧,** ਅਸ ੭, ੬:੩ (1013)

**ਹੋਰ ਰੂਪ:**

**ਸਿਖੰ –**

"ਭੇਖੀ ਪ੍ਰਭੂ ਨ ਲਭਈ ਵਿਣੁ ਸਚੀ **ਸਿਖੰ**।"

– ਮਾਰੂ **੫,** ਵਾਰ ੧੩:੬ (1099)

(3) ਸਿਰ

"ਜਬ ਨਖ **ਸਿਖ** ਇਹੁ ਮਨੁ ਚੀਨ੍ਾ।"

– ਗਾਮ **ਕਬ,** ੧੦, ੧:੩ (971)

(4) (ਸੰ. *ਿਸ਼ਖਾ*) ਬੋਦੀ, ਚੋਟੀ

"ਮੂੰਡੁ ਮੂੰਡਾਇ ਜਟਾ **ਸਿਖ** ਬਾਧੀ ਮੋਨਿ ਰਹੇ ਅਭਿਮਾਨਾ।"

– ਮਾਰੂ **੧,** ਅਸ ੭, ੫:੧ (1013)

**ਸਿਖਹਿ** ----- ਸਿਖਦੇ ਹਨ

"ਆਸਣ ਸਿਧ **ਸਿਖਹਿ** ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ।"

– ਬਿਲਾ **੪,** ਅਸ ੪, ੫:੧ (835)

**ਹੋਰ ਰੂਪ:**

**ਸਿਖਹੁ –**

"**ਸਿਖਹੁ** ਸਬਦੁ ਪਿਆਰਹੋ ਜਨਮ ਮਰਨ ਕੀ ਟੇਕ।" (ਸਿਖੋ, ਕਮਾਓ)

– ਗਉ **੫,** ਵਾਰ ੯ਸ, **੫,** ੨:੧ (320)

**ਸਿਖੰਡੰ** ----- ਭੂ-ਖੰਡ, ਦੇਸ਼ (ਸ਼ਬਦਾਰਥ, ਸੰਥਿਆ); ਵੇਲ, ਲਤਾ (ਮਹਾਨਕੋਸ਼); ਉਚੀ ਚੋਟੀ ਵਾਲੇ (ਦਰਪਣ)

"ਘਟੰਤ ਬਸੁਧਾ ਗਿਰਿ ਤਰ **ਸਿਖੰਡੰ**।"

– ਸਸ **੫,** ੯:੨ (1354)

**ਹੋਰ ਰੂਪ:**

**ਸਿਖੰਡਣਹ –**

"ਪਰਮਾਣੋ ਪਰਜੰਤ ਆਕਾਸਹ ਦੀਪ ਲੋਅ **ਸਿਖੰਡਣਹ**।"

– ਗਾਥਾ **੫,** ੨:੧ (1360)

**ਸਿਖਰਿ** ----- (ਸੰ. ſ  ਖ਼ਰਿਕ੍) ਭਾਵ ਲੰਮੇ ਕੰਨਾਂ ਵਾਲਾ ਸਤ ਮੂੰਹਾਂ ਘੋੜਾ ਜੋ ਦੇਵਤਿਆਂ ਦੇ ਸਾਗਰ ਮੰਥਨ ਸਮੇਂ ਸਮੁੰਦਰ ਵਿਚੋਂ ਨਿਕਲਿਆ।
"ਅੰਮ੍ਰਿਤਿ ਸਸੀਅਾ ਧੇਨ ਲਛਿਮੀ ਕਲਪਤਰ **ਸਿਖਰਿ** ਸੁਨਾਗਰ ਨਦੀ ਚੇ ਨਾਥੰ।"
- ਧਨਾ **ਤ੍ਰਿਲੋ** ੧, ੪:੧ (695)
(2) ਚੋਟੀ ਤੇ ਭਾਵ ਦਸਵੇਂ ਦੁਆਰ /ਅਥਵਾ ਪ੍ਰਭੂ ਚਰਣਾਂ ਵਿਚ
"ਅੰਮ੍ਰਿਤੁ ਮੂਲੁ **ਸਿਖਰਿ** ਲਿਵ ਤਾਰੈ।"
- ਬਿਲਾ **੧,** ਥਿਤੀ ੧੭:੨ (840)
"ਊਚ ਭਵਨ ਕਨਕਾਮਨੀ **ਸਿਖਰਿ** ਧਜਾ ਫਹਰਾਇ।" (ਚੋਟੀ ਤੇ)
- ਸਲੋ **ਕਬ,** ੧੫੦:੧ (1372)

**ਸਿਖਲਾਈ** --- ਸਿਖਾਈ, ਜਾਂਚ ਦੱਸੀ
"ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ **ਸਿਖਲਾਈ**।"
- ਗੋਂਡ **ਕਬ,** ੩, ੧:੧ (874)

**ਸਿਖਵੰਤੇ** ---- ਸਿਖਿਆ ਗ੍ਰਹਿਣ ਕਰਨ/ਧਾਰਨ ਵਾਲੇ
"ਸੁਣਿ **ਸਿਖਵੰਤੇ** ਨਾਨਕੁ ਬਿਨਵੈ ਛੋਡਹੁ ਮਾਇਆ ਜਾਲਾ।"
- ਗੂਜ **੧,** ਅਸ ੧, ੪:੧ (503)

**ਸਿਖੜਾ** ----- ਸਿੱਖ, ਗੁਰੂ ਨੂੰ ਮੰਨਣ ਵਾਲਾ
"ਜੋ ਗੁਰ ਦੀਸੈ **ਸਿਖੜਾ** ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ।"
ਸੂਹੀ **੫,** ਕੁਚ ੩:੧੩ (763)

**ਸਿਖਾਂ** ------ ਸਿਖ ਦਾ ਬਹੁ-ਵਚਨ, ਸਿਖ-ਲੋਕ, ਵੇਖੋ 'ਸਿਖਾ' (3), 'ਸਿਖੀ' (2)
"ਗੁਰ **ਸਿਖਾਂ** ਕੈ ਮਨਿ ਪਿਆਰੀ ਭਾਣੀ।"
- ਮਾਝ **੪,** ੭, ੪:੨ (96)
"ਗੁਰ **ਸਿਖਾਂ** ਅੰਦਰਿ ਸਤਿਗੁਰੂ ਵਰਤੈ ਜੋ **ਸਿਖਾਂ** ਨੋ ਲੋਚੈ ਸੋ ਗੁਰ ਖੁਸੀ ਆਵੈ।"
- ਗਉ **੪,** ਵਾਰ ੩੩ਸ, **੪,** ੨:੨ (317)

**ਸਿਖਾ** ------ (1) ਬੋਦੀ
"ਖਲੜੀ ਖਪਰੀ ਲਕੜੀ ਚਮੜੀ **ਸਿਖਾ** ਸੂਤੁ ਧੋਤੀ ਕੀਨ੍ਹੀ।"
- ਆਸਾ **੧,** ੩੩, ੪:੧ (358)
(2) ਸਿਖਿਆਵਾਂ, ਦੀਖਿਆਵਾਂ
"**ਸਿਖਾ** ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ।"
- ਆਸਾ **੧,** ਵਾਰ ੧੫ਸ, **੧,** ੧:੬ (471)
(3) ਸਿਖ, ਗੁਰੂ ਦੇ ਅਨੁਆਈ
"ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ **ਸਿਖਾ**।"
- ਸੋਰ **੪,** ਵਾਰ ੧੯:੧ (650)
"ਜਿਨ ਸੁਣਿ **ਸਿਖਾ** ਗੁਰੁ ਮੰਨਿਆ ਤਿਨਾ ਭੁਖ ਸਭ ਜਾਣੀ।" (ਸਿਖਾਂ, ਸਿਖ ਦਾ ਬਹੁ ਵਚਨ)
(4) ਸਿਖੀਦਾ ਹੈ
"ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ **ਸਿਖਾ**।"
- ਕਾਨ **੪,** ਵਾਰ ੮:੪ (1316)

**ਸਿਖਾਇ** ---- ਸਿਖਾ/ਦੇ ਕੇ

"ਸੀਖ **ਸਿਖਾਇ** ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ।"

– ਦੇਵ **੯,** ੧, ੧*:੨ (536)

**ਹੋਰ ਰੂਪ:**

**ਸਿਖਾਇਓ –**

"ਸਾਧੂ ਸੰਗਿ **ਸਿਖਾਇਓ** ਨਾਮੁ।" (ਸਿਖਾਇਆ ਹੈ)

– ਆਸਾ **੫,** ੯੨, ੧:੧ (393)

**ਸਿਖਾਈ –**

"ਘਰ ਕੀ ਬਿਲਾਈ ਅਵਰ **ਸਿਖਾਈ** ਮੂਸਾ ਦੇਖਿ ਡਰਾਈ ਰੇ।" (ਸਿਖਾਈ ਗਈ)

– ਆਸਾ **੫,** ੪੪, ੧*:੧ (381)

**ਸਿਖਾਲਿ –**

"ਤੁਧੁ ਸਿਰਿ ਲਿਖਿਆ ਸੋ ਪੜੁ ਪੰਡਿਤ ਅਵਰਾ ਨੋ ਨ **ਸਿਖਾਲਿ** ਬਿਖਿਆ।" (ਸਿਖਾ, ਪੜ੍ਹਾ)

– ਆਸਾ **੩,** ਪਟੀ ੫:੧ (435)

**ਸਿਖਿ** ------ ਵੇਖੋ 'ਸਿਖ' (1), ਚੇਲਾ, ਸਿਖਿਆ ਲੈਣ ਤੇ ਧਾਰਨ ਕਰਨ ਵਾਲਾ

"ਗੁਰ ਕੈ **ਸਿਖਿ** ਸਤਿਗੁਰੂ ਧਿਆਇਆ।"

– ਗੋਂਡ **੫,** ਅਸ ੧, ੬, ੩ (869)

**ਸਿਖਿਆ** ---- (1) ਉਪਦੇਸ਼, ਵੇਖੋ 'ਸਿਖ' (2)

"**ਸਿਖਿਆ** ਦੀਖਿਆ ਭੋਜਨ ਭਾਉ।"

– ਗਉ **੧,** ਅਸ, ੧, ੬:੩ (221)

**ਹੋਰ ਰੂਪ:**

**ਸਿਖਿਐ –**

"ਸੁਣਿ **ਸਿਖਿਐ** ਸਾਦੁ ਨ ਆਇਓ ਜਿਚਰੁ ਗੁਰਮੁਖਿ ਸਬਦਿ ਨ ਲਾਗੈ।" (ਸਿਖਿਆ ਲੈ ਕੇ)

– ਵਡ **੪,** ਵਾਰ ੧੧ਸ, **੩,** ੨:੧ (590)

(2) ਸਿਖਿਆ ਹੈ

"ਸਿਖੀ **ਸਿਖਿਆ** ਗੁਰ ਵੀਚਾਰਿ।"

– ਆਸਾ **੧,** ਵਾਰ ੫ਸ, **੧,** ੨:੧੩ (465)

"ਧੁਰਿ ਕਰਮੁ ਲਿਖਿਆ ਸਾਚੁ **ਸਿਖਿਆ** ਕਟੀ ਜਮ ਕੀ ਫਾਸਏ।" (ਸਚ ਨੂੰ ਸਿਖ ਲਿਆ)

– ਧਨਾ **੫,** ਛੰਤ ੧, ੧:੪ (691)

**ਸਿਖੀ** ------ (1) ਸ਼ਿਸ਼ਤਾ, ਅਨੁਆਇਤਾ, ਭਾਵ ਸਿਖ ਸੰਗਤਾਂ

"ਗੁਰੁ ਸਮੁੰਦੁ ਨਦੀ ਸਭਿ **ਸਿਖੀ** ਨਾਤੈ ਜਿਤੁ ਵਡਿਆਈ।"

– ਮਾਝ **੧,** ਵਾਰ ੨੬ਸ, **੧,** ੧:੨੪ (150)

(2) ਸਿਖਾਂ ਨੇ

"ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ **ਸਿਖੀ** ਕੰਨੇ।"

– ਗਉ **੪,** ਵਾਰ ੨੫:੩ (314)

**ਸਿਖੁ** ------ (1) (ਸਿਖਿਆ) ਗ੍ਰਹਿਣ ਕਰ

"ਗੁਰ ਮਿਲਿ ਚਜੁ ਆਚਾਰੁ **ਸਿਖੁ** ਤੁਧੁ ਕਦੇ ਨ ਲਗੈ ਦੁਖੁ।"

- ਸਿਰੀ **੫,** ੯੩, ੩:੨ (50)

**ਹੋਰ ਰੂਪ:**

**ਸਿਖੈ –**

"ਹਰਿ ਹਰਿ ਅਪਨੀ ਕਿਰਪਾ ਕਰੇ ਗੁਰਮੁਖਿ ਸਾਹੁਰੜੈ ਕੰਮ **ਸਿਖੈ**।" (ਸਿਖਦਾ ਹੈ)

- ਸਿਰੀ **੪,** ਛੰਤ ੧, ੧:੨ (78)

(2) ਅਨੁਆਈ, ਚੇਲਾ, ਸਿਖਿਆ ਗ੍ਰਹਿਣ ਕਰਨ ਵਾਲਾ

"ਤਿਸ ਕੈ ਸੰਗਿ **ਸਿਖੁ** ਉਧਰੈ ਨਾਨਕ ਹਰਿ ਗੁਨ ਗਾਉ।"

- ਗਉ **੫,** ਸੁਖ ੧੮ਸ:੨ (286)

"ਗੁਰ ਕਾ **ਸਿਖੁ** ਵਡਭਾਗੀ ਹੇ।"

- ਗਉ **੫,** ਸੁਖ ੧੮, ੧:੮ (286)

(3) ਸਮਝ (ਭਾਵ)

"ਏਕੋ ਨਾਮੁ ਨਿਧਾਨੁ ਪੰਡਿਤ ਸੁਣਿ **ਸਿਖੁ** ਸਚੁ ਸੋਈ।"

- ਗੂਜ **੩,** ੯, ੧:੧ (692)

**ਸਿਖ੍ਯਾ** ------ ਸਿਖਿਆ/ਉਪਦੇਸ਼ ਅਨੁਸਾਰ

"**ਸਿਖ੍ਯਾ** ਸੰਤ ਨਾਮੁ ਭਜੁ ਨਾਨਕ ਰਾਮ ਰੰਗਿ ਆਤਮ ਸਿਉ ਰਉ।"

- ਸਮੁ **੫,** ੨*:੬ (1387)

**ਸਿੰਗ** ------ ਪਸ਼ੂ ਆਦਿ ਦੇ ਸਿਰ ਉਤੇ ਹੱਡੀ ਦਾ ਉਗਿਆ ਨੁਕੀਲਾ ਅੰਗ

"ਚਾਰਿ ਪਾਵ ਦੁਇ **ਸਿੰਗ** ਗੁੰਗ ਮੁਖ ਤਬ ਕੈਸੇ ਗੁਨ ਗਈ ਹੈ।"

- ਗੂਜ **ਕਬ,** ੧, ੧:੧ (524)

**ਸਿੰਗਾਰ** ----- ਆਭੂਸ਼ਨ, ਗਹਿਣੇ, ਸ਼ੋਭਾ ਵਧਾਉਣ ਦੇ ਸਾਧਨ

"ਸਭ **ਸਿੰਗਾਰ** ਬਣੇ ਤਿਸੁ ਗਿਆਨੇ।"

- ਮਾਝ **੫,** ੧੧, ੩:੨ (97)

**ਹੋਰ ਰੂਪ:**

**ਸਿਗਾਰੁ –**

"ਪਿਰੁ ਪਰਦੇਸਿ **ਸਿਗਾਰੁ** ਬਣਾਏ।" (ਆਪਣੇ ਆਪ ਨੂੰ ਸਜਾਏ, ਆਭੂਸ਼ਿਤ ਕਰੇ)

- ਮਾਝ **੩,** ਅਸ ੩੦, ੭:੧ (127)

**ਸਿੰਗਾਰੁ –**

"ਪਿਰ ਕੈ ਸਹਜਿ ਰਹੈ ਰੰਗਿ ਰਾਤੀ ਸਬਦਿ **ਸਿੰਗਾਰੁ** ਬਣਾਵਣਿਆ।"

- ਮਾਝ **੩,** ਅਸ ੩੩, ੫:੩ (129)

**ਸਿਗਾਰੀ** ---- ਆਭੂਸ਼ਿਤ ਕੀਤੀ, ਸੋਭਾਮਈ ਕੀਤੀ

"ਅਨਦ ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ **ਸਿਗਾਰੀ** ਜੀਉ।"

- ਮਾਝ **੫,** ੧੧, ੧:੩ (97)

**ਸਿੰਗੀ** ------ ਜੋਗੀਆਂ ਦੀ ਤੁਰੀ ਜੋ ਸਿੰਗ ਦੀ ਬਣੀ ਹੁੰਦੀ ਹੈ – ਇਕ ਵਾਯੂ ਨਾਲ ਵੱਜਣ ਵਾਲਾ ਸਾਜ਼

"ਜਹ ਭਉ ਨਾਹੀ ਤਹਾ ਆਸਨੁ ਬਾਧਿਓ **ਸਿੰਗੀ** ਅਨਹਤ ਬਾਨੀ।"

- ਗਉ **੫,** ੧੩੨*, ੪:੧ (208)

**ਸਿਗੀਤ** ----- (ਸੰ. *ਸੁਕ੍ਸ਼ਾਤ*) ਸੰਗੀ ਸਾਥੀ, ਸਾਕ ਸਬੰਧੀ
"ਗਏ **ਸਿਗੀਤ** ਪੁਕਾਰੀ ਧਾਹ।"
- ਮਾਝ **੧,** ਵਾਰ ੧ਸ, **੧,** ੨:੧੧ (138)

**ਸਿੰਘ** ------ (ਸੰ. *ਸਿੰਹ*) ਸ਼ੇਰ
"ਗਊ ਚਰਿ **ਸਿੰਘ** ਪਾਛੈ ਪਾਵੈ।"
- ਗਉ **੫,** ੧੬੦, ੨:੨ (198)
"ਪੰਜ **ਸਿੰਘ** ਰਾਖੇ ਪ੍ਰਭਿ ਮਾਰਿ।" (ਪੰਜ ਸਿੰਘਾਂ ਤੋਂ ਭਾਵ ਹੈ 'ਪੰਜ ਕਾਮਾਦਿਕ')
- ਰਾਮ **੫,** ੫੧, ੧:੧ (899)

**ਹੋਰ ਰੂਪ:**

**ਸਿੰਘਚ** –
"**ਸਿੰਘਚ** ਭੋਜਨੁ ਜੋ ਨਰੁ ਜਾਨੈ।" (ਸ਼ੇਰ ਦਾ, ਭਾਵ ਜ਼ੁਲਮ/ਧਕੇ ਵਾਲਾ)
- ਆਸਾ **ਨਾਮ,** ੪, ੨:੧ (485)

**ਸਿੰਘਾਸਣਿ** --- (ਸੰ. *ਸਿਹਾਸਨ*) ਗਦੀ, ਬੈਠਣ ਦੀ ਥਾਂ, ਤਖਤ, ਰਾਜ ਗੱਦੀ
"ਜਾਪੈ ਜਿਉ **ਸਿੰਘਾਸਣਿ** ਲੋਇ।" (ਹਿਰਦੇ ਰੂਪੀ ਗੱਦੀ ਤੇ)
- ਰਾਮ **੧,** ੭, ੪:੨ (878)

**ਸਿੰਘੁ** –
"ਬੈਠਿ **ਸਿੰਘੁ** ਘਰਿ ਪਾਨ ਲਗਾਵੈ ਘੀਸ ਗਲਉਰੇ ਲਿਆਵੈ।"
- ਆਸਾ **ਕਬ,** ੬, ੨:੧ (477)

**ਹੋਰ ਰੂਪ:**

**ਸਿੰਘਾਸਨ** –
"ਰਾਜ ਭੋਗ ਅਰੁ ਛਤ੍ਰ **ਸਿੰਘਾਸਨ** ਬਹੁ ਸੁੰਦਰਿ ਰਮਨਾ।"
- ਆਸਾ **ਕਬ,** ੫, ੩:੧ (476)

**ਸਿੰਘਾਸਨਿ** –
"ਨਰਪਤਿ ਏਕੁ **ਸਿੰਘਾਸਨਿ** ਸੋਇਆ ਸੁਪਨੇ ਭਇਆ ਭਿਖਾਰੀ।"
- ਸੋਰ **ਰਵਿ,** ੧, ੨:੧ (657)

**ਸਿੰਘਾਸਨੁ**–
"ਚਾੜਸਿ ਪਵਨੁ **ਸਿੰਘਾਸਨੁ** ਭੀਜੈ।" (ਭਾਵ ਦਸਮ ਦੁਆਰ)
"ਛਤ੍ਰੁ **ਸਿੰਘਾਸਨੁ** ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ।"
- ਸਵ **੫,** ਹਰਿ ੨:੬ (1409)

**ਸਿੰਘਾਤਾ** ---- (ਸੰ. *ਸਿਹਤ*) ਸ਼ੇਰ ਨੂ ਖਾਣ ਵਾਲਾ (ਮਹਾਨਕੋਸ਼); ਸ਼ੇਰ (ਸ਼ਬਦਾਰਥ, ਦਰਪਣ)
"ਬੰਤਰ ਚੀਤੇ ਅਰੁ **ਸਿੰਘਾਤਾ**।"
- ਭੈਰ **ਕਬ,** ੧੩, ੪:੨ (1160)

**ਸਿੰਙਿਆ** ---- (ਸੰ. *ਸਿਹਾ*) ਬਰਤਨ ਦੇ ਅੰਦਰ ਖਿਚਣ ਵਾਲੀ ਨਾੜੀ, ਇੜਾ
"ਭਾਠੀ ਗਗਨੁ **ਸਿੰਙਿਆ** ਅਰੁ ਚੁਙਿਆ ਕਨਕ ਕਲਸੁ ਇਕੁ ਪਾਇਆ।"
- ਸਿਰੀ **ਕਬ,** ੩, ੨:੧ (92)

**ਸਿਙੀ** ------ ਜੋਗੀਆਂ ਦੀ ਸਿੰਗ ਦੀ ਬਣੀ ਵਲਦਾਰ ਤੂਤਨੀ

"ਜਾ ਤੁਧੁ ਭਾਵੈ ਤਾ ਕਰਹਿ ਬਿਭੂਤਾ **ਸਿਙੀ** ਨਾਦੁ ਵਜਾਵਹਿ।"

– ਮਾਝ **੧,** ਵਾਰ ੧੫ਸ, **੧,** ੧:੨ (145)

**ਹੋਰ ਰੂਪ:**

**ਸਿੰਙੀ –**

"ਖੰਡ ਬ੍ਰਹਮੰਡ ਮਹਿ **ਸਿੰਙੀ** ਮੇਰਾ ਬਟੂਆ ਸਭੁ ਜਗੁ ਭਸਮਾਧਾਰੀ।"

– ਗਉ **ਕਬ,** ਪ੩, ੨:੧ (334)

**ਸਿੰਙੀਆ –**

"ਬਾਂਗਾਂ ਬੁਰਗੂ **ਸਿੰਙੀਆ** ਨਾਲੇ ਮਿਲੀ ਕਲਾਣ।"

– ਸੂਹੀ **੩,** ਵਾਰ ੧੪ਸ, **੧,** ੨:੧ (790)

**ਸਿੰਙ੍ਹਾਰੇ** ---- ਸਿੰਗ ਮਾਰਦਾ ਹੈ

"ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ **ਸਿੰਙ੍ਹਾਰੇ**।"

– ਨਟ **੪,** ਅਸ ੪, ੪:੧ (982)

**ਸਿੰਚਉ** ----- (ਸੰ. *ਸਿਚ੍*) ਛਿੜਕਣਾ, ਵੇਖੋ ਸਿੰਚਾ

"ਅੰਮ੍ਰਿਤ ਬਚਨ ਮਨ ਮਹਿ **ਸਿੰਚਉ** ਬੰਦਉ ਬਾਰ ਬਾਰ।"

– ਸੂਹੀ **੫,** ੪੨, ੩:੨ (745)

**ਹੋਰ ਰੂਪ:**

**ਸਿੰਚਹੁ –**

"ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ **ਸਿੰਚਹੁ** ਗੁਰਮਤਿ ਜੇਤੁ।"

– ਆਸਾ **੪,** ੬੧, ੩:੨ (368)

**ਸਿੰਚੰਤੀ –**

"ਬਿਰਹਾ ਲਜਾਇਆ ਦਰਸੁ ਪਾਇਆ ਅਮਿਉ ਦ੍ਰਿਸਟਿ **ਸਿੰਚੰਤੀ**।"

– ਆਸਾ **੫,** ਛੰਤ ੧੨, ੧:੫ (460)

**ਸਿੰਚਨ –**

"ਜੋਵਹਿ ਕੂਪ **ਸਿੰਚਨ** ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ।"

– ਆਸਾ **੪,** ੬੧, ੨:੨ (368)

**ਸਿੰਚਹਿ** ----- ਵੇਖੋ 'ਸੰਚਾ' ਇਕੱਠਾ ਕਰਨਾ, ਹੋਰ ਵੇਖੋ 'ਸਿੰਚੇ'

"**ਸਿੰਚਹਿ** ਦਰਬੁ ਦੇਹਿ ਦੁਖੁ ਲੋਗ।"

– ਰਾਮ **੫,** ੨੩, ੧:੧ (889)

**ਸਿੰਚਨਹਾਰੇ** -- ਸਿੰਜਨ/ਪਾਣੀ ਦੇਣ ਵਾਲਾ

"**ਸਿੰਚਨਹਾਰੇ** ਏਕੈ ਮਾਲੀ।"

– ਆਸਾ **੫,** ਪ੬, ੨:੧ (385)

**ਸਿੰਚਾ** ------ ਵੇਖੋ 'ਸਿੰਚਉ' ਸਿੰਜ/ਪਾਣੀ ਦੇ ਦੇਵੇ

"ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ **ਸਿੰਚਾ**।"

– ਧਨਾ **੫,** ਅਸ ੧, ੩:੨ (687)

**ਹੋਰ ਰੂਪ:**

**ਸਿੰਚਾਈ –**

"ਅੰਮ੍ਰਿਤੁ ਲੈ ਲੈ ਨੀਮੁ **ਸਿੰਚਾਈ**।"

– ਆਸਾ **ਕਬ,** ੨੦, ੫:੧ (481)

**ਸਿੰਚਾਈ –**

"ਭਏ ਕ੍ਰਿਪਾਲ ਦਇਆਲ ਗੋਬਿੰਦਾ ਅੰਮ੍ਰਿਤੁ ਰਿਦੈ **ਸਿੰਚਾਈ**।"

– ਧਨਾ **੫,** ੩੩, ੧:੧ (679)

**ਸਿੰਚਿ –**

"ਅਭਰਤ **ਸਿੰਚਿ** ਭਏ ਸੁਭਰ ਸਰ ਗੁਰਮਤਿ ਸਾਚੁ ਨਿਹਾਲਾ।"

– ਸਾਰ **੧,** ਅਸ ੨, ੩:੧ (1233)

**ਸਿੰਚਿਤ –**

"ਅਖਰ ਬਿਰਖ ਬਾਗ ਭੁਇ ਚੋਖੀ **ਸਿੰਚਿਤ** ਭਾਉ ਕਰੇਹੀ।"

– ਆਸਾ **੧,** ੧੯, ੩:੧ (354)

**ਸਿੰਚੀਐ –**

"ਬਿਖੁ ਮਹਿ ਅੰਮ੍ਰਿਤੁ **ਸਿੰਚੀਐ** ਬਿਖੁ ਕਾ ਫਲੁ ਪਾਇਆ।"

– ਸਾਰ **੪,** ਵਾਰ ੧੬:੪ (1244)

**ਸਿੰਚੇ** ------ ਇਕੱਠੀ ਕਰਦਾ ਹੈ, ਵੇਖੋ 'ਸੰਚਾ'

"ਤ੍ਰਿਤੀਆ ਬਿਵਸਥਾ **ਸਿੰਚੇ** ਮਾਇ।"

– ਰਾਮ **੫,** ੨੩, ੨:੩ (890)

**ਸਿੰਚੈ** ------ ਪਾਣੀ ਦਿੰਦਾ ਹੈ, ਵੇਖੋ 'ਸਿੰਚਾ'

"ਆਪੇ ਮਾਲੀ ਆਪਿ ਸਭੁ **ਸਿੰਚੈ** ਆਪੇ ਹੀ ਮੁਹਿ ਪਾਏ।"

– ਬਿਹਾ **੪,** ਵਾਰ ੧੫:੨ (554)

**ਸਿਜਉ** ----- ਸੇਜਲ ਹੋਵੇ, ਭਿਜੇ

"ਭਿਜਉ **ਸਿਜਉ** ਕੰਬਲੀ ਅਲਹ ਵਰਸਉ ਮੇਹੁ।"

– ਸਲੋ **ਫਰ,** ੨੫:੧ (1379)

**ਸਿਜਦਾ** ----- (ਅ. ਸਿਜਦਾ) ਨਮਾਜ਼ ਵੇਲੇ, ਜ਼ਮੀਨ ਤੇ ਮੱਥਾ ਰੱਖ ਕੇ ਨਮਸਕਾਰ ਕਰਨਾ

"ਸਿਦਕੁ ਕਰਿ **ਸਿਜਦਾ** ਮਨੁ ਕਰਿ ਮਖਸੂਦੁ।"

– ਸਿਰੀ **੪,** ਵਾਰ ੪ਸ, **੧,** ੧:੭ (84)

**ਸਿਜਾਣਾ** ---- ਸਿਆਣੇ/ਪਛਾਣੇ ਜਾਣਾ, ਵੇਖੋ 'ਸਿਞਾਣ'

"ਨਾਨਕ ਜੁਗਿ ਜੁਗਿ ਜਾਣ **ਸਿਜਾਣਾ** ਰੋਵਹਿ ਸਚੁ ਸਮਾਲੇ।"

– ਵਡ **੧,** ਅਲਾ ੫, ੪:੬ (582)

**ਸਿਝਈ** ----- ਕਾਰਜ ਦੀ ਸਿੱਧੀ ਕਰਨੀ, ਉਦੇਸ਼ ਦੀ ਪ੍ਰਾਪਤੀ ਕਰਨੀ, ਕਾਮਯਾਬੀ/ਸਫਲ ਹੋਣਾ

"ਵਿਣੁ ਮਨੁ ਮਾਰੇ ਕੋਇ ਨ **ਸਿਝਈ** ਵੇਖਹੁ ਕੋ ਲਿਵ ਲਾਇ।"

– ਸੋਰ **੪,** ਵਾਰ ੨੧ਸ, **੩,** ੨:੧(650)

"ਜੋ ਤੁਧੁ ਭਾਣਾ ਜੰਤੁ ਸੁ ਦਰਗਹ **ਸਿਝਈ**।"

–ਰਾਮ **੫,** ਵਾਰ ੭:੨ (961)

**ਹੋਰ ਰੂਪ:**

**ਸਿਝਸੀ –**

"ਰਾਹ ਦੋਵੈ ਇਕੁ ਜਾਣੈ ਸੋਈ **ਸਿਝਸੀ।**"

- ਮਾਝ **੧,** ਵਾਰ ੯:੫ (142)

**ਸਿਝਤ –**

"ਪਰਸਤ ਪੈਰ **ਸਿਝਤ** ਤੇ ਸੁਆਮੀ ਅਖਰੁ ਜਿਨ ਕਉ ਆਇਆ।"

- ਰਾਮ**੧,** ੬, ੨:੨ (878)

**ਸਿਝਾਇਆ –**

"ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ **ਸਿਝਾਇਆ।**" (ਜਿਤੁ ਲਿਆ)

-ਭੈਰ **ਕਬ,** ੧੭, ੪:੨(1161)

**ਸਿਝਿ –**

"ਨਾਨਕ **ਸਿਝਿ** ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ।"

- ਮਾਰ **੫,** ਵਾਰ ੭ਸ, **੫,** ੧:੨ (1096)

**ਸਿਝੀ –**

"ਨਾਨਕ ਸੋ ਜਨੁ ਦਰਿ ਹਰਿ **ਸਿਝੀ** ਹੇ।" (ਸਫਲ ਹੁੰਦਾ, ਮੁਕਤ ਹੁੰਦਾ)

-ਗਉ **੫,** ੧੫੪*, ੪:੨ (213)

**ਸਿਝੈ –**

"**ਸਿਝੈ** ਦਰਿ ਦੀਵਾਨਿ ਆਪੁ ਗਵਾਈਐ।"(ਸਫਲ/ ਪਰਵਾਨ ਹੋਵੇਗਾ।

- ਮਾਝ **੧,** ਵਾਰ ੯:੮ (142)

**ਸਿਵਾਨਿ** ---- ਪਛਾਣ, ਸਿਆਣ, ਵੇਖੋ 'ਸਿਜਾਣਾ'

"ਪਹਿਲਾ ਵਸਤੁ **ਸਿਵਾਨਿ** ਕੈ ਤਾਂ ਕੀਚੈ ਵਾਪਾਰੁ।"

- ਸਲੋ **੧,** ੨:੨ (1410)

**ਹੋਰ ਰੂਪ:**

**ਸਿਵਾਣੀਐ –**

"ਗੁਰਮੁਖਿ ਜਾਣਿ **ਸਿਵਾਵੀਐ** ਗੁਰਿ ਮੇਲੀ ਗੁਣ ਚਾਰੁ।"

- ਸਿਰੀ **੧,** ਅਸ ੯, ੨:੩ (58)

**ਸਿਵਾਣੁ –**

"ਸਾਚ ਸਬਦਿ ਪ੍ਰਭੁ ਏਕੁ **ਸਿਵਾਣੁ।**"

- ਬਸੰ **੩,** ੮, ੪:੨ (1174)

**ਸਿਵਾਣੈ –**

"ਗੁਰ ਤੇ ਦਰੁ ਘਰੁ ਜਾਣੀਐ ਸੋ ਜਾਇ **ਸਿਵਾਣੈ।**" (ਪਛਾਣਦਾ, ਲੱਭ ਲੈਂਦਾ)

-ਆਸਾ **੧,** ਅਸ ੧੪, ੮:੧ (419)

**ਸਿਵਾਤਾ–**

"ਰਤੇ ਸੇਈ ਜਿ ਮੁਖੁ ਨ ਮੋੜੰਨ੍ਹਿ ਜਿਨ੍ਹੀ **ਸਿਵਾਤਾ** ਸਾਈ।" (ਪਛਾਣਿਆ)

-ਸਲੋ **੫,** ੧:੧(1425)

**ਸਿਵਾਨੂ –**

"ਜਹਾ ਪੰਥਿ ਤੇਰਾ ਕੋ ਨ **ਸਿਵਾਨੂ।**" (ਜਾਣਨ ਵਾਲਾ, ਵਾਕਿਫ, ਪਛਾਣਨ ਵਾਲਾ)

- ਗਉ **੫,** ਸੁਖ ੨, ੪:੫ (264)

**ਸਿੰਵਾਪਸਨਿ –**

"ਅਗੈ ਗਏ **ਸਿੰਵਾਪਸਨਿ** ਚੋਟਾਂ ਖਾਸੀ ਕਉਣੁ।" (ਪਛਾਣੈ ਜਾਣਗੇ)

-ਸਲੋ **ਫਰ,** ੪੪:੨ (1380)

**ਸਿਵਾਪਦੇ –**

"ਗੁਰਮੁਖਿ ਸਬਦਿ **ਸਿਵਾਪਦੇ** ਤਿਤੁ ਸਾਚੈ ਦਰਬਾਰਿ।"

– ਸਲੋ **੩,** ੨੬:੪ (1415)

**ਸਿਵਾਪੈ –**

"ਪੂਰੇ ਗੁਰ ਕੈ ਸਬਦਿ **ਸਿਵਾਪੈ।**"

– ਮਾਝ **੫,** ਅਸ ੩੫, ੪:੨ (130)

"ਹੁਕਮੁ **ਸਿਵਾਪੈ** ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ।" (ਸਮਝ ਆਵੇ, ਪਛਾਣਿਆ ਜਾਵੇ)

– ਸੋਰ **੧,** ਅਸ ੩, ੬:੩ (636)

**ਸਿਤਾਬ** ----- (ਫਾ. ਸ਼ਤਾਬ) ਛੇਤੀ, ਜਲਦੀ

"ਚਲਹੁ **ਸਿਤਾਬ** ਦੀਬਾਨਿ ਬੁਲਾਇਆ।"

– ਸੂਹੀ **ਕਬ,** ੩, ੧:੪ (792)

**ਸਿਦਕਿ** ----- (ਅ. ਸਿਦਕ) ਨਿਸਚਾ, ਵਿਸ਼ਵਾਸ਼/ਸ਼ਰਧਾ /ਯਕੀਨ ਨਾਲ

"ਪੰਚ ਮਰਦ **ਸਿਦਕਿ** ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ।"

– ਮਾਰੂ **੫,** ਸੋਲਾ ੧੨, ੪:੩ (1083)

**ਹੋਰ ਰੂਪ:**

**ਸਿਦਕੁ –**

"ਕਰਿ **ਸਿਦਕੁ** ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ।"

– ਸਿਰੀ **੧**, ਅਸ ੧੭, ੧*:੨ (64)

**ਸਿਧ** ------ (1) (ਸੰ.ਸ਼ਿ ) ਸਿਧੀ ਨੂੰ ਪ੍ਰਾਪਤ, ਸਿਧੀ ਵਾਲਾ, ਸ਼ਕਤੀ ਵਾਲਾ ਸੰਤ, ਵੇਖੋ 'ਸਿਧੁ'

"ਸੁਣਿਐ **ਸਿਧ** ਪੀਰ ਸੁਰਿ ਨਾਥ।"

– ਜਪੁ **੧,** ੮:੧ (2)

**ਹੋਰ ਰੂਪ:**

**ਸਿਧਾ –**

"ਤਿਥੈ ਘੜੀਐ ਸੁਰਾ **ਸਿਧਾ** ਕੀ ਸੁਧਿ।"

– ਜਪੁ **੧,** ੩੬:੮ (8)

(2) ਕਰਾਮਾਤਾਂ, ਵਾਲੇ ਜੋਗੀ

"ਪੰਡਿਤ ਵਖਾਣਹਿ ਪੋਥੀਆ **ਸਿਧ** ਬਹਹਿ ਦੇਵ ਸਥਾਨਿ।"

– ਸਿਰੀ **੧**, ਅਸ ੧੭, ੨:੨ (64)

"ਮਾਇਆ ਭੂਲੇ **ਸਿਧ** ਫਿਰਹਿ ਸਮਾਧਿ ਨ ਲਗੈ ਸੁਭਾਇ।"

– ਸਿਰੀ **੩**, ਅਸ ੨੧, ੫:੧ (67)

(3) ਕਰਾਮਾਤੀ, ਸ਼ਕਤੀਆਂ, ਸਿਧੀਆਂ, ਵੇਖੋ 'ਸਿਧਾ' (3), 'ਸਿਧਿ' (1), 'ਸਿਧੇ'(1)

"ਜੋਗ ਗਿਆਨ **ਸਿਧ** ਸੁਖ ਜਾਨੇ।"

-ਗਉ **੫**, ੧੧੧, ੩:੨ (282)

**ਹੋਰ ਰੂਪ:**

**ਸਿਧਾਈ–**
"ਜਾ ਕੀ ਸੇਵਾ ਦਸ ਅਸਟ **ਸਿਧਾਈ।**"
-ਆਸਾ **੫,** ੭੯, ੩:੧ (390)
(4) ਸਿੱਧੀ ਵਾਲੇ (ਵਾਹਿਗੁਰੂ), ਹੋਰ 'ਸਿੰਧ'
"ਸਨਮੁਖ **ਸਿਧ** ਭੇਟਣ ਕਉ ਆਏ ਨਿਹਚਉ ਦੇਹਿ ਵਡਿਆਈ।"
-ਰਾਮ **੧,** ੬, ੧:੨ (878)

**ਸਿਧੰ** ------ ਸਿਧ ਹੋਵੇ, ਅਧਿਕਾਰ ਪ੍ਰਾਪਤ ਹੋਵੇ
"**ਸਿਧੰ** ਙਾਇਐ ਸਿਮਰਹਿ ਨਾਹੀ ਨੰਨੈ ਨਾ ਤੁਧੁ ਨਾਮੁ ਲਇਆ।"
- ਆਸਾ **੩,** ਪਟੀ ੨:੧ (434)

**ਸਿਧਉਰਾ** --- ਸੰਧੂਰ (ਮਹਾਨਕੋਸ਼), ਨਲੀਏਰ, ਪਾਨ ਬੀੜਾ, ਖੰਡਾ (ਸੰਥਿਆ) ਸੰਧੂਰ ਵਾਲਾ ਨਲੀਏਰ (ਸ਼ਬਦਾਰਥ/ਦਰਪਣ)
"ਮਰਨੇ ਤੇ ਕਿਆ ਡਰਪਨਾ ਜਬ ਹਾਥਿ **ਸਿਧਉਰਾ** ਲੀਨ।"
- ਸਲੋ **ਕਬ,** ੭੧:੨ (1368)

**ਸਿਧਨ** ----- ਕਰਾਮਾਤੀ ਤਾਕਤਾਂ ਸਿਧ ਜਨ
"**ਸਿਧਨ** ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ।"
- ਗੂਜ **੫**, ਅਸ ੧,੭:੧(507)

**ਸਿਧਾ**------- (1) ਸਿਧ ਜਨ, ਵੇਖੋ 'ਸਿਧ' (1)
(2) ਸਿਧ ਹੋਇਆ, ਸਾਬਤ/ਪ੍ਰਗਟ ਹੋਇਆ
"ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ **ਸਿਧਾ।**"
- ਆਸਾ **੪,** ਛੰਤ ੧੬, ੧:੨ (449)
(3) ਸਿਧੀ, ਕਰਾਮਾਤੀ ਸ਼ਕਤੀ
"ਸਿਧਨ ਮਹਿ ਤੇਰੀ ਪ੍ਰਭ **ਸਿਧਾ** ਕਰਮਨ ਸਿਰਿ ਕਰਮਾ।"
-ਗੁਜ **੫,** ਅਸ ੧, ੭:੧ (507)

**ਸਿਧਾਇਓ** --- ਗਿਆ ਹੋਇਆ ਹੈ, ਚਲ ਪਿਆ
"ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ **ਸਿਧਾਇਓ।**"
- ਸੋਰ **੫,** ੬੧, ੧:੨ (624)
"ਸੰਗਿ ਨ ਚਾਲਿਓ ਇਨ ਮਾਹਿ ਕਛੂਆ ਊਠਿ **ਸਿਧਾਇਓ** ਨਾਂਗਾ।" (ਚਲ ਪਿਆ)
- ਜੈਤ **੫,** ੧, ੩:੨ (700)

**ਹੋਰ ਰੂਪ:**

**ਸਿਧਾਇਆ –**
"ਆਪੀਨੈ੍ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ **ਸਿਧਾਇਆ।**" (ਚਲ ਪਿਆ)
- ਆਸਾ **੧,** ਵਾਰ ੩:੧ (464)

**ਸਿਧਾਈ –**
"ਰੋਵਨਹਾਰੁ ਭਿ ਊਠਿ **ਸਿਧਾਈ**।"(ਤੁਰ ਪਏ, ਚਲ ਪਏ)
- ਰਾਮ **੫**, ੧੦, ੨:੨ (885)

**ਸਿਧਾਏ –**
"ਏਹ ਵਿਡਾਣੀ ਚਾਕਰੀ ਪਿਰਾ ਜੀਉ ਧਨ ਛੋਡਿ ਪਰਦੇਸਿ **ਸਿਧਾਏ।**"

– ਗਉ **੩**, ਛੰਤ ੫, ੩:੧ (246)

**ਸਿਧਾਸ –**

"ਲਸਕਰ ਨੇਬ ਖਵਾਸ ਸਭ ਤਿਆਗੇ ਜਮਪੁਰਿ ਊਠਿ **ਸਿਧਾਸ।**"

– ਗੂਜ **੫**, ੫, ੨:੨ (496)

**ਸਿਧਾਸਾ –**

"ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ ਜਾ ਸਦੇ ਤ ਊਠਿ **ਸਿਧਾਸਾ** ਹੇ।" (ਤੁਰਨਾ, ਚਲ ਪੈਣਾ ਹੈ)

– ਮਾਰੂ **੫,** ਸੋਲਾ ੨, ੮:੩ (1073)

**ਸਿਧਾਸੀ –**

"ਨਾਗੋ ਆਇਓ ਨਾਗ **ਸਿਧਾਸੀ** ਫੇਰਿ ਫਿਰਿਓ ਅਰੁ ਕਾਲਿ ਗਰਸੂਆ।"

– ਗਉ **੫,** ੧੨੭*, ੧:੨ (206)

**ਸਿਧਾਂਤੁ** ----- (ਸੰ. ) ਕਿਸੇ ਤਰਕ/ ਵਿਚਾਰ ਦਾ ਨਿਚੋੜ/ ਸਾਰ

"ਅਚਿੰਤ ਹਮ੍ਾ ਕਉ ਸਗਲ **ਸਿਧਾਂਤੁ।**"

– ਭੈਰ **੫,** ਅਸ ੩, ੪:੩ (1157)

**ਸਿਧਾਦਿਕ** --- ਸਿਧ ਆਦਿਕ

"ਗਾਵਹਿ ਸਨਕਾਦਿ ਸਾਧ **ਸਿਧਾਦਿਕ** ਮੁਨਿ ਜਨ ਗਾਵਹਿ ਅਛਲ ਛਲਾ।"

– ਸਵ **੧,** ੩:੨ (1389)

**ਸਿਧਾਨ** ----- ਸਿਧੀ ਦਾ ਬਹੁ-ਵਚਨ, ਸਿਧੀਆਂ, ਕਰਾਮਾਤੀ ਸ਼ਕਤੀਆਂ

"ਸਭ ਨਿਧਾਨ ਦਸ ਅਸਟ **ਸਿਧਾਨ** ਠਾਕੁਰ ਕਰ ਤਲ ਧਰਿਆ।"

– ਗਜੁ **੫,** ਸੋਦ ੫, ੪:੧ (10)

**ਸਿਧਾਨਾ** ---- ਚਲਾ/ਚੜਾਈ ਕਰ ਗਿਆ

"ਪਾਰਬ੍ਰਹਮ ਪਰਮੇਸੁਰ ਮਾਧੋ ਪਰਮ ਹੰਸੁ ਲੇ **ਸਿਧਾਨਾ।**"

– ਆਸਾ **ਕਬ,** ੧੮, ੧:੨ (480)

**ਸਿਧਾਰਹੁ** ---- ਕੂਚ ਕਰਨਾ/ਚਲਨਾ ਹੈ

"ਰਥ ਨ ਅਸ੍ਵ ਨ ਗਜ ਸਿੰਘਾਸਨ ਛਿਨ ਮਹਿ ਤਿਆਗਤ ਨਾਂਗ **ਸਿਧਾਰਹੁ।**"

– ਸਮੁ **੫,** ੫*:੩ (1388)

**ਹੋਰ ਰੂਪ:**

**ਸਿਧਾਰਾ –**

"ਪੇਖਤ ਪੇਖਤ ਊਠਿ **ਸਿਧਾਰਾ।**"(ਤੁਰ ਗਿਆ)

– ਸੂਹੀ **੫,** ੧੬, ੨:੨ (740)

**ਸਿਧਾਰਿਓ –**

"ਬਜਾਵਨਹਾਰੋ ਊਠਿ **ਸਿਧਾਰਿਓ** ਤਬ ਫਿਰਿ ਬਾਜੁ ਨ ਭਇਓ।"

– ਸਾਰ **੫,** ੩, ੩:੨ (1203)

**ਸਿਧਾਰਿਆ –**

"ਕਹੁ ਰਵਿਦਾਸ ਪਾਪੀ ਨਰਕਿ **ਸਿਧਾਰਿਆ।**"

– ਗੋਂਡ **ਰਵਿ,** ੨, ੪:੪ (875)

**ਸਿਧਾਰੀਆ –**
"ਸੋਹਨਿ ਖਸਮੈ ਪਾਸਿ ਹੁਕਮਿ **ਸਿਧਾਰੀਆ।**" (ਵਿਧਾ ਹੋਈਆਂ, ਚਲੀਆਂ ਗਈਆਂ)
– ਮਾਝ **੧,** ਵਾਰ ੨੨:੫ (148)

**ਸਿਧਾਰੇ –**
"ਗਣਤੀ ਗਣਉ ਨ ਗਣਿ ਸਕਉ ਊਠਿ **ਸਿਧਾਰੇ** ਕੇਤ।" (ਚਲੇ ਗਏ)
– ਗਉ **੫,** ਬਾਅ ੨੬:੨ (255)

**ਸਿਧਾਰੈ –**
"ਅੰਤ ਕੀ ਬਾਰ ਊਠਿ **ਸਿਧਾਰੈ।**"
– ਰਾਮ **੫,** ੨੪, ੧:੪ (890)

**ਸਿਧਾਵਹਿ** --- ਜਾਏ, ਵੱਲ ਕੂਚ ਕਰੇ
"ਪਤਿ ਨਾਮੁ ਪਾਵਹਿ ਘਰਿ **ਸਿਧਾਵਹਿ** ਝੋਲਿ ਅੰਮ੍ਰਿਤ ਪੀ ਰਸੋ।"
– ਤੁਖਾ **੧,** ਛੰਤ ੬, ੪:੫ (1113)

**ਹੋਰ ਰੂਪ:**

**ਸਿਧਾਵੈ –**
"ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈ ਕੁੰਠਿ **ਸਿਧਾਵੈ।**" (ਜਾਂਦਾ ਹੈ)
– ਰਾਮ **੯,** ੧, ੧:੨(902)

"ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ **ਸਿਧਾਵੈ।**" (ਤੁਰਦਾ ਹੈ)
– ਆਸਾ **੫,** ੧੦, ੧:੧ (373)

**ਸਿਧਿ** ------ (1) ਵੇਖੋ 'ਸਿਧ'(3) ਸਿਧੀਆਂ, ਕਰਾਮਾਤੀ ਸ਼ਕਤੀਆਂ
"ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ **ਸਿਧਿ** ਅਵਰਾ ਸਾਦ।"
– ਜਪੁ **੧,** ੨੯:੨ (6)

"ਮੂਡ ਮੁੰਡਾਏ ਜੌ **ਸਿਧਿ** ਪਾਈ।"
– ਗਉ **ਕਬ,** ੪, ੨:੧ (324)

**ਹੋਰ ਰੂਪ:**

**ਸਿਧੀ –**
"ਤੁਧੁ ਵਿਣੁ **ਸਿਧੀ** ਕਿਨੈ ਨ ਪਾਈਆ।"
– ਆਸਾ **੧,** ਸੋਦ ੨, ੩:੩ (9)

(2) ਪੂਰਨਤਾ, ਸਫਲਤਾ
"ਗੁਰਿ ਪੂਰੇ ਹਰਿ ਨਾਮ **ਸਿਧਿ** ਪਾਈ ਕੋ ਵਿਰਲਾ ਗੁਰਮਤਿ ਚਲੈ ਜੀਉ।"
-ਮਾਝ **੪,** ੧, ੧:੩ (94)

**ਹੋਰ ਰੂਪ:**

**ਸਿਧੀਆ –**
"ਏਕ ਨਾਮ ਬਿਨੁ ਕਹ ਲਉ **ਸਿਧੀਆ**।" (ਕਿਵੇਂ ਸਿੱਧੀ/ਕਾਮਯਾਬੀ ਪ੍ਰਾਪਤ ਹੋਵੇ)
-ਗਉ **੫,** ਬਾਅ ੪੩:੨ (259)

(3) ਵੱਡੇ ਜੋਗੀ, ਸਿਧੀਆਂ ਦੇ ਸੁਆਮੀ
"ਸਾਧਿਕ **ਸਿਧਿ** ਜਿਸੈ ਕਉ ਫਿਰਦੇ।"
– ਮਾਝ **੫,** ੩੫, ੨:੧ (130)

(4) ਸਫਲ/ਪੂਰਨ ਹੁੰਦਾ ਹੈ, ਵੇਖੋ 'ਸਿਧੇ' (2)
"ਵਡਭਾਗੀ ਮਿਲੁ ਸੰਗਤੀ ਮੇਰੇ ਗੋਵਿੰਦਾ ਜਨ ਨਾਨਕ ਨਾਮ **ਸਿਧਿ ਕਾਜੈ ਜੀਉ**।"
- ਮਾਝ **੪,** ੬੮, ੪:੪ (175)

(5) ਪ੍ਰਾਪਤੀ, ਵੇਖੋ 'ਸਿਧੁੰ'
"ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ **ਸਿਧਿ** ਹੋਇ।"
- ਗਉ **੪,** ਵਾਰ ੧ਸ, **੪,** ੧:੨ (300)

(6) ਕਮਾਈ ਹੋਈ ਅਕਲ
"ਨਾ ਓਨ **ਸਿਧਿ** ਨ ਬੁਧਿ ਹੈ ਨ ਸੰਜਮੀ ਫਿਰਹਿ ਉਤਵਤਾਏ।"
- ਆਸਾ **੩**, ਅਸ ੩੨, ੫:੨ (427)

(7) ਆਤਮਕ ਜ਼ਬਤ /ਸੰਜ਼ਮ
"ਅਚਰੁ ਚਰੈ ਤਾ **ਸਿਧਿ** ਹੋਈ ਸਿਧੀ ਤੇ ਬੁਧਿ ਪਾਈ।"
-ਸੋਰ **੪,**੯, ੧:੧ (607)

**ਹੋਰ ਰੂਪ:**

**ਸਿਧੀ–**
"ਅਚਰੁ ਚਰੈ ਤਾ ਸਿਧਿ ਹੋਈ **ਸਿਧੀ** ਤੇ ਬੁਧਿ ਪਾਈ।"
-ਸੋਰ **੪,** ੯, ੧:੧ (607)

(8)ਪੈਂਡਾ (ਪੂਰਾ) ਕਰਦਾ ਸੀ, ਸਫਰ ਤੈਹ ਕਰਦਾ ਸੀ
"ਏਕ ਕੋਸਰੋ **ਸਿਧਿ** ਕਰਤ ਲਾਲੁ ਤਬ ਚਤੁਰ ਪਾਤਰੋ ਆਇਓ।"
- ਸੋਰ **੫,** ੬੧, ੧*:੨ (624)

**ਸਿਧੁ** ------- (1)ਕਰਾਮਾਤੀ ਸ਼ਕਤੀਆਂ ਦਾ ਮਾਲਕ, ਵਡਾ ਜੋਗੀ, ਵੇਖੋ 'ਸਿਧ' (1)
"**ਸਿਧੁ** ਹੋਵਾ ਸਿਧਿ ਲਾਈ ਰਿਧਿ ਆਖਾ ਆਉ।"
-ਸਿਰੀ **੧**, ੧, ੩:੧ (14)

(2) ਵਾਹਿਗੁਰੂ, ਪਰਾਮਾਤਮਾ
"ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ **ਸਿਧੁ** ਜਿਨੀ ਧਿਆਇਆ।"
- ਰਾਮ **੧,** ੬, ੨:੧ (878)

(3) ਪ੍ਰਗਟ, ਜ਼ਾਹਰਾ ਜ਼ਹੂਰ ਪ੍ਰਭੂ
"ਤੀਸ ਇਕੁ ਅਰੁ ਪੰਜਿ **ਸਿਧੁ** ਪੈਤੀਸ ਨ ਖੀਣਉ।"
- ਸਵ **੩**, ੧੨:੪ (1394)

**ਸਿੰਧੁ** ------ (1) (ਸੰ. ) ਸਮੁੰਦਰ, ਸਾਗਰ
"ਤਹ ਪਾਵਸ **ਸਿੰਧੁ** ਧੂਪ ਨਹੀਂ ਛਹੀਆ ਤਹ ਉਤਪਤਿ ਪਰਲਉ ਨਾਹੀ।"
- ਗਉ **ਕਬ,** ੪੮, ੧:੧ (333)

(2) ਲੂਣ
"ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ **ਸਿੰਧੁ** ਗਲਿ ਜਾਹਾ।"
- ਆਸਾ **੫,** ੧੨੩, ੩:੧ (402)

(3) ਪ੍ਰਮਾਤਮਾ (ਭਾਵ)
"ਘਟ ਮਹਿ **ਸਿੰਧੁ** ਕੀਓ ਪਰਗਾਸੁ।" (ਹਿਰਦੇ (ਘੜੇ) ਵਿਚ ਵਾਹਿਗੁਰੂ (ਸਮੁੰਦਰ) ਦਾ ਪ੍ਰਕਾਸ਼ ਹੈ)
- ਰਾਮ **੫,** ੫੪, ੧:੪(900)

**ਸਿਧੇ** ------ (1) ਕਰਾਮਾਤੀ ਸ਼ਕਤੀਆਂ, ਵੇਖੋ 'ਸਿਧ'(3)

"ਤਾ ਕਉ ਸਗਲ **ਸਿਧੇ** ਹਾਂ।"

-ਆਸਾ **੫,** ੧੬੧, ੧*:੪(410)

(2) ਸਫਲਤਾ, ਵੇਖੋ 'ਸਿਧਿ'(4)

"ਮੋਹਿ ਆਸਰ ਤੁਅ ਚਰਨ ਤੁਮਾਰੀ ਸਰਨਿ **ਸਿਧੇ।**"

- ਆਸਾ **੫**, ਛੰਤ ੬, ੩:੨ (456)

**ਸਿਧੵੰ** ------ ਪ੍ਰਾਪਤ ਹੋਣਾ, ਵੇਖੋ 'ਸਿਧਿ' (5)

"**ਸਿਧੵੰ** ਸਰਬ ਕੁਸਲਣਹ।"

- ਗਾਥਾ **੫,** ੧੮:੧ (1361)

**ਹੋਰ ਰੂਪ:**

**ਸਿਧੵਤੇ** –

"ਅਨਿਕ ਸਾਧਨੰ ਨ **ਸਿਧੵਤੇ** ਨਾਨਕ ਅਸਥੰਭੰ ਅਸਥੰਭੰ ਅਸਥੰਭੰ ਸਬਦ ਸਾਧ ਸ੍ਵਜਨਹ।"

- ਸਸ **੫**, ੧੭:੩ (1355)

**ਸਿੰਨਾ** ------ ਸੈਣ, ਸਬੰਧੀ (ਦਰਪਣ) ਫੌਜ (ਮਹਾਨਕੋਸ਼)

"ਮਿਤ੍ਰ ਨ ਇਠ ਧਨ ਰੂਪ ਹੀਣ ਕਿਛੁ ਸਾਕੁ ਨ **ਸਿੰਨਾ।**"

- ਜੈਤ **੫,** ਵਾਰ ੭:੩ (707)

**ਸਿਨਾਖਤੁ** ---- (ਫਾ. ਸ਼ਨਾਖਤ) ਪਹਿਚਾਣ ਪਛਾਣ

"ਨਾਨਕ ਸਚ ਦਾਤਾਰੁ **ਸਿਨਾਖਤੁ** ਕੁਦਰਤੀ।" (ਪਛਾਣੀਦਾ ਹੈ)

- ਮਾਝ**੧,** ਵਾਰ ੮:੮ (141)

**ਸਿਪੀਤੀ** ---- ਸਿਫਤ, ਉਸਤਤ

"ਜਿਨ ਕਉ ਧੋਤੇ ਪੁੰਨੁ ਹੈ ਤਿਨੑ ਵਾਤਿ **ਸਿਪੀਤੀ।**"

- ਰਾਮ **੩**, ਵਾਰ ੧੦:੪ (951)

**ਸਿਫਤਿ** ----- (1) (ਅ. ਸਿਫ਼ਤ) ਉਸਤਤ, ਤਾਰੀਫ, ਜਸ (ਹਰਿ ਦਾ)

"ਜਿਸ ਨੋ ਬਖਸੇ **ਸਿਫਤਿ** ਸਾਲਾਹ।"

- ਜਪੁ **੧,** ੨੫:੧੬ (5)

"ਕੇਤੇ ਤੇਰੇ ਜੀਅ ਜੰਤ **ਸਿਫਤਿ** ਕਰਹਿ ਦਿਨੁ ਰਾਤਿ।"

- ਸਿਰੀ **੧,** ੧੦, ੩:੨ (18)

**ਹੋਰ ਰੂਪ:**

**ਸਿਫਤੀ** –

"ਇਕਿ ਆਪਣੀ **ਸਿਫਤੀ** ਲਾਇਅਨੁ ਦੇ ਸਤਿਗੁਰ ਮਤੀ।"

- ਰਾਮ **੩,** ਵਾਰ ੩:੧ (948)

(2) ਜਿਸ ਦੀ ਉਸਤਤ ਕੀਤੀ ਜਾਵੇ ਭਾਵ ਪ੍ਰਭੂ

"ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ **ਸਿਫਤਿ** ਸਮਾਇ।"

- ਸਿਰੀ **੧,** ੧੨, ੧:੧ (18)

(3) ਉਪਮਾ/ਉਸਤਤ ਕਰਨ ਨਾਲ, ਸਿਫਤ ਦੁਆਰਾ

"ਕੂੜਿ ਕਮਾਣੈ ਕੂੜੋ ਹੋਵੈ ਨਾਨਕ **ਸਿਫਤੀ** ਵਿਗਾਸਿ।"

- ਆਸਾ **੧,** ਵਾਰ ੨੨ਸ, **੨,** ੩:੫ (474)

"ਗੁਰਮੁਖਿ ਦਰਗਹ **ਸਿਫਤਿ** ਸਮਾਇ।"

- ਰਾਮ **੧,** ਸਿਗੋ ੪੧:੫ (942)

**ਹੋਰ ਰੂਪ:**

**ਸਿਫਤੀ –**

"**ਸਿਫਤੀ** ਗੰਢੁ ਪਵੈ ਦਰਬਾਰਿ।"

- ਮਾਝ **੧,** ਵਾਰ ੧੨ਸ, **੧,** ੨:੧੪ (143)

**ਸਿਫਤੀ** ----- (1) ਜਸ/ਉਪਮਾ/ਸਿਫਤ ਦਾ

"ਅੰਤੁ ਨ **ਸਿਫਤੀ** ਕਹਣਿ ਨ ਅੰਤੁ।"

- ਜਪੁ **੧,** ੨੪:੧ (5)

(2) ਉਪਮਾ/ਜਸ ਕਰਨ ਵਾਲਾ

"ਧਾਤੁ ਮਿਲੈ ਫੁਨਿ ਧਾਤੁ ਕਉ **ਸਿਫਤੀ** ਸਮਾਇ" (ਸਿਫਤ ਕਰਨ ਵਾਲਾ)

- ਸਿਰੀ **੧,** ੧੨, ੧:੧ (18)

(3) ਸਿਫਤ ਦੁਆਰਾ, ਵੇਖੋ 'ਸਿਫਤਿ' (3)

(4) ਸਿਫਤ (ਹਰਿ) ਜਸ, ਉਪਮਾ, ਵੇਖੋ 'ਸਿਫਤਿ' (1)

**ਹੋਰ ਰੂਪ:**

**ਸਿਫਤੀ–**

"ਆਖਹਿ ਥਕਹਿ ਆਖਿ ਆਖਿ ਕਰਿ **ਸਿਫਤੀ** ਵੀਚਾਰ।"

- ਸਾਰ **੪,** ੧੧ਸ, **੧,** ੧:੬ (1141)

**ਸਿੰਬਲੁ** ----- (ਸੰ. *ਸ਼ਾਲ੍ਮਲਿ*) ਇਕ ਉਚਾ ਦਰਖਤ ਜਿਸ ਦੇ ਫੁੱਲ ਸੋਖ ਰੰਗ ਦੇ ਆਕਰਸ਼ਕ ਪਰ ਫਲ ਬੇਸੁਆਦਾ (ਬਕਬਕੇ) ਹੁੰਦੇ ਹਨ

"ਜੈਸੇ **ਸਿੰਬਲੁ** ਦੇਖਿ ਸੂਆ ਬਿਗਸਾਨਾ।"

- ਭੈਰ ਨਾਮ, ੮, ੧:੩ (1165)

**ਸਿਬਾਲੁ** ----- (ਸੰ. *ਸ਼ੇਵਲਮ੍*) ਪਾਣੀ ਦਾ ਜਾਲਾ, ਕਾਹੀ, ਵੇਖੋ 'ਸਿਮਰਣ'

"ਕਾਇਆ ਛੀਜੈ ਭਈ **ਸਿਬਾਲੁ**।"

- ਰਾਮ **੧,** ਓਅੰ ੨੪:੮ (933)

**ਸਿਮਰੰ** ----- (ਸੰ. *ਸ੍ਮਰਣਮ੍*) ਜਾਪ ਕਰਨਾ

"**ਸਿਮਰੰ** ਸੋਈ ਪੁਰਖੁ ਅਚਲੁ ਅਬਿਨਾਸੀ।"

- ਸਵ **੫,** ਕਲ ੧:੧ (1406)

**ਹੋਰ ਰੂਪ:**

**ਸਿਮਰਉ –**

"**ਸਿਮਰਉ** ਦਿਨੁ ਰੈਨਿ ਸਾਸ ਗਿਰਾਸਾ।" (ਮੈਂ ਸਿਮਰਦਾ ਹਾਂ)

- ਗਉ **੫,** ੭੫, ੩:੪ (177)

**ਸਿਮਰਹ –**

"ਅਨਦਿਨੁ **ਸਿਮਰਹ** ਨਾਮੁ ਤਜਿ ਲਾਜ ਲੋਕਾਣੀਆ।" (ਸਿਮਰਦਾ ਹੈ)

- ਆਸਾ **੫,** ੧੧੩, ੧*:੨ (399)

**ਸਿਮਰਹਿ –**
"**ਸਿਮਰਹਿ** ਸਾਧ ਕਰਹਿ ਆਨੰਦੁ।" (ਸਿਮਰਦੇ ਹਨ)
– ਗਉ **੫,** ੧੬੪, ੩:੧ (199)

**ਸਿਮਰਹੁ –**
"ਸੋ **ਸਿਮਰਹੁ** ਅਨਾਥ ਕੋ ਨਾਥੁ।"
–ਗਉ **੫,** ੯੫, ੧:੨ (184)

**ਸਿਮਰਹਿ ----** (1) ਜਾਪ ਕਰਨਾ, ਵੇਖੋ 'ਸਿਮਰੰ'
(2) ਚਾਹਣਾ ਕਰਨੀ
"ਇਸ ਦੇਹੀ ਕਉ **ਸਿਮਰਹਿ** ਦੇਵ।"
– ਭੈਰ **ਕਬ,** ੯, ੧:੩ (1159)

(3) ਯਾਦ ਰਖਨਾ, ਚੇਤੇ ਕਰਨਾ
"ਠਾਕੁਰੁ ਛੋਡਿ ਦਾਸੀ ਕਉ **ਸਿਮਰਹਿ** ਮਨਮੁਖ ਅੰਧ ਅਗਿਆਨਾ।"
– ਭੈਰ **੫,** ੧੪, ੨:੧ (1138)

**ਹੋਰ ਰੂਪ:**

**ਸਿਮਰਹੁ –**
"ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ **ਸਿਮਰਹੁ** ਨਿਤ।"
– ਸਲੋ **ਕਬ**, ੧੬ ੩:੧ (1373)

**ਸਿਮਰਣ ----** (1) ਜਾਪ, ਵੇਖੋ 'ਸਿਮਰੰ'
"ਬਿਨੁ ਹਰਿ **ਸਿਮਰਣ** ਪਾਪਿ ਸੰਤਾਪੀ।"
– ਆਸਾ **੧,** ੨੪, ੨:੨ (356)

**ਹੋਰ ਰੂਪ:**

**ਸਿਮਰਣੰ –**
"ਗੁਸਾਂਈ ਗਰਿਸ੍ਟ ਰੂਪੇਣ **ਸਿਮਰਣੰ** ਸਰਬਤ੍ਰ ਜੀਵਣਹ।"
– ਸਸ **੫,** ੫੪:੧ (1359)

**ਸਿਮਰਣਾ –**
"ਸੰਤ ਸੰਗਿ ਹਰਿ **ਸਿਮਰਣਾ** ਮਲੁ ਜਨਮ ਜਨਮ ਕੀ ਕਾਟਿ।" (ਜਾਪ ਕਰਨ ਨਾਲ)
– ਸਿਰੀ **੫,** ੮੭, ੧:੨ (48)

**ਸਿਮਰਣਿ –**
"ਜਾ ਕੈ **ਸਿਮਰਣਿ** ਜਮ ਨਹੀਂ ਡਰੂਆ।"
– ਗਉ **੫,** ੧੫੪, ੧*:੨ (196)

**ਸਿਮਰਣੁ –**
"ਹਰਿ ਹਰਿ **ਸਿਮਰਣੁ** ਕਿਲਵਿਖ ਹੰਤਾ ।"
– ਆਸਾ **੧**, ਅਸ ੯, ੪:੨ (416)

**ਸਿਮਰਣੇ –**
"ਜਿਨ ਕਉ ਤੁਮ੍ਰੇ ਵਡ ਕਟਾਖ ਹੈ ਤੇ ਗੁਰਮੁਖਿ ਹਰਿ **ਸਿਮਰਣੇ।**"
– ਨਟ **੪,** ੬, ੧:੨ (977)

**ਸਿਮਰੰਤ –**

"ਦਿਨਸੁ ਰੈਣਿ ਅਨੰਦ ਅਨਦਿਨੁ **ਸਿਮਰੰਤ** ਨਾਨਕ ਹਰਿ ਹਰੇ।"

- ਆਸਾ **੫,** ਛੰਤ ੯, ੪:੬ (459)

**ਸਿਮਰਤ –**

"ਜਿਸੁ **ਸਿਮਰਤ** ਸੁਖੁ ਹੋਇ ਘਣਾ ਦੁਖੁ ਦਰਦੁ ਨ ਮੂਲੇ ਹੋਇ।" (ਸਿਮਰਨ ਸਦਕਾ)

-ਸਿਰੀ **੫,** ੭੭, ੨:੨ (44)

"ਸੰਤਸੰਗਿ **ਸਿਮਰਤ** ਰਹਹੁ ਇਹੈ ਤੁਹਾਰੈ ਕਾਜ।"(ਸਿਮਰਨ ਵਿਚ ਜੁਟਾ ਰਹਿ)

- ਗਉ **੫,** ਬਾਅ ੩੨:੬ (257)

**ਸਿਮਰਤਬ –**

"**ਸਿਮਰਤਬ** ਰਿਦੈ ਗੁਰ ਮੰਤ੍ਰਣਹ।" (ਸਿਮਰਨ ਯੋਗ)

- ਗਾਥਾ **੫,** ੧੪:੨ (1361)

**ਸਿਮਰੰਤਿ –**

"**ਸਿਮਰੰਤਿ** ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ ਜਗਦੀਸੁਰਹ।"

- ਜੈਤ **੫,** ਵਾਰ ੧ਸ, **੫,** ੧:੨ (705)

**ਸਿਮਰਤੇ –**

"ਤਵ ਪ੍ਰਸਾਦਿ **ਸਿਮਰਤੇ** ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰੰ।"

- ਸਸ **੫,** ੨੨:੨ (1356)

**ਸਿਮਰੰਥਿ –**

"ਗਾਵਹਿ ਗੁਣ ਬਰਨ ਚਾਰਿ ਘਟ ਦਰਸਨ ਬ੍ਰਹਮਾਦਿਕ **ਸਿਮਰੰਥਿ** ਗੁਨਾ।"

- ਸਵ **੧,** ੫:੧ (1390)

**ਸਿਮਰੰਦੇ –**

"ਜੋ **ਸਿਮਰੰਦੇ** ਸਾਂਈਐ।"

- ਮਾਝ **੫,** ਅਸ ੩੮, ੨:੧ (132)

**ਸਿਮਰਨ –**

"ਹਰਿ **ਸਿਮਰਨ** ਤੇ ਮਿਟੀ ਮੇਰੀ ਚਿੰਤਾ।"

- ਗਉ **੫,** ੧੧੯, ੨:੨ (189)

**ਸਿਮਰਨਿ –**

"ਪ੍ਰਭ ਕੇ **ਸਿਮਰਨਿ** ਗਰਭਿ ਨ ਬਸੈ।"

- ਗਉ **੫,** ਸੁਖ ੧, ੨:੧ (262)

**ਸਿਮਰਤ-----** (1) ਸਿਮਰਨ ਸਦਕਾ, ਵੇਖੋ 'ਸਿਮਰੰ'

(2) ਚਿੰਤਨ ਕਰਦਾ/ ਸੋਚਦਾ ਹੈ

"ਹਰਿ ਪੇਖਨ ਕਉ **ਸਿਮਰਤ** ਮਨੁ ਮੇਰਾ।"

-ਗਉ **੫,** ੧੨੧*, ੧*:੧ (204)

**ਸਿਮਰਨੀ ----** ਮਾਲਾ

"ਕਬੀਰ ਮੇਰੀ **ਸਿਮਰਨੀ** ਰਸਨਾ ਊਪਰਿ ਰਾਮੁ।"

-ਸਲੋ **ਕਬ,** ੧:੧ (1364)

**ਸਿਮਰਣੁ-----** (1) ਜਾਪ, ਜੀਭ ਦੁਆਰਾ ਪ੍ਰਭੂ ਦੇ ਨਾਮ ਦਾ ਰਟਨ ਕਰਨਾ, ਵੇਖੋ 'ਸਿਮਰੰ'

"ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ **ਸਿਮਰਣੁ** ਕਰਿਆ।"

- ਗਜ **੫,** ਸੋਦ ੫, ੩:੨ (10)

"ਹਮਰੈ ਸ੍ਰਵਣੁ **ਸਿਮਰਨੁ** ਹਰਿ ਕੀਰਤਨੁ ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ।" (ਯਾਦ ਕਰਨ ਹਿਤ)

– ਆਸਾ **੪,** ੬੬, ੧*:੧ (369)

**ਹੋਰ ਰੂਪ:**

**ਸਿਮਰਨੋ –**
"ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ **ਸਿਮਰਨੋ** ਨਾਮੁ ਗੋਬਿੰਦ ਕਾ ਸਦਾ ਲੀਜੈ।"

– ਧਨਾ **੫,** ੫੪, ੧*:੧ (683)

(2) ਚਿੰਤਨ ਕਰਨਾ, ਸੋਚਿਆ
"ਉਨ ਕਵਨੁ ਖਲਾਵੈ ਕਵਨੁ ਚੁਗਾਵੈ ਮਨ ਮਹਿ **ਸਿਮਰਨੁ** ਕਰਿਆ।" (ਕੀ ਤੂੰ ਮਨ ਵਿਚ ਸੋਚਿਆ ਹੈ?)

– ਗਜ **੫,** ੧, ੩:੨ (495)

(3) ਯਾਦ ਕਰਾਂ
"ਚਿਤ **ਸਿਮਰਨੁ** ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ।"

–ਧਨਾ **ਰਵਿ**, ੨, ੧:੧ (694)

**ਹੋਰ ਰੂਪ:**

**ਸਿਮਰਾ –**
"ਠਾਕੁਰ ਜਾ **ਸਿਮਰਾ** ਤੂੰ ਤਾਹੀ।"

– ਗੂਜ **੫,** ੧੯, ੧*:੧ (499)

**ਸਿਮਰਾਏ** --- ਸਿਮਰਨ/ਜਾਪ ਕਰਾਏ
"ਸੇ ਸਿਮਰਹਿ ਜਿਨ ਆਪਿ **ਸਿਮਰਾਏ।**"

– ਗਉ **੫,** ਸੁਖ੧, ੩:੯ (263)

**ਹੋਰ ਰੂਪ:**

**ਸਿਮਰਾਵਹੁ –**
"ਪ੍ਰਭ ਬਿਨਾ ਆਨ ਨ ਰਾਖਨਹਾਰਾ ਨਾਮੁ **ਸਿਮਰਾਵਹੁ** ਸਰਨਿ ਸੂਰੇ।"

– ਧਨਾ **੫,** ੫੩, ੧:੨ (683)

**ਸਿਮਰਿ** ----- ਸਿਮਰਕੇ, ਜਾਪ ਕੇ
"ਜਿਨਿ ਤੂੰ ਸਾਜਿ ਸਵਾਰਿਆ ਹਰਿ **ਸਿਮਰਿ** ਹੋਇ ਉਧਾਰੁ।"

– ਸਿਰੀ **੫,** ੯੫, ੧:੨(51)

"**ਸਿਮਰਿ** ਸੁਆਮੀ ਸੁਖਹ ਗਾਮੀ ਇਛ ਸਗਲੀ ਪੁੰਨੀਆ।"

– ਸਿਰੀ **੫,** ਛੰਤ ੨, ੪:੩ (80)

"ਸੋ ਸਮਰਥੁ **ਸਿਮਰਿ** ਸਾਸਿ ਗਿਰਾਸਿ।" (ਸਿਮਰ, ਤੂੰ ਸਿਮਰ)

– ਗਉ **੫,** ੧੫੬, ੩:੨ (197)

**ਹੋਰ ਰੂਪ:**

**ਸਿਮਰਿਓ –**
"ਸਗਲ ਜਨਮੁ ਬਿਖਿਅਨ ਸਿਉ ਖੋਇਆ **ਸਿਮਰਿਓ** ਨਾਹਿ ਕਨ੍ਹਾਈ।"

– ਮਾਰੂ **੯,** ੨, ੧*:੨ (1008)

**ਸਿਮਰਿਆ –**
"ਹਰਿ ਜਨ **ਸਿਮਰਿਆ** ਨਾਮ ਅਪਾਰਿ।"

–ਸੋਰ **੫,** ੪੬, ੧*:੧ (620)

**ਸਿਮਰਿਐ –**
"ਸਚਿ **ਸਿਮਰਿਐ** ਹੋਵੈ ਪਰਗਾਸੁ।" (ਸਿਮਰਨ ਨਾਲ)

– ਧੰਨਾ **੧,** ੪, ੨:੧ (661)

**ਸਿਮਰਹੁ –**
"ਸਾਹਿਬੁ **ਸਿਮਰਹੁ** ਮੇਰੇ ਭਾਈ ਹੋ ਸਭਨਾ ਏਹੁ ਪਇਆਣਾ।"

–ਵਡ **੧,** ਅਲਾ ੧, ੨:੧ (579)

**ਸਿਮਰੀ –**
"ਕਿਉ **ਸਿਮਰੀ** ਸਿਵਰਿਆ ਨਹੀਂ ਜਾਇ।" (ਸਿਮਰਾਂ)

– ਧਨਾ**੧,** ੩, ੧:੧ (661)

"ਦੁਖਿ ਸੁਖਿ **ਸਿਮਰੀ** ਤਹ ਮਉਜੂਦੁ ਜਮੁ ਬਪੁਰਾ ਮੋ ਕਉ ਕਹਾ ਡਰਾਈ।" (ਸਿਮਰਦਾ ਹਾਂ)

– ਆਸਾ **੫,** ੧੬, ੧*:੨ (375)

**ਸਿਮਰੀਐ –**
"ਸਦਣਹਾਰਾ **ਸਿਮਰੀਐ** ਨਾਨਕ ਸੇ ਦਿਹ ਆਵੰਨਿ।"

– ਗਉ**੧,** ਸੋਹ੧, ੪:੨ (12)

**ਸਿਮਰੀਜੈ –**
"ਸੁ ਮਤਿ ਸਾਰ ਜਿਤੁ ਹਰਿ **ਸਿਮਰੀਜੈ।**" (ਸਿਮਰੀਦਾ ਹੈ)

– ਰਾਮ **੫,** ੩੮, ੪:੧ (895)

**ਸਿਮਰੁ –**
"ਕਰਿ ਸਾਧ ਸੰਗਤਿ **ਸਿੰਮਰੁ** ਮਾਧੋ ਹੋਹਿ ਪਤਿਤ ਪੁਨੀਤ।" (ਸਿਮਰ)

– ਸੋਰ **੯,** ੧, ੧:੧ (631)

**ਸਿੰਮਰੁ –**
"ਰਾਮੁ **ਸਿੰਮਰੁ** ਪਛੁਤਾਹਿਗਾ ਮਨ।"

– ਮਾਰੂ **ਕਬ,** ੧, ੧*:੧ (1106)

**ਸਿਮਰੇ –**
"ਜਹ ਪ੍ਰਭ **ਸਿਮਰੇ** ਤਹੀ ਮਨੁ ਮਾਨਿਆ।"

– ਗਉ **੧,** ਅਸ ੯, ੧:੩ (224)

**ਸਿਮਰੈ–**
"ਨਾਨਕ **ਸਿਮਰੈ** ਨਾਮੁ ਨਿਧਾਨੁ।" (ਸਿਮਰਦਾ ਹੈ)

– ਗਉ **੫,** ੧੩੫, ੪:੨ (193)

**ਸਿੰਮਲ** ----- (ਸੰ.*श्शाल्मली*) ਇਕ ਪ੍ਰਕਾਰ ਦਾ ਵਡਾ ਸਾਰਾ ਦਰੱਖਤ ਜਿਸ ਦੇ ਫੁੱਲ ਬੜੇ ਆਕਰਸ਼ਕ ਤੇ ਸ਼ੋਖ ਰੰਗ ਦੇ ਹੁੰਦੇ ਹਨ ਪਰ ਫੱਲ ਬਕਬਕੇ
"**ਸਿੰਮਲ** ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ।"

– ਆਸਾ **੧,** ਵਾਰ ੧੪ਸ, **੧,** ੧:੧ (470)

**ਸਿੰਮ੍ਰਤਬ੍ਰ** ---- (ਸੰ. *समर्तव*)ਸਿਮਰਨ ਯੋਗ,ਯਾਦ ਕਰਨ ਯੋਗ, ਵੇਖੋ 'ਸਿਮਰਣ'

"ਸਦਾ ਸਦਾ **ਸਿੰਮ੍ਰਤਬ੍ਰ** ਸੁਆਮੀ ਸਾਸਿ ਸਾਸਿ ਗੁਣ ਬੋਲਈ।"
- ਧਨਾ **੫,** ਛੰਤ੧, ੪:੫ (691)

**ਸਿਮ੍ਰਿਤ** ----- ਸਿਮ੍ਰਤੀਆਂ, (ਸੰ. स्मृति) ਵੇਦਾਂ ਦੇ ਵਾਕਾਂ ਨੂੰ ਵਿਆਖਿਆਉਦੇ ਧਰਮ ਗ੍ਰੰਥ, ਗਿਣਤੀ, ਅਨਿਸਚਿਤ ਹੈ, ਪ੍ਰਸਿੱਧ 31 ਮੰਨੀਆਂ ਜਾਂਦੀਆਂ ਹਨ।
"**ਸਿਮ੍ਰਿਤ** ਸਾਸਤ੍ਰ ਬੇਦ ਪੁਰਾਣ।"
- ਗੋਂਡ **੫,** ੧੭, ੧:੧ (867)

**ਹੋਰ ਰੂਪ:**

**ਸਿੰਮ੍ਰਿਤਾਏ –**
"ਚਹੁ ਮਹਿ ਪੇਖਿਓ ਘਟ ਮਹਿ ਪੇਖਿਓ ਦਸ ਅਸਟੀ **ਸਿੰਮ੍ਰਿਤਾਏ।**"
- ਭੈਰ **੫,** ੧੫, ੩:੧ (1139)

**ਸਿਮ੍ਰਿਤਿ –**
"ਸਾਸਤ੍ਰ **ਸਿਮ੍ਰਿਤਿ** ਨਾਮੁ ਦ੍ਰਿੜਾਮੰ।"
- ਬਿਲਾ**੧,** ਅਸ੧, ੭:੧ (831)

**ਸਿੰਮ੍ਰਿਤਿ –**
"ਬੋਲਾ ਜੇ ਸਮਝਾਈਐ ਪੜੀਅਹਿ **ਸਿੰਮ੍ਰਿਤਿ** ਪਾਠ।"
- ਮਾਝ**੧,** ਵਾਰ ੧੨ਸ, **੧,** ੧:੪ (143)

**ਸਿਮ੍ਰਿਤਿ** ---- (1) ਧਰਮ-ਗ੍ਰੰਥ, ਵੇਖੋ 'ਸਿੰਮ੍ਰਤ'
(2) ਯਾਦ
"ਸੁਰਤਿ **ਸਿਮ੍ਰਿਤਿ** ਦੁਇ ਕੰਨੀ ਮੁੰਦਾ ਪਰਮਿਤਿ ਬਾਹਰਿ ਖਿੰਥਾ।"
- ਗਉ **ਕਬ,** ੫੩, ੧:੧ (334)

**ਸਿਮ੍ਰਿਤੀ** ---- ਹਿੰਦੂਆਂ ਦੇ ਧਰਮ-ਗ੍ਰੰਥ, ਵੇਖੋ ਸਿਮ੍ਰਿਤ
"ਬਹੁ ਸਾਸਤ੍ਰ ਬਹੁ **ਸਿਮ੍ਰਿਤੀ** ਪੇਖੇ ਸਰਬ ਢਢੋਲਿ।"
- ਗਉ **੫,** ਸੁਖ ੩ਸ:੧ (265)

**ਹੋਰ ਰੂਪ:**

**ਸਿੰਮ੍ਰਿਤੇ –**
"ਪੂਛਹੁ ਸਗਲ ਬੇਦ **ਸਿੰਮ੍ਰਿਤੇ।**"
- ਪ੍ਰਭਾ **੫,** ਅਸ ੨, ੭:੨ (1348)

**ਸਿਰ –**(ਸੰ. *शिरस*)ਸੀਸ, ਵੇਖੋ 'ਸਿਰਾ', ਸਿਰਿ, ਸਿਰੁ
"ਰਬ ਕੀ ਰਜਾਇ ਮੰਨੇ **ਸਿਰ** ਉਪਰਿ ਕਰਤਾ ਮੰਨੇ ਆਪੁ ਗਵਾਵੈ।"(ਮੁਹਾਵਰਾ-ਹੱਸ ਕੇ /ਸ਼ੁਕਰ ਕਰਕੇ ਮੰਨੇ)
-ਮਾਝ **੧,** ਵਾਰ ੮ਸ, **੧,** ੧:੪ (141)
"ਜਾ ਤੁਧੁ ਭਾਵੈ ਤੇਗ ਵਗਾਵਹਿ **ਸਿਰ** ਮੁੰਡੀ ਕਟਿ ਜਾਵਹਿ।"
- ਮਾਝ**੧,** ਵਾਰ ੧੫ਸ, **੧,** ੧:੫(145)
"**ਸਿਰ** ਊਪਰਿ ਮਾਤ ਪਿਤਾ ਗੁਰਦੇਵ।" (ਸਿਰ ਉਤੇ ਹੋਣ ਦਾ ਭਾਵ ਹੈ ਰਾਖੇ ਹੋਣਾ)
- ਧਨਾ **੫,** ੨੪, ੧:੧ (677)
"**ਸਿਰ** ਉਪਰਿ ਜਮਕਾਲੁ ਨ ਸੁਝਈ ਦੂਜੈ ਭਰਮਿਤਾ।"
(ਸਿਰ ਉਪਰ ਤੋਂ ਇਥੇ ਭਾਵ ਹੈ ਨਿਕਟ, ਤਾਕ (ਉਡੀਕ) ਵਿਚ)

- ਸੂਹੀ **੩,** ਵਾਰ ੫:੩ (787)

"ਘਟਿ ਘਟਿ ਪੂਰਨੁ **ਸਿਰ** ਸਿਰਹਿ ਨਿਬੇਰਾ ।" (ਸਿਰ ਸਿਰਹਿ ਦਾ ਭਾਵ ਹੈ ਹਰ ਇਕ ਦੇ ਕਰਮਾਂ ਅਨੁਸਾਰ ਹੈ)

- ਮਾਰ **੫,** ਸੋਲਾ ੩, ੧:੨ (1073)

"ਨਾਨਕ ਸਚੇ ਨਾਮ ਬਿਨੁ **ਸਿਰ** ਖੁਰ ਪਤਿ ਪਾਟੀ।" (ਸਿਰ ਖੁਰਾ ਤੋਂ ਭਾਵ ਹੈ ਸਿਰ ਤੋਂ ਪੈਰਾਂ ਤੱਕ ਭਾਵ ਸਾਰੀ)

- ਮਲਾ**੧,** ਵਾਰ ੨0ਸ, ੧, ੨:੫ (1287)

**ਸਿਰਹਾਨਾ** --- (ਸੰ. *ਸ਼ਿਰੋਧਾਨ*) ਸਿਰ ਦਾ ਸਹਾਰਾ, ਤਕੀਆ

'"**ਸਿਰਹਾਨਾ** ਅਵਰ ਤੁਲਾਈ।"

- ਸੋਰ **ਕਬ,** ੧੧, ੩:੨ (656)

**ਸਿਰਹਿ** ----- ਸਿਰ ਅਨੁਸਾਰ, ਵਿਅਕਤੀ ਅਨੁਸਾਰ

"ਘਟਿ ਘਟਿ ਪੂਰਨੁ ਸਿਰ **ਸਿਰਹਿ** ਨਿਬੇਰਾ।"

-ਮਾਰੂ **੫,** ਸੋਲਾ ੩, ੧:੨ (1073)

**ਸਿਰਹੁ** ----- ਸਿਰ ਤੋਂ

"ਜਮਕਾਲੁ **ਸਿਰਹੁ** ਨ ਉਤਰੈ ਤ੍ਰਿਬਿਧਿ ਮਨਸਾ।"

- ਮਾਝ ੧, ਵਾਰ ੫:੫ (140)

**ਸਿਰਕਾਰ** ---- (1) (ਫਾ. ਸਰਕਾਰ) ਹਕੂਮਤ, ਰਾਜ

"ਜਿਸ ਹੀ ਕੀ **ਸਿਰਕਾਰ** ਹੈ ਤਿਸ ਹੀ ਕਾ ਸਭੁ ਕੋਇ।"

- ਸਿਰੀ **੩,** ੩੬, ੧:੧ (27)

(2) ਪਰਜਾ, ਰਈਅਤ, ਵੇਖੋ 'ਸਰਕਾਰ'

"ਏਹ ਜਮ ਕੀ **ਸਿਰਕਾਰ** ਹੈ ਏਨ੍ਾ ਉਪਰਿ ਜਮ ਕਾ ਡੰਡੁ ਕਰਾਰਾ।"

- ਗੂਜ **੩,** ਵਾਰ ੧੨:੨ (513)

**ਹੋਰ ਰੂਪ:**

**ਸਿਰਕਾਰਾ –**

"ਸਚੀ ਕਰਣੀ ਗੁਰ ਕੀ **ਸਿਰਕਾਰਾ।**"

- ਮਾਰੂ **੧,** ਸੋਲਾ ੧੨, ੧੩:੧ (1033)

**ਸਿਰਖੁਥੇ** ---- ਖੁਸੇ ਹੋਏ ਵਾਲਾਂ ਵਾਲੇ, ਸਿਰ ਵਾਲੇ, ਜੈਨੀਆਂ ਦਾ ਇਕ ਫਿਰਕਾ ਜੋ ਜੜਾਂ ਤੋਂ ਆਪਣੇ ਸਿਰ ਦੇ ਵਾਲ ਪੁਟ ਸੁਟਦੇ ਹਨ, ਹੋਰ ਵੇਖੋ 'ਸਿਰਿ ਖੁਥੈ'

"ਨਾਨਕ ਜੇ **ਸਿਰਖੁਥੇ** ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ।"

- ਮਾਝ **੧,** ਵਾਰ ੨੬ਸ, **੧,** ੧:੧੮ (150)

**ਸਿਰਜਣਹਾਰ** – ਸਿਰਜਣ ਵਾਲਾ, ਰਚਨਹਾਰ, ਕਰਤਾ, ਪੈਦਾ ਕਰਨ ਵਾਲਾ, ਕਰਤਾਰ

"ਗਲੀ ਗਲਾ **ਸਿਰਜਣਹਾਰ।**"

(ਉਤਮ ਗਲਾਂ ਸਿਰਜਣਹਾਰ ਦੀਆਂ ਹਨ)

- ਆਸਾ **੧,** ੯, ੧:੨ (351)

"ਕਰਿ ਕਿਰਪਾ ਪ੍ਰਭ ਆਪਣੀ ਸਚੇ **ਸਿਰਜਣਹਾਰ।**"

-ਸਾਰ **੪,** ਵਾਰ ੩੬ਸ, ੫, ੨:੪ (1251)

**ਹੋਰ ਰੂਪ:**

**ਸਿਰਜਣਹਾਰਾ –**
"ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ **ਸਿਰਜਣਹਾਰਾ।**"
-ਆਸਾ **੪,** ਸੁਪ੍ਰ੧, ੧:੨ (10)

**ਸਿਰਜਣਹਾਰਿ –**
"**ਸਿਰਜਣਹਾਰਿ** ਭੁਲਾਇਆ ਵਿਣੁ ਨਾਵੈ ਨਾਪਾਕ।"
– ਸਿਰੀ **੫,** ੭੧, ੨:੪ (42)

**ਸਿਰਜਣਹਾਰਿਆ –**
"ਤੂ ਆਪੇ ਪੂਜਹਿ ਪੂਜ ਕਰਾਵਹਿ ਸਤਿਗੁਰ ਕਉ **ਸਿਰਜਣਹਾਰਿਆ।**" (ਹੇ ਕਰਤਾਰ)
-ਗਉ **੪,** ਵਾਰ ੨੦ਸ, **੪,** ੨:੬ (311)

**ਸਿਰਜਣਹਾਰੁ –**
"ਕਰਿ ਕਰਿ ਵੇਖੈ **ਸਿਰਜਣਹਾਰੁ।**"
– ਜਪੁ **੧,** ੩੧:੩ (7)

**ਸਿਰਜਣਹਾਰੇ –**
"ਹਰਿ ਸਾਕਤ ਸੇਤੀ ਸੰਗੁ ਨ ਕਰੀਅਹੁ ਓਇ ਮਾਰੇ **ਸਿਰਜਣਹਾਰੇ।**"
-ਗਉ **੪,** ਵਾਰ ੨੧ਸ, **੪,** ੧:੭ (312)

**ਸਿਰਜਣਹਾਰੈ –**
"ਪੂਰੀ ਹੋਈ ਕਰਾਮਾਤਿ ਆਪਿ **ਸਿਰਜਣਹਾਰੈ** ਧਾਰਿਆ।"
– ਰਾਮ ਬਸ, ਵਾਰ ੭:੨ (968)

**ਸਿਰਜਣਹਾਰੋ –**
"ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ **ਸਿਰਜਣਹਾਰੋ।**"
– ਗਉ **੧,** ਸੋਹ ੧, ੧:੨ (12)

**ਸਿਰਜਨਹਾਰ –**
"ਆਠ ਪਹਰ ਸਾਲਾਹਿ **ਸਿਰਜਨਹਾਰ** ਤੂੰ ।"
– ਆਸਾ **੫,** ੧੦੭, ੧*:੧ (397)

**ਸਿਰਜਨਹਾਰਾ –**
"ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ **ਸਿਰਜਨਹਾਰਾ।**"
– ਸੂਹੀ **੫,** ੪੭, ੧*:੧ (746)

**ਸਿਰਜਨਹਾਰਿ –**
"ਤਾਪੁ ਲਾਹਿਆ ਗੁਰ **ਸਿਰਜਨਹਾਰਿ।**" (ਕਰਤਾਰ ਨੇ)
– ਬਿਲਾ **੫,** ੮੬, ੧*:੧ (821)

**ਸਿਰਜਨਹਾਰਿਆ –**
"ਤੂ ਆਪਿ ਸਵਾਰਹਿ ਆਪਿ **ਸਿਰਜਨਹਾਰਿਆ।**"
– ਸੂਹੀ **੩,** ਵਾਰ ੧੬:੫ (791)

**ਸਿਰਜਨਹਾਰੀ –**
"ਤੇ ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕ ਕਾਟੇ **ਸਰਜਨਹਾਰੀ।**"(ਸਿਰਜਨਹਾਰ ਨੇ)
– ਭੈਰ **੪,** ੬, ੩:੨ (1135)

**ਸਿਰਜਨਹਾਰੁ –**

"ਓਹ ਰਲਾਈ ਕਿਸੈ ਦੀ ਨ ਰਲੈ ਜਿਸੁ ਰਾਵੇ **ਸਿਰਜਨਹਾਰੁ।**"

- ਸੂਹੀ **੩,** ਵਾਰ ੪ਸ, **੩,** ੧:੬ (786)

**ਸਿਰਜਨਹਾਰੇ –**

"ਦਇਆ ਧਾਰੀ ਤਿਨਿ **ਸਿਰਜਨਹਾਰੇ।**"

- ਮਾਝ **੫,** ੩੦, ੩:੧ (103)

**ਸਿਰਜਨਹਾਰੋ –**

"ਇਕਨਾ ਮਨ ਆਧਾਰੋ **ਸਿਰਜਣਹਾਰੋ** ਵਡਭਾਗੀ ਗੁਰੁ ਪਾਇਆ।"

- ਸੂਹੀ **੩,** ਛੰਤ੭, ੩:੩ (772)

**ਸਿਰਜਿ -----** ਪੈਦਾ ਕਰਕੇ, ਸਵਾਰ ਕੇ

"ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ **ਸਿਰਜਿ** ਸਭ ਗੋਈ।"

- ਆਸਾ **੪,** ਸੋਪੁ ੧, ੫:੪ (11)

**ਹੋਰ ਰੂਪ:**

**ਸਿਰਜਿਓਨੁ –**

"ਸਚੀ ਕੁਦਰਤਿ ਧਾਰੀਅਨੁ ਸਚਿ **ਸਿਰਜਿਓਨੁ** ਜਹਾਨੁ।" (ਉਸ ਨੇ ਪੈਦਾ ਕੀਤਾ)

- ਸਿਰੀ **੫,** ੮੬, ੪:੨ (48)

**ਸਿਰਜਿਅਨੁ –**

"ਸੂਰਜੁ ਚੰਦੁ **ਸਿਰਜਿਅਨੁ** ਅਹਿਨਿਸਿ ਚਲਤੁ ਵੀਚਾਰੋ।"

- ਵਡ **੧,** ਅਲਾ ੩, ੧:੪ (580)

**ਸਿਰਜਿਆ –**

"ਆਵਾ ਗਵਣੁ **ਸਿਰਜਿਆ** ਤੂ ਥਿਰੁ ਕਰਣੈਹਾਰੋ।"

- ਵਡ **੧,** ਅਲਾ ੩, ੩:੧ (580)

**ਸਿਰਜਿਐ –**

"ਨਾਰੀ ਪੁਰਖ **ਸਿਰਜਿਐ** ਬਿਖੁ ਮਾਇਆ ਮੋਹੁ ਪਿਆਰੋ।"

- ਵਡ **੧,** ਅਲਾ ੩, ੨:੨ (580)

**ਸਿਰਜੀ –**

"ਤੁਧੁ ਆਪੇ **ਸਿਰਜੀ** ਆਪੇ ਗੋਈ।"

- ਮਾਝ **੩,** ਅਸ ੬, ੮:੨ (112)

**ਸਿਰਜੀਆ –**

"ਆਵਣੁ ਤ ਜਾਣਾ ਤਿਨਹਿ ਕੀਆ ਜਿਨਿ ਮੇਦਨਿ **ਸਿਰਜੀਆ।**" (ਬਣਾਈ ਹੈ)

- ਬਿਹਾ **੫,** ਛੰਤ ੧, ੧:੩ (542)

**ਸਿਰਜੇ –**

"ਜਿਨਿ ਤੁਮ **ਸਿਰਜੇ** ਸਿਰਜਿ ਸਵਾਰੇ ਤਿਸੁ ਧਿਆਵਹੁ ਦਿਨੁ ਰੈਨੇਹੀ।"

- ਸੋਰ **੫,** ੪, ੪:੧ (609)

**ਸਿਰਜ੍ਯਿਉ –**

"ਸਚਿ **ਸਿਰਜ੍ਯਿਉ** ਸੰਸਾਰੁ ਆਪਿ ਅਭੁਲੁ ਨ ਭੁਲਉ।"

- ਸਵ **੫,** ੭:੩ (1386)

**ਸਿਰਠਿ -----** (ਸੰ.सृष्टि) ਸ੍ਰਿਸ਼ਟੀ

"ਜੇਤੀ **ਸਿਰਠਿ** ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ।"

- ਜਪੁ **੧,** ੬:੨ (2)

**ਹੋਰ ਰੂਪ:**

**ਸਿਰਠੀ –**

"ਜਾ ਕਰਤਾ **ਸਿਰਠੀ** ਕਉ ਸਾਜੇ ਆਪੇ ਜਾਣੈ ਸੋਈ।"

- ਜਪੁ **੧,** ੨੧:੧੪ (4)

**ਸਿਰਤਾਜਾ** --- ਮੁਕਟ, ਸਿਰ ਦਾ ਤਾਜ

"ਪਿਰੁ ਉਚੜੀਐ ਮਾੜੜੀਐ ਤਿਹੁ ਲੋਆ **ਸਿਰਤਾਜਾ** ਰਾਮ।"

- ਸੂਹੀ **੧,** ਛੰਤ ੩, ੪:੧ (765)

**ਸਿਰਤਿ** ----- (ਸੰ. *ਸ਼ਿਰੋਤਿ*) ਸਿਰ ਪੀੜ, ਅੱਧੇ ਸਿਰ ਦੀ ਪੀੜ

"ਜਰਾ ਮਰਾ ਤਾਪੁ **ਸਿਰਤਿ** ਸਾਪੁ ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ।"

- ਗਉ **੪,** ਪ੧, ੪:੨ (168)

**ਸਿਰੰਦਾ** ----- ਸਿਰਜਣ-ਕਰਤਾ, ਸ੍ਰਿਸ਼ਟੀ ਕਰਤਾ, ਸਿਰਜਣਹਾਰ, ਹੋਰ ਵੇਖੋ 'ਸਿਰੰਦਿਆ'

"ਧੰਨੁ **ਸਿਰੰਦਾ** ਸਚਾ ਪਾਤਸ਼ਾਹੁ ਜਿਨਿ ਜਗੁ ਧੰਧੈ ਲਾਇਆ।"

- ਵਡ **੧,** ਅਲਾ ੧, ੧:੧ (578)

**ਸਿਰਦਾਰੁ** ----ਸਰਦਾਰ, ਮੁਖੀਆ

"ਹੁਕਮੁ ਮੰਨੇ **ਸਿਰਦਾਰੁ** ਦਰਿ ਦੀਬਾਣੀਐ।"

-ਮਾਝ **੧,** ਵਾਰ ੧੦:੪ (142)

**ਸਿਰੰਦਿਆ** --- ਪੈਦਾ ਕਰਨ ਵਾਲਾ, ਸਿਰਜਣਹਾਰ: ਵੇਖੋ 'ਸਿਰੰਦਾ'

"ਤੂ ਸਚਾ ਸਿਰਜਣਹਾਰੁ ਅਲਖ **ਸਿਰੰਦਿਆ** ਜੀਉ।"

-ਧਨਾ **੧,** ਛੰਤ ੨, ੩:੧ (688)

**ਹੋਰ ਰੂਪ:**

**ਸਿਰੰਦੇ–**

"ਸੋਈ ਜਾਣੈ ਸੋਈ ਪਛਾਣੈ ਜਾ ਕਉ ਨਦਰਿ **ਸਿਰੰਦੇ।**" (ਸਿਰਜਣਹਾਰ ਦੀ)

-ਸੂਹੀ **੫,** ਛੰਤ ੪, ੩:੩ (779)

**ਸਿਰਨਾਵਣੀ** -- ਮਾਸਕ ਰਿਤੂ, ਇਸਤ੍ਰੀ ਨੂੰ ਮਹੀਨੇ ਅਥਵਾ ਇਕ ਨਿਸਚਿਤ ਅਵਧੀ ਬਾਅਦ ਆਉਣ ਵਾਲੀ ਰਿਤੂ, ਕਿਉਂਕਿ ਇਸ ਤੋਂ ਬਾਅਦ ਕੇਸੀ ਇਸ਼ਨਾਨ ਕਰਨ ਦਾ ਵਿਧਾਨ ਹੈ, ਇਸ ਲਈ ਇਸ ਨੂੰ ਸਿਰ ਨਾਵਣੀ ਕਹਿੰਦੇ ਹਨ।

"ਜਿਉ ਜੋਰੂ **ਸਿਰਨਾਵਣੀ** ਆਵੈ ਵਾਰੋ ਵਾਰ।"

- ਆਸਾ **੧,** ਵਾਰ ੧੭ਸ, **੧,** ੨:੧ (472)

**ਸਿਰਪਾਉ** --- (ਫਾ. ਸਰਾਪ, ਸਰੋਪਾ) ਸਾਰਾ: ਮੁਕੰਮਲ, ਪੈਰ ਤੋਂ ਸਿਰ ਤੱਕ ਦਾ ਪਹਿਰਾਵਾ(ਖਿਲਤ, ਬਾਦਸ਼ਾਹ ਅਥਵਾ ਅਮੀਰ ਵਲੋਂ ਸਨਮਾਨ ਵਜੋਂ ਦਿਤੀ ਜਾਣ ਵਾਲੀ ਪੋਸ਼ਾਕ

"ਪਹਿਰਿ **ਸਿਰਪਾਉ** ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ।"

-ਸੋਰ **੫,** ੬੩, ੨:੨ (631)

"ਭਗਤਿ **ਸਿਰਪਾਉ** ਕੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ।"

– ਸੋਰ **੫,** ੯੪, ੨:੨ (631)

**ਸਿਰਮੋਰਹ ---** (ਸੰ.शिरसृ +मौलि) ਸਿਰ ਦਾ ਤਾਜ, ਪ੍ਰਧਾਨ ਮੁਖੀ ਪੁਰਸ਼
"ਹੇ ਲੋਭਾ ਲੰਪਟ ਸੰਗ **ਸਿਰਮੋਰਹ,** ਅਨਿਕ ਲਹਰੀ ਕਲੋਲਤੇ।"
– ਸਸ **੫,** ੪੮:੧ (1358)

**ਸਿਰਾ ------** ਸਿਰ ਤੇ, ਵੇਖੋ 'ਸਿਰ', 'ਸਿਰਾਹੁ'
"ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ **ਸਿਰਾ**।"
– ਮਾਰੂ **੫,** ਸੋਲਾ ੧੨, ੧੨:੩ (1084)

**ਹੋਰ ਰੂਪ:**

**ਸਿਰਾਇ –**
"ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ **ਸਿਰਾਇ।**" (ਸਿਰ ਉਤੇ)
-ਮਾਰੂ **੫,** ੧੧, ੨:੧ (1001)

**ਸਿਰਾਇਓ ---** ਲੰਘਾਇਆ,ਬਿਤਾਇਆ
"ਮਾਇਆ ਕੇ ਮਦਿ ਜਨਮੁ **ਸਿਰਾਇਓ** ਰਾਮ ਭਜਨਿ ਨਹ ਲਾਗਿਓ।"
– ਮਾਰੂ **੯,** ੩, ੧*:੨ (1008)

**ਸਿਰਾਹੁ -----** ਸਿਰ ਤੋਂ
"ਕੀਤਾ ਕਾਰਣਿ ਪਾਕੜੀ ਕਾਲੁ ਨਾ ਟਲੈ **ਸਿਰਾਹੁ।**"
– ਸਿਰੀ **੧,** ਅਸ ੪, ੧:੩ (55)

**ਸਿਰਾਣੇ -----** ਸਿਰ ਥੱਲੇ
"ਫਰੀਦਾ ਇਟ **ਸਿਰਾਣੇ** ਭੁਇ ਸਵਣੁ ਕੀੜਾ ਲੜਿਓ ਮਾਸਿ।"
– ਸਲੋ **ਫਰ,** ੬੭:੧ (1381)

**ਸਿਰਾਤੁ -----** ਬੀਤਣਾ, ਲੰਘਣਾ, ਵੇਖੋ 'ਸਿਹਾਨ'
"ਰਾਮੁ ਭਜੁ ਰਾਮੁ ਭਜੁ ਜਨਮ **ਸਿਰਾਤੁ** ਹੈ।"
– ਜੈਜੇ **੯,** ੨, ੧*:੧ (1352)

**ਸਿਰਾਧ -----** (ਸੰ. श्रा ) ਪਿਤਰਾਂ ਵਾਸਤੇ ਸ਼ਰਧਾ ਨਾਲ ਕੀਤਾ ਅੰਨ ਵਸਤਰਾਂ ਦਾ ਦਾਨ ਜੋ ਹਿੰਦੂਮਤ ਅਨੁਸਾਰ ਹਰ ਸਾਲ ਨਿਸਚਿਤ ਦਿਨ ਕੀਤਾ ਜਾਂਦਾ ਹੈ।
"ਜੀਵਤ ਪਿਤਰ ਨ ਮਾਨੈ ਕੋਊ ਮੂਏ **ਸਿਰਾਧ** ਕਰਾਹੀ।"
– ਗਉ **ਕਬ,** ੪੫, ੧:੧ (332)

**ਸਿਰਾਨ -----** ਬੀਤਦਾ/ਲੰਘਦਾ ਹੈ, ਵੇਖੋ 'ਸਿਰਾਤੁ', 'ਸਿਰਾਨੋ'
"ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ **ਸਿਰਾਨ।**"
– ਸਲੋ **੯,** ੨੮:੨ (1427)

**ਹੋਰ ਰੂਪ:**

**ਸਿਰਾਨੀ –**
"ਨਿਮਖ ਨ ਲੀਨ ਭਇਓ ਚਰਨਨ ਸਿਉ ਬਿਰਥਾ ਅਉਧ **ਸਿਰਾਨੀ।**" (ਲੰਘਾ ਦਿਤੀ)
– ਗਉ **੯**, ੮, ੨:੨ (220)

**ਸਿਰਾਨੀ** ---- (1) ਲੰਘਾ ਦਿਤੀ, ਵੇਖੋ 'ਸਿਰਾਨ'
(2) ਖਤਮ ਹੋਈ, ਮੁੱਕੀ
"ਕਹਿ ਕਬੀਰ ਇਹ ਕਥਾ **ਸਿਰਾਨੀ**।"

-ਸੂਹੀ **ਕਬ**, ੨, ੪:੨ (792)

**ਸਿਰਾਨੋ** ----- ਲੰਘ ਗਿਆ ਹੈ
"ਅਮਲੁ **ਸਿਰਾਨੋ** ਲੇਖਾ ਦੇਨਾ।"

- ਸੂਹੀ **ਕਬ,** ੩, ੧:੧ (792)

**ਸਿਰਾਵੈ** ----- ਬਿਤਾਉਂਦਾ/ਲੰਘਾਉਂਦਾ ਹੈ
"ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮ **ਸਿਰਾਵੈ**।"

- ਗਉ **੯,** ੬, ੧:੧ (220)

**ਸਿਰਿ** ------ (1) ਸੀਸਤੇ, ਵੇਖੋ 'ਸਿਰ' 'ਸਿਰੁ'
"ਅਸੰਖ ਕਹਹਿ **ਸਿਰਿ** ਭਾਰੁ ਹੋਇ।"

- ਜਪੁ **੧,** ੧੯:੩ (4)

"**ਸਿਰਿ ਸਿਰਿ** ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ।"
(ਸਿਰਿ ਸਿਰਿ ਦੇ ਅਰਥ ਹਨ-ਹਰ ਜੀਵ ਨੂੰ /ਲਈ)

- ਗਉ **੫,** ਸੋਦ ੫, ੨:੨ (10)

"ਤੂੰ ਦਾਨਾ ਬੀਨਾ ਸਾਚਾ **ਸਿਰਿ** ਮੇਰੈ।"

- ਗਉ **੧,** ੧0, ੩:੩ (154)

(2) ਦੁਆਰਾ, ਨਾਲ
"ਅਖਰਾ **ਸਿਰਿ** ਸੰਜੋਗ ਵਖਾਣਿ।" (ਅੱਖਰਾਂ ਦੁਆਰਾ ਪ੍ਰਭੂ ਨਾਲ ਸੰਜੋਗ/ ਰਿਸ਼ਤੇ ਨੂੰ ਬਿਆਨਿਆ ਜਾਂਦਾ ਹੈ)

- ਜਪੁ **੧,** ੧੯:੭ (4)

(3) ਸ਼੍ਰੋਮਣੀ, ਮੁਖ, ਵਡਾ
"ਤਾ ਲਿਖੀਐ **ਸਿਰਿ** ਗਵਾਰਾ ਗਾਵਾਰੁ।"

- ਜਪੁ **੧,** ੨੬:੨੬ (6)

"ਕਰਿ ਸੇਵਾ ਸੁਖ ਸਾਗਰੈ **ਸਿਰਿ** ਸਾਹਾ ਪਾਤਿਸਾਹੁ।" (ਸ਼ਾਹਾਂ ਦੇ ਉਤੇ ਸ਼ਾਹ ਹੈ: ਸ਼੍ਰੋਮਣੀ ਸ਼ਾਹ ਹੈ)

- ਸਿਰੀ **੫,** ੮੨, ੨:੩ (46)

"ਤੂੰ ਗੰਠੀ ਮੇਰੁ **ਸਿਰਿ** ਤੂੰ ਹੈ।"

- ਮਾਝ **੫**, ੨੮, ੨:੨ (102)

"ਵਿਣੁ ਤੁਧੁ ਹੋਰੁ ਜਿ ਮੰਗਣਾ **ਸਿਰਿ** ਦੁਖਾ ਕੈ ਦੁਖ।"

- ਰਾਮ **੫,** ਵਾਰ ੩ਸ, **੫**, ੨:੧ (958)

(4) ਅਨੁਸਾਰ, ਮੁਤਾਬਕ
"ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ **ਸਿਰਿ** ਦੇਹ।"

-ਸਿਰੀ **੧**, ਅਸ ੧੧, ੩:੩ (60)

(5) ਸ੍ਰਿਸ਼ਟੀ
"ਜਿਨਿ **ਸਿਰਿ** ਸਾਜੀ ਤਿਨਿ ਫੁਨਿ ਗੋਈ।"

- ਆਸਾ **੧,** ੨੧, ੧:੩ (355)

(6) ਹਰ ਇਕ ਨੂੰ
"ਸਭਨਾ ਕਾ ਦਾਤਾ ਏਕੁ ਹੈ **ਸਿਰਿ** ਧੰਧੈ ਲਾਇ।"
- ਆਸਾ **੩,** ਅਸ ੩੧, ੮:੧ (427)
"ਆਗੈ ਹੁਕਮੁ ਨ ਚਲੈ ਮੂਲੇ **ਸਿਰਿ ਸਿਰਿ** ਕਿਆ ਵਿਹਾਣਾ।"
- ਵਡ **੧,** ਅਲਾ ੧, ੨:੫ (579)

**ਹੋਰ ਰੂਪ:**

**ਸਿਰੇ –**
"**ਸਿਰੇ** ਸਿਰਿ ਧੰਧੈ ਲਾਇਆ।"
- ਸਿਰੀ **੧,** ੨੮, ੨:੨ (71)

(7) ਮਥਾ (ਭਾਵ)
"ਪੜਿਆ ਬੂਝੈ ਸੋ ਪਰਵਾਣੁ ਜਿਸ **ਸਿਰਿ** ਦਰਗਹ ਕਾ ਨਿਸਾਣੁ।"
- ਧਨਾ **੧,** ੭, ੪:੩;੪ (662)

(8) ਸਿਰੇ ਤੋਂ – ਮੁੱਢ ਤੋਂ
"ਜਿਸਹਿ ਭੁਲਾਈ ਪੰਧ **ਸਿਰਿ** ਤਿਸਹਿ ਦਿਖਾਵੈ ਕਉਣੁ।"
- ਰਾਮ **੩,** ਵਾਰ ੧੨ਸ, **੧,** ੧:੯ (952)

(9) ਸਦਕਾ (ਭਾਵ)
"ਹੁਕਮੁ ਪਛਾਣੈ ਊਜਲਾ **ਸਿਰਿ** ਕਾਸਟ ਲੋਹਾ ਪਾਰਿ।"
- ਮਾਰੂ **੩,** ਵਾਰ ੧੦ਸ, **੩,** ੧:੩ (1089)

**ਸਿਰਿਉ** ----- ਸਿਰਜਿਆ, ਬਣਾਇਆ
"ਸਤਿਗੁਰੁ ਪ੍ਰਮਾਣੁ ਬਿਧ ਨੈ **ਸਿਰਿਉ** ਜਗਿ ਜਸ ਤੂਰੁ ਬਜਾਇਅਉ।"
- ਸਵ **੪,** ਕਲ ੬:੫ (1397)

**ਸਿਰਿਆ** ---- (1) ਹੱਦਾਂ, ਪਾਸੇ, ਹੋਰ ਵੇਖੋ 'ਸਿਰੇ'
"ਦੁਹਾ **ਸਿਰਿਆ** ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ।" (ਦੁਹਾ ਸਿਰਿਆ ਤੋਂ ਇਥੇ ਭਾਵ ਹੈ 'ਲੋਕ ਪ੍ਰਲੋਕ')
- ਸਿਰੀ **੫,** ਅਸ ੨੬, ੯:੩ (71)

**ਹੋਰ ਰੂਪ:**

**ਸਿਰਿਆ –**
"ਦੁਹਾ **ਸਿਰਿਆਂ** ਕਾ ਕਰਤਾ ਆਪਿ।"
- ਮਲਾ **੫,** ੨੦, ੩:੩ (1271)

(2) ਸਿਰਜਿਆ, ਰਚਿਆ, ਉਪਾਇਆ
"ਹਰਿ ਹਰਿ ਉਤਮੁ ਨਾਮੁ ਹੈ ਜਿਨਿ **ਸਿਰਿਆ** ਸਭੁ ਕੋਇ ਜੀਉ।"
- ਸਿਰੀ **੪,** ਵਣ ੧, ੧:੧ (81)

**ਸਿਰਿਕਾਰ** --- ਸੌਂਪਿਆ ਗਿਆ ਕੰਮ, ਸਿਰ ਤੇ ਕਾਰ ਅਧਿਕਾਰ
"ਬੁਝਣਾ ਅਬੁਝਣਾ ਤੁਧੁ ਕੀਆ ਇਹ ਤੇਰੀ **ਸਿਰਿਕਾਰ**।"
- ਆਸਾ **੩,** ਅਸ ੩੨, ੩:੧ (427)

**ਸਿਰਿਖੁਥੈ** --- ਖੁਸੇ ਹੋਏ ਵਾਲਾਂ ਦੇ ਸਿਰ ਵਾਲੇ, ਜੈਨੀਆਂ ਦਾ ਇਕ ਫਿਰਕਾ, ਵੇਖੋ 'ਸਿਰਖੁਥੇ'
"ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ **ਸਿਰਿਖੁਥੈ**।"

- ਮਾਝ **੧,** ਵਾਰ ੨੬ਸ, **੧,** ੧:੧੩ (150)

**ਸਿਰਿ ਮੋਰਾ** -- ਸਿਰ ਤੇ ਤਾਜ, ਪ੍ਰਧਾਨ, ਸ਼੍ਰੋਮਣੀ

"ਅਮਰੁ ਅਨਾਥ ਸਰਬ **ਸਿਰਮੋਰਾ** ਕਾਲ ਬਿਕਾਲ ਭਰਮ ਭੈਖੰਜਨੁ।"

- ਮਲਾ **੧,** ਅਸ ੨, ੩:੨ (1274)

**ਹੋਰ ਰੂਪ:**

**ਸਿਰਿਮੋਰੁ –**

"ਸਰਬ ਉਪਾਇ ਗੁਰੂ **ਸਿਰਿਮੋਰੁ।**"

-ਬਸੰ **੧,** ਅਸ ੧, ੩:੧ (1187)

**ਸਿਰੀ** ------ (1) ਸਿਰਜੀ, ਰਚੀ, ਉਪਾਈ

"ਲਖ ਚਉਰਾਸੀਹ ਜਿਨਿ **ਸਿਰੀ** ਸਭਸੈ ਦੇਇ ਅਧਾਰ।"

- ਸਿਰੀ **੩,** ੩੬, ੫:੨ (27)

(2) ਸਿਰਿਆਂ/ਹੱਦਾਂ ਤੇ

"ਨਾਨਕ ਦੁਹੀ **ਸਿਰੀ** ਖਸਮੁ ਆਪੇ ਵਰਤੈ ਨਿਤ ਕਰਿ ਕਰਿ ਦੇਖੈ ਚਲਤ ਸਬਾਏ।"

- ਗਉ **੪,** ਵਾਰ ੭ਸ, **੪,** ੧:੭ (303)

(3) ਸਤਿਕਾਰ/ਸ਼ੋਭਾ ਸੂਚਕ, ਮੰਗਲ ਰੂਪ

"ਜਪਿ ਮਨ **ਸਿਰੀ** ਰਾਮੁ।"

- ਸਾਰ **੪,** ੧੩, ੧*:੧ (1202)

"**ਸਿਰਿ** ਗੁਰੂ ਸਾਹਿਬੁ ਸਭ ਊਪਰਿ ਕਰੀ ਕ੍ਰਿਪਾ ਸਤਜੁਗਿ ਜਿਨਿ ਧ੍ਰੂ ਪਰਿ।"

- ਸਵ **੪,** ਗਯੰ ੧:੧ (1401)

**ਸਿਰੀਧਰ** ---- (ਸੰ.ਸ਼੍ਰੀ ਧਰ)ਲਛਮੀ (ਮਾਇਆ) ਦਾ ਆਸਰਾ, ਵਿਸਨੂੰ ਭਾਵ ਪਤੀ, ਅਕਾਲ ਪੁਰਖ, ਵਾਹਿਗੁਰੂ

"ਸਿਮਰਤ ਨਾਹਿ **ਸਿਰੀਧਰ** ਠਾਕੁਰ ਮਿਲਤ ਅੰਧ ਦੁਖ ਘੋਰੀ।"

- ਸਾਰ **੫,** ੯੪, ੧*:੨ (1222)

**ਸਿਰੁ** ------ (1) ਸੀਸ, ਸਿਰੁ, ਭਾਵ ਸਭ ਕੁਝ: ਜੀਵਨ

"ਤਨੁ ਮਨੁ ਗੁਰ ਪਹਿ ਵੇਚਿਆ ਮਨੁ ਦੀਆ **ਸਿਰੁ** ਨਾਲਿ।"

- ਸਿਰੀ **੧,** ੧੭, ੪:੧ (20)

"ਨਾਨਕ **ਸਿਰੁ** ਦੇ ਛੁਟੀਐ ਦਰਗਹ ਪਤਿ ਪਾਏ।"

- ਆਸਾ **੧,** ਅਸ ੧੮, ੮:੨ (421)

"ਇਹੁ **ਸਿਰੁ** ਦੀਜੈ ਆਪੁ ਗਵਾਏ।" (ਜੀਵਨ)

- ਆਸਾ **੩,** ਅਸ ੨੫, ੩:੩ (424)

"ਡੁਬਿ ਮੁਏ ਬਗ ਬਪੁੜੇ **ਸਿਰੁ** ਤਲਿ ਉਪਰਿ ਪਾਉ।"(ਸਿਰ)

-ਵਡ **੪,** ਵਾਰ ੧ਸ, ੨, ੩:੨ (585)

(2) ਆਪਣਾ ਆਪਾ (ਭਾਵ)

"ਨਾਨਕ **ਸਿਰੁ** ਦੇ ਛੁਟੀਐ ਮਨਿ ਤਨਿ ਸਾਚਾ ਸੋਇ।"

- ਮਾਰੂ **੧,** ੧੦, ੪:੪ (992)

**ਸਿਰੇ** ------ (1) ਹਰਿ ਇਕ ਨੂੰ (ਮੁਹਾਵਰੇ ਰੂਪ ਵਿਚ 'ਸਿਰੇ ਸਿਰਿ', ਵੇਖੋ 'ਸਿਰਿ'

(2) ਹਦਾਂ, ਪਾਸੇ, ਹੋਰ ਵੇਖੋ 'ਸਿਰਿਆ'
"ਦੋਵੇਂ **ਸਿਰੇ** ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ।"
- ਮਾਰੂ **੧,** ੧੧ ੪:੧ (992)

(3) ਸਿਰਜੇ, ਬਣਾਏ
"ਬ੍ਰਹਮਾ ਬਿਸਨੁ **ਸਿਰੇ** ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ।"
- ਸਵ **੪,** ਗਯੰ ੧੧:੩ (1403)

**ਸਿਰੈ** ------ (1) ਸਿਰ/ਸੀਸ ਉਤੇ
"ਰਤੁ ਪੀਣੇ ਰਾਜੇ **ਸਿਰੈ** ਉਪਰਿ ਰਖੀਅਹਿ ਏਵੈ ਜਾਪੈ ਭਾਉ।"
- ਮਾਝ **੧,** ਵਾਰ ੯ਸ, **੧,** ੩:੨ (142)

(2) ਬੰਨ੍ਹੇ, ਟਿਕਾਣੇ, ਸਿਰੇ
"ਤਿਸੁ ਸਿਉ ਪ੍ਰੀਤਿ ਛਾਡਿ ਅਨ ਰਾਤਾ ਕਾਹੂ **ਸਿਰੈ** ਨਾ ਲਾਵਣਾ।"
- ਮਾਰੂ **੫,** ਸੋਲਾ ੧੪, ੮:੩ (1086)

(3) ਦੂਜੇ ਪਾਸੇ
"ਤੇਰੇ ਲਾਲ ਕੀਮਤਿ ਤਾ ਪਵੈ ਜਾਂ **ਸਿਰੈ** ਹੋਵਹਿ ਹੋਰਿ।"
- ਪ੍ਰਭਾ **੧,** ੨, ੨:੨ (1328)

**ਸਿਰੋਮਣਿ** --- ਉਤਮ, ਸ਼ੇਸਠ
"ਨਾਮ **ਸਿਰਮੋਣਿ** ਸਰਬ ਮੈ ਭਗਤ ਰਹੇ ਲਿਵ ਧਾਰਿ।"
- ਸਵ **੩,** ੬:੩ (1393)

**ਸਿਲ** ------ (ਸੰ.शिला),ਪਥਰ, ਚਟਾਨ, ਹੋਰ ਵੇਖੋ 'ਸਿਲਾ'
"**ਸਿਲ** ਪੂਜਸਿ ਬਗੁਲ ਸਮਾਧੰ।"
ਆਸਾ **੧,** ਵਾਰ ੧੪ਸ, **੧,** ੨:੧ (470)
"ਪਸਚਮ ਦੁਆਰੇ ਕੀ **ਸਿਲ** ਓੜ।" (ਅਗਿਆਨਤਾ ਰੂਪ ਪਥਰ)
- ਭੈਰ **ਕਬ,** ੧੦, ੩:੧ (1159)

**ਸਿਲਕ** ----- (ਅ.ਸਿਲਕ) ਰਸੀ, ਫਾਹੀ, ਬੰਧਨ
"ਕਾਟਿ **ਸਿਲਕ** ਪ੍ਰਭਿ ਸੇਵਾ ਲਾਇਆ।"
- ਮਾਝ **੫,** ੨੫, ੨:੧ (101)

**ਹੋਰ ਰੂਪ:**

**ਸਿਲਕਾ –**
"ਤਿਨ੍ ਗਲਿ **ਸਿਲਕਾ** ਪਾਈਆ ਤੁਟਨਿ ਮੋਤਸਰੀਆ।" (ਫਾਹੀਆਂ)
- ਆਸਾ **੧,** ਅਸ ੧੧, ੩:੩ (417)

**ਸਿਲਾ** ------ ਪਥਰ, ਚਟਾਨ, ਵੇਖੋ 'ਸਿੱਲ'
"ਪੂਜਿ **ਸਿਲਾ** ਤੀਰਥ ਬਨ ਵਾਸਾ।"
- ਧਨਾ **੧,** ਅਸ ੨ ੬:੧ (686)
"ਜੇ ਓਹੁ ਦੁਆਦਸ **ਸਿਲਾ** ਪੂਜਾਵੈ।"
- ਗੋਂਡ **ਰਵਿ,** ੨, ੧:੨ (875)

(ਇਹ ਬਾਰਾਂ ਸਿੱਲਾਂ/ਸ਼ਿਵਲਿੰਗ) ਸੋਮਨਾਥ, ਕਿਸ਼ਕਿੰਯਾ, ਉਜੈਨ ਪੁਰੀ, ਨਰਬਦਾ, ਦੇਵਗੜ, ਪੂਨਾ, ਰਾਮੇਸ਼ਵਰ, ਦੁਆਰਕਾ, ਕਾਂਸ਼ੀ, ਗੁਦਾਵਰੀ, ਹਿਮਾਲਯ ਤੇ ਔਰੰਗਾਬਾਦ ਪਏ ਹੋਏ ਮੰਨੇ ਜਾਂਦੇ ਹਨ)
(ਇਕ ਵਿਚਾਰਧਾਰ ਇੰਨਾ ਬਾਹਾਂ ਸ਼ਿਲਾਵਾਂ ਨੂੰ ਵਿਸ਼ਨੂੰ, ਲਖਸ਼ਮੀ, ਸ਼ਿਵ, ਪਾਰਵਤੀ, ਬ੍ਰਹਮਾ, ਸਰਸਵਤੀ, ਗਣੇਸ਼, ਕਾਲੀ, ਭੈਰੋ, ਸੂਰਜ, ਇੰਦਰ ਤੇ ਜਮ ਦੇ ਰੂਪ ਵਿਚ ਚਿਤਵਦੀ ਹੈ)

**ਸਿਵ** ------ (1) ਜੀਵਾਤਮਾ, ਚੇਤੰਨ ਜੀਵ

"ਜਹ ਦੇਖਾ ਤਹ ਰਵਿ ਰਹੇ **ਸਿਵ** ਸਕਤੀ ਕਾ ਮੇਲ।"
- ਸਿਰੀ **੧,** ੧੮, ੪:੧ (21)

"ਤਬ **ਸਿਵ** ਸਕਤਿ ਕਹਹੁ ਕਿਤੁ ਠਾਇ।"
- ਗਉ **੫,** ਸੁਖ ੨੧, ੨:੬(291)

(2) ਪ੍ਰਭੂ, ਵਾਹਿਗੁਰੂ

"**ਸਿਵ ਸਿਵ** ਕਰਤ ਸਗਲ ਕਰ ਜੋਰਹਿ ਸਰਬ ਮਾਇਆ ਠਾਕੁਰ ਤੇਰੀ ਦੋਹੀ।"
- ਗਉ **੫,** ੧੨੯*, ੧:੨ (207)

(ਮਹਾਨਕੋਸ਼ ਇਥੇ ਸਿਵ ਸਿਵ ਦਾ ਅਰਥ 'ਅਚਰਜ ਬੋਧਕ ਸ਼ਬਦ ਕਰਦਾ ਹੈ)

"ਸਕਤਿ ਗਈ ਭ੍ਰਮ ਕਟਿਆ **ਸਿਵ** ਜੋਤਿ ਜਗਾਇਆ।" (ਰੱਬੀ ਜੋਤ)
-ਸਾਰ **੪,** ਵਾਰ ੨:੩ (1238)

"ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗੁ ਜੁਗਤਿ **ਸਿਵ** ਰਹਤਾ।"
(ਪ੍ਰਭੂ ਨਾਲ ਜੁੜਿਆ ਰਹਿੰਦਾ ਹੈ)
-ਸਵ **੫,** ਕਲ ੬:੧ (1407)

(3) ਸ਼ਿਵਜੀ

"**ਸਿਵ** ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ।"
- ਗਉ **੫,** ੧੫੮*, ੩:੧(214)

"ਇਸੁ ਸੁਖ ਤੇ **ਸਿਵ** ਬ੍ਰਹਮ ਡਰਾਨਾ।" (ਭਾਵ ਦੇਵਤੇ)
- ਗਉ **ਕਬ,** ਅਸ ੩੬, ੨:੧ (330)

(4) ਆਤਮਾ ਦਾ, ਆਤਮਕ

"ਕਾਟਿ ਸਕਤਿ **ਸਿਵ** ਸਹਜੁ ਪ੍ਰਗਾਸਿਓ ਏਕੈ ਏਕ ਸਮਨਾਨਾ।" (ਆਤਮਾ ਦਾ ਗਿਆਨ)
- ਗਉ **ਕਬ,** ੭੪, ੪:੧ (339)

"**ਸਿਵ** ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ।" (ਆਤਮਾ ਦੇ ਮੰਡਲ)
- ਆਸਾ **੧,** ੩੭, ੨:੧ (360)

(5) ਸ਼ਾਂਤੀ ਤੇ ਕਲਿਆਣ

"ਦਿਨੀਅਰੁ ਸੂਰੁ ਤ੍ਰਿਸਨਾ ਅਗਨਿ ਬੁਝਾਨੀ **ਸਿਵ** ਚਰਿਓ ਚੰਦੁ ਚੰਦਾਕੀ।"
- ਧਨਾ **੪,** ੬, ੩:੨ (668)

"ਆਪੇ **ਸਿਵ** ਵਰਤਾਈਅਨੁ ਅੰਤਰਿ ਆਪੇ ਸੀਤਲੁ ਠਾਰੁ ਗੜਾ।" (ਸ਼ਾਂਤੀ)
- ਮਾਰੂ **੫,** ਸੋਲਾ ੧੦, ੧੩:੩ (1082)

"ਗੁਰਮੁਖਿ ਜੀਅ ਪ੍ਰਾਨ ਉਪਜਹਿ ਗੁਰਮੁਖਿ **ਸਿਵ** ਘਰ ਜਾਈਐ।" (ਸੁਖ ਸ਼ਾਂਤੀ ਦੇ ਘਰ)
- ਪ੍ਰਭ **੧,** ੬, ੪:੧ (1329)

(6) ਖਤਾ ਨਾ ਖਾਣਾ ਵਾਲੇ, ਅਮੋਘ

"ਪਾਰਬ੍ਰਹਮ ਪ੍ਰਭ ਭਏ ਦਇਆਲਾ **ਸਿਵ** ਕੈ ਬਾਣਿ ਸਿਰੁ ਕਾਟਿਓ।"

– ਟੋਡੀ **੫,** ੧੧, ੧*:੨ (714)
"ਪਾਂਚ ਮਿਰਗ ਬੇਧੇ **ਸਿਵ** ਕੀ ਬਾਨੀ।" (ਨਾ ਖਤਾ ਖਾਣ ਵਾਲੇ ਬਾਨਾਂ ਨਾਲ)
– ਭੈਰ **੫,** ੪, ੧:੨ (1136)
(7) ਚੇਤੰਨਤਾ
"**ਸਿਵ** ਕੀ ਪੁਰੀ ਬਸੈ ਬੁਧਿ ਸਾਰੁ।" (ਚੇਤੰਨਤਾ ਦੀ ਨਗਰੀ, ਦਸਮ ਦੁਆਰ)
– ਭੈਰ **ਕਬ,** ੧੦, ੧:੧ (1159)
(8) ਕਲਿਆਣ ਸਰੂਪ
"ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ, ਹਰਿ ਜਨ **ਸਿਵ** ਗੁਰ ਗ੍ਯਾਨਿ ਰਤੇ।" (ਕਲਿਆਣ ਸਰੂਪ ਗੁਰੂ)
– ਸਵ **੪,** ਗੰਸ ੨:੪ (1401)

**ਸਿਵਘਰਿ** --- (1) ਆਤਮਕ ਜਾਗ੍ਰਤੀ ਦਾ ਮੰਡਲ, ਵੇਖੋ 'ਸਿਵ '(4)
"ਅਨਦਿਨੁ ਨਾਚੈ ਸਕਤਿ ਨਿਵਾਰੈ **ਸਿਵ ਘਰਿ** ਨੀਦ ਨ ਹੋਈ।"
– ਗੂਜ **੧,** ਅਸ, ੧, ੩:੧ (506)
(2) ਸੁਖ, ਸਾਂਤੀ ਦਾ ਮੰਡਲ, ਵੇਖੋ 'ਸਿਵ' (5)
"ਗੁਰਮੁਖਿ ਜੀਅ ਪ੍ਰਾਨ ਉਪਜਹਿ ਗੁਰਮੁਖਿ **ਸਿਵਘਰਿ** ਜਾਈਐ।"
– ਪ੍ਰਭਾ **੧,** ੬, ੪:੧ (1329)

**ਸਿਵ ਨਗਰੀ** -- ਆਤਮਕ ਮੰਡਲ, ਪ੍ਰਭੂ ਦੀ ਨਗਰੀ
"**ਸਿਵ ਨਗਰੀ** ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ।"
– ਆਸਾ **੫,** ੩੭, ੨:੧ (360)
"**ਸਿਵ ਨਗਰੀ** ਮਹਿ ਆਸਣਿ ਬੈਸੇ ਗੁਰ ਸਬਦੀ ਜੋਗੁ ਪਾਈ।" (ਭਾਵ ਸਤਿਸੰਗ)
– ਰਾਮ **੩,** ਅਸ ੨, ੧੧:੧ (909)

**ਸਿਵਪੁਰਿ** ---- ਵਾਹਿਗੁਰੂ ਦਾ ਦੇਸ, ਆਤਮਿਕ ਮੰਡਲ
"ਸੋ ਅਉਧੂਤੀ **ਸਿਵ ਪੁਰਿ ਚੜੈ।**"
– ਰਾਮ **੩,** ਵਾਰ ੧੨ਸ, **੧,** ੩:੪(952)

**ਸਿਵਪੁਰੀ** ---- (1)ਸ਼ਿਵ ਜੀ ਦਾ ਨਿਵਾਸ ਅਸਥਾਨ, ਕੈਲਾਸ਼ ਪਰਬਤ ਭਾਵ ਦੇਵ ਲੋਕ
"**ਸਿਵ ਪੁਰੀ** ਕਾ ਹੋਇਗਾ ਕਾਲਾ"
– ਗਉ **੫,** ਅਸ ੪, ੨:੩ (237)
(2) ਕਾਂਸ਼ੀ, ਬਨਾਰਸ
"ਸਗਲ ਜਨਮੁ **ਸਿਵਪੁਰੀ** ਗਵਾਇਆ।"
– ਗਉ **ਕਬ,** ੧੫, ੨:੧ (326)

**ਸਿਵਰਹੁ** ---- ਸਿਮਰੋ, ਸਿਮਰਣ ਕਰੋ
"ਤਿਤੁ ਘਰੁ ਗਾਵਹੁ ਸੋਹਿਲਾ **ਸਿਵਰਹੁ** ਸਿਰਜਣਹਾਰੋ।"
– ਗਉ **੧,** ੨੦, ੧:੨ (157)

**ਸਿਵਰਿ** ----- ਸਿਮਰ, ਜਪ
"ਸੋਈ ਪੁਰਖੁ **ਸਿਵਰਿ** ਸਾਚਾ ਜਾ ਕਾ ਇਕੁ ਨਾਮੁ ਅਛਲੁ ਸੰਸਾਰੇ।"
– ਸਵ **੩,** ੧:੧ (1392)

**ਹੋਰ ਰੂਪ:**

**ਸਿਵਰਿਆ –**
"ਕਿਉ ਸਿਮਰੀ **ਸਿਵਰਿਆ** ਨਹੀ ਜਾਇ।"

– ਧਨਾ **੧,** ੩, ੧:੧ (661)

**ਸਿਵਰਿਹੁ –**
"ਤਿਤੁ ਘਰਿ ਗਾਵਹੁ ਸੋਹਿਲਾ **ਸਿਵਰਿਹੁ** ਸਿਰਣਹਾਰੋ।"

– ਗਉ **੧,** ਸੋਹ ੧, ੧:੨(12)

**ਸਿਵ ਲੋਕਹਿ --** ਸਿਵ (ਸ਼ਿਵਜੀ) ਦੇ ਦੇਸ਼ ਵਿਚ
"ਇੰਦ੍ਰ ਲੋਕ ਸਿਵ ਲੋਕਹਿ ਜੈਬੋ।"

– ਧਨਾ **ਕਬ,** ੪, ੧:੧ (692)

**ਸਿਵਾ ------** ਸ਼ਿਵ ਜੀ, ਵੇਖੋ 'ਸਿਵ' (3)
"**ਸਿਵਾ**ਸਕਤਿ ਸੰਬਾਦੰ।"

– ਗੋਂਡ **ਨਾਮ,** ੧, ੪:੧ (873)

**ਸਿਵਿ ------** ਪ੍ਰਭੂ, ਅਕਾਲ ਪੁਰਖ, ਵੇਖੋ 'ਸਿਵ'(2)
"**ਸਿਵਿ** ਸਕਤਿ ਮਿਟਾਈਆ ਚੂਕਾ ਅੰਧਿਆਰਾ।"

– ਗਉ **੩,** ੩੮, ੧:੩ (163)

**ਸਿਵੈ ------** (1)ਸਿਮਰਦੀ ਹੈ
"ਜੈਸੀ ਤਰੁਣਿ ਭਤਾਰ ਉਰਝੀ ਪਿਰਹਿ **ਸਿਵੈ** ਇਹੁ ਮਨੁ ਲਾਲ ਦੀਜੈ।"

ਆਸਾ **੫,** ਛੰਤ ੪, ੪:੨ (455)

(2) ਪ੍ਰਭੂ ਦੇ, ਵੇਖੋ 'ਸਿਵ'(2)
"ਉਲਟੀ ਸਕਤਿ **ਸਿਵੈ** ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ।"

– ਸੂਹੀ **੩,** ਵਾਰ ੩ਸ, **੩,** ੧:੪ (786)

**ਸੀ -------** (1) ਵਰਗੀ, ਜੇਹੀ
"ਲੰਕਾ ਸਾ ਕੋਟੁ ਸਮੁੰਦ **ਸੀ** ਖਾਈ।"

– ਆਸਾ **ਕਬ,** ੨੧, ੧:੧ (481)

"ਜਿਹ ਸਿਮਰਤ ਗਨਕਾ **ਸੀ** ਉਧਰੀ ਤਾ ਕੋ ਜਸੁ ਉਰਧਾਰੋ।"

– ਸੋਰ **੯,** ੪, ੧*:੨ (632)

(2) ਵਲੋਂ
"ਸੀਖ ਸਿਖਾਇ ਰਹਿਓ ਅਪਨੀ **ਸੀ** ਦੁਰਮਤਿ ਤੇ ਨ ਟਰੈ।"

– ਦੇਵ **੯,** ੧, ੧*:੧ (536)

(3) ਪ੍ਰਕਾਰ
"ਅਨਾਜੁ ਮਾਗਉ ਸਤ **ਸੀ** ਕਾ।"

– ਧਨਾ **ਧੰਨਾ,** ੧, ੧:੪ (695)

(4) ਹੋਣ ਦੀ ਭੂਤਕਾਲ ਬੋਧਕ, ਵੇਖੋ 'ਸੀਓ'
"ਕਿਥਹੁ ਆਇਆ ਕਹ ਗਇਆ ਕਿਹੁ ਨ ਸੀਓ ਕਿਹੁ **ਸੀ।**"

– ਮਲਾ **੧,** ਵਾਰ ੨੦ਸ, **੧,** ੨:੩ (1287)

**ਸੀਉ** ------ (1) ਸ਼ਿਵ, ਚੇਤੰਨ
"ਇਹੁ ਮਨੁ ਸਕਤੀ ਇਹੁ ਮਨੁ **ਸੀਉ**।"
- ਗਉ **ਕਬ,** ਬਾਅ ੩੩:੧ (342)

(2) ਅਕਾਲ ਪੁਰਖ
"ਅਚਰਜੁ ਭਇਆ ਜੀਵ ਤੇ **ਸੀਉ**।"
- ਗਉ **ਕਬ,** ਥਿਤੀ ੧੩:੨ (344)

**ਸੀਓ** ------ ਹੋਣਾ ਦਾ ਭੂਤਕਾਲ ਬੋਧਕ, ਸੀ
"ਜਬ ਕਛੁ ਨ **ਸੀਓ** ਤਬ ਕਿਆ ਕਰਤਾ ਕਵਨ ਕਰਮ ਕਰਿ ਆਇਆ।"
- ਸੂਹੀ **੫,** ਪ੩, ੧:੧ (748)

**ਸੀਅ** ------ ਸੀਤਾ
"ਨਾਮੇ ਕੇ ਸੁਆਮੀ **ਸੀਅ** ਬਹੋਰੀ ਲੰਕ ਭਭੀਖਣ ਆਪਿਓ ਹੋ।"
- ਸੋਰ **ਨਾਮ,** ੨, ੪:੨ (657)

**ਸੀਅਉ** ----- ਸੀਵੋ
"ਖਿੰਥਾ ਇਹੁ ਤਨੁ **ਸੀਅਉ** ਅਪਨਾ ਨਾਮੁ ਕਰਉ ਆਧਾਰੁ।"
- ਰਾਮ **ਕਬ,** ੭, ੧:੨ (970)

**ਸੀਆ** ------ ਸਨ
"ਜਦਹੁ **ਸੀਆ** ਵੀਆਹੀਆ ਲਾੜੇ ਸੋਹਨਿ ਪਾਸਿ।"
- ਆਸਾ **੧,** ਅਸ ੧੧, ੨:੧ (417)

**ਸੀਆਲੇ** ---- ਠੰਡੀ ਰੁਤ
"**ਸੀਆਲੇ** ਸੋਹੰਦੀਆਂ ਪਿਰ ਗਲਿ ਬਾਹੜੀਆ।"
- ਆਸਾ **ਫਰ,** ੨, ੬:੨ (488)

**ਸੀਸ** ------ (ਸੰ. ਸ਼੍) ਸਿਰ, ਵੇਖੋ 'ਸਿਰ'
"ਲੁਟੀ ਲੰਕਾ **ਸੀਸ** ਸਮੇਤਿ।"
- ਗਉ **੧**, ਅਸ ੯, ੫:੨ (224)

**ਹੋਰ ਰੂਪ:**

**ਸੀਸਿ** –
"ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ **ਸੀਸਿ**।"
- ਗਉ **ਕਬ**, ੫੭, ੧:੨ (336)

**ਸੀਸੁ** –
"ਉਨ ਸਤਿਗੁਰ ਆਗੈ **ਸੀਸੁ** ਨ ਬੇਚਿਆ ਓਇ ਆਵਹਿ ਜਾਹਿ ਅਭਾਗੇ।"
- ਗਉ **੪**, ੬੨, ੪:੧ (172)

"ਕਬੀਰ ਜਉ ਤੁਹਿ ਸਾਧ ਪਿਰੰਮ ਕੀ **ਸੀਸੁ** ਕਾਟਿ ਕਰਿ ਗੋਇ।" (ਅਹੰਕਾਰ ਤਿਆਗ ਕੇ)
- ਸਲੋ **ਕਬ**, ੨੩੯:੧ (1377)

**ਸੀਸੁਧਰਨਿ** -- (ਬ੍ਰਹਮਾ) ਦਾ ਸਿਰ ਧਾਰਨ ਵਾਲਾ, ਸ਼ਿਵ, ਜਿਸ ਦੇ ਹੱਥ ਨੂੰ ਬ੍ਰਹਮਾ ਦਾ ਸਿਰ ਚੰਬੜ ਗਿਆ, ਪੌਰਾਣਿਕ ਵਾਰਤਾ ਹੈ-ਬ੍ਰਹਮਾ ਆਪਣੀ ਹੀ ਧੀ ਉਤੇ ਮੋਹਿਤ ਹੋ ਗਿਆ। ਜਿਸ ਪਾਸੇ ਵੱਲ

ਜਾਵੇ ਉਧਰ ਹੀ ਆਪਣਾ ਨਵਾਂ ਮੂੰਹ ਸਿਰਜ ਲਵੇ। ਉਹ ਅਕਾਸ਼ਾਂ ਵੱਲ ਉਡੀ ਤਾਂ ਬ੍ਰਹਮਾ ਨੇ ਆਪਣਾ ਪੰਜਵਾਂ ਮੂੰਹ ਉਪਰ ਵੱਲ ਸਿਰਜ ਲਿਆ। ਸ਼ਿਵਜੀ ਨੇ ਇਹ ਸਿਰ ਆਪਣੇ ਨਹੁੰ ਨਾਲ ਵੱਢ ਦਿੱਤਾ ਪਰ ਇਹ ਉਸ ਦੇ ਹੱਥ ਨਾਲ ਹੀ ਚੰਬੜ ਗਿਆ।

"**ਸੀਸੁਧਰਨਿ** ਸਹਸ ਭਗ ਗਾਮੀ।"

– ਜੈਤ **ਰਵਿ**, ੧, ੪:੨ (710)

**ਸੀਹ** ------ (ਸੰ. *ਸਿੰਹ*) ਸ਼ੇਰ

"ਰਾਜੇ **ਸੀਹ** ਮੁਕਦਮ ਕੁਤੇ।"

– ਮਲਾ **੧**, ਵਾਰ ੨੨ਸ, **੧**, ੨:੫ (1288)

**ਹੋਰ ਰੂਪ:**

**ਸੀਹਾ** –

"**ਸੀਹਾ** ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ।"

– ਮਾਝ **੧**, ਵਾਰ ੧੪ਸ, **੧**, ੧:੧ (144)

**ਸੀਹੁ** –

"ਸਕਤਾ **ਸੀਹੁ** ਮਾਰੇ ਪੈ ਵਗੈ ਖਸਮੈ ਸਾ ਪੁਰਸਾਈ।"

– ਆਸਾ **੧**, ੩੯, ੨:੧ (360)

**ਸੀਕਾ** ------ (ਅ. ਸਿਕਾ) ਸਿਕੇ

"ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ **ਸੀਕਾ**।"

– ਗੂਜ **੫**, ਅਸ ੧, ੫:੨ (507)

**ਸੀਖ** ------ ਸਿਖਿਆ

"ਸਾਚੈ ਗੁਰ ਕੀ ਸਾਚੀ **ਸੀਖ**।"

– ਗਉ **੧**, ੫, ੩:੧ (152)

**ਸੀਖੇ** ------ ਸਿਖੇ

"ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ **ਸੀਖੇ** ਪਾਵਤ।"

– ਸਾਰ **੫**, ੯, ੩:੧ (1205)

**ਸੀਗਾਰ** ----- ਆਭੂਸ਼ਨ, ਸਜਾਵਟ ਵੇਖੋ 'ਸਿੰਗਾਰ'

"ਸਭਿ ਰਸ ਭੋਗਣ ਬਾਦਿ ਹਹਿ ਸਭਿ **ਸੀਗਾਰ** ਵਿਕਾਰ।"

– ਸਿਰੀ **੧**, ੧੩, ੫:੧ (19)

"ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ **ਸੀਗਾਰ**।" ਸਜਾਵਟ

– ਸਿਰੀ **੫**, ੭੧, ੧:੧ (142)

**ਹੋਰ ਰੂਪ:**

**ਸੰੀਗਾਰ** –

"ਕੀਨੋ ਰੀ ਸਗਲ **ਸੰੀਗਾਰ**।"

– ਮਲਾ **੫**, ੨੩, ੧*:੨ (1271)

**ਸੰੀਗਾਰ** –

"ਮਜਨੁ ਝੂਠਾ ਚੰਡਾਲ ਕਾ ਫੋਕਟ ਚਾਰ **ਸੰੀਗਾਰ**।"

– ਪ੍ਰਭਾ **੧**, ਅਸ ੩, ੨:੪ (1343)

**ਸੀਗਾਰਾ** –
"ਜਉ ਮੈ ਕੀਓ ਸਗਲ **ਸੀਗਾਰਾ**।"
– ਆਸਾ **੫**, ੧੧, ੧:੧ (373)

**ਸੀਂਗਾਰਾ** –
"ਕਾਪਰੁ ਪਹਿਰਿ ਕਰਹਿ **ਸੀਂਗਾਰਾ**।"
– ਭੈਰ **ਨਾਮ**, ੮, ੩:੨ (1165)

**ਸੀਗਾਰਿ** –
"ਸਬਦਿ ਰਤੀਆ ਸੋਹਾਗਣੀ ਸਚੈ ਸਬਦਿ **ਸੀਗਾਰਿ**।"
– ਸਿਰੀ **੩**, ੬੨, ੨:੧ (38)

"ਪ੍ਰਭ ਆਪਿ **ਸੀਗਾਰਿ** ਸਵਾਰਨਹਾਰ।" (ਸ਼ਿਗਾਰ ਕੇ)
– ਆਸਾ **੫**, ਪ੨, ੪*:੨ (384)

**ਸੀਗਾਰਿਆ** –
"ਜਿਨਿ ਤਨੁ ਮਨੁ ਸਾਜਿ **ਸੀਗਾਰਿਆ** ਤਿਸੁ ਸੇਤੀ ਲਿਵ ਲਾਇ।"
– ਸਿਰੀ **੧**, ਅਸ ੧੪, ੧*:੨ (62)

**ਸੀਗਾਰੀ** –
"ਮਨ ਅਸਵਾਰ ਜੈਸੇ ਤੁਰੀ **ਸੀਗਾਰੀ**।"
– ਗਉ **੫**, ੧੬੦, ੧:੧ (198)

**ਸੀਗਾਰੀਆ** –
"ਸਹਜਿ ਸੰਤੋਖਿ **ਸੀਗਾਰੀਆ** ਮਿਠਾ ਬੋਲਣੀ।"
– ਸਿਰੀ **੧**, ੧੦, ੨:੨ (17)

**ਸੀਗਾਰੀਐ** –
"ਬਿਨੁ ਪਿਰ ਧਨ **ਸੀਗਾਰੀਐ** ਜੋਬਨੁ ਬਾਦਿ ਖੁਆਰੁ।"
– ਸਿਰੀ **੧**, ਅਸ ੯, ੧:੧ (58)

**ਸੀਗਾਰੁ** –
"ਮੁੰਧੇ ਪਿਰ ਬਿਨੁ ਕਿਆ **ਸੀਗਾਰੁ**।"
– ਸਿਰੀ **੧**, ੧੩, **੧*:੧** (18)

**ਸੀਂਗਾਰੁ** –
"ਬਿਨੁ ਪਿਰ ਕਾਮਣਿ ਕਰੇ **ਸੀਂਗਾਰੁ**।"
– ਮਲਾ **੩**, ਅਸ ੩, ੨:੧ (1277)

**ਸੀਗਾਰੇ** –
"ਕਾਮਣਿ ਬਿਨਉ ਕਰੇ ਜੀਉ ਸਚਿ ਸਬਦਿ **ਸੀਗਾਰੇ**।"
– ਗਉ **੩**, ਛੰਤ ੩, ੩:੨ (245)

**ਸੀਂਗਾਰੋ** –
"ਹਰਿ ਕਾ ਨਾਮੁ ਰਿਦੈ ਵਸਾਏ ਐਸਾ ਕਰੇ **ਸੀਂਗਾਰੋ**।"
– ਗਉ **੩**, ਛੰਤ ੨, ੩:੫ (244)

**ਸੀਗਾਰੋ** –
"ਨਹ ਦੇਖਿਓ ਰੂਪ ਰੰਗ **ਸੀਗਾਰੋ**।"
– ਆਸਾ **੫**, ੭, ੧:੨ (372)

**ਸੀਗੁ** ------ ਸਿੰਗ, ਵੇਖੋ 'ਸੀਙ'

"ਦੇਵਲ ਮਧੇ ਲੀਗੁ ਆਛੈ ਲੀਗੁ **ਸੀਗੁ** ਹੀਗੁ ਗੋ।"

– ਟੋਡੀ **ਨਾਮ**, ੩, ੨:੨ (718)

**ਹੋਰ ਰੂਪ:**

**ਸੰਗੀ** –

"ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ **ਸੰਗੀਗੋ**।"

– ਟੋਡੀ **ਨਾਮ**, ੩, ੨:੧ (718)

**ਸੀਘਰ** ----- (ਸੰ.   ਿਬਸ੍) ਛੇਤੀ, ਸ਼ੀਘਰ, ਫੁਰਤੀ ਨਾਲ

"**ਸੀਘਰ** ਕਾਰਜੁ ਲੇਹੁ ਸਵਾਰਿ।"

– ਗਉ **੫**, ੭੩, ੧*:੨ (176)

**ਸੀਙ** ------ ਸਿੰਗ

"ਬਿਨੁ ਸਿਮਰਨ ਜੈਸੇ **ਸੀਙ** ਛਤਾਰਾ।"

– ਗਉ **੫**, ਅਸ ੭, ੪:੧ (239)

**ਸੀਚਾਨੇ** ----- (ਫਾ. ਸੀਚਾਨੇ) (ਸੀਚਗਨਾ) ਲਾਲ ਰੰਗ ਦੇ ਸਿਰ ਵਾਲਾ ਇਕ ਸ਼ਿਕਾਰੀ ਪੰਛੀ ਜੋ ਬਾਜ਼ ਤੋਂ ਛੋਟਾ ਪਰ ਸ਼ਿਕਰੇ ਤੋਂ ਵੱਡਾ ਹੁੰਦਾ ਹੈ

"**ਸੀਚਾਨੇ** ਜਿਉ ਪੰਖੀਆ ਜਾਲੀ ਬਧਿਕ          ਹਾਥਿ।"

– ਸਿਰੀ **੧**, ਅਸ ੪, ੩:੧ (55)

**ਸੀਝਈ** ----- ਸਫਲ/ਕਾਮਯਾਬ ਹੁੰਦਾ

"ਨਾਨਕ ਕਹੂ ਨ **ਸੀਝਈ** ਬਿਨੁ ਨਾਵੈ ਪਤਿ ਜਾਇ।"

– ਗਉ **੫**, ਸੁਖ ਪਸ:੨ (268)

**ਹੋਰ ਰੂਪ:**

**ਸੀਝਸਿ** –

"ਖੋਟੇ ਜਾਤਿ ਨ ਪਤਿ ਹੈ ਖੋਟਿ ਨ **ਸੀਝਸਿ** ਕੋਇ।"

– ਸਿਰੀ **੧**, ੨੩, ੩:੨ (23)

**ਸੀਝਹਿ** –

"ਰਣਿ ਦਰਗਹਿ ਤਉ **ਸੀਝਹਿ** ਭਾਈ।"

– ਗਉ **੫**, ਬਾਅ ੪੪:੩ (259)

**ਸੀਝਿਆ** –

"ਸੋਧਤ ਸੋਧਤ ਸੋਧਤ ਸੀਝਿਆ।"

– ਗਉ **੫**, ਸੁਖ ੧੪, ੫:੭ (281)

**ਸੀਝੀਐ** –

"ਣਾਣਾ ਰਣ ਤੇ **ਸੀਝੀਐ** ਆਤਮ ਜੀਤੈ ਕੋਇ।"

– ਗਉ **੫**, ਬਾਅ ੩, ੧:੧ (256)

**ਸੀਝੁ, ਸੀਝੈ** –

"ਅਬ ਤੂ **ਸੀਝੁ** ਭਾਵੈ ਨਹੀ **ਸੀਝੈ**।"

– ਰਾਮ **੫**, ਅਸ ੨, ੬:੩ (913)

**ਸੀਤ** ------ (ਸੰ.   ਿਤਸ੍) ਠੰਢ, ਸਰਦੀ, ਵੇਖੋ 'ਸੀਤੁ'

"ਅਗਨਿ **ਸੀਤ** ਕਾ ਲਾਹਸਿ ਦੂਖ।"

- ਗਉ **੫**, ੭੯, ੨:੩ (179)

"**ਸੀਤ** ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ।" (ਸੀਤਲ, ਠੰਢੀ)

- ਮਾਰੂ **੫**, ਅਸ ੩, ੬:੧ (1018)

(2) (ਸੰ. *ਿਤ*) ਠੰਢ ਦੀ ਰੁੱਤ, ਸਰਦੀ ਦਾ ਮੌਸਮ

"ਉਸਨ **ਸੀਤ** ਸਮਸਰਿ ਸਭ ਤਾ ਕੈ।"

- ਗਉ **੫**, ਬਾਅ ੫:੬ (251)

(3) (ਸੰ.*ਸ੍ਯੂਤ*) ਸੀਤਾ, ਪ੍ਰੋਇਆ ਹੋਇਆ, ਗੰਢਿਆ ਹੋਇਆ

"ਸੰਗ ਚਰਨ ਕਮਲ ਮਨੁ **ਸੀਤ**।"

- ਨਟ **੫**, ੧੦, ੧:੨ (980)

**ਹੋਰ ਰੂਪ:**

**ਸੀਤਮੁ** -

"ਤਉ ਸਹ ਚਰਣੀ ਮੈਡਾ ਹੀਅੜਾ **ਸੀਤਮੁ** ਹਰਿ ਨਾਨਕ ਤੁਲਹਾ ਬੇੜੀ।"

- ਗੂਜ **੫**, ਵਾਰ ੯ਸ, **੫**, ੧:੨ (520)

**ਸੀਤਲ** ----- (ਸੰ. *ਿਤਲ*) ਠੰਢਾ, ਠੰਢੀ

"**ਸੀਤਲ** ਸਾਂਤਿ ਸਹਜ ਸੁਖੁ ਪਾਇਆ ਠਾਢਿ ਪਾਈ ਪ੍ਰਭਿ ਆਪੇ ਜੀਉ।"

- ਮਾਝ **੫**, ੩੪, ੧:੩ (104)

"**ਸੀਤਲੁ** ਭਏ ਕੀਨੀ ਪ੍ਰਭੁ ਦਾਤਿ।"

- ਗਉ **੫**, ੧੨੮, ੧:੨ (191)

**ਹੋਰ ਰੂਪ:**

**ਸੀਤਲੰ** -

"ਨਹ **ਸੀਤਲੰ** ਚੰਦ੍ਰ ਦੇਵਹ ਨਹ **ਸੀਤਲੰ** ਬਾਵਨ ਚੰਦਨਹ।"

- ਸਸ **੫**, ੩੯:੧ (1357)

**ਸੀਤਲਈ** -

"ਏਕੁ ਬੋਲੁ ਭੀ ਖਵਤੋ ਨਾਹੀ ਸਾਧ ਸੰਗਤਿ **ਸੀਤਲਈ**।" (ਠੰਢਾ/ਸ਼ਾਂਤ ਸੁਭਾ ਹੋ ਗਿਆ ਹਾਂ)

**ਸੀਤਲੰਤ** -

"**ਸੀਤਲੰਤ** ਰਿਦਯੰ ਦ੍ਰਿੜੁ ਸੰਤ ਗਿਆਨੰ।"

- ਸਸ **੫**, ੧੩:੪ (1355)

**ਸੀਤਲਤਾ** -

"ਮਲਿਆਗਰੁ ਭੁਯੰਗਮ ਬੇਢਿਓ ਤ **ਸੀਤਲਤਾ** ਨ ਤਜੰਤ।" (ਠੰਢਕ)

- ਸਲੋ **ਕਬ**, ੧੭੪:੨ (1373)

**ਸੀਤਲਾ** ----- (1) (ਸੰ. *ਿਤਲਾ*) ਚੇਚਕ ਦੀ ਬੀਮਾਰੀ, ਹਿੰਦੂ ਮਤ ਅਨੁਸਾਰ ਚੀਚਕ ਦੀ ਬਿਮਾਰੀ ਦੀ ਦੇਵੀ ਦਾ ਨਾਂ ਜੋ ਸੁਨਹਿਰੀ ਰੰਗ ਦੀ, ਖੋਤੇ ਉਤੇ ਸਵਾਰ, ਹੱਥ ਵਿਚ ਝਾੜੂ, ਮਥੇ ਉਪਰ ਛੱਜ ਤੇ ਲਾਲ ਰੰਗ ਦੇ ਬਸਤਰਾਂ ਵਾਲੀ ਮੰਨੀ ਜਾਂਦੀ ਹੈ

"**ਸੀਤਲਾ** ਤੇ ਰਖਿਆ ਬਿਹਾਰੀ।"

- ਗਉ **੫**, ੧੭੨, ੧:੧ (200)

(2) ਠੰਢਾ –
"**ਸੀਤਲਾ** ਸੁਖ ਸਾਂਤਿ ਮੂਰਤਿ ਸਿਮਰਿ ਸਿਮਰਿ ਨਿਤ ਧਿਆਇ।"
– ਕਾਨ **੫**, ੧੧, ੧*:੨ (1300)
"**ਸੀਤਲਾ** ਹਰਿ ਨਾਮੁ ਤੇਰਾ।"
– ਕਾਨ **੫**, ੧੭, ੨:੧ (1301)

**ਹੋਰ ਰੂਪ:**

**ਸੀਤਲਾਇਓ** –
"ਬਲਤੋ ਜਲਤੋ ਤਉਕਿਆ ਗੁਰ ਚੰਦਨੁ **ਸੀਤਲਾਇਓ**।" ਠੰਢਾ
– ਗਉ **੫**, ਅਸ ੧੪, ੧:੧ (241)

**ਸੀਤਲਾਇਆ** –
"ਹਰਿ ਗੁਣ ਗਾਇ ਮੇਰਾ ਮਨੁ **ਸੀਤਲਾਇਆ**।" (ਠੰਢਾ ਹੋਇਆ)
– ਮਾਝ **੫**, ੩੧, ੪:੨ (103)

**ਸੀਤਲਾਇਣਾ** –
"ਪਾਰਬ੍ਰਹਮ ਅਪਰੰਪਰ ਸਤਿਗੁਰ ਜਿਸੁ ਸਿਮਰਤ ਮਨੁ **ਸੀਤਲਾਇਣਾ**।"
– ਮਾਰੂ **੫**, ਸੋਲਾ ੭, ੧੦:੩ (1078)

**ਸੀਤਲਾਗਉ** –
"ਕਹੁ ਨਾਨਕ ਤਿਨਿ ਪਾਇਆ ਤਨੁ ਮਨੁ **ਸੀਤਲਾਗਉ**।"
– ਬਿਲਾ **੫**, ੩੨, ੪:੨ (808)

**ਸੀਤਲਾਗਿਓ** –
"ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ **ਸੀਤਲਾਗਿਓ**।"
– ਸਾਰ **੫**, ੫, ੪:੧ (1204)

**ਸੀਤਲੁ** ----- (1) ਠੰਢਾ, ਸ਼ਾਂਤ, ਵੇਖੋ 'ਸੀਤਲ'
"ਮਨੁ ਤਨੁ **ਸੀਤਲੁ** ਸਾਚ ਸਿਉ ਸਾਸੁ ਨ ਬਿਰਥਾ ਕੋਇ।"
– ਸਿਰੀ **੩**, ੫੫, ੧:੪ (35)
"ਮਾਰੂ ਤੇ **ਸੀਤਲੁ** ਕਰੇ ਮਨੂਰਹੁ ਕੰਚਨੁ ਹੋਇ।"
– ਮਾਰੂ **੩**, ੫, ੧:੧ (994)
('ਮਹਾਨਕੋਸ਼' ਇਹ 'ਸੀਤਲੁ ਦੇ ਅਰਥ ਸੇਚਿਤ ਜਲ' ਅਥਵਾ 'ਜਲ ਸੇਚਿਤ' ਦਾ ਸੰਖੇਪ ਮੰਨਦਾ ਹੈ)
(2) ਆਰਾਮ ਵਾਲਾ, ਸ਼ਾਂਤ
"ਸਾਗਰੁ **ਸੀਤਲੁ** ਗੁਰ ਸਬਦ ਵੀਚਾਰਿ।"
– ਮਲਾ **੧**, ਅਸ ੪, ੧:੩ (1275)

**ਹੋਰ ਰੂਪ:**

**ਸੀਤਲੋਹੀ** –
"ਪਤਿਤ ਪਾਵਨ ਠਾਕੁਰ ਨਾਮੁ ਤੁਮਰਾ ਸੁਖਦਾਈ ਨਿਰਮਲੁ **ਸੀਤਲੋਹੀ**।"
– ਗਉ **੧**, ੧੨੯, ੨:੧ (207)

**ਸੀਤੜਾ** ----- ਸੀਤਾ ਹੋਇਆ
"**ਸੀਤੜਾ** ਮੰਨ ਮੰਝਾਹਿ ਪਲਕ ਨ ਥੀਵੈ ਬਾਹਰਾ।"
– ਜੈਤ **੫**, ਵਾਰ ੧੩ਸ, **੫**, ੨:੧ (708)

**ਸੀਤਾ** ------ (1) ਸੀਤਾ ਹੋਇਆ

"ਤਿਥੈ ਸੀਤੋ **ਸੀਤਾ** ਮਹਿਮਾ ਮਾਹਿ।"

- ਜਪੁ **੧**, ੩੭:੫ (8)

('ਸ਼ਬਦਾਰਥ' ਇਸ ਦੇ ਅਰਥ 'ਸੀਤਾ' ਰਾਮਚੰਦਰ ਜੀ ਦੀ ਪਤਨੀ ਅਥਵਾ ਬਹਾਦਰ ਇਸਤਰੀਆਂ ਦੇ ਪ੍ਰਤੀਕ ਵਜੋਂ ਕਰਦਾ ਹੈ)

"ਹਉਮੈ ਮਾਰਿ ਨਿਵਾਰਿਆ **ਸੀਤਾ** ਹੈ ਚੋਲਾ।"

- ਸੂਹੀ **੧**, ੪, ੪:੨ (729)

(2) ਭਗਵਾਨ ਰਾਮ ਦੀ ਪਤਨੀ ਰਾਜਾ ਜਨਕ ਦੀ ਪੁੱਤਰੀ

"ਗਾਵਨਿ **ਸੀਤਾ** ਰਾਜੇ ਰਾਮ।"

- ਆਸਾ **੧**, ਵਾਰ ੫ਸ, **੧**, ੨:੮ (465)

"**ਸੀਤਾ** ਲਖਮਣੁ ਵਿਛੁੜਿ ਗਇਆ।"

- ਰਾਮ **੩**, ਵਾਰ ੧੪ਸ, **੧**, ੧:੬ (954)

**ਸੀਤੁ** ------ ਠੰਢ, ਵੇਖੋ 'ਸੀਤ' (1)

"ਨਾ ਇਸੁ ਉਸਨੁ ਨਹੀ ਇਸੁ **ਸੀਤੁ**।"

- ਗੋਂਡ **੫**, ੨੧, ੨:੧ (868)

**ਸੀਤੋ** ------ ਸੀਤਾ (ਬਣਿਆ)

"ਮਨੁ ਧਨੁ ਜੀਉ ਪਿੰਡੁ ਸਭੁ ਤੁਮਰਾ ਇਹੁ ਤਨੁ **ਸੀਤੋ** ਤੁਮਰੈ ਧਾਨ।"

- ਸਾਰ **੫**, ੬੪, ੧*:੨ (1217)

"ਤਿਥੈ **ਸੀਤੋ** ਸੀਤਾ ਮਹਿਮਾ ਮਾਹਿ।"

- ਜਪੁ **੧**, ੩੭:੫ (8)

**ਸੀਧ** ------ ਪੂਰਨ, ਸਿਧ

"ਨਾਮਿ ਹਮਾਰੇ ਕਾਰਜ **ਸੀਧ**।"

- ਗੋਂਡ **੫**, ੪, ੩:੩ (863)

**ਸੀਧਰੀ** ----- ਸਿੱਧੀ

"ਅਪੁਸਟ ਬਾਤ ਤੇ ਭਈ **ਸੀਧਰੀ** ਦੂਤ ਦੁਸਟ ਸਜਨਈ।"

- ਆਸਾ **੫**, ੧੨੪, ੧:੧ (402)

**ਸੀਧਾ** ------ (1) ਸਿੱਧਾ (ਉਲਟੇ ਦੇ ਵਿਰੁਧ)

"**ਸੀਧਾ** ਛੋਡਿ ਅਪੂਠਾ ਬੁਨਨਾ।"

- ਗਉ **੫**, ੯੮, ੩:੨ (185)

(2) ਸਿਧਾ (ਮੂਧੇ ਦੇ ਵਿਰੁੱਧ) ਵੇਖੋ 'ਸੀਧੈ'

"ਜਾਸੁ ਜਪਤ ਕਮਲੁ **ਸੀਧਾ** ਹੋਇ।"

- ਗਉ **੫**, ਅਸ ੨, ੭:੪ (236)

(3) ਸਿਧਾ (ਵਿੰਗ ਟੇਢ ਰਹਿਤ) ਵੇਖੋ 'ਸੀਧੈ'

"ਮਹਾ ਉਦਿਆਨ ਅੰਧਕਾਰ ਮਹਿ ਜਿਨਿ **ਸੀਧਾ** ਮਾਰਗੁ ਦਿਖਾਯਾ।"

- ਧਨਾ **੫**, ੮, ੧:੨ (672)

(4) ਆਟਾ (ਮਹਾਨਕੋਸ਼ ਇਸ ਦੇ ਅਰਥ 'ਲੂਣ' ਕਰਦਾ ਹੈ ਅਤੇ ਇਸ ਦੀ ਵਿਉਤਪਤੀ ਸੰਸਕ੍ਰਿਤ ਸ਼ਬਦ सैन् क ਤੋਂ ਮੰਨਦਾ ਹੈ।)

"ਦਾਲਿ **ਸੀਧਾ** ਮਾਗਉ ਘੀਉ।"

– ਧਨਾ **ਧੰਨਾ**, ੧, ੧:੧ (695)

**ਸੀਧਿ** ------ ਸਿੱਧੀ, ਸਫਲਤਾ

"ਕ੍ਰਿਪਾਲ ਦਇਆਲ ਗੋਪਾਲ ਗੋਬਿਦ ਜੋ ਜਪੈ ਤਿਸੁ **ਸੀਧਿ**।"

– ਮਾਰੂ **੫**, ੨੬, ੨:੧ (1006)

**ਸੀਧੇ** ------ (1) ਸੁਧ ਕਰਦਾ, ਕਪਟ ਰਹਿਤ ਕਰਦਾ ਹੈ

"ਗੁਰਮੁਖਿ ਪ੍ਰਾਣੀ ਅਪਰਾਧੀ ਸੀਧੇ।"

– ਗਉ **੩**, ਅਸ ੫, ੨:੧ (231)

('ਦਰਪਣ' ਇਸ ਦੇ ਅਰਥ 'ਸਿਝੇ ਜਾਂਦੇ ਹਨ' ਕਰਦਾ ਹੈ)

(2) ਸਫਲ ਹੋਏ, ਸਿਧੀ ਨੂੰ ਪ੍ਰਾਪਤ ਹੋਏ

"ਮੇਰਾ ਪ੍ਰਭੁ ਪਾਇਆ ਗੁਰ ਕੈ ਸਬਦਿ **ਸੀਧੇ**।"

– ਗਉ **੩**, ਅਸ ੫, ੨:੩ (231)

(3) ਲਭ ਪਿਆ

"ਵਡੈ ਭਾਗਿ ਗੁਰੁ ਸਤਿਗੁਰੁ ਪਾਇਆ ਵਿਚਿ ਕਾਇਆ ਨਗਰ ਹਰਿ ਸੀਧੇ।"

– ਬਸੰ **੪**, ੫, ੧*:੨ (1179)

**ਸੀਧੈ** ------- (1) ਸਿਧੇ ('ਮੂਧੇ' ਦੇ ਉਲਟ)

"ਊਧੇ ਭਾਂਡੇ ਕਛੁ ਨ ਸਮਾਵੈ **ਸੀਧੈ** ਅੰਮ੍ਰਿਤੁ ਪਰੈ ਨਿਹਾਰ।"

– ਗੂਜ **੧**, ਅਸ ੨, ੫:੨ (504)

(2) ਸਿਧੇ (ਵਿੰਗ ਟੇਢ ਰਹਿਤ)

"ਰੇ ਮਨ ਡੀਗਿ ਨ ਡੋਲੀਐ **ਸੀਧੈ** ਮਾਰਗਿ ਧਾਉ।"

– ਸਲੋ **੧**, ੭:੧ (1410)

**ਸੀਧੋ** ------ (1) ਸਿਧੀ ਨੂੰ ਪ੍ਰਾਪਤ ਹੋਏ, ਪਵਿੱਤਰ ਹੋਏ, ਮੁਕਤ ਹੋਏ

"ਸਤਿਗੁਰ ਤੇ ਕਵਨੁ ਕਵਨੁ ਨ **ਸੀਧੋ** ਮੇਰੇ ਭਾਈ।"

– ਗਉ **੩**, ਅਸ ੫, ੮:੧ (231)

(2) ਸਿਧ ਹੋਣਾ, ਸਫਲਤਾ ਪ੍ਰਾਪਤ ਹੋਣੀ

"ਕਾਰਜੁ **ਸੀਧੋ** ਰਿਦੈ ਸਮਾਲਿ।"

– ਬਿਲਾ **੧**, ਅਸ ੧, ੪:੪ (831)

**ਸੀਨਾ** ------ (ਫਾ. ਸੀਨਾ) ਛਾਤੀ

"ਨਾਮੁ ਜਪਤ ਨਾਨਕ ਜੀਵੈ ਸੀਤਲੁ ਮਨੁ **ਸੀਨਾ** ਰਾਮ।"

– ਬਿਲਾ **੫**, ਛੰਤ ੫, ੨:੪ (848)

**ਸੀਪੈ** ------ ਸੀਤੀ ਜਾਂਦੀ ਹੈ

"ਇਉ ਪਤਿ ਪਾਟੀ ਸਿਫਤੀ **ਸੀਪੈ** ਨਾਨਕ ਜੀਵਤ ਜੀਵੈ।"

– ਰਾਮ **੩**, ਵਾਰ ੧੯ਸ, **੧**, ੧:੪ (955)

**ਸੀਰਾ** ------ ਠੰਢਾ, ਸੀਤਲ

"ਕਬੀਰ ਪਾਨੀ ਹੂਆ ਤ ਕਿਆ ਭਇਆ **ਸੀਰਾ** ਤਾਤਾ ਹੋਇ।"

– ਸਲੋ **ਕਬ**, ੧੪੯:੧ (1372)

**ਸੀਲ** ------ (1) ਮਿੱਠਾ/ਸ਼ਾਂਤ, ਨਰਮ ਸੁਭਾ

"**ਸੀਲ** ਸੰਜਮਿ ਪ੍ਰਿਅ ਆਗਿਆ ਮਾਨੈ।"

– ਗਉ **੫**, ੯੯, ੩:੧ (185)

**ਹੋਰ ਰੂਪ:**

**ਸੀਲੰ** –

"ਸਰਬ ਸੀਲ ਮਮੰ **ਸੀਲੰ** ਸਰਬ ਪਾਵਨ ਮਮ ਪਾਵਨਹ।"

– ਸਸ **੫**, ੩੮:੧ (1357)

**ਸੀਲਵੰਤਿ** –

"ਪੁਤ੍ਰਵੰਤੀ **ਸੀਲਵੰਤਿ** ਸੁਹਾਗਣਿ।"

– ਮਾਝ **੫**, ੧੧, ੨:੨ (97)

**ਸੀਲਵੰਤੀ** –

"ਨਿਜ ਭਗਤੀ **ਸੀਲਵੰਤੀ** ਨਾਰਿ।"

– ਆਸਾ **੫**, ੩, ੧:੧ (370)

**ਸੀਲਵੰਤੁ** –

"ਦਾਨਾ ਦਾਤਾ **ਸੀਲਵੰਤੁ** ਨਿਰਮਲੁ ਰੂਪੁ ਅਪਾਰੁ।"(ਨਰਮ ਸੁਭਾ ਦੀ)

– ਸਿਰੀ **੫**, ੮੩, ੨:੧ (47)

(2) ਚੰਗਾ/ਸੁੱਚ ਆਚਰਨ/ਸ਼ਿਸ਼ਟਾਚਾਰ

"ਖਿਮਾ ਗਹੀ ਬ੍ਰਤੁ **ਸੀਲ** ਸੰਤੋਖੰ।"

– ਗਉ **੧**, ਅਸ ੭, ੧:੧ (223)

"ਗੁਣ ਮੰਡੇ ਕਰਿ **ਸੀਲੁ** ਘਿਉ ਸਰਮੁ ਮਾਸੁ ਆਹਾਰੁ।" (ਸ਼ਰਾਫਤ)

– ਬਿਹਾ **੪**, ਵਾਰ ੧੨ਸ, **ਮਰ**, ੧:੫ (553)

**ਹੋਰ ਰੂਪ:**

**ਸੀਲੁ** –

"**ਸੀਲੁ** ਬਿਗਾਰਿਓ ਤੇਰਾ ਕਾਮ।"

– ਆਸਾ **੫**, ੧੨, ੪:੪ (374)

"ਓਸੁ **ਸੀਲੁ** ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ।" (ਪਤੀਬ੍ਰਤਾ ਧਰਮ)

– ਸੂਹੀ **੩**, ਵਾਰ ੪ਸ, **੩**, ੧:੨ (786)

"ਮਜਨੁ **ਸੀਲੁ** ਸਚੁ ਰਿਦੈ ਵੀਚਾਰਿ।" (ਪਵਿੱਤਰ ਰਹਿਣੀ)

– ਬਿਲਾ **੧**, ਥਿਤੀ ੯:੩ (839)

(3) ਕਰਨ ਵਾਲ

"ਸਹਨ **ਸੀਲ** ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ।" (ਸਹਨ ਸੀਲ ਸਹਨ ਕਰਨ/ਜਰਨ ਵਾਲਾ)

– ਮਾਰੂ **੫**, ੪, ੨:੧ (999)

(4) ਸ਼ਾਂਤੀ (ਸ਼ਾਂਤ ਸੁਭਾ)

"ਜਾ ਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨੁ ਪਹਿਰਿ **ਸੀਲ** ਸਨਾਹੁ ਸਕਤਿ ਬਿਦਾਰਿ।" (ਸ਼ਾਂਤੀ ਦੀ ਸੰਜੋਹ)

– ਸਵ **੨**, ੪:੩ (1391)

**ਹੋਰ ਰੂਪ:**

**ਸੀਲਹ –**
"ਧ੍ਰੰਮ ਧਨਖੁ ਕਰ ਗਹਿਓ ਭਗਤ **ਸੀਲਹ** ਸਰਿ ਲੜਿਅਉ।" (ਸ਼ਾਂਤੀ ਏਤੀਰ)
– ਸਵ ੩, ੨੧:੨ (1396)

**ਸੀਲਿ** –
"ਸਾਚਿ **ਸੀਲਿ** ਚਾਲਹੁ ਸੁਲਿਤਾਨ।"
– ਭੈਰ **ਨਾਮ**, ੧੦, ੨੪:੨ (1166)

**ਸੀਵ** ------ ਹੱਦ ਬੰਨਾ, ਵੱਟ
"ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ ਕਿਸੈ ਕਾ ਖਤੁ ਨਾਹੀ ਕਿਸੈ ਕੈ **ਸੀਵ** ਬੰਨੈ ਰੋਲੁ ਨਾਹੀ ਜੇ ਕੋ ਹਰਿ ਧਨ ਕੀ ਬਖੀਲੀ ਕਰੇ ਤਿਸ ਕਾ ਮੁਹੁ ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ।"
– ਬਿਲਾ **੪**, ਵਾਰ ੯:੪ (853)

**ਸੀਵਉ** ----- ਸੀਓ
"ਰਾਂਗਨਿ ਰਾਂਗਉ ਸੀਵਨਿ **ਸੀਵਉ**।"
– ਆਸਾ **ਨਾਮ**, ੩, ੨:੧ (485)

**ਹੋਰ ਰੂਪ:**

**ਸੀਵਤੇ** –
"ਸਰਬ ਸੋ ਸੂਖ ਅਨੰਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ **ਸੀਵਤੇ**।" (ਸੀਦੇ ਪਰੋਂਦੇ)
– ਸਿਰੀ **੫**, ਛੰਤ ੩, ੩:੫ (81)

**ਸੀਵਨਾ** –
"ਬਿਨੁ ਤਾਗੇ ਬਿਨੁ ਸੂਈ ਆਨੀ ਮਨੁ ਹਰਿ ਭਗਤੀ ਸੰਗਿ **ਸੀਵਨਾ**।"
– ਮਾਰੂ **੫**, ਅਸ ੬, ੫:੧ (1019)

**ਸੀਵਨਿ** –
"ਸੰਚਨਿ ਰਾਮ ਨਾਮ ਧਨੁ ਰਤਨਾ ਮਨ ਤਨ ਭੀਤਰਿ **ਸੀਵਨਿ**।"
– ਸਾਰ **੫**, ੯੧, ੨:੧ (1222)

**ਸੀਵਾਂ** ------ ਹੱਦ, ਸੀਮਾ
"ਸਾਢੇ ਤੀਨਿ ਹਾਥ ਤੇਰੀ **ਸੀਵਾਂ**।"
– ਸੋਰ **ਰਵਿ**, ੬, ੨:੨ (659)

**ਸੀਵੈ** ------ ਸਿਊਏ, ਸੀਏ
"ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ **ਸੀਵੈ**।"
– ਰਾਮ **੩**, ਵਾਰ ੧੯, **੧**, ੧:੩ (955)

**ਸੁ** -------- (1) ਉਹ
"ਕਵਣੁ **ਸੁ** ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ।"
– ਜਪੁ **੧**, ੨੧:੯ (4)

"ਬਾਬਾ ਰੋਵਹਿ ਰਵਹਿ **ਸੁ** ਜਾਣੀਅਹਿ ਮਿਲਿ ਰੋਵੈ ਗੁਣ ਸਾਰੇਵਾ।" (ਉਹੀ)
– ਵਡ **੧**, ਅਲਾ ੪, ੪:੧ (581)

"ਜਿਥੈ ਸੁ ਵਸਤੁ ਨ ਜਾਪਈ ਆਪੇ ਵਰਤਉ ਜਾਣਿ।" (ਉਹ/ਅਸਲ ਵਸਤੂ)

– ਰਾਮ **੩**, ਵਾਰ ੧੯ਸ, **੨**, ੨:੩ (954)

**ਹੋਰ ਰੂਪ:**

**ਸੋੁ** –

"ਜਿਨ੍ਾ ਪਿਰ ਕਾ ਸੁਆਦੁ ਨ ਆਇਓ **ਜੋ** ਧੁਰਿ ਲਿਖਿਆ **ਸੋੁ** ਕਮਾਹਿ।"

– ਆਸਾ **੩**, ਅਸ ੩੪, ੨:੨ (428)

(2) ਉਸ ਨੂੰ

"ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ **ਸੁ** ਤਾਰਿ।" (ਪ੍ਰਭੂ ਉਸ ਨੂੰ ਤਾਰ ਲੈਂਦਾ ਹੈ)

– ਸਿਰੀ **੧**, ੧੬, ੧:੩ (20)

"ਖੁੰਢਾ ਅੰਦਰਿ ਰਖਿ ਕੈ ਦੇਨਿ **ਸੁ** ਮਲ ਸਜਾਇ।"

– ਮਾਝ **੧**, ਵਾਰ ੧੧ਸ, **੧**, ੨:੨ (143)

(3) ਅਥਵਾ, ਅਤੇ

"ਨਾਰੀ ਦੇਖਿ ਵਿਗਾਸੀਅਹਿ ਨਾਲੇ ਹਰਖੁ **ਸੁ** ਸੋਗੁ।"

– ਸਿਰੀ **੧**, ਅਸ ੧੫, ੩:੨ (63)

(4) ਵੀ

"ਅਜੈ **ਸੁ** ਜਾਗਉ ਆਸ ਪਿਆਸੀ।"

– ਆਸਾ **੧**, ੨੬, ੩*:੧ (357)

"ਅਜੈ **ਸੁ** ਰੋਵੈ ਭੀਖਿਆ ਖਾਇ।"

– ਰਾਮ **੩**, ਵਾਰ ੧੪ਸ, **੧**, ੧:੩ (953)

(5) ਇਸ ਕਰਕੇ

"ਲਬੁ ਲੋਭੁ ਅਹੰਕਾਰ **ਸੁ** ਪੀਰਾ।"

– ਆਸਾ **੧**, ਅਸ ੭, ੨:੨ (414)

"ਮਥੁਰਾ ਜਨ ਜਾਨਿ ਕਹੀ ਜੀਅ ਸਾਚੁ **ਸੁ** ਅਉਰ ਕਛੂ ਨ ਬਿਚਾਰਨ ਕਉ।"

– ਸਵ **੪**, ਮਥੁ ੨:੩ (1404)

(6) ਓਹੀ, ਪਹਿਲੇ ਵਾਲਾ

"ਤੁਮਹਿ **ਸੁ** ਕੰਤ ਨਾਰਿ ਹਮ ਸੋਈ।"

– ਆਸਾ **ਕਬ**, ੩੫, ੩:੨ (484)

(7) ਸੋ

"ਏਹ ਦੇਹ **ਸੁ** ਬਾਂਕੀ ਜਿਤੁ ਹਰਿ ਜਾਪੀ ਹਰਿ ਹਰਿ ਨਾਮਿ ਸੁਹਾਵੀਆ।"

– ਵਡ **੪**, ਘੋੜੀ ੧, ੧:੫ (575)

(8) ਜਿਸ ਨੂ

"ਤੇਰੋ ਨਹੀ **ਸੁ** ਜਾਨੀ ਮੋਰੀ।"

– ਟੋਡੀ **੫**, ੧੬, ੧*:੨ (715)

(9) ਉਸ

"ਅਜੈ **ਸੁ** ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ।" (ਉਸ ਚੋਭ ਨਾਲ)

– ਰਾਮ **ਕਬ**, ੩, ੪:੨ (969)

(10) (ਅਗੇਤਰ ਰੂਪ ਵਿਚ) ਚੰਗੇ, ਸ੍ਰੇਸ਼ਟ ਜਿਵੇਂ

"ਭਨਿ ਦਾਸ **ਸੁ** ਆਸ ਜਗਤੁ ਗੁਰੁ ਕੀ ਪਾਰਸੁ ਭੇਟਿ ਪਰਸੁ ਕਰ੍ਉ।"

– ਸਵ **੪**, ਨਲ ੧੧:੪ (1400)

"**ਸੁ**ਰੰਗ ਰੰਗੀਲੇ ਹਰਿ ਹਰਿ ਧਿਆਇ।" (ਸੁਹਣੇ ਰੰਗਾਂ ਵਿਚ)

– ਭੈਰ **ਨਾਮ**, ੧, ੧*:੨ (1163)

"**ਸੁ**ਕਰਣੀ ਕਾਮਣਿ ਗੁਰ ਮਿਲਿ ਹਮ ਪਾਈ।" (ਉਤਮ ਕਰਣੀ)

– ਆਸਾ **੫,** ੩, ੧*:੧ (371)

"ਬੈਸਿ **ਸੁ**ਥਾਨਿ ਕਹਾਂ ਗੁਣ ਤੇਰੇ ਕਿਆ ਕਿਆ ਕਥਉ ਅਪਾਰਾ।"(ਸ੍ਰੇਸ਼ਟ/ ਪਵਿੱਤਰ ਥਾਂ ਤੇ)

– ਮਲਾ **੧**, ੩, ੪:੧ (1255)

"**ਸੁ** ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ।"

– ਸਵ **੨**, ੧੦:੫ (1392)

(11) ਤਾਂ

"ਅਜਹੁ **ਸੁ** ਨਾਉ ਸੁਮੰਦ੍ਰ ਮਹਿ ਕਿਆ ਜਾਨਉ ਕਿਆ ਹੋਇ।"

– ਸਲੋ **ਕਬ**, ੩੯:੧ (1366)

"ਫਰੀਦਾ ਗਲੀ **ਸੁ** ਸਜਣ ਵੀਹ ਇਕੁ ਢੂੰਢੇਂਦੀ ਨ ਲਹਾਂ।"

– ਸਲੋ **ਫਰ**, ੮੭:੧ (1382)

**ਸੁਅਸਤਿ ----** (ਸੰ. *स्वस्ति*) ਅਸ਼ੀਰਵਾਦ, ਕਲਿਆਣ ਹੋਵੇ

(ਜੈ ਹੋਵੇ ਤੇਰੀ, ਭਾਵ ਮੈਂ ਤੇਰਾ ਹੀ ਆਸਰਾ ਲੈਂਦਾ ਹਾਂ)

"**ਸੁਅਸਤਿ** ਆਥਿ ਬਾਣੀ ਬਰਮਾਉ।"

– ਜਪੁ **੧**, ੨੧:੭ (4)

('ਨਿਰਣੈ' ਇਸ ਦੇ ਅਰਥ 'ਕਲਿਆਣ ਸਰੂਪ' ਕਰਦਾ ਹੈ)

"ਤਿਸੁ ਜੋਹਾਰੀ **ਸੁਅਸਤਿ** ਤਿਸੁ ਤਿਸੁ ਦੀਬਾਣੁ ਅਭਗੁ।" (ਕਲਿਆਣ ਹੋਵੇ)

– ਆਸਾ **੧**, ਵਾਰ ੮ਸ, **੧**, ੧:੮ (467)

**ਸੁਆਉ -----** (1) ਸੁਆਦ

"ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ **ਸੁਆਉ**।"

– ਸਿਰੀ **੧**, ੧੫, ੨:੨ (19)

"ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ **ਸੁਆਉ**।"

– ਮਾਝ **੧**, ਵਾਰ ੯ਸ, **੧**, ੨:੧ (142)

**ਹੋਰ ਰੂਪ:**

**ਸੁਆਇ** –

"ਨਾਮੁ ਬਿਸਾਰਿ ਲਗੈ ਅਨ **ਸੁਆਇ**।"

– ਗਉ **੫**, ੧੩੪, ੩:੧ (192)

(2) ਪ੍ਰਯੋਜਨ, ਉਦੇਸ਼, ਮਨੋਰਥ

"ਧੰਧਾ ਸਭੁ ਜਲਾਇ ਕੈ ਗੁਰਿ ਨਾਮੁ ਦੀਆ ਸਚੁ **ਸੁਆਉ**।"

– ਸਿਰੀ **੫**, ੭੫, ੧:੨ (43)

"ਬਿਨ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ **ਸੁਆਉ**।"

– ਸਿਰੀ **੧**, ਅਸ ੮, ੩:੨ (58)

**ਹੋਰ ਰੂਪ:**

**ਸੁਆਓ** –

"ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ **ਸੁਆਓ**।"

– ਰਾਮ **੧**, ਸਿਗੋ ੨:੧ (938)

**ਸੁਆਇ** –

"ਪੜਿ ਪੜਿ ਪੰਡਿਤ ਬੇਦ ਵਖਾਣਹਿ ਮਾਇਆ ਮੋਹ **ਸੁਆਇ**।"

– ਸਿਰੀ **੪**, ਵਾਰ ੯ਸ, **੩**, ੧:੧ (85)

(3) ਲਾਭ

"ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ **ਸੁਆਉ**।"

– ਸਿਰੀ **੫**, ੮੫, ੩:੨ (47)

"ਜਨ ਆਵਨ ਕਾ ਇਹੈ **ਸੁਆਉ**।"

– ਗਉ **੫**, ਸੁਖ ੨੩, ੮:੭ (295)

"ਬੋਇ ਖੇਤੀ ਲਾਇ ਮਨੂਆ ਭਲੋ ਸਮਉ **ਸੁਆਉ**।"

– ਮਾਰੂ **੫**, ੧੩, ੧*:੨ (1002)

(4) ਦਿਲਚਸਪੀ

"ਫਿਕਾ ਬੋਲਹਿ ਨਾ ਨਿਵਹਿ ਦੂਜਾ ਭਾਉ **ਸੁਆਉ**।" (ਦਿਲਚਸਪੀ ਦੂਜੇ ਭਾਵ ਵਾਲੀ)

– ਆਸਾ **੩**, ਅਸ ੩੦, ੧:੨ (426)

(5) ਗਰਜ਼, ਸੁਆਰਥ, ਮਤਲਬ

"ਤਿਨ ਸੰਗਿ ਸੰਗੁ ਨ ਕੀਚਈ ਨਾਨਕ ਜਿਨ੍ਾ ਆਪਣਾ **ਸੁਆਉ**।"

– ਗੂਜ **੫**, ਵਾਰ ੧੦ਸ, **੫**, ੨:੨ (520)

"ਹਉਮੈ ਰੋਗੁ ਕਮਾਵਣਾ ਅਤਿ ਦੀਰਘੁ ਬਹੁ **ਸੁਆਉ**।"

– ਬਿਲਾ **੪**, ਵਾਰ ੩ਸ **੩**, ੨:੨ (850)

**ਹੋਰ ਰੂਪ:**

**ਸੁਆਇ** –

"ਅਪੁਨੈ **ਸੁਆਇ** ਰਿਦੈ ਲੈ ਧਾਰਿਆ।"

– ਗਉ **੫**, ੧੪੮, ੨:੧ (195)

**ਸੁਆਈ** –

"ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ **ਸੁਆਈ**।"

– ਆਸਾ **੪**, ੫੪, ੧:੩ (366)

**ਸੁਆਹ** ----- ਰਾਖ, ਭਸਮ

"ਦਸਵੈ ਦਧਾ ਹੋਆ **ਸੁਆਹ**।"

– ਮਾਝ **੧**, ਵਾਰ ੧ਸ, **੧**, ੨:੧੦ (138)

**ਹੋਰ ਰੂਪ:**

**ਸੁਆਹਾ** –

"ਨਿਕਸਿਆ ਫੂਕ ਤ ਹੋਇ ਗਇਓ **ਸੁਆਹਾ**।"

– ਆਸਾ **੫**, ੮੬, ੨:੪ (392)

**ਸੁਆਹਿ** –

"ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ **ਸੁਆਹਿ**।"

– ਸਿਰੀ **੧**, ਅਸ ੧੬, ੭:੨ (64)

**ਸੁਆਹੀ** –

"ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ **ਸੁਆਹੀ**।" (ਸੁਆਹ ਨਾਲ)

– ਮਾਝ **੧**, ਵਾਰ ੨੬ਸ, **੧**, ੧:੩ (149)

**ਸੁਆਹੁ** –
"ਲੇਟਨਿ ਲੇਟਿ ਜਾਣੈ ਤਨੁ **ਸੁਆਹੁ**।" (ਸੁਆਹ ਭਾਵ ਤੁੱਛ)
– ਆਸਾ **੧**, ੬, ੩:੩ (350)

**ਸੁਆਦ** ----- (ਸੰ. *सवाद; स्वादनम*) ਰਸ, ਜਾਇਕਾ
"**ਸੁਆਦ** ਮੋਹ ਰਸ ਬੇਧਿਓ ਅਗਿਆਨਿ ਰਚਿਓ ਸੰਸਾਰੁ।"
– ਗਉ **੫**, ਥਿਤੀ ੫:੪ (297)
"ਨਿਮਖ ਕਾਮ **ਸੁਆਦ** ਕਾਰਣਿ ਕੋਟਿ ਦਿਨਸ ਦੁਖੁ ਪਾਵਹਿ।"
– ਆਸਾ **੫**, ੧੨੭, ੧:੧ (403)

**ਹੋਰ ਰੂਪ:**

**ਸੁਆਦੰ** –
"ਗ੍ਰਿਹ ਰਚਨਾ ਅਪਾਰੰ ਮਨਿ ਬਿਲਾਸ **ਸੁਆਦੰ** ਰਸਹ।"
– ਜੈਤ **੫**, ਵਾਰ ੯ਸ, ੫:੧ (707)

**ਸੁਆਦਤਿ** –
"ਰੋਜਾ ਧਰੈ ਮਨਾਵੈ ਅਲਹੁ **ਸੁਆਦਤਿ** ਜੀਅ ਸੰਘਾਰੈ।" (ਸੁਆਦ ਲਈ)
– ਆਸਾ **ਕਬ**, ੨੯, ੧:੧ (483)

**ਸੁਆਦਿ** –
"ਮਾਇਆ ਮਗਨ **ਸੁਆਦਿ** ਲੋਭ ਮੋਹਿਓ ਤਿਨਿ ਪ੍ਰਭਿ ਆਪਿ ਭੁਲਾਇਓ।" (ਸੁਆਦ ਵਿਚ)
– ਟੋਡੀ ਮ: **੫**, ੩, ੧*:੨ (712)

**ਸੁਆਦੀ** –
"ਜਿਹਬਾ **ਸੁਆਦੀ** ਲੀਲਿਤ ਲੋਹ।" (ਸੁਆਦ ਕਰਕੇ)
– ਸਾਰ **ਨਾਮ**, ੧, ੧:੩ (1252)

**ਸੁਆਦੁ** –
"ਜਿਨ੍ਹਾ ਪਿਰ ਕਾ **ਸੁਆਦੁ** ਨ ਆਇਓ ਜੋ ਧੁਰਿ ਲਿਖਿਆ ਸੁ ਕਮਾਹਿ।"
– ਆਸਾ **੩**, ਅਸ ੩੪, ੧:੨ (428)

**ਸੁਆਨ**------ (ਸੰ. *श्वान:*) ਕੁਤਾ, ਵੇਖੋ 'ਸੁਆਨੁ'
"ਜਿਨਿ ਦੀਏ ਤਿਸਹਿ ਨ ਜਾਨਹਿ **ਸੁਆਨ**।" (ਅਕ੍ਰਿਤਘਨ/ਨੀਵਾਂ ਮਨੁੱਖ)
– ਗਉ **੫**, ੧੪੫, ੩:੧ (195)
"ਸਭ ਬਿਧਿ ਖੋਈ ਲੋਭਿ **ਸੁਆਨ**।" (ਲੋਭ ਰੂਪੀ ਕੁੱਤੇ ਨੇ)
– ਆਸਾ **੫**, ੧੨, ੨:੪ (374)
"ਕਹਾ **ਸੁਆਨ** ਕਉ ਸਿੰਮ੍ਰਿਤਿ ਸੁਨਾਏ।" (ਬੇਸਮਝ ਮਨੁੱਖ)
– ਆਸਾ **ਕਬ**, ੨੦, ੧:੧ (481)

**ਸੁਆਨੀ** ---- ਕੁੱਤੀ
"ਏਕੁ ਸੁਆਨੁ ਦੁਇ **ਸੁਆਨੀ** ਨਾਲਿ।"
– ਸਿਰੀ **੧**, ੨੯, ੧:੧ (24)

**ਸੁਆਨੁ** ----- ਕੁੱਤਾ, ਵੇਖੋ 'ਸੁਆਨ'
"ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ **ਸੁਆਨੁ**।"

- ਮਾਝ **੫**, ਬਾਰ ੧੨:੪ (136)

**ਸੁਆਮਿ** ---- (ਸੰ. *ਸਵਾਮਿਨ੍*) ਮਾਲਕ, ਆਕਾ
"ਨਹ ਪਾਇ ਝਗੜਾ **ਸੁਆਮਿ** ਸੇਤੀ ਆਪਿ ਆਪੁ ਵਞਾਵਣਾ।"
- ਵਡ **੧**, ਛੰਤ ੧, ੩:੩ (566)

**ਹੋਰ ਰੂਪ:**

**ਸੁਆਮੀ** –
"ਕਿਆ ਕਹਉ ਸੁਣਉ **ਸੁਆਮੀ** ਤੂੰ ਵਡ ਪੁਰਖੁ ਸੁਜਾਣਾ।"
- ਸਿਰੀ **੫**, ੯੬, ੧*:੨ (51)

**ਸੁਆਮੀ** ---- (1) ਮਾਲਕ, ਵੇਖੋ 'ਸੁਆਮਿ'

**ਹੋਰ ਰੂਪ:**

**ਸੁਆਮੀਆ** –
"ਗੁਣ ਗੋਵਿੰਦ ਗਾਉ ਨਿਤ ਨਿਤ ਪ੍ਰਾਣ ਪ੍ਰੀਤਮ **ਸੁਆਮੀਆ**।" (ਮਾਲਕ)
- ਸੂਹੀ **੫**, ਛੰਤ ੨, ੩:੩ (778)

(2) ਪਤੀ, ਭਰਤਾ
"ਤੂੰ ਮੇਰਾ ਮੀਤੁ ਸਾਜਨੁ ਮੇਰਾ **ਸੁਆਮੀ** ਤੁਧੁ ਬਿਨੁ ਅਵਰੁ ਨ ਜਾਨਣਿਆ।"
- ਮਾਝ **੫**, ਅਸ ੩੭, ੬:੩ (132)

**ਸੁਆਰਥ** ---- ਗਰਜ਼, ਆਪਣਾ ਮਨੋਰਥ, ਵੇਖੋ 'ਸੁਆਰਥੁ'
"ਗੋਵਿਦ ਭਜੁ ਸਭਿ **ਸੁਆਰਥ** ਪੂਰੇ ਨਾਨਕ ਕਬਹੁ ਨ ਹਾਰਿ।" (ਲੋੜਾਂ)
- ਮਾਰੂ **੫**, ੨੭, ੨:੨ (1007)

**ਸੁਆਰਥੀ** --- (1) ਮਤਲਬੀ, ਖੁਦਗਰਜ਼
"ਮਨਮੁਖ ਆਪ **ਸੁਆਰਥੀ** ਕਾਰਜੁ ਨ ਸਕਹਿ ਸਵਾਰਿ।"
- ਸੋਰ **੪**, ਵਾਰ ੩ਸ, **੩**, ੨:੪ (643)

(2) ਰਥਵਾਨ –
"ਬਿਸੵ ਕਾ ਦੀਪਕੁ ਸ੍ਵਾਮੀ ਤਾ ਚੇ ਰੇ **ਸੁਆਰਥੀ** ਪੰਖੀ ਰਾਇ ਗਰੁੜ ਤਾ ਚੇ ਬਾਧਵਾ।"
- ਧਨਾ **ਤ੍ਰਿਲੋ**, ੧, ੨:੧ (695)

**ਸੁਆਰਥੁ** ---- (1) ਗਰਜ਼, ਆਪਣਾ ਮਨੋਰਥ
"**ਸੁਆਰਥੁ** ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ।"
- ਸਿਰੀ **੫**, ੨੬, ੨:੩ (701)

(2) ਆਪਣੇ ਹਿਤ/ਲਾਭ ਵਾਲੀ ਗਲ
"**ਸੁਆਰਥੁ** ਤਿਆਗਿ ਅਸਾਰਥਿ ਰਚਿਓ ਨਹ ਸਿਮਰੈ ਪ੍ਰਭੁ ਰੂੜਾ।"
- ਸਾਰ **੫**, ੯੦, ੧:੨ (1221)

**ਸੁਆਲਿਓ** --- (ਸੁ + ਆਲਿਓ – ਸੁੰਦਰਤਾ ਦਾ ਘਰ), ਸੁੰਦਰ, ਸ੍ਰੇਸ਼ਟ
"ਅਤਿ **ਸੁਆਲਿਉ** ਸੁੰਦਰੀ ਸੋਭਾਵੰਤੀ ਨਾਰਿ।"
- ਸਿਰੀ **੪**, ਵਾਰ ੨੭ਸ, **੩**, ੨:੩ (90)

"ਤੇਰੀ ਸਿਫਤਿ **ਸੁਆਲਿਉ** ਸਰੂਪ ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ।" (ਸੁ+ਆਲਿਯ –ਸੁੰਦਰਤਾ ਦਾ ਘਰ)

– ਗਉ **੪**, ਵਾਰ ੧:੩ (301)

**ਹੋਰ ਰੂਪ:**

**ਸੁਆਲਿਉ** –

"ਤਿਨ ਕਾ ਕਿਆ ਸਲਾਹਣਾ ਅਵਰ **ਸੁਆਲਿਉ** ਕਾਇ।" (ਸੋਹਣੇ, ਸੁੰਦਰ)

– ਸਿਰੀ **੧**, ੪, ੪:੨ (15)

"ਕੇਤਾ ਤਾਣੁ **ਸੁਆਲਿਹੁ** ਰੂਪੁ।"

– ਜਪੁ **੧**, ੧੬:੮ (3)

**ਸੁਆਲਿਉ** –

"ਤੂੰ ਸਚਾ ਸਾਹਿਬੁ ਸਿਫਤਿ **ਸੁਆਲਿਉ** ਜਿਨਿ ਕੀਤੀ ਸੋ ਪਾਰਿ ਪਇਆ।"

– ਆਸਾ **੧**, ਵਾਰ ੨੨ਸ, **੧**, ੨:੨ (469)

**ਸੁਆਵਗੀਰ** -- ਸੁਆਰਥੀ, ਮਤਲਬੀ

"ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ **ਸੁਆਵਗੀਰ** ਸਭਿ ਉਘੜਿ ਆਏ।"

– ਗਉ **੪**, ਵਾਰ ੭ਸ, **੪**, ੧:੫ (303)

('ਮਹਾਨਕੋਸ਼' ਇਸ ਨੂ ਫਾਰਸੀ ਸ਼ਬਦ ਤੋਂ ਵਿਉਂਤਪਤ ਮੰਨ ਕੇ ਇਸ ਦੇ ਅਰਥ ਕਰਦਾ ਹੈ 'ਖਾਲਿਸ ਸਿਕੇ')

**ਸੁਆਵੜਾ** --- ਸੁਆਦ

"ਓਨੀ ਛਡਿਆ ਮਾਇਆ **ਸੁਆਵੜਾ** ਧਨੁ ਸੰਚਿਆ ਨਾਮੁ ਅਪਾਰੁ।"

('ਗੁਰ ਗਿਰਾਰਥ ਕੋਸ਼' ਇਸ ਦੇ ਅਰਥ 'ਪ੍ਰਯੋਜਨ', 'ਮਹਾਨਕੋਸ਼' ਖੁਦਗਰਜ਼ੀ ਅਤੇ 'ਦਰਪਣ' 'ਕੋਝਾ ਸੁਆਦ' ਕਰਦਾ ਹੈ)

**ਸੁਇ** ------ (1) ਉਹ

"ਜਾਣਤ ਸੋਈ ਸੰਤੁ **ਸੁਇ** ਭ੍ਰਮ ਤੇ ਕੀਚਤ ਭਿੰਨ।"

– ਗਉ **੫**, ਬਾਅ ੨੬:੫ (255)

('ਮਹਾਨਕੋਸ਼' ਇਸ ਦੇ ਅਰਥ 'ਸ੍ਵ' ਆਪਣਾ ਆਪ' ਕਰਦਾ ਹੈ)

(2) ਉਸੇ –

"ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ **ਸੁਇ** ਤਾਲ।"

– ਸਲੋ **ਕਬ**, ੨੩੮:੧ (1371)

**ਸੁਇਨ** ----- (ਸੰ. *स्वर्ण*) ਸੋਨਾ

"ਸਰਬ **ਸੁਇਨ** ਕੀ ਲੰਕਾ ਹੋਤੀ ਰਾਵਨ ਸੇ ਅਧਿਕਾਰੀ।"

– ਧਨਾ **ਨਾਮ**, ੧, ੩:੧ (693)

**ਸੁਇਨਾ** ----- ਸੋਨਾ, ਵੇਖੋ 'ਸੁਇਨਾ

"ਰਸੁ **ਸੁਇਨਾ** ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ।"

– ਸਿਰੀ **੧**, ੪, ੨:੧ (15)

**ਹੋਰ ਰੂਪ:**

**ਸੁਇਨੇ** –

"ਘੋੜੇ ਪਾਖਰ **ਸੁਇਨੇ** ਸਾਖਤਿ ਬੂਝਣੁ ਤੇਰੀ ਵਾਟ।"

– ਸਿਰੀ **੧**, ੭, ੩:੧ (16)

**ਸੁਈ** ------ ਉਹ ਹੀ, ਸੋਹੀ

"ਦਿਹੰਦ **ਸੁਈ**।"

– ਮਾਝ **੧**, ਵਾਰ ੧੩ਸ, **੧**, ੬:੩ (144)

**ਹੋਰ ਰੂਪ:**

**ਸੁੋਈ** –

"**ਸੁੋਈ** ਨਾਨਕ ਸਖਾ ਜੀਅ ਸੰਗਿ ਕਿਤੋ।"

– ਗਾਥਾ **੫**, ੧੩:੪ (1361)

**ਸੁਸਾਜਨੁ** ---- ਚੰਗੇ/ਸ੍ਰੇਸ਼ਟ ਸਜਣ

"ਚਾਤ੍ਰਿਕ ਚਿਤ ਸੁਚਿਤ **ਸੁਸਜਾਨੁ** ਚਾਹੀਐ।"

– ਫੁਨ **੫**, ੧੧:੧ (1362)

**ਸੁਹੰਦਾ** ----- ਸ਼ੋਭਾ ਦਿੰਦਾ, ਸੋਹਣਾ/ਸੁਖਾਵਾਂ ਲਗਾਦਾ

"ਆਸਾੜੁ **ਸੁਹੰਦਾ** ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ।"

– ਮਾਝ **੫**, ਬਾਰਾ ੫:੯ (134)

"ਜਿਥੈ ਬੈਸਨਿ ਸਾਧ ਜਨ ਸੋ ਥਾਨੁ **ਸੁਹੰਦਾ**।"

– ਗਉ **੫**, ੫:੧ (319)

"ਗੁਣ ਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ ਤਿਸੁ ਹਭੋ ਕਿਛੁ **ਸੁਹੰਦਾ**।"
(ਚੰਗਾ/ਸੋਹਣਾ ਲਗਦਾ)

– ਜੈਤ **੫**, ਛੰਤ ੧, ੩:੫ (704)

**ਹੋਰ ਰੂਪ:**

**ਸੁਹੰਦੀ** –

"ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਵ **ਸੁਹੰਦੀ**।"

–ਸਿਰੀ **੪**, ਛੰਤ ੧, ੩:੧ (78)

**ਸੁਹੰਦੀਆ** –

"ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ **ਸੁਹੰਦੀਆ**।"

– ਮਾਰੂ **੫**, ਵਾਰ ੨੨ਸ, **੫**, ੨:੨ (1102)

**ਸੁੋਹੰਦਾ** –

"ਪੋਖੁ **ਸੁੋਹੰਦਾ** ਸਰਬ ਸੁਖ ਜਿਸੁ ਬਖਸੇ ਵੇਪਰਵਾਹੁ।"

– ਮਾਝ **੫**, ਬਾਰ ੧੧:੯ (135)

**ਸੁੋਹੰਦੀ** –

"ਹਰਿ ਸਤਿ ਸਤਿ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਵ **ਸੁੋਹੰਦੀ**।"

– ਸਿਰੀ **੪**, ਛੰਤ ੧, ੩:੬ (78)

**ਸੁਹਦੇ** ------ ਸਿੱਧੇ ਸਾਦੇ ਮਸਤ/ਅਲਬੇਦੇ ਫਕੀਰ

"ਪੀਰ ਪੈਕਾਮਰ ਸਾਲਕ ਸਾਦਕ **ਸੁਹਦੇ** ਅਉਰੁ ਸਹੀਦ।"

– ਸਿਰੀ **੧**, ਅਸ ੧, ੩:੧ (53)

(ਮਹਾਨਕੋਸ਼ ਨੇ 'ਸੁਹਦੇ' ਨੂ ਅਰਬੀ ਦੇ ਸ਼ਬਦ ਸ਼ਹਿਦਾਹ (ਸ਼ਹੀਦ ਦਾ ਬਹੁ-ਵਚਨ) ਤੋਂ ਉਤਪਤਿ ਮੰਨਿਆ ਹੈ। 'ਗੁਰੂ ਗਿਰਾਰਥ ਕੋਸ਼' ਧਰਮ ਦੀ ਗਵਾਹੀ ਦੇਣ ਵਾਲੇ' ਕਰਦਾ ਹੈ।

**ਸੁਹਲਾਵੀ** ---- ਖੁਸ਼, ਅਨੰਦ, ਸੁਖੀ

"ਭੋਰੁ ਭਇਆ ਮੈ ਪ੍ਰਿਅ ਮੁਖ ਪੇਖੇ ਗ੍ਰਿਹਿ ਮੰਗਲ **ਸੁਹਲਾਵੀ**।"

– ਮਲਾ **੫**, ੩, ੧*:੨ (1267)

**ਸੁਹਾਇ** ----- (1) ਸ਼ੋਭਾਵਾਲੇ/ਸੋਹਣੇ/ਸੁੰਦਰ ਲੱਗੇ

"ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ **ਸੁਹਾਇ**।"

– ਸਿਰੀ **੩**, ੫੪, ੧:੪ (34)

**ਹੋਰ ਰੂਪ:**

**ਸੁਹਾਇਆ** –

"ਸਤਿਗੁਰੁ ਸੇਵੀ ਸਬਦਿ **ਸੁਹਾਇਆ**।"

– ਮਾਝ **੩**, ਅਸ ੧੦, ੨:੧ (115)

**ਸੁਹਾਈ** –

"ਵਡੈ ਭਾਗਿ ਨਾਉ ਪਾਈਐ ਗੁਰਮਤਿ ਸਬਦਿ **ਸੁਹਾਈ**।"

– ਸਿਰੀ **੩,** ਅਸ ੨੪, ੩:੧ (69)

(2) ਸੁਖਾਂਦੀ, ਚੰਗੀ ਲਗਦੀ

"ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ **ਸੁਹਾਇ**।"

– ਸਲੋ **ਕਬ,** ੬੮:੧ (1368)

**ਹੋਰ ਰੂਪ:**

**ਸੁਹਾਈ** –

"ਪੂਰੈ ਸਬਦਿ ਭਗਤਿ **ਸੁਹਾਈ**।"

– ਮਾਰੂ **੩,** ਸੋਲਾ ੨੪, ੨:੧ (1068)

**ਸੁਹਾਈ** ----- (1) ਸੋਹਣੀ ਲੱਗੀ, ਵੇਖੋ 'ਸੁਹਾਇ'

(2) ਸੁਖਾਂਦੀ/ਚੰਗੀ ਲੱਗੀ, ਵੇਖੋ 'ਸੁਹਾਇ' (2)

(3) ਸੁਖ ਪਾਇਆ

"ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ **ਸੁਹਾਈ**।"

– ਮਲਾ **੧,** ਅਸ ੩, ੧:੧ (1274)

**ਸੁਹਾਏ** ----- ਸ਼ੋਭਾ ਵਾਲੇ/ਚੰਗੇ ਲੱਗੇ

"ਹਰਿ ਗੁਣ ਗਾਵੈ ਸਬਦਿ **ਸੁਹਾਏ** ਮਿਲਿ ਪ੍ਰੀਤਮ ਸੁਖੁ ਪਾਵਣਿਆ।"

– ਮਾਝ **੩**, ਅਸ ੨੯, ੪:੩ (126)

"ਤਿਤੁ ਘਰਿ ਬਿਲਾਵਲੁ ਗੁਰ ਸਬਦਿ **ਸੁਹਾਏ**।" (ਸੁਭਾਇਮਾਨ ਹੁੰਦਾ ਹੈ)

– ਬਿਲਾ **੩**, ੫, ੧:੨ (798)

"ਥਿਤੀ ਵਾਰ ਸਭਿ ਸਬਦਿ **ਸੁਹਾਏ**।" (ਸੁਹਾਵਣੇ ਬਣਦੇ ਹਨ)

– ਬਿਲਾ **੩**, ਵਾ ੧, ੪:੬ (842)

**ਸੁਹਾਗ** ----- (1) ਖਸਮਾਨਾ, ਪਤੀ ਦਾ ਪਿਆਰ, ਵੇਖੋ 'ਸੁਹਾਗ'

"ਨਾਨਕ ਆਏ ਸਫਲ ਤੇ ਜਾ ਕਉ ਪ੍ਰਿਅਹਿ **ਸੁਹਾਗ**।"

– ਗਉ **੫**, ਬਾਅ ੧੯:੮ (254)

"ਸੁਖ ਪ੍ਰਿਅ **ਸੁਹਾਗ** ਪਲਕ ਰਾਤ।"

– ਕਾਨ **੫**, ੪੨, ੧:੨ (1306)

(2) ਸੁਹਾਗਣ ਹੁੰਦੀ ਹੈ

"ਸੰਤ ਸੰਗੇ ਮਨੁ ਪਰਫੜੈ ਮਿਲਿ ਮੇਘ ਧਰ **ਸੁਹਾਗ**।"

– ਮਲਾ **੧**, ੨੨, ੧:੧ (1272)

**ਸੁਹਾਗਣਿ** --- ਪਤੀ/ਸੁਹਾਗ/ਪਤੀ ਪ੍ਰੇਮ ਵਾਲੀ

"ਸਚਿ **ਸੁਹਾਗਣਿ** ਸਾ ਭਲੀ ਪਿਰਿ ਮੋਹੀ ਗੁਣ ਸੰਗਿ।"

– ਸਿਰੀ **੧**, ਅਸ ੬, ੬:੩ (57)

**ਹੋਰ ਰੂਪ:**

**ਸੋੁਹਾਗਣਿ** –

"ਸਾਈ **ਸੋੁਹਾਗਣਿ** ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ।"

– ਰਾਮ **੫**, ਵਾਰ ੬ਸ, **੫,** ੧:੮ (959)

**ਸੁਹਾਗਣੀ** –

"ਨਾਨਕ ਧੰਨੁ **ਸੁਹਾਗਣੀ** ਜਿਨ ਸਹਿ ਨਾਲਿ ਪਿਆਰੁ।"

– ਸਿਰੀ **੧**, ੧੩, ੫:੩ (19)

**ਸੁਹਾਗਣੀ** --- (1) ਪਤੀ ਪ੍ਰੇਮ/ਪਤੀ ਵਾਲੀਆਂ, ਵੇਖੋ 'ਸੁਹਾਗਣਿ'

**ਹੋਰ ਰੂਪ:**

**ਸੋੁਹਾਗਣੀ** –

"ਨਾਨਕ ਸੁਖਿ ਵਸਨਿ **ਸੋੁਹਾਗਣੀ** ਜਿਨ੍ ਪਿਆਰਾ ਪੁਰਖੁ ਹਰਿ ਰਾਉ।"

– ਗੂਜ **੩**, ਵਾਰ ੬ਸ, **੩**, ੨:੨ (510)

**ਸੁਹਾਗਣੇ –**

"ਹਰਿ ਨਾਰਿ **ਸੁਹਾਗਣੇ** ਸਭਿ ਰੰਗ ਮਾਣੇ।"

– ਬਿਹਾ **੫**, ਛੰਤ ੪, ੩:੧ (544)

**ਸੁਹਾਗਨਿ** –

"ਸੋਈ **ਸੁਹਾਗਨਿ** ਕਹੈ ਕਬੀਰੁ।"

– ਗਉ **ਕਬ**, ੨੩, ੩:੨ (328)

**ਸੋੁਹਾਗਨਿ** –

"ਛੂਟਰਿ ਤੇ ਗੁਰਿ ਕੀਈ **ਸੋੁਹਾਗਨਿ** ਹਰਿ ਪਾਇਓ ਸੁਘੜ ਸੁਜਾਨੀ।"

– ਸਾਰ **੫**, ੩੧, ੧:੧ (1210)

(2) ਚੰਗੇ ਭਾਗਾਂ ਵਾਲੀਆਂ

"ਸਾਵਣੁ ਤਿਨਾ **ਸੁਹਾਗਣੀ** ਜਿਨ ਰਾਮ ਨਾਮੁ ਉਰਿਹਾਰੁ।"

– ਮਾਝ **੫**, ਬਾਰਾ ੬:੯ (134)

**ਸੁਹਾਗਾ** ----- ਛਤੀਰ ਵਰਗਾ ਇਕ ਕਿਸਾਨੀ ਸੰਦ ਜਿਸ ਨਾਲ ਜ਼ਮੀਨ ਦੇ ਡਲੇ ਭੰਨੇ ਜਾਂਦੇ ਹਨ।

"ਨਾਮੁ ਬੀਜੁ ਸੰਤੋਖੁ **ਸੁਹਾਗਾ** ਰਖੁ ਗਰੀਬੀ ਵੇਸੁ।"

– ਸੋਰ **੧**, ੨, ੧:੨ (595)

**ਸੁਹਾਗੁ** ----- (1) ਪਤੀ ਪਿਆਰ, ਵੇਖੋ 'ਸੁਹਾਗੁ'

"ਦੂਖੁ ਘਣੋ ਦੋਹਾਗਣੀ ਕਿਉ ਥਿਰੁ ਰਹੈ **ਸੁਹਾਗੁ**।"

– ਸਿਰੀ **੧**, ਅਸ ੮, ੧:੩ (58)

**ਹੋਰ ਰੂਪ:**

**ਸੁਹਾਗੋ** –
"ਕਹੁ ਨਾਨਕ ਮੇਰੋ ਬਨਿਓ **ਸੁਹਾਗੋ** ਪਤਿ ਸੋਭਾ ਭਲੇ ਅਚਾਰੇ।"
– ਮਲਾ **੫**, ੭, ੨:੨ (1268)

(2) ਪਤੀ
"ਸਭ ਪਰਹਰਿ ਤਾ ਕਉ ਮਿਲੈ **ਸੁਹਾਗੁ**।"
– ਗਉ **ਕਬ**, ੨੧, ੩:੨ (327)

**ਹੋਰ ਰੂਪ:**

**ਸੋੁਹਾਗੋ** –
"ਸਾਚੈ ਸਬਦਿ ਲਾਗਿ ਮਤਿ ਉਪਜੈ ਗੁਰਮੁਖਿ ਨਾਮੁ ਸੋੁਹਾਗੋ।"
– ਵਡ **੩**, ਛੰਤ ੨, ੩:੫ (569)

**ਸੁਹਾਣੁ** ----- (ਅ. ਸੁਭਾਗਨ) ਪਵਿੱਤਰ
"ਸਤੁ **ਸੁਹਾਣੁ** ਸਦਾ ਮਨਿ ਚਾਉ।"
– ਜਪੁ **੧**, ੨੧:੮ (4)

**ਸੁਹਾਨੀ** ----- ਸੁਖਾਵੀਂ ਲਗੀ, ਸੁਖਦਾਇਕ ਲਗੀ
"ਅੰਮ੍ਰਿਤ ਬੂੰਦ **ਸੁਹਾਨੀ** ਹੀਅਰੈ ਗੁਰਿ ਮੋਹੀ ਮਨੁ ਹਰਿ ਰਸਿ ਲੀਨਾ।"
– ਮਲਾ **੧**, ੨, ੧*:੨ (1254)

**ਸੁਹਾਵਣਾ** ---- (1) ਸੋਭਾ ਵਾਲਾ, ਸੁੰਦਰ
"ਊਚਉ ਥਾਨੁ **ਸੁਹਾਵਣਾ** ਊਪਰਿ ਮਹਲੁ ਮੁਰਾਰਿ।"
– ਸਿਰੀ **੧**, ੧੨, ੨:੧ (18)

"ਕਪੜੁ ਰੂਪੁ **ਸੁਹਾਵਣਾ** ਛਡਿ ਦੁਨੀਆ ਅੰਦਰਿ ਜਾਵਣਾ।"
– ਆਸਾ **੧**, ਵਾਰ ੧੪:੧ (470)

**ਹੋਰ ਰੂਪ:**

**ਸੁਹਾਵਣਿਆ** –
"ਹਉ ਵਾਰੀ ਜੀਉ ਵਾਰੀ ਸਬਦਿ **ਸੁਹਾਵਣਿਆ**।" (ਸੁੰਦਰ ਹੋਏ ਹਨ)
– ਮਾਝ **੧**, ਅਸ ੧, ੧*:੧ (109)

"ਸਭਨਾ ਕਾ ਦਰਿ ਲੇਖਾ ਸਚੈ ਛੂਟਸਿ ਨਾਮਿ **ਸੁਹਾਵਣਿਆ**।" (ਸੰਵਾਰਿਆ/ ਸੁੰਦਰ ਬਣਾਇਆ ਗਿਆ ਹੈ।)
– ਮਾਝ ੧, ਅਸ ੧, ੩:੩ (109)

**ਸੁਹਾਵਣੀ** –
"ਸੋਭਾ ਸੁਰਤਿ **ਸੁਹਾਵਣੀ** ਸਾਚੈ ਪ੍ਰੇਮਿ ਅਪਾਰ।"
– ਸਿਰੀ **੧**, ਅਸ ੨, ੬:੨ (54)

**ਸੁਹਾਵਣੇ** –
"ਅਨਹਦ ਸਬਦਿ **ਸੁਹਾਵਣੇ** ਪਾਈਐ ਗੁਰ ਵੀਚਾਰਿ।"
– ਸਿਰੀ **੧**, ੧੮, ੨:੩ (21)

**ਸੁਹਾਵਣੋ** –
"ਗਾਵੈ ਗਾਵਣਹਾਰੁ ਸਬਦਿ **ਸੁਹਾਵਣੋ**।"
– ਧਨਾ **੧**, ਛੰਤ ੧, ੩:੩ (688)

**ਸੁਹਾਵਨੀ** –
"ਪ੍ਰਿਅ ਕੀ ਸੋਭ **ਸੁਹਾਵਨੀ** ਨੀਕੀ।"
– ਮਲਾ **੫**, ੨੫, ੧*:੧ (1272)

**ਸੁਹਾਵਨੇ** –
"ਸਦੀਵ ਗਨੀਵ **ਸੁਹਾਵਨੇ** ਰਾਮ ਨਾਮ ਗ੍ਰਿਹਿ ਮਾਲ।" (ਸ਼ੋਭਾ ਵਾਲੇ)
– ਗਉ **੫**, ਬਾਅ ੧੮:੬ (253)

(2) ਸੁਖਦਾਈ
"ਸਚਾ ਪੁਰਖੁ ਅਲਖੁ ਸਬਦਿ **ਸੁਹਾਵਣਾ**।"
– ਮਾਝ **੧**, ਵਾਰ ੨੧:੫ (148)

**ਹੋਰ ਰੂਪ:**

**ਸੁਹਾਵਣਿਆ** –
"ਤੂੰ ਆਪੇ ਹੀ ਘੜਿ ਭੰਨਿ ਸਵਾਰਹਿ ਨਾਨਕ ਨਾਮਿ **ਸੁਹਾਵਣਿਆ**।"
– ਮਾਝ **੩**, ਅਸ ੬, ੮:੩ (113)

**ਸੁਹਾਵਣੀ** –
"ਹਰਿ ਅੰਮ੍ਰਿਤ ਬੂੰਦ **ਸੁਹਾਵਣੀ** ਮਿਲਿ ਸਾਧੂ ਪੀਵਣਹਾਰੁ।"
– ਮਾਝ **੫**, ਬਾਰਾ ੬:੪ (134)

**ਸੁਹਾਵਣੇ** –
"ਦਿਨੁ ਰੈਣਿ ਸਭ **ਸੁਹਾਵਣੇ** ਪਿਆਰੇ ਜਿਤੁ ਜਪੀਐ ਹਰਿ ਨਾਉ।"
– ਆਸਾ **੫**, ਬਿਰ ੩, ੫:੧ (432)

**ਸੁਹਾਵੜਾ** ---- ਸੁੰਦਰ
"ਪੰਖੀ ਬਿਰਖਿ **ਸੁਹਾਵੜਾ** ਸਚੁ ਚੁਗੈ ਗੁਰ ਭਾਇ।"
– ਸਿਰੀ **੩**, ਅਸ ੨੦, ੧:੧ (66)

"ਭਵਨੁ **ਸੁਹਾਵੜਾ** ਧਰਤਿ ਸਭਾਗੀ ਰਾਮ।"
– ਬਿਲਾ **੫**, ਛੰਤ ੧, ੪:੧ (846)

**ਹੋਰ ਰੂਪ:**

**ਸੁਹਾਵੜੀ** –
"ਰੈਣਿ **ਸੁਹਾਵੜੀ** ਦਿਨਸੁ ਸੁਹੇਲਾ।" (ਸੁੰਦਰ, ਸੁਖਦਾਈ)
– ਮਾਝ **੫**, ੪੫, ੧:੧ (107)

**ਸੁਹਾਵੜੇ** –
"ਪੰਖੀ ਬਿਰਖ **ਸੁਹਾਵੜੇ** ਉਡਹਿ ਚਹੁ ਦਿਸਿ ਜਾਹਿ।"
– ਸਿਰੀ **੩**, ਅਸ ੨੦, ੨:੧ (66)

**ਸੁਹਾਵਾ** ----- (1) ਸੋਹਣਾ
"ਥਾਨੁ **ਸੁਹਾਵਾ** ਪਵਿਤੁ ਹੈ ਜਿਥੈ ਸੰਤ ਸਭਾ।"
– ਸਿਰੀ **੫**, ੭੬, ੪:੧ (44)

"ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ **ਸੁਹਾਵਾ** ਰਾਮ ਰਾਜੇ।"
– ਆਸਾ **੪**, ਛੰਤ ੧੯, ੨:੧ (450)

**ਹੋਰ ਰੂਪ:**

**ਸੁਹਾਵੀ** –
"ਧਰਤਿ **ਸੁਹਾਵੀ** ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ।" (ਸੋਹਣੀ, ਸ਼ੋਭਨੀਕ)

– ਸੂਹੀ **੫**, ਛੰਤ ੧੦, ੧:੨ (783)

"ਮੁੰਧ **ਸੁਹਾਵੀ** ਸੋਹਣੀ ਜਿਸੁ ਘਰਿ ਸਹਜਿ ਭਤਾਰੁ।" (ਸ਼ੋਭਨੀਕ)

– ਸੂਹੀ **੩**, ਵਾਰ ੫ਸ, **੩**, ੨:੩ (787)

**ਸੁਹਾਵੀਆ** –
"ਖਖੜੀਆ **ਸੁਹਾਵੀਆ** ਲਗੜੀਆ ਅਕ ਕੰਠਿ।"

– ਗਉ **੫**, ਵਾਰ ੭ਸ, **੫**, ੧:੧ (319)

**ਸੁਹਾਵੇ** –
" ਬਾਗ **ਸੁਹਾਵੇ** ਸੋਹਣੇ ਚਲੈ ਹੁਕਮੁ ਅਫਾਰ।" (ਸ਼ੋਭਨੀਕ)

– ਸਿਰੀ **੫**, ਅਸ ੨੬, ੬:੨ (70)

**ਸੁਹਾਵੈ** –
"ਅਕਥੋ ਕਥੀਐ ਸਬਦਿ **ਸੁਹਾਵੈ**।" (ਸੋਹਣੇ ਸ਼ਬਦਾਂ ਦੁਆਰਾ)

– ਮਾਝ **੩**, ਅਸ ੩੧, ੩:੧ (128)

**ਸੁੋਹਾਵੈ** –
"ਦਾਮੋਦਰ ਦਇਆਲ ਆਰਾਧਹੁ ਗੋਬਿੰਦ ਕਰਤ **ਸੁੋਹਾਵੈ**।"

– ਸਾਰ **੫**, ੭੧, ੨:੧ (1218)

(2) ਸੁਖਦਾਈ, ਸੁਹਾਵਣਾ
"ਵੈਸਾਖ **ਸੁਹਾਵਾ** ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ।"

– ਮਾਝ **੫**, ਬਾਰਾ ੩:੯ (134)

**ਹੋਰ ਰੂਪ:**

**ਸੁਹਾਵੀ** –
"ਸੇਜਾ **ਸੁਹਾਵੀ** ਸੰਗਿ ਪਿਰ ਕੈ ਸਾਤ ਸਰ ਅੰਮ੍ਰਿਤ ਭਰੇ।"

– ਆਸਾ **੧,** ਛੰਤ ੧, ੧:੪ (436)

"ਭਲੀ **ਸੁਹਾਵੀ** ਛਾਪਰੀ ਜਾ ਮਹਿ ਗੁਨ ਗਾਏ।"

– ਸੂਹੀ **੫,** ੪੧, ੧*:੧ (745)

(3) ਸਫਲ/ਸੰਵਾਰਿਆ (ਭਾਵ)
"ਭਗਤਾ ਕਾ ਹਰਿ ਅੰਗੀਕਾਰੁ ਕਰੇ ਕਾਰਜੁ **ਸੁਹਾਵਾ** ਹੋਇ।"

– ਬਿਹਾ **੪,** ਵਾਰ ੨ਸ, **੩,** ੧:੪ (549)

**ਹੋਰ ਰੂਪ:**

**ਸੁਹਾਵੇ** –
"ਨਾਨਕ ਗੁਰਮੁਖਿ ਸਬਦਿ **ਸੁਹਾਵੇ** ਅਨਦਿਨੁ ਹਰਿ ਗੁਣ ਗਾਏ।" (ਸੰਵਾਰੇ ਗਏ)

– ਗਉ **੩,** ਛੰਤ ੪, ੩:੬ (246)

**ਸੁਹਾਵੈ** ----- (1) ਸੁੰਦਰ, ਸੋਹਣਾ, ਵੇਖੋ 'ਸੁਹਾਵਾ' (1)
(2) ਚੰਗਾ ਲਗਦਾ ਹੈ, ਭਾਉਂਦਾ ਹੈ
"ਹਰਿ ਜਨ ਕਉ ਇਹੀ **ਸੁਹਾਵੈ**।"

– ਸੋਰ **੫,** ੧੬, ੧*:੧ (613)

"ਅਬ ਮੋਹਿ ਨੀਦ **ਸੁਹਾਵੈ**।"

- ਬਿਲਾ **੫,** ੧੨੮, ੨*:੨ (830)

**ਸੁਹੀਆ** ---- (1) ਸੁੰਦਰ

"ਬਾਜੇ ਬਜਹਿ ਮ੍ਰਿਦੰਗ ਅਨਾਹਦ ਕੋਕਿਲ ਰੀ ਰਾਮ ਨਾਮੁ ਬੋਲੈ ਮਧੁਰ ਬੈਨ ਅਤਿ **ਸੁਹੀਆ**।"

- ਮਲਾ **੫,** ੨੩, ੧:੨ (1272)

(2) ਸਨਮਾਨ, ਸਤਿਕਾਰ, ਬੰਧਨਾ

"ਸਸੁੜਿ **ਸੁਹੀਆ** ਕਿਵ ਕਰੀ ਨਿਵਣੁ ਨ ਜਾਇ ਥਣੀ।"

- ਸਲੋ **੧,** ੧:੨ (1410)

**ਸੁਹੇਲੜਾ** ---- ਆਸਾਨ, ਸੌਖੇ, ਵੇਖੋ 'ਸੁਹੇਲੜੇ'

"ਹਭੇ ਸੁਖ **ਸੁਹੇਲੜਾ** ਸੁਤਾ ਜਿਤਾ ਜਗੁ ਸਬਾਇਆ।"

- ਰਾਮ **੫,** ਵਾਰ ੧੯ਸ, **੫,** ੨:੨ (964)

**ਸੁਹੇਲੜੀ** ---- ਸੁਖੀ

"ਤਿਚਰੁ ਵਸਹਿ **ਸੁਹੇਲੜੀ** ਜਿਚਰੁ ਸਾਥੀ ਨਾਲਿ।"

- ਸਿਰੀ **੫,** ੯੩, ੧:੧ (50)

**ਸੁਹੇਲੜੇ** ---- ਸੌਖੇ, ਆਸਾਨ, ਵੇਖੋ 'ਸੁਹੇਲੜਾ'

"ਸਭੇ ਕਾਜ **ਸੁਹੇਲੜੇ** ਥੀਏ ਗੁਰੁ ਨਾਨਕ ਸਤਿਗੁਰੁ ਤੁਠਾ।"

- ਗਉ **੫,** ਵਾਰ ੧੭ਸ, **੫,** ੧:੨ (322)

**ਸੁਹੇਲਾ** ----- (1) ਸੁਖਾਲਾ, ਆਰਾਮਦਾਇਕ

"ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ **ਸੁਹੇਲਾ**।"

- ਗਉ **੫,** ਸੋਹ ੫, ੧:੨ (13)

"ਸਿਮਰਤ ਨਾਮੁ ਸਦਾ **ਸੁਹੇਲਾ** ਜਿਸੁ ਦੇਵੈ ਦੀਨ ਦਇਆਲਾ ਜੀਉ।" (ਸੁਖੀ)

- ਮਾਝ **੫,** ੧੫, ੧;੩ (98)

"ਨਾਨਕ ਕੀ ਅਰਦਾਸਿ ਹੈ ਸਚ ਨਾਮਿ **ਸੁਹੇਲਾ**।" (ਨਾਮ ਰਾਹੀਂ ਸੌਖਾ ਹੋਵਾਂ)

- ਆਸਾ **੧,** ਅਸ ੨੦, ੧*:੧ (421)

**ਹੋਰ ਰੂਪ:**

**ਸੋੁਹੇਲਾ** –

"ਸਰਣਿ ਪਇਆ ਨਾਨਕ **ਸੋੁਹੇਲਾ**।" (ਸੁਖੀ ਹੋਇਆ)

- ਆਸਾ **੫,** ੪੮, ੪:੨ (383)

**ਸੁਹੇਲਿਆ** –

"ਐਥੇ ਰਹਹੁ **ਸੁਹੇਲਿਆ** ਅਗੈ ਨਾਲਿ ਚਲੈ।"

- ਗਉ **੫,** ਵਾਰ ੮:੨ (320)

**ਸੁਹੇਲੀ** –

"ਜੀਤਿ ਲਏ ਓਇ ਮਹਾ ਬਿਖਾਦੀ ਸਹਜ **ਸੁਹੇਲੀ** ਬਾਣੀ।" (ਸੁਖਦਾਈ)

- ਗਉ **੫,** ੧੨੫*, ੪:੧ (206)

(2) ਸੌਖਾ, ਆਸਾਨ

"**ਸੁਹੇਲਾ** ਕਹਨੁ ਕਹਾਵਨੁ।" (ਗਲਾ ਸੌਖੀਆਂ)

- ਸਿਰੀ ੫, ੯੧, ੧*:੧ (51)

"ਅਨਹਦੁ ਵਾਜੈ ਸਹਜਿ **ਸੁਹੇਲਾ**।" (ਆਸਾਨੀ ਨਾਲ)

- ਮਾਝ ੫, ੧੦, ੧:੧ (97)

**ਹੋਰ ਰੂਪ:**

**ਸੁਹੇਲੀ –**

"ਸਹੀਆ ਵਿਚਿ ਫਿਰੈ **ਸੁਹੇਲੀ** ਹਰਿ ਦਰਗਹ ਬਾਹ ਲੁਡਾਏ।" (ਸੌਖੀ)

- ਸਿਰੀ **੪,** ਛੰਤ ੧, ੧:੪ (78)

(3) ਸੁਖਦਾਈ

"ਹਰਿ ਹਰਿ ਭਗਤੀ ਕਾਜੁ **ਸੁਹੇਲਾ** ਗੁਰਿ ਸਤਿਗੁਰਿ ਦਾਨੁ ਦਿਵਾਇਆ।"

- ਸਿਰੀ **੪,** ਛੰਤ ੧, ੪:੩ (79)

"ਸੋ ਕੰਮੁ **ਸੁਹੇਲਾ** ਜੋ ਤੇਰੀ ਘਾਲੀ।"

- ਮਾਝ ੫, ੯, ੧:੨ (97)

(4) ਸੁਖ ਦੇਣ ਵਾਲੇ, ਮਿਤਰ

"ਦੇਹੁਰੀ ਲਉ ਬਰੀ ਨਾਰਿ ਸੰਗ ਭਈ ਆਗੈ ਸਜਨ **ਸੁਹੇਲਾ**।"

- ਸੋਰ ਕਬ, ੨, ੩:੧ (654)

**ਸੁਹੇਲੀ** ----- (1) ਸੌਖੀ, ਵੇਖੋ 'ਸੁਹੇਲਾ' (2)

**ਹੋਰ ਰੂਪ:**

**ਸੁਹੇਲੀਆ –**

"ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ **ਸੁਹੇਲੀਆ**।"

- ਗਉ **੧,** ਛੰਤ ੧, ੨:੪ (292)

**ਸੁਹੇਲੇ –**

"ਜਿਨੀ ਪੂਰਾ ਸਤਿਗੁਰੁ ਸੇਵਿਆ ਸੇ ਦਰਗਹ ਸਦਾ **ਸੁਹੇਲੇ**।" (ਸੌਖੇ, ਸੁਖਾਲੇ)

- ਸਿਰੀ **੫,** ਪਹ ੪, ੫:੪ (78)

**ਸੁਹੇਲੈ –**

"ਪੰਥਿ **ਸੁਹੇਲੈ** ਜਾਵਹੁ ਤਾਂ ਫਲੁ ਪਾਵਹੁ ਆਗੈ ਮਿਲੈ ਵਡਾਈ।" (ਸੌਖੇ)

- ਵਡ **੧,** ਅਲਾ ੨, ੨:੩ (579)

(2) ਸੁਖੀ –

"ਈਹਾ ਊਹਾ ਸਦਾ **ਸੁਹੇਲੀ**।"

- ਗਉ **੫,** ੮੪, ੩:੩ (180)

**ਹੋਰ ਰੂਪ:**

**ਸੁਹੇਲੀਆ –**

"ਰਾਤੀ ਦਿਨਸ **ਸੁਹੇਲੀਆ** ਨਾਨਕ ਹਰਿ ਗੁਣ ਗਾਉ।" (ਸੁਖੀ)

- ਮਲਾ **੧,** ਵਾਰ ੧੪ਸ, **੫,** ੧:੨ (1284)

**ਸੁਹੇਲੇ –**

"ਹਰਿ ਕੇ ਚਾਕਰ ਸਦਾ **ਸੁਹੇਲੇ** ਗੁਰ ਚਰਣੀ ਚਿਤੁ ਲਾਏ।"

- ਗਉ **੩,** ਛੰਤ ੫, ੪:੪ (247)

(3) ਸੁਖਦਾਈ, ਵੇਖੋ 'ਸੁਹੇਲਾ' (1)

**ਹੋਰ ਵੇਖੋ**

**ਸੁਹੇਲੀਆ –**

"ਗੁਰ ਪੂਛਿ ਜਾਗੇ ਨਾਮਿ ਲਾਗੇ ਤਿਨਾ ਰੈਣਿ **ਸੁਹੇਲੀਆ**।"

– ਤੁਖਾ **੧,** ਛੰਤ ੨, ੪:੩ (1110)

**ਸੁਹੇਲੇ –**

"ਅੰਤਰ ਕੀ ਬਿਧਿ ਤੁਮ ਹੀ ਜਾਨੀ ਤੁਮ ਹੀ ਸਜਨ **ਸੁਹੇਲੇ**।" (ਸੁਖ ਦੇਣ ਵਾਲੇ)

– ਗਉ **੫,** ੧੨੭*, ੧:੧ (207)

**ਸੁਕ** ------- (1) (ਸੰ. ੍ਰ੍ਕ) ਖੁਸ਼ਕ, ਸੁਕੇ ਹੋਏ ਭਾਵ ਤਿਹਾਏ, ਹੋਰ ਵੇਖੋ 'ਸੁਨਿ'

"ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿ **ਸੁਕ**।"

– ਮਾਝ **੧,** ਵਾਰ ੨੩ਸ, **੧,** ੧:੨ (148)

(2) ਬਿਆਸ ਰਿਖੀ ਦਾ ਪੁੱਤਰ ਤੇ ਜਨਕ ਦਾ ਚੇਲਾ ਸੁਕਦੇਵ ਜੋ ਮਹਾ ਗਿਆਨੀ ਸੀ।

"ਨਾਰਦ ਮੁਨਿ ਜਨ **ਸੁਕ** ਬਿਆਸ ਜਸੁ ਗਾਵਤ ਗੋਬਿੰਦ।"

– ਗਉ **੫,** ਥਿਤੀ ੬:੩ (298)

**ਸੁਕਚਿਓ** ---- ਸੰਕੋਚ ਕਰਨਾ

"ਪਾਪ ਕਰਤ **ਸੁਕਚਿਓ** ਨਹੀ ਨਹ ਗਰਬੁ ਨਿਵਾਰਿਓ।"

– ਤਿਲੰ **੯,** ੩, ੨:੨ (727)

**ਸੁਕੰਦੇ** ----- ਸੁਕ ਜਾਂਦੇ ਹਨ

"ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ **ਸੁਕੰਦੇ**।"

– ਗਉ **੪,** ਵਾਰ ੧੨:੧੦ (306)

**ਸੁਕਦੇਉ** ---- ਬਿਆਸ ਰਿਖੀ ਦਾ ਪੁੱਤਰ ਵੇਖੋ 'ਸੁਕ' (2)

"ਜਾਗੈ **ਸੁਕਦੇਉ** ਅਰੁ ਅਕੂਰੁ।"

– ਬਸੰ **ਕਬ,** ੨, ੨:੧ (1193)

**ਸੁਕਰਣੀ** ---- ਚੰਗੀ/ਸ਼੍ਰੇਸ਼ਟ ਕਰਣੀ

"ਕਿਉ ਪੇਖਾ ਪ੍ਰੀਤਮੁ ਕਵਣ **ਸੁਕਰਣੀ** ਜੀਉ।"

– ਗਉ **੫,** ੧੬੬*, ੨:੧ (216)

**ਹੋਰ ਰੂਪ:**

**ਸੁਕਰਨੀ –**

"ਭਲੀ **ਸੁਕਰਨੀ** ਸੋਭਾ ਧਨਵੰਤ।"

– ਗਉ **੫,** ਸੁਖ ੨੦, ੮:੭ (290)

**ਸੁਕਰਮ** ---- ਸ੍ਰੇਸ਼ਟ/ਚੰਗੇ ਕਰਮ, ਸ਼ੁਭ ਕੰਮ

"ਕਰਮ **ਸੁਕਰਮ** ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ।"

– ਸੋਰ **੧,** ਅਸ ੧, ੫:੩ (635)

**ਹੋਰ ਰੂਪ:**

**ਸੁਕਰਮਾ –**

"ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ **ਸੁਕਰਮਾ**।"

– ਤੁਖਾ **੧,** ਬਾਰਾ ੧:੫ (1107)

**ਸੁਕਰਮੁ –**
"ਕਰਮ **ਸੁਕਰਮੁ** ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ।"
– ਸਿਰੀ **੫,** ਪਹ ੪, ੧:੫ (77)

**ਸੁਕਰਾ** ----- ਭ੍ਰਿਗੁ ਰਿਖੀ ਦਾ ਪੁੱਤਰ ਤੇ ਦੈਂਤਾਂ ਦਾ ਗੁਰੂ
"ਜਾ ਚੈ ਘਰਿ ਲਛਿਮੀ ਕੁਆਰੀ ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ ਕੋਟਵਾਲੁ **ਸੁਕਰਾ** ਸਿਰੀ।"
– ਮਲਾ **ਨਾਮ,** ੧, ੧:੩ (1292)
('ਮਹਾਨਕੋਸ਼', 'ਦਰਪਣ', 'ਗੁਰੂ ਗਿਰਾਰਥ ਇਸ ਦੇ ਅਰਥ ਸ੍ਰੇਸ਼ਟ ਵਿਧੀ ਨਾਲ ਲਾਇਆ 'ਕਰ' (ਹਾਲਾ) ਕਰਦੇ ਹਨ)

**ਸੁਕਲੀਧੇ** ---- ਸੁਕ ਗਏ, ਵੇਖੋ 'ਸੁਕ'
"ਜਿਉ ਜਲ ਕਮਲ ਪ੍ਰੀਤਿ ਅਤਿ ਭਾਰੀ ਬਿਨੁ ਜਲ ਦੇਖੇ **ਸੁਕਲੀਧੇ**।"
– ਬਸੰ, **੪,** ੫, ੨:੨ (1179)

**ਸੁਕਾ** ------ (1) ਖੁਸ਼ਕ ਹੋਇਆ, ਮਚਿਆ ਹੋਇਆ
"ਮਨੁ **ਸੁਕਾ** ਹਰਿਆ ਹੋਇਆ ਮੇਰੀ ਜਿੰਦੁੜੀਏ ਹਰਿ ਹਰਿ ਨਾਮੁ ਧਿਆਏ ਰਾਮ।"
(ਗੁਣਹੀਣ ਹੋਇਆ)
– ਬਿਹਾ **੪,** ਛੰਤ ੨, ੧:੩ (538)

(2) ਲਿਸਾ, ਕੰਮਜ਼ੋਰ
"ਫਰੀਦਾ ਤਨੁ **ਸੁਕਾ** ਪਿੰਜਰੁ ਥੀਆ ਤਲੀਆ ਖੂੰਡਹਿ ਕਾਗ।"
– ਸਲੋ **ਫਰ,** ੯੦:੧ (1382)

**ਸੁਕਾਦਿ** ----- ਸੁਕਦੇਵ ਆਦਿ, ਵੇਖੋ 'ਸੁਕ'
"ਸਨਕ ਸਨੰਦਨ ਸਿਵ **ਸੁਕਾਦਿ**।"
– ਬਸੰ **ਕਬ,** ੫, ੨:੧ (1194)

**ਸੁਕਾਲੁ** ----- ਸਸਤ ਸਮਾਂ, ਸੁਖਾਲਾ ਸਮਾਂ
"ਅੰਨੈ ਬਿਨਾ ਨ ਹੋਇ **ਸੁਕਾਲੁ**।"
– ਗੋਂਡ **ਕਬ,** ੧੧, ੪:੧ (873)

**ਸੁਕਿ** ------ (1) ਖੁਸ਼ਕ, ਬੇਨਮ, ਵੇਖੋ 'ਸੁਕ' (1)
"ਮਨਮੁਖ ਊਭੇ **ਸੁਕਿ** ਗਏ ਨਾ ਫਲੁ ਤਿੰਨਾਂ ਛਾਉਂ।"
– ਸਿਰੀ **੩,** ਅਸ ੨੦, ੪:੧ (66)

**ਹੋਰ ਰੂਪ:**

**ਸੁਕੈ –**
"ਹਰਿ ਕੇ ਨਾਇ ਸਦਾ ਹਰੀਆਵਲੀ ਫਿਰਿ **ਸੁਕੈ** ਨਾ ਕੁਮਲਾਇ।"
– ਮਲਾ **੩,** ਅਸ ੨, ੪:੩ (1277)

(2) ਸੁਕਦੇਵ, ਵੇਖੋ 'ਸੁਕ' (2)
"ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ **ਸੁਕਿ** ਪ੍ਰਹਿਲਾਦਿ ਸ੍ਰੀਰਾਮਿ ਕਰਿ ਗੁਰ ਗੋਵਿਦੁ ਧਿਆਇਆ।"
– ਤੁਖਾ **੪,** ਛੰਤ ੪, ੬:੩ (1117)

(3) ਖਤਮ ਹੋ ਗਏ
"ਫਰੀਦਾ ਕਿੰਤੀ ਜੋਬਨ ਪ੍ਰੀਤਿ ਬਿਨੁ **ਸੁਕਿ** ਗਏ ਕੁਮਲਾਇ।"
- ਸਲੋ **ਫਰ,** ੩੪:੨ (1379)

**ਸੁਕ੍ਰਵਾਰਿ** --- ਸਾਤੇ (ਹਫਤੇ) ਦਾ ਪੰਜਵਾਂ ਦਿਨ, ਵੀਰਵਾਰ ਤੇ ਛਨਿਚਰਵਾਰ ਦੇ ਵਿਚਕਾਰਲਾ ਦਿਨ
"**ਸੁਕ੍ਰਵਾਰਿ** ਪ੍ਰਭੁ ਰਹਿਆ ਸਮਾਈ।"
- ਬਿਲਾ **੩,** ਛਾ ੧, ੭:੧ (841)

**ਸੁਕ੍ਰਿਤ** ----- (1) (ਸੰ. *ਸੁਕਞਤਤਮੁ*) ਭਲਾ ਕੰਮ, ਚੰਗੇ ਕੰਮ, ਸ਼ੁਭ ਕੰਮ
"ਦੁਕਿਤ **ਸੁਕ੍ਰਿਤ** ਮੰਧੇ ਸੰਸਾਰੁ ਸਗਲਾਣਾ।"
- ਸਿਰੀ **੫,** ੯੬, ੧:੧ (51)

**ਹੋਰ ਰੂਪ:**

**ਸੁਕ੍ਰਿਤੁ –**
"**ਸੁਕ੍ਰਿਤੁ** ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ।"
- ਗਉ **੧,** ੧੩, ੧*:੨ (154)

(2) ਭਲੀ/ਨੇਕੀ ਵਾਲੀ
"**ਸੁਕ੍ਰਿਤੁ** ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ।" (ਨੇਕੀ ਵਾਲੀ ਬੁੱਧੀ ਦਾ)
- ਆਸਾ **ਨਾਮ,** ੧, ੩:੨ (485)

(3) ਭਲਾਈ
"ਊਚ ਨੀਚ ਬਿਕਾਰ **ਸੁਕ੍ਰਿਤ** ਸੰਲਗਨ ਸਭ ਸੁਖ ਛਤ੍ਰ।"
- ਮਾਰੂ **੫,** ਅਸ ੩, ੪:੧ (1018)

**ਸੁਕ੍ਰਿਤੁ** ----- (1) ਸ਼ੁਕਰਵਾਰ
"**ਸੁਕ੍ਰਿਤੁ** ਸਹਾਰੈ ਸੁ ਇਹ ਬ੍ਰਤਿ ਚੜੈ।"
- ਗਉ **ਕਬ,** ਵਾ ੬:੧ (344)

(2) ਸ਼ੁਭ ਕੰਮ, ਵੇਖੋ 'ਸੁਕ੍ਰਿਤ' (1)

(3) ਚੰਗੀ ਕਰਨੀ
"ਓਨੀ ਮੰਦੈ ਪੈਰੁ ਨ ਰਖਿਓ ਕਰਿ **ਸੁਕ੍ਰਿਤੁ** ਧਰਮੁ ਕਮਾਇਆ।"
- ਆਸਾ **੧,** ਵਾਰ ੭:੨ (467)

(4) ਸੁਖ (ਪ੍ਰਭਾਵ)
"ਦੁਕ੍ਰਿਤੁ **ਸੁਕ੍ਰਿਤੁ** ਧਾਰੋ ਕਰਮੁ ਰੀ।" (ਦੁਖ ਸੁਖ ਤੇਰੇ ਕਰਮਾਂ ਦਾ ਫਲ ਹੈ)
- ਧਨਾ **ਤ੍ਰਿਲੋ** ੧, ੧*:੨ (695)

**ਸੁਖ** ------- (1) (ਸੰ. *ਸੁਖਮ*) ਅਨੰਦ, ਖੁਸ਼ੀ, ਪ੍ਰਸੰਨਤਾ, ਆਰਾਮ, ਦੁੱਖ ਦੇ ਵਿਪ੍ਰੀਤ, ਵੇਖੋ 'ਸੁਖਿ, 'ਸੁਖੁ'
"ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ **ਸੁਖ** ਪਾਈਅਹਿ।"
- ਜਪੁ **੧,** ੨:੩ (1)

"ਸਭਿ **ਸੁਖ** ਹਰਿ ਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ।"
- ਸਿਰੀ **੧,** ੧੯, ੨:੨ (21)

(2) ਸੁਖੀ

"**ਸੁਖ** ਦੁਖੀਆ ਮਨਿ ਮੋਹ ਵਿਣਾਸੁ।" (ਕੋਈ ਸੁਖੀ ਤੇ ਕੋਈ ਦੁਖੀ ਮਨ ਵਿਚ ਮੋਹ ਕਰਕੇ ਨਾਸ ਹੁੰਦੇ ਹਨ)

- ਗਉ **੧,** ੬, ੩:੨ (152)

(3) ਮੰਨਤ, ਮੁਰਾਦ

"ਯਾਰ ਵੇ ਨਿਤ **ਸੁਖ** ਸੁਖੇਦੀ ਸਾ ਮੈ ਪਾਈ।"

- ਜੈਤ **੫,** ਛੰਤ ੧, ੪:੧ (704)

**ਸੁਖਸਹਜ** --- ਸਹਜ (ਗਿਆਨ) ਤੋਂ ਉਪਜਨ ਵਾਲਾ ਅਨੰਦ, ਸਥਿਰ/ਅਡੋਲ ਸੁਖ, ਸਹਜ ਅਵਸਥਾ ਵਾਲਾ ਸੁੱਖ

"ਘਰਿ ਬਾਹਰਿ **ਸੁਖ ਸਹਜ** ਸਬਾਏ।"

- ਗਉ **੫,** ੯੬, ੧*:੨ (184)

**ਹੋਰ ਰੂਪ:**

**ਸੁਖ ਸਹਜਾ –**

"ਆਸੈ ਸੁਖੁ ਪਾਛੈ **ਸੁਖ ਸਹਜਾ** ਘਰਿ ਆਨੰਦੁ ਹਮਾਰੈ।"

- ਸੋਰ **੫,** ੫, ੧*:੨ (609)

**ਸੁਖਸਹਜਿ –**

"ਬਿਨਵੰਤਿ ਨਾਨਕ **ਸੁਖਸਹਜਿ** ਮੇਲਾ ਪ੍ਰਭੂ ਆਪਿ ਬਣਾਇਆ।"

- ਆਸਾ **੫,** ਛੰਤ ੧੨, ੨:੬ (460)

"**ਸੁਖਸਹਜਿ** ਸੋਵਹਿ ਕਿਲਬਿਖ ਖੋਵਹਿ ਨਾਮ ਰਸਿ ਰੰਗਿ ਜਾਗੀਆ।"

- ਬਿਹਾ **੫,** ਛੰਤ ੪, ੩:੪ (544)

**ਸੁਖਸਹਜੁ –**

"ਕਹੁ ਨਾਨਕ **ਸੁਖਸਹਜੁ** ਮੈ ਪਾਇਆ ਗੁਰਿ ਲਾਹੀ ਸਗਲ ਤਿਖਾ।"

- ਸਾਰ **੫,** ੪੦, ੨:੨ (1212)

**ਸੁਖ ਸਹਜੇ –**

"ਤਿਸਹਿ ਤਿਆਗਿ **ਸੁਖ ਸਹਜੇ** ਸੋਊ।"

- ਗਉ **੫,** ਬਾਅ ੧੪:੨ (253)

**ਸੁਖਸਾਂਦਿ –**

"**ਸੁਖਸਾਂਦਿ** ਘਰਿ ਆਇਆ।"

- ਸੋਰ **੫,** ੮੪, ੧:੧ (629)

**ਸੁਖਸਾਰ** ---- ਸ੍ਰੇਸ਼ਟ/ਅਸਲ ਸੁਖ

"ਰੇ ਮਨ ਟਹਲ ਹਰਿ **ਸੁਖਸਾਰ**।"

- ਮਾਲੀ **੫,** ੧, ੧*:੧ (986)

**ਹੋਰ ਰੂਪ:**

**ਸੁਖਸਾਰਾ –**

"ਅੰਮ੍ਰਿਤ ਨਾਮ ਗੁਰੂ ਵਡ ਦਾਣਾ ਨਾਮੁ ਜਪਹੁ **ਸੁਖਸਾਰਾ** ਹੇ।"

- ਮਾਰੂ **੧,** ਸੋਲ ੯, ੧੦:੩ (1029)

**ਸੁਖਸਾਰੁ –**

"ਸਬਦ ਸੁਰਤਿ ਸੁਖੁ ਉਪਜੈ ਪ੍ਰਭ ਰਾਤਉ **ਸੁਖਸਾਰੁ**।"

- ਸਿਰੀ **੪,** ਅਸ ੧੪, ੧:੨ (62)

**ਸੁਖਸਾਰੋ –**
"ਜਨ ਨਾਨਕ ਪਿਆਸ ਚਰਨ ਕਮਲਨ੍ ਕੀ ਪੇਖਿ ਦਰਸੁ ਸੁਆਮੀ **ਸੁਖਸਾਰੋ**।"
– ਬਿਲਾ **੫,** ੧੨੩, ੨:੨ (829)

**ਸੁਖਸਾਲ ----** ਸੁਖਾਂ ਦਾ ਘਰ
"ਗੁਣ ਗਾਵਉ ਤੇਰੇ ਸਾਧਸੰਗਿ ਨਾਨਕ **ਸੁਖਸਾਲ**।"
– ਬਿਲਾ **੫,** ੪੧, ੪:੨ (211)

**ਸੁਖਸੇਵਾ ----** ਸੁਖ ਦੇਣ ਵਾਲੀ ਸੇਵਾ
"**ਸੁਖਸੇਵਾ** ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ ਜੀਉ।"
– ਸਿਰੀ **੧,** ਅਸ ੨੮, ੧੨:੩ (72)

**ਸੁਖਸੈਲੁ ----** ਸੁਖ ਦੀ ਸੈਰ
"ਮਹਾ ਪੁਨੀਤ ਭਏ **ਸੁਖਸੈਲੁ**।"
– ਗਉ **੫,** ੭੭, ੧:੨ (178)

**ਸੁਖ ਸੋਹਿਲੜਾ** ਖੁਸ਼ੀ ਸਮੇਂ ਗਾਇਆ ਜਾਣ ਵਾਲਾ ਗੀਤ
"**ਸੁਖ ਸੋਹਿਲੜਾ** ਹਰਿ ਧਿਆਵਹੁ।"
– ਸੂਹੀ **੩,** ਛੰਤ ੧, ੧:੧ (767)

**ਸੁਖਹ ------** (1) ਆਸਾਨੀ/ਸੌਖ ਨਾਲ
"ਸਿਮਰਿ ਸੁਆਮੀ ਸੁਖਹ ਗਾਮੀ ਇਛ ਸਗਲੀ ਪੁੰਨੀਆ।" (ਜਿਸ ਪਾਸ ਆਸਾਨੀ ਨਾਲ ਪਹੁੰਚ ਜਾਈਦਾ ਹੈ)
–ਸਿਰੀ **੫**, ਛੰਤ ੨, ੪:੩ (80)

(2) ਸੁਖ/ਆਨੰਦ ਦਾ
"ਪਿਰ ਦੋਸੁ ਨਾਹੀ **ਸੁਖਹ** ਦਾਤੇ ਹਉ ਵਿਛੁੜੀ ਬੁਰਿਆਰੇ।"
– ਗਉ **੫,** ਛੰਤ ੧, ੨:੫ (247)

"ਦੁਖ ਹਰਤ ਕਰਤਾ **ਸੁਖਹ** ਸੁਆਮੀ ਸਰਣਿ ਸਾਧੂ ਆਇਆ।"
– ਧਨਾ **੫,** ਛੰਤ ੧, ੨:੩ (691)

"**ਸੁਖਹ** ਸਮੂਹ ਭਇਆ ਗਇਆ ਵਿਜੋਗੋ ਰਾਮ।" (ਸੁੱਖਾਂ ਦਾ ਇਕੱਠ, ਸਾਰੇ ਸੁੱਖ)
– ਬਿਲਾ **੫**, ਛੰਤ ੧, ੩:੨ (846)

**ਸੁਖਹਗਾਮੀ --** (1) (ਜਿਸ ਪਾਸ) ਸੁਖ ਨਾਲ ਪਹੁਚਿ ਸਕੀਦਾ ਹੈ
"ਪ੍ਰਭ ਮਿਲੇ ਸੁਆਮੀ **ਸੁਖਹਗਾਮੀ** ਚਾਵ ਮੰਗਲ ਰਸ ਭਰੇ।"
– ਆਸਾ **੫**, ਛੰਤ ੧੦, ੨:੩ (459)

(2) ਸੁਖਾਂ ਵਿਚ ਰਹਿਣ ਵਾਲੇ
"ਭਜੁ ਸਰਣਿ ਸੁਆਮੀ **ਸੁਖਹਗਾਮੀ** ਤਿਸੁ ਬਿਨਾ ਅਨ ਨਾਹਿ ਕੋਇ।"
– ਜੈਤ **੫**, ਛੰਤ ੨, ੩:੫ (704)

(3) ਸੁਖਾਂ ਵਿਚ ਪਹੁੰਚਾਣ ਵਾਲਾ, ਸੁਖ ਦੇਣ ਵਾਲਾ
"ਹਰ ਹਰਾ ਸੁਆਮੀ **ਸੁਖਹਗਾਮੀ** ਅਨਦ ਮੰਗਲ ਰਸੁ ਘਣਾ।"
– ਬਿਲਾ **੫**, ਛੰਤ ੩, ੫:੩ (847)

**ਸੁਖਹਿ -----** ਸੁਖ/ਆਰਾਮ ਦਾ

"ਜਿਸਹਿ ਸੀਗਾਰੇ ਨਾਨਕਾ ਤਿਸੁ **ਸੁਖਹਿ** ਬਸੇਰਾ।"

- ਆਸਾ **੫**, ੧੧੭, ੪:੨ (400)

"**ਸੁਖਹਿ** ਸਮਾਈਐ ਮੇਰੇ ਮਨਾ।"

- ਆਸਾ **੫**, ੧੬੦, ੧*:੫ (410)

**ਹੋਰ ਰੂਪ:**

**ਸੁਖਹੁ** -
"**ਸੁਖਹੁ** ਉਠੇ ਰੋਗ ਪਾਪ ਕਮਾਇਆ।"

- ਮਾਝ **੧**, ਵਾਰ ੪:੪ (139)

**ਸੁਖਦਾਇਓ** -- ਸੁਖਦਾਈ, ਸੁਖ ਦੇਣ ਵਾਲਾ
"ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ **ਸੁਖਦਾਇਓ**।"

- ਸੋਰ **੫**, ੬੧, ੨:੧ (624)

**ਹੋਰ ਰੂਪ:**

**ਸੁਖਦਾਇਕ** -
"ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ **ਸੁਖਦਾਇਕ**।" (ਸੁੱਖ ਦੇਣ ਵਾਲਾ)

- ਮਾਰੂ **੫**, ਵਾਰ ੨੧:੫ (1102)

**ਸੁਖਦਾਈ** -
"**ਸੁਖਦਾਈ** ਦੂਖ ਬਿਡਾਰਨ ਹਰੀਆ।"

- ਮਾਝ **੫**, ੨੨, ੧:੨ (100)

**ਸੁਖਦਾਇਆ** -
"ਪ੍ਰਭੁ ਪਾਇਆ **ਸੁਖਦਾਈਆ** ਮਿਲਿਆ ਸੁਖ ਭਾਇ।"

- ਬਿਲਾ **੫**, ੩੩, ੧*:੧ (808)

**ਸੁਖਦੇਉ** ---- (1) ਸੁਖ ਦੇਣ ਵਾਲਾ, ਸੁਖ ਸਰੂਪ ਪ੍ਰਭੂ
"ਇਹ ਮਨਿ ਲੀਣ ਭਏ **ਸੁਖਦੇਉ**।"

- ਗਉ **ਕਬ**, ਅਸ ੩੬, ੮:੨ (330)

(2) ਵਿਆਸ ਮੁਨੀ ਦਾ ਸੁਕਦੇਵ ਵੇਖੋ 'ਸੁਕ'
"**ਸੁਖਦੇਉ** ਪਰੀਖੁਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ।"

-ਸਵ **੧**, ੮:੫ (1390)

**ਸੁਖਮਨ** ----- (1) ਜੋਗ ਮਤ ਅਨੁਸਾਰ ਇਕ ਨਾੜੀ ਜੋ ਨੱਕ ਦੇ ਮੁੱਢ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਿਮਾਗ ਤੱਕ ਪਹੁੰਚਦੀ ਹੈ। ਇਸ ਦੇ ਖੱਬੇ ਪਾਸੇ 'ਇੜਾ' ਤੇ ਸਜੇ ਪਾਸੇ 'ਪਿੰਗਲਾ' ਮੰਨੀ ਜਾਂਦੀ ਹੈ।
"ਮਨ ਰੇ ਪਵਨ ਦ੍ਰਿੜੁ **ਸੁਖਮਨ** ਨਾਰੀ।"

- ਗਉ **ਕਬ**, ੧੮, ੧*:੨ (327)

(2) ਮਿਲਾਪ ਅਵਸਥਾ ਜਿਥੇ 'ਇੜਾ' ਤੇ 'ਪਿੰਗਲਾ' ਮਿਲਦੀਆਂ ਹਨ (ਭਾਵ)
"**ਸੁਖਮਨ** ਕੈ ਘਰਿ ਰਾਗੁ ਸੁੰਨਿ ਸੁੰਨਿ ਮੰਡਲਿ ਲਿਵ ਲਾਇ।"

- ਮਲਾ **੧**, ਵਾਰ ੨੭ਸ, **੧**, ੧:੫ (1291)

**ਸੁਖਮਨਨਾਰੀ** - ਸੁਖਮਨਾ ਨਾੜੀ
"ਸਹਜ ਸੈਨ ਅਰੁ **ਸੁਖਮਨਨਾਰੀ** ਊਧ ਕਮਲ ਬਿਗਸਇਆ।"

- ਸੋਰ **੫**, ੧੪, ੧:੨ (612)

**ਸੁਖਮਨਾ** ---- ਜੋਗੀਆਂ ਅਨੁਸਾਰ ਇਕ ਨਾੜੀ, ਵੇਖੋ 'ਸੁਖਮਨ'

"**ਸੁਖਮਨਾ** ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ।"

- ਰਾਮ **੧**, ਸਿਗੋ ੬੦:੫ (944)

**ਸੁਖਮਨਿ** ---- ਮਨ ਵਿਚ ਸੁਖ ਵਸਾਉਣ ਵਾਲੀ

"ਦੂਖ ਭੂਖ ਮਿਟੈ ਤੇਰੋ ਸਹਸਾ ਸੁਖ ਪਾਵਹਿ ਤੂੰ **ਸੁਖਮਨਿ** ਨਾਰੀ।"

- ਆਸਾ **੫**, ੨੮, ੧*:੨ (377)

**ਹੋਰ ਰੂਪ:**

**ਸੁਖਮਨੀ** –

"**ਸੁਖਮਨੀ** ਸੁਖ ਅੰਮ੍ਰਿਤ ਪ੍ਰਭ ਨਾਮੁ।" (ਸੁਖਾਂ ਦੀ ਮਣੀ)

- ਗਉ **੫**, ਸੁਖ ੧*:੧ (262)

**ਸੁਖਯੰ** ----- ਸੁਖ ਵਿਚ

"ਸਾਧਸੰਗ ਸ੍ਨੇਹ ਸਤ੍ਰਿੰ **ਸੁਖਯੰ** ਬਸੰਤਿ ਨਾਨਕਹ।"

- ਸਸ **੫**, ੨:੫ (1354)

**ਸੁਖਰਾਏ** ---- ਸੁਖ ਦਾ ਰਾਜਾ, ਸੁਖਦੇਣ ਵਾਲਾ

"ਤੂੰ ਸਮਰਥੁ ਸਰਨਿ ਕੋ ਦਾਤਾ ਦੁਖ ਭੰਜਨੁ **ਸੁਖਰਾਏ**।"

- ਗੂਜ **੫**, ੩੨, ੧:੧ (502)

**ਸੁਖਲੀਆ** --- ਸੁਖਦਾਇਕ, ਆਰਾਮ ਵਾਲਾ

"ਸੇਜ **ਸੁਖਲੀਆ** ਮਨਿ ਗਰਬਲੀਆ।"

- ਆਸਾ **੫**, ੫੫, ੧:੨ (385)

**ਸੁਖਵੰਤ** ----- ਸੁਖ ਵਾਲੀ

"**ਸੁਖਵੰਤੀ** ਸਾ ਨਾਰਿ ਸੋਭਾ ਪੂਰਿ ਬਣਾ।"

- ਆਸਾ **੫**, ੭, ੨:੨ (457)

**ਸੁਖਵਾਸੀ** ---- (1) ਸੁਖ ਨਾਲ ਰਹਿਣ ਵਾਲੇ

"ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ **ਸੁਖਵਾਸੀ**।"

- ਆਸਾ **੪**, ਸੋਪੁ ੧, ੩:੧ (11)

(2) ਆਰਾਮ ਨਾਲ ਟਿਕ ਜਾਵੇ

"ਮਨੂਆ ਪਉਣੁ ਬਿੰਦੁ **ਸੁਖਵਾਸੀ** ਨਾਮਿ ਵਸੈ ਸੁਖ ਭਾਈ।"

- ਸੋਰ **੧**, ਅਸ ੧, ੩:੧ (634)

**ਸੁਖਾ** ------ ਸੁਖ ਦਾ ਬਹੁ ਵਚਨ

"ਸਰਬ **ਸੁਖਾ** ਸੁਖ ਊਪਜਹਿ ਦਰਗਹ ਪੈਧਾ ਜਾਇ।"

- ਸਿਰੀ **੫**, ੩੦, ੧*:੨ (45)

**ਸੁਖਾਊ** ----- ਸੁਖ ਦੇਣ ਵਾਲੀ, ਸੁਖਦਾਇਕ

"ਕਥੜੀਆ ਸੰਤਾਹ ਤੇ **ਸੁਖਾਊ** ਪੰਧੀਆ।"

- ਮਾਰੂ **੫**, ਵਾਰ ੨੧ਸ, **੫**, ੨:੧ (1101)

**ਸੁਖਾਇ** ----- ਚੰਗੇ ਲਗੇ
"ਹਰਿ ਕੇ ਲੋਗ ਰਾਮ ਜਨ ਨੀਕੇ ਭਾਗਹੀਣ ਨ **ਸੁਖਾਇ**।"
- ਰਾਮ **੪**, ੨, ੩:੧ (881)

**ਸੁਖਾਇਓ** --- ਸੁਖ ਦਿੱਤਾ, ਸੁਖੀ ਕੀਤਾ
"ਅੰਗੀਕਾਰੁ ਕੀਓ ਮੇਰੇ ਸੁਆਮੀ ਭ੍ਰਮੁ ਭਉ ਮੇਟਿ **ਸੁਖਾਇਓ**।"
- ਮਲਾ **੫**, ੧੮, ੨:੧ (1270)

**ਸੁਖਾਇਆ** --- ਭਾਇਆ, ਚੰਗਾ ਲੱਗਾ
"ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ ਮਨਿ ਤਨਿ ਸਾਚੁ **ਸੁਖਾਇਆ**।"
- ਰਾਮ **੧**, ਓਅੰ ੪:੩ (930)

**ਹੋਰ ਰੂਪ:**

**ਸੁਖਾਈ** –
"ਨਿੰਦਕ ਦੁਸਟ ਵਡਿਆਈ ਵੇਖਿ ਨ ਸਕਨਿ ਓਨ੍ਾ ਪਰਾਇਆ ਭਲਾ ਨ **ਸੁਖਾਈ**।"
- ਬਿਲਾ **੪**, ਵਾਰ ੪:੩ (850)

**ਸੁਖਾਸਾ** ----- ਸੁਖ ਵਿਚ, ਸੁਖ ਵੇਲੇ
"ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ ਉਪਕਰੈ ਦੁਖਿ **ਸੁਖਾਸਾ**।"
- ਗੋਂਡ **੪**, ੨, ੩:੩ (860)

**ਸੁਖਾਂਦੀ** ----- ਭਾਉਂਦੀ, ਚੰਗੀ ਲਗਦੀ
"ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ **ਸੁਖਾਂਦੀ**।"
- ਸਿਰੀ **੪**, ਪਹ ੩, ੪;੫ (77)

**ਸੁਖਾਨਿਆ** --- ਚੰਗਾ ਲਗਦਾ/ਭਾਉਂਦਾ ਹੈ
"ਹਰਿ ਵਰਿ ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮ **ਸੁਖਾਨਿਆ**।"
- ਮਲਾ **੧**, ੨, ੨:੨ (1254)

**ਹੋਰ ਰੂਪ:**

**ਸੁਖਾਨੀ** –
"ਮੇਰੈ ਹੀਅਰੈ ਸਤਿਗੁਰਿ ਪ੍ਰੀਤਿ ਲਗਾਈ ਮਨਿ ਹਰਿ ਹਰਿ ਕਥਾ **ਸੁਖਾਨੀ**।"
- ਸਾਰ **੪**, ੫, ੧*:੨ (1199)

**ਸੁਖਾਨੇ** –
"ਜਿਨ ਗੁਰ ਬਚਨ **ਸੁਖਾਨੇ** ਹੀਅਰੈ ਤਿਨ ਆਗੈ ਆਣਿ ਪਰੀਠਾ।" (ਸੁਖਾਂਦਾ ਹੈ)
- ਗਉ **੪**, ੬੧, ੨:੨ (171)

**ਸੁਖਾਲਾ** ----- (1) ਸੁਖੀ
"ਹਰਿ ਭਗਵੰਤਾ ਤਾ ਜਨੁ ਖਰਾ **ਸੁਖਾਲਾ**।"
- ਮਾਝ **੫**, ਅਸ ੩੭, ੧:੨ (131)

**ਹੋਰ ਰੂਪ:**

**ਸੁਖਾਲਿਆ** –
"ਜਿਨ ਮਨਿ ਵੁਠਾ ਆਪਿ ਸੇ ਸਦਾ **ਸੁਖਾਲਿਆ**।"

– ਗੂਜ **੫**, ਵਾਰ ੧੯:੫ (523)

**ਸੁਖਾਲੀ** –

"ਸਤਗੁਰ ਕੀ ਸੇਵਾ ਅਤਿ **ਸੁਖਾਲੀ** ਜੋ ਇਛੇ ਸੋ ਫਲੁ ਪਾਏ।" (ਸੁਖਦਾਈ)

– ਸਿਰੀ **੩**, ੪੫, ੩:੧ (31)

"ਸਭ **ਸੁਖਾਲੀ** ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ।" (ਸੁਖ ਨਾਲ)

– ਸਿਰੀ **੫**, ਅਸ ੨੯, ੧੩:੩ (74)

"ਅੰਮ੍ਰਿਤ ਕਾਇਆ ਰਹੈ **ਸੁਖਾਲੀ** ਬਾਜੀ ਇਹੁ ਸੰਸਾਰੋ।" (ਭਾਵ ਬੇਫਿਕਰੀ ਨਾਲ)

– ਗਉ **੧**, ੧੩, ੧:੧ (154)

"ਦਰ ਘਰ ਮਹਲਾ ਸੇਜ **ਸੁਖਾਲੀ**।" (ਸੁਖਦਾਇਕ, ਆਰਾਮ ਵਾਲੀ)

– ਗਉ **੧**, ਅਸ ੧੦, ੪:੧ (225)

**ਸੁਖਾਲੇ** –

"ਜਿਸ ਕੇ ਜੀਅ ਤਿਨਿ ਕੀਏ **ਸੁਖਾਲੇ** ਭਗਤ ਜਨਾ ਕਉ ਸਾਚਾ ਤਾਣੁ।"

– ਬਿਲਾ **੫**, ੧੧੨, ੧:੧ (826)

**ਸੁਖਾਵਣੀ** ---- ਭਾਏ, ਚੰਗੀ ਲਗੇ

"ਇਹੁ ਕਾਪੜੁ ਤਨਿ ਨ **ਸੁਖਾਵਣੀ** ਕਰਿ ਨ ਸਕਉ ਹਉ ਵੇਸਾ।"

– ਵਡ, ੫, ੩:੩ (564)

**ਹੋਰ ਰੂਪ:**

**ਸੁਖਾਵਣੇ** –

"ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ **ਸੁਖਾਵਣੇ**।"

–ਤੁਖਾ ੧, ਬਾਰਾ ੯:੫ (1108)

**ਸੁਖਾਵੈ** –

"ਜਿਨਾ ਸਤਿਗੁਰ ਕਾ ਆਖਿਆ **ਸੁਖਾਵੈ** ਨਾਹੀ ਤਿਨਾ ਮੁਹ ਭਲੇਰੇ।"

– ਗਉ **੪**, ਵਾਰ ੧੦ਸ, ੧:੪ (305)

**ਸੁਖਿ** ------ ਅਨੰਦ, ਖੁਸ਼ੀ, ਪ੍ਰਸੰਨਤਾ, ਵੇਖੋ 'ਸੁਖ'

"ਅਸੁਰ ਸੰਘਾਰੈ **ਸੁਖਿ** ਵਸੈ ਜੋ ਤਿਸੁ ਭਾਵੈ ਸੁ ਹੋਇ।" (ਸੁਖ ਨਾਲ, ਅਨੰਦ ਨਾਲ)

– ਸਿਰੀ **੩**, ੪੪, ੩:੩ (30)

"**ਦੁਖਿ ਸੁਖਿ** ਪਿਆਰੇ ਤੁਧੁ ਧਿਆਈ।" (ਸੁਖ ਵਿਚ)

– ਮਾਝ **੫**, ੧੬, ੪:੧ (99)

"ਜਿਨਿ **ਸੁਖਿ** ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ।" (ਭਾਵ ਆਦਰ ਨਾਲ)

**ਸੁਖੀ** ------ (1) ਅਨੰਦਿਤ, ਸੁਖ ਵਾਲਾ

"ਨਾਮੁ ਧਿਆਏ ਸੋ **ਸੁਖੀ** ਤਿਸੁ ਮੁਖੁ ਊਜਲੁ ਹੋਇ।"

– ਸਿਰੀ **੫**, ੭੮, ੧:੧ (44)

**ਹੋਰ ਰੂਪ:**

**ਸੁਖੀਅਨ** –

"**ਸੁਖੀਅਨ** ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ।" (ਸੁਖੀਏ)

– ਗੂਜ **੫**, ਅਸ ੧, ੨:੧ (507)

**ਸੁਖੀਆ** –

"ਕਉਣੁ ਸੁ **ਸੁਖੀਆ** ਕਉਣੁ ਸੁ ਦੁਖੀਆ।"

- ਮਾਝ **੫**, ਅਸ ੩੬, ੩:੧ (131)

(2) ਸ੍ਰੇਸ਼ਟ, (ਭਾਵ) - ਸੁਖੀ ਹੂੰ ਸੁਖਾ ਮੁਹਾਵਰਾ ਸ੍ਰੇਸ਼ਟ ਸੁੱਖ

"ਮੈ **ਸੁਖੀ** ਹੂੰ ਸੁਖੁ ਪਾਇਆ।"

- ਸਿਰੀ **੫**, ਅਸ ੨੯, ੯:੧ (73)

(3) ਸੁੱਕੀ ਹੋਈ

"ਰੁਖੀ **ਸੁਖੀ** ਖਾਇ ਕੈ ਠੰਢਾ ਪਾਣੀ ਪੀਉ।"

- ਸਲੋ **ਫਰ**, ੨੯:੧ (1379)

**ਸੁਖੀਆ** ---- (1) ਸੁਖੀ, ਸੁਖ/ਅਨੰਦ ਵਿਚ, ਅਨੰਦਿਤ ਵੇਖੋ 'ਸੁਖੀ' (1)

(2) ਸੁਖੀ ਕਰਦਾ

"ਓਥੈ ਅੰਮ੍ਰਿਤੁ ਵੰਡੀਐ **ਸੁਖੀਆ** ਹਰਿ ਕਰਣੇ।"

- ਗਉ **੫**, ਵਾਰ ੯:੧ (320)

**ਹੋਰ ਰੂਪ:**

**ਸੁਖੀਏ** -

"ਸੇਈ **ਸੁਖੀਏ** ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ।" (ਸੁਖੀ ਹਨ)

- ਸਿਰੀ **੩**, ੩੪, ੩:੪ (26)

"ਧਰਮ ਧੀਰਜ ਸਹਜ **ਸੁਖੀਏ** ਸਾਧਸੰਗਤਿ ਹਰਿ ਭਜੇ।" (ਸਹਿਜ ਸੁਖ ਵਾਲੇ)

- ਆਸਾ **੫**, ਛੰਤ ੧੨, ੩:੩ (460)

"**ਸੁਖੀਏ** ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ।" (ਸੁਖੀ, ਸੁਖਵਾਲੇ)

- ਸੋਰ **੫**, ੬, ੧:੧ (610)

**ਸੁਖੁ** ------- ਸੁੱਖ, ਆਨੰਦ, ਖੁਸ਼ੀ, ਵੇਖੋ 'ਸੁਖ'

"ਦੁਖ ਪਰਹਰਿ **ਸੁਖੁ** ਘਰਿ ਲੈ ਜਾਇ।" (ਸੁਖ ਦਾ ਦਿਲ ਵਿਚ ਵਾਸਾ ਕਰ ਲੈਂਦਾ ਹੈ)

- ਜਪੁ **੧**, ੫:੬ (2)

"ਜਿਨਿ ਹਰਿ ਸੇਵਿਆ ਤਿਨਿ **ਸੁਖੁ** ਪਾਇਆ।"

- ਆਸਾ **੪**, ਸੁਪੁ ੨, ੩:੩ (11)

"ਜਿਉ ਨਿਰਧਨੁ ਧਨੁ ਦੇਖਿ **ਸੁਖੁ** ਪਾਵੈ। (ਖੁਸ਼ੀ/ਆਨੰਦ ਪ੍ਰਾਪਤ ਕਰਦਾ ਹੈ)

- ਮਾਝ **੫**, ੨੧, ੨:੨ (100)

**ਹੋਰ ਰੂਪ:**

**ਸੁਖੇ** -

"ਸਦਾ ਪਿਰੁ ਰਾਵਹਿ ਆਪਣਾ ਤਿਨਾ **ਸੁਖੇ** ਸੁਖਿ ਵਿਹਾਇ।" (ਸੁੱਖ ਵਿਚ ਹੀ)

- ਸਿਰੀ **੩**, ੬੧, ੨:੪ (38)

"ਜਾ ਤੂ ਅੰਦਰਿ ਤਾ **ਸੁਖੇ** ਤੂੰ ਨਿਮਾਣੀ ਮਾਣੀਆ।" (ਸੁਖੀ)

- ਸੂਹੀ **੫**, ਅਸ ੪, ੨:੨ (761)

**ਸੁਖੇਟਿਆ** --- ਸੁਖ ਨਾਲ ਭਰਪੂਰ

"ਹੁਕਮੇ ਬੁਝਿ ਨਿਹਾਲੁ ਸੁਖਿ **ਸੁਖੇਟਿਆ।**"

- ਗੂਝ **੫**, ਵਾਰ ੧੦:੭ (520)

**ਸੁਖੇਣ** ------ ਸੁਖ (ਇਥੇ ਭਾਵ ਦੁਨਿਆਵੀ/ਪਦਾਰਥਕ ਸੁਖਦਾਈ)

"**ਸੁਖੇਣ** ਬੈਣ ਰਤਨੰ ਰਚਨੰ ਕਸੁੰਭ ਰੰਗਣ।"

– ਗਾਥਾ **੫**, ੨੪:੧ (1361)

**ਸੁਖੇਦੀ** ----- ਸੁਖਦਿਆ (ਮੰਨਤਾਂ), ਮੰਗਦਿਆਂ (ਮੁਰਾਦਾਂ)

"ਯਾਰ ਵੇ ਨਿਤ ਸੁਖ **ਸੁਖੇਦੀ** ਸਾ ਮੈ ਪਾਈ।"

– ਜੈਤ **੩**, ਛੰਤ ੧, ੪:੧ (704)

**ਸੁਖੈ** ------- ਸੁਖ ਦੀ ਆਸ ਰਖਣ ਨਾਲ, ਸੁੱਖ ਮੰਗਣ ਵਾਲੇ ਨੂੰ

"**ਸੁਖੈ** ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ।"

– ਸਿਰੀ **੧**, ਅਸ ੭, ੫:੨ (57)

"ਨਾਨਕ ਐਥੇ **ਸੁਖੈ** ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ।" (ਸੁਖ ਵਿਚ)

– ਬਿਹਾ **੪**, ਵਾਰ ੧੫ਸ, **੩**, ੨:੬ (554)

"**ਸੁਖੈ** ਏਹੁ ਬਿਬੇਕ ਹੈ ਅੰਤਰੁ ਨਿਰਮਲੁ ਹੋਇ।" (ਸੁਖਦਾ)

– ਰਾਮ **੩**, ਵਾਰ ੭ਸ, **੩**, ੩:੨ (947)

**ਸੁਖੈਨਾ** ----- (1) ਸੁਖ ਦੇਣ ਵਾਲਾ, ਸੁਖਦਾਤਾ

"ਮਿਲਿਓ ਮਨੋਹਰ ਸਰਬ **ਸੁਖੈਨਾ** ਤਿਆਗਿ ਨ ਕਤਹੂ ਜਾਏ।"

– ਦੇਵ **੫**, ੨੭, ੧:੧ (533)

(2) ਸੁਖ

"ਜਿਸੁ ਨਾਮੁ ਰਿਦੈ ਤਿਸੁ ਸਹਜ **ਸੁਖੈਨਾ**।" (ਸੁਖ)

– ਭੈਰ **੫**, ਅਸ ੧, ੨:੨ (1155)

**ਸੁਖੈਨੋ** ------ ਸੌਖ ਨਾਲ

"ਪੰਚ ਭਾਗੇ ਚੋਰ ਸਹਜੇ **ਸੁਖੈਨੋ** ਹਰੇ ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ।"

– ਕਾਨ **੫**, ੩੭, ੧*:੨ (1305)

**ਸੁਖੋ** ------- ਸੁਖ

"ਨਉ ਨਿਧਿ ਪਾਵਹਿ ਅਤੁਲੁ **ਸੁਖੋ**।"

– ਗਉ **੫**, ਅਸ ੧੩, ੪:੨ (241)

**ਹੋਰ ਰੂਪ:**

**ਸੁਖੰ** –

"ਦੁਖੰ ਭਯੰਤਿ **ਸੁਖੰ** ਭੈ ਭੀਤੰ ਤੇ ਨਿਰਭਯਹ।"

– ਸਸ **੫**, ੩੭:੨ (1357)

**ਸੁਗੰਧ** ------ (ਸੰ. ਸੁਗਨ੍ਧਿ ) ਖੁਸ਼ਬੂ, ਵੇਖੋ 'ਸੁਗੰਧੁ'

"ਹਰਿ ਹਰਿ ਬਾਸੁ **ਸੁਗੰਧ** ਬਸਾਈ।"

– ਗਉ **ਕਬ**, ੧੬, ੫:੨ (326)

**ਹੋਰ ਰੂਪ:**

**ਸੁਗੰਧਤ** –

"ਜਿਹ ਪ੍ਰਸਾਦਿ **ਸੁਗੰਧਤ** ਤਨਿ ਲਾਵਹਿ।" (ਸੁਗੰਧੀਆਂ ਖੁਸ਼ਬੂਆਂ)

– ਗਉ **੫**, ਸੁਖ ੬, ੧:੨ (269)

(2) ਸੁਭਾਵ, ਗੁਣ ਨੇਮ

"ਕਬੀਰ ਪਾਰਸ ਚੰਦਨੈ ਤਿਨ੍ ਹੈ ਏਕ **ਸੁਗੰਧ**।"

- ਸਲੋ **ਕਬ**, ੭੭:੨ (1368)

**ਸੁਗੰਧਾ** ----- ਸੁਗੰਧੀ ਵਾਲੀਆਂ ਵਸਤੂਆਂ

"ਕਰਪੂਰ ਪੁਹਪ **ਸੁਗੰਧਾ** ਪਰਸ ਮਾਨੁਖ੍ ਦੇਹੰ ਮਲੀਣੰ।"

- ਗਾਥਾ **ਪ**, ੧:੧ (1360)

**ਸੁਗੰਧੁ** ------ ਖੁਸ਼ਬੂ, ਵੇਖੋ 'ਸੁਗੰਧ'

"ਚੰਦਨ ਕੈ ਨਿਕਟੈ ਬਸੈ ਬਾਂਸੁ **ਸੁਗੰਧੁ** ਨ ਹੋਇ।"

- ਸਲੋ **ਕਬ**, ੧੨:੨ (1365)

**ਸੁਗਮੰ** ------ ਸੌਖੇ

"ਦੁਰਗਮ ਸਥਾਨ **ਸੁਗਮੰ** ਮਹਾ ਦੂਖ ਸਰਬ ਸੂਖਣਹ।"

- ਸਸ **ਪ**, ੪੪:੧ (1358)

**ਸੁਗਿਆਨ** --- ਉਤਮ/ਸ੍ਰੇਸ਼ਟ ਗਿਆਨ, ਵੇਖੋ 'ਸੁਗਿਆਨ' (2)

"ਸਗਲ ਗੁਣ **ਸੁਗਿਆਨ** ਪੂਰਨ ਆਪਣੇ ਪ੍ਰਭ ਭਾਣੀ।"

- ਆਸਾ **ਪ**, ਛੰਤ ੧੦, ੩:੫ (459)

**ਹੋਰ ਰੂਪ:**

**ਸੁਗਿਆਨਾ** –

"ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ **ਸੁਗਿਆਨਾ**।"

- ਸੂਹੀ **ਪ**, ਛੰਤ ੬, ੨:੩ (781)

**ਸੁਗਿਆਨਾ** --- (1) ਉਤਮ/ਸ੍ਰੇਸ਼ਟ ਗਿਆਨਵਾਨ/ ਗਿਆਨੀ

"ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ **ਸੁਗਿਆਨਾ**।"

- ਗਉ **ਪ**, ਛੰਤ ੨, ੩:੫ (248)

**ਹੋਰ ਰੂਪ:**

**ਸੁਗਿਆਨੀ** –

"ਜੋ ਇਸੁ ਮਾਰੇ ਸੋਈ **ਸੁਗਿਆਨੀ**।"

- ਗਉ **ਪ**, ਅਸ ੫, ੫:੩ (238)

**ਸੁਗਿਆਨੁ** –

"ਮੂੜ ਮੁਗਧੁ ਹੋਇ ਚਤੁਰ **ਸੁਗਿਆਨੁ**।"

- ਭੈਰ **ਪ**, ੩੬, ੩:੨ (1146)

(2) ਉਤਮ ਗਿਆਨ, ਵੇਖੋ 'ਸੁਗਿਆਨ'

**ਹੋਰ ਰੂਪ:**

**ਸੁਗਿਆਨੁ** –

"ਸਾਧ ਕੈ ਸੰਗਿ ਪ੍ਰਗਟੈ **ਸੁਗਿਆਨੁ**।"

- ਗਉ **ਪ**, ਸੁਖ ੭, ੧:੪ (271)

**ਸੁਘਨਾ** ----- ਬਹੁਤ, ਬਹੁਤ ਸੰਘਣਾ

"ਸੁਤ ਬਨਿਤਾ ਸਾਜਨ ਸੁਖ ਬੰਧਪ ਤਾ ਸਿਉ ਮੋਹੁ ਬਢਿਓ **ਸੁਘਨਾ**।"

– ਸਮੁ **੫**, ੪*:੩ (1387)

**ਸੁਘਰ ------** (1) ਸੁਡੌਲ, ਗਠਿਤ ਸਰੀਰ ਵਾਲਾ

"ਸੁੰਦਰ **ਸੁਘਰ** ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ।"

– ਆਸਾ **੫**, ੧੩੨, ੧:੨ (404)

(2) ਸੁਘੜ, ਸਿਆਣਾ, ਹੋਰ ਵੇਖੋ 'ਸੁਘੜ'

"ਸੁੰਦਰ **ਸੁਘਰ** ਬੇਅੰਤ ਪਿਤਾ ਪ੍ਰਭ ਹੋਹੁ ਪ੍ਰਭੂ ਕਿਰਪਾਲਾ।"

– ਧਨਾ **੫**, ੩੮, ੧*:੨ (680)

"ਤੁਮ ਹੀ ਸੁੰਦਰ ਤੁਮਹਿ ਸਿਆਨੇ ਤੁਮ ਹੀ **ਸੁਘਰ** ਸੁਜਾਨਾ।"

– ਸਾਰ **੫**, ੨੯, ੧:੧ (1210)

**ਹੋਰ ਰੂਪ:**

**ਸੁਘਰਿ** –

"ਨਹ ਚਤੁਰਿ **ਸੁਘਰਿ** ਸੁਜਾਨ ਬੇਤੀ ਮੋਹਿ ਨਿਰਗੁਨਿ ਗੁਨੁ ਨਹੀ।"

– ਬਿਲਾ **੫**, ਛੰਤ ੩, ੩:੩ (847)

**ਸੁਘਰੁ** –

"ਕੋਊ **ਸੁਘਰੁ** ਨ ਕੋਊ ਮੂਰਾ।"

– ਗਉ **੫**, ਬਾਅ ੧੧:੬ (252)

**ਸੁਘੜ -----** ਸਿਆਣਾ, ਸੁਚਜਾ ਵੇਖੋ 'ਸੁਘਡ' (2)

"ਵਡਭਾਗੀ ਮਿਲੁ **ਸੁਘੜ** ਸੁਜਾਣੀ ਜੀਉ।"

– ਗਉ **੪**, ੬੫, ੨:੩ (173)

**ਹੋਰ ਰੂਪ:**

**ਸੁਘੜਿ** –

"ਰੂਪਵੰਤਿ ਸਾ **ਸੁਘੜਿ** ਬਿਚਖਣਿ ਜੋ ਧਨ ਕੰਤ ਪਿਆਰੀ ਜੀਉ।" (ਸੁਚੱਜੀ)

– ਮਾਝ **੫**, ੧੧, ੨:੩ (97)

**ਸੁਘੜੁ** –

"ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ **ਸੁਘੜੁ** ਸੁਜਾਣੀਐ।"

– ਮਾਝ **੧**, ਵਾਰ ੨ਸ, **੨**, ੨:੭ (138)

"ਚੁਤਰ ਸਿਆਣਾ **ਸੁਘੜੁ** ਸੋਇ ਜਿਨਿ ਤਜਿਆ ਅਭਿਮਾਨੁ।" (ਸੁਚੱਜਾ)

– ਗਉ **੫**, ਥਿਤੀ ੪ਸ:੧ (297)

"ਆਪਿ ਦਇਆ ਕਰਿ ਰਖਦਾ ਪਿਆਰਾ ਆਪੇ **ਸੁਘੜੁ** ਸੁਜਾਣੁ।"(ਚਾਤਰ ਸਿਆਣਾ)

– ਸੋਰ **੪**, ੫, ੧:੩ (606)

**ਸੁਚ -------** (1) (ਸੰ.) ਪਵਿੱਤਰਤਾ, ਵੇਖੋ 'ਸੁਚਾ, ਸਚਿ'

"ਨਾ ਹਮ ਕਰਮ ਨਾ ਧਰਮ **ਸੁਚ** ਪ੍ਰਭਿ ਗਹਿ ਭੁਜਾ ਆਪਾਇਓ।"

– ਗਉ **੫**, ਅਸ ੧੪, ੪:੧ (241)

(2) ਜੂਠ ਦੇ ਉਲਟ

"ਸੁਧ ਕਵਨ ਪਰ ਹੋਇਬੋ **ਸੁਚ** ਕੁੰਚਰ ਬਿਧਿ ਬਿਉਹਾਰ।"

– ਗਉ **ਰਵਿ,** ਅਸ ੧, ੪:੨ (346)

(3) ਸੁਚੀ (ਪਵਿੱਤਰ) ਰਹਿਣੀ (ਭਾਵ)

"ਨਾਵਹੁ ਧੋਵਹੁ ਤਿਲਕੁ ਚੜਾਵਹੁ **ਸੁਚ** ਵਿਣੁ ਸੋਚ ਨ ਹੋਈ।"

- ਰਾਮ **੧,** ਅਸ ੧, ੬:੨ (903)

**ਸੁਚੱਜੀ** ----- ਚੰਗੇ ਚਜ ਆਚਾਰ ਵਾਲੀ, ਨੇਕ ਚਲਣ ਵਾਲੀ

"ਅੰਮਾਲੀ ਹਉ ਖਰੀ **ਸੁਚਜੀ** ਤੈ ਸਹ ਏਕਿ ਨ ਭਾਵਾ।"

- ਵਡ **੧,** ੩, ੧:੧੦ (558)

**ਸੁਚਾ** ------ ਪਵਿੱਤਰ, ਸਵੱਛ

"ਪਹਿਲਾ **ਸੁਚਾ** ਆਪਿ ਹੋਇ ਸੁਚੈ ਬੈਠਾ ਆਇ।"

- ਆਸਾ **੧,** ਵਾਰ ੧੯ਸ, **੧,** ੧:੨ (473)

**ਸੁਚਾਰੀ** ----- ਚੰਗਾ ਆਚਾਰ

"ਦ੍ਰਿੜੁ ਨਾਮ ਦਾਨ ਇਸਨਾਨੁ **ਸੁਚਾਰੀ**।"

- ਸੂਹੀ **੫,** ੧੮, ੩:੨ (740)

**ਸੁਚਿ** ------ (1) ਪਵਿੱਤਰਤਾ, ਵੇਖੋ 'ਸੁੱਚ'

"ਤੀਰਥ ਵਰਤ **ਸੁਚਿ** ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ।"

- ਸਿਰੀ **੧,** ਪਹ ੨, ੨:੫ (75)

"ਨਾਨਕ ਸਚੁ **ਸੁਚਿ** ਪਾਈਐ ਤਿਹ ਸੰਤਨ ਕੈ ਪਾਸਿ।" (ਆਤਮਕ ਪਵਿੱਤਰਤਾ)

- ਗਉ **੫,** ਬਾਅ ੩ਸ:੨ (250)

"ਸੁਚਿ ਹੋਵੈ ਤਾ ਸਚੁ ਪਾਈਐ।" (ਦਿਲ ਦੀ ਪਵਿੱਤਰਤਾ)

- ਆਸਾ **੧,**. ਵਾਰ ੧੬ਸ, **੧,** ੨:੨੨ (472)

(2) ਸਰੀਰਕ ਸਫਾਈ/ਸਵੱਛਤਾ

"ਅਹੰਬੁਧਿ **ਸੁਚਿ** ਕਰਮ ਕਰਿ ਇਹ ਬੰਧਨ ਬੰਧਾਨੀ।"

- ਗਉ **੫,** ਅਸ ੧੫, ੭:੧ (242)

**ਸੁਚਿਤ** ----- ਸਿਆਣੇ, ਸੁਚੇਤ

"ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ ਗੁਰਿ ਕੀਏ **ਸੁਚਿਤ** ਚਿਤੇਨ।"

- ਕਾਨ **੪,** ੨, ੧:੧ (1294)

"ਚਾੜ੍ਰਿਕ ਚਿਤ **ਸੁਚਿਤ** ਸੁ ਸਾਜਨੁ ਚਾਹੀਐ।"

- ਫੁਨ **੫,** ੧੧:੧ (1362)

**ਸੁਚੀਆ** ---- ਪਵਿੱਤਰ, ਭਾਵ ਸਾਰਥਕ

"ਨਾਨਕ ਚੁਲੀਆ **ਸੁਚੀਆ** ਜੇ ਭਰਿ ਜਾਣੈ ਕੋਇ।"

- ਸਾਰ **੪,** ਵਾਰ ੭ਸ, **੧,** ੨:੧ (1240)

**ਸੁਚੀਤ** ----- ਭਲੇ/ਚੰਗੇ ਚਿਤ ਵਾਲੇ

"ਦੁਖੁ ਸੁਖੁ ਪਰਹਰਿ ਸਹਜਿ **ਸੁਚੀਤ**।"

- ਆਸਾ **੧,** ਅਸ ੪, ੫:੩ (413)

**ਹੋਰ ਰੂਪ:**

**ਸੁਚੀਤੁ –**

"ਜਤੁ ਸਤੁ ਸੰਜਮੁ ਸਚੁ **ਸੁਚੀਤੁ**।"

- ਰਾਮ **੧,** ਅਸ ੨, ੮:੩ (903)

**ਸੁਚੀਤੁ** ------ (1) ਪਵਿੱਤਰ
"ਤਰੁ ਤਾਰੀ ਮਨਿ ਨਾਮੁ **ਸੁਚੀਤੁ**।" (ਮਨ ਵਿਚ ਪਵਿੱਤਰ ਨਾਮ ਰੱਖ ਕੇ ਤਾਰੀ ਤਰ ਜਾ)
- ਗਉ **੧,** ੭, ੧:੪ (153)

(2) ਪਵਿੱਤਰ, ਚਿਤ, ਵੇਖੋ 'ਸੁਚੀਤ'

**ਸੁਚੇ** ------- (1) ਪਵਿੱਤਰ
"ਮਾਘਿ **ਸੁਚੇ** ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ।"
- ਮਾਝ **੫,** ਬਾਰਾ ੧੨:੯ (136)

(2) ਪਵਿੱਤਰ (ਪਰੋਸੇ ਹੋਏ ਥਾਲ)
"**ਸੁਚੇ** ਅਗੈ ਰਖਿਓਨੁ ਕੋਇ ਨ ਭਿਟਿਓ ਜਾਇ।"
-ਆਸਾ **੧,** ਵਾਰ ੧੯ਸ, **੧,** ੧:੨ (473)

**ਹੋਰ ਰੂਪ:**

**ਸੁਚੇਇ –**
"ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ **ਸੁਚੇਇ**।" (ਪਵਿੱਤਰ ਹੋ ਗਏ ਹਨ)
- ਬਿਲਾ **੪,** ਵਾਰ ੪ਸ, **੩,** ੨:੩ (850)

**ਸੁਚੇਤ** ------ (1) (ਸੰ. *सचेतस्*) ਸਾਵਧਾਨ, ਚੇਤਨ
"ਚੇਤਿ **ਸੁਚੇਤ** ਚਿਤ ਹੋਇ ਰਹੁ ਤਉ ਲੈ ਪਰਗਾਸੁ ਉਜਾਰਾ।"
- ਗਉ **ਕਬ,** ੭੩, ੨:੨ (339)

**ਹੋਰ ਰੂਪ:**

**ਸੁਚੇਤਿ –**
"ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ **ਸੁਚੇਤਿ**।"
- ਸਲੋ **ਫਰ,** ੮੬:੨ (1382)

(2) ਸਿਆਣੇ (ਭਾਵ)
"ਨਾਨਕ ਗੁਰੂ ਨ ਚੇਤਨੀ ਮਨਿ ਆਪਣੈ **ਸੁਚੇਤ**।"
- ਆਸਾ **੧,** ਵਾਰ ੧ਸ, **੧,** ੩:੧ (463)

**ਸੁਚੈ** ------- (1) ਸੁਚੇ (ਪਵਿੱਤਰ ਚੋਕੇ ਤੇ)
"ਪਹਿਲਾ ਸੁਚਾ ਆਪਿ ਹੋਇ **ਸੁਚੈ** ਬੈਠਾ ਆਇ।"
- ਆਸਾ **੧,** ਵਾਰ ੧੯ਸ, **੧,** ੧:੧ (473)

(2) ਇਸਨਾਨ
"ਰੇਨੁ ਜਨ ਕੀ ਲਗੀ ਮਸਤਕਿ ਅਨਿਕ ਤੀਰਥ **ਸੁਚੈ**।"
- ਕੇਦਾ **੫,** ੧੫, ੧:੨ (1122)

**ਸੁਜਸੁ** ------ (ਸੰ. *सुय यश्*) ਸੁਕੀਰਤੀ, ਸ਼ੋਭਾ
"ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ **ਸੁਜਸੁ** ਪੂਰਿ ਰਾਖਉ।"
- ਧਨਾ **ਰਵਿ,** ੨, ੧:੧ (694)

**ਸੁਜਨ** ------ ਭਲਾ ਪੁਰਸ਼, ਨੇਕ ਆਦਮੀ
"ਸਾਕਤ ਉਲਟਿ **ਸੁਜਨ** ਭਏ ਚੀਤਾ।"
- ਗਉ **ਕਬ,** ੧੭, ੧:੪ (326)

**ਸੁਜਾਖਾ** ----- (1) (ਸੰ. ਸੁਚ ੁ ਸ਼) ਚੰਗੀ ਨਜ਼ਰ/ ਅੱਖਾਂ ਵਾਲਾ, ਜਿਸ ਨੂੰ ਦਿਸਦਾ ਹੋਵੇ

"ਹੋਇ **ਸੁਜਾਖਾ** ਨਾਨਕਾ ਸੋ ਕਿਉ ਉਝੜਿ ਪਾਇ।"

- ਰਾਮ **੩,** ਵਾਰ ੧੬ਸ, **੨,** ੧:੨ (954)

**ਹੋਰ ਰੂਪ:**

**ਸੁਜਾਖੇ** –

"ਤੁਮ ਹੋਹੁ **ਸੁਜਾਖੇ** ਲੇਹੁ ਪਛਾਣਿ।"

- ਬਸੰ **੧,** ਅਸ ੫, ੧੦:੨ (1196)

(2) ਗਿਆਨਵਾਨ (ਭਾਵ)

"ਤੁਧੁ ਅਗੈ ਤੁਧੈ ਸਾਲਾਹੀ ਮੈ ਅੰਧੇ ਨਾਉ **ਸੁਜਾਖਾ**।" (ਅਗਿਆਨੀ ਨੇ ਨਾਂ ਗਿਆਨ ਵਾਨ ਰੱਖ ਲਿਆ ਹੈ)

- ਸਾਰ **੪,** ਵਾਰ ੧੨ਸ, **੧,** ੧:੨ (1242)

**ਸੁਜਾਗੇ** ----- ਉਤਮ ਜਾਗਰਣ ਕਰਤਾ, ਨੀਂਦ ਦਾ ਉਤਮ ਤਿਆਗੀ

"ਨਾਮੁ ਦਾਨੁ ਇਸ਼ਨਾਨੁ ਦ੍ਰਿੜੁ ਹਰਿ ਭਗਤਿ **ਸੁਜਾਗੇ**।"

- ਆਸਾ **੧,** ਅਸ ੧੪, ੭:੨ (419)

**ਸੁਜਾਣ** ----- ਚੰਗੇ, ਸਿਆਣੇ, ਸੂਝਵਾਨ, ਵੇਖੋ 'ਸੁਜਾਣੀ'

"ਜਿੰਨਾ ਸਤਿਗੁਰੁ ਰਸਿ ਮਿਲੈ ਸੇ ਪੂਰੇ ਪੁਰਖ **ਸੁਜਾਣ**।"

- ਸਿਰੀ **੧,** ੨੨, ੪:੧ (22)

**ਹੋਰ ਰੂਪ:**

**ਸੁਜਾਣਾ** –

"ਕਿਆ ਕਹਉ ਸੁਣਉ ਸੁਆਮੀ ਤੂੰ ਵਡਪੁਰਖੁ **ਸੁਜਾਣਾ**।" (ਸਿਆਣਾ, ਸਭ ਕੁਝ ਦਾ ਗਿਆਤਾ)

- ਸਿਰੀ **੫,** ੯੬, ੧*:੨ (151)

**ਸੋੁਜਾਣਾ** –

"ਸੋਈ ਭਗਤੁ ਸੁਘੜੁ **ਸੋੁਜਾਣਾ**।"

- ਪ੍ਰਭਾ **੩,** ੭, ੪:੨ (1335)

**ਸੁਜਾਣਿ** –

"ਪਿਰਿ ਰਖਿਆ ਕੀਨੀ ਸੁਘੜ **ਸੁਜਾਣਿ।**"

- ਆਸਾ **੫,** ੨, ੧:੪ (370)

**ਸੁਜਾਣਿਆ** --- ਜਾਣਨਹਾਰ (ਪ੍ਰਭੂ) ਨੂੰ

"ਜਿਨੀ ਜਾਣੁ **ਸੁਜਾਣਿਆ** ਜਗਿ ਤੇ ਪੂਰੇ ਪਰਵਾਣੁ।"

- ਪ੍ਰਭਾ **੧,** ੯, ੨:੨ (1329)

**ਸੁਜਾਣੀ** ----- (1) ਸਿਆਣੇ, ਸੂਝਵਾਨ

"ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ **ਸੁਜਾਣੀ**।"

- ਮਾਝ **੧,** ਵਾਰ ੨੬ਸ, **੧,** ੧:੧੬ (150)

**ਹੋਰ ਰੂਪ:**

**ਸੁਜਾਣੀਐ** –

"ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜ **ਸੁਜਾਣੀਐ**।"

– ਮਾਝ **੧,** ਵਾਰ ੨ਸ, ੨, ੨:੭ (138)

(2) ਜਾਣਨ ਵਾਲਾ

"ਸੀਤਲ ਪੁਰਖ ਦ੍ਰਿਸਟਿ **ਸੁਜਾਣੀ**।"

– ਵਡ **੫,** ੨, ੨:੨ (562)

**ਸੁਜਾਣੁ** ----- (1) ਸਿਆਣਾ ਹੋਰ ਵੇਖੋ 'ਸੁਜਾਣ' (1)

"ਆਪਿ **ਸੁਜਾਣੁ** ਨ ਭੁਲਈ ਸਚਾ ਵਡ ਕਿਰਸਾਣੁ।"

– ਸਿਰੀ **੧,** ੧੩, ੨:੧ (19)

**ਹੋਰ ਰੂਪ:**

**ਸੁਜਾਣੋ –**

"ਜਾਣੋ ਪ੍ਰਭੁ ਜਾਣੋ ਸੁਆਮੀ ਸੁਘੜੁ **ਸੁਜਾਣੋ**।"

– ਰਾਮ **੫,** ਛੰਤ ੧, ੩:੨ (924)

**ਸੁਜਾਨ –**

"ਜਿਨ ਤੂੰ ਸੇਵਿਆ ਭਉ ਕਰਿ ਸੇਈ ਪੁਰਖ **ਸੁਜਾਨ**।"

– ਸਿਰੀ **੫,** ੯੮, ੨:੧ (52)

**ਸੁਜਾਨਾ –**

"ਦੇਨਹਾਰ ਦੇ ਰਹਿਉ **ਸੁਜਾਨਾ**।" (ਸਿਆਣਾ ਪ੍ਰਭੂ)

– ਗਉ **੫,** ਬਾਅ ੪੧:੨ (258)

**ਸੁਜਾਨਿ –**

"ਅਬ ਕੀ ਸਰੂਪਿ **ਸੁਜਾਨਿ** ਸੁਲਖਨੀ ਸਹਜੇ ਉਦਰਿ ਧਰੀ।"

– ਆਸਾ **ਕਬ,** ੩੨, ੧:੨ (483)

**ਸੁਜਾਨੀ –**

"ਜਿਸੁ ਕਾ ਤਨੁ ਮਨ ਧਨੁ ਸਭੁ ਤਿਸ ਕਾ ਸੋਈ ਸੁਘੜੁ **ਸੁਜਾਨੀ**।"

– ਧਨਾ **੫,** ੫, ੧:੧ (671)

**ਸੁਜਾਨੁ** –

"ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ **ਸੁਜਾਨੁ**।"

– ਮਾਝ **੫,** ਬਾਰਾ ੧੨:੭ (136)

(2) ਪ੍ਰਭੂ (ਭਾਵ)

"ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ **ਸੁਜਾਣੁ**।"

– ਸਿਰੀ **੫,** ੭੪, ੪:੨ (43)

(3) ਸੋਝੀ ਵਾਲਾ (ਗੁਰੂ)

"ਜਨਮ ਮਰਨ ਦੁਖੁ ਕਟਿਆ ਹਰਿ ਭੇਟਿਆ ਪੁਰਖੁ ਸੁਜਾਣੁ।"

– ਗਉ **੫,** ਵਾਰ ੧ਸ, **੫,** ੧:੩ (318)

(4) (ਸਭ ਕੁਝ) ਜਾਣਨ ਵਾਲਾ

"ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ **ਸੁਜਾਣੁ**।"

– ਰਾਮ **ਬਸ,** ਵਾਰ ੬:੧੬ (968)

**ਹੋਰ ਰੂਪ:**

**ਸੁਜਾਨੁ** –

"ਸਭ ਕੋ ਆਖੈ ਆਪਣਾ ਭਾਈ ਗੁਰ ਤੇ ਬੁਝੈ **ਸੁਜਾਨੁ**।"

- ਸੋਰ **੧**, ਅਸ ੪, ੯:੧ (637)

**ਸੁਝਈ** ----- ਸਮਝ ਵਿਚ ਆਉਣਾ, ਦਿਸਣਾ, ਔੜਨਾ

"ਤੇਹਾ ਕੋਇ ਨ **ਸੁਝਈ** ਜਿ ਤਿਸੁ ਗੁਣੁ ਕੋਇ ਕਰੇ।"

- ਜਪ **੧**, ੭:੭ (2)

"ਹੋਰ ਦਾਤਾਰੁ ਨ **ਸੁਝਈ** ਤੂ ਦੇਵਣਹਾਰੁ।" (ਦਿਸ ਆਉਂਦਾ)

- ਬਿਹਾ **੪**, ਵਾਰ ੨੧:੫ (556)

**ਸੁਝੰਤਾ** ----- ਸਮਝ ਆਉਂਦਾ

"ਤੁਝਹਿ **ਸੁਝੰਤਾ** ਕਛੂ ਨਾਹਿ।"

- ਬਸੰ ਰਵਿ, **੧**, ੧:੧ (1196)

**ਸੁਝਾਏ** ----- ਸਮਝਾਏ

"ਜਿਸੁ ਆਪਿ **ਸੁਝਾਏ** ਤਿਸੁ ਸਭੁ ਕਿਛੁ ਸੂਝੈ।"

- ਮਾਝ **੧**, ਵਾਰ ੨੭ਸ, **੧**, ੨:੨ (150)

**ਹੋਰ ਰੂਪ:**

**ਸੁਝੀ** –

"ਬੁਰਾ ਭਲਾ ਨਹੀ **ਸੁਝੀ** ਹੇ।" (ਸਮਝ ਆਉਂਦਾ)

- ਗਉ **੫**, ੧੫੪*, ੨:੨ (213)

**ਸੁਝੀਓਸੁ** –

"ਚਾਰੇ ਕੁੰਡਾਂ **ਸੁਝੀਓਸੁ** ਮਨ ਮਹਿ ਸਬਦੁ ਪਰਵਾਣੁ।"

- ਰਾਮ **ਸਬ**, ਵਾਰ ੬:੧੧ (968)

**ਸੁਝੈ** –

"ਦੂਜਾ ਥਾਉ ਨ ਕੋ **ਸੁਝੈ** ਗੁਰੁ ਮੇਲੇ ਸਚੁ ਸੋਇ।" (ਸਮਝ ਆਉਂਦਾ, ਦਿਸਦਾ)

- ਸਿਰੀ **੫**, ੯੦, ੧*:੨ (49)

"ਪ੍ਰਭ ਕੈ ਸਿਮਰਨਿ ਸਭੁ ਕਿਛੁ **ਸੁਝੈ**।" (ਸਮਝ ਆ ਜਾਂਦੀ ਹੈ/ਗਿਆਨ ਹੋ ਜਾਂਦਾ ਹੈ)

- ਗਉ **੫**, ਸੁਖ ੧, ੪:੪ (263)

"ਗੁਰ ਪ੍ਰਸਾਦਿ ਆਪਨ ਆਪੁ **ਸੁਝੈ**।" (ਆਪਣੇ ਆਪ ਨੂੰ ਸਮਝੇ)

- ਗਉ **੫**, ਸੁਖ ੧੪, ੪:੪ (281)

"ਨੇੜੈ ਦਿਸੈ ਮਾਤ ਲੋਕ ਤੁਧੁ **ਸੁਝੈ** ਦੂਰੁ।" (ਦਿਸਦਾ ਹੈ)

- ਰਾਮ **ਸਬ**, ਵਾਰ ੫:੮ (967)

**ਸੁੰਞਿਆ** ---- ਸਖਣੇ, ਗੁਣਾਂ ਤੋਂ ਵਿਹੂਣਾ

"ਭੋਗਹਿ ਭੋਗ ਅਨੇਕ ਵਿਣੁ ਨਾਵੈ **ਸੁੰਞਿਆ**।"

- ਆਸਾ **੫**, ੧੧੦, ੨:੧ (398)

**ਹੋਰ ਰੂਪ:**

**ਸੁੰਞੀ** –

"**ਸੁੰਞੀ** ਦੇਹ ਡਰਾਵਣੀ ਜਾਂ ਜੀਉ ਵਿਚਹੁ ਜਾਇ।" (ਨਿਸਫਲ, ਨਕਾਰੀ)

- ਸਿਰੀ **੧**, ੪੧, ੧:੧ (19)

"ਤਿਨ **ਸੁੰਞੀ** ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ।"

– ਜੈਤ **੪**, ਪ, ੧:੨ (697)

**ਸੁਵੀਆ** –

"ਕੜਛੀਆਂ ਫਿਰੰਨਿ੍ ਸੁਆਉ ਨ ਜਾਣਨਿ **ਸੁਵੀਆ**।" (ਖਾਲੀ ਵਿਹੂਣੀਆਂ)

– ਗੂਜ **੫**, ਵਾਰ ੧੨ਸ, **੫**, ੧:੧ (521)

**ਸੁੰਞ** –

"ਆਵਣ ਜਾਣੁ ਭਇਆ ਦੁਖੁ ਬਿਖਿਆ ਦੇਹ ਮਨਮੁਖ ਸੁੰਞੀ **ਸੁੰਞੁ**।" (ਖਾਲੀ, ਸਖਣੀ)

– ਬਸੰ **੪**, ੭, ੧:੧ (1179)

**ਸੁੰਞੇ** –

"ਛੁਟੇ ਤਿਲ ਬੂਆੜ ਜਿਉ **ਸੁੰਞੇ** ਅੰਦਰਿ ਖੇਤ।" (ਇਕੱਲੇ, ਸੰਗ ਰਹਿਤ)

– ਆਸਾ **੧**, ਵਾਰ ੧ਸ, **੧**, ੩:੨ (463)

"**ਸੁੰਞੇ** ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ।" (ਬੇਆਬਾਦ)

– ਸੂਹੀ **੩**, ਵਾਰ ੧੬ਸ, **੧**, ੧:੨ (790)

**ਸੁੰਞੈ** –

"ਬਹੁ ਜੋਨੀ ਭਉਦਾ ਫਿਰੈ ਜਿਉ **ਸੁੰਞੈ** ਘਰਿ ਕਾਉ।" (ਬੇਆਬਾਦ)

– ਸਿਰੀ **੩**, ੪੩, ੨:੨ (30)

**ਸੁਟਦਾ** ----- ਫੈਂਕਦਾ

"ਓਸੁ ਅਰਲੁ ਬਰਲੁ ਮੁਹਹੁ ਨਿਕਲੈ ਨਿਤ ਝਗੂ **ਸੁਟਦਾ** ਮੁਆ।"

– ਸਾਰ **੪**, ਵਾਰ ੨੭ਸ, **੪**, ੨:੩ (653)

**ਹੋਰ ਰੂਪ:**

**ਸੁਟਿ** –

"ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ ਤਿਨਿ ਜਨਿ ਸਭਿ ਡਰ **ਸੁਟਿ** ਅਤੇ ਰਾਮ।"

– ਬਿਹਾ **੪**, ਛੰਤ ੫, ੩:੨ (540)

**ਸੁਟੀਅਹਿ** –

"ਬਿਨੁ ਨਾਵੈ ਚੁਣਿ **ਸੁਟੀਅਹਿ** ਕੋਇ ਨ ਸੰਗੀ ਸਾਥਿ।"

– ਸਿਰੀ **੧**, ਅਸ ੪, ੩:੩ (55)

**ਸੁਟੀਅਨਿ** –

"ਖੋਟੇ ਦਰਗਹ **ਸੁਟੀਅਨਿ** ਊਭੇ ਕਰਨਿ ਪੁਕਾਰਾ ਰਾਮ।" (ਸੁਟ ਦਿਤੇ ਜਾਂਦੇ ਹਨ)

– ਵਡ **੩**, ਛੰਤ ੪, ੩:੨ (570)

**ਸੁਟੀਐ** –

"ਹੋਇ ਪੁਰਾਣਾ **ਸੁਟੀਐ** ਭੀ ਫਿਰਿ ਪਾਈਐ ਹੋਰੁ।"

– ਆਸਾ **੧**, ਵਾਰ ੧੫ਸ, **੧**, ੨:੫ (471)

**ਸੁਟੇ** –

"ਨਿਤ ਝਹੀਆ ਪਾਏ ਝਗੂ **ਸੁਟੇ** ਝਖਦਾ ਝਖਦਾ ਝੜ ਪਇਆ।"

– ਗਉ **੪**, ਵਾਰ ੧੩ਸ, **੪**, ੨:੨ (307)

**ਸੁੰਡ** ------- (ਸੰ. ੑਢ) ਹਾਥੀ ਦੇ ਸਰੀਰ ਦਾ ਇਕ ਅੰਗ ਜੋ ਉਸ ਦੇ ਸਿਰ ਤੋਂ ਅੱਗੇ ਵਲ ਨੂੰ ਲਟਕਦਾ ਹੈ।

"ਕਰੈ ਗਜਿੰਦੁ **ਸੁੰਡ** ਕੀ ਚੋਟ।"

– ਭੈਰ **ਨਾਮ**, ੧੦, ੮:੧ (1165)

**ਸੁਣਉ** ----- (ਸੰ. *श्रवणम्*) ਸਰਵਣ ਕਰਾਂ, ਸੁਣਾਂ, ਵੇਖੋ 'ਸੁਨਉ', 'ਸੁਨਹੀ', 'ਸੁਨਣਾ' 'ਸੁਨਤ', 'ਸੁਨਤੇ', 'ਸੁਨਾ', 'ਸੁਨਾਹਿ', 'ਸੁਨਾਵਹਿ', 'ਸੁਨਾਵਣਾ', 'ਸੁਨਿ', 'ਸੁਨਿਉ', 'ਸੁਨਿਆ', 'ਸੁਨਿਬੋ', 'ਸੁਨੀ', ਆਦਿ

"ਕਿਆ ਕਹਉ **ਸੁਣਉ** ਸੁਆਮੀ ਤੂੰ ਵਡ ਪੁਰਖ ਸੁਜਾਣਾ।"

– ਸਿਰੀ **੫**, ੯੬, ੧*:੨ (51)

**ਹੋਰ ਰੂਪ:**

**ਸੁਣਈ** –

"ਹਰਿ ਕੀ ਵਡਿਆਈ ਵਡੀ ਹੈ ਜਾ ਨ **ਸੁਣਈ** ਕਹਿਆ ਚੁਗਲ ਕੇ।" (ਸੁਣਦਾ)

– ਸਿਰੀ **੪**, ਵਾਰ ੬:੪ (84)

**ਸੁਣਈਆ** –

"ਨੈਨੀ ਦੇਖਿ ਦਰਸੁ ਮਨੁ ਤ੍ਰਿਪਤੈ ਸ੍ਰਵਨ ਬਾਣੀ ਗੁਰ ਸਬਦੁ **ਸੁਣਈਆ**।"

– ਬਿਲਾ **੪**, ਅਸ ੧, ੬:੧ (833)

**ਸੁਣਹ** –

"ਹਰਿ ਕੀਰਤਨੁ ਕਰਹ ਹਰਿ ਜਸੁ **ਸੁਣਹ** ਤਿਸੁ ਕਵਲਾ ਕੰਤਾ।"

– ਸੋਰ **੪**, ਵਾਰ ੨੦:੨ (650)

**ਸੁਣਹਿ** –

"**ਸੁਣਹਿ** ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ।" (ਸੁਣਦਾ ਹੈ)

– ਸਿਰੀ **੧**, ੫, ੨:੨ (16)

**ਸੁਣਹੁ** –

"ਕਰਉ ਬੇਨੰਤੀ **ਸੁਣਹੁ** ਮੇਰੇ ਮੀਤਾ ਸੰਤ ਟਹਲ ਕੀ ਬੇਲਾ।"

– ਗਉ **੫**, ਸੋਰ ੫, ੧:੧ (13)

**ਸੁਣਣਾ** –

"ਗੁਰਮੁਖਿ **ਸੁਣਣਾ** ਸਾਚਾ ਨਾਉ।"

– ਆਸਾ **੧**,੬, ੪:੨ (350)

**ਸੁਣਣਿ** –

"ਅੰਤੁ ਨ ਵੇਖਣਿ **ਸੁਣਣਿ** ਨ ਅੰਤੁ।"

– ਜਪੁ **੧**, ੨੪:੩ (5)

**ਸੁਣਤ** –

"ਕਥਾ **ਸੁਣਤ** ਮਲੁ ਸਗਲੀ ਖੋਵੈ।" (ਸੁਣਨ ਨਾਲ)

– ਮਾਝ **੫**, ੩੩, ੨:੨ (104)

"ਗਾਵਤ **ਸੁਣਤ** ਸਭੇ ਹੀ ਮੁਕਤੇ ਸੋ ਧਿਆਈਐ ਜਿਨਿ ਹਮ ਕੀਏ ਜੀਉ।" (ਸੁਨਣ ਵਾਲੇ)

– ਮਾਝ **੫**, ੩੫, ੧:੩ (104)

"ਕਹਤ ਪਵਿਤ੍ਰ **ਸੁਣਤ** ਪੁਨੀਤ।"

– ਗਉ **੫**, ੯੨, ੪:੧ (183)

**ਹੋਰ ਰੂਪ:**

**ਸੁਣੰਤ** –

"ਕਹੰਤ ਬੇਦਾ ਗੁਣੰਤ ਗੁਨੀਆ **ਸੁਣੰਤ** ਬਾਲਾ ਬਹੁ ਬਿਧਿ ਪ੍ਰਕਾਰਾ।"

– ਸਸ **੫**, ੧੪:੧ (1355)

**ਸੁਣਤਉ** –

"ਕਹਤਉ ਪੜਤਉ **ਸੁਣਤਉ** ਏਕ।"

– ਧਨਾ **੧**, ਅਸ ੧, ੭:੧ (686)

**ਸੁਣਤਾ**–

**"**ਕਹਤਾ ਬਕਤਾ **ਸੁਣਤਾ** ਸੋਈ ਆਪੇ ਬਣਤ ਬਣਾਈ ਹੇ।"

– ਮਾਰੂ **੧**, ਸੋਲਾ ੧, ੯:੩ (1021)

**ਸੁਣਤਿਆ** –

"ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ **ਸੁਣਤਿਆ**।"

– ਸੋਰ **੪**, ਵਾਰ ੧੮:੨ (649)

**ਸੁਣਤੇ** –

"ਕਹਤੇ ਪਵਿਤ੍ਰ **ਸੁਣਤੇ** ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ।" (ਸੁਣਨ ਵਾਲੇ)

– ਸਿਰੀ **੫**, ਛੰਤ ੩, ੫:੧ (81)

**ਸੁਣੰਦੜੀ** –

"ਸੋਇ **ਸੁਣੰਦੜੀ** ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ।" (ਸੁਣਦਿਆਂ)

– ਰਾਮ **੫**, ਵਾਰ ੧੭ਸ, **੫**, ੧:੧ (964)

**ਸਣਦਾ** –

"ਸਭੁ ਕਿਛੁ **ਸੁਣਦਾ** ਵੇਖਦਾ ਕਿਉ ਮੁਕਰਿ ਪਇਆ ਜਾਇ।"

– ਸਿਰੀ **੩**, ਪ੬, ੪:੧ (36)

**ਸੁਣਦੇ** –

"ਕਹਦੇ ਪਵਿਤੁ **ਸੁਣਦੇ** ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ।"

– ਰਾਮ **੩**, ਅਨੰ ੧੭:੪ (919)

**ਸੁਣੰਦੇ** –

"ਪ੍ਰਗਟ ਪਹਾਰਾ ਜਾਪਦਾ ਸਭਿ ਲੋਕ **ਸੁਣੰਦੇ**।"

– ਗਉ **੪**, ਵਾਰ ੧੨:੩ (306)

**ਸੁਣੰਦੋ** –

"ਜਿਥੈ ਕੋਇ ਕਥੰਨਿ ਨਾਉ **ਸੁਣੰਦੋ** ਮਾ ਪਿਰੀ।"

– ਮਾਰੂ **੫**, ਵਾਰ ੨੦ਸ, **੫**, ੨:੧ (1101)

**ਸੁਣਨਿ** –

"ਕਹਨਿ ਧਿਆਇਨਿ **ਸੁਣਨਿ** ਨਿਤ ਸੇ ਭਗਤ ਸੁਹਾਵੈ।"

– ਬਸੰ **੩**, ਵਾਰ ੩:੩ (1193)

**ਸੁਣਾ** –

"ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ **ਸੁਣਾ**।"

– ਗੂਜ **੫**, ਵਾਰ ੩:੪ (518)

**ਸਣਿ ਓਹਿ** –

"ਆਪੇ ਹੀ ਆਪਿ ਮੋਹਿਓਹੁ ਜਸੁ ਨਾਨਕ ਆਪਿ **ਸੁਣਿਓਹਿ**।"

– ਸਿਰੀ **੫**, ਛੰਤ ੩, ੪੩:੨ (81)

**ਸੁਣਾਇ** –

"ਬਾਣੀ ਵਜੀ ਚਹੁ ਜੁਗੀ ਸਚੋ ਸਚੁ **ਸੁਣਾਇ**।"

– ਸਿਰੀ ੩, ੫੫, ੩:੨ (35)

**ਸੁਣਾਇਆ** –

"ਸਤਿਗੁਰਿ ਸਬਦੁ **ਸੁਣਾਇਆ** ਹਉ ਸਦ ਬਲਿਹਾਰੈ ਜਾਉ।"

– ਸਿਰੀ **੩**, ਅਸ ੧੮, ੭:੩ (65)

"ਤਬਲਬਾਜ ਬੀਚਾਰ ਸਬਦਿ **ਸੁਣਾਇਆ**।"

– ਮਾਝ **੧**, ਵਾਰ ੧੦:੬ (142)

"ਤੇਰਾ ਸਰੀਕੁ ਕੋ ਨਾਹੀ ਜਿਸ ਨੋ ਲਵੈ ਲਾਇ **ਸੁਣਾਇਆ**।" (ਤੁਲਣਾ/ ਬਰਾਬਰੀ ਦੇ ਕੇ ਬਿਆਨ ਕਰਾਂ)

– ਗਉ **੪**, ਵਾਰ ੨:੩ (301)

**ਸੁਣਾਇਸੀ** –

"ਢਾਢੀ ਕਰੇ ਪੁਕਾਰ ਪ੍ਰਭੁ **ਸੁਣਾਇਸੀ**।" (ਸੁਣ ਲੈਂਦਾ ਹੈ)

– ਗੂ੧ **੩**, ਵਾਰ ੫:੧ (510)

"ਸਚ ਕੀ ਬਾਣੀ ਨਾਨਕੁ ਆਖੈ ਸਚੁ **ਸੁਣਾਇਸੀ** ਸਚ ਕੀ ਬੇਲਾ।" (ਸੁਣਾਵਾਗਾਂ)

– ਤਿਲੰ **੧**, ੫, ੨:੬ (723)

"ਮਾਣਸੁ ਕਿਆ ਵੇਚਾਰਾ ਤਿਹੁ ਲੋਕ **ਸੁਣਾਇਸੀ**।"(ਸੁਣਾਵੇਗਾ, ਸੁਣੇਗਾ)

– ਸੂਹੀ **੧**, ੬, ੧:੧੦ (730)

**ਸੁਣਾਇਹਿ** –

"ਜਿਸ ਨੋ ਕਥਾ **ਸੁਦਾਇਹਿ** ਆਪਣੀ ਸਿ ਗੁਰਦੁਆਰੈ ਸੁਖ ਪਾਵਹੇ।"

– ਰਾਮ **੩**, ਅਨੰ, ੫:੪ (919)

**ਸੁਣਾਇਦਾ** –

"ਗੁਰਮੁਖਿ ਸਦ ਸੇਵਹਿ ਸਚੋ ਸਚਾ ਗੁਰਮੁਖਿ ਸਬਦੁ **ਸੁਣਾਇਦਾ**।"

– ਮਾਰੂ **੩**, ਸੋਲਾ ੧੫, ੬:੩ (1058)

**ਸੁਣਾਈ** –

"ਸਤਿਗੁਰ ਸਾਚੀ ਸਿਖ **ਸੁਣਾਈ**।"

– ਮਾਝ **੩**, ਅਸ ੧੫, ੧:੧ (118)

**ਸੁਣਾਈਆ** –

"ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ ਸਤਿਗੁਰੁ **ਸੁਣਾਈਆ**।"

– ਆਸਾ **੪**, ਛੰਤ ੨੧, ੫:੧ (452)

**ਸੁਣਾਈਐ** –

"ਜਿਸ ਨੋ ਵਾਇ **ਸੁਣਾਈਐ** ਸੋ ਕੇਵਡੁ ਕਿਤੁ ਥਾਇ।" (ਸੁਣਾਈਦਾ ਹੈ)

– ਸਿਰੀ **੧**, ਅਸ ੧, ੧:੨ (53)

"ਮੇਰੇ ਪ੍ਰੀਤਮ ਕੀ ਮੈ ਕਥਾ **ਸੁਣਾਈਐ**।" (ਸੁਣਾਉ)

– ਮਾਝ **੪**, ੫, ੨:੨ (95)

"ਜਾ ਤੂੰ ਤਾ ਕਿਆ ਹੋਰਿ ਮੈ ਸਚੁ **ਸੁਣਾਈਐ**।" (ਸੁਣਾਉਂਦਾ/ਆਖਦਾ ਹਾਂ)

– ਮਾਝ **੧**, ਵਾਰ ੧੭:੧ (146)

**ਸੁਣਾਏ** –

"ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ **ਸੁਣਾਏ**।"

– ਸਿਰੀ **੩**, ੪੮, ੨:੨ (32)

**ਸੁਣਾਹਾ** –

"ਹਰਿ ਗੁਣ ਬਾਣੀ ਸ੍ਰਵਣਿ **ਸੁਣਾਹਾ**।" (ਸੁਣੋ)

– ਜੈਤ **੪**, ੧੧, ੨:੧ (699)

**ਸੁਣਾਵਉ** –
"ਪਤਿਤ ਪੁਨੀਤ ਕਰਤਾ ਪੁਰਖੁ ਨਾਨਕ **ਸੁਣਾਵਉ**।"

– ਗਉ **੫**, ਵਾਰ ੧੭:੪ (322)

**ਸੁਣਾਵਹਿ** –
"ਹਰਿ ਨਾਮੁ ਦ੍ਰਿੜਾਵਹਿ ਹਰਿ ਨਾਮੁ **ਸੁਣਾਵਹਿ** ਹਰਿ ਨਾਮੇ ਜਗੁ ਨਿਸਤਾਰਿਆ।"

– ਗਉ **੪**, ਵਾਰ ੨੦ਸ, **੪**, ੨:੩ (311)

**ਸੁਣਾਵਹੁ** –
"ਓਹੁ ਨ ਸੁਣਈ ਕਤ ਹੀ ਤੁਮ੍ ਲੋਕ **ਸੁਣਾਵਹੁ**।"

– ਆਸਾ **੧**, ਅਸ ੧੩, ੪:੨ (418)

**ਸੁਣਾਵਣਿਆ** –
"ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ਅੰਮ੍ਰਿਤੁ ਸਹਜਿ **ਸੁਣਾਵਣਿਆ**।"

– ਮਾਝ **੩**, ਅਸ ੧੭, ੫:੩ (119)

**ਸੁਣਾਵੈ** –
"ਜੋ ਹਰਿ ਕੀ ਹਰਿ ਕਥਾ **ਸੁਣਾਵੈ**।"

– ਗਉ **੪**, ੪੦, ੩:੧ (164)

**ਸੁਣਿ** –
"ਮੁਹੌ ਕਿ ਬੋਲਣੁ ਬੋਲੀਐ ਜਿਤੁ **ਸੁਣਿ** ਧਰੇ ਪਿਆਰੁ।" (ਸੁਣਕੇ)

– ਜਪੁ **੧**, ੪:੪ (2)

**ਸੁਣਿ** ------ (1) ਸੁਣੀਦਾ
"ਲੇਖੈ ਵਾਟ ਚਲਾਈਐ ਲੇਖੈ **ਸੁਣਿ** ਵੇਖਾਉ।"

– ਸਿਰੀ **੧**, ੩, ੧:੨ (15)

(2) ਸੁਣਕੇ ਵੇਖੋ 'ਸੁਣਉ'
(3) ਸੁਣਿ
"ਫਿਕਾ ਬੋਲਿ ਵਿਗੁਚਣਾ **ਸੁਣਿ** ਮੂਰਖ ਮਨ ਅਜਾਣ।"

– ਸਿਰੀ **੧**, ੪, ੩:੨ (15)

(4) ਸੁਣੋ
"ਸੰਤ ਜਨਹੁ **ਸੁਣਿ** ਭਾਈਹੋ ਛੂਟਨੁ ਸਾਚੈ ਨਾਇ।"

– ਸਿਰੀ **੫**, ੧੦੦, ੧:੧ (52)

"ਇਕ ਬਿਨਉ ਕਰਉ ਜੀਉ **ਸੁਣਿ** ਕੰਤ ਪਿਆਰੇ।"

– ਗਉ **੫**, ਛੰਤ ੧, ੨:੧ (247)

**ਸੁਣਿਐ** ----- ਸੁਣਨ ਨਾਲ
"**ਸੁਣਿਐ** ਸਿਧ ਪੀਰ ਸੁਰਿ ਨਾਥੁ।"

– ਜਪ **੧**, ੮:੧ (2)

**ਸੁਣਿਜੈ** ----- ਸੁਣਦੇ ਹਨ
"ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ **ਸੁਣਿਜੈ।"**

**– ਸਵ** ੩, ੧੦:੫ (1394)

**ਸੁਣੀ** ------ ਸ੍ਰਵਣ ਕੀਤੀ

"ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ **ਸੁਣੀ**।"

– ਜਪੁ **੧**, ੬:੩ (2)

**ਹੋਰ ਰੂਪ:**

**ਸੁਣੀਅਹਿ** –

"ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ **ਸੁਣੀਅਹਿ** ਅਬਿਨਾਸੀ ਰਾਮ।"

– ਸੂਹੀ **੫**, ੬, ੨:੧ (780)

**ਸੁਣੀਅਰ** ---- ਸੁਣਨ ਵਾਲੇ ਭਾਵ ਕੰਨ

"ਨਾਨਕ **ਸੁਣੀਅਰ** ਤੇ ਪਰਵਾਣੁ ਜੋ ਸੁਣੇਦੇ ਸਚੁ ਧਣੀ।"

– ਵਡ **੫**, ਛੰਤ ੨, ੧ਸ:੨ (577)

**ਸੁਣੀਆਇ** --- ਸੁਣਿਆ

"ਵਾਲਹੁ ਨਿਕੀ ਪੁਰਸਲਾਤ ਕੰਨੀ ਨ **ਸੁਣੀਆਇ**।"

– ਸਲੋ **ਫਰ**, ੧:੭ (1377)

**ਹੋਰ ਰੂਪ:**

**ਸੁਣੀਐ** –

"ਹਰਿ ਹਰਿ ਨਾਮ ਕਥਾ ਨਿਤ **ਸੁਣੀਐ**।"

– ਮਾਝ **੪**, ੩, ੧:੨ (95)

"ਦਿਸੈ **ਸੁਣੀਐ** ਜਾਣੀਐ ਸਾਉ ਨ ਪਾਇਆ ਜਾਇ।" (ਸੁਣੀਦਾ ਹੈ)

– ਮਾਝ **੧**, ਵਾਰ ੩ਸ, **੨**, ੨:੧ (139)

"ਕੁਦਰਤਿ ਦਿਸੈ ਕੁਦਰਤਿ **ਸੁਣੀਐ** ਕੁਦਰਤਿ ਭਉ ਸੁਖਸਾਰੁ।" (ਸੁਣਦਾ ਹੈ)

– ਆਸਾ **੧**, ੩ਸ, ੧, ੨:੨ (464)

"ਨਹ **ਸੁਣੀਐ** ਨਹ ਮੁਖ ਤੇ ਬਕੀਐ ਨਹ ਮੋਹੈ ਉਹ ਡੀਠੀ।" (ਸੁਣਾਈ ਦਿੰਦੀ ਹੈ)

– ਧਨਾ **੫**, ੧੧, ੨:੧ (673)

"ਗੁਰ ਰਸੁ ਗੀਤ ਬਾਦ ਨਹੀ ਭਾਵੈ **ਸੁਣੀਐ** ਗਹਿਰ ਗੰਭੀਰੁ ਗਵਾਇਆ।" (ਸੁਣਨਾ)

– ਰਾਮ **੧**, ਓਅੰ ੪:੨ (930)

**ਸੁਣੀਜੈ** –

"ਨਾਨਕ ਕੀ ਅਰਦਾਸਿ **ਸੁਣੀਜੈ**।" (ਸੁਣੋ)

– ਆਸਾ ੫, ੭੭, ੪:੧ (389)

"ਤੇਰਾ ਸਦੜਾ **ਸੁਣੀਜੈ** ਭਾਈ ਜੇ ਕੋ ਬਹੈ ਅਲਾਇ।" (ਸੁਣਨਾ ਚਾਹੁੰਦਾ ਹਾਂ)

– ਸੂਹੀ **੧**, ੭, ੧*:੧ (730)

**ਸੁਣੀਦਾ** –

"ਜੈਸਾ ਸਤਿਗੁਰੁ **ਸੁਣੀਦਾ** ਤੈਸੋ ਹੀ ਮੈ ਡੀਠੁ।"

– ਰਾਮ **੫**, ਵਾਰ ੧ਸ, **੫**, ੧:੧ (957)

**ਸੁਣੇ** –

"ਗੁਰ ਬਿਨੁ ਆਪੁ ਨ ਚੀਨੀਐ ਕਹੇ **ਸੁਣੇ** ਕਿਆ ਹੋਇ।" (ਸੁਣਨ ਨਾਲ)

– ਸਿਰੀ **੧**, ਅਸ ੮, ੮:੨ (58)

"ਨਾ ਕੋ **ਸੁਣੇ** ਨ ਮੰਨਿ ਵਸਾਏ।" (ਸੁਣਦਾ ਹੈ)

– ਮਾਝ **੩**, ਅਸ ੨੧, ੬:੨ (122)

**ਸੁਣੇਇ** –

"ਅਕਥ ਕੀ ਕਥਾ **ਸੁਣੇਇ**।" (ਜੋ ਸੁਣੇ)

- ਮਲਾ **੧**, ਵਾਰ ੨੪ਸ, **੧**, ੧:੧੧ (1289)

**ਸੁਣੇਹੀ** -

"ਕੀ ਨ **ਸੁਣੇਹੀ** ਗੋਰੀਏ ਆਪਣ ਕੰਨੀ ਸੋਇ।" (ਸੁਣ ਦੀ)

- ਸਿਰੀ **੧**, ੨੪, ੩:੧ (23)

**ਸੁਣੇਦੇ** -

"ਨਾਨਕ ਸੁਣੀਅਰ ਤੇ ਪਰਵਾਣੁ ਜੋ **ਸੁਣੇਦੇ** ਸਚੁ ਧਣੀ।" (ਸੁਣਦੇ ਹਨ)

- ਵਡ **੫**, ਛੰਤ ੨, ੧ਸ:੨ (577)

**ਸੁਣੇਦੋ** -

"ਕਿਆ **ਸੁਣੇਦੋ** ਕੂੜੁ ਵੰਞਨਿ ਪਵਣ ਝੁਲਾਰਿਆ।" (ਸੁਣਦਾ ਹੈ)

- ਵਡ **੫**, ਛੰਤ ੨, ੧ਸ:੧ (577)

**ਸੁਣੈ** -

"ਆਪੇ ਵੇਖੈ **ਸੁਣੈ** ਆਪੇ ਹੀ ਕੁਦਰਤਿ ਕਰੇ ਜਹਾਨੋ।"

- ਸਿਰੀ **੧**, ੩੧, ੪:੨ (25)

**ਸੁਤ** ------- (ਸੰ. *ਸੁਤ:*) ਪੁੱਤਰ, ਬੇਟਾ, ਵੇਖੋ 'ਸੁਤਿ', 'ਸੁਤੁ'

"ਜਨਨਿ ਪਿਤਾ ਲੋਕ **ਸੁਤ** ਬਨਿਤਾ ਕੋਇ ਨ ਕਿਸ ਕੀ ਧਰਿਆ।"

- ਗੂਜ **੫**, ਸੋਦ ੫, ੨:੧ (10)

**ਹੋਰ ਰੂਪ:**

**ਸੁਤਹ** -

"ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ **ਸੁਤਹ**।"

- ਸਸ **੫**, ੧:੧ (1353)

**ਸੁਤਹਸਿਧ** --- (ਸੰ. *ਸਵਤਸ੍ਵ*) ਸਹਜੇ ਹੀ, ਸੁਭਾਵਕ ਹੀ-ਜਿਸ ਨੂੰ ਸਿਧ ਕਰਨ ਦੀ ਲੋੜ ਨਾ ਹੋਵੇ

"ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ **ਸੁਤਹ ਸਿਧ** ਰੂਪੁ ਧਰਿਓ ਸਾਹਨ ਕੈ ਸਾਹਿ ਜੀਉ।"

- ਸਵ **੪**, ਗਯੰ ੮:੩ (1403)

**ਸੁਤੜੀ** ----- (ਸੰ. *ਸੁਪ੍ਤਿ*) ਸੁਤੀ ਹੋਈ, ਨਿੰਦਾ ਅਵਸਥਾ ਵਿਚ, ਵੇਖੋ 'ਸੁਤਿਆ' 'ਸੁਤੇ'

"**ਸੁਤੜੀ** ਸੋ ਸਹੁ ਡਿਠੁ ਤੈ ਸੁਪਨੇ ਹਉ ਖੰਨੀਐ।"

- ਮਾਰੂ **੫**, ਵਾਰ ੧੭ਸ, **੫**, ੨:੨ (1100)

**ਹੋਰ ਰੂਪ:**

**ਸੁਤੜੇ** -

"**ਸੁਤੜੇ** ਸੁਖੀ ਸਵੰਨ੍ਹਿ ਜੋ ਰਤੇ ਸਹ ਆਪਣੈ।"

- ਸਲੋ **੫**, ੧੨:੧ (1425)

"**ਸੁਤੜੇ** ਅਸੰਖ ਮਾਇਆ ਝੂਠੀ ਕਾਰਣੇ।" (ਅਗਿਆਨਤਾ ਦੀ ਨੀਂਦ ਵਿਚ ਸੁੱਤੇ)

- ਸਲੋ **੫**, ੧੩;੧ (1425)

**ਸੁਤਾ** -

"ਮਾਇਆ ਮੋਹਿ ਇਹੁ ਜਗੁ **ਸੁਤਾ**।"

- ਮਾਝ **੩**, ਅਸ ੫, ੬:੧ (112)

"ਜਿਸ ਤੇ **ਸੁਤਾ** ਨਾਨਕਾ ਜਾਗਾਏ ਸੋਈ।" (ਭੁਲਾ ਪਿਆ)
- ਆਸਾ **੧**, ਅਸ ੧੩, ੫:੧ (418)

**ਸੁਤਿ** ------ ਪੁੱਤਰ ਨੇ, ਵੇਖੋ 'ਸੁਤ'
"**ਸੁਤਿ** ਮੁਕਲਾਈ ਅਪਨੀ ਮਾਉ।" (ਮਨ-ਪੁਤਰ ਨੇ ਮਾਇਆ-ਮਾਂ ਨੂੰ ਵਿਆਹ ਲਿਆ)
- ਬਸੰ **ਕਬ**, ੩, ੧*:੨ (1194)

**ਸੁਤਿਆ** ---- ਨਿੰਦ੍ਰਾ ਅਵਸਥਾ ਵਿਚ
"ਸੰਸਾ ਇਹੁ ਸੰਸਾਰੁ ਹੈ **ਸੁਤਿਆ** ਰੈਣਿ ਵਿਹਾਇ।"
- ਸਿਰੀ **੩**, ੫੮, ੩:੧ (36)

**ਹੋਰ ਰੂਪ:**

**ਸੁਤੀ** -
"ਨਾਨਕ **ਸੁਤੀ** ਪੇਈਐ ਜਾਣੁ ਵਿਰਤੀ ਸੰਨਿ।"
- ਸਿਰੀ **੧**, ੨੪, ੪:੧ (23)

**ਸੁਤੀਏ** -
"ਨਿਸਿ ਅੰਧਿਆਰੀ **ਸੁਤੀਏ** ਕਿਉ ਪਿਰ ਬਿਨੁ ਰੈਣਿ ਵਿਹਾਇ।"
- ਸਿਰੀ **੧**, ਅਸ ੨, ੭:੧ (54)

**ਸੁਤੁ** ------- ਪੁੱਤਰ, ਵੇਖੋ 'ਸੁਤ'
"ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ **ਸੁਤੁ** ਮੇਰਾ।"
- ਸਿਰੀ **੧**, ਪਹ ੧, ੨:੩ (75)
"ਨਿਸਿ ਬਾਸੁਰ ਏਕ ਸਮਾਨ ਧਿਆਨ ਸੁ ਨਾਮੁ ਸੁਨੇ **ਸੁਤੁ** ਭਾਨ ਡਰਉ।" (ਸੁਤੁ-ਭਾਨ ਸੂਰਜ ਦਾ ਪੁੱਤਰ) > ਯਮ
- ਸਵ **੪**, ਨਲ ੧੧:੩ (1400)

**ਸੁਤੇ** ------- (1) ਸੌਂ ਗਏ
"ਸਜਣ ਮੇਰੇ ਰੰਗੁਲੇ ਜਾਇ **ਸੁਤੇ** ਜੀਰਾਣਿ।"
- ਸਿਰੀ **੧**, ੨੪, ੨:੧ (23)
"ਦੂਜੈ ਭਾਇ **ਸੁਤੇ** ਕਬਹਿ ਨ ਜਾਗਹਿ ਮਾਇਆ ਮੋਹ ਪਿਆਰ।" (ਬੇਸੁਧ ਹੋਇ)
- ਗੂਜ **੩**, ਵਾਰ ੧ਸ, **੩**, ੨:੨ (509)
"ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ **ਸੁਤੇ**।"
- ਗੂਜ **੫**, ਵਾਰ ੨੦:੪ (524)

**ਹੋਰ ਰੂਪ:**

**ਸੁਤੈ** -
"ਜਿਤੁ **ਸੁਤੈ** ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।"
- ਸਿਰੀ **੭**, ੪*:੨ (17)

(2) ਪੁੱਤਰ
"ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ ਜਿਉ ਮਾਤ **ਸੁਤੇ**।"
- ਆਸਾ **੪**, ਛੰਤ ੨੧, ੪:੪ (452)

**ਹੋਰ ਰੂਪ:**

**ਸੁਤੋ** –
"ਪਿਤ **ਸੁਤੋ** ਸਗਲ ਕਾਲਤ੍ਰ ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ।"
– ਸਿਰੀ **੧**, ੨੬, ੧*:੨ (23)

**ਸੁਥਰ** ------ ਸਾਫ
"**ਸੁਥਰ** ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ ਨਖ ਬਿਦਾਰਿ ਜੀਉ।"
– ਸਵ **੪**, ਗਯੰ ੭:੨ (1402)

**ਸੁਥਾਇ** ----- ਉਤਮ ਥਾਂ ਤੋਂ
"ਜਿਨੀ ਆਪੁ ਪਛਾਣਿਆ ਘਰ ਮਹਿ ਮਹਲੁ **ਸੁਥਾਇ**।"
– ਸਿਰੀ **੧**, ਅਸ ੬, ੫:੧ (56)

**ਸੁਥਾਨ** ----- ਉਤਮ/ਚੰਗੀ ਥਾਂ/ਟਿਕਾਣੇ
"ਜਾ ਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ **ਸੁਥਾਨ** ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ।"
– ਸਵ **੨**, ੪:੩ (1391)

**ਹੋਰ ਰੂਪ:**

**ਸੁਥਾਨਿ** –
"ਬੈਸਿ **ਸੁਥਾਨਿ** ਹਰਿ ਗੁਣ ਗਾਵਹਿ ਆਪੇ ਕਰਿ ਸਤਿ ਮਨਾਵਣਿਆ।" (ਸਤ ਸੰਗਤ)
– ਮਾਝ **੩**, ਅਸ ੯, ੭:੩ (114)
"ਲਗੜੀ **ਸੁਥਾਨਿ** ਜੋੜਣਹਾਰੈ ਜੋੜੀਆ।" (ਭਾਵ ਗੁਰਚਰਣਾਂ ਵਿਚ)
– ਗੂਜ **੪**, ਵਾਰ ੭ਸ, **੫**, ੧:੧ (519)

**ਸੁਥਾਨੁ** –
"ਅਹਿਨਿਸਿ ਨਿਰਮਲੁ ਥਾਨਿ (ਅਵਸਥਾ) **ਸੁਥਾਨੁ**।" (ਵਸਦਾ ਹੈ)
– ਆਸਾ **੧**, ਅਸ ੬, ੨:੧ (414)

**ਸੁੰਦਰ** ------ (ਸੰ. ਸੁ਼ਨ੍ਦਰ) (1) ਸੋਹਣਾ, ਖ਼ੂਬਸੂਰਤ, ਮਨੋਹਰ
"ਸੇਈ **ਸੁੰਦਰ** ਸੋਹਣੇ।"
– ਮਾਝ **੫**, ਅਸ ੩੮, ੩:੧ (132)
"ਊਚੇ ਮੰਦਰ **ਸੁੰਦਰ** ਛਾਇਆ।"
– ਗਉ **੫**, ੭੧, ੧:੨ (175)

**ਹੋਰ ਰੂਪ:**

**ਸੁੰਦਰਿ** –
"ਚੋਆ ਚੰਦਨੁ ਸੇਜ **ਸੁੰਦਰਿ** ਨਾਰੀ।"
– ਗਉ **੫**, ੮੧, ੨:੨ (179)
"ਤੁਮ ਹੀ **ਸੁੰਦਰਿ** ਤੁਮਹਿ ਸੁਹਾਗੁ।" (ਸੁੰਦਰੀ)
– ਆਸਾ **੫**, ੫੨, ੨:੧ (384)

**ਸੁੰਦਰੁ** –
"ਦਸ ਬਾਲਤਣਿ ਬੀਸ ਰਵਣਿ ਤੀਸਾ ਕਾ **ਸੁੰਦਰੁ** ਕਹਾਵੈ।"
– ਮਾਝ **੧**, ਵਾਰ ੧ਸ, ੧, ੩:੧ (138)

(2) ਹਰੀ, ਵਾਹਿਗੁਰੂ (ਭਾਵ)

"ਦੁੰਦਰ ਬਾਧਹੁ **ਸੁੰਦਰ** ਪਾਵਹੁ।"

- ਭੈਰ **ਕਬ**, ੧੧, ੧*:੨ (1160)

"ਦਰਸਨ ਰੁਚਿਤ ਪਿਆਸ ਮਨਿ **ਸੁੰਦਰ** ਸਕਤ ਨ ਕੋਈ ਤੋਰਿ।"

- ਸਾਰ **੫**, ੧੨੪, ੧*:੨ (1228)

(3) ਕ੍ਰਿਸ਼ਨ (ਭਾਵ 'ਸਿਆਮ ਸੁੰਦਰ')

"ਸਿਆਮ **ਸੁੰਦਰ** ਤਜਿ ਨੀਦ ਕਿਉ ਆਈ।"

- ਸੂਹੀ **੫**, ੪੦, ੧:੧ (745)

**ਹੋਰ ਰੂਪ:**

**ਸੁੰਦਰਾ** –

"ਆਪੇ ਸਾਵਲ **ਸੁੰਦਰਾ** ਪਿਆਰਾ ਆਪੇ ਵੰਸੁ ਵਜਾਹਾ।" (ਸਾਵਲ ਸੁੰਦਰ-ਭਾਵ ਕਿਸ੍ਨ)

- ਸੋਰ **੪**, ੬, ੨:੨ (606)

**ਸੁੰਦਰਿ** ----- (1) ਸੋਹਣੀ, ਖ਼ੂਬਸੂਰਤ, ਵੇਖੋ 'ਸੁੰਦਰ' (1)

**ਹੋਰ ਰੂਪ:**

**ਸੁੰਦਰੀਆ** –

"ਰੂਪ **ਸੁੰਦਰੀਆ** ਅਨਿਕ ਇਸਤਰੀਆ।"

- ਆਸਾ **੫**, ੫੫, ੩:੧ (385)

(2) ਸੁੰਦਰੀ, ਸੋਹਣੀ ਇਸਤਰੀ

"ਹਰਿ ਕੇ ਨਾਮ ਬਿਨਾ **ਸੁੰਦਰਿ** ਹੈ ਨਕਟੀ।"

- ਦੇਵ **੪**, ੬, ੧*:੧ (528)

**ਹੋਰ ਰੂਪ:**

**ਸੁੰਦਰੀ** –

"ਅਤਿ ਸੁਆਲਿਉ **ਸੁੰਦਰੀ** ਸੋਭਾਵੰਤੀ ਨਾਰਿ।"

- ਸਿਰੀ **੪**, ਵਾਰ ੧੭ਸ, **੩**, ੨:੩ (90)

**ਸੁੰਦਰੁ** ------ (1) ਸੋਹਣਾ, ਖ਼ੂਬਸੂਰਤ, ਵੇਖੋ 'ਸੁੰਦਰ' (1)

(2) ਪਿਆਰਾ (ਪ੍ਰਭੂ)

"ਮੇਰੋ **ਸੁੰਦਰੁ** ਕਹਹੁ ਮਿਲੈ ਕਿਤੁ ਗਲੀ।"

- ਦੇਵ **੪**, ੨, ੧*:੧ (527)

(3) ਗੁਰੂ ਅਮਰਦਾਸ ਜੀ ਦਾ ਪੜੋਤਾ

"ਕਹੈ **ਸੁੰਦਰੁ** ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ।"

- ਰਾਮ **ਸੁੰਦ**, ਸਦ, ੬:੬ (924)

**ਸੁਦਾਨ** ----- ਚੰਗਾ/ਸ੍ਰੇਸ਼ਟ ਦਾਨ

"ਮਹਾ ਧਰਮ **ਸੁਦਾਨ** ਕਿਰਿਆ ਸੰਗਿ ਤੇਰੈ ਸੇ ਚਲੇ।"

- ਬਿਹਾ **੫,** ਛੰਤ ੯, ੪:੪ (548)

**ਸੁਦਾਮਾ** ----- ਕ੍ਰਿਸ਼ਨ ਜੀ ਦਾ ਗਰੀਬ ਜਮਾਤੀ ਤੇ ਮਿੱਤਰ ਜੋ ਆਪਣੀ ਗਰੀਬੀ ਦੂਰ ਕਰਨ ਹਿੱਤ ਪਤਨੀ ਦੇ ਕਹਿਣ ਉਤੇ ਕ੍ਰਿਸ਼ਨ ਜੀ ਨੂੰ ਮਿਲਣ ਗਿਆ ਤੇ ਮਨ- ਇਛਿਤ ਫਲ ਪ੍ਰਾਪਤ ਕੀਤੇ।

"ਦਾਸੀ ਸੁਤ ਜਨੁ ਬਿਦਰੁ **ਸੁਦਾਮਾ** ਉਗ੍ਰਸੈਨ ਕਉ ਰਾਜ ਦੀਏ।"

– ਗਉ **ਨਾਮ,** ੧, ੨:੧ (345)

**ਹੋਰ ਰੂਪ:**

**ਸੁਦਾਮੇ –**

"ਦਾਲਦੁ ਭੰਜਿ **ਸੁਦਾਮੇ** ਮਿਲਿਓ ਭਗਤੀ ਭਾਇ ਤਰੇ।"

– ਮਾਰੂ **੪,** ੧, ੧:੨ (995)

**ਸੁਦਾਮੈ –**

"ਨਉ ਨਿਧਿ ਠਾਕੁਰਿ ਦਈ **ਸੁਦਾਮੈ** ਧ੍ਰੂਅ ਅਟਲੁ ਅਜਹੂ ਨ ਟਰਿਓ।"

– ਮਾਰੂ **ਨਾਮ,** ੧, ੩:੨ (1105)

**ਸੁਦੇਹੀ** ----- ਸ੍ਰੇਸ਼ਟ/ਉਤਮ/ਚੰਗੀ ਦੇਹੀ/ਸਰੀਰ

"ਜਿਹ ਮਿਲਿਐ ਦੇਹ **ਸੁਦੇਹੀ**।"

– ਸੋਰ **ਨਾਮ,** ੩, ੧*:੨ (657)

**ਸੁਧ** ------- (1) ਸਾਫ਼, ਸ਼ੁੱਧ

"ਸਾਧ ਧੂਰਿ ਕਰਿ **ਸੁਧ** ਮੰਜਾਈ।"

– ਗਉ **੫,** ੧੬੯, ੧:੨ (200)

"**ਸੁਧ** ਕਹਾ ਹੋਇ ਕਾਚੀ ਭੀਤਿ।"

– ਗਉ **੫,** ਸੁਖ ੩, ੩:੮ (265)

(2) ਪਵਿੱਤਰ

"ਜਿਉ ਛੁਹਿ ਪਾਰਸ ਮਨੂਰ ਭਏ ਕੰਚਨ ਤਿਉ ਪਤਿਤ ਜਨ ਮਿਲਿ ਸੰਗਤੀ **ਸੁਧ** ਹੋਵਤ ਗੁਰਮਤੀ **ਸੁਧ** ਹਾਧੋ।"

– ਕਾਨ **੪,** ੧੧, ੧:੨ (1297)

**ਸੁਧਹਾਧੋ** ---- ਸ਼ੁਧ ਹੁੰਦਾ ਹੈ

"ਜਿਉ ਛੁਹਿ ਪਾਰਸ ਮਨੂਰ ਭਏ ਕੰਚਨ ਤਿਉ ਪਤਿਤ ਜਨ ਮਿਲਿ ਸੰਗਤੀ ਸੁਧ ਹੋਵਤ ਗੁਰਮਤੀ **ਸੁਧਹਾਧੋ**।"

– ਕਾਨ **੪,** ੧੧, ੧:੨ (1297)

**ਸੁਧਰਮੰ** ----- ਉਤਮ/ਸ੍ਰੇਸ਼ਟ ਧਰਮ

"ਰਮਣੰ ਕੇਵਲੰ ਕੀਰਤਨੰ **ਸੁਧਰਮੰ** ਦੇਹ ਧਾਰਣਹ।"

– ਸਸ **੫,** ੨੬:੧ (1356)

**ਸੁਧਰ ਮੀੜਿਆ** ਉਤਮ ਧਰਮ ਧਾਰਨ ਕਰਨ ਵਾਲਿਆ

"ਬੋਲਿ **ਸੁਧਰਮੀੜਿਆ** ਮੋਨਿ ਕਤ ਧਾਰੀ ਰਾਮ।"

– ਬਿਹਾ **੫,** ਛੰਤ ੯, ੧:੧ (547)

**ਸੁਧਾ** ------ (1) (ਸੰ. ਸੁ ɪ) ਅੰਮ੍ਰਿਤ

"ਪ੍ਰੇਮ **ਸੁਧਾ** ਰਸੁ ਪੀਵੈ ਕੋਇ।"

– ਗਉ **ਕਬ,** ਥਿਤੀ ੬:੩ (343)

"ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ **ਸੁਧਾ** ਸੰਜੋਰਿ।"

– ਜੈਤ **੫,** ੯, ੧:੧ (701)

"ਸਤਿਗੁਰ ਸਰਨਿ ਸਰਨਿ ਮਨਿ ਭਾਈ **ਸੁਧਾ ਸੁਧਾ** ਕਰਿ ਧਿਆਵੈਗੋ।" (ਅੰਮ੍ਰਿਤ ਰੂਪੀ ਨਾਮ)

- ਕਾਨ **੪,** ਅਸ ੬, ੩:੧ (1311)

(2) ਸਹਿਤ

"ਓਹੁ ਧਨੁ ਭਾਗ **ਸੁਧਾ** ਜਿਨਿ ਪ੍ਰਭੁ ਲਧਾ ਹਮ ਤਿਸੁ ਪਹਿ ਆਪੁ ਵੇਚਾਇਆ।"

- ਸੂਹੀ **੫,** ਛੰਤ ੧, ੪:੫ (777)

**ਸੁਧਾਖਰੁ** ---- ਪਵਿੱਤਰ ਅਖਰ, ਭਾਵ ਪਵਿੱਤਰ ਨਾਮ

"ਏਕੁ **ਸੁਧਾਖਰੁ** ਜਾ ਕੈ ਹਿਰਦੈ ਵਸਿਆ ਤਿਨਿ ਬੇਦਹਿ ਤਤੁ ਪਛਾਨਿਆ।"

- ਸਾਰ **੫,** ੧੧, ੧*:੨ (1205)

**ਸੁਧਾਖਰੁ** ---- ਸ਼ੁਧ ਅਖਰਾਂ ਵਾਲੇ

"ਬੇਦ ਪੁਰਾਨ ਸਿੰਮ੍ਰਿਤਿ **ਸੁਧਾਖੵਰੁ**।"

- ਗਉ **੫,** ਸੁਖ ੧, ੧:੫ (262)

**ਸੁਧਾਰਸੁ** ---- ਅੰਮ੍ਰਿਤ

"ਸੁਰਤਿ ਪਿਆਲ **ਸੁਧਾਰਸੁ** ਅੰਮ੍ਰਿਤੁ ਏਹੁ ਮਹਾ ਰਸੁ ਪੇਉ ਰੇ।"

- ਰਾਮ **ਕਬ,** ੧, ੩:੨ (969)

**ਸੁਧਿ** ------ (1) ਸੋਝੀ, ਜਾਣਕਾਰੀ, ਵੇਖੋ 'ਸੁਧੀ' (2)

"ਮੰਨੈ ਸਗਲ ਭਵਣ ਕੀ **ਸੁਧਿ**।"

- ਜਪੁ **੧,** ੧੩:੨ (3)

(2) ਸੁਧੀ, ਸਫਾਈ

"ਲੇਖੈ ਗਣਤ ਨ ਛੁਟੀਐ ਕਾਚੀ ਭੀਤਿ ਨ **ਸੁਧਿ**।"

- ਗਉ **੫,** ਬਾਅ ੯:੭ (252)

(3) ਖਬਰ

"ਬੰਦਕ ਹੋਇ ਬੰਧ **ਸੁਧਿ** ਲਹੈ।"

- ਗਉ **ਕਬ,** ਬਾਅ ੨੯:੪ (342)

(4) ਹੋਸ਼

"ਜਾ ਤਿਨਿ੍ ਸਵਾਲਿਆ ਤਾਂ ਸਵਿ ਰਹਿਆ ਜਗਾਏ ਤਾਂ **ਸੁਧਿ** ਹੋਇ।"

- ਬਿਹਾ **੪,** ਵਾਰ ੧੬ਸ, **੩,** ੨:੨ (554)

"ਮਾਇਆ ਮੋਹਿ ਮਨੁ ਰੰਗਿਆ ਮੋਹਿ **ਸੁਧਿ** ਨ ਕਾਈ ਰਾਮ।"

- ਵਡ **੩,** ਛੰਤ ੫, ੪:੧ (571)

"ਕਾਲ ਫਾਸ ਜਬ ਗਰ ਮਹਿ ਮੇਲੀ ਤਿਹ **ਸੁਧਿ** ਸਭ ਬਿਸਰਾਈ।"

- ਮਾਰੂ **੯,** ੨, ੧:੨ (1008)

**ਸੁਧੀ** ------ (1) ਕੇਵਲ, ਨਿਰੀ

"ਪਰ ਨਿੰਦਾ ਪਰ ਮਲੁ ਮੁਖਿ **ਸੁਧੀ** ਅਗਨਿ ਕ੍ਰੋਧੁ ਚੰਡਾਲੁ।"

- ਸਿਰੀ **੧,** ੪, ੧:੨ (15)

(2) ਸੋਝੀ, ਸਮਝ, ਵੇਖੋ 'ਸੁਧਿ' (1)

"ਗੁਰਮੁਖਿ ਭਵਜਲੁ ਤਰੀਐ ਸਚ **ਸੁਧੀ**।"

- ਰਾਮ **੧,** ਸਿਗੋ ੩੧:੨ (941)

**ਸੁਧੁ** ------- (ਸੰ. ) (1) ਸਾਫ਼, ਪਵਿਤਰ
"ਜਿਨ ਗੁਰਮੁਖਿ ਹਿਰਦਾ **ਸੁਧੁ** ਹੈ ਸੇਵ ਪਈ ਤਿਨ ਥਾਇ।"
- ਸਿਰੀ **੩,** ੩੭, ੫:੨ (28)

(2) ਠੀਕ, ਸਪਸ਼ਟ
"ਜਿਹਵਾ ਬਚਨੁ **ਸੁਧੁ** ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ।"
- ਆਸਾ **ਕਬ,** ੧੫, ੩:੨ (479)

(3) (ਸੰ. ) ਮਿਲਾਵਟ ਰਹਿਤ, ਖਾਲਸ
"ਜਿਉ ਬੈਸੰਤਰਿ ਧਾਤੁ **ਸੁਧੁ** ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ।"
- ਰਾਮ **੩,** ਵਾਰ ੮ਸ, **੩,** ੧:੪ (949)

(4) ਸੋਝੀ, ਸਮਝ, ਬੁੱਧ
"ਜਿਸ ਗੁਰ ਭੇਟੇ ਨਾਨਕ ਨਿਰਮਲ ਸੋਈ **ਸੁਧੁ**।"
- ਰਾਮ **੫,** ਵਾਰ ੨੦:੮ (966)

**ਸੁਧੋਸੁ** ------ ਸੋਧਿਆ ਗਿਆ, ਪਰਖਿਆ ਗਿਆ
"ਜਾ **ਸੁਧੋਸੁ** ਤਾਂ ਲਹਣਾ ਟਿਕਿਓਨੁ।"
- ਰਾਮ **ਬਸ** ਵਾਰ ੪:੯ (967)

**ਸੁਨ** ------- ਸੁਣ, ਸ੍ਰਵਣ ਕਰ, ਵੇਖੋ 'ਸੁਨਉ'
"ਆਠ ਪਹਰ ਹਰਿ ਧਿਆਇ ਹਰਿ ਜਸੁ ਨਿਤ **ਸੁਨ**।"
- ਜੈਤ **੫,** ਵਾਰ ੧੭:੫ (709)

**ਸੁੰਨ** ------- (1) ਸੁੰਞ, ਉਹ ਅਵਸਥਾ ਜਦੋਂ ਕੁਝ ਵੀ ਨਹੀਂ ਸੀ
"ਆਪਹਿ **ਸੁੰਨ** ਆਪਹਿ ਸੁਖ ਆਸਨ।"
- ਗਉ **੫,** ਬਾਅ ੧:੩ (250)

(2) ਅਫੁਰ, ਵਿਕਲਪ ਰਹਿਤ, ਨਿਰਵਿਕਲਪ, ਜਦੋਂ ਕੋਈ ਖਿਆਲ/ ਫੁਰਨਾ ਨਾ ਫੁਰੇ ਜੋਗੀਆਂ ਅਨੁਸਾਰ ਸਮਾਧੀ ਦੀ ਉਚਤਮ ਅਵਸਥਾ
"**ਸੁੰਨ** ਸਮਾਧਿ ਨਾਮ ਰਸ ਮਾਤੇ।"
- ਗਉ **੫,** ੨, ੭:੬ (265)

(3) ਅਕਾਲ ਪੁਰਖ, ਅਫੁਰ ਅਵਸਥਾ ਵਿਚ ਰਹਿਣ ਵਾਲਾ (ਭਾਵ)
ਹੋਰ ਵੇਖੋ 'ਸੁੰਨੰ', 'ਸੁੰਨਹਿ', 'ਸੁਨਮਸੁੰਨ' (ਸੁਰਤ ਪ੍ਰਭੂ ਦੇ ਪ੍ਰੇਮ ਵਾਲੀ ਹੋ ਗਈ)
"ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ **ਸੁੰਨ** ਅਨਰਾਗੀ।"
- ਗਉ **ਕਬ,** ੪੭, ੧:੧ (333)

"ਆਦਿ ਕਉ ਕਵਨੁ ਬੀਚਾਰੁ ਕਥੀਅਲੇ **ਸੁੰਨ** ਕਹਾ ਘਰ ਵਾਸੋ।"
- ਰਾਮ **੧,** ਸਿਗੋ ੨੧:੧ (940)

"ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ **ਸੁੰਨ** ਨਿਰੰਤਰਿ ਵਾਸੁ ਲੀਆ।"
- ਰਾਮ **੧,** ਸਿਗੋ ੨੩:੧ (940)

"ਘਟਿ ਘਟਿ **ਸੁੰਨ** ਕਾ ਜਾਣੈ ਭੇਉ।"
- ਰਾਮ **੧,** ਸਿਗੋ ੫੧:੩ (943)

(4) ਅਫੁਰ ਅਵਸਥਾ
"**ਸੁੰਨ** ਸਰੋਵਰਿ ਪਾਵਹੁ ਸੁਖ।"
- ਗਉ **ਕਬ,** ਥਿਤੀ ੮:੪ (343)

ਹੋਰ ਵੇਖੋ 'ਸੁੰਨਹੁ'

(5) ਅਜਪਾ (ਜਾਪ)

"**ਸੁੰਨ** ਸਬਦੁ ਅਪਰੰਪਰਿ ਧਾਰੈ।"

– ਰਾਮ **੧,** ਸਿਗੋ ੫੪:੩ (944)

(6) ਪ੍ਰਭੂ ਨਾਮ (ਭਾਵ)

"ਤ੍ਰੈ ਸਤ ਅੰਗੁਲ ਵਾਈ ਅਉਧੂ **ਸੁੰਨ** ਸਚੁ ਆਹਾਰੋ।"

– ਰਾਮ **੧,** ਸਿਗੋ ੬੦:੧ (944)

(7) ਮਾਇਆ ਤੋਂ ਰਹਿਤ (ਭਾਵ)

"**ਸੁੰਨ** ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ।"

– ਪ੍ਰਭਾ **ਕਬ,** ੫, ੧:੧ (1350)

**ਸੁੰਨੰ** ------- ਅਕਾਲ ਪੁਰਖ, ਵਾਹਿਗੁਰੂ, ਵੇਖੋ 'ਸੁੰਨ' (3)

"ਅੰਤਰਿ **ਸੁੰਨੰ** ਬਾਹਰਿ **ਸੁੰਨੰ** ਤ੍ਰਿਭਵਣ ਸੁੰਨ ਮਸੁੰਨੰ।"

– ਰਾਮ **੧,** ਸਿਗੋ ੫੧:੧ (943)

**ਸੁਨਉ** ------ ਸੁਣਦਾ ਹਾਂ

"ਸਾਧ ਕੈ ਸੰਗਿ **ਸੁਨਉ** ਹਰਿ ਨਾਉ।"

– ਗਉ **੫,** ਸੁਖ ੭, ੭:੧ (272)

"ਮਸਤਕੁ ਅਪਨਾ ਭੇਟ ਦੇਉ ਗੁਨ **ਸੁਨਉ** ਰਸਾਲ।"

– ਬਿਲਾ **੫,** ੪੧, ੧:੨ (210)

**ਹੋਰ ਰੂਪ:**

**ਸੁਨਈ –**

"ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ **ਸੁਨਈ** ਡੋਰਾ।" (ਸੁਣਦਾ)

– ਆਸਾ **੫,** ੪੨, ੧:੨ (381)

**ਸੁਨਈਆ –**

"ਮਿਲੁ ਮਿਲੁ ਸਖੀ ਹਰਿ ਕਥਾ **ਸੁਨਈਆ**।" (ਸੁਣਾਉ)

– ਬਿਲਾ **੪,** ੯, ੧*:੧ (836)

**ਸੁਨਹਿ –**

"ਜੋ ਨ **ਸੁਨਹਿ** ਜਸ ਪਰਮਾ ਨੰਦਾ।" (ਸੁਣਦਾ)

– ਗਉ **੫**, ੧੧੧, ੩:੨ (88)

"ਜਿਹ ਪ੍ਰਸਾਦਿ **ਸੁਨਹਿ** ਕਰਨ ਨਾਦ।" (ਸੁਣਦਾ ਹੈ)

– ਗਉ **੫,** ਸੁਖ ੬, ੬:੧ (270)

ਹੋਰ ਵੇਖੋ 'ਸੁਨਹੀ'

**ਸੁੰਨਹਿ** ----- ਸੁੰਨ/ਅਫੁਰ ਪ੍ਰਭੂ ਵਿਚ, ਵੇਖੋ 'ਸੁੰਨ' (3)

"**ਸੁੰਨਹਿ** ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ।"

– ਮਾਰੂ **ਕਬ,** ੪, ੧:੨ (1103)

**ਸੁਨਹੀ** ----- ਸੁਣਦਾ

"ਕਰਨ ਨ **ਸੁਨਹੀ** ਹਰਿ ਜਸੁ ਬਿੰਦ।"

– ਗਉ **੫,** ਥਿਤੀ ੯:੪ (298)

ਹੋਰ ਰੂਪ:

**ਸੁਨਹੁ –**

"ਅਚਰਜੁ ਏਕ **ਸੁਨਹੁ** ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ।"

– ਸਿਰੀ **ਕਬ,** ੩, ੧:੧ (92)

**ਸੁਨੰਹੁ ------** ਅਫੁਰ ਅਵਸਥਾ ਤੋਂ, ਵੇਖੋ 'ਸੁੰਨ' (4)

"ਆਪੇ ਕੁਦਰਤਿ ਕਰਿ ਕਰਿ ਦੇਖੈ **ਸੁੰਨਹੁ** ਸੁੰਨੁ ਉਪਾਇਦਾ।"

– ਮਾਰੂ **੧,** ੧੭, ੧:੩ (1037)

**ਸੁਨਣਾ -----** (ਸੰ. ਸ਼੍ਰ ਧਾਤੁ) ਸ੍ਰਵਣ ਕਰਨਾ, ਸੁਣਨ ਦੀ ਕਿਰਿਆ

"ਆਖਣੁ **ਸੁਨਣਾ** ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ।"

– ਸਿਰੀ **੧,** ੨੭, ੨:੧ (24)

ਹੋਰ ਰੂਪ:

**ਸੁਨਣਿ –**

"ਆਖਣੁ ਆਖਿ ਨ ਰਜਿਆ **ਸੁਨਣਿ** ਨ ਰਜੇ ਕੰਨ।" (ਸੁਣਨ ਨਾਲ, ਸੁਣ ਕੇ)

– ਮਾਝ **੧,** ਵਾਰ ੧੯ਸ, **੨,** ੨:੧ (147)

"ਆਖਣਿ ਅਉਖਾ **ਸੁਨਣਿ** ਅਉਖਾ ਆਖਿ ਨ ਜਾਪੀ ਆਖਿ।" (ਸੁਣਨਾ)

– ਸਾਰ **੫,** ਵਾਰ ੬ਸ, **੧,** ੨:੧ (1239)

**ਸੁਨਣੁ –**

"ਇਹੁ ਮਨੁ ਮਾਇਆ ਮੋਹਿਆ ਵੇਖਣੁ **ਸੁਨਣੁ** ਨ ਹੋਇ।"

– ਸਿਰੀ **੪,** ਵਾਰ ੧ਸ, **੩,** ੨:੨ (83)

**ਸੁਨਣੇ –**

"ਸਤਸੰਗਤਿ ਸਾਈ ਹਰਿ ਤੇਰੀ ਜਿਤੁ ਹਰਿ ਕੀਰਤਿ ਹਰਿ **ਸੁਨਣੇ**।"

– ਭੈਰ **੪,** ੭, ੧:੧ (1135)

**ਸੁਨਣੈ –**

"ਏ ਸ੍ਰਵਣਹੁ ਮੇਰਿਹੋ ਸਾਚੈ **ਸੁਨਣੈ** ਨੋ ਪਠਾਏ।" (ਸੁਣਨ ਲਈ)

– ਰਾਮ **੩,** ਅਨੰ ੩੭:੧ (922)

**ਸੁਨਤ ------** ਸੁਣਨ ਨਾਲ

"**ਸੁਨਤ** ਜਸੋ ਕੋਟਿ ਅਘ ਖਏ।"

– ਗਉ **੫,** ੧੫੧*, ੨:੨ (212)

"ਆਪਹਿ **ਸੁਨਤ** ਆਪ ਹੀ ਜਾਸਨ।" (ਸੁਣਦਾ ਹੈ)

– ਗਉ **੫,** ਬਾਅ ੧:੪ (250)

"**ਸੁਨਤ** ਕਹਤ ਰਹਤ ਗਤਿ ਪਾਵਹੁ।" (ਸੁਣ ਕੇ)

– ਗਉ **੫,** ਸੁਖ ੧੯, ੬:੮ (289)

"**ਸੁਨਤ** ਪੇਖਤ ਸੰਗਿ ਸਭ ਕੈ ਪ੍ਰਭ ਨੇਰਹੂ ਤੇ ਨੇਰੇ।" (ਸੁਣਦਿਆਂ)

– ਬਿਹਾ **੫,** ਛੰਤ ੮, ੧:੫ (547)

"ਜਿਹ ਠਾਕੁਰ ਕਉ **ਸੁਨਤ** ਅਗਾਧਿ ਬੋਧਿ ਮੋ ਰਿਦੈ ਗੁਰਿ ਦਇਆ।" (ਸੁਣਦੇ ਸਾਂ)

– ਸੋਰ **੫,** ੧੪, ੧*:੨ (612)

"**ਸੁਨਤ** ਸਦੇਸਰੋ ਪ੍ਰਿਅ ਗ੍ਰਿਹਿ ਸੇਜ ਵਿਛਾਈ।" (ਸੁਣਦਿਆਂ ਹੀ)

– ਸੂਹੀ **੫,** ੫, ੧:੩ (737)

**ਹੋਰ ਰੂਪ:**

**ਸੁਨਤਾ –**

"ਕਥਤਾ ਬਕਤਾ **ਸੁਨਤਾ** ਸੋਈ।" (ਸੁਣਨ ਵਾਲਾ)

– ਗਉ **੧,** ੪, ੧*:੧ (152)

**ਸੁੰਨਤਿ** ----- (ਅ. ਸੁਨਤ) ਰੀਤ, ਮਰਯਾਦਾ; ਖਤਨੇ ਦੀ ਰੀਤ, ਬੱਚੇ ਦੇ ਨਰ ਅੰਗ ਦਾ ਵਾਧੂ ਮਾਸ ਕਟਨਾ, ਮੁਸਲਮਾਨਾਂ ਦੀ ਇਕ ਰੀਤ

"ਸਰਮ **ਸੁੰਨਤਿ** ਸੀਲੁ ਰੋਜਾ ਹੋਹੁ ਮੁਸਲਮਾਣੁ।"

– ਮਾਝ **੧,** ਵਾਰ ੭ਸ, **੧,** ੧:੨ (140)

**ਸੁੰਨੰਤਿ** ----- ਸੁਣਦੇ ਹਨ

"ਰਸਨਾ ਉਚਰੰਤਿ ਨਾਮੰ ਸ੍ਰਵਣੰ **ਸੁਨੰਤਿ** ਸਬਦ ਅੰਮ੍ਰਿਤਹ।"

– ਜੈਤ **੫,** ਵਾਰ ੧੪ਸ, **੫,** ੧:੧ (709)

**ਸੁਨਤੇ** ------ ਸੁਣਦੇ ਹਨ

"ਹਰਿ ਕੀਰਤਨੁ ਗੁਰਮੁਖਿ ਜੋ **ਸੁਨਤੇ**।"

– ਗਉ **੫,** ਬਾਅ ੪੬:੬ (259)

"ਬਿਸਮੁ ਭਈ ਮੈ ਬਹੁ ਬਿਧਿ **ਸੁਨਤੇ** ਕਹਹੁ ਸੁਹਾਗਨਿ ਸਹੀਅਉ।" (ਸੁਣ ਸੁਣ ਕੇ)

– ਜੈਤ **੫,** ੨, ੧*:੨ (700)

"ਕਹਤ ਮੁਕਤ **ਸੁਨਤੇ** ਨਿਸਤਾਰੇ ਜੋ ਜੋ ਸਰਨਿ ਪਇਓ।" (ਸੁਣਨ ਵਾਲੇ)

– ਨਟ **੫,** ੫, ੨:੧ (979)

**ਹੋਰ ਰੂਪ:**

**ਸੁਨਤੈ –**

"**ਸੁਨਤੈ** ਸੁੰਨ ਮੰਨਿ ਬਸਾਇਆ।" (ਸੁਣਨ ਵਾਲੇ ਨੇ)

– ਰਾਮ **ਕਬ,** ੧੦, ੪:੨ (972)

**ਸੁਨਤੋ –**

"ਕੈ ਪਹਿ ਕਰਉ ਅਰਦਾਸਿ ਬੇਨਤੀ ਜਉ **ਸੁਨਤੋ** ਹੈ ਰਘੁਰਾਇਓ।" (ਸੁਣਦਾ ਹੈ)

– ਗਉ **੫,** ੧੨੩*, ੧:੨ (205)

**ਸੁਨਥਈ –**

"ਮੇਰੇ ਮਨ ਜਪਿ ਹਰਿ ਗੁਨ ਅਕਥ **ਸੁਨਥਈ**।" (ਸੁਣੇ ਜਾਂਦੇ ਹਨ)

– ਕਲਿਆਣ **੪,** ੪, ੧*:੧ (1320)

**ਸੁਨਨ –**

"ਨਾਮ ਕੇ ਧਾਰੇ **ਸੁਨਨ** ਗਿਆਨ ਧਿਆਨ।" (ਸੁਣਦੇ ਹਨ)

– ਗਉ **੫,** ਸੁਖ ੧੬, ੫:੪ (284)

"ਪੇਖਨ **ਸੁਨਨ** ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ।" (ਸੁਣਨ)

– ਜੈਤ **੫,** ਵਾਰ ੭ਸ, **੫,** ੨:੧ (705)

**ਸੁਨਨੈਹਾਰਾ** --- ਸੁਣਨ ਵਾਲਾ

"ਤਹ ਕਉਨੁ ਕਥੈ ਕਉਨੁ **ਸੁਨਨੈਹਾਰਾ**।"

– ਗਉ **੫,** ਸੁਖ ੨੧, ੬:੮ (291)

ਹੋਰ ਰੂਪ:

**ਸੁਨਨੈਹਾਰੁ –**
"ਆਪਿ ਕਥੈ ਆਪਿ **ਸੁਨਨੈਹਾਰੁ**।"
– ਗਉ **੫,** ਸੁਖ ੨੨, ੧:੧ (292)

**ਸੁੰਨ ਮਸੁੰਨੰ** --- ਪ੍ਰਭੂ ਜਿਸ ਵਿਚ ਮਾਇਆ ਦੀ ਕੋਈ ਚੇਸ਼ਟਾ ਨਹੀਂ, ਵੇਖੋ 'ਸੁੰਨੰ' (3)
"ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ **ਸੁੰਨ ਮਸੁੰਨੰ**।"
– ਰਾਮ **੧,** ਸਿਗੋ ੫੧:੧ (943)

**ਸੁਨਾ** ------ ਸੁਣਿਆ/ਸੁਣਦਾ ਹੈ
"ਆਪਨ ਜਸੁ ਆਪ ਹੀ **ਸੁਨਾ**।"
– ਗਉ **੫,** ਸੁਖ ੨੩, ੬:੪ (294)

ਹੋਰ ਰੂਪ:

**ਸੁਨਾਂ –**
"ਗੁਰਮੁਖਿ ਨਾਨਕ ਹਰਿ ਜਸੁ **ਸੁਨਾਂ**।" (ਮੈਂ ਸੁਣਾਂ)
– ਕਾਨ **੫,** ੨੮, ੨:੨ (1303)

**ਸੁਨਾਇ –**
"ਸਭ ਬਿਧਿ ਤੁਮ ਹੀ ਜਾਨਤੇ ਪਿਆਰੇ ਕਿਸੁ ਪਹਿ ਕਹਉ **ਸੁਨਾਇ**।" (ਸੁਣ ਕੇ)
– ਆਸਾ **੫,** ਬਿਰ ੩, ੧:੧ (432)

**ਸੁਨਾਇਓ –**
"ਤਿਸੁ ਜਨ ਕਉ ਮਨੁ ਤਨੁ ਸਭੁ ਦੇਵਉ ਜਿਨਿ ਹਰਿ ਹਰਿ ਨਾਮ **ਸੁਨਾਇਓ**।"
– ਬੇਰ **੪,** ੨, ੧:੧ (719)

**ਸੁਨਾਇਆ –**
"ਕਛੂਆ ਕਹੈ ਅੰਗਾਰ ਭਿ ਲੋਰਉ ਲੂਕੀ ਸਬਦੁ **ਸੁਨਾਇਆ**।"
– ਆਸਾ **ਕਬ,** ੬, ੪:੨ (477)

**ਸੁਨਾਈ –**
"ਕੋਈ ਐਸੋ ਰੇ ਸੁਖਹਦਾਈ ਪ੍ਰਭ ਕੀ ਕਥਾ **ਸੁਨਾਈ** ਤਿਸੁ ਭੇਟੇ ਮਤਿ ਹੋਇ ਹਮਾਰੀ।"
– ਧਨਾ **੫,** ਅਸ ੧, ੭:੨ (687)
"ਮਾਨੁ ਅਭਿਮਾਨੁ ਹਉ ਸਗਲ ਤਿਆਗਉ ਜੋ ਪ੍ਰਿਅ ਬਾਤ **ਸੁਨਾਈ**।" (ਸੁਣਾਂਦੇ)
– ਸਾਰ **੫,** ੧੫, ੩:੨ (1207)

**ਸੁਨਾਏ –**
"ਕਹਾ ਸੁਆਨ ਕਉ ਸਿੰਮ੍ਰਿਤਿ **ਸੁਨਾਏ**।" (ਸੁਣਾਂਦਾ ਹੈਂ)
– ਆਸਾ **ਕਬ,** ੨੦, ੧:੧ (481)
"ਮੇਰੇ ਮੋਹਨ ਸ੍ਰਵਨੀ ਇਹ ਨ **ਸੁਨਾਏ**।" (ਸੁਣਾਈਂ)
– ਬਿਲਾ **੫,** ੮੧, ੧*:੧ (820)

**ਸੁੰਨਾਹਿਰ** ---- ਅਫੁਰ ਰੂਪ, ਨਿਰਵਿਕਲਪ ਰੂਪ
"ਜੁਗ ਛਤੀਹ ਗੁਬਾਰੁ ਕਰਿ ਵਰਤਿਆ **ਸੁੰਨਾਹਰਿ**।"
– ਬਿਹਾ **੪,** ਵਾਰ ੧੮:੩ (555)

**ਸੁਨਾਹਿ** ----- ਸੁਣੀ

"ਹਰਿ ਹਰਿ ਕਥਾ ਸਾਧਸੰਗਿ **ਸੁਨਾਹਿ**।"

- ਗਉ **੫,** ੧੪੯, ੧:੨ (195)

**ਸੁਨਾਗਰ** ---- ਚਤੁਰ, ਮਹਾਨ ਸਿਆਣਾ ਭਾਵ ਧਨੰਤਰਿ ਵੈਦ

"ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਰਿ **ਸੁਨਾਗਰ** ਨਦੀਚੇ ਨਾਥੰ।"

- ਧਨਾ ਤ੍ਰਿਲੋ, ੧, ੪:੧ (695)

**ਸੁਨਾਗਾ** ----- ਅਭਾਵ

"ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨ **ਸੁਨਾਗਾ**।"

- ਸਿਰੀ **ਬੇਣੀ,** ੧, ੧:੨ (93)

**ਸੁਨਾਯੰ** ----- ਸੁਣਾਂਦਾ ਹੈ

"ਸਿਮਰਿ ਸਿਮਰਿ ਗੁਨ ਗਾਇ **ਸੁਨਾਯੰ**।"

- ਗਉ **੫,** ਬਾਅ ੩:੪ (250)

**ਸੁਨਾਰਾ** ----- (ਸੰ. *स्वर्णकार*) ਸੋਨੇ ਦਾ ਸਾਮਾਨ ਬਣਾਨ ਵਾਲਾ, ਸੁਨਿਆਰਾ, ਵੇਖੋ 'ਸੁਨਿਆਰੁ'

"ਸੋਨਾ ਗਢਤੇ ਹਿਰੈ **ਸੁਨਾਰਾ**।"

- ਗੋਂਡ **ਨਾਮ** ੨, ੨:੨ (873)

**ਸੁਨਾਵਹਿ** ---- ਸੁਣਾਂਦਾ ਹੈ

"ਇਕਿ ਬਹਿ ਸੁਨਹਿ **ਸੁਨਾਵਹਿ** ਕਾਨਾਂ।"

- ਮਾਰੂ **੧,** ਸੋਲਾ ੨੨, ੧੧:੨ (1043)

**ਹੋਰ ਰੂਪ:**

**ਸੁਨਾਵਣਿਆ** –

"ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ **ਸੁਨਾਵਣਿਆ** ।" (ਸੁਣਾਂਦਾ ਹੈ)

- ਮਾਝ **੩,** ਅਸ ੧੬, ੨:੩ (118)

**ਸੁਨਾਵਤ** ---- ਸੁਣਾਏ ਜਾਣ

"ਓਇ ਸੁਖ ਕਾ ਸਿਉ ਬਰਨਿ **ਸੁਨਾਵਤ**।"

- ਮਾਰੂ **੫,** ੯, ੧*:੧ (1205)

**ਹੋਰ ਰੂਪ:**

**ਸੁਨਾਵਨ** –

"ਕਥਨ **ਸੁਨਾਵਨ** ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ।" (ਸੁਣਾਂਦੇ ਹਨ)

- ਦੇਵ **੫,** ੩੧, ੧:੧ (534)

**ਸੁਨਾਵਨਾ** –

"ਆਉ ਜੀ ਤੂ ਆਉ ਹਮਾਰੈ ਹਰਿ ਜਸੁ ਸ੍ਰਵਨ **ਸੁਨਾਵਨਾ**।"

- ਮਾਰੂ **੫,** ਅਸ ੫, ੧*:੧ (1018)

**ਸੁਨਾਵਨੋ** –

"ਪੇਖਨ ਸੁਨਨ **ਸੁਨਾਵਨੋ** ਮਨ ਮਹਿ ਦ੍ਰਿੜੀਐ ਸਾਚੁ।" (ਹੋਰਨਾ ਨੂੰ ਸੁਣਾਨਾਂ)

- ਜੈਤ **੫,** ਵਾਰ ੧ਸ, **੫,** ੨:੧ (705)

**ਸੁਨਾਵੈ** –

"ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ ਜੋ ਹਰਿ ਹਰਿ ਕਥਾ **ਸੁਨਾਵੈ।**" (ਸੁਣਾਏ)

- ਗਉ **੪,** ੬੪, ੨:੨ (172)

**ਸੁਨਿ** ------ (1) ਸੁਣਕੇ

"ਮਨੁ ਪੀਵੈ **ਸੁਨਿ** ਸਬਦੁ ਬੀਚਾਰਾ।"

- ਮਾਝ **੫,** ੨੬, ੨:੨ (102)

"ਹਰਿ ਕਾ ਸਿਮਰਨੁ **ਸੁਨਿ** ਮਨ ਕਾਨੀ।" (ਤੂੰ ਸੁਣ)

- ਗਉ **੫,** ੧੭੦, ੧*:੧ (200)

(2) ਸੁੰਞ (ਉਜਾੜ) ਵਿਚ

"ਤੂਹੀ ਗ੍ਰਿਹਿ ਤੂਹੀ ਬਨਿ ਤੂਹੀ ਗਾਉ ਤੂਹੀ **ਸੁਨਿ**।"

- ਗਉ **੫,** ੧੫੬, ੩:੧ (214)

**ਸੁੰਨਿ** ------ (1) ਅਫੁਰ ਅਵਸਥਾ

"ਜੀਵਤ ਮਰੈ ਮਰੈ ਫੁਨਿ ਜੀਵੈ ਐਸੇ **ਸੁੰਨਿ** ਸਮਾਇਆ।"

- ਗਉ **ਕਬ,** ੪੬, ੧:੧ (332)

"ਚੀਤਿ ਆਵੈ ਤਾ **ਸੁੰਨਿ** ਸਮਾਇਆ।" (ਨਿਰਬਾਨ ਪਦ)

- ਭੈਰ **੫,** ੨੧, ੪:੨ (1141)

(2) ਅਫੁਰ ਬ੍ਰਹਮ, ਨਿਰਗੁਣ ਬ੍ਰਹਮ

"ਜਲੁ ਆਕਾਸੀ **ਸੁੰਨਿ** ਸਮਾਵੈ।"

- ਆਸਾ **੧,** ਅਸ ੧, ੧:੩ (411)

"ਨੀਂਦ ਭੂਖ ਸਭ ਪਰਹਰਿ ਤਿਆਗੀ ਸੁੰਨੇ **ਸੁੰਨਿ** ਸਮਾਵੈ।" (ਨਿਰਗੁਣ ਬ੍ਰਹਮ)

- ਆਸਾ **੪,** ਛੰਤ ੮, ੩:੪ (442)

"ਜੀਵਤ **ਸੁੰਨਿ** ਸਮਾਨਿਆ ਗੁਰ ਸਾਖੀ ਜਾਗੀ।"

- ਬਿਲਾ **ਕਬ,** ੧੧, ੧*:੨ (857)

"ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ **ਸੁੰਨਿ** ਰਹੈ ਬੈਰਾਗੀ।"

- ਰਾਮ **੧,** ਸਿਗੋ ੬੭:੧ (945)

**ਸੁਨਿਓ** ----- ਸੁਣਿਆ ਹੈ

"ਮਹਾ ਮੰਤ੍ਰ ਗੁਰ ਹਿਰਦੈ ਬਸਿਓ ਅਚਰਜ ਨਾਮੁ **ਸੁਨਿਓ** ਰੀ।"

- ਆਸਾ **੫,** ੫੧, ੩:੨ (384)

"ਅਚਰਜੁ **ਸੁਨਿਓ** ਪਰਾਪਤਿ ਭੇਟੁਲੇ ਸੰਤ ਚਰਨ ਚਰਨ ਮਨੁ ਲਾਈਐ।" (ਸੁਣੀਦਾ ਹੈ)

- ਬਿਲਾ **੫,** ੯੨, ੧:੨ (822)

"ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ **ਸੁਨਿਓ** ਧਰਮਰਾਇ।" (ਸੁਣਦਿਆਂ)

- ਮਾਰੂ **੫,** ੧੧, ੧*:੨ (100)

**ਹੋਰ ਰੂਪ:**

**ਸੁਨਿਆ** –

"ਹਰਿ ਹਰਿ ਨਾਮੁ ਸ੍ਰਵਨ ਜਿਹ **ਸੁਨਿਆ**।"

- ਗਉ **੫,** ਬਾਅ ੩੫:੬ (257)

"ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ **ਸੁਨਿਆ।**" (ਜਾਣਿਆ ਜਾਂਦਾ ਹੈ)

- ਆਸਾ **ਧਨਾ,** ੨, ੩:੧ (489)

**ਸੁਨਿਆਰੁ** --- ਸੋਨੇ ਦਾ ਸਮਾਨ ਬਣਾਨ ਵਾਲਾ, ਵੇਖੋ 'ਸੁਨਾਰਾ'

"ਜਤੁ ਪਾਹਾਰਾ ਧੀਰਜੁ **ਸੁਨਿਆਰੁ**।"

- ਜਪੁ **੧,** ੩੮:੧ (8)

"ਕਿਉ ਕੰਡੈ ਤੋਲੈ **ਸੁਨਿਆਰੁ**।"

- ਸਾਰ **੪,** ਵਾਰ ੬ਸ, **੧,** ੧:੬ (1239)

**ਸੁਨਿਐ** ----- ਸੁਣਨ ਨਾਲ

"ਜਾ ਕੈ ਨਾਮਿ **ਸੁਨਿਐ** ਜਮੁ ਛੋਡੈ ਤਾ ਕੀ ਸਰਣਿਨ ਪਾਵਸਿ ਰੇ।"

- ਮਾਰੂ **੫,** ੭, ੨:੧ (1000)

**ਸੁਨਿਬੋ** ----- ਸੁਣੋ

"**ਸੁਨਿਬੋ** ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ।"

- ਆਸਾ **੫,** ੭, ੧*:੧ (372)

**ਸੁਨੀ** ------ ਸੁਣੀ, ਸ੍ਰਵਣ ਕੀਤੀ

"ਘਟਿ ਘਟਿ **ਸੁਨੀ** ਸ੍ਰਵਨ ਬਖਾਣੀ।"

- ਗਉ **੫,** ਸੁਖ ੧੨, ੮:੮ (279)

**ਹੋਰ ਰੂਪ:**

**ਸੁਨੀਅਹਿ –**

"ਸਰਬ ਥੋਕ **ਸੁਨੀਅਹਿ** ਘਰਿ ਤਾ ਕੈ।"

- ਗਉ **੫,** ਸੁਖ ੧੬, ੨:੬ (284)

**ਸੁਨੀਅਹੁ –**

"ਕਹਿ ਕਬੀਰ ਇਹ ਬਿਨਤੀ **ਸੁਨੀਅਹੁ** ਮਤ ਘਾਲਹੁ ਜਮ ਕੀ ਖਬਰੀ।"

- ਬਿਲਾ **ਕਬ,** ੬, ੨:੨ (856)

**ਸੁਨੀਅਤ –**

"ਇਸ ਹੀ ਭੀਤਰਿ **ਸੁਨੀਅਤ** ਸਾਹੁ।" (ਸੁਣੀਦਾ ਹੈ, ਦੱਸਿਆ ਜਾਂਦਾ ਹੈ)

- ਗਉ **੫,** ੮੫ ੧:੩ (181)

"ਪੇਖਤ ਚਾਖਤ ਕਹੀਅਤ ਅੰਧਾ **ਸੁਨੀਅਤ** ਸੁਨੀਐ ਨਾਹੀ।" (ਸੁਣਦਾ ਹੋਇਆ)

- ਸੂਹੀ **੫,** ੨੦, ੧:੧ (741)

**ਸੁਨੀਅੰਤ –**

"ਦ੍ਰਿਸਟੰਤ ਏਕੋ **ਸੁਨੀਅੰਤ** ਏਕੋ ਵਰਤੰਤ ਏਕੋ ਨਰਹਰਹ।"

- ਜੈਤ **੫,** ਵਾਰ ੨੦ਸ, **੫,** ੧:੧ (710)

**ਸੁਨੀਅਤੁ –**

"ਤੁਮ ਧਨ ਧਨੀ ਉਦਾਰ ਤਿਆਗੀ ਸ੍ਰਵਨਨ **ਸੁਨੀਅਤੁ** ਸੁਜਸੁ ਤੁਮ੍ਹਾਰ।"

- ਬਿਲਾ **ਕਬ,** ੭, ੧:੧ (856)

**ਸੁਨੀਆ –**

"ਮਹਾ ਅਨੰਦ ਕੀਰਤਨ ਹਰਿ **ਸੁਨੀਆ**।" (ਸੁਣਨ ਨਾਲ)

- ਟੋਡੀ **੫,** ੧੭, ੩:੨ (715)

**ਸੁਨੀਐ –**

"ਆਨ ਨ **ਸੁਨੀਐ** ਕਤਹੂੰ ਨ ਜਾਈਐ।"

- ਗਉ **੫,** ੮੪, ੨:੩ (283)

"ਕਰਉ ਸੇਵਾ ਸਤ ਪੁਰਖ ਪਿਆਰੇ ਜਤ **ਸੁਨੀਐ** ਤਤ ਮਨਿ ਰਹ ਸਾਉ।" (ਸੁਣੀਦਾ ਹੈ)

- ਕੇਦਾ **੫,** ੪, ੧:੧ (1120)

"**ਸੁਨੀਐ** ਬਾਜੈ ਬਾਜ ਸੁਹਾਵੀ।" (ਸੁਣਦੀ ਹੈ)

- ਮਲਾ **੫,** ੩, ੧*:੧ (1266)

**ਸੁਨੀਜਾ ------** ਸੁਣਦੇ ਹਨ

"ਬੇਦ ਪੁਰਾਨ ਤਿਨਿ ਸਿੰਮ੍ਰਿਤਿ **ਸੁਨੀਜਾ**।"

- ਆਸਾ **੫,** ੮੯, ੨:੨ (393)

**ਹੋਰ ਰੂਪ:**

**ਸੁਨੀਜੈ –**

"ਕਰਿ ਕਿਰਪਾ ਪ੍ਰਭ ਬਿਨਉ **ਸੁਨੀਜੈ**।" (ਸੁਣੋ)

- ਗਉ **੫,** ੧੩੬, ੪:੧ (193)

**ਸੁਨੁ -------** ਸੁਣੋ

"ਲਾਗੁ ਗਲੇ **ਸੁਨੁ** ਬਿਨਤੀ ਮੇਰੀ।"

- ਆਸਾ **ਕਬ,** ੩੫, ੧:੨ (484)

**ਸੁੰਨੁ -------** (1) ਨਿਰਾਕਾਰ ਵਾਹਿਗੁਰੂ

"ਸੁੰਨੋ **ਸੁੰਨੁ** ਕਹੈ ਸਭੁ ਕੋਈ।
ਅਨਹਤ **ਸੁੰਨੁ** ਕਹਾ ਤੇ ਹੋਈ।"

- ਰਾਮ **੧,** ਸਿਗੋ ੫੨, ੧:੨ (943)

(2) ਸੁੰਞ, ਕੁਦਰਤ ਦੀ ਜੜ੍ਹ ਹਾਲਤ

"ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ **ਸੁੰਨੁ** ਉਪਾਇਦਾ।"

- ਮਾਰੂ **੧,** ਸੋਲਾ ੧੭, ੧:੩ (1037)

(3) ਆਤਮਾ (ਭਾਵ) ਜੀਵ ਦਾ ਨਿਰਵਿਕਲਪ ਰੂਪ

"ਸੁੰਨਹਿ **ਸੁੰਨੁ** ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ।"

- ਮਾਰੂ **ਕਬ,** ੪, ੧:੨ (1103)

**ਸੁਨੁਹੋ ------** ਸੁਣ

"ਕਬੀਰ ਸਤੀ ਪੁਕਾਰੈ ਚਿਹ ਚੜੀ **ਸੁਨੁਹੋ** ਬੀਰ ਮਸਾਨ।"

- ਸਲੋ **ਕਬ,** ੮੫:੧ (1368)

**ਸੁਨੂਆ ------** ਸੁਣਨ ਨਾਲ

"ਅੰਮ੍ਰਿਤ ਕਥਨਾ ਸੰਤਸੰਗਿ **ਸੁਨੂਆ**।"

- ਗਉ **੫,** ਬਾਅ ੨੫:੬ (255)

**ਸੁਨੇ -------** ਸੁਣੀਏ

"ਸਭ ਉਚ ਬਿਰਾਜਿਤ ਜਨ **ਸੁਨੇ**।"

- ਗਉ **੫,** ੧੪੪*, ੧:੨ (211)

"ਗੁਰ ਨਾਨਕ ਨਾਮ ਬਚਨ ਮਨਿ **ਸੁਨੇ**।" (ਸੁਣਨ ਨਾਲ)

- ਗਉ **੫,** ਸੁਖ ੨੪, ੬:੧੦ (296)

"ਬੇਦ ਪੁਰਾਨ ਸਿਮ੍ਰਿਤਿ **ਸੁਨੇ** ਬਹੁ ਬਿਧਿ ਕਰਉ ਬੀਚਾਰੁ।" (ਸੁਣੇ ਹਨ)

- ਗਉ **੫,** ਥਿਤੀ ੧:੫ (296)

**ਸੁੰਨੇ** ------- ਪੂਰਨ ਇਕਾਗਰਤਾ ਵਾਲੀ ਨਿਰਵਿਕਲਪ ਅਵਸਥਾ ਵਿਚ
"ਨੀਦ ਭੁਖ ਸਭ ਪਰਹਰਿ ਤਿਆਗੀ **ਸੁੰਨੇ** ਸੁੰਨਿ ਸਮਾਵੈ।"
- ਆਸਾ **੪,** ਛੰਤ ੮, ੩:੪ (442)

**ਸੁਨੇਹੁ** ------ ਸੁਣੋ
"ਬਾਦਿਸਾਹ ਬੇਨਤੀ **ਸੁਨੇਹੁ**।"
- ਭੈਰ **ਨਾਮ,** ੧੦, ੧੦:੨ (1165)

**ਸੁਨੈ** ------- ਸੁਣਨ
"ਕਰਨ ਨ **ਸੁਨੈ** ਕਾਹੂ ਕੀ ਨਿੰਦਾ।"
- ਗਉ **੫,** ਸੁਖ ੯, ੧:੫ (274)
"ਬੇਦ ਸਾਸਤ੍ਰ ਜਨ ਪੁਕਾਰਹਿ **ਸੁਨੈ** ਨਾਹੀ ਡੋਰਾ।" (ਸੁਣਦਾ)
- ਆਸਾ **੫,** ੧੫੨, ੨:੧ (408)

**ਸੁੰਨੋ** ------- ਪ੍ਰਭੂ, ਨਿਰਵਿਕਲਪ ਰੂਪ ਪ੍ਰਮਾਤਮਾ
"**ਸੁੰਨੋ** ਸੁੰਨੁ ਕਹੈ ਸਭੁ ਕੋਈ।"
- ਰਾਮ **੧,** ਸਿਗੋ ੫੨:੧ (943)

**ਸੁਪਚ** ------ ਕੁੱਤਾ (ਕੁੱਤੇ ਦਾ ਮਾਸ) ਖਾਣਾ ਵਾਲਾ, ਨੀਚ, ਚੰਡਾਲ
"ਚਰਨਾਰਬਿੰਦ ਨ ਕਥਾ ਭਾਵੈ **ਸੁਪਚ** ਤੁਲਿ ਸਮਾਨਿ।"
- ਕੇਦਾ **ਰਵਿ,** ੧, ੧:੨ (1124)

**ਹੋਰ ਰੂਪ:**

**ਸੁਪਚਾਰੋ** –
"ਬਾਲਮੀਕੁ **ਸੁਪਚਾਰੋ** ਤਰਿਓ ਬਧਿਕ ਤਰੇ ਬਿਚਾਰੇ।"
- ਮਾਰੂ **੫,** ੨, ੨:੧ (999)

**ਸੁਪਨ** ------ (ਸੰ. स्वप्न) ਸੁਪਨਾ, ਖ਼ਾਬ
"**ਸੁਪਨ** ਮਨੋਰਥ ਬ੍ਰਿਥੇ ਸਭ ਕਾਜੈ।"
- ਗਉ **੫,** ਸੁਖ ੧੨, ੫:੬ (279)
"**ਸੁਪਨ** ਕੀ ਬਾਤ ਸੁਨੀ, ਪੇਖੀ ਸੁਪਨਾ ਨਾਮ ਮੰਤ੍ਰ ਸਤਿਗੁਰੂ ਦ੍ਰਿੜਾਇਆ।" (ਸੰਸਾਰ ਸੁਪਨਾ ਸੁਣਿਆ ਸੀ)
- ਕਾਨ **੫,** ੧੦, ੧*:੨ (1300)

**ਹੋਰ ਰੂਪ:**

**ਸੁਪਨਹ** –
"ਰੋਗ ਸੋਗ ਬਿਓਗੰ ਨਾਨਕ ਸੁਖੁ ਨ **ਸੁਪਨਹ**।" (ਸੁਪਨੇ ਵਿਚ)
- ਗਾਥਾ **੫,** ੨੪:੨ (1361)

**ਸੁਪਨੰਤਰ** --- ਸੁਪਨੇ ਵਿਚ
"ਧੰਧਾ ਰੋਵੈ ਮੈਲੁ ਨ ਧੋਵੈ **ਸੁਪਨੰਤਰੁ** ਸੰਸਾਰੋ।"
- ਵਡ **੧,** ਅਲਾ ੪, ੪:੩ (581)

**ਹੋਰ ਰੂਪ:**

**ਸੁਪਨੰਤਰਿ –**
"ਤੂੰ ਕਾਇਆ ਰਹੀਅਹਿ **ਸੁਪਨੰਤਰਿ** ਤੁਧੁ ਕਿਆ ਕਰਮ ਕਮਾਇਆ।" (ਭਾਵ ਬੇਪਰਵਾਹ)

– ਗਉ ੧, ੧੩, ੩:੨ (155)

"ਦਇਆ ਧਰਮੁ ਅਰੁ ਗੁਰ ਕੀ ਸੇਵਾ ਏ **ਸੁਪਨੰਤਰਿ** ਨਾਹੀ।" (ਸੁਪਨੇ ਵਿਚ ਵੀ)

– ਰਾਮ **ਕਬ,** ੮, ੪:੨ (971)

**ਸੁਪਨਾ** ----- () ਡੂੰਘੀ ਨੀਂਦ ਅਤੇ ਜਾਗਣ ਵਾਲੀ ਅਵਸਥਾ ਦੇ ਵਿਚਕਾਰ ਸੰਸਕਾਰਾਂ ਅਨੁਸਾਰ ਪਦਾਰਥਾਂ ਦਾ ਗਿਆਨ ਜਾਗਰਤ ਵਾਂਗੂੰ ਹੋਣਾ, ਝੂਠਾ ਭਰਮਮਈ ਪਸਾਰ, ਵੇਖੋ 'ਸੁਪਨ'

"ਜਗੁ **ਸੁਪਨਾ** ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ।"

– ਸਿਰੀ **੧,** ੧੧, ੩:੧ (18)

"ਸਚਾ ਸਬਦੁ ਨ ਪਛਾਣਿਓ **ਸੁਪਨਾ** ਗਇਆ ਵਿਹਾਇ।" (ਜੀਵਨ ਜੋ ਸੁਪਨੇ ਸਮਾਨ ਸੀ)

– ਸਿਰੀ **੩,** ੫੪, ੩:੨ (34)

"ਰਾਚਿ ਰਹਿਓ ਤੂੰ ਸੰਗਿ **ਸੁਪਨਾ**।" (ਜਗਤ ਜੋ ਸੁਪਨੇ ਵਾਂਗੂੰ ਹੈ)

– ਰਾਮ **੫,** ੨੩, ੧*:੪ (889)

**ਹੋਰ ਰੂਪ:**

**ਸੁਪਨਾਹਾ –**
"ਰੰਗ ਰਸਾ ਜੈਸੇ **ਸੁਪਨਾਹਾ**।"

– ਆਸਾ **੫,** ੮੬, ੪:੨ (392)

**ਸੁਪਨਿ –**
"**ਸੁਪਨਿ** ਇਕੁ ਪਰਤਖਿ ਇਕੁ ਇਕਸ ਮਹਿ ਲੀਣਉ।" (ਸੁਪਨੇ ਵਿਚ)

– ਸਵ **੩,** ੧੨:੩ (1394)

**ਸੁਪਨੁ –**
"ਗਿਰੰਬਾਰੀ ਵਡ ਸਾਹਿਬੀ ਸਭੁ ਨਾਨਕ **ਸੁਪਨੁ** ਥੀਆ।"

– ਸਿਰੀ **੫,** ੭੨, ੪:੨ (43)

**ਸੁਪਨੇ –**
"ਜਗਿ ਜੀਵਨੁ ਐਸਾ **ਸੁਪਨੇ** ਜੈਸਾ ਜੀਵਨੁ ਸੁਪਨ ਸਮਾਨੰ।"

– ਆਸਾ **ਕਬ,** ੨੭, ੧:੧ (482)

"ਨਰਪਤਿ ਏਕੁ ਸਿੰਘਾਸਨਿ ਸੋਇਆ **ਸੁਪਨੇ** ਭਇਆ ਭਿਖਾਰੀ।" (ਸੁਪਨੇ ਵਿਚ)

– ਸੋਰ **ਰਵਿ,** ੧, ੨:੧ (657)

"**ਸੁਪਨੇ** ਸੇਤੀ ਚਿਤੁ ਮੂਰਖਿ ਲਾਇਆ।" ('ਜਗਤ' ਜੋ ਸੁਪਨੇ ਸਮਾਨ ਹੈ)

– ਜੈਤ **੫,** ਵਾਰ ੮:੧ (707)

**ਸੁਪਨੈ –**
"ਚੰਦੁ ਸੂਰਜੁ ਦੁਇ ਗੁਫੈ ਨ ਦੇਖਾ **ਸੁਪਨੈ** ਸਉਣ ਨ ਥਾਉ।" (ਸੁਪਨੇ ਵਿਚ ਵੀ)

– ਸਿਰੀ **੧,** ੨, ੧:੨ (14)

"ਚੰਚਲੁ **ਸੁਪਨੈ** ਹੀ ਉਰਝਾਇਓ।" (ਸੁਪਨੇ ਵਰਗੇ ਸੰਸਾਰ)

– ਦੇਵ **੫,** ੧੫, ੧*:੧ (531)

**ਸੁਪਨੋ –**
"ਇਹੁ ਸੰਸਾਰੁ ਸਗਲ ਹੈ **ਸੁਪਨੋ** ਦੇਖਿ ਕਹਾ ਲੋਭਾਵੈ।"

– ਸਾਰ **੯,** ੩, ੧:੧ (1231)

(2) (ਸੰ. *स्वप्न*) ਸੌਣਾ
"ਜਾਗਨ ਤੇ **ਸੁਪਨਾ** ਭਲਾ ਬਸੀਐ ਪ੍ਰਭੁ ਸੰਗਿ।"

- ਬਿਲਾ **੫,** ੬੧, ੧*:੨ (816)

**ਸੁਪਾਰੀ** ------ ਪੂਗ ਫਲ, ਛਾਲੀ, ਇਕ ਕਰੜਾ ਗੋਲ ਫਲ ਜਿਸ ਨੂ ਕੁਤਰਕੇ ਪਾਨ ਵਿਚ ਵਰਤਦੇ ਹਨ
"ਪਾਨ **ਸੁਪਾਰੀ** ਖਾਤੀਆਂ ਮੁਖਿ ਬੀੜੀਆਂ ਲਾਈਆਂ।"

- ਤਿਲੰ **੪,** ਅਸ ੨, ੧੩:੧ (726)

**ਸੁਪੇਦ** ------ (ਫਾ. ਸੁਪੈਦ) ਚਿੱਟਾ
"ਕੋਈ ਓਢੈ ਨੀਲ ਕੋਈ **ਸੁਪੇਦ**।"

- ਰਾਮ **੫,** ੯, ੩:੨ (885)

**ਹੋਰ ਰੂਪ:**

**ਸਪੇਦਾ** –
"ਰਾਤੀ ਹੋਵਨਿ ਕਾਲੀਆਂ **ਸੁਪੇਦਾ** ਸੇ ਵੰਨ।"

- ਸੂਹੀ **੩,** ਵਾਰ ੧੩ਸ, **੧,** ੨:੧ (789)

**ਸੁਪੇਦੀ** –
"ਰਤਾ ਪੈਨਣੁ ਮਨੁ ਰਤਾ **ਸੁਪੇਦੀ** ਸਤੁ ਦਾਨੁ।"

- ਸਿਰੀ **੧,** ੭, ੨:੧ (16)

**ਸੁਪ੍ਰਸੰਨ** ---- (ਸੰ. *सुप्रसन्न*) ਬਹੁਤ ਖੁਸ਼
"ਸੰਤ **ਸੁਪ੍ਰਸੰਨ** ਆਏ ਵਸਿ ਪੰਚਾ।"

- ਗਉ **੫,** ੧੧੫, ੩:੧ (189)

**ਹੋਰ ਰੂਪ:**

**ਸੁਪ੍ਰਸੰਨਾ** –
"ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ **ਸੁਪ੍ਰਸੰਨਾ**।"

- ਜੈਤ **੫,** ਵਾਰ ੭:੫ (707)

**ਸੁਪ੍ਰਸੰਨੁ** –
"ਜਿਸ ਨੋ ਹਰਿ **ਸੁਪ੍ਰਸੰਨੁ** ਹੋਇ ਸੋ ਹਰਿ ਗੁਣਾ ਰਵੈ ਸੋ ਭਗਤੁ ਸੋ ਪਰਵਾਨੁ।"

- ਸੂਹੀ **੪,** ੧੧, ੧:੧ (734)

**ਸੁਪ੍ਰਸੰਨੇ** –
"ਗੁਰੁ **ਸੁਪ੍ਰਸੰਨੇ** ਮਿਲੁ ਨਾਹ ਵਿਛੁੰਨੇ ਧਨ ਦੇਦੀ ਸਾਚੁ ਸਨੇਹਾ।"

- ਆਸਾ **੫,** ਛੰਤ ੪, ੨:੫ (455)

**ਸੁਪ੍ਰਸੰਨੈ** –
"ਭਵ ਸਾਗਰ ਬੰਧਿਅਉ ਸਿਖ ਤਾਰੇ **ਸੁਪ੍ਰਸੰਨੈ**।"

- ਸਵ **੪,** ਸਲ ੧:੪ (1406)

**ਸੁਫਨ** ------ ਸੁਪਨੇ
"ਨਾਨਕ ਹਰਿ ਗੁਨ ਗਾਇ ਲੈ ਸਭ **ਸੁਫਨ** ਸਮਾਨਉ।"

- ਤਿਲੰ **੯,** ੨, ੨:੨ (727)

**ਸੁਫਲ** ------ (1) ਚੰਗੇ ਫਲਾਂ ਵਾਲੇ, ਚੰਗੀ ਤਰਾਂ ਫਲੇ ਫੁਲੇ

"ਨਾਨਕ ਤੇ ਜਨ **ਸੁਫਲ** ਫਲੇ।"

- ਗਉ ੫, ੧੨੭, ੪:੨ (191)

**ਹੋਰ ਰੂਪ:**

**ਸੁਫਲੁ –**
"ਮੋਹਨ ਤੂੰ **ਸੁਫਲੁ** ਫਲਿਆ ਸਣੁ ਪਰਵਾਰੇ।"

- ਗਉ **੫,** ਛੰਤ ੨, ੪:੧ (248)

**ਸੁੰਫਿਆ** ---- ਖਿੜਾਓ, ਖੁਸ਼ੀ, ਉਡਾਰੀ (ਦਰਪਣ) ਸਫਾਈ ਵਾਲੇ, ਖਿੜੇ ਹੋਏ (ਸੰਥਿਆ) ਸੁੰਦਰਤਾ (ਸ਼ਬਦਾਰਥ); ਹੋਸ਼ ਹਵਾਸ਼ ਸੁੱਧ ਬੁੱਧ (ਮਹਾਨਕੋਸ਼)
"ਅੰਗ ਸੰਗ ਉਰਝਾਇ ਬਿਸਰਤੇ **ਸੁੰਫਿਆ**।"

- ਫੁਨ **੫,** ੧੫:੨ (1363)

**ਸੁਬਹ** ------ (ਅ. ਸੁਬਾ) ਸਵੇਰ ਦੀ
"**ਸੁਬਹ** ਨਿਵਾਜ ਸਰਾਇ ਗੁਜਾਰਉ।"

- ਸੂਹੀ **ਕਬ,** ੩, ੨:੪ (792)

**ਸੁਬਹਾਨੁ** ---- (1) (ਅ. ਸੁਬਹਾਨ) ਪਵਿਤਰ, ਮੁਬਾਰਕ
"ਸਭ ਦੁਨੀਆ **ਸੁਬਹਾਨੁ** ਸਚਿ ਸਮਾਈਐ।"

- ਮਾਝ **੧,** ਵਾਰ ੯:੭ (142)

(2) ਅਸਚਰਜਤਾ/ਵਡਿਆਈ ਦਾ ਪਦ
"ਤੁਧੁ ਸਚੇ **ਸੁਬਹਾਨੁ** ਸਦਾ ਕਲਾਣਿਆ।"

- ਮਾਝ **੧,** ਵਾਰ ੨੬:੧ (150)

**ਸੁਬਾਸਕ** ---- ਚੰਗੀ ਵਾਸਨਾ/ਖੁਸ਼ਬੂ ਦੇਣ ਵਾਲਾ
"ਪਾਨ ਕਪੂਰ **ਸੁਬਾਸਕ** ਚੰਦਨ ਅੰਤਿ ਤਊ ਮਰਨਾ।"

- ਆਸਾ **ਕਬ,** ੫, ੩:੨ (477)

**ਸੁਬਾਸੁ** ----- ਚੰਗੀ ਵਾਸਨਾ, ਸੁਗੰਧ, ਖੁਸ਼ਬੂ
"ਨਲੵ ਕਵਿ ਪਾਰਸ ਪਰਸ ਕਚ ਕੰਚਨਾ ਹੁਇ ਚੰਦਨਾ **ਸੁਬਾਸੁ** ਜਾਸੁ ਸਿਮਰਤ ਅਨ ਤਰ।"

- ਸਵ **੪,** ਨਲ ੩:੪ (1399)

**ਹੋਰ ਰੂਪ:**

**ਸੁਬਾਸੇ –**
"ਸੇਵਕ ਸਿਖ ਸਦਾ ਅਤਿ ਲੁਭਿਤ ਅਲਿ ਸਮੂਹ ਜਿਉ ਕੁਸਮ **ਸੁਬਾਸੇ**।"

- ਸਵ **੪,** ਮਥੁ ੬:੩ (1404)

**ਸੁਬਿਦਿਆ** --- ਸ੍ਰੇਸ਼ਟ/ਉਤਮ ਵਿਦਿਆ/ਗਿਆਨ
"ਦ੍ਰਿੜੰਤ **ਸੁਬਿਦਿਆ** ਹਰਿ ਹਰਿ ਕ੍ਰਿਪਾਲਾ।"

- ਸਸ **੫,** ੧੪:੨ (1355)

**ਸੁਭ** ------- (ਸੰ. *ੂਭਮ*) ਸ੍ਰੇਸ਼ਟ, ਚੰਗੀ, ਕਲਿਆਣਕਾਰੀ, ਸੁਵਲੀ
"ਗੁਰਿ **ਸੁਭ** ਦ੍ਰਿਸਟਿ ਸਭ ਉਪਰਿ ਕਰੀ।"

- ਗਉ **੫,** ਅਸ ੨, ੮:੧ (236)

"ਕਿਰਤ ਕਮਾਵਨ **ਸੁਭ** ਅਸੁਭ ਕੀਨੇ ਤਿਨਿ ਪ੍ਰਭਿ ਆਪਿ।" (ਚੰਗੀ ਮੰਦੀ)
- ਗਉ **੫,** ਬਾਅ ੮ਸ:੧ (251)

"ਆਉ ਬੈਠੁ ਆਦਰੁ **ਸੁਭ** ਦੇਊ।" (ਚੰਗਾ)
- ਗਉ **੫,** ਬਾਅ ੧੦:੪ (252)

**ਸੁਭੰਤ** ------ ਸੋਭਨ ਵਾਲੇ, ਸੁਭਾਇਮਾਨ
"**ਸੁਭੰਤ** ਤੁਯੰ ਅਚੁਤ ਗੁਣਗੰ, ਪੂਰਨੰ ਬਹੁਲੋ ਕ੍ਰਿਪਾਲਾ।"
- ਸਸ **੫,** ੫:੧ (1354)

**ਸੁਭਰ** ------ (1) ਨਕਾ ਨਕ/ਲਬਾ ਲਬ/ਚੰਗੀ ਤਰਾਂ ਭਰਿਆ ਹੋਇਆ, ਹੋਰ ਵੇਖੋ 'ਸੁਭਰੁ'
"ਜਲ ਥਲ ਨੀਰਿ ਭਰੇ ਸਰ **ਸੁਭਰ** ਬਿਰਥਾ ਕੋਇ ਨ ਜਾਏ ਜੀਉ।"
- ਮਾਝ **੫,** ੩੦, ੨:੩ (103)

(2) (ਸੰ. *ਸ਼ੁਭ੍ਰ*) ਚਮਕੀਲਾ, ਉਜਲ ਸ਼ਗਨਾਂ ਦਾ (ਕਪੜਾ)
"**ਸੁਭਰ** ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ।"
- ਮਾਰੂ **੫,** ਵਾਰ ੨੨ਸ, **੫,** ੩:੩ (1102)

**ਸੁਭਵੰਤੀ** ---- ਸੁਭਵਤੀ, ਅਨੰਦ ਵਾਲੀ
"ਮਨ ਮਿਲੁ ਸੰਤਸੰਗਤਿ **ਸੁਭਵੰਤੀ**।"
- ਨਟ **੪,** ੮, ੧*:੧ (977)

**ਸੁਭਰੁ** ------ ਪੂਰਾ ਭਰਿਆ ਹੋਇਆ
"ਗਹਿਰ ਗੰਭੀਰੁ ਅਥਾਹ ਅਤਿ ਬਡ **ਸੁਭਰੁ** ਸਦਾ ਸਭ ਬਿਧਿ ਰਤਨਾਗਰੁ।"
- ਸਵ **੪,** ਮਥੁ ੪:੨ (1404)

**ਸੁਭਾਉ** ----- (1) ਲਛਣ, ਧਰਮ, ਪ੍ਰਕ੍ਰਿਤੀ
"ਨਾਨਕ ਜਿਉ ਪਾਵਕ ਕਾ ਸਹਜ **ਸੁਭਾਉ**।"
- ਗਉ **੫,** ਸੁਖ ੮, ੧:੧੦ (272)

(2) ਆਦਰ, ਵਤੀਰਾ
"ਮਨ ਕਾ **ਸੁਭਾਉ** ਮਨਹਿ ਬਿਆਪੀ।"
- ਗਉ **ਕਬ,** ੨੮, ੧:੧ (329)

(3) ਭਾਵ ਤਜਿ ਕੂੜੁ ਕਪਟੁ **ਸੁਭਾਉ** ਦੂਜਾ ਚਾਕਰੀ ਲੋਕਾਣੀਆ।" (ਦਵੈਤ ਭਾਵ)
- ਬਿਲਾ **੧,** ਛੰਤ ੨, ੨:੪ (844)

(4) ਚੰਗੇ ਸੁਭਾ ਵਾਲਾ ਹੋ ਕੇ
"ਤੁਮ ਸਰਣਾਗਤਿ ਰਹਉ **ਸੁਭਾਉ**।"
- ਰਾਮ **੧,** ਅਸ ੬, ੭:੨ (906)

**ਸੁਭਾਇ** ----- (1) ਸੁਭਾ
"ਗੁਰ ਸਬਦੀ ਸਾਲਾਹੀਐ ਰੰਗੇ ਸਹਜਿ **ਸੁਭਾਇ**।" (ਸਾਂਤ ਸੁਭਾ)
- ਸਿਰੀ **੩,** ੪੯, ੨:੨ (32)

(2) ਚੰਗੀ ਭਾਵਨਾ ਕਰਕੇ
"ਆਏ ਸੇ ਪਰਵਾਣੁ ਹਹਿ ਜਿਨ ਗੁਰੁ ਮਿਲਿਆ **ਸੁਭਾਇ**।" (ਚੰਗੀ ਭਾਵਨਾ ਕਰਕੇ)
- ਸਿਰੀ **੫,** ੯੮, ੩:੧ (52)

"ਇਹੁ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ **ਸੁਭਾਇ**।" ਚੰਗੇ ਭਾਵਾਂ ਰਾਹੀਂ

– ਸੋਰ **੪,** ਵਾਰ ੨ਸ, **੩,** ੧:੩ (643)

"**ਸੁਭਾਇ** ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ।" (ਚੰਗੀ ਭਾਵਨਾ ਨਾਲ)

– ਮਾਰੂ **੫,** ਅਸ ੩, ੭:੧ (1018)

('ਮਹਾਨਕੋਸ਼' ਇਥੇ ਸੁਭਾਇ ਦੇ ਅਰਥ ਇਰਾਦਤਨ ਕਰਦਾ ਹੈ)

(3) ਸੁਭਾਵਿਕ ਹੀ, ਵੇਖੋ 'ਸੁਭਾਈ' (1)

"ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ **ਸੁਭਾਇ**।"

– ਸਿਰੀ **੧,** ਅਸ ੧੪, ੮:੧ (62)

"ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ **ਸੁਭਾਇ**।" (ਕੁਦਰਤੀ ਤਰੀਕੇ ਨਾਲ, ਸੁਭਾਵਕ ਹੀ)

– ਸਿਰੀ **੩,** ਅਸ ੨੧, ੫:੧ (67)

"ਆਤਮਾ ਅਡੋਲੁ ਨ ਡੋਲਈ ਗੁਰ ਕੈ ਭਾਇ **ਸੁਭਾਇ**।" (ਸੁਭਾਵਿਕ ਭਾਵ/ ਕੁਦਰਤੀ ਸੁਭਾ ਅਨੁਸਾਰ)

– ਸਿਰੀ ੪, ਵਾਰ ੧੨ਸ, ੩, ੧:੩ (87)

"ਕਪਟਿ ਕੀਤੈ ਹਰਿ ਪੁਰਖੁ ਨ ਭੀਜੈ ਨਿਤ ਵੇਖੈ ਸੁਣੈ **ਸੁਭਾਇ**।" (ਸੁਭਾਵਕ/ ਨਿਰਯਤਨ ਹੀ)

– ਗੂਜ ੩, ਵਾਰ ੧੦ਸ, **੩,** ੨:੨ (512)

(4) ਪ੍ਰੇਮ ਦੁਆਰਾ, ਵੇਖੋ 'ਸੁਭਾਈ' (3)

"ਮਨ ਜੋ ਇਛੇ ਸੋ ਲਹੈ ਸਚੈ ਸਬਦਿ **ਸੁਭਾਇ**।"

– ਸਿਰੀ **੪,** ਵਾਰ ੧੨ਸ, **੩,** ੨:੬ (87)

"ਸੰਤ ਮੰਡਲ ਹਰਿ ਜਸੁ ਕਥਹਿ ਬੋਲਹਿ ਸਤਿ **ਸੁਭਾਇ**।" (ਪ੍ਰੇਮ ਨਾਲ)

– ਗਉ **੫,** ਥਿਤੀ ੭ਸ:੧ (298)

"ਜਿਸ ਕਰਮੁ ਖੁਲਿਆ ਤਿਸੁ ਲਹਿਆ ਪੜਦਾ ਜਿਨਿ ਗੁਰ ਪਹਿ ਮੰਨਿਆ **ਸੁਭਾਇ**।" (ਪ੍ਰੇਮ ਸਹਿਤ)

– ਮਾਰੂ **੫,** ੧੧, ੫:੧ (1002)

**ਸੁਭਾਇਆ ---** (1) ਚੰਗੀ ਤਰਾਂ, ਭਾਇਆ

"ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ ਹਰਿ ਕਾ ਪ੍ਰੇਮੁ **ਸੁਭਾਇਆ**।"

– ਵਡ **੩,** ਛੰਤ ੧, ੩:੫ (568)

"ਫਲਗੁਨਿ ਮਨਿ ਰਹਸੀ ਪ੍ਰੇਮੁ **ਸੁਭਾਇਆ**।" (ਚੰਗਾ ਲੱਗਾ/ਭਾ ਗਿਆ)

– ਤੁਖਾ **੧,** ਬਾਰਾ ੧੬:੧ (1109)

(2) ਸੋਹਣਾ ਲਗਨ ਲੱਗ ਪੈਂਦਾ ਹੈ

"ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ **ਸੁਭਾਇਆ**।"

– ਮਾਰੂ **੧,** ਸੋਲਾ ੧੮, ੮:੩ (1039)

**ਸੁਭਾਈ -----** (1) ਸੁਭਾਵਿਕ ਹੀ ਨਿਰਯਤਨ ਵੇਖੋ 'ਸੁਭਾਇ' (3)

"ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ **ਸੁਭਾਈ** ਜੀਉ।"

– ਮਾਝ **੫,** ੧੪, ੪:੩ (98)

"ਗਣਤ ਨ ਗਣੀ ਹੁਕਮੁ ਪਛਾਣਾ ਬੋਲੀ ਭਾਇ **ਸੁਭਾਈ**।"

– ਪ੍ਰਭਾ **੧,** ਅਸ ੪, ੫:੧ (1344)

**ਹੋਰ ਰੂਪ:**

**ਸੁਭਾਏ –**
"ਦੇਖਿ ਪਿਰੁ ਵਿਗਸੀ ਅੰਦਰਹੁ ਸਰਸੀ ਸਚੈ ਸਬਦਿ **ਸੁਭਾਏ**।" (ਸੁਭਾਵਿਕ ਹੀ)
- ਆਸਾ **੩,** ਛੰਤ ੬, ੨:੫ (439)

(2) ਚੰਗੀ ਭਾਵਨਾ ਵਾਲਾ
"ਮੇਰੀ ਹਰਹੁ ਬਿਪਤਿ ਜਨ ਕਰਹੁ **ਸੁਭਾਈ**।"
- ਗਉ **ਰਵਿ,** ੧, ੨:੧ (345)

(ਮਹਾਨਕੋਸ਼ ਅਰਥ 'ਖੁਸ਼ਨਸੀਬੀ' ਕਰਦਾ ਹੈ)
"ਵਿਸਟੁ **ਸੁਭਾਈ** ਪਾਇਆ ਮੀਤ।" (ਚੰਗੇ ਸੁਭਾ ਵਾਲਾ)
- ਆਸਾ **੫,** ੬, ੨:੩ (372)

"ਤੁਮ੍ ਸੁਖਦਾਤੇ ਪੁਰਖ **ਸੁਭਾਈ**।" (ਚੰਗਾ ਚਾਹੁਣ ਵਾਲਾ, ਸ਼ੁਭਚਿੰਤਕ)
- ਸੂਹੀ **੫,** ੭, ੪*:੨ (738)

(3) ਚੰਗੇ ਪ੍ਰੇਮ ਦੁਆਰਾ, ਵੇਖੋ 'ਸੁਭਾਇ' (4)
"ਗੁਰਮੁਖਿ ਜਲੁ ਪਾਵੈ ਸੁਖ ਸਹਜੇ ਹਰਿਆ ਭਾਇ **ਸੁਭਾਈ**।"
- ਸੋਰ **੪,** ੮, ੨:੨ (607)

"ਹਰਿ ਗੁਣ ਗਾਵਹੁ ਸਦਾ **ਸੁਭਾਈ**।" (ਪ੍ਰੇਮ ਨਾਲ)
- ਸੋਰ **੫,** ੫੯, ੧*:੧ (623)

"ਰੂਖੀਂ ਬਿਰਖੀਂ ਊਡਉ ਭੂਖਾ ਪੀਵਾ ਨਾਮੁ **ਸੁਭਾਈ**।" (ਪ੍ਰੇਮ ਨਾਲ)
- ਮਲਾ **੧,** ਅਸ ੩, ੪:੧ (1274)

**ਹੋਰ ਰੂਪ:**

**ਸੁਭਾਏ –**
"ਸਤਸੰਗਤਿ ਮਹਿ ਨਾਮੁ ਹਰਿ ਉਪਜੈ ਜਾਂ ਸਤਿਗੁਰੁ ਮਿਲੈ **ਸੁਭਾਏ**।" (ਪ੍ਰੇਮ ਰਾਹੀਂ)
- ਸਿਰੀ **੩,** ਅਸ ੨੨, ੭:੧ (68)

"ਘਰਿ ਬੈਠਿਆਂ ਹਰਿ ਪਾਏ ਸਦਾ ਚਿਤੁ ਲਾਏ ਸਹਜੇ ਸਤਿ **ਸੁਭਾਏ**।" (ਸਚੀ ਭਾਵਨਾ ਦੁਆਰਾ)
- ਗਉ **੩,** ਛੰਤ ੫, ੧:੩ (246)

"ਨਾਨਕ ਨਾਮੁ ਬੀਜਿ ਮਨ ਅੰਦਰਿ ਸਚੈ ਸਬਦਿ **ਸੁਭਾਏ**।" (ਚੰਗੇ ਭਾਵ ਨਾਲ)
- ਵਡ **੩,** ਛੰਤ ੨, ੨:੬ (568)

(4) ਸੁਭਾ ਅਨੁਸਾਰ, ਸਹਜ ਧਰਮ ਅਨੁਸਾਰ
"ਜੈਸਾ ਬਾਲਕੁ ਭਾਇ **ਸੁਭਾਈ** ਲਖ ਅਪਰਾਧ ਕਮਾਵੈ।"
- ਸੋਰ **੫,** ੬੨, ੨:੧ (624)

"ਜੇਤਾ ਆਖਣੁ ਸਾਹੀ ਸਬਦੀ ਭਾਖਿਆ ਭਾਇ **ਸੁਭਾਈ**।" (ਸੁਭਾ ਅਨੁਸਾਰ)
- ਸਾਰ **੪,** ਵਾਰ ੧੨, **੧,** ੧:੩ (1242)

**ਸੁਭਾਏ** ----- (1) ਚੰਗੀ ਤਰਾਂ ਭਾ ਗਏ
"ਗੁਣ ਰਾਮ ਗਾਏ ਮਨਿ **ਸੁਭਾਏ** ਹਰਿ ਗੁਰਮਤੀ ਮਨਿ ਧਿਆਇਆ।"
- ਵਡ **੪,** ਘੋੜੀ ੨, ੪:੫ (576)

(2) ਸੁਭਾਵਕ ਹੀ, ਨਿਰਯਤਨ, ਵੇਖੋ 'ਸੁਭਾਈ' (1)
(3) ਚੰਗੇ ਪ੍ਰੇਮ ਦੁਆਰਾ, ਵੇਖੋ 'ਸੁਭਾਈ' (3)

**ਸੁਭਾਖਿਆ** --- (1) (ਸੰ. *ਸੁਭਾ ı*) ਚੰਗੀ/ਮਿਠੀ ਭਾਸ਼ਾ (ਦਰਪਣ), ਸੋਹਣੀਆਂ ਸੋਹਣੀਆਂ ਗੱਲਾਂ (ਸ਼ਬਦਾਰਥ)

"ਮਿਲਿ ਪ੍ਰੀਤਮ ਅਪਣੇ ਸਦਾ ਰੰਗੁ ਮਾਣੇ ਸਚੈ ਸਬਦਿ **ਸੁਭਾਖਿਆ**।"

– ਆਸਾ **੩,** ਛੰਤ ੬, ੩:੪ (440)

"ਪ੍ਰਭ ਬਾਣੀ ਸਬਦੁ **ਸੁਭਾਖਿਆ**।"

– ਸੋਰ **੫,** ੧੧, ੧*:੧ (611)

"ਸਾਚੈ ਘਰਿ ਸਾਚੈ ਰਖੇ ਗੁਰ ਬਚਨਿ **ਸੁਭਾਖਿਆ।**" (ਗੁਰੂ ਦੇ ਬਚਨ/ਉਪਦੇਸ਼ ਦੁਆਰਾ ਚੰਗੀ/ ਮਿੱਠੀ ਹੋ ਗਈ)

– ਮਾਰੂ ੧, ਅਸ ੪, ੫:੩ (1011)

(2) ਚੰਗੀ ਤਰਾਂ ਬਿਆਨਿਆ ਭਾਵ ਗੁਣ ਗਾਏ

"ਜਿਨਿ ਹਰਿ ਰਸੁ ਚਾਖਿਆ ਸਬਦਿ **ਸੁਭਾਖਿਆ** ਹਰਿ ਸਰਿ ਰਹੀ ਭਰਪੂਰੇ।"

– ਵਡ **੩,** ਛੰਤ ੧, ੨:੫ (568)

(3) ਚੰਗੀ ਤਰਾਂ ਆਖ ਦਿਤਾ

"ਜਨ ਨਾਨਕ ਸਾਚੁ **ਸੁਭਾਖਿਆ**।"

– ਸੋਰ **੫,** ੨੦, ੨:੪ (626)

**ਹੋਰ ਰੂਪ:**

**ਸੁਭਾਖੀ** –

"ਸਚੈ ਸਬਦੇ ਸਚੁ **ਸੁਭਾਖੀ**।" (ਆਖੀ)

– ਮਾਰੂ **੩,** ਸੋਲ਼ਾ ੧੫, ੩:੨ (1058)

**ਸੁਭਾਖੇ** –

"ਘਟਿ ਘਟਿ ਸਬਦੁ **ਸੁਭਾਖੇ**।" (ਚੰਗੀ ਤਰਾਂ ਆਖਿਆ ਜਾਣ/ਉਚਾਰਣ ਹੋਣ ਲੱਗ ਪਿਆ)

– ਸੋਰ **੫,** ੨੮, ੧:੪ (628)

**ਸੁਭਾਖੈ** –

"ਨਾਨਕੁ ਆਖੈ ਸਚੁ **ਸੁਭਾਖੈ** ਸਚਿ ਰਪੈ ਰੰਗੁ ਕਬਹੂ ਨ ਜਾਵੈ।" (ਆਖਦਾ/ਬੋਲਦਾ ਹੈ)

– ਰਾਮ **੧,** ਸਿਗੋ ੬੫:੬ (945)

**ਸੁਭਾਗ** ----- ਚੰਗੇ ਭਾਗ, ਚੰਗੀ ਕਿਸਮਤ

"ਧੰਨਿ **ਸੁਭਾਗ** ਧੰਨਿ ਸੋਹਾਗਾ ਧੰਨਿ ਦੇਤ ਜਿਨਿ ਮਾਨਾਂ।"

– ਸਾਰ **੫,** ੪੬, ੧:੧ (1213)

**ਹੋਰ ਰੂਪ:**

**ਸੁਭਾਗੀ** –

"ਪੂਰਾ ਬੈਰਾਗੀ ਸਹਜਿ **ਸੁਭਾਗੀ** ਸਚੁ ਨਾਨਕ ਮਨੁ ਮਾਨੰ।" (ਸੁਭਾਵਕ ਹੀ ਵੱਡੇ ਭਾਗਾਂ ਵਾਲਾ ਹੈ)

– ਸੋਰ **੧,** ਅਸ ੧, ੮:੪ (635)

**ਸੁਭਾਨੁ** ----- ਪਵਿੱਤਰ, ਉਤਮ, ਭਾਵ ਆਤਮਕ ਸੁਖ, ਵੇਖੋ 'ਸੁਬਹਾਨ'

"ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ **ਸੁਭਾਨੁ**।"

– ਸਿਰੀ **੧,** ੧੯, ੩:੩ (21)

**ਸੁਭਾਵਤ** ---- ਸੁਭਾ ਵਜੋਂ, ਕੁਦਰਤੀ ਤੌਰ ਤੇ

"**ਸੁਭਾਵਤ** ਜੈਸੇ ਬੈਸੰਤਰ ਅਲਿਪਤ ਸਦਾ ਨਿਰਮਲਾਇ।"

- ਮਾਰੂ **੫,** ੧੧, ੪:੨ (1001)

**ਸੁਭਾਵੀ** ----- ਸ਼ੋਭਾ ਵਾਲੀ ਹੋਈ

"ਮੁਕਤਿ ਭਏ ਗੁਰਿ ਦਰਸੁ ਦਿਖਾਇਆ ਜੁਗਿ ਜੁਗਿ ਭਗਤਿ **ਸੁਭਾਵੀ**।"

- ਮਲਾ **੧,** ੪, ੨:੨ (1255)

**ਸੁਭੋਗ** ------ ਸਵਾਦੀ/ਰਸਦਾਇਕ ਭੋਗ, ਚੰਗੇ ਪਦਾਰਥ

"ਨਾਮੁ ਹਮਾਰੈ ਤ੍ਰਿਪਤਿ **ਸੁਭੋਗ**।"

- ਭੈਰ **੫,** ੩੫, ੩:੨ (1145)

**ਸੁੰਮ** ------- ਸੋਮੇ, ਚਸ਼ਮੇ

"ਨਦੀਆ ਹੋਵਹਿ ਧੇਣਵਾਂ **ਸੁੰਮ** ਹੋਵਹਿ ਦੁਧੁ ਘੀਉ।"

- ਮਾਝ **੧,** ਵਾਰ ੯ਸ, **੧,** ੧:੧ (141)

**ਸੁਮੰਤ੍ਰ** ------ ਸ੍ਰੇਸ਼ਟ ਮੰਤਰ

"**ਸੁਮੰਤ੍ਰ** ਸਾਧ ਬਚਨਾ ਕੋਇ ਦੋਖ ਬਿਨਾਸਨਹ।"

- ਗਾਥਾ **੫,** ੧੧:੧ (1360)

**ਹੋਰ ਰੂਪ:**

**ਸੁਮੰਤ੍ਰਿ –**

"ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ **ਸੁਮੰਤ੍ਰਿ** ਮਾਨਵ ਹਿਲਹਿ।" (ਸ੍ਰੇਸ਼ਟ ਮੰਤ੍ਰ/ਉਪਦੇਸ਼ ਨਾਲ)

- ਸਵ **੩,** ੧੪:੫ (1395)

**ਸੁਮਤਿ** ----- (1) ਚੰਗੀ ਮਤ, ਸ੍ਰੇਸ਼ਟ ਬੁਧ, ਚੰਗੀ ਸਮਝ

" ਏਹ **ਸੁਮਤਿ** ਗੁਰੂ ਤੇ ਪਾਈ।"

- ਮਾਝ **੫,** ੧੬, ੪:੨ (99)

(2) ਸਮਝ ਆ ਗਈ ਹੈ

"ਭਨਤਿ ਨਾਮਦੇਉ **ਸੁਮਤਿ** ਭਏ।"

- ਟੋਡੀ **ਨਾਮ,** ੨, ੨:੧ (718)

(3) ਸੁਭ ਸਿਖਿਆ, ਚੰਗਾ ਉਪਦੇਸ਼

"ਕਵਨ **ਸੁਮਤਿ** ਜਿਤੁ ਹਰਿ ਹਰਿ ਜਪਨਾ।"

-ਬਿਲਾ **੫,** ੯, ੧:੨ (804)

**ਸੁਮਾਨੈ** ----- ਸਨਮਾਨ ਪ੍ਰਾਪਤ ਕਰਦਾ ਹੈ

"ਰਾਜ ਦੁਆਰੈ ਸੋਭ ਸੁਮਾਨੈ।"

- ਗਉ **੧,** ਅਸ ੨, ੧:੩ (221)

**ਸੁਮਾਰ** ----- (ਫਾ. ਸ਼ੁਮਾਰ) ਗਿਣਤੀ, ਸੰਖਿਆ

"ਹਰਿ ਹਰਿ ਜਪਤ ਅਨੇਕ ਜਨ ਨਾਨਕ ਨਾਹਿ **ਸੁਮਾਰ।**"

- ਗਉ **੫,** ਬਾਅ ੧੯ਸ:੨(253)

**ਹੋਰ ਰੂਪ:**

**ਸੁਮਾਰਿ –**

"ਕੇਵਡੁ ਦਾਤਾ ਆਖੀਐ ਦੇ ਕੈ ਰਹਿਆ **ਸੁਮਾਰਿ।**" (ਗਿਣਤੀ ਤੋਂ ਰਿਹਾ ਹੈ ਭਾਵ ਗਿਣਤੀ ਨਹੀਂ ਹੋ ਸਕਦੀ)

– ਸਿਰੀ **੧**, ਅਸ, ੧, ੭:੨ (53)

"ਇਕਿ ਪਉਣ ਸੁਮਾਰੀ ਪਉਣ ਸੁਮਾਰਿ।" (ਸੁਆਸਾਂ ਨੂੰ ਗਿਣਨ ਵਿਚ ਪ੍ਰਾਣਾਯਾਂਮ ਵਿਚ)

–ਮਾਝ **੩੧**, ਵਾਰ ੧੪ਸ, **੧**, ੨:੪ (144)

**ਸੁਮਾਰੀ -----**

"ਇਕਿ ਪਉਣ **ਸੁਮਾਰੀ** ਪਉਣ ਸੁਮਾਰਿ।" (ਗਿਣਨ ਵਾਲੇ,ਪ੍ਰਾਣਾਯਾਮੀ)

– ਮਾਝ **੧**, ਵਾਰ ੧੪ਸ, **੧**, ੨:੪ (144)

**ਸੁਮਾਰੁ–**

"ਕਰਤੈ ਕੈ ਕਰਣੈ ਨਾਹੀ **ਸੁਮਾਰੁ।**" (ਗਿਣਤੀ)

– ਜਪੁ **੧**, ੧੬:੬ (3)

"ਤੇਰੇ ਦਾਨੈ ਕੀਮਤਿ ਨ ਪਵੈ ਤਿਸੁ ਦਾਤੇ ਕਵਣੁ **ਸੁਮਾਰੁ।**" (ਲੇਖਾ)

–ਗਉ **੧**, ਸੋਹ ੧, ੨:੨ (12)

"ਨਾਉ ਸਦਾਏ ਆਪਣਾ ਹੋਵੈ ਸਿਧੁ **ਸੁਮਾਰੁ।**" (ਗਿਣਿਆ ਜਾਵੇ, ਸਮਝਿਆ ਜਾਵੇ)

– ਸਿਰੀ **੧**, ੮, ੨:੨ (17)

**ਸੁਮਿਤੋ -----** ਚੰਗੀ ਤਰ੍ਹਾਂ ਮਿਣਿਆ/ਪਰਖਿਆ ਹੋਇਆ, ਚੰਗਾ

"ਹਰਿ ਲਬਧੋ ਮਿਤ੍ਰ **ਸੁਮਿਤੋ।**"

– ਗਾਥਾ **੫**, ੧੩:੧ (1361)

**ਸੁਮਿਤ੍ਰੁ -----** ਚੰਗਾ ਮਿੱਤਰ

"ਸਾਜਨੁ ਬੰਧੁ **ਸੁਮਿਤ੍ਰੁ** ਸੋ ਹਰਿ ਨਾਮੁ ਹਿਰਦੈ ਦੇਇ।"

– ਗਉ **੫**, ੧੭੨*, ੩:੧(218)

**ਸੁਮੂਚੰ -----** ਵਡਿਆਈ ਵਾਲਾ (ਕੋਸ਼): ਵਿਸਥਾਰਮਈ (ਸੰਥਿਆ) ਵੱਡਾ (ਮਹਾਨਕੋਸ਼, ਦਰਪਣ)

"ਊਚੰ ਤ ਨੀਚੰ ਨਾਨਾ **ਸੁਮੂਚੰ।**"

– ਸਸ, **੫**, ੧੨:੨ (1355)

**ਸੁਮੇਰ ------** (1) ਪਹਾੜ

"ਦਾਝਿ ਗਏ ਤ੍ਰਿਣ ਪਾਪ **ਸੁਮੇਰ।**"

– ਬਿਲਾ **੫**, ੫੧, ੨:੧ (899)

**ਹੋਰ ਰੂਪ:**

**ਸੁਮੇਰਿ –**

"ਚੜਿ **ਸੁਮੇਰਿ** ਢੂਢਿ ਜਬ ਆਵਾ।"

– ਗਉ **ਕਬ**, ਬਾਅ ੨੦:੩ (314)

(2) ਪੁਰਾਣਾ ਅਨੁਸਾਰ ਸੋਨੇ ਦਾ ਬਹੁਤ ਉਚਾ ਪਹਾੜ ਜਿਥੇ ਦੇਵਤਿਆਂ ਦੀਆਂ ਪੁਰੀਆਂ ਹਨ।

"ਮੇਰ **ਸੁਮੇਰ** ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ।"

– ਨਟ **੪**, ਅਸ ੬, ੪:੨ (983)

**ਸੁਰ** ------- (1) (ਸੰ. सुर) ਦੇਵਤੇ

"**ਸੁਰ** ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ।"

- ਸਿਰੀ **੧**, ੧੭, ੩:੧ (64)

(2) ਸੰਗੀਤ ਦੀ ਧੁਨ

"ਜਤਨ ਕਰੈ ਤਉ ਭੀ **ਸੁਰ** ਭੰਗ।"

- ਗਉ **੫**, ਸੁਖ ੪, ੬:੬(267)

(3) ਸ੍ਰੇਸ਼ਟ, ਉਚਾ

"ਤੂ ਪ੍ਰੀਤਮ ਭਾਨੀ ਤੁਹੀ **ਸੁਰ** ਗਿਆਨਿ।"

- ਆਸਾ **੫**, ੫੨, ੩:੨ (384)

"ਰਿਧਿ ਬੁਧਿ ਸਿਧਿ **ਸੁਰ** ਗਿਆਨ।" (ਦਿੱਬ ਗਿਆਨ)

- ਰਾਮ **੫**, ੨੬, ੧:੨ (890)

**ਸੁਰਸਰੀ** ---- ਦੇਵਤਿਆਂ ਦੀ ਨਦੀ, ਗੰਗਾ

"ਸਾਸਤ੍ਰ ਬੇਦੁ ਸਿੰਮ੍ਰਿਤਿ ਸਰੁ ਤੇਰਾ **ਸੁਰਸਰੀ** ਚਰਣ ਸਮਾਣੀ।"

- ਆਸਾ **੩**, ਅਸ ੨੩, ੧:੧ (422)

**ਸੁਰਹ** ------ (ਸੰ.सुरभि) ਗਾਂ

" **ਸੁਰਹ** ਕੀ ਜੈਸੀ ਤੇਰੀ ਚਾਲ।"

-ਬਸੰ **ਕਬ**, ੧, ੧:੧(1196)

**ਹੋਰ ਰੂਪ:**

**ਸੁਰਹੀ –**

"ਵੁਠੈ ਘਾਹੁ ਚਰਹਿ ਨਿਤਿ **ਸੁਰਹੀ** ਸਾਧਨ ਦਹੀ ਵਿਲੋਵੈ।"

- ਮਾਝ **੧**, ਵਾਰ ੨੬ਸ, **੧**, ੧:੨੭(150)

**ਸੁਰਹੀ** ----- (1) ਗਊ, ਵੇਖੋ 'ਸੁਰਹ'

(2) (ਸੰ.सुरभि) – ਸੁਗੰਧ, ਭਗਤੀ ਨਾਲ ਸੁਗੰਧਤ ਹੋਈ ਬਿਰਤੀ

"ਅਹਿਨਿਸਿ ਅਖੰਡ **ਸੁਰਹੀ** ਜਾਇ।"

- ਗਉ **ਕਬ**, ਵਾ ੧:੩ (344)

('ਮਹਾਨਕੋਸ਼' ਇਥੇ 'ਸੁਰਹੀ' ਦਾ ਅਰਥ ਧੁਨ ਕਰਦੇ ਹਨ।)

**ਸੁਰਖਰੂ** ----- ਕਰਤਵ ਦੀ ਪੂਰੀ ਤਰ੍ਹਾਂ ਪਾਲਣਾ ਸਦਕਾ ਖੁਸ਼ੀ/ਪ੍ਰੰਸਨਤਾ ਸਦਕਾ ਜਿਸ ਦਾ ਚਿਹਰਾ ਲਾਲ ਹੋਵੇ: ਜ਼ੁੰਮੇਵਾਰੀ ਤੋਂ ਬਰੀ

"ਜਿਥੇ ਓਹੁ ਜਾਇ ਤਿਥੇ ਓਹੁ **ਸੁਰਖਰੂ** ਓਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ।"

- ਸਿਰੀ **੪**, ਵਾਰ ੧੧:੨ (87)

**ਸੁਰਖੀ** ----- (ਸੰ.ऋीक)ਇੰਦਰੀਆਂ

"**ਸੁਰਖੀ** ਪਾਂਚਉ ਰਾਖੈ ਸਬੈ।"

- ਗਉ **ਕਬ**, ਵਾ, ੬:੩ (344)

**ਸੁਰਗ** ------ (ਸੰ.सर्वग) ਸਵਰਗ, ਦੇਵ ਲੋਕ, ਬੈਕੁੰਠ, ਵੇਖੋ 'ਸੁਰਗ'ਸੁਰਗੁ'

"ਬਿਆਪਤ **ਸੁਰਗ** ਨਰਕ ਅਵਤਾਰ।"

- ਗਉ **੫**, ੯੮, ੧:੨ (182)

**ਸੁਰੰਗ** ------ (1) ਸੁੰਦਰ
"ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ **ਸੁਰੰਗ।**"
- ਸਲੋ **ਕਬ,** ੪੦:੧ (1366)

**ਹੋਰ ਰੂਪ:**

**ਸੁਰੰਗੜੇ –**
"ਧੰਨੁ ਸੁ ਰਾਗ **ਸੁਰੰਗੜੇ** ਆਲਾਪਤ ਸਭ ਤਿਖ ਜਾਇ।"
- ਰਾਮ **੫,** ਵਾਰ ੪ਸ, **੫,** ੧:੧ (958)

(2) ਸੋਹਣਾ, ਰੰਗ, ਪ੍ਰੇਮ ਦਾ ਰੰਗ
"ਸੰਤਤ ਹੀ ਸਤਸੰਗਤਿ ਸੰਗ **ਸੁਰੰਗ** ਰਤੇ ਜਸੁ ਗਾਵਤ ਹੈ।"
- ਸਵ **੪,** ਮਥੁ ੩:੧ (1404)

**ਸੁਰਗਾ** ----- ਸਵਰਗ/ਬੈਕੁੰਠ ਵਿਚ, ਵੇਖੋ 'ਸੁਰਗ'
"ਗਾਵਹਿ ਮੋਹਣੀਆਂ ਮਨੁ ਮੋਹਨਿ **ਸੁਰਗਾ** ਮਛ ਪਇਆਲੇ।"
- ਜਪੁ **੧,** ੨੭:੧੧ (6)

**ਹੋਰ ਰੂਪ:**

**ਸੁਰਗਿ –**
"ਤੇਰਾ ਅੰਤੁ ਨ ਪਾਇਆ **ਸੁਰਗਿ** ਮਛਿ ਪਇਆਲਿ ਜੀਉ।"
- ਸਿਰੀ **੧,** ਅਸ ੨੮, ੧:੨ (71)

**ਸੁਰਗਿੰਦ੍ਰ** ---- ਇੰਦਰਲੋਕ, ਸਵਰਗ
"ਕੋਈ ਬਾਛੈ ਭਿਸਤੁ ਕੋਈ **ਸੁਰਗਿੰਦ੍ਰ।**"
- ਰਾਮ **੫,** ੯, ੪:੨ (885)

**ਸੁਰਗੁ** ------ ਸਵਰਗ/ਬੈਕੁੰਠ (ਵਿਚ)
"ਗਾਵਨਿ ਤੁਧਨੋ ਮੋਹਣੀਆਂ ਮਨੁ ਮੋਹਨਿ **ਸੁਰਗੁ** ਮਛੁ ਪਇਆਲੇ।"
- ਆਸਾ **੧,** ਸੋਦ ੧:੧੧ (9)

**ਹੋਰ ਰੂਪ:**

**ਸੁਰਗੈ –**
"**ਸੁਰਗੈ** ਦੀਆਂ ਮੋਹਣੀਆਂ ਇਸਤਰੀਆ ਹੋਵਨਿ ਨਾਨਕ ਸਭੋ ਜਾਉ।"(ਸਵਰਗ ਦੀਆਂ)
- ਮਾਝ **੧,** ਵਾਰ ੯ਸ, **੧,** ੪:੨ (142)

**ਸੁਰਜਨ** ----- ਚੰਗੇ ਪੁਰਸ਼, ਸੁਜਨ
"ਕਹੁ **ਸੁਰਜਨ** ਕਿਤੁ ਜੁਗਤੀ ਧਿਆਈਐ।"
- ਬਿਲਾ **੫,** ੯੨, ੧*:੨ (822)

**ਹੋਰ ਰੂਪ:**

**ਸੁਰਜਨਹ –**
"ਦੁਰਬਚਨ ਭੇਦ ਭਰਮੰ ਸਾਕਤ ਪਿਸਨੰ ਤ **ਸੁਰਜਨਹ।**" (ਭਲੇ ਪੁਰਸ਼)
- ਸਸ **੫,** ੪੪:੨ (1358)

**ਸੁਰਜਨੁ –**
"ਨਾਨਕ ਕੀ ਬੇਨੰਤੀਆ ਹਰਿ **ਸੁਰਜਨੁ**

ਦੇਖਾ ਨੈਣ।" (ਉਤਮ ਪੁਰਸ਼)

- ਮਾਝ **੫,** ਦਿਨ ੧:੯ (136)

"ਮਾਣੁ ਮਹਤੁ ਕਲਿਆਣੁ ਹਰਿ ਜਸੁ ਸੰਗਿ ਸੁਰਜਨੁ ਸੋ ਪ੍ਰਭੂ।" (ਭਲਾ ਪੁਰਸ਼/ਪਤੀ)

- ਆਸਾ **੫,** ਛੰਤ ੭, ੨:੩ (457)

**ਸੁਰਝਿ** ----- ਸੁਲਝਣਾ, ਛੁਟਣਾ, ਨਿਕਲਣਾ

"ਝਝਾ ਉਰਝਿ **ਸੁਰਝਿ** ਨਹੀ ਜਾਨਾ।"

- ਗਉ **੫,** ਬਾਅ ੧੫:੧ (341)

**ਹੋਰ ਰੂਪ:**

**ਸੁਰਝੀ –**

"ਕੁੰਡਲਨੀ **ਸੁਰਝੀ** ਸਤਸੰਗਤਿ ਪਰਮਾਨੰਦ ਗੁਰੂ ਮੁਖਿ ਮਚਾ।" (ਸੁਲਝ ਗਈ)

- ਸਵ **੪,** ਗਯੰ ੫:੩ (1402)

**ਸੁਰਤਰ** ----- ਦੇਵਤਿਆਂ ਦਾ ਬ੍ਰਿੱਛ ਜੋ ਸਭ ਫਲ ਦਿੰਦਾ ਹੈ: ਪਰੰਪਰਾ ਅਨੁਸਾਰ ਅਜਿਹੇ ਪੰਜ ਬ੍ਰਿਛ ਮੰਨੇ ਜਾਂਦੇ ਹਨ: ਮੰਦਾਰ ਪਾਰਜਾਤ, ਸੰਤਾਨ, ਕਲਪ ਬ੍ਰਿਛ ਅਤੇ ਹਰਿਚੰਦਨ, ਹੋਰ ਵੇਖੋ 'ਸੁਰਿਤਰੁ'

"ਸੁਖ ਸਾਗਰੁ **ਸੁਰਤਰ** ਚਿੰਤਾਮਨਿ ਕਾਮਧੇਨੁ ਬਸਿ ਜਾ ਕੇ।"

- ਸੋਰ **ਰਵਿ,** ੪, ੧:੧ (658)

**ਸੁਰਤਾ** ----- (1) ਹੋਸ਼ਵਾਲਾ, ਸਮਝਦਾਰ

"ਜਿਨਿ ਕੀਤਾ **ਬੇਸੁਰਤ** ਤੇ ਸੁਰਤਾ।"

- ਗਉ **੫,** ੭੫, ੨:੨ (177)

"ਸੋ **ਸੁਰਤਾ** ਸੋ ਬੈਸਨੋ ਸੋ ਗਿਆਨੀ ਧਨਵੰਤੁ।" (ਉਚੀ ਸੁਰਤ ਵਾਲਾ)

- ਗਉ **੫,** ਥਿਤੀ ੧੭:੫ (300)

"ਕਵਨ ਸੁ ਦਾਨਾ ਕਵਨੁ ਸੁ ਹੋਛਾ ਕਵਨੁ ਸੁ **ਸੁਰਤਾ** ਕਵਨੁ ਜੜਾ।" (ਚੇਤੰਨ, ਸੁਰਤੀਵਾਨ)

- ਮਾਰੂ **੫,** ਸੋਲਾ, ੧੦, ੬:੩ (1081)

(2) ਸ੍ਰੋਤਾ, ਸੁਣਨ ਵਾਲਾ

"ਆਪੇ **ਸੁਰਤਾ** ਆਪੇ ਜਾਨੁ।"

- ਬਿਲਾ **੧,** ੩, ੧:੨ (795)

**ਸੁਰਤਾਨੁ** ---- (ਅ.ਸੁਲਤਾਨ) ਬਾਦਸ਼ਾਹ, ਸੁਲਤਾਨ

"ਸੋ **ਸੁਰਤਾਨੁ** ਜੁ ਦੁਇ ਸਰ ਤਾਨੈ।"

- ਭੈਰ **ਕਬ,** ੧੧, ੩:੧ (1160)

**ਸੁਰਤਿ** ----- (1) ਸੁਰਤੀ, ਚੇਤੰਨਤਾ, ਸੁਚੇਤਪੁਣਾ

"ਮੰਨੈ **ਸੁਰਤਿ** ਹੋਵੈ ਮਨਿ ਬੁਧਿ।" (ਸੁਰਤੀ/ਉਚੀ) ਹੋ ਜਾਂਦੀ ਹੈ।

- ਜਪੁ **੧,** ੧੩:੧ (3)

"ਮਾਟੀ ਅੰਧੀ **ਸੁਰਤਿ** ਸਮਾਈ।" (ਜੜ੍ਹ ਦੇਹੀ ਵਿਚ ਚੇਤਨਤਾ ਪਾ ਦਿਤੀ ਹੈ)

- ਮਾਝ **੫,** ੧੯, ੨:੧ (100)

"ਮੂਈ **ਸੁਰਤਿ** ਬਾ ਦੁ ਅਹੰਕਾਰੁ।"

- ਗਉ **੧,** ੪, ੨:੩ (152)

(ਸੰਥਿਆ ਅਰਥ 'ਖੋਜ' ਕੀਤਾ ਹੈ)

(2) ਸਮਝ, ਸੋਝੀ, ਮਤ

"ਸਾਲਾਹੀ ਸਾਲਾਹਿ ਏਤੀ **ਸੁਰਤਿ** ਨ ਪਾਈਆ।"

- ਜਪੁ **੧,** ੨੩:੧ (5)

"**ਸੁਰਤਿ** ਹੋਵੈ ਪਤਿ ਉਗਵੈ ਗੁਰਬਚਨੀ ਭਉ ਖਾਇ।" (ਸੋਝੀ ਹੁੰਦੀ ਹੈ, ਸਮਝ ਆਉਂਦੀ ਹੈ)

- ਸਿਰੀ **੧,** ੧੦, ੪:੨ (18)

**ਹੋਰ ਰੂਪ:**

**ਸੁਰਤੀ –**

"ਜੋਰੁ ਨ **ਸੁਰਤੀ** ਗਿਆਨਿ ਵੀਚਾਰਿ।"

- ਜਪੁ**੧,** ੩੩:੫ (7)

(3) ਧਿਆਨ –

"ਸਭਿ ਸੁਰਤੀ ਮਿਲਿ **ਸੁਰਤਿ** ਕਮਾਈ।" ( ਧਿਆਨ ਜੋੜਿਆ, ਸਮਾਧੀ ਲਾਈ)

- ਆਸਾ **੧,** ਸੋਦ ੨, ੨:੧ (9)

"ਫਾਹੀ **ਸੁਰਤਿ** ਮਲੂਕੀ ਵੇਸੁ।" (ਧਿਆਨ ਫਸਾਉਣ ਵਿਚ ਹੈ, ਵੇਸ ਕੋਮਲ ਕੀਤਾ ਹੋਇਆ ਹੈ)

- ਸਿਰੀ **੧,** ੨੯, ੩:੧ (24)

(4) ਬ੍ਰਿਤੀ

"ਜੋਤੀ ਜੋਤਿ ਮਿਲਾਈਐ ਸੁਰਤੀ **ਸੁਰਤਿ** ਸੰਜੋਗੁ।" ('ਬ੍ਰਿਤੀ' ਨੂੰ ਉਚੀ ਬਿਰਤੀ ਨਾਲ ਮਿਲਾਈਐ)

- ਸਿਰੀ **੧,** ੨੦, ੨:੧ (21)

(5) ਹੋਸ਼

"ਕਦ ਹੀ **ਸੁਰਤਿ** ਨ ਲਧੀਆ ਮਾਇਆ ਮੋਹੜਿਆ।"

- ਗਉ **੫,** ੧੬੯*, ੧:੨ (27)

(6) ਸ੍ਰੋਤ

"ਨਾਮੈ **ਸੁਰਤਿ** ਸੁਨੀ ਮਨਿ ਭਾਈ।"

- ਆਸਾ **੪,** ੫੮, ੨:੧ (367)

(7) ਖਬਰਗੀਰੀ

"ਤੁਝ ਬਿਨੁ **ਸੁਰਤਿ** ਕਰੈ ਕੋ ਮੇਰੀ ਦਰਸਨ ਦੀਜੈ ਖੋਲਿ ਕਿਵਾਰ।"

- ਬਿਲਾ **ਕਬ,** ੭, ੧*:੨ (856)

(8) ਵਿਚਾਰ

"ਗੁਣੀ ਗਿਆਨੀ **ਸੁਰਤਿ** ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਇਆ।"

- ਕਲਿ **੪,** ੧, ੧:੨ (1319)

**ਸੁਰਤਿਆ** --- ਹੋਸ਼ ਵਾਲੇ

"ਚਉਥੈ ਪਹਰਿ ਸਬਾਹ ਕੈ **ਸੁਰਤਿਆ** ਉਪਜੈ ਚਾਉ।"

- ਮਾਝ **੧,** ਵਾਰ ੧੮ਸ, **੨,** ੧:੪ (146)

**ਸੁਰਤੀ** ----- (1) ਉਚੀ ਸੁਰਤ /ਬ੍ਰਿਤੀ ਵਾਲੇ

"ਕੇਤੀਆ **ਸੁਰਤੀ** ਸੇਵਕ ਕੇਤੇ ਨਾਨਕ ਅੰਤੁ ਨ ਅੰਤੁ।"

- ਜਪੁ **੧,** ੩੫:੧੦ (7)

(2) ਸ੍ਰੁਤੀ/ਵੇਦ ਜਾਣਨ ਵਾਲਿਆਂ ਨੇ, ਗਿਆਨਵਾਨਾਂ ਨੇ

"ਸਭਿ **ਸੁਰਤੀ** ਮਿਲਿ ਸੁਰਤਿ ਕਮਾਈ।"

- ਆਸਾ **੧,** ਸੋਦ ੨, ੨:੧ (9)

ਹੋਰ ਰੂਪ:

**ਸੁਰਤੰੀ –**

"ਗੁਰਮੁਖਿ ਆਖੀ ਗੁਰਮੁਖਿ ਜਾਤੀ **ਸੁਰਤੰੀ** ਕਰਮਿ ਧਿਆਈ।"

–ਸਾਰ **੪,** ਵਾਰ ੧੯ਸ, **੨,** ੧:੫ (1243)

(3) ਉਚੀ ਬ੍ਰਿਤੀ

"ਜੋਤੀ ਜੋਤਿ ਮਿਲਾਈਐ **ਸੁਰਤੀ** ਸੁਰਤਿ ਸੰਜੋਗੁ।"

- ਸਿਰੀ **੧,** ੨੦, ੨:੧ (21)

(4) ਸ਼੍ਰੁਤੀ/ਵੇਦਾਂ ਦੇ

"ਲਖ **ਸੁਰਤੀ** ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ।"

- ਆਸਾ **੧,** ਵਾਰ ੮ਸ, **੧,** ੨:੪ (467)

(5) ਉਚੀ ਸੁਰਤ ਵਾਲਾ ਭਾਵ ਪ੍ਰਭ

"**ਸੁਰਤੀ** ਸੁਰਤਿ ਰਲਾਈਐ ਏਤੁ।"

- ਰਾਮ **੧,** ੭, ੧:੧ (878)

(6) ਸਮਾਧੀ (ਧਿਆਨ) ਲਾਣ ਨਾਲ

"ਨ ਭੀਜੈ **ਸੁਰਤੀ** ਗਿਆਨੀ ਜੋਗਿ।"

- ਸਾਰ **੪,** ਵਾਰ ੧ਸ, **੧,** ੨:੨ (1237)

"ਸਭੇ **ਸੁਰਤੀ** ਜੋਗ ਸਭਿ ਸਭੇ ਬੇਦ ਪੁਰਾਣ।" (ਬ੍ਰਿਤੀ ਦਾ ਜੋੜਨਾ)

- ਸਾਰ **੪,** ਵਾਰ ੯ਸ, **੧,** ੨:੧ (1241)

(7) ਗਿਆਨ

"**ਸੁਰਤੀ** ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ।"

- ਪ੍ਰਭਾ **੧,** ੮, ੩:੧ (1329)

(8) ਸਮਝ, ਸੋਝੀ, ਵੇਖੋ 'ਸੁਰਤਿ' (2)

**ਹੋਰ ਰੂਪ:**

**ਸੁਰਤੇ –**

"**ਸੁਰਤੇ** ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ।"

- ਸਾਰ **੪,** ਵਾਰ ੭ਸ, **੧,** ੨:੨ (1240)

**ਸੁਰਪਤਿ** ---- ਦੇਵਤਿਆਂ ਦਾ ਪਤੀ ਭਾਵ ਇੰਦਰ

"ਰਾਜ ਤੇ ਕੀਟ ਕੀਟ ਤੇ **ਸੁਰਪਤਿ** ਕਰਿ ਦੋਖ ਜਠਰ ਕਉ ਭਰਤੇ।"

- ਮਲਾ **੫,** ੪, ੧:੧ (1267)

**ਸੁਰਮਾ** ----- (ਫ. ਸੁਰਮਾ)ਇਕ ਕਾਲੀ ਚਮਕੀਲੀ ਧਾਤ ਜਿਸਨੂੰ ਬਾਰੀਕ ਪੀਸ ਕੇ ਅੱਖਾਂ ਵਿਚ ਔਸ਼ਧੀ ਅਥਵਾ ਅੰਲਕਾਰ ਰੂਪ ਵਿਚ ਪਾਇਆ ਜਾਂਦਾ ਹੈ: ਅੰਜਨ

"ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ **ਸੁਰਮਾ** ਦੇਈ।"

-ਆਸਾ **੧,** ੩੫, ੩:੨ (359)

**ਸੁਰਰਿਦ** ---- ਨੇਕ ਦਿਲ, ਸ਼ੁਭਚਿੰਤਕ
"ਮਿਤ੍ਰ ਪੁਤ੍ਰ ਕਲਤ੍ਰ **ਸੁਰਰਿਦ** ਤੀਨਿ ਮਾਪ ਜਲੰਤ।"

- ਗੂਜ **੫**, ੩੦, ੪:੧ (502)

**ਸੁਰਾ** ------ (1) ਸੁਰੀ ਸੰਪਰਦਾ ਦੇ ਮਨੁੱਖ, ਭਲੇ ਮਨੁੱਖ
"ਤਿਥੈ ਘੜੀਐ **ਸੁਰਾ** ਸਿਧਾ ਕੀ ਸੁਧਿ।"

- ਜਪੁ **੧,** ੩੬:੮ (8)

**ਹੋਰ ਰੂਪ:**

**ਸੁਰਿ –**
"ਆਖਹਿ **ਸੁਰਿ** ਨਰ ਮਨਿ ਜਨ ਸੇਵ।" (ਸੁਰੀ ਨਰ, ਭਲੇ ਪੁਰਸ਼, ਆਤਮਾ)

- ਜਪੁ **੧,** ੨੬:੧੮ (6)

(2) ਸੁਰਾਂ, ਧੁਨੀਆਂ (ਸਾ, ਰੇ, ਗਾ, ਮਾ, ਪਾ, ਧਾ, ਨੀ)
"ਪੰਚ ਬਜਿਤ੍ਰ ਕਰੇ ਸੰਤੋਖਾ ਸਾਤ **ਸੁਰਾ** ਲੈ ਚਾਲੈ।"

- ਰਾਮ **੫,** ੮, ੨:੧ (885)

(3) ਸ਼ਰਾਬ, ਦੇਵਤਿਆਂ ਵਲੋਂ ਸਮੁੰਦਰ ਰਿੜਕਨ ਸਮੇਂ ਨਿਕਲੀ ਇਕ ਵਸਤ
"**ਸੁਰਾ** ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ।"

- ਮਲਾ **ਰਵਿ,** ੧, ੧:੨ (1293)

**ਸੁਰਿ** ------ (1) ਉਤਮ ਪੁਰਸ਼ ਭਾਵ ਵਾਹਿਗੁਰੂ
"ਨਾਨਕ ਤਿਨ ਮਿਲਿਆ **ਸੁਰਿ** ਜਨੁ ਸੁਖਦਾਤਾ ਸੇ ਵਡਭਾਗੀ ਮਾਏ।"

- ਗਉ **੫,** ਛੰਤ ੪, ੩:੪ (249)

(2) ਵਡੇ
" ਤੂ **ਸੁਰਿ** ਨਾਥਾ ਦੇਵਾ ਦੇਵ।"

- ਬਸੰ **੧,** ੫, ੧:੩ (1169)

**ਸੁਰਿਤਰੁ** ---- ਸਭ ਫਲ ਦੇਣ ਵਾਲਾ ਬ੍ਰਿਛ, ਵੇਖੋ ਸੁਰਤਰ
"ਸੁਖ ਸਾਗਰ **ਸੁਰਿਤਰੁ** ਚਿੰਤਾਮਨਿ ਕਾਮਧੇਨ ਬਸਿ ਜਾ ਕੇ ਰੇ।"

- ਮਾਰੂ **ਰਵਿ,** ੨, ੧:੧ (1106)

**ਸੁਰਿਦ** ----- ਸੁਹਿਰਦ, ਮਿੱਤਰ
"ਭਾਈ ਮੀਤ **ਸੁਰਿਦ** ਕੀਏ ਬਿਖਿਆ ਰਚਿਆ ਬਾਦੁ।"

- ਸਿਰੀ **੫,**੯੧, ੧:੨ (50)

**ਹੋਰ ਰੂਪ:**

**ਸੁਰਿਦਾ –**
"ਸਜਨੁ **ਸੁਰਿਦਾ** ਸੁਹੇਲਾ ਸਹਜੇ ਸੋ ਕਹੀਐ ਬਡਭਾਗੀ।" (ਸੁਹਿਰਦ/ਦਿਲੀ ਸਜਨ)

- ਸਾਰ **੫,** ੬੭, ੧*:੨ (1217)

**ਸੁਰਿਨਾਥ** ---- ਵਡੇ ਜੋਗੀ, ਵੇਖੋ 'ਸੁਰਿ'(2)
"ਸੁਣਿਐ ਸਿਧ ਪੀਰ **ਸੁਰਿਨਾਥੁ।**"

- ਜਪੁ **੧,** ੮:੧ (2)

**ਸੁਰੀਜੈ** ------ ਸੂਰਜ ਨੂੰ

"ਜਨ ਕਉ ਪ੍ਰੀਤਿ ਲਗੀ ਗੁਰ ਸੇਤੀ ਜਿਉ ਚਕਵੀ ਦੇਖਿ **ਸੁਰੀਜੈ।**"

-ਕਲਿ **੪**, ਅਸ ੫, ੫:੧ (1326)

**ਸੁਰੇ** -------- ਸੁਰੀ /ਦੈਵੀ ਬ੍ਰਿਤੀ ਵਾਲੇ, ਭਲੇ ਪੁਰਸ਼

"ਪਾਯਉ ਨਹੀ ਅੰਤੁ **ਸੁਰੇ** ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ।"

- ਸਵ **੪,** ਬਲ ੧:੪ (1405)

**ਸੁਲਹੀ** ------ ਜਹਾਂਗੀਰ ਬਾਦਸ਼ਾਹ ਦਾ ਇਕ ਪਠਾਨ ਅਹਿਲਕਾਰ ਜੋ ਪ੍ਰਿਥੀਚੰਦ ਦਾ ਮਿੱਤਰ ਸੀ ਤੇ ਗੁਰੂ ਅਰਜਨ ਸਾਹਿਬ ਨੂੰ ਅਕਾਰਨ ਤੰਗ ਕਰਨਾ ਚਾਹੁੰਦਾ ਸੀ।

"**ਸੁਲਹੀ** ਤੇ ਨਾਰਾਇਣ ਰਾਖੁ।"

- ਬਿਲਾ **੫,** ੧੦੪, ੧*:੧ (825)

**ਸੁਲਖਣਾ** ----- ਚੰਗੇ ਲਛਣਾਂ ਵਾਲਾ, ਚੰਗਾ, ਸ਼ੁਭ

"ਭਾਗ **ਸੁਲਖਣਾ** ਹਰਿ ਕੰਤੁ ਹਮਾਰਾ ਰਾਮ।"

- ਬਿਲਾ **੫**, ੨, ੧:੧ (846)

**ਹੋਰ ਰੂਪ:**

**ਸੁਲਖਣੀ –**

"ਨਾਨਕ ਸਾ ਸੁਆਲਿਓ **ਸੁਲਖਣੀ** ਜਿ ਰਾਵੀ ਸਿਰਜਨ ਹਾਰਿ।" (ਚੰਗੇ ਲੱਛਣਾਂ/ਗੁਣਾਂ ਵਾਲੀ)

- ਸਿਰੀ **੪,** ਵਾਰ ੧੯ਸ, **੩,** ੧:੭ (89)

**ਸੁਲਖਨੀ –**

"ਅਬ ਕੀ ਸਰੂਪਿ ਸੁਜਾਨਿ **ਸੁਲਖਨੀ** ਸਹਜੇ ਉਦਰਿ ਧਰੀ।"

-ਆਸਾ **ਕਬ,** ੩੨, ੧:੨ (483)

**ਸੁਲਤਾਨ** ----- (ਅ.ਸੁਲਤਾਨ) ਬਾਦਸ਼ਾਹ

"ਨਾਵ ਜਿਨਾ **ਸੁਲਤਾਨ** ਖਾਨ ਹੋਦੇ ਡਿਠੇ ਖੇਹ।"

- ਸਿਰੀ **੧,** ੬, ੪:੨ (16)

**ਹੋਰ ਰੂਪ:**

**ਸੁਲਤਾਨਾ –**

"ਨਦਰਿ ਉਪਠੀ ਜੇ ਕਰੇ **ਸੁਲਤਾਨਾ** ਘਾਹੁ ਕਰਾਇਦਾ।"

- ਆਸਾ **੧,** ਵਾਰ ੧੬:੪ (472)

**ਸੁਲਤਾਨਾਂ –**

"ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ **ਸੁਲਤਾਨਾਂ।**"

- ਮਲਾ **੧,** ਵਾਰ ੨੫ਸ, **੧,** ੨:੧੯ (1290)

**ਸੁਲਤਾਨੁ –**

"**ਸੁਲਤਾਨੁ** ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ।"

- ਸਿਰੀ **੧,** ੧, ੪:੧(14)

**ਸੁਲਤਾਨੇ –**

"ਨਾਮਾ **ਸੁਲਤਾਨੇ** ਬਾਧਿਲਾ।" (ਬਾਦਸ਼ਾਹ ਨੇ)

- ਭੈਰ **ਨਾਮ,** ੧੦, ੧*:੧ (1165)

**ਸੁਲਿਤਾਨ –**

"ਸਾਚਿ ਸੀਲਿ ਚਾਲਹੁ **ਸੁਲਿਤਾਨ।"**

-ਭੈਰ **ਨਾਮ**, ੧੦, ੨੪:੨ (1166)

"ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ।"

- ਸੋਰ **੫,** ੧੭, ੪:੧ (613)

**ਸੁਵੰਨੜੀ** ---- ਸੁੰਦਰ, ਕੰਚਨ (ਸੋਨੇ) ਵਰਗੀ

"ਫਰੀਦਾ ਉਮਰ ਸੁਹਾਵੜੀ ਸੰਗਿ **ਸੁਵੰਨੜੀ** ਦੇਹ।"

-ਰਾਮ **੫,** ਵਾਰ ੨੧ਸ, **੫,** ੨:੧ (966)

**ਹੋਰ ਰੂਪ:**

**ਸੁਵੰਨੀ –**

"ਧਰਣਿ **ਸੁਵੰਨੀ** ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ।"

- ਗਉ **੫,** ਵਾਰ ੧੭ਸ, **੫,** ੧:੧ (322)

**ਸੁਵਰਨ** ----- (ਸੰ.सुवर्णम्) ਸੋਨਾ

"ਕਈ ਕੋਟਿ ਗਿਰੀ ਮੇਰ **ਸੁਵਰਨ** ਥੀਵੇ।"

- ਗਉ **੫,** ਸੁਖ ੧੦, ੪:੬ (276)

**ਹੋਰ ਰੂਪ:**

**ਸੁਵਰਨੁ –**

"ਤੈਸਾ **ਸੁਵਰਨੁ** ਤੈਸੀ ਉਸੁ ਮਾਟੀ।"

-ਗਉ **੫,** ਸੁਖ ੯, ੭:੫ (275)

**ਸੁਵਾਵੈ** ----- ਸੌਂਦਾ ਹੈ

"ਕਬਹੂ ਖਾਟ ਸੁਪੇਦੀ **ਸੁਵਾਵੈ**।"

- ਭੇਰ **ਨਾਮ,** ੫, ੩:੧ (1164)

**ਸੁਵਿਨਾ** ----- ਸੋਨੇ ਦੀ

"ਦੇਹ ਕੰਚਨ ਜੀਨੁ **ਸੁਵਿਨਾ** ਰਾਮ।"

- ਵਡ **੪,** ਘੋੜੀ ੨, ੨:੧ (576)

**ਸੁਵੈਦੁ** ------ ਸ੍ਰੇਸ਼ਟ/ ਚੰਗਾ ਵੈਦ

"ਵੈਦਾ ਵੈਦੁ **ਸੁਵੈਦੁ** ਤੂ ਪਹਿਲਾਂ ਰੋਗੁ ਪਛਾਣੁ।"

-ਮਲਾ **੧**, ਵਾਰ ੩ਸ, **੨**, ੨:੧ (1279)

**ਸੂਅਟਾ** ----- (ਸੰ.श्शुक+र) (ਛੋਟੇ, ਕਮਜ਼ੋਰ ਜਿਹਾ ਤੋਤਾ

"ਤੂੰ ਪਿੰਜਰੁ ਹਉ **ਸੂਅਟਾ** ਤੋਰ।"

- ਗਉ **ਕਬ,** ੨, ੨:੧ (323)

**ਸੂਅਰੁ** ----- (ਸੰ.श्शुकर) ਸੂਰ, ਵੇਖੋ 'ਸੂਕਰ'

"ਹਕੁ ਪਰਾਇਆ ਨਾਨਕਾ ਉਸੁ **ਸੂਅਰੁ** ਉਸੁ ਗਾਇ।"

- ਮਾਝ **੧,** ਵਾਰ ੭ਸ, **੧,** ੨:੧ (141)

**ਸੂਆ**------- (1)ਤੋਤਾ
"ਬਾਧਿਓ ਜਿਉ ਨਲਿਨੀ ਭ੍ਰਮਿ **ਸੂਆ**।"
- ਗਉ **੫,** ਬਾਅ ੨੪:੨ (255)

(2) ਸੂਈ
"ਲਉ ਨਾੜੀ **ਸੂਆ** ਹੈ ਅਸਤੀ।"
- ਰਾਮ **੫,** ੧੩, ੧:੨ (886)

**ਸੂਐ** ------ ਸੂਲ ਉਤੇ
"**ਸੂਐ** ਚਾੜਿ ਭਵਾਈਅਹਿ ਜੰਤ।"
- ਆਸਾ **੧,** ਵਾਰ ੫ਸ, ੧, ੨:੧੯ (465)

**ਸੂਇ** ------ ਬਚੇ
"ਕਜਲ ਰੇਖ ਨ ਸਹਦਿਆਂ ਸੇ ਪੰਖੀ **ਸੂਇ** ਬਹਿਠੁ।"
- ਸਲੋ **ਫਰ,** ੧੪:੨ (1378)
(ਮਹਾਨਕੋਸ਼ ਅਰਥ ਸੂ ਕੇ/ਪ੍ਰਸਤੁਤ ਹੋ ਕੇ ਕਰਦੇ ਹਨ)

**ਸੂਈ** ------ ਕਪੜੇ ਸਿਊਣ ਦਾ ਇਕ ਸੰਦ ਜਿਸ ਦੇ ਇਕ ਸਿਰੇ ਤੇ ਧਾਗਾ ਪਾਉਣ ਲਈ ਨਕਾ ਹੁੰਦਾ ਹੈ।
"ਖਿੰਥਾ ਗਿਆਨ ਧਿਆਨ ਕਰਿ **ਸੂਈ** ਸਬਦੁ ਤਾਗਾ ਮਥਿ ਘਾਲੈ।"
- ਆਸਾ **ਕਬ,** ੭, ੨:੧ (477)

**ਸੂਹਟੁ** ------ ਤੋਤਾ, ਵੇਖੋ 'ਸੁਅਟਾ'
"**ਸੂਹਟੁ** ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ।"
-ਮਾਰੂ **੧**, ਅਸ ੨, ੮:੧ (1010)

**ਸੂਹਨੀ** ----- ਝਾੜੂ
"ਦੇਉ **ਸੂਹਨੀ** ਸਾਧ ਕੈ ਬੀਜਨੁ ਢੋਲਾਵਉ।"
- ਬਿਲਾ **੫,** ੫੧, ੧*:੨ (813)

**ਸੂਹਬ** ------ (1) ਲਾਲ ਰੰਗ ਦੀ, ਸੂਹੀ
"**ਸੂਹਬ ਸੂਹਬ** ਸੂਹਵੀ।"
-ਸੂਹੀ **੫**, ੧੦, ੧*:੧ (739)

(2)ਸੂਹੇ ਵੇਸ ਵਾਲੀ
" **ਸੂਹਬ** ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ।"
-ਸੂਹੀ **੩,** ਵਾਰ ੨ਸ, ੩, ੨:੧(785)

**ਸੂਹਵੀ** ----- ਪ੍ਰੇਮ ਦੇ ਸੂਹੇ ਰੰਗ ਵਿਚ ਰੰਗੀ ਹੋਈ
"ਲੋਕਾ ਵੇ ਹਉ **ਸੂਹਵੀ** ਸੂਹਾ ਵੇਸੁ ਕਰੀ।"
- ਸੂਹੀ **੩**, ਵਾਰ ੨ਸ, ੩, ੨:੧ (785)

**ਹੋਰ ਰੂਪ:**

**ਸੂਹਵੀਏ –**
"**ਸੂਹਵੀਏ** ਨਿਮਾਣੀਏ ਸੋ ਸਹੁ ਸਦਾ ਸਮਾਲਿ।" (ਸੂਹੇ ਵੇਸ ਵਾਲੀਏ)
- ਸੂਹੀ **੩,** ਵਾਰ ੧ਸ**੩,** ੨:੧ (785)

(ਇਥੇ 'ਸੂਹੇ ਵੇਸ ' ਤੋਂ ਭਾਵ ਕਸੁੰਭੜੇ ਵਾਲੇ ਮਾਇਆ ਦੇ ਕਚੇ ਰੰਗ ਤੋਂ ਹੈ)

**ਸੂਹਾ** ------ ਲਾਲ

"ਗਣਤ ਗਣਾਵਣਿ ਆਈਆ **ਸੂਹਾ** ਵੇਸੁ ਵਿਕਾਰੁ।"
(ਮਾਇਆ ਦਾ 'ਸੂਹਾ' (ਕਸੁੰਭੜੇ ਵਾਲਾ ਰੰਗ, ਨਾਮ ਦੇ 'ਮਜੀਠ' ਵਾਲੇ ਰੰਗਦੇ)

- ਸਿਰੀ **੧,** ਅਸ ੨, ੧:੨ (54) (ਵਿਪ੍ਰੀਤ)

"**ਸੂਹਾ** ਰੰਗੁ ਵਿਕਾਰੁ ਹੈ ਕੰਤੁ ਨ ਪਾਇਆ ਜਾਇ।" (ਮਾਇਆ ਦਾ ਕਸੁੰਭੜਾ ਰੂਪੀ ਰੰਗ)

- ਸੂਹੀ **੩,** ਵਾਰ ੩ਸ, **੩,** ੨:੧ (786)

('**ਸੂਹੇ**' ਦੇ ਟਾਕਰੇ ਤੇ ਗੁਰਬਾਣੀ ਵਿਚ 'ਲਾਲ' ਰੰਗ ਵੀ ਵਰਤਿਆ ਗਿਆ ਹੈ)

**ਹੋਰ ਰੂਪ:**

**ਸੂਹੈ –**

"**ਸੂਹੇ** ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ।" (ਲਾਲ ਸ਼ਗਨਾਂ ਖੁਸ਼ੀਆਂ ਦੇ ਵੇਸ)

- ਸੂਹੀ **੩,** ਵਾਰ ੧ਸ, **੩,** ੧:੧ (785)

"ਮੁੰਧ ਇਆਣੀ ਦੁੰਮਣੀ **ਸੂਹੈ** ਵੇਸਿ ਲੋੁਭਾਇ।" (ਮਾਇਆ ਦੇ ਕਸੁੰਭੜੇ ਵਾਲੇ ਸੂਹੇ ਰੰਗ ਦੇ)

- ਸੂਹੀ **੩,** ਵਾਰ ੩ਸ, **੩,** ੨:੩ (786)

**ਸੂਕਹਿ** ----- ਸੁਕਦੇ ਨਹੀਂ, ਸੋਕੇ ਦਾ ਰੋਗ ਨਹੀਂ ਹੁੰਦਾ

"ਹਰਿ ਹਰਿ ਕਰਹਿ ਸਿ **ਸੂਕਹਿ** ਨਾਹੀ ਨਾਨਕ ਪੀੜ ਨ ਖਾਹਿ ਜੀਉ।"

- ਆਸਾ **੧,** ਛੰਤ ੪, ੪:੫(438)

**ਸੂਕਰ** ------ ਸੂਰ ਵੇਖੋ 'ਸੂਅਰ'

"ਕਈ ਕੋਟਿ ਭੂਤ ਪ੍ਰੇਤ **ਸੂਕਰ** ਮ੍ਰਿਗਾਚ।"

- ਗਉ **੫,** ਸੁਖ ੧੦, ੪:੮ (276)

**ਹੋਰ ਰੂਪ:**

**ਸੂਕਰਹ –**

"ਕੂਕਰਹ **ਸੂਕਰਹ** ਗਰਧਭਹ ਕਾਕਹ ਸਰਪਨਹ ਤੁਲਿ ਖਲਹ।"

- ਸਸ **੫,** ੩੩:੨ (1357)

**ਸੂਕਾ** ------- ਸੁਕਿਆ ਹੋਇਆ

"ਸਾਧ ਕ੍ਰਿਪਾ ਤੇ **ਸੂਕਾ** ਹਰਿਆ।"

- ਮਾਝ **੫**, ੨੬, ੩:੨ (102)

"ਜਨਮ ਜਨਮ ਕੇ ਦੂਖ ਨਿਵਾਰੈ **ਸੂਕਾ** ਮਨ ਸਾਧਾਰੈ।" (ਹਰੀ ਦੇ ਪ੍ਰੇਮ ਤੋਂ ਖਾਲੀ)

- ਸੋਰ **੫,** ੩੪, ੧:੧ (618)

**ਹੋਰ ਰੂਪ:**

**ਸੂਕਾਇਆ –**

"ਨਹ ਭੀਗੈ ਅਧਿਕ **ਸੂਕਾਇਆ।**"

- ਭੈਰ **੫,** ੫, ੨:੨ (1137)

**ਸੂਕਿ –**

"ਇਕਿ ਰਹੇ **ਸੂਕਿ** ਕਠੂਲੇ।"

- ਬਸੰ **੫,** ੧੮, ੧:੨ (1185)

**ਸੂਕੀ –** ਸੁਕ ਗਈ
"ਬਾਤੀ **ਸੂਕੀ** ਤੇਲੁ ਨਿਖੁਟਾ।"

- ਆਸਾ **ਕਬ,** ੧੧, ੧:੧ (478)

**ਸੂਕੀ** ------ (1) ਸੁਕ ਗਈ, ਵੇਖੋ 'ਸੂਕਾ'
(2)ਸੂਕੀ, ਪ੍ਰਬਲ ਹੋਈ
"ਤੀਨਿ ਚਰਣ ਇਕ ਦੁਬਿਧਾ **ਸੂਕੀ**।"

- ਮਾਰੂ **੧,** ਸੋਲਾ ੪, ੬:੨(1023)

**ਸੂਕੇ** ------- ਸੁਕੀ/ਸੁਕੇ ਹੋਏ
"ਗੁਰ ਪਰਸਾਦਿ ਪਰਮ ਪਦੁ ਪਾਇਆ **ਸੂਕੇ** ਕਾਸਟ ਹਰਿਆ।"

- ਗੁਜ **੫,** ਸੋਦ ੫, ੧*:੨ (10)

**ਸੂਖ** ------- 'ਦੁੱਖ' ਦੇ ਵਿਪ੍ਰੀਤ, ਅਨੰਦ ਖੁਸ਼ੀ ਵੇਖੋ 'ਸੁੱਖ'(1)
"ਦੁਖ ਤਿਸੈ ਪਹਿ ਆਖਅਹਿ **ਸੂਖ** ਜਿਸੈ ਹੀ ਪਾਸਿ।"

- ਸਿਰੀ **੧,** ੫, ੩:੩ (16)

**ਹੋਰ ਰੂਪ:**

**ਸੂਖਹੁ –**
"**ਸੂਖਹੁ** ਦੂਖ ਭਏ ਨਿਤ ਪਾਪ ਕਮਾਇਣੁ।"

- ਆਸਾ **੫**, ਛੰਤ ੧੧, ੨:੨ (460)

**ਸੂਖਣਹ –**
"ਦੁਰਗਮ ਸਥਾਨ ਸੁਗਮੰ ਮਹਾ ਦੂਖ ਸਰਬ **ਸੂਖਣਹ।**"

- ਸਸ **੫,** ੪੪:੧ (1358)

**ਸੂਖਾ–**
"ਘਹਿ ਮਹਿ ਸੂਖ ਬਾਹਰਿ ਫੁਨਿ **ਸੂਖਾ।**"

- ਆਸਾ **੫,** ੫੯, ੧:੧ (385)

**ਸੂਖਨ –**
"ਸਭ ਦੂਖਨ ਕੋ ਹੰਤਾ ਸਭ **ਸੂਖਨ** ਕੋ ਦਾਤਾ ਹਰਿ ਪ੍ਰੀਤਮ ਗੁਨ ਗਾਓ।"

- ਸਾਰ **੪**, ੧੦, ੧*:੨ (1201)

**ਸੂਖਮ** ------ (1) (ਸੰ.ਸੂਕ੍ਸ਼ਮ) ਛੋਟਾ
"ਆਪਹਿ **ਸੂਖਮ** ਆਪਹਿ ਅਸਥੂਲਾ।"

- ਗਉ **੫,** ਬਾਅ ੧:੭ (250)

**ਹੋਰ ਰੂਪ:**

**ਸੂਖਮੋ –**
"ਰਵਿ ਰਹਿਆ ਸਰਬਤ ਠਾਈ **ਸੂਖਮੋ** ਅਸਥੂਲ।" (ਕਿਤੇ ਨਿੱਕਾ ਕਿਤੇ ਵੱਡਾ)

- ਮਾਲੀ **੫**, ੬, ੧:੨ (987)

(2) ਅਦ੍ਰਿਸ਼ਟ

"**ਸੂਖਮ** ਮਹਿ ਜਾਨੈ ਅਸਥੂਲੁ।" (ਦ੍ਰਿਸ਼ਟਮਾਨ ਸੰਸਾਰ ਉਸ ਅਦ੍ਰਿਸ਼ਟ ਹਰੀ ਵਿਚ ਹੀ ਹੈ)
- ਗਉ **੫,** ਸੁਖ ੯, ੪:੮ (274)

**ਹੋਰ ਰੂਪ:**

**ਸੂਖਮੁ–**
"ਤੂੰ **ਸੂਖਮੁ** ਆਪਹਿ ਅਸਥੂਲੀ।"
- ਮਾਝ ੫, ੨੮, ੧:੨ (102)

(3) ਨਿਰਗੁਣ ਸਰੂਪ
"ਆਪਹਿ **ਸੂਖਮ** ਆਪਹਿ ਅਸਥੂਲ।"
-ਸਾਰ **੫,** ਅਸ ੨, ੮:੪ (1236)

**ਹੋਰ ਰੂਪ:**

**ਸੂਖਮੁ –**
"ਨਾਨਕ ਸੋ **ਸੂਖਮੁ** ਸੋਈ ਅਸਥੂਲੁ।" (ਜੋਤ ਰੂਪ)
- ਗਉ **੫,** ਸੁਖ ੧੪, ੫:੧੦ (281)

(4) ਕੋਮਲ, ਬਾਰੀਕ
"ਭਸਮ ਲਗਾਇ ਤੀਰਥ ਬਹੁ ਭ੍ਰਮਤੇ **ਸੂਖਮ** ਦੇਹ ਬੰਧਹਿ ਬਹੁ ਜਟੂਆ।"
(ਦੇਹ ਹੌਲੀ ਕਰਕੇ ਜਟਾਂ ਨਾਲ ਬੰਨ ਲੈਂਦੇ ਹਨ)
- ਸੁਖ **੫,** ੧੧*:੨ (1329)

**ਸੂਖਾ** ------ ਸੁਖ, ਆਰਾਮ
"ਆਨ **ਸੂਖਾ** ਨਹੀ ਅਵਹਿ ਚੀਤਿ।"
- ਗਉ **੫,** ੧੫੧, ੩:੨ (196)

**ਸੂਖਿ** ------- ਅਨੰਦ, ਖੁਸ਼ੀ, ਸੁਖ ਵੇਖੋ 'ਸੁਖ'
"ਗੁਰ ਕੈ ਸਬਦਿ ਤਿਖਾ ਨਿਵਾਰੀ ਸਹਜੇ **ਸੂਖਿ** ਸਮਾਵਣਿਆ।"
- ਮਾਝ **੩,** ਅਸ ੮, ੩:੩ (113)

"**ਸੂਖਿ** ਅਰਾਧਨੁ ਦੂਖਿ ਅਰਾਧਨੁ ਬਿਸਰੈ ਨ ਕਾਹੂ ਬੇਰਾ।"(ਸੁੱਖ ਵਿਚ)
- ਜੈਤ **੫,** ੪, ੧:੧ (700)

**ਹੋਰ ਰੂਪ:**

**ਸੂਖੀ–**
"**ਸੂਖੀ** ਹੂੰ ਸੁਖੁ ਪਾਇ ਮਾਇ ਨ ਕੀਮ ਗਣੀ।" (ਸੁੱਖ ਹੀ ਸੁਖ)
- ਆਸਾ **੫,** ੧੦੫, ੨:੨ (397)

"**ਸੂਖੀ** ਕਰੈ ਪਸਾਉ ਦੂਖ ਵਿਸਾਰਸੀ।" (ਸੁੱਖਾਂ ਦੀ ਦਾਤ ਦੇਵੇ)
- ਸੂਹੀ **੧,** ੫, ੧:੨ (729)

**ਸੂਖੁ–**
"**ਸੂਖੁ** ਭਇਆ ਦੁਖੁ ਦੂਰਿ ਪਰਾਨਾ।"
-ਮਾਝ **੫,** ੩੦, ੨:੧ (103)

"ਮਨ ਸਗਲ ਕਉ ਹੋਆ **ਸੂਖੁ।**" (ਸਾਰੇ ਮਨ ਨੂੰ ਸ਼ਾਂਤੀ/ਸੁਖ ਮਿਲਿਆ)
- ਆਸਾ **੫,** ੧੦੦, ੧:੨ (395)

**ਸੂਖੇ–**

"ਨਾਮ ਜਪਤ ਮਨੁ ਨਿਰਮਲ ਹੋਵੈ **ਸੂਖੇ** ਸੂਖਿ ਗੁਦਾਰਨਾ।"

- ਰਾਮ **੫,** ਅਸ ੫, ੪:੧ (915)

**ਸੂਚਾ** ------ ਸੁਚਾ, ਪਵਿੱਤਰ, ਵੇਖੋ 'ਸੂਚੀ'

"ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ **ਸੂਚਾ** ਹੋਇ।"

- ਸਿਰੀ **੧,** ਅਸ ੫, ੧:੨ (56)

**ਸੂਚਾਚਾਰੀ** --- ਸਚ/ਪਵਿੱਤਰ/ ਉਚੇ ਆਚਾਰ ਵਾਲਾ

"ਸਬਦਿ ਮਿਲੇ ਸੇ **ਸੂਚਾਚਾਰੀ** ਸਾਚੀ ਦਰਗਹ ਮਾਨੇ।"

- ਪ੍ਰਭਾ **੧,** ੧੬, ੩:੧ (1332)

**ਸੂਚੀ** ------ (1) ਸੁਚੀ, ਪਵਿੱਤਰ, ਵੇਖੋ 'ਸੂਚਾ'

"ਜਿਹਵਾ **ਸੂਚੀ** ਹਰਿਰਸ ਸਾਰਾ"

- ਗਉ **੧,** ਅਸ ੮, ੨:੨ (224)

**ਹੋਰ ਰੂਪ:**

**ਸੂਚੇ –**

"ਮਨਿ ਮੁਖਿ **ਸੂਚੇ** ਜਾਣੀਅਹਿ ਗੁਰਮੁਖਿ ਜਿਨਾ ਗਿਆਨੁ।"

- ਸਿਰੀ **੧,** ਅਸ ੪, ੪:੩ (55)

**ਸੂਚੇ –**

"ਤਨਿ ਮਨਿ **ਸੂਚੈ** ਸਾਚੁ ਸੁ ਚੀਤਿ।"

- ਗਉ **੧,** ਅਸ ੨, ੮:੨ (221)

**ਸੂਚੋ –**

"ਨਿਰਮਲ ਨਿਰਮਲ ਸੂਚਾ **ਸੂਚੋ** ਸੂਚਾ **ਸੂਚੋ** ਸੂਚਾ।"

- ਬਿਲਾ **੫,** ੮੭, ੪:੧ (821)

(2) ਪਵਿੱਤਰਤਾ, ਸੁਚ

"ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ **ਸੂਚੀ** ਹੋਇ।"

- ਸਲੋ **ਕਬ,** ੨੦੧:੧ (1375)

**ਸੂਝ** ------- ਸਮਝ, ਸੋਝੀ

"ਐਸਾ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ **ਸੂਝ।**"

- ਗਉ **ਰਵਿ,** ੧, ੧:੨ (346)

"ਬਿਕਾਰ ਮਾਇਆ ਮਾਦਿ ਸੋਇਓ **ਸੂਝ** ਬੂਝ ਨ ਆਵੈ" (ਹੋਸ਼)

- ਆਸਾ **੫,** ੧੫੨, ੧:੧ (408)

**ਹੋਰ ਰੂਪ:**

**ਸੂਝਈ–**

"ਬਿਨੁ ਗੁਰ ਪੰਥ ਨ **ਸੂਝਈ** ਕਿਤੁ ਬਿਧਿ ਨਿਰਬਹੀਐ।" (ਸੁਝਦਾ, ਸਮਝ ਆਉਂਦਾ)

- ਗਉ **੧,** ਅਸ ੧੮, ੨:੨ (229)

**ਸੂਝਏ–**

"ਓਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ **ਸੂਝਏ।**"(ਸੁਝੀ ਜਾਂਦੀ/ ਆ ਜਾਂਦੀ ਹੈ)

- ਬਿਲਾ **੧,** ਛੰਤ ੨, ੩:੪ (844)

**ਸੂਝਸਿ –**
"ਰਾਤਿ ਅਨੇਰੀ **ਸੂਝਸਿ** ਨਾਹੀ ਲਜੁ ਟੂਕਸਿ ਮੂਸਾ ਭਾਈ ਰੇ।" (ਸੁਝਦਾ/ਸਮਝ ਆਉਦਾ)
-ਗਉ **੧,** ੧੬, ੨:੨ (156)

**ਸੂਝਤ–**
"ਮਦਿ ਮਾਇਆ ਕੈ ਭਇਓ ਬਾਵਰੋ **ਸੂਝਤ** ਨਹ ਕਛੁ ਗਿਆਨਾ।"
- ਸੋਰ **੯,** ੭, ੨:੧ (633)

**ਸੂਝਤੇ –**
"ਆਂਟ ਸੇਤੀ ਨਾਕੁ ਪਕੜਹਿ **ਸੂਝਤੇ** ਤਿਨਿ ਲੋਅ।" (ਸੁਝ ਪਏ ਹਨ)
- ਧਨਾ **੧,** ੮, ੨:੧ (663)

**ਸੂਝਿ –**
"ਸਮਝ **ਸੂਝਿ** ਸਹਜ ਘਰਿ ਹੋਵਹਿ।"
- ਆਸਾ **੧,** ਅਸ ੪, ੧: (413)

**ਸੂਝਿਆ –**
"ਤਬ ਤੇ ਇਸ ਨੋ ਸਭੁ ਕਿਛੁ **ਸੂਝਿਆ।**" (ਸਮਝ ਆਇਆ)
- ਗਉ **੫,** ਅਸ ੧, ੫:੪ (235)

**ਸੂਝੀ–**
"ਸਿਮਰਤ ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ **ਸੂਝੀ।**"
- ਗੂਜ **੫,** ੭, ੩:੨ (497)

"ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ **ਸੂਝੀ।**" (ਦਿਸਦਾ)
- ਧਨਾ **੫,** ੬, ੧:੨ (672)

**ਸੂਝੈ–**
"ਮਨਮੁਖਿ ਕਿਛੂ ਨ **ਸੂਝੇ** ਅੰਧੁਲੇ ਪੂਰਬਿ ਲਿਖਿਆ ਕਮਾਇ।"
- ਸਿਰੀ **੪,** ਵਾਰ ੯ਸ, **੩,** ੧:੫ (85)

"ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ **ਸੂਝੈ**।" (ਦਿਸਦਾ)
- ਸਿਰੀ **ਬੇਣੀ,** ੧, ੫:੨ (93)

"ਮੂਰਖੁ ਹੋਇ ਨ ਆਖੀ **ਸੂਝੈ।**" (ਦਿਸਦਾ)
- ਆਸਾ **੧,** ਅਸ ੫, ੬:੧ (414)

**ਸੂਤ** ------- (ਸੰ. सूत्रम् ) ਸੂਤਰ,ਧਾਗਾ ਡੋਰੀ, ਵੇਖੋ 'ਸੂਤੁ'
"ਸਾਠ **ਸੂਤ** ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ।"
- ਗਉ **ਕਬ,** ੫੪, ੧:੨ (335)

"ਇਹੁ ਜਗੁ ਤਾਗੋ **ਸੂਤ** ਕੋ ਭਾਈ ਦਹ ਦਿਸ ਬਾਧੋ ਮਾਇ।" (ਸੂਤਰ ਦਾ)
- ਸੋਰ **੧,** ਅਸ ੨, ੬:੧ (635)

"**ਸੂਤ** ਬਿਨਾ ਕੈਸੇ ਮਣੀ ਪਰੋਈਐ।" (ਡੋਰੀ)
- ਗੋਂਡ **ਕਬ,** ੯, ੨:੨ (872)

"ਸੂਤੈ **ਸੂਤ** ਮਿਲਾਏ ਕੋਰੀ।" (ਸੁਰਤ ਰੂਪੀ ਸੂਤ)
- ਗਉ **ਕਬ,** ੩੬, ੪:੨ (484)

**ਸੂਤਕਿ** ----- (1) ਅਪਵਿੱਤਰ
"**ਸੂਤਕਿ** ਕਰਮ ਨ ਪੂਜਾ ਹੋਇ।"
-ਗਉ **੩**, ਅਸ ੧, ੪: (229)

**ਹੋਰ ਰੂਪ:**

**ਸੂਤਕੁ–**
"ਮਨ ਕਾ **ਸੂਤਕੁ** ਦੂਜਾ ਭਾਉ।"

- ਗਉ **੩,** ਅਸ ੧, ੧:੧ (229)

(2) ਪ੍ਰਸੂਤ ਸਮੇਂ ਦੀ ਅਸ਼ੁਧੀ
"ਜਨਮੇ ਸੂਤਕੁ ਮੂਏ ਫੁਨਿ ਸੂਤਕੁ **ਸੂਤਕਿ** ਪਰਜ ਬਿਗੋਈ।"

- ਗਉ **ਕਬ,** ਅਸ ੪੧, ੧:੧ (331)

**ਹੋਰ ਰੂਪ:**

**ਸੂਤਕੁ –**
"ਜੇ ਕਰਿ ਸੂਤਕੁ ਮੰਨੀਐ ਸਭ ਤੈ **ਸੂਤਕੁ** ਹੋਇ।"

- ਆਸਾ **੧,** ਵਾਰ ੧੮ਸ, **੧,** ੧:੧ (472)

"ਸਭੋ **ਸੂਤਕੁ** ਭਰਮੁ ਹੈ ਦੂਜੈ ਲਗੈ ਜਾਇ।"

- ਆਸਾ **੧,** ਵਾਰ ੧੮ਸ, **੧,** ੩:੧ (472)

**ਸੂਤਧਾਰੀ** ---- ਸੂਤਰ ਦੀ ਡੋਰੀ
"ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ **ਸੂਤਧਾਰੀ।**"

-ਆਸਾ **੧**, ੩੫, ੧:੧ (359)

**ਸੂਤਧਾਰੁ** ---- ਧਾਗੇ ਨੂੰ ਹੱਥ ਵਿਚ ਰੱਖਣ ਵਾਲਾ
"ਆਪੇ ਹੀ **ਸੂਤਧਾਰੁ** ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ।"

- ਸੋਰ **੪,** ੨, ੧:੩ (605)

**ਸੂਤੜੀਏ** ---- ਸੁਤੀਏ ਹੋਈਏ
"ਨਿਜ ਘਰਿ **ਸੂਤੜੀਏ** ਪਿਰਮੁ ਜਗਾਏ ਰਾਮ।"

- ਬਿਲਾ **੧,** ਛੰਤ ੨, ੨:੧ (844)

**ਸੂਤਾ** ------ ਸੁਤਾ ਹੋਣਾ
"ਮਨਮੁਖਿ **ਸੂਤਾ** ਮਾਇਆ ਮੋਹਿ ਪਿਆਰਿ।"

- ਗਉ **੩,** ੩੦, ੧:੧ (160)

"ਤੁਮਰੈ ਭਾਣੈ ਭਰਮਿ ਮੋਹਿ ਮੋਹਿਆ ਜਾਗਤੁ ਨਾਹੀ **ਸੂਤਾ।**"

- ਗਉ **੫,** ੧੩੦*, ੨:੨ (207)

"ਜਗ **ਸੂਤਾ** ਮਰਿ ਆਵੈ ਜਾਇ।" (ਅਗਿਆਨਤਾ ਦੀ ਨੀਂਦ ਵਿਚ ਸੁੱਤਾ)

- ਰਾਮ **੧,** ਅਸ ੩, ੬:੩ (904)

"ਤਪੇ ਰਖੀਸਰ ਮਾਇਆ ਮਹਿ **ਸੂਤਾ।**" (ਮਗਨ)

- ਭੈਰ **ਕਬ,** ੧੩, ੩:੩ (1160)

"ਮੰਦਲੁ ਨ ਬਾਜੈ ਨਟੁ ਪੈ **ਸੂਤਾ।**" (ਸੁਤਾ)

-ਆਸਾ **ਕਬ,** ੧੨, ੧:੨ (478)

(ਮਹਾਨਕੋਸ਼ ਇਥੇ 'ਸੂਤਾ' ਦੇ ਅਰਥ 'ਸਹੀ ਦਰੁਸਤ' ਕਰਦਾ ਹੈ।)

**ਸੂਤਿ** ------ (1) ਸੂਤਰ/ਮਰਯਾਦਾ/ਨਿਯਮ/ਹੁਕਮ
"ਸੰਤੋਖੁ ਥਾਪਿ ਰਖਿਆ ਜਿਨਿ **ਸੂਤਿ।**"

- ਜਪੁ **੧,** ੧੬:੮(3)

(2) ਧਾਗੇ (ਪ੍ਰਮਾਤਮਾ ਦੀ ਚੇਤਨ-ਸਤਾ ਰੂਪੀ)
"ਏਕੈ **ਸੂਤਿ** ਪਰੋਏ ਮਣੀਏ।"

- ਰਾਮ **੫,** ੧੨, ੩:੧ (886)

**ਸੂਤਿ ਹੋ** ---- ਹੇ ਸੁਤੇ ਹੋਇਓ
"ਜਾਗਹੁ ਜਾਗਹੁ **ਸੂਤਿ ਹੋ** ਚਲਿਆ ਵਣਜਾਰਾ।"

-ਆਸਾ **੧,** ਅਸ ੧੩, ੧*:੧ (418)

**ਸੂਤੀ** ------- (1)ਸੁਤੀ ਹੋਈ
"ਸੇਜੈ ਕੰਤ ਮਹੇਲੜੀ **ਸੂਤੀ** ਬੂਝ ਨ ਪਾਇ।"

- ਸਿਰੀ **੧,** ਅਸ ੨, ੮:੧ (54)

(2) ਭੋਗਦੀ ਹੈ
"ਸੇਵਕ ਤਜਿ ਜਗਤ ਸਿਉ **ਸੂਤੀ।**"

- ਗੋਂਡ **ਕਬ,** ੮, ੨:੨ (872)

**ਸੂਤੁ** ------- (1) ਧਾਗਾ, ਡੋਰੀ, ਵੇਖੋ 'ਸੂਤ'
"ਤੂੰ **ਸੂਤੁ** ਮਣੀਏ ਭੀ ਤੂੰ ਹੈ।"

-ਮਾਝ **੫,** ੨੮, ੨:੧(102)

"ਸਾਕਤ **ਸੂਤੁ** ਬਹੁ ਗੁਰਝੀ ਭਰਿਆ ਕਿਉ ਕਰਿ ਤਾਨੁ ਤਨੀਜੈ।" (ਜੀਵਨ ਰੂਪ ਧਾਗਾ)

- ਕਲਿ **੪,** ਅਸ ੨, ੬:੧ (1324)

(2) ਜਨੇਊ
"ਖਲੜੀ ਖਪਰੀ ਲਕੜੀ ਚਮੜੀ ਸਿਖਾ **ਸੂਤੁ** ਧੋਤੀ ਕੀਨ੍ਹੀ।"

-ਆਸਾ **੪**, ੩੩, ੪:੧ (358)

(3) ਠੀਕ ਠਾਕ
"ਬਾਹਰਿ **ਸੂਤੁ** ਸਗਲ ਸਿਉ ਮਉਲਾ।"

- ਆਸ **੫,** ੫੪, ੧*:੧ (384)

(4) ਸੂਤਰ
"ਹਮ ਘਰਿ **ਸੂਤੁ** ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ।"

-ਆਸਾ **ਕਬ,** ੨੬, ੧:੧ (482)

**ਸੂਤੁਧਰਿ** ---- ਪੁਤਲੀਆਂ ਦੀ ਡੋਰੀ ਜਿਸ ਦੇ ਹੱਥ ਹੈ, ਮੰਚ ਪ੍ਰਬੰਧਕ
"ਥਾਕਾ ਮਨੁ ਕੁੰਚਰ ਉਰ ਥਾਕਾ ਤੇਜੁ **ਸੂਤੁਧਰਿ** ਰਮਤੇ।"

-ਆਸਾ **ਕਬ** ੧੮, ੪:੨ (480)

**ਸੂਤੇ** ------- (1) ਸੁਤਾ ਹੋਇਆ/ਪਿਆ
"**ਸੂਤੇ** ਕਉ ਜਾਗਤੁ ਕਹੈ ਜਾਗਤ ਕਉ ਸੂਤਾ।"

-ਗਉ **੧,** ਅਸ ੨, ੪:੧(229)

"ਏ **ਸੂਤੇ** ਅਪਣੈ ਅਹੰਕਾਰੀ।" (ਅਗਿਆਨਤਾ ਦੀ ਨੀਂਦ ਸੁਤੇ)

-ਭੈਰ **੩,** ੨, ੧:੨ (1128)

(2) ਮਸਤ, ਖਚਿਤ
"ਦੂਜੇ ਭਾਇ **ਸੂਤੇ** ਕਬਹੁ ਨ ਜਾਗਹਿ ਮਾਇਆ ਮੋਹ ਪਿਆਰ।"

-ਬਿਲਾ **੪,** ਵਾਰ ੭ਸ, **੩,** ੩:੬ (852)

**ਸੁਤੈ** ------- ਸੂਤਰ, ਹਰੀ ਰੂਪੀ ਸੂਤਰ

"**ਸੁਤੈ** ਸੂਤ ਮਿਲਾਏ ਕੋਰੀ।"

-ਗਉ **ਕਬ**, ੩੬, ੪:੨(484)

**ਸੂਤ੍ਰਿ** ------- ਮਰਯਾਦਾ

"ਸਗਲ ਸਮਗ੍ਰੀ ਤੁਮਰੈ **ਸੂਤ੍ਰਿ** ਧਾਰੀ।"

-ਗਉ **੫,** ਸੁਖ੪, ੮:੭ (268)

**ਸੂਦ** ------- (1) (ਸੰ.ਸ਼ੂਦ੍ਰ) ਚੌਥਾ ਵਰਣ, ਨੀਵੀਂ ਜਾਤ, ਵੇਖੋ ਸੂਦੁ

"ਤੁਮ ਕਤ ਬ੍ਰਾਹਮਣ ਹਮ ਕਤ **ਸੂਦ**।"

-ਗਉ **ਕਬ,**੭, ੩: ੧ (324)

**ਸੂਦੀ** ------- ਨੀਵੀਂ ਜਾਤ ਵਾਲੀ ਇਸਤ੍ਰੀ, ਸ਼ੂਦਰਨੀ

"ਅਧਮ ਚੰਡਾਲੀ ਭਈ ਬ੍ਰਾਹਮਣੀ **ਸੂਦੀ** ਤੇ ਸ੍ਰੇਸ਼ਟਾਈ ਰੇ।"

-ਆਸਾ **੫**, ੪੪, ੧:੧ (381)

**ਸੂਦੁ** ------- (1)ਸੂਦਰ, ਨੀਵੀਂ ਜਾਤ ਦਾ ਮਨੁੱਖ

"**ਸੂਦੁ** ਵੈਸੁ ਪਰ ਕਿਰਤਿ ਕਮਾਵੈ।"

-ਗਉ **੪**, ੩੯, ੩:੨ (164)

**ਹੋਰ ਰੂਪ:**

**ਸੂਦ੍ਰ-**

"ਖਤ੍ਰੀ ਸ਼ਬਦੰ ਸੂਰ ਸਬਦੰ **ਸੂਦ੍ਰ** ਸਬਦੰ ਪਰਾ ਕ੍ਰਿਤਹ।"

-ਆਸਾ **੧,** ਵਾਰ ੧੨ਸ, **੨,** ੩:੨ (469)

(2)(ਸੂਦ) ਵਿਆਜ

"ਨਿਤ ਸਉਦਾ **ਸੂਦੁ** ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ।"

-ਗਉ **੪**, ੪੮, ੩:੧ (166)

**ਸੂਧ**--------ਸ਼ੁਧ, ਸੋਝੀ, ਸੂਝ

"ਭਰਿ ਜੋਬਨ ਭੋਜਨ ਸੁਖ **ਸੂਧ**।"

-ਗਉ **੫,** ਸੁਖ ੪, ੧:੬(266)

**ਸੂਧਉ** ------ਸਿਧੀ

"ਸੁਆਨ ਪੂਛ ਜਿਉ ਭਇਓ ਨ **ਸੂਧਉ** ਬਹੁਤ ਜਤਨੁ ਮੈ ਕੀਨਉ।"

-ਸੋਰ **੯,**੯, ੩:੧ (633)

**ਸੂਧਾ** -------ਸਿੱਧਾ

"ਉਰਧ ਪੰਕ ਲੈ **ਸੂਧਾ** ਕਰੈ।"

-ਗਉ **ਕਬ** ਵਾ, ੪:੪ (344)

**ਸੂਧੁ** -------ਸ਼ੁਧ, ਸਾਤ

"ਮੈਲੁ ਕੀਨੋ ਸਾਬੁਨੁ **ਸੂਧੁ**।"

-ਰਾਮ **੫**, ੫੪, ੨:੨(900)

**ਸ਼ੂਧੇ** -------ਸਿੱਧੇ

"**ਸ਼ੂਧੇ ਸ਼ੂਧੇ** ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈਹੈ ਰੇ।"

-ਬਿਲਾ **ਕਬ**, ੧, ੧*:੨ (855)

**ਸ਼ੂਧੋ** -------ਸਿਧੀ

"ਸੁਆਨ ਪੂਛ ਜਿਉ ਹੋਇ ਨ **ਸ਼ੂਧੋ** ਕਹਿਓ ਨ ਕਾਨ ਧਰੈ।"

-ਦੇਵ **੯**, ੧, ੨:੧ (536)

**ਸੂਨਾ** ------- ਸੁੰਨਾ, ਨਿਰਜਨ, ਵਸੋਂ ਤੋਂ ਵਿਹੂਣਾ, ਉਜੜਿਆ

"ਨਾਮ ਬਿਨਾ **ਸੂਨਾ** ਘਰੁ ਬਾਰੁ।"

-ਬਸੰ **੧,** ਅਸ ੧, ੬:੪ (1187)

**ਹੋਰ ਰੂਪ:**

**ਸੂੰਨਾ–**

"ਤੇਲ ਜਲੇ ਬਾਤੀ ਠਹਰਾਨੀ **ਸੂੰਨਾ** ਮੰਦਰੁ ਹੋਈ।"

-ਆਸਾ **ਕਬ,** ੯, ੧:੨ (477)

**ਸੂਨੇ–**

"**ਸੂਨੇ** ਨਗਰਿ ਪਰੇ ਠਗਹਾਰੇ।"

-ਗਉ **੫,** ੮੯, ੨:੪ (182)

"ਨਾਮ ਬਿਹੂਨ **ਸੂਨੇ** ਸੇ ਮੁਖਾ।"(ਅਫਲ)

-ਗਉ **੫,** ੧੩੪, ੧:੨ (192)

**ਸੂਨੋ–**

"ਬਿਨੁ ਵਖਰ **ਸੂਨੋ** ਘਰੁ ਹਾਟੁ।" (ਸਖਣੇ, ਖਾਲੀ)

-ਗਉ **੧,** ੬, ੪:੩ (153)

**ਸੂਫੁ** ------- (ਫਾ. ਸੂਫ) ਪਸ਼ਮ/ਉਨ ਦਾ ਕਪੜਾ, ਕੰਬਲ

"ਫਰੀਦਾ ਕੰਨਿ ਮੁਸਲਾ **ਸੂਫੁ** ਗਲਿ ਦਿਲਿ ਕਾਤੀ ਗੁੜੁ ਵਾਤਿ।"

-ਸਲੋ **ਫਰ,** ੫੦:੧ (1380)

**ਸੂਮਹਿ** ----- (ਅ. ਸ਼ੂਮ) ਕੰਜੂਸ, ਮਨਹੂਸ

"**ਸੂਮਹਿ** ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ।"

- ਆਸਾ **ਕਬ,** ੧੬, ੩:੧ (479)

**ਸੂਰ** ------- (ਸੰ.सूर्य) ਸੂਰਜ

"ਕੇਤੇ ਇੰਦ ਚੰਦ **ਸੂਰ** ਕੇਤੇ ਕੇਤੇ ਮੰਡਲ ਦੇਸ।"

- ਜਪੁ **੧,** ੩੫:੬ (7)

(2) (ਸੰ. शूर) ਸੂਰਮੇ, ਯੋਧੇ, ਵੇਖੋ 'ਸੂਰਨ'

"ਅਸੰਖ **ਸੂਰ** ਮੁਹ ਭਖ ਸਾਰ।"

- ਜਪੁ **੧,** ੧੭:੭ (4)

"ਸਰਣਿ **ਸੂਰ** ਫਾਰੇ ਜਮ ਕਾਗਰ।"
(ਸੂਰਮੇ ਗੁਰੂ ਦੀ)

-ਗਉ **੫,** ੧੫੦, ੧*:੨ (196)

ਹੋਰ ਰੂਪ:

**ਸੂਰਉ–**
"ਰਣਿ ਰੂਤਉ ਭਾਜੈ ਨਹੀ **ਸੂਰਉ** ਥਾਰਉ ਨਾਉ।"

-ਗਉ **ਕਬ,** ਬਾਅ ੩੪:੨ (342)

**ਸੂਰਸਤ** ----- ਸੂਰਜ ਦੀ ਨਾੜੀ ਅਰਥਾਤ ਪਿੰਗਲਾ
"ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾ ਦਤੁ ਕੀਆ।"

-ਮਾਰੂ **ਜੈਦੇ,** ੧, ੧:੧ (1106)

**ਸੂਰਜ** ------ ਦਿਵਾਕਰ, ਇਕ ਅਗਨ ਦੇ ਗੋਲੇ ਵਰਗਾ ਸਿਆਰਾ ਜਿਸ ਦੇ ਸਾਹਮਣੇ ਆਉਣ (ਪ੍ਰਗਟ ਹੋਣ ਨਾਲ) ਹਰ ਥਾਂ ਰੋਸ਼ਨ ਹੋ ਜਾਂਦੀ ਹੈ। ਵੇਖੋ 'ਸੂਰ'
"ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ **ਸੂਰਜ** ਰੈਣਿ ਕਿਰਾਖੀ।"

-ਸਿਰੀ **੪,** ਵਾਰ ੧੨:੪ (87)

ਹੋਰ ਰੂਪ:

**ਸੂਰਜੁ–**
"**ਸੂਰਜੁ** ਏਕੋ ਰੁਤਿ ਅਨੇਕ।"

-ਆਸਾ **੧,** ਸੋਹ ੨, ੨:੨(12)

**ਸੂਰਤਣ** ---- ਸੂਰਮਤਾ, ਬਹਾਦਰੀ
"ਲਖ **ਸੂਰਤਣ** ਸੰਗਰਾਮ ਰਣ ਮਹਿ ਛੁਟਹਿ ਪਰਾਣ।"

-ਆਸਾ **੧,** ਵਾਰ ੮ਸ, **੧,** ੨:੩ (467)

"ਮਨੂਆ ਜੀਤੈ ਹਰਿ ਮਿਲੈ ਤਿਹ **ਸੂਰਤਣ** ਵੇਸ ।"(ਸੂਰਮਿਆਂ ਵਾਲਾ)

-ਗਉ **੫,** ਬਾਅ ੩੧:੪ (256)

ਹੋਰ ਰੂਪ:

**ਸੂਰਤਣੁ–**
"ਖਤ੍ਰੀ ਕਰਮ ਕਰੇ **ਸੂਤਰਣੁ** ਪਾਵੈ।"

-ਗਉ **੪,** ੩੯, ੩:੧ (164)

**ਸੂਰਤਿ** ----- (ਅ.) ਸ਼ਕਲ
"ਕੀਰਤ **ਸੂਰਤਿ** ਮੁਕਤਿ ਇਕ ਨਾਈ।"

-ਗਉ **੧,** ਅਸ ੨, ੭:੧ (221)

"**ਸੂਰਤਿ** ਦੇਖਿ ਨ ਭੂਲੁ ਗਵਾਰਾ।" (ਸ਼ਕਲ, ਬਾਹਰੀ ਰੂਪ)

-ਮਾਰ **੫,** ਸਲੋ ੭, ੧:੧ (1077)

"ਦਾਤਿ ਜੋਤਿ ਸਭ **ਸੂਰਤਿ** ਤੇਰੀ।"(ਸੁੰਦਰਤਾ) ਰੂਪ

-ਸਾਰ **੪,** ਵਾਰ ੩੫ਸ, **੩,** ੨:੧ (1251)

**ਸੂਰਦਾਸ** ---- ਸੰਸਕ੍ਰਿਤ ਤੇ ਫਾਰਸੀ ਦਾ ਵਿਦਵਾਨ ਮਦਨ ਮੋਹਨ ਬ੍ਰਾਹਮਣ (ਜਨਮ 1586) ਅਵਧ ਦੇ ਇਲਾਕੇ ਸੰਦੀਲਾ ਵਿਚ ਅਕਬਰ ਦਾ ਅਹਿਲਕਾਰ, ਵੈਰਾਗ ਹੋ ਜਾਣ ਤੇ ਸਭ ਕੁਝ ਤਿਆਗ ਦਿਤਾ ਤੇ ਪ੍ਰਭੂ ਭਗਤੀ ਵਿਚ ਬਾਕੀ ਉਮਰ ਲੰਘਾਈ ਕਾਂਸ਼ੀ ਕੋਲ ਇੰਨਾਂ ਦੀ ਸਮਾਧੀ ਹੈ।
"**ਸੂਰਦਾਸ** ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ।"

-ਸਾਰ **ਸੂਰ,** ੧, ੨:੨ (1253)

**ਸੂਰਨ** ------ ਸੂਰਬੀਰ, ਯੋਧੇ, ਬਹਾਦਰ, ਵੇਖੋ 'ਸੁਰ'(2)
"**ਸੂਰਨ** ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ।"
- ਗੂਜ **੫,** ਅਸ ੧, ੩:੧ (507)

**ਸੂਰਬੀਰ** ---- ਬਹਾਦਰ, ਸੂਰਮਾ
"**ਸੂਰਬੀਰ** ਬਚਨ ਕੇ ਬਲੀ।"
- ਆਸਾ **੫,** ੯੮, ੩:੩ (392)
"ਜਿਨਿ ਮਿਲਿ ਮਾਰੇ ਪੰਚ **ਸੂਰਬੀਰ** ਐਸੋ ਕਉਨੁ ਬਲੀ ਰੇ।"(ਪੰਜ ਸੂਰਬੀਰ ਹਨ-ਕਾਮ, ਕ੍ਰੋਧ, ਲੋਭ ਮੋਹ, ਅਹੰਕਾਰ)
- ਆਸਾ **੫,** ੧੩੨, ੧*:੧ (404)

**ਸੂਰਮਾ** ----- ਬਹਾਦਰ, ਯੋਧਾ
"ਖੇਤੁ ਜੁ ਮਾਂਡਿਓ **ਸੂਰਮਾ** ਅਬ ਜੂਝਨ ਕੋ ਦਾਉ।"
- ਮਾਰੂ **ਕਬ**, ੧੦, ੧:੨ (1105)

**ਹੋਰ ਰੂਪ:**

**ਸੂਰਮੇ -**
"ਕਬੀਰ ਸਤਿਗੁਰ **ਸੂਰਮੇ** ਬਾਹਿਆ ਬਾਨੁ ਜੁ ਏਕੁ।"(ਸੂਰਮੇ ਨੇ)
- ਸਲੋ **ਕਬ,** ੧੯੪:੧ (1374)

**ਸੂਰਾ** ------ (1) ਬਹਾਦਰ, ਸੂਰਮਾ
"ਗਾਵਹਿ ਜੋਧ ਮਹਾਬਲ **ਸੂਰਾ** ਗਾਵਹਿ ਖਾਣੀ ਚਾਰੇ।"
-ਜਪੁ **੧,** ੨੭:੧੩(6)

**ਹੋਰ ਰੂਪ:**

**ਸੂਰਿਆ–**
"ਮਰਣੁ ਮੁਣਸਾ **ਸੂਰਿਆ** ਹਕੁ ਹੈ ਜੋ ਹੋਇ  ਮਰਨਿ ਪਰਵਾਣੋ।"
- ਵਡ **੧,** ਅਲਾ ੨, ੩:੧(579)

(2) ਸੂਰਜ
"ਆਪੇ ਸਸਿ **ਸੂਰਾ** ਪੂਰੋ ਪੂਰਾ।"
- ਮਾਰੂ **੧,** ਸੋਲਾ੧, ੪:੧(1020)

**ਸੂਰੀ** ------ ਸੂਲੀ, ਸਲੀਬ
"**ਸੂਰੀ** ਊਪਰਿ ਖੇਲਨਾ ਗਿਰੈ ਤ ਠਾਹਰ ਨਾਹਿ।"
- ਸਲੋ **ਕਬ**, ੧੦੯:੨(1370)

**ਸੂਰੁ** ------- (1) ਸੂਰਜ
"ਜੈਸੇ **ਸੂਰੁ** ਸਰਬ ਕਉ ਸੋਖ।"
- ਗਉ **੫,** ਸੁਖ ੮, ੧:੪ (272)
"ਉਗਵੈ **ਸੂਰੁ** ਨ ਜਾਪੈ ਚੰਦੁ।"
-ਸੂਹੀ **੩**, ਵਾਰ ੧੭ਸ, **੧**, ੧:੩ (791)
"ਸਸਿ ਘਰਿ **ਸੂਰੁ** ਵਸੈ ਮਿਟੈ ਅੰਧਿਆਰਾ।"(ਗੁਰੁ ਗਿਆਨ ਰੂਪੀ ਸੂਰਜ)
- ਰਾਮ **੧,** ਸਿਗੋ ੪੯:੨(943)

(2) ਸੂਰਮਾ, ਬਹਾਦਰ
"**ਸੂਰੁ** ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ।"
- ਗਉ **ਕਬ,** ੬੮, ੧:੨ (338)

**ਸੂਰੂਟਾ** ----- ਸੂਰਮੇ
"ਬਿਖਮ ਥਾਨ ਬਹੁਤ ਬਹੁ ਧਰੀਆ ਅਧਿਕ ਰਾਖ **ਸੂਰੂਟਾ।**"
- ਸਾਰ **੫,** ੩੨, ੧:੧ (1210)
(ਮਹਾਨਕੋਸ਼' ਨੇ ਇਸ ਦੇ ਅਰਥ 'ਕਿਲੇ ਦੀ ਦੀਵਾਰ ਵਿਚ ਉਹ ਮੋਰੀ ਜਿਸ ਰਾਹੀਂ ਵੈਰੀ ਉਤੇ ਗੋਲਾਬਾਰੀ/ਹੱਲਾ ਕੀਤਾ ਜਾਵੇ' ਕੀਤੇ ਹਨ)

**ਸੂਰੇ** ------- ਸੂਰਮੇ, ਬਹਾਦਰ, ਯੋਧੇ
"**ਸੂਰੇ** ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ।"
- ਵਡ **੧,** ਅਲਾ ੨, ੩:੨ (580)

**ਹੋਰ ਰੂਪ:**

**ਸੂਰੋ-**
"ਸਰਣਿ **ਸੂਰੋ** ਗੁਰ ਦਾਤਾ ਰਾਖੈ ਆਪਿ ਵਡਾਈ।"(ਸ਼ਰਨ ਦੇ ਸ਼ਕਲ ਵਾਲਾ ਸੂਰਮਾ)
- ਮਾਰੂ **੫**, ੨੦, ੧*:੨ (1005)

**ਸੂਲ** ------- ਪੀੜ
"ਕਰਮ ਧਰਮ ਕੀ **ਸੂਲ** ਨ ਸਹਹੁ।"
- ਗਉ **ਕਬ,** ਥਿਤੀ ੭:੪ (343)

**ਸੂਲਾ** ------ (1) (ਅ.) ਜੜ੍ਹ
"ਤਲੈ ਰੇ ਬੈਸਾ ਉਪਰਿ **ਸੂਲਾ**।"
- ਆਸਾ **ਕਬ,** ੨੨, ੩:੧ (481)

(2) (ਸੰ.शूल)ਨੁਕੀਲਾ ਕੰਡਾ
"ਕਰੈ ਗੁਮਾਨੁ ਚੁਭਹਿ ਤਿਸੁ **ਸੂਲਾ** ਕੋ ਕਾਢਨ ਕਉ ਨਾਹੀ।"
- ਰਾਮ **ਕਬ,** ੩, ੪:੧ (969)

**ਸੂਲਾਂ** ------ (ਕੰਡਿਆਂ ਦੀਆਂ) ਚੋਭਾਂ, ਚਿੰਤਾ,ਫਿਕਰ
"ਫਰੀਦਾ ਡੁਖਾ ਸੇਤੀ ਦੇਹੁ ਗਇਆ **ਸੂਲਾਂ** ਸੇਤੀ ਰਾਤਿ।"
- ਸਲੋ **ਫਰ,** ੮੫:੧ (1382)

**ਸੂਲਾਕੁ** ----- (ਸੰ.शलाका) ਲੋਹੇ ਦੀ ਤਿਖੀ ਸੀਖ ਜਿਸ ਨਾਲ ਸੋਨੇ ਨੂੰ ਪਰਖਨ ਲਈ ਛੇਕ ਕੀਤੇ ਜਾਂਦੇ ਹਨ।
"ਆਪੇ ਪਰਖੇ ਪਰਖਣਹਾਰੈ ਬਹੁਰਿ **ਸੂਲਾਕੁ** ਨ ਹੋਈ।"
- ਭੈਰ **੧,** ਅਸ ੧, ੨:੧ (1153)

**ਸੂਲਿ** ------ (1) ਸੂਲੀ, ਸਲੀਬ
"ਵੇਮੁਖ ਹੋਇ ਰਾਮ ਤੇ ਜਿਉ ਤਸਕਰ ਉਪਰਿ **ਸੂਲਿ**।"
- ਗਉ **੫,** ਵਾਰ ੭ਸ, **੫,** ੨:੨ (318)

(2) ਦੁਖਾ ਚਿੰਤਾ ਫਿਕਰ

"ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੈ **ਸੂਲਿ।**"

- ਗਉ **੫,** ਵਾਰ ੮ਸ, **੫,** ੨:੧ (319)

(3) ਦੁਖ, ਪੀੜਾ

"ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ **ਸੂਲਿ**।"

- ਗਉ **੫,** ਵਾਰ ੧੮ਸ, **੫,** ੨:੨ (322)

**ਹੋਰ ਰੂਪ:**

**ਸੂਲੀਆ –** (ਸੂਲੀ ਚੜ੍ਹਨ ਦੇ) ਦੁਖ/ ਪੀੜਾ

"ਜੇ ਮਨ ਜਾਣਹਿ **ਸੂਲੀਆ** ਕਾਹੇ ਮਿਠਾ ਖਾਹਿ।"

-ਸੋਰ **੧,** ੧, :੩ (595)

"ਜਿਨਾ ਅੰਦਰਿ ਉਮਰਥਲ ਸੇਈ ਜਾਣਨਿ **ਸੂਲੀਆ।**" (ਪੀੜਾ, ਦੁੱਖ)

- ਗਉ **੪,** ਵਾਰ੧੯ਸ, **੪,** ੧:੧ (311)

**ਸੂਲੁ–**

"ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ **ਸੂਲੁ**।"

- ਸੋਰ **੫,** ਅਸ ੨, ੪:੩ (641)

**ਸੇ --------** (1) ਉਹ, ਉਹਨਾਂ, ਇਹ

"ਹੋਰਿ ਕੇਤੇ ਗਾਵਨਿ **ਸੇ** ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ।"

- ਜਪੁ **੧,** ੨੭:੧੬ (6)

"ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ **ਸੇ** ਦਿਹ ਆਵਹੇ।"(ਇਹ ਦਿਨ)

- ਬਿਹਾ **੫,** ੭, ੧:੪ (546)

"**ਸੇ** ਤੈਂ ਲੀਨੇ ਭਗਤ ਰਾਖਿ।" (ਉਹਨਾਂ ਨੂੰ)

- ਬਸੰ **੫,** ਅਸ ੧, ੭:੨ (1192)

(2) ਹੋਣ ਦੀ ਭੂਤਕਾਲੀਨ ਕਿਰਿਆ, ਸਨ

"ਜਿਸ ਕੇ **ਸੇ** ਤਿਨ ਹੀ ਪ੍ਰਤਿਪਾਰੇ।"

- ਮਾਝ **੫,** ੩੯, ੨:੧ (105)

"ਇਤਨੇ ਜਨਮ ਭੂਲਿ ਪਰੇ **ਸੇ** ਜਾ ਪਾਇਆ ਤਾ ਭੂਲੇ ਨਾਹੀ।" (ਸੀ)

- ਗਉ **੩,** ੩੫, ੩:੧ (162)

"ਹਮ ਮੂੜ ਮੁਗਧ ਸਦਾ **ਸੇ** ਭਾਈ ਗੁਰ ਕੈ ਸਬਦਿ ਪ੍ਰਗਾਸਾ।" (ਸੀਗੇ)

- ਸੋਰ **੩,** ੪, ੧:੩ (601)

(3) ਤੋਂ

"ਹਮ ਨੀਚ **ਸੇ** ਉਤਮ ਭਏ ਹਰਿ ਕੀ ਸਰਣਾਈ।"

- ਛੰਤ **੩,** ਅਸ ੨, ੪:੧ (565)

"ਬਿਖੁ **ਸੇ** ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ।"

-ਵਡ **੩,** ਅਸ ੨, ੫:੧ (565)

(4) ਜੇਹੇ, ਵਰਗੇ

"ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ **ਸੇ** ਭਾਈ।"

- ਧਨਾ **ਨਾਮ,** ੧, ੨:੧ (692)

"ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ **ਸੇ ਅਧਿਕਾਈ।**"

- ਧਨਾ **ਨਾਮ,** ੧, ੩:੧ (693)

(5) ਓਹੀ

"ਰਾਤੀ ਹੋਵਨਿ ਕਾਲੀਆ ਸੁਪੇਦਾ **ਸੇ** ਵੰਨ।"

- ਸੂਹੀ **੩,** ਵਾਰ੧੩ਸ, **੧,** ੨:੧ (789)

**ਸੇਉ** ------- (1) ਸੇਵਾ

"ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ।"

- ਆਸਾ **ਕਬ,** ੧੪, ੨:੨ (479)

(2) ਸੇਂਵਦਾ/ਪੂਜਦਾ ਹਾਂ

"ਸਰਬ ਪੂਜ ਚਰਨ ਗੁਰ **ਸੇਉ।**"

- ਗੋਂਡ **੫,** ੯, ੧:੪ (864)

(3) ਸ਼ੈਵ, ਸ਼ਿਵ ਦਾ ਉਪਾਸ਼ਕ

"ਨਾ ਇਹੁ ਜਤੀ ਕਹਾਵੈ **ਸੇਉ।**"

- ਗੋਂਡ **ਕਬ,** ੫, ੧:੩ (871)

**ਸੇਇ** ------ (1) ਉਹ, ਸੋਈ

"ਬਡਭਾਗੀ ਨਾਨਕ ਜਨ **ਸੇਇ।**"

-ਗਉ **੫,** ਸੁਖ ੧੩, ੮:੧੦ (281)

"ਸਤੁ ਸੰਤੋਖੁ ਕਰਿ ਭਾਉ ਤੋਸਾ ਹਰਿ ਨਾਮੁ **ਸੇਇ**।" (ਉਹੀ)

-ਆਸਾ **੧,** ਅਸ ੨੧, ੫:੧ (422)

**ਹੋਰ ਰੂਪ:**

**ਸੇਈ–**

"**ਸੇਈ** ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ।" (ਉਹ)

- ਜਪੁ **੧,** ੨੭:੧੫ (6)

"ਕਾਮਿ ਦਾਮਿ ਚਿਤੁ ਪਰ ਵਸਿ **ਸੇਈ।**"

-ਗਉ **੧**, ਅਸ ੧੨, ੧:੨ (226)

('ਮਹਾਨਕੋਸ਼' ਇਥੇ 'ਸੇਈ' ਦੇ ਅਰਥ ਸੇਵਨ ਕਰਦੀ ਹੈ ਕਰਦਾ ਹੈ')

**ਸੇਸੁ** ------- ਸ਼ੇਸ਼ਨਾਗ

"ਗਾਵੈ ਗੁਣ **ਸੇਸੁ** ਸਹਸ ਜਿਹਬਾ ਰਸ ਆਦਿ ਅੰਤ ਲਿਵ ਲਾਗਿ ਧੁਨਾ।"

- ਸਵ **੧,** ੫:੨ (1390)

**ਸੇਕ** ------- ਤਾਉ, ਆਂਚ

"ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ **ਸੇਕ।**"

- ਮਾਰੂ **੫,** ੨੯, ੧:੧ (1007)

**ਸੇਖ** ------- (1) (ਅ.) ਬਜ਼ੁਰਗ, ਧਰਮ ਤੇ ਸੰਸਾਰ ਦੁਹਾਂ ਖੇਤਰਾਂ ਦਾ ਸਾਂਝਾ ਆਗੂ

"ਸੁਣਿਐ **ਸੇਖ** ਪੀਰ ਪਾਤਿਸਾਹ।"

- ਜਪੁ **੧,** ੧੧:੨ (3)

(2) ਸ਼ੇਸ਼ਨਾਗ

"ਊਤਮ ਊਚੌ ਪਾਰਬ੍ਰਹਮੁ ਗੁਣ ਅੰਤੁ ਨ ਜਾਣਹਿ **ਸੇਖ।**"

- ਗਉ **੫,** ਥਿਤੀ ੬:੨ (298)

"ਸਹਸ ਫਨੀ **ਸੇਖ** ਅੰਤੁ ਨ ਜਾਨੈ।"

-ਮਾਰੂ **੫,** ਸੋਲਾ ੧੧, ੧੬:੨ (1083)

**ਸੇਖਨਾਗ ----** ਸ਼ੇਸ਼ਨਾਗ

"ਸੰਕਰੁ ਨਾਰਦੁ **ਸੇਖਨਾਗ** ਮੁਨਿ ਧੂਰਿ ਸਾਧੂ ਕੀ ਲੋਚੀਜੈ।"

- ਕਲਿ **੪,** ਅਸ ੬, ੧:੧ (1326)

**ਹੋਰ ਰੂਪ:**

**ਸੇਖਨਾਗਿ –**

"**ਸੇਖਨਾਗਿ** ਤੇਰੋ ਮਰਮੁ ਨ ਜਾਨਾਂ।"

- ਧਨਾ **ਕਬ,** ੧, ੧:੨ (691)

**ਸੇਖਨਾਗੈ –**

"ਸਹਸ ਫਨੀ ਜਪਿਓ **ਸੇਖਨਾਗੈ** ਹਰਿ ਜਪਤਿਆ ਅੰਤੁ ਨਾ ਪਾਵੈਗੋ।"

- ਕਾਨ**੪,** ਅਸ ੩, ੧:੧ (1309)

**ਸੇਖਾ –**

"ਸਨਕਾਦਿਕ ਨਾਰਦ ਮੁਨਿ **ਸੇਖਾ।**"

- ਗਉ **ਕਬ**, ਅਸ ੩੬, ੩:੧ (330)

**ਸੇਖਾ -------** (1) ਸੇਸ਼ਨਾਗ, ਵੇਖੋ 'ਸੇਖਨਾਗਾ'

(2) ਹੇ ਸੇਖ, ਵੇਖੋ, 'ਸੇਖਾ(1)

"**ਸੇਖਾ** ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ।"

- ਬਿਹਾ **੪,** ਵਾਰ ੯ਸ, **੩,** ੧:੧ (551)

**ਹੋਰ ਰੂਪ:**

**ਸੇਖਾਂ–**

"ਆਦਿ ਪੁਰਖ ਕਉ ਅਲਹੁ ਕਹੀਐ **ਸੇਖਾਂ** ਆਈ ਵਾਰੀ।"

- ਬਸੰ **੧,** ਅਸ ੮, ੫:੧ (1191)

**ਸੇਖਾਂ ------** (1) ਸ਼ੇਖਾ ਦਾ ਬਹੁ ਵਚਨ, ਵੇਖੋ 'ਸੇਖਾ'(2)

(2)ਸਿਖ ਸਕਦਾ ਹਾਂ

"ਕਹਤ ਸੁਨਤ ਕਿਛੁ ਸਾਂਤਿ ਨ ਉਪਜਤ ਬਿਨੁ ਬਿਸਾਸ ਕਿਆ **ਸੇਖਾਂ।**"

- ਸਾਰ **੫,** ੮੮, ੧:੧ (1221)

**ਸੇਖੁ -------** ਸ਼ੇਖ, ਧਰਮ ਤੇ ਸੰਸਾਰ ਦੁਹਾਂ ਖੇਤਰਾਂ ਦਾ ਸਾਂਝਾ ਆਗੂ

"ਨਾ ਇਹੁ ਤਪਾ ਕਹਾਵੈ **ਸੇਖੁ।**"

- ਗੋਂਡ **ਕਬ,** ੫, ੩:੧ (871)

**ਸੇਂਘ ------** (ਸੰ.सिंह) ਸ਼ੇਰ ਬਹਾਦਰ

"ਜੈਸੇ ਪਾਲਨ ਸਰਨਿ **ਸੇਂਘ।**"

- ਮਾਲੀ **੫,** ੩, ੨:੪ (987)

**ਸੇਜ -------** (1) (ਸੰ.शय्या) ਸੌਣ ਲਈ ਕੀਤਾ ਬਿਸਤਰਾ, ਵਿਛੌਣਾ

"ਗੁਰਮੁਖਿ ਰਵਹਿ ਸੋਹਾਗਣੀ ਸੋ ਪ੍ਰਭੁ **ਸੇਜ** ਭਤਾਰੁ।"

- ਸਿਰੀ **੧,** ੨੦, ੩:੩ (21)

"**ਸੇਜ** ਸੁਹਾਵੀ ਹਰਿ ਰੰਗਿ ਰਵੈ ਭਗਤਿ ਭਰੇ ਭੰਡਾਰ।" (ਹਿਰਦੈ ਰੂਪੀ ਸੇਜ)

- ਸਿਰੀ **੩,** ੬੨, ੨:੩ (38)

"ਜਾਂਚੈ ਘਰਿ ਕੂਰਮਾ ਪਾਲੁ ਸਹਸ੍ਰਫਨੀ ਬਾਸਕੁ **ਸੇਜ** ਵਾਲੂਆ।" (ਸੇਜ ਬੰਦ, ਦਾਵਣ)

-ਮਲਾ **ਨਾਮ,** ੧, ੪:੧ (1292)

**ਹੋਰ ਰੂਪ:**

**ਸੇਜਰੀਆ –**

"ਗੁਰ ਕ੍ਰਿਪਾਲ ਨਾਨਕ ਹਰਿ ਮੇਲਿਓ ਤਉ ਮੇਰੀ ਸੂਖਿ **ਸੇਜਰੀਆ।**"

– ਸਾਰ **੫,** ੪੫, ੨:੨ (1213)

**ਸੇਜੜੀ –**

"ਨਾ ਮਾਣੇ ਸੁਖਿ **ਸੇਜੜੀ** ਬਿਨੁ ਪਿਰ ਬਾਦਿ ਸੀਗਾਰੁ।"

– ਸਿਰੀ **੧,** ਅਸ ੯, ੧:੨ (58)

**ਸੇਜੜੀਆਂ –**

"**ਸੇਜੜੀਆਂ** ਸੋਇੰਨ ਹੀਰੇ ਲਾਲ ਜੜੰਦੀਆ।"

– ਮਾਰੂ **੫,** ਵਾਰ ੨੨, **੫,** ੩:੨ (1102)

**ਸੇਜੜੀਐ –**

"ਮੇਰੀ **ਸੇਜੜੀਐ** ਆਡੰਬਰ ਬਣਿਆ।"

– ਆਸਾ **੫,** ਛੰਤ ੧੦, ੨:੧ (459)

**ਸੇਜਾ –**

"**ਸੇਜਾ** ਸੁਹਾਵੀ ਸੰਗਿ ਪਿਰ ਕੈ ਸਾਤ ਸਰ ਅੰਮ੍ਰਿਤ ਭਰੇ।"

– ਆਸਾ **੧,** ਛੰਤ ੧, ੧:੪ (436)

**ਸੇਜੈ –**

"**ਸੇਜੈ** ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ।"

-ਸਿਰੀ**੩,** ੪੬, ੧:੨ (31)

"**ਸੇਜੈ** ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ।" (ਮਨ ਰੂਪੀ ਸੇਜ)

– ਆਸਾ **ਕਬ,** ੨੫, ੧*:੩ (179)

(2) ਭੋਗ (ਕਰਨ ਆਇਆ)

"ਨਵ ਰੰਗ ਲਾਲੁ **ਸੇਜ** ਰਾਵਣ ਆਇਆ।"

– ਸੂਹੀ **੫,** ੪, ੪:੩ (737)

**ਹੋਰ ਰੂਪ:**

**ਸੇਜੜੀਆ–**

"ਗਰੀ ਛੁਹਾਰੇ ਖਾਂਦੀਆ ਮਾਣਨਿ **ਸੇਜੜੀਆ।**"

– ਆਸਾ **੧,** ਅਸ ੧੦, ੩:੨ (417)

**ਸੇਜ–**

"ਰਸੁ ਘੋੜੇ ਰਸੁ **ਸੇਜਾ** ਮੰਦਰ ਰਸੁ ਮੀਠਾ ਰਸੁ ਮਾਸੁ।"

-ਸਿਰੀ **੧,** ੪, ੨:੨ (15)

**ਸੇਤ -------** (1) ਨਾਲ, ਸਮੇਤ

"ਪ੍ਰਭ ਕੀ ਦਰਗਹ ਸੋਭਾ **ਸੇਤ।**"

– ਗਉ **੫,** ੭੯, ੧:੪ (179)

(2) (ਸੰ.ਸ਼੍ਵੇਤ) ਚਿਟਾ, ਸੁਫੈਦ, ਹੋਰ ਵੇਖੋ 'ਸੇਤੁ'

"ਗਿਆਨੁ ਧਿਆਨੁ ਸਭ ਦਾਤਿ ਕਥੀਅਲੇ **ਸੇਤ** ਬਰਨ ਸਭਿ ਦੂਤਾ।"

- ਗੂਜ **੧,** ਅਸ ੧, ੭:੧ (503)

(3) (ਸੰ. स्वेद पसीना) ਮੁੜਕੇ ਤੋਂ ਉਪਜਣ ਵਾਲੇ

"ਅੰਡ ਬਿਨਾਸੀ, ਜੇਰ ਬਿਨਾਸੀ ਉਤਭੁਜ **ਸੇਤ** ਬਿਨਾਧਾ।"

- ਸਾਰ **੫,** ੬, ੨:੧ (1204)

**ਸੇਤਜ** ------ ਮੁੜਕੇ ਤੋਂ ਉਪਜਣ ਵਾਲੇ

"ਅੰਡਜ ਜੇਰਜ ਉਤਭੁਜ **ਸੇਤਜ** ਤੇਰੇ ਕੀਤੇ ਜੰਤਾ।"

- ਸੋਰ **੧,** ੪, ੩:੧ (596)

**ਹੋਰ ਰੂਪ:**

**ਸੇਤਜਾਂਹ –**

"ਅੰਡਜ ਜੇਰਜ ਉਤਭੁਜਾਂ ਖਾਣੀ **ਸੇਤਜਾਂਹ।**"

- ਆਸਾ **੧,** ਵਾਰ ੮ਸ, **੧,** ੧:੩ (467)

**ਸੇਤੰਬਰੁ** ---- ਚਿਟੇ ਰੰਗ ਦਾ

"ਸਾਮ ਕਹੈ **ਸੇਤੰਬਰੁ** ਸੁਆਮੀ ਸਚ ਮਹਿ ਆਛੈ ਸਾਚਿ ਰਹੇ।"

- ਆਸਾ **੧,** ਵਾਰ ੧੩ਸ, **੧,** ੨:੧ (470)

**ਸੇਤਿ** ------ ਪੁਲ ਉਤੇ

"ਜਿਸੁ ਧੀਰਜੁ ਧੁਰਿ ਧਵਲੁ ਧੁਜਾ **ਸੇਤਿ** ਬੈਕੁੰਠ ਬੀਣਾ।"

- ਸਵ **੩,** ੭:੨ (1393)

**ਸੇਤੀ** ------ (1) ਨਾਲ

"ਮੰਨੈ ਧਰਮ **ਸੇਤੀ** ਸਨਬੰਧੁ।"

- ਜਪੁ **੧,** ੧੪:੪ (3)

"ਅਗੀ **ਸੇਤੀ** ਜਾਲੀਆ ਭਸਮ **ਸੇਤੀ** ਰਲਿ ਜਾਉ।"

- ਸਿਰੀ **੧,** ੨, ੨:੨ (14)

(2) ਨਾਲੋਂ ਤੋਂ

"ਗੋਰੀ **ਸੇਤੀ** ਤੁਟੈ ਭਤਾਰੁ।"

- ਮਾਝ **੧,** ਵਾਰ ੧੨ਸ, **੧,** ੨:੩ (143)

**ਸੇਤੁ** ------- (1) ਸੁਫੈਦ, ਵੇਖੋ 'ਸੇਤ'

"ਹਥ ਮਰੋੜੈ ਤਨੁ ਕਪੈ ਸਿਆਹਹੁ ਹੋਆ **ਸੇਤੁ।**"

- ਮਾਝ **੫,** ਬਾਰਾ ੭:੬ (134)

(2) ਪੁਲ

"ਗੁਰਮੁਖਿ ਬਾਂਧਿਓ **ਸੇਤੁ** ਬਿਧਾਤੈ।" (ਵਿਧਾਤੇ ਨੇ ਗੁਰਮੁਖ ਰੂਪੀ ਪੁਲ ਬੰਨ੍ਹ ਦਿਤਾ)

- ਰਾਮ **੧,** ਸਿਗੋ ੪੦:੧ (942)

"ਭਵਜਲੁ ਸਾਇਰੁ **ਸੇਤੁ** ਨਾਮੁ ਹਰੀ ਕਾ ਬੋਹਿਥਾ।"

- ਸਵ **੫,** ਕਲ ੧੧, ੨:੧ (1408)

**ਸੇਨ** ------- (ਸੰ.*ਕ੍ਰਿ*) ਪਸੀਜਨਾ, ਸਿਨੇ ਜਾਣਾ, ਨਰਮ ਹੋ ਜਾਣਾ

" ਹਰਿ ਕੇ ਜਨ ਊਤਮ ਜਗਿ ਕਹੀਅਹਿ ਜਿਨ ਮਿਲਿਆ ਪਾਥਰ **ਸੇਨ।**"

- ਕਾਨ **੪,** ੨, ੩:੧ (1295)

**ਸੇਬਰਿ** ----- ਸਿੰਬਲ, ਇਕ ਵਡਾ ਆਕਾਰਸ਼ਕ ਫੁੱਲਾਂ ਵਾਲਾ ਰੁੱਖ ਜਿਸ ਨਾਲ ਬਕਬਕੇ ਸੁਆਦ ਵਾਲਾ ਫਲ ਲਗਦਾ ਹੈ।

"ਨਾਲੀਏਰ ਫਲੁ **ਸੇਬਰਿ** ਪਾਕਾ ਮੂਰਖ ਮੁਗਧ ਗਵਾਰ।"

- ਰਾਮ **ਕਬ,** ੧੨, ੧:੨ (972)

**ਸੇਬਾਲੁ** ----- (ਸੰ. शेवलम्)-ਪਾਣੀ ਉਤੇ ਆ ਜਾਣ ਵਾਲਾ ਹਰੇ ਰੰਗ ਦਾ ਪਦਾਰਥ

"ਬੂਰ ਤੂੰ ਆਪੇ ਜਾਲੁ ਵਤਾਇਦਾ ਆਪੇ ਵਿਚਿ **ਸੇਬਾਲੁ।**"

- ਸਿਰੀ**੪,** ਵਾਰ ੭:੨ (85)

**ਸੇਮ** ------- (ਫਾ.) ਤੀਜਾ

"ਦੋਮ ਨ **ਸੇਮ** ਏਕ ਸੋ ਆਹੀ।"

- ਗਉ **ਰਵਿ,** ੨, ੨:੨ (345)

**ਸੇਰ** ------- ਤੋਲ ਦੀ ਇਕ ਇਕਾਈ, ਮਣ ਦਾ ਚਾਲੀਹਵਾਂ ਹਿੱਸਾ

"ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ **ਸੇਰ** ਅਢਾਈ।"

- ਗਉ **ਕਬ,** ੫੪, ੨:੧ (335)

**ਹੋਰ ਰੂਪ:**

**ਸੇਰ–**

"ਅਧ **ਸੇਰੁ** ਮਾਗਉ ਦਾਲੇ।"

- ਸੋਰ **ਕਬ,** ੧੧, ੨:੩ (656)

**ਸੇਰੁ** ------- (1) ਦਲੇਰ, ਬਹਾਦਰ

"ਚੰਗਿਆਈ ਆਲਕੁ ਕਰੇ ਬੁਰਿਆਈ ਹੋਇ **ਸੇਰੁ**।"

- ਗੁਜ **੫,** ਵਾਰ ੩ਸ, **੫,** ੧:੧ (518)

(2) ਤੋਲ ਦੀ ਇਕ ਇਕਾਈ ਵੇਖੋ 'ਸੇਰ'

**ਸੇਲ** ------- (1) ਸੂਲ, ਪਿਛਲਾ ਪੈਰ, (ਦੁੱਧ ਚੋਣ ਲਈ ਪਸ਼ੂ ਦੇ ਪਿਛਲੇ ਪੈਰ ਬੰਨ੍ਹੇ ਜਾਂਦੇ ਹਨ) ਇਸ ਨੂੰ ਨਿਆਣਾ ਪਾਣਾ ਕਿਹਾ ਜਾਂਦਾ ਹੈ।

"ਨਾਮਾ ਪਣਵੈ ਸੇਲਮ **ਸੇਲ**।"

-ਭੈਰ **ਨਾਮ**, ੧0, ੧੯:੧ (1166)

(2) ਬਰਛੀ-

"ਕਬੀਰ ਚੋਟ ਸੁਹੇਲੀ **ਸੇਲ** ਕੀ ਲਾਗਤ ਲੇਇ ਉਸਾਸ।"

- ਸਲੋ **ਕਬ,** ੧੮੩:੧ (1374)

**ਸੇਵ** ------- (1) ਸੇਵਕ

"ਆਖਹਿ ਸੁਰਿ ਨਰ ਮੁਨਿ ਜਨ **ਸੇਵ।**" (ਮਹਾਨਕੋਸ਼ ਇਥੇ 'ਸੇਵ ਦੇ ਅਰਥ ਸੇਵਾ ਕਰਨਯੋਗ ਕਰਦਾ ਹੈ)

- ਜਪੁ **੧,** ੨੬:੧੮ (6)

(2) (ਸੰ.सेव) ਸੇਵਾ

"ਸੁਖ ਹੋਵੈ **ਸੇਵ** ਕਮਾਣੀਆ।"

- ਸਿਰੀ **੧,** ੩੩, ੩:੨ (25)

"ਜਿਨ ਗੁਰਮਖਿ ਹਿਰਦਾ ਸੁਧੁ ਹੈ **ਸੇਵ** ਪਈ ਤਿਨ ਥਾਇ।"

- ਸਿਰੀ **੩,** ੩੭, ੫:੨ (28)

**ਹੋਰ ਰੂਪ:**

**ਸੇਵਉ –**

"ਕਿਸੁ **ਸੇਵਉ** ਕਿਸੁ ਦੇਵਉ ਚੀਤੁ" (ਸੇਵਾ ਕਰਾਂ)

- ਗਉ **੧,** ਅਸ ੧, ੫:੨ (231)

**ਸੇਵਈ –**

"ਸੰਗਿ ਬੈਠਨੋ ਕਹੀ ਨ ਪਾਵਤ ਹੁਣਿ ਸਗਲ ਚਰਣ **ਸੇਵਈ।**"

- ਆਸਾ **੫,** ੧੨੪, ੨:੨ (402)

**ਸੇਵਹਿ–**

"ਰੀਸਾ ਕਰਿਹ ਤਿਨਾੜੀਆ ਜੋ **ਸੇਵਹਿ** ਦਰੁ ਖੜੀਆਹ"

- ਸਿਰੀ **੪,** ਵਾਰ ੭ਸ, **੧,** ੨:੩ (85)

(3) ਪੂਜਾ (ਭਾਵ)

"ਮਿਲਿ ਪਾਥਰ ਕੀ ਕਰਹੀ **ਸੇਵ।**"

- ਗਉ **ਕਬ,** ੬, ੩:੨ (324)

**ਹੋਰ ਰੂਪ:**

**ਸੇਵਹ –**

"ਹਰਿ ਦੇਹੁ ਬਿਮਲ ਮਤਿ ਗੁਰ ਸਾਧ ਪਗ **ਸੇਵਹ** ਹਮ ਹਰਿ ਮੀਠ ਲਗਾਇਬਾ"(ਚਰਨ ਪੂਜੀਏ)

- ਜੈਤ **੪,** ੪, ੪:੧ (693)

(4) ਸੇਵਦੇ ਹੋਏ, ਸਿਮਰਨ ਕਰਦਿਆਂ

"ਚਾਰ ਆਸਰਮ ਚਾਰਿ ਬਰੰਨਾ ਮੁਕਤਿ ਭਏ **ਸੇਵ** ਤੋਊ।"

-ਦੇਵ **੫,** ੩੩, ੧:੨ (535)

"ਹਰਿ ਗਾਇ ਮੰਗਲੁ ਰਾਮ ਨਾਮਾ ਹਰਿ **ਸੇਵ** ਸੇਵਕ ਸੇਵਕੀ।" (ਸਿਮਰਨ ਕਰਦਾ)

- ਵਡ **੪,** ਘੋੜੀ, ੨, ੪:੩ (576)

('ਮਹਾਨਕੋਸ਼' ਇਥੇ 'ਸੇਵ' ਦੇ ਅਰਥ 'ਪਿਆਰਾ' ਕਰਦਾ ਹੈ)

**ਹੋਰ ਰੂਪ:**

**ਸੇਵਉ –**

"ਸੇਵਤ ਸੇਵਿ ਸੇਵਿ ਸਾਧ **ਸੇਵਉ** ਸਦਾ ਕਰਉ **ਕਿਰਤਾਏ।**"

- ਬਿਲਾ **੫,** ੮੧, ੧:੧ (820)

**ਸੇਵਸਾ –**

"ਜਿਨਿ ਨਾਮੁ ਦੀਆ ਤਿਸੁ **ਸੇਵਸਾ** ਤਿਸੁ ਬਲਿਹਾਰੈ ਜਾਉ।"

-ਰਾਮ **੧,**ਓਅ ੩੧:੬ (934)

**ਸੇਵਹ–**

"ਉਠਤ ਬੈਠਤ ਸਤਿਗੁਰੁ **ਸੇਵਹ** ਜਿਤੁ ਸੇਵਿਐ ਸਾਂਤਿ ਪਾਈ"

- ਵਡ **੪,** ਛੰਤ ੧, ੧:੫ (572)

**ਸੇਵਹਿ–**

"ਜੋ **ਸੇਵਹਿ** ਜੋ **ਸੇਵਹਿ** ਤੁਧੁ ਜੀ ਜਨੁ ਨਾਨਕੁ ਤਿਨ ਕੁਰਬਾਣਾ।"

- ਆਸਾ **੧,** ਸੁਪੁ, ੧, ੨:੫ (11)

**ਸੇਵਹਿ** ----- (1) ਮੰਨਾਂਦੇ ਹਨ

"ਥਿਤੀ ਵਾਰ **ਸੇਵਹਿ** ਮੁਗਧ ਗਵਾਰ"

- ਬਿਲਾ **੩,** ਵਾ ੨, ੧੦:੪ (843)

(2) ਸੇਵਾ ਕਰਦੇ/ਕਰਦੀਆਂ ਹਨ, ਵੇਖੋ ਸੇਵ (2)

(3) ਸੇਵਦੇ/ਸਿਮਰਦੇ ਹਨ, ਵੇਖੋ 'ਸੇਵ' (4)

**ਹੋਰ ਰੂਪ:**

**ਸੇਵਹੀ -**

"ਪ੍ਰਭੁ ਭਗਤਿ ਵਛਲੁ ਨਹ **ਸੇਵਹੀ** ਕਾਇਆ ਕਾਕ ਗ੍ਰਸਨਾ ਰਾਮ।"

- ਬਿਲਾ **੫,** ੪, ੩:੨ (848)

(4) ਸੇਵਾ ਭਗਤੀ ਕਰਦੇ ਹਨ

" ਅਨਦਿਨੁ **ਸੇਵਹਿ** ਸਚੀ ਬਾਣੀ ਸਬਦਿ ਸਚੈ ਓਮਾਹਾ ਹੇ।" (ਸਚੀ ਬਾਣੀ ਦੁਆਰਾ ਸੇਵਾ ਭਗਤੀ ਕਰਦੇ ਹਨ)

- ਮਾਰੂ **੩,** ੧੨, ੮:੩ (1055)

**ਸੇਵਹੁ** ------ (1)ਸਰਨੀ ਪਵੋ

"ਕਰਿ **ਸੇਵਹੁ** ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ ਸਭ ਚਲੀ ਰੈਣਿ ਵਿਹਾਦੀ।"('ਕਰਿ' ਦੇ ਅਰਥ ਇਥੇ 'ਸਮਝ ਕੇ' ਹਨ ਸਤਿਗੁਰੂ ਨੂੰ ਪੂਰਾ ਸਮਝ ਕੇ ਸਰਨੀ ਪਵੋ।

- ਸਿਰੀ **੪,** ਪਹ ੩, ੪:੨ (73)

(2) **ਸਿਮਰੋ-**

"ਹਰਿ **ਸੇਵਹੁ** ਖਿਨੁ ਖਿਨੁ, ਢਿਲ ਮੂਲਿ ਨ ਕਰਿਹੁ ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ।"

-ਸਿਰੀ ੪, ਪਹ ੩, ੪:੩ (77)

(3) **ਪੂਜੋ-**

"ਨਿਤ ਚਰਨ **ਸੇਵਹੁ** ਸਾਧ ਕੇ ਤਜਿ ਲੋਭ ਮੋਹ ਬਿਕਾਰ।"

- ਮਾਲੀ **੫,** ੧, ੨:੧ (986)

**ਸੇਵਕ** ------ ਸੇਵਾ ਕਰਨ ਵਾਲਾ, ਖਿਦਮਤਗਾਰ, ਦਾਸ

"ਕੇਤੀਆ ਸੁਰਤੀ **ਸੇਵਕ** ਕੇਤੇ ਨਾਨਕ ਅੰਤੁ ਨ ਅੰਤੁ।"

- ਜਪੁ **੧,** ੩੫:੧੦ (7)

"ਆਪਣੇ **ਸੇਵਕ** ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ।"

- ਸਿਰੀ **੧,** ਅਸ ੨੮, ੧੬:੩ (72)

"**ਸੇਵਕ** ਭਾਇ ਵਣਜਾਰਿਆ ਮਿਤ੍ਰਾ ਗੁਰੁ  ਹਰਿ ਹਰਿ ਨਾਮੁ ਪ੍ਰਗਾਸਿ।"(ਦਾਸ ਭਾਵ)

- ਸਿਰੀ**੪,** ਵਣ੧, ੬:੨ (82)

**ਹੋਰ ਰੂਪ:**

**ਸੇਵਕੰ -**

"ਨਹ ਸਮਰਥੰ ਨਹ **ਸੇਵਕੰ** ਨਹ ਪ੍ਰੀਤਿ ਪੁਰਖ ਪੁਰਖੋਤਮੰ।"

- ਸਸ **੫,** ੨੨:੧ (1356)

**ਸੇਵਕਾ -**

"ਕੋਟਿ ਤੇਤੀਸ **ਸੇਵਕਾ** ਸਿਧ ਸਾਧਿਕ ਦਰਿ ਖਰਿਆ।" (ਸੇਵਕ)

- ਸਿਰੀ **੫,** ੭੨, ੪:੧ (42)

"ਆਪਣਿਆ **ਸੇਵਕਾ** ਕੀ ਆਪਿ ਪੈਜ ਰਖੈ ਆਪਣਿਆ ਭਗਤਾਂ ਕੀ ਪੈਰੀ ਪਾਵੈ।" (ਸੇਵਕਾਂ)

- ਬਿਹਾ **੪,** ਵਾਰ੧੭:੩ (555)

**ਸੇਵਕਾਇ –**

"ਕੋਟਿ ਮਾਇਆ ਜਾ ਕੈ **ਸੇਵਕਾਇ**।" (ਟਹਲਣਾਂ, ਦਾਸੀਆਂ)

- ਭੈਰ **੫,** ਅਸ ੨, ੨:੧ (1156)

**ਸੇਵਕਾਣੁ–**

"ਜਨ ਨਾਨਕੁ ਤਿਸ ਕੇ ਚਰਨ ਪਖਾਲੈ ਜੋ ਹਰਿ ਜਨੁ ਨੀਚੁ ਜਾਤਿ **ਸੇਵਕਾਣੁ।**"

-ਗੋਂਡ **੪,** ੪, ੪:੨ (861)

**ਸੇਵਕਿ –**

"ਹਿਰਦੈ ਹਰਿ ਹਰਿ ਨਾਮ ਰਸੁ ਕਵਲਾ **ਸੇਵਕਿ** ਤਿਸੁ।" (ਦਾਸੀ)

- ਬਿਲਾ **੪,** ਵਾਰ ੧, ੨ਸ, **੩,** ੨:੩ (854)

"ਸੋ **ਸੇਵਕਿ** ਰਾਮ ਪਿਆਰੀ।"(ਦਾਸੀ)

- ਰਾਮ **੧,** ੧੦, ੧:੩ (879)

**ਸੇਵਕੀ –**

"ਹਰਿ ਗਾਇ ਮੰਗਲੁ ਰਾਮ ਨਾਮਾ ਹਰਿ ਸੇਵ ਸੇਵਕ **ਸੇਵਕੀ।**"

- ਵਡ **੪,** ਘੋੜੀ ੨, ੪:੩ (576)

**ਸੇਵਕੁ –**

"ਹਰਿ ਆਪੇ ਠਾਕੁਰੁ ਹਰਿ ਆਪੇ **ਸੇਵਕੁ** ਜੀ ਕਿਆ ਨਾਨਕ ਜੰਤ ਵਿਚਾਰਾ"

- ਆਸਾ **੪,** ਸੁਪੁ ੧, ੧:੫ (10)

**ਸੇਵਕੋ –**

"ਸੇਵਾ ਮੰਗੈ **ਸੇਵਕੋ** ਲਾਈਆਂ ਅਪੁਨੀ ਸੇਵ।"

- ਸਿਰੀ **੫,** ੭੫, ੩:੧ (43)

**ਸੇਵਤ ------** ਸਿਮਰਦਿਆਂ

"**ਸੇਵਤ ਸੇਵਤ** ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ।"

- ਗਉ **੫,** ੧੫੯, ੧:੧ (214)

"**ਸੇਵਤ** ਸੇਵਿ ਸੇਵਿ ਸਾਧ ਸੇਵਉ ਸਦਾ ਕਰਉ ਕਿਰਤਾਏ।"

- ਬਿਲਾ **੫,** ੮੧, ੧:੧ (820)

('ਮਹਾਨਕੋਸ਼' ਇਥੇ 'ਸੇਵਤ' ਦੇ ਅਰਥ 'ਜਿਸ ਨੂੰ ਸਿਮਰਿਆ ਜਾਵੇ' ਕਰਦਾ ਹੈ)

**ਹੋਰ ਰੂਪ:**

**ਸੇਵੰਤ –**

"ਬਹੁ ਜਤਨ ਕਰਤਾ ਬਲਵੰਤ ਕਾਰੀ **ਸੇਵੰਤ** ਸੂਰਾ ਚਤੁਰ ਦਿਸਹ।"

- ਸਸ **੫,** ੭:੧ (1354)

**ਸੇਵਦਾ –**

"ਹਰਿ ਸਜਣੁ ਗੁਰੁ **ਸੇਵਦਾ** ਗੁਰ ਕਰਣੀ ਪਰਧਾਨੁ।"

- ਸਿਰੀ **੧,** ੧੯, ੪:੨ (21)

**ਸੇਵਦਾਰ ----** ਸੇਵਕ, ਪੂਜਾਰੀ, ਉਪਾਸ਼ਕ

"ਪੂਜਾ ਸਤਿ ਸਤਿ **ਸੇਵਦਾਰ।**"

- ਗਉ **੫,** ਸੁਖ ੧੭, ੧:੨ (285)

**ਹੋਰ ਰੂਪ:**

**ਸੇਵਦਾਰੁ –**

"ਹਉ ਤਿਸੁ ਢਾਢੀ ਕੁਰਬਾਣੁ ਜਿ ਤੇਰਾ **ਸੇਵਦਾਰੁ।**"

- ਰਾਮ **੫,** ਵਾਰ ੧੧:੧ (962)

**ਸੇਵਦੀ** ----- ਪੂਜਾਦੀ, ਉਪਾਸ਼ਨਾ ਕਰਦੀ

"ਇਕੁ ਸਚਾ ਸਭ **ਸੇਵਦੀ** ਧੁਰਿ ਭਾਗਿ ਮਿਲਾਵਾ ਹੋਇ।"

- ਮਾਰੁ **੩**, ੪, ੨:੧ (994)

**ਹੋਰ ਰੂਪ:**

**ਸੇਵਦੇ–**

"ਲੋਭੀ ਅਨ ਕਉ **ਸੇਵਦੇ** ਪੜਿ ਵੇਦਾ ਕਰੈ ਪੂਕਾਰ।"

- ਸਿਰੀ **੩**, ੪੩, ੩:੨ (30)

"ਪਾਰਬ੍ਰਹਮ ਪ੍ਰਭੁ **ਸੇਵਦੇ** ਮਨ ਅੰਦਰਿ ਏਕੁ ਧਰੇ।"

- ਮਾਝ **੫,** ਬਾਰਾ ੧੪:੬ (136)

"ਦਿਨੁ ਰੈਣਿ ਜਿ ਪ੍ਰਭ ਕੰਉ **ਸੇਵਦੇ** ਤਿਨ ਕੈ ਸਦ ਬਲਿਹਾਰ।" (ਸਿਮਰਦੇ)

- ਮਾਝ **੫,** ਦਿਨ ੨:੯ (137)

**ਸੇਵਨਿ –**

"ਸਤਿਗੁਰ **ਸੇਵਨਿ** ਆਪਣਾ ਤੇ ਵਿਰਲੇ ਸੰਸਾਰਿ।" (ਪੂਜਨ)

- ਸਿਰੀ **੩,** ੩੪, ੩:੧ (26)

"ਦਰਿ **ਸੇਵਨਿ** ਸੰਤ ਜਨ ਖੜੇ ਪਾਇਨਿ ਗੁਣੀ ਨਿਧਾਨੁ।" (ਸਿਮਰਨ)

-ਸਿਰੀ **੩,** ੪੯, ੧:੩ (32)

**ਸੇਵੰਨਿ –**

"ਸੇ ਭਾਈ ਸੇ ਸਜਣਾ ਜੋ ਸਚਾ **ਸੇਵੰਨਿ**।"

- ਸੂਹੀ **੩,** ਅਸ ੩, ੨੫:੧ (756)

**ਸੇਵਨ੍ਹਿ –**

"ਸਾਹਿਬੁ **ਸੇਵਨ੍ਹਿ** ਆਪਣਾ ਪੂਰੇ ਸਬਦਿ ਵੀਚਾਰਿ।"

- ਗਜ **੩,** ਵਾਰ ੧੦:੨ (512)

**ਸੇਵਨ੍ਹੀ –**

"ਜਿਨਿ ਕੀਤੇ ਤਿਸੈ ਨ **ਸੇਵਨ੍ਹੀ** ਦੇਦਾ ਰਿਜਕੁ ਸਮਾਇ।"

- ਸਾਰ **੪,** ਵਾਰ ੩੧ਸ, **੩,** ੧:੩ (1249)

**ਸੇਵੜੀ** ----- ਦਾਸੀ, ਸੇਵਾਦਾਰਨੀ

"ਮੈ ਜੁਗਿ ਜੁਗਿ ਦਯੈ **ਸੇਵੜੀ।**"

- ਸਿਰੀ **੫,** ਅਸ ੨੯, ੨੧:੧ (74)

**ਸੇਵਾ** ------ (1) ਖਿਦਮਤ, ਟਹਲ

"**ਸੇਵਾ** ਸਾਧ ਨ ਜਾਨਿਆ ਹਰਿ ਰਾਇਆ।"

- ਆਸਾ**੫,** ਸੋਪੁ ੪, ੨:੨ (12)

"ਸਤਿਗੁਰ ਕੀ **ਸੇਵਾ** ਗਾਖੜੀ ਸਿਰੁ ਦੀਜੈ ਆਪੁ ਗਵਾਇ।"

- ਸਿਰੀ **੩,** ੩੬, ੪:੧ (27)

"ਗੁਰ ਕੀ **ਸੇਵਾ** ਸਬਦੁ ਵੀਚਾਰੁ।"

- ਗਉ **੧,** ਅਸ ੬, ੭:੧ (223)

"ਸੰਤ ਕੀ **ਸੇਵਾ** ਨਾਮੁ ਧਿਆਈਐ।"

- ਗਉ **੫,** ਸੁਖ ੨, ੮:੮ (265)

(2) ਸਿਮਰਨ, ਉਪਾਸਨਾ, ਬੰਦਗੀ

"ਹਰਿ ਕੀ **ਸੇਵਾ** ਸਫਲ ਹੈ ਗੁਰਮੁਖਿ ਪਾਵੈ ਥਾਇ।"

- ਸਿਰੀ **੪,** ਵਾਰ ੧੦:੧ (86)

(3) ਸੇਵਨ, ਪੂਜਾ, ਹੋਰ ਵੇਖੋ 'ਸੇਵਿ'

"ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ **ਸੇਵਾ।**"

- ਗਉ **੯,** ੭, ੧:੧ (220)

(4) ਆਦਰ ਦੇਣਾ (ਭਾਵ)

"ਸਾਧ ਸੰਗਿ ਧਰਮ ਰਾਇ ਕਰੇ **ਸੇਵਾ।**"

- ਗਉ **੫,** ਸੁਖ੭, ੫:੫(271)

**ਸੇਵਿ** ------ (1)ਉਪਾਸਨਾ/ਪੂਜਾ ਕਰ

"ਹਰਿ ਗੁਰ ਸਰਵਰੁ **ਸੇਵਿ** ਤੂ ਪਾਵਹਿ ਦਰਗਹ ਮਾਨੁ।"

- ਸਿਰੀ **੧,** ੧੯, ੧*:੨ (21)

"ਸਤਗੁਰੁ **ਸੇਵਿ** ਮੋਹੁ ਪਰਜਲੈ ਘਰ ਹੀ ਮਾਹਿ ਉਦਾਸਾ।"(ਪੂਜਾ/ ਉਪਾਸਨਾ ਨਾਲ)

- ਸਿਰੀ **੩,** ੪੧, ੧*:੨ (29)

"ਸੇਵਤ ਸੇਵਤ ਸਦਾ **ਸੇਵਿ** ਤੇਰੈ ਸੰਗਿ ਬਸਤੁ ਹੈ ਕਾਲੁ।"

- ਗਉ **੫,** ੧੫੮, ੧:੧ (214)

(2) ਗ੍ਰਹਿਣ/ਧਾਰਨ ਕਰ ਕੇ

"ਪੂਰੇ ਗੁਰ ਕੈ ਸਬਦਿ ਧਿਆਈਐ ਸਬਦੁ **ਸੇਵਿ** ਸੁਖੁ ਪਾਵਣਿਆ।"

-ਮਾਝ **੪,** ਅਸ ੩੪, ੫:੩ (130)

(3) ਸੇਵਾ ਕਰਕੇ

"ਸੰਤ **ਸੇਵਿ** ਪ੍ਰੀਤਿ ਨਾਥ ਰੰਗੁ ਲਾਲ ਨ ਲਾਏ।"

- ਆਸਾ **੫,** ੧੫੩, ੧:੨ (408)

"ਸਤਿਗੁਰ **ਸੇਵਿ** ਲਗੇ ਹਰਿ ਚਰਨੀ ਵਡੈ ਭਾਗਿ ਲਿਵ ਲਾਗੀ।" (ਸੇਵਾ ਕਰਦੇ)

- ਗੁਜ **੫,** ੩੨, ੨:੧ (503)

**ਹੋਰ ਰੂਪ:**

**ਸੇਵਿਓ –**

"ਜਿਨੀ ਪੁਰਖੀ ਸਤਗੁਰੁ ਨ **ਸੇਵਿਓ** ਸੇ ਦੁਖੀਏ ਜੁਗ ਚਾਰਿ।" (ਸੇਵਾ ਕਰਨਾ)

- ਸਿਰੀ **੩,** ੫੩, ੧:੧ (34)

**ਸੇਵਿਅਉ –**

" ਗੁਰ ਅਮਰਦਾਸੁ ਜਿਨ੍ਹ **ਸੇਵਿਅਉ** ਤਿਨ੍ਹ ਦੁਖੁ ਦਰਿਦ੍ਰੁ ਪਰਹਿਰ ਪਰੈ।"

- ਸਵ **੩,** ੧੭:੬ (1395)

**ਸੇਵਿਆ –**

"ਜਿਨੀ ਸਤਿਗੁਰ **ਸੇਵਿਆ** ਤਿਨੀ ਪਾਇਆ ਨਾਮੁ ਨਿਧਾਨੁ।"(ਸੇਵ ਕੀਤੀ)

– ਸਿਰੀ **੩,** ੩੪, ੨:੧ (26)

**ਸੇਵਿਐ –**

"ਸਤਿਗੁਰ **ਸੇਵਿਐ** ਹਰਿ ਮਨਿ ਵਸੈ ਲਗੈ ਨ ਮੈਲੁ ਪਤੰਗੁ।"

– ਸਿਰੀ **੩,** ਅਸ ੨੫, ੧*:੨ (69)

**ਸੇਵਿਹੁ –**

"ਸੋ ਸਤਿਗੁਰੁ **ਸੇਵਿਹੁ** ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ।"

– ਵਡ **੪,** ਵਾਰ੩:੧ (586)

"ਹਰਿ ਕੇ ਸੰਤ ਸੁਣਹੁ ਜਨ ਭਾਈ ਗੁਰੁ **ਸੇਵਿਹੁ** ਬੇਗਿ ਬੇਗਾਲੀ।"

– ਧਨਾ **੪,** ੪, ੨:੧ (667)

**ਸੇਵੀ –**

"ਸਤਿਗੁਰੁ **ਸੇਵੀ** ਭਾਉ ਕਰਿ ਮੈ ਪਿਰੁ ਦੇਹੁ ਮਿਲਾਇ।"

– ਸਿਰੀ **੩,** ੬੨, ੧:੨ (38)

**ਸੇਵੀਅਹਿ –**

"ਕਬੀਰ ਜਾ ਘਰ ਸਾਧ ਨ **ਸੇਵੀਅਹਿ** ਹਰਿ ਕੀ ਸੇਵਾ ਨਾਹਿ।"

– ਸਲੋ **ਕਬ,** ੧੯੨:੧ (1374)

**ਸੇਵੀਐ –**

"ਐਸਾ ਸਤਿਗੁਰੁ ਸੇਵੀਐ ਮਨਾ ਜਿਤੁ ਸੇਵਿਐ ਗੋਵਿਦ ਪੀਤਿ ਉਪਜੈ ਅਵਰ ਵਿਸਰਿ ਸਭ ਜਾਇ।"

– ਗਜ **੧,** ੩, ੧*:੧ (490)

"ਨਦਰੀ ਸਤਗੁਰੁ **ਸੇਵੀਐ** ਨਦਰੀ ਸੇਵਾ ਹੋਇ।"

– ਵਡ **੩**, ੨, ੧:੧ (558)

**ਸੇਵੇ**–

"ਬਿਨੁ ਸਤਿਗੁਰ **ਸੇਵੇ** ਸੁਖੁ ਨ ਪਾਏ ਦੁਖੋ ਦੁਖੁ ਕਮਾਵਣਿਆ।"

– ਮਾਝ **੩**, ਅਸ ੮, ੭:੩ (114)

"ਸਤਿਗੁਰੁ **ਸੇਵੇ** ਸੁ ਲਾਲਾ ਹੋਇ।"

– ਆਸਾ **੩**, ੪੬, ੪:੧ (363)

"ਸਤਿਗੁਰੁ **ਸੇਵੇ** ਕਰਣੀ ਸਾਰੀ।"

– ਬਿਲਾ **੩**, ਵਾ, ੨, ੬:੫ (842)

**ਸੇਵੈ** –

"ਸਤਿਗੁਰ **ਸੇਵੈ** ਲਗਿਆ ਕਢਿ ਰਤਨੁ ਦੇਵੈ ਪਰਗਾਸਿ।"

– ਸਿਰੀ **੪**, ੬੬, ੨:੨ (40)

"ਤਾ ਕੀ ਕੀਮਤਿ ਨਾ ਪਵੈ ਬਿਨੁ ਗੁਰ ਕੀ **ਸੇਵੈ**।"

– ਆਸਾ **੧**, ਅਸ ੧੮, ੬:੨ (420)

(4) ਸਿਮਰ

"ਹਉਮੈ ਮਾਰਿ ਸਦਾ ਮਨੁ ਨਿਰਮਲੁ ਰਸਨਾ **ਸੇਵਿ** ਸੁਖਦਾਤਾ ਹੇ।"

– ਮਾਰੂ **੩**, ਸੋਲਾ ੯, ੧੨:੩ (1053)

**ਹੋਰ ਰੂਪ:**

**ਸੇਵਿਓ** –

"ਸਚਾ ਸਬਦੁ ਨ **ਸੇਵਿਓ** ਸਭਿ ਕਾਜ ਸਵਾਰਣਹਾਰੁ।"

- ਸਿਰੀ **੩**, ੫੩, ੧:੪ (34)

**ਸੇਵਿਆ** –

"ਜਿਨਿ **ਸੇਵਿਆ** ਤਿਨਿ ਪਾਇਆ ਮਾਨੁ।"

- ਜਪੁ **੧**, ੫:੩ (2)

"ਜਿਨਿ **ਸੇਵਿਆ** ਪ੍ਰਭੁ ਆਪਣਾ ਸੋਈ ਰਾਜ ਨਰਿੰਦੁ।" (ਅਰਾਧਿਆਂ)

- ਸਿਰੀ **੫**, ੮੮, ੨:੩ (49)

**ਸੇਵਿਐ** –

"ਸਚੇ **ਸੇਵਿਐ** ਸਚੁ ਵਡਿਆਈ ਗੁਰ ਕਿਰਪਾ ਤੇ ਸਚੁ ਪਾਵਣਿਆ।" (ਅਰਾਧਨ ਨਾਲ)

- ਮਾਝ **੩**, ਅਸ ੧੧, ੨:੩, (115)

"ਉਠਤ ਬੈਠਤ ਸਤਿਗੁਰੁ ਸੇਵਹ ਜਿਤੁ **ਸੇਵਿਐ** ਸਾਂਤਿ ਪਾਈ।"

- ਵਡ **੪**, ਛੰਤ ੧, ੧:੫ (572)

**ਸੇਵਿਹੁ** –

"ਸੋਈ **ਸੇਵਿਹੁ** ਜੀਅੜੇ ਦਾਤਾ ਬਖਸ਼ਿੰਦੁ।"

- ਗਉ **੫**, ਵਾਰ ੧੪:੨ (321)

**ਸੇਵੀ** –

"ਕਿਸੁ ਹਉ **ਸੇਵੀ** ਕਿਆ ਜਪੁ ਕਰੀ ਸਤਗੁਰ ਪੂਛਉ ਜਾਇ।"

- ਸਿਰੀ **੩**, ੫੪, ੧:੧ (34)

**ਸੇਵੀਅਲੇ** –

"ਤਾ ਤੇ **ਸੇਵੀਅਲੇ** ਰਾਮਨਾ।"

- ਅਸਾ **ਕਬ**, ੫, ੧*:੧ (476)

**ਸੇਵੀਐ** –

"ਸਚਾ ਸਾਹਿਬੁ **ਸੇਵੀਐ** ਸਚੁ ਵਡਿਆਈ ਦੇਇ।"

- ਸਿਰੀ **੩**, ੪੩, ੧:੧ (30)

**ਸੇਵੀਜੈ** –

"ਗੁਰੁ **ਸੇਵੀਜੈ** ਅੰਮ੍ਰਿਤੁ ਪੀਜੈ ਜਿਸੁ ਲਾਵਹਿ ਸਹਜਿ ਧਿਆਨੋ।"

- ਸੂਹੀ **੫**, ਛੰਤ ੧, ੩:੫ (777)

**ਸੇਵੀਲੇ** –

"**ਸੇਵੀਲੇ** ਗੋਪਾਲ ਰਾਇ ਅਕੁਲ ਨਿਰੰਜਨ।" (ਪੂਜੋ)

- ਮਲਾ **ਨਾਮ,** ੧, ੧*:੧ (1292)

**ਸੇਵੇ** –

"ਸਤਗੁਰੁ **ਸੇਵੇ** ਆਪਣਾ ਹਉ ਸਦ ਕੁਰਬਾਣੈ ਤਾਸੁ।"

- ਸਿਰੀ **੩**, ੧੮, ੩:੨ (21)

"ਸਭ ਸ੍ਰਿਸਟਿ **ਸੇਵੇ** ਦਿਨੁ ਰਾਤਿ ਜੀਉ।"

- ਸਿਰੀ **੫**, ਅਸ ੨੯, ੧੨:੧ (74)

**ਸੇਵਦੇ** –

"ਭੋਰੇ ਭੋਰੇ ਰੂਹੜੇ **ਸੇਵਦੇ** ਆਲਕੁ।" (ਸੇਵਨ ਵਿਚ)

- ਮਾਰੂ **੫**, ਵਾਰ ੫ਸ, **੫**, ੩:੧ (1095)

**ਸੇਵੈ** –

"ਪਾਰਬ੍ਰਹਮੁ ਜੋ ਸਦ ਹੀ **ਸੇਵੈ** ਸੋ ਗੁਰ ਮਿਲਿ ਨਿਹਚਲੁ ਕਹਣਾ।" (ਪੂਜੇ, ਆਰਾਧੇ)

- ਮਾਝ **੫**, ੫੦, ੧:੩ (109)

**ਸੈ** -------- (1) ਸੌ, ਸੈਂਕੜੇ, ਵੇਖੋ 'ਸੈਆਨ' 'ਸੈਚਿ'
"ਉਡੇ ਉਡਿ ਆਵੈ **ਸੈ** ਕੋਸਾ ਤਿਸੁ ਪਾਛੈ ਬਚਰੇ ਛਰਿਆ।"
- ਗੂਜ **੫**, ਸੋਦ ੫, ੩:੧ (10)

(2) ਤੋਂ
"ਨਰ **ਸੈ** ਨਾਰਿ ਹੋਇ ਅਉਤਰੈ।"
- ਗੋਂਡ **ਨਾਮ**, ੬, ੩:੨ (874)

(3) ਜਿਵੇਂ ਹੈ, ਹੋਣਾ ਦਾ ਵਰਤਮਾਨ ਕਾਲ
"ਨਾਨਕੁ ਜਲ ਕੌ ਮੀਨੁ **ਸੈ** ਥੇ ਭਾਵੈ ਰਾਖਹੁ ਪ੍ਰੀਤਿ।"
- ਪ੍ਰਭਾ **੧**, ੧੩, ੫:੨ (1331)

**ਸੈਆਨ** ----- ਸੈਂਕੜੇ
"ਨਾਨਕ ਲਹਰੀ ਲਖ **ਸੈਆਨ** ਡੁਬਣ ਦੇਇ ਨ ਮਾ ਪਿਰੀ।"
- ਗੂਜ **੫**, ਵਾਰ ੭ਸ, **੫**, ੧:੨ (519)

**ਸੈਆਨੀ** ---- ਸਿਆਣੀ, ਸਮਝਦਾਰ
"ਮੇਰੇ ਬਾਬਾ ਮੈ ਬਉਰਾ ਸਭ ਖਲਕ **ਸੈਆਨੀ** ਮੈ ਬਉਰਾ।"
- ਬਿਲਾ **ਕਬ**, ੨, ੧*:੧ (855)

**ਸੈਇ** ------ ਸੌ
"ਸਤਰਿ **ਸੈਇ** ਸਲਾਰ ਹੈ ਜਾ ਕੈ।"
- ਭੈਰ **ਕਬ,** ੧੫, ੧:੧ (1161)

**ਸੈਸਾਰ** ----- ਦੁਨੀਆਂ, ਸੰਸਾਰ ਵੇਖੋ 'ਸੈਸਾਰੁ'
"**ਸੈਸਾਰ** ਗਾਰ ਬਿਕਾਰ ਸਾਗਰ ਪਤਿਤ ਮੋਹ ਮਾਨ ਅੰਧ ਬਿਕਲ ਮਾਇਆ ਸੰਗਿ ਧੰਧ।"
- ਕਾਨ **੫**, ੪੧, ੧:੧;੨ (1306)

**ਹੋਰ ਰੂਪ:**

**ਸੈਸਾਰੜਾ** –
"ਸਭੁ ਮੁਕਤੁ ਹੋਆ **ਸੈਸਾਰੜਾ** ਨਾਨਕ ਸਚੀ ਬੇੜੀ ਚਾੜਿ ਜੀਉ।"
- ਸਿਰੀ **੫**, ਅਸ ੨੯, ੧੧:੩ (34)

**ਸੈਸਾਰਾ** –
"ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ **ਸੈਸਾਰਾ**।" (ਸੰਸਾਰ ਵਿਚ)
- ਮਾਰੂ **੧**, ਅਸ ੧, ੫:੩ (1009)

**ਸੈਂਸਾਰਾ** –
"ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ **ਸੈਂਸਾਰਾ**।"
- ਸੋਰ **੩**, ੬, ੨:੧ (602)

**ਸੈਸਾਰਿ** –
"ਮਨਮੁਖਿ ਅੰਧੁ ਨ ਚੇਤਈ ਕਿਤੁ ਆਇਆ **ਸੈਸਾਰਿ**।" (ਸੰਸਾਰ ਵਿਚ)
- ਵਡ **੪**, ਵਾਰ ੧੭ਸ, **੩**, ੧:੩ (592)

**ਸੈਸਾਰੀ** ----- ਦੁਨੀਆ ਵਿਚ ਰਹਿਣ ਵਾਲੇ, ਦੁਨਿਆਵੀ ਬਿਰਤੀ ਵਾਲੇ
"**ਸੈਸਾਰੀ** ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ।"
- ਮਾਝ **੧**, ਵਾਰ ੧੬:੪ (145)

"ਕਵਨੁ **ਸੈਸਾਰੀ** ਕਵਨੁ ਸੁ ਭਗਤਾ।"

– ਮਾਝ **੫**, ਸੋਲਾ ੧੦, ੬:੨ (1081)

**ਹੋਰ ਰੂਪ:**

**ਸੈਸਾਰੀਆ** –

"ਭਗਤਾ ਤੈ **ਸੈਸਾਰੀਆ** ਜੋੜੁ ਕਦੇ ਨ ਆਇਆ।"

– ਮਾਝ **੧**, ਵਾਰ ੧੬:੧ (145)

**ਸੈਸਾਰੁ** ----- ਦੁਨੀਆ, ਸੰਸਾਰ, ਵੇਖੋ 'ਸੈਸਾਰ'

"ਐਸਾ ਬਾਜੀ **ਸੈਸਾਰੁ** ਨ ਚੇਤੈ ਹਰਿ ਨਾਮਾ।"

– ਤਿਲੰ **੪**, ੨, ੧*:੧ (723)

**ਹੋਰ ਰੂਪ:**

**ਸੈਸਾਰੇ** –

"ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ **ਸੈਸਾਰੇ**।" (ਸੰਸਾਰ ਵਿਚ)

– ਵਡ **੩**, ਛੰਤ ੪, ੧:੩ (570)

**ਸੈਸਾਰੈ** –

"**ਸੈਸਾਰੈ** ਵਿਚਿ ਸੋਭ ਨ ਪਾਇਨੀ ਅਗੇ ਜਿ ਕਰੇ ਸੁ ਜਾਣੈ ਕਰਤਾਰੁ।"

– ਰਾਮ **੩**, ਵਾਰ ੮ਸ, **੩**, ੨:੮ (950)

**ਸੈਣ** ------- ਸਬੰਧੀ, ਰਿਸ਼ਤੇਦਾਰ

"ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ **ਸੈਣ**।"

– ਮਾਝ **੫**, ਦਿਨ ੧:੩ (136)

('ਮਹਾਨਕੋਸ਼' ਇਥੇ ਅਰਥ 'ਸਵਾਮੀ' ਪਤੀ ਕਰਦਾ ਹੈ)

"ਸੇ **ਸੈਣ** ਸੇ ਸਜਣਾ ਜਿ ਗੁਰਮੁਖਿ ਮਿਲਹਿ ਸੁਭਾਇ।" (ਕੁੜਮ)

– ਸੋਰ **੪**, ਵਾਰ ੩ਸ, **੩**, ੨:੧ (643)

**ਸੈਣਹ** ------ ਸੋਈ

"ਸੁੰਦਰ ਮੰਦਰ **ਸੈਣਹ** ਜੇਣ ਮਧੁ ਹਰਿ ਕੀਤਰਨਹ।"

– ਗਾਥਾ **੫**, ੧੨:੧ (1360)

('ਮਹਾਨਕੋਸ਼' ਇਥੇ ਅਰਥ 'ਸੌਣ' ਦੇ ਕਰਦਾ ਹੈ)

**ਸੈਣੀ** ------ ਵਾਕਫ, ਜਾਣੂ (ਮਹਾਨਕੋਸ਼), ਸਬੰਧੀ

"ਸੰਤ ਜਨਾ ਮਿਲਿ ਪਾਇਆ ਮੇਰੇ ਗੋਵਿਦਾ ਮੇਰਾ ਹਰਿ ਪ੍ਰਭੁ ਸਜਣੁ **ਸੈਣੀ** ਜੀਉ।"

– ਗਉ **੪**, ੬੭, ੨:੩ (174)

**ਹੋਰ ਰੂਪ:**

**ਸੈਣੁ** –

"ਸਜਣੁ ਤੂ ਹੈ **ਸੈਣੁ** ਤੂ ਮੈ ਤੁਝ ਉਪਰਿ ਬਹੁ ਮਾਣੀਆ।"

– ਸੂਹੀ **੫**, ਅਸ ੪, ੨:੧ (761)

**ਸੈਣੁ** ------- (1) ਸਬੰਧੀ, ਰਿਸ਼ਤੇਦਾਰ, ਵੇਖੋ 'ਸੈਣੀ'

(2) ਬਾਂਧਵਗੜ (ਰੀਵਾ) ਦੇ ਰਾਜਾ 'ਰਾਜਾ ਰਾਮ' ਦਾ ਨਾਈ ਜੋ ਰਾਮਾ ਨੰਦ ਦਾ ਚੇਲਾ ਬਣ ਨਾਮੀ ਭਗਤ ਹੋਇਆ। ਧਨਾਸਰੀ ਰਾਮ ਵਿਚ ਇਸ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

"ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ **ਸੈਣੁ** ਮਿਲਿਆ ਹਰਿ ਦਈਆ।"

– ਬਿਲਾ **੪**, ਅਸ ੪, ੭:੨ (835)

**ਸੈਤਾਨਿ** ----- (ਅੰ. ਸ਼ੈਤਾਨ) ਬਦੀ ਦਾ ਫਰਿਸ਼ਤਾ

"ਜੋ **ਸੈਤਨਿ** ਵੰਞਾਇਆ ਸੋ ਕਿਤ ਫੇਰਹਿ ਚਿਤ।"

– ਸਲੋ **ਫਰ**, ੧੫:੨ (1378)

**ਸੈਤਾਨਿਆ** –

"ਬਿਨੁ ਪੂਰੇ ਗੁਰਦੇਵ ਫਿਰੈ **ਸੈਤਾਨਿਆ**।" (ਸੈਤਾਨ ਵਾਂਗ)

–ਜੈਤ **੫,** ਵਾਰ ੯:੫ (708)

**ਸੈਤਾਨੀ –**

"ਨਾਨਕ ਸਿਰਖੁਥੇ **ਸੈਤਾਨੀ** ਏਨਾ ਗਲ ਨਾ ਭਾਣੀ।"

– ਮਾਝ **੧**, ਵਾਰ ੨੬ਸ, **੧**, ੧:੧੮ (150)

**ਸੈਤਾਨੀ** ----- (1) ਸੈਤਨਾਂ, ਵੇਖੋ 'ਸੈਤਾਨਿ'

(2) ਬਦੀ, ਸ਼ਰਾਰਤ, ਸ਼ੈਤਾਨਪੁਣਾ

"ਛੋਡਿ ਕਤੇਬ ਕਰੈ **ਸੈਤਾਨੀ**।"

– ਭੈਰ **ਕਬ**, ੧੫, ੩:੨ (1161)

**ਸੈਤਾਨ** ----- (1) ਬਦੀ ਦਾ ਫਰਿਸ਼ਤਾ, ਸ਼ੈਤਾਨ ਦਾ ਚੇਲਾ, ਵੇਖੋ 'ਸੈਤਾਨਿ'

"ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ **ਸੈਤਾਨੁ** ਮਤੁ ਕਟਿ ਜਾਈ।"

– ਸਿਰੀ **੧**, ੨੭, ੪:੧ (24)

(2) ਬਦੀ/ਸ਼ੈਤਾਨੀਅਤ ਦੀਆਂ

"ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ।"

– ਸਾਰ **੪**, ਵਾਰ ੨੦, **੧**, ੧:੭ (1245)

**ਸੈਨ** ------- (1) ਮਿੱਤਰ, ਸਬੰਧੀ, ਹੋਰ ਵੇਖੋ 'ਸੈਨੁ'

"ਬਿਰਧਿ ਭਇਆ ਊਪਰਿ ਸਾਕ **ਸੈਨ**।"

– ਗਉ **੫**, ਸੁਖ ੪, ੧:੭ (267)

**ਹੋਰ ਰੂਪ:**

**ਸੈਨਾ** –

ਨਾਮੁ ਜਪਹੁ ਮੇਰੇ ਸਾਜਨ **ਸੈਨਾ**।" (ਮਿਤਰੋ)

– ਆਸਾ **੪**, ੫੬, ੧*:੧ (366)

(2) (ਸੰ. यनम्) ਸੌਣਾ

"ਰੂਖੋ ਭੋਜਨੁ ਭੂਮਿ **ਸੈਨ** ਸਖੀ ਪ੍ਰਿਅ ਸੰਗਿ ਸੂਖਿ ਬਿਹਾਤ।"

– ਕਾਨ **੫**, ੪੨, ੨:੨ (1306)

(3) ਸੰਗੀ ਸਾਥੀ

"ਕਵਲ ਨੈਨ ਮਧੁਰ ਬੈਨ ਕੋਟਿ **ਸੈਨ** ਸੰਗ ਸੋਭ ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ।"

- ਸਵ **੪**, ਗਅੰ ੬:੨ (1402)

**ਸੈਨਾ** ------ (1) ਮਿਤਰੋ, ਵੇਖੋ 'ਸੈਨ'

(2) ਫੌਜ

"ਜਿਸੁ ਨਾਮੁ ਰਿਦੈ ਤਿਸੁ ਕੋਟ ਕਈ **ਸੈਨਾ**।"

- ਭੈਰ **੫**, ਅਸ ੧, ੨:੨ (1155)

**ਸੈਨਾਹ** ----- ਸੈਨਤਾਂ, ਇਸ਼ਾਰੇ

"ਕਬੀਰ ਹੰਸੁ ਉਡਿਓ ਤਨੁ ਗਾਡਿਓ ਸੋਝਾਈ **ਸੈਨਾਹ**।"

- ਸਲੋ **ਕਬ**, ੧੧੮:੧ (1370)

**ਸੈਨੁ** ------- (1) ਮਿੱਤਰ, ਸਬੰਧੀ

"ਸਖਾ **ਸੈਨੁ** ਪ੍ਰੇਮੁ ਗੋਬਿੰਦ।"

- ਆਸਾ **੧**, ੧੧, ੩:੨ (352)

(2) ਵੇਖੋ 'ਸੈਨੁ' ਨਾਈ ਜਾਤ ਦਾ ਇਕ ਭਗਤ

"**ਸੈਨੁ** ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ।"

- ਆਸਾ **ਧੰਨਾ**, ੨, ੩:੧ (467)

**ਸੈਭੰ** ------- ਆਪਣੇ ਆਪ ਤੋਂ ਉਪਜਣ ਵਾਲਾ, ਜੋ ਕਿਸੇ ਤੋਂ ਬਣਿਆ ਨਹੀਂ

"ਅਕਾਲਿ ਮੂਰਤਿ ਅਜੂਨੀ **ਸੈਭੰ** ਗੁਰ ਪ੍ਰਸਾਦਿ।"

- ਜਪੁ **੧**, ੧*:੮ (1)

**ਸੈਲ** ------- (1) ਚਿਟਾਨ

"**ਸੈਲ** ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ।"

- ਗੂਜ **੫**, ਸੋਦ ੫, ੧:੨ (10)

"ਸਸੀਅਰੁ ਅਰੁ ਸੁਰੁ ਨਾਮੁ ਉਲਾਸਹਿ **ਸੈਲ** ਲੋਅ ਜਿਨਿ ਉਧਰਿਆ।"

('ਮਹਾਨਕੋਸ਼' 'ਸੈਲ' ਦੇ ਅਰਥ ਇਥੇ 'ਮੂੜ' ਜੜ੍ਹਮਤ. ਕਰਦਾ ਹੈ)

- ਸਵ **੩**, ੨:੩ (1393)

(2) ਸੈਰ, ਗਮਨ

"ਤਿਉ ਤਿਉ **ਸੈਲ** ਕਰਹਿ ਜਿਉ ਭਾਵੈ।"

- ਗਉ **ਰਵਿ**, ੨, ੩:੧ (345)

(3) ਪ੍ਰਧਾਨ ਪਹਾੜ ਭਾਵ ਸ੍ਰਿਸ਼ਟੀ

"ਓਅੰਕਾਰਿ **ਸੈਲ** ਜੁਗ ਭਏ।" (ਪਹਾੜਾਂ ਭਾਵ ਸ੍ਰਿਸ਼ਟੀ ਤੇ ਸਮੇਂ ਦੀਆਂ ਵੰਡਾਂ ਹੋਈਆਂ)

- ਰਾਮ **੧**, ਓਅੰ ੧:੩ (929)

(4) ਮੌਜ (ਭਾਵ)

"ਆਥਿ **ਸੈਲ** ਨੀਚ ਘਰਿ ਹੋਇ।"

- ਰਾਮ **੧**, ਓਅੰ ੧੪:੩ (931)

('ਦਰਪਣ' ਇਥੇ ਵੀ ਅਰਥ 'ਪਹਾੜ' ਦੇ ਕਰਦੇ ਹਨ, ਮਹਾਨਕੋਸ਼ 'ਜੜ੍ਹਮਤ', 'ਮੂੜ' ਕਰਦਾ ਹੈ)

**ਹੋਰ ਰੂਪ:**

**ਸੈਲੰ** –

"ਮਸਕੰ ਭਗਨੰਤ **ਸੈਲੰ** ਕਰਦਮੰ ਤੁਰੰਤ ਪਪੀਲਕਹ।"

- ਸਸ **੫**, ੫੫:੧ (1359)

**ਸੈਲਾ** –

“ਨਾਵਹਿ ਧੋਵਹਿ ਪੂਜਹਿ **ਸੈਲਾ**।” (ਪੱਥਰ ਦੇ ਬੁੱਤਾਂ ਨੂੰ)

- ਰਾਮ **੧**, ਅਸ ੪, ੩:੧ (904)

**ਸੈਲੁ** –

“ਮਨਮੁਖ ਪਾਥਰੁ **ਸੈਲੁ** ਨ ਭੀਜੈ।” (ਪਥਰ ਵਰਗਾ, ਕਰੜੇ ਚਿਤ ਵਾਲਾ)

- ਮਾਰੂ **੧**, ਸੋਲਾ ੯, ੧੨:੨ (1029)

“ਤੀਰਥਿ ਨਾਇ ਕਹਾ ਸੁਚਿ **ਸੈਲੁ**।” (ਪਥਰ ਵਰਗੇ ਕਠੋਰ ਚਿਤ ਵਾਲਾ)

- ਭੈਰ **੫**, ੪੫, ੨:੧ (1149)

**ਸੋ** -------- (1) ਉਹ, ਓਹੋ, ਉਸ

“ਸਭਨਾ ਜੀਆ ਕਾ ਇਕੁ ਦਾਤਾ **ਸੋ** ਮੈ ਵਿਸਰਿ ਨ ਜਾਈ।”

- ਜਪੁ **੧**, ੫:੧੧ (2)

“ਗੁਰਮੁਖਿ ਰਵਹਿ ਸੋਹਾਗਣੀ **ਸੋ** ਪ੍ਰਭੁ ਸੇਜ ਭਤਾਰੁ।”

-ਸਿਰੀ **੧**, ੨੦, ੩:੩ (21)

“ਸਚੁ ਸੰਜਮੁ ਕਰਣੀ **ਸੋ** ਕਰੇ ਗੁਰਮੁਖਿ ਹੋਇ ਪਰਗਾਸੁ।” (ਉਹੋ)

- ਸਿਰੀ **੩**, ੩੫, ੧*:੨ (26)

“ਜਿਨੀ **ਸੋ** ਸਾਲਾਹਿਆ ਪਿਆਰੇ ਹਉ ਤਿਨ੍ ਬਲਿਹਾਰੈ ਜਾਉ।” (ਉਹ ਨਾਮ)

- ਸੋਰ **੧**, ਅਸ ੩, ੭:੨ (636)

(2) ਉਸ ਦਾ

“ਆਵਤ **ਸੋ** ਜਨੁ ਨਾਮਹਿ ਰਾਤਾ।” (ਆਉਣਾ ਉਸ ਦਾ ਸਫਲ ਹੈ)

- ਗਉ **੫**, ਬਾਅ ੧੩:੫ (252)

“**ਸੋ** ਦੀਆ ਨ ਜਾਈ ਖਾਇਆ।” (ਉਸ ਦਾ ਦਿਤਾ)

- ਸੋਰ **ਕਬ**, ੬, ੩:੨ (655)

(3) ਸੀ, ਹੈ ਦਾ ਭੂਤ ਕਾਲਕ ਰੂਪ

“ਜਬ ਇਹੁ ਨ **ਸੋ** ਤਬ ਕਿਨਹਿ ਉਪਾਇਆ।”

- ਭੈਰ **੫**, ੩੮, ੨:੧ (1146)

(4) ਜੇਹਾ, ਵਰਗਾ, ਜੈਸਾ

“ਦੋਮ ਨ ਸੇਮ ਏਕ **ਸੋ** ਆਹੀ।” (ਇਕੋ ਜਿਹੇ)

- ਗਉ **ਰਵਿ**, ੨, ੨:੧ (345)

“ਜੋ ਜਨੁ ਨਿਰਦਾਵੈ ਰਹੈ **ਸੋ** ਗਨੈ ਇੰਦ੍ਰ ਸੋ ਰੰਕ।” (ਇੰਦਰ ਤੇ ਰੰਕ ਕੰਗਾਲ) ਨੂੰ ਇਕੋ ਜਿਹਾ ਸਮਝਦਾ ਹੈ)

- ਸਲੋ **ਕਬ**, ੧੯੯:੨ (1373)

(ਪਹਿਲੇ ਸੋ ਦੇ ਅਰਥ ‘ਉਹ’ ਹਨ)

“ਹਰਿ **ਸੋ** ਹੀਰਾ ਛਾਡਿ ਕੈ ਕਰਹਿ ਆਨ ਕੀ ਆਸ।” (ਵਰਗਾ)

- ਸਲੋ **ਕਬ**, ੨੪੨:੧ (1377)

**ਸੋਉ** ------- ਸੌ

“ਤਾ ਤੂੰ ਸੁਖਿ **ਸੋਉ** ਹੋਇ ਅਚਿੰਤਾ।”

- ਗਉ **੫**, ੭੧*, ੨:੨ (176)

**ਸੋਊ** ------- ਉਹ

"ਸਸਾ ਸਤਿ ਸਤਿ ਸਤਿ **ਸੋਊ**।"

- ਗਉ **੫**, ਬਾਅ ੩:੧ (250)

"**ਸੋਊ** ਸਰਨਿ ਪਰੈ ਜਿਹ ਪਾਯੰ।"

- ਗਉ **੫**, ਬਾਅ ੩:੩ (250)

(2) ਉਸੇ ਨੂੰ

"**ਸੋਊ ਸੋਊ** ਜਪਿ ਦਿਨ ਰਾਤੀ।"

- ਗਉ **੫**, ਬਾਅ ੫੦:੫ (260)

"ਨਾਨਕ **ਸੋਊ** ਸਰਾਹੀਐ ਜਿ ਘਟਿ ਘਟਿ ਰਹਿਆ ਬਿਆਪਿ।"

- ਗਉ **੫**, ਬਾਅ ੫੩:੮ (261)

**ਸੋਆ** ------ ਉਸ

"ਸਿਮਰਹਿ ਪਾਤਾਲ ਪੁਰੀਆ ਸਚੁ **ਸੋਆ**।"

- ਮਾਰੂ **੫**, ਸੋਲਾ ੮, ੨:੨ (1079)

**ਸੋਇ** ------ (1) ਉਹ

"ਆਪੇ ਆਪਿ ਨਿਰੰਜਨੁ **ਸੋਇ**।"

- ਜਪੁ **੧**, ੫:੨ (2)

"ਨਾਨਕ ਗੁਰੁ ਸਾਲਾਹੀ ਆਪਣਾ ਜਿਦੂ ਪਾਈ ਪ੍ਰਭੁ **ਸੋਇ**।" (ਉਸ)

- ਸਿਰੀ **੩**, ੬੦, ੪:੪ (37)

"ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ **ਸੋਇ**।" (ਉਹ ਗੁਰੂ)

- ਸਿਰੀ **੧**, ਅਸ ੧੦, ੨:੧ (59)

(2) ਖਬਰ, ਸੋਹ

"ਕੀ ਨ ਸੁਣੇਹੀ ਗੋਰੀਏ ਆਪਣ ਕੰਨੀ **ਸੋਇ**।"

- ਸਿਰੀ **੧**, ੨੪, ੩:੧ (23)

"ਸੁਣਿ ਸੁਣਿ ਜੀਵਾ **ਸੋਇ** ਤੁਮਾਰੀ।"

- ਮਾਝ **੫**, ੩੩, ੧:੧ (104)

"ਖੋਜਤ ਖੋਜਤ ਸੁਨੀ ਇਹ **ਸੋਇ**।" (ਖਬਰ)

- ਆਸਾ **੫**, ੧੧, ੪:੧ (373)

(3) ਸੋਭਾ, ਕੀਰਤ

"ਅੰਤਰਿ ਜਿਸ ਕੈ ਸਚੁ ਵਸੈ ਸਚੇ ਸਚੀ **ਸੋਇ**।"

- ਸਿਰੀ **੩**, ੩੬, ੧:੩ (27)

(4) ਸੌਂਵੇ ਸਵੇਂ

"ਗਉਣੁ ਕਰੇ ਚਹੁ ਕੁੰਟ ਕ ਘੜੀ ਨ ਬੈਸਣੁ **ਸੋਇ**।"

- ਸਿਰੀ **੩**, ਅਸ ੨੬, ੩:੩ (70)

"ਰੈਣਿ ਗਵਾਈ **ਸੋਇ** ਕੈ ਦਿਵਸੁ ਗਵਾਇਆ ਖਾਇ।"

- ਗਉ **੧**, ੧੮, ੧:੧ (156)

**ਹੋਰ ਰੂਪ:**

**ਸੋਇਓ** –

"ਸਾਧ ਸੰਗਤਿ ਪਰਸਾਦਿ ਸੰਤਨ ਕੈ **ਸੋਇਓ** ਮਨੁ ਜਾਗਿਓ।" (ਸੁਤਾ ਹੋਇਆ)

- ਗਉ **੫**, ੧੬੦*, ੩:੨ (215)

**ਸੋਇਆ** –

"ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ **ਸੋਇਆ**।" (ਸੁਤਾ)

- ਸਿਰੀ **੫**, ੭੪, ੩:੧ (43)

**ਸੋਇਨ** ----- (ਸੰ. *ਸਵਰ੍ਣ*) ਸੋਨਾ

"ਸੇ ਅਸਥਲ **ਸੋਇਨ** ਚਉਬਾਰੇ।"

- ਮਾਝ **੫**, ੩੭, ੧:੨ (105)

**ਹੋਰ ਰੂਪ:**

**ਸੋਇੰਨ** –

"ਸੇਜੜੀਆ **ਸੋਇੰਨ** ਹੀਰੇ ਲਾਲ ਜੜੰਦੀਆਂ।" (ਸੋਨੇ ਦੀਆਂ)

- ਮਾਰੂ **੫**, ਵਾਰ ੨੨ਸ, **੫**, ੩:੨ (1102)

**ਸੋਇਨਾ** ----- ਸੌਣਾ

"ਸੰਤਨ ਪਰਸਨ ਬਲਿਹਾਰੀ ਦਰਸਨ ਨਾਨਕ ਸੁਖਿ ਸੁਖਿ **ਸੋਇਨਾ**।"

- ਆਸਾ **੫**, ੧੪੪, ੩:੧ (407)

**ਸੋਈ** ------ (1) ਉਹ ਹੀ

"ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ **ਸੋਈ**।"

- ਜਪ **੧**, ੨੧:੧੪ (4)

"**ਸੋਈ** ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਾਉ।" (ਇਹੋ ਹੀ)

- ਸਿਰੀ **੫**, ੮੮, ੧:੧ (48)

"ਗੁਰਮੁਖਿ ਰਿਧਿ ਸਿਧਿ ਸਚੁ ਸੰਜਮੁ **ਸੋਈ**।" (ਉਹੀ (ਵਾਹਿਗੁਰੂ)

- ਮਾਝ **੩**, ਅਸ ੧੫, ੭:੧ (118)

"ਕਬੀਰ **ਸੋਈ** ਮਾਰੀਐ ਜਿਹ ਮੂਐ ਸੁਖੁ ਹੋਇ।" (ਉਹੀ ਭਾਵ ਅਹੰਕਾਰ)

- ਸਲੋ **ਕਬ**, ੯:੧ (1361)

(2) ਸੁਤੀ ਹੋਈ

"ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ **ਸੋਈ** ਜਾਗੀ।" (ਅਗਿਆਨਤਾ ਦੀ ਨੀਂਦਰ ਤੋਂ)

- ਗਉ ੫, ੧੧੯*, ੨:੨ (204)

"**ਸੋਈ ਸੋਈ** ਜਾਗੀ।"

- ਸੋਰ **ਕਬ**, ੫, ੩:੩ (655)

(3) ਸਮਾਨ, ਇਕੋ ਜਿਹਾ, ਸਾਂਝਾ

"ਕਰਤਾ ਤੂੰ ਸਭਨਾ ਕਾ **ਸੋਈ**।"

- ਆਸਾ **੧**, ੩੯, ੧*:੧ (360)

(4) ਸੋਭਾ, ਕੀਰਤੀ

"ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ **ਸੋਈ**।"

- ਸੂਹੀ **੫**, ੫੦, ੩:੨ (747)

**ਸੋਈਐ** ----- ਸਵੀਂਏ

"ਸਹਜਿ ਸੁਖਿ **ਸੋਈਐ** ਹਾਂ।"

– ਆਸਾ **੫**, ੧੬੨, ੧*:੪ (410)

"ਕਹੁ ਨਾਨਕੁ ਤਿਸੁ ਗੁਰ ਬਲਿਹਾਰੀ ਜਿਹ ਪ੍ਰਸਾਦਿ ਸੁਖਿ **ਸੋਈਐ**।"

– ਦੇਵ **੫**, ੨, ੨:੨ (529)

**ਹੋਰ ਰੂਪ:**

**ਸੋਈਹੈ** –

"ਅੰਧਕਾਰ ਸੁਖਿ ਕਬਹਿ ਨ **ਸੋਈਹੈ**।"

– ਗਉ **ਕਬ**, ੮, ੧:੧ (325)

**ਸੋਈਜੈ** –

"ਜਿਹ ਪ੍ਰਸਾਦਿ ਸੁਖਿ ਸੇਜ **ਸੋਈਜੈ**।"

– ਗਉ **੫**, ਸੁਖ ੬, ੨:੩ (269)

**ਸੋਏ** –

"ਸ੍ਰਵਣ **ਸੋਏ** ਸੁਣਿ ਨਿੰਦ ਵੀਚਾਰ।" (ਅਚੇਤ ਹੋ ਗਏ ਹਨ)

– ਗਉ **੫**, ੮੯, ੧:੨ (182)

"ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ **ਸੋਏ**।" (ਬੇਫਿਕਰ ਹੋ ਗਏ)

– ਗਉ **੫**, ੧੫੯, ੩:੨ (214)

**ਸੋਸਿ** ------ (ਸੰ. f ) ਸੁਕਾਉਣਾ, ਖੁਸ਼ਕ ਕਰਨਾ

"ਸੂਰ ਸਰੁ **ਸੋਸਿ** ਲੈ ਸੋਮ ਸਰੁ ਪੋਖਿ ਲੈ ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ।"

– ਮਾਰੂ **੧**, ੯, ੧:੧ (991)

**ਸੋਹੰ** ------- (1) (ਸੰ. ਸੋ ਸ੯) ਉਹ ਮੈਂ ਹਾਂ

"**ਸੋਹੰ** ਆਪੁ ਪਛਾਣੀਐ ਸਬਦਿ ਭੇਦਿ ਪਤੀਆਇ।"

– ਸਿਰੀ **੧**, ਅਸ ੧੧, ੯:੨ (60)

(2) ਸ਼ੋਭਦੀ ਹੈ

"ਰਸਨਾ ਰਾਮ ਕਹਤ ਗੁਣ **ਸੋਹੰ**।"

– ਸਾਰ **੫**, ੩੭, ੧*:੧ (1211)

**ਸੋਹਹਿ** ----- ਸ਼ੋਭਨੀਕ/ਸੁਭਾਏਮਾਨ ਹੁੰਦੇ ਹਨ

"ਪੰਚੇ **ਸੋਹਹਿ** ਦਰਿ ਰਾਜਾਨੁ।"

– ਜਪੁ **੧**, ੧੬:੩ (3)

"ਕਹੁ ਨਾਨਕ ਭਗਤ **ਸੋਹਹਿ** ਦਰਵਾਰੇ ਮਨਮੁਖ ਸਦਾ ਭਵਾਤਿ।"

– ਸਿਰੀ **੫**, ਪਹ ੪, ੫:੬ (78)

**ਸੋਹਣਾ** ----- ਸੁੰਦਰ, ਵੇਖੋ 'ਸੋਹਨੀ'

"ਪ੍ਰਭੁ ਹਰਿਮੰਦਰੁ **ਸੋਹਣਾ** ਤਿਸੁ ਮਹਿ ਮਾਣਕ ਲਾਲ।"

– ਸਿਰੀ **੧**, ੯, ੨:੧ (17)

**ਹੋਰ ਰੂਪ:**

**ਸੋਹਣੀ** –

"ਨਾਰੀ ਅੰਦਰਿ **ਸੋਹਣੀ** ਮਸਤਕਿ ਮਣੀ ਪਿਆਰੁ।"

– ਸਿਰੀ **੧**, ਅਸ ੨, ੬:੧ (54)

"ਅਤਿ ਸਿਆਣੀ **ਸੋਹਣੀ** ਕਿਉ ਕੀਤੋ ਵੇਸਾਹੁ।"

– ਸਿਰੀ **੧**, ਅਸ ੪, ੧:੨ (55)

**ਸੋਹਣੀਐ** –

"ਰੂਪੁ ਨ ਜਾਣੈ **ਸੋਹਣੀਐ** ਹੁਕਮਿ ਬਧੀ ਸਿਰਿ ਕਾਰੋ।"

– ਵਡ **੧**, ਅਲਾ ੩, ੪:੩ (580)

**ਸੋਹਣੇ** –

"ਸੇ ਜਨ ਸਬਦੇ **ਸੋਹਣੇ** ਤਿਤੁ ਸਚੈ ਦਰਬਾਰਿ।" (ਸੋਹਣੇ ਲਗਣਗੇ/ ਸੋਭਨੀਕ ਹੋਣਗੇ)

– ਸਿਰੀ **੩**, ੬੦, ੨:੩ (37)

"ਗੁਰਮੁਖੀਆ ਮੁਹ **ਸੋਹਣੇ** ਗੁਰ ਕੈ ਹੇਤਿ ਪਿਆਰਿ।"

– ਸਿਰੀ ੩, ਅਸ ੨੦, ੭:੧ (66)

**ਸੋਹਣੇ** ------ (1) ਸੁੰਦਰ, ਵੇਖੋ 'ਸੋਹਣਾ'

(2) ਸ਼ੋਭਾ ਖਟਦੇ ਹਨ

"ਨਾਨਕ ਗੁਰਮੁਖਿ **ਸੋਹਣੇ** ਤਿਤੁ ਸਚੈ ਦਰਬਾਰਿ।"

– ਸਲੋ **੩**, ੪੭:੬ (1418)

**ਸੋਹੰਤ** ------ ਸ਼ੋਭਦੇ ਹਨ, ਸੋਹਣੇ ਲਗਦੇ ਹਨ

"ਹਰਿ ਨਾਮੁ ਜਪਤ **ਸੋਹੰਤ** ਪ੍ਰਾਣੀ ਤਾ ਕੀ ਮਹਮਾ ਕਿਤ ਗਨਾ।"

– ਬਿਹਾ **੫**, ਛੰਤ ੬, ੪:੩ (546)

**ਹੋਰ ਰੂਪ:**

**ਸੋਹਤੀ** –

"ਊਪਰਿ ਬਨੈ ਅਕਾਸੁ ਤਲੈ ਧਰ **ਸੋਹਤੀ**।"

– ਫੁਨ **੫**, ੯:੧ (1362)

**ਸੋਹੰਤੀ** –

"ਰਾਵਉ ਸਹੁ ਆਪਨੜਾ ਪ੍ਰਭ ਸੰਗਿ **ਸੋਹੰਤੀ**।"

– ਆਸਾ **੫**, ਛੰਤ ੧੨, ੧:੨ (460)

**ਸੋਹੰਤੇ** –

"ਸੇਵਕ ਸੇਵਿ ਸਦਾ **ਸੋੌਹੰਤੇ**।"

– ਪ੍ਰਭਾ **੫**, ੫, ੧:੪ (1339)

**ਸੋਹੰਦੜੋ** –

"**ਸੋਹੰਦੜੋ** ਹਭ ਠਾਇ ਕੋਇ ਨ ਦਿਸੈ ਡੂਜੜੋ।"

– ਸਿਰੀ **੫**, ਛੰਤ ੩੩, ੨:੧ (80)

**ਸੋਹੰਦੀ** –

"ਸਾਹੁਰੜੈ ਵਿਚਿ ਖਰੀ **ਸੋਹੰਦੀ** ਜਿਨਿ ਪੇਵਕੜੈ ਨਾਮੁ ਸਮਾਲਿਆ।"

– ਸਿਰੀ **੪**, ਛੰਤ ੧, ੩:੩ (78)

**ਸੋਹੰਦੀਆ** –

"ਮੰਘਿਰਿ ਮਾਹਿ **ਸੋਹੰਦੀਆ** ਹਰਿ ਪਿਰ ਸੰਗਿ ਬੈਠੜੀਆਹ।"

– ਮਾਝ **੫**, ਬਾਰ ੧੦:੧: (135)

**ਸੋਹੰਦੀਆਂ** –

"ਸੀਆਲੇ **ਸੋਹੰਦੀਆਂ** ਪਿਰ ਗਲਿ ਬਾਹੜੀਆਂ।"

– ਆਸਾ **ਫਰ**, ੨, ੬:੨ (488)

**ਸੋਹਦੇ** –
"ਨਿਜ ਘਰਿ ਵਾਸਾ ਸਦਾ **ਸੋਹਦੇ** ਨਾਨਕ ਤਿਨ ਮਿਲਿਆ ਸੁਖੁ ਪਾਉ।"
– ਬਿਲਾ **੪**, ਵਾਰ ੯ਸ, **੩**, ੨:੪ (853)

**ਸੋਹਨ** ------ ਸ਼ੋਭਨੀਕ ਹਨ, ਸ਼ੋਭਾ ਦੇ ਰਹੇ ਹਨ, ਸੋਹਣੇ ਲਗਦੇ ਹਨ
"ਪੂਰਨ ਮਨਮੋਹਨ ਘਟ ਘਟ **ਸੋਹਨ** ਜਬ ਖਿੰਚੈ ਤਬ ਛਾਈ।"
– ਸਾਰ **੫**, ਛੰਤ ੧, ੨:੩ (1236)

**ਹੋਰ ਰੂਪ:**

**ਸੋਹਿਨ** –
"ਗਾਵਹਿ ਈਸਰੁ ਬਰਮਾ ਦੇਵੀ **ਸੋਹਨਿ** ਸਦਾ ਸਵਾਰੇ।"
– ਜਪੁ **੧**, ੨੭:੬ (6)

**ਸੋਹੰਨਿ** –
"ਨਾਨਕ ਜੋ ਪ੍ਰਭਿ ਭਾਣਿਆ ਸਚੈ ਦਰਿ **ਸੋਹੰਨਿ**।"
– ਮਲਾ **੧**, ਵਾਰ ੧੪ਸ, **੫**, ੨:੨ (1284)

**ਸੋਹਨਿਆ** –
"ਦਾਨ ਦਾਤਾਰਾ ਅਪਰ ਅਪਾਰਾ ਘਟ ਘਟ ਅੰਤਰਿ **ਸੋਹਨਿਆ**।"
– ਰਾਮ **੫**, ਛੰਤ ੧, ੨:੩ (924)

**ਸੋਹਨੀ** ----- ਸੁੰਦਰ, ਵੇਖੋ 'ਸੋਹਣਾ'
"**ਸੋਹਨੀ** ਸਰੂਪਿ ਸੁਜਾਣਿ ਬਿਚਖਨਿ।"
– ਆਸਾ **੫**, ੧੨, ੧*:੧ (374)

**ਸੋਹਾ** ------ ਸ਼ੋਭਦਾ
"ਨਾਨਕ ਨਾਮਿ ਰਤੇ ਬੈਰਾਗੀ ਨਾਮੇ ਕਾਰਜੁ **ਸੋਹਾ** ਹੇ।"
– ਮਾਰੂ **੩**, ਸੋਲਾ ੧੨, ੧੬:੩ (1056)

**ਹੋਰ ਰੂਪ:**

**ਸੋਹਾਂ** –
"ਧੂੜੀ ਵਿਚਿ ਲੁਡੰਦੜੀ **ਸੋਹਾਂ** ਨਾਨਕ ਤੈ ਸਹ ਨਾਲੇ।" (ਸੋਭਾ ਪਾਵਾਂ)
– ਸਲੋ **੫**, ੨:੨ (1425)

**ਸੋਹਾਇ** –
"ਜੋ ਜੋ ਸੁਣੈ ਕਹੈ ਸੋ ਮੁਕਤਾ ਰਾਮ ਜਪਤ **ਸੋਹਾਇ**।" (ਸੁਭਾਇਮਾਨ ਹੁੰਦਾ ਹੈ)
– ਰਾਮ **੪**, ੨, ੧*:੨ (881)

**ਸੋਹਾਇਆ** –
"ਮਸਤਕਿ ਮਣੀ ਪ੍ਰੀਤਿ ਬਹੁ ਪ੍ਰਗਟੀ ਹਰਿ ਨਾਮੈ ਹਰਿ **ਸੋਹਾਇਆ**।"
– ਆਸਾ **੪**, ਛੰਤ ੧੨, ੧:੪ (446)
"ਬਾਣੀ ਗੁਰ ਗਾਈ ਪਰਮ ਗਤਿ ਪਾਈ ਪੰਚ ਮਿਲੇ **ਸੋਹਾਇਆ**।" (ਸ਼ੋਭਨੀਕ ਹੋਇਆ)
– ਸੂਹੀ **੪**, ਛੰਤ ੧, ੨:੩ (773)

**ਸੋਹਾਏ** –
"ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ **ਸੋਹਾਏ**।"
– ਸੂਹੀ **੧**, ਛੰਤ ੨, ੧:੫ (764)

**ਸੋਹਾਗ -----** ਚੰਗੇ ਭਾਗ

"ਹਉ ਜਾਇ ਪੁਛਾ **ਸੋਹਾਗ** ਸੁਹਾਗਣਿ ਤੁਸੀ ਕਿਉ ਪਿਰ ਪਾਇਅੜਾ ਪ੍ਰਭੁ ਮੇਰਾ।"

- ਵਡ **੪**, ੩, ੩:੧ (561)

**ਸੋਹਾਗਉ ----** ਪਤੀ ਪਿਆਰ/ਮਿਲਾਪ

"ਅਰਥ ਆਨ ਸਭਿ ਵਾਰਿਆ ਪ੍ਰਿਅ ਨਿਮਖ **ਸੋਹਾਗਉ**।"

- ਬਿਲਾ **੫**, ੩੨, ੨:੨ (808)

**ਸੋਹਾਗਣਿ ---** (1) ਪਤੀ ਪ੍ਰੇਮ ਦੀ ਪਾਤਰ, ਪਤੀ ਵਾਲੀ

"ਪੁਤ੍ਰਵੰਤੀ ਸੀਲਵੰਤਿ **ਸੋਹਾਗਣਿ**।"

- ਮਾਝ **੫**, ੧੧, ੨:੨ (97)

"ਗਲੀ ਹਉ **ਸੋਹਾਗਣਿ** ਭੈਣੇ ਕੰਤੁ ਨ ਕਬਹੂੰ ਮੈ ਮਿਲਿਆ।"

- ਆਸਾ **੧**, ਪਟੀ ੨੩:੨ (433)

**ਹੋਰ ਰੂਪ:**

**ਸੋਹਾਗਣੀ** –

"ਜਾਇ ਪੁਛਹੁ **ਸੋਹਾਗਣੀ** ਤੁਸੀ ਰਾਵਿਆ ਕਿਨੀ ਗੁਣੀਂ।"

- ਸਿਰੀ **੧**, ੧੦, ੨:੧ (17)

**ਸੋਹਾਗਣੇ** –

"ਤਿਸੁ ਬਣਿਆ ਹਭੁ ਸੀਗਾਰੁ ਸਾਈ **ਸੋਹਾਗਣੇ**।"

- ਫੁਨ **੫**, ੪:੨ (1362)

**ਸੋਹਾਗਨਿ** –

"ਥਿਰ **ਸੋਹਾਗਨਿ** ਸੰਗਿ ਭਤਾਰੀ।"

- ਆਸਾ **੫**, ੭, ੪:੪ (372)

(2) ਪ੍ਰਭੂ ਪਤੀ ਦੇ ਪ੍ਰੇਮ ਦੀ ਪਾਤਰ ਜੀਵ ਰੂਪੀ ਇਸਤ੍ਰੀ, ਮਹਾਤਮਾ ਪੁਰਸ਼, ਸੰਤ

"ਤਾ **ਸੋਹਾਗਣਿ** ਜਾਣੀਐ ਗੁਰ ਸਬਦੁ ਬੀਚਾਰੇ।"

- ਗਉ **ਕਬ**, ੫੦, ੩:੨ (334)

"ਸਦਾ **ਸੋਹਾਗਣਿ** ਜੋ ਪ੍ਰਭ ਭਾਵੈ।"

- ਆਸਾ **੩**, ੪੭, ੨:੧ (363)

**ਹੋਰ ਰੂਪ:**

**ਸੋਹਾਗਣੀ** –

"ਜਾਇ ਪੁਛਹੁ **ਸੋਹਾਗਣੀ** ਤੁਸਾਂ ਕਿਉ ਕਰਿ ਮਿਲਿਆ ਪ੍ਰਭੁ ਆਇ।"

- ਸਿਰੀ **੪**, ੬੯, ੧:੨ (41)

**ਸੋਹਾਗਨਿ** –

"ਧਨੁ **ਸੋਹਾਗਨਿ** ਜੋ ਪ੍ਰਭੂ ਪਛਾਨੈ।"

- ਸੂਹੀ **੫**, ੩, ੧:੧ (737)

"ਹਰਿ ਕੈ ਨਾਮਿ ਰਤੀ **ਸੋਹਾਗਨਿ** ਨਾਨਕ ਰਾਮ ਭਤਾਰਾ।"

- ਸਾਰ **੧**, ੧, ੪:੨ (1197)

**ਸੋਹਾਗਨਿ ----** (1) ਪਤੀ ਦੇ ਪਿਆਰ ਦੀ ਪਾਤਰ, ਪਤੀ ਵਾਲੀ, ਵੇਖੋ 'ਸੋਹਾਗਣਿ' (1)
(2) ਪ੍ਰਭੂ ਪਤੀ ਦੇ ਪਿਆਰ ਦੀ ਪਾਤਰ ਜੀਵ ਰੂਪੀ ਇਸਤ੍ਰੀ, ਵੇਖੋ 'ਸੋਹਾਗਣਿ' (2)

(3) ਮਾਇਆ (ਭਾਵ)
"ਏਕ **ਸੋਹਾਗਨਿ** ਜਗਤ ਪਿਆਰੀ।"

- ਗੋਂਡ **ਕਬ**, ੭, ੧*:੧ (871)

"**ਸੋਹਾਗਨਿ** ਕਿਰਪਨ ਕੀ ਪੂਤੀ।"

- ਗੋਂਡ **ਕਬ**, ੮, ੨:੧ (872)

**ਸੋਹਾਗਵਤੀ** -- ਸੋਹਾਗਣ, ਪਤੀ ਵਾਲੀ
"ਸਾ ਨਾਟਕ **ਸੋਹਾਗਵਤੀ** ਰੀ।"

- ਸੂਹੀ **੫**, ੧੦, ੪:੨ (739)

**ਸੋਹਾਗਾ** ----- (1) ਪਤੀ ਪਿਆਰ
"ਸੂਖ ਸਹਜ ਮੇਰਾ ਧਨੁ **ਸੋਹਾਗਾ**।"

- ਆਸਾ **੫**, ੬੫, ੪:੨ (394)

(2) ਖਾਰ
"ਜਿਉ ਕੰਚਨ **ਸੋਹਾਗਾ** ਢਾਲੈ।"

- ਰਾਮ **੧**, ਓਅੰ ੧੮:੨ (932)

**ਸੋਹਾਗੁ** ----- (1) (ਸੰ. *ਸੌਭਾਗ੍ਯਮ੍*) ਚੰਗਾ ਭਾਗ
"ਜਿਤੁ ਘਰਿ ਪਿਰਿ **ਸੋਹਾਗੁ** ਬਣਾਇਆ।"
"ਤਿਤੁ ਘਰਿ ਸਖੀਏ ਮੰਗਲੁ ਗਾਇਆ।"

- ਮਾਝ **੫**, ੧੦, ੧ :੧:੨ (97)

(2) ਪਤੀਤਵ, ਪਤੀ ਪਿਆਰ
"ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ **ਸੋਹਾਗੁ** ਜੀਉ।"

- ਮਾਝ **੫**, ਅਸ ੩੮, ੭:੩ (132)

"ਭਰਤ ਬਿਹੂਨ ਕਹਾ **ਸੋਹਾਗੁ**।"

- ਗਉ **੫**, ੧੩੪, ੨:੨ (192)

(3) ਪਤੀ - ਪ੍ਰਾਪਤੀ ਦਾ ਸੁਭਾਗ
"ਜੁਗ ਚਾਰੇ ਧਨ ਜੇ ਭਵੈ ਬਿਨੁ ਸਤਿਗੁਰ **ਸੋਹਾਗੁ** ਨ ਹੋਈ ਰਾਮ।"

- ਸੂਹੀ **੩**, ਛੰਤ ੪, ੧:੧ (769)

(4) ਪਤੀ
"ਹਰਿ ਪ੍ਰਭੁ ਹਰਿ **ਸੋਹਾਗੁ** ਹੈ ਨਾਨਕ ਮਨਿ ਭਾਣਾ ਰਾਮ।"

- ਬਿਲ, **੪**, ਛੰਤ ੧, ੧:੪ (844)

"ਇਨ ਬਿਧ ਹਰਿ ਮਿਲੀਐ ਵਰਕਾਮਨਿ ਧਨ **ਸੋਹਾਗੁ** ਪਿਆਰੀ।"

- ਸਾਰ **੧**, ੩, ੧:੧ (1198)

**ਹੋਰ ਰੂਪ:**

**ਸੋਹਾਗੈ** -
"ਤਰਵਰ ਬਿਰਖ ਬਿਹੰਗ ਭੁਇਅੰਗਮ ਘਰਿ ਪਿਰੁ ਧਨ **ਸੋਹਾਗੇ**।"

- ਸਾਰ **੧**, ੨, ੨:੨ (1197)

**ਸੋਹਾਗੋ** ----- ਪਤੀ ਪਿਆਰ
"ਹਰਿ ਵਰੁ **ਸੋਹਾਗੋ** ਮਸਤਕਿ ਭਾਗੋ ਸਚੈ ਸਬਦਿ ਸੁਹਾਏ।"

- ਵਡ **੩**, ਛੰਤ ੧, ੪:੫ (568)

"ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ **ਸੋਹਾਗੋ**।"

- ਤੁਖਾ **੧**, ਬਾਰਾ ੧੭:੬ (1110)

**ਸੁੋਹਾਗਣੀ** --- ਸੋਹਾਗਣ, ਪਤੀ ਵਾਲੀ

"ਬਈਅਰਿ ਨਾਮਿ **ਸੁੋਹਾਗਣੀ** ਸਚੁ ਸਵਾਰਣਹਾਰੋ।"

- ਵਡ **੧**, ਅਲਾ ੩, ੮:੩ (581)

**ਸੋਹਾਵਣੀ** ---- ਸੋਹਣੀ/ਸੁਭਾਇਮਾਨ ਹੋਵੇ

"ਸੋਰਠਿ ਸਦਾ **ਸੁਹਾਵਣੀ** ਜੇ ਸਚਾ ਮਨਿ ਹੋਇ।"

- ਸੋਰ **੪**, ਵਾਰ ੧ਸ, **੧**, ੧:੧ (642)

**ਸੋਹਿ** ------ ਸ਼ੋਭਾ ਦੇਵੇ, ਸ਼ੋਭੇ

"ਨਿਰਮਲ ਨਾਮੁ ਰਿਦੈ ਹਰਿ **ਸੋਹਿ**।"

- ਰਾਮ **੧**, ਅਸ ੩, ੩:੪ (904)

**ਹੋਰ ਰੂਪ:**

**ਸੋਹਿਓ** –

"ਸੁਹਾਗੁ ਹਮਾਰੋ ਅਬ ਹੁਣਿ **ਸੋਹਿਓ**।"

- ਆਸਾ **੫**, ੭, ੨:੧ (372)

**ਸੋਹਿਅੜੇ** –

"**ਸੋਹਿਅੜੇ ਸੋਹਿਅੜੇ** ਮੇਰੇ ਬੰਕ ਦੁਆਰੇ ਰਾਮ।" (ਸ਼ੋਭਾ ਦੇਣ/ਸੋਹਣੇ ਲਗਣ ਲੱਗੇ)

- ਆਸਾ **੫**, ਛੰਤ ੧, ੨:੧ (452)

**ਸੋਹਿਆ** –

"ਹਰਿ ਸੰਤ ਜਨਾ ਮਿਲਿ ਕਾਰਜੁ **ਸੋਹਿਆ** ਵਰੁ ਪਾਇਆ ਪੁਰਖੁ ਅਨੰਦੀ।" (ਸ਼ੋਭਾ ਵਾਲਾ ਹੋਇਆ)

- ਸਿਰੀ **੪**, ਛੰਤ ੧, ੩:੫ (78)

"ਸੰਤਨ ਕੈ ਪਰਸਾਦਿ ਅਗਾਧਿ ਕੰਠੇ ਲਗਿ **ਸੋਹਿਆ** ਜੀਉ।" (ਸ਼ੋਭਨੀਕ ਹੋਇਆ)

- ਸਿਰੀ **੪**, ਛੰਤ ੩, ੪:੨ (81)

"ਬਧੋਹੁ ਪੁਰਖਿ ਬਿਧਾਤੈ ਤਾਂ ਤੂੰ **ਸੋਹਿਆ**।"

- ਫੁਨ **੫**, ੧੦:੨ (1362)

**ਸੋਹਿਨਾ** ----- ਹੇ ਸੁੰਦਰ (ਪ੍ਰਭੂ)

"ਕਾਰਨ ਕਰਨਾ ਧਾਰਨ ਧਰਨਾ ਏਕੈ ਏਕੈ ਸੋਹਿਨਾ।"

- ਆਸਾ **੫**, ੧੪੪, ੨:੧ (407)

**ਸੋਹਿਲੜਾ** --- (1)ਖੁਸ਼ੀ/ਅਨੰਦ ਦਾ ਗੀਤ

"ਹਮ ਘਰਿ ਸਾਚਾ **ਸੋਹਿਲੜਾ** ਪ੍ਰਭ ਆਇਅੜੇ ਮੀਤਾ ਰਾਮ।"

-ਆਸਾ **੧** ਛੰਤ ੧, ੪:੧ (436)

**ਹੋਰ ਰੂਪ:**

**ਸੋਹਿਲੜੇ** –

"ਸੁਖ **ਸੋਹਿਲੜੇ** ਹਰਿ ਗਾਵਣ ਲਾਗੇ।" (ਸੁੱਖ ਦੀ ਖੁਸ਼ੀ ਭਰਿਆ ਗੀਤ)

-ਆਸਾ **੫,** ਛੰਤ ੧੦, ੪:੧ (459)

(2) ਜਸ, ਵਡਿਆਈ

"ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ **ਸੋਹਿਲੜਾ** ਜੁਗ ਚਾਰੇ।"

-ਸੂਹੀ **੧,** ਛੰਤ ੨, ੨:੩ (764)

"ਸੋਹਿਲੜਾ ਪ੍ਰਭ **ਸੋਹਿਲੜਾ** ਅਨਹਦ ਧੁਨੀਐ **ਸੋਹਿਲੜਾ**।"
(ਵਡਿਆਈ/ਜਸ ਦਾ ਗੀਤ)

-ਰਾਮ **੫,** ਛੰਤ ੧, ੪:੨ (924)

**ਸੋਹਿਲਾ -----** (1) ਜਸ/ਕੀਰਤ/ਵਡਿਆਈ ਦਾ ਗੀਤ

"ਤੁਮ ਗਾਵਹੁ ਮੇਰੇ ਨਿਰਭਉ ਕਾ **ਸੋਹਿਲਾ।**"

-ਗਉ **੧,** ਸੋਹ ੧, ੧*:੨ (12)

(2) ਜਸ, ਵਡਿਆਈ

"ਸਬਦਿ ਸਚੈ ਸਚੁ **ਸੋਹਿਲਾ** ਜਿਥੈ ਸਚੇ ਕਾ ਹੋਇ ਵੀਚਾਰੋ ਰਾਮ।"

-ਸੂਹੀ **੩**, ੩, ੧:੧ (769)

"ਹਰਿ ਪ੍ਰਭ ਸਚਾ **ਸੋਹਿਲਾ** ਗੁਰਮੁਖਿ ਨਾਮੁ ਗੋਵਿੰਦੁ।"

-ਬਿਲਾ **੪,** ਵਾਰ ੧੩ਸ, **੩**, ੨:੧ (854)

"ਏਹੁ **ਸੋਹਿਲਾ** ਸਬਦੁ ਸੁਹਾਵਾ।"

-ਰਾਮ **੨,** ਅਨੰਦ ੧੬:੧ (919)

(3) ਖੁਸ਼ੀ ਦਾ ਗੀਤ

"ਨਾਨਕ ਤਿਨ ਘਰਿ ਸਦ ਹੀ **ਸੋਹਿਲਾ** ਹਰਿ ਕਰਿ ਕਿਰਪਾ ਘਰਿ ਆਏ।"

-ਸੂਹੀ **੩,** ੫, ੧:੬ (770)

**ਸੋਹਿਲੇ ------** ਗੀਤ

"ਖੂਨ ਕੇ **ਸੋਹਿਲੇ** ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ।"

-ਤਿਲੰ **੧,** ੫, ੧:੭(722)

**ਸੋਹਿਲੈ -----** ਜਸ/ਕੀਰਤ ਦੇ ਗੀਤ ਨਾਲ

"ਹਉ ਵਾਰੀ ਜਿਤੁ **ਸੋਹਿਲੈ** ਸਦਾ ਸੁਖੁ ਹੋਇ।"

-ਗਉ **੧,** ਸੋਹ ੧, ੧*:੨ (12)

**ਸੋਹੀ ------** ਸ਼ੋਭਦਾ, ਸੁੰਦਰ ਲਗਦਾ

"ਸੋ ਜਨੁ ਪਰ ਘਰ ਜਾਤ ਨ **ਸੋਹੀ**।"

- ਗਉ_**ਕਬ** ਅਸ ੩੮, ੧:੨ (330)

**ਹੋਰ ਰੂਪ:**

**ਸੋਹੀਆ**–

"ਗ੍ਰਿਹਿ ਲਾਲ ਆਏ ਮਨਿ ਧਿਆਏ ਸੇਜ ਸੁੰਦਰਿ **ਸੋਹੀਆ**।"

-ਰਾਮ ੫, ਰੁਤੀ ੭:੩ (929)

ਸੋਹੀਐ–

"ਰਹਸੀ ਵੇਖਿ ਹਦੂਰਿ ਪਿਰਿ ਰਾਵੀ ਘਰਿ **ਸੋਹੀਐ** ਬਲਿ ਰਾਮ ਜੀਉ।"

-ਸੂਹੀ **੧,** ਛੰਤ ੧, ੪:੨ (764)

**ਸੋਹੇ–**

"ਘਰ ਮੰਦਰ ਹਟ ਨਾਲੇ **ਸੋਹੇ** ਜਿਸੁ ਵਿਚਿ ਨਾਮੁ ਨਿਵਾਸੀ ਰਾਮ।"

-ਸੂਹੀ **੫,** ਛੰਤ ੯, ੨:੧ (783)

**ਸੋਹੈ–**

"ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ **ਸੋਹੈ**।"

-ਜਪੁ **੧,** ੨੧ :੧੮ (5)

**ਸੋਕ -------** (ਸੰ. ੈਕ) ਦੁੱਖ, ਗਮ, ਚਿੰਤਾ

"ਹਰਖ **ਸੋਕ** ਉਭੇ ਦਰਵਾਰਿ।"

- ਗਉ **੧**, ਅਸ ੩, ੫:੨ (222)

**ਹੋਰ ਰੂਪ:**

**ਸੋਕੁ** –

"ਤਿ ਨਰ **ਸੋਕੁ** ਨਹੁ ਹੁ ਐ ਤਿ ਨਰ ਸੇ ਅੰਤੁ ਨ ਲਹੀਅਹਿ।"

- ਸਵ **੩**, ੧੧:੨ (1394)

**ਸੋਖ -------** ਸੁਕਾਉਣਾ, ਵੇਖੋ 'ਸੋਕ'

"ਜੈਸੇ ਸੂਰੁ ਸਰਬ ਕਉ **ਸੋਖ**।"

- ਗਉ **੫**, ਸੁਖ ੮, ੧:੪ (272)

**ਹੋਰ ਰੂਪ:**

**ਸੋਖਿ** –

"ਸਾਇਰੁ **ਸੋਖਿ** ਭੁੰਜ ਬਲਇਓ।" (ਸੁਕਣ ਸਦਕਾ)

- ਆਸਾ **ਕਬ**, ੧੫, ੧*:੨ (479)

**ਸੋਖਿਆ** –

"ਉਨਿ ਚਾਨਣਿ ਓਹੁ **ਸੋਖਿਆ** ਚੂਕਾ ਜਮ ਸਿਉ ਮੇਲੁ।"

- ਆਸਾ **੧**, ੩੨, ੧:੨ (358)

**ਸੋਖੈ** –

"ਮੋਰਚਾ ਨ ਲਾਗੈ ਜਾ ਹਉਮੈ **ਸੋਖੈ**।" (ਸੁਕ ਜਾਵੇ ਮੁਕ ਜਾਵੈ)

- ਮਾਝ **੩**, ਅਸ ੧੦, ੪:੨ (115)

**ਸੋਗ -------** (ਫਾ. ਸੰ: ੈਕ) ਗਮ, ਮਾਤਮ

"ਇਕਸੁ ਸੇਤੀ ਰਤਿਆ ਨ ਹੋਵੀ **ਸੋਗ** ਸੰਤਾਪੁ।"

- ਸਿਰੀ **੫**, ੭੯, ੩:੩ (45)

(ਵਧੇਰੇ 'ਹਰਖ ਸੋਗ' 'ਸੋਗ ਸੰਤਾਪ' ਇਕੱਠਾ ਆਇਆ ਹੈ)

**ਹੋਰ ਰੂਪ:**

**ਸੋਗੰ** –

"ਜਨਮੰ ਨ ਮਰਣੰ ਹਰਖੰ ਤ **ਸੋਗੰ** ਭੋਗੰ ਤ ਰੋਗੰ।"

- ਸਸ **੫**, ੧੨:੧ (1355)

**ਸੋਗੰਧਤਾ ----** ਖੁਸ਼ਬੂ, ਉਤਮ ਗੰਧ

"ਰੂਪ ਧੂਪ **ਸੋਗੰਧਤਾ** ਕਾਪਰ ਭੋਗਾਇ।"

- ਬਿਲਾ **੫**, ੩੮, ੨:੧ (810)

**ਸੋਗਾ** ------ ਗਮ, ਦੁਖ

"ਸਬਦੁ ਵੀਚਾਰੈ ਚੂਕਸਿ **ਸੋਗਾ**।"

- ਰਾਮ **੧**, ਅਸ ੨, ੭:੨ (903)

**ਹੋਰ ਰੂਪ:**

**ਸੋਗਿ** –

"ਸਚੁ ਨਾਮੁ ਆਧਾਰੁ **ਸੋਗਿ** ਨ ਮੋਹਿ ਜਰਿ।"

- ਮਾਰੂ **੩**, ਵਾਰ ੨੦:੪ (1093)

**ਸੋਗੀ** –

"ਇਕਿ **ਸੋਗੀ** ਇਕਿ ਰੋਗਿ ਵਿਆਪੇ।" (ਦੁਖੀ, ਗਮ ਵਿਚ ਹਨ)

- ਮਾਰੂ **੧**, ਸੋਲਾ ੫, ੧੨:੧ (1025)

"ਨ ਭੀਜੈ **ਸੋਗੀ** ਕੀਤੈ ਰੋਜਿ।" (ਸੋਗ ਕੀਤਿਆਂ)

- ਸਾਰ **੪**, ਵਾਰ ੧ਸ, **੧**, ੨:੩ (1237)

**ਸੋਗੁ** –

"ਨਾ ਓਹੁ ਮਰੈ ਨ ਹੋਵੈ **ਸੋਗੁ**।" (ਦੁਖ, ਮਾਤਮ)

- ਆਸਾ **੧**, ਸੋਦ ੩, ੩:੧ (9)

**ਸੋਚ** ------- (1) (ਸੰ. ੈਚਗ਼) ਪਵਿੱਤਰਤਾ, ਸੁਚ

"ਕਾਇਆ **ਸੋਚ** ਨ ਪਾਈਐ ਬਿਨੁ ਹਰਿ ਭਗਤਿ ਪਿਆਰ।"

- ਸਿਰੀ **੧**, ਅਸ ੯, ੮:੨ (59)

"**ਸੋਚ** ਕਰੈ ਦਿਨਸੁ ਅਰੁ ਰਾਤਿ।" (ਸਰੀਰਕ ਸਫਾਈ)

- ਗਉ **੫**, ਸੁਖ ੩, ੩:੩ (265)

"ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ **ਸੋਚ** ਨ ਹੋਈ।"

- ਰਾਮ **੧**, ਅਸ ੧, ੬:੨ (903)

**ਹੋਰ ਰੂਪ:**

**ਸੋਚਿ, ਸੋਚੀ, ਸੋਚੈ** –

"**ਸੋਚੈ ਸੋਚਿ** ਨ ਹੋਵਈ ਜੇ **ਸੋਚੀ** ਲਖ ਵਾਰ।"

- ਜਪੁ **੧**, ੧:੧ (1)

(2) (ਸੰ. ੍ਚ) ਛ ੍ਚਾ) ਦੁੱਖ, ਰੰਜ, ਸ਼ੋਕ

"ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ **ਸੋਚ**।"

- ਮਾਝ **੫**, ਬਾਰਾ ੯:੯ (135)

(3) ਫਿਕਰ, ਚਿੰਤਾ

"ਕਾਹੇ **ਸੋਚ** ਕਰਹਿ ਰੇ ਪ੍ਰਾਣੀ।"

- ਗਉ **੫**, ਸੁਖ ੧੭, ੫:੯ (286)

**ਹੋਰ ਰੂਪ:**

**ਸੋਚਾ, ਸੋਚੁ** –

"ਨਾ ਉਸੁ **ਸੋਚੁ** ਨ ਹਮ ਕਉ **ਸੋਚਾ**।"

- ਆਸਾ ੫, ੮੩, ੩:੧ (391)

(4) ਚਿਤਵਨ ਕਰਕੇ, ਵਿਚਾਰ ਕੇ

"ਮਾਈ ਸੁਨਤ **ਸੋਚ** ਭੈ ਡਰਤ।"

– ਦੇਵ **੫**, ੩, ੧*:੧ (524)

"ਮੀਰਾਂ ਦਾਨਾਂ ਦਿਲ **ਸੋਚ**।" (ਵਿਚਾਰ, ਚਿਤਵਨ ਕਰ)

– ਤਿਲੰ **੫**, ੫, ੧*:੧ (724)

**ਹੋਰ ਰੂਪ:**

**ਸੋਚਉ** –
"ਜਉ ਲਉ ਹਉ ਕਿਛੁ **ਸੋਚਉ** ਚਿਤਵਉ ਤਉ ਲਉ ਦੁਖਨੁ ਭਰੇ।"

– ਗਉ **੫**, ੧੫੯*, ੧:੧ (214)

**ਸੋਚਹਿ** –
"ਕਿਆ **ਸੋਚਹਿ** ਬਾਰੰਬਾਰਾ।"

– ਸੋਰ **ਕਬ**, ੭, ੧*:੨ (655)

**ਸੋਚਤ** –
"**ਸੋਚਤ** ਸਾਚਤ ਰੈਨਿ ਬਿਹਾਨੀ।"

– ਆਸਾ **੫**, ੮੧, ੧*:੧ (390)

**ਸੋਚਿ** –
"ਦਿਲ ਮਹਿ **ਸੋਚਿ** ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ।"

– ਆਸਾ **ਕਰ**, ੮, ੧:੨ (477)

(5) ਵਿਚਾਰ
"ਸੁਰਤਿ **ਸੋਚ** ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ।"

– ਸੋਰ **੧**, ੨, ੨:੨ (595)

(6) ਵਿਚਾਰਨ ਵਾਲੀ ਗਲ
"ਜਾਨਿ ਅਜਾਨ ਭਏ ਹਮ ਬਾਵਰ **ਸੋਚ** ਅਸੋਚ ਦਿਵਸ ਜਾਹੀ।"

– ਸੋਰ **ਰਵਿ**, ੩, ੨:੧ (658)

(7) ਇਸਨਾਨ ਆਦਿਕ
"ਮਨੁ ਨਹੀ ਸੂਚਾ ਕਿਆ **ਸੋਚ** ਕਰੀਜੈ।"

– ਰਾਮ **੧**, ਅਸ ੫, ੫:੨ (905)

**ਸੋਝ** ------- ਸੂਝ, ਸਮਝ, ਵੇਖੋ 'ਸੋਝੀ'
"ਕਹੁ ਨਾਨਕ ਜਿਨਿ ਮਨਹੁ ਪਛਾਨਿਆ ਤਿਨ ਕਉ ਸਗਲੀ **ਸੋੰਝ** ਪਈ।"

– ਬਿਲਾ **੫**, ੯੦, ੨:੨ (822)

**ਸੋਝਾਈ** ----- ਸੁਝਾਉਂਦਾ ਹੈ
"ਕਬੀਰ ਹੰਸੁ ਉਡਿਓ ਤਨੁ ਗਾਡਿਓ **ਸੋਝਾਈ** ਸੈਨਾਹ।"

– ਸਲੋ **ਕਬ**, ੧੧੮:੧ (1370)

('ਮਹਾਨਕੋਸ਼' ਇਸ ਦੇ ਅਰਥ 'ਸੂਝ ਆਈ' ਕਰਦਾ ਹੈ)

**ਸੋਝੀ** ------ (1) ਸਮਝ, ਸੂਝ, ਗਿਆਨ
"ਜਿਸ ਤੇ **ਸੋਝੀ** ਮਨਿ ਪਈ ਮਿਲਿਆ ਪੁਰਖੁ ਸੁਜਾਣੁ।" (ਸਮਝ)

– ਸਿਰੀ **੫**, ੭੪, ੪:੨ (43)

"ਗਿਆਨ ਪਦਾਰਥੁ ਪਾਈਐ ਤ੍ਰਿਭਵਣ **ਸੋਝੀ** ਹੋਇ।" (ਸੂਝ)

– ਸਿਰੀ **੧**, ਅਸ ੧੧, ੭:੨ (60)

"ਗੁਰ ਸਮਝਾਵੈ **ਸੋਝੀ** ਹੋਈ।" (ਗਿਆਨ)

- ਗਉ **੧**, ਅਸ ੮, ੫:੧ (224)

**ਸੋਟਾ** ------ ਮੋਟਾ ਡੰਡਾ, ਲਾਠੀ

"ਮਤੁ ਲਕਰੀ **ਸੋਟਾ** ਤੇਰੀ ਪਰੈ ਪੀਠਿ।"

- ਬਸੰ **ਕਬ**, ੧, ੩:੨ (1196)

**ਸੋਢੀ** ------ ਖੜ੍ਹੀਆਂ ਦੀ ਇਕ ਜਾਤ, ਗੁਰੂ ਰਾਮਦਾਸ ਜੀ ਦਾ ਜਨਮ ਇਸੇ ਵੰਸ਼ ਵਿਚੋਂ ਸੀ।

"ਰਾਮਦਾਸ **ਸੋਢੀ** ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ।"

- ਰਾਮ **ਸੁੰਦ**, ਸਦ ੫:੬ (923)

**ਸੋਤ** ------- (ਸੰ. *ਸ੍ਰੋਤਸ*) ਸੋਤਰ, ਗੋਲਕਾਂ, ਜਿਵੇਂ ਨਕ, ਮੂੰਹ, ਅੱਖਾਂ, ਕੰਨ ਆਦਿ।

"ਰਾਤੀ ਉਘੈ ਦਬਿਆ ਨਵੇ **ਸੋਤ** ਸਭਿ ਢਿਲਾ।"

- ਗਉ **੪**, ਵਾਰ ੯ਸ, **੪**, ੨:੨ (304)

**ਸੋਤੇ** ------- ਸੌਂਦੇ

"ਤਬ ਕਾੜਾ ਛੋਡਿ ਅਚਿੰਤ ਹਮ **ਸੋਤੇ**।"

- ਭੈਰ **੫**, ੧੮, ੩:੪ (1140)

**ਸੋਤ੍ਰ** ------- ਗੋਲਕਾਂ, ਵੇਖੋ 'ਸੋਤ'

"ਜਿਹਬਾ ਨੇਤ੍ਰ **ਸੋਤ੍ਰ** ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ।"

- ਸੋਰ **੧**, ਅਸ ੧, ੩:੨ (634)

**ਸੋਦਾਮਾ** ----- ਕ੍ਰਿਸ਼ਨ ਜੀ ਦਾ ਗਰੀਬ ਸਹਿ-ਪਾਠੀ ਮਿੱਤਰ ਤੇ ਭਗਤ

"**ਸੋਦਾਮਾ** ਅਪਦਾ ਤੇ ਰਾਖਿਆ ਗਨਿਕਾ ਪੜ੍ਹਤ ਪੂਰੇ ਤਿਹ ਕਾਜ।"

- ਸਵ **੪**, ਨਲ ੧੨:੪ (1400)

**ਸੋਧਉ** ------ ਮੈਂ ਪੁਛਦਾ ਹਾਂ

"**ਸੋਧਉ** ਮੁਕਤਿ ਕਹਾ ਦੇਉ ਕੈਸੀ ਕਰਿ ਪ੍ਰਸਾਦੁ ਮੋਹਿ ਪਾਈ ਹੈ।"

- ਮਾਰੂ **ਕਬ**, ੫, ੧*:੨ (1104)

('ਮਹਾਨਕੋਸ਼' ਇਸ ਦੇ ਅਰਥ 'ਉਹ ਤਾਂ' ਕਰਦਾ ਹੈ)

**ਸੋਧਹਿ** ----- ਸੁਧਾਈ ਕਰ, ਠੀਕ ਕਰ

"ਅਸਟ ਸਾਜ ਸਾਜਿ ਪੁਰਾਣ **ਸੋਧਹਿ** ਕਰਹਿ ਬੇਦ ਅਭਿਆਸੁ।"

- ਧਨਾ **੧**, ੮, ੪:੧ (663)

"ਕਾਇਆ **ਸੋਧਹਿ** ਸਬਦੁ ਵੀਚਾਰਹਿ।" (ਪੜਤਾਲ ਕਰੇ)

- ਮਾਰੂ **੩**, ਸੋਲਾ ੨੪, ੧੪:੧ (1068)

**ਹੋਰ ਰੂਪ:**

**ਸੋਧਹੁ** –

"ਸਸਾ ਸੋ ਨੀਕਾ ਕਰਿ **ਸੋਧਹੁ**।"

- ਗਉ **ਕਬ**, ੩੯;੧ (342)

**ਸੋਧਹੁ** –

(1) ਵਿਚਾਰ ਕੇ, ਪੜ੍ਹਕੇ ਵੇਖੋ/ਨਿਰਣਾ ਕਰੋ

"ਮਨ ਹਠਿ ਕਿਤੈ ਉਪਾਇ ਨ ਛੁਟੀਐ ਸਿਮ੍ਰਿਤਿ ਸਾਸਤ੍ਰ **ਸੋਧਹੁ ਜਾਇ**।"

– ਸਿਰੀ **੩**, ਅਸ ੧੯, ੬:੧ (65)

(2) ਠੀਕ ਕਰੋ, ਵੇਖੋ 'ਸੋਧਹਿ'

**ਸੋਧਤ** ------ ਵਿਚਾਰ ਕੇ, ਨਿਰਣਾ ਕਰਕੇ

"**ਸੋਧਤ ਸੋਧਤ** ਸੋਧਿ ਬੀਚਾਰਾ।"

– ਗਉ **੫**, ਬਾਅ ੪੮:੩ (260)

"ਕਾਹੂ ਬਿਹਾਵੈ **ਸੋਧਤ** ਜੀਵਤ।" (ਖੋਜ ਭਾਲ ਕਰਦਿਆਂ, ਵਿਚਾਰ ਨਿਰਣੇ ਕਰਦਿਆਂ ਤੇ ਜਦ ਤੱਕ ਜਿਊਦੇ ਹਾਂ)

– ਰਾਮ **੫**, ਅਸ ੩, ੭:੩ (649)

(ਸ਼ਬਦਾਰਥ ਇਸ ਦੇ ਅਰਥ 'ਸੋਧਦਿਆਂ ਤੇ ਜੀਵਤ' ਦੇ ਜੀਆਂ ਨੂ ਕਰਦਾ ਹੈ)

**ਸੋਧਨ** ------ (1) ਸ਼ੁਧ ਕਰਨ ਦੇ ਸੰਸਕਾਰ, ਸਰੀਰ ਨੂ ਪਵਿੱਤਰ ਕਰਨ ਦੇ ਯਤਨ

"ਜਪ ਤਾਪ ਸੰਜਮ ਕਿਰਿਆ ਪੂਜਾ ਅਨਿਕ **ਸੋਧਨ** ਬੰਦਨਾ।"

– ਆਸਾ **੫**, ਛੰਤ ੫, ੧:੩ (455)

(2) ਸੁਚਮ, ਸੁਚ ਰੱਖਣ ਵਾਲੇ ਸਾਧਨ

"ਕੋਟਿ ਦਾਨ ਇਸਨਾਨੰ ਅਨਿਕ **ਸੋਧਨ** ਪਵਿੱਤ੍ਰਤਹ।"

– ਜੈਤ **੫**, ਵਾਰ ੫ਸ, **੫**, ੧:੧ (706)

**ਸੋਧਨਾ** ----- ਵਿਚਾਰਾਂ

"ਸੋਧਿ ਸਗਰ **ਸੋਧਨਾ** ਸੁਖੁ ਨਾਨਕ ਭਜੁ ਨਾਉ।"

– ਕਾਨ **੫**, ੩੯, ੨:੨ (1306)

(ਸੋਧਿ ਦੇ ਅਰਥ ਹਨ ਵਿਚਾਰ ਕੇ)

**ਸੋਧਨੀ** ----- ਵਿਚਾਰਦੇ

"ਸਿੰਮ੍ਰਿਤਿ ਸਾਸਤ ਨ **ਸੋਧਨੀ** ਮਨਮੁਖ ਵਿਗੁਤੇ।"

– ਮਾਰੂ **੩**, ਵਾਰ ੧੯:੩ (1093)

**ਹੋਰ ਰੂਪ:**

**ਸੋਧਾ** –

"ਬਹੁ ਬਿਧਿ ਬੇਦ ਪਾਠ ਸਭਿ **ਸੋਧਾ**।" (ਵਿਚਾਰ ਕੇ)

– ਮਾਰੂ **੫**, ਅਸ ੭, ੨:੨ (1019)

**ਸੋਧਾ** ------ (1) ਵਿਚਾਰ ਕੇ, ਵੇਖੋ 'ਸੋਧਨੀ'

(2) ਸ਼ੁਧ

"ਕੋਟਿ ਕਰਮ ਕਰਿ ਦੇਹ ਨ **ਸੋਧਾ**।"

– ਕਾਨ **੫**, ੩, ੨:੧ (1298)

**ਸੋਧਿ** ------ (1) ਵਿਚਾਰ ਕੇ

"ਸਾਸਤ ਸਿੰਮ੍ਰਿਤਿ **ਸੋਧਿ** ਦੇਖਹੁ ਕੋਇ।"

– ਗਉ **੩**, ਅਸ ੧, ੬:੧ (229)

"ਸਿਮ੍ਰਿਤਿ ਸਾਸਤ੍ਰ **ਸੋਧਿ** ਸਭਿ ਕਿਨੈ ਕੀਮ ਨ ਜਾਣੀ।" (ਵਿਚਾਰ ਕੇ ਵੇਖ ਲੈ)

– ਗਉ **੫**, ਵਾਰ ੪:੧ (319)

ਹੋਰ ਰੂਪ:

**ਸੋਧਿਓ** –

"ਚਤੁਰਥਿ ਚਾਰੇ ਬੇਦ ਸੁਣਿ **ਸੋਧਿਓ** ਤਤੁ ਬੀਚਾਰੁ।"

– ਗਉ **੫**, ਥਿਤੀ ੪:੧ (297)

**ਸੋਧਿਆ** –

"ਸਿੰਮ੍ਰਿਤਿ ਸਾਸਤ **ਸੋਧਿਆ** ਭਾਈ ਵਿਣੁ ਸਤਿਗੁਰ ਭਰਮੁ ਨ ਜਾਇ।"

– ਸੋਰ **੫**, ੨, ੩:੧ (608)

"ਧਰਮ ਰਾਇ ਕਾ ਦਫਤਰ **ਸੋਧਿਆ** ਬਾਕੀ ਰਿਜਮ ਨ ਕਾਈ।" (ਵਿਚਾਰਿਆ, ਪੜਤਾਲਿਆ)

– ਸੂਹੀ **ਕਬ**, ੫, ੩:੨ (793)

**ਸੋਧੀਆ** –

"ਚਾਰੇ ਕੁੰਡਾ **ਸੋਧੀਆ** ਭਾਈ ਵਿਣੁ ਸਤਿਗੁਰ ਨਾਹੀ ਜਾਇ।" (ਖੋਜ/ ਵਿਚਾਰ ਦੇਖਿਆ)

– ਸੋਰ **੫**, ੨, ੩:੩ (608)

**ਸੋਧੇ** –

"ਸਾਸਤ ਬੇਦ ਸਿਮ੍ਰਿਤਿ ਸਭਿ **ਸੋਧੇ** ਸਭ ਏਕਾ ਬਾਤ ਪੁਕਾਰੀ।" (ਵਿਚਾਰੇ)

– ਗੂਜ **੫**, ੨, ੨:੧ (495)

"ਸਗਲੇ ਕਰਮ ਧਰਮ ਜੁਗ ਸੋਧੇ।" (ਪਰਖੇ/ਵਿਚਾਰੇ)

– ਰਾਮ **੫**, ੨੪, ੩:੨ (913)

(2) ਸ਼ੁਧ ਕਰ, ਪਵਿੱਤਰ ਕਰ

"ਇਹੁ ਮਨੁ ਦੇਹੀ **ਸੋਧਿ** ਤੂੰ ਗੁਰ ਸਬਦਿ ਵੀਚਾਰਿ।"

– ਆਸਾ **੩**, ਅਸ ੩੨, ੮:੧ (427)

**ਸੋਧੇ** ------- (1) ਵਿਚਾਰੇ, ਪਰਖੇ ਵੇਖੋ 'ਸੋਧਿ'

(2) ਮਹਲ ਮਾੜੀਆਂ

"ਖਾਨ ਪਾਨ **ਸੋਧੇ** ਸੁਖ ਭੁੰਚਤ ਸੰਕਟ ਕਾਟਿ ਬਿਪਤਿ ਹਰੀ।"

– ਸਮ **੫**, ੩:੨ (1387)

**ਸੋਧੈ** ------- (1) ਦ੍ਰਿੜ ਕਰੇ

"ਰਾਮ ਨਾਮੁ ਆਤਮ ਮਹਿ **ਸੋਧੈ**।"

– ਗਉ **੫**, ਸੁਖ ੯, ੪:੨ (274)

(2) ਠੀਕ ਕਰੋ

"ਬਾਜਾਰੀ ਸੋ ਜੁ ਬਜਾਰਹਿ **ਸੋਧੈ**।"

– ਗੋਂਡ **ਕਬ**, ੧੦, ੩:੧ (873)

"ਜੋ ਦਿਲੁ **ਸੋਧੈ** ਸੋਈ ਹਾਜੀ।" (ਪਵਿੱਤਰ/ਸਾਫ ਕਰਕੇ)

– ਮਾਰੂ **੫**, ਸੋਲਾ ੧੨, ੬:੨ (1084)

**ਸੋਨ** ------- (1) ਸੋਨਾ – ਉੱਤਮ ਸ਼੍ਰੇਣੀ ਦੀ ਇਕ ਕੀਮਤੀ ਧਾਤ ਜਿਸਦੇ ਗਹਿਣੇ ਬਣਦੇ ਹਨ

"ਜੈਹਹਿ ਆਟਾ ਲੋਨ ਜਿਉ **ਸੋਨ** ਸਮਾਨਿ ਸਰੀਰੁ।"

– ਸਲੋ **ਕਬ**, ੧੧੭:੨ (1370)

ਹੋਰ ਰੂਪ:

**ਸੋਨਾ** –
"**ਸੋਨਾ** ਗਢਤੇ ਹਿਰੈ ਸੁਨਾਰਾ।"

– ਗੋਂਡ **ਨਾਮ**, ੨, ੨:੨ (873)

**ਸੋਨੇ** –
"ਲੰਕਾ ਗਢੁ **ਸੋਨੇ** ਕਾ ਭਇਆ।"

– ਭੈਰ **ਕਬ**, ੨, ੩:੧ (1158)

(2) ਸੋਨੇ ਦਾ ਪਦਾਰਥ, ਧਨ ਮਾਲ (ਭਾਵ)
"ਲਪਟਿ ਰਹਿਓ ਤਿਹ ਸੰਗਿ ਮੀਠੇ ਭੋਗ **ਸੋਨ**।"

– ਆਸਾ **੫**, ਛੰਤ ੮, ੩:੨ (458)

**ਸੋਫੀਆਂ** ---- ਨਸ਼ੇ ਦੇ ਤਿਆਗੀਆਂ, ਪਰਹੇਜ਼ਗਾਰਾਂ ਭਾਵ ਗਿਆਨੀਆਂ
"ਸਚੁ ਮਿਲਿਆ ਤਿਨ **ਸੋਫੀਆਂ**।"

– ਸਿਰੀ **੧**, ੫, ੧:੩ (15)

**ਸੋਭ** ------- (1) ਸ਼ੋਭਾ, ਮਾਨ, ਇਜ਼ਤ
"ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ **ਸੋਭ** ਖੰਡ ਬ੍ਰਹਮੰਡਾ ਹੇ।"

– ਗਉ **੪**, ਸੋਹ ੪, ੩:੨ (13)

"ਰਾਮ ਦੁਆਰੈ **ਸੋਭ** ਸੁ ਮਾਨੈ।" (ਇੱਜ਼ਤ, ਮਾਨ)

– ਗਉ **੧**, ਅਸ ੨, ੧:੩ (221)

"ਤੇ ਨਰ ਨਿੰਦਕ **ਸੋਭੁ** ਨ ਪਾਵਹਿ ਤਿਨ ਨਕ ਕਾਟੇ ਸਿਰਜਨਹਾਰੀ।"

– ਭੈਰ **੪**, ੬, ੩:੨ (1135)

(2) ਵਡਿਆਈ, ਕੀਰਤ
"ਦੇ ਦੇ ਮੰਗਹਿ ਸਹਸਾ ਗੂਣਾ **ਸੋਭ** ਕਰੇ ਸੰਸਾਰੁ।"

– ਆਸਾ **੧**, ਵਾਰ ੬ਸ, **੧**, ੧:੮ (466)

(3) ਸੁੰਦਰ, ਸੋਹਣੀ
"ਜਿਨਿ ਅਚਰਜ **ਸੋਭ** ਬਣਾਈ।" (ਸੁੰਦਰ ਲੀਲਾ)

– ਸੋਰ **੫**, ੮੪, ੧*:੨ (629)

"ਜਿਉ ਧਰਤੀ **ਸੋਭੁ** ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ।" (ਸੋਹਣੀ ਲਗਦੀ ਹੈ)

– ਸੂਹੀ **੪**, ਅਸ ੧, ੧੬:੧ (758)

**ਸੋਭੰਤਿ** ----- ਸ਼ੋਭਨੀਕ, ਚੰਗੇ ਲਗਣ ਵਾਲੇ
"ਬਚਿਤ੍ਰ ਮੰਦਿਰ **ਸੋਭੰਤਿ** ਬਸਤ੍ਰਾ ਇਤੰ੍ਤ ਮਾਇਆ ਬ੍ਯਾਪਿੰਤ।"

– ਸਸ **੫**, ੧੧:੩ (1355)

**ਸੋਭਨੀਕ** ---- ਸ਼ੋਭਾ ਵਾਲਾ, ਸੋਹਣੇ ਲਗਣ ਵਾਲੇ
"ਤੇ ਸ੍ਰਵਨ ਭਲੇ **ਸੋਭਨੀਕ** ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ।"

– ਬਿਹਾ **੪**, ਛੰਤ ੪, ੨:੨ (540)

**ਸੋਭਾ** ------ (1) ਵਡਿਆਈ, ਉਸਤਤ, ਜਸ
"ਮਾਲ ਕੈ ਮਾਣੈ ਰੂਪ ਕੀ **ਸੋਭਾ** ਇਤੁ ਬਿਧੀ ਜਨਮੁ ਗਵਾਇਆ।"

- ਸਿਰੀ **੧**, ੨੭, ੧*:੨ (24)

**ਹੋਰ ਰੂਪ:**

**ਸੋਭਾਹੀਨ** –

"**ਸੋਭਾਹੀਨ** ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ।"

- ਸਸ **੫**, ੨੮:੨ (1356)

(2) ਇੱਜ਼ਤ, ਮਾਨ ਅਪਮਾਨ

"ਅਨਹਦ ਧੁਨੀ ਦਰਿ ਵਜਦੇ ਦਰਿ ਸਚੈ **ਸੋਭਾ** ਪਾਇ।"

- ਸਿਰੀ **੫**, ੧੦, ੩:੩ (42)

"ਕਹੁ ਨਾਨਕ **ਸੋਭਾ** ਸੰਗਿ ਜਾਵਹੁ ਪਾਰਬ੍ਰਹਮ ਕੈ ਦੁਆਰੇ।"

- ਸਾਰ **੫**, ੮੦, ੨:੨ (1220)

(3) ਚਮਕੀਲੀਆਂ ਵਸਤੂਆਂ ਅਰਥਾਤ ਗਹਿਣੇ (ਭਾਵ)

"ਹਰਿ ਕਪੜੋ ਹਰਿ **ਸੋਭਾ** ਦੇਵਹੁ ਜਿਤੁ ਸਵਰੈ ਮੇਰਾ ਕਾਜੋ।"

- ਸਿਰੀ **੪**, ਛੰਤ ੧, ੪:੨ (79)

(4) ਸ਼ੁਹਰਤ, ਨੇਕ ਨਾਮੀ

"ਹਲਤਿ ਨ **ਸੋਭਾ** ਪਲਤਿ ਨ ਢੋਈ ਅਹਿਲਾ ਜਨਮ ਗਵਾਇਆ।"

- ਗਉ **੧**, ੧੩, ੩:੩ (155)

(5) ਰੌਣਕ, ਉਤਸ਼ਾਹ

"ਤੁਮ੍ ਪੇਖਤ **ਸੋਭਾ** ਮੇਰੈ ਆਗਨਿ।"

- ਬਿਲਾ **੫**, ੯, ੧*:੨ (804)

(6) ਸੋਹਣੀ, ਸੁੰਦਰ

"ਸਾਸ ਬਿਨਾ ਜਿਉ ਦੇਹੁਰੀ ਕਤ **ਸੋਭਾ** ਪਾਵੈ।" (ਦੇਹ ਕਿਵੇਂ ਸੋਹਣੀ ਲਗ ਸਕਦੀ ਹੈ)

- ਕੇਦਾ **੫**, ਛੰਤ ੧, ੩:੧ (1122)

**ਸੋਭਾਦੂ** ----- ਸੋਭਾ ਵਾਲਾ

"ਹਉਮੈ ਅਨ ਸਿਉ ਲਰਿ ਮਰੈ ਸੋ **ਸੋਭਾਦੂ** ਹੋਇ।"

- ਗਉ **੫**, ਬਾਅ ੩੧:੨ (256)

**ਸੋਭਾਵੰਤ** ---- ਸੋਭਾ ਵਾਲਾ, ਮਾਨ ਸਨਮਾਨ ਵਾਲਾ

"ਹਰਿ ਦਰਗਹ **ਸੋਭਾਵੰਤ** ਬਾਹ ਲੁਡਾਈਆ।"

- ਗਉ **੫**, ਅਸ ੧੨, ੭:੨ (241)

**ਹੋਰ ਰੂਪ:**

**ਸੋਭਾਵੰਤਾ** –

"ਜਿਨਿ ਪ੍ਰਭੁ ਧਿਆਇਆ ਸੁ **ਸੋਭਾਵੰਤਾ** ਜੀਉ।"

- ਗਉ **੫**, ੧੬੬*, ੫:੨ (217)

**ਸੋਭਾਵੰਤੀ** –

"**ਸੋਭਾਵੰਤੀ** ਸੋਹਾਗਣੀ ਜਿਨ ਗੁਰ ਕਾ ਹੇਤੁ ਅਪਾਰੁ।"

- ਸਿਰੀ **੩**, ੪੬, ੨:੩ (31)

**ਸੋਭਾਵੰਤੀਆ** –

"ਨਾਨਕ **ਸੋਭਾਵੰਤੀਆ** ਸੋਹਾਗਣੀ ਅਨਦਿਨੁ ਭਗਤਿ ਕਰੇਇ।" (ਚੰਗੀ, ਨੇਕ ਨਾਮੀ ਵਾਲੀ)

– ਸਿਰੀ **੩**, ੬੧, ੪:੪ (38)

**ਸੋਭਾਵੰਤੇ** –

"ਨਾਨਕ ਸੇ ਦਰਿ **ਸੋਭਾਵੰਤੇ** ਜੋ ਪ੍ਰਭਿ ਅਪੁਨੈ ਕੀਓ।"

– ਬਿਲਾ **੫**, ੫, ੧:੪ (803)

**ਸੋਮ** ------- (1) ਚੰਦਰਮਾ

"ਸੂਰ ਸੁਰ ਸੋਸਿ ਲੈ **ਸੋਮ** ਸਰੁ ਪੋਖਿ ਲੈ ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ।" (ਚੰਦਰਮਾ ਦਾ ਸੁਰ ਭਾਵ ਪਿੰਗਲ)

– ਮਾਰੂ **੧**, ੯, ੧:੧ (991)

(2) (ਸੰ. *ਸ੍ਵਯਮ*) ਆਪ, ਆਪਣੇ ਆਪ

"ਕਰਹਿ **ਸੋਮ** ਪਾਕੁ ਹਿਰਹਿ ਪਰ ਦਰਬਾ ਅੰਤਰਿ ਝੂਠਿ ਗੁਮਾਨ।"

– ਸਾਰ **੫**, ਬਾਅ, ੨, ੨:੧ (1203)

**ਸੋਮਪਾਕ** ---- ਆਪਣੀ, ਹੱਥੀਂ, ਰੋਟੀ ਪਕਾਉਣ ਵਾਲਾ

"**ਸੋਮਪਾਕ** ਅਪਰਸ ਉਦਿ ਆਨੀ।"

– ਗਉ **੫**, ਬਾਅ ੧੬:੪ (253)

**ਹੋਰ ਰੂਪ:**

**ਸੋਮਪਾਕਾ** –

"ਪੂਜਾ ਚਕ੍ਰ ਕਰਤ **ਸੋਮਪਾਕਾ** ਅਨਿਕ ਭਾਂਤਿ ਥਾਟਹਿ ਕਰਿ ਥਟੂਆ।" (ਆਪਣੇ ਹੱਥੀਂ ਰੋਟੀ ਪਕਾਉਣਾ)

– ਸਪੁ **੫**, ੧੧*:੪ (1389)

**ਸੋਮਵਾਰਿ** ---- ਚੰਦਰਮਾ ਦਾ ਵਾਰ, ਹਫਤੇ ਦਾ ਦੂਜਾ ਦਿਨ, ਐਤਵਾਰ ਤੋਂ ਬਾਅਦ ਦਾ ਵਾਰ

"**ਸੋਮਵਾਰਿ** ਸਸਿ ਅੰਮ੍ਰਿਤੁ ਝਰੈ।"

– ਗਉ **ਕਬ**, ਵਾਰ ੨:੧ (344)

**ਸਰੋ** ------- (ਫਾ.) ਰੌਲਾ

"ਰਾਚਿ ਰਹੇ ਬਨਿਤਾ ਬਿਨੋਦ ਕੁਸਮ ਰੰਗ ਬਿਖ **ਸੋਰ**।"

– ਗਉ **੫**, ਬਾਅ ੯ਸ:੧ (251)

"ਨਾਨਕ ਜਨ ਹਰਿ ਕੀਰਤਿ ਗਾਈ ਛੂਟਿ ਗਇਓ ਜਮ ਕਾ ਸਭ **ਸੋਰ**।"

– ਮਲਾ **੪**, ੮, ੪:੧ (1265)

**ਸੋਰਹ** ------ ਸੋਲਾਂ

"**ਸੋਰਹ** ਮਧੇ ਪਵਨੁ ਝਕੋਰਿਆ ਆਕਾਸੇ ਫਰੁ ਫਰਿਆ।"

– ਰਾਮ **ਕਬ**, ੬, ੨:੨ (970)

**ਸੋਰਠਿ** ----- ਸੋਰਠ ਰਾਗਣੀ, ਇਕ ਪੂਰਨ ਰਾਗੁ

"**ਸੋਰਠਿ** ਸਦਾ ਸੁਹਾਵਣੀ ਜੇ ਮਨਿ ਹੋਇ।"

– ਸੋਰ **੪**, ਵਾਰ ੧ਸ, **੧**, ੧:੧ (642)

**ਸੋਰੁ** ------- ਰੌਲਾ, ਫੂੰ ਫਾਂ

"ਜੋਰੁ ਨ ਰਾਜਿ ਮਾਲਿ ਮਨਿ **ਸੋਰੁ**।"

– ਜਪੁ ੧, ੩੩:੪ (7)

**ਹੋਰ ਰੂਪ:**

**ਸੋਰੋਂ –**

"ਛੁਟਕੀ ਹਉਮੈ **ਸੋਰੋਂ**।"

– ਕਾਨ **੫**, ੪੩, ੩:੨ (1306)

**ਸੋਲਹ** ------ ਸੋਲਾਂ

"**ਸੋਲਹ** ਕਲਾ ਸੰਪੂਰਨ ਫਲਿਆ।" (ਸੋਲਹ ਕਲਾਂ, 'ਪੂਰਨਤਾ' ਦਾ ਲਖਾਇਕ ਹੈ)

– ਮਾਰੂ **੫**, ਸੋਲਾ ੧੬, ੧੬:੧ (1081)

"**ਸੋਲਹ** ਕੀਏ ਸੀਗਾਰ ਕਿ ਅੰਜਨੁ ਪਾਜਿਆ।" (ਸੋਲਾਂ ਪ੍ਰਕਾਰ ਦੇ)

– ਫੁਨ **੫**, ੩:੨ (1361)

**ਸੋਵਉ** ------ ਸੁਤਾ ਰਹੇਗਾ

"ਆਵੈਗੀ ਨੀਦ ਕਹਾ ਲਗੁ **ਸੋਵਉ**।"

– ਮਲਾ **ਰਵਿ**, ੩, ੧:੨ (1293)

**ਹੋਰ ਰੂਪ:**

**ਸੋਵਈ** –

"ਖਿਨੁ ਪਲੁ ਨੀਦ ਨ **ਸੋਵਈ** ਜਾਣੈ ਦੂਰਿ ਹਜੂਰਿ।" (ਸੌਂਦੀ)

– ਸਿਰੀ **੧**, ਅਸ ੧੧, ੫:੨ (60)

**ਸੋਵਹਿ** –

"ਰਾਤਿ ਜਿ **ਸੋਵਹਿ** ਦਿਨ ਕਰਹਿ ਕਾਮ।" (ਸੌਂਦੇ ਹਨ)

– ਗਉ **ਕਬ**, ੧੬, ੨:੧ (326)

**ਸੋਵਤ** ------ ਸੁਤਿਆ ਪਿਆਂ

"ਊਠਤ ਬੈਠਤ **ਸੋਵਤ** ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ।"

– ਮਾਝ **੫**, ੨੪, ੧:੩ (101)

"**ਸੋਵਤ** ਹਰਿ ਜਪਿ ਜਾਗਿਆ ਪੇਖਿਆ ਬਿਸਮਾਦੁ।" (ਅਗਿਆਨਤਾ ਵਿਚ ਸੁੱਤਾ ਪਿਆ)

– ਬਿਲਾ **੫**, ੫੫, ੨:੧ (814)

**ਹੋਰ ਰੂਪ:**

**ਸੋਵਤੇ** –

"ਊਠਤ ਬੈਠਤ **ਸੋਵਤੇ** ਹਰਿ ਹਰਿ ਹਰਿ ਚੇਤ।" (ਸੁਤੇ ਪਿਆਂ)

– ਬਿਲਾ **੫**, ੩੯, ੧*:੨ (810)

**ਸੋਵੰਨ** ------ (*ਸੁਵਰਣਮਯ*) ਸੋਨੇ ਦੀ

"**ਸੋਵੰਨ** ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ।"

– ਵਡ **੧**, ਛੰਤ ੨, ੭:੪ (567)

**ਸੋਵਨੁ** ------ ਸੌਣਾ

"ਇਕ ਦਿਨ **ਸੋਵਨੁ** ਹੋਇਗੋ ਲਾਂਬੇ ਗੋਡ ਪਸਾਰਿ।"

– ਸਲੋ **ਕਬ**, ੧੨੮:੨ (1371)

**ਸੋਵਾ** ------- ਮੈਂ ਸਵਾ/ਸੁਤੀ ਰਹਾਂ

"ਮੇਰਾ ਸਹੁ ਜਾਗੈ ਹਉ ਨਿਸਿ ਭਰਿ **ਸੋਵਾ**।"

- ਆਸਾ **੧**, ੨੬, ੧:੨ (356)

**ਸੋਵਿੰਨਾ** ----- ਸੋਂਵੰਨੀ ਦਾ, ਬਹੁਤ ਖਰਾ/ਸ਼ੁਧ

"ਮਨੁ ਰਾਮਿ ਕਸਵਟੀ ਲਾਇਆ ਕੰਚਨੁ **ਸੋਵਿੰਨਾ**।"

- ਆਸਾ **੪**, ਛੰਤ ੧੫, ੧:੨ (448)

**ਸੋਵੈ** ------- ਸਵੈਂ

"ਅੰਦਰਿ ਧੋਖਾ ਨੀਂਦ ਨ **ਸੋਵੈ**।"

- ਸਿਰੀ **੪**, ਵਾਰ ੮ਸ, **੩**, ੧:੨ (85)

**ਸੌ** -------- ਨਾਲ

"ਜਉ ਤੁਮ ਅਪਨੇ ਜਨ **ਸੌ** ਕਾਮੁ।"

- ਗਉ **ਕਬ**, ਅਸ ੪੨, ੧*:੨ (331)

**ਸਥਾਨ** ----- (ਸੰ. *स्थानम्*) ਜਗ੍ਹਾ, ਥਾਂ

"ਦੁਰਗਮ ਸਥਾਨ ਸੁਗਮੰ ਮਹਾ ਦੂਖ ਸਰਬ ਸੂਖਣਹ।"

- ਸਸ **੫**, ੪੪:੧ (1358)

**ਸ੍ਨੇਹੰ** ------- ਪਿਆਰ, ਮੋਹ ਵੇਖੋ 'ਸਨੇਹ'

"ਧ੍ਰਿਗ **ਸ੍ਨੇਹੰ** ਬਨਿਤਾ ਬਿਲਾਸ ਸੁਤਹ।"

- ਸਸ **੫**, ੨:੨ (1354)

**ਸ੍ਰਪਨੀ** ----- ਸਪਨੀ (ਮਾਇਆ ਰੂਪੀ)

"ਮਾਰੁ ਮਾਰੁ **ਸ੍ਰਪਨੀ** ਨਿਰਮਲ ਜਲਿ ਪੈਠੀ।"

- ਆਸਾ **ਕਬ**, ੧੯, ੧*:੧ (480)

**ਸ੍ਰਬ** ------- ਸਾਰੇ, ਸਗਲੇ, ਵੇਖੋ 'ਸਰਬ'

"ਹਰਿ ਪੀ ਆਘਾਨੇ ਅੰਮ੍ਰਿਤ ਬਾਨੇ **ਸ੍ਰਬ** ਸੁਖਾ ਮਨ ਵੁਠੇ।"

- ਸਿਰੀ **੫**, ਛੰਤ ੨, ੫:੩ (80)

**ਸ੍ਰਮ** ------- (ਸੰ. *श्रम*:) ਉੱਦਮ, ਯਤਨ, ਹੋਰ ਵੇਖੋ 'ਸ੍ਰਮੁ'

"ਕਈ ਕੋਟਿ ਮਾਇਆ **ਸ੍ਰਮ** ਮਾਹਿ।" (ਮਾਇਆ ਇਕੱਠੀ ਕਰਨ ਦੇ ਉਦਮ ਵਿਚ ਹਨ)

- ਗਉ **੫**, ਸੁਖ ੧੦, ੨:੭ (275)

"ਸੀਤਲ ਸੁਖੁ ਪਾਇਓ ਮਨ ਤ੍ਰਿਪਤੇ ਹਰਿ ਸਿਮਰਤ **ਸ੍ਰਮ** ਸਗਲੇ ਲਾਥੇ।" (ਭੱਜ ਦੌੜ)

- ਬਿਲਾ **੫**, ੧੨੨, ੨:੧ (828)

ਥਕਾਵਟ -

"ਆਵਤ ਜਾਤ ਰਹੇ **ਸ੍ਰਮ** ਮਾਸੇ ਸਿਮਰਤ ਸਾਧੂ ਸੰਗਿ।"

- ਕਾਨ **੫**, ੧੨, ੧:੧ (1300)

**ਸ੍ਰਮਹਿ** ----- (ਸੰ. *स्रवणम्*) ਟਪਕਣਾ, ਚੋਣਾ

"ਲੋਚਨ **ਸ੍ਰਮਹਿ** ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ।"

- ਸਿਰੀ **ਬੇਣੀ**, ੧, ੪:੨ (93)

**ਸ੍ਰਮੁ** ------- (1) ਉਦਮ, ਯਤਨ, ਭਜੇ ਫਿਰਨਾ

"ਇਆ ਡੇਰਾ ਕਉ **ਸ੍ਰਮੁ** ਕਰਿ ਘਾਲੈ।"

– ਗਉ **੫**, ਬਾਅ ੨੯:੩ (256)

"**ਸ੍ਰਮੁ** ਕਰਤੇ ਦਮ ਆਫ ਕਉ ਤੇ ਗਨੀ ਧਨੀਤਾ।"

– ਬਿਲਾ **੫**, ੩੭, ੩:੨ (810)

"**ਸ੍ਰਮੁ** ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ।" (ਭਜ ਦੌੜ ਮੁੱਕ ਗਈ)

– ਮਾਰੂ **੫**, ੬, ੧:੨ (1000)

(2) ਥਕ ਜਾਣਾ

"ਦਿਨਹਿ ਬਿਕਾਰ ਕਰਤ **ਸ੍ਰਮੁ** ਪਾਇਓ।"

– ਗਉ **੫**, ਥਿਤੀ ੧੩:੭ (299)

"ਚਰਣ ਤਲੈ ਉਗਾਹਿ ਬੈਸਿਓ **ਸ੍ਰਮੁ** ਨ ਰਹਿਓ ਸਰੀਰਿ।" (ਥਕਾਵਟ)

– ਮਾਰੂ **੫**, ਅਸ ੩, ੨:੧ (1018)

"ਆਠ ਪਹਰ ਮਹਾ **ਸ੍ਰਮੁ** ਪਾਇਆ ਜੈਸੇ ਬਿਰਖ ਜੰਤੀ ਜੋਤ।"

– ਕੇਦਾ **੫**, ੧੩, ੧:੨ (1121)

(3) ਦੁੱਖ

"ਫਿਰਤ ਫਿਰਤ ਬਹੁਤੁ **ਸ੍ਰਮੁ** ਪਾਇਓ ਸੰਤ ਦੁਆਰੈ ਆਇਓ।"

– ਦੇਵ **੫**, ੧੫, ੨:੧ (531)

(4) ਭਟਕਣਾ, ਖੇਚਲ

"ਮਾਨੁਖ ਕਉ ਜਾਚਤ **ਸ੍ਰਮੁ** ਪਾਈਐ ਪ੍ਰਭ ਕੈ ਸਿਮਰਨਿ ਮੋਖ।" (ਮਨੁੱਖ ਤੋਂ ਮੰਗਿਆ ਭਟਕਣ ਹੀ ਮਿਲਦੀ ਹੈ)

– ਧਨਾ **੫**, ੫੦, ੧:੨ (682)

**ਸ੍ਰਵਹਿ** ----- (ਸੰ. *स्रवणम्*) ਸਿੰਮਦੇ ਹਨ

"ਨਵੇ ਛਿਦ੍ਰ **ਸ੍ਰਵਹਿ** ਅਪਵਿਤ੍ਰਾ।"

– ਮਾਰੂ **੪**, ੭, ੩:੧ (998)

**ਸ੍ਰਵਣ** ------ (ਸੰ. *श्रवण*) ਕੰਨ

"**ਸ੍ਰਵਣ** ਸੋਏ ਸੁਣਿ ਨਿੰਦ ਵੀਚਾਰ।"

– ਗਉ **੫**, ੮੯, ੧:੨ (182)

**ਹੋਰ ਰੂਪ:**

**ਸ੍ਰਵਣੰ** –

"ਪਰ ਨਿੰਦਾ ਨਹ ਸ੍ਰੋਤਿ **ਸ੍ਰਵਣੰ** ਆਪੁ ਤ੍ਰਿਆਗਿ ਸਗਲ ਰੇਣੁਕਹ।" (ਕੰਨਾਂ ਨਾਲ)

– ਸਸ **੫**, ੪੦:੬ (1357)

**ਸ੍ਰਵਣਹਿ** –

"ਕਚਹੁ ਕੰਚਨੁ ਭਇਅਉ ਸਬਦੁ ਗੁਰ **ਸ੍ਰਵਣਹਿ** ਸੁਣਿਓ।" (ਕੰਨੀ, ਕੰਨਾਂ ਨਾਲ)

– ਸਵ **੪**, ਨਲ ੬:੧ (1399)

**ਸ੍ਰਵਣਹੁ** –

"ਏ **ਸ੍ਰਵਣਹੁ** ਮੇਰਿਹੋ ਸਾਚੈ ਸੁਨਣੈ ਨੋ ਪਠਾਏ।"

– ਰਾਮ **੩**, ਅਨੰ ੩੭:੧ (922)

(2) ਸੁਣਨਾ

"ਗੁਣ ਰਮਣ **ਸ੍ਰਵਣ** ਅਪਾਰ ਮਹਿਮਾ ਫਿਰਿ ਨ ਹੋਤ ਬਿਓਗੁ।"

– ਗੂਜ **੫**, ੩੧, ੧:੨ (502)

**ਸ੍ਰੂਵਣਾ** ----- ਥਣ

"ਬਿਨੁ **ਸ੍ਰੂਵਣਾ** ਖੀਰੁ ਪਿਲਾਇਆ।"

– ਬਸੰ **ਕਬ**, ੩, ੧:੩ (1194)

**ਸ੍ਰੂਵਣਿ** ----- ਕੰਨਾਂ ਨਾਲ, ਕੰਨੀਂ

"ਹਰਿ ਗੁਣ ਬਾਣੀ **ਸ੍ਰੂਵਣਿ** ਸੁਣਾਹਾ।"

– ਜੈਤ **੪**, ੧੧, ੨:੧ (699)

**ਹੋਰ ਰੂਪ:**

**ਸ੍ਰੂਵਣੀ** –

"ਰਸਨਾ ਉਚਰੈ ਹਰਿ **ਸ੍ਰੂਵਣੀ** ਸੁਣੈ ਸੋ ਉਧਰੈ ਮਿਤਾ।" (ਕੰਨਾਂ ਨਾਲ)

– ਗਉ **੫**, ਵਾਰ ੧੯:੧ (322)

**ਸ੍ਰੂਵਣੁ** –

"ਹਮਰੈ **ਸ੍ਰੂਵਣੁ** ਸਿਮਰਣੁ ਹਰਿ ਕੀਰਤਨੁ ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ।"

– ਆਸਾ **੪**, ੬੬, ੧:੧ (369)

**ਸ੍ਰੂਵਨ** –

"ਹਰਿ ਹਰਿ ਨਾਮੁ **ਸ੍ਰੂਵਨ** ਜਿਹ ਸੁਨਿਆ।" (ਕੰਨਾਂ ਨਾਲ)

– ਗਉ **੫**, ਬਾਅ ੩੫:੬ (257)

"ਤੇ **ਸ੍ਰੂਵਨ** ਭਲੇ ਸੋਭਨੀਕ ਹਰਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ।" (ਕੰਨ)

– ਬਿਹਾ **੪**, ਛੰਤ ੪, ੨:੨ (540)

**ਸ੍ਰੂਵਨਹੁ** –

"ਬਚਨ ਨਾਦ ਮੇਰੇ **ਸ੍ਰੂਵਨਹੁ** ਪੂਰੇ ਦੇਹਾ ਪ੍ਰਿਆ ਅੰਕਿ ਸਮਾਨੀ।" (ਕੰਨਾਂ ਨੂੰ)

– ਸਾਰ **੫**, ੩੧, ੧*:੨ (1210)

**ਸ੍ਰੂਵਨਨ** –

"**ਸ੍ਰੂਵਨਨ** ਬਿਕਲ ਭਏ ਸੰਗਿ ਤੇਰੇ ਇੰਦ੍ਰੀ ਕਾ ਬਲੁ ਥਾਕਾ।" (ਕੰਨ)

– ਆਸਾ **ਕਬ**, ੧੮, ੩:੧ (480)

"ਤੁਮ ਧਨ ਧਨੀ ਉਦਾਰ ਤਿਆਗੀ **ਸ੍ਰੂਵਨਨ** ਸੁਨੀਅਤੁ ਸੁਜਸੁ ਤੁਮ੍ਹਾਰ।" (ਕੰਨਾਂ ਨਾਲ)

– ਬਿਲਾ **ਕਬ**, ੭, ੧:੧ (856)

**ਸ੍ਰੂਵਨਾ** –

"ਰਸਨਾ ਰਮਤ ਸੁਨਤ ਸੁਖੁ **ਸ੍ਰੂਵਨਾ** ਚਿਤ ਚੇਤੇ ਸੁਖੁ ਹੋਈ।"

– ਸੋਰ **ਭੀਖ**, ੨, ੨:੧ (659)

**ਸ੍ਰੂਵਨਿ** –

"**ਸ੍ਰੂਵਨਿ** ਨ ਸੁਰਤਿ ਨੈਨ ਸੁੰਦਰ ਨਹੀਂ ਆਰਤ ਦੁਆਰ ਰਟਤ ਪਿੰਗੁਰੀਆ।" (ਕੰਨਾਂ ਵਿਚ)

– ਗਉ **੫**, ੧੧੫*, ੧:੧ (203)

**ਸ੍ਰੂਵਨੀ** –

"ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕੁ **ਸ੍ਰੂਵਨੀ** ਹੋਈ।"

– ਗਉ **ਕਬ**, ਅਸ ੪੧, ੨:੧ (331)

"**ਸ੍ਰਵਨੀ** ਕਥਾ ਨੈਨ ਦਰਸੁ ਪੇਖਉ ਮਸਤਕੁ ਗੁਰ ਚਰਨਾਰੀ।" (ਕੰਨਾਂ ਦੁਆਰਾ)

– ਆਸਾ **੫**, ੧੨੨, ੪:੨ (401)

**ਸ੍ਰਵਨੁ** –

"ਨੇਨੂ ਨਕਟੂ **ਸ੍ਰਵਨੂ** ਰਸਪਤਿ ਇੰਦ੍ਰੀ ਕਹਿਆ ਨ ਮਾਨਾ।" (ਨਕ ਨੇ)

– ਮਾਰੂ **ਕਬ**, ੭, ੧:੨ (1104)

**ਸ੍ਰਿਸ਼ਟ** ----- (ਸੰ. *ਸਞਿਸ਼ਟਿ*) ਰਚਨਾ

**ਸ੍ਰਿਸ਼ਟਾ** ----- (ਸੰ. *ਸ਼੍ਰਸ਼ਟਾ*) ਰਚਨਹਾਰਾ, ਪ੍ਰਭੂ

"**ਸ੍ਰਿਸ਼ਟਾ** ਕਰੈ ਸੁ ਨਿਹਚਉ ਹੋਇ।"

– ਰਾਮ **੧**, ਓਅੰ ੫੦:੨ (937)

**ਸ੍ਰਿਸਟਿ** ----- (1) (ਸੰ. *ਸਞਿਸ਼ਟਿ*) ਰਚਨਾ, ਇਹ ਸੰਸਾਰ ਜੋ ਪ੍ਰਭੂ ਦੀ ਰਚਨਾ ਹੈ, ਪ੍ਰਕ੍ਰਿਤੀ

"ਤੁਧੁ ਆਪੇ **ਸ੍ਰਿਸਟਿ** ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ।"

– ਆਸਾ **੪**, ਸੋਪੁ ੧, ੫:੪ (11)

"ਜਨ ਨਾਨਕ ਕਾ ਹਰਿ ਧੜਾ ਧਰਮੁ ਸਭ **ਸ੍ਰਿਸਟਿ** ਜਿਣਿ ਆਵੈ।" (ਜਗਤ)

– ਆਸਾ **੪**, ੫੪, ੫:੪ (366)

**ਹੋਰ ਰੂਪ:**

**ਸ੍ਰਿਸਟੀ** –

"ਸੰਜੋਗ ਵਿਜੋਗ ਉਪਾਇਓਨੁ **ਸ੍ਰਿਸਟੀ** ਕਾ ਮੂਲੁ ਰਚਾਇਆ।"

– ਗੂਜ **੩**, ਵਾਰ ੨:੧ (509)

**ਸ੍ਰਿਸਟੀਜਾ** –

"ਇਕੁ ਦਾਤਾਰੁ ਸਗਲ ਹੈ ਜਾਚਿਕ ਦੇਹਿ ਦਾਨੁ **ਸ੍ਰਿਸਟੀਜਾ** ਹੇ।"

– ਮਾਰੂ **੫**, ਸੋਲਾ ੩, ੯:੩ (1074)

(2) ਲੋਕਾਈ

"**ਸ੍ਰਿਸਟਿ** ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ।"

– ਧਨਾ **੧**, ੮, ੩:੨ (663)

**ਸ੍ਰਿਸਟੇ** ----- ਸ੍ਰਿਸ਼ਟੀ ਵਾਲਾ, ਅਰਥਾਤ ਪ੍ਰਭੂ

"**ਸ੍ਰਿਸਟੇ** ਭੇਉ ਨ ਜਾਣੈ ਕੋਇ।"

– ਰਾਮ **੧**, ਓਅੰ ੫੦:੧ (937)

**ਸ੍ਰਿਸ੍ਰਿ** ------ ਸ੍ਰਿਸ਼ਟੀ

"ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ ਜਿਨਿ ਹਰਿ ਉਪਦੇਸੁ ਦੇ ਸਭ **ਸ੍ਰਿਸ੍ਰਿ** ਸਵਾਰੀ।"

– ਵਡ **੪**, ਵਾਰ ੨:੩ (586)

**ਸ੍ਰਿਜੰਤ** ----- ਸਿਰਜਿਆ, ਪੈਦਾ ਕੀਤਾ

"**ਸ੍ਰਿਜੰਤ** ਰਤਨ ਜਨਮ ਚਤੁਰ ਚੇਤਨਹ।"

– ਸਸ **੫**, ੨੩:੨ (1356)

**ਸ੍ਰੀ** ------- (1) ਇਕ ਰਾਗੁ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਰਾਗ ਹੈ

"ਰਾਗ ਵਿਚਿ **ਸ੍ਰੀ** ਰਾਗੁ ਹੈ ਜੇ ਸਚਿ ਧਰੇ ਪਿਆਰੁ।"

– ਸਿਰੀ **੫**, ਵਾਰ ੧ਸ, **੧**, ੧:੧ (83)

(2) ਸਤਿਕਾਰ ਸੂਚਤ ਸਬਦ

"**ਸ੍ਰੀ** ਰਾਮ ਨਾਮਾ ਉਚਰੁ ਮਨਾ।"

– ਗਉ **੧**, ੧੪, ੧*:੧ (165)

(3) (*ਸ਼੍ਰੀ*) ਲਛਮੀ, ਵਿਸ਼ਨੂ ਵੀ ਪਤਨੀ

"ਸਤਿ ਸਾਚੁ **ਸ੍ਰੀ** ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ।"

– ਸਵ **੪**, ਗਅੰ ੬:੫ (1402)

**ਸ੍ਰੀ ਖੰਡ** ---- (*ਸ਼੍ਰੀ ਖਣ੍ਡ:;ਸ਼੍ਰੀ ਖਣ੍ਡਮ੍‌*) ਚੰਦਨ ਦੀ ਲਕੜੀ

"ਕਾਠਹੁ **ਸ੍ਰੀ ਖੰਡ** ਸਤਿਗੁਰਿ ਕੀਅਉ ਦੁਖ ਦਾਰਿਦ੍ਰ ਤਿਨ ਕੇ ਗਇਅ।"

– ਸਵ **੪,** ਨਲ ੬:੫ (1399)

**ਸ੍ਰੀਧਰ** ----- ਸ੍ਰੀ (ਲਛਮੀ) ਦੇ ਧਾਰਨ ਵਾਲਾ), ਲਛਮੀ ਦਾ ਸਹਾਰਾ (ਧਰ) ਵਿਸ਼ਨੂ ਭਾਵ ਪਰਮਾਤਮਾ, ਹੋਰ ਦੇਖੋ 'ਸੀਧਰੁ'

"**ਸ੍ਰੀਧਰ** ਪਾਏ ਮੰਗਲ ਗਾਏ ਇਛ ਪੁੰਨੀ ਸਤਿਗੁਰ ਤੁਠੇ।"

– ਸਿਰੀ **੫**, ਛੰਤ ੨, ੫:੪ (80)

**ਸ੍ਰੀਧਰਨਾਥੁ** -- ਲਛਮੀ ਨੂੰ ਧਾਰਨ ਕਰਨ ਵਾਲਾ ਮਾਲਕ, ਭਾਵ ਪ੍ਰਮਾਤਮਾ

"ਨਾਨਕ ਇਕੁ **ਸ੍ਰੀਧਰਨਾਥੁ** ਜਿ ਟੂਟੇ ਲੇਇ ਸਾਂਠਿ।"

– ਫੁਨ **੫**, ੧੫:੪ (1363)

**ਸ੍ਰੀਧਰੁ** – ਲਛਮੀ ਨੂੰ ਧਾਰਨ ਕਰਨ ਵਾਲਾ, ਭਾਵ ਪ੍ਰਮਾਤਮਾ

"ਪੁਰਖੋ ਬਿਧਾਤਾ ਏਕੁ **ਸ੍ਰੀਧਰੁ** ਕਿਉ ਮਿਲਹ ਤੁਝੈ ਉਡੀਣੀਆ।"

– ਗਉ **੫**, ਛੰਤ ੧, ੧:੩ (247)

**ਸ੍ਰੀਪਤਿ** ----- ਸ੍ਰੀ (ਲਛਮੀ) ਦਾ ਪਤੀ, ਵਿਸ਼ਨੂ ਭਾਵ ਪ੍ਰਮਾਤਮਾ

"**ਸ੍ਰੀਪਤਿ** ਨਾਥ ਸਰਣਿ ਨਾਨਕ ਜਨ ਹੇ ਭਗਵੰਤ ਕ੍ਰਿਪਾ ਕਰਿ ਤਾਰਹੁ।"

– ਸਮੁ **੫**, ੫*:੮ (1388)

**ਸ੍ਰੀ ਰੰਗ** ---- ਸ੍ਰੀ (ਲਛਮੀ) ਨਾਲ ਰੰਗ (ਆਨੰਦ) ਕਰਨ ਵਾਲਾ, ਵਿਸ਼ਨੂ ਭਾਵ ਹਰਿ

"ਪੁਰਬੇ ਕਮਾਏ **ਸ੍ਰੀਰੰਗ** ਪਾਏ ਹਰਿ ਮਿਲੇ ਚਿਰੀ ਵਿਛੁੰਨਿਆ।"

– ਸਿਰੀ **੫**, ਛੰਤ ੨, ੪:੪ (80)

**ਹੋਰ ਰੂਪ:**

**ਸ੍ਰੀਰੰਗੁ** –

"ਧੀਰਜੁ ਧੜੀ ਬੰਧਾਵੈ ਕਾਮਣਿ **ਸ੍ਰੀਰੰਗੁ** ਸੁਰਮਾ ਦੇਈ।"

– ਆਸਾ **੧**, ੩੫, ੩:੨ (359)

**ਸ਼ੀਰੰਗੋ**–

"ਜਪਿ ਮਨ ਮਾਧੋ ਮਧੁਸੂਦਨੋ ਹਰਿ **ਸ਼ੀਰੰਗੋ** ਪਰਮੇਸਰੋ ਸਤਿ ਸਪਰਮੇਸਰੋ ਪ੍ਰਭੁ ਅੰਤਰ ਜਾਮੀ।"

–ਸਾਰ **੪,** ੧੦, ੧*:੧ (1201)

**ਸ੍ਰੁਤਿ** ------- ਵੇਦ

"**ਸ੍ਰੁਤਿ** ਸਿਮ੍ਰਿਤਿ ਗੁਨ ਗਾਵਹਿ ਕਰਤੇ ਸਿਧ ਸਾਧਿਕ ਮੁਨਿ ਜਨ ਧਿਆਇਆ।"
-ਸੂਹੀ **੫,** ਛੰਤ ੧੧, ੪:੫ (785)

**ਸ੍ਰੇਸਟ** ------ (ਸੰ, श्रेष्ठ) ਉਤਮ
"ਸਰਬ ਧਰਮ ਮਹਿ **ਸ੍ਰੇਸਟ** ਧਰਮੁ।"
-ਗਉ **੫,** ਸੁਖ ੩, ੮:੧ (266)

**ਹੋਰ ਰੂਪ:**

**ਸ੍ਰੇਸਟਾਈ–**
"ਅਧਮ ਚੰਡਾਲੀ ਭਈ ਬ੍ਰਹਮਣੀ ਸੂਚੀ ਤੇ **ਸ੍ਰੇਸਟਾਈ** ਹੈ।" (ਉਤਮ ਜਾਤ ਦੀ)
- ਆਸਾ **੫,** ੪੪, ੧:੧ (381)

**ਸ਼੍ਰੇਸਟ੍ਹ–**
"ਜਗ ਮਹਿ **ਸ਼੍ਰੇਸਟ੍ਹ** ਊਤਮ ਕਾਮੁ।" (ਸਭ ਤੋਂ ਵਧੀਆ)
-ਮਾਰੂ **੪,** ੮, ੨:੨ (998)

**ਸ੍ਰੇਵਹ–**ਸੇਵਦੇ/ਉਪਾਸੁਨਾ ਕਰਦੇ ਹਾਂ
"ਹਰਿ ਨਾਮੁ ਹਮ **ਸ੍ਰੇਵਹ** ਹਰਿ ਨਾਮੁ ਹਮ ਪੂਜਹ ਹਰਿ ਨਾਮੇ ਹੀ ਮਨੁ ਰਾਤਾ।"
-ਵਡ **੪,** ਵਾਰ ੧੬:੨ (592)

**ਸ੍ਰੋਤ–**(ਸੰ. *श्रुति:*)
(1) ਸੁਣਨਾ
"ਹਰਿ ਕੇ ਨਾਮ ਬਿਨੁ ਧ੍ਰਿਗੁ **ਸ੍ਰੋਤ**।"
-ਕੇਦਾ **੫,** ੧੩, ੧*:੧ (1121)

**ਹੋਰ ਰੂਪ:**

**ਸ੍ਰੋਤਾ–**
"ਜਨਮ ਮਰਣ ਰਹੰਤ **ਸ੍ਰੋਤਾ** ਸੁਖ ਸਮੂਹ ਅਮੋਘ ਦਰਸ਼ਨਹ।" (ਸੁਣਨਵਾਲਾ)
-ਸਸ **੫,** ੧੯:੩ (1355)

**ਸ੍ਰੋਤਿ–**
"ਪਰ ਨਿੰਦਾ ਨਹ **ਸ੍ਰੋਤਿ** ਸ੍ਰਵਣੰ ਆਪੁ ਤ੍ਰਿਾਗਿ ਸਗਲ ਰੇਣੁਕਹ।"
-ਸਸ **੫,** ੪੦:੬ (1357)

**ਸ੍ਰੋਤੇ–**
"ਕਈ ਕੋਟਿ ਬੇਦ ਕੇ **ਸ੍ਰੋਤੇ**
-ਗਉ **੫,** ਸੁਖ ੧੦, ੧:੫ (275)

(2) ਧੁਨੀ -
" ਸਵਣ **ਸ੍ਰੋਤ** ਰਜੇ ਗੁਰਬਾਣੀ ਜੋਤੀ ਜੋਤਿ ਮਿਲਾਏ ਹੇ।"
-ਮਾਰੂ **੧,** ਸੋਲਾ ੩, ੧੪:੩ (1023)

**ਸ੍ਵਸਤਿ–**
(1) (ਸੰ.*स्वस्ति*) ਕਲਿਆਣ, ਸੁਖ
"ਇਛਸਿ ਜਮਾਦਿ ਪਰਾਭਯੰ ਜਸੁ **ਸ੍ਵਸਤਿ** ਸੁਕ੍ਰਿਤ ਕ੍ਰਿਤੰ।"
-ਗੁਜ **ਜੈਦੇ,** ੧, ੨:੧ (526)

(2) ਬੇਫਿਕਰੀ (ਦੀ ਅਵਸਥਾ) ਭਾਵ ਬਚਪਣ
"**ਸ੍ਵਮਤਿ** ਬਿਵਸਥਾ ਹਰਿ ਕੀ ਸੇਵਾ ਮਧੰਤੁ ਪ੍ਰਭ ਜਾਪਣ।"

-ਧਨਾ **ਪ,** ੪੯, ੨:੧ (682)

(‘ਦਰਪਣ’) ਇਥੇ ਵੀ ਅਰਥ ‘ਸੁਖਸ਼ਾਂਤੀ’ ਹੀ ਕਰਦਾ ਹੈ- ਹਰੀ ਦੇ ਸਿਮਰਣ ਨਾਲ ਸੁਖਸ਼ਾਂਤੀ ਬਣੀ ਰਹਿੰਦੀ ਹੈ)

**ਸ੍ਵਛ--------** (ਸੰ. स्वच्छ) ਸਾਫ, ਸੁਥਰੇ, ਨਿਰਮਲ

“ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ **ਸ੍ਵਛ** ਅੰਬਰਹ।”

- ਸਸ **ਪ,** ੩੫:੨ (1357)

**ਸ੍ਵਜਨਹ -----** (1) ਆਪਣੇ ਆਦਮੀ, ਨਜ਼ਦੀਕੀ ਰਿਸ਼ਤੇਦਾਰ

“ਬਿਖਯਾ ਭਯੰਤਿ ਅੰਮ੍ਰਿਤੰ ਦ੍ਰੁਸਟਾਂ ਸਖਾ ਸ੍ਵਜਨਹ।”

-ਸਸ **ਪ,** ੩੭:੧ (1357)

(2) (ਸੰ.सश्रम) ਭਲੇ ਮਨੁੱਖ

“ਨਿਵੰਤਿ ਹੋਵੰਤਿ ਮਿਥਿਆ, ਚੇਤਨੰ ਸੰਤ **ਸ੍ਵਜਨਹ।**”

-ਸਸ **ਪ,** ੬੦:੨ (1359)

**ਸ੍ਵਰਗ–**(ਸੰ.स्वर्ग) ਸੁਰਗ, ਬੈਕੁੰਠ

“ਬਸੰਤਿ ਸ੍ਵਰਗ ਲੋਕਹ ਜਿਤਤੇ ਪ੍ਰਿਥਵੀ ਨਵ ਖੰਡਣਹ।”

-ਜੈਤ **ਪ,** ਵਾਰ ੯ਸ, **ਪ** ੧:੧ (707)

**ਸ੍ਵਰੂਪੰ ------** ਸਰੂਪ ਸੋਹਣੇ ਰੂਪ

“ਘਟੰਤ ਕਨਿਕ ਮਾਨਿਕ ਮਾਇਆ **ਸ੍ਵਰੂਪੰ**।”

-ਸਸ **ਪ,** ੯:੪ (1354)

**ਹੋਰ ਰੂਪ:**

**ਸ੍ਵਰੂਪੀ–**

“ਧਰਨਿ ਗਗਨ ਨਵ ਖੰਡ ਮਹਿ ਜੋਤਿ **ਸ੍ਵਰੂਪੀ** ਰਹਿਓ ਭਰਿ।”

-ਸਵ **ਪ,** ਮਬੁ ੭:੫ (1409)

**ਸ੍ਵਾਸਾ-------** (ਸੰ.‘श्वास) ਸੁਆਸ, ਸਾਹ

“ਗਨੰਤ **ਸ੍ਵਾਸਾ** ਭੈਯਾਨ ਧਰਮੰ।”

-ਸਸ **ਪ,** ੩:੪ (1354)

**ਸ੍ਵਾਂਗ–**ਸਾਂਗ, ਨਕਲ

“ਅਨਿਕ ਸ੍ਵਾਂਗ ਕਾਛੈ ਭੇਖਧਾਰੀ।”

-ਕਾਨ **ਪ,** ੫, ੩:੧ (1299)

**ਹੋਰ ਰੂਪ:**

**ਸ੍ਵਾਗਿ–**

“ਸ੍ਵਾਂਗਿ ਉਤਾਰਿਐ ਫਿਰਿ ਪੁਛਤਾਵੈ।”

- ਭੈਰ **ਪ,** ੩੩, ੩:੨ (1145)

**ਸ੍ਵਾਂਗੀ–**

“ਨਾਨਾ ਰੂਪ ਜਿਉ **ਸ੍ਵਾਗੀ** ਦਿਖਾਵੈ।” (ਸਾਂਗ, ਨਕਲ ਕਰਨ ਵਾਲਾ)

-ਗਉ **ਪ,** ਸੁਖ ੧੧, ੭:੭ (278)

**ਸ੍ਵਾਂਗੀ** –

“**ਸ੍ਵਾਂਗੀ** ਜਿਉ ਜੋ ਮਨੁ ਰੀਝਾਵੈ।”

– ਭੈਰ **੫**, ੩੩, ੩:੧ (1145)

**ਸ੍ਵਾਂਗੁ** –
"ਬਾਜੀਗਰ **ਸ੍ਵਾਂਗੁ** ਸਕੇਲਾ।" (ਤਮਾਸ਼ਾ/ ਸਾਂਗ)

– ਸੋਰ **ਕਬ**, ੪, ੨:੩ (655)

**ਸ੍ਵਾਦ** ------ ਰਸ
"ਮਿਥਿਆ ਰਸਨਾ ਭੋਜਨ ਅਨ **ਸ੍ਵਾਦ**।"

– ਗਉ **੫**, ਸੁਖ ੫, ੫:੪ (269)

**ਹੋਰ ਰੂਪ:**

**ਸ੍ਵਾਦੁ** –
"ਏਕੋ ਏਕੁ ਬਖਾਨੀਐ ਬਿਰਲਾ ਜਾਣੈ **ਸ੍ਵਾਦੁ**।"

– ਗਉ **੫**, ਥਿਤੀ ੧੧ਸ:੧ (299)

**ਸ੍ਵਾਨ** ------ (ਸੰ. *श्वान*) ਕੁੱਤਾ, ਵੇਖੋ 'ਸੁਆਨ'
"ਉਦਿਆਨ ਬਸਨੰ ਸੰਸਾਰੰ ਸਨਬੰਧੀ **ਸ੍ਵਾਨ** ਸਿਆਲ ਖਰਹ।"

– ਸਸ **੫**, ੫੮:੧ (1359)

**ਸ੍ਵਾਮੀ** ------ (1) (ਸੰ. *स्वामिन्*) ਮਾਲਕ ਭਾਵ ਪ੍ਰਭੂ ਵੇਖੋ 'ਸੁਆਮਿ'
"ਆਪੇ ਸੰਜਮਿ ਵਰਤੈ **ਸ੍ਵਾਮੀ** ਆਪਿ ਜਪਾਇਹਿ ਨਾਮੁ।"

– ਬਿਹਾ **੪**, ਵਾਰ ੧੪:੨ (554)

(2) ਰਾਜਾ –
"ਬਿਸ੍ਵ ਕਾ ਦੀਪਕੁ **ਸ੍ਵਾਮੀ** ਤਾ ਚੇ ਰੇ ਸੁਆਰਥੀ ਪੰਖੀ ਰਾਇ ਗਰੁੜ ਤਾਚੇ ਬਾਧਵਾ।"

– ਧਨਾ **ਤ੍ਰਿਲੋ,** ੧, ੨:੧ (695)

(3) ਪਤੀ, ਮਾਲਕ
"ਗੋਤਮ ਨਾਰਿ ਉਮਾਪਤਿ **ਸ੍ਵਾਮੀ।**"

– ਜੈਤ **ਰਵਿ**, ੧, ੪:੧ (710)

## ਹ

**ਹਉ** ------- (1) (ਸੰ: *अहम*) ਮੈਂ
"ਜੇ **ਹਉ** ਜਾਣਾ ਆਖਾ ਨਾਹੀ ਕਹਣਾ ਕਥਨੁ ਨਾ ਜਾਈ।"

– **ਜਪੁ ੧**, ੫:੯ **(2)**

"**ਹਉ ਹਉ** ਕਰਤੀ ਜਗੁ ਫਿਰੀ ਨਾ ਧਨੁ ਸੰਪੈ ਨਾਲਿ।"
(ਮੈਂ ਮੈਂ/ਮੇਰੀ ਮੇਰੀ ਭਾਵ ਅਹੰਕਾਰ)

– ਸਿਰੀ ੩, ੪੭, ੩:੧ (32)

**ਹੋਰ ਰੂਪ:**

**ਹੰਉ** –
"**ਹੰਉ** ਹਉਰੋ ਤੁ ਠਾਕੁਰੁ ਗਉਰੋ ਨਾਨਕ ਸਰਨਿ ਪਛਾਨੀ।"

– **ਆਸਾ** ੫, **੧੩੫**, ੩:**੧ (404)**

**ਹੰਉ** –
"ਜਿਨੀ ਸਖੀਏ ਪ੍ਰਭੁ ਪਾਇਆ **ਹੰਉ** ਤਿਨ ਕੈ ਸਦ ਬਲਿਹਾਰ।"

**– ਮਾਝ** ੫, ਬਾਰਾ **੬:੭ (134)**

(2) ਹਉਮੈਂ, ਅਹੰਕਾਰ

"ਧੰਧਾ ਥਕਾ **ਹਉ** ਮੁਈ ਮਮਤਾ ਮਾਇਆ ਕ੍ਰੋਧੁ।"

**– ਸਿਰੀ** ੧, **੧੪**, ੩**:੨ (19)**

"ਬਿਆਪਤ ਕਰਮ ਕਰੈ **ਹਉ** ਫਾਸਾ।" (ਅਹੰਕਾਰ)

**– ਗਉ** ੫, **੮੮**, ੪**:੧ (182)**

**ਹਉ** ਛੁਟਕੈ ਹੋਇ ਅਨੰਦੁ ਤਿਹ **ਹਉ** ਨਾਹੀ ਤਹ ਆਪਿ।"

**– ਗਉ** ੫, **ਬਾਅ ੫੧:੩ (260)**

(3) ਆਪਣੇ

"ਜਿਨਿ ਦੀਏ ਸੁ ਚਿਤਿ ਨ ਆਵਈ ਪਸੂ **ਹਉ** ਕਰਿ ਜਾਣੀ।" (ਆਪਣੇ ਕਰਕੇ)

**– ਗਉ** ੪, **੫੦**, ੩**:੩ (167)**

(4) ਹੋ

"ਤੁਮ੍ ਜੁ ਕਹਤ **ਹਉ** ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ।"

**– ਗਉ** ਕਬ, **੭੦**, ੧*:੧ **(338)**

"ਕਾਹੇ ਭ੍ਰਮਤ **ਹਉ** ਤੁਮ ਭ੍ਰਮਹੁ ਨ ਭਾਈ ਰਵਿਆ ਰੇ ਰਵਿਆ ਸ੍ਰਬ ਥਾਨ।"

**– ਦੇਵ** ੫, **੩੪**, ੧**:੧ (535)**

(ਇਨ੍ਹਾਂ ਅਰਥਾਂ ਵਿਚ 'ਹਉ' ਪਛੇਤਰ ਦੇ ਰੂਪ ਵਿਚ 'ਦੈਹਉ', 'ਕਹਉ', 'ਲੈਹਉ' ਸ਼ਬਦਾਂ ਵਿਚ ਵਰਤਿਆ ਗਿਆ ਹੈ)

"ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ **ਹਉ** ਰੇ ਭਾਈ।"

**– ਰਾਮ** ਕਬ, **੧੨**, ੧*:੧ **(972)**

"ਜਉ ਤੁਮ੍ ਮੋ ਕਉ ਦੂਰਿ ਕਰਤ **ਹਉ** ਤਉ ਤੁਮ ਮੁਕਤਿ ਬਤਾਵਹੁ।"

**– ਮਾਰੂ** ਕਬ, **੫**, ੧**:੧ (1104)**

**ਹਉਮੈ ------** (1) ਮੈਂ ਮੇਰੀ ਦਾ ਭਾਵ ਅਰਥਾਤ 'ਅਹੰਤਾ'

"ਨਾਨਕ ਹੁਕਮੈ ਜੇ ਬੁਝੈ ਤ **ਹਉਮੈ** ਕਹੈ ਨ ਕੋਇ।"

**– ਜਪੁ** ੧, **੨:੬ (1)**

"ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ **ਹਉਮੈ** ਕੰਡਾ ਹੇ।"

**– ਗਉ** ੪, **ਸੋਹ ੪**, ੨**:੧ (13)**

**ਹੋਰ ਰੂਪ:**

**ਹੰਉਮੈ –**

"**ਹੰਉਮੈ** ਮਾਇਆ ਮੈਲੁ ਹੈ ਮਾਇਆ ਮੈਲੁ ਭਰੀਜੈ ਰਾਮ।"

**– ਵਡ** ੩, **ਛੰਤ ੫**, ੨**:੧ (570)**

(2) ਅਹੰਕਾਰ

"ਹਰਿਜਨ ਕਾ ਰਾਖਾ ਏਕੁ ਹੈ ਕਿਆ ਮਾਣਸ **ਹਉਮੈ** ਰੋਇ।"

**– ਸਿਰੀ** ੫, **੭੧**, ੪**:੨ (42)**

"ਵਡੇ ਕਹਾਵਹਿ **ਹਉਮੈ** ਤਨਿ ਪੀਰਾ।"

**– ਗਉ** ੧, **ਅਸ ੧੪, ੭:੨ (227)**

**ਹੋਰ ਰੂਪ:**

**ਹੰਉਮੈ –**

"ਤਿਸੁ ਮਿਲੀਐ ਸਤਿਗੁਰ ਪ੍ਰੀਤਮੈ ਜਿਨਿ **ਹੰਉਮੈ** ਵਿਚਹੁ ਮਾਰੀ।"

– **ਵਡ** ੪, **ਵਾਰ ੨:੨** (586)

**ਹਉਰਾ** ----- ਹਲਕਾ; ਤੁਛ

"ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ **ਹਉਰਾ**।"

– **ਗਉ** ੯, **੮,** ੧*:**੨** (220)

**ਹੋਰ ਰੂਪ:**

**ਹਉਰੇ** –

"ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ **ਹਉਰੇ**।"

– **ਸੋਰ** ੧, **੫,** ੨:**੧** (597)

**ਹਉਰੋ** –

"ਹੰਉ **ਹਉਰੋ** ਤੂ ਠਾਕੁਰੁ ਗਉਰੋ ਨਾਨਕ ਸਰਨਿ ਪਛਾਨੀ।"

– **ਆਸਾ** ੫, **੧੩੫,** ੩:**੧** (404)

**ਹਉਲਿ** ----- (ਅ. ਹੌਉਲ) ਧੜਕੇ ਨਾਲ, ਖਟਕੇ ਨਾਲ

"ਓਨਾ ਦਾ ਆਖਿਆ ਕੋ ਨਾ ਸੁਣੈ ਨਿਤ ਹਉਲੇ **ਹਉਲਿ** ਮਰਾਹੀ।"

– **ਗਉ** ੪, **ਵਾਰ ੧੫ ਸ,** ੪, **੨:੬** (308)

**ਹਉਲੀ** ----- ਹਲਕੀ, ਤੁਛ, ਨੀਵੀਂ, ਹੋਛੀ

"ਮਨ ਮਤਿ **ਹਉਲੀ** ਬੋਲੇ ਬੋਲੁ।"

– **ਗਉ** ੧, **੧,** ੧:**੨** (151)

**ਹੋਰ ਰੂਪ:**

**ਹਉਲੇ** –

"ਹੋਰ ਹਉਲੀ ਮਤੀ **ਹਉਲੇ** ਬੋਲ।" (ਹੋਛੇ)

– **ਸਾਰ** ੪, **ਵਾਰ ੬ਸ,** ੧, **੧:੪** (1239)

**ਹਉਲੇ** ------ (1) ਹੋਛੀ, ਤੁਛ, ਵੇਖੋ 'ਹਉਲੀ'

(2) ਘਟ ਭਾਰ ਦੀ, ਹਲਕੀ

"ਭਾਰੇ ਢਹਤੇ ਢਹਿ ਪਏ **ਹਉਲੇ** ਨਿਕਸੇ ਪਾਰਿ।"

– **ਰਾਮ** ੧, **ਓਅੰ ੩੧:੨** (933)

**ਹਇਓ** ----- ਮਾਰਿਆ

"ਤੈਸੇ ਭ੍ਰਮਤ ਅਨੇਕ ਜੋਨਿ ਮਹਿ ਫਿਰਿ ਫਿਰਿ ਕਾਲ **ਹਇਓ**।"

– **ਗਉ** ਕਬ, **੫੯,** ੨:**੨** (336)

**ਹਇਆ** ---- (ਅ. ਹਯਾ) ਸ਼ਰਮ ਦੀ ਗੱਲ

"ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹਇਆ।"

– **ਰਾਮ** ੫, **੫੫,** ੩:**੧** (900)

**ਹਈ** ------ (1) ਜੇ ਹੈ ਤਾਂ

"ਏਹੁ ਜਨੇਊ ਜੀਅ ਕਾ **ਹਈ** ਤ ਪਾਡੇ ਘਤੁ।"

– **ਆਸਾ** ੧, **ਵਾਰ ੧੫ਸ,** ੧, **੧:੨** (471)

(2) ਹੈ
"ਮਾਨੁ ਮਾਨੁ ਮਾਨੁ ਤਿਆਗਿ ਮਿਰਤੁ ਮਿਰਤੁ ਨਿਕਟਿ ਨਿਕਟਿ ਸਦਾ ਹਈ।"
- **ਕਾਨ** ੫, **੫੦**, ੨:**੧ (1308)**

**ਹੰਸ** ------- (1) ਚਿੱਟਾ ਵਾਲ (ਭਾਵ)
"ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ **ਹੰਸ** ਉਲਥੜੇ ਆਇ।"
- **ਸਿਰੀ** ੧, **ਪਹ ੨**, ੩:**੧ (75)**

(2) ਗੁਰਮੁਖ, ਵਿਵੇਕ ਬੁੱਧ ਵਾਲੇ, ਨਿਰਮਲ ਬੁੱਧ ਵਾਲੇ (ਭਾਵ)
"ਊਜਲ ਮੋਤੀ ਚੂਗਹਿ **ਹੰਸ**।"
- **ਆਸਾ** ੧, **੧੨**, ੧:**੩ (352)**

"**ਹੰਸ** ਸਿ ਹੰਸਾ ਬਗ ਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ।"
- **ਆਸਾ** ੧, **ਛੰਤ ੪**, ੧:**੫ (438)**

**ਹੋਰ ਰੂਪ:**

**ਹੰਸਹ –**
"ਜੀਅ ਦਇਆ ਮਇਆ ਸਰਬਤ੍ਰ ਰਮਣੰ ਪਰਮ **ਹੰਸਹ** ਰੀਤਿ।"
- **ਗੂਜ** ੫, **ਅਸ ੨, ੭:੨ (508)**

**ਹੰਸਾ –**
"ਹੰਸ **ਹੰਸਾ** ਬਗ ਬਗਾ ਲਹੈ ਮਨ ਕੀ ਜਾਲਾ।" (ਵੱਡਾ/ਮਹਾਂ ਪਵਿਤਰ ਬੁੱਧ ਵਾਲਾ)
- **ਵਡ ੧, ਛੰਤ ੨, ੭:੬ (567)**

(3) ਆਤਮਾ (ਭਾਵ)
"ਕਾਂਇਆ **ਹੰਸ** ਕਿਆ ਪ੍ਰੀਤਿ ਹੈ ਜਿ ਪਇਆ ਹੀ ਛਡਿ ਜਾਇ।
- **ਗੂਜ** ੩, **ਵਾਰ ੭ਸ, ੩, ੧:੧ (510)**

"ਕਾਇਆ **ਹੰਸ** ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ।"
- **ਵਡ** ੧, **ਅਲਾ ੧, ੧:੪ (579)**

(4) ਸਿਖ (ਭਾਵ)
"ਸਰਵਰ ਮਹਿ ਹੰਸੁ **ਹੰਸ** ਮਹਿ ਸਾਗਰੁ।"
(ਗੁਰੂ ਸਿੱਖ ਵਿਚ ਤੇ ਸਿੱਖ ਗੁਰੂ ਵਿਚ ਸਮਾਇਆ ਹੋਇਆ ਹੈ)
-**ਧੰਨਾ** ੧, **ਅਸ ੧, ੩ :੩ (685)**

(5) ਬਤਖ ਦੀ ਜਾਤੀ ਦਾ ਇਕ ਪੰਛੀ ਜੋ ਨਿਰਮਲਤਾ ਤੇ ਬਿਬੇਕਤਾ ਦਾ ਪ੍ਰਤੀਕ ਮੰਨਿਆ ਜਾਂਦਾ ਹੈ।
"ਤੂ ਸਾਗਰੁ ਹਮ **ਹੰਸ** ਤੁਮਾਰੇ ਤੁਮ ਮਹਿ ਮਾਣਕ ਲਾਲਾ।"
- **ਰਾਮ** ੫, **੬, ੨:੧ (884)**

"ਸਰਵਰ **ਹੰਸ** ਧੁਰੇ ਹੀ ਮੇਲਾ ਖਸਮੈ ਏਵੈ ਭਾਣਾ।"
-**ਰਾਮ** ੩, **ਵਾਰ ੨੧ਸ,** ੧, **੧:੧ (956)**

**ਹਸਹਿ** ----- (ਸੰ. ਹਸ੍) ਹੱਸਦਾ ਹੈਂ
"ਸੁਤ ਭ੍ਰਾਤ ਮੀਤ ਬਨਿਤਾ ਸੰਗਿ **ਹਸਹਿ**।"
- **ਗਉ** ੫, **ਸੁਖ ੪, ੨:੨ (267)**

**ਹਸਣ** ------ ਖੁਸ਼ੀ/ਵਿਅੰਗ/ਮਖੌਲ ਦਾ ਪ੍ਰਭਾਵ ਦੇਣਾ
"ਪੰਚ ਲੋਗ ਸਭਿ **ਹਸਣ** ਲਗੇ ਤਪਾ ਲੋਭਿ ਲਹਿਰ ਹੈ ਗਾਲਿਆ।"

– **ਗਉ** ੪, **ਵਾਰ ੩੦ਸ,** ੪, **੧:੩** (315)

**ਹਸਣਾ** ----- ਖੁਸ਼ੀ ਮਨਾਣਾ, ਖੁਸ਼ ਹੋਣਾ
"ਖਾਣਾ ਪੀਣਾ **ਹਸਣਾ** ਬਾਦਿ।"
– **ਆਸਾ** ੧, **੯, ੧:੩** (351)

**ਹਸਣਿ** ----- ਉਹ ਸੁਕਾ ਖੂਹ ਅਥਵਾ ਵਲਗਣ ਜਿਸ ਵਿਚ ਪਾਰਸੀ ਲੋਕ ਮਿਰਤਕਾਂ ਦੇ ਸਰੀਰ ਸੁੱਟ ਕੇ ਗਿਰਝਾਂ ਨੂੰ ਖੁਆ ਦਿੰਦੇ ਹਨ।
"ਇਕਿ ਪਾਣੀ ਵਿਚ ਉਸਟੀਅਹਿ ਇਕਿ ਭਿ ਫਿਰਿ **ਹਸਣਿ** ਪਾਹਿ
– **ਸੋਰ** ੪, **ਵਾਰ ੧੯ਸ,** ੧, **੨:੨** (648)

**ਹਸਣੁ** ------ ਖੁਸ਼ੀ
"ਤਨੁ ਮਨੁ ਦੀਜੈ ਸਜਣਾ ਐਸਾ **ਹਸਣੁ** ਸਾਰੁ।" (ਐਸੀ ਖੁਸ਼ੀ ਸ੍ਰੇਸ਼ਟ ਹੈ)
– **ਸਲੋ** ੧, **੨:੫** (1410)

**ਹਸਤ** ------ (1) (ਸੰ: *हस्त*) ਹੱਥ
"**ਹਸਤ** ਪੁਨੀਤ ਹੋਹਿ ਤਤਕਾਲ।"
–**ਗਉ** ੫, **੯੭, ੧:੧** (185)
"**ਹਸਤ** ਚਰਨ ਸੰਤ ਟਹਲ ਕਮਾਈਐ।" (ਹਥਾਂ ਪੈਰਾਂ ਨਾਲ)
– **ਗਉ** ੫, **ਥਿਤੀ ੧੦:੭** (299)
(2) ਹਸਦਿਆਂ, ਹੋਰ ਵੇਖੋ 'ਹਸਤਾ'
"ਖਾਤ ਪੀਤ ਖੇਲਤ **ਹਸਤ** ਭਰਮੇ ਜਨਮ ਅਨੇਕ।"
– **ਗਉ** ੫, **ਬਾਅ ੫੩ਸ:੧** (261)
(3) (ਸੰ. ਗਡਲਰੁ) ਹਥ (ਸੁੰਡ) ਵਾਲਾ, ਹਾਥੀ, ਹੋਰ ਵੇਖੋ 'ਹਸਤਿ'
"ਪੁਤ੍ਰ ਕਲਤ੍ਰ ਨ ਸੰਗਿ ਸੋਭਾ **ਹਸਤ** ਘੋਰਿ ਵਿਕਾਰੀ।"
–**ਬਿਹਾ** ੫, **ਛੰਤ ੯, ੧:੫** (547)
"ਕੀਟ **ਹਸਤ** ਪੂਰਨ ਸਭ ਸੰਗਾ।"
– **ਕਾਨ** ੫, **੩੬, ੧*:੨** (1305)

**ਹਸਤਊਚ** --- ਗੌਮੁਖੀ ਮਾਲਾਧਾਨੀ, ਗਊ ਦੇ ਮੁੱਖ ਦੇ ਆਕਾਰ ਜਿਨੀ ਥੈਲੀ ਜਿਸ ਵਿਚ ਮਾਲਾ ਪਾ ਕੇ ਫੇਰੀ ਜਾਂਦੀ ਹੈ। ਹਿੰਦੂ ਸ਼ਾਸ਼ਤ੍ਰਾਂ ਅਨੁਸਾਰ ਇਸ ਨੂੰ ਧਰਤੀ ਨਾਲ ਛੁਹਾਨ ਦੀ ਆਗਿਆ ਨਹੀਂ। ਛਾਤੀ ਦੀ ਕੌਡੀ ਨਾਲ ਹੱਥ ਲਾ ਕੇ ਜਪ ਕਰਨ ਦੀ ਆਗਿਆ ਹੈ।
"ਕੰਠ ਰਮਣੀਯ ਰਾਮ ਰਾਮ ਮਾਲਾ **ਹਸਤਊਚ** ਪ੍ਰੇਮ ਧਾਰਣੀ।"
– **ਸਸ** ੫, **੩੨:੧** (1356)

**ਹਸਤਨੀ** ---- (ਸੰ. *हस्तनी*) ਹੱਥਨੀ
"ਕਾਲਬੂਤ ਕੀ **ਹਸਤਨੀ** ਮਨ ਬਉਰਾ ਰੇ ਚਲਤੁ ਰਚਿਓ ਜਗਦੀਸ।"
**ਗਉ** ਕਬ, **੫੭, ੧:੧** (335)

**ਹਸਤਾ** ----- ਹਸਦਾ ਹੈ, ਵੇਖੋ 'ਹਸਤ' (2)
"ਮਿਥਿਆ ਰੰਗ ਸੰਗਿ ਮਾਇਆ ਪੇਖਿ **ਹਸਤਾ**।"
–**ਗਉ** ੫, **ਸੁਖ ੫, ੪:੬** (268)

**ਹਸਤਿ** ----- ਹਾਥੀ, ਵੇਖੋ 'ਹਸਤ' (3)

"ਅਸੁ ਪਵਨ **ਹਸਤਿ** ਅਸਵਾਰੀ।"

-**ਗਉ** ੫, **੮੧, ੨:੧ (179)**

**ਹੋਰ ਰੂਪ:**

**ਹਸਤੀ –**

"**ਹਸਤੀ** ਘੋੜੇ ਪਾਖਰੇ ਲਸਕਰ ਲਖ ਅਪਾਰ।"

-**ਸਿਰੀ** ੧, **ਅਸ ੧੬, ੩:੨ (63)**

**ਹਸਤੰੀ -----**

"ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ **ਹਸਤੰੀ** ਚੁਨਿਓ ਨ ਜਾਈ।"

-**ਰਾਮ** ਕਬ, **੧੨, ੨:੧ (972)**

**ਹਸਤੋ ------** ਹਸਦਿਆਂ

"**ਹਸਤੋ** ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ।"

- **ਸਾਰ** ਕਬ, **੨, ੧:੧ (1252)**

**ਹਸੰਦਿਆ ---** ਹਸਦਿਆ

"**ਹਸੰਦਿਆ** ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ।"

-**ਗੂਜ** ੫, **ਵਾਰ ੧੬ਸ, ੫, ੨:੨ (522)**

**ਹਸਨ ------** ਠਠਾ ਕਰਨ, ਵਿਅੰਗ ਕਰਨ, ਹਾਸੀ ਕਰਨਾ, ਹਸਣਾ

"ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ **ਹਸਨ** ਕੀ।"

-**ਆਸਾ** ੯, **੧, ੨:੧ (411)**

**ਹਸਨਾ -----** ਖੁਸ਼ ਹੋਣਾ, ਹਸਣਾ, ਪ੍ਰਸਨ ਹੋਣਾ

"ਸਹਜਿ ਬੈਰਾਗੁ ਸਹਜੇ ਹੀ **ਹਸਨਾ**।"

- **ਗਉ** ੫, **ਅਸ ੩, ੩:੩ (236)**

"ਹਰਿ ਰਸੁ ਚਾਖਤ ਧ੍ਰਾਪਿਆ ਮਨਿ ਰਸੁ ਲੈ **ਹਸਨਾ**।"

-**ਬਿਲਾ** ੫, **੪੩, ੨:੧ (811)**

**ਹਸਨੇਹਾਰੁ ---** ਹਸਦੇ ਹਨ, ਠਠਾ ਕਰਦੇ ਹਨ

"ਕਬੀਰ ਮੇਰੀ ਜਾਤਿ ਕਉ ਸਭੁ ਕੋ **ਹਸਨੇਹਾਰੁ**।"

- **ਸਲੋ** ਕਬ, **੨:੧ (1364)**

**ਹਸਨੋ ------** ਹਸਣਾ, ਖੁਸ਼ੀ

"ਕਹ ਫੂਲਹਿ ਆਨੰਦ ਬਿਖੈ ਸੋਗ ਕਬ ਹਸਨੋ ਕਬ ਰੋਈਐ।"

-**ਦੇਵ** ੫, **੨, ੧:੧ (528)**

**ਹੰਸਾ ------** (1) ਹੰਸ, ਵੇਖੋ 'ਹੰਸ' (5)

"ਗੋਵਿੰਦੁ ਊਜਲੁ ਊਜਲ **ਹੰਸਾ**।"

- **ਮਾਝ** ੩, **ਅਸ ੨੧, ੧:੧ (121)**

"ਨਾਨਕ **ਹੰਸਾ** ਆਦਮੀ ਬਧੇ ਜਮਪੁਰਿ ਜਾਹਿ।" (ਹੰਸ ਰੂਪ)

-**ਆਸਾ** ੧, **ਵਾਰ ੧੮ਸ ੧, ੨:੪ (472)**

"ਹੰਸ **ਹੰਸਾ** ਬਗ ਬਗਾ ਲਹੈ ਮਨ ਕੀ ਜਾਲਾ।" (ਵੱਡਾ ਹੰਸ)

-**ਵਡ ੧, ਛੰਤ ੨, ੭:੬ (567)**

(2) ਗੁਰਮੁੱਖ, ਵੇਖੋ 'ਹੰਸ' (2)
"ਨਿਰਮਲ **ਹੰਸਾ** ਪ੍ਰੇਮ ਪਿਆਰਿ।"
-ਮਾਝ ੩, ਅਸ ੩੨, ੫:੧ (128)

(3) ਆਤਮਾ, ਮਨ, ਵੇਖੋ, 'ਹੰਸ' (3)
"ਉਡੈ ਨ **ਹੰਸਾ** ਪੜੈ ਨ ਕੰਧੁ।"
-ਰਾਮ ੧, ਸਿਗੋ ੧੬:੨ (939)

"ਨਿਰਮਲ ਕਾਇਆ ਊਜਲ **ਹੰਸਾ**।"
- ਮਾਰੂ ੧, ਸੋਲਾ ੧੪, ੧੬:੧ (1034)

**ਹਸਿ** ------ ਹਸ ਕੇ, ਖੁਸ਼ ਹੋ ਕੇ
"**ਹਸਿ ਹਸਿ** ਸੋਗੁ ਕਰਤ ਬੇਗਾਨਾ।"
- ਆਸਾ ੫, ੭੫, ੧:੨ (389)

"ਪ੍ਰਭ **ਹਸਿ** ਬੋਲੇ ਕੀਏ ਨਿਆਂਏਂ।"
-ਪ੍ਰਭਾ ੫, ਅਸ ੧, ੮:੧ (1347)

**ਹੰਸਿ** ------ (1) ਮਨੁੱਖ ਰੂਪੀ ਹੰਸ ਨੇ, ਭਾਵ ਹੰਸ ਵਰਗੇ ਉਤਮ ਜੀਵ ਨੇ
"ਸਰਵਰੁ **ਹੰਸਿ** ਨ ਜਾਣਿਆ ਕਾਗ ਕੁਪੰਖੀ ਸੰਗਿ।"
- ਸਲੋਕ ੧, ੧੦:੩ (1411)

(2) ਆਤਮਾ ਦਾ
"ਕਾਇਆ **ਹੰਸਿ** ਸੰਜੋਗੁ ਮੇਲਿ ਮਿਲਾਇਆ।"
- ਮਾਝ ੧, ਵਾਰ ੪:੧ (139)

**ਹਸਿਆ** ---- ਖੁਸ਼ੀ ਮਨਾਈ, ਹਸਿਆ ਖੇਡਿਆ
"ਇਸਟ ਮੀਤ ਬੰਧਪ ਸੁਤ ਭਾਈ ਸੰਗਿ ਬਨਿਤਾ ਰਚਿ **ਹਸਿਆ**।"
- ਗੂਜ ੫, ੮, ੨:੧ (497)

"ਹਰਿ ਜਨ ਗੁਨ ਗਾਵਤ **ਹਸਿਆ**।" (ਖੁਸ਼ ਹੋਇਆ, ਖਿੜਿਆ)
- ਕਲਿ ੪, ੨, ੧*:੧ (1319)

**ਹੋਰ ਰੂਪ:**

**ਹਸੀਐ –**
"ਮੇਰੇ ਮਨ ਹਰਿ ਹਰਿ ਹਰਿ ਹਰਿ ਹਰਿ ਜਸੁ ਉਤਮੁ ਲੈ ਲਾਹਾ ਹਰਿ ਮਨਿ **ਹਸੀਐ**।"
- ਗਉ ੪, ੫੭, ੩:੧ (170)

**ਹਸੀਐ** ----- (1) ਖੁਸ਼ ਹੋਈਏ, ਖੇੜੇ ਵਿਚ ਆਈਏ, ਵੇਖੋ 'ਹਸਿਆ'
(2) ਠਠਾ/ਵਿਅੰਗ ਕਰੀਏ
"ਕਬੀਰ ਗਰਬੁ ਨ ਕੀਜੀਐ ਰੰਕੁ ਨ **ਹਸੀਐ** ਕੋਇ।"
- ਸਲੋ ਕਬ, ੩੯:੧ (1366)

**ਹਸੁ** ------- ਖੁਸ਼ ਹੋ, ਖਿੜ, ਵੇਖੋ 'ਹਸਿਆ'
"ਹਰਿ ਪਾਇਅੜਾ ਵਡਭਾਗੀਏ ਮੇਰੇ ਗੋਵਿੰਦਾ ਨਿਤ ਲੈ ਲਾਹਾ ਮਨਿ **ਹਸੁ** ਜੀਉ।"
- ਗਉ ੪, ੬੬, ੩:੪ (173)

**ਹੰਸੁ** ------- (1) ਬਤਖ ਨੁਮਾ ਸੁਫੈਦ ਰੰਗ ਦਾ ਇਕ ਪੰਛੀ, ਵੇਖੋ 'ਹੰਸ' (5)

"ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ **ਹੰਸੁ**।"

- ਸਿਰੀ ੧, ੨੫, ੪:੧ (23)

(2) ਜੀਵ ਰੂਪ ਆਤਮਾ, ਵੇਖੋ 'ਹੰਸ' (3)

"ਉਡਿਆ **ਹੰਸੁ** ਦਸਾਏ ਰਾਹ।"

- ਮਾਝ ੧, ਵਾਰ ੧ਸ, ੧, ੨:੧੨ (138)

(3) ਹਿੰਸਾ –

"**ਹੰਸੁ** ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ।"

-ਮਾਝ ੧, ਵਾਰ, ੨੦ਸ, ੧, ੨:੫ (147)

"**ਹੰਸੁ** ਹੇਤੁ ਆਸਾ ਅਸਮਾਨੁ।" (ਨਿਰਦੈਤਾ)

- ਗਉ ੧, ੨, ੩:੧ (151)

(4) ਪਵਿੱਤਰ ਵਿਵੇਕ ਬੁੱਧੀ ਵਾਲਾ, ਵੇਖੋ 'ਹੰਸ' (2)

"**ਹੰਸੁ** ਹੁਇ ਹੀਰਾ ਲੇਇ ਪਛਾਨੀ।"

- ਆਸਾ ਕਬ, ੩੧, ੧*:੨ (483)

(5) ਗੁਰਮੁਖ,

"ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ **ਹੰਸੁ** ਹੋਹੈ।"

- ਗੂਜ ੪, ੨, ੪:੧ (493)

(6) ਸਿੱਖ (ਭਾਵ)

"ਸਰਵਰ ਮਹਿ **ਹੰਸੁ** ਹੰਸ ਮਹਿ ਸਾਗਰੁ।" (ਗੁਰੂ ਵਿਚ ਸਿੱਖ ਤੇ ਸਿੱਖ ਗੁਰੂ ਵਿਚ ਸਮਾਇਆ ਰਹਿੰਦਾ ਹੈ)

- ਧਨਾ ੧, ਅਸ ੧, ੩:੩ (685)

(7) ਮਨੁੱਖ ਰੂਪੀ ਹੰਸ ਜੋ ਸਾਰੀਆਂ ਜੂਨਾਂ ਦਾ ਸਰਦਾਰ ਹੈ (ਭਾਵ)

"ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ **ਹੰਸੁ**।"

- ਸੂਹੀ ੩, ਵਾਰ ੧੯ਸ, ੧, ੨:੨ (790)

**ਹੰਸੁਲਾ** ----- ਹੰਸ ਨੂੰ, ਵੇਖੋ 'ਹੰਸੁ' (1)

"ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ **ਹੰਸੁਲਾ**।"

-ਧਨਾ ਨਾਮ, ੩, ੩:੧ (693)

"ਬਗੁਲਾ ਤੇ ਫੁਨਿ **ਹੰਸੁਲਾ** ਹੋਵੈ ਜੇ ਤੂ ਕਰਹਿ ਦਇਆਲਾ।" (ਹੰਸ)

- ਬਸੰ ੧, ੯, ੪:੧ (1171)

**ਹੰਸੁਲੇ** ------ ਗੁਰਮੁਖ, ਵੇਖੋ 'ਹੰਸ' (2)

"ਸੇਵਕ ਗੁਰਮੁਖਿ ਖੋਜਿਆ ਸੇ **ਹੰਸੁਲੇ** ਨਾਮੁ ਲਹੰਨਿ।"

-ਸੂਹੀ ੩, ਅਸ ੪, ੨:੨ (757)

**ਹਸੂਆ** ----- ਖੁਸ਼ ਹੁੰਦਾ ਹੈ, ਹਸਦਾ ਹੈ

"ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਲਉ **ਹਸੂਆ**।"

- ਗਉ ੫, ੧੨੭, ੨:੧ (206)

**ਹਸੈ** ------- (1) ਹਸਦਾ ਹੈ, (ਵਿਅੰਗ/ਠਠੇ ਵਾਲੀ ਹਾਸੀ) ਹਸਦਾ ਹੈ

"ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ **ਹਸੈ**।"

- ਸਿਰੀ ਕਬ, ੧, ੧:੨ (92)

"ਮਿਰਤੁ **ਹਸੈ** ਸਿਰ ਊਪਰੈ ਪਸੂਆ ਨਹੀ ਬੂਝੈ।"

-**ਬਿਲਾ** ੫, **੩੬, ੧:੧ (809)**

(2) ਖੁਸ਼ ਹੁੰਦਾ ਹੈ

"ਕਬਹੂ ਸੋਗ ਹਰਖ ਰੰਗਿ **ਹਸੈ**।"

- **ਗਉ** ੫, **ਸੁਖ ੧੧, ੫:੬ (277)**

"ਨਾਮੈ ਦੇਖਿ ਨਰਾਇਨੁ **ਹਸੈ**।" (ਹਸ ਕੇ, ਖੁਸ਼ ਹੋ ਕੇ)

- **ਭੈਰ** ਨਾਮ, **੩, ੩:੨ (1164)**

**ਹਸ੍ਤ** ------- ਹੱਥ, ਵੇਖੋ, 'ਹਸਤ' (1)

"ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ।"

- **ਸਵ** ੪, **ਗਯੰ ੧੨:੨ (1403)**

**ਹਹਿ** ------ (1) ਹਨ

"ਸਹਸ ਤਵ ਨੈਨ ਨਨ ਨੈਨ **ਹਹਿ** ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹਿ।"

- **ਧਨਾ** ੧, **ਸੋਹ ੩, ੨:੧ (13)**

(2) ਹੈਂ

"ਤੇਰਾ ਸਬਦੁ ਤੂੰਹੈ **ਹਹਿ** ਆਪੇ ਭਰਮੁ ਕਹਾਹੀ।"

- **ਗਉ** ੩, **੩੫, ੪:੧ (162)**

(3) ਹਾਂ

"ਆਪੇ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ **ਹਹਿ** ਤਾ ਚੇ।"

- **ਗਉ** ੪, **੫੫, ੪:੧ (169)**

(4) ਹੈ

"ਰਾਜ ਭੁਇਅੰਗ ਪ੍ਰਸੰਗ ਜੈਸੇ **ਹਹਿ** ਅਬ ਕਛੁ ਮਰਮੁ ਜਨਾਇਆ।"

- **ਸੋਰ** ਰਵਿ, **੧, ੩:੧ (658)**

**ਹਹੁ** ------- ਹੋ, ਹੈਂ

"ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ **ਹਹੁ** ਹਮ ਨਾਹੀ।"

- **ਗਉ** ਕਬ, **੭੨, ੧:੧ (339)**

"ਮਾਧਵੇ ਜਾਨਤ **ਹਹੁ** ਜੈਸੀ ਤੈਸੀ।"

- **ਸੋਰ** ਰਵਿ, **੨, ੧*:੧ (658)**

ਕਾਹੇ ਰੇ ਨਰ ਗਰਬੁ ਕਰਤ **ਹਹੁ** ਬਿਨਸਿ ਜਾਇ ਝੂਠੀ ਦੇਹੀ।" (ਹੈਂ)

-**ਧਨਾ** ਨਾਮ, **੧, ੧*:੨ (692)**

**ਹਕਾ** ------ (ਅ. ਹਕ਼, ਹਕ਼ਾ) ਹੇ ਸਤਿਸਰੂਪ

"**ਹਕਾ** ਕਬੀਰ ਕਰੀਮ ਤੂ ਬੇਐਬ ਪਰਵਦਗਾਰ।"

-**ਤਿਲੰ** ੧, **੧, ੧:੨ (721)**

**ਹਕਾਰਾ** ----- ਬੁਲਾਵਾ, ਸੱਦਾ, ਹੁਕਮ

"ਆਇਆ **ਹਕਾਰਾ** ਚਲਣਵਾਰਾ ਹਰਿ ਰਾਮ ਨਾਮਿ ਸਮਾਇਆ

- **ਰਾਮ** ਸਦ, **੧:੫ (923)**

**ਹਕਿ** ------ (1) (ਅ. ਹਕ਼) ਸਤ ਭਾਵ ਪ੍ਰਭੂ

"ਹੋਇ ਹਲਾਲੁ ਲਗੈ **ਹਕਿ** ਜਾਇ।"

- **ਰਾਮ** ੩, **ਵਾਰ ੧੯ਸ,** ੧, **੨:੭ (956)**

(2) ਸਚ
"ਗੁਰਮੁਖ ਸਿਉ ਮਨਮੁਖੁ ਅੜੈ ਡੁਬੈ **ਹਕਿ** ਨਿਆਇ।"
- **ਮਾਝ** ੧, **ਵਾਰ ੨੨ਸ,** ੨, **੧:੪ (148)**

**ਹਕੀਕਤਿ ----** (ਅ ਹਕ਼ੀਕ਼ਤ) ਅਸਲੀਅਤ, ਸਚਾਈ, ਸੂਫੀ ਵਿਚਾਰਧਾਰਾ ਅਨੁਸਾਰ ਆਤਮਕ ਉਨਤੀ ਦੀ ਚੌਥਾ ਪੜਾ
"ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ **ਹਕੀਕਤਿ** ਜਿਤੁ ਫਿਰਿ ਨ ਮਰਾ।"
- **ਮਾਰੂ** ੫, **ਸੋਲਾ ੧੨, ੩:੩ (1083)**

**ਹਕੀਨਾ -----** ਹਕ/ਰਬ ਦੇ
"ਰੰਗ ਤਮਾਸੇ ਮਾਣਿ **ਹਕੀਨਾ**।"
- **ਮਾਰੂ** ੫, **ਸੋਲਾ ੧੨, ੧੨:੨ (1084)**
(ਮਹਾਨਕੋਸ਼ ਇਸ ਨੂੰ ਅਰਬੀ ਦੇ ਸ਼ਬਦ 'ਹਕੀਨ' ਤੋਂ ਵਿਉਤਪਤ ਮਨ ਇਸ ਦੇ ਅਰਥ 'ਰੋਕ ਕੇ' 'ਵਸ ਕਰਕੇ' (ਮਨ ਇੰਦ੍ਰੀਆਂ ਨੂੰ ਵਸ ਕਰਕੇ) ਕਰਦਾ ਹੈ)

**ਹਕੁ -------** (1) ਧਰਮ/ਅਸੂਲ ਅਨੁਸਾਰ ਠੀਕ
"ਮਿਹਰ ਮਸੀਤਿ ਸਿਦਕੁ ਮੁਸਲਾ **ਹਕੁ** ਹਲਾਲੁ ਕੁਰਾਣੁ।"
- **ਮਾਝ** ੧, **ਵਾਰ ੭ਸ,** ੧, **੧:੧ (140)**
(2) ਨਿਯਮ ਅਨੁਸਾਰ ਮਿਲਣ ਯੋਗ ਚੀਜ਼
"**ਹਕੁ** ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।"
- **ਮਾਝ** ੧, **ਵਾਰ ੭ਸ,** ੧, **੨:੧ (141)**
(3) ਧਰਮ
"ਮਰਣੁ ਮੁਣਸਾ ਸੂਰਿਆ **ਹਕੁ** ਹੈ ਜੋ ਹੋਇ ਮਰਨਿ ਪਰਵਾਣੋ।"
- **ਵਡ** ੧, **ਅਲਾ ੨, ੩:੧ (579)**
(4) ਪ੍ਰਭੂ ਜੋ ਸਦਾ 'ਸਤ' ਹੈ
"**ਹਕੁ** ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ।"
- **ਤਿਲੰ** ਕਬ, **੧, ੨:੨ (727)**
(5) ਸਚਾ
"**ਹਕੁ** ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ।"
- **ਮਾਰੂ** ੫, **ਸੋਲਾ ੧੨, ੧੫:੩ (1084)**

**ਹੰਘਈ -----** ਸਕਦਾ
"ਕੰਨੁ ਕੋਈ ਕਢਿ ਨ **ਹੰਘਈ** ਨਾਨਕ ਵੁਠਾ ਘੁਘਿ ਗਿਰਾਉ ਜੀਉ।"
- **ਸਿਰੀ** ੫, **ਅਸ ੨੯, ੫:੩ (73)**

**ਹਛਨਈ ----** ਹਛੀ/ਨਿਰਮਲ ਹੋ ਗਈ
"ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ **ਹਛਨਈ**।"
- **ਆਸਾ** ੫, **੧੨੪, ੧:੨ (402)**

**ਹਛਾ ------** (1) ਸ੍ਵਛ, ਨਿਰਮਲ, ਸਾਫ
"ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ।"
- **ਆਸਾ** ੧, **ਵਾਰ ੧੦ਸ,** ੧, **੨:੨ (468)**

**ਹੋਰ ਰੂਪ:**

**ਹਛੀ –**
"**ਹਛੀ** ਮਿਟੀ ਸੋਝੀ ਹੋਇ।" (ਸ੍ਵਛ/ਨਿਰਮਲ ਵਿਚਾਰ)
- **ਰਾਮ** ੧, **੭, ੨:੧** (878)
"ਸਬਦਿ ਧੋਪੈ ਤਾ **ਹਛੀ** ਹੋਵੈ ਫਿਰਿ ਮੈਲੀ ਮੂਲਿ ਨ ਹੋਈ ਹੇ।"
- **ਮਾਰੂ** ੩, **ਸੋਲਾ ੨, ੧੦:੩** (1045)

**ਹਛੇ –**
"ਮੈਲੇ **ਹਛੇ** ਕਾ ਵੀਚਾਰੁ ਆਪਿ ਵਰਤਾਇਸੀ।"
- **ਸੂਹੀ** ੧, **੬, ੧:੫** (750)

**ਹਛੈ –**
"ਨਾਨਕ ਨਾਉ ਖੁਦਾਇ ਕਾ ਦਿਲਿ **ਹਛੈ** ਮੁਖਿ ਲੇਹੁ।" (ਪਵਿਤਰ)
- **ਮਾਝ ੧, ਵਾਰ ੬ਸ,** ੧, **੧:੩** (140)

(2) ਚੰਗਾ ਭਲਾ
"ਚਹੁ ਜੁਗਿ ਨਿਰਮਲੁ **ਹਛਾ** ਲੋਇ।"
- **ਮਾਰੂ** ੪, **ਸੋਲਾ ੧, ੧੧:੨** (1069)

**ਹਜ** ------- (ਅ. ਹਜ) ਕਾਹਬੇ ਦੀ ਯਾਤਰਾ
"**ਹਜੁ** ਹਮਾਰੀ ਗੋਮਤੀ ਤੀਰ।"
- **ਆਸਾ** ਕਬ, **੧੩, ੧:੧** (478)

**ਹਜਾਰ** ----- (ਫਾ. ਹਜ਼ਾਰ) ਸਹੰਸਰ, ਦਸ ਸੌ ਦੀ ਗਿਣਤੀ
"ਦਰ ਘਰ ਮਹਲਾ ਸੋਹਣੇ ਪਕੇ ਕੋਟ **ਹਜਾਰ**।"
- **ਸਿਰੀ** ੧, **ਅਸ ੧੬, ੩:੧** (63)

**ਹਜੂਰਿ** ----- (1) (ਅ. ਹਜ਼ੂਰ) ਪ੍ਰਤਖ, ਹਾਜ਼ਰ, ਮੌਜੂਦ
"ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ **ਹਜੂਰਿ**।"
- **ਸਿਰੀ** ੧, **ਅਸ ੧੫, ੫:੨** (60)
"ਸਦਾ **ਹਜੂਰਿ** ਦੂਰ ਨ ਜਾਣਹੁ।"
- **ਮਾਝ** ੩, **ਅਸ ੧੨, ੮:੧** (116)

**ਹੋਰ ਰੂਪ:**

**ਹਜੂਰੀ –**
"ਰਵਿ ਰਹਿਆ ਸਦ ਸੰਗਿ **ਹਜੂਰੀ**।"
- **ਗਉ** ੫, **ਸੁਖ ੨੦, ੩:੮** (289)

**ਹਜੂਰੀਐ –**
"ਪਾਰਬ੍ਰਹਮ ਗੁਰਦੇਵ ਸਦਾ **ਹਜੂਰੀਐ**।"
- **ਜੈਤ** ੫, **ਵਾਰ ੧੩:੫** (708)

**ਹਜੂਰੇ –**
"ਸਚੁ ਸਾਲਾਹੀ ਸਦਾ **ਹਜੂਰੇ**।"
- **ਮਾਝ** ੩, **ਅਸ ੧੯, ੬:੧** (120)

(2) ਹਜੂਰੀ ਵਿਚ, ਸਾਹਮਣੇ
"ਦੁਇ ਕਰ ਜੋੜਿ ਕਰੀ ਅਰਦਾਸਿ।
ਚਰਨ ਪਖਾਰਿ ਕਹਾਂ ਗੁਣ ਤਾਸ।

ਪ੍ਰਭ ਦਇਆਲ ਕਿਰਪਾਲ **ਹਜੂਰਿ।"**

**- ਧਨਾ** ੫, **੨੩, ੪:੧; ੨;੩ (676)**

"ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ **ਹਜੂਰਿ।"**

**- ਬਿਲਾ** ੪, **ਵਾਰ ੧੩ਸ,** ੩, **੧:੨ (854)**

**ਹੰਝ -------** ਹੰਸ

"ਕਲਰ ਕੇਰੀ ਛਪੜੀ ਆਇ ਉਲਥੇ **ਹੰਝ**।"

**- ਸਲੋ** ਫਰ, **੬੪:੧ (1381)**

**ਹਟ -------** (1) (ਸੰ.ਫ਼ ) ਹਟੀ, ਦੁਕਾਨ ਵੇਖੋ 'ਹਟੜੀ'।

"ਨਾਨਕ **ਹਟ** ਪਟਣ ਵਿਚ ਕਾਂਇਆ ਹਰਿ ਲੈਂਦੇ ਗੁਰਮੁਖਿ ਸਉਦਾ ਜੀਉ।" (ਹਟੀਆਂ)

**- ਮਾਝ** ੪, **੫, ੪:੩ (95)**

(2) ਬਾਜ਼ਾਰ

"ਦਸ ਚਾਰਿ **ਹਟ** ਤੁਧੁ ਸਾਜਿਆ ਵਾਪਾਰੁ ਕਰੀਵੇ।"

**- ਸਿਰੀ** ੪, **ਵਾਰ ੩:੨ (83)**

**ਹਟਕੈ ------** ਰੋਕੇ, ਮਨਾਹ ਕਰੇ

"ਕਬੀਰ ਜਿਹ ਦਰਿ ਆਵਤ ਜਾਤਿਅਹੁ **ਹਟਕੈ** ਨਾਹੀ ਕੋਇ।"

**- ਸਲੋ** ਕਬ, **੬੬:੧ (1367)**

**ਹਟਤਾਰਿ ----** (ਸੰ. ਫ਼ *ਤਾਲਕ*) ਹੜਤਾਲ, ਹਟ - ਤਾਲ = ਹਟੀ ਨੂੰ ਤਾਲਾ, ਦੁਕਾਨਬੰਦੀ

"ਅਪਣੇ ਜੀਅ ਜੰਤ ਆਪੇ ਰਾਖੇ ਜਮਹਿ ਕੀਓ **ਹਟਤਾਰਿ**।" (ਜਮ ਨੇ ਨਿਰਾਸ ਹੋ ਕੇ ਹੜਤਾਲ ਕਰ ਦਿੱਤੀ)

**- ਸੋਰ** ੫, **੪੭, ੧:੩ (620)**

**ਹਟਨਾਲੇ ----** ਬਾਜਾਰ ਵਿਚ ਹਟੀਆਂ ਦਾ ਨਾਲ ਨਾਲ ਹੋਣਾ

"ਘਰ ਮੰਦਰ **ਹਟਨਾਲੇ** ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ।

**- ਸੂਹੀ** ੫, **ਛੰਤ ੯, ੨:੧ (783)**

**ਹਟਵਾਣੀ ----** ਹਟੀ ਵਾਲਾ, ਦੁਕਾਨਦਾਰ

"**ਹਟਵਾਣੀ** ਧਨ ਮਾਲ ਹਾਟੁ ਕੀਤੁ।"

**- ਬਸੰ** ੫, **੨, ੧:੧ (1180)**

**ਹੋਰ ਰੂਪ:**

**ਹਟਵਾਣੀਆ -**

"ਬਿਖੁ ਸੰਚੈ **ਹਟਵਾਣੀਆ** ਬਹਿ ਹਾਟਿ ਕਮਾਇ।"

**- ਗਉ** ੪, **੪੭, ੩:੧ (166)**

**ਹਟੜੀ -----** ਹਟੀ, ਵੇਖੋ 'ਹਟ' (1)

"ਤਨੁ **ਹਟੜੀ** ਇਹੁ ਮਨੁ ਵਣਜਾਰਾ।"

**- ਰਾਮ** ੧, **ਸਿਗੋ ੩੯:੫ (942)**

**ਹਟਾਇ -----** ਮਨਾਹ ਕਰਕੇ, ਰੋਕ ਕੇ

"ਜਿਸ ਕੇ ਸੇ ਤਿਨਿ ਰਖੇ **ਹਟਾਇ**।"

**- ਗੋਂਡ** ੫**, ੧੧, ੪:੨ (865)**

**ਹਟਿ ------** ਹਟੀ, ਦੁਕਾਨ ਵੇਖੋ 'ਹਟ'

"ਸਉਦਾ ਇਕਤੁ **ਹਟਿ** ਪੂਰੈ ਗੁਰਿ ਪਾਈਐ।"

**- ਮਾਝ** ੧**, ਵਾਰ ੧੭:੮ (146)**

"ਹਰਿ ਸਾਜਨੁ ਮੇਲਿਓ ਗੁਰਿ ਪੂਰੈ
ਗੁਰ ਬਚਨਿ ਬਿਕਾਨੋ **ਹਟਿ ਹਾਟ**।"

**(ਹਟੀ ਹਟੀ)**

- ਮਾਲੀ ੪, ੬, ੧:੨ (986)

**ਹਟੀਐ -----** (1) ਹਟੀ/ਦੁਕਾਨ ਤੇ

"ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ **ਹਟੀਐ**।"

**- ਰਾਮ** ਬਸ**, ਵਾਰ ੨:੩ (966)**

(2) ਪਰ੍ਹਾਂ ਹੋਈਏ, ਦੂਰ ਹੋਈਏ

"ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ **ਹਟੀਐ**।"

**-ਰਾਮ** ਕਬ**, ਵਾਰ ੨:੯ (967)**

**ਹਟੁ -------** ਦੁਕਾਨ, ਹਟੀ, ਵੇਖੋ 'ਹਟ'

"ਹਾਣੁ **ਹਟੁ** ਕਰਿ ਆਰਜਾ ਸਚੁ ਨਾਮੁ ਕਰਿ ਵਥੁ।"

**- ਸੋਰ ੧,** ੨, ੨:੧ (595)

"ਸਚਾ ਸਉਦਾ **ਹਟੁ** ਸਚੁ ਰਤਨੀ ਭਰੇ ਭੰਡਾਰ।"

**- ਸੋਰ** ੪**, ਵਾਰ ੧੦ਸ,** ੩**, ੨:੨ (646)**

**ਹਟੂਆ -----** ਡਾਉਰਾ (ਕਹਿਣਾ) ਜਾਂ ਰੇਸ਼ਮ ਦਾ ਕੀੜਾ (ਸੰਥਿਆ); ਘਰ, ਜਾਲ (ਸ਼ਬਦਾਰਥ, ਦਰਪਣ); ਹਟੀ ਵਾਲਾ (ਗੁਰੂ ਗਿਰਾਰਥ, ਮਹਾਨਕੋਸ਼) ਨਿੱਕਾ ਘਰ, ਨਿੱਕੀ ਹੱਟੀ, ਖੋਲ (ਕੋਸ਼)

"ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ ਸੂਤ ਕੇ **ਹਟੂਆ**।"

**- ਸਮੁ** ੫**, ੧੧*:੩ (1389)**

**ਹਟੈ -------** ਪਰਾਂ ਹੋਵੇ, ਟਲੇ, ਦੂਰ ਹੋਏ

"ਇਸੁ ਬੰਦੇ ਸਿਰਿ ਜੁਲਮੁ ਹੋਤ ਹੈ ਜਮੁ ਨਹੀ **ਹਟੈ** ਗੁਸਾਈ।"

**- ਆਸਾ** ਕਬ**, ੯, ੪:੨ (478)**

**ਹਠ -------** ਹਿਰਦੇ ਵਿਚ

"**ਹਠ** ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ।"

**-ਸਿਰੀ** ੫**, ਛੰਤ ੩, ੧੩:੧ (80)**

('ਮਹਾਨਕੋਸ਼' ਇਸ ਦੇ ਅਰਥ ਸਰੀਰ ਕਰਦਾ ਹੈ)

**ਹਠਲੀ -----** ਹਠ ਵਾਲੀ, ਆਪਣੇ ਇਰਾਦੇ ਤੋਂ ਨ ਮੁੜਨ ਵਾਲੀ

"ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ **ਹਠਲੀ** ਰੇ।"

**- ਆਸਾ ੫, ੧੩੨, ੨:੧ (404)**

**ਹਠਿ ------** (1) ਹਠ (ਜ਼ਿਦ) ਕਰਕੇ, ਜ਼ਿਰੜ ਕਰਕੇ, ਦਬਾਉ ਪਾ ਕੇ

"ਦੇਖਾ ਦੇਖੀ **ਮਨ ਹਠਿ** ਜਲਿ ਜਾਈਐ।"

**- ਗਉ** ੫**, ੯੯, ੨:੧ (185)**

(2) ਯੋਗ ਸਾਧਨਾ ਦਾ ਇਕ ਢੰਗ
"ਜਪੁ ਤਪੁ ਕਰਿ ਕਰਿ ਸੰਜਮ ਥਾਕੀ **ਹਠਿ** ਨਿਗ੍ਰਹਿ ਨਹੀ ਪਾਈਐ।" (ਹਠ ਦੁਆਰਾ)
- **ਆਸਾ** ੧, **ਛੰਤ ੨, ੨:੫ (436)**

**ਹਠੀ** ------ ਹਠ ਕਰਨ ਵਾਲਾ, ਜ਼ਿਦ/ਆਪਣੇ ਆਪ ਤੇ ਦਬਾਉ ਪਾ ਕੇ ਕਰਮ ਕਰਨ ਵਾਲਾ
"ਰੋਗੀ ਖਟ ਦਰਸਨ ਭੇਖਧਾਰੀ ਨਾਨਾ **ਹਠੀ** ਅਨੇਕਾ।"
- **ਭੈਰ** ੧, **ਅਸ ੧, ੬:੧ (1153)**

**ਹਠੀਲੋ** ----- ਹਠ ਕਰਨ ਵਾਲਾ, ਹਠੀ
"ਐਸੇ ਗੜ ਮਹਿ ਐਠਿ **ਹਠੀਲੋ** ਫੂਲਿ ਫੂਲਿ ਕਿਆ ਪਾਵਤ ਹੇ।"
-**ਬਿਲਾ** ੫, **੮੮, ੨:੨ (821)**

**ਹਠੁ** ------- (1) ਜ਼ਿਦ (ਹਠ) ਕਰਕੇ
"**ਹਠੁ** ਕਰਿ ਮਰੈ ਨ ਲੇਖੈ ਪਾਵੈ।"
- **ਗਉ** ੧, **ਅਸ ੧੨, ੧:੧ (226)**

**ਹੋਰ ਰੂਪ:**

**ਹਠੇ –**
"ਆਪਨ ਊਚ ਨੀਚ ਘਰਿ ਭੋਜਨੁ **ਹਠੇ** ਕਰਮ ਕਰਿ ਉਦਰੁ ਭਰਹਿ।"
- **ਰਾਮ** ਕਬ, **੫, ੨:੧ (970)**

(2) ਯੋਗ ਸਾਧਨਾ ਦਾ ਇਕ ਢੰਗ
"**ਹਠੁ** ਨਿਗ੍ਰਹੁ ਕਰਿ ਕਾਇਆ ਛੀਜੈ।"
- **ਰਾਮ** ੧, **੫, ੧:੧ (905)**

**ਹਡ** ------- (ਸੰ. *ਹਡ੍ਡਮ*) ਹੱਡੀ, ਅਸਥੀ
"ਤਨੁ ਤਪੈ ਤਨੂਰ ਜਿਉ ਬਾਲਣੁ **ਹਡ** ਬਲੰਨਿ।"
- **ਸਲੋ** ਫਰ, **੧੧੯:੧ (1384)**

**ਹੋਰ ਰੂਪ:**

**ਹਡਾ –**
"ਜਿੰਦੁ ਨਿਮਾਣੀ ਕਢੀਐ **ਹਡਾ** ਕੂ ਕੜਕਾਇ।" (ਹਡੀਆਂ ਨੂੰ)
- **ਸਲੋ** ਫਰ, **੧:੩ (1377)**

**ਹਡੁ –**
"ਜੀਉ ਪਾਇ ਮਾਸੁ ਮੁਹਿ ਮਿਲਿਆ **ਹਡੁ** ਚੰਮੁ ਤਨੁ ਮਾਸੁ।"
- **ਮਲਾ** ੧, **ਵਾਰ ੨੫ਸ,** ੧, **੧:੨ (1289)**

**ਹਡੇ –**
"ਤੂੰ ਸਚਾ ਸਾਹਿਬੁ ਸਚੁ ਤੂ ਸਭੁ ਜੀਉ ਪਿੰਡੁ ਚੰਮੁ ਤੇਰਾ **ਹਡੇ**।"
- **ਗਉ** ੪, **ਵਾਰ ੩੩:੪ (317)**

**ਹੰਢਹਿ** ----- (ਸੰ. *ਹਿਂਡ੍* = ਫਿਰਨਾ, ਘੁੰਮਣਾ), ਫਿਰਦੇ ਹਨ
"ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ **ਹੰਢਹਿ** ਜੀਅ ਕਮਾਂਦੇ
- **ਸੋਰ** ੪, **ਵਾਰ ੨੮ਸ,** ੧, **੧:੨ (653)**

**ਹੰਢਨਿ** ----- ਫਿਰਦੇ/ਭਟਕਦੇ ਹਨ

"ਨਾਨਕ ਕਹੀਐ ਕਿਸੁ **ਹੰਢਨਿ** ਕਰਮਾ ਬਾਹਰੇ।"

- **ਮਾਝ** ੧, **ਵਾਰ ੨੧ਸ,** ੧, **੧:੩ (147)**

**ਹਢਾਇ** ----- ਲਿਆ, ਆਉਣ ਦੇ

"ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ **ਹਢਾਇ**।"

- **ਸਲੋ** ਫਰ, **੭੮:੧ (1382)**

**ਹਢਾਇਆ** --- ਤੋਰਿਆ

"ਆਪੇ ਹੀ ਭਉ ਪਾਇਦਾ ਪਿਆਰਾ ਬੰਨਿ ਬਕਰੀ ਸੀਹੁ **ਹਢਾਇਆ**।"

- **ਸੋਰ** ੪, **੪, ੨:੩ (606)**

**ਹਢਾਏ** ----- ਪਾਏ, ਪਹਿਰੇ

"ਸਜੁ ਕਾਇਆ ਪਟੁ **ਹਢਾਏ**।"

- **ਮਾਰੂ** ੧, **੨, ੩:੧ (989)**

**ਹੋਰ ਰੂਪ:**

**ਹੰਢਾਏ –**

"ਕਾਇਆ ਕਚੀ ਕਚਾ ਚੀਰੁ **ਹੰਢਾਏ**।"

- **ਮਾਝ** ੩, **ਅਸ ੫, ੨:੧ (111)**

**ਹਢਾਵਉ –**

"ਪਾਟ ਪਟੰਬਰ ਮਹਿਰਿ **ਹਢਾਵਉ**।"

- **ਗਉ** ੧, **ਅਸ ੧੦, ੧:੨ (225)**

**ਹਢਾਵਹਿ –**

"ਜਿਹ ਪ੍ਰਸਾਦਿ ਪਾਟ ਪਟੰਬਰ **ਹਢਾਵਹਿ**।"

- **ਗਉ** ੫, **ਸੁਖ ੬, ੨:੧ (269)**

**ਹੰਢਿ** ------ ਫਿਰਕੇ, ਵੇਖੋ 'ਹੰਢਹਿ'

"ਛੇਆ ਨਿਤ ਦੇਖਹੁ ਜਗਿ **ਹੰਢਿ**।"

- **ਰਾਮ** ੧, **ਓਅੰ ੨੪:੨ (932)**

"ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ **ਹੰਢਿ**।"

- **ਸਲੋ** ਫਰ, **੫:੨ (1378)**

**ਹੋਰ ਰੂਪ:**

**ਹੰਢੀਐ –**

"ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ **ਹੰਢੀਐ**।" **–** (ਹੰਕਾਰ ਵਿਚ ਫਿਰੀਏ)

- **ਆਸਾ** ੧, **ਵਾਰ ੧੯:੩ (473)**

**ਹੰਢੈ –**

"ਓਹੁ ਘਰਿ ਘਰਿ **ਹੰਢੈ** ਜਿਉ ਰੰਨ ਦੋਹਾਗਣਿ ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ ਲਾਇਆ।" (ਫਿਰੇ)

- **ਗਉ** ੪, **ਵਾਰ ੮ਸ,** ੪, **੨:੪ (303)**

"ਜੋਗੀ ਜੁਗਤਿ ਗਵਾਈ **ਹੰਢੈ** ਪਾਖੰਡਿ ਜੋਗੁ ਨ ਪਾਈ।" (ਫਿਰਕੇ)

-**ਰਾਮ** ੩, **ਅਸ ੨, ੧੦:੧ (909)**

**ਹੰਢੈ** ------- (1) ਫਿਰੇ, ਫਿਰਕੇ, ਵੇਖੋ 'ਹੰਢਿ'
"**ਹੰਢੈ** ਉਂਨ ਕਤਾਇਦਾ ਪੈਧਾ ਲੋੜੇ **ਪਟੁ**।"
- **ਸਲੋ** ਫਰ, **੨੩:੨ (1379)**

(2) ਹੰਢਦਾ ਹੈ, ਚਲਦਾ ਹੈ
"ਮਾਹੁ ਪਖੁ ਕਿਹੁ ਚਲੈ ਨਾਹੀ ਘੜੀ ਮੁਹਤੁ ਕਿਛੁ **ਹੰਢੈ**।"
- **ਰਾਮ** ੩, **ਵਾਰ ੧੯ਸ,** ੧, **੧:੬ (955)**

**ਹਣਵੰਤਰ** --- (ਸੰ. *ਹਨੂਮਾਨ*) ਹਨੂਮਾਨ, ਸੁਗ੍ਰੀਵ ਦਾ ਮੰਤਰੀ ਅਤੇ ਰਾਮ ਚੰਦਰ ਜੀ ਦਾ ਭਗਤ ਮਹਾਂ ਸੁਕਰਮੀ ਯੋਧਾ
"**ਹਣਵੰਤਰੁ** ਆਰਾਧਿਆ ਆਇਆ ਕਰਿ ਸੰਜੋਗੁ।"
- **ਸਲੋ** ੧, **੨੬:੨ (1412)**

**ਹੋਰ ਰੂਪ:**

**ਹਣਵੰਤੁ –**
"**ਹਣਵੰਤੁ** ਜਾਗੈ ਧਰਿ ਲੰਕੂਰੁ।"
- **ਬਸੰ** ਕਬ, **੨, ੨:੨ (1193)**

**ਹਤੰ** ------- ਮਰ ਜਾਣਾ
"ਸਤ **ਹਤੰ** ਪਰਮ ਬਾਦੰ ਅਵਰਤ ਏਥਹ ਸੁਧ ਅਛਰਣਹ।"
- **ਸਸ** ੫, **੬੨:੨ (1359)**
"**ਹਤੰ** ਪੰਚ ਸਤ੍ਰੇਣ ਨਾਨਕ ਹਰਿ ਬਾਣੇ ਪ੍ਰਹਾਰਣਹ।" (ਨਾਸ ਹੁੰਦੇ/ਮਰਦੇ ਹਨ)
- **ਗਾਥਾ** ੫, **੬:੨ (1360)**

**ਹੰਤ** ------- (1) ਦੂਰ ਕਰਨ ਵਾਲਾ, ਮਾਰਣ ਵਾਲਾ
"ਪੁੰਨ ਦਾਨ ਨ ਤੁਲਿ ਕਿਰਿਆ ਹਰਿ ਸਰਬ ਪਾਪਾ **ਹੰਤ** ਜੀਉ।"
- **ਰਾਮ** ੫, **ਰੁਤੀ ੧:੫ (927)**

(2) ਦੂਰ ਹੋਣੇ, ਮਿਟਣੇ
"ਸੰਤ ਪ੍ਰਸਾਦਿ ਮੇਰੇ ਬਿਖੈ **ਹੰਤ**।"
- **ਮਾਲੀ** ੫, **੪, ੩:੪ (987)**

**ਹੰਤਨਾ** ----- ਮਾਰ ਕੇ
"ਜਿਸ ਕਾ ਸਾ ਸੋਈ ਪ੍ਰਤਿਪਾਲਕੁ ਹਤਿ ਤਿਆਗੀ ਹਉਮੈ **ਹੰਤਨਾ**।"
- **ਮਾਰੂ** ੫, **ਸੋਲਾ ੯, ੭:੩ (1080)**

**ਹੰਤਾ** ------ (1) ਮਾਰਨ ਵਾਲਾ, ਨਾਸ਼ ਕਰਨ ਵਾਲਾ, ਦੂਰ ਕਰਨ ਵਾਲਾ
"ਹਰਿ ਹਰਿ ਸਿਮਰਣੁ ਕਿਲਵਿਖ **ਹੰਤਾ**।"
-**ਆਸਾ** ੧, **੯, ੪:੨ (416)**

(2) ਮਾਰਦਾ ਹੈ
"ਅਪਰਾਧੀ ਦੂਣਾ ਨਿਵੈ ਜੋ **ਹੰਤਾ** ਮਿਰਗਾਹਿ।"
- **ਆਸਾ** ੧, **ਵਾਰ ੧੪ਸ,** ੧, **੧:੭ (470)**

**ਹਤਿ** ------ ਮਾਰ ਕੇ, ਨਾਸ ਕਰਕੇ
"ਜਿਸ ਕਾ ਸਾ ਸੋਈ ਪ੍ਰਤਿਪਾਲਕੁ **ਹਤਿ** ਤਿਆਗੀ ਹਉਮੈ ਹੰਤਨਾ।"

– **ਮਾਰੂ** ੫, **ਸੋਲਾ ੯, ੭:੩ (1080)**

**ਹਤਿਆ ----** ਮਾਰਨ ਦੀ ਕ੍ਰਿਆ, ਕਤਲ, ਖ਼ੂਨ

"ਅਸੰਖ ਗਲਵਢ **ਹਤਿਆ** ਕਮਾਹਿ।"

– **ਜਪੁ** ੧, **੧੮:੪ (4)**

**ਹਤਿਆਰਾ ---** ਹਤਿਆ/ਕਤਲ ਕਰਨ ਵਾਲਾ

"ਸੰਤਾ ਕਾ ਨਿੰਦਕੁ ਮਹਾ **ਹਤਿਆਰਾ**।"

– **ਗਉ** ੫, **ਸੁਖ ੧੩, ੩:੩ (280)**

**ਹੋਰ ਰੂਪ::**

**ਹਤਿਆਰਿਆ –**

"ਧਰਮ ਰਾਇ ਜਮਕੰਕਰਾ ਨੋ ਆਖਿ ਛਡਿਆ ਏਸੁ ਤਪੋ ਨੋ ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ **ਹਤਿਆਰਿਆ**।"

– **ਗਉ** ੪, **ਵਾਰ ੩੦ਮ, ੪, ੧:੧੧ (316)**

**ਹਤਿਆਰੀ –**

"ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ **ਹਤਿਆਰੀ**।" (ਪਾਪੀ)

– **ਸੋਰ** ੪, **ਵਾਰ ੨੩ : ੨ (651)**

**ਹਤਿਆਰੇ –**

"ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ ਦਯਿ ਮਾਰੇ ਮਹਾ **ਹਤਿਆਰੇ**।"

– **ਗੂਜ** ੪, **੩, ੩:੨ (493)**

**ਹਤੀ ------** (1) ਮਾਰੀ ਗਈ, ਦੂਰ ਹੋਈ

"ਸ੍ਰਮੁ ਮਿਟਿਆ ਮੇਰੀ **ਹਤੀ** ਬਲਾਇ।"

– **ਗਉ** ੫, **੧੧੯, ੧*:੨ (189)**

(2) ਮਾਰ ਦਿਤੀ, ਨਾਸ ਕੀਤੀ

"ਮਾਣੁ ਤਾਣੁ ਅਹੰਬੁਧਿ **ਹਤੀ** ਰੀ।"

– **ਸੂਹੀ** ੫, **੧੦, ੪:੧ (739)**

**ਹੰਤੁ -------** ਨਾਸ ਹੋ ਗਏ, ਦੂਰ ਹੋ ਗਏ

"ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ **ਹੰਤੁ**।"

– **ਮਾਝ** ੫, **ਦਿਨ ੩:੭ (137)**

**ਹੋਰ ਰੂਪ:**

**ਹਤੇ –**

"**ਹਤੇ** ਦੂਖ ਜਨਮਹ ਮਰਨ ਸੰਤਸੰਗ ਪਰਤਾਪ।" (ਦੂਰ ਹੋਏ)

– **ਗਉ** ੫, **ਬਾਅ ੫੧:੪ (260)**

"ਸੰਤ ਕੇ **ਹਤੇ** ਕਉ ਰਖੈ ਨ ਕੋਇ।" (ਮਾਰੇ ਹੋਏ)

– **ਗਉ** ੫, **ਸੁਖ ੧੩, ੧:੭ (279)**

"ਦੁਸਮਨ **ਹਤੇ** ਦੋਖੀ ਸਭਿ ਵਿਆਪੇ ਹਰਿ ਸਰਣਾਈ ਆਇਆ।" (ਮਾਰੇ ਗਏ)

– **ਮਲਾ** ੫, **੮, ੧:੧ (1268)**

**ਹਤੈ –**

"ਦੁਖ ਦੁਸਮਨ ਤੇਰੀ **ਹਤੈ** ਬਲਾਇ।" (ਮਰ ਜਾਵੇ, ਟਲ ਜਾਵੇ)

– **ਗਉ** ੫, **੧੨੩, ੨:੨** (190)

**ਹਤੰ--------** ਮਰਨ

"ਘੋਰ ਦੁਖੵੰ ਅਨਿਕ **ਹਤੵੰ** ਜਨਮ ਦਾਰਿਦ੍ਰੰ ਮਹਾ ਬਿਖੵਾਦੰ।"

– **ਸਸ** ੫, **੧੮:੧** (1355)

**ਹਥ -------** (1) (ਸੰ. *हस्त*) ਕਰ, ਦਸਤ, ਸਰੀਰ ਦਾ ਇਕ ਅੰਗ

"ਜਿਸੁ ਤੂੰ ਰਖਹਿ ਹਥ ਦੇ ਤਿਸੁ ਮਾਰਿ ਨ ਸਕੈ ਕੋਇ।" ('ਹੱਥ ਦੇ' ਮਹਾਵਰਾ ਹੈ, ਸਹਾਰਾ/ਓਟ ਦੇ ਕੇ)

– **ਸਿਰੀ** ੫, **੭੫, ੨:੩** (43)

"ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ **ਹਥ** ਤਡਾਇਆ।" (ਹੱਥ ਅੱਡਣਾ, ਅਰਥਾਤ ਮੰਗਣਾ)

– **ਸਿਰੀ** ੪, **ਵਾਰ ੮:੫** (85)

"**ਹਥ** ਮਰੋੜੈ ਤਨੁ ਕਪੈ ਸਿਆਹਹੁ ਹੋਆ ਸੇਤੁ।"

– **ਮਾਝ** ੫, **ਬਾਰਾ ੭:੬** (134)

"ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ **ਹਥ** ਵਾਰਿ ਕਰੈ।" (ਹੱਥਾਂ ਨਾਲ)

– **ਆਸਾ** ਕਬ, **੧੫, ੨:੧** (479)

**ਹੋਰ ਰੂਪ:**

**ਹਥਹੁ –**

"**ਹਥਹੁ** ਛੁੜਕੀ ਤਨੁ ਸਿਆਹੁ ਹੋਇ ਬਦਨੁ ਜਾਇ ਕੁਮਲਾਇ।" (ਹਥ ਵਿਚੋਂ 'ਹਥਹੁ ਛੁੜਕੀ' ਦਾ ਭਾਵ ਹੈ ਮਰ ਜਾਣਾ)

– **ਗੂਜ** ੩, **ਵਾਰ ੫ਸ,** ੩, **੧:੪** (510)

"ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ **ਹਥਹੁ** ਮਰਣਾ।" (ਹਥੋਂ)

– **ਰਾਮ** ੧, **ਅਸ ੧, ੪:੨** (903)

**ਹਥਾ –**

"ਪੈਰਾ ਬਾਝਹੁ ਚਲਣਾ ਵਿਣੁ **ਹਥਾ** ਕਰਣਾ। (ਹੱਥਾਂ ਦੇ)

– **ਮਾਝ** ੧, **ਵਾਰ ੩ਸ, ੨, ੧:੨** (139)

"ਰਖੁ ਜਗਤੁ ਸਗਲ ਦੇ **ਹਥਾ** ਰਾਮ।" (ਹਥ ਦੇ ਕੇ)

– **ਵਡ** ੫, **ਛੰਤ ੩, ੧:੨** (578)

"ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ **ਹਥਾ**।" (ਹੱਥਾਂ ਨਾਲ)

– **ਮਾਰੂ** ੫, ਵਾਰ **੨੦:੨** (1101)

**ਹਥਾਸਾ –**

"ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ **ਹਥਾਸਾ**।" (ਹੱਥ)

– **ਗਉ** ੪, **੪੬, ੧:੩** (166)

**ਹਥਾਹਾ –**

"ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ **ਹਥਾਹਾ**।" (ਹੱਥ ਵਿੱਚ)

– **ਸੋਰ** ੪, **੬, ੪:੧** (607)

**ਹਥਿ –**

"ਜਿਸੁ **ਹਥਿ** ਜੋਰੁ ਕਰਿ ਵੇਖੈ ਸੋਇ।" (ਹਥ ਵਿਚ)

– **ਜਪੁ** ੧, **੩੩:੭** (7)

(2) ਇਕ ਮਿਣਤੀ
"ਕਾਰਜੁ ਸਾਢੇ ਤੀਨਿ **ਹਥ** ਘਨੀ ਤ ਪਉਨੈ ਚਾਰਿ।"
-**ਸਲੋ** ਕਬ, **੨੧੮:੨ (1376)**

**ਹੋਰ ਰੂਪ:**

**ਹਥਾ –**
"ਤੂੰ ਆਪੇ ਕਮਲੁ ਅਲਿਪਤੁ ਹੈ ਸੈ **ਹਥਾ** ਵਿਚਿ ਗੁਲਾਲੁ।" (ਸੈਕੜੇ ਹੱਥ ਡੂੰਘੇ)
- **ਸਿਰੀ** ੪, **ਵਾਰ ੭:੩ (85)**

**ਹਥੀ ------** (1) ਬਾਂਹ
"**ਹਥੀ** ਦਿਤੀ ਪ੍ਰਭਿ ਦੇਵਣਹਾਰੇ।" (ਬਾਂਹ ਦਿੱਤੀ ਭਾਵ ਸਹਾਰਾ ਦਿਤਾ)
- **ਮਾਝ** ੫, **੪੨, ੪:੧ (106)**

(2) ਹਥਾਂ ਨਾਲ
"ਪੈਰੀ ਚਲੈ **ਹਥੀ** ਕਰਣਾ ਦਿਤਾ ਪੈਨੈ ਖਾਇ।"
-**ਮਾਝ** ੧ **ਵਾਰ ੨ਸ,** ੧, **੧:੩ (138)**

(3) ਹਥਾਂ ਵਿਚ
"ਲਕੀ ਕਾਸੇ **ਹਥੀ** ਫੁੰਮਣ ਅਗੋਂ ਪਿਛੀ ਜਾਹੀ।"
- **ਮਾਝ** ੧, **ਵਾਰ ੨੬ਸ,** ੧, **੧:੯ (149)**

(4) ਹਥਕੜੀ
"**ਹਥੀ** ਪਉਦੀ ਕਾਹੇ ਰੋਵੈ।"
- **ਮਾਰੂ** ੧, **੨, ੩:੪ (989)**

**ਹਥੀਆਰ ---** ਹਤਿਆ ਕਰਨ ਵਾਲਾ ਸੰਦ, ਘਾਤਕ ਸ਼ਸਤਰ
"ਮ੍ਰਿਗ ਪਕਰੇ ਬਿਨੁ ਘੋਰ **ਹਥੀਆਰ**।"
- **ਭੈਰ** ੫, **੪, ੧*:੨ (1136)**

**ਹਥੀਆਰੁ ---** ਔਜਾਰ, ਸੰਦ
"ਅਹਿਰਣਿ ਮਤਿ ਵੇਦੁ **ਹਥੀਆਰੁ**।"
- **ਜਪੁ** ੧, **੩੮:੨ (8)**

**ਹਥੁ -------** ਹਸਤ, ਕਰ, ਹਥ
"ਭਰੀਐ **ਹਥੁ** ਪੈਰੁ ਤਨੁ ਦੇਹ।"
-**ਜਪੁ** ੧, **੨੦:੧ (4)**
"ਜਿਸੁ ਆਪਿ ਭੁਲਾਏ ਸੁ ਕਿਥੈ **ਹਥੁ** ਪਾਏ।" (ਹਥੁ ਪਾਏ ਭਾਵ ਆਸਰਾ ਲਏ)
- **ਮਾਝ** ੩, **ਅਸ ੩, ੩:੧ (110)**
"ਹਰਿ ਦਾਤੈ ਦਾਤਾਰਿ **ਹਥੁ** ਕਢਿਆ ਮੀਹੁ ਵੁਠਾ ਸੈਸਾਰੇ।" (ਹਥ ਕਢਿਆ ਭਾਵ ਬਖਸ਼ਿਸ਼ ਕੀਤੀ)
- **ਕਾਨ** ੪, **ਵਾਰ ੧੪ਸ,** ੪, **੨:੩ (1318)**

**ਹੋਰ ਰੂਪ:**

**ਹਥੋ –**
"ਸਤਿਗੁਰੂ ਧੰਨੁ ਨਾਨਕੁ ਮਸਤਿਕ ਤੁਮ ਧਰਿਓ ਜਿਨਿ **ਹਥੋ**।" (ਹਥ)
- **ਸਵ** ੨, **੧:੨ (1391)**

**ਹਦਰਥਿ** ---- (ਅ. ਹਜ਼ਰਤ) ਬਜੁਰਗੀ ਦੇ ਸਨਮਾਨ ਦਾ ਸੰਬੋਧਕ ਸ਼ਬਦ

"ਤੇ ਤਾ **ਹਦਰਥਿ** ਪਾਇਓ ਮਾਨੁ ਸੇਵਿਆ ਗੁਰੁ ਪਰਵਾਨੁ ਸਾਧ ਅਜਗਰੁ ਜਿਨਿ ਕੀਆ ਉਨਮਾਨੁ।" (ਇਥੇ ਭਾਵ ਹੈ ਹਜ਼ਰਤ ਨਾਨਕ ਤੋਂ)

– **ਸਵ** ੨, **੪:੧ (1391)**

**ਹੰਦਾ** ------ ਦਾ

"ਧਣਖੁ ਚੜਾਇਓ ਸਤ ਦਾ ਜਸ **ਹੰਦਾ** ਬਾਣੁ।"

– **ਰਾਮ** ਸਬ, **ਵਾਰ ੬:੭ (967)**

**ਹਦੀਸਾ** ----- (ਅ. ਹਦੀਸ) ਅਖਰੀ ਅਰਥ ਗਲਬਾਤ, ਉਹ ਪੁਸਤਕ ਜਿਸ ਵਿਚ ਹਜ਼ਰਤ ਮੁਹੰਮਦ ਦੇ ਕਥਨ ਅਥਵਾ ਆਚਰਣ ਸਬੰਧੀ ਧਰਮ ਵਿਵਸਥਾ ਹੋਵੇ; ਮੁਸਲਮਾਨੀ ਧਰਮ ਵਿਚ 'ਹਦੀਸ' ਨੂੰ 'ਕੁਰਾਣ' ਤੋਂ ਥੱਲੇ ਦੂਜਾ ਦਰਜਾ ਦਿੱਤਾ ਜਾਂਦਾ ਹੈ।

"ਨਾਪਾਕ ਪਾਕੁ ਕਰਿ ਹਦੂਰਿ **ਹਦੀਸਾ** ਸਾਬਤ ਸੂਰਤਿ ਦਸਤਾਰ ਸਿਰਾ।"

– **ਮਾਰੂ** ੫, **ਸੋਲਾ ੧੨, ੧੨:੩ (1084)**

**ਹਦੂਰਾ** ----- (ਅ. ਹਜ਼ੂਰ) ਪ੍ਰਤਖ, ਹਾਜ਼ਰ, ਮੌਜੂਦ, ਵੇਖੋ 'ਹਜੂਰਿ'

"ਕਰਣਹਾਰੁ ਸਦ ਵਸੈ **ਹਦੂਰਾ**।"

– **ਗਉ** ੫, **੧੧੪, ੪:੧ (188)**

**ਹੋਰ ਰੂਪ:**

**ਹਦੂਰਿ –**

"ਗਾਵੈ ਕੋ ਵੇਖੈ ਹਾਦਰਾ **ਹਦੂਰਿ**।"

–**ਜਪੁ** ੧, **੩:੬ (2)**

"ਚੰਗਿਆਈਆ ਬੁਰਿਆਈਆਂ ਵਾਚੈ ਧਰਮੁ **ਹਦੂਰਿ**। (ਹਾਜ਼ਰੀ/ਮੌਜੂਦਗੀ ਵਿਚ)

– **ਜਪੁ** ੧, **੩੮ਸ :੩ (8)**

"ਤਿਨ ਕਉ ਮਹਲੁ **ਹਦੂਰਿ** ਹੈ ਜੋ ਸਚਿ ਰਹੇ ਲਿਵ ਲਾਇ।" (ਹਜੂਰੀ ਵਿਚ)

– **ਸਿਰੀ** ੩, **੫੫, ੩:੪ (35)**

"ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ **ਹਦੂਰਿ**।" (ਪ੍ਰਤੱਖ ਹੋ ਕੇ)

– **ਸਿਰੀ** ੩, **੫੯, ੨:੪ (37)**

**ਹਦੂਰਿ** ----- (1) ਪ੍ਰਤਖ, ਸਾਹਮਣੇ, ਮੌਜੂਦਗੀ ਵਿਚ, ਹਜੂਰੀ ਵਿਚ, ਵੇਖੋ 'ਹਦੂਰਾ'
(2) ਨੇੜੇ

"ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ **ਹਦੂਰਿ**।"

– **ਆਸਾ** ੧, **ਅਸ ੧੧, ੧:੩ (417)**

**ਹੋਰ ਰੂਪ:**

**ਹਦੂਰੀ –**

"ਹਰਿ ਆਤਮ ਰਾਮੁ ਪਸਾਰਿਆ ਮੇਰੇ ਗੋਵਿੰਦਾ ਹਰਿ ਵੇਖੈ ਆਪਿ **ਹਦੂਰੀ** ਜੀਉ।" (ਪ੍ਰਤਖ)

– **ਗਉ** ੪, **੬੮, ੩:੪ (174)**

**ਹਦੂਰੇ –**

"ਆਪਣਾ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਤਾ ਪਿਰੁ ਮਿਲਿਆ **ਹਦੂਰੇ**।"

– **ਆਸਾ** ੩, **ਛੰਤ ੬, ੨:੪ (439)**

"ਨਿਰਗੁਣਵੰਤੜੀਏ ਪਿਰੁ ਦੇਖਿ **ਹਦੂਰੇ** ਰਾਮ।" (ਸਾਹਮਣੇ, ਹਾਜ਼ਰ ਨਾਜ਼ਰ)

- **ਵਡ** ੩, **ਛੰਤ ੧, ੨:੧ (568)**

**ਹਨਛੇ** ------ ਅਛੇ, ਨਿਰਮਲ, ਪਵਿਤਰ

"ਜਨਮ ਜਨਮ ਕੇ ਕਿਲਵਿਖ ਮਲੁ ਭਰਿਆ ਮਿਲਿ ਸੰਗਤਿ ਕਰਿ ਪ੍ਰਭ **ਹਨਛੇ**।"

- **ਬਸੰ** ੪, **੪, ੧*:੨ (1178)**

**ਹਨਿ** ------ (ਸੰ. *ਹਨ੍, ਹਨਨਮ੍*) ਮਾਰਨਾ, ਹੱਤ ਕਰਨਾ, ਦੂਰ ਕਰਨਾ

"ਯਥਾ ਜਉ ਜਾਨਹਿ ਤਉ ਦੁਰਮਤਿ **ਹਨਿ** ਕਰਿ ਬਸਿ ਕਾਇਆ ਗਾਉ।"

- **ਗਉ** ਕਬ, **ਬਾਅ ੩੪:੧ (342)**

**ਹਨੂਮਾਨ** ---- ਰਾਮ ਭਗਤ, ਸੁਕਰਮੀ ਯੋਧਾ, ਵੇਖੋ 'ਹਣਵੰਤਰ'

"**ਹਨੂਮਾਨ** ਸਰਿ ਗਰੁੜ ਸਮਾਨਾਂ।"

-**ਗਉ** ਕਬ, **੧, ੨:੧ (691)**

**ਹੰਨਿ੍** ------ ਹਨ, 'ਹੈ' ਦਾ ਬਹੁ ਵਚਨ

"ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ **ਹੰਨਿ੍**।"

- **ਸੂਹੀ** ੧, **੩, ੪:੨ (729)**

**ਹਭ** ------- ਸਭ, ਸਰਬ, ਹੋਰ ਵੇਖੋ 'ਹਭਿ', 'ਹਭੁ'

"ਸੋਹੰਦੜੋ **ਹਭ** ਠਾਇ ਕੋਇ ਨ ਦਿਸੈ ਡੂਜੜੋ।"

-**ਸਿਰੀ** ੫, **ਛੰਤ ੩, ੨ਸ:੧ (80)**

**ਹਭਾਹੂੰ** ----- ਸਭ ਤੋਂ

"ਬੇਦ ਕਤੇਬ ਸੰਸਾਰ **ਹਭਾਹੂੰ** ਬਾਹਰਾ।"

-**ਆਸਾ ੫, ੧੦੫, ੪:੧ (397)**

**ਹਭਿ** ------ ਸਭ, ਵੇਖੋ 'ਹਭ' ਤੇ 'ਹਭੁ'

"ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ ਸੀਗਾਰ **ਹਭਿ** ਰਸ ਅਰਪੀਐ।"

- **ਆਸਾ** ੫, **ਛੰਤ ੪, ੧:੩ (454)**

**ਹੰਭੀ** ------ ਮੈਂ ਵੀ

"**ਹੰਭੀ** ਵੰਞਾ ਡੁਮਣੀ ਰੋਵਾ ਝੀਣੀ ਬਾਣਿ।"

- **ਸਿਰੀ** ੧, **੨੪, ੨:੨ (23)**

**ਹਭੀਆਂ** ----- ਸਾਰੀਆਂ

"ਮੈ ਕੀ ਨਦਰਿ ਨ ਆਵਹੀ ਵਸਹਿ **ਹਭੀਆਂ** ਨਾਲਿ।"

- **ਵਡ** ੧, **੧, ੩:੧ (557)**

**ਹਭੁ** ------- ਸਭ, ਸਾਰਾ

"ਦੂਖੁ ਦਰਦੁ ਰੋਗੁ ਮਾਇ ਮੈਡਾ **ਹਭੁ** ਨਸੈ।"

- **ਆਸਾ** ੫, **੧੦੫, ੧:੨ (397)**

"ਤੈਡੈ ਸਿਮਰਣਿ **ਹਭੁ** ਕਿਛੁ ਲਧਮੁ ਬਿਖਮੁ ਨ ਡਿਠਮੁ ਕੋਈ।"

- **ਗੂਜ** ੫ **ਵਾਰ ੮ਸ,** ੫, **੨:੧ (520)**

**ਹੋਰ ਰੂਪ:**

**ਹਭੇ –**
"ਲਧੇ **ਹਭੇ** ਥੋਕੜੇ ਨਾਨਕ ਹਰਿ ਧਨੁ ਮਾਲ।"
– **ਸਿਰੀ** ੫, **ਛੰਤ ੩, ੩ਙ:੨ (80)**

**ਹਭੋ –**
"ਗੁਣ ਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ ਤਿਸੁ **ਹਭੋ** ਕਿਛੁ ਸੁਹੰਦਾ।"
– **ਜੈਤ** ੫, **ਛੰਤ ੧, ੩:੫ (704)**

**ਹਮ** ------- (1) ਅਸੀਂ
"**ਹਮ** ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ।"
– **ਗੂਜ** ੪, **ਸੋਦ ੪, ੧:੨ (10)**

(2) ਮੈਂ
"ਜਉ ਪੈ **ਹਮ** ਨ ਪਾਪ ਕਰੰਤਾ।"
– **ਸਿਰੀ** ਰਵਿ, **੧, ੧*:੧ (93)**

"ਅਵਰਿ ਪੰਚ **ਹਮ** ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ।"
– **ਗਉ ੧, ੧੪, ੧:੧ (155)**

"**ਹਮ** ਕਤ ਲੋਹੂ ਤੁਮ ਕਤ ਦੂਧ।"
– **ਗਉ** ਕਬ, **੭, ੩:੨ (324)**

"ਗੁਰ ਚਰਣ ਲਾਗਿ **ਹਮ** ਬਿਨਵਤਾ ਪੂਛਤ ਕਹ ਜੀਉ ਪਾਇਆ।"
– **ਆਸਾ** ਕਬ, **੧, ੧:੧ (475)**

(3) (ਫਾ. ਹਮ੍ਾ) ਸਾਰੀ, ਸਾਰੇ
"**ਹਮ** ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ।"
– **ਮਾਝ** ੧, **ਵਾਰ ੧੩ਸ,** ੧, **੧:੧ (143)**

"ਉਨ ਕੈ ਸੰਗਿ **ਹਮ** ਤੁਮ ਸੰਗਿ ਮੇਲ।" (ਹਰ ਕੋਈ, ਸਾਰੇ)
– **ਆਸਾ** ੫, **੮੨, ੧:੨ (390)**

(4) ਸਾਨੂੰ
"ਤਿਨ ਦਾਸਨਿ ਦਾਸ ਕਰਹੁ **ਹਮ** ਰਾਮਾ।"
– **ਗਉ** ੪, **੪੦, ੨:੨ (164)**

"ਤੇ ਹਰਿ ਜਨ ਹਰਿ ਮੇਲਹੁ **ਹਮ** ਪਿਆਰੇ।"
– **ਗਉ** ੪, **੪੧, ੧*:੨ (164)**

(5) ਸਾਡੇ
"**ਹਮ** ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ।"
(ਦੂਜੇ 'ਹਮ' ਦੇ ਅਰਥ 'ਸਾਨੂੰ' ਹੈ)
– **ਗਉ** ੪, **੪੯, ੩:੨ (167)**

"**ਹਮ** ਦੇਖਤ ਜਿ ਸਭੁ ਜਗੁ ਲੂਟਿਆ।"
- **ਗਉ** ਕਬ, **੩੦, ੩:੧ (329)**

"**ਹਮ** ਘਰ ਸਾਚਾ ਸੋਹਿਲਾ ਸਾਚੈ ਸਬਦਿ ਸੁਹਾਇਆ ਰਾਮ।" (ਸਾਡੇ ਘਰ)
– **ਆਸਾ** ੩, **ਛੰਤ ੬, ੧:੧ (439)**

(6) ਮੇਰਾ
"ਜਬ **ਹਮ** ਹਰਿ ਸੇਤੀ ਮਨੁ ਮਾਨਿਆ ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ।
– **ਗਉ** ੪, **੫੩, ੧*:੨ (168)**

(7) ਅਹੰਮ, ਹਉਮੈ
"ਜਬ **ਹਮ** ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ **ਹਮ** ਨਾਹੀ।"
- **ਕਉ** ਕਬ, **੭੨, ੧:੧ (339)**
"ਜਬ **ਹਮ** ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ।"
- **ਸੋਰ** ਰਵਿ, **੧, ੧:੧ (657)**
(8) (ਫਾ. ਹਮ) ਵਰਗਾ
"**ਹਮ** ਚਿਨੀ ਪਾਤਿਸਾਹ ਸਾਂਵਲੇ ਬਰਨਾ।"
- **ਤਿਲੰ** ਨਾਮ, **੩, ੩:੨ (727)**
(9) ਮੇਰ, ਮੇਰਾਪਣ
"ਕਹੁ ਨਾਨਕ **ਹਮ** ਤੁਮ ਗਰਿ ਖੋਈ ਹੈ ਅੰਭੈ ਅੰਭੁ ਮਿਲੋਗਨੀ।" (ਮੇਰ ਤੇਰ)
- **ਰਾਮ** ੫, **੩, ੪:੨ (883)**

**ਹਮਸਹਰੀ** --- (ਫਾ. ਹਮਸ਼ਹਿਰੀ) ਇਕ ਸ਼ਹਿਰ ਵਿਚ ਰਹਿਣ ਵਾਲਾ
"ਜੋ **ਹਮਸਹਰੀ** ਸੁ ਮੀਤੁ ਹਮਾਰਾ।"
- **ਗਉ** ਰਵਿ, **੨, ੩:੪ (345)**

**ਹਮਹਿ** ----- ਸਾਨੂੰ
"ਪ੍ਰਤਿਪਾਲੈ ਨਾਨਕ **ਹਮਹਿ** ਆਪਹਿ ਮਾਈ ਬਾਪ।"
- **ਗਉ** ੫, **ਬਾਅ, ੩੨:੮ (257)**
(ਮਹਾਨ ਕੋਸ਼ ਇਸ ਨੂੰ ਫਾਰਸੀ 'ਹਮਰਾ' ਤੋਂ ਉਤਪਤ ਮੰਨ ਕੇ ਅਰਥ 'ਸਭ ਨੂੰ' ਕਰਦਾ ਹੈ)

**ਹੋਰ ਰੂਪ:**

**ਹਮਹੁ** –
"ਸੋ ਸੁਖੁ **ਹਮਹੁ** ਨ ਮਾਂਗਿਆ ਭਾਵੈ।" (ਸਾਨੂੰ)
- **ਗਉ** ਕਬ, **ਅਸ ੩੬, ੧:੨ (330)**
"ਸੋ ਸੁਖੁ **ਹਮਹੁ** ਸਾਚੁ ਕਰਿ ਜਾਨਾ।" (ਅਸਾਂ, ਅਸੀਂ)
- **ਗਉ** ਕਬ, **ਅਸ ੩੬, ੨:੨ (330)**

**ਹਮਚੁ** ------ (ਫਾ. ਹਮਚੁ) ਸਾਡੇ ਵਾਂਗ, ਮੇਰੇ ਸਮਾਨ
"ਬਦਬਖਤ **ਹਮਚੁ** ਬਖੀਲ ਗਾਫਿਲ ਬੇਨਜਰ ਬੇਬਾਕ।"
- **ਤਿਲੰ** ੧, **੧, ੪:੧ (721)**

**ਹਮਚੇ** ------ ਮੇਰੇ ਵਰਗਾ
"ਤੁਮ੍ਚੇ ਪਾਰਸੁ **ਹਮਚੇ** ਲੋਹਾ ਸੰਗੇ ਕੰਚਨੁ ਭੈਇਲਾ।"
- **ਪ੍ਰਭਾ** ਨਾਮ, **੨, ੩:੧ (1351)**

**ਹਮਰਾ** ----- (1) ਸਾਡਾ, ਸਾਡਾ ਸਾਰਿਆਂ ਦਾ
"ਹਰਿ **ਹਮਰਾ** ਹਮ ਹਰਿ ਕੇ ਦਾਸੇ ਨਾਨਕ ਸਬਦੁ ਗੁਰੁ ਸਚੁ ਦੀਨਾ ਜੀਉ।
- **ਮਾਝ ੫, ੨੧, ੪:੩ (100)**

**ਹੋਰ ਰੂਪ:**

**ਹਮਰੀ** –

"ਜੋ **ਹਮਰੀ** ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ।"

**- ਗਉ** ੪, **੪੯, ੪:੧ (167)**

**ਹਮਰੇ –**

"**ਹਮਰੇ** ਜਗਜੀਵਨ ਹਰਿ ਪ੍ਰਾਨ।"

**- ਪ੍ਰਭਾ** ੪, **੧, ੧*:੧ (1335)**

**ਹਮਰੈ –**

"**ਹਮਰੈ** ਮਸਤਿਕ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ।"

**-ਗਉ** ੪, **੫੯, ੨:੧ (171)**

"**ਹਮਰੈ** ਖੋਜਿ ਪਰਹੁ ਮਤਿ ਕੋਈ।"

**- ਗਉ** ਕਬ, **੩, ੧*:੨ (324)**

**ਹਮਰੋ –**

"ਸਦਾ ਸਦਾ ਹਮ  ਛੋਹਰੇ ਤੁਮਰੇ ਤੂ ਪ੍ਰਭ **ਹਮਰੋ** ਮੀਰਾ।"

**- ਟੋਡੀ** ੫, **੫, ੪:੧ (713)**

(2) ਮੇਰਾ

"**ਹਮਰਾ** ਮਨੁ ਮੋਹਿਓ ਗੁਰ ਮੋਹਨਿ ਹਮ ਬਿਸਮ ਭਈ ਮੁਖਿ ਲਾਗੇ।"

**- ਦੇਵ** ੪, **੧, ੧:੨ (527)**

"ਰਾਜਾ ਜਾਨੈ ਸਗਲ ਰਾਜੁ **ਹਮਰਾ** ਤਿਉ ਹਰਿ ਜਨ ਟੇਕ ਸੁਆਮੀ।"

**- ਧਨਾ** ੫, **੩੪, ੧:੨ (679)**

**ਹੋਰ ਰੂਪ:**

**ਹਮਰੀ –**

"ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ **ਹਮਰੀ** ਰਹਰਾਸਿ।" (ਮੇਰੀ)

**- ਗੂਜ** ੪, **ਸੋਦ ੪, ੧*:੨ (10)**

"**ਹਮਰੀ** ਜਿਹਬਾ ਏਕ ਪ੍ਰਭ ਹਰਿ ਕੇ ਗੁਣ ਅਗਮ ਅਥਾਹ।"

**- ਕਾਨ** ੪, **ਵਾਰ ੫ਸ,** ੪, **੧:੧ (1314)**

**ਹਮਰੇ –**

"**ਹਮਰੇ** ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ।"

**- ਗਉ** ੪, **੪੯, ੨:੧ (167)**

**ਹਮਰੈ –**

"ਸੋ ਜਨੁ **ਹਮਰੈ** ਮਨਿ ਚਿਤਿ ਭਾਵੈ।"

**- ਗਉ** ੪, **੪੦, ੩:੨ (164)**

**ਹਮਰੋ –**

"ਹਉ ਨਾਹੀ ਨਾਹੀ ਕਿਛੁ ਮੇਰਾ ਨ **ਹਮਰੋ** ਬਸੁ ਚਾਰੀ।"

**- ਸਾਰ** ੫, **੫੯, ੨:੧ (1216)**

**ਹਮਾ** ------ (1) (ਫਾ. ਹਮਾਹ) ਸਾਰੇ, ਸਭ

"**ਹਮਾ** ਰਾ ਏਕੁ ਆਸ ਵਸੇ।"

**- ਮਾਝ** ੧, **ਵਾਰ ੧੩ਸ,** ੧, **੫:੨ (144)**

(2) ਅਸੀਂ ਭਾਵ ਵਡੇ

"ਦੀਬਾਨੁ ਏਕੋ ਕਲਮ ਏਕਾ **ਹਮਾ** ਤੁਮ੍ਹਾ ਮੇਲੁ।" ('ਹਮਾ ਤੁਮਾ' ਮੁਹਾਵਰਾ ਹੈ 'ਵਡੇ ਛੋਟੇ')

**- ਆਸਾ** ੧**, ਵਾਰ ੨੦ਸ, ੧, ੨:੮ (473)**

(3) ਸਾਡੇ

"ਤੁਮ੍ ਦਇਆਲ ਸੁਆਮੀ ਸਭ ਅਵਗਨ **ਹਮਾ**।"

**- ਬਿਲਾ** ੫**, ੩੫, ੧*:੨ (809)**

**ਹਮਾਰ -----**ਮੇਰਾ

"ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ **ਹਮਾਰ**।"

**- ਗਉ** ਰਵਿ**, ੧, ੧:੧ (345)**

**ਹਮਾਰਾ -----** ਮੇਰਾ

"ਨਿਤ ਰਵੈ ਸੋਹਾਗਣੀ ਦੇਖੁ **ਹਮਾਰਾ** ਹਾਲੁ।"

**- ਸਿਰੀ** ੧**, ੨੫, ੩:੨ (23)**

**ਹੋਰ ਰੂਪ:**

**ਹਮਾਰੀ -**

"ਨਾ ਜਾਨਾ ਕਿਆ ਗਤਿ ਰਾਮ **ਹਮਾਰੀ**।" (ਮੇਰੀ)

**- ਗਉ** ੪**, ੩੯, ੧*:੧ (163)**

**ਹਮਾਰੇ -**

"ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ **ਹਮਾਰੇ**।"

**- ਗਉ** ੧**, ੧੭, ੫:੧ (156)**

**ਹਮਾਰੈ -**

"ਐਸਾ ਨਿਧਾਨੁ ਦੇਹੁ ਮੋ ਕਉ ਹਰਿ ਜਨ ਚਲੈ **ਹਮਾਰੈ** ਸਾਥੇ।" (ਮੇਰੇ)

**- ਗਉ** ੫**, ੧੩੫*, ੩:੨ (209)**

**ਹਮਾਰੋ -**

"ਸਾਚਉ ਰੰਗਿ ਰੰਗਾਵਲੋ ਸਖੀ **ਹਮਾਰੋ** ਕੰਤੁ।"

**- ਮਾਰੂ** ੧**, ਅਸ ੧੦, ੪:੧ (1015)**

(2) ਸਾਡਾ **-**

"ਤੂੰ ਸਾਝਾ ਸਾਹਿਬੁ ਬਾਪੁ **ਹਮਾਰਾ**।"

**- ਮਾਝ** ੫**, ੯, ੨:੧ (97)**

"ਸਾਹੁ **ਹਮਾਰਾ** ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ।"

**- ਗਉ** ੧**, ੧੩, ੬:੧ (155)**

**ਹੋਰ ਰੂਪ:**

**ਹਮਾਰੀ–**

"ਸੁਣਿ ਸੁਣਿ ਸਿਖ **ਹਮਾਰੀ**।" (ਸਾਡੀ)

**- ਗਉ** ੧**, ੧੩, ੧*:੧ (154)**

"**ਹਮਾਰੀ** ਪਿਆਰੀ ਅੰਮ੍ਰਿਤਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ।"

**- ਆਸਾ** ੫**, ੧੩੪, ੧*:੧ (404)**

**ਹਮਾਰੇ -**

"ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ ਗੁਣਵੰਤ ਪ੍ਰਾਨ **ਹਮਾਰੇ**।" (ਸਾਡੇ)

- **ਸਿਰੀ** ੫, **ਛੰਤ ੩, ੨:੩ (80)**

**ਹਮਾਰੇ –**

"ਦਯ ਗੁਸਾਈ ਮੀਤੁਲਾ ਤੂੰ ਸੰਗਿ **ਹਮਾਰੈ** ਬਾਸੁ ਜੀਉ।" (ਸਾਡੇ)

- **ਗਉ** ੫, **੧੧੬*, ੧*:੧ (203)**

"ਆਉ **ਹਮਾਰੈ** ਰਾਮ ਪਿਆਰੇ ਜੀਉ।" (ਸਾਡੇ)

- **ਗਉ** ੫, **੧੬੭*, ੧:੧ (217)**

"ਸੋ ਬ੍ਰਾਹਮਣੁ ਕਹੀਅਤੁ ਹੈ **ਹਮਾਰੈ**। (ਸਾਡੇ ਵਿਚ)

- **ਗਉ** ਕਬ, **੭, ੪:੨ (324)**

"**ਹਮਾਰੈ** ਏਕੈ ਹਰੀ ਹਰੀ।" (ਸਾਡੇ ਕੋਲ)

-**ਟੋਡੀ** ੫, **੧੭, ੧*:੧ (715)**

"ਹਰਿ ਚਰਨ ਸਰਣ ਗੜ ਕੋਟ **ਹਮਾਰੈ**।" (ਸਾਡੇ ਲਈ)

- **ਸੂਹੀ** ੫, **੧੯, ੩:੧ (742)**

"ਅਚਿੰਤ **ਹਮਾਰੈ** ਭੋਜਨ ਭਾਉ।" (ਸਾਡੇ ਘਰ)

- **ਭੈਰ** ੫, **ਅਸ ੩, ੨:੧ (1157)**

"**ਹਮਾਰੈ** ਏਹ ਕਿਰਪਾ ਕੀਜੈ।" (ਸਾਡੇ ਉਤੇ)

- **ਕਲਿ** ੫, **੧, ੧*:੧ (1321)**

**ਹਮਾਰੋ –**

"ਦੀਬਾਨੁ **ਹਮਾਰੋ** ਤੁਹੀ ਏਕ।"

- **ਗਉ** ੫, **੧੪੧, ੧*:੧ (210)**

**ਹਮੀਰ** ----- ਸਿਰੀ ਰਾਗੁ ਦੇ ਅਠਾਂ ਪੁਤਰਾਂ ਵਿਚੋਂ ਇਕ

"ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ **ਹਮੀਰ**।"

- **ਰਾਗ ੧ : ੪੮ (1430)**

**ਹਮੂ** ------- (ਫਾ. ਹਮਾਹ) ਸਮੂਹ, ਸਾਰੇ

"ਖਿਲਖਾਨਾ ਬਿਰਾਦਰ **ਹਮੂ** ਜੰਜਾਲਾ।"

- **ਮਾਰੂ** ੫, **ਸੋਲਾ ੧੨, ੮:੨ (1084)**

**ਹਮ੍ਾ** ------ ਸਾਨੂੰ

"ਅਚਿੰਤ **ਹਮ੍ਾ** ਕਉ ਸਗਲ ਸਿਧਾਂਤੁ।"

- **ਭੈਰ ੫, ਅਸ ੩, ੪:੩ (1157)**

**ਹਮ੍ਾਰੀ** ----- ਸਾਡੀ

"ਤਾ ਕੀ ਕੀਮਤਿ ਕਹਣੁ ਨ ਜਾਈ ਕੁਦਰਤਿ ਕਵਨ **ਹਮ੍ਾਰੀ**।"

- **ਜੈਤ** ੫, **੧੧: ੧:੨ (702)**

**ਹਮ੍ਾਰੇ** ----- ਮੇਰੇ

"ਮੈ ਗੁਰ ਬਿਨੁ ਅਵਰੁ ਨ ਕੋਈ ਬੇਲੀ ਗੁਰੁ ਸਤਿਗੁਰੁ ਪ੍ਰਾਣ **ਹਮ੍ਾਰੇ**।"

- **ਵਡ** ੪, **ਛੰਤ ੩, ੪:੪ (574)**

**ਹਰ** ------- (1) ਹਰਾ, ਆਤਮਕ ਜੀਵਨ ਵਾਲਾ

"**ਹਰ** ਹਰਾ ਸੁਆਮੀ ਸੁਖਹ ਗਾਮੀ ਅਨਦ ਮੰਗਲ ਰਸੁ ਘਣਾ।" ('ਹਰ ਹਰਾ' ਸਮਾਸ ਬਣ ਅਰਥ ਦਿੰਦਾ ਹੈ 'ਹਰਾ ਹਰਾ')

**- ਬਿਲਾ** ੫, **ਛੰਤ ੩, ੫:੩ (847)**

(2) ਹਰ ਇਕ, ਸਭ

"ਰਾਮ ਨਾਮ ਰਸੁ ਚਾਖਿਆ **ਹਰਿ** ਨਾਮਾ **ਹਰ** ਤਾਰਿ।"

**- ਮਾਰੂ** ਕਬ, **੩, ੪:੧ (1103)**

**ਹਰਉ ------** ਦੂਰ ਕਰਾਂ

"ਜਨਮ ਜਨਮ ਕੀ ਹਉਮੈ ਮਲੁ **ਹਰਉ**।"

**- ਗਉ** ੫, **ਅਸ ੯, ੨:੨ (239)**

**ਹਰਏ ------** ਹਰੀ ਨੂੰ, ਪ੍ਰਭੂ ਨੂੰ

"**ਹਰਏ** ਨਮਸਤੇ **ਹਰਏ** ਨਮਹ।"

**- ਗੋਂਡ** ਕਬ, **੫, ੧*:੧ (874)**

**ਹਰਸਨ -----** (1) (ਸੰ. *हर्षणम्*) ਖੁਸ਼ੀ, ਅਨੰਦ

"ਦਰਸਨ ਪਰਸਨ ਸਰਸਨ **ਹਰਸਨ**।"

**- ਆਸਾ** ੫, **੧੩੪, ੧:੧ (404)**

(2) ਹਰਦੇ/ਦੂਰ **ਹੁੰਦੇ** ਹਨ

"""ਕਰਨਨਿ ਪੂਰਿ ਰਹਿਓ ਜਸੁ ਪ੍ਰੀਤਮ ਕਲਮਲ ਦੋਖ ਸਗਲ ਮਲ **ਹਰਸਨ**।"

**- ਕਾਨ** ੫, **੨੯, ੧:੧ (1303)**

**ਹਰਹਟ -----** ਹਰਟ

"ਜੈਸੇ **ਹਰਹਟ** ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ।"

**- ਪ੍ਰਭਾ** ੧, **੮, ੨:੧ (1329)**

**ਹਰਹਿ -----** (1) ਚੁਰਾਉਂਦੇ ਹਨ, ਲੁੱਟਦੇ

"ਅੰਤਰ ਅੰਤਰਿ ਮਨਸਾ **ਹਰਹਿ**।"

**- ਭੈਰ** ਕਬ, **ਅਸ ੨, ੮:੨ (1163)**

**ਹਰਹੁ ------** ਦੂਰ ਕਰੋ

"ਮੇਰੀ **ਹਰਹੁ** ਬਿਪਤਿ ਜਨ ਕਰਹੁ ਸੁਭਾਈ।"

**- ਗਉ** ਰਵਿ, **੧, ੨:੧ (345)**

**ਹਰਕਾਇਆ --** ਹਲਕਿਆ ਹੋਇਆ

"ਜਿਉ ਕੂਕਰੁ **ਹਰਕਾਇਆ** ਧਾਵੈ ਦਹਦਿਸ ਜਾਇ।"

**- ਸਿਰੀ** ੫, **੯੧, ੨:੧ (50)**

**ਹਰਖ ------** (ਸੰ. *हर्ष* ) ਅਨੰਦ, ਖੁਸ਼ੀ, ਸੁੱਖ

"**ਹਰਖ** ਸੋਗ ਦੁਹਹੂੰ ਤੇ ਮੁਕਤੇ।"

**- ਗਉ** ੫, **੮੬, ੩:੧ (181)**

**ਹੋਰ ਰੂਪ:**

**ਹਰਖੰ –**

"ਜਨਮੰ ਤ ਮਰਣੰ **ਹਰਖੰ** ਤ ਸੋਗੰ ਭੋਗੰ ਤੇ ਰੋਗੰ।"

**- ਸਸ** ੫, **੧੨:੧ (1355)**

**ਹਰਖਹੁ –**
"**ਹਰਖਹੁ** ਸੋਗੁ ਵਿਜੋਗੁ ਉਪਾਇ ਖਪਾਇਆ।"

– **ਮਾਝ** ੧, **ਵਾਰ ੪:੫ (139)**

**ਹਰਖਵੰਤ –**
"**ਹਰਖਵੰਤ** ਆਨੰਤ ਦਇਆਲਾ।" (ਖੁਸ਼ੀ ਵਾਲਾ, ਆਨੰਦੀ, ਖੁਸ਼ ਰਹਿਣ ਵਾਲਾ)

– **ਮਾਰੂ** ੫, **ਸੋਲਾ ੩, ੨:੧ (1073)**

**ਹਰਖਾ –**
"ਤਹ ਮਰਣੁ ਨ ਜੀਵਨੁ ਸੋਗੁ ਨ **ਹਰਖਾ**।" (ਖੁਸ਼ੀ)

– **ਸੂਹੀ** ੫, **੧੨, ੩:੧ (739)**

**ਹਰਖਾਈ –**
"ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ ਭਗਤਿ ਰਤੀ **ਹਰਖਾਈ**।" (ਖਿੜ ਗਈ, ਖੁਸ਼ ਹੋ ਗਈ)

– **ਮਲਾ** ੧, **ਅਸ ੧, ੫:੨ (1273)**

**ਹਰਖਿ –**
"ਹਰਿ ਜੈਸਾ ਤੈਸਾ ਉਹੀ ਰਹਉ **ਹਰਖਿ** ਗੁਨ ਗਾਇ।" (ਖੁਸ਼ੀ ਨਾਲ)

– **ਸਲੋ** ਕਬ, **੧੨੨:੨ (1371)**

**ਹਰਖੀ –**
"ਸੋਗੁ ਨਾਹੀ ਸਦਾ **ਹਰਖੀ** ਹੈ ਰੇ ਛੋਡਿ ਨਾਹੀ ਕਿਛੁ ਲੇਤੈ।"

– **ਕਾਨ** ੫, **੨੨, ੨:੧ (1302)**

**ਹਰਖੀਐ –**
"ਸੰਪੈ ਦੇਖਿ ਨ **ਹਰਖੀਐ** ਬਿਪਤਿ ਦੇਖਿ ਨ ਰੋਇ।" (ਖੁਸ਼ ਹੋਈਏ)

– **ਗਉ** ਕਬ, **੬੩, ੩:੧ (337)**

**ਹਰਖੁ –**
"ਨਾਰੀ ਦੇਖਿ ਵਿਗਾਸੀਅਹਿ ਨਾਲੇ **ਹਰਖੁ** ਸੁ ਸੋਗੁ।"

– **ਸਿਰੀ** ੧, **ਅਸ ੧੫, ੩:੨ (63)**

**ਹਰਖੇ –**
"ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ **ਹਰਖੇ** ਪਤੀਨ।" (ਖੁਸ਼ੀ ਨਾਲ)

– **ਟੋਡੀ** ੫, **੨੦, ੨:੧ (716)**

**ਹਰਚਰਣੀ ---** ਹਰੀ ਦੇ ਚਰਣਾਂ ਵਿਚ
"ਪਤਿਤ ਪੁਨੀਤ ਅਸੰਖ ਹੋਹਿ **ਹਰਿਚਰਣੀ** ਮਨੁ ਲਾਗ।"

– **ਗੂਜ** ੫, **ਵਾਰ ੪ਸ,** ੫, **੨:੧ (518)**

**ਹਰਜਨ -----** ਪ੍ਰਭੂ ਦੇ ਲੋਕ (ਜਨ), ਸਾਧ ਜਨ
"ਹਰਿ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਮਾਂਗਹਿ **ਹਰਿਜਨ** ਸੰਤ।"

– **ਕਾਨ** ੪, **ਵਾਰ ੬ਸ,** ੪, **੧:੬ (1315)**

**ਹਰਣ ------** (1) ਨਾਸ ਕਰਨ ਵਾਲਾ
"ਹੋਯੋ ਹੈ ਹੋਵੰਤੋ **ਹਰਣ** ਭਰਣ ਸੰਪੂਰਣ:।"

– **ਗਾਥਾ,** ੫, **੨੩:੧ (1361)**

"ਭਵ **ਹਰਣ** ਹਰਿ ਹਰਿ ਹਰਿ ਹਰੇ।" (ਤੋੜਨ ਵਾਲਾ – ਸੰਸਾਰ ਦੇ ਬੰਧਨਾਂ ਨੂੰ)

– **ਕੇਦ** ੫, ੨, ੨:੨ (1119)

**ਹੋਰ ਰੂਪ:**

**ਹਰਣੰ –**

"ਅਨੇਕ ਪਾਤਿਕ **ਹਰਣੰ** ਨਾਨਕ ਸਾਧ ਸੰਗਮ ਨ ਸੰਸਯਹ।" (ਦੂਰ ਕਰਨ ਵਾਲਾ)

– **ਸਸ** ੫, ੬੭:੨ (1360)

**ਹਰਣਹ –**

"ਹੇ ਸੰਸਾਰ ਤਾਪ **ਹਰਣਹ** ਕਰੁਣਾ ਮੈ ਸਭ ਦੁਖ ਹਰੋ।"

– **ਸਸ** ੫, ੫੦:੨ (1358)

**ਹਰਣਖੇ** ----- (ਸੰ. *हिरण्या* ) ਹਰਨਾਕਸ਼ ਵਰਗੇ, ਹਿਰਨ ਵਰਗੀਆਂ ਪੀਲੀਆਂ ਅੱਖਾਂ ਵਾਲਾ ਦੈਂਤ

"ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ ਤੁਮ ਦੁਸਟ ਤਾਰੇ **ਹਰਣਖੇ**।"

– **ਨਟ** ੪, ੩, ੪:੨ (976)

**ਹਰਣਾ** ----- (1) (ਸੰ. *हरिण*) ਹੇ ਮਿਰਗ, ਹੇ ਹਰਣ

"ਤੂੰ ਸੁਣਿ **ਹਰਣਾ** ਕਾਲਿਆ ਕੀ ਵਾੜੀਐ ਰਾਤਾ ਰਾਮ।"

– **ਆਸਾ** ੧, **ਛੰਤ ੫**, ੧:੧ (438)

**ਹੋਰ ਰੂਪ:**

**ਹਰਣਾ –**

"**ਹਰਣਾ** ਬਾਜਾਂ ਤੇ ਸਿਕਦਾਰਾਂ ਏਨ੍ਹਾ ਪੜਿਆ ਨਾਉ।"

– **ਮਲਾ** ੧, **ਵਾਰ ੨ਸ**, ੧, ੨:੧ (1288)

(2) (ਸੰ. *हिरण्यम्*) ਸੋਨਾ

"ਕੇਸਰਿ ਕੁਸਮ ਮਿਰਗਮੈ **ਹਰਣਾ** ਸਰਬ ਸਰੀਰੀ ਚੜ੍ਹਣਾ।"

– **ਤਿਲੰ** ੧, ੨, ੨:੧ (721)

(3) (ਸੰ. *हरणम्*) ਦੂਰ ਕਰਨਾ, ਨਾਸ਼ ਕਰਨਾ

"ਕਿਲਵਿਖ **ਹਰਣਾ** ਨਾਮ ਪੁਨਹਚਰਣਾ ਨਾਮੁ ਜਮ ਕੀ ਤ੍ਰਾਸ ਹਰਾ।"

– **ਰਾਮ** ੫, ੨, ੨:੫ (925)

**ਹਰਣਾਖਸ** --- ਹਿਰਣ ਵਰਗੀਆਂ ਪੀਲੀਆਂ ਅੱਖਾਂ ਵਾਲਾ ਇਕ ਦੈਂਤ, ਵੇਖੋ 'ਹਰਣਖੇ' (ਭਗਤ ਪ੍ਰਹਿਲਾਦ ਦਾ ਪਿਤਾ, ਮੁਲਤਾਨ ਦਾ ਜ਼ਾਲਮ ਰਾਜਾ ਜਿਸ ਨੇ ਪ੍ਰਹਿਲਾਦ ਨੂੰ ਭਗਤੀ ਤੋਂ ਹਟਾਣ ਲਈ ਅਨੇਕ ਜ਼ੁਲਮ ਕੀਤੇ)

"ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ **ਹਰਣਾਖਸ** ਨਖਹਿ ਬਿਦਾਰੇ।" (ਹਰਨਾਕਸ਼)

– **ਸੋਰ** ੩, ੫, ੨:੨ (601)

**ਹੋਰ ਰੂਪ:**

**ਹਰਣਾਖਸਿ –**

"ਜਿਉ ਪ੍ਰਹਿਲਾਦੁ **ਹਰਣਾਖਸਿ** ਗ੍ਰਸਿਓ ਹਰਿ ਰਾਖਿਓ ਹਰਿ ਸਰਨਾ।" (ਹਰਨਾਖਸ਼ ਨੇ)

– **ਬਿਲਾ** ੪, ੧, ੨:੨ (799)

**ਹਰਨਾਖਸੁ –**

"ਦੁਰਮਤਿ **ਹਰਣਾਖਸੁ** ਦੁਰਾਚਾਰੀ।"

– **ਗਉ** ੧, **ਅਸ ੯**, ੪:੧ (224)

**ਹਰਣਾਖੀ** ---- ਹਿਰਣ ਦੀਆਂ ਅੱਖਾਂ ਵਾਲੀ, ਭਾਵ ਸੁੰਦਰ ਅੱਖਾਂ ਵਾਲੀ ਆਕਰਸ਼ਕ ਸੁੰਦਰੀ
"**ਹਰਣਾਖੀ** ਕੂ ਸਚੁ ਵੈਣੁ ਸੁਣਾਈ ਜੋ ਤਉ ਕਰੇ ਉਧਾਰਣੁ।"
- **ਰਾਮ** ੫, **ਵਾਰ ੬ਸ,** ੫, **੧:੧ (959)**

**ਹੋਰ ਰੂਪ:**

**ਹਰਣਾਖੀਏ –**
"ਸੁਣਿ ਮੁੰਧੇ **ਹਰਣਾਖੀਏ** ਗੂੜਾ ਵੈਣੁ ਅਪਾਰੁ।"
- **ਸਲੋ** ੧, **੨:੧ (1410)**

**ਹਰਣੀ** ----- (1) (ਸੰ. *ਹਰਣਮ੍*) ਦੂਰ ਕਰਨ ਵਾਲੀ, ਨਾਸ਼ ਕਰਨ ਵਾਲੀ
"ਅਨਾਥਹ ਨਾਥ ਦਇਆਲ ਸੁਖ ਸਾਗਰ ਸਰਬ ਦੋਖ ਭੈ **ਹਰਣੀ**।"
- **ਸਾਰ** ੫, **੭੭, ੨:੧ (1219)**

**ਹੋਰ ਰੂਪ:**

**ਹਰਣੁ –**
"ਸੋਈ ਨਾਮੁ ਭਗਤ ਭਵਜਲ **ਹਰਣੁ** ਗੁਰ ਅਮਰਦਾਸ ਤੈ ਪਾਇਓ।"
- **ਸਵ** ੩, **੫:੬ (1393)**

(2) (ਸੰ. *ਹਰਿਣੀ*) ਹਿਰਣੀ, ਮਾਦਾ ਮ੍ਰਿਗ
"**ਹਰਣੀ** ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ।"
- **ਗਉ** ੧, **੧੯, ੧:੧ (157)**

**ਹਰਤਾ** ----- ਦੂਰ ਕਰਨ ਵਾਲਾ, ਵਿਨਾਸ਼ਕ, ਹੋਰ ਵੇਖੋ 'ਹਰਤੇ'
"ਗੁਰਦੇਵ ਕਰਤਾ ਸਭਿ ਪਾਪ **ਹਰਤਾ** ਗੁਰਦੇਵ ਪਤਿਤ ਪਵਿਤ ਕਰਾ।"
- **ਗਉ** ੫, **ਬਅ ੧ਸ:੬ (250)**

**ਹਰਤੇ** ------ (1) ਚੋਰ
"ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ **ਹਰਤੇ**।"
- **ਮਲਾ** ੫, **੪, ੧:੨ (1267)**

(2) ਦੂਰ ਕਰਨ ਵੇਲੇ
"ਅਘ ਕੋਟਿ **ਹਰਤੇ** ਨਾਮ ਲਈ।"
- **ਮਲਾ** ੫, **੨੬, ੨:੨ (1272)**

**ਹਰਦਾਸ** ---- ਸ੍ਰੀ ਗੁਰੂ ਰਾਮ ਦਾਸ ਜੀ ਦੇ ਪਿਤਾ
"ਕਵਿ ਕਲ੍ਯ ਠਕੁਰ **ਹਰਦਾਸ** ਤਨੇ ਗੁਰ ਰਾਮਦਾਸ ਸਰ ਅਭਰ ਭਰੇ।"
- **ਸਵ** ੪, ਕਬ **੧:੧੩ (1396)**

**ਹਰਦੀ** ----- ਹਲਦੀ, ਜ਼ਮੀਨ ਵਿਚ ਹੋਣ ਵਾਲੀ ਇਕ ਗੰਡੀ ਜਿਸ ਦਾ ਰੰਗ ਪੀਲਾ ਹੁੰਦਾ ਹੈ, ਔਸ਼ਧੀ ਤੇ ਦਾਲ ਸਬਜ਼ੀ ਵਿਚ ਵਰਤੀ ਜਾਂਦੀ ਹੈ।
"ਕਬੀਰ **ਹਰਦੀ** ਪੀਅਰੀ ਚੂੰਨਾਂ ਊਜਲ ਭਾਇ।"
- **ਸਲੋ** ਕਬ, **੫੬:੧ (1367)**

**ਹਰਦੁਆਰੈ** --- ਹਰਿ (ਪ੍ਰਭੂ) ਦੇ ਦੁਆਰ/ਦਰ ਉਤੇ
"ਜਨ ਨਾਨਕੁ ਸਰਣਿ ਪਇਆ **ਹਰਿਦੁਆਰੈ** ਹਰਿ ਭਾਵੈ ਲਾਜ ਰਖਾਇਦਾ।"
- **ਮਾਰੂ** ੫, **ਸੋਲਾ ੫, ੧੬:੩ (1076)**

**ਹਰਨ** ------ (1) ਨਾਸ ਕਰਨ ਵਾਲਾ, ਦੂਰ ਕਰਨ ਵਾਲਾ

"ਭਗਤ ਜਨ ਭੈ **ਹਰਨ** ਪਰਮਾਨੰਦ ਕਰਹੁ ਨਿਦਾਨ।"

- **ਆਸਾ** ਰਵਿ, **੧, ੪:੨ (486)**

"**ਹਰਨ** ਧਰਨ, ਪੁਨ ਪੁਨਹ ਕਰਨ।" (ਮਾਰਨ ਵਾਲਾ)

- **ਰਾਮ** ੫, **੫੯, ੧:੧ (901)**

(2) ਨਾਸ ਕਰਨਾ

"**ਹਰਨ** ਭਰਨ ਜਾ ਕਾ ਨੇਤ੍ਰ ਫੋਰੁ।"

- **ਗਉ** ੫, **ਸੁਖ ੧੬, ੨:੩ (284)**

(3) ਚੁਰਾ ਲੈਣ/ਲੁਟ ਲੈਣ ਵਾਲਾ

"ਬਿੰਦ੍ਰਾਬਨ ਮਨ **ਹਰਨ** ਮਨੋਹਰ ਕ੍ਰਿਸਨ ਚਰਾਵਤ ਗਾਊ ਰੇ।"

- **ਗਉ** ਕਬ, **੬੬, ੨:੧ (338)**

**ਹਰਨਾ** ----- (ਜੀਵ ਰੂਪੀ) ਹਿਰਨ, ਮ੍ਰਿਗ

"ਕਬੀਰ **ਹਰਨਾ** ਦੂਬਲਾ ਇਹੁ ਹਰੀਆਰਾ ਤਾਲੁ।"

- **ਸਲੋ** ਕਬ, **੫੩:੧ (1367)**

**ਹਰਨਾਇ** ---- ਹਰਿ ਦੇ ਨਾਮ ਵਿਚ

"ਮਨੁ ਤਨੁ ਸੁਧੁ ਜਪਤ **ਹਰਿ ਨਾਇ**।"

- **ਗਉ** ੫, **ਥਿਤੀ ੧੧:੬ (299)**

**ਹਰਨਾਖਸ** --- ਇਕ ਦੈਂਤ ਰਾਜਾ ਵੇਖੋ 'ਹਰਣਾਖਸ'

"ਹਰਿ **ਹਰਨਾਖਸ** ਹਰੇ ਪਰਾਨ।"

- **ਗੋਂਡ** ਨਾਮ, **੫, ੨:੧ (874)**

**ਹੋਰ ਰੂਪ:**

**ਹਰਨਾਖਸੁ** –

"**ਹਰਨਾਖਸੁ** ਛੇਦਿਓ ਨਖ ਬਿਦਾਰ।"

- **ਬਸੰ** ਕਬ, **੪, ੪:੪ (1194)**

**ਹਰਨਾਖਿ** –

"ਪ੍ਰਹਿਲਾਦੁ ਜਨੁ **ਹਰਨਾਖਿ** ਪਕਰਿਆ ਹਰਿ ਰਾਖਿ ਲੀਓ ਤਰਾਇਆ।"

- **ਮਾਲੀ** ੫, **੧, ੨:੨ (984)**

**ਹਰਨਾਮੇ** ---- ਹਰੀ ਦਾ ਨਾਮ ਹੀ

"ਮੈਂ ਹਰਿ ਹਰਿ ਨਾਮੁ ਵਿਸਾਹੁ ਹੈ **ਹਰਿਨਾਮੇ** ਹੀ ਜਤਿ ਪਤਿ।"

- **ਸਿਰੀ** ੪, **ਵਣ ੧, ੫:੪ (82)**

**ਹਰਪਾਤ** ---- ਹਰੇ ਪਤੇ

"ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨ **ਹਰਪਾਤ**।"

- **ਸਾਰ** ਕਬ, **੧, ੧:੨ (1251)**

**ਹਰਮ** ------ (ਅ. ਹਰਮ ਸਰਾਏ) ਰਣਵਾਸ, ਜਨਾਨਖਾਨਾ

"ਤੁਰੇ ਪਲਾਣੇ ਪਉਣ ਵੇਗ ਹਰ ਰੰਗੀ **ਹਰਮ** ਸਵਾਰਿਆ।"

- **ਆਸਾ** ੧, **ਵਾਰ ੧੭:੧ (472)**

**ਹਰਮਾ** ----- ਵਿਆਹੀਆਂ ਹੋਈਆਂ ਪਰਦੇਦਾਰ ਇਸਤ੍ਰੀਆਂ, ਹਰਮ ਵਿਚ ਰਹਿਣ ਵਾਲੀਆਂ ਇਸਤ੍ਰੀਆਂ

"ਕਹਾ ਸੁ ਪਾਨ ਤੰਬੋਲੀ **ਹਰਮਾ** ਹੋਈਆ ਛਾਈ ਮਾਈ।"

**- ਆਸ** ੧, **ਅਸ ੧੨, ੨:੩ (417)**

('ਮਹਾਨਕੋਸ਼' ਇਸ ਦੇ ਅਰਥ 'ਹਰਮ' ਦੇ ਬਹੁਵਚਨ ਕਰਦੇ ਹਨ)

**ਹਰਰੰਗੀ** ---- ਹਰ ਤਰ੍ਹਾਂ ਨਾਲ, ਹਰ ਪ੍ਰਕਾਰ ਨਾਲ

"ਤੁਰੇ ਪਲਾਣੇ ਪਉਣ ਵੇਗ **ਹਰਰੰਗੀ** ਹਰਮ ਸਵਾਰਿਆ।"

**- ਆਸਾ** ੧, **ਵਾਰ ੧੭:੧ (472)**

"**ਹਰਰੰਗੀ** ਤੁਰੇ ਨਿਤ ਪਾਲੀਅਹਿ ਕਿਤੇ ਕਾਮਿ ਨ ਆਈ।" (ਤਰ੍ਹਾਂ ਤਰ੍ਹਾਂ ਦੇ)

**- ਸੋਰ** ੪, **ਵਾਰ ੧੫:੩ (648)**

**ਹਰਰੋਜ** ----- ਨਿਤ, ਹਮੇਸ਼ਾਂ

"ਬੰਦੇ ਖੋਜ ਦਿਲ **ਹਰਰੋਜ** ਨਾ ਫਿਰੁ ਪਰੇਸਾਨੀ ਮਾਹਿ।"

**- ਤਿਲੰ** ਕਬ, **੧, ੧*:੧ (727)**

**ਹਰਾ** ------ (1) ਹਰੇ ਰੰਗ ਦਾ, ਸਰਸਬਜ਼, ਸਾਵਾ, ਭਾਵ ਖਿੜਿਆ ਹੋਇਆ

"ਸੋਹੇ ਬੰਕ ਦੁਆਰ ਸਗਲਾ ਬਨੁ **ਹਰਾ**।"

**- ਬਿਲਾ** ੫, **ਛੰਤ ੩, ੫:੨ (847)**

(2) ਦੂਰ ਹੋ ਗਿਆ, ਮਿਟ ਗਿਆ

"ਮੇਰੀ ਸੇਜ ਸੋਹੀ ਦੇਖਿ ਮੋਹੀ ਸਗਲ ਸਹਸਾ ਦੁਖੁ **ਹਰਾ** ।"

**- ਬਿਲਾ** ੫, **ਛੰਤ ੩, ੫:੩ (847)**

(3) ਦੂਰ ਕਰਨ/ਨਾਸ ਕਰਨ ਵਾਲਾ

"ਕਿਲਵਿਖ ਹਰਣਾ ਨਾਮ ਪੁਨਹ ਚਰਣਾ ਨਾਮੁ ਜਮ ਕੀ ਤ੍ਰਾਸ **ਹਰਾ**।"

**- ਰਾਮ** ੫, **ਛੰਤ ੨, ੨:੫ (925)**

(4) ਹਿਰਨ ਦਾ ਚੰਮ

"ਦੁਨੀਆ ਰੰਗ ਨਾ ਆਵੈ ਨੇੜੇ ਜਿਉ ਕੁਸਮ ਪਾਟੁ ਘਿਉ ਪਾਕੁ **ਹਰਾ**।"

**- ਮਾਰੂ** ੫, **ਸੋਲਾ ੧੨, ੧੩:੩ (1084)**

(5) ਵਾਲਾ

"ਸਿਮਰਹਿ ਸੋਈ ਨਾਮੁ ਜਖ੍ ਅਰੁ ਕਿੰਨਰ ਸਾਧਿਕ ਸਿਧ ਸਮਾਧਿ **ਹਰਾ**।" (ਸਮਾਧੀ ਵਾਲਾ ਭਾਵ ਸਿਵਜੀ)

**- ਸਵ** ੩, **੨:੧ (1393)**

**ਹਰਾਮ** ----- (ਅ. ਹਰਾਮ) ਧਰਮ ਅਨੁਸਾਰ ਵਰਜਿਤ

"ਮਾਰਣ ਪਾਹਿ **ਹਰਾਮ** ਮਹਿ ਹੋਇ ਹਲਾਲੁ ਨ ਜਾਇ।" (ਵਰਜਿਤ ਮਾਸ)

**- ਮਾਝ** ੧, **ਵਾਰ ੭ਸ,** ੧, **੨:੪ (141)**

**ਹਰਾਮਖੋਰ** --- ਵਰਜਿਤ ਵਸਤ ਦੇ ਖਾਣ ਵਾਲਾ, ਨਮਕ ਹਰਾਮ, ਕੀਤਾ ਨਾ ਜਾਣਨ ਵਾਲਾ ਵੇਖੋ 'ਹਰਾਮ'

"ਅਸੰਖ ਚੋਰ **ਹਰਾਮਖੋਰ**।"

**- ਜਪੁ** ੧, **੧੮:੨ (4)**

**ਹੋਰ ਰੂਪ:**

**ਹਰਾਮਖੋਰੀ –**

"ਲੂਣੁ ਖਾਇ ਕਰਹਿ **ਹਰਾਮਖੋਰੀ** ਪੇਖਤ ਨੈਨ ਬਿਦਾਰਿਓ।"

**– ਮਾਰੂ ੫, ੮, ੧*:੨ (1001)**

**ਹਰਾਮਖੋਰੁ –**

"ਮੈ ਕੀਤਾ ਨ ਜਾਤਾ **ਹਰਾਮਖੋਰੁ**।"

**– ਸਿਰੀ ੧, ੨੯, ੪:੧ (24)**

**ਹਰਾਮੀ –**

"ਲੂਣ **ਹਰਾਮੀ** ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ।" (ਕੀਤਾ ਨਾ ਜਾਨਣ ਵਾਲਾ)

**– ਮਾਰੂ ੧, ੬, ੪:੧ (991)**

"ਕਹੁ ਨਾਨਕ ਹਮ ਲੂਣ **ਹਰਾਮੀ**।"

**– ਗਉ ੫, ੧੪੫, ੪:੧ (195)**

(ਇਹ ਸ਼ਬਦ ਬਸ ਦੋ ਵਾਰੀ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤਿਆ ਗਿਆ ਹੈ)

**ਹਰਾਮੁ –**

"ਸਭੁ **ਹਰਾਮੁ** ਜੇਤਾ ਕਿਛੁ ਖਾਇ।"

**– ਮਾਝ ੧, ਵਾਰ ੧੦ਸ, ੧, ੧:੪ (142)**

**ਹਰਾਮੁ** ----- (1) ਅਯੋਗ, ਧਰਮ ਅਨੁਸਾਰ ਵਰਜਿਤ, ਵੇਖੋ 'ਹਰਾਮਖੋਰ'

(2) ਅਧਰਮੀ

"ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ **ਹਰਾਮੁ**।"

**– ਗਉ ੫, ਵਾਰ ੨੯ਸ, ੫, ੧:੨ (315)**

**ਹਰਿ** ------ (1) ਹਰੀ, ਪ੍ਰਭੂ

"**ਹਰਿ** ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ।"

**– ਗੂਜ ੪, ਸੋਦ ੪, ੧*:੧ (10)**

"**ਹਰਿ** ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ।"

**– ਆਸਾ ੪, ਸੋਪੁ ੧, ੧:੪ (10)**

"ਵਾਹੁ ਵਾਹੁ ਕਰਹਿ ਸੇ ਜਨ ਸੋਹਣੇ **ਹਰਿ** ਤਿਨ੍ ਕੈ ਸੰਗਿ ਮਿਲਾਇ।" (ਹੇ ਹਰੀ)

**– ਗੂਜ ੩, ਵਾਰ ੧੭ਸ, ੩, ੧:੪ (515)**

(2) ਹਰਾ –

"ਦਾਵਾ ਅਗਨਿ ਰਹੇ **ਹਰਿ** ਬੂਟ।"

**– ਰਾਮ ੫, ਅਸ ੪, ੧:੧ (914)**

(3) ਸਭ ਨੂੰ, ਸਾਰਿਆਂ ਨੂੰ

"ਨਾਨਕ ਜਨ ਹਰਿ ਕੀ ਸਰਣਾਈ ਹਰਿ ਭਾਵੈ **ਹਰਿ** ਨਿਸਤਾਰੇ।"

**– ਗੂਜ ੪, ੩, ੪:੨ (493)**

(4) ਦੂਰ ਕੀਤੀ

"ਕਹਿ ਕਬੀਰ ਬੁਧਿ **ਹਰਿ** ਲਈ ਮੇਰੀ ਬੁਧਿ ਬਦਲੀ, ਸਿਧਿ ਪਾਈ।"

**– ਗਉ ਕਬ, ੭੨, ੨:੨ (339)**

"ਮਨੁ ਤਨੁ ਹੋਇ ਨਿਹਾਲੁ ਪਾਪਾ ਦਹੈ **ਹਰਿ**।" (ਸਾੜ ਕੇ ਦੂਰ ਕਰ ਦਿੰਦਾ ਹੈ)

**– ਮਾਰੂ ੩, ਵਾਰ ੨੦:੨ (1093)**

(5) ਹਰ, ਹਰੇਕ

"ਖਿਨੁ ਰਮ ਗੁਰ ਗਮ **ਹਰਿ** ਦਮ ਨਹ ਜਮ ਹਰਿ ਕੰਠਿ ਨਾਨਕ ਉਰਿਹਾਰੀ ਰੇ।"

**– ਆਸਾ ੫, ੧੩੪, ੨:੧ (404)**

**(ਦੂਜੇ 'ਹਰਿ' ਦੇ ਅਰਥ** 'ਹਰੀ' ਹਨ)

**ਹਰਿਓ -----** (1) ਹਰਾ/ਹਰੇ

"ਆਗੈ ਦੇਖਉ ਡਉ ਜਲੈ ਪਾਛੈ **ਹਰਿਓ** ਅੰਗੂਰੁ।"

**- ਸਿਰੀ** ੧, **੧੬, ੨:੧ (20)**

(2) ਹਰਾ ਹੋ ਗਿਆ

"ਜਨ ਨਾਨਕ ਪ੍ਰੀਤਿ ਲਗੀ ਪਗ ਸਾਧ ਗੁਰ ਮਿਲਿ ਸਾਧੂ ਪਾਖਾਣੁ **ਹਰਿਓ** ਮਨੁ ਮੂੜਾ।"

**- ਜੈਤ** ੪, **੬, ੪:੨ (698)**

**ਹੋਰ ਰੂਪ:**

**ਹਰਿਆ –**

"ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ।"

**- ਗੂਜ** ੫, **ਸੋਦ ੫, ੧*:੨ (10)**

"ਸਾਧ ਕ੍ਰਿਪਾ ਤੇ ਸੂਕਾ **ਹਰਿਆ**।"

**- ਮਾਝ** ੫, **੨੬, ੩:੨ (102)**

(3) ਦੂਰ ਕੀਤਾ, ਨਾਸ ਕੀਤਾ, ਹੋਰ ਵੇਖੋ 'ਹਰੀਂ' (3), 'ਹਰੁ'

"ਤਾ ਕੋ ਦੂਖੁ **ਹਰਿਓ** ਕਰੁਣਾਮੈ ਅਪਨੀ ਪੈਜ ਬਢਾਈ।"

**- ਮਾਰੂ** ੯, **੧, ੧:੨ (1008)**

**ਹੋਰ ਰੂਪ:**

**ਹਰਿਆ –**

"ਸੁਖ ਨਿਧਾਨੁ ਮਿਲਿਆ ਦੂਖ **ਹਰਿਆ** ਕ੍ਰਿਪਾ ਕਰਿ ਪ੍ਰਭਿ ਰਾਖਿਆ।"

**- ਰਾਮ** ੫, **ਛੰਤ ੩, ੨:੩ (925)**

(4) ਹਰਾ/ਜੀਵੰਤ/ਖੁਸ਼ ਹੋ ਗਿਆ

"ਮੂੰ ਜੁਲਾਊ ਤਥਿ ਨਾਨਕ ਪਿਰੀ ਪਸੰਦੋ **ਹਰਿਓ** ਥੀਓਸਿ।"

**- ਮਾਰੂ** ੫, **ਵਾਰ ੨੦ਸ,** ੫, **੨:੨ (1101)**

**ਹੋਰ ਰੂਪ:**

**ਹਰਿਆ –**

"ਸੋਈ ਮਉਲਾ ਜਿਨਿ ਜਗੁ ਮਉਲਿਆ, **ਹਰਿਆ** ਕੀਆ ਸੰਸਾਰੋ।"

**- ਸਿਰੀ** ੧, **੨੮, ੧:੧ (24)**

"ਗੁਣ ਗਾਵਤ ਮਨੁ **ਹਰਿਆ** ਹੋਵੈ।" (ਖੁਸ਼)

**- ਮਾਝ** ੫, **੩੩, ੨:੧ (104)**

"ਮਨੁ ਤਨੁ ਸੀਤਲੁ ਸਭ **ਹਰਿਆ** ਹੋਆ ਵਡਭਾਗੀ ਹਰਿ ਨਾਮੁ ਧਿਆਵੈ।" (ਪ੍ਰਫੁਲਤ, ਖਿੜਿਆ)

**- ਗੂਜ** ੪, **੬, ੧:੨ (494)**

(5) ਚੁਰਾਇਆ, ਚੁਕਿਆ

"ਊਹੀ ਤੇ **ਹਰਿਓ** ਊਹਾ ਲੇ ਧਰਿਓ ਜੈਸੇ ਬਾਸਾ ਮਾਸ ਦੇਤ ਝਾਟੁਲੀ।"

**- ਸਾਰ** ੫, **੬੧, ੧:੧ (1216)**

(6) ਠਗ ਲਿਆ

"ਦਹਿ ਦਿਸ ਧਾਇ ਮਹਾ ਬਿਖਿਆ ਕਉ ਪਰ ਧਨ ਛੀਨਿ ਅਗਿਆਨ **ਹਰਿਓ** ਹੈ।"

- **ਸਮੁ** ੫, **੮*:੩ (1388)**

(7) ਮਾਰਿਆ ਹੈ

"ਸੁਥਰ ਚਿਤ ਭਗਤ ਹਿਤ ਭੇਖ ਧਰਿਓ ਹਰਨਾਖਸੁ **ਹਰਿਓ** ਨਖ ਬਿਦਾਰਿ ਜੀਉ।"

- **ਸਵ** ੪, **ਗਯੰ ੭:੨ (1402)**

**ਹਰਿਆ** ---- (1) ਹਰਾ/ਜੀਵੰਤ ਕਰਨ ਵਾਲਾ

"ਹਰਿ ਉਤਮੁ **ਹਰਿਆ** ਨਾਮੁ ਹੈ ਹਰਿ ਪੁਰਖੁ ਨਿਰੰਜਨੁ ਮਉਲਾ।"

- **ਕਾਨ** ੪, **ਵਾਰ ੬:੧ (1315)**

(2) ਹਰਾ ਹੋ ਗਿਆ, ਵੇਖੋ 'ਹਰਿਓ' (2)

(3) ਦੂਰ ਕੀਤਾ, ਨਾਸ ਕੀਤਾ, ਵੇਖੋ 'ਹਰਿਓ' (3)

(4) ਹਰਾ/ਜੀਵੰਤ/ਖੁਸ਼ ਹੋ ਗਿਆ, ਵੇਖੋ 'ਹਰਿਓ' (4)

**ਹਰਿਆਇਓ** - ਹਰਿਆੜ/ਅਵਾਰਾ ਪਸ਼ੂ, ਬਿਗਾਨਾ ਖੇਤ ਚਰਨ ਵਾਲਾ ਪਸ਼ੂ, ਹੋਰ ਵੇਖੋ 'ਹਰ੍ਹਿਆਉ'

"ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ।"

- **ਗਉ** ੫, **੧੨੭*, ੧*:੨ (206)**

**ਹਰਿਆਵਲਾ** -- ਹਰਾ, ਸਰਸਬਜ਼

"ਪਬਰ ਤੂੰ **ਹਰੀਆਵਲਾ** ਕਵਲਾ ਕੰਚਨ ਵੰਨਿ।"

- **ਸਲੋ** ੧, **੩੦:੧ (1412)**

**ਹੋਰ ਰੂਪ:**

**ਹਰਿਆਵਲੀ** -

"ਹਰਿ ਕੈ ਨਾਇ ਸਦਾ **ਹਰਿਆਵਲੀ** ਫਿਰ ਸੁਕੈ ਨ ਕੁਮਲਾਇ।" (ਪ੍ਰਫੁਲਤ)

- **ਮਲਾ** ੩, **ਅਸ ੨, ੪:੩ (1277)**

**ਹਰਿਆਵਲੁ** -

"ਨਾਮੁ ਜਪਤ ਮਨੁ ਤਨੁ **ਹਰਿਆਵਲੁ** ਪ੍ਰਭ ਨਾਨਕ ਨਦਰਿ ਨਿਹਾਰੇ ਜੀਉ।" (ਖੇੜਾ)

- **ਮਾਝ** ੫, **੩੬, ੪:੩ (105)**

**ਹਰਿ ਹਰੇ** ---- (1) ਸਦਾ ਹੀ (ਭਾਵ)

"**ਹਰਿ ਹਰੇ** ਹਰਿ ਗੁਣ ਗਾਵਹੁ ਹਰਿ ਗੁਰਮੁਖੇ ਪਾਏ ਰਾਮ।"

- **ਸੂਹੀ** ੩, **ਛੰਤ ੫, ੧:੧ (770)**

(2) ਹਰੀ ਹਰੀ ਕਰਦੇ

"ਜੋ **ਹਰਿ ਹਰੇ** ਸੁ ਹੋਹਿ ਨ ਆਨਾ।"

- **ਗਉ** ਕਬ, **੩੭, ੨:੧ (330)**

(3) ਹਰੀ ਨਾਮ

"ਸਗਲ ਨਿਧਿ ਹਰਿ **ਹਰਿ ਹਰੇ**।"

- **ਮਾਲੀ** ੫, **੫, ੧:੩ (987)**

**ਹਰਿਕਾਇਆ** - ਹਲਕਾਇਆ, ਹਲਕਿਆ ਹੋਇਆ (ਕੁਤੇ ਵਾਂਗ), ਪਾਗਲ ਹੋਇਆ

"ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ **ਹਰਕਾਇਆ**।"

- **ਆਸਾ** ੫, **੧੨੫, ੩:੧ (402)**

**ਹਰਿ ਕ੍ਰਿਪਲੇ** -- ਹਰੀ ਦੀ ਕ੍ਰਿਪਾ

"ਰਾਮ ਨਾਮੁ ਜਪਿਓ ਗੁਰ ਬਚਨੀ ਹਰਿ ਧਾਰੀ **ਹਰਿ ਕ੍ਰਿਪਲੇ**।"

**- ਨਟ** ੪, **੨, ੧*:੨ (975)**

**ਹਰਿ ਗਾਲ ---** ਹਰੀ ਦੀਆ ਗੱਲਾਂ

"ਕੋਈ ਆਨਿ ਸੁਨਾਵੈ ਹਰਿ ਕੀ **ਹਰਿ ਗਾਲ**।"

**- ਨਟ** ੪, **੯, ੧*:੧ (977)**

**ਹਰਿ ਗੁਣਤਾਸ** ਗੁਣਾਂ ਦੇ ਖਜ਼ਾਨੇ ਹਰਿ

"ਜਨ ਨਾਨਕ ਕਰੇ ਕਰਾਇਆ ਸਭੁ ਕੋ ਜਿਉ ਭਾਵੈ ਤਿਵ ਹਰਿ ਗੁਣਤਾਸੁ।"

**- ਰਾਮ** ੩, **ਵਾਰ ੭ਸ,** ੩, **੨:੮ (949)**

**ਹਰਿ ਗੁਨੀਆ -** ਹਰੀ ਦੇ ਗੁਣ ਗਾਉਣੇ

"ਆਚਾਰ ਬਿਉਹਾਰ ਜਾਤਿ **ਹਰਿ ਗੁਨੀਆ**।"

**- ਟੋਡੀ** ੫, **੧੭, ੩:੧ (715)**

**ਹਰਿਗੋਬਿੰਦ --** **ਗੁਰੂ ਅਰਜਨ ਸਾਹਿਬ ਦੇ ਸਪੁੱਤਰ ਸਿੱਖਾਂ ਦੇ ਛੇਵੇ ਗੁਰੂ (1595-1644),** 37 ਵਰੇ 10 ਮਹੀਨੇ 3 ਦਿਨ ਗੁਰਗੱਦੀ ਤੇ ਰਹੇ। ਅਕਾਲ ਤਖ਼ਤ ਦੀ ਉਸਾਰੀ 1608 ਵਿਚ ਹਰਿਮੰਦਰ ਸਾਹਿਬ ਦੇ ਸਾਹਮਣੇ ਕਰ ਮੀਰੀ ਪੀਰੀ ਦੀ ਪ੍ਰਥਾ ਨੂੰ ਪੱਕਿਆਂ ਕੀਤਾ ਸ਼ਾਹਜਹਾਨ ਦੀਆਂ ਫੌਜਾਂ ਨਾਲ 4 ਵਾਰ ਯੁੱਧ ਕਰ ਫਤਹਿ ਪ੍ਰਾਪਤ ਕੀਤੀ। ਆਪ ਜੀ ਦੇ ਪੰਜ ਸਪੁੱਤਰ (ਬਾਬਾ ਗੁਰਦਿਤਾ, ਸੂਰਜ ਮਲ, ਅਣੀ ਰਾਇ, ਅਟਲ ਰਾਇ ਤੇ ਗੁਰੂ ਤੇਗ ਬਹਾਦਰ) ਤੇ ਇਕ ਪੁੱਤਰੀ ਬੀਬੀ ਬੀਰੋ ਜੀ ਸਨ।

"ਵਡੀ ਆਰਜਾ **ਹਰਿ ਗੋਬਿੰਦ** ਕੀ ਸੂਖ ਮੰਗਲ ਕਲਿਆਣ ਬੀਚਾਰਿਆ।"

**- ਬਿਲਾ** ੫, **੨੩, ੧*:੨ (807)**

**ਹੋਰ ਰੂਪ:**

**ਹਰਿ ਗੋਬਿੰਦੁ -**

"**ਹਰਿ ਗੋਬਿੰਦੁ** ਰਖਿਓ ਪਰਮੇਸਰਿ ਅਪੁਨੀ ਕਿਰਪਾ ਧਾਰਿ।"

**- ਗੂਜ** ੫, **੨੪, ੧:੧ (500)**

**ਹਰਿਗੋਬਿੰਦੁ --** (1) ਗੁਰੂ ਹਰਿਗੋਬਿੰਦ ਸਾਹਿਬ, ਵੇਖੋ 'ਹਰਿਗੋਬਿੰਦ'

(2) ਪ੍ਰਭੂ, ਪ੍ਰਤਿਪਾਲਕ ਹਰੀ

"ਘਟਿ ਘਟਿ **ਹਰਿਗੋਬਿੰਦੁ** ਗਾਜੇ ਰਾਮ।"

**- ਵਡ** ੫, **ਛੰਤ ੩, ੪:੨ (578)**

**ਹਰਿਗੋਵਿਦੁ --** ਗੁਰੂ ਹਰਿਗੋਬਿੰਦ ਸਾਹਿਬ, ਵੇਖੋ 'ਹਰਿ ਗੋਬਿੰਦ'

"ਸਦਾ ਅਨੰਦ ਕਰਹ ਮੇਰੇ ਪਿਆਰੇ **ਹਰਿ ਗੋਵਿਦੁ** ਗੁਰਿ ਰਾਖਿਆ।"

**- ਸੋਰ** ੫, **੪੬, ੨:੧ (620)**

**ਹੋਰ ਰੂਪ:**

**ਹਰਿ ਗੋਵਿੰਦੁ -**

"ਜਪੁ ਮਨ ਗੋਵਿੰਦੁ **ਹਰਿ ਗੋਵਿੰਦੁ** ਗੁਣੀ ਨਿਧਾਨੁ ਸਭ ਸ੍ਰਿਸਟਿ ਕਾ ਪ੍ਰਭੋ ਮੇਰੇ ਮਨ ਹਰਿ ਬੋਲਿ ਹਰਿ ਪੁਰਖੁ ਅਬਿਨਾਸੀ।"

**- ਸਾਰ** ੪, **੧੨, ੧*:੧ (1202)**

**ਹਰਿਚੰਦਉਰੀ** – ਅੱਧ ਅਸਮਾਨ ਵਿਚ ਨਜ਼ਰ ਦੇ ਛਲਾਵੇ ਕਾਰਨ ਦਿਸਦੀ ਮਥਿਆ ਨਗਰੀ, ਭਾਵ ਧੋਖਾ ਦੇਣ ਵਾਲਾ ਦ੍ਰਿਸ਼। ਇਸ ਸਬੰਧੀ ਪੌਰਾਣਿਕ ਵਾਰਤਾ ਹੈ ਕਿ ਤ੍ਰਿਸ਼ੰਕੂ ਦਾ ਪੁੱਤਰ ਰਾਜਾ ਹਰੀਚੰਦ **ਆਪਣੇ ਪੁੰਨ ਦਾਨ ਅਤੇ ਹੋਰ ਪੁੰਨ–** ਕਰਮਾਂ ਕਰਕੇ ਪਰਜਾ ਸਮੇਤ ਹੀ ਸਵਰਗ ਨੂੰ ਗਿਆ ਪਰ ਨਾਰਦ ਮੁਨੀ ਨੇ ਛਲ ਨਾਲ ਇਸ ਤੋਂ ਆਪਣੀ ਉਸਤਤ ਕਰਵਾਈ ਜਿਸ ਕਰਕੇ ਸਵਰਗ ਵਿਚੋਂ ਕੱਢਿਆ ਗਿਆ। ਉਪਰੋਂ ਡਿਦਿਆਂ ਡਿਗਦਿਆਂ ਇਸ ਨੇ ਆਪਣੀ ਭੁੱਲ ਉਪਰ ਪਛਤਾਵਾ ਕੀਤਾ ਜਿਸ ਕਰਕੇ ਆਪਣੇ ਸਾਥੀਆਂ ਸਮੇਤ ਅੱਧ ਅਸਮਾਨ ਵਿਚ ਹੀ ਰੁਕ ਗਿਆ। ਹੁਣ ਤੱਕ ਉਥੇ ਹੀ ਇਹ ਨਗਰ ਵਸਦਾ ਹੈ। ਇਸ ਨੂੰ ਗੰਧਰਬ ਨਗਰ (ਝਜਗ਼ਪਕ) ਵੀ ਕਹਿੰਦੇ ਹਨ।

"ਦ੍ਰਿਸਟਿ ਦੇਖੁ ਜੈਸੇ **ਹਰਿਚੰਦਉਰੀ** ਇਕੁ ਰਾਮ ਭਜਨੁ ਲੈ ਲਾਹਾ।"

– **ਆਸਾ** ੫, **੧੨੩, ੧*:੨ (402)**

"**ਹਰਿਚੰਦਉਰੀ** ਦੇਖਿ ਮੂਠਾ ਕੂੜੁ ਸੇਜਾ ਰਾਵਿਆ।" (ਮਾਇਕ ਪਦਾਰਥਾਂ ਦੇ ਝੂਠੇ ਚਮਤਕਾਰ)

– **ਆਸਾ** ੫, **ਛੰਤ ੧੧, ੨:੪ (460)**

**ਹੋਰ ਰੂਪ:**

**ਹਰਚੰਦਉੜੀ –**

"ਪੇਖੁ **ਹਰਿਚੰਦਉਰੜੀ** ਅਸਥਿਰੁ ਕਿਛੁ ਨਾਹੀ।"

– **ਆਸਾ** ੫, **ਛੰਤ ੧੩, ੪:੧ (461)**

**ਹਰਿਚਰਾਨੈ** --- ਹਰਿ ਦੇ ਚਰਨ

"ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਦੀਜੈ ਸਦ ਬਸਹਿ ਰਿਦੈ ਮੋਹਿ **ਹਰਿਚਰਾਨੈ**।"

– **ਕਲਿ** ੪, **੫, ੪:੨ (1321)**

**ਹਰਿਚਾਲ** ---- ਹਰੀ ਨੂੰ ਮਿਲਣ ਦੀ ਰੀਤ

"ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ ਗੁਰਿ ਚਾਲ ਦਿਖਾਈ **ਹਰਿਚਾਲ**।"

– **ਨਟ** ੪, **੯, ੧:੧ (978)**

**ਹਰਿਚਿੰਤਾਮਣੇ** – ਮਨ ਵਿਚ ਚਿੰਤਨ ਕਰਨ ਨਾਲ ਮਨ ਦੀ ਹੀ ਮੁਰਾਦ ਪੂਰੀ ਕਰਨ ਵਾਲੀ ਮਣੀ ਰੂਪੀ ਹਰੀ

"ਸਗਲ ਭਗਤ ਜਾਚਹਿ ਸੁਖ ਸਾਗਰ ਭਵ ਨਿਧਿ ਤਰਣ **ਹਰਿਚਿੰਤਾਮਣੇ**।"

– **ਕਲਿ** ੪, **੭, ੧*:੨ (1321)**

**ਹਰਿਜਸਹਿ** --- ਹਰੀ ਜਸ ਨਾਲ

"ਬੂਝਿ ਗਈ ਤ੍ਰਿਸਨਾ **ਹਰਿਜਸਹਿ** ਅਘਾਨੇ।"

– **ਆਸਾ** ੫, **੯੨, ੧:੩ (393)**

**ਹੋਰ ਰੂਪ:**

**ਹਰਿ ਜਸੂਆ –**

"ਮਾਰਗੁ ਪ੍ਰਭ ਕੇ ਸੰਤਿ ਬਤਾਇਓ ਦ੍ਰਿੜੀ ਨਾਨਕ ਦਾਸ ਭਗਤਿ **ਹਰਿ ਜਸੂਆ**।"

– **ਗਉ** ੫, **੧੨੭*, ੪:੨ (206)**

**ਹਰਿਜਨ** ---- (1) ਹਰੀ ਦਾ ਦਾਸ/ਸੇਵਕ/ਭਗਤ

"**ਹਰਿਜਨ** ਕੇ ਵਡ ਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ।

– **ਗੂਜ** ੪, **੪, ੨:੧ (10)**

"**ਹਰਿਜਨ** ਲੀਨੇ ਪ੍ਰਭੂ ਛਡਾਇ।"

**- ਆਸਾ** ੫, **੩੧, ੧*:੧ (378)**

"**ਹਰਿਜਨ** ਪ੍ਰਭੁ ਰਲਿ ਏਕੋ ਹੋਏ **ਹਰਿਜਨ** ਪ੍ਰਭੁ ਏਕ ਸਮਾਨਿ ਜੀਉ।"

**- ਆਸਾ** ੪, **ਛੰਤ ੧੩, ੩:੫੨ (447)**

**ਹੋਰ ਰੂਪ:**

**ਹਰਿ ਜਨਹ -**

"ਪੈਜ ਰਾਖਹੁ **ਹਰਿ ਜਨਹ** ਕੇਰੀ ਹਰਿ ਦੇਹੁ ਨਾਮੁ ਨਿਰੰਜਨੋ।"

**- ਰਾਮ** ਸੁੰਦ, **ਸਦ ੨:੩ (923)**

**ਹਰਿ ਜਨਾ -**

"ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ **ਹਰਿ ਜਨਾ**।"

**- ਮਾਰੂ** ੫, **ਸੋਲਾ ੮, ੨:੩ (1079)**

**ਹਰਿ ਜਨਾਂ -**

"ਸਾਦੁ ਆਇਆ ਤਿਨ **ਹਰਿ ਜਨਾਂ** ਚਖਿ ਸਾਧੀ ਡਿਠਾ।"

**- ਗਉ** ੫, **ਵਾਰ ੧੩:੨ (321)**

**ਹਰਿ ਜਨਿ -**

"ਤਿਉ **ਹਰਿਜਨਿ** ਹਰਿ ਧਨੁ ਸੰਚਿਆ ਹਰਿ ਖਰਚੁ ਲੈ ਜਾਇ।"

**- ਗਉ** ੪, **੪੭, ੩:੩ (166)**

**ਹਰਿ ਜਨੀ -**

"ਓਪਤਿ ਪਰਲਉ ਪ੍ਰਭ ਤੇ ਹੋਵੈ ਇਹ ਬੀਚਾਰੀ **ਹਰਿ ਜਨੀ**।"

**- ਬਸੰ** ੫, **੨੧, ੨:੧ (1186)**

**ਹਰਿ ਜੰਨੀ -**

"ਬਿਨੁ ਹਰਿ ਨਾਵੈ ਕੋ ਮਿਤ੍ਰੁ ਨਾਹੀ ਵੀਚਾਰਿ ਡਿਠਾ **ਹਰਿ ਜੰਨੀ**।"

**- ਵਡ** ੪, **ਵਾਰ ੧੨:੩ (590)**

**ਹਰਿ ਜਨੁ -**

"ਤਿਉ **ਹਰਿ ਜਨੁ** ਹਰਿ ਹਰਿ ਜਪੁ ਕਰੇ ਹਰਿ ਅੰਤਿ ਛਡਾਇ।"

**- ਗਉ** ੪, **੪੭, ੧:੩ (166)**

(2) ਹਰੀ ਦੇ ਬੰਦਿਓ

"ਮਨ ਕੀ ਮਤਿ ਤਿਆਗਹੁ **ਹਰਿਜਨ** ਹੁਕਮੁ ਬੂਝਿ ਸੁਖੁ ਪਾਈਐ ਰੇ।"

**- ਗਉ** ੫, **੧੩੭*, ੧:੧ (209)**

"ਮਨ ਕੀ ਮਤਿ ਤਿਆਗਹੁ **ਹਰਿਜਨ** ਏਹਾ ਬਾਤ ਕਠੈਨੀ।"

**- ਬਿਲਾ** ੪, **੫, ੩:੧ (800)**

**ਹੋਰ ਰੂਪ:-**

**ਹਰਿ ਜਨਹੁ -**

"ਗਾਉ ਮੰਗਲੋ ਨਿਤ **ਹਰਿ ਜਨਹੁ** ਪੁੰਨੀ ਇਛ ਸਬਾਈ ਰਾਮ।"

**- ਸੂਹੀ** ੫, **ਛੰਤ ੫, ੪:੧ (780)**

**ਹਰਿ ਜੂ -----** ਹਰਿ/ਪ੍ਰਭੂ ਜੀ

"**ਹਰਿ ਜੂ** ਰਾਖਿ ਲੇਹੁ ਪਤਿ ਮੇਰੀ।"

**- ਜੈਤ** ੯, **੨, ੧*:੧ (703)**

**ਹਰਿ ਦਸਨਾ** -- ਹਰਿ ਦਾ ਦਾਸ/ਭਗਤ/ਸੇਵਕ

"ਜਿਨ ਹਰਿ ਧਿਆਇਆ ਤਿਨ ਹਰਿ ਪਾਇਆ ਮੇਰਾ ਸੁਆਮੀ ਤਿਨ ਕੇ ਚਰਣ ਮਲਹੁ **ਹਰਿ ਦਸਨਾ**।"

- **ਗੋਂਡ** ੪, **੩, ੨:੨** (860)

**ਹਰਿ ਦਮ** --- ਹਰ ਸੁਆਸ ਨਾਲ, ਸੁਆਸ ਸੁਆਸ

"ਖਿਨੁ ਰਮ ਗੁਰ ਗਮ **ਹਰਿ ਦਮ** ਨਹ ਜਮ ਹਰਿ ਕੰਠਿ ਨਾਨਕ ਉਰਿ ਹਾਰੀ ਰੇ।"

- **ਆਸਾ** ੫, **੧੩੪, ੨:੧** (404)

**ਹਰਿ ਦਰ** --- ਹਰੀ ਦੀ ਦਰਗਾਹ ਵੇਖੋ 'ਹਰਿ ਦਰਿ'

"ਜਨ ਨਾਨਕ ਕਉ ਸਭ ਸੋਝੀ ਪਾਈ **ਹਰਿ ਦਰ** ਕੀਆ ਬਾਤਾ ਆਖਿ ਸੁਣਾਏ।"

- **ਗਉ** ੫, **ਵਾਰ ੧੫ ਸ,** ੪, **੧:੮** (308)

**ਹਰਿ ਦਰਸਨ** - (1) ਪ੍ਰਭੂ/ਹਰਿ ਦਾ ਦੀਦਾਰ

"**ਹਰਿ ਦਰਸਨ** ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ।"

- **ਮਾਝ** ੫, **ਬਾਰਾ ੨:੮** (133)

**ਹੋਰ ਰੂਪ:**

**ਹਰਿ ਦਰਸਨਿ** -

"ਮੇਰੀ ਸਰਧਾ ਪੂਰਿ ਜਗਜੀਵਨ ਦਾਤੇ ਮਿਲਿ **ਹਰਿ ਦਰਸਨਿ** ਮਨੁ ਭੀਜੈ ਜੀਉ।"

- **ਮਾਝ** ੪, **੪, ੧:੩** (95)

**ਹਰਿ ਦਰਸਨੁ** -

"ਮੁੰਧ ਇਆਣੀ ਪੇਈਅੜੈ ਕਿਉ ਕਰਿ **ਹਰਿ ਦਰਸਨੁ** ਪਿਖੈ।"

- **ਸਿਰੀ** ੪, **ਛੰਤ ੧, ੧:੧** (78)

"ਹਉ ਬਿਸਮੁ ਭਈ ਜੀ **ਹਰਿ ਦਰਸਨੁ** ਦੇਖਿ ਅਪਾਰਾ।"

- **ਸੂਹੀ** ੫, **ਛੰਤ ੧੧, ੨:੧** (784)

**ਹਰਿ ਦਰਸਨੋ** -

"**ਹਰਿ ਦਰਸਨੋ** ਦਿਖਾਵਹੁ ਮੋਹਿ ਤੁਮ ਬਤਾਵਹੁ।"

- **ਆਸਾ** ੫, **੧੫੩, ੨:੪** (408)

(2) ਹਰਿ ਬਾਰੇ ਚਿੰਤਨ ਦਾ ਸ਼ਾਸਤਰ

"**ਹਰਿ ਦਰਸਨ** ਪ੍ਰਾਨ ਅਧਾਰਾ।"

- **ਸੋਰ** ੫, **੫੮, ੪:੧** (623)

"**ਹਰਿ ਦਰਸਨ** ਕੇ ਜਨ ਮੁਕਤਿ ਨ ਮਾਂਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ।"

- **ਕਲਿ** ੪, **ਅਸ ੨, ੧:੨** (1324)

**ਹੋਰ ਰੂਪ:**-

**ਹਰਿ ਦਰਸਨੁ** -

"**ਹਰਿ ਦਰਸਨੁ** ਪਾਵੈ ਵਡਭਾਗਿ।"

- **ਆਸਾ** ੩, **੪੦, ੧:੧** (360)

**ਹਰਿ ਦਰਸਾਈ** ਹਰੀ ਦੇ ਦਰਸਨ/ਦੀਦਾਰ

"ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ **ਹਰਿ ਦਰਸਾਈ**।"

- **ਸਾਰ** ੫, **੧੫, ੧:੧** (1207)

**ਹਰਿ ਦਰਸਾਵੜਾ** ਹਰੀ ਦੇ ਦਰਸਨ/ਦੀਦਾਰ

"ਇਉ ਪਾਵਹਿ **ਹਰਿ ਦਰਸਾਵੜਾ** ਨਹ ਲਗੈ ਤਤੀ ਵਾਉ ਜੀਉ।"

– **ਸੂਹੀ** ੫, **ਕੁਚ ੩:੯** (763)

**ਹਰਿ ਦਰਸਿ** -- ਹਰੀ ਦੇ ਦਰਸ਼ਨਾਂ ਵਿਚ

"ਸੰਕਟ ਘੋਰ ਕਟੇ ਖਿਨ ਭੀਤਰਿ ਨਾਨਕ **ਹਰਿ ਦਰਸਿ** ਸਮਾਈਐ।"

– **ਦੇਵ** ੫, **੨੨, ੨:੨** (532)

**ਹੋਰ ਰੂਪ:**

**ਹਰਿ ਦਰਸੁ –**

"ਨਾਨਕੁ ਜੰਪੈ ਪਤਿਤ ਪਾਵਨ **ਹਰਿ ਦਰਸੁ** ਪੇਖਤ ਨਹ ਸੰਤਾਪ।"

– **ਆਸਾ** ੫, **ਛੰਤ ੧੪, ੩:੬** (462)

**ਹਰਿ ਦਰਿ** --- ਰੱਬੀ ਦਰਗਾਹ, ਰੱਬੀ ਦਰਬਾਰ

"ਮਿਲਿ ਪ੍ਰੀਤਮ ਸਚੇ ਗੁਣ ਗਾਵਹਿ **ਹਰਿ ਦਰਿ** ਸੋਭਾ ਪਾਵਣਿਆ।"

– **ਮਾਝ** ੩, **ਅਸ ੭, ੩:੩** (113)

"ਨਾਨਕ ਤੇ **ਹਰਿ ਦਰਿ** ਪੈਨ੍ਹਾਇਆ ਮੇਰੀ ਜਿੰਦੁੜੀਏ ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ।"

– **ਬਿਹਾ** ੪, **ਛੰਤ ੪, ੪:੪** (540)

**ਹਰਿ ਦਰੁ** --- ਪਰਮਾਤਮਾ ਦਾ ਦਰਵਾਜਾ, ਹਰੀ ਦਾ ਦੁਆਰ ਭਾਵ ਸਾਧ ਸੰਗਤ

"**ਹਰਿ ਦਰੁ** ਸੇਵੇ ਅਲਖ ਅਭੇਵੇ ਨਿਹਚਲੁ ਆਸਣੁ ਪਾਇਆ।"

– **ਸਿਰੀ** ੫, **ਛੰਤ ੨, ੩:੩** (79)

**ਹੋਰ ਰੂਪ:**

**ਹਰਿ ਦਰੇ –**

"**ਹਰਿ ਦਰੇ** ਹਰਿਦਰਿ ਸੋਹਨਿ ਤੇਰੇ ਭਗਤ ਪਿਆਰੇ ਰਾਮ।"

– **ਆਸਾ** ੫, **ਛੰਤ ੨, ੩:੧** (453)

**ਹਰਿ ਦਾਸ** --- ਪ੍ਰਭੂ/ਹਰੀ ਦਾ ਸੇਵਕ/ਭਗਤ

"ਬਿਨਵੰਤਿ ਨਾਨਕ ਸਦਾ ਜਾਗਹਿ **ਹਰਿ ਦਾਸ** ਸੰਤ ਪਿਆਰੇ।"

– **ਆਸਾ** ੫, **ਛੰਤ ੧੦, ੧:੬** (459)

**ਹੋਰ ਰੂਪ:**

**ਹਰਿ ਦਾਸਨ –**

"**ਹਰਿ ਦਾਸਨ** ਕੋ ਦਾਸੁ ਸੁਖੁ ਪਾਏ।"

– **ਗਉ** ੩, **ਅਸ ੮, ੩:੧** (233)

**ਹਰਿ ਦਾਸਨਿ –**

"ਇਕੁ ਦਾਨੁ ਮੰਗੈ ਨਾਨਕੁ ਵੇਚਾਰਾ **ਹਰਿ ਦਾਸਨਿ** ਦਾਸੁ ਕਰਾਈ।"

– **ਸੂਹੀ ੪, ਅਸ ੧, ੨੪:੧** (758)

**ਹਰਿ ਦਾਸਾ –**

"**ਹਰਿ ਦਾਸਾ** ਕਾ ਦਾਸੁ ਹੋਇ ਪਰਮ ਪਦਾਰਥੁ ਤਿਸੁ।"

– **ਬਿਲਾ** ੪, **ਵਾਰ ੧੨ਸ,** ੩, **੨:੪** (854)

**ਹਰਿ ਦਾਸੁ –**
"ਨਾਨਕ ਜਨੁ **ਹਰਿ ਦਾਸੁ** ਕਹਤੁ ਹੈ ਵਡਭਾਗੀ ਹਰਿ ਹਰਿ ਧਿਆਇਆ।"
– **ਵਡ** ੪, **ਘੋੜੀ ੨, ੩:੬ (576)**

**ਹਰਿ ਦਾਤੜੇ --** ਹੇ ਹਰੀ ਦਾਤੇ
"**ਹਰਿ ਦਾਤੜੇ** ਮੇਲਿ ਗੁਰੂ ਮੁਖਿ ਗੁਰਮੁਖਿ ਮੇਲਸਾ।"
– **ਆਸਾ** ੪, **ਛੰਤ ੨੧, ੬:੩ (452)**

**ਹਰਿ ਦਿਨੁ ---** ਹਰ ਰੋਜ਼, ਨਿਤ
"**ਹਰਿ ਦਿਨੁ** ਹਰਿ ਸਿਮਰਨੁ ਮੇਰੇ ਭਾਈ।"
– **ਗਉ** ੫, **੧੪੬, ੧*:੧ (195)**

**ਹਰਿ ਧਣੀ ---** ਮਾਲਕ ਹਰੀ/ਪ੍ਰਭੂ, ਹੋਰ ਵੇਖੋ 'ਹਰਿਧਨੀ'
"ਜਿਤੁ ਮਿਲਿ ਹਰਿ ਨਾਮੁ ਧਿਆਇਆ **ਹਰਿ ਧਣੀ**।"
– **ਗਉ** ੪, **੪੩, ੧:੨ (165)**

**ਹਰਿ ਧਨ ----** **ਹਰਿ-ਨਾਮ-**ਧਨ, ਹਰਿ ਨਾਮ ਸਿਮਰਨ ਧਨ ਵੇਖੋ 'ਹਰਿਧਨੁ'
"**ਹਰਿ ਧਨ** ਕੋ ਵਾਪਾਰੀ ਪੂਰਾ।"
– **ਗਉ** ੫, **੧੪੩, ੧*:੧ (194)**
"**ਹਰਿ ਧਨ** ਕੇ ਭਰਿ ਲੇਹੁ ਭੰਡਾਰ।"
– **ਗਉ** ੫, **ਸੁਖ ੨੪, ੧:੯ (295)**

**ਹਰਿ ਧਨੀ ---** ਮਾਲਕ ਹਰੀ
"ਸਾਲਾਹਿਹੁ ਸਚੁ ਸਭ ਊਪਰਿ **ਹਰਿ ਧਨੀ**।"
– **ਤਿਲੰ** ੪, **੧, ੧*:੧ (723)**

**ਹਰਿ ਧਨੁ ---** **ਹਰਿ-ਸਿਮਰਨ, ਹਰਿਨਾਮ-**ਸਿਮਰਨ, ਹਰਿ ਨਾਮ
"ਹਰਿ ਭਗਤਾ **ਹਰਿ ਧਨੁ** ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ।"
– **ਸਿਰੀ** ੩, **੩੯, ੧:੧ (28)**
"**ਹਰਿ ਧਨੁ** ਜਾ ਕੈ ਗ੍ਰਿਹਿ ਵਸੈ।" (ਹਰਿਨਾਮ ਜਿਨ੍ਹਾਂ ਦੇ ਹਿਰਦੇ ਵਿਚ ਵਸਦਾ ਹੈ)
– **ਗਉ** ੫, **੧੪੭*, ੪:੧ (212)**
"ਇਸੁ ਜੁਗ ਮਹਿ ਭਗਤੀ **ਹਰਿ ਧਨੁ** ਖਟਿਆ ਹੋਰੁ ਸਭੁ ਜਗਤੁ ਭਰਮਿ ਭੁਲਾਇਆ।" (ਹਰਿ-ਨਾਮ ਰੂਪੀ ਧਨ)
– **ਬਿਲਾ** ੪, **ਵਾਰ ੮ਸ,** ੩, **੧:੧ (352)**

**ਹੋਰ ਰੂਪ:**

**ਹਰਿ ਧਨੈ –**
"ਹਰਿ ਧਨੁ ਰਤਨੁ ਜਵੇਹਰੁ ਮਾਣਕੁ **ਹਰਿ ਧਨੈ** ਨਾਲ ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ।"
– **ਸੂਹੀ** ੪, **੧੦, ੩:੧ (734)**

**ਹਰਿ ਧਾਰੀ ---** ਹਰੀ/ਪ੍ਰਭੂ ਨੇ ਕੀਤੀ
"ਰਾਮ ਨਾਮੁ ਜਪਿਓ ਗੁਰ ਬਚਨੀ **ਹਰਿ ਧਾਰੀ** ਹਰਿ ਕ੍ਰਿਪਲੇ।"
– **ਨਟ** ੪, **੨, ੧*:੨ (975)**

**ਹਰਿਨਗਰੀ** --- ਸਤਸੰਗ ਰੂਪੀ ਹਰੀ ਨਗਰੀ

"ਸਤੁ ਸੰਤੋਖੁ ਧਰਮੁ ਆਨਿ ਰਾਖੇ **ਹਰਿਨਗਰੀ** ਹਰਿਗੁਨ ਗਾਵੈਗੋ।"

- **ਕਾਨ** ੪, **ਅਸ ੫, ੩:੨ (1311)**

**ਹਰਿ ਨਾਉ** --- ਹਰਿ ਦਾ ਨਾਂ, ਸਤਿਨਾਮ, ਵਾਹਿਗੁਰੂ

"ਗੁਰਮਤੀ ਘਟਿ ਚਾਨਣਾ ਸਬਦਿ ਮਿਲੈ **ਹਰਿ ਨਾਉ**।"

- **ਸਿਰੀ** ੩, **੪੩, ੨:੩ (30)**

**ਹੋਰ ਰੂਪ:**

**ਹੀਰਿਨਾਇ** –

"ਨਾਨਕ ਨਿਰਮਲ ਊਜਲੇ ਜੋ ਰਾਤੇ **ਹਰਿਨਾਇ**।" (ਹਰਿ ਨਾਮ ਵਿਚ)

- **ਸਿਰੀ** ੧, **ਅਸ ੭, ੮:੩ (57)**

**ਹਰਿਨਾਇਓ** –

"ਕਹੁ ਨਾਨਕ ਅਗਮ ਅਗਮ ਹੈ ਠਾਕੁਰ ਭਗਤ ਟੇਕ **ਹਰਿਨਾਇਓ**।"

- **ਗਉ** ੫, **੧੩੬*, ੪:੨ (209)**

**ਹਰਿਨਾਇਆ** –

"ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ ਭਗਤ ਟੇਕ **ਹਰਿਨਾਇਆ**।"

- **ਆਸਾ** ੫, **੧੨੫, ੪:੨ (402)**

**ਹਰਿਨਾਈ** –

"ਮੇਰੇ ਪ੍ਰਭ ਕਿਰਪਾ ਜਲੁ ਦੇਵਹੁ **ਹਰਿਨਾਈ**।"

- **ਸੋਰ** ੪, **੮, ੧*:੧ (607)**

**ਹਰਿਨਾਏ** –

"ਸੁਖ ਸਹਜ ਆਨੰਦ **ਹਰਿਨਾਏ।**" (ਹਰਿ ਨਾਮੁ ਦੁਆਰਾ)

**–** ਗੋਂਡ **੫,** ੬, ੪:੪ (864)

**ਹਰਿਨਾਹੁ** ---- **ਮਾਲਕ ਹਰੀ, ਹਰੀ**–ਪਤੀ

"ਆਸਾੜੁ ਤਪੰਦਾ ਤਿਸੁ ਲਗੈ **ਹਰਿਨਾਹੁ** ਨ ਜਿੰਨਾ ਪਾਸਿ।"

- **ਮਾਝ** ੫, **ਬਾਰਾ ੫:੧ (134)**

"ਜਾ ਕੈ ਗ੍ਰਿਹਿ **ਹਰਿਨਾਹੁ** ਸੁ ਸਦ ਹੀ ਰਾਵਏ।" (ਹਰਿ ਵਰਗਾ ਪਤੀ)

- **ਆਸਾ** ੫, **੭, ੧:੨ (457)**

**ਹਰਿਨਾਥ** ---- ਮਾਲਕ ਹਰੀ

"ਜਿਤੁ ਜਿਤੁ ਲਾਵਹੁ ਤਿਤੁ ਲਗਹਿ **ਹਰਿਨਾਥ**।"

- **ਗਉ** ੫, **ਸੁਖ ੬, ੮:੯ (271)**

**ਹਰਿਨਾਮ** ---- ਹਰੀ ਦਾ ਨਾਮ, ਸਤਿਨਾਮ, ਵਾਹਿਗੁਰੂ

"ਖੜਿ ਦਰਗਹ ਪੈਨਾਈਐ ਮੁਖਿ **ਹਰਿਨਾਮ** ਨਿਵਾਸੁ।"

- **ਸਿਰੀ** ੧, **੧੮, ੩:੩ (21)**

**ਹੋਰ ਰੂਪ:**

**ਹਰਿਨਾਮਨੋ** –

"ਮਨ ਧਰ ਤਰਬੇ ਹਰਿਨਾਮਨੋ।"

- **ਗਉ** ੫, **੧੪੦*, ੧*:੧ (210)**

**ਹਰਿਨਾਮਾ –**

"ਸਤਗੁਰਿ ਮਿਲਿਐ ਧਨੁ ਪਾਇਆ **ਹਰਿਨਾਮਾ** ਰਿਦੈ ਸਮਾਲਿ।" (ਹਰਿਨਾਮ ਨੂੰ)

– **ਸਿਰੀ** ੩, **੪੭ ੩:੩** (32)

"ਗੁਣ ਨਿਧਾਨ ਅੰਮ੍ਰਿਤ **ਹਰਿਨਾਮਾ** ਹਰਿ ਧਿਆਇ ਧਿਆਇ ਸੁਖੁ ਪਾਇਆ ਜੀਉ।" (ਹਰਿ ਨਾਮ)

– **ਮਾਝੁ** ੫, **੩੨, ੧:੩** (103)

**ਹਰਿਨਾਮਾਂ –**

"ਜਿਨਾ ਸਾਸਿ ਗਿਰਾਸਿ ਨ ਵਿਸਰੈ **ਹਰਿਨਾਮਾਂ** ਮਨਿ ਮੰਤੁ।"

– **ਗਉ** ੫, **ਵਾਰ ੮ਸ,** ੫, **੧:੧** (319)

**ਹਰਿਨਾਮਿ –**

"ਹਰਿ ਕੀ ਮੈ ਭੂਖ ਲਾਗੈ **ਹਰਿਨਾਮਿ** ਮੇਰਾ ਮਨੁ ਤ੍ਰਿਪਤੈ ਹਰਿ ਮੇਰਾ ਸਾਕੁ ਅੰਤਿ ਹੋਇ ਸਖਾਈ।" (ਹਰਿ ਨਾਮ ਦੀ)

– **ਗੁਜ** ੩, **੪, ੨:੨** (490)

**ਹਰਿਨਾਮੁ –**

"ਇਹੁ ਜਨਮੁ ਪਦਾਰਥੁ ਪਾਇ ਕੈ **ਹਰਿਨਾਮੁ** ਨ ਚੇਤੈ ਲਿਵ ਲਾਇ।"

– **ਸਿਰੀ** ੩, **੩੭, ੪:੧** (28)

"**ਹਰਿਨਾਮੁ** ਸਲਾਹਨਿ ਸਦਾ ਸਦਾ ਵਖਰੁ **ਹਰਿਨਾਮੁ** ਅਧਾਰੁ।"

– **ਸਿਰੀ** ੩, **੩੯, ੧, ੨** (28)

**ਹਰਿਨਾਮੇ –**

"ਜਨ ਨਾਨਕ ਨਾਮੁ ਆਧਾਰੁ ਟੇਕ ਹੈ **ਹਰਿਨਾਮੇ** ਹੀ ਸੁਖੁ ਮੰਡਾ ਹੇ।" (ਹਰਿ ਨਾਮ ਦੁਆਰਾ)

– **ਗਉ** ੪, **ਸੋਹ ੪, ੪:੨** (13)

"ਸਬਦੈ ਹੀ ਤੇ ਪਾਈਐ **ਹਰਿਨਾਮੇ** ਲਗੈ ਪਿਆਰੁ।" (ਹਰਿ ਨਾਮ ਦੁਆਰਾ)

– **ਸਿਰੀ** ੧, **ਅਸ ੮, ੭:੨** (58)

**ਹਰਿਨਾਮੈ –**

"**ਹਰਿਨਾਮੈ** ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ।" (ਹਰਿ ਨਾਮ ਦੇ)

– **ਸਿਰੀ** ੧, **ਅਸ ੧੪, ੨:੩** (62)

"ਪੂਰੈ ਸਬਦਿ ਸਭ ਸੋਝੀ ਹੋਈ **ਹਰਿਨਾਮੈ** ਰਹੈ ਸਮਾਇ।"

– **ਸਿਰੀ** ੩, **ਅਸ ੨੪, ੧:੨** (69)

**ਹਰਿਨਾਮੋ –**

"ਕਿਰਪਾ ਕਰੇ ਗੁਰ ਪਾਈਐ **ਹਰਿਨਾਮੋ** ਦੇਇ ਦ੍ਰਿੜਾਇ।" (ਹਰਿਨਾਮ)

– **ਸਿਰੀ ੩, ੫੨, ੧:੧** (33)

"ਹਰਿਨਾਮੁ ਤਾਣੁ ਹਰਿ ਨਾਮੁ ਦੀਬਾਣੁ **ਹਰਿਨਾਮੋ** ਰਖ ਕਰਾਵੈ।" (ਹਰਿਨਾਮ ਦੁਆਰਾ ਹੀ)

– **ਗਉ** ੪, **ਵਾਰ ੮ਸ,** ੪, **੧:੩** (303)

"ਹਰਿਨਾਮੁ ਪਿਤਾ **ਹਰਿਨਾਮੋ** ਮਾਤਾ ਹਰਿਨਾਮੁ ਸਖਾਈ ਮਿਤ੍ਰੁ ਹਮਾਰਾ।" (ਹਰਿਨਾਮ ਹੀ)

– **ਵਡ** ੪, **ਵਾਰ ੧੫:੨** (592)

**ਹਰਿਨਾਮੁੋ –**

"**ਹਰਿਨਾਮੁੋ** ਵਣੰਜੜਿਆ ਰਸਿ ਮੋਲਿ ਅਪਾਰਾ ਰਾਮ।"

– **ਆਸਾ** ੧, **ਛੰਤ ੧, ੩:੨** (436)

**ਹਰਿਨਾਵ ----** ਹਰੀ ਨਾਮ

"ਸਤਿਗੁਰੁ ਬੋਹਿਥੁ **ਹਰਿਨਾਵ** ਹੈ ਕਿਤੁ ਬਿਧਿ ਚੜਿਆ ਜਾਇ।"

- **ਸਿਰੀ** ੪, **੬੭, ੪:੧ (40)**

**ਹੋਰ ਰੂਪ:**

**ਹਰਿਨਾਵੈ –**

"ਬਿਨੁ **ਹਰਿਨਾਵੈ** ਕੋ ਮਿਤ੍ਰੁ ਨਾਹੀ ਵੀਚਾਰਿ ਡਿਠਾ ਹਰਿ ਜੰਨੀ।" (ਹਰਿ ਨਾਮ ਦੇ)

- **ਵਡ** ੪, **ਵਾਰ ੧੨:੩ (590)**

**ਹਰਿਨਿਧਿ ---** ਹਰਿ ਨਾਮ ਦੌਲਤ/ਖਜਾਨਾ

"ਧਨਾਢਿ ਆਢਿ ਭੰਡਾਰ **ਹਰਿਨਿਧਿ** ਹੋਤ ਜਿਨਾ ਨ ਚੀਰ।"

- **ਗੂਜ** ੫, **ਅਸ ੨, ੬:੧ (508)**

**ਹਰਿਨਿਰਬਾਣੀ** (1) ਨਿਰਲੇਪ ਹਰੀ

"ਵਡਭਾਗੀ ਗੁਰ ਕੇ ਸਿਖ ਪਿਆਰੇ **ਹਰਿਨਿਰਬਾਣੀ** ਨਿਰਬਾਣ ਪਦੁ ਪਾਇਆ ।"

- **ਗੂਜ** ੪, **੫, ੨:੨ (494)**

(2) ਨਿਰਬਾਨ ਪਦ ਦੇਣ ਵਾਲਾ

"ਤਿਨ ਵਿਟਹੁ ਨਾਨਕੁ ਵਾਰਿਆ ਜੋ ਜਪਦੇ **ਹਰਿਨਿਰਬਾਣੀ**।"

-**ਕਾਨ** ੪, **ਵਾਰ ੧੦:੫ (1317)**

**ਹਰਿਪੰਥਿ ----** ਹਰਿ ਦਾ ਮਾਰਗ

"ਨੀਰੁ ਨ ਸਾਕਸਿ ਬੋਰਿ ਚਲਹਿ **ਹਰਿਪੰਥਿ** ਪਗਿ।"

-**ਸਮੁ** ੫, **੧੦*:੪ (1389)**

**ਹੋਰ ਰੂਪ:**

**ਹਰਿਪੰਥੁ –**

"ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ ਜਿਨਿ ਹਰਿ ਕਾ **ਹਰਿਪੰਥੁ** ਬਤਾਇਆ।"

- **ਵਡ** ੪, **ਵਾਰ ੩:੩ (586)**

**ਹਰਿਪਦ ----** ਹਰੀ ਦੇ ਚਰਨ

"ਗੋਬਿੰਦ ਬਿਸਰੇ ਕਵਨ ਦੁਖ ਗਨੀਅਹਿ ਸੁਖੁ ਨਾਨਕ **ਹਰਿਪਦ** ਚੀਨ੍।" (ਹਰਿ ਦੇ ਚਰਨਾਂ ਵਿਚ ਸਮਾ ਜਾਣ ਨਾਲ)

- **ਸਾਰ** ੫, **੧੦੮, ੨:੨ (1225)**

**ਹਰਿਪਦੁ ----** ਪ੍ਰਭੂ ਮਿਲਾਪ ਦੀ ਅਵਸਥਾ/ਪਦਵੀ

"**ਹਰਿਪਦੁ** ਊਤਮੁ ਪਾਇਆ ਮੇਰੇ ਗੋਵਿੰਦਾ ਵਡਭਾਗੀ ਨਾਮਿ ਸਮਾਹੀ ਜੀਉ।"

- **ਮਾਝ** ੪, **੬੭, ੧:੪ (173)**

**ਹਰਿਪਰਤਾਪੈ –** ਹਰਿ ਦਾ ਪਰਤਾਪ, ਹਰਿ ਦੀ ਸ਼ੋਭਾ

"ਐਸੀ ਸੋਭਾ ਜਨੈ ਕੀ ਜੇਵਡੁ **ਹਰਿਪਰਤਾਪੈ**।"

- **ਮਾਰੂ** ੫, **ਵਾਰ ੮:੭ (1097)**

**ਹਰਿਪਾਧਰੁ ---** ਹਰੀ ਦਾ ਮਾਰਗ

"ਸਤਿਗੁਰਿ ਦਇਆਲਿ ਹਰਿ ਨਾਮੁ ਦ੍ਰਿੜਾਇਆ **ਹਰਿਪਾਧਰੁ** ਹਰਿ ਪ੍ਰਭ ਕੇਰਾ।"

- **ਟੋਡੀ** ੪, **੧, ੧:੨** **(711)**

**ਹਰਿਪਿਰ ----** ਮਾਲਕ ਹਰੀ, ਹਰੀ ਪਤੀ

"ਮੰਘਿਰਿ ਮਾਹਿ ਸੋਹੰਦੀਆ **ਹਰਿਪਿਰ** ਸੰਗਿ ਬੈਠੜੀਆਹ।"

-**ਮਾਝ** ੫, **ਬਾਰਾ ੧੦:੧** **(135)**

**ਹਰਿਪੁੰਨ ----** ਹਰਿ ਨਾਮ ਦੇ ਸ਼ੁਭ ਕਰਮ

**ਹਰਿਪੁੰਨੁ ----**ਗ

"ਜਨ ਨਾਨਕ ਹਰਿਪੁੰਨੁ ਬੀਜਿਆ ਫਿਰਿ ਤੋਟਿ ਨ ਆਵੈ **ਹਰਿਪੁੰਨ** ਕੇਰੀ।"

- **ਆਸਾ** ੪, **ਛੰਤ ੧੯, ੩:੪** **(451)**

**ਹਰਿਪੁਰਖ ---** ਹੇ ਸਰਬ ਪਿਆਪਕ ਹਰੀ

"ਤੁਮ ਜੈਸੇ **ਹਰਿਪੁਰਖ** ਜਾਨੇ ਮਤਿ ਗੁਰਮਤਿ ਮੁਖਿ ਵਡ ਵਡ ਭਾਗ ਵਡੋਨਾ।"

- **ਕਾਨ** ੪, **ਵਾਰ ੫:੪** **(1315)**

**ਹੋਰ ਰੂਪ:**

**ਹਰਿਪੁਰਖੁ –**

"**ਹਰਿਪੁਰਖੁ** ਨ ਕਬਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ।"

- **ਸਿਰੀ ੪, ਛੰਤ ੧, ੫:੪** **(79)**

**ਹਰਿਪੂਜਾ ----** ਹਰੀ/ਪ੍ਰਭੂ ਦੀ ਪੂਜਾ

"ਕਬੀਰ ਪਾਪੀ ਭਗਤਿ ਨ ਭਾਵਈ **ਹਰਿਪੂਜਾ** ਨ ਸੁਹਾਇ।"

- **ਸਲੋ** ਕਬ, **੬੮:੧** **(1368)**

**ਹਰਿਪੂਜੀ ----** ਹਰਿ/ਪ੍ਰਭੂ ਨਾਮ ਰੂਪੀ ਪੂੰਜੀ/ਰਾਸ

"**ਹਰਿਪੂਜੀ ਹਰਿਪੂਜੀ** ਚਾਹੀ ਮੇਰੇ ਸਤਿਗੁਰ ਸਾਹਾ ਰਾਮ।"

- **ਆਸਾ** ੪, **ਛੰਤ ੮, ੩:੨** **(442)**

**ਹੋਰ ਰੂਪ:**

**ਹਰਿਪੂੰਜੀ –**

"**ਹਰਿਪੂੰਜੀ** ਸੰਚਿ ਕਰਹੁ ਬਿਉਹਾਰੁ।"

- **ਗਉ** ੫, **ਸੁਖ ੧੯, ੭:੭** **(289)**

**ਹਰਿਪ੍ਰਭ ----** ਹਰੀ ਮਾਲਕ

"ਜੋ **ਹਰਿਪ੍ਰਭ** ਭਾਣਾ ਸੋ ਥੀਆ ਧੁਰਿ ਲਿਖਿਆ ਨ ਮੇਟੈ ਕੋਇ।"

- **ਸਿਰੀ** ੪, **੬੮, ੩:੩** **(41)**

**ਹੋਰ ਰੂਪ:**

**ਹਰਿਪ੍ਰਭਿ –**

"ਧੁਰਿ ਮਸਤਕਿ **ਹਰਿਪ੍ਰਭਿ** ਲਿਖਿਆ ਜਨ ਨਾਨਕ ਨਾਮੁ ਧਿਆਇ।"

- **ਸਿਰੀ** ੪, **ਵਣ ੧, ੩:੫** **(82)**

"ਮੇਰੈ **ਹਰਿਪ੍ਰਭਿ** ਲੇਖੁ ਲਿਖਾਇਆ ਧੁਰਿ ਮਸਤਕਿ ਪੂਰਾ।"

- **ਗਉ** ੩, **੩੭, ੪:੧** **(163)**

**ਹਰਿਪ੍ਰਭੁ –**

"ਨਿਤਿ ਅਹਿਨਿਸਿ **ਹਰਿਪ੍ਰਭੁ** ਸੇਵਿਆ ਸਤਗੁਰਿ ਦੀਆ ਨਾਮੁ।"

- **ਸਿਰੀ** ੧, **੧੯, ੨:੩ (21)**

**ਹਰਿਪ੍ਰਭੁ –**

"ਸੋ ਦਿਨੁ ਸਫਲੁ ਗਣਿਆ **ਹਰਿਪ੍ਰਭੂ** ਮਿਲਾਇਆ ਰਾਮ।"

- **ਬਿਹਾ** ੫, **ਛੰਤ ੭, ੫:੧ (547)**

**ਹਰਿਪ੍ਰਭੋ –**

"ਇਕਤੁ ਸੇਜੈ **ਹਰਿਪ੍ਰਭੋ** ਰਾਮ ਰਾਜਿਆ ਗੁਰੁ ਦਸੇ ਹਰਿ ਮੇਲੇਈ।"

- **ਸੂਹੀ** ੪, **ਛੰਤ ੬, ੪:੧(776)**

**ਹਰਿਪ੍ਰੀਤਮ --** ਪਿਆਰਾ ਹਰੀ

"ਦੇਖਹੁ ਭਾਈ ਏਹੁ ਅਖਾੜਾ **ਹਰਿਪ੍ਰੀਤਮ** ਸਚੇ ਕਾ ਜਿਨਿ ਆਪਣੈ ਜੋਰਿ ਸਭਿ ਆਣਿ ਨਿਵਾਏ।"

- **ਗਉ** ੪, **ਵਾਰ ੧੪ਸ, ੪, ੨:੩ (308)**

**ਹੋਰ ਰੂਪ:-**

**ਹਰਿਪ੍ਰੀਤਮੁ –**

"ਨਾਨਕ ਦਾਸ ਗੋਬਿੰਦ ਸਰਣਾਈ **ਹਰਿਪ੍ਰੀਤਮੁ** ਮਨਹਿ ਸਧਾਰੇ।"

- **ਸੂਹੀ** ੫, **ਛੰਤ ੧੧, ੩:੬ (785)**

**ਹਰਿਪ੍ਰੀਤਿ ---** ਹਰੀ ਦਾ ਪਿਆਰ

"ਧ੍ਰਿਗੁ ਧ੍ਰਿਗੁ ਗ੍ਰਿਹੁ ਕੁਟੰਬੁ ਜਿਤੁ **ਹਰਿਪ੍ਰੀਤਿ** ਨ ਹੋਇ।"

- **ਗਉ** ੩, **ਅਸ ੮, ੫:੧ (233)**

**ਹੋਰ ਰੂਪ:**

**ਹਰਿਪ੍ਰੀਤੀ –**

"ਗੁਰਮੁਖਿ ਸਦਾ ਧਿਆਈਐ ਅੰਦਰਿ **ਹਰਿਪ੍ਰੀਤੀ।**"

- **ਰਾਮ** ੩, **ਵਾਰ ੧੦:੩ (951)**

**ਹਰਿਫਲੁ ----** ਹਰੀ ਨਾਮ ਰੂਪੀ ਫਲ

"ਗੁਰਮਤਿ ਹਰਿਰਸੁ **ਹਰਿਫਲੁ** ਪਾਇਆ ਹਰਿ ਹਰਿ ਨਾਮੁ ਉਰਧਾਰਿ।"

- **ਆਸਾ** ੧, **ਛੰਤ ੪, ੨:੫ (438)**

**ਹਰਿਬੰਸ ----** ਗੁਰੂ ਅਰਜਨ ਸਾਹਿਬ ਦੇ ਦਰਬਾਰ ਵਿਚ ਆਉਣ ਵਾਲਾ ਇਕ ਭੱਟ ਜਿਸ ਦੇ ਸਵਯੈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ

"**ਹਰਿਬੰਸ** ਜਗਤਿ ਜਸੁ ਸੰਚਰ੍ਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ।"

- **ਸਵ** ੫, ਹਰਿ **੧:੬ (1409)**

**ਹਰਿਬਨਮਾਲਾ –** ਗਲ ਵਿਚ ਜੰਗਲੀ ਫੁੱਲਾਂ ਦੀ ਮਾਲਾ ਪਹਿਣਨ ਵਾਲਾ ਹਰਿ, ਵਿਸ਼ਨੂੰ, ਵਾਹਿਗੁਰੂ

"ਜਿਨ੍ ਕੈ ਮਸਤਕਿ ਲੀਖਿਆ ਹਰਿ ਮਿਲਿਆ **ਹਰਿਬਨਮਾਲਾ**।"

- **ਮਾਲੀ** ੪, **੫, ੧:੨ (985)**

**ਹਰਿਬਾਣੀ ---** (1) ਹਰਿ ਜਸ ਦੀ ਬਾਣੀ

"ਮਿਲਿ ਸਤਸੰਗਿ ਬੋਲੀ **ਹਰਿਬਾਣੀ।**"

- **ਮਾਝ** ੪, **੪, ੨:੧ (95)**

(2) ਗਿਆਨ
"ਗੁਰਮੁਖਿ ਨਾਮੁ ਮਿਲੈ ਹਰਿਬਾਣੀ।"
- **ਆਸਾ** ੩, **ਅਸ ੨੪, ੩:੩ (423)**

**ਹਰਿਬਾਣੁ ----** ਹਰੀ ਪ੍ਰੇਮ ਰੂਪੀ ਤੀਰ
"ਮੇਰੈ ਮਨਿ ਤਨਿ ਪ੍ਰੇਮੁ ਲਗਾ **ਹਰਿਬਾਣੁ** ਜੀਉ।"
- **ਗਉ** ੪, **੭੦, ੨੧ (175)**

**ਹਰਿਬਾਤ ----** ਪ੍ਰਭੂ ਦਾ ਗਿਆਨ, ਪ੍ਰਭੂ ਦੀਆਂ ਗੱਲਾਂ
"ਸਤਿਗੁਰ ਪਾਸਿ **ਹਰਿਬਾਤ** ਪੂਛਹ ਜਿਨਿ ਨਾਮੁ ਪਦਾਰਥੁ ਪਾਇਆ।"
- **ਵਡ** ੪, **ਛੰਤ ੪, ੧:੩ (574)**

**ਹੋਰ ਰੂਪ:**

**ਹਰਿਬਾਤਾ –**
"**ਹਰਿਬਾਤਾ** ਆਖਿ ਸੁਣਾਏ ਨਾਨਕੁ ਹਰਿ ਕਰਤੇ ਏਵੈ ਭਾਵੈ।"
- **ਗਉ** ੪, **ਵਾਰ ੮ਸ,** ੪, **੧:੯ (303)**
"ਹਮ ਪੂਛਹ ਹਮ ਪੂਛਹ ਸਤਿਗੁਰ ਪਾਸਿ **ਹਰਿਬਾਤਾ** ਰਾਮ।"
- **ਵਡ** ੪, **ਛੰਤ ੪, ੧:੨ (574)**

**ਹਰਿਬਿਸਮਾਦ –** ਅਚਰਜ ਰੂਪ ਹਰੀ, ਵਿਸਮਾਦ ਰੂਪ ਹਰੀ
"ਪੀਵਤ ਅਮਿਉ ਮਨੋਹਰ ਹਰਿਰਸੁ ਜਪੁ ਨਾਨਕ **ਹਰਿਬਿਸਮਾਦ**।"
- **ਸਾਰ** ੫, **੧੦੩, ੨:੨ (1224)**

**ਹਰਿਬਿਸਰਤ –** ਹਰੀ ਦੇ ਭੁਲਣ ਨਾਲ
"**ਹਰਿਬਿਸਰਤ** ਸਦਾ ਖੁਆਰੀ।"
- **ਬਿਲਾ** ੫, **੨, ੧*:੧ (712)**
"**ਹਰਿਬਿਸਰਤ** ਸਭ ਕਾ ਮੁਹਤਾਜ।"
- **ਬਿਲਾ** ੫, **੩, ੩:੪ (802)**

**ਹਰਿਬਿਰਹੀ --** ਪਿਆਰਾ, ਹਰੀ
"ਮੈ **ਹਰਿਬਿਰਹੀ** ਹਰਿਨਾਮੁ ਹੈ ਕੋਈ ਆਣਿ ਮਿਲਾਵੈ ਮਾਇ।"
- **ਮਾਰੂ** ੪, **੩, ੨:੧ (990)**

**ਹਰਿਬੀਠੁਲਾ --** ਹਰਿ ਪ੍ਰਭੂ; ਮਰਾਠੀ ਵਿਚ ਵਿਸ਼ਨੂੰ ਨੂੰ 'ਵਿੱਠਲ' ਕਹਿੰਦੇ ਹਨ। ਵਾਰਤਾ ਹੈ ਕਿ ਵਿਸ਼ਨੂੰ ਜੀ ਜਦੋਂ ਆਪਣੇ ਇਕ ਗਰੀਬ ਸੇਵਕ ਨੂੰ ਮਿਲਣ ਗਏ ਤਾਂ ਉਸ ਨੇ ਆਦਰ ਵਜੋਂ ਬੈਠਣ ਲਈ ਇਕ 'ਬਿਠ' (ਇਟ) ਰੱਖੀ ਜੋ ਉਨ੍ਹਾਂ ਨੇ ਬੜੇ ਪਿਆਰ ਤੇ ਉਤਸ਼ਾਹ ਨਾਲ ਪਰਵਾਨ ਕੀਤੀ
"ਦੇਖਿਉ ਤੇਰਾ **ਹਰਿਬੀਠੁਲਾ**।"
- **ਭੈਰ** ਨਾਮ, **੧੦, ੧*:੨ (1165)**

**ਹਰਿਬੂੰਦ ----** ਹਰੀ ਨਾਮ ਰੂਪੀ ਸਵਾਂਤੀ ਬੂੰਦ
"ਮਨੁ ਸੀਤਲੁ ਹੋਆ ਮੇਰੇ ਪਿਆਰੇ **ਹਰਿਬੂੰਦ** ਪੀਵੈ।"
- **ਆਸਾ** ੪, **ਛੰਤ ੨੧, ੩:੨ (452)**

**ਹਰਿਬੈਰਾਗੀ --** ਹਰਿ ਦੇ ਨਾਮ ਵਿਚ ਮਗਨ, ਹਰੀ ਦੇ ਨਾਮ ਵਿਚ ਵੈਰਾਗਵਾਨ

"ਨਾਨਕ ਗੁਰਮੁਖਿ ਸਦਾ ਸੁਖੁ ਪਾਵਹਿ ਅਨਦਿਨੁ **ਹਰਿਬੈਰਾਗੀ**।"

- **ਵਡ** ੪, **ਵਾਰ ੧੨ਸ,** ੩, **੨:੩ (590)**

**ਹਰਿਬੈਰਾਗੁ** -- ਹਰਿ ਦੇ ਵੈਰਾਗ ਵਿਚ

"ਗੁਰਮੁਖਿ ਕਰਮ ਕਮਾਵੈ ਬਿਗਸੈ **ਹਰਿਬੈਰਾਗੁ** ਅਨੰਦੁ।"

- **ਸਿਰੀ** ੩, **੪੧, ੨:੧ (29)**

**ਹਰਿਬੋਹਿਥਿ** -- ਹਰੀ ਨਾਮ ਰੂਪੀ ਜਹਾਜ਼

"**ਹਰਿਬੋਹਿਥਿ** ਚੜਿ ਵਡਭਾਗੀ ਲੰਘੈ ਗੁਰੁ ਖੇਵਟੁ ਸਬਦਿ ਤਰਾਏ।"

- **ਵਡ** ੪, **ਘੋੜੀ ੧, ੨:੪ (575)**

**ਹਰਿਭਗਤ** --- ਹਰੀ/ਪ੍ਰਭੂ ਦਾ ਭਗਤ, ਪਰਮੇਸ਼ਰ ਦਾ ਉਪਾਸ਼ਕ, ਹੋਰ ਵੇਖੋ 'ਹਰਿਭਗਤੁ'

"ਹਰਿ ਕੇ ਨਾਮ ਕੇ ਵਾਪਾਰੀ **ਹਰਿਭਗਤ** ਹਰਿ ਜਮੁ ਜਾਗਾਤੀ ਤਿਨਾ ਨੇੜਿ ਨ ਜਾਹੁ।"

- **ਬਿਲਾ** ੪, **ਵਾਰ ੭:੪ (852)**

**ਹੋਰ ਰੂਪ:**

**ਹਰਿਭਗਤਾ** –

"**ਹਰਿਭਗਤਾ** ਹਰਿਧਨੁ ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ।"

- **ਸਿਰੀ** ੩, **੩੯, ੧:੧ (28)**

**ਹਰਿਭਗਤਾਂ** –

"**ਹਰਿਭਗਤਾਂ** ਹਰਿ ਆਰਾਧਿਆ ਹਰਿ ਕੀ ਵਡਿਆਈ।"

- **ਗਉ** ੪, **ਵਾਰ ੩੦ਸ,** ੪, **੨:੧ (316)**

**ਹਰਿਭਗਤਿ** -- (1) ਪ੍ਰਭੂ ਦੀ ਉਪਾਸ਼ਨਾ/ਭਗਤੀ

"**ਹਰਿਭਗਤਿ** ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ।"

- **ਸਿਰੀ** ੩, **੩੯, ੨:੧ (28)**

"ਗੁਰਿ ਪੂਰੈ ਹਰਿ ਪਾਇਆ **ਹਰਿਭਗਤਿ** ਇਕ ਮੰਗਾ।" (ਹਰਿ ਦਾ ਪ੍ਰੇਮ)

- **ਆਸਾ** ੪, **ਛੰਤ ੧੫, ੩:੨ (449)**

**ਹੋਰ ਰੂਪ:-**

**ਹਰਿਭਗਤੀ** –

"**ਹਰਿਭਗਤੀ** ਰਾਤੇ ਮੋਖ ਦੁਆਰੁ।"

- **ਆਸਾ** ੩, **ਅਸ ੨੪, ੮:੩ (423)**

(2) ਪ੍ਰਭੂ ਦੀ ਸਿਫਤ ਸਾਲਾਹ/ਜਸ/ ਵਡਿਆਈ (ਭਾਵ)

"ਹਰਿਭਗਤਿ ਦ੍ਰਿੜਾਵੈ **ਹਰਿਭਗਤਿ** ਸੁਣੈ ਤਿਸੁ ਸਤਿਗੁਰ ਮਿਲੀਐ।"

- **ਗਉ** ੪, **੫੨, ੩:੧ (168)**

(ਪਹਿਲੇ 'ਹਰਿ ਭਗਤਿ' ਦਾ ਅਰਥ 'ਹਰਿ ਦੀ ਉਪਾਸਨਾ' ਹੈ)

**ਹਰਿਭਗਤੁ** --- ਹਰੀ/ਪ੍ਰਭੂ ਦਾ ਭਗਤ/ਉਪਾਸ਼ਕ, ਵੇਖੋ 'ਹਰਿਭਗਤ'

"ਹਰਿ ਕਿਰਪਾ ਤੇ ਹੋਆ **ਹਰਿਭਗਤੁ** ਹਰਿ ਭਗਤ ਜਨਾ ਕੈ ਮੁਹਿ ਡਿਠੈ ਜਗਤੁ ਤਰਿਆ ਸਭੁ ਲੋੜੀਐ।"

- **ਬਿਹਾ** ੪, **ਵਾਰ ੪:੫ (550)**

**ਹਰਿਭਗਵੰਤਾ** – ਸਭ ਸੁੱਖਾਂ ਦਾ ਮਾਲਕ ਹਰੀ/ਪ੍ਰਭੂ, ਸਭ ਗੁਣਾਂ ਦਾ ਧਾਰਨੀ ਪ੍ਰਭੂ

"**ਹਰਿਭਗਵੰਤਾ** ਤਾ ਜਨੁ ਖਰਾ ਸੁਖਾਲਾ।"

- **ਮਾਝ** ੫, **੩੭, ੧:੨** (131)

**ਹਰਿਭਗਾਤ ---** ਹਰੀ ਭਗਤ/ਉਪਾਸ਼ਕ

"ਹਰਿ ਕੈ ਨਿਕਟਿ ਨਿਕਟਿ ਹਰਿ ਨਿਕਟਿ ਹੀ ਬਸਤੇ ਤੇ ਹਰਿ ਕੇ ਜਨ ਸਾਧੂ **ਹਰਿਭਗਾਤ**।"

- **ਸਾਰ** ੪, **੮, ੨:੧** (1200)

**ਹਰਿਭੰਡਾਰੁ ---** ਹਰੀ ਨਾਮ ਦਾ ਖਜ਼ਾਨਾ

"**ਹਰਿਭੰਡਾਰੁ** ਹਾਥਿ ਆਇਆ।"

- **ਮਾਰੂ** ੫, **੨੩, ੪:੩** (1006)

**ਹਰਿਭਾ -----** ਹਰਿ ਦੀ ਜੋਤ, ਆਤਮਕ ਪ੍ਰਕਾਸ਼

"ਲੋਹ ਮਨੂਰ ਕੰਚਨੁ ਮਿਲਿ ਸੰਗਤਿ ਹਰਿ ਉਰਧਾਰਿਓ ਗੁਰਿ **ਹਰਿਭਾ**।"

- **ਪ੍ਰਭਾ** ੪, **੬, ੨:੨** (1337)

**ਹਰਿਭਾਉ ----** ਹਰੀ ਦਾ ਪ੍ਰੇਮ

"**ਹਰਿਭਾਉ** ਲਗਾ ਬੈਰਾਗੀਆ ਵਡਭਾਗੀ ਹਰਿ ਮਨਿ ਰਾਖੁ।"

- **ਮਾਰੂ** ੪, **੬ ੧:੧** (997)

**ਹਰਿ ਭਾਇ --** ਹਰੀ ਦੇ ਪਿਆਰ ਵਿਚ

"ਸਦਾ ਚਾਇ **ਹਰਿ ਭਾਇ** ਪ੍ਰੇਮ ਰਸੁ ਆਪੇ ਜਾਣਇ।"

**- ਸਵ ੪, ਕਲ ੫:੩** (1397)

**ਹਰਿਭਾਣਾ ---** ਹਰੀ ਦਾ ਭਾਣਾ/ਹੁਕਮ, ਜੋ ਹਰੀ ਨੂੰ ਚੰਗਾ ਲੱਗਾ

"**ਹਰਿਭਾਣਾ** ਗੁਰ ਭਾਇਆ ਗੁਰੁ ਜਾਵੈ ਹਰਿਪ੍ਰਭ ਪਾਸਿ ਜੀਉ।"

- **ਰਾਮ** ਸੁੰਦ, **ਸਦ ੨:੧** (923)

**ਹਰਿਭੁਖ ----** ਹਰਿ ਨਾਮ ਦੀ ਭੁੱਖ

"ਹਰਿ ਜਨ ਕਉ **ਹਰਿਭੁਖ** ਲਗਾਨੀ ਜਨੁ ਤ੍ਰਿਪਤੈ ਜਾ ਹਰਿਗੁਨ ਬਿਚਰੈ।"

- **ਮਲਾ** ੪, **੩, ੩:੧** (1263)

**ਹਰਿਮਹਲਿ ---** ਹਰੀ ਦੇ ਸਥਾਨ/ਦਰਬਾਰ/ਹਜ਼ੂਰੀ

"ਗੁਰਿ ਤੁਠੈ ਪਾਈਐ **ਹਰਿਮਹਲਿ** ਠਾਉ।"

- **ਬਸੰ** ੧, **੭, ੩:੨** (1170)

**ਹੋਰ ਰੂਪ:-**

**ਹਰਿਮਹਲੁ -**

"ਗੁਰ ਸੇਵਿਐ **ਹਰਿਮਹਲੁ** ਪਾਇਆ ਮੇਰੀ ਜਿੰਦੁੜੀਏ ਝਖ ਮਾਰਨੁ ਸਭਿ ਨਿੰਦਕ ਘੰਡਾ ਰਾਮ।"

- **ਬਿਹਾ** ੪, **ਛੰਤ ੫, ੪:੩** (541)

**ਹਰਿਮੰਗਲ ---** ਹਰੀ/ਪ੍ਰਭੂ ਦਾ ਜਸ ਰੂਪ ਖੁਸ਼ੀ ਦਾ ਗੀਤ

"**ਹਰਿਮੰਗਲ** ਰਸਿ ਰਸਨ ਰਸਾਏ ਨਾਨਕ ਨਾਮੁ ਪ੍ਰਗਾਸਾ।"

- **ਸੂਹੀ** ੪, **ਛੰਤ ੩, ੨:੬** (774)

ਹੋਰ ਰੂਪ:

**ਹਰਿਮੰਗਲਾ –**

"ਮੰਗਲਾ **ਹਰਿਮੰਗਲਾ** ਮੇਰੇ ਪ੍ਰਭੂ ਕੈ ਸੁਣੀਐ ਮੰਗਲਾ।"

– **ਰਾਮ** ੫, **ਛੰਤ ੧, ੪:੧** (924)

**ਹਰਿਮੰਗਲੁ –**

"ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ **ਹਰਿਮੰਗਲੁ** ਨਾਨਕੁ ਗਾਵੈ ਜੀਉ।"

– **ਮਾਝ** ੫, **੧੨, ੪:੩** (98)

**ਹਰਿਮਗਿ** ---- ਹਰੀ ਦਾ ਰਸਤਾ, ਪ੍ਰਭੂ ਮਿਲਾਪ ਦਾ ਮਾਰਗ

"ਸੁਖ ਸਾਗਰੁ ਪਾਇਅਉ ਦਿੰਤੁ **ਹਰਿਮਗਿ** ਨ ਹੁਟੈ।"

– **ਸਵ** ੪, **ਕਲ ੬:੩** (1397)

**ਹਰਿਮੰਤਾ** ---- ਪ੍ਰਭੂ ਦਾ ਉਪਦੇਸ਼

"ਸਿਮਰਹਿ ਸਿਧ ਸਾਧਿਕ **ਹਰਿਮੰਤਾ**।"

– **ਮਾਰੂ** ੫, **ਸੋਲਾ ੮, ੫:੨** (1079)

**ਹਰਿਮਤਿ** ---- ਹਰੀ ਦਾ ਸਿਮਰਨ ਕਰਨ ਵਾਲੀ ਬੁੱਧੀ/ਸਮਝ

"ਦੁਸਮਨੁ ਦੂਖੁ ਨ ਆਵੈ ਨੇੜੈ **ਹਰਿਮਤਿ** ਪਾਵੈ ਕੋਈ।"

– **ਪ੍ਰਭ** ੧, **੩, ੧*:੨** (1328)

**ਹਰਿਮੰਤ੍ਰੁ** ---- (1) ਹਰੀ ਦਾ ਉਪਦੇਸ਼

"ਗੁਰੁ ਪੂਰਾ ਪਾਇਆ ਵਡਭਾਗੀ **ਹਰਿਮੰਤ੍ਰੁ** ਦੀਆ ਮਨੁ ਠਾਢੇ।"

– **ਗਉ** ੪, **੫੯, ੧:੨** (171)

"ਸੰਤ ਜਨਾ **ਹਰਿਮੰਤ੍ਰੁ** ਦ੍ਰਿੜਾਇਆ ਹਰਿ ਸਾਜਨ ਵਸਗਤਿ ਕੀਨੇ ਰਾਮ।"

**ਸੂਹੀ** ੫, **ਛੰਤ ੮, ੨:੧** (782)

(2) ਹਰੀ ਨਾਮ ਦਾ ਮੰਤ੍ਰ

"ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ **ਹਰਿਮੰਤ੍ਰੁ** ਜਪੈਨੀ।"

– **ਬਿਲਾ** ੪, **੫, ੧:੧** (800)

**ਹਰਿਮੰਦਰ** --- (1) ਹਰਿ ਦਾ ਨਿਵਾਸ ਸਥਾਨ

"ਮਨਮੁਖ **ਹਰਿਮੰਦਰ** ਕੀ ਸਾਰ ਨ ਜਾਣਨੀ ਤਿਨੀ ਜਨਮੁ ਗਵਾਤਾ।"

– **ਰਾਮ** ੩, **ਵਾਰ ੧੨:੪** (953)

"ਸਾਕਤ ਠਉਰ ਨਾਹੀ **ਹਰਿਮੰਦਰ** ਜਨਮ ਮਰੈ ਦੁਖੁ ਪਾਇਆ।"

– **ਮਾਰੂ** ੧, **ਸੋਲਾ ੨੨, ੭:੩** (1043)

ਹੋਰ ਰੂਪ:

**ਹਰਿਮੰਦਰਿ –**

"**ਹਰਿਮੰਦਰਿ** ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ।"

– **ਤੁਖਾ** ੧, **ਬਾਰਾ ੪:੩** (1107)

(2) ਹਰਿ ਦਾ ਨਿਵਾਸ ਸਥਾਨ ਭਾਵ ਇਹ ਸਰੀਰ

"**ਹਰਿਮੰਦਰ** ਮਹਿ ਨਾਮੁ ਨਿਧਾਨੁ ਹੈ ਨਾ ਬੂਝਹਿ ਮੁਗਧ ਗਵਾਰ।"

– **ਪ੍ਰਭਾ** ੩, **ਅਸ ੧, ੭:੧** (1346)

"**ਹਰਿਮੰਦਰ** ਮਹਿ ਹਰਿ ਵਸੈ ਸਰਬ ਨਿਰੰਤਰਿ ਸੋਇ।"

**- ਪ੍ਰਭਾ** ੩ **ਅਸ ੧, ੧੧:੧ (346)**

**ਹਰਿਮੰਦਰੁ ---** (1) ਮਹਿਲ

"ਪ੍ਰਭੁ **ਹਰਿਮੰਦਰੁ** ਸੋਹਣਾ ਤਿਸੁ ਮਹਿ ਮਾਣਕ ਲਾਲ।"

**- ਸਿਰੀ** ੧, **੯, ੨:੧ (17)**

(2) ਹਰੀ ਦਾ ਮੰਦਰ, ਭਾਵ ਸਰੀਰ

"**ਹਰਿਮੰਦਰੁ** ਹਰਿ ਜੀਉ ਸਾਜਿਆ ਮੇਰੇ ਲਾਲ ਜੀਉ ਹਰਿ ਤਿਸੁ ਮਹਿ ਰਹਿਆ ਸਮਾਏ ਰਾਮ।"

**- ਬਿਹ** ੫, **ਛੰਤ ੧, ੪:੨ (542)**

"ਹਰਿ ਜਪੇ **ਹਰਿਮੰਦਰੁ** ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ।"

**- ਸੂਹੀ** ੫, **ਛੰਤ ੭, ੧:੧ (781)**

"ਕਾਇਆ **ਹਰਿਮੰਦਰੁ** ਹਰਿ ਆਪਿ ਸਵਾਰੇ।"

**- ਮਾਰੂ** ੩, **ਸੋਲਾ ੧੬, ੪:੧ (1059)**

"ਹਰਿਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ।"

**- ਪ੍ਰਭਾ** ੩, **੧, ੨:੧ (1346)**

(3) ਸਤਿ ਸੰਗਤ

"**ਹਰਿਮੰਦਰੁ** ਸੋਈ ਆਖੀਐ ਜਿਥਹੁ ਹਰਿ ਜਾਤਾ।"

**- ਰਾਮ** ੩, **ਵਾਰ ੧੨:੧ (953)**

(4) ਇਹ ਜਗਤ

"**ਹਰਿਮੰਦਰੁ** ਏਹੁ ਜਗਤੁ ਹੈ ਗੁਰ ਬਿਨੁ ਘੋਰੰਧਾਰ।"

**- ਪ੍ਰਭਾ** ੩, **੧, ੫:੧ (1346)**

**ਹਰਿਮਰਮਾਮ -** ਹਰੀ ਦਾ ਭੇਦ, ਹਰੀ ਦਾ ਰਹੱਸ

"ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ **ਹਰਿਮਰਮਾਮ**।"

**- ਬੈਰਾ** ੪, **੧, ੧:੨ (719)**

**ਹਰਿਮਾਰਗਿ --** ਹਰੀ ਵਲ ਦਾ ਰਾਹ

"**ਹਰਿਮਾਰਗਿ** ਚਲਤ ਭ੍ਰਮੁ ਸਗਲਾ ਖੋਇਆ।"

**- ਮਾਝ** ੫, **੧੭, ੨:੨ (99)**

**ਹੋਰ ਰੂਪ:**

**ਹਰਿਮਾਰਗੁ -**

"ਮਾਇਆ ਕਾ ਭ੍ਰਮੁ ਅੰਧੁ ਪਿਰਾ ਜੀਉ **ਹਰਿਮਾਰਗੁ** ਕਿਉ ਪਾਏ।"

**- ਗਉ** ੩, **ਛੰਤ ੫, ੪:੨ (247)**

**ਹਰਿਮਾਲਾ ---** ਹਰੀ ਨਾਮ ਦੀ ਮਾਲਾ

"**ਹਰਿਮਾਲਾ** ਉਰ ਅੰਤਰਿ ਧਾਰੈ।"

**- ਆਸਾ** ੫, **੭੦, ੨:੧ (388)**

**ਹਰਿਮਿਤੁ ----** ਮਿੱਤਰ ਹਰੀ

"ਜਿਥੈ ਹਰਿ ਆਰਾਧੀਐ ਤਿਥੈ **ਹਰਿਮਿਤੁ** ਸਹਾਈ।"

**- ਸੂਹੀ** ੪, **੧੦, ੧:੧ (733)**

**ਹਰਿਮੀਤੁ ----** ਮਿੱਤਰ ਹਰੀ

"ਧਨੁ ਮਾਇਆ ਸੰਪੈ ਤਿਸੁ ਦੇਵਉ ਜਿਨਿ **ਹਰਿਮੀਤੁ** ਮਿਲਾਇਓ।

**- ਬੈਰਾ** ੪, **੨, ੧:੨ (719)**

**ਹਰਿਮੁਕੰਦੇ ---** ਮੁਕਤੀ ਦਾਤਾ ਹਰੀ

"ਤੇ ਨਿਰਭਉ ਜਿਨ ਸ੍ਰੀ ਰਾਮੁ ਧਿਆਇਆ ਗੁਰਮਤਿ ਮੁਰਾਰਿ **ਹਰਿਮੁਕੰਦੇ**।"

**- ਕਲਿ** ੪, **੭, ੧:੨ (1321)**

**ਹਰਿਮੁਰਾਰੀ --** ਰਾਕਸ਼ਾਂ ਦਾ ਨਾਸ਼ਕ ਹਰੀ (ਵਾਹਿਗੁਰੂ)

"ਪ੍ਰਭਿ ਕ੍ਰਿਪਾ ਧਾਰੀ **ਹਰਿਮੁਰਾਰੀ** ਭੈ ਸਿੰਧੁ ਸਾਗਰ ਤਾਰਣੋ।"

**- ਬਿਹਾ** ੪, **ਛੰਤ ੪, ੪:੪ (544)**

**ਹਰਿਮੂਰਤਿ --** ਪ੍ਰਮਾਤਮਾ ਦਾ ਸਰੂਪ, ਪ੍ਰਭੂ

"ਕਾਮ ਕ੍ਰੋਧ ਮੋਹ ਬਸਿ ਪ੍ਰਾਨੀ **ਹਰਿਮੂਰਤਿ** ਬਿਸਰਾਈ।"

**- ਗਉ** ੯, **੨, ੧:੧ (219)**

**ਹਰਿਰਸ ----** (1) ਹਰੀ ਨਾਮ ਦਾ ਸੁਆਦ

"ਸਾਕਤ **ਹਰਿਰਸ** ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ।

**- ਗਉ** ੪, **ਸੋਹ ੪, ੨:੧ (13)**

**ਹੋਰ ਰੂਪ:**

**ਹਰਿਰਸਹਿ –**

"ਸੰਤ ਰਸਨ ਵੂਠਾ ਆਪਿ ਤੂਠਾ **ਹਰਿਰਸਹਿ** ਸੇਈ ਮਾਤਿਆ।" (ਹਰੀ ਨਾਮ ਦੇ ਸੁਆਦ ਵਿਚ)

**- ਧਨਾ** ੫, **ਛੰਤ ੧, ੪:੩ (691)**

**ਹਰਿਰਸਕਿ –**

"ਗੁਰੁ ਮੰਤ੍ਰੁ ਦ੍ਰਿੜਾਏ **ਹਰਿਰਸਕਿ** ਰਸਾਏ ਹਰਿ ਅੰਮ੍ਰਿਤੁ ਹਰਿ ਮੁਖਿ ਚੋਇ ਜੀਉ।" (ਹਰਿ ਨਾਮ ਰਸ ਨੂੰ ਮਾਣਨ)

**- ਆਸਾ** ੪, **ਛੰਤ ੧੩, ੪:੨ (447)**

**ਹਰਿਰਸਿ –**

"**ਹਰਿਰਸਿ** ਭੀਨੇ ਸਦਾ ਧਿਆਇਨਿ ਗੁਰਮਤਿ ਸੀਲੁ ਸੰਨਾਹਾ ਹੇ।"

**- ਮਾਰੂ** ੩, **ਸੋਲਾ ੧੪, ੧:੩ (1057)**

**ਹਰਿਰਸੁ –**

"ਮਨ ਮੇਰੇ **ਹਰਿਰਸੁ** ਚਾਖੁ ਤਿਖ ਜਾਇ।" (ਨਾਮ ਦਾ ਸੁਆਦ)

**- ਸਿਰੀ** ੩, **੩੪, ੧*:੧ (26)**

"ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੈ ਸੁ **ਹਰਿਰਸੁ** ਖਾਇ।" (ਹਰੀ ਨਾਮ ਦੀ ਖੁਰਾਕ)

**- ਸਿਰੀ** ੧, **੬੯, ੨:੨ (41)**

(2) ਹਰੀ ਦਾ ਪ੍ਰੇਮ ਰਸ

"**ਹਰਿਰਸ** ਰਸਹਿ ਮਾਨਿ ਹਾਂ। (ਰਸਾਂ ਵਿਚੋਂ ਸ੍ਰੇਸ਼ਟ ਹਰਿ ਦੇ ਪ੍ਰੇਮ ਰਸ ਨੂੰ ਭੋਗਦਾ ਹਾਂ)

**- ਆਸਾ** ੫, **੧੫੮, ੨:੪ (409**

"ਆਪੇ ਆਪੁ ਖਾਇ ਹਉ ਮੇਟੈ ਅਨਦਿਨੁ **ਹਰਿਰਸੁ** ਗੀਤ ਗਵਈਆ।" (ਹਰੀ ਪ੍ਰੇਮ)

**-** ਬਿਲਾ **੪**, ਅਸ ੧, ੧:੧ (833)

ਹੋਰ ਰੂਪ:

**ਹਰਿਰਸਨ –**

"ਸਤਸੰਗਤਿ ਮਨਿ ਭਾਈ **ਹਰਿਰਸਨ** ਰਸਾਈ ਵਿਚਿ ਸੰਗਤਿ ਹਰਿ ਰਸੁ ਹੋਇ ਜੀਉ।"

**– ਆਸਾ** ੪, **ਛੰਤ ੧੨, ੩:੧ (446)**

**ਹਰਿਰਸਿ –**

"ਵਿਛੁੜਿਆ ਗੁਰੁ ਮੇਲਸੀ ਹਰਿਰਸਿ ਨਾਮ ਪਿਆਰਿ।" (ਹਰੀ ਨਾਮ ਦੇ ਸੁਆਦ ਦੁਆਰਾ/ਵਿਚ)

**– ਸਿਰੀ** ੧, **ਅਸ ੧੨, ੩:੧ (60)**

"ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ **ਹਰਿਰਸਿ** ਮਨੁ ਤ੍ਰਿਪਤਾਵਣਿਆ।"

**– ਮਾਝ** ੧, **ਅਸ ੩੦, ੧:੩ (127)**

**ਹਰਿਰਸੁ –**

"ਜਿਨ ਹਰਿ ਹਰਿ **ਹਰਿਰਸੁ** ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ

**– ਗੂਜ** ੪, **ਸੋਦ ੪, ੩:੧ (10)**

**ਹਰਿਰੰਗ ----** (1) ਪ੍ਰਭੂ ਦੀਆਂ ਖੁਸ਼ੀਆਂ/ਅਨੰਦ

"ਠਾਕੁਰ ਕੇ ਸੇਵਕ **ਹਰਿਰੰਗ** ਮਾਣਹਿ।"

**– ਮਾਝ** ੫, **੨੫, ੩:੨ (102)**

ਹੋਰ ਰੂਪ:

**ਹਰਿਰੰਗਾ –**

"ਊਹਾ ਸੰਤ ਕਰਹਿ **ਹਰਿਰੰਗਾ**।" (ਹਰਿ ਦਾ ਆਨੰਦ ਮਾਣਦੇ ਹਨ)

**– ਸੂਹੀ** ੫, **੧੨, ੨:੨ (739)**

(2) ਹਰੀ ਦਾ ਪ੍ਰੇਮ/ਪਿਆਰ

"ਸਭ ਕਿਛੁ ਬਿਆਪਤ ਬਿਨੁ **ਹਰਿਰੰਗ** ਰਾਤ।"

**– ਗਉ** ੫, **੮੮, ੪:੪ (182)**

ਹੋਰ ਰੂਪ:

**ਹਰਿਰੰਗਾ –**

"ਪੂਰਨ ਹੋਈ ਮਨ ਕੀ ਆਸਾ ਗੁਰੁ ਭੇਟਿਓ **ਹਰਿਰੰਗਾ**।"

**– ਗਉ** ੫, **੧੩੩*, ੨:੨ (208)**

(3) ਹਰ ਪ੍ਰਕਾਰ ਨਾਲ, ਅਨੇਕ ਰੰਗਾਂ ਨਾਲ

"ਨਵ ਖੰਡ ਪ੍ਰਿਥਮੀ ਸਾਜਿ **ਹਰਿਰੰਗ** ਸਵਾਰਿਆ।"

**– ਮਾਰੂ** ੫, **ਵਾਰ ੧:੫ (1094)**

**ਹਰਿਰੰਗਾ ----** (1) ਹਰੀ ਦਾ ਪ੍ਰੇਮ, ਵੇਖੋ 'ਹਰਿ ਰੰਗ' (2)

(2) ਹਰੀ ਵਰਗਾ

"ਅਨਦਿਨੁ ਹਰਿ ਰੰਗਿ ਹਰਿਗੁਣ ਗਾਵੈ ਹਰਿ ਰੰਗੀ **ਹਰਿਰੰਗਾ**।"

**– ਵਡ** ੪, **ਘੋੜੀ ੧, ੨:੫ (575)**

(3) ਅਨੇਕ ਕੌਤਕ ਤੇ ਤਮਾਸਿਆਂ ਵਾਲਾ ਹਰੀ

"ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ **ਹਰਿਰੰਗਾ**।"

**– ਮਾਰੂ** ੫, **ਸੋਲਾ ੧੧, ੧:੩ (1082)**

(4) ਪ੍ਰਭੂ ਦਾ ਅਨੰਦ, ਵੇਖੋ 'ਹਰਿ ਰੰਗ' (1)

**ਹਰਿਰੰਗਿ ----** (1) ਪ੍ਰਭੂ ਦਾ ਪ੍ਰੇਮ
"ਸੇਜ ਸੁਹਾਵੀ **ਹਰਿਰੰਗਿ** ਰਵੈ ਭਗਤਿ ਭਰੇ ਭੰਡਾਰ।"

- **ਸਿਰੀ** ੩, **੬੨, ੨:੩ (38)**

"ਨਾਨਕ ਕੀ ਧਰ ਤੂੰਹੈ ਠਾਕੁਰ **ਹਰਿਰੰਗਿ** ਪਾਰਿ ਪਰੀਵਾਂ ਜੀਉ।" (ਹਰੀ ਦੇ ਪ੍ਰੇਮ ਦੁਆਰਾ)

- **ਮਾਝ** ੫, **੧੬, ੪:੩ (99)**

**ਹਰਿਰੰਗੀ ----** (1) ਹਰੀ ਦੇ ਪ੍ਰੇਮ ਵਾਲਾ, ਰੰਗੀਲਾ
"ਅਨਦਿਨੁ ਹਰਿਰੰਗਿ ਹਰਿਗੁਣ ਗਾਵੈ **ਹਰਿਰੰਗੀ** ਹਰਿਰੰਗਾ।"

- **ਵਡ** ੪, **ਘੋੜੀ ੧, ੨:੫ (575)**

"**ਹਰਿਰੰਗੀ** ਹਰਿ ਨਾਮੁ ਪ੍ਰਭ ਪਾਇਆ ਹਰਿ ਗੋਵਿੰਦ ਹਰਿ ਪ੍ਰਭ ਕੇਰਾ।"

- **ਟੋਡੀ** ੪, **੧, ੨:੧ (711)**

(2) ਹਰ ਰੰਗ/ਕਈ ਰੰਗਾਂ ਵਾਲਾ
"**ਹਰਿਰੰਗੀ** ਇਕ ਰੰਗੀ ਠਾਕੁਰੁ ਸੰਤਸੰਗਿ ਪ੍ਰਭੁ ਜਾਤਾ।"

- **ਸਾਰ** ੫, **ਛੰਤ ੧, ੧:੫ (1236)**

**ਹਰਿਰੰਗੁ ----** (1) ਪ੍ਰਭੂ ਦੇ ਮਿਲਾਪ ਦਾ ਆਨੰਦ
"ਜਿਨਾ ਭਾਗ ਮਥਾਹਿ ਸੇ ਨਾਨਕ **ਹਰਿਰੰਗੁ** ਮਾਣਦੋ।"

- **ਸਿਰੀ** ੫, **ਛੰਤ ੩ ਡ, ੫:੨ (81)**

**ਹੋਰ ਰੂਪ:**

**ਹਰਿਰੰਗੋ –**
"ਆਪਨੜੈ ਘਰਿ **ਹਰਿਰੰਗੋ** ਕੀ ਨ ਮਾਣੇਹਿ।"

- **ਤਿਲੰ** ੧, **੪, ੧:੨ (722)**

(2) ਹਰੀ ਦਾ ਰੰਗ, ਨਾਮ-ਰੰਗ
"ਗੁਰ ਕੈ ਸਬਦਿ **ਹਰਿਰੰਗੁ** ਚੜਾਏ।"

- **ਮਾਝ** ੩, **ਅਸ ੯, ੧:੨ (114)**

(3) ਪ੍ਰਭੂ ਦਾ ਪ੍ਰੇਮ
"ਸਤਿਗੁਰੁ ਹੋਇ ਦਇਆਲੁ ਤਾ **ਹਰਿਰੰਗੁ** ਮਾਣੀਐ।"

- **ਮਾਝ** ੧, **ਵਾਰ ੨੫:੪ (149)**

**ਹੋਰ ਰੂਪ:**

**ਹਰਿਰੰਗੇ –**
"ਨਿਰਭਉ ਨਾਮੁ ਜਪਹੁ **ਹਰਿਰੰਗੇ**।" (ਪ੍ਰਭੂ ਦੇ ਪ੍ਰੇਮ ਨਾਲ)

- **ਧਨਾ** ੫, **੫੫, ੩:੨ (684)**

**ਹਰਿਰੰਗੋ –**
"ਰੂੜੋ ਮਨੁ **ਹਰਿਰੰਗੋ** ਲੋੜੈ।"

- **ਟੋਡੀ** ੫, **੧੮, ੧*:੧ (715)**

**ਹਰਿਰੰਙੁ –**
"ਹਰਿ ਨਾਮਾ **ਹਰਿਰੰਙੁ** ਹੈ ਹਰਿਰੰਙੁ ਮਜੀਠੈ ਰੰਙੁ।"

- **ਸੂਹੀ** ੪, **੩, ੧:੧** (731)

(4) ਹਰੀ/ਪ੍ਰਭੂ ਪ੍ਰੀਤਮ

" **ਹਰਿਰੰਗੁ** ਨਾਲਿ ਨ ਲਖੀਐ ਮੇਰੇ ਗੋਵਿਦਾ ਗੁਰੁ ਪੂਰਾ ਅਲਖੁ ਲਖਾਹੀ ਜੀਉ।"

- **ਗਉ** ੪, **੬੭, ੧:੨** (173)

(5) ਹਰੀ ਨਾਲ ਮੌਜਾਂ

"ਸਾਧੂ ਸਾਧ ਸਾਧ ਜਨ ਨੀਕੇ ਮਿਲਿ ਸਾਧੂ **ਹਰਿਰੰਗੁ** ਕੀਜੈ।"

- **ਕਲਿ** ੪, **੩, ੧*:੨** (1324)

**ਹਰਿਰਤਨਧਨੁ** – ਹਰਿ ਨਾਮ ਰੂਪੀ ਰਤਨਾਂ ਦਾ ਸੌਦਾ/ਪੂੰਜੀ/ਰਾਸ

" ਹਰਿ ਰਤਨੈ ਕਾ ਵਾਪਾਰੀਆ **ਹਰਿਰਤਨਧਨੁ** ਵਿਹਾਝੇ ਕਚੈ ਕੇ ਵਾਪਰੀਏ ਵਾਕਿ ਹਰਿ ਧਨੁ ਲਇਆ ਨ ਜਾਈ।"

- **ਸੂਹੀ** ੪ **੧੦, ੨:੨** (734)

**ਹਰਿਰਤਨਾ** --- ਹਰੀ ਨਾਮ ਰੂਪੀ ਰਤਨ/ਕੀਮਤੀ ਪਦਾਰਥ

"ਜਾ ਮਹਿ ਸਭਿ ਨਿਧਾਨ ਸੋ ਹਰਿ ਜਪਿ ਮਨ ਮੇਰੇ ਗੁਰਮੁਖਿ ਖੋਜਿ ਲਹੁਹੁ **ਹਰਿਰਤਨਾ**।"

- **ਗੋਂਡ** ੪, **੩, ੨:੧** (860)

**ਹੋਰ ਰੂਪ:**

**ਹਰਿਰਤਨੁ –**

"ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ **ਹਰਿਰਤਨੁ** ਪਦਾਰਥੁ ਲਾਧਾ।

- **ਸਿਰੀ** ੪, **ਛੰਤ ੧, ੨:੩** (78)

**ਹਰਿਰਤਨੈ –**

"**ਹਰਿਰਤਨੈ** ਕਾ ਵਾਪਾਰੀਆ ਹਰਿ ਰਤਨ ਧਨੁ ਵਿਹਾਝੇ ਕਚੈ ਕੇ ਵਾਪਾਰੀਏ ਵਾਕਿ ਹਰਿ ਧਨੁ ਲਇਆ ਨ ਜਾਈ।"

- **ਸੂਹੀ** ੪, **੧੦, ੨:੨** (734)

**ਹਰਿਰਮਣੰ** --- ਹਰੀ ਦਾ ਸੇਵਨ/ਭਜਨ ਕਰਨਾ

"ਭਾਵੀ ਉਦੋਤ ਕਰਣੰ **ਹਰਿਰਮਣੰ** ਸੰਜੋਗ ਪੂਰਨਹ।"

- **ਜੈਤ** ੫, **ਵਾਰ ੧੫ਸ,** ੫, **੧:੧** (709)

**ਹਰਿਰਾਉ** ---- ਰਾਜਾ ਹਰੀ, ਉਚ ਪਦਵੀ ਦਾ ਮਾਲਕ ਹਰੀ

"ਨਾਨਕ ਸੁਖਿ ਵਸਨਿ ਸੋੁਹਾਗਣੀ ਜਿਨ੍ ਪਿਆਰਾ ਪੁਰਖੁ **ਹਰਿਰਾਉ**।"

- **ਗੂਜ** ੩, **ਵਾਰ ੬ਸ,** ੩, **੨:੨** (510)

**ਹੋਰ ਰੂਪ:**

**ਹਰਿਰਾਓ –**

"ਮੇਰੈ ਮਨਿ ਤਨਿ ਆਨੰਦ ਭਏ ਮੈ ਦੇਖਿਆ **ਹਰਿਰਾਓ**।"

- **ਸਾਰ** ੪, **੧੦, ੨:੨** (1201)

**ਹਰਿਰਾਇ** --- ਹਰੀ ਰਾਜਾ

"ਅਸੁ ਸੁਖੀ ਵਸੰਦੀਆ ਜਿਨਾ ਮਇਆ **ਹਰਿਰਾਇ**।"

- **ਮਾਝ** ੫, **ਬਾਰਾ ੮:੯** (135)

**ਹੋਰ ਰੂਪ:**

**ਹਰਿਰਾਇਆ –**
"ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ **ਹਰਿਰਾਇਆ।**"
– **ਗਉ** ੪, **੫੦, ੧:੩ (167)**

**ਹਰਿਰਾਏ –**
"ਗੁਰਮੁਖਿ ਪਰਗਟੁ ਹੋਆ **ਹਰਿਰਾਏ।"**
– **ਰਾਮ** ੧, **੮, ੩:੩ (878)**
"ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ **ਹਰਿਰਾਏ**।" (ਹੇ ਹਰੀ ਰਾਜੇ)
– **ਮਲਾ** ੫, **੧, ੨:੨ (1266)**

**ਹਰਿਰਾਸਿ** --- ਹਰਿ ਨਾਮ ਦੀ ਪੂੰਜੀ
"ਸੇਈ ਸਾਹ ਭਗਵੰਤ ਸੇ ਸਚੁ ਸੰਪੈ **ਹਰਿਰਾਸਿ**।"
– **ਗਉ** ੫, **ਬਾਅ ੩ਸ:੧ (250)**

**ਹੋਰ ਰੂਪ:**

**ਹਰਿਰਾਸੇ –**
"ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ **ਹਰਿਰਾਸੇ**।"
– **ਆਸਾ** ੪, **ਛੰਤ ੧੭, ੧:੨ (449)**

**ਹਰਿਰਾਜਾ** --- ਪ੍ਰਭੂ ਰਾਜਾ
"ਆਪਨ ਬਾਪੈ ਨਾ ਹੀ ਕਿਸੀ ਕੋ ਭਾਵਨ ਕੋ **ਹਰਿਰਾਜਾ**।"
– **ਸੋਰ** ਰਵਿ, **੨, ੩:੧ (658)**

**ਹਰਿਰਾਮ** ---- ਸਰਬ ਥਾਈਂ ਰਮ ਰਿਹਾ ਹਰੀ
"ਕਿਉ ਪਾਈਐ **ਹਰਿਰਾਮ** ਸਹਾਈ।"
– **ਗਉ** ੫, **੭੧, ੧*:੨ (175)**

**ਹਰਿਰਾਵਣ** --- ਹਰੀ ਨੂੰ ਸਿਮਰਣ ਦਾ
"ਮਾਣਸ ਜਨਮਿ ਹਰਿ ਪਾਈਐ **ਹਰਿਰਾਵਣ** ਵੇਰਾ ਰਾਮ।"
– **ਬਿਲਾ** ੪, **ਛੰਤ ੧, ੩:੧ (844)**

**ਹਰਿਰੁੜਣੇ** --- ਸੁੰਦਰ ਹਰੀ
"ਹਰਿ ਤੁਮ ਵਡ ਅਗਮ ਅਗੋਚਰ ਸੁਆਮੀ ਸਭਿ ਧਿਆਵਹਿ **ਹਰਿ ਰੁੜਣੇ**।"
– **ਨਟ** ੪, **੬, ੧:੧ (977)**

**ਹਰਿਰੂੜਾ** ---- ਸੁੰਦਰ ਹਰੀ
"ਮੇਰੇ ਮਨ ਜਪਿ ਰਾਮ ਨਾਮੁ **ਹਰਿਰੂੜਾ।**"
– **ਜੈਤ** ੪, **੬, ੧*:੧ (698)**

**ਹਰਿਲੜਿ** ---- ਹਰੀ ਦੇ ਪਲੇ/ਲੜ
"ਜੰਮਣੁ ਮਰਣੁ ਨ ਤਿਨ੍ ਕਉ ਜੋ **ਹਰਿਲੜਿ** ਲਾਗੇ।"
– **ਗਉ** ੫, **ਵਾਰ ੧੬:੧ (322)**

**ਹਰਿਲਾਹਾ** --- ਲਾਹ/ਲਾਭ ਰੂਪ ਵਿਚ ਮਿਲਿਆ ਹਰੀ
"ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ **ਹਰਿਲਾਹਾ** ਪਦ ਨਿਰਬਾਣੁ ਜੀਉ।"

**- ਆਸਾ** ੪, **ਛੰਤ ੧੦, ੩:੧ (444)**

(2) ਹਰਿ ਨਾਮ ਰੂਪੀ ਲਾਭ

"ਅਨਦਿਨੁ ਅਨਦੁ ਹੋਵੈ ਵਡਭਾਗੀ ਲੈ ਗੁਰਿ ਪੂਰੈ **ਹਰਿਲਾਹਾ**।"

**- ਸੋਰ** ੪, **੬, ੧*:੨ (606)**

**ਹਰਿਲਾਭੁ ----** ਹਰਿ ਨਾਮ ਰੂਪੀ ਲਾਹਾ

"ਤੋਟਾ ਮੂਲਿ ਨ ਆਵਈ **ਹਰਿਲਾਭੁ** ਨਿਤਿ ਦ੍ਰਿੜੀਐ।"

**- ਗਉ** ੪, **੫੨, ੩:੨ (168)**

**ਹਰਿਲਾਲ ----** ਪਿਆਰਾ ਹਰੀ

"ਹਰਿ ਆਵਤੇ ਕੀ ਖਬਰਿ ਗੁਰਿ ਪਾਈ ਮਨਿ ਤਨਿ ਆਨਦੋ ਆਨੰਦ ਭਏ ਹਰਿ ਆਵਤੇ ਸੁਨੇ ਮੇਰੇ ਲਾਲ **ਹਰਿਲਾਲ**।"

**- ਨਟ** ੪, **੭, ੨:੧ (977)**

**ਹਰਿਲਿਵ ----** (1) ਹਰੀ ਦਾ ਪਿਆਰ

"ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ **ਹਰਿਲਿਵ** ਮੰਡਲ ਮੰਡਾ ਹੇ।"

**- ਗਉ** ੪, **ਸੋਰ ੪, ੧:੨ (13)**

(2) ਹਰੀ ਵਿਚ ਧਿਆਨ, ਪ੍ਰਭੂ ਵਿਚ ਸੁਰਤ

"ਗੁਰਮਤਿ **ਹਰਿਲਿਵ** ਉਬਰੇ ਅਲਿਪਤੁ ਰਹੇ ਸਰਣਾਇ।"

**- ਸਿਰੀ** ੪, **੭੦, ੨:੧ (42)**

**ਹਰਿਲੋਗ ----** ਹਰੀ ਦੇ ਲੜ ਲੱਗੇ ਮਨੁੱਖ

"ਕੇਲ ਕਰਹਿ ਸੰਤ **ਹਰਿਲੋਗ**।"

**- ਰਾਮ** ੫, **੨੦, ੧:੩ (888)**

**ਹਰਿਲੋਚ ----** ਹਰੀ ਦੀ ਚਾਹ/ਪ੍ਰੀਤ/ਤਾਂਘ

"ਤਿਨ ਕੀ ਧੂਰਿ ਮੰਗਹ ਪ੍ਰਭ ਸੁਆਮੀ ਹਮ **ਹਰਿਲੋਚ** ਲੁਚਾਨੀ।"

**- ਧਨਾ** ੪, **੩, ੨:੨ (667)**

**ਹਰਿਵਖਰੁ ---** ਹਰੀ ਨਾਮ ਰੂਪੀ ਸੌਦਾ

"ਹਰਿ ਜਪਿ **ਹਰਿਵਖਰੁ** ਲਦਿਆ ਜਮੁ ਜਾਗਾਤੀ ਨੇੜਿ ਨ ਆਇਆ।"

**- ਗਉ** ੪, **੪੫, ੨:੨ (165)**

**ਹਰਿਵਰਿ ----** ਹਰੀ ਨੂੰ ਚੁਣ/ਪਤੀ ਬਣਾ ਕੇ

"**ਹਰਿਵਰਿ** ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ।"

**- ਮਲਾ ੧, ੨, ੨:੨ (1254)**

**ਹੋਰ ਰੂਪ:**

**ਹਰਿਵਰੁ –**

"**ਹਰਿਵਰੁ** ਪਾਇਨ ਘਰਿ ਆਪਣੈ ਗੁਰ ਕੈ ਹੇਤਿ ਪਿਆਰਿ।" (ਪਤੀ ਰੂਪ ਹਰੀ, ਪ੍ਰਭੂ ਪਤੀ)

**- ਸਿਰੀ** ੩, **੬੨, ੨:੨ (38)**

**ਹਰਿਵਾਸਨਾ --** ਹਰੀ/ਪ੍ਰਭੂ ਦੀ ਸ਼ਰਧਾ/ਚਾਹ/ ਉਮੰਗ /ਲੋਚਾ

"ਗੁਰ ਪਰਸਾਦੀ ਜਿਨੀ ਆਪੁ ਤਜਿਆ **ਹਰਿਵਾਸਨਾ** ਸਮਾਣੀ।"

- **ਰਾਮ** ੩, **ਅਨੰ ੧੪:੫ (918)**

**ਹਰਿਵਾਪਾਰਿ --** ਹਰੀ ਨਾਮ ਦਾ ਵਾਪਾਰ

"**ਹਰਿਵਾਪਾਰਿ** ਸੇ ਜਨ ਲਾਗੇ ਜਿਨਾ ਮਸਤਕਿ ਮਣੀ ਵਡਭਾਗੋ ਰਾਮ।"

- **ਵਡ** ੩, **ਛੰਤ ੨, ੩:੧ (568)**

**ਹਰੀ -------** (1) ਜੋ ਪਕੀ ਨਹੀਂ, (ਫਸਲ)

"**ਹਰੀ** ਨਾਹੀ ਨਹ ਡਡੁਰੀ ਪਕੀ ਵਢਣਹਾਰ।"

- **ਸਿਰੀ** ੫, **੭੪, ੨:੧ (43)**

"**ਹਰੀ** ਅੰਗੂਰੀ ਗਦਹਾ ਚਰੈ।" (ਨਵੀਂ ਫੁਟੀ/ਕੂਲੀ)

- **ਗਉ** ਕਬ, **੧੪, ੧:੧ (326)**

**ਹੋਰ ਰੂਪ:**

**ਹਰੀਅੰ –**

"ਤ੍ਰਿਣੰ ਤ ਮੇਰੰ ਸਹਕੰ ਤ **ਹਰੀਅੰ।**"

- **ਸਸ** ੫, **੬੪:੧ (1360)**

**ਹਰੀਆ –**

"ਚਰਣਹ ਸਰਨੀ ਦਾਸਹ ਦਾਸੀ ਮਨਿ ਮਉਲੈ ਤਨੁ **ਹਰੀਆ**।" (ਹਰਾ ਹੋਇਆ/ ਪ੍ਰਫੁੱਲਤ ਹੋਇਆ)

- **ਸੂਹੀ** ੫, **ਛੰਤ ੪, ੨:੫ (779)**

**ਹਰੀਆਰਾ –**

"ਕਬੀਰ ਹਰਨਾ ਦੂਬਲਾ ਇਹੁ **ਹਰੀਆਰਾ** ਤਾਲੁ।" (ਹਰਿਆਵਲ ਭਰਿਆ, ਆਕਰਸ਼ਕ)

- **ਸਲੋ** ਕਬ, **੫੩:੧ (1367)**

(2) ਪ੍ਰਭੂ

"ਨਾਨਕ ਜੀਵੈ ਜਪਿ **ਹਰੀ** ਦੋਖ ਸਭੇ ਹੀ ਹੰਤੁ।"

- **ਮਾਝ** ੫, **ਦਿਨ ੩:੭ (137)**

**ਹੋਰ ਰੂਪ:**

**ਹਰੀਅੰ –**

"ਕਿਰਪੰਤ **ਹਰੀਅੰ** ਮਤਿ ਤਤੁ ਗਿਆਨੰ।"

- **ਸਸ** ੫, **੧੩:੧ (1355)**

**ਹਰੀਆ –**

"ਜਹ ਕੀਰਤਨੁ **ਹਰੀਆ**।" (ਹਰੀ/ਪ੍ਰਭੂ ਦਾ)

- **ਬਿਹਾ** ੫, **੧, ੪:੨ (537)**

(3) ਦੂਰ ਕੀਤੀ, ਵੇਖੋ ਹਰਿ (3)

"ਦੁਰਮਤਿ **ਹਰੀ** ਸੇਵਾ ਕਰੀ ਭੇਟੀ ਸਾਧ ਕ੍ਰਿਪਾਲ।"

- **ਗਉ** ੫, **ਥਿਤੀ ੧੨ਸ:੧ (299)**

"ਮਨ ਮੇਰੇ ਕੀ ਤਪਤਿ **ਹਰੀ**।"

- **ਆਸਾ** ੫, **੯੫, ੧:੪ (394)**

(4) ਰਾਮ ਚੰਦਰ ਜੀ (ਭਾਵ)

"ਦਾਧੀਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ ਸਲਿ ਬਿਸਲਿ ਆਣਿ ਤੋਖੀਲੇ **ਹਰੀ।**"

- **ਧਨਾ** ਤ੍ਰਿਲੋ, **੧, ੫:੧ (695)**

(5) ਹਾਰ ਵਾਲਾ

"ਸੁਖਦਾਈ ਦੂਖ ਬਿਡਾਰਨ **ਹਰੀਆ**।"

- **ਮਾਝ** ੫, **੨੨, ੧:੧ (100)**

**ਹਰੀਆਵਲ --** ਸਰਸਬਜ਼, ਪ੍ਰਫੁੱਲਤ, ਵੇਖੋ 'ਹਰਿਆਵਲਾ'

"ਦਹਦਿਸਿ ਸਾਖ ਹਰੀ **ਹਰੀਆਵਲ** ਸਹਿਜ ਪਕੈ ਸੋ ਮੀਠਾ।"

- **ਤੁਖਾ** ੧, **ਬਾਰਾ ੧੧:੫ (1109)**

**ਹੋਰ ਰੂਪ:**

**ਹਰੀਆਵਲਾ –**

"ਸਫਲਿਓ ਬਿਰਖੁ **ਹਰੀਆਵਲਾ** ਛਾਵ ਘਣੇਰੀ ਹੋਇ।" (ਹਰਿਆ ਭਰਿਆ)

- **ਸਿਰੀ** ੧, **ਅਸ ੧੦, ੨:੨ (59)**

"ਮਨੁ ਸਦਾ **ਹਰੀਆਵਲਾ** ਸਹਜੇ ਹਰਿ ਗੁਣ ਗਾਇ।" (ਖੇੜੇ ਭਰਿਆ, ਖੁਸ਼)

- **ਆਸਾ** ੩, **੩੪, ੧*:੨ (428)**

**ਹਰੀਆਵਲੀ –**

"ਸਾ ਧਰਤੀ ਭਈ **ਹਰਿਆਵਲੀ** ਜਿਥੈ ਮੇਰਾ ਸਤਿਗੁਰੁ ਬੈਠਾ ਆਇ।" (ਸਰਸਬਜ਼)

- **ਗਉ** ੪, **ਵਾਰ ੧੭ਸ,** ੪, **੨:੧ (310)**

**ਹਰੀਆਵਲੁ –**

"ਹਰਿ ਵੁਠਾ ਮਨੁ ਤਨੁ ਸਭੁ ਪਰਫੜੈ ਸਭੁ ਜਗੁ **ਹਰੀਆਵਲੁ** ਹੋਇ।"

- **ਸਲੋ** ੩, **੫੯:੨ (1420)**

**ਹਰੀਆਵਲੇ –**

"ਸਰ ਭਰਿ ਥਲ **ਹਰੀਆਵਲੇ** ਇਕ ਬੂੰਦ ਨ ਪਵਈ ਕੇਹ।"

- **ਸਿਰੀ** ੧, **ਅਸ ੧੧, ੩:੨ (60)**

"ਸੇ ਜੰਤ ਭਏ **ਹਰੀਆਵਲੇ** ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ।" (ਹਿਰਦੇ ਖਿੜ ਗਏ)

- **ਗਉ** ੪, **ਵਾਰ ੧੭ਸ,** ੪, **੨:੨ (310)**

**ਹਰੀਐ -----** ਹਰੀ/ਪ੍ਰਭੂ ਦੀ

"ਖਿਨੁ ਨਾਹਿ ਟਰੀਐ ਪ੍ਰੀਤਿ **ਹਰੀਐ** ਸੀਗਾਰ ਹਭਿਰਸ ਅਰਪੀਐ।"

- **ਆਸਾ** ੫, **ਛੰਤ ੪, ੧:੩ (454)**

**ਹਰੀਚੰਦਿ ----** ਤ੍ਰਿਸ਼ੰਕੂ ਦਾ ਪੁੱਤਰ ਪ੍ਰਾਕਰਮੀ ਰਾਜਾ ਜਿਸ ਨੇ ਆਪਣਾ ਸਭ ਕੁਝ ਬ੍ਰਾਹਮਣ ਵਿਸ਼ਵਾ ਮਿਤ੍ਰ ਨੂੰ ਦਾਨ ਦੇ ਦਿੱਤਾ, ਪਤਨੀ ਤੇ ਪੁੱਤਰ ਨੂੰ ਵੀ ਵੇਚ ਕੇ ਆਪ ਸਮਸ਼ਾਨ ਭੂਮੀ ਵਿਚ ਨੌਕਰੀ ਕਰਨੀ ਪਈ। ਪੁੱਤਰ ਦੇ ਮਰਨ ਤੇ ਵੀ ਇਸ ਨੇ ਬਿਨਾ ਪੈਸੇ ਤੋਂ ਪਤਨੀ ਨੂੰ ਪੁੱਤਰ ਦੇ ਮਿਰਤਕ ਸਰੀਰ ਨੂੰ ਸਮਸ਼ਾਨ ਭੂਮੀ ਵਿਚ ਫੂੱਕਣ ਨਾ ਦਿੱਤਾ। ਸਚਾਈ, ਨਿਸ਼ਕਪਟਤਾ ਤੇ ਧਾਰਮਿਕ ਦ੍ਰਿੜਤਾ ਕਾਰਨ ਆਪਣੀ ਨਗਰੀ ਸਮੇਤ ਸਵਰਗ ਲੋਕ ਦਾ ਵਾਸੀ ਬਣਿਆ।

"ਤਿਨਿ **ਹਰੀਚੰਦਿ** ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ।"

- **ਪ੍ਰਭਾ** ੧, **ਅਸ ੪, ੨:੧ (1344)**

**ਹੋਰ ਰੂਪ:**

**ਹਰੀਚੰਦੁ –**

"**ਹਰੀਚੰਦੁ** ਦਾਨੁ ਕਰੈ ਜਸੁ ਲੇਵੈ।"

**- ਗਉ** ੧, **ਅਸ ੯, ੩:੧ (224)**

**ਹਰੀਜੈ** ------ ਹਰੇ ਹੋ ਜਾਂਦੇ ਹਨ

"ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹਿ ਮਿਲਿ ਸਾਧੂ ਸੰਗਿ **ਹਰੀਜੈ**।"

**- ਕਲਿ** ੪, **ਅਸ ੬, ੩:੧ (1326)**

**ਹਰੁ** ------- ਦੂਰ ਕਰ/ਮਿਟਾ ਕੇ

"ਲੇਵਹੁ ਕੰਠਿ ਲਗਾਇ ਅਪਦਾ ਸਭ **ਹਰੁ**।"

**- ਸਾਰ** ੪, **ਵਾਰ ੩੬ਸ,** ੫, **੧:੪ (1251)**

**ਹਰੂਏ** ------ ਹੌਲੇ, ਘੱਟ ਭਾਰ ਵਾਲੇ, (ਇਥੇ) ਜਿਨ੍ਹਾਂ ਨੇ (ਪਾਪਾਂ ਦਾ) ਬਹੁਤਾ ਭਾਰ ਨਹੀਂ ਚੁਕਿਆ।

"**ਹਰੂਏ ਹਰੂਏ** ਤਿਰਿ ਗਏ ਡੂਬੇ ਜਿਨ ਸਿਰ ਭਾਰ।"

**- ਸੋਲ** ਕਬ, **੩੫:੨ (1366)**

**ਹਰੇ** ------- (1) ਸਰਸਬਜ਼ ਹੋਏ, ਹਰੇ ਭਰੇ ਹੋਏ

"ਜੀਉ ਪ੍ਰਾਣ ਮਨੁ ਤਨੁ **ਹਰੇ** ਸਾਚਾ ਏਹੁ ਸੁਆਉ।" (ਸਫਲ ਹੋਏ)

**- ਸਿਰੀ** ੫, **੮੫, ੩:੨ (47)**

"ਸਤਿਗੁਰ ਦਇਆਲ ਕਿਰਪਾਲ ਭੇਟਤ **ਹਰੇ** ਕਾਮੁ ਕ੍ਰੋਧੁ ਲੋਭੁ ਮਾਰਿਆ।" (ਨਿਹਾਲ ਹੋਏ)

**- ਸਿਰੀ** ੫, **ਛੰਤ ੩, ੫:੫ (81)**

"ਜਿਸੁ ਸਿਮਰਤ ਹੋਤ ਸੂਕੇ **ਹਰੇ**।" (ਖੁਸ਼ੀ/ ਖੇੜੇ ਭਰਪੂਰ)

**- ਗਉ** ੫, **੯੦, ੩:੩ (183)**

"ਸੂਕੇ **ਹਰੇ** ਕੀਏ ਖਿਨ ਮਾਹੇ।" (ਸਜਿੰਦ)

**- ਗਉ** ੫, **੧੨੭, ੧:੧ (191)**

(2) ਹੇ ਹਰੀ/ਪ੍ਰਭੂ

"ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ **ਹਰੇ**।"

**- ਮਾਝ** ੫, **ਬਾਰਾ ੧੪:੮ (136)**

(3) ਹਰੀ/ਪ੍ਰਭੂ ਨੂੰ, ਹਰੀ

"ਭੈ ਭੰਜਨ ਅਘ ਦੂਖ ਨਾਸ ਮਨਹਿ ਅਰਾਧਿ **ਹਰੇ**।"

**- ਗਉ** ੫, **ਬਾਅ ੪੦ਸ:੧ (258)**

"ਆਪਿ ਲਹਾਏ ਕਰੇ ਜਿਸੁ ਕਿਰਪਾ ਜਿਸ ਨੋ ਗੁਰਮੁਖਿ ਕਰੇ **ਹਰੇ**।" (ਹਰੀ)

**- ਬਿਹਾ** ੪, **ਵਾਰ ੯:੩ (552)**

"ਪੰਚ ਭਾਗੇ ਚੋਰ ਸਹਜੇ ਸੁਖੈਨੋ **ਹਰੇ** ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ।" (ਹਰੀ ਦੇ)

**- ਕਾਨ** ੫, **੩੭, ੧*:੨ (1305)**

(4) ਮਰਦਾ/ਮੁਕਾਉਂਦਾ ਹੈ, ਦੂਰ ਕਰਦਾ ਹੈ

"ਆਪਿ ਕਰੇ ਆਪੇ **ਹਰੇ** ਵੇਖੈ ਵਡਿਆਈ।"

**- ਆਸਾ** ੧, **ਅਸ ੧੯, ੪:੧ (421)**

(5) ਦੂਰ ਹੋ ਗਏ, ਮਿਟ ਗਏ

"ਅਮਰੁ ਥੀਆ ਫਿਰਿ ਨ ਮੂਆ ਕਲਿ ਕਲੇਸਾ ਦੁਖ **ਹਰੇ**।"

**- ਬਿਹਾ** ੫, **ਛੰਤ ੫, ੩:੪ (545)**

(6) ਹਰੀ ਭਾਵ ਮਿਠੀ

"ਤਿਨਾ ਠਾਕ ਨ ਪਾਈਐ ਪਿਆਰੇ ਅੰਮ੍ਰਿਤ ਰਸਨ **ਹਰੇ।**"

- **ਸੋਰ** ੧, **ਅਸ ੩, ੧:੨ (636)**

**ਹਰੇਹਰਿ ----** (1) ਹਰੀ ਹਰੀ, ਪ੍ਰਭੂ ਪ੍ਰਭੂ

"ਮਾਰਗਿ ਚਲਤ **ਹਰੇਹਰਿ** ਗਾਈਐ।"

- **ਆਸਾ** ੫, **੬੧, ੧:੨ (386)**

(2) ਹਰੀ/ਪ੍ਰਭੂ ਦਾ

"ਨਾਨਕ ਪਾਇਆ ਏਹੁ ਨਿਧਾਨ **ਹਰੇਹਰਿ** ਨਿਰਮਲ ਨਾਮ।"

- **ਰਾਮ** ੫, **੪੦, ੪:੧ (895)**

**ਹਰੈ -------** ਦੂਰ ਹੋਵੇ

"ਕਵਨੁ ਸਬਦੁ ਜਿਤੁ ਦੁਰਮਤਿ **ਹਰੈ**।"

- **ਗਉ** ੫, **ਅਸ ੪, ੧*:੨ (237)**

"ਕਬੀਰ ਹਰਦੀ ਪੀਰਤਨੁ **ਹਰੈ** ਚੂਨ ਚਿਹਨੁ ਨ ਰਹਾਇ।" (ਦੂਰ ਕਰੇ ਤਿਆਗੇ/ਛੱਡੇ)

- **ਸਲੋ** ਕਬ, **੫੭:੧ (1367)**

**ਹਰੋ -------** ਦੂਰ ਕਰੋ

"ਹੇ ਸੰਸਾਰ ਤਾਪ ਹਰਣਹ ਕਰੁਣਾ ਮੈ ਸਭ ਦੁਖ **ਹਰੋ।**"

- **ਸਸ** ੫, **੫੦:੨ (1358)**

**ਹਰ੍ਉ ------** ਦੂਰ ਹੋਏ

"ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ ਜਿਸੁ ਦੇਖਿ ਚਰੰਨ ਅਘੰਨ **ਹਰ੍ਉ**।"

- **ਸਵ** ੪, **ਨਲ ੧੧:੨ (1400)**

**ਹਰ੍ਆਉ ---** ਹਰੀ ਚੁਗਨ ਵਾਲਾ

"ਜੈਸੇ ਪਸੁ **ਹਰ੍ਆਉ** ਤੈਸਾ ਸੰਸਾਰੁ ਸਭ।"

- **ਆਸਾ** ੫, **੧੦੬, ੪:੧ (397)**

**ਹਲਹਰ -----** ਹਲ ਚਲਾਉਣ ਵਾਲਾ, ਕਿਸਾਨ

"ਜੈਸੇ **ਹਲਹਰ** ਬਿਨਾ ਜਿਮੀ ਨਹੀ ਬੋਈਐ।"

- **ਗੋਂਡ** ਕਬ, **੯, ੨:੧ (872)**

**ਹਲਕਾਏ ----** (ਸੰ. *अलर्क*) ਹਲਕੇ ਹੋਏ, ਪਾਗਲ ਹੋਏ

"ਅੰਤਰਿ ਲੋਭੁ ਫਿਰਹਿ **ਹਲਕਾਏ**।"

- **ਆਸਾ** ੫, **੮, ੨:੧ (372)**

**ਹੋਰ ਰੂਪ:**

**ਹਲਕਿਓ –**

"ਲੋਭ ਲਹਰਿ ਸਭੁ ਸੁਆਨੁ ਹਲਕੁ ਹੈ **ਹਲਕਿਓ** ਸਭਹਿ ਬਿਗਾਰੇ।" (ਹਲਕੇ ਹੋਏ ਨੇ)

- **ਨਟ** ੪, **ਅਸ ੬, ੭:੧ (983)**

**ਹਲਕੁ –**

"ਅੰਤਰਿ ਲੋਭ **ਹਲਕੁ** ਦੁਖੁ ਭਾਰੀ ਬਿਨੁ ਬਿਬੇਕ ਭਰਮਾਇ।"

- **ਭੈਰ** ੩, **੧੯, ੧:੨ (1132)**

**ਹਲਤ** ------ ਇਹ ਲੋਕ
"ਖਾਵਹੁ ਖਰਚਹੁ ਤੋਟਿ ਨ ਆਵੈ **ਹਲਤ** ਪਲਤ ਕੈ ਸੰਗੇ।"
- **ਗੂਜ** ੫, **੩, ੪:੧** (496)
(ਅਧਿਕ ਕਰਕੇ ਇਹ ਸ਼ਬਦ 'ਹਲਤ ਪਲਤ' ਇਕਠਾ ਹੀ ਆਇਆ ਹੈ)
**ਹੋਰ ਰੂਪ:**
**ਹਲਤਿ –**
"**ਹਲਤਿ** ਪਲਤਿ ਸੁਖੁ ਪਾਇਦੇ ਜਪਿ ਜਪਿ ਰਿਦੈ ਮੁਰਾਰਿ।"
- **ਸਿਰੀ** ੩, **੪੨, ੨:੨** (30)
**ਹਲਤੁ –**
"**ਹਲਤੁ** ਪਲਤੁ ਤਿਨੀ ਦੋਵੈ ਗਵਾਏ ਦੁਖੇ ਦੁਖਿ ਵਿਹਾਵਣਿਆ।"
- **ਮਾਝ** ੩, **ਅਸ ੨੩, ੫:੩** (123)
**ਹਲਤੈ –**
"**ਹਲਤੈ** ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ।"
- **ਸੂਹੀ** ੪, **੧੦, ੫:੨** (734)

**ਹਲਾਇਨਿ** --- ਹਲਾਉਂਦੇ ਹਨ
"ਪੈਰ **ਹਲਾਇਨਿ** ਫੇਰਨ੍ਹਿ ਸਿਰ।"
- **ਆਸਾ** ੧, **ਵਾਰ ੫ਸ,** ੧, **੨:੨** (465)

**ਹਲਾਹਲ** ---- (ਸੰ. हाल   ल हाल   ाला) ਮਦਿਰਾ, ਸ਼ਰਾਬ (ਫਾ. ਹਲਾਹਲ) ਜ਼ਹਿਰ
"ਜੋ **ਹਲਾਹਲ** ਸੋ ਪੀਵੈ ਬਉਰਾ।"
- **ਗਉ ੫, ੮੨, ੩:੧** (180)

**ਹਲਾਲ** ----- ਧਰਮ ਦੀ ਕਿਰਤ, ਨੇਕ ਕਮਾਈ
"ਪਹਿਲਾ ਸਚੁ **ਹਲਾਲ** ਦੁਇ ਤੀਜਾ ਖੈਰ ਖੁਦਾਇ।"
- **ਮਾਝ** ੧, **ਵਾਰ ੭ਸ,** ੧, **੩:੨** (141)

**ਹਲਾਲੁ** ----- (ਅ. ਹਲਾਲ) (1) ਧਰਮ ਅਨੁਸਾਰ ਜਿਸ ਵਸਤੂ ਦਾ ਵਰਤਣਾ ਯੋਗ ਹੈ
"ਮਿਹਰ ਮਸੀਤਿ ਸਿਦਕੁ ਮੁਸਲਾ ਹਕੁ **ਹਲਾਲੁ** ਕੁਰਾਣੁ।" (ਨੇਕ ਕਮਾਈ, 'ਕੁਰਾਣ' ਬਣਾ)
- **ਮਾਝ** ੧, **ਵਾਰ ੭ਸ,** ੧, **੧:੧** (140)
(2) ਮੁਸਲਮਾਨੀ ਧਰਮ ਅਨੁਸਾਰ ਜਿਹਬਾ ਕੀਤੇ ਜੀਵ ਦਾ ਮਾਸ
"ਮਾਰਣ ਪਾਹਿ ਹਰਾਮ ਮਹਿ ਹੋਇ **ਹਲਾਲੁ** ਨ ਜਾਇ।"
- **ਮਾਝ** ੧, **ਵਾਰ ੭ਸ,** ੧, **੨:੪** (141)
"ਹੋਇ **ਹਲਾਲੁ** ਲਗੈ ਹਰਿ ਜਾਇ।" (ਕੁਠੇ ਜਾ ਕੇ)
- **ਰਾਮ** ੩, **ਵਾਰ ੧੯ਸ,** ੧, **੨:੭** (956)
(3) ਨੇਕ ਕਮਾਈ
"ਹਕੁ **ਹਲਾਲੁ** ਬਖੋਰਹੁ ਖਾਣਾ।"
- **ਮਾਰੂ** ੫, **ਸੋਲਾ ੧੨, ੧੧:੧** (1084)
"ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ **ਹਲਾਲੁ**।"

- **ਸਲੋ** ਕਬ, **੧੯੭:੧ (1374)**

(4) **ਜ਼ਿਬਹਾ**

"ਜੋਤਿ ਸਰੂਪ ਅਨਾਹਤ ਲਾਗੀ ਕਹੁ **ਹਲਾਲੁ** ਕਿਆ ਕੀਆ।"

**- ਪ੍ਰਭਾ** ਕਬ, **੪, ੨:੨ (1350)**

**ਹਲੀ** ------ ਹਿਲਦਾ, ਡੋਲਦਾ

"ਗੁਰ ਬਚਨਿ ਕਾਰਜ ਸਰਬ ਪੂਰਨ ਈਤ ਊਤ ਨ **ਹਲੀ**।"

- **ਕੇਦਾ** ੫, **੧੪, ੧:੧ (1122)**

**ਹਲੁ** ------- (ਸੰ. *ਲ*) ਜੋਤਣਾ, ਜ਼ਮੀਨ ਨੂੰ ਵਾਹੁਣ ਦਾ ਸੰਦ

"ਮੈ ਸਤ ਕਾ **ਹਲੁ** ਜੋਆਇਆ।"

- **ਸਿਰੀ** ੫, **ਅਸ ੨੯, ੨:੨ (73)**

"**ਹਲੁ** ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ।"

- **ਗਉ** ੪, **੪੭, ੧:੨ (166)**

**ਹਲੁਕੀ** ----- ਹੌਲੀ, ਘਟ ਵਜ਼ਨ ਵਾਲੀ

"ਤੁਲਿ ਨਹੀ ਚਢੈ ਜਾਇ ਨ ਮੁਕਾਤੀ **ਹਲੁਕੀ** ਲਗੈ ਨ ਭਾਰੀ।"

- **ਗਉ** ਕਬ, **੪੮, ੧*:੨ (333)**

**ਹਲੇ** ------- ਹੇ! ਸੰਬੋਧਕ ਸ਼ਬਦ

"**ਹਲੇ** ਯਾਰਾਂ **ਹਲੇ** ਯਾਰਾਂ ਖੁਸਿਖਬਰੀ।"

- **ਤਿਲੰ** ਨਾਮ, **੧, ੩:੧ (727)**

**ਹਲੇਮੀ** ----- ਹਲੀਮੀ/ਨਿਮਰਤਾ ਵਾਲਾ

"ਸਭ ਸੁਖਾਲੀ ਵੁਠੀਆ ਇਹੁ ਹੋਆ **ਹਲੇਮੀ** ਰਾਜੁ ਜੀਉ।"

**ਸਿਰੀ** ੫, **ਅਸ ੨੯, ੧੩:੩ (74)**

**ਹਵਾ** ------ ਹਿਰਸ, ਤ੍ਰਿਸ਼ਨਾ, ਲਾਲਚ

"ਸਬ ਰੋਜ ਗਸਤਮ ਦਰ **ਹਵਾ** ਕਰਦੇਮ ਬਦੀ ਖਿਆਲ।"

- **ਤਿਲੰ** ੧, **੧, ੩:੧ (721)**

**ਹੋਰ ਰੂਪ:**

**ਹਵਾਇ –**

"ਦੁਨੀਆ ਮੁਰਦਾਰ ਖੁਰਦਨੀ ਗਾਫਲ **ਹਵਾਇ**।"

- **ਤਿਲੰ** ੫, **੧, ੧*:੨ (723)**

**ਹਵਾਈ –** ਮਤਾਬੀ, ਇਕ ਪ੍ਰਕਾਰ ਦੀ ਹਵਾ ਵਿਚ ਉਡਣ ਵਾਲੀ ਆਤਸ਼ਬਾਜ਼ੀ

"ਪ੍ਰੇਮ ਪਲੀਤਾ ਸੁਰਤਿ **ਹਵਾਈ** ਗੋਲਾ ਗਿਆਨੁ ਚਲਾਇਆ।"

- **ਭੈਰ** ਕਬ, **੧੭, ੪:੧ (1161)**

**ਹਵਾਲ** ----- (ਅ. ਅਹਵਾਲ) ਹਾਲਤ, ਦਸ਼ਾ

"ਇਹੀ **ਹਵਾਲ** ਹੋਹਿਗੇ ਤੇਰੇ।"

- **ਗਉ** ਕਬ, **੩੫, ੨:੨ (330)**

**ਹੋਰ ਰੂਪ:**

**ਹਵਾਲਾ –**
"ਕਹੁ ਨਾਨਕ ਹਮ ਇਹੈ **ਹਵਾਲਾ** ਰਾਖੁ ਸੰਤਨ ਕੈ ਪਾਛੈ।"
- **ਸੋਰ** ੫, **੧੭, ੪:੨ (613)**

**ਹਵਾਲੁ –**
"ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ **ਹਵਾਲੁ**।"
- **ਸਲੋ** ਕਬ, **੧੨੪:੨ (1371)**

**ਹਵਾਲੈ** ----- (ਅ. ਹਵਾਲਾ) ਸਪੁਰਦ
"ਹਰਿ ਭਗਤਾ **ਹਵਾਲੈ** ਹੋਤਾ।"
- **ਰਾਮ** ੫, **੩੫, ੧:੪ (893)**

**ਹੜ** ------- ਰੋੜ੍ਹ ਦਾ ਪਾਣੀ
"ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ **ਹੜ** ਕਾ ਜਲੁ।"
- **ਟੋਡੀ** ੫, **੨੬, ੧*:੨ (717)**

**ਹੜ੍ਵਾਣੀਐ** -- ਹੱਥਕੜੀ ਨਾਲ
"ਨਿੰਦਕ ਲਾਇਤਬਾਰ ਮਿਲੇ **ਹੜ੍ਵਾਣੀਐ**।"
- **ਮਲਾ** ੧, **ਵਾਰ ੨੧:੭ (1288)**

**ਹਾ** -------- ਹਾਂ
"ਬਾਬਾ ਮੂਰਖੁ **ਹਾ** ਨਾਵੈ ਬਲਿ ਜਾਉ।"
- **ਮਾਰੂ** ੧, **ਅਸ ੧੧, ੧*:੧ (1015)**

**ਹਾਂ** -------- (1) ਕਰ, ਕਰੋ, (ਕਰ) ਖਾਂ
"ਗੋਬਿੰਦ ਗੋਬਿੰਦ ਕਰਿ **ਹਾਂ**।"
"ਹਰਿ ਹਰਿ ਮਨਿ ਪਿਆਰਿ **ਹਾਂ**।"
– ਆਸਾ **੫**, ੧੫੭, ੧*:੧;੨ (409)

ਮਨਸਾ ਏਕ ਮਾਨਿ **ਹਾਂ।**" (ਖਾਂ)
- **ਆਸਾ** ੫, **੧੫੮, ੧*:੧ (409)**

(2) ਹੈ
"ਪੰਕਜ ਮੋਹ ਸਰਿ **ਹਾਂ**।"
- **ਆਸਾ** ੫, **੧੫੭, ੧:੧ (409)**

(3) ਹਾਂ, ਵਰਤਮਾਨ ਉਤਮ ਪੁਰਖ ਬੋਧਕ
"ਅਨਿਨ ਉਪਾਵ ਕਰਿ **ਹਾਂ**।"
- **ਆਸਾ** ੫, **੧੫੭, ੧:੪ (409)**

"ਹਮ ਆਦਮੀ **ਹਾਂ** ਇਕ ਦਮੀ ਮੁਹਲਤਿ ਮੁਹਤੁ ਨ ਜਾਣਾ।"
- **ਧਨਾ** ੧, **੨, ੧:੧ (660)**

(4) ਹੋਵੇ –
"ਥਿਰ ਥਿਰ ਚਿਤ ਥਿਰ **ਹਾਂ**।"
- **ਆਸਾ** ੫, **੧੫੭, ੨:੧ (409)**

(5) ਹਨ –
"ਬਨੁ ਗ੍ਰਿਹੁ ਸਮਸਰਿ **ਹਾਂ**।"

- **ਆਸਾ** ੫, **੧੫੭, ੨:੨** (409)

**ਹਾਇ** ------ ਪੀੜਾ, ਸ਼ੋਕ ਤੇ ਦੁੱਖ ਬੋਧਕ

"**ਹਾਇ ਹਾਇ** ਕਰੇ ਦਿਨੁ ਰਾਤਿ ਮਾਇਆ ਦੁਖਿ ਮੋਹਿਆ ਜੀਉ।"

- **ਧਨਾ** ੪, **ਛੰਤ ੧, ੪:੨** (690)

**ਹਾਈ** ------ ਹੈਂ

"ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ **ਹਾਈ**।"

- **ਸੋਰ** ੫, **੧੨, ੧:੧** (611)

**ਹਾਏ** ------ ਪੀੜਾ/ਸ਼ੋਕ/ਦੁੱਖ ਬੋਧਿਕ

"ਪਾਪੀ ਕਰਮ ਕਮਾਵਦੇ ਕਰਦੇ **ਹਾਏ** ਹਾਇ।"

- **ਸਲੋ** ੫, **੯:੧** (1425)

**ਹਾਸਤਾ** ----- ਹਸਦਾ

"ਬਦਨੈ ਬਿਨੁ ਖਿਰ ਖਿਰ **ਹਾਸਤਾ**।"

- **ਬਸੰ** ਕਬ, **੩, ੨:੨** (1194)

**ਹਾਸਲੁ** ----- (1) ਮਾਮਲਾ/ਮਹਸੂਲ ਉਗਰਾਹੁਨ ਦੀ ਸਮਰਥਾ

"ਹੁਕਮੁ **ਹਾਸਲੁ** ਕਰੀ ਬੈਠਾ ਨਾਨਕਾ ਸਭ ਵਾਉ।"

- **ਸਿਰੀ** ੧, **੧, ੪:੨** (14)

(2) (ਅ. ਹਾਸਲ) ਪ੍ਰਾਪਤ

"ਹੁਕਮੁ ਹੋਆ **ਹਾਸਲੁ** ਤਦੇ ਹੋਇ ਨਿਬੜਿਆ ਹੰਢਹਿ ਜੀਅ ਕਮਾਂਦੇ।"

- **ਸੋਰ** ੪, **ਵਾਰ ੨੮ਸ,** ੧, **੧:੨** (653)

**ਹਾਸਾ** ------ ਮਖੌਲ

"ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ ਓਹੁ ਬਾਤ ਜਾਨੈ ਕਰਿ **ਹਾਸਾ** ਹੇ।"

- **ਮਾਰੂ** ੫, **ਸੋਲਾ ੨, ੯:੩** (1073)

**ਹਾਸੈ** ------ ਹਸਦਾ ਹੈ

"ਨਿਤ ਉਠਿ **ਹਾਸੈ** ਹੀਗੈ ਮਰੈ।"

- **ਗਉ** ਕਬ, **੧੪, ੧:੨** (326)

**ਹਾਹਾ** ------ (1) ਗੁਰਮੁਖੀ ਲਿਪੀ ਦਾ 5 ਵਾਂ ਅੱਖਰ, 'ਹ', ਮਹਾ ਪ੍ਰਾਣ, ਇਕ ਅਰਧ ਸ੍ਵਰ

"**ਹਾਹਾ** ਹੋਤ ਹੋਇ ਨਹੀ ਜਾਨਾ।"

- **ਗਉ** ਕਬ, **ਬਾਅ ੪੨:੧** (342)

(2) ਖਿੜ ਖਿੜ ਹਸਣਾ

"ਰੇ ਮਨ ਕਿਆ ਕਰਹਿ ਹੈ **ਹਾਹਾ**।"

- **ਆਸਾ** ੫, **੧੨੩, ੧*:੧** (402)

"**ਹਾਹਾ** ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ।" (ਹਸਦਿਆਂ, ਮੌਜ ਮੇਲਾ ਕਰਦਿਆਂ)

- **ਜੈਤ** ੫, **੧, ੨:੨** (700)

(3) ਸ਼ੋਕ/ਪਸ਼ਚਾਤਾਪ ਬੋਧਕ, ਹਾਏ ਹਾਏ

"**ਹਾਹਾ** ਪ੍ਰਭ ਰਾਖਿ ਲੇਹੁ।"

- **ਧਨਾ** ੫, **੧੯, ੧*:੧ (675)**

(4) ਇਕ ਗੰਧਰਵ, ਦੇਵਤਿਆਂ ਦਾ ਇਕ ਰਾਗੀ

"**ਹਾਹਾ** ਹੂ ਹੂ ਗੰਧ੍ਰਬ ਅਪਸਰਾ ਅਨੰਦ ਮੰਗਲ ਰਸ ਗਾਵਨੀ ਨੀਕੀ।"

- **ਮਾਲਾ** ੫, **੨੫, ੧*:੨ (1272)**

**ਹਾਂ ਹਾਂ** ----- (1) ਠੀਕ ਹੈ, ਠੀਕ ਹੈ, ਮੈਂ ਸਮਝ ਲਿਆ ਹੈ

"**ਹਾਂ ਹਾਂ** ਲਪਟਿਓ ਰੇ ਮੂੜੇ ਕਛੂ ਨ ਥੋਰੀ।"

- **ਟੋਡੀ** ੫, **੧੬, ੧*:੧ (715)**

(2) ਹੇ, ਸੰਬੋਧਨ ਵਾਚਕ

"ਤਿਆਗੀਐ ਗੁਮਾਨੁ ਮਾਨੁ ਪੇਖਤਾ ਦਇਆਲ ਲਾਲ **ਹਾਂ ਹਾਂ** ਮਨ ਚਰਨ ਰੇਨ।"

- **ਕਾਨ** ੫, **੩੮, ੧*:੧ (1305)**

**ਹਾਹੈ** ------ (1) ਗੁਰਮੁਖੀ ਲਿੱਪੀ ਦਾ ਪੰਜਵਾਂ ਅਖਰ, ਮਹਾਂ ਪ੍ਰਾਣ, ਅਰਧ ਸ੍ਵਰ (aspirate)

"**ਹਾਹੈ** ਹੋਰੁ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ।"

- ਆਸਾ **੧,** ਪਟੀ ੩੪:੧ (434)

**ਹਾਂਕਤੀ** ----- ਹਕਣਾ, ਅੱਗੇ ਤੋਰਨਾ

"ਪੀਛੈ ਤਿਨਕਾ ਲੈ ਕਰਿ **ਹਾਂਕਤੀ**।"

- **ਬਸੰ** ਨਾਮ, **੩, ੧:੨ (1196)**

**ਹਾਕ** ------ (1) ਪੁਕਾਰ, ਆਵਾਜ਼, ਸਦ, ਹੋਰ ਵੇਖੋ 'ਹਾਕੁ'

"ਜਰਾ **ਹਾਕ** ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ।"

- **ਸੂਹੀ** ਕਬ, **੪, ੧:੨ (793)**

(2) ਹਿਕ ਕੇ

"ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ **ਹਾਕ** ਚਲਾਈ।"

- **ਮਾਝ** ੧, **ਵਾਰ ੧੯ਸ,** ੧, **੧:੨ (147)**

**ਹਾਕਾਰੜਾ** --- ਬੁਲਾਣ ਵਾਲਾ, ਬੁਲਾਵਾ

"ਲਿਖਿਆ ਲੇਖੁ ਨ ਮੇਟੀਐ ਦਰਿ **ਹਾਕਾਰੜਾ** ਆਇਆ ਹੈ।"

- **ਵਡ** ੧, **ਅਲਾ ੫, ੪:੨ (582)**

**ਹਾਕਾਰਾ** ---- ਬੁਲਾਣ ਵਾਲਾ, ਬੁਲਾਵਾ

"**ਹਾਕਾਰਾ** ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ।"

- **ਵਡ** ੧, **ਅਲਾ ੫, ੪:੩ (582)**

**ਹਾਂ ਕਿ** ----- ਮੈਂ ਜੁ, ਇਹ ਗੱਲ ਹੈ (ਦਰਪਣ, ਸ਼ਬਦਾਰਥ ਇਸ ਨੂੰ ਕੇਵਲ 'ਟੇਕ' ਮੰਨਦੇ ਹਨ)

"**ਹਾਂ ਕਿ** ਬਲਿ ਬਲਿ ਬਲਿ ਬਲਿ ਸਦ ਬਲਿਹਾਰਿ।"

- **ਸਵ** ੫, **੧:੮ (1385)**

**ਹਾਕੁ** ------ (1) ਆਵਾਜ਼ ਦੇਣਾ, ਬੋਲਣਾ

"ਦਿਲਾ ਕਾ ਮਾਲਕੁ ਕਰੇ **ਹਾਕੁ**।"

- **ਰਾਮ** ੫, **੪੫, ੩:੩ (897)**

(2) ਆਖਦੇ ਹਨ, ਕਹੇ ਜਾਂਦੇ ਹਨ

"ਜੋ ਰਤੇ ਦੀਦਾਰ ਸੇਈ ਸਚੁ **ਹਾਕੁ**।"

– **ਰਾਮ** ੫, **ਵਾਰ ੫:੧ (959)**

**ਹਾਜਰਾ ਹਜੂਰਿ** (ਅ. ਹਾਜ਼ਰਹਜ਼ੂਰ) ਸਾਹਮਣੇ, ਪ੍ਰਗਟ, ਪ੍ਰਤੱਖ, ਹਾਜ਼ਰ ਨਾਜ਼ਰ
"ਵਿਸਮਾਦੁ ਦੇਖੈ **ਹਾਜਰਾ ਹਜੂਰਿ।**"
– **ਆਸਾ** ੧, **ਵਾਰ ੩ਸ,** ੧, **੧:੧੪ (464)**

**ਹਾਜਰੁ -----** (1) (ਅ. ਹਾਜ਼ਰ) ਮੌਜੂਦ, ਹਾਜ਼ਰ ਨਾਜ਼ਰ, ਹਾਜ਼ਰ ਹਜ਼ੂਰ
"ਹਰਿ ਦਿਸਹਿ **ਹਾਜਰੁ** ਜਾਹਰਾ।"
– **ਸਿਰੀ** ੫, **ਅਸ ੨੯, ੨੦:੨ (74)**

(2) ਸਾਹਮਣੇ –
"ਓਇ **ਹਾਜਰੁ** ਮਿਠਾ ਬੋਲਦੇ ਬਾਹਰਿ ਵਿਸੁ ਕਢਹਿ ਮੁਖਿ ਘੋਲੇ।"
– **ਗਉ** ੪, **ਵਾਰ ੧੧:੫ (306)**

('ਮਹਾਨਕੋਸ਼' ਇਸ ਦੇ ਅਰਥ 'ਪ੍ਰਤੱਖ' ਕਰਦਾ ਹੈ)

(3) ਪ੍ਰਤਖ
"ਜਾ ਮਿਲਿਆ ਪੂਰਾ ਸਤਿਗੁਰੂ ਤਾ **ਹਾਜਰੁ** ਨਦਰੀ ਆਈਆ।"
– **ਗਉ** ੪, **ਵਾਰ ੨੩:੪ (313)**

(4) ਹਾਜ਼ਰ ਹੋ ਕੇ, ਇਕ ਮਨ (ਇਕਾਗਰ) ਹੋ ਕੇ
"ਹੈ ਹਜੂਰਿ **ਹਾਜਰੁ** ਅਰਦਾਸਿ।"
– **ਆਸਾ** ੧, **੧੩, ੧*:੧ (352)**

**ਹਾਜਰੁ ਹਜੂਰਿ –** ਮੌਜੂਦ, ਹਾਜ਼ਰ ਨਾਜ਼ਰ
"**ਹਾਜਰੁ–ਹਜੂਰਿ** ਹਰਿ ਵੇਪਰਵਾਹਾ।"
– **ਮਲਾ** ੩, **੧੧, ੪:੩ (1261)**

**ਹਾਜਿਰ ਹਜੂਰਿ** ਪ੍ਰਤੱਖ, ਹਾਜ਼ਰ ਨਾਜ਼ਰ ਵੇਖੋ 'ਹਾਜਰੁ' (3)
"ਟੁਕੁ ਦਮੁ ਕਰਾਰੀ ਜਉ ਕਰਹੁ **ਹਾਜਿਰ–ਹਜੂਰਿ** ਖੁਦਾਇ।"
– **ਤਿਲੰ** ਕਬ, **੧, ੧:੨ (727)**

**ਹਾਜੀ ------** (ਅ. ਹਾਜੀ) ਹਜ ਕਰਨ ਵਾਲਾ, ਮੱਕਾ ਸ਼ਰੀਫ ਦੀ ਯਾਤਰਾ ਕਰਨ ਵਾਲਾ
"ਨਾ ਕੋ ਸੇਖੁ ਮਸਾਇਕੁ **ਹਾਜੀ।**"
– **ਮਾਰੂ** ੫, **ਸੋਲਾ ੧੫, ੧੧:੨ (1036)**

"ਜੋ ਦਿਲੁ ਸੋਧੈ ਸੋਈ **ਹਾਜੀ**।"
– **ਮਾਰੂ** ੫, **ਸੋਲਾ ੧੨, ੬:੨ (1084)**

**ਹਾਟ ------** (1) ਹੱਟੀ, ਦੁਕਾਨ, ਵੇਖੋ 'ਹਾਟਿਓ', 'ਹਾਟੀ', 'ਹਾਟੁ'
"**ਹਾਟ** ਪਟਣ ਗੜ ਕੋਠੜੀ ਸਚੁ ਸਉਦਾ ਵਾਪਾਰ।"
– **ਸਿਰੀ** ੧, **ਅਸ ੭, ੨:੩ (57)**

**ਹੋਰ ਰੂਪ:**

**ਹਾਟਿ –**
"ਲਾਲਾ **ਹਾਟਿ** ਵਿਹਾਝਿਆ ਕਿਆ ਤਿਸੁ ਚਤੁਰਾਈ।" (ਹੱਟੀ ਤੋਂ)
– **ਗਉ** ੪, **੪੬, ੪:੧ (166)**

"ਹਰਿ ਰਸੁ ਸਾਧੂ **ਹਾਟਿ** ਸਮਾਇ।" (ਹੱਟੀ ਵਿਚ)

**- ਆਸਾ** ੫, **੨੭, ੨:੨ (377)**

"ਤਿਸੁ ਜਨ ਕੇ ਹਮ **ਹਾਟਿ** ਬਿਹਾਝੇ ਜਿਸੁ ਹਰਿ ਹਰਿ ਕ੍ਰਿਪਾ ਕਰੈ।" (ਹੱਟੀ ਤੇ)

**- ਮਲਾ** ੪, **੩, ੨:੧ (1263)**

**ਹਾਟਿ** ------ (1) ਹਟੀ ਤੋਂ, ਹਟੀ ਵਿਚ, ਵੇਖੋ 'ਹਾਟ'

(2) ਹਟ ਕੇ, ਮੁੜ ਕੇ

"ਮ੍ਰਿਗ ਪਕਰੇ ਘਰਿ ਆਣੇ **ਹਾਟਿ।**"

**- ਭੈਰ** ੫, **੪, ੩:੧ (1136)**

('ਦਰਪਣ' ਇਥੇ ਵੀ ਅਰਥ 'ਹਟੀ ਵਿਚ' 'ਲੈ ਆਂਦੇ' ਭਾਵ 'ਵਸ ਕਰ ਲਏ' ਕਰਦੇ ਹਨ)

(3) ਹਟ ਗਈ, ਸਾਥ ਛੱਡ ਗਈ

"ਅਨਾਥ ਰਵਾਣਿ ਉਦਰੁ ਲੇ ਪੋਖਹਿ ਮਾਇਆ ਗਈਆ **ਹਾਟਿ**।"

**- ਸਾਰ** ੫, **੧੦੫, ੧:੧ (1224)**

**ਹਾਟਿਓ** ----- (1) ਬਾਜ਼ ਆਇਆ, ਮੁੜਿਆ, ਹਟਿਆ

"ਨਿੰਦਕੁ ਗੁਰ ਕਿਰਪਾ ਤੇ **ਹਾਟਿਓ।**"

**- ਟੋਡੀ** ੫, **੧੧, ੧*:੧ (714)**

(2) ਹੱਟੀ ਹੀ

"ਝੂਠੇ ਬਨਜਿ ਉਠਿ ਹੀ ਗਈ **ਹਾਟਿਓ।**"

**- ਮਲਾ** ਰਵਿ, **੩, ੨:੨ (1293)**

**ਹਾਟੀ** ------ ਹੱਟੀ ਤੇ

"**ਹਾਟੀ** ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ।"

**- ਰਾਮ** ੧, **ਸਿਗੋ ੭:੧ (938)**

**ਹਾਟੁ** ------ ਹੱਟੀ, ਦੁਕਾਨ

"ਬਿਨੁ ਵਖਰ ਸੂਨੋ ਘਰੁ **ਹਾਟੁ**।"

**- ਗਉ** ੧, **੬, ੪:੩ (153)**

**ਹਾਟੁਲੀ** ----- ਹੱਟੀ, ਦੁਕਾਨ

"ਦੇਵਨਹਾਰੁ ਬਿਸਾਰਿਓ ਅੰਧੁਲੇ ਜਿਉ ਸਫਰੀ ਉਦਰੁ ਭਰੈ ਬਹਿ **ਹਾਟੁਲੀ**।"

**- ਸਾਰ** ੫, **੬੧, ੧:੨ (1216)**

**ਹਾਟੇ** ------ ਹੱਟੇ, ਬਾਜ਼ ਆਏ, ਰੁਕੇ

"ਕਾਮ ਕ੍ਰੋਧ ਮਾਇਆ ਬਿਖੁ ਮਮਤਾ ਇਹ ਬਿਆਧਿ ਤੇ **ਹਾਟੇ**।"

**- ਗੂਜ** ੫, **੬, ੧:੨ (496)**

**ਹਾਟੈ** ------ (1) ਹਟਦਾ ਹੈ

"ਗੁਰ ਕਾ ਸਿਖੁ ਬਿਕਾਰ ਤੇ **ਹਾਟੈ**।"

**- ਗਉ** ੫, **ਸੁਖ ੧੮, ੧:੬ (286)**

(2) ਹੱਟੀ

"ਰੋਵਹੁ ਸਾਕਤ ਬਾਪੁਰੇ ਜੁ **ਹਾਟੈ** ਹਾਟ ਬਿਕਾਇ।"

**- ਸਲੋ** ਕਬ, **੧੬:੨ (1365)**

**ਹਾਠ** ------ ਹਠ ਵਾਲਾ, ਦ੍ਰਿੜ ਚਿਤ
"ਫਉਜ ਸਤਾਣੀ **ਹਾਠ** ਪੰਚਾਂ ਜੋੜੀਐ।"
- **ਗੂਜ** ੫, **ਵਾਰ ੧੫:੨ (522)**

**ਹਾਠਾ** ------ ਧਿਰਾਂ, ਪਾਸੇ
"**ਹਾਠਾ** ਦੋਵੈ ਕੀਤੀਓ ਸਿਵ ਸਕਤਿ ਵਰਤਾਈਆ।"
- **ਮਾਰੂ** ੫, **ਵਾਰ ੬:੫ (1096)**

**ਹਾਠੀ** ------ ਹੱਠ ਕਰਕੇ
"ਰੇਚਕ ਕੁੰਭਕ ਪੂਰਕ ਮਨ **ਹਾਠੀ**।"
- **ਮਾਰੂ** ੧, **ਸੋਲਾ ੨੨, ੧੪:੨ (1043)**

**ਹਾਠੀਸਾ** ---- ਹੱਠ ਵਾਲੀ ਠੀਸ, ਜ਼ਿਦ ਵਾਲੀ ਗਪ, ਹੱਠ ਨਾਲ ਪ੍ਰਾਪਤ ਹੋਣ ਵਾਲੀ ਗਲ
"ਕੂੜੇ ਮੂਰਖ ਕੀ **ਹਾਠੀਸਾ**।"
- **ਸੂਹੀ** ੫, **੭, ੧*:੨ (738)**

**ਹਾਠੀਲਾ** ---- ਹੱਠ
"ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ **ਹਾਠੀਲਾ**।"
- **ਗੂਜ** ੫, **੧੩, ੧:੨ (498)**

**ਹਾਡ** ------ ਹੱਡੀ, ਅਸਥੀ
"**ਹਾਡ** ਮਾਸ ਨਾਂੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ।"
- **ਸੋਰ** ਰਵਿ, **੬, ੧:੨ (659)**

**ਹਾਂਡੀ** ------ (ਸੰ. *ਹਙਡ* ਅਥਵਾ *ਹਙਡਕਾ*) ਖਾਣਾ ਬਣਾਨ ਦਾ ਭਾਂਡਾ, ਮਿੱਟੀ ਦੀ ਤੌੜੀ
"ਕੁੰਭਾਰ ਕੇ ਘਰ **ਹਾਂਡੀ** ਆਛੈ ਰਾਜਾ ਕੇ ਘਰ ਸਾਂਡੀ ਗੋ।"
- **ਟੋਡੀ** ਨਾਮੁ, **੩, ੧:੧ (718)**
"ਕਾਇਆ **ਹਾਂਡੀ** ਕਾਠ ਕੀ ਨਾ ਓਹ ਚਰ੍ਹੈ ਬਹੋਰਿ।"
- **ਸਲੋ** ਕਬ, **੭੦:੨ (1368)**

**ਹਾਂਢੀਐ** ---- ਫਿਰਦਾ ਹੈ
"ਜਿਸ ਨੋ ਵਿਸਰੈ ਨਾਉ ਸੋ ਜੋਨੀ **ਹਾਂਢੀਐ**।"
- **ਰਾਮ** ੫, **ਵਾਰ ੧੪:੪ (964)**

**ਹਾਢੇ** ------ ਫਿਰਦਾ/ਟਕਰਾਂ ਮਾਰਦਾ ਹੈ
"ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ ਦਹ ਦਹ ਦਿਸਿ ਚਲਿ ਚਲਿ **ਹਾਢੇ**।"
- **ਗਉ** ੪, **੫੯, ੧:੧ (171)**

**ਹੋਰ ਰੂਪ:**

**ਹਾਂਢੈ –**
"ਕਰੈ ਨਿੰਦ ਬਹੁ ਜੋਨੀ **ਹਾਂਢੈ**।" (ਫਿਰੇਗਾ)
- **ਗੋਂਡ** ਰਵਿ, **੨, ੩:੪ (875)**

**ਹਾਣਤ** ----- ਹਾਣੀ, ਘਾਟਾ, ਨੁਕਸਾਨ, ਹੋਰ ਵੇਖੋ 'ਹਾਣਿ'।
"ਸਹਸਾ ਮੂਲਿ ਨ ਹੋਵਈ **ਹਾਣਤ** ਕਦੇ ਨ ਹੋਇ।"

- **ਬਿਹਾ** ੪, **ਵਾਰ ੧੮ਸ,** ੩, **੨:੪ (555)**

**ਹਾਣਿ** ------ (1) (ਸੰ. *हानि* :) ਨੁਕਸਾਨ, ਹਾਣੀ, ਘਾਟਾ
"ਮੂਲੁ ਜਾਣਿ ਗਲਾ ਕਰੇ **ਹਾਣਿ** ਲਾਏ ਹਾਣੁ।"
- **ਮਾਝ** ੧, **ਵਾਰ ੨੨ ਸ,** ੨, **੨:੪ (148)**
(2) (ਸੰ. *हायन* :) ਉਮਰ, ਵਰ੍ਹੇ
"ਨਵ **ਹਾਣਿ** ਨਵਧਨ ਸਬਦਿ ਜਾਗੀ ਆਪਣੇ ਪਿਰ ਭਾਣੀਆ।" (ਨੌ ਉਮਰ ਭਾਵ ਨੌ ਜੁਆਨ)
- **ਬਿਲਾ** ੧, **ਛੰਤ ੨, ੨:੩ (844)**

**ਹਾਣੁ** ------ (1) ਨੁਕਸਾਨ, ਘਾਟੇ, ਵੇਖੋ ਹਾਣਿ (1)
(2) ਘਟਦੀ, ਨਾਸ ਹੁੰਦੀ
"**ਹਾਣੁ** ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ।" (ਘਟਦੀ/ਨਾਸ ਹੁੰਦੀ ਉਮਰ ਦੀ ਹੱਟੀ ਬਣਾ)
- **ਸੋਰ** ੧, **੨, ੨:੧ (595)**

**ਹਾਣੇ** ------ ਨੁਕਸਾਨ, ਘਾਟਾ
"ਪਰ ਘਰੁ ਜੋਹੈ **ਹਾਣੇ** ਹਾਣਿ।" (ਨੁਕਸਾਨ ਹੀ ਨੁਕਸਾਨ ਹੈ)
- **ਰਾਮ** ੧, **ਸਿਗੋ ੨੬:੨ (941)**

**ਹਾਤ** ------ ਤਿਆਗਨ ਯੋਗ
"ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ **ਹਾਤ**।"
- **ਕਾਨ** ੫, **੪੨, ੨:੧ (1306)**
(ਸ਼ਬਦਾਰਥ' ਇਸ ਦੇ ਅਰਥ 'ਨਸ਼ਟ ਰੂਪ' ਕਰਦਾ ਹੈ ਅਤੇ 'ਦਰਪਨ' 'ਆਤਮਕ ਮੌਤ')

**ਹਾਤੇ** ------ ਨਾਸ ਹੁੰਦੇ ਹਨ
"ਮਹਾ ਕਿਲਬਿਖ ਕੋਟਿ ਦੋਖ ਰੋਗਾ ਪ੍ਰਭ ਦ੍ਰਿਸਟਿ ਤੁਹਾਰੀ **ਹਾਤੇ**।"
- **ਦੇਵ** ੫, **੮, ੨:੧ (530)**

**ਹਾਥ** ------ (1) ਅਥਾਹ ਲਗਣਾ, ਡੂੰਘਾਈ ਦਾ ਪਤਾ ਲਗਨਾ
"ਸੁਣਿਐ **ਹਾਥ** ਹੋਵੈ ਅਸਗਾਹੁ।"
- **ਜਪੁ** ੧, **੧੧:੪ (3)**
"ਕਹਣੈ **ਹਾਥ** ਨ ਲਭਈ ਸਚਿ ਟਿਕੈ ਪਤਿ ਪਾਇ।" (ਗਲਾਂ ਨਾਲ ਥਹੁ ਨਹੀਂ ਲਗਦਾ)
- **ਸਿਰੀ** ੧, **ਅਸ ੧੩, ੫:੨ (61)**
(2) (ਸੰ. *हस्त*) ਹੱਥ
"ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ ਓਨੀ ਤਕੜੇ ਪਾਏ **ਹਾਥ**।"
- **ਸਿਰੀ** ੫, **ਪਹ ੪, ੫:੨ (78)**
"ਗੁਰਿ ਪੂਰੈ ਰਾਖੇ ਦੇ **ਹਾਥ**।" (ਭਾਵ ਆਸਰਾ ਦੇ ਕੇ)
- **ਗਉ** ੫, **੯੫, ੪:੩ (184)**
"ਕੋਟਿ ਮਨੋਰਥ ਆਵਹਿ **ਹਾਥ**।" (ਪ੍ਰਾਪਤ ਹੋ ਜਾਂਦੇ ਹਨ, ਹੱਥ ਆਉਂਦੇ ਹਨ)
- **ਭੈਰ** ੫, **੮, ੧:੧ (1137)**
"ਜਮ ਤੇ ਰਾਖੈ ਦੇ ਕਰਿ **ਹਾਥ**।"
- **ਭੈਰ** ੫, **੪੬, ੩:੪ (1149)**

(3) ਧਰਤੀ ਦੀ ਮਿਣਤੀ ਦੀ ਇਕ ਇਕਾਈ
"ਸਾਢੇ ਤੀਨਿ **ਹਾਥ** ਤੇਰੀ ਸੀਵਾਂ।"

- **ਸੋਰ** ਰਵਿ, **੬, ੨:੨ (659)**

"ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ **ਹਾਥ**।" (ਥਾਹ)

- **ਮਲਾ** ੧, **ਵਾਰ ੨੧ਸ,** ੧, **੩:੩ (1287)**

('ਮਹਾਨਕੋਸ਼' ਇਸ ਦੇ ਅਰਥ 'ਚੱਪੂ' ਕਰਦਾ ਹੈ)

**ਹਾਥਹੁ** ----- ਹੱਥਾਂ ਨਾਲ
"ਪਾਵਹੁ ਬੇੜੀ **ਹਾਥਹੁ** ਤਾਲ।"

- **ਭੈਰ** ਨਾਮ, **੧੦, ੧੨:੧ (1166)**

**ਹਾਥਾ** ------ ਹਥ
"ਫਿਰਿ ਇਆ ਅਉਸਰੁ ਚਰੈ ਨ **ਹਾਥਾ**।"

- **ਗਉ** ੫, **ਬਾਅ ੩੮:੩ (258)**

**ਹਾਥਾਲਾ** ---- ਥਾਹ, ਤਹਿ
"ਸਾਗਰੁ ਗੁਣੀ ਅਥਾਹੁ ਕਿਨਿ **ਹਾਥਾਲਾ** ਦੇਖੀਐ।"

- **ਮਾਰੂ** ੩, **ਵਾਰ ੧੪ਸ,** ੧, **੩:੧ (1091)**

**ਹਾਥਿ** ------ ਹੱਥ ਵਿਚ
"ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸੁ ਹੀ **ਹਾਥਿ**।"

- **ਸਿਰੀ** ੫, **੮੫, ੪:੧ (48)**

"ਇਸ ਕੈ **ਹਾਥਿ** ਹੋਇ ਤਾ ਸਭੁ ਕਿਛੁ ਲੇਇ।" (ਹੱਥ ਵਿਚ ਭਾਵ ਵੱਸ ਵਿੱਚ)

- **ਗਉ** ੫, **ਸੁਖ ੧੧, ੩:੩ (277)**

"ਹੀਰਾ **ਹਾਥਿ** ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ।" (ਪ੍ਰਾਪਤ ਹੋ ਗਿਆ)

- **ਕੇਦਾ** ਕਬ, **੨, ੧*:੨ (1123)**

**ਹਾਥੀ** ------ (1) (ਸੰ. *ਹਸ੍ਤਿਨ੍*) ਸੁੰਢ ਵਾਲਾ ਇਕ ਭਾਰੀ ਭਰਗਮ ਜੰਗਲੀ ਜਾਨਵਰ
"ਤਾਜੀ ਰਥ ਤੁਖਾਰ **ਹਾਥੀ** ਪਾਖਰੇ।"

- **ਮਾਝ** ੧, **ਵਾਰ ੮:੫ (141)**

2) ਹੱਥ ਦੇ ਕੇ ਭਾਵ ਸਹਾਰਾ ਦੇ ਕੇ
"ਸੰਸਾਰ ਸਾਗਰ ਤੇ ਕਢੁ ਦੇ **ਹਾਥੀ**।"

- **ਵਡ** ੫, **੭, ੨:੨ (563)**

"ਤ੍ਰਾਹਿ ਤ੍ਰਾਹਿ ਸਰਨਿ ਜਨ ਆਏ ਗੁਰੁ **ਹਾਥੀ** ਦੇ ਨਿਕਲਾਵੈਗੋ।"

- **ਕਾਨ** ੪, **ਅਸ ੫, ੪:੨ (1311)**

**ਹਾਥੁ** ------ ਹਥ
"ਮਹਾ ਅਗਨਿ ਤੇ **ਹਾਥੁ** ਦੇ ਰਾਖਾ।" (ਸਹਾਰਾ ਦੇ ਕੇ)

- **ਗਉ ੫, ਅਸ ੬, ੩:੨ (239)**

"ਬ੍ਰਹਮ ਗਿਆਨੀ ਕਾ ਸਭ ਊਪਰਿ **ਹਾਥੁ**।" (ਓਟ)

- **ਗਉ** ੫, **ਸੁਖ ੮, ੮:੬ (273)**

**ਹੋਰ ਰੂਪ:**

**ਹਾਥੇ –**
"ਈਤ ਊਤ ਪ੍ਰਭ ਤੁਮ ਸਮਰਥਾ ਸਭੁ ਕਿਛੁ ਤੁਮਰੈ **ਹਾਥੇ**।"
– **ਗਉ** ੫, **੧੩੫***, **੩:੧** (209)

**ਹਾਦਰਾ** ----- ਹਾਜ਼ਰ, ਮੌਜੂਦ
"ਗਾਵੈ ਕੋ ਵੇਖੈ **ਹਾਦਰਾ** ਹਦੂਰਿ।"
– **ਜਪੁ** ੧, **੩:੮** (2)

**ਹਾਨ** ------ ਨਾਸ ਹੋ ਗਏ
"ਪ੍ਰਭ ਦ੍ਰਿਸਟਿ ਧਾਰੀ ਮਿਲੇ ਮੁਰਾਰੀ ਸਗਲ ਕਲਮਲ ਭਏ **ਹਾਨ**।"
– **ਆਸਾ** ੫, **ਛੰਤ ੧੪, ੪:੫** (462)

**ਹਾਨਿ** ------ (1) ਘਾਟਾ
"ਹਰਖ ਸੋਗ **ਹਾਨਿ** ਮਿਰਤੁ ਦੂਖ ਸੁਖ ਚਿਤਿ ਸਮਸਰਿ ਗੁਰ ਮਿਲੇ।"
– **ਗਉ** ੫, **੧੫੯***, **੧*:੨** (214)

(2) ਨੁਕਸਾਨ, ਵੇਖੋ 'ਹਾਣਿ' (1)
"ਕਾ ਕੋ ਜਰੈ ਕਾਹਿ ਹੋਇ **ਹਾਨਿ**।"
– **ਗਉ** ਕਬ, **੩੩, ੨:੧** (329)

**ਹਾਮਾ** ------ ਹਾਮੀ, ਜ਼ੁੰਮੇਵਾਰੀ, ਸਿਫਾਰਸ਼, ਜ਼ਾਮਨੀ, ਹਮਾਇਤ
"ਗੁਰੁ ਪੀਰੁ **ਹਾਮਾ** ਤਾ ਭਰੇ ਜਾ ਮੁਰਦਾਰੁ ਨ ਖਾਇ।"
– **ਮਾਝ** ੧, **ਵਾਰ ੭ਸ,** ੧, **੨:੨** (141)

**ਹਾਰ** ------ (1) (ਸੰ. *हार* :) ਮੋਤੀਆਂ ਦੀ ਮਾਲਾ
"ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ **ਹਾਰ**।"
– **ਆਸਾ** ੧, **ਵਾਰ ੪ਸ,** ੧, **੨:੬** (464)

(2) ਜਿਤ ਦੇ ਉਲਟ, ਪ੍ਰਾਜਯ, ਸ਼ਿਕਸਤ
"ਜਾਣੈ ਨਾਹੀ ਜੀਤ ਅਰੁ **ਹਾਰ**।" (ਘਾਟ ਵਾਧ)
– **ਗਉ** ੫, **੮੨, ੨:੩** (180)

"ਮਨਮੁਖ **ਹਾਰ** ਗੁਰਮੁਖ ਸਦ ਜੀਤਿ।"
– **ਗੋਂਡ** ੫, **੧੮, ੪:੪** (868)

**ਹਾਰਈ** ----- ਹਾਰ, ਮੋਤੀਆਂ ਦੀ ਮਾਲਾ
"ਨਾਨਕ ਨਾਮੁ ਨਿਧਾਨੁ ਰਿਦੈ ਉਰਿ **ਹਾਰਈ**।"
– **ਸਲੋ** ੫, **੬:੬** (1425)

**ਹਾਰਹਿ** ----- ਹਾਰਦੇ, ਸ਼ਿਕਸਤ ਖਾਂਦੇ, ਪ੍ਰਾਜਯ ਹੁੰਦੇ
"ਤੇ ਕਬਹੁ ਨ **ਹਾਰਹਿ** ਹਰਿ ਹਰਿ ਗੁਣ ਸਾਰਹਿ ਤਿਨ੍ ਜਮੁ ਨੇੜਿ ਨ ਆਵੈ।"
– **ਆਸਾ** ੧, **ਛੰਤ ੪, ੨:੩** (438)

**ਹੋਰ ਰੂਪ:**

**ਹਾਰਹੁ –**
"ਜੂਐ ਜਨਮੁ ਨ **ਹਾਰਹੁ** ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ।"
– **ਆਸਾ** ੧, **ਪਟੀ ੧੪:੨** (433)

**ਹਾਰਣੋ** ----- ਹਾਰਦਾ, ਪ੍ਰਾਜਯ ਹੁੰਦਾ

"ਜਿਸੁ ਤੂ ਵੁਠਾ ਚਿਤਿ ਤਿਸੁ ਕਦੇ ਨ **ਹਾਰਣੋ**।"

- **ਰਾਮ** ੫, **ਵਾਰ ੧੩:੨ (963)**

**ਹਾਰੰਤ** ----- ਹਾਰਦੇ ਹਨ, ਭਾਵ ਨਿਸਫਲ ਗੁਆਉਂਦੇ ਹਨ

"ਰਤਨ ਜਨਮ **ਹਾਰੰਤ** ਜੂਐ ਪ੍ਰਭੂ ਆਪਿ ਨ ਭਾਵਹੀ।"

- **ਜੈਤ** ੫, **ਛੰਤ ੩, ੨:੫ (705)**

**ਹਾਰਦਾ** ----- ਪ੍ਰਾਜਯ ਹੁੰਦਾ

"ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ **ਹਾਰਦਾ**।"

- **ਸਿਰੀ** ੪, **ਵਾਰ ੧੮:੪ (90)**

**ਹਾਰਨਾ**------ ਪ੍ਰਾਜਯ ਹੋਣਾ

"ਭਗਤ ਸਰਣਿ ਜੋ ਆਵੈ ਪ੍ਰਾਣੀ ਤਿਸੁ ਈਹਾ ਊਹਾ ਨ **ਹਾਰਨਾ**।"

- **ਰਾਮ** ੫, **ਅਸ ੫, ੫:੧ (915)**

**ਹਾਰਾ** ------ (1) ਥੱਕ ਗਿਆ, ਰਹਿ ਗਿਆ

"ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ **ਹਾਰਾ**।"

- **ਜੈਤ** ੯, **੨, ੧:੧ (703)**

"ਪੇਖੈ ਖੁਸੀ ਭੋਗ ਨਹੀਂ **ਹਾਰਾ**।" (ਥਕਦਾ)

- **ਸੂਹੀ** ੫, **੪੫, ੧:੨ (746)**

(2) ਵਾਲਾ, ਵੇਖੋ 'ਹਾਰੋ' (2)

"ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ **ਹਾਰਾ**।"

- **ਸੂਹੀ** ੫, **ਛੰਤ ੨, ੧:੩ (777)**

(3) ਹਾਰਦਾ ਹੈ

"ਮਨਿ ਤਨਿ ਝੂਠੇ ਕੂੜੁ ਕਮਾਵਹਿ ਦੁਰਮਤਿ ਦਰਗਹ **ਹਾਰਾ** ਹੇ।"

- **ਮਾਰੂ** ੧, **ਸੋਲਾ ੯, ੧੫:੩ (1029)**

**ਹਾਰਾਇਅਨੁ** -- ਹਰਾ ਦਿੱਤਾ, ਪ੍ਰਾਜਯ ਕਰਵਾ ਦਿਤਾ

"ਇਕਿ ਮਨਮੁਖ ਕਰਿ **ਹਾਰਾਇਅਨੁ** ਇਕਨਾ ਮੇਲਿ ਗੁਰੂ ਤਿਨਾ ਜੀਤਾ।"

- **ਕਾਨ** ੪, **ਵਾਰ ੧੧:੨ (1317)**

**ਹਾਰਿ** ------ (1) ਹਾਰ ਕੇ, ਸ਼ਿਕਸਤ ਖਾ ਕੇ, ਪ੍ਰਾਜਯ ਹੋ ਕੇ

"ਧਨੁ ਗੁਰਮੁਖਿ ਸੋ ਪਰਵਾਣੁ ਹੈ ਜਿ ਕਦੇ ਨ ਆਵੈ **ਹਾਰਿ**।"

- **ਸਿਰੀ** ੩, **੩੯, ੩:੩ (29)**

(2) ਥਕ ਕੇ, ਅੰਤ ਨੂੰ

"**ਹਾਰਿ** ਪਰੇ ਅਬ ਪੂਰਾ ਦੀਜੈ।"

- **ਗਉ** ਕਬ, **੧੩, ੪:੨ (326)**

"ਭ੍ਰਮਤੌ ਭ੍ਰਮਤੌ **ਹਾਰਿ** ਜਉ ਪਰਿਓ ਤਉ ਗੁਰ ਮਿਲਿ ਚਰਨ ਪਰਾਤੇ।"

- **ਸਾਰ** ੫, **੨੬, ੨:੧ (1209)**

(3) ਮਾਲਾ

"ਨਾਨਕ ਹੀਰਾ ਹੀਰੈ ਬੇਧਿਆ ਗੁਣ ਕੈ **ਹਾਰਿ** ਪਰੋਵੈ।"

- **ਤੁਖਾ** ੧, **ਛੰਤ ੫, ੨:੬ (1112)**

**ਹਾਰਿਓ** ----- (1) ਹਾਰ ਗਿਆ, ਰਹਿ ਗਿਆ

"ਕਰਿ ਕਰਿ **ਹਾਰਿਓ** ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ।"

- **ਗਉ** ੫, **੧੨੫*, ੨:੧ (206)**

(2) ਗੁਆਇਆ

"ਸਾਧਸੰਗਮਿ ਗੁਣ ਗਾਵਹ ਹਰਿ ਕੇ ਰਤਨ ਜਨਮੁ ਨਹੀ **ਹਾਰਿਓ**।" (ਅਜਾਂਈ ਗੁਆਇਆ)

- **ਦੇਵ** ੫, **੩੦, ੧:੧ (534)**

(3) ਥਕ ਗਿਆ ਹਾਂ

"ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ **ਹਾਰਿਓ** ਨੀਤ।"

- **ਦੇਵ** ੯, **੩, ੨:੧ (536)**

(4) ਹਟਿਆ, ਮੁੜਿਆ

"ਬਡੋ ਨਿਲਾਜੁ ਅਜਹੂ ਨਹੀ **ਹਾਰਿਓ**।"

- **ਜੈਤ** ਰਵਿ, **੧, ੫:੨ (710)**

**ਹਾਰਿਆ –**

(1) ਗੁਆ ਲਿਆ, ਹਾਰ ਗਏ

"ਮਨਮੁਖੀ ਮਨਹਠਿ **ਹਾਰਿਆ** ਕੂੜੁ ਕੁਸਤੁ ਕਮਾਇ।"

- **ਸਿਰੀ** ੪, **ਵਾਰ ੧੨ਸ,** ੩, **੨:੯ (87)**

"ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ **ਹਾਰਿਆ**।" (ਹਾਰਿਆ ਹੋਇਆ)

**–** ਆਸਾ **੧,** ਵਾਰ ੧੭:੩ (472)

(2) ਥਕ ਗਿਆ

"ਭ੍ਰਮਤੋ ਭ੍ਰਮਤੋ **ਹਾਰਿਆ** ਅਨਿਕ ਬਿਧੀ ਕਰਿ ਟੋਰੈ।"

- **ਗਉ** ੫, **੧੫੦, ੨:੧ (212)**

**ਹਾਰੀ** ------ (1) ਹਾਰਦਾ, ਗੁਆਉਂਦਾ

"ਜਿਨਿ ਸੇਵਿਆ ਤਿਨਹੀ ਸੁਖੁ ਪਾਇਆ ਸੋ ਜਨਮੁ ਨ ਜੂਐ **ਹਾਰੀ** ਜੀਉ।"

- **ਮਾਝ** ੫, **੪੬, ੨:੩ (107)**

"ਜੂਐ ਜਨਮੁ ਸਭ ਬਾਜੀ **ਹਾਰੀ**।" (ਗੁਆ ਲਈ/ਹਾਰ ਦਿੱਤੀ)

- **ਮਾਝ** ੪, **ਅਸ ੩੪, ੭:੨ (130)**

(2) ਥਕ ਗਈ, ਰਹਿ ਗਈ

"ਬਨੁ ਬਨੁ ਫਿਰਦੀ ਖੋਜਤੀ **ਹਾਰੀ** ਬਹੁ ਅਵਗਾਹਿ।"

- **ਆਸਾ** ੫, **ਛੰਤ ੫, ੧ਸ:੧ (455)**

(3) ਪਿਆਰੇ, ਦਿਲ ਚੁਭਾਉਣ ਵਾਲੇ, ਵੇਖੋ 'ਹਰਾ' ਹਰਨ ਵਾਲਾ

"ਜਿਨਿ ਦੀਏ ਭ੍ਰਾਤ ਪੁਤ **ਹਾਰੀ**।"

- **ਰਾਮ** ੫, **ਅਸ ੨, ੨:੨ (913)**

(4) ਦੂਰ ਕਰਨ ਵਾਲਾ

"ਦੀਨ ਦਇਆਲ ਕ੍ਰਿਪਾਲ ਦਮੋਦਰ ਭਗਤਿ ਬਛਲ ਭੈ **ਹਾਰੀ**।"

- **ਰਾਮ** ਕਬ, **੮, ੫:੧ (971)**

**ਹਾਰੀਆ** ---- ਹਾਰਦਾ, ਗੁਆਉਂਦਾ

"ਮੈ ਜੀਤਿਓ ਜਨਮੁ ਅਪਾਰੁ ਬਹੁਰਿ ਨ **ਹਾਰੀਆ**।"

- **ਗਉ** ੫, **ਅਸ ੧੨, ੬:੨ (241)**

ਹੋਰ ਰੂਪ:

**ਹਾਰੀਐ –**

"ਅਨਾਥ ਕੇ ਨਾਥੇ ਸ੍ਰਬ ਕੈ ਸਾਥੇ ਜਪਿ ਜੂਐ ਜਨਮੁ ਨ **ਹਾਰੀਐ**।"

**– ਸਿਰੀ** ੫, **ਛੰਤ ੩, ੨:੫ (80)**

**ਹਾਰੀਐ** ---- (1) ਹਾਰ ਜਾਈਏ, ਵੇਖੋ 'ਹਾਰੀਆ'

(2) ਗੁਆਈਏ

"ਜਿਥੈ ਬੋਲਣਿ **ਹਾਰੀਐ** ਤਿਥੈ ਚੰਗੀ ਚੁਪ।" (ਵਿਅਾਰਥ ਹੋਵੇ)

**– ਮਾਝ** ੧, **ਵਾਰ ੨੪ਸ,** ੧, **੨:੩ (149)**

(3) ਸ਼ਰਮਿੰਦੇ ਹੋਈਏ (ਭਾਵ)

"ਜਿਉ ਸਾਹਿਬ ਨਾਲਿ ਨ **ਹਾਰੀਐ** ਤੇਵੇਹਾ ਪਾਸਾ ਢਾਲੀਐ।"

**– ਆਸਾ** ੧, **ਵਾਰ ੨੧:੪ (474)**

**ਹਾਰੁ** ------ ਮਾਲਾ

"ਇਕਤੁ ਧਾਗੈ ਰਲਿ ਮਿਲੈ ਗਲਿ ਮੋਤੀਅਨ ਕਾ **ਹਾਰੁ**।"

**– ਸਿਰੀ** ੧, **ਅਸ ੯, ੪:੨ (58)**

**ਹਾਰੇ** ------ (1) ਗੁਆਏ

"ਗੁਣ ਗਾਵਤ ਧਿਆਵਤ ਸੁਖ ਸਾਗਰ ਜੂਏ ਜਨਮੁ ਨ **ਹਾਰੇ**।"

**– ਗਉ** ੫, **੧੩੮, ੩:੨ (210)**

ਹੋਰ ਰੂਪ:

**ਹਾਰੈ –**

"ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ **ਹਾਰੈ**।"

**– ਆਸਾ** ੧, **੩੮, ੪:੧ (360)**

(2) ਥਕ ਗਏ

"ਜੋਗੀ ਜਤਨ ਕਰਤ ਸਭਿ **ਹਾਰੇ** ਗੁਨੀ ਰਹੇ ਗੁਨ ਗਾਈ।"

**– ਗਉ** ੯, **੪, ੨:੧ (219)**

"ਸਸਾ ਸਰਨਿ ਪਰੇ ਅਬ **ਹਾਰੇ**।" (ਹਾਰ ਕੇ, ਥਕ ਕੇ)

**– ਗਉ** ੫, **ਬਾਅ ੪੮:੧ (260)**

(3) ਹਾਰ ਜਾਈਦਾ ਹੈ

"ਸਾਧ ਸੰਗਿ ਪਰਮਗਤਿ ਪਾਈਐ ਮਾਇਆ ਰਚਿ ਬੰਧਿ **ਹਾਰੇ**।"

**– ਟੋਡੀ** ੫, **੧੫, ੧:੨ (715)**

ਹੋਰ ਰੂਪ:

**ਹਾਰੈ –**

"ਸਭੁ ਜਗੁ **ਹਾਰੈ** ਸੋ ਜਿਣੈ ਗੁਰ ਸਬਦੁ ਵੀਚਾਰਾ।"

**– ਆਸਾ** ੧, **ਅਸ ੨੨, ੫:੨ (422)**

(4) ਹਾਰਿਆ –

"ਕਉਣੁ **ਹਾਰੇ** ਕਿਨਿ ਉਵਟੀਐ।"

**– ਰਾਮ ਸਬ, ੨:੧੩ (967)**

(5) ਮਰੇ ਹਾਂ (ਭਾਵ)

"ਪੜੈ ਨਹੀ ਹਮ ਹੀ ਪਚਿ **ਹਾਰੇ**।"

– **ਭੈਰ** ਨਾਮ, **੯, ੧:੨ (1165)**

**ਹਾਰੈ** ------ (1) ਗੁਆਏ, ਵੇਖੋ 'ਹਾਰੇ' (1)

(2) ਹਾਰੇ, ਹਾਰਦਾ ਹੈ, ਵੇਖੇ 'ਹਾਰੈ'(3)

(3) ਛਡਦਾ

"ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ **ਹਾਰੈ**।"

– **ਧਨਾ** ੫, **੩੪, ੧*:੨ (679)**

(4) ਸ਼ਰਮਿੰਦਾ ਹੁੰਦਾ ਹੈ (ਭਾਵ)

"ਨਿਰਵੈਰੈ ਸੰਗਿ ਵੈਰੁ ਰਚਾਵੈ ਹਰਿ ਦਰਗਹ ਓਹੁ **ਹਾਰੈ**।"

– **ਸਾਰ** ੫, **੬੮, ੧:੧ (1217)**

**ਹਾਰੋ** ------ (1) ਮਾਲਾ, ਹਾਰ

"ਨਾਨਕ ਕਾਮਣਿ ਨਾਹ ਪਿਆਰੀ ਰਾਮ ਨਾਮੁ ਗਲਿ **ਹਾਰੋ**।"

– **ਗਉ** ੩, **ਛੰਤ ੧, ੨:੬ (244)**

(2) ਵਾਲਾ, ਵੇਖੋ 'ਹਾਰਾ' (2)

"ਹੈ ਨਾਹੀ ਕੋਊ ਬੂਝਨ **ਹਾਰੋ** ਜਾਨੈ ਕਵਨੁ ਭਤਾ।"

– **ਗੂਜ** ੫, **੧੧, ੧:੧ (498)**

(3) ਹਾਰ ਮੰਨ ਲੈਣ ਵਾਲਾ

"ਜੀਤੇ ਬੂਡੈ **ਹਾਰੋ** ਤਿਰੈ।"

– **ਭੈਰ** ਕਬ, **੧੪, ੩:੧ (1161)**

**ਹਾਲ** ------ (1) ਹਾਲਤ, ਅਵਸਥਾ, ਦਸ਼ਾ, ਵੇਖੋ 'ਹਾਲਿ', 'ਹਾਲੁ'

"ਹਰਿ ਬਿਸਰਤ ਹੋਵਤ ਏਹ **ਹਾਲ**।"

– **ਗਉ** ੫, **ਥਿਤੀ ੧੩:੯ (299)**

"ਅੰਤਰਜਾਮੀ ਪੁਰਖ ਸੁਆਮੀ ਅਨਬੋਲਤ ਹੀ ਜਾਨਹੁ **ਹਾਲ**।"

– **ਬਿਲਾ** ੫, **੧੨੧, ੨:੧ (828)**

"ਜਨੁ ਨਾਨਕੁ ਹਰਿ ਹਰਿ ਮਿਲੇ ਭਏ ਗਲਤਾਨ **ਹਾਲ** ਨਿਹਾਲ ਨਿਹਾਲ।" (ਮਸਤ ਹਾਲਤ, ਮਗਨਤਾ ਵਾਲੀ ਹਾਲਤ)

– **ਨਟ** ੪, **੭, ੨:੨ (977)**

('ਮਹਾਨਕੋਸ਼' ਇਥੇ 'ਹਾਲ' ਦੇ ਅਰਥ ਪ੍ਰੇਮ, ਪਿਆਰ' ਕਰਦਾ ਹੈ)

(2) ਪ੍ਰੇਮ ਦੀ ਮਸਤੀ

"ਖੇਲਤ ਖੇਲਤ **ਹਾਲ** ਕਰਿ ਜੋ ਕਿਛੁ ਹੋਇ ਤ ਹੋਇ।"

– **ਸਲੋ** ਕਬ, **੨੩੯:੨ (1377)**

**ਹਾਲਾ** ------ ਹਲ ਪ੍ਰਤੀ ਟੈਕਸ, ਮਾਮਲਾ

"ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ **ਹਾਲਾ**।"

– **ਸੂਹੀ** ਕਬ, ੫, **੧:੧ (793)**

**ਹਾਲਿ** ------ ਹਾਲਤ, ਦਸ਼ਾ

"ਫਿਰਦਾ ਕਿਤੈ **ਹਾਲਿ** ਜਾ ਡਿਠਮੁ ਤਾ ਮਨੁ ਧ੍ਰਾਪਿਆ।"

– **ਮਾਰੂ** ੫, **ਵਾਰ ਪਸ,** ੫, **੧:੨ (1097)**

**ਹਾਲੀ** ------ ਹਲ ਵਾਹੁਣ ਵਾਲਾ

"ਮਨੁ **ਹਾਲੀ** ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ।"

- **ਸੋਰ** ੧, **੧, ੨:੧ (595)**

**ਹਾਲੁ** ------ ਹਾਲਤ, ਦਸ਼ਾ

"ਨਿਤ ਰਵੈ ਸੋਹਾਗਣੀ ਦੇਖੁ ਹਮਾਰਾ **ਹਾਲੁ।**"

- **ਸਿਰੀ** ੧, **੨੫, ੩:੨ (23)**

**ਹਾਵਾ** ------ ਹਾਉਕਾ, ਵਿਛੋੜੇ ਦਾ ਦੁੱਖ

"ਜਿਤੁ ਵੇਲਾ ਵਿਸਰਹਿ ਤਾ ਲਾਗੈ **ਹਾਵਾ।"**

- ਵਡ ੫, **੭, ੧:੨ (563)**

('ਮਹਾਨਕੋਸ਼' ਇਸ ਦਾ ਅਰਥ 'ਪਛਤਾਵਾਂ' ਕਰਦਾ ਹੈ)

**ਹੋਰ ਰੂਪ:**

**ਹਾਵੇ –**

"ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ **ਹਾਵੇ।"** (ਹਉਕੇ ਨਹੀਂ ਮੁਕਦੇ)

- **ਰਾਮ** ੫, **ਵਾਰ ੯ਸ,** ੫, **੧:੨ (961)**

**ਹਾਵੈ –**

"ਸਾ ਧਨ ਦੁਬਲੀਆ ਜੀਉ ਪਿਰ ਕੈ **ਹਾਵੈ** (ਵਿਛੋੜੇ ਦੇ ਦੁੱਖ, ਝੋਰੇ)

- **ਗਉ** ੧, **ਛੰਤ ੧, ੧:੨ (242)**

"ਪਾਣੀ ਅੰਨੁ ਨ ਭਾਵੈ ਮਰੀਐ **ਹਾਵੈ** ਬਿਨੁ ਪਿਰ ਕਿਉ ਸੁਖੁ ਪਾਈਐ।"

- **ਗਉ** ੩, **ਛੰਤ ੨, ੪:੩ (244)**

**ਹਾੜੰਬੇ** ----- ਮਗਹਰ ਦੇ ਆਸ ਪਾਸ ਦੀ ਧਰਤੀ

"ਹਰਿ ਕਾ ਸੰਤੁ ਮਰੈ **ਹਾੜੰਬੈ** ਤ ਸਗਲੀ ਸੈਨ ਤਰਾਈ।"

- **ਆਸਾ** ਕਬ, **੩੭, ੩:੨ (484)**

**ਹਿਆਉ** ---- ਹਿਰਦਾ, ਮਨ, ਹੀਆ

"ਤਪੈ **ਹਿਆਉ** ਜੀਅੜਾ ਬਿਲਲਾਇ।"

- **ਧਨਾ** ੧, **੩, ੧:੨ (661)**

"**ਹਿਆਉ** ਨ ਕੈਹੀ ਠਾਹਿ ਮਾਣਕ ਸਭ ਅਮੋਲਵੇ।"

- **ਸਲੋ** ਫਰ, **੧੨੯:੨ (1384)**

**ਹੋਰ ਰੂਪ:**

**ਹਿਆਇ –**

"ਬਿਨੁ ਜਿਹਵਾ ਜੋ ਜਪੈ **ਹਿਆਇ।"** (ਹਿਰਦੇ ਵਿਚ ਹੀ)

- **ਮਲਾ** ੧, **੬, ੨:੩ (1256)**

**ਹਿਆਲੀਐ –**

"ਗੁਰ ਪ੍ਰਸਾਦਿ ਸੁਖੁ ਦੁਖੁ ਸਮ ਜਾਣੈ ਘਟਿ ਘਟਿ ਰਾਮੁ **ਹਿਆਲੀਐ**।" (ਹਿਰਦੇ ਵਿਚ)

- **ਮਾਰੂ** ੫, **ਅਸ ੭, ੪:੩ (1019)**

**ਹਿੰਸਾ** ------ (ਸੰ. *ਹਿੰਸ਼ਾ*) ਨਿਰਦੈਤਾ, ਕਠੋਰਤਾ (ਕਿਸੇ ਨੂੰ ਮਾਰਨ/ਨੁਕਸਾਨ ਪਹੁੰਚਾਉਣ ਦੀ ਰੁਚੀ)

"**ਹਿੰਸਾ** ਹਉਮੈ ਗਤੁ ਗਏ ਨਾਹੀ ਸਹਸਾ ਸੋਗੁ।"

**- ਸਿਰੀ ੧, ੨੦, ੨:੨ (21)**

"**ਹਿੰਸਾ** ਮਮਤਾ ਮੋਹੁ ਚੁਕਾਵੈ। (ਧਕਾ, ਜ਼ੁਲਮ)

**- ਬਿਲਾ ੧, ਥਿਤੀ ੧੩:੨ (840)**

**ਹਿਕ** ------ ਇਕ, ਹੋਰ ਵੇਖੋ 'ਹਿਕਿ', 'ਹਿਕੁ'

"ਯਾਰ ਵੇ **ਹਿਕ** ਡੂੰ ਹਿਕਿ ਚਾੜੈ ਹਉ ਕਿਸੁ ਚਿਤੇਹੀਆ।"

**- ਜੈਤ ੫, ਛੰਤ ੧, ੨:੨ (703)**

"**ਹਿਕ** ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ।"

**- ਸੂਹੀ ੫, ਅਸ ੪, ੬:੨ (761)**

**ਹਿਕਸ** ----- ਇਕ ਦੀ ਹੀ

"**ਹਿਕਸ** ਕੂੰ ਤੂ ਆਹਿ ਪਛਾਣੂ ਭੀ ਹਿਕੁ ਕਰਿ।"

**- ਮਾਰੂ ੫, ਵਾਰ ੧੯ਸ, ੫, ੩:੧ (1101)**

**ਹੋਰ ਰੂਪ:**

**ਹਿਕਸੁ –**

"**ਹਿਕਸੁ** ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ।"

**- ਮਾਰੂ ੫, ਵਾਰ ੩ਸ, ੫, ੧:੨ (1095)**

**ਹਿਕਨੀ** ----- ਇਕਨਾ ਨੇ

"**ਹਿਕਨੀ** ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰ ਨਾਲਿ।"

**- ਮਾਰੂ ੧, ਅਸ ੧੦, ੭:੧ (1015)**

**ਹਿਕਮਤਿ** ---- (ਅ. ਹਿਕਮਤ) ਚਤਰਾਈ, ਚਾਲਾਕੀ

"**ਹਿਕਮਤਿ** ਹੁਕਮਿ ਨ ਪ੍ਰਭੁ ਪਤੀਆਨਾ।"

**- ਗਉ ੫, ਬਾਅ ੫੦:੨ (260)**

"ਕਰਮਿ ਮਿਲੈ ਤਾ ਪਾਈਐ ਹੋਰਿ **ਹਿਕਮਤਿ** ਹੁਕਮੁ ਖੁਆਰੁ।"

**- ਆਸਾ ੧, ਵਾਰ ੪ਸ, ੧, ੨:੯ (465)**

**ਹੋਰ ਰੂਪ:**

**ਹਿਕਮਤੀ –**

"ਲਾਖ **ਹਿਕਮਤੀ** ਜਾਨੀਐ।"

**- ਗਉ ੫, ੧੪੨, ੨:੧ (211)**

(2) ਚਤੁਰਾਈ, ਸਿਆਣਪ

"ਪੁਰਾਬ ਖਾਮ ਕੂਜੈ **ਹਿਕਮਤਿ** ਖੁਦਾਇਆ।"

**- ਮਲਾ ੧, ਵਾਰ ੨੭ਸ, ੧, ੨:੫ (1291)**

**ਹਿਕਿ** ------ ਇਕ

"ਹਿਕਨੀ ਲਦਿਆ **ਹਿਕਿ** ਲਦਿ ਗਏ **ਹਿਕਿ** ਭਾਰੇ ਭਰ ਨਾਲਿ।"

**- ਮਾਰੂ ੧, ਅਸ ੧੦, ੭:੧ (1015)**

ਹੋਰ ਰੂਪ:

**ਹਿਕੁ –**

"ਭੋਰੀ ਭਰਮੁ ਵਞਾਇ ਪਿਰੀ ਮੁਹਬਤਿ **ਹਿਕੁ** ਤੂ।"

– **ਗਉ** ੫, **ਵਾਰ ੧੯ਸ,** ੫, **੧:੧ (322)**

**ਹਿਕੋ –**

"ਹਭੇ ਥੋਕ ਵਿਸਾਰਿ **ਹਿਕੋ** ਖਿਆਲੁ ਕਰਿ।" (ਇਕੋ ਦਾ ਹੀ)

– **ਆਸਾ** ੫, **੧੦੭, ੧:੧ (397)**

"**ਹਿਕੋ** ਚਿਤਿ ਵਸਾਇ ਕਦੇ ਨ ਜਾਇ ਮਰਿ।" (ਇਕੋ ਨੂੰ ਹੀ)

– **ਆਸਾ** ੫, **੧੦੭, ੩:੨ (397)**

**ਹਿੰਙੁ** ------ (ਸੰ. *ਹਿਤ੍ਗੁ*) ਪੌਦੇ ਤੋਂ ਰਸ ਰੂਪ ਵਿਚ ਨਿਕਲਿਆ ਇਕ ਗੰਧਦਾਰ ਪਦਾਰਥ ਜੋ ਔਸ਼ਧੀ ਵੀ ਹੈ ਤੇ ਦਾਲ ਸਬਜ਼ੀ ਵਿਚ ਤੜਕਾ ਲਾ ਕੇ ਵੀ ਵਰਤੀ ਜਾਂਦੀ ਹੈ

"ਫਰੀਦਾ ਰਹੀਸੁ ਬੇੜੀ **ਹਿੰਙੁ** ਦੀ ਗਈ ਕਥੂਰੀ ਗੰਧੁ।"

– **ਸਲੋ** ਫਰ, **੩੩:੨ (1379)**

**ਹਿਚਹਿ** ----- ਜੇ ਰੁਕੇਂ/ਅੜੀ ਕਰੇਂ

"**ਹਿਚਹਿ** ਤ ਪ੍ਰੇਮ ਕੈ ਚਾਬੁਕ ਮਾਰਉ।"

– **ਗਉ** ਕਬ, **੩੧, ੨:੨ (329)**

**ਹਿੰਡੋਲੁ** ----- ਰਾਤ ਦੇ ਪਹਿਲੇ ਪਹਿਰ ਵਿਚ ਗਾਇਆ ਜਾਣ ਵਾਲਾ ਕਲਿਆਣ ਠਾਟ ਦਾ ਇਕ ਔੜਵ ਰਾਗੁ ਜਿਸ ਦਾ ਜ਼ਿਕਰ ਕੇਵਲ ਰਾਗੁ ਮਾਲਾ ਵਿਚ ਹੈ

"ਪੁਨਿ ਆਇਅਉ **ਹਿੰਡੋਲੁ** ਪੰਚ ਨਾਰਿ ਸੰਗਿ ਅਸਟ ਸੁਤ।"

– **ਰਾਗ ੧:੨੩ (1430)**

**ਹਿਤ** ------ (1) ਮੋਹ

"ਝੂਠ ਵਿਕਾਰਿ ਜਾਗੈ **ਹਿਤ** ਚੀਤੁ।"

– **ਗਉ** ੧, **੭, ੧:੨ (153)**

"ਮੇਰਉ ਮੇਰਉ ਸਭੈ ਕਹਤ ਹੈ **ਹਿਤ** ਸਿਉ ਬਾਧਿਓ ਚੀਤ।"

– **ਦੇਵ** ੯, **੩, ੧:੧ (536)**

"ਝੂਠੀ ਜਗ **ਹਿਤ** ਕੀ ਚਤੁਰਾਈ।" (ਦੁਨਿਆਵੀ ਮੋਹ)

– **ਮਾਰੂ** ੧, **ਸੋਲਾ ੨੦, ੭:੧ (1041)**

(2) ਹਿਤੂ, ਪਿਆਰ ਕਰਨ ਵਾਲੇ

"ਸਰਣਿ ਸਮਾਈ ਦਾਸ **ਹਿਤ** ਊਚੇ ਅਗਮ ਅਪਾਰ।"

– **ਗਉ** ੫, **੧੧੬*, ੩:੨ (203)**

"ਮਾਇ ਬਾਪ ਪੂਤ **ਹਿਤ** ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ।" (ਪਿਆਰ ਕਰਨ ਵਾਲਾ ਭਰਾ)

– **ਧਨਾ** ੫, **੧੧, ੩:੧ (673)**

"ਤੁਮਹਿ ਪਿਤਾ ਤੁਮ ਹੀ ਫੁਨਿ ਮਾਤਾ ਤੁਮਹਿ ਮੀਤ **ਹਿਤ** ਭ੍ਰਾਤਾ।" (ਹਿਤੂ)

– **ਸਾਰ** ੫, **੫੬, ੧:੧ (1215)**

(3) ਪਿਆਰ

"**ਹਿਤ** ਕਰਿ ਨਾਮ ਦ੍ਰਿੜੈ ਦਇਆਲਾ।"

– **ਗਉ** ੫, **ਬਾਅ ੫੧:੫ (260)**

"ਮਾਧੋ ਅਬਿਦਿਆ **ਹਿਤ** ਕੀਨ।"

– **ਆਸਾ** ਰਵਿ, **੧, ੧*:੧ (486)**

**ਹੋਰ ਰੂਪ:**

**ਹਿੰਤ –**

"ਸਬਦੰ ਰਤੰ **ਹਿਤੰ** ਮਇਆ ਕੀਰਤੰ ਕਲੀ ਕਰਮ ਕ੍ਰਿਤੁਆ।" (ਪਿਆਰ ਨਾਲ)

– **ਸਨ** ੫, **੮:੧** (1354)

(4) ਲਈ, ਵਾਸਤੇ

"ਸੁਥਰ ਚਿਤ ਭਗਤ **ਹਿਤ** ਭੇਖੁ ਧਰਿਓ ਹਰਨਾਖਸੁ ਹਰਿਓ ਨਖ ਬਿਦਾਰਿ ਜੀਉ।"

– **ਸਵ** ੪, **ਗਯੰ ੭:੨** (1402)

**ਹਿਤਕਾਰਿ** --- ਹਿਤਕਾਰੀ/ਪਿਆਰ ਵਾਲਾ ਹੋ ਕੇ

"ਰਾਜਨ ਰਾਮ ਰਵੈ **ਹਿਤਕਾਰਿ**।"

– **ਰਾਮ** ੧, **ਓਐ ੧੦:੧** (931)

**ਹਿਤਕਾਰੀ** --- ਪ੍ਰੇਮੀ ਮੋਹਿਆ ਹੋਇਆ

"ਕਾਮੁ ਚਿਤੈ ਕਾਮਣਿ **ਹਿਤਕਾਰੀ**।"

– **ਗਉ** ੧, **ਅਸ ੧੧, ੪:੧** (225)

**ਹੋਰ ਰੂਪ:**

**ਹਿਤਕਾਰੁ –**

"ਜਨਮਿ ਮਰੈ ਤ੍ਰੈ ਗੁਣ **ਹਿਤਕਾਰੁ**।" (ਪਿਆਰ ਕਰਨ ਵਾਲਾ)

– **ਗਉ** ੧, **੧੨, ੧:੧** (154)

**ਹਿਤਕਾਰੇ –**

"ਮਨਿ ਤਨਿ ਰਾਮ ਨਾਮ **ਹਿਤਕਾਰੇ**।" (ਪਿਆਰ ਕਰੀਏ)

– **ਧਨਾ** ੫, **੪੦, ੧*:੧** (680)

**ਹਿਤਕਾਰੈ –**

"ਨਾਮੁ ਅਮੋਲਾ ਪ੍ਰੀਤਿ ਨ ਤਿਸ ਸਿਉ ਪਰ ਨਿੰਦਾ **ਹਿਤਕਾਰੈ**।" (ਪਿਆਰ ਕਰੇ)

– **ਸਾਰ** ੫, **੧੦, ੧:੧** (1205)

**ਹਿਤਨੋ** ----- ਪਿਆਰ ਕਰਦਾ ਹੈਂ

"ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ **ਹਿਤਨੋ**।"

– **ਗਉ** ੫, **੧੪੮*, ੧:੧** (212)

**ਹਿਤਾਨੀ** ---- ਪਿਆਰੀਆਂ/ਚੰਗੀਆਂ ਲੱਗੀਆਂ

"ਪਰ ਧਨ ਪਰ ਅਪਵਾਦ ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ **ਹਿਤਾਨੀ**।"

– **ਸਮੁ** ੫, **੧*:੪** (1387)

**ਹਿਤਾਵੈ** ----- ਪਿਆਰੀ ਲਗੈ, ਸੁਖਾਵੈ

"ਨਾਮ ਅਉਖਧੁ ਜਿਹ ਰਿਦੈ **ਹਿਤਾਵੈ**।"

– **ਗਉ** ੫, **ਬਅ ੪੫:੩** (259)

**ਹਿਤੁ** ------ ਪਿਆਰ, ਪ੍ਰੇਮ

"ਕਸਿ ਕਸਵਟੀ ਲਾਈਐ ਪਰਖੇ **ਹਿਤੁ** ਚਿਤੁ ਲਾਇ।"

– **ਸਿਰੀ** ੧, **ਅਸ ੭, ੪:੧** (57)

**ਹੋਰ ਰੂਪ:**

**ਹਿਤੈ –**

"ਸਾਧਸੰਗਿ ਮਨਿ ਤਨਿ **ਹਿਤੈ** ਫਿਰਿ ਦੂਖੁ ਨ ਜਾਪੈ।" (ਪਿਆਰਾ ਲੱਗੇ)
- **ਬਿਲਾ** ੫, **੫੩, ੨:੨ (814)**

**ਹਿੜ੍ੰਤ** ----- ਮੋਹ ਹੁੰਦਾ ਹੈ
"ਬਰਧੰਤਿ ਜਰੂਆ **ਹਿੜ੍ੰਤ** ਮਾਇਆ।"
- **ਸਸ** ੫, **੩:੨ (1354)**

**ਹਿੰਦਵਾਣੀ** --- ਹਿੰਦੁਸਤਾਨ ਦੀ ਰਹਿਣ ਵਾਲੀ ਇਸਤ੍ਰੀ, ਹਿੰਦਣੀ
"ਇਕ **ਹਿੰਦਵਾਣੀ** ਅਵਰ ਤੁਰਕਾਣੀ ਭਟਿਆਣੀ ਠਕੁਰਾਣੀ।"
- **ਆਸਾ** ੧, **ਅਸ ੧੨, ੬:੧ (418)**

**ਹੋਰ ਰੂਪ:**

**ਹਿਦਵਾਣੀਆ** –
"ਜਾਤਿ ਸਨਾਤੀ ਹੋਰਿ **ਹਿਦਵਾਣੀਆ** ਏਹਿ ਭੀ ਲੇਖੈ ਲਾਇ ਵੇ ਲਾਲੋ।"
- **ਤਿਲੰ** ੧, **੫, ੧:੬ (722)**

**ਹਿੰਦਵਾਣੀਆ** –
"ਚਉਕੇ ਵਿਣੁ **ਹਿੰਦਵਾਣੀਆ** ਕਿਉ ਟਿਕੇ ਕਢਹਿ ਨਾਇ।"
- **ਆਸਾ** ੧, **੧੧, ੬:੨ (417)**

**ਹਿਦੁਸਤਾਨੁ** -- ਭਾਰਤ ਦੇਸ਼
"ਕਾਇਆ ਕਪੜੁ ਟੁਕੁ ਟੁਕੁ ਹੋਸੀ **ਹਿਦੁਸਤਾਨੁ** ਸਮਾਲਸੀ ਬੋਲਾ।"
- **ਤਿਲੰ** ੧, **੫, ੨:੪ (723)**

**ਹੋਰ ਰੂਪ:**

**ਹਿੰਦੁਸਤਾਨੁ** –
"ਖੁਰਾਸਾਨ ਖਸਮਾਨਾ ਕੀਆ **ਹਿੰਦੁਸਤਾਨੁ** ਡਰਾਇਆ।"
- **ਆਸਾ** ੧, **੩੯, ੧:੧ (360)**

**ਹਿੰਦੂ** ------ ਵੇਦਾਂ ਦੇ ਧਰਮ ਨੂੰ ਮੰਨਣ ਵਾਲਾ, ਭਾਰਤ/ਹਿੰਦੁਸਤਾਨ ਦਾ ਵਸਨੀਕ
"ਜਾਤਿ ਵਰਨ ਤੁਰਕ ਅਰੁ **ਹਿੰਦੂ**।" (ਹਿੰਦੁਸਤਾਨ ਦਾ ਵਸਨੀਕ)
- **ਗਉ** ੫, **ਅਸ ੪, ੫:੧ (237)**

"ਤੁਰਕ ਤਰੀਕਤਿ ਜਾਨੀਐ **ਹਿੰਦੂ** ਬੇਦ ਪੁਰਾਨ।"
- **ਗਉ** ਕਬ, **ਬਾਅ ੫:੧ (340)**

**ਹਿਮਕਰ** ---- **ਮਘਰ** - ਪੋਹ ਦੀ ਰੁਤ, ਬਰਫ ਪੈਣ ਵਾਲੀ ਰੁਤ
"**ਹਿਮਕਰ** ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ।"
- **ਰਾਮ** ੫, **ਰੁਤੀ ੭:੧ (929)**

**ਹਿਰਹਿ** ----- (1) ਦੂਰ ਹੋਣ, ਮਿਟ ਜਾਣ
"ਜਿਸੁ ਪੇਖਤ ਕਿਲਵਿਖ **ਹਿਰਹਿ** ਮਨਿ ਤਨਿ ਹੋਵੈ ਸਾਂਤਿ।"
- **ਸਿਰੀ** ੫, **੮੩, ੩:੧ (47)**

"ਕੋਟਿਕ ਪਾਪ ਪੁੰਨ ਬਹੁ **ਹਿਰਹਿ**।" (ਦੂਰ ਹੁੰਦੇ ਹਨ)
- **ਭੈਰ** ਕਬ, **ਅਸ ੨, ੪:੩ (1163)**

(2) ਚੁਰਾਂਦੇ ਹਨ
"ਮਿਥਿਆ ਹਸਤ ਪਰ ਦਰਬ ਕਉ **ਹਿਰਹਿ**।"
- **ਗਉ** ੫, **ਸੁਖ ੫, ੫:੨ (269)**

**ਹਿਰਡ** ----- ਅਰਿੰਡ, ਇਕ ਬਦਬੋਦਾਰ ਬੂਟਾ
"ਮਿਲਿ ਸਤਸੰਗਤਿ ਪਰਮ ਪਦੁ ਪਾਇਆ ਮੈ **ਹਿਰਡ** ਪਲਾਸ ਸੰਗਿ ਹਰਿ ਬੁਹੀਆ।"
- **ਬਿਲਾ** ੪, **ਅਸ ੨, ੧:੨ (834)**

**ਹਿਰਣੰ** ----- ਚੁਰਾਂਦੇ ਹਨ
"ਪਰ ਦਰਬ **ਹਿਰਣੰ** ਬਹੁ ਵਿਘਨ ਕਰਣੰ ਉਚਰਣੰ ਸਰਬ ਜੀਅ ਕਹ।"
- **ਸਸ** ੫, **੬੬:੧ (1360)**

**ਹਿਰਤ** ----- (ਸੰ. *ਹ੍ਰਿਤਿ*) ਲੁੱਟ ਕੇ/ ਚੁਰਾ ਕੇ ਲੈ ਜਾਣਾ
"ਜਿਉ ਚੋਰੁ **ਹਿਰਤ** ਨਿਸੰਗ।"
- **ਬਿਲਾ** ੫, **ਅਸ ੨, ੮:੨ (838)**

**ਹੋਰ ਰੂਪ:**

**ਹਿਰਤੇ -**
"ਕਾਈ ਆਸ ਨ ਪੁੰਨੀਆ ਨਿਤ ਪਰ ਮਲੁ **ਹਿਰਤੇ**।" (ਚੁਰਾਂਦੇ ਹਨ)
- **ਗਉ** ੪, **ਵਾਰ ੩੨:੪ (317)**
(ਸ਼ਬਦਾਰਥ ਇਸ ਦੇ ਅਰਥ ਜੀਵ ਹੱਤਿਆ ਕਰਦਾ ਹੈ)
"ਕਾਹੂ ਬਿਹਾਵੈ ਜੀਆਇਹ **ਹਿਰਤੇ**।"
- **ਰਾਮ** ੫, **ਅਸ ੩, ੬:੨ (914)**

(2) ਲੁਟਿਆ ਜਾ ਰਿਹਾ ਹੈ
"ਮੂਸਨ ਮਰਮੁ ਨ ਜਾਨਈ ਮਰਤ **ਹਿਰਤ** ਸੰਸਾਰ।"
- **ਚਉ** ੫, **੬:੧ (1364)**

(3) ਦੂਰ ਕਰਨਾ
"ਫੁਨਿ ਗੁਰੂ ਪਰਮਲ ਸਰਸ ਕਰਤ ਕੰਚਨੁ ਪਰਸ ਮੈਲੁ ਦੁਰਮਤਿ **ਹਿਰਤ** ਸਬਦਿ ਗੁਰੁ ਧ੍ਯ੍ਾਈਐ।"
- **ਸਵ** ੪, **ਕਲ ੧੫:੩ (1401)**

**ਹਿਰਦਾ** ----- (ਸੰ. *ਹ੍ਰਿ* , *ਹ੍ਰਿਦਯਮ੍*) ਮਨ, ਦਿਲ ਆਤਮਾ
"ਜਿਨ ਗੁਰਮੁਖਿ **ਹਿਰਦਾ** ਸੁਧੁ ਹੈ ਸੇਵ ਪਈ ਤਿਨ ਥਾਇ।"
- **ਸਿਰੀ** ੩, **੩੭, ੫:੨ (28)**

**ਹੋਰ ਰੂਪ:**

**ਹਿਰਦੇ -**
"ਬ੍ਰਹਮੇ ਇੰਦ੍ਰ ਧਿਆਇਨਿ **ਹਿਰਦੇ**।" (ਦਿਲ ਵਿਚ)
- **ਮਾਝ** ੫, **ਅਸ ੩੫, ੨:੨ (130)**
"**ਹਿਰਦੇ** ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ।"
- **ਆਸਾ** ਧੰਨਾ, **੨, ੩:੨ (488)**

**ਹਿਰਦੈ -**
"ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ **ਹਿਰਦੈ** ਰਹਿਆ ਸਮਾਇ।" (ਦਿਲ ਵਿਚ)

- **ਸਿਰੀ** ੧, **੪, ੪:੧** (15)

**ਹਿਰਦੇ** ----- (1) ਦਿਲ ਵਿਚ, ਵੇਖੋ 'ਹਿਰਦਾ'
(2) ਛਾਤੀ (ਮਹਾਨਕੋਸ਼)
"ਜੈਸੇ ਆਂਡੋ **ਹਿਰਦੇ** ਮਾਹਿ।" (ਪੰਛੀ ਆਂਡੇ ਆਪਣੀ ਛਾਤੀ ਹੇਠ ਰੱਖਦੇ ਹਨ)
- **ਮਾਲੀ** ੫, **੩, ੩:੩** (987)
('ਸ਼ਬਦਾਰਥ' ਤੇ 'ਦਰਪਣ' ਅਰਥ 'ਹਿਰਦੇ ਵਿਚ' ਹੀ ਕਰਦੇ ਹਨ)

**ਹਿਰਨ** ----- (1) (ਸੰ. *ਹਿਰਣ੍ਯਮ੍*) ਸੋਨਾ
"ਲੋਹਾ ਕੰਚਨੁ **ਹਿਰਨ** ਹੋਇ ਕੈਸੇ ਜਉ ਪਾਰਸਹਿ ਨ ਪਰਸੈ।"
- **ਰਾਮ** ਰਵਿ, **੧, ੧:੨** (973)

**ਹੋਰ ਰੂਪ:**

**ਹਿਰਨੁ –**
"ਲੋਹਾ **ਹਿਰਨੁ** ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ।"
- **ਕਾਨ** ੪, **ਅਸ ੬, ੧*:੨** (1311)

(2) (ਸੰ *ਹ੍ਰਿਤਿ:*) ਚੁਰਾਣ, ਵੇਖੋ 'ਹਰਣ'
"ਪਰ ਦਰਬੁ **ਹਿਰਨ** ਕੀ ਬਾਨੀ।"
- **ਪ੍ਰਭਾ** ਬੇਣੀ, **੧, ੨:੪** (1351)

**ਹਿਰਾਏ** ----- ਤਕਦਾ ਫਿਰਦਾ ਹੈ
"ਕਾਨ ਫਰਾਇ **ਹਿਰਾਏ** ਟੂਕਾ।"
- **ਪ੍ਰਭਾ** ੫, **ਅਸ ੨, ੫:੧** (1348)

**ਹਿਰਾਨੀ** ---- ਨਾਸ ਹੋ ਗਈ, ਮੁਕ ਗਈ
"ਪੂੰਜੀ **ਹਿਰਾਨੀ** ਬਨਜੁ ਟੂਟ।" (ਸੁਆਸਾਂ ਦੀ ਰਾਸ ਮੁਕ ਗਈ)
- **ਬਸੰ** ਕਬ, **੬, ੩:੧** (1195)

**ਹਿਰਾਨੋ** ----- ਠਗੇ ਗਏ
"ਬਹੁ ਬਿਧਿ ਮਾਇਆ ਮੋਹ **ਹਿਰਾਨੋ**।"
- **ਮਲਾ** ੫, **੧੫, ੧*:੧** (1269)

**ਹਿਰਿ** ------ (1) ਚੁਰਾ (ਲਏ)
"ਰਤਨੁ ਗਿਆਨੁ ਸਭ ਕੋ **ਹਿਰਿ** ਲੀਨਾ ਤਾ ਸਿਉ ਕਛੁ ਨ ਬਸਾਈ।"
- **ਗਉ** ੯, **੪, ੧:੨** (219)

(2) ਨਾਸ ਹੋਇਆ, ਡਿਗ ਪਿਆ
"ਕਈ ਜਨਮ ਗਰਭ **ਹਿਰਿ** ਖਰਿਆ।"
- **ਗਉ** ੫, **੭੨, ੨:੨** (176)

(3) ਖੋਹ (ਲਏ)
"ਏਕ ਭੀ ਨ ਦੇਇ ਦਸ ਭੀ **ਹਿਰਿ** ਲੇਇ।"
- **ਗਉ** ੫, **ਸੁਖ ੫, ੧:੩** (268)

"**ਹਿਰਿ** ਲਇਆ ਮੁਠੀ ਦੂਜੈ ਭਾਇ।" (ਖੋਹਿਆ/ਜਾਇਆ ਹੋ ਜਾਂਦਾ ਹੈ)
- **ਸੋਰ** ੪, **ਵਾਰ ੧੭ਸ,** ੩, **੧:੨** (648)

**ਹਿਰਿਓ** ----- (1) ਲੁਟਿਆ ਹੋਇਆ ਭਾਵ ਗੁਮਰਾਹ ਕੀਤਾ ਹੋਇਆ

"ਉਨਮਤ ਮਾਨ **ਹਿਰਿਓ** ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ।" ('ਮਾਨ' ਦਾ ਗੁਮਰਾਹ ਕੀਤਾ ਹੋਇਆ)

– **ਗਉ** ਕਬ, **੫੬, ੨:੨ (335)**

(2) ਦੂਰ ਹੋ ਗਿਆ, ਨਾਸ ਹੋ ਗਿਆ

"ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ **ਹਿਰਿਓ।**"

– **ਮਾਰੂ** ਨਾਮ, **੧, ੨:੨ (1105)**

**ਹੋਰ ਰੂਪ:**

**ਹਿਰਿਆ –**

"ਨਾਉ ਪੂਜੀਐ ਨਾਉ ਮੰਨੀਐ ਨਾਇ ਕਿਲਵਿਖ ਸਭ **ਹਿਰਿਆ**।" (ਦੂਰ ਹੋਏ, ਚੁਰਾਏ ਗਏ)

– **ਸਿਰੀ** ੪, **ਵਾਰ ੧੧:੪ (87)**

**ਹਿਰੀਆ** ---- ਚੁਰਾਉਂਦਾ ਹੈ

"ਕਿਰਤਨਿ ਜੁਰੀਆ ਬਹੁ ਬਿਧਿ ਫਿਰੀਆ ਪਰ ਕਉ **ਹਿਰੀਆ।**"

– **ਸੂਹੀ** ੫, **੪੪, ੨:੧ (746)**

**ਹਿਰੇ** ------ (1) ਦੂਰ ਹੋਏ

"ਕੋਟਿ ਬਿਘਨ **ਹਿਰੇ** ਖਿਨ ਮਾਹਿ।"

– **ਗਉ** ੫, **੧੪੯, ੧:੧ (195)**

(2) ਚੁਰਾਂਦੀ ਹੈ

"ਨਿਤ ਜੋਬਨੁ ਜਾਵੈ ਮੇਰੇ ਪਿਆਰੇ ਜਮੁ ਸਾਸ **ਹਿਰੇ**।" (ਮੌਤ ਸਵਾਸ ਚੁਰਾਉਂਦੀ ਹੈ)

– **ਆਸਾ** ੪, **ਛੰਤ ੨੧, ੨:੩ (452)**

**ਹਿਰੈ** ------ (1) ਖੋਂਹਦਾ ਹੈ

"ਕਲਾ ਧਰੈ **ਹਿਰੈ** ਸੁਈ।"

– **ਮਾਝ** ੧, **ਵਾਰ ੧੩ਸ,** ੧, **੭:੩ (144)**

(2) ਦੂਰ ਕਰਦਾ ਹੈ

"ਸਿਖ ਕੀ ਗੁਰੁ ਦੁਰਮਤਿ ਮਲੁ **ਹਿਰੈ**।"

– **ਗਉ** ੫, **ਸੁਖ ੧੮, ੧:੩ (286)**

"ਲਾਭੁ ਮਿਲੈ ਤੋਟਾ **ਹਿਰੈ** ਹਰਿ ਦਰਗਹ ਪਤਿਵੰਤ।" (ਦੂਰ ਹੋਵੇ)

– **ਗਉ** ੫, **ਥਿਤੀ ੨:੫ (297)**

(3) ਖਿਚ ਪਾ ਰਿਹਾ ਹੈ

"ਪ੍ਰਿਅ ਪ੍ਰੀਤਮ ਬੈਰਾਗੁ **ਹਿਰੈ।**"

– **ਆਸਾ** ੫, **੧੧, ੧*:੨ (373)**

(4) (ਧਿਆਨ ਨਾਲ) ਵੇਖਣਾ

"ਸੋਨਾ ਗਢਤੇ **ਹਿਰੈ** ਸੁਨਾਰਾ।"

– **ਗੋਂਡ** ਨਾਮ, **੨, ੨:੨ (873)**

(5) ਠਗਦੀ ਹੈ

"ਹੋਂਦੀ ਕਉ ਅਣਹੋਂਦੀ **ਹਿਰੈ।**"

– **ਰਾਮ** ੫, **੫੪, ੨:੪ (900)**

"ਦਰਬੁ **ਹਿਰੈ** ਮਿਥਿਆ ਕਰਿ ਖਾਇ।" (ਚੁਰਾਂਦਾ ਹੈ)

- **ਭੈਰ** ੫, **੧੬, ੧:੨ (1139)**

(6) ਨਾਸ ਹੋਣਾ

"ਜਉ ਗੁਰਦੇਉ ਕੰਧੁ ਨਹੀ **ਹਿਰੈ।**"

- **ਭੈਰ** ਨਾਮ, **੧੧, ੬:੧ (1167)**

**ਹਿਲਿਆ** ---- ਗਿੜਿਆ, ਪਰਚਿਆ

"ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ ਮੇਰਾ ਮਨੁ ਤਨੁ ਹਰਿ ਸੰਗਿ **ਹਿਲਿਆ।**"

- **ਗਉ** ੫, **ਛੰਤ ੪, ੪:੧ (249)**

**ਹੋਰ ਰੂਪ:**

**ਹਿਲੈ –**

"ਬਹੁਰਿ ਨ ਛੋਡੈ ਹਰਿ ਸੰਗਿ **ਹਿਲੈ**।" (ਹਿਲ/ਗਿੱਝ ਜਾਂਦਾ ਹੈ)

- **ਗਉ** ੫, **ਅਸ ੨, ੫:੨ (236)**

**ਹਿਵ** ------ (ਸੰ. *ਹਿਮ*) ਬਰਫ (ਵਰਗਾ), ਹੋਰ ਵੇਖੋ 'ਹਿਵੈ'

"ਗੁਰ **ਹਿਵ** ਸੀਤਲੁ ਅਗਨਿ ਬੁਝਾਵੈ।"

- **ਆਸਾ** ੧, **ਅਸ ੧, ੪:੧ (411)**

**ਹਿਵਾਲੇ** ----- ਹਿਮਾਲਿਆ ਪਰਬਤ (ਦੀ ਬਰਫ)

"ਕੋਟਿ ਜਉ ਤੀਰਥ ਕਰੈ ਤਨੁ ਜਉ **ਹਿਵਾਲੇ** ਗਾਰੈ ਰਾਮ ਨਾਮ ਸਰਿ ਤਊ ਨ ਪੂਜੈ।"

- **ਰਾਮ** ਨਾਮ, **੪, ੨:੨ (973)**

**ਹਿਵੈ** ------ ਬਰਫ ਦਾ

"ਗੁਰੁ ਦਾਤਾ ਗੁਰੁ **ਹਿਵੈ** ਘਰੁ ਗੁਰੁ ਦੀਪਕੁ ਤਿਹ ਲੋਇ।"

- **ਮਾਝ** ੧, **ਵਾਰ ੧ਸ,** ੧, **੧:੧ (137)**

**ਹੀ** -------- (1) ਕੇਵਲ, ਫਕਤ, ਸਿਰਫ

"ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ **ਹੀ** ਸੁਖੁ ਮੰਡਾ ਹੇ।"

- **ਗਉ** ੪, **ਸੋਹਾ ੪, ੪:੨ (13)**

"ਢੋਈ ਤਿਸ **ਹੀ** ਨੋ ਮਿਲੈ ਜਿਨਿ ਪੂਰਾ ਗੁਰੂ ਲਭਾ।"

- **ਸਿਰੀ** ੫, **੭੬, ੪:੨ (44)**

"ਨਾਮੇ **ਹੀ** ਸੁਖੁ ਉਪਜੈ ਨਾਮੇ ਸਰਣਾਈ।"

- **ਆਸਾ** ੩, **ਅਸ ੨੯, ੫:੨ (426)**

(2) ਸਵੈ, ਆਤਮ (ਛਕ;f)

"ਆਪੇ ਬੀਜਿ ਆਪੇ **ਹੀ** ਖਾਹੁ।" (ਢਰਚਗਤਕ;f)

**- ਜਪੁ** ੧, **੨੦:੯ (4)**

"ਸਭ ਕੋ ਤੁਮ **ਹੀ** ਤੇ ਵਰਸਾਵੇ ਅਉਸਰੁ ਕਰਹੁ ਹਮਾਰਾ ਪੂਰਾ ਜੀਉ।" (Yourself)

- **ਮਾਝ** ੫, **੧੮, ੨:੩ (99)**

(3) Very itself, ਨਿਸਚੇ ਸੂਚਕ ਅਵਯ

"ਤੂੰ ਦਰਿਆਉ ਸਭ ਤੁਝ **ਹੀ** ਮਾਹਿ।"

- **ਆਸਾ** ੪, **ਸੋਪੁ ੨, ੨:੧ (11)**

"ਕਲਉ ਮਸਾਜਨੀ ਕਿਆ ਸਦਾਈਐ ਹਿਰਦੈ **ਹੀ** ਲਿਖਿ ਲੇਹੁ।" (on the very heart or the heart itself)

**- ਸਿਰੀ** ੪, **ਵਾਰ ੫ਸ,** ੩, **੧:੧ (84)**

"ਮਨ **ਹੀ** ਨਾਲਿ ਝਗੜਾ ਮਨ **ਹੀ** ਨਾਲਿ ਸਥ ਮਨ **ਹੀ** ਮੰਝਿ ਸਮਾਇ।" (it self)

**- ਸਿਰੀ** ੪, **ਵਾਰ ੧੨ਸ,** ੩, **੨:੫ (87)**

(4) ਜੋਰ ਦੇਣ ਲਈ ਵਰਤਿਆ ਜਾਂਦਾ ਅਗੇਤਰ/ਪਛੇਤਰ

"ਹਰਿ ਗੁਨ ਸਦ **ਹੀ** ਆਖਿ ਵਖਾਣੈ।"

**- ਆਸਾ** ੪, **ਸੋਪੁ ੨, ੩:੨ (11)**

"ਸਹਜੇ **ਹੀ** ਹਰਿ ਨਾਮਿ ਸਮਾਇਆ।"

**- ਆਸਾ** ੪, **ਸੋਪੁ ੨, ੩:੪ (11)**

"ਤਿਨ **ਹੀ** ਜੈਸੀ ਥੀ ਰਹਾ ਸਤਸੰਗਤਿ ਮੇਲਿ ਮਿਲਾਇ।" (ਪਛੇਤਰ, ਉਨ੍ਹਾਂ ਵਰਗੀ)

**- ਸਿਰੀ** ੩, **੬੧, ੧:੪ (38)**

(5) ਵੀ

"ਕਿਸ **ਹੀ** ਚਿਤਿ ਨ ਪਾਵਹੀ ਬਿਸਰਿਆ ਸਭ ਸਾਕ।" (ਕਿਸੇ ਨੂੰ ਵੀ)

**- ਸਿਰੀ** ੫, **੭੧, ੨:੩ (42)**

"ਕਦ **ਹੀ** ਚਿਤਿ ਨ ਆਇਓ ਜਿਨਿ ਜੀਉ ਪਿੰਡੁ ਦੀਆ (ਕਦੇ ਵੀ)

**- ਸਿਰੀ** ੫, **੭੫, ੨:੨ (43)**

"ਕਿਸ **ਹੀ** ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ।"

**- ਗਉ** ੧, **੧੩, ੪:੨ (155)**

"ਭਏ ਅਨੰਦ ਮਿਲਿ ਸਾਧੂ ਸੰਗਿ ਅਬ ਮੇਰਾ ਮਨੁ ਕਤ ਹੀ **ਨ** ਜਾਇ।"

**- ਆਸਾ** ੫, **੯, ੧:੨ (373)**

"ਯਯੈ ਜਨਮੁ ਨ ਹੋਵੀ ਕਦ **ਹੀ** ਜੇ ਕਰਿ ਸਚੁ ਪਛਾਣੈ।"

**- ਆਸਾ** ੧, **ਪਟੀ ੨੯:੧ (434)**

(6) ਸਾਰ

"ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ **ਹੀ** ਜਮਰਾਉ ਹਸੈ।" (ਵੇਖ ਕੇ, ਵੇਖਣ ਸਾਰ)

**- ਸਿਰੀ** ਕਬ, **੧, ੧:੨ (92)**

"ਨੇਤ੍ਰ ਪੁਨੀਤ ਪੇਖਤ **ਹੀ** ਦਰਸ।" (ਦਰਸਨ ਦੇਖਦੇ ਸਾਰ ਹੀ)

**- ਗਉ** ੫, **੧੧੦*, ੨:੧ (201)**

"ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ **ਹੀ** ਪਤਿਤ ਪਵਿਤ ਭਏ ਰਾਮੁ ਕਹਤ **ਹੀ**।"

**- ਟੋਡੀ** ਨਾਮ, **੨, ੧*:੧;੨ (718)**

(7) ਹੈ

"ਤੇਰਾ ਸਬਦੁ ਤੂੰਹੈ ਹਹਿ ਆਪੇ ਭਰਮੁ ਕਹਾ **ਹੀ।**"

**- ਗਉ** ੩, **੩੫, ੪:੧ (162)**

"ਨਾ ਜਾਨਾ ਬੈਕੁੰਠ ਕਹਾ **ਹੀ।**"

**- ਗਉ** ਕਬ, **੧੦, ੧*:੧ (325)**

(8) ਨੇ (ਭਾਵ)

"ਸੋਈ ਹੋਆ ਜੋ ਤਿਸੁ ਭਾਣਾ ਅਵਰੁ ਨ ਕਿਨ **ਹੀ** ਕੀਤਾ।"

**- ਗਉ** ੫, **੧੩੦*, ੨:੧ (207)**

"ਜਿਸ ਕਾ ਸਾ ਤਿਨ **ਹੀ** ਰਖਿ ਲੀਆ ਪੂਰਨ ਪ੍ਰਭ ਕੀ ਭਾਤੀ।"

**- ਧਨਾ** ੫, **੪੩, ੨:੧ (681)**

(9) ਤੋਂ

"ਮਨ **ਹੀ** ਮਨ ਸਵਾਰਿਆ ਭੈ ਸਹਜਿ ਸੁਭਾਇ।"

– **ਗਉ** ੩, **ਅਸ ੮, ੧:੧ (232)**

"ਜਬ **ਹੀ** ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ।" (ਜਦੋਂ ਤੋਂ)

– **ਸੋਰ** ੯, **੪, ੨:੧ (632)**

(10) ਵਿਚ

"ਸਭ ਗੁਣ ਕਿਸ **ਹੀ** ਨਾਹਿ ਹਰਿ ਪੂਰ ਭੰਡਾਰੀਆ।"

– **ਗਉ** ੫, **ਅਸ ੧੨, ੪:੨ (241)**

"ਕਿਸ **ਹੀ** ਵਾਧਿ ਘਾਟਿ ਕਿਸ **ਹੀ** ਪਹਿ ਸਗਲੇ ਲਰਿ ਲਰਿ ਮੂਆ।"

– **ਧਨਾ** ੫, **੧੧, ੩:੨ (673)**

(11) ਤਰਾਂ, ਪ੍ਰਕਾਰ (ਭਾਵ)

"ਜਿਉ ਤੂੰ ਰਾਖਹਿ ਤਿਵ **ਹੀ** ਰਹਣਾ ਦੁਖੁ ਸੁਖੁ ਦੇਵਹਿ ਕਰਹਿ ਸੋਈ।"

– **ਆਸਾ** ੧, **੨੨, ੩:੨ (356)**

(12) ਨੂੰ

"ਜਿਸਹਿ ਪਰਾਪਤਿ ਤਿਸ **ਹੀ** ਦੇਹਿ।"

– **ਆਸਾ** ੫, **੨੭, ੨:੪ (377)**

"ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ **ਹੀ** ਹੇਇ।"

– **ਰਾਮ** ੫, **ਵਾਰ ੧੮ਸ,** ੨, **੧:੧ (955)**

"ਕਿਸੀ **ਹੀ** ਮੰਦਾ ਆਖਿ ਨ ਚਲੈ ਸਚਿ ਖਰਾ ਸਚਿਆਰਾ ਹੇ।"

– **ਮਾਰੂ** ੧, **ਸੋਲਾ ੭, ੧੪:੩ (1027)**

(13) ਦਾ

"ਕਿਸ **ਹੀ** ਕੋਈ ਕੋਇ ਮੰਞੁ ਨਿਮਾਣੀ ਇਕ ਤੂ।"

– **ਸੂਹੀ** ੩, **ਵਾਰ ੨੦ਸ,** ੨, **੧:੧ (791)**

(14) ਹਿਰਦਾ, ਮਨ (ਕੇਵਲ 'ਮਹਾਨਕੋਸ਼')

"ਪੇਖਿ ਨਿਕਟਿ ਕਰਿ ਸੇਵਾ ਸਤਿਗੁਰ ਹਰਿ ਕੀਰਤਨਿ **ਹੀ** ਤ੍ਰਿਪਤਾਵੈ।"

– **ਸੋਰ** ੫, **੧੬, ੧*:੨ (613)**

"ਸੁਨਿ ਸੁਨਿ **ਹੀ** ਡਰਾਇਆ।"

– **ਸੂਹੀ** ੫, **੪੬, ੨:੧ (746)**

(ਬਾਕੀਆਂ ਨੇ 'ਕੇਵਲ' 'ਫਕਤ' ਦੇ ਅਰਥਾਂ ਵਿਚ ਹੀ ਲਿਆ ਹੈ)

(15) ਹੈਂ (ਭਾਵ)

"ਤੂ ਕਹੀਅਤ **ਹੀ** ਆਦਿ ਭਵਾਨੀ।"

– **ਗੋਂਡ** ਨਾਮ, **੬, ੪:੧ (874)**

**ਹੀਉ** ------ ਦਿਲ, ਹਿਰਦਾ

"ਨਿਸਿ ਕੁਰੰਕ ਜੈਸੇ ਨਾਦ ਸੁਣਿ ਸ੍ਰਵਣੀ **ਹੀਉ** ਡਿਵੈ ਮਨ ਐਸੀ ਪ੍ਰੀਤਿ ਕੀਜੈ।"

– **ਆਸਾ** ੫, **ਛੰਤ ੪, ੪:੧ (455)**

**ਹੋਰ ਰੂਪ:**

**ਹੰੀਉ –**

"**ਹੰੀਉ** ਅਰਾਪਉਂ ਦੇਹੁ ਸਦੇਸਾ।"

– **ਸਾਰ** ੫, **ਛੰਤ ੧, ੩:੨ (1237)**

**ਹੀਂਉ –**

"ਇਹੁ ਤਨੁ ਤੁਮ੍ਰਾ ਸਭੁ ਗ੍ਰਿਹੁ ਧਨੁ ਤੁਮਰਾ **ਹੀਂਉ** ਕੀਓ ਕੁਰਬਾਨਾਂ।"

– **ਸਾਰ** ੫, **੪੬, ੧:੨ (1213)**

**ਹੀਓ –**

"ਧੰਨੁ ਸੁ ਕਲਿਜੁਗੁ ਸਾਧਸੰਗਿ ਕੀਰਤਨੁ ਗਾਈਐ ਨਾਨਕ ਨਾਮੁ ਅਧਾਰੁ **ਹੀਓ।**"

– **ਆਸਾ** ੫, **੪੭, ੪:੨ (383)**

**ਹੀਂਓ –**

"**ਹੀਂਓ** ਦੇਂਉ ਸਭੁ ਮਨੁ ਤਨੁ ਅਰਪਉ ਸੀਸੁ ਚਰਣ ਪਰਿ ਰਾਖਿਓ।"

– **ਸਾਰ** ੫, **੫, ੨:੨ (1204)**

**ਹੀਅ –**

"ਸਕਯਥ ਸੁ ਹੀਉ ਜਿਤੁ **ਹੀਅ** ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ।"

– **ਸਵ** ੩, **੧੦:੬ (1394)**

**ਹੰੀਅ –**

"ਜੀਅ **ਹੰੀਅ** ਪ੍ਰਾਨ ਕੋ ਦਾਤਾ ਜਾ ਕੈ ਸੰਗਿ ਸੁਹਾਈ।"

– **ਸਾਰ** ੫, **੧੭, ੨:੧ (1207)**

**ਹੀਅਉ –**

"ਅੰਗਦਿ ਅਨੰਤ ਮੂਰਤਿ ਨਿਜ ਧਾਰੀ ਅਗਮ ਗ੍ਯਾਨਿ ਰਸਿ ਰਸ੍ਯਉ **ਹੀਅਉ**।"

– **ਸਵ** ੪, **ਬਲ ੨:੨ (1405)**

**ਹੀਅਰਾ** ---- ਦਿਲ

"ਮਨਮੁਖ **ਹੀਅਰਾ** ਅਤਿ ਕਠੋਰੁ ਹੈ ਤਿਨ ਅੰਤਰਿ ਕਾਰ ਕਰੀਠਾ।"

– **ਗਉ** ੪, **੬੧, ੩:੧ (171)**

**ਹੋਰ ਰੂਪ:**

**ਹੀਅਰੇ –**

"ਬਾਸਿ ਰਹਿਓ **ਹੀਅਰੇ** ਕੈ ਸੰਗੇ ਪੇਖਿ ਮੋਹਿਓ ਮਨੁ ਲੀਲਾ।"

– **ਗੂਜ** ੫, **੧੩, ੧*:੨ (498)**

**ਹੀਅਰੈ –**

"ਜਿਨ ਗੁਰਬਚਨ ਸੁਖਾਨੇ **ਹੀਅਰੈ** ਤਿਨ ਆਗੈ ਆਣਿ ਪਰੀਠਾ।" (ਦਿਲ ਵਿਚ)

– **ਗਉ** ੪, **੬੧, ੨:੨ (171)**

**ਹੀਅਰੋ –**

"ਕਿਨ ਬਿਧਿ **ਹੀਅਰੋ** ਧੀਰੈ ਨਿਮਾਨੋ।" (ਮਨ)

– **ਸੂਹੀ** ੫, **੫, ੧*:੧ (737)**

**ਹੀਅੜਾ** ---- ਹਿਰਦਾ, ਦਿਲ

"ਤਉ ਸਹ ਚਰਣੀ ਮੈਡਾ **ਹੀਅੜਾ** ਸੀਤਮੁ ਹਰਿ ਨਾਨਕ ਤੁਲਹਾ ਬੇੜੀ।"

– **ਗੂਜ** ੫, **ਵਾਰ ੯ਸ,** ੫ **੧:੨ (520)**

**ਹੋਰ ਰੂਪ:**

**ਹੀਅੜੇ –**

"ਨਾ ਝੁਰੁ **ਹੀਅੜੇ** ਸਚੁ ਚਉ ਨਾਨਕ ਸਚੋ ਸਚੁ।" (ਦਿਲ ਵਿਚ)

– **ਮਾਰੂ** ੩, **ਵਾਰ ੪ਸ,** ੩, **੨:੨ (1088)**

**ਹੀਆ** ------ ਦਿਲ, ਹਿਰਦਾ
"ਮੁਖਿ ਪਰੈ ਹਰੈ ਪਿਆਸ ਮੇਰੀ ਜੀਅ **ਹੀਆ** ਪ੍ਰਾਨਪਤੇ।"
- **ਬਿਲ** ੫, **ਛੰਤ ੩, ੪:੩ (847)**

**ਹੋਰ ਰੂਪ:**

**ਹੀਐ –**
"ਜਾ ਕੈ **ਹੀਐ** ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ ਰਮੋਰੀ।" (ਦਿਲ ਵਿਚ)
- **ਗਉ** ੫, **੧੩੪*, ੩:੨ (208)**

**ਹੀਐਂ –**
"ਦਰਸ ਪਿਆਸ ਆਸ ਏਕਹਿ ਕੀ ਟੇਕ **ਹੀਐਂ** ਪ੍ਰਿਅ ਪਾਗੀ।"
- **ਸਾਰ** ੫, **੬੬, ੧:੨ (1217)**

**ਹੀਏ** ------ ਦਿਲ, ਮਨ
"ਨਿਮਖ ਨ ਬਿਸਰਉ **ਹੀਏ** ਮੋਰੇ ਤੇ ਬਿਸਰਤ ਜਾਈ ਹਉ ਮਰਤ।"
- **ਦੇਵ** ੫, **੩, ੧:੨ (529)**

**ਹੀਗੁ** ------ ਪੌਦੇ ਤੋਂ ਰਸ ਦੇ ਰੂਪ ਵਿਚ ਨਿਕਲਿਆ ਇਕ ਗੰਧਦਾਰ ਪਦਾਰਥ, ਵੇਖੋ 'ਹਿੰਙੁ'
"ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ **ਹੀਗੁ** ਗੋ।"
- **ਟੋਡੀ** ਨਾਮ, **੩, ੨:੨ (718)**

**ਹੋਰ ਰੂਪ:**

**ਹੀਂਗੁ –**
"ਬਾਣੀਏ ਕੇ ਘਰ **ਹੀਂਗੁ** ਆਛੈ ਭੈਸਰ ਮਾਥੈ ਸੀਂਗੁ ਗੋ।"
- **ਟੋਡੀ** ਨਾਮ, **੩, ੨:੧ (718)**

**ਹੀਗੈ** ------ ਹੀਂਗੇ, ਖੋਤੇ ਦਾ ਉਚੀ ਸੁਰ ਵਿਚ ਆਵਾਜ਼ ਕਢਣਾ
"ਨਿਤ ਉਠਿ ਹਾਸੈ **ਹੀਗੈ** ਮਰੈ।"
- **ਗਉ** ਕਬ, **੧੪, ੧:੨ (326)**

**ਹੀਡੁ** ------ **(ਨਿਪਾਲੀ–**ਤੁਰਨਾ), ਚਾਲ
"ਭੋਲਤਣਿ ਭੈ ਮਨਿ ਵਸੈ ਹੇਕੈ ਪਾਧਰ **ਹੀਡੁ**।"
- **ਮਾਰੂ** ੩, **ਵਾਰ ੧੪ਸ,** ੧, **੧:੧ (1090)**

**ਹੀਡੋਲੀ** ----- (ਸੰ. *हिन्दोल*) ਝੂਲਾ, ਡੋਲੀ, ਪਾਲਕੀ
"**ਹੀਡੋਲੀ** ਚੜਿ ਆਈਆ ਦੰਦ ਖੰਡ ਕੀਤੇ ਰਾਸਿ।"
- **ਆਸਾ** ੧, **ਅਸ ੧੧, ੨:੨ (417)**

**ਹੀਣ** ------ (ਸੰ. *हीन*) (1) ਵਿਹੂਣ, ਰਹਿਤ, ਬਿਨਾ
"ਮਨਮੁਖੁ ਪ੍ਰਾਣੀ ਮੁਗਧੁ ਹੈ **ਨਾਮਹੀਣੁ** ਭਰਮਾਇ।"
- **ਗਉ** ੪, **ਵਾਰ ੨੩ਸ,** ੪, **੧:੧ (313)**

**ਹੋਰ ਰੂਪ:**

**ਹੀਣੰ –**
"ਹਰਿ ਭਗਤਿ ਭਾਵ **ਹੀਣੰ** ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ।"

– **ਜੈਤ** ੫, **ਵਾਰ ੪ਸ,** ੫, **੧:੨** (706)

**ਹੀਣਸੁ –**

"ਗੁਰ ਮੰਤ੍ਰ **ਹੀਣਸੁ** ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ।" (ਵਿਹੂਣਾ)

– **ਸਸ** ੫, **੩੩:੧** (1356)

(2) ਨੀਵੀਂ, ਥੋੜੀ, ਘਟ

"ਹਮ ਨੀਚ ਹੋਤੇ **ਹੀਣ** ਮਤਿ ਝੂਠੇ ਤੂ ਸਬਦਿ ਸਵਾਰਣਹਾਰਾ।"

– **ਮਲਾ** ੧, **੩, ੩:੩** (1255)

**ਹੋਰ ਰੂਪ:**

**ਹੀਣਉ –**

"**ਹੀਣਉ** ਨੀਚੁ ਕਰਉ ਬੇਨੰਤੀ ਸਾਚੁ ਨ ਛੋਡਉ ਭਾਈ।" (ਤੁਛ, ਨੀਵੀਂ)

– **ਸੂਹੀ** ੧, **ਛੰਤ ੫, ੯:੫** (767)

**ਹੀਣਾ** ------ ਬਲਹੀਣ, ਕਮਜ਼ੋਰ, ਮਾੜਾ

"ਨ ਕੋਈ ਸੂਰੁ ਨ ਕੋਈ **ਹੀਣਾ** ਸਭ ਪ੍ਰਗਟੀ ਜੋਤਿ ਤੁਮ੍ਾਰੀ।"

– **ਰਾਮ** ੫, **ਅਸ ੮, ੫:੧** (916)

**ਹੋਰ ਰੂਪ:**

**ਹੀਣੁ –**

"ਨਾ ਕੋ **ਹੀਣੁ** ਨਾਹੀ ਕੋ ਸੂਰਾ।"

– **ਗਉ** ੫, **ਅਸ ੬, ੮:੨** (238)

**ਹੀਣੁ** ------ (1) ਕਮਜ਼ੋਰ, ਮਾੜਾ ਵੇਖੋ 'ਹੀਣਾ'

(2) ਵਿਹੂਣਾ, ਰਹਿਤ

"ਭਗਤਿ **ਹੀਣੁ** ਨਾਨਕ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ।"

– **ਬਿਲਾ** ੧, **੧, ੪:੨** (795)

**ਹੀਣੌ** ------ ਖਾਲੀ, ਨਿਕੰਮਾ, ਗੁਣਾਂ ਤੋਂ ਵਿਹੂਣਾ

"**ਹੀਣੌ** ਨੀਚੁ ਬੁਰੌ ਬੁਰਿਆਰੁ।"

– **ਪ੍ਰਭਾ** ੧, **੧੨, ੪:੨** (1331)

**ਹੀਤ** ------ (1) ਪਿਆਰ, ਵੇਖੋ 'ਹਿਤ' (3)

"ਭਗਤ ਭਾਇ ਲਾਵੈ ਮਨ **ਹੀਤ**।"

– **ਗਉ** ੫, **ਸੁਖ ੨੦, ੭:੮** (290)

"**ਹੀਤ** ਚੀਤ ਸਭ ਪ੍ਰਾਨ ਧਨ ਨਾਨਕ ਦਰਸਾਰੀ।" (ਹਿਤ, ਲਗਨ)

– **ਬਿਲਾ** ੫, **੪੦, ੪:੨** (810)

"**ਹੀਤ** ਮੋਹ ਭੈ ਭਰਮ ਭ੍ਰਮਣੰ ਅਹੰ ਫਾਸ ਤੀਖ੍ਣ ਕਠਿਨਹ।" (ਮੋਹ ਲਗਾਉ)

– **ਸਸ** ੫ **੫੮:੩** (1359)

**ਹੋਰ ਰੂਪ:**

**ਹੀਤੰ –**

"ਘਟੰਤ ਲਲਨਾ ਸੁਤ ਭ੍ਰਾਤ **ਹੀਤੰ**।"

– **ਸਸ** ੫, **੯:੩** (1354)

**ਹੀਤੁ –**
"ਤੂੰ ਮੇਰਾ ਪ੍ਰੀਤਮੁ ਤੁਮ ਸੰਗਿ **ਹੀਤੁ**।"
– **ਗਉ** ੫, ੮੭, ੧:੨ (181)

(2) ਪਿਆਰਾ, ਹਿਤੂ
"ਪ੍ਰਾਨ ਮੀਤ **ਹੀਤ** ਧਨੁ ਮੇਰੈ ਨਾਨਕ ਸਦ ਬਲਿਹਾਰੇ।"
– **ਆਸਾ** ੫, ੪੫, ੪:੨ (382)

"ਮੀਤ **ਹੀਤ** ਧਨੁ ਨਹ ਪਾਰਣਾ।" (ਹਿਤੂ, ਪਿਆਰਾ)
– **ਭੈਰ** ੫, ੬, ੩:੧ (1137)

**ਹੀਨ** ------ (ਸੰ. *ਹੀਨ:*) (1) ਨੀਚ, ਵੇਖੋ 'ਹੀਣਾ'
"ਤਿਨ ਕੇ ਕਰਮ **ਹੀਨ** ਧੁਰਿ ਪਾਏ ਦੇਖਿ ਦੀਪਕੁ ਮੋਹਿ ਪਚਾਨੇ।"
– **ਗਉ** ੪, ੫੬, ੩:੨ (170)

"ਰਾਜੰ ਤ ਮਾਨੰ ਅਭਿਮਾਨੰ ਤ **ਹੀਨੰ**।" (ਹੀਣਾ)
– **ਸਸ** ੫, ੧੨:੩ (1355)

(2) ਵਿਹੂਣਾ, ਰਹਿਤ
"ਸੰਤ ਕੈ ਦੂਖਨਿ ਸੋਭਾ ਤੇ **ਹੀਨ**।"
– **ਗਉ** ੫, **ਸੁਖ** ੧੩, ੧:੬ (279)

"ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ **ਹੀਨ** ਅਕਰਮਾ।" (ਖਾਲੀ, ਗੁਣਾਂ ਤੋਂ ਰਹਿਤ)
– **ਬਿਲਾ** ੪, ੨, ੧:੨ (799)

(3) ਫੋਕੀ, ਨਿਕੰਮੀ
"ਮਨਮੁਖ **ਹੀਨ** ਹੋਛੀ ਮਤਿ ਝੂਠੀ ਮਨਿ ਤਨਿ ਪੀਰ ਸਰੀਰੇ।"
– **ਸਾਰ** ੧, ੧, ੨:੧ (1197)

**ਹੀਨਤ** ----- ਤੁੱਛ
"ਅਨਿਤ ਬਿਉਹਾਰ ਅਚਾਰ ਬਿਧਿ **ਹੀਨਤ** ਮਮ ਮਦ ਮਾਤ ਕੋਪ ਜਰੀਆ।"
– **ਕਾਨ** ੫, ੩੦, ੨:੧ (1303)

**ਹੀਨੜੀ** ----- ਨੀਵੀਂ
"**ਹੀਨੜੀ** ਜਾਤਿ ਮੇਰੀ ਜਾਦਿਮ ਰਾਇਆ।"
– **ਭੈਰ** ਨਾਮ, ੬, ੧*:੧ (1164)

**ਹੀਨਾ** ------ (1) ਕਮਜ਼ੋਰ, ਖਾਲੀ
"ਨਾਮ ਬਿਹੂਨਾ ਤਨੁ ਮਨੁ **ਹੀਨਾ** ਜਲ ਬਿਨੁ ਮਛੁਲੀ ਜਿਉ ਮਰੈ।"
– **ਸਿਰੀ** ੫, **ਛੰਤ** ੩, ੪:੧ (80)

"ਨੈਨੀ ਦ੍ਰਿਸਟਿ ਨਹੀ ਤਨੁ **ਹੀਨਾ** ਜਰਿ ਜੀਤਿਆ ਸਿਰਿ ਕਾਲੋ।"
– **ਭੈਰ** ੧, ੩, ੧:੧ (1125)

(2) ਵਿਹੂਣਾ –
ਪੂਰਬ ਜਨਮ ਹਉ ਤਪ ਕਾ **ਹੀਨਾ**।"
– **ਗਉ** ਕਬ, ੧੫, ੧:੨ (326)

**ਹੋਰ ਰੂਪ:**

**ਹੀਨੀ –**

"ਰੂਪ ਹੀਨ ਬੁਧਿ ਬਲ **ਹੀਨੀ** ਮੋਹਿ ਪਰਦੇਸਨਿ ਦੂਰ ਤੇ ਆਈ।" (ਵਿਹੂਣੀ)

– **ਗਉ** ੫, **੧੧੮*, ੧:੧ (204)**

(3) ਨੀਵਾਂ, ਮਾੜਾ

"ਸਭ ਊਤਮ ਕਿਸੁ ਆਖਉ **ਹੀਨਾ**।"

– **ਬਸੰ** ੧, **ਅਸ ੪, ੧*:੧ (1189)**

**ਹੋਰ ਰੂਪ:**

**ਹੀਨੁ –**

"ਸੋਈ ਮਲੀਨੁ ਦੀਨੁ **ਹੀਨੁ** ਜਿਸੁ ਪ੍ਰਭੁ ਬਿਸਰਾਨਾ।"

–**ਬਿਲਾ** ੫, **੫੦, ੧:੧ (813)**

**ਹੀਨੁ ------** (1) ਵਾਂਜਿਆ ਹੋਇਆ, ਵਿਹੂਣਾ ਕੀਤਾ ਹੋਇਆ

"ਸੰਤ ਕਾ ਨਿੰਦਕੁ ਰਾਜ ਤੇ **ਹੀਨੁ**।"

– **ਗਉ** ੫, **ਸੁਖ ੧੩, ੩:੫ (280)**

(2) ਨੀਚ, ਨੀਵਾਂ, ਵੇਖੋ 'ਹੀਨਾ' (3)

**ਹੀਰ ------** (ਸੰ. *ਹੀਰ:/ਹੀਰਕ੍*) ਹੀਰਾ

"ਗੰਭੀਰ ਧੀਰ ਨਾਮ **ਹੀਰ** ਊਚ ਮੂਚ ਅਪਾਰੰ।"

– **ਰਾਮ** ੫, **੫੯, ੨:੧ (901)**

**ਹੀਰਨ -----** ਹੀਰਿਆਂ (ਭਾਵ ਪ੍ਰਭੂ ਦੇ ਗੁਣਾਂ) ਦੀ

"ਜਬ ਹੀ ਪਾਈਅਹਿ ਪਾਰਖੂ ਤਬ **ਹੀਰਨ** ਕੀ ਸਾਟ।"

– **ਸਲੋ** ਕਬ, **੧੬੨:੨ (1373)**

**ਹੀਰਾ ------** ਅਣਮੋਲ/ਕੀਮਤੀ ਪੱਥਰ

"ਮੋਤੀ **ਹੀਰਾ** ਨਿਰਮਲਾ ਕੰਚਨ ਕੋਟ ਰੀਸਾਲ।"

– **ਸਿਰੀ** ੧, **੯, ੨:੨ (17)**

"ਭਾਈ ਰੇ ਹਰਿ **ਹੀਰਾ** ਗੁਰ ਮਾਹਿ।" (ਨਾਮ ਰੂਪੀ ਹੀਰਾ)

– **ਸਿਰੀ** ੧, **੨੧, ੧*:੧ (22)**

"ਹੀਰੈ **ਹੀਰਾ** ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ।" (ਹਰਿ ਨਾਮ ਰੂਪੀ ਹੀਰੇ ਨੇ ਮਨ ਰੂਪੀ ਹੀਰੇ ਨੂੰ ਵਿੰਨ ਦਿੱਤਾ)

– **ਆਸਾ** ਕਬ, **੩੧, ੧:੧ (483)**

"ਮੁਕਤਿ ਮਾਲ ਕਨਿਕ ਲਾਲ **ਹੀਰਾ** ਮਨ ਰੰਜਨ ਕੀ ਮਾਇਆ।"

– **ਜੈਤ** ੫, **੧, ੨:੧ (700)**

**ਹੀਰੁ ------** ਹੀਰਾ

"ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ **ਹੀਰੁ**।"

– **ਸਿਰੀ** ੧, **੨੧, ੪:੧ (22)**

"ਮਨਿ ਤਨਿ ਹਿਰਦੈ ਰਵਿ ਰਹਿਆ ਹਰਿ ਹੀਰਾ **ਹੀਰੁ**।" (ਹੀਰਿਆਂ ਵਿਚੋਂ ਸ੍ਰੇਸ਼ਟ ਹੀਰਾ)

– **ਸੂਹੀ** ੩, **ਵਾਰ ੧੦:੩ (789)**

**ਹੋਰ ਰੂਪ:**

**ਹੀਰੇ –**
"ਧਰਤੀ ਤ **ਹੀਰੇ** ਲਾਲ ਜੜਤੀ ਪਲਘਿ ਲਾਲ ਜੜਾਉ।" (ਹੀਰਿਆਂ ਨਾਲ)
– **ਸਿਰੀ** ੧, ੧, ੨:੧ (14)
"**ਹੀਰੇ** ਜੈਸਾ ਜਨਮੁ ਹੈ ਕਉਡੀ ਬਦਲੇ ਜਾਇ।" (ਅਮੋਲਕ, ਹੀਰੇ ਵਰਗਾ ਅਮੋਲ)
– **ਗਉ** ੧, ੧੮, ੧:੨ (156)
"ਹੀਰਾ ਦੇਖਿ **ਹੀਰੇ** ਕਰਉ ਆਦੇਸੁ।" (ਪ੍ਰਭੂ, ਵਾਹਿਗੁਰੂ, ਹੀਰੇ ਨੂੰ ਵੇਖ ਕੇ ਅਸਲ ਹੀਰੇ (ਪ੍ਰਭੂ) ਨੂੰ ਨਮਸਕਾਰ ਕਰਦਾ ਹਾਂ)
– **ਰਾਮ** ਕਬ, ੧੧, ੨:੧ (972)

**ਹੀਰੈ –**
"**ਹੀਰੈ** ਹੀਰੁ ਮਿਲਿ ਬੇਧਿਆ ਰੰਗਿ ਚਲੂਲੈ ਨਾਇ।" (ਹੀਰੇ ਨਾਲ)
– **ਸਿਰੀ** ੪, ੬੭, ੧:੨ (40)
"**ਹੀਰੈ** ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ।" (ਪ੍ਰਭੂ ਰੂਪੀ ਹੀਰੇ ਨੇ)
– **ਆਸਾ** ਕਬ, ੩੧, ੧:੨ (483)

**ਹੀਰੋ –**
"ਨਿਰਮੋਲਕੁ ਅਤਿ **ਹੀਰੋ** ਨੀਕੋ ਹੀਰੈ ਹੀਰੁ ਬਿਧੀਜੈ।"
– **ਕਲਿ** ੪, **ਅਸ ੪, ੩:੧** (1325)

**ਹੀਲੜਾ** ----- (ਅ. ਹੀਲਾ) ਬਹਾਨਾ
"ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ **ਹੀਲੜਾ** ਏਹੁ ਸੰਸਾਰੋ।"
– **ਵਡ** ੧, **ਅਲਾ ੧, ੩:੧** (579)

**ਹੀਲਾ** ------ ਉਦਮ, ਯਤਨ
"ਮਨੁ ਨ ਸੁਹੇਲਾ ਪਰਪੰਚੁ **ਹੀਲਾ**।"
– **ਗਉ** ੫, ੮੧, ੩:੪ (179)
('ਮਹਾਨਕੋਸ਼' ਇਸ ਦੇ ਅਰਥ 'ਦੁੱਖ' ਕਰਦਾ ਹੈ)

**ਹੁਅ** ------- ਹੋਇਆ
"ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਅੰਗਦ ਲਹਣੇ ਸੰਗਿ **ਹੁਅ**।"
– **ਸਵ** ੩, ੧੬:੫ (1395)
"ਜਰਮ ਕਰਮ ਮਛ ਕਛ **ਹੁਅ** ਬਰਾਹ ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ।" (ਧਾਰਨ ਕੀਤਾ)
– **ਸਵ** ੪, **ਗਯੰ ੯:੪** (1403)

**ਹੁਇ** ------ ਹੋ ਕੇ
"ਵਿਣੁ ਸਚੇ ਦੂਜਾ ਸੇਵਦੇ **ਹੁਇ** ਮਰਸਨਿ ਬੁਟੁ।"
– **ਗਉ** ੪, **ਵਾਰ ੨੯:੪** (315)

**ਹੋੁਈ** ------ ਪੁਜੀ (ਖ਼ਬਰ)
"ਮੇਰੇ ਠਾਕੁਰ ਕੈ ਦੀਬਾਨਿ ਖਬਰਿ **ਹੋੁਈ** ਗੁਰਿ ਗਿਆਨੁ ਖੜਗੁ ਲੈ ਮਾਰੇ।"
– **ਨਟ** ੪, **ਅਸ ੬, ੭:੨** (983)

**ਹੁਈਆ** ---- ਹੋ ਗਿਆ
"ਭਾਰ ਅਠਾਰਹ ਮਹਿ ਚੰਦਨੁ ਊਤਮ ਚੰਦਨ ਨਿਕਟਿ ਸਭ ਚੰਦਨੁ ਹੁਈਆ।" (ਹੋ ਗਿਆ)

**- ਬਿਲਾ** ੪, **ਅਸ ੨, ੨:੧ (834)**

**ਹੋਰ ਰੂਪ:**

**ਹੁਈਹੈ –**

"ਭਈ ਕਲਿਆਣ ਆਨੰਦ ਰੂਪ **ਹੁਈਹੈ** ਉਬਰੇ ਬਾਲ ਗੁਪਾਲ। (ਹੋਈਦਾ/ਹੋ ਜਾਈਦਾ ਹੈ)

**- ਗੂਜ** ੫, **੧੫, ੧*:੨ (499)**

**ਹੁਸੀਆਰ ---** (ਫਾ. ਹੋਸ਼ਿਆਰ) ਹੋਸ਼ ਵਾਲੀ, ਸੁਚੇਤ, ਚੇਤੰਨ, ਖ਼ਬਰਦਾਰ

"ਦੁਨੀਆ **ਹੁਸੀਆਰ** ਬੇਦਾਰ ਜਾਗਤ ਮੁਸੀਅਤ ਹਉਰੇ ਭਾਈ।"

**- ਰਾਮ** ਕਬ, **੧੨, ੧*:੨ (972)**

**ਹੁਕਮ ------** (ਅ. ਹੁਕਮ) ਆਗਿਆ, ਹੋਰ ਵੇਖੋ 'ਹੁਕਮੁ'

"ਹੁਕਮੈ ਅੰਦਰਿ ਸਭੁ ਕੋ ਬਾਹਰਿ **ਹੁਕਮ** ਨ ਕੋਇ।"

**- ਜਪੁ** ੧, **੨:੫ (1)**

**ਹੋਰ ਰੂਪ:**

**ਹੁਕਮਹੁ –**

"ਸੋ ਕਿਉ ਅੰਧਾ ਆਖੀਐ ਜਿ **ਹੁਕਮਹੁ** ਅੰਧਾ ਹੋਇ।" (ਹੁਕਮ ਸਦਕਾ)

**- ਰਾਮ** ੩, **ਵਾਰ ੧੬ਸ,** ੨, **੩:੧ (954)**

**ਹੁਕਮਾਉ –**

"ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ **ਹੁਕਮਾਉ** ਜੀਉ।" (ਹੁਕਮ ਅਨੁਸਾਰ)

**- ਸੂਹੀ** ੫, **ਕੁਚ ੩:੧੦ (763)**

**ਹੁਕਮਾਵੈ –**

"ਸਿਖ ਹੰਸ ਸਰਵਰਿ ਇਕਠੇ ਹੋਇ ਸਤਿਗੁਰ ਕੈ **ਹੁਕਮਾਵੈ**। (ਹੁਕਮ ਵਿਚ/ਨਾਲ)

**- ਰਾਮ ੫, ਵਾਰ ੭ਸ,** ੫, **੧:੧੨ (960)**

**ਹੁਕਮਿ –**

"ਹੁਕਮੀ ਹੋਵਨਿ ਜੀਅ **ਹੁਕਮਿ** ਮਿਲੈ ਵਡਿਆਈ।" (ਹੁਕਮ/ਆਗਿਆ ਨਾਲ/ਅਨੁਸਾਰ)

**- ਜਪੁ** ੧, **੨:੨ (1)**

"ਹਿਕਮਤਿ **ਹੁਕਮਿ** ਨ ਪ੍ਰਭੁ ਪਤੀਆਨਾ।" (ਹੁਕਮ ਕੀਤਿਆਂ/ਜ਼ੋਰ ਨਾਲ)

**- ਗਉ** ੫, **ਬਾਅ ੫੦:੨ (260)**

"**ਹੁਕਮਿ** ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲ ਪਾਇਸੀ।" (ਹੁਕਮ ਮੰਨਣ ਨਾਲ)

**- ਆਸਾ** ੧ **ਵਾਰ ੧੫:੩ (471)**

**ਹੁਕਮੀ –**

"**ਹੁਕਮੀ** ਆਇਆ ਹੁਕਮੁ ਨ ਬੁਝੈ ਹੁਕਮਿ ਸਵਾਰਣਹਾਰਾ।" (ਹੁਕਮ ਨਾਲ/ਸਦਕਾ / ਦੁਆਰਾ)

**- ਧਨਾ** ੧, **ਛੰਤ ੨, ੩:੫ (688)**

(2) ਹੁਕਮ ਦੇਣ ਦੀ ਸਮਰਥਾ

"ਰਾਜ ਨ ਭਾਗ ਨ **ਹੁਕਮ** ਨ ਸਾਦਨ।"

**- ਆਸਾ** ੫, **੧੪੩, ੨:੧ (406)**

**ਹੋਰ ਰੂਪ:**

**ਹੁਕਮਨ –**

"ਆਗਿਆ ਮਹਿ ਤੇਰੀ ਪ੍ਰਭ ਆਗਿਆ **ਹੁਕਮਨ** ਸਿਰਿ ਹੁਕਮਾ।" (ਹੁਕਮ ਕਰਨ ਵਾਲਿਆਂ ਵਿਚ)

– **ਗੂਜ** ੫, **ਅਸ ੧, ੭:੨ (507)**

**ਹੁਕਮਾ –**

"ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ **ਹੁਕਮਾ**।" (ਆਗਿਆ ਦੇਣ ਦੀ ਸਮਰਥਾ ਰੱਖਣ ਵਾਲਾ, ਹਾਕਮ)

– **ਗੂਜ** ੫, **ਅਸ ੧, ੭:੨ (507)**

**ਹੁਕਮੀ –**

"**ਹੁਕਮੀ** ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ।" (ਹੁਕਮ ਦੇਣ ਵਾਲਾ ਹਾਕਮ)

– **ਆਸਾ** ੧, **ਅਸ ੧੨, ੭:੩ (418)**

"ਆਇਆ ਲਿਖ ਲੈ ਜਾਵਣਾ ਪਿਆਰੇ **ਹੁਕਮੀ** ਹੁਕਮੁ ਪਛਾਣੁ।" (ਹੁਕਮ ਕਰਨ ਵਾਲੇ ਪ੍ਰਭੂ ਦਾ ਹੁਕਮ ਪਛਾਣ)

– **ਸੋਰ** ੧, **ਅਸ ੩, ੩:੨ (636)**

**ਹੁਕਮੀ** ----- (1) ਹੁਕਮ ਨਾਲ/ਦੁਆਰਾ/ਹੁਕਮ ਵਿਚ ਵੇਖੋ 'ਹੁਕਮ' (1)
(2) ਹੁਕਮ ਦੇਣ ਵਾਲਾ/(ਹਰਿ), ਹਾਕਮ, ਵੇਖੋ 'ਹੁਕਮ' (2)
(3) ਹੁਕਮ ਨੂੰ ਮੰਨਣ ਵਾਲਾ, ਹੁਕਮ ਅਨੁਸਾਰ ਵਿਚਰਨ ਵਾਲਾ

"**ਹੁਕਮੀ** ਬੰਦਾ ਹੁਕਮੁ ਕਮਾਵੈ ਹੁਕਮੇ ਕਢਦਾ ਸਾਹਾ ਹੇ।"

– **ਮਾਰੂ** ੩, **ਸੋਲਾ ੧੧, ੮:੩ (1054)**

"ਪਿਰਿ ਕਹਿਆ ਹਉ **ਹੁਕਮੀ** ਬੰਦਾ।"

– **ਮਾਰੂ** ੫, **ਸੋਲਾ ੨, ੮:੧ (1073)**

**ਹੁਕਮੁ** ------ (1) ਆਗਿਆ, ਵੇਖੋ 'ਹੁਕਮ' (1)

"ਹੁਕਮੀ ਹੋਵਨਿ ਆਕਾਰ **ਹੁਕਮੁ** ਨ ਕਹਿਆ ਜਾਈ।" (ਰੱਬੀ ਹੁਕਮ)

**ਜਪੁ** ੧, **੨:੧ (1)**

"ਬਾਗ ਸੁਹਾਵੇ ਸੋਹਣੇ ਚਲੈ **ਹੁਕਮੁ** ਅਫਾਰ।" (ਮਨੁੱਖੀ ਹੁਕਮ)

– **ਸਿਰੀ** ੫, **ਅਸ ੨੬, ੬:੨ (70)**

**ਹੋਰ ਰੂਪ:**

**ਹੁਕਮੇ –**

"ਘਟਿ ਘਟਿ ਆਪੇ ਹੁਕਮਿ ਵਸੈ **ਹੁਕਮੇ** ਕਰੇ ਬੀਚਾਰੁ।" (ਹੁਕਮ ਵਿਚ/ਰਾਹੀਂ)

– **ਸਿਰੀ** ੩, **੬੦, ੩:੨ (37)**

"**ਹੁਕਮੇ** ਕਰਮ ਕਮਾਵਣੇ ਪਇਐ ਕਿਰਤਿ ਫਿਰਾਉ।" (ਹੁਕਮ ਸਦਕਾ/ਨਾਲ)

– **ਸਿਰੀ** ੩, **ਅਸ ੨੦, ੫:੧ (66)**

**ਹੁਕਮੈ –**

"**ਹੁਕਮੈ** ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ।" (ਹੁਕਮ)

– **ਜਪੁ** ੧, **੨:੫ (1)**

"ਨਾਨਕ **ਹੁਕਮੈ** ਜੇ ਬੁਝੈ ਤਾ ਹਉਮੈ ਕਹੈ ਨ ਕੋਇ।"

– **ਜਪੁ** ੧, **੨:੬ (1)**

"ਬਿਨੁ **ਹੁਕਮੈ** ਕਿਉ ਬੁਝੈ ਬੁਝਾਈ।" (ਹੁਕਮ ਦੇ)

– **ਆਸਾ** ੫, **੩੩, ੧:੨ (378)**

**ਹੁਕਮੋ –**

"**ਹੁਕਮੋ** ਵਰਤੈ ਜੋ ਤਿਸੁ ਭਾਵੈ।" (ਹੁਕਮ ਹੀ)

– **ਆਸਾ** ੧, **ਅਸ ੬, ੫:੨ (414)**

"ਸਭੁ **ਹੁਕਮੋ** ਵਰਤੈ ਹੁਕਮਿ ਸਮਾਇ।" (ਹੁਕਮ ਵਿਚ ਹੀ)

– **ਬਸੰ** ੧, **ਅਸ ੨, ੭:੩ (1188)**

(2) ਹੁਕਮ ਦੇਣ/ਆਗਿਆ ਕਰਨ ਦੀ ਸਮਰਥਾ

"**ਹੁਕਮੁ** ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ।"

– **ਸਿਰੀ** ੧, **੧, ੪:੨ (14)**

(3) ਜੋਰ (ਭਾਵ)

"ਕਰਮ ਮਿਲੈ ਤਾ ਪਾਈਐ ਹੋਰ ਹਿਕਮਤਿ **ਹੁਕਮੁ** ਖੁਆਰੁ।" (ਚਲਾਕੀ ਜਾਂ ਜੋਰ)

– **ਆਸਾ** ੧, **ਵਾਰ ੪ਸ, ੧, ੨:੯ (465)**

"ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ **ਹੁਕਮੁ** ਚੁਕਾਈਐ।" (ਜੋਰ/ਜੋਰਾਵਰੀ ਛੱਡ ਦੇਈਏ)

– **ਤਿਲੰ** ੧, **੪, ੩:੨ (722)**

(4) ਕਹੀਏ, ਬੋਲੀਏ (ਭਾਵ)

"ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ ਅਸੀ ਕਿ **ਹੁਕਮੁ** ਕਰੇਹਾ।"

– **ਵਡ** ੧, **ਅਲਾ ੨, ੧:੫ (579)**

**ਹੁਕਾਮੀ** ----- ਹੁਕਮ ਸਦਕਾ/ਨਾਲ

"ਬਿਚਰਦੇ ਫਿਰਹਿ ਸੰਸਾਰ ਮਹਿ ਹਰਿ ਜੀ **ਹੁਕਾਮੀ**।"

– **ਮਾਰੂ** ੫, **ਵਾਰ ੧੪:੬ (1099)**

**ਹੁਜਤਿ** ----- (1) (ਅ. ਹੁਜਤ) ਸ਼ੰਕਾ

"ਗੁਰਮਤਿ ਸਾਚੀ **ਹੁਜਤਿ** ਦੂਰਿ।"

– **ਆਸਾ** ੧, **੧੩, ੧:੧ (352)**

(2) ਤਰਕ, ਦਲੀਲ

"ਮੂਰਖ ਪੰਡਿਤ ਹਿਕਮਤਿ **ਹੁਜਤਿ** ਸੰਜੈ ਕਰਹਿ ਪਿਆਰੁ।"

– **ਆਸਾ** ੧, **ਵਾਰ ੧੧ਸ, ੧, ੨:੬ (469)**

**ਹੁਜਰਾ** ----- (ਅ. ਹੁਜਰਾ) ਸਿਮਰਨ ਲਈ ਇਕਾਂਤ ਸਥਾਨ

"ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ **ਹੁਜਰਾ**।"

– **ਮਾਰੂ** ੫, **ਸੋਲਾ ੧੨, ੫:੩ (1084)**

**ਹੁਟਇ** ----- ਹਟਣਾ, ਥਕਣਾ, ਬਾਜ਼ ਆਉਣਾ

"ਪ੍ਰੇਮ ਭਗਤਿ ਪਰਵਾਹ ਪ੍ਰੀਤਿ ਪੁਬਲੀ ਨ **ਹੁਟਇ**।"

– **ਸਵ** ੪, **ਕਲ ੮:੧ (1397)**

**ਹੋਰ ਰੂਪ:**

**ਹੁਟਹਿ –**

"ਉਪਾਵ ਸਗਲ ਕਰਿ ਹਾਰਿਓ ਨਹ ਨਹ **ਹੁਟਹਿ** ਬਿਕਰਾਲ।" (ਦੂਰ ਹੋਣ, ਹਟਣ)

– **ਕੇਦਾ** ੫, **੨, ੧:੨ (1119)**

**ਹੁਟਿਓ –**
"ਨੈਨ ਸ੍ਰਵਨ ਸਰੀਰੁ ਸਭੁ **ਹੁਟਿਓ** ਸਾਸੁ ਗਇਓ ਤਤ ਘਾਟ।" (ਰਹਿ ਗਏ; ਥਕ ਗਏ, ਖੀਨ ਹੋ ਗਏ)
**– ਸਾਰ** ੫, **੧੦੫, ੧*:੨ (1228)**

**ਹੁਟੈ –**
"ਗਰਬੁ ਗੁਮਾਨੁ ਨ ਮਨ ਤੇ **ਹੁਟੈ**।" (ਹਟੇ, ਦੂਰ ਹੋਏ)
**– ਗਉ** ੫, **ਸੁਖ ੩, ੩:੨ (265)**
"ਮੀਚੁ **ਹੁਟੈ** ਜਮ ਤੇ ਛੁਟੈ ਹਰਿ ਕੀਰਤਨ ਪਰਵੇਸ।" (ਮੌਤ ਥੱਕ ਜਾਂਦੀ/ਦੂਰ ਹੋ ਜਾਂਦੀ ਹੈ)
**– ਗਉ** ੫, **ਥਿਤੀ ੪:੪ (297)**
"ਸੁਖ ਸਾਗਰੁ ਪਾਇਅਉ ਦਿੰਤੁ ਹਰਿ ਮਗਿ ਨ **ਹੁਟੈ**।" (ਥਕਦਾ)
**– ਸਵ** ੪, **ਕਲ ੬:੩ (1397)**

**ਹੁਣਿ ------** (1) ਅਬ, ਇਸ ਵੇਲੇ
"**ਹੁਣਿ** ਹੁਕਮੁ ਹੋਆ ਮਿਹਰਵਾਣ ਦਾ।"
**– ਸਿਰੀ** ੫, **ਅਸ ੨੯, ੧੩:੧ (74)**
"ਜੋ ਧੁਰਿ ਰਾਤੇ ਸੇ **ਹੁਣਿ** ਰਾਤੇ।" (ਇਸ ਵੇਲੇ ਭਾਵ ਇਸ ਜਨਮ ਵਿਚ)
**– ਮਾਰੂ** ੩, **ਸੋਲਾ ੨੨, ੬:੧ (1066)**
"ਅਨੇਕ ਜਨਮ ਪਾਪ ਕਰਿ ਭਰਮੇ **ਹੁਣਿ** ਤਉ ਸਰਣਾਗਤਿ ਆਏ।" (ਇਸ ਜਨਮ ਵਿਚ)
**– ਤੁਖਾ** ੪, **ਛੰਤ ੧, ੩:੫ (1114)**

(2) ਇੰਨਾਂ ਹਾਲਤਾਂ ਵਿਚ, ਫਿਰ
"**ਹੁਣਿ** ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ।"
**– ਮਾਝ** ੫, **੮, ੩:੨ (96)**
"ਸਗਲ ਸੀਗਾਰ **ਹੁਣਿ** ਮੁਝਹਿ ਸੁਹਾਇਆ।"
**– ਸੂਹੀ** ੫, **੫, ੪:੩ (737)**

(3) ਇਸ ਲਈ, ਹੁਣ (ਭਾਵ)
"ਸੇਜ ਸੁਹਾਵੀ ਸਰਬ ਸੁਖ **ਹੁਣਿ** ਦੁਖਾ ਨਾਹੀ ਜਾਇ।"
**– ਮਾਝ** ੫, **ਬਾਰਾ ੧੩:੩ (136)**
"**ਹੁਣਿ** ਪਾਇਆ ਗੁਰੁ ਗੋਸਾਈ।" (ਇਸ ਕਰਕੇ)
**– ਰਾਮ** ੫, **੧੩, ੪*:੨ (886)**

(4) ਤੁਰਤ (ਭਾਵ)
"**ਹੁਣਿ** ਉਠਿ ਚਲਣਾ ਮੁਹਤਿ ਕਿ ਤਾਲਿ।"
**– ਧਨਾ** ੧, **੩, ੪:੧ (661)**

**ਹੁੰਤਾ ------** ਹੁੰਦਾ
"ਪਤਿਤ ਪਾਵਨ ਨਾਮੁ ਕੈਸੇ **ਹੁੰਤਾ**।"
**– ਸਿਰੀ** ੧, **੧, ੧*:੨ (93)**

**ਹੁਤੀ ------** ਸੀ
"**ਹੁਤੀ** ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ।
**– ਸਵ** ੪, **ਕਲ ੧੦:੨ (1400)**

**ਹੁਤੇ -------** ਵਰਗੇ

"ਰਾਵਨ **ਹੁਤੇ** ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ।"

- **ਚਉ** ੫, **੧:੨** (1363)

('ਮਹਾਨਕੋਸ਼' ਇਸ ਦੇ ਅਰਥ 'ਸੀ' ਕਰਦਾ ਹੈ)

**ਹੋੁਤੇ** ------- ਹੁੰਦੇ, ਸੀ

"ਹਮ ਨੀਚ **ਹੋੁਤੇ** ਹੀਣਮਤਿ ਝੂਠੇ ਤੂ ਸਬਦਿ ਸਵਾਰਣਹਾਰਾ।"

- **ਮਲਾ** ੧, **੩, ੩:੩** (1255)

**ਹੁਤੋ** ------- ਸੀ

"ਕਰਣੋ **ਹੁਤੋ** ਸੁ ਨਾ ਕੀਓ ਪਰਿਓ ਲੋਭ ਕੈ ਫੰਧ।"

- **ਸਲੋ** ੯, **੩੬:੧** (1428)

**ਹੁੰਮਸ** ------ (ਅ. ਹੁੰਮਸ) ਖਟਕਾ, ਆਹਟ

"ਬਾਰਿ ਵਿਡਾਨੜੈ **ਹੁੰਮਸ** ਧੁੰਮਸ ਕੂਕਾ ਪਈਆ ਰਾਹੀ।"

- **ਗੂਜ** ੫, **ਵਾਰ ੧੦ਸ,** ੫, **੧:੧** (520)

**ਹੁਯਉ** ----- ਹੋਇਆ, ਭਇਆ

"ਬਿਖੁ ਤੇ ਅੰਮ੍ਰਿਤ **ਹੁਯਉ** ਨਾਮੁ ਸਤਿਗੁਰ ਮੁਖਿ ਭਣਿਅਉ।"

- **ਸਵ** ੪, **ਨਲ ੬:੨** (1399)

**ਹੁਰਮਤਿ** ---- (ਅ. ਹੁਰਮਤ) ਇਜ਼ਤ, ਆਦਰ ਮਾਨ

"**ਹੁਰਮਤਿ** ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ।"

**ਹੁਰੀਆ** ---- ਛਾਲ, ਟਪੋਸੀ (ਟਪੂਸੀ)

"ਪਗਾ ਬਿਨੁ **ਹੁਰੀਆ** ਮਾਰਤਾ।"

- **ਬਸੰ** ਕਬ, **੩, ੨:੧** (1194)

**ਹੂ** -------- (1) ਤੋਂ

"ਨੀਚਾ ਅੰਦਰਿ ਨੀਚ ਜਾਤਿ ਨੀਚੀ **ਹੂ** ਅਤਿ ਨੀਚੁ।"

- **ਸਿਰੀ** ੧, **੩, ੪:੧** (15)

"ਹੁਕਮੁ ਪਇਆ ਧੁਰਿ ਖਸਮ ਕਾ ਅਤੀ **ਹੂ** ਧਕਾ ਖਾਇ।"

- **ਮਾਝ** ੧, **ਵਾਰ ੨੨ਸ,** ੨, **੧:੩** (148)

**ਹੋਰ ਰੂਪ:**

**ਹੂੰ** –

"ਮੈ ਸੁਖੀ **ਹੂੰ** ਸੁਖੁ ਪਾਇਆ।"

- **ਸਿਰੀ** ੫, **ਅਸ ੨੯, ੯:੧** (73)

"ਭਾਈ ਮੀਤ ਸੁਤ ਸਗਲ ਤੇ ਜੀਅ **ਹੂੰ** ਤੇ ਪਿਆਰਾ।" (ਜੀਆਂ ਤੋਂ ਵੀ)

- **ਸੂਹੀ** ੫, **੪੨, ੧*:੨** (745)

(2) ਹੀ

"ਪੀਵਤ **ਹੂ** ਪਰਵਾਣੁ ਭਇਆ ਪੂਰੈ ਸਬਦਿ ਸਮਾਇ।"

- **ਸਿਰੀ** ੩, **੫੦, ੨:੩** (33)

"ਗਰਬਿ ਗਰਬਿ ਉਆ **ਹੂ** ਮਹਿ ਪਰੀਆ।" (ਉਸ ਵਿਚ ਹੀ ਪੈਂਦਾ ਹੈ)

- **ਆਸਾ** ੫, **੯੬, ੧*:੨** (392)

"ਇਸੁ ਮਨ ਕੀ ਬਿਧਿ ਮਨ **ਹੂ** ਜਾਣੈ ਬੂਝੈ ਸਬਦਿ ਵੀਚਾਰਿ।"

- **ਮਲਾ** ੩, **੬, ੪:੧ (1260)**

(3) ਪ੍ਰਤਿ, ਨਾਲ

"ਬਹੁਰਿ ਬਹੁਰਿ ਉਆ **ਹੂ** ਲਪਟੇਰਾ।"

- **ਗਉ** ੫, **੮੨, ੧:੨ (180)**

**ਹੋਰ ਰੂਪ:**

**ਹੂੰ –**

"ਭਗਤਿ ਭਗਤਨ **ਹੂੰ** ਬਨਿ ਆਈ।"

- **ਕਾਨ** ੫, **੫, ੧*:੧ (1299)**

(4) ਨੂੰ ਵੀ

"ਆਪੁ ਗਏ ਅਉਰਨ **ਹੂ** ਘਾਲਹਿ।"

- **ਗਉ** ਕਬ, **੪੪, ੩:੨ (332)**

"ਜੇ ਇਕੁ ਹੋਇ ਤ ਉਗਵੈ ਰੁਤੀ **ਹੂ** ਰੁਤਿ ਹੋਇ। (ਰੁੱਤਾਂ ਵਿਚ ਵੀ ਅਨੁਕੂਲ ਰੁੱਤ ਹੋਵੇ)

- **ਆਸਾ** ੧, **ਵਾਰ ੧੧ਸ,** ੧, **੧:੩ (468)**

"ਜਾ ਕਉ ਸਿਮਰਿ ਅਜਾਮੁਲ ਉਧਰਿਓ ਗਨਿਕਾ **ਹੂ** ਗਤਿ ਪਾਈ। (ਵੀ)

- **ਮਾਰੂ** ੯, **੧, ੧*:੨ (1008)**

**ਹੋਰ ਰੂਪ:**

**ਹੂੰ –**

"ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨ **ਹੂੰ** ਖਬਰਿ ਨ ਜਾਨੀ।" (ਨੇ ਵੀ)

- **ਆਸਾ** ਕਬ, **੮, ੧*:੨ (477)**

(5) ਵਿਚ

"ਤ੍ਰਿਕੁਟੀ ਸੰਧਿ ਮੈ ਪੇਖਿਆ ਘਟ **ਹੂ** ਘਟ ਜਾਗੀ।" (ਘਟ ਘਟ ਵਿਚ)

- **ਬਿਲਾ** ਕਬ, **੧੧, ੨:੧ (857)**

"ਜਹ ਭੰਡਾਰੀ **ਹੂ** ਗੁਣ ਨਿਕਲਹਿ ਤੇ ਕਹੀਅਹਿ ਪਰਵਾਣੁ।" (ਵਿਚੋਂ)

- **ਸਾਰ** ੪, **ਵਾਰ ੫ਸ,** ੨, **੨:੩ (1239)**

**ਹੋਰ ਰੂਪ:**

**ਹੂੰ –**

"ਪੇਖਿ ਪੇਖਿ ਰੇ ਕੁਸੰਭ ਕੀ ਲੀਲਾ ਰਾਚਿ ਮਾਚਿ ਤਿਨ **ਹੂੰ** ਲਉ ਹਸੂਆ।" (ਉਸੇ ਵਿਚ)

- **ਗਉ** ੫, **੧੨੭*, ੨:੧ (206)**

"ਜੋਤੀ **ਹੂੰ** ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ।"

- **ਗੂਜ** ੩, **ਵਾਰ ੨:੩ (509)**

(6) ਸਮਾਸ ਸ਼ਬਦਾਂ ਵਿਚ ਸਬੰਧਕ ਦੇ ਰੂਪ ਵਿਚ

"ਜਾਣੈ ਬਿਰਥਾ ਜੀਅ ਕੀ ਜਾਣੀ **ਹੂ** ਜਾਣੁ।" (ਜਾਣੀ-ਜਾਣ)

- **ਰਾਮ** ਬਸ, **ਵਾਰ ੬:੧੫ (968)**

(7) ਵਲ

"ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆ **ਹੂ** ਕਉ ਦਉਰਿਓ।"

- **ਮਾਰੂ** ੫, **੫, ੨:੨ (1000)**

**ਹੂੰ** -------- (1) ਅਹੰਕਾਰ

"ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ **ਹੂੰ**।"

- **ਸਲੋ** ਕਬ, **੨੦੪:੧ (1375)**

(2) ਤੋਂ (ਵੀ), ਵੇਖੋ 'ਹੁ' (1)
(3) ਪ੍ਰਤਿ, ਨਾਲ, ਵੇਖੋ 'ਹੁ' (3)
(4) ਨੂੰ ਵੀ, ਵੇਖੋ 'ਹੁ' (4)
(5) ਵਿਚ, ਵੇਖੋ 'ਹੁ' (5)

**ਹੂਆ** ------ (1) ਹੋਇਆ, ਵਾਪਰਿਆ

"ਜੋ ਤਿਸੁ ਭਾਣਾ ਸੋਈ **ਹੂਆ**।"

- **ਗਉ** ੧, **੧੦, ੧:੩ (154)**

"ਪਾਰੋਸੀ ਕੇ ਜੋ **ਹੂਆ** ਤੂ ਅਪਨੇ ਭੀ ਜਾਨੁ।"

- **ਸਲੋ** ਕਬ, **੧੬੭:੨ (1373)**

(2) ਹੋ ਗਿਆ, ਬਣ ਗਿਆ

"ਜਬ ਇਹੁ **ਹੂਆ** ਸਗਲ ਕੀ ਰੀਨਾ।"

- **ਗਉ** ੫, **ਅਸ ੧, ੧:੩ (235)**

"ਜਜਾ ਜਾਨੈ ਹਉ ਕਛੁ **ਹੂਆ**।" (ਬਣ ਗਿਆ)

- **ਗਉ** ੫, **ਬਾਅ ੨੪:੧ (255)**

(3) ਹੋਇਆ, ਉਪਜਿਆ

"ਏਕਸੁ ਤੇ ਸਭੁ ਦੂਜਾ **ਹੂਆ**।"

- **ਬਿਲਾ** ੩, **ਵਾ ੨, ੩:੧ (842)**

**ਹੂਐ** ------ ਹੁੰਦਾ

"ਤਿ ਨਰ ਸੋਕੁ ਨਹੁ **ਹੂਐ** ਤਿ ਨਰ ਸੇ ਅੰਤੁ ਨ ਲਹੀਅਹਿ।"

- **ਸਵ** ੩, **੧੧:੨ (1394)**

**ਹੂਈ** ------ ਹੋ ਗਈ, ਬਣ ਗਈ

"ਕਬੀਰ ਖੇਹ **ਹੂਈ** ਤਉ ਕਿਆ ਭਇਆ ਜਉ ਉਡਿ ਲਾਗੈ ਅੰਗ।"

- **ਸਲੋ** ਕਬ, **੧੪੮:੧ (1372)**

**ਹੂਏ** ------- (1) ਹੋਏ

"ਉਆ ਕੇ ਕੁਸਲ ਨ ਕਤਹੂ **ਹੂਏ**।"

- **ਗਉ** ੫, **ਬਾਅ ੨੮:੪ (256)**

(2) ਬਣ ਗਏ, ਹੋ ਗਏ

"ਮੇਟੀ ਜਾਤਿ **ਹੂਏ** ਦਰਬਾਰਿ।"

- **ਗੋਂਡ** ਰਵਿ, **੧, ੩:੩ (875)**

**ਹੂਹ** ------- ਰੌਲਾ, ਸ਼ੋਰ

"ਸੰਤ ਪ੍ਰਸਾਦਿ ਮਿਲਿਓ ਸੁਖਦਾਤਾ ਬਿਨਸੀ ਹਉਮੈ **ਹੂਹ**।"

- **ਸਾਰ** ੫, **੧੧੮, ੨:੧ (1227**

('ਗਿਰਾਰਥ ਕੋਸ਼' ਅਰਥ 'ਮੂਢਤਾਈ' ਕਰਦਾ ਹੈ ਅਹੰਕਾਰ ਰੂਪੀ ਮੂਢਤਾਈ।")

**ਹੂਹੂ** ------- ਇੰਦਰ ਦੇ ਦਰਬਾਰ ਦਾ ਇਕ ਗਵਈਆ (ਗੰਧਰਵ)

"ਹਾਹਾ **ਹੂਹੂ** ਗੰਧ੍ਰਬ ਅਪਸਰਾ ਅਨੰਦ ਮੰਗਲ ਰਸ ਗਾਵਨੀ ਨੀਕੀ।"

– **ਮਲਾ** ੫, **੨੫, ੧*:੨ (1272)**

**ਹੂਟੇ** ------- ਹਟ ਗਏ, ਥਕ ਗਏ

"ਓਇ ਬਿਖਾਦੀ ਦੋਖੀਆ ਤੇ ਗੁਰ ਤੇ **ਹੂਟੇ**।"

– **ਆਸਾ** ੫, **੧੧੯, ੧*:੧ (400)**

**ਹੋਰ ਰੂਪ:**

**ਹੂਟੋ –**

"ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ ਬਿਖੈ ਬਿਆਧਿ ਤਬ **ਹੂਟੋ**।"

– **ਧਨਾ** ੫, **੧੧, ੧*:੨ (673)**

**ਹੂਰ** ------- (ਅ. ਹੂਰ) ਬਹਿਸ਼ਤ ਦੀਆਂ ਸੁੰਦਰ ਇਸਤ੍ਰੀਆਂ, ਪਰੀਆਂ

"**ਹੂਰ** ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ।"

– **ਮਾਰੂ** ੫, **ਸੋਲਾ ੧੨, ੫:੩ (1084)**

**ਹੂਲ** ------- ਰੌਲਾ

"ਅਗੈ ਦੋਜਕ ਤਪਿਆ ਸੁਣੀਐ **ਹੂਲ** ਪਵੈ ਕਾਹਾਹਾ।"

– **ਸਲੋ** ਫਰ, **੯੮:੨ (1383)**

('ਮਹਾਨਕੋਸ਼' ਇਸ ਨੂੰ ਅਰਬੀ ਸ਼ਬਦ 'ਹੋਲ' ਤੋ ਵਿਉਤਪਤ ਮੰਨ ਅਰਥ 'ਚਾਰੇ ਪਾਸੇ ਵਲਣ ਦੀ ਕ੍ਰਿਯਾ' ਕਰਦਾ ਹੈ)

**ਹੇ** -------- (1) ਹੈ

"ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ **ਹੇ**।"

– **ਗਉ** ੪, **ਸੋਹ ੪, ੧:੧ (13)**

"ਗੁਰ ਕਾ ਸਿਖੁ ਵਡਭਾਗੀ **ਹੇ**।"

– **ਗਉ** ੫, **ਸੁਖ ੧੮, ੧:੮ (286)**

**ਹੋਰ ਰੂਪ:**

**ਹੇਇ –**

"ਨਾਨਕ ਬਿਰਥਾ ਕੋਇ ਨ **ਹੇਇ**।" (ਹੈ)

– **ਗਉ** ੫, **੯੬, ੪:੪ (185)**

"ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ **ਹੇਇ**।"

– **ਰਾਮ** ੩, **ਵਾਰ ੧੮ਸ,** ੨, **੧:੧ (955)**

(2) ਹਨ

"ਪੰਚ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ **ਹੇ**।"

– **ਬਿਲਾ** ੫, **੮੮, ੩:੧ (822)**

"ਭਾਣੈ ਹੀ ਜਿਸੁ ਭਗਤੀ ਲਾਏ ਨਾਨਕ ਵਿਰਲੇ **ਹੇ**।"

– **ਰਾਮ** ੫, **ਵਾਰ ੧੨ਸ,** ੫, **੨:੮ (963)**

(3) ਸੰਬੋਧਨ, ਸੰਬੋਧਕ ਧੁਨੀ

"**ਹੇ** ਜਿਹਵੇ ਤੂੰ ਰਾਮ ਗੁਣ ਗਾਉ।"

– **ਗਉ** ੫, **੮੪, ੨:੧ (180)**

**ਹੇਕੜੋ** ------ (1) ਕੇਵਲ ਇਕ, ਇਕੋ ਹੀ

"ਜਾਚੜੀ ਸਾ ਸਾਰੁ ਜੋ ਜਾਚੰਦੀ **ਹੇਕੜੋ**।"

- **ਗਉ** ੫, **ਵਾਰ ੧੪ਸ,** ੫, **੧:੧ (321)**

(2) ਇਕ ਪ੍ਰਭੂ, ਇਕ ਹਰਿ

"ਧੰਧੜੇ ਕੁਲਾਹ ਚਿਤਿ ਨ ਆਵੈ **ਹੇਕੜੋ**।"

- **ਗਉ** ੫, **ਵਾਰ ੨੦ਸ,** ੫, **੧:੧ (323)**

(3) ਇਕ

"ਜਾਣੁ ਵਸੰਦੋ ਮੰਝਿ ਪਛਾਣੂ ਕੋ **ਹੇਕੜੋ**।" (ਕੋਈ ਇਕ)

- **ਮਾਰੂ** ੫, **ਵਾਰ ੧੫ਸ,** ੫, **੨:੧ (1099)**

**ਹੇਕੁ** ------- ਇਕ

"ਹੇਕੋ ਪਾਧਰੁ **ਹੇਕੁ** ਦਰੁ ਗੁਰ ਪਉੜੀ ਨਿਜ ਥਾਨੁ।"

- **ਮਲਾ** ੧, **ਵਾਰ ੧ਸ,** ੧, **੨:੧ (1279)**

**ਹੋਰ ਰੂਪ:**

**ਹੇਕੈ –**

"ਭੋਲਤਣਿ ਭੈ ਮਨਿ ਵਸੈ **ਹੇਕੈ** ਪਾਧਰ ਹੀਡੁ।"

- **ਮਾਰੂ** ੩, **ਵਾਰ ੧੪ਸ,** ੧, **੧:੧ (1090)**

**ਹੇਕੋ –**

"**ਹੇਕੋ** ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ।"

- **ਮਲਾ** ੧, **ਵਾਰ ੭ਸ,** ੧, **੨:੧ (1279)**

**ਹੇਚੁ** ------- (ਫਾ. ਹੇਚ) ਕੁਝ, ਥੋੜਾ/ਮਾਮੂਲੀ ਜਿਹਾ ਵੀ, ਤਨਿਕ

"ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ **ਹੇਚਿ** ਨ ਦਾਨੀ।"

- **ਤਿਲੰ** ੧, **੧, ੧*:੨ (721)**

**ਹੇਠਿ** ------ ਥਲੇ, ਹੇਠਾਂ

"ਧੋਤੀ ਖੋਲਿ ਵਿਛਾਏ **ਹੇਠਿ**।"

- **ਗਉ** ੫, **੧੦੭*, ੧:੧ (201)**

**ਹੇਤ** ------- (1) ਪਿਆਰ, ਹਿਤ

"ਹਰਿ ਕੀ ਸੇਵਾ ਨਿਰਮਲ **ਹੇਤ**।"

- **ਗਉ** ੫, **੭੯, ੧:੩ (178)**

**ਹੋਰ ਰੂਪ:**

**ਹੇਤੰ –**

"ਅਨਿਤ੍ਯ **ਹੇਤੰ** ਅਹੰ ਬੰਧੰ ਭਰਮ ਮਾਇਆ ਮਲਨੰ ਬਿਕਾਰੰ।"

- **ਸਸ** ੫, **੧੬:੨ (1355)**

**ਹੇਤਾ –**

"ਰਾਮ ਨਾਮ ਸੰਗਿ ਮਨਿ ਨਹੀ **ਹੇਤਾ**।"

- **ਗਉ** ੫, **ਬਾਅ ੧੬:੫ (253)**

**ਹੇਤਿ –**

"ਨਾਨਕ ਨਾਮੁ ਸਮਾਲਿ ਤੂ ਗੁਰ ਕੈ **ਹੇਤਿ** ਅਪਾਰਿ।"

- **ਸਿਰੀ** ੩, **੫੩, ੫:੪ (34)**

**ਹੇਤੀ –**

"ਰਾਖੁਹ ਖੇਤੀ ਹਰਿ ਗੁਰ **ਹੇਤੀ** ਜਾਗਤ ਚੋਰੁ ਨ ਲਾਗੈ।"

**– ਤੁਖਾ** ੧, **ਛੰਤ ੨, ੨:੩ (1110)**

**ਹੇਤੁ –**

"ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ **ਹੇਤੁ** ਅਪਾਰੁ।"

**– ਸਿਰੀ** ੩, **੪੬, ੨:੩ (31)**

(2) ਮੋਹ

"ਬਿਨਸਿ ਜਾਹਿ ਮਾਇਆ ਕੇ **ਹੇਤ**।"

**– ਗਉ** ੫, **ਅਸ ੬, ੪:੨ (238)**

"**ਹੇਤ** ਕੇ ਬੰਧਨ ਤੋੜਿ ਨ ਸਾਕਹਿ ਤਾ ਜਮੁ ਕਰੇ ਖੁਆਰੀ ਜੀਉ।"

**– ਮਾਰੂ** ੧, **੧੨, ੫:੧ (993)**

**ਹੋਰ ਰੂਪ:**

**ਹੇਤੁ –**

"ਹੰਸੁ **ਹੇਤੁ** ਲੋਭੁ ਕੋਪੁ ਚਾਰੇ ਨਦੀਆ ਅਗਿ।"

**– ਮਾਝ** ੧, **ਵਾਰ ੨੦ਸ,** ੧, **੨:੫ (147)**

(3) ਲਈ, ਵਾਸਤੇ, ਖਾਤਰ

"ਭਗਤਿ **ਹੇਤ** ਗਾਵੈ ਰਵਿਦਾਸਾ।"

**– ਸੋਰ** ਰਵਿ, **੫, ੫:੨ (659)**

"ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ **ਹੇਤ**।"

**– ਮਾਰੂ** ਕਬ, **੧੦, ੨:੧ (1105)**

**ਹੋਰ ਰੂਪ:**

**ਹੇਤਿ –**

"ਸੰਤ **ਹੇਤਿ** ਪ੍ਰਭਿ ਤ੍ਰਿਭਵਣ ਧਾਰੇ।"

**– ਗਉ** ੧, **ਅਸ ੮, ੮:੧ (224)**

**ਹੇਤਿ ------** (1) ਪਿਆਰ, ਹਿਤ, ਵੇਖੋ 'ਹੇਤ' (1)

(2) ਵਾਸਤੇ, ਲਈ, ਵੇਖੋ 'ਹੇਤ' (3)

"ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ **ਹੇਤਿ**।" (ਕਿਨਾਰੇ ਢਾਹੁਣ ਹਿਤ/ਲਈ)

**– ਸਲੋ** ਫਰ, **੮੬:੧ (1382)**

(3) ਕਰਕੇ, ਸਦਕਾ

"ਪੁਤ੍ਰ **ਹੇਤਿ** ਨਾਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ।"

**– ਮਾਰੂ** ੫, **੨, ੧:੨ (999)**

**ਹੇਤੁ -------** (1) ਪਿਆਰ, ਹਿਤ, ਵੇਖੋ 'ਹੇਤ' (1)

(2) ਹੇਤੂ, ਪਿਆਰ ਕਰਨ ਵਾਲਾ

"ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣਵਾਲਾ **ਹੇਤੁ**।"

**– ਮਾਝ** ੫, **ਬਾਰਾ ੭:੯ (134)**

(3) ਮੋਹ, ਵੇਖੋ 'ਹੇਤ' (2)

"ਮਾਤਾ ਪਿਤਾ ਸਭੁ **ਹੇਤੁ** ਹੈ ਹੇਤੇ ਪਲਚਾਈ ਰਾਮ।"

**– ਵਡ** ੩, **ਛੰਤ ੬, ੨:੨ (571)**

(4) ਵਾਸਤੇ, ਲਈ
"ਭਗਤਿ **ਹੇਤੁ** ਗੁਰ ਚਰਣ ਨਿਵਾਸਾ।"
- **ਆਸਾ** ੧, **ਅਸ ੮, ੯:੩ (415)**

**ਹੇਤੇ** ------- (1) ਮੋਹ
"ਮਾਤਾ ਪਿਤਾ ਸਭੁ ਹੇਤੁ ਹੈ **ਹੇਤੇ** ਪਲਚਾਈ ਰਾਮ।"
- **ਵਡ** ੩, **ਛੰਤ ੬, ੨:੨ (571)**

(2) ਪਿਆਰ
"ਮਾਇ ਨਿਰਾਸੀ ਰੋਇ ਵਿਛੁੰਨੀ ਬਾਲੀ ਬਾਲੈ **ਹੇਤੇ**।"
- **ਸੂਹੀ** ੧, **ਛੰਤ ੧, ੩:੫ (763)**

**ਹੇਰਉ** ------ ਵੇਖਦਾ ਹਾਂ, ਨਿਹਾਰਦਾ ਹਾਂ
"**ਹੇਰਉ** ਘਟਿ ਘਟਿ ਸਗਲ ਕੈ ਪੂਰਿ ਰਹੇ ਭਗਵਾਨ।"
- **ਗਉ** ੫, **ਬਾਅ ੫੧:੧ (260)**

"ਐਸੇ ਰਾਮਾ ਐਸੇ **ਹੇਰਉ**।" (ਵੇਖਾਂ, ਧਿਆਨ ਧਰਾਂ)
- **ਗੋਂਡ** ਨਾਮ, **੨, ੧*:੧ (873)**

**ਹੇਰਤ** ------ ਵੇਖ ਕੇ
"**ਹੇਰਤ ਹੇਰਤ** ਹੇ ਸਖੀ ਹੋਇ ਰਹੀ ਹੈਰਾਨੁ।"
- **ਰਾਮ** ੧, **ਓਅੰ ੫੧:੧ (937)**

**ਹੇਰਾ** ------ (1) ਦੇਖਿਆ
"ਮੇਰੈ ਹੀਅਰੈ ਲੋਚ ਲਗੀ ਪ੍ਰਭ ਕੇਰੀ ਹਰਿ ਨੈਨਹੁ ਹਰਿ ਪ੍ਰਭੁ **ਹੇਰਾ**।"
- **ਟੋਡੀ** ੪, **੧, ੧:੧ (711)**

"ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨ **ਹੇਰਾ**।" (ਵੇਖੀ ਜਾਂਦੀ, ਦਿਸਦੀ)
- **ਬਿਲਾ** ੫, **੧੧੭, ੨:੨ (827)**

**ਹੋਰ ਰੂਪ:**

**ਹੇਰਿ –**
"ਬਰਖਸਿ ਬਾਣੀ ਬੁਦਬੁਦਾ **ਹੇਰਿ**।" (ਵੇਖਦਾ ਹੈਂ)
- **ਬਸੰ** ੧, **ਅਸ ੧, ੨:੨ (1187)**

"ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ **ਹੇਰਿ**।" (ਵੇਖ, ਢੂੰਡ)
- **ਸਲੋ** ਕਬ, **੮੮:੨ (1369)**

**ਹੇਰਿਆ –**
"ਜਮਰਾਜੈ ਨਿਤ ਨਿਤ ਮਨਮੁਖ **ਹੇਰਿਆ**।"
- **ਮਾਝ** ੧, **ਵਾਰ ੧੧:੪ (143)**

**ਹੇਰੀ –**
"ਤਨੁ ਭਸਮ ਢੇਰੀ ਜਮਹਿ **ਹੇਰੀ** ਕਾਲਿ ਬਪੁੜੈ ਜਿਤਿਆ।" (ਵੇਖੀ ਹੈ)
- **ਆਸਾ** ੫, **ਛੰਤ ੧੧, ੧:੪ (460)**

(2) ਮਾਸ (ਭਾਵ)
"**ਹੇਰਾ** ਰੋਟੀ ਕਾਰਨੇ ਗਲਾ ਕਟਾਵੈ ਕਉਨੁ।"

**– ਸਲੋ** ਕਬ, **੧੯੮:੨ (1374)**

**ਹੇਰੂ -------** (1) ਵੇਖਣ ਵਾਲੇ ਭਾਵ ਦੂਤ

"ਜਮ ਰਾਜੇ ਕੇ **ਹੇਰੂ** ਆਏ ਮਾਇਆ ਕੈ ਸੰਗਲਿ ਬੰਧਿ ਲਇਆ।"

**– ਆਸਾ** ੧, **ਪਟੀ ੫:੨ (432)**

(2) ਡਾਕੂ

"ਤਸਕਰ **ਹੇਰੂ** ਆਇ ਲੁਕਾਨੇ ਗੁਰ ਕੈ ਸਬਦਿ ਪਕੜਿ ਬੰਧਿ ਪਈਆ।"

**– ਬਿਲਾ** ੪, **ਅਸ ੧, ੩:੨ (833)**

**ਹੇਰੈ -------** ਦੇਖਣਾ

"ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ **ਹੇਰੈ**।"

**– ਗੂਜ** ੧, **੨, ੩:੧ (489)**

"ਘਰੀ ਨ ਮੁਹਤੁ ਨ ਚਸਾ ਬਿਲੰਬਹੁ ਕਾਲੁ ਨਿਤਹਿ ਨਿਤ **ਹੇਰੈ**।" (ਤਕਦਾ, ਤਾੜਦਾ)

**– ਦੇਵ** ੫, **੧੨, ੧:੨ (530)**

**ਹੇਲਾ ------** ਖੇਡਣ/ਲੀਲਾ (ਪਾਉਣ ਵਾਲੇ)

"ਜਾਂ ਚੈ ਘਰਿ ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ **ਹੇਲਾ**।"

**– ਮਲਾ** ਨਾਮ, **੧, ੫:੧ (1292)**

**ਹੇਂਵ -------** (ਬਰਫ ਵਾਂਗ) ਠੰਢੇ

"ਮਨ ਤਨ ਹੇਂਵ ਭਏ ਸਚੁ ਪਾਇਆ ਹਰਿ ਕੀ ਭਗਤਿ ਨਿਰਾਰੀ।"

**– ਮਲਾ** ੧, **ਅਸ ੨, ੬:੨ (1274)**

**ਹੇਂਵਹੀ -----** ਸਹਾਰਦੇ ਹਨ

"ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ **ਹੇਂਵਹੀ**।"

**– ਮਲਾ** ੧, **ਵਾਰ ੧੫:੨ (1284)**

**ਹੇਵਤ ------** ਸਹਾਰਦਾ ਹੈ (ਗਿਰਾਰਥ ਕੋਸ਼)

"ਜਲੁ **ਹੇਵਤ** ਭੂਖ ਅਰੁ ਨੰਗਾ।" (ਜਲਧਾਰਾ ਸਹਾਰਦੇ)

**– ਕਾਨ** ੫, **੩੬, ੧:੨ (1305)**

(ਸ਼ਬਦਾਰਥ – ਬਰਫ (ਜਲ ਤੇ ਬਰਫ ਵਿਚ ਆਪਣੇ ਆਪ ਨੂੰ ਗਾਲਦੇ ਹਨ)

ਮਹਾਨਕੋਸ਼ – ਠੰਢ ਸਹਾਰਦਾ ਹੈ ਦਰਪਣ–ਬਰਫ (ਪਾਣੀ ਤੇ ਬਰਫ ਦੀ ਠੰਢ ਨੂੰ ਸਹਾਰਦਾ ਹੈ)

**ਹੇੜਾ ------** ਸਰੀਰ

"**ਹੇੜਾ** ਜਲੈ ਮਜੀਠ ਜਿਉ ਉਪਰਿ ਅੰਗਾਰਾ।"

**– ਸਲੋ** ਫਰ, **੨੨:੧ (1379)**

**ਹੋਰ ਰੂਪ:**

**ਹੇੜੇ –**

"**ਹੇੜੇ** ਮੁਤੀ ਧਾਹ ਸੇ ਜਾਨੀ ਚਲਿ ਗਏ।"

**– ਸਲੋ** ਫਰ, **੭੭:੨ (1381)**

**ਹੈ** -------- (1) ਹੋਣ ਦੀ ਵਰਤਮਾਨ ਕਿਰਿਆ
"**ਹੈ** ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ।"
- **ਜਪੁ** ੧, **੨੭:੧੮ (6)**
"ਸਭ ਮਹਿ ਜੋਤਿ ਜੋਤਿ **ਹੈ** ਸੋਇ।"
- **ਧਨਾ** ੧, **ਸੋਹ ੩, ੩:੧ (13)**
"**ਹੈ** ਕੋਈ ਰਾਮ ਪਿਆਰੋ ਗਾਵੈ।" (ਪ੍ਰਸ਼ਨ ਵਾਚਕ)
- **ਗਉ** ੫, **੧੧੭*, ੧*:੧ (203)**
(2) ਹਨ
"ਜਿਸ ਕੇ ਜੀਅ ਪਰਾਣ **ਹੈ** ਮਨਿ ਵਸਿਆ ਸੁਖੁ ਹੋਇ।"
- **ਸਿਰੀ** ੧, **੧੧, ੨:੩ (18)**
"ਸੇ ਗੁਰਸਿਖ ਧਨੁ ਧੰਨੁ **ਹੈ** ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ।"
- **ਵਡ** ੪, **ਵਾਰ ੧੨:੧ (590)**
(3) ਹੈਂ –
"ਤੂੰ ਆਪੇ ਜਲੁ ਮੀਨਾ **ਹੈ** ਆਪੇ ਆਪੇ ਹੀ ਆਪਿ ਜਾਲੁ।"
- **ਸਿਰੀ** ੪, **ਵਾਰ ੭:੧ (85)**
(4) ਹੀ, ਕੇਵਲ
"ਅੰਤੁ ਤੇਰਾ ਤੂੰ **ਹੈ** ਜਾਣਹਿ ਤੂੰ ਸਭ ਮਹਿ ਰਹਿਆ ਸਮਾਏ।"
- **ਬਿਹਾ** ੫, **ਛੰਤ ੧, ੧:੫ (542)**
"ਤੁਝ ਊਪਰਿ ਮੇਰਾ ਹੈ ਮਾਣਾ, ਤੂ **ਹੈ** ਮੇਰਾ ਤਾਣਾ ਰਾਮ।"
- **ਸੂਹੀ** ੫, **ਛੰਤ ੪, ੩:੧ (779)**
(5) ਹੋਂਦ (ਹੈ)
"**ਹੈ** ਤੂ **ਹੈ** ਤੂ ਹੋਵਨਹਾਰ।"
- **ਤਿਲੰ** ੫, **੨, ੨:੧ (724)**

**ਹੈਂ** -------- (1) ਹਨ
"ਏਕਲ ਮਾਟੀ ਕੁੰਜਰ ਚੀਟੀ ਭਾਜਨ **ਹੈਂ** ਬਹੁ ਨਾਨਾ ਰੇ।"
- **ਮਾਲੀ** ਨਾਮ, **੩, ੧:੧ (988)**
(2) ਵਰਤਮਾਨ ਕਾਲ ਕਿਰਿਆ, ਮਧਮ ਪੁਰਖ
"ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ **ਹੈਂ** ਅਤਿਭੁਜ ਭਇਓ ਅਪਾਰਲਾ।"
- **ਮਲਾ** ਨਾਮ, **੨, ੩:੧ (1292)**

**ਹੈਨਿ** ------ ਹਨ
"ਗਲਾ ਵਾਲੇ **ਹੈਨਿ** ਘਣੇਰੇ ਛਡਿ ਨ ਸਕੈ ਕੋਈ।"
- **ਮਲਾ** ੧, **ਵਾਰ ੧੯ਸ,** ੧, **੨:੧੪ (1286)**

**ਹੈਮੰਚਲਿ** ---- (ਸੰ. *ਹਿਮ*-ਬਰਫ *ਚਿਤਿ:*) (ਚਾਦਰ, ਢਕ ਲੈਣ ਵਾਲਾ ਕਪੜਾ) ਬਰਫੀਲਾ ਪਹਾੜ, ਹਮਾਲੀਆ।
"ਤਨੁ **ਹੈਮੰਚਲਿ** ਗਾਲੀਐ ਭੀ ਮਨ ਤੇ ਰੋਗੁ ਨ ਜਾਇ।"
- **ਸਿਰੀ** ੧, **ਅਸ ੧੪, ੩:੨ (62)**

**ਹੈਯਾਤੀ** ----- (ਅ. ਹਯਾਤ) ਜੀਵਨ, ਜ਼ਿੰਦਗੀ, ਵੇਖੋ 'ਹਯਾਤੀ'
"ਸੇਖ **ਹੈਯਾਤੀ** ਜਗਿ ਨ ਕੋਈ ਥਿਰੁ ਰਹਿਆ।"

– **ਆਸਾ** ਫਰ, **੨, ੫:੧** (488)

**ਹੈਰਤਿ** ----- (ਅ. ਹੈਰਤ) ਹੈਰਾਨੀ, ਅਚੰਭਾ

"ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ **ਹੈਰਤਿ** ਕਛੁ ਨ ਰਹੀ।"

– ਗੂਜ **੫, ੧੪, ੧:੨** (498)

**ਹੈਰਾਣੁ** ----- (ਅ. ਹੈਰਾਨ) ਅਸਚਰਜ, ਅਚੰਭਿਤ

"ਨਾਨਕ ਹੰਦਾ ਛੜੁ ਸਿਰਿ ਉਮਤਿ **ਹੈਰਾਣੁ**।"

– **ਰਾਮ** ਬਸ, **ਵਾਰ ੬:੧੮** (968)

**ਹੋਰ ਰੂਪ:**

**ਹੈਰਾਨ –**

"ਗੁਨ ਗਾਵਹ ਪ੍ਰਭ ਅਗਮ ਠਾਕੁਰ ਕੇ ਗੁਨ ਗਾਇ ਰਹੇ **ਹੈਰਾਨ**।"

– **ਪ੍ਰਭ** ੪, **੧, ੪:੧** (1335)

ਹੋਰ ਵੇਖੋ 'ਹੈਰਾਨੁ'

**ਹੈਰਾਨਾ** ----- ਭਟਕਦੇ, ਫਿਰਨਾ, ਪਰੇਸ਼ਾਨ ਹੋਣਾ

"ਬਨ ਖੰਡਿ ਮਾਇਆ ਮੋਹਿ **ਹੈਰਾਨਾ**।"

– **ਆਸਾ** ੧, **ਅਸ ੮, ੧:੨** (415)

**ਹੈਰਾਨੁ** ----- ਅਚੰਭਿਤ, ਚਕਰਿਤ

"ਹੇਰਤ ਹੇਰਤ ਹੇ ਸਖੀ ਹੋਇ ਰਹੀ **ਹੈਰਾਨੁ**।"

– **ਰਾਮ** ੧, **ਓਅੰ ੫੧:੧** (937)

"ਦੀਪ ਲੋਅ ਪਾਤਾਲ ਤਹ ਖੰਡ ਮੰਡਲ **ਹੈਰਾਨੁ**।" (ਹੈਰਾਨ/ਅਚੰਭਿਤ ਕਰਦੇ ਹਨ)

– **ਮਲਾ** ੧, **ਵਾਰ ੨੭ਸ,** ੧, **੧:੩** (1291)

**ਹੋਰ ਰੂਪ:**

**ਹੈਰਾਨੈ –**

"ਪੇਖਿ ਪੇਖਿ ਮਨ ਮਹਿ **ਹੈਰਾਨੈ**।"

– **ਪ੍ਰਭਾ** ੫, **੨, ੨:੪** (1338)

**ਹੈਰਾਨੋ –**

"ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ **ਹੈਰਾਨੋ**।"

– **ਬਿਲਾ** ੯, **੧, ੨:੧** (830)

**ਹੈਵਰ** ------ (ਸੰ ਙਯ:ਘੋੜਾ ਵਰ (ਸੁੰਦਰ ਸ੍ਰੇਸ਼ਟ) ਸੁੰਦਰ ਘੋੜਾ, ਉਚੀ ਨਸਲ ਦਾ ਸ੍ਰੇਸ਼ਟ ਘੋੜਾ

"**ਹੈਵਰ** ਗੈਵਰ ਬਹੁ ਰੰਗੇ ਕੀਏ ਰਥ ਅਥਾਕ।"

– **ਸਿਰੀ** ੧, **੭੧, ੨:੨** (42)

"ਕਈ ਜਨਮ **ਹੈਵਰ** ਬ੍ਰਿਖ ਜੋਇਓ।" (ਘੋੜਾ)

– **ਗਉ** ੫, **੭੨, ੧:੪** (176)

**ਹੈਵਾਨ** ----- (ਹੈਵਾਨ) ਪਸ਼ੂ, ਜਾਨਵਰ, ਜੀਵ

"ਗੈਬਾਨ **ਹੈਵਾਨ** ਹਰਾਮ ਕੁਸਤਨੀ ਮੁਰਦਾਰ ਬਖੋਰਾਇ।

– **ਤਿਲੰ** ੫, **੧, ੨:੧** (723)

**ਹੋ** -------- (1) ਸੰਬੋਧ ਵਾਚਕ, ਹੇ, ਹੇ ਭਾਈ

"ਤਿਸੈ ਪਰਾਪਤਿ ਭਾਈ **ਹੋ** ਜਿਸੁ ਦੇਵੈ ਪ੍ਰਭੁ ਆਪਿ।"

- **ਸਿਰੀ** ੫, **੭੮, ੪:੧ (45)**

"**ਹੋ** ਜੀ ਆਲਾ ਤੇ ਨਿਵਾਰਣਾ ਜਮ ਕਾਰਣਾ।"

- **ਧਨਾ** ਨਾਮ, **੪, ੩:੫ (694)**

"ਲੇਹੁ ਆਰਤੀ **ਹੋ** ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ।" (ਹੇ ਭਾਈ)

- **ਪ੍ਰਭਾ** ਕਬ, **੫, ੧*:੧ (1350)**

(2) ਹੈ

"ਸਭਹੂ ਕੋ ਰਸੁ ਹਰਿ **ਹੋ**।"

- **ਗਉ** ੫, **੧੫੫, ੧*:੧ (213)**

('ਦਰਪਣ' ਇਸ ਦੇ ਅਰਥ 'ਹੇ ਭਾਈ' ਕਰਦਾ ਹੈ)

"ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ **ਹੋ**।"

- **ਸੋਰ** ਨਾਮ, **੨, ੧:੧ (657)**

**ਹੋਉ** ------- (1) ਹੋਈਦਾ, ਹੁੰਦਾ ਹੈ

"ਕਹਤ ਸੁਨਤ ਕਛੁ ਜੋਗੁ ਨ **ਹੋਊ**।"

- **ਗਉ** ੫, **ਬਾਅ ੫:੪ (251)**

"ਗੁਰਿ ਸਬਦੁ ਦ੍ਰਿੜਾਇਆ ਪਰਮ ਪਦੁ ਪਾਇਆ ਦੁਤੀਆ ਗਏ ਸੁਖ **ਹੋਊ**।"

- **ਦੇਵ** ੫, **੩੩, ੨:੧ (535)**

(2) ਹੋਵੇਗਾ, ਭਵਿਖ ਵਿਚ ਵਾਪਰੇਗਾ

"ਜੋ ਜੋ ਕਰੈ ਸੋਊ ਫੁਨਿ **ਹੋਊ**।"

- **ਗਉ** ੫, **ਬਾਅ ੮:੬ (251)**

**ਹੋਆ** ------ (1) ਹੋਇਆ, ਹੋਂਦ ਵਿਚ ਆਇਆ, ਭਇਆ

"ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ **ਹੋਆ** ਆਕਾਰੁ।"

- **ਜਪੁ** ੧, **੨੧:੧੦ (4)**

"ਸਭ ਸੁਖਾਲੀ ਵੁਠੀਆ ਇਹੁ **ਹੋਆ** ਹਲੇਮੀ ਰਾਜੁ ਜੀਉ।" (ਸਥਾਪਿਤ ਹੋਇਆ)

- **ਸਿਰੀ** ੫, **ਅਸ ੨੯, ੧੩:੩ (74)**

"ਸੋਈ **ਹੋਆ** ਜੋ ਤਿਸੁ ਭਾਣਾ ਅਵਰੁ ਨ ਕਿਨ ਹੀ ਕੀਤਾ।" (ਵਾਪਰਿਆ)

- **ਗਉ** ੫, **੧੩੦, ੨:੧ (207)**

"ਹੁਕਮੇ **ਹੋਆ** ਹੁਕਮੇ ਵਰਤਾਰਾ।" (ਹੋਂਦ ਵਿਚ ਆਇਆ)

- **ਭੈਰ** ੩, **੩, ੧*:੨ (1128)**

(2) ਹੋ ਗਿਆ

"ਜਾ **ਹੋਆ** ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ।" (ਦਿਤਾ ਗਿਆ)

- **ਸਿਰੀ** ੫, **੭੪, ੨:੩ (43)**

"ਆਵਣ ਜਾਣਾ ਰਹਿ ਗਇਆ ਆਪਿ **ਹੋਆ** ਮਿਹਰਵਾਨੁ।"

- **ਸਿਰੀ** ੫, **੮੧, ੩:੩ (46)**

"ਜੋ **ਹੋਆ** ਹੋਵਤ ਸੋ ਜਾਨੈ।" (ਹੁੰਦਾ ਹੈ)

- **ਗਉ** ੫, **ਸੁਖ ੧੭, ੭:੫ (286)**

(2) ਬਣ ਗਿਆ

"ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ।"

- **ਸਿਰੀ** ੫, **ਅਸ ੨੯, ੪:੩ (73)**

"ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ **ਹੋਆ** ਸਿਕਦਾਰੁ।"

- **ਆਸਾ** ੧, **ਵਾਰ ੧੧ਸ,** ੧, **੨:੧ (468)**

"ਉਪਜੀ ਤਰਕ ਦਿਗੰਬਰੁ ਹੋਆ ਮਨੁ ਦਹ ਦਿਸ ਚਲਿ ਚਲਿ ਗਵਨੁ ਕਰਈਆ (ਬਣ ਗਿਆ)

- **ਬਿਲਾ** ੪, **੪, ੪:੧ (835)**

"ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ **ਹੋਆ**।" (ਬਣ ਗਿਆ)

- **ਬਸੰ** ੫, **ਵਾਰ ੨:੫ (1193)**

(4) ਹੈ (ਭਾਵ)

"ੜਾੜੈ ਰਾੜਿ ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰੁ **ਹੋਆ।**"

- **ਆਸਾ** ੧, **ਪਟੀ ੩੩:੧ (434)**

**ਹੋਇ** ------ (1) ਹੋਵੇ, ਹੋਂਦ ਵਿਚ ਆਵੇ, ਹੋਰ ਵੇਖੋ 'ਹੋਏ' (1)

"ਥਾਪਿਆ ਨ ਜਾਇ ਕੀਤਾ ਨ ਹੋਇ।"

- **ਜਪੁ** ੧, **੫:੧ (2)**

**ਹੋਰ ਰੂਪ:**

**ਹੋਇਓ –**

"ਕਈ ਜਨਮ ਪੰਖੀ ਸਰਪ **ਹੋਇਓ**।"

- **ਗਉ** ੫, **੭੨, ੧:੩ (176)**

**ਹੋਇਆ –**

"ਹੁਕਮੇ **ਹੋਇਆ** ਹੁਕਮੁ ਬੂਝਿ ਸਮਾਈ।"

- **ਗਉ** ਕਬ, **ਅਸ ੩੬, ੭:੨ (330)**

**ਹੋਇਗਾ –**

"**ਹੋਇਗਾ** ਖਸਮੁ ਤ ਲੇਇਗਾ ਰਾਖਿ।"

- **ਗਉ** ਕਬ, **੩੩, ੩:੨ (329)**

(2) ਹੁੰਦਾ ਹੈ

"ਐਸਾ ਨਾਮੁ ਨਿਰੰਜਨੁ **ਹੋਇ**।"

- **ਜਪੁ** ੧, **੧੨:੫ (3)**

"ਲੇਖਾ ਲਿਖਿਆ ਕੇਤਾ **ਹੋਇ।**" (ਬਣ ਜਾਂਦਾ ਹੈ)

- **ਜਪੁ** ੧, **੧੬:੧੭ (3)**

**ਹੋਰ ਰੂਪ:**

**ਹੋਇਓ –**

"ਜਬ ਇਸ ਤੇ ਇਹੁ ਹੋਇਓ ਜਉਲਾ।"

- **ਗਉ** ੫, **ਅਸ ੧, ੬:੩ (235)**

(3) ਹੋ ਜਾਵੈ

"ਮੂਤ ਪਲੀਤੀ ਕਪੜੁ **ਹੋਇ**।"

- **ਜਪੁ** ੧, **੨੦:੩ (4)**

(4) ਹੋਈਦਾ ਹੈ

"ਏਤੁ ਰਾਹਿ ਪਤਿ ਪਵੜੀਆ ਚੜੀਐ **ਹੋਇ** ਇਕੀਸ।"

**- ਜਪੁ** ੧, **੩੨:੩ (7)**

(5) ਹੁੰਦੀ ਹੈ

"ਕਰਮੀ ਕਰਮੀ **ਹੋਇ** ਵੀਚਾਰੁ।"

**- ਜਪੁ** ੧, **੩੪:੬ (7)**

"ਕੀਮਤਿ ਕਿਨੈ ਨ ਪਾਈਆ ਕਹਣਿ ਨ ਵਡਾ **ਹੋਇ।**" (ਹੁੰਦਾ)

**- ਸਿਰੀ** ੧, **੩, ੩:੨ (15)**

"ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ।" (ਹੁੰਦਾ ਭਾਵ ਮਿਲਦਾ ਹੈ)

**- ਸਿਰੀ** ੩, **੪੪, ੪:੧ (30)**

(6) ਹੋ ਸਕਦਾ ਹੈ

"ਕੇਵਡੁ ਵਡਾ ਡੀਠਾ ਹੋਇ।" (ਵੇਖ ਕੇ ਹੀ ਦੱਸਿਆ/ਬਿਆਨਿਆ ਜਾ ਸਕਦਾ ਹੈ)

**- ਆਸਾ** ੧, **ਸੋਦ ੨, ੧:੨ (9)**

"ਭਾਈ ਰੇ ਗੁਰ ਬਿਨੁ ਭਗਤਿ ਨ **ਹੋਇ**।"

**- ਸਿਰੀ** ੩, **੪੭, ੧*:੧ (31)**

(7) ਹੋਵੇਗਾ

"ਨਾ ਕੋ ਹੋਆ ਨਾ ਕੋ **ਹੋਇ**।"

**- ਸਿਰੀ** ੧, **ਸੋਦ ੩, ੨ :੪ (9)**

**ਹੋਰ ਰੂਪ:**

**ਹੋਇਓ –**

"ਜਉ ਸੁਪ੍ਰਸੰਨ **ਹੋਇਓ** ਪ੍ਰਭੁ ਮੇਰਾ।"

**- ਆਸਾ** ੫, **੭੨, ੧:੨ (388)**

**ਹੋਇਸੀ –**

"ਤੂ ਕਰਹਿ ਸੁ ਸਚੇ **ਹੋਇਸੀ** ਤਾ ਕਾਇਤੁ ਕੜੀਐ।"

**- ਗਉ** ੪, **ਵਾਰ ੩:੫ (301)**

"ਜੇਹੇ ਕਰਮ ਕਮਾਇ ਤੇਹਾ **ਹੋਇਸੀ।**" (ਬਣੇਗਾ)

**- ਸੂਹੀ** ੧, **੬, ੧:੭ (730)**

**ਹੋਇਗਾ –**

"ਗੁਰਿ ਕਹਿਆ ਸਭੁ ਏਕੋ ਏਕੋ ਅਵਰੁ ਨ ਕੋਈ **ਹੋਇਗਾ** ਜੀਉ।"

**- ਮਾਝ** ੫, **੧੭, ੩:੩ (99)**

(8) ਵਾਪਰਦਾ/ਹੁੰਦਾ ਹੈ, ਹੋਰ ਵੇਖੋ 'ਹੋਈ'

"ਤੂ ਆਪੇ ਕਰਤਾ ਤੇਰਾ ਕੀਆ ਸਭੁ **ਹੋਇ।**"

**- ਆਸਾ** ੪, **ਸੋਪੁ ੪, ੪:੧ (12)**

**ਹੋਰ ਰੂਪ:**

**ਹੋਇਆ –**

"ਧੁਰਿ ਹੋਵਨਾ ਸੁ **ਹੋਇਆ** ਕੋ ਨ ਮੇਟਣਹਾਰ।" (ਵਾਪਰਿਆ)

**- ਮਾਲੀ** ੫, **੧, ੩:੨ (986)**

**ਹੋਇਐ –**

"ਵੁਠੈ **ਹੋਇਐ** ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ।"

**- ਮਾਝ** ੧, **ਵਾਰ ੨੬ਸ,** ੧, **੧:੧੯ (150)**

**ਹੋਇਗਾ –**

"ਸਿਵਪੁਰੀ ਕਾ **ਹੋਇਗਾ** ਕਾਲਾ।"

- **ਗਉ** ੫, **ਅਸ ੪, ੨:੩ (237)**

"ਕਿਆ ਜਾਨਾ ਕਿਆ **ਹੋਇਗਾ** ਰੀ ਮਾਂਈ।" (ਵਾਪਰੇਗਾ)

- **ਆਸਾ** ੧, **੨੬, ੩:੧ (357)**

(9) **ਹੋਕੇ**

"ਗੁਪਤੁ ਪਰਗਟੁ **ਹੋਇ** ਬੈਸਾ ਲੋਕੁ ਰਾਖੈ ਭਾਉ।"

- **ਸਿਰੀ** ੧, **੧, ੩:੨ (14)**

"ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ **ਹੋਇ** ਧਿਆਈ।" ਆਤਮਾ ਵਿਚ ਸਥਿਤ (ਇਕਾਗਰ) ਹੋਕੇ

- **ਸਿਰੀ** ੧, **੨੬, ੨:੧ (23)**

**ਹੋਰ ਰੂਪ:**

**ਹੋਇਓ –**

"ਨਿਰਭਉ **ਹੋਇਓ** ਭਇਆ ਨਿਹੰਗਾ।"

- **ਆਸਾ** ੫, **੮੬, ੨:੧ (392)**

(10) ਬਣ ਕੇ

"ਪੰਖੀ **ਹੋਇ** ਕੈ ਜੇ ਭਵਾ ਸੈ ਅਸਮਾਨੀ ਜਾਉ।"

- **ਸਿਰੀ** ੧, **੨, ੩:੧ (14)**

"ਖੋਟੇ ਵਣਜਿ ਵਣੰਜਿਐ ਮਨੁ ਤਨੁ ਖੋਟਾ **ਹੋਇ**।" (ਬਣ ਜਾਂਦਾ/ਹੋ ਜਾਂਦਾ ਹੈ)

- **ਸਿਰੀ** ੧, **੨੩, ੨:੨ (23)**

"**ਹੋਇ** ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ।" (ਬਣ ਕੇ)

- **ਸਿਰੀ** ੪, **੬੮, ੨:੧ (41)**

"ਪੁਤੁ ਕਲਤੁ ਮੋਹੁ ਬਿਖੁ ਹੈ ਅੰਤਿ ਬੇਲੀ ਕੋਇ ਨ **ਹੋਇ**।" (ਬਣਦਾ)

- **ਸਿਰੀ** ੪, **੭੦, ੧*:੨ (41)**

**ਹੋਰ ਰੂਪ:**

**ਹੋਇਓ –**

"ਇਕਸੁ ਤੇ **ਹੋਇਓ** ਅਨੰਤਾ ਨਾਨਕ ਏਕਸੁ ਮਾਹਿ ਸਮਾਏ ਜੀਉ।" (ਹੋਇਆ, ਬਣਿਆ)

- **ਮਾਝ** ੫, **ਅਸ ੩੬, ੯:੩ (131)**

**ਹੋਇਆ –**

"ਮਿਲਿ ਪਾਰਸੁ ਕੰਚਨੁ **ਹੋਇਆ**।" (ਬਣਿਆ)

- **ਸੋਰ** ਨਾਮ, **੩, ੨:੧ (657)**

**ਹੋਇਗਾ –**

"ਸੁੰਨਤਿ ਕੀਏ ਤੁਰਕੁ ਜੇ **ਹੋਇਗਾ** ਅਉਰਤ ਕਾ ਕਿਆ ਕਰੀਐ।" (ਬਣੇਗਾ)

- **ਆਸਾ** ਕਬ, **੮, ੩:੧ (477)**

(11) ਹੋ ਸਕਦੀ ਭਾਵ ਰਹਿ/ਟਿਕ ਸਕਦੀ

"ਲਗੀ ਆਵਹਿ ਸਾਹੁਰੈ ਨਿਤ ਨ ਪੇਈਆ **ਹੋਇ**।"

- **ਸਿਰੀ** ੧, **੨੪, ੩:੨ (23)**

(12) (ਸਥਿਤ) ਹੋਵੇ,(ਟਿਕਿਆ) ਹੋਵੇ

"ਦੁਖ ਭੁਖ ਨਹ ਵਿਆਪਈ ਜੇ ਸੁਖਦਾਤਾ ਮਨਿ **ਹੋਇ**।"

- **ਸਿਰੀ** ੫, **੭੫, ੨:੧ (43)**

(13) ਭਏ/ ਭਇਆ, ਹੋ ਜਾਵੇ

"ਨਾਨਕ ਪ੍ਰਭੁ ਧਿਆਈਐ ਭਾਈ ਮਨੁ ਤਨੁ ਸੀਤਲੁ **ਹੋਇ**।"

– **ਸੋਰ** ੫, **੪੭, ੨:੩ (620)**

"ਜਿਸੁ ਦਇਆਲੁ **ਹੋਇ** ਭਗਵਾਨੈ।"

– **ਸੋਰ** ੫, **੫੭, ੪:੨ (623)**

**ਹੋਰ ਰੂਪ:**

**ਹੋਇਓ –**

"ਅਪੁਨਾ **ਹੋਇਓ** ਗੁਰੁ ਮਿਹਰਵਾਨਾ।"

– **ਸੋਰ** ੫, **੫੨, ੧*:੧ (621)**

"ਆਪੇ **ਹੋਇਓ** ਇਕੁ ਆਪੇ ਬਹੁ ਭਤਿਆ।"

– **ਰਾਮ** ੫, **ਵਾਰ ੨੨:੨ (966)**

**ਹੋਇਆ –**

"ਸਭੁ ਤਨੁ ਮਨੁ ਹਰਿਆ **ਹੋਇਆ** ਨਾਨਕ ਹਰਿ ਵਸਿਆ ਮਨਿ ਸੋਇ।"

– **ਸਿਰੀ** ੪, **੬੮, ੪:੩ (41)**

**ਹੋਇਗਾ -----** (1) ਹਾਂ, ਹੋਵਾਂਗਾ

"ਭਗਤਿ ਹੀਣੁ ਨਾਨਕੁ ਜੇ **ਹੋਇਗਾ** ਤਾ ਖਸਮੈ ਨਾਉ ਨ ਜਾਈ।"

– **ਬਿਲਾ** ੧, **੧, ੪:੨ (795)**

(2) (ਹੋਂਦ) ਹੋਵੇਗੀ, ਵੇਖੋ ਹੋਇ (1)

(3) ਹੋਵੇਗਾ, ਵੇਖੋ ('ਹੋਇ' (7)

**ਹੋਰ ਰੂਪ:**

**ਹੋਇਗੀ –**

"ਜਾਨੁ ਸਤਿ ਕਰਿ **ਹੋਇਗੀ** ਮਾਟੀ।"

– **ਆਸਾ** ੫, **੧੪, ੧:੨ (374)**

**ਹੋਇਗੋ –**

"ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ **ਹੋਇਗੋ** ਫੇਰਾ।"

– **ਗਉ** ੫, **ਸੋਹ ੫, ੩:੨ (13)**

"ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ **ਹੋਇਗੋ** ਗ੍ਰਾਮੁ।"

– **ਸਲੋ** ਕਬ, **੧੧੦:੨ (1370)**

**ਹੋਇਬੋ –**

"ਸੁਧ ਕਵਨ ਪਰ **ਹੋਇਬੋ** ਸੁਚ ਕੁੰਚਰ ਬਿਧਿ ਬਿਉਹਾਰ।"

– **ਗਉ** ਰਵਿ, **ਅਸ ੧, ੪:੨ (346)**

(4) ਵਾਪਰੇਗਾ, ਵੇਖੋ ਹੋਇ (8)

**ਹੋਰ ਰੂਪ:**

**ਹੋਇਬਾ –**

"ਜੋ ਕਿਛੁ ਕਰਹਿ ਸੋਈ ਪਰੁ **ਹੋਇਬਾ** ਅਵਰੁ ਨ ਕਰਣਾ ਜਾਇ।"

– **ਪ੍ਰਭਾ** ੧, **੮, ੧*:੨ (1329)**

(5) ਬਣੇਗਾ, ਵੇਖੋ ਹੋਇ (10)

**ਹੋਇਲਾ** ----- ਪੈਂਦੀ/ਹੁੰਦੀ ਹੈ

"ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ।"

**- ਮਲਾ** ਨਾਮ, **੨, ੨:੨ (1292)**

**ਹੋਈ** ------ (1) ਹੁੰਦਾ/ਵਾਪਰਦਾ ਹੈ, ਵੇਖੋ 'ਹੋਇ' (8)

"ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ **ਹੋਈ**।"

**- ਆਸਾ** ੪, **ਸੋਪੁ ੧, ੫:੩ (11)**

**ਹੋਰ ਰੂਪ:**

**ਹੋਈਐ –**

"ਕਰਹਿ ਸੁ **ਹੋਈਐ** ਹਾਂ।"

**- ਆਸਾ** ੫, **੧੬੨, ੧*:੩ (410)**

(2) ਹੁੰਦੀ ਭਾਵ ਆਉਂਦੀ ਹੈ

"ਪੂਰੈ ਸਬਦਿ ਸਭ ਸੋਝੀ **ਹੋਈ** ਹਰਿ ਨਾਮੈ ਰਹੈ ਸਮਾਇ।"

**- ਸਿਰੀ** ੩, **ਅਸ ੨੪, ੧:੨ (69)**

"ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ।"

**- ਸੋਰ** ੧, **੧੧, ੩:੧ (599)**

(3) ਹੋ ਗਈ, (ਮਿਲ) ਗਈ

"ਸਾਈ ਵਸਤੁ ਪਰਾਪਤਿ **ਹੋਈ** ਜਿਸੁ ਸਿਉ ਲਾਇਆ ਹੇਤੁ।"

**- ਸਿਰੀ** ੧, **ਪਹ ੧, ੪:੫ (75)**

(4) (ਵਿਆਪਕ) ਹੋਣਾ

"ਸਦਾ ਸਦਾ ਸਦ ਆਪੇ **ਹੋਈ**।"

**- ਮਾਝ** ੫, **੩੩, ੪:੨ (104)**

"ਸੋ ਕਿਛੁ ਕਰੈ ਜੁ ਚਿਤਿ ਨ **ਹੋਈ**।" (ਹੋਂਦ) ਨਾ ਹੋਣਾ)

**- ਮਾਝ** ੩, **ਅਸ ੧੬, ੪:੧ (118)**

(5) ਹੋਵੇ

"ਆਖਣਿ ਜਾਈਐ ਜੇ ਭੂਲਾ **ਹੋਈ**।"

**- ਮਾਝ** ੩, **ਅਸ ੮, ੮:੨ (114)**

"ਜਾ ਕੋ ਠਾਕੁਰੁ ਊਚਾ **ਹੋਈ**।"

**- ਗਉ** ਕਬ, **ਅਸ ੩੮, ੧:੧ (330)**

(6) ਹੁੰਦੇ ਹਨ

"ਗੁਰਮੁਖਿ ਗਿਆਨੁ ਨਾਮਿ ਮੁਕਤਿ **ਹੋਈ**।"

**- ਮਾਝ** ੩, **ਅਸ ੧੩, ੭:੨ (117)**

"ਕਹੁ ਨਾਨਕ ਕਿਨਿ ਬਿਧਿ ਗਤਿ **ਹੋਈ**।" (ਹੁੰਦੀ ਹੈ)

**- ਮਾਝ** ੧, **ਵਾਰ ੧੬ਸ,** ੧, **੧:੬ (145)**

**ਹੋਰ ਰੂਪ:**

**ਹੋਈਅਹਿ –**

"ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ **ਹੋਈਅਹਿ** ਨਾਰੀ।"

**- ਗਉ** ੧, **੧੩, ੨:੪ (155)**

**ਹੋਈਆ –**

"ਕਹਾ ਸੁ ਪਾਨ ਤੰਬੋਲੀ ਹਰਮਾ **ਹੋਈਆ** ਛਾਈ ਮਾਈ।"

– ਆਸਾ **੧,** ਅਸ ੧੨, ੨:੩ (417)

(7) ਹੋ ਜਾਂਦਾ/ਬਣ ਜਾਂਦਾ ਹੈ

"ਜਿਸੁ ਲਾਇ ਲਏ ਸੋ ਨਿਰਮਲੁ **ਹੋਈ**।"

– **ਮਾਝ** ੩, **ਅਸ ੧੫, ੮:੨ (118)**

"ਤਤੁ ਪਛਾਣੈ ਸੋ ਪੰਡਿਤੁ **ਹੋਈ**।"

– **ਮਾਝ** ੩, **ਅਸ ੩੨, ੧:੨ (128)**

"ਹਉ ਭਾਲਿ ਵਿਕੁੰਨੀ **ਹੋਈ**।"

– **ਮਾਝ** ੧, **ਵਾਰ ੧੬ਸ,** ੧, **੧:੩ (145)**

(8) ਹੋ ਕੇ, ਬਣਕੇ

"ਸੰਤ ਚੁਗਹਿ ਨਿਤ ਗੁਰਮੁਖਿ **ਹੋਈ।**"

– **ਮਾਝ** ੩, **ਅਸ ੩੨, ੪:੨ (128)**

"ਮਾਇਆ **ਹੋਈ** ਨਾਗਨਿ ਜਗਤਿ ਰਹੀ ਲਪਟਾਇ।" (ਬਣ ਗਈ)

– **ਗੂਜ** ੩, **ਵਾਰ ੫ਸ,** ੩, **੨:੧ (510)**

**ਹੋਰ ਰੂਪ:**

**ਹੋਈਆ –**

"ਰੰਨਾ **ਹੋਈਆ** ਬੋਧੀਆ ਪੁਰਸ ਹੋਏ ਸਈਆਦ।"

– **ਸਾਰ** ੪, **ਵਾਰ ੧੪ਸ,** ੧, **੨:੧ (1242)**

**ਹੋਈਐ –**

"ਕਿਵ ਸਚਿਆਰਾ **ਹੋਈਐ** ਕਿਵ ਕੂੜੈ ਤੁਟੈ ਪਾਲਿ।" (ਬਣੀਏ)

– **ਜਪੁ** ੧, **੧:੫ (1)**

"ਪਿਤਾ ਜਾਤਿ ਤਾ **ਹੋਈਐ** ਗੁਰੁ ਤੁਠਾ ਕਰੇ ਪਸਾਉ।" (ਬਣੀਦਾ/ਹੋਈਦਾ ਹੈ)

– **ਸਿਰੀ** ੪, **ਵਣ ੧, ੨:੩ (82)**

(9) ਭਈ –

"ਜਿ ਹੋਂਦੈ ਗੁਰੂ ਬਹਿ ਟਿਕਿਆ ਤਿਸ ਜਨ ਕੀ ਵਡਿਆਈ ਵਡੀ **ਹੋਈ**।"

– **ਗਉ** ੪, **ਵਾਰ ੧੫ਸ,** ੪, **੩:੧ (309)**

**ਹੋਰ ਰੂਪ:**

**ਹੋਈਐ –**

"ਸੁਧੁ ਨ **ਹੋਈਐ** ਕਾਹੂ ਜਤਨਾ ਓੜਕ ਕੋ ਨ ਪਹੂਚੇ।" (ਹੋਵੀਏ)

– **ਸੋਰ** ੫, **੯, ੧:੨ (611)**

"ਹਰਿ ਹਰਿ ਹਰਿ ਆਰਾਧੀਐ **ਹੋਈਐ** ਆਰੋਗ।" (ਹੋ ਜਾਈਦਾ ਹੈ)

– **ਬਿਲਾ** ੫, **੬੪, ੧*:੧ (817)**

**ਹੋਈਹੈ –**

"ਕੈਸੇ **ਹੋਈਹੈ** ਰਾਜਾ ਰਾਮ ਨਿਵਾਸਾ।" (ਹੋਈਏ)

– **ਗਉ** ਕਬ, **੩੬, ੧*:੨ (330)**

"ਭਈ ਕਲਿਆਣ ਅਨੰਦ ਰੂਪ **ਹੋਈਹੈ** ਉਬਰੈ ਬਾਲ ਗੁਪਾਲ।"

– **ਦੇਵ** ੫, **੨੩, ੧*:੨ (532)**

(10) ਹੋਂਦ ਵਿਚ ਆਉਂਦਾ ਭਾਵ ਜਨਮਦਾ

"ਜੋ ਖੋਜੈ ਸੋ ਬਹੁਰਿ ਨ **ਹੋਈ**।"

- **ਗਉ** ਕਬ, **ਬਾਅ ੪੦:੨** (342)

"ਇਹ ਸੂਪਨੀ ਤਾ ਕੀ ਕੀਤੀ **ਹੋਈ**।"

- **ਆਸਾ** ਕਬ, **੧੯, ੪:੧** (480)

(11) ਲਗੀ, ਪ੍ਰਾਪਤ ਹੋਈ

"ਗੁਰਮੁਖਿ ਭਗਤਿ ਭਾਉ ਧੁਨਿ **ਹੋਈ**।"

- **ਆਸਾ** ੧, **ਅਸ ੮, ੮:੨** (415)

(12) ਮਿਲਦਾ (ਭਾਵ)

"ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ **ਹੋਈ**।"

- **ਆਸਾ** ਕਬ, **੧੭, ੨:੧** (480)

(13) ਹੋਵੇਗਾ

"ਸਾਜਨ ਚਲੇ ਪਿਆਰਿਆ ਕਿਉ ਮੇਲਾ **ਹੋਈ**।"

- **ਸੂਹੀ** ੧, **੪, ੨:੧** (729)

"ਦੂਸਰ ਹੋਆ ਨਾ ਕੋ **ਹੋਈ**।"

- **ਸੂਹੀ** ੫, **੧੬, ੫:੧** (780)

**ਹੋਏ** ------- (1) ਹੋਂਦ ਵਿਚ ਆਏ, ਬਣ ਗਏ, ਉਪਜੇ, ਹੋਰ ਵੇਖੋ 'ਹੋਇ' (1)

"ਤਿਸ ਤੇ **ਹੋਏ** ਲਖ ਦਰੀਆਉ।"

- **ਜਪੁ** ੧, **੧੬:੨੧** (3)

"ਪ੍ਰਭ ਤੇ **ਹੋਏ** ਪ੍ਰਭ ਮਾਹਿ ਸਮਾਤਿ।"

- **ਗਉ** ੫, **ਸੁਖ ੧੦, ੭:੮** (276)

(2) ਭਏ

"ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ **ਹੋਏ** ਮੇਲਾ ਜੀਉ।" (ਹੋ ਜਾਂਦਾ ਹੈ)

- **ਮਾਝ** ੫, **੨੬, ੩:੩** (102)

"ਸਗਲ ਮਨੋਰਥ ਪੂਰਨ **ਹੋਏ** ਕਦੇ ਨ ਹੋਇ ਦੁਖਾਲਾ ਜੀਉ।"

- **ਮਾਝ** ੫, **੪੦, ੪:੩** (106)

"ਸੰਤ ਪ੍ਰਸਾਦਿ ਭਏ ਕਿਰਪਾਲਾ **ਹੋਏ** ਆਪਿ ਸਹਾਇ।"

- **ਆਸਾ** ੫, **੩੧, ੨:੧** (378)

(3) ਹੋਣ ਨਾਲ, ਹੋਇਆ

"ਵੇਮੁਖ **ਹੋਏ** ਰਾਮ ਤੇ ਲਗਨਿ ਜਨਮ ਵਿਜੋਗ।"

- **ਮਾਝ** ੫, **ਬਾਰਾ ੯:੩** (135)

"ਵੇਮੁਖ **ਹੋਏ** ਰਾਮ ਤੇ ਜਿਉ ਤਸਕਰ ਉਪਰਿ ਸੂਲਿ।"

- **ਗਉ** ੫, **ਵਾਰ ੭ਸ, ੫, ੨:੨** (319)

(4) ਬਣੇ, ਹੋ ਗਏ

"ਇਕਿ **ਹੋਏ** ਅਸਵਾਰ ਇਕਨਾ ਸਾਖਤੀ।"

- **ਮਾਝ** ੧, **ਵਾਰ ੧੦:੭** (142)

"ਸੇਈ **ਹੋਏ** ਭਗਤ ਜਿਨਾ ਕਿਰਪਾਰੀਆ।"

- **ਗਉ** ੫, **ਅਸ ੧੨, ੧:੨** (240)

(5) ਹੋ ਚੁੱਕੇ ਹਨ

"ਕਈ ਕੋਟਿ **ਹੋਏ** ਅਵਤਾਰ।"

- **ਗਉ** ੫, **ਸੁਖ ੧੦, ੭:੩** (276)

(6) ਮਿਲੇ, ਪ੍ਰਾਪਤ ਹੋਏ (ਭਾਵ)
"ਜਿਨਿ ਹਰਿ ਧਿਆਇਆ ਤਿਸ ਨੋ ਸਰਬ ਕਲਿਆਣ **ਹੋਏ** ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ ਮੁਹੁ ਜੋੜੀਐ।"

- **ਬਿਹਾ** ੪, **ਵਾਰ ੪:੩ (550)**

**ਹੋਸ** ------- ਹੋਵੇਗਾ
"ਜੋ ਤਿਸੁ ਭਾਵੈ ਸੋ ਭਲ ਹੋਸ।"

- **ਪ੍ਰਭਾ** ੫, **੫, ੨:੪ (1339)**

**ਹੋਸਾ** ------ ਹੋਵਾਂਗਾ, ਹੋ ਸਕਦਾ ਹਾਂ
"ਹਉ ਨਾਹੀ ਕਿਛੁ ਮੈ ਕਿਆ **ਹੋਸਾ** ਸਭ ਤੁਮ ਹੀ ਕਲ ਧਾਰੀ।"

- **ਸਾਰ** ੫, **੨੫, ੨:੧ (1209)**

**ਹੋਸੀ** ------ ਹੋਵੇਗਾ
"ਹੈਭੀ ਸਚੁ ਨਾਨਕ **ਹੋਸੀ** ਭੀ ਸਚੁ।"

- **ਜਪੁ** ੧, **੧*:੨ (1)**

**ਹੋਹਾ** ------ ਹੋਇਆ
"ਆਵਣ ਜਾਣਾ ਤਿਸ ਕਾ ਕਟੀਐ ਸਦਾ ਸਦਾ ਸੁਖੁ **ਹੋਹਾ**।"

- **ਰਾਮ** ੫, **ਵਾਰ ੭ਸ,** ੫, **੨:੧੩ (961)**

**ਹੋਹਿ** ------ (1) ਹੋਵਣ, ਹੋਣ, ਹੋਰ ਵੇਖੋ 'ਹੋਹੁ'
"ਸਹਸ ਸਿਆਣਪਾ ਲਖ **ਹੋਹਿ** ਤ ਇਕ ਨ ਚਲੈ ਨਾਲਿ।"

- **ਜਪੁ** ੧, **੧:੪ (1)**

"ਹਸਤ ਪੁਨੀਤ **ਹੋਹਿ** ਤਤਕਾਲ।" (ਹੋਣਗੇ)

- **ਗਉ** ੫, **੯੭, ੧:੧ (185)**

(2) ਹੋਵੇ, ਹੋਏ
"ਮੋਤੀ ਤ ਮੰਦਰ ਊਸਰਹਿ ਰਤਨੀ ਤ **ਹੋਹਿ** ਜੜਾਉ।"

- **ਸਿਰੀ** ੧, **੧, ੧:੧ (14)**

"ਕਰਿ ਸਾਧਸੰਗਤਿ ਸਿਮਰੁ ਮਾਧੋ **ਹੋਹਿ** ਪਤਿਤ ਪੁਨੀਤ।" (ਹੋ ਜਾਂਦੇ ਹਨ)

- **ਸੋਰ** ੯, **੧, ੧:੧ (631)**

"ਜਪਿ ਮਨ ਨਾਮੁ ਹਰੀ **ਹੋਹਿ** ਸਰਬ ਸੁਖੀ।" (ਸੁੱਖੀ ਹੋਵੇਂਗਾ)

- **ਧਨਾ** ੪, **੮, ੧*:੧ (669)**

**ਹੋਰ ਰੂਪ:**

**ਹੋਂਹਿ –**
"ਜਾਕਉ **ਹੋਂਹਿ** ਕ੍ਰਿਪਾਲ ਸੁ ਜਨੁ ਪ੍ਰਭ ਤੁਮਹਿ ਮਿਲਾਸੀ।"

- **ਸਮੁ** ੫, **੫:੪ (1386)**

**ਹੋਹੀ–**
"ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ **ਹੋਹੀ।**" (ਹੋ ਜਾਂਦੇ ਹਨ)

- **ਮਲਾ** ੧, **੧, ੩:੧ (1254)**

(3) ਹੋ ਕੇ
"**ਹੋਹਿ** ਅਚਿੰਤੁ ਬਸੈ ਸੁਖ ਨਾਲਿ।"

- **ਗਉ** ੫, **ਸੁਖ ੧੯, ੭:੩** (289)

(4) ਹਨ

"ਜੋ ਹਰਿ ਹਰੇ ਸੁ **ਹੋਹਿ** ਨ ਆਨਾ।"

- **ਗਉ** ਕਬ, **ਅਸ ੩੭, ੨:੧** (330)

"ਜਾ ਕੈ ਸੰਗਿ ਕਿਲਬਿਖ **ਹੋਹਿ** ਨਾਸ।" (ਹੁੰਦੇ ਹਨ)

- **ਗੋਂਡ** ੫, **੬, ੧:੩** (863)

**ਹੋਹਿਆ** ---- ਹੁਜਕੇ, ਧਕੇ

"ਸਖੀ ਮੰਗਲੋ ਗਾਇਆ ਇਛ ਪੁਜਾਇਆ ਬਹੁੜਿ ਨ ਮਾਇਆ **ਹੋਹਿਆ।**"

- **ਸਿਰੀ** ੫, **ਛੰਤ ੩, ੪:੫** (81)

**ਹੋਰ ਰੂਪ:**

**ਹੋਹੇ –**

"ਤੀਨਿ ਭਉਨੇ ਲਪਟਾਇ ਰਹੀ ਕਾਚ ਕਰਮਿ ਨ ਜਾਤ ਸਹੀ ਉਨਮਤ ਅੰਧ ਧੰਧ ਰਚਿਤ ਜੈਸੇ ਮਹਾ ਸਾਗਰ **ਹੋਹੇ**।"

- **ਸਾਰ** ੫, **੧੩੯, ੧:੧** (1231)

(ਮਹਾਨਕੋਸ਼ ਇਸ ਦੇ ਅਰਥ 'ਲਹਿਰਾਂ' ਕਰਦਾ ਹੈ)

**ਹੋਹੁ** ------- (1) ਹੋ ਜਾ

"ਸਾਧੂ ਕੀ **ਹੋਹੁ** ਰੇਣੁਕਾ ਅਪਣਾ ਆਪੁ ਤਿਆਗਿ।"

- **ਸਿਰੀ** ੫, **੭੮, ੩:੧** (45)

"ਸਰਮ ਸੁੰਨਤਿ ਸੀਲੁ ਰੋਜਾ **ਹੋਹੁ** ਮੁਸਲਮਾਣੁ।" (ਹੋ ਸਕਦਾ ਹੈ)

- **ਮਾਝ** ੧, **ਵਾਰ ੭ਸ,** ੧, **੧:੨** (140)

"ਤਾ ਕੀ **ਹੋਹੁ** ਬਿਲੋਵਨਹਾਰੀ।" (ਬਣੋ, ਹੋ ਜਾਵੋ)

- **ਸੋਰ** ਕਬ, **੫, ੧:੩** (655)

"ਤੁਮ **ਹੋਹੁ** ਸੁਜਾਖੇ ਲੇਹੁ ਪਛਾਣਿ।" (ਬਣ ਕੇ, ਹੋ ਕੇ)

- **ਬਸੰ** ੧, **ਅਸ ੫, ੧੦:੨** (1190)

(2) ਹੋਵੋ –

"ਹਰਿ **ਹੋਹੁ** ਦਇਆਲੁ ਹਰਿ ਨਾਮੁ ਧਿਆਈ ਜੀਉ।" (ਹੇ ਹਰੀ! ਦਇਆਲ ਹੋਵੇ)

- **ਗਉ,** ੪, **੭੦, ੪:੩** (175)

"ਜਮ ਦੁਆਰਿ ਨ **ਹੋਹੁ** ਖੜੀਆ ਸਿਖ ਸੁਣਹੁ ਮਹੇਲੀਹੋ।" (ਹੋਵੋਗੀਆਂ)

- **ਵਡ** ੧, **ਛੰਤ ੨, ੭:੫** (567)

**ਹੋਹੈ** ------- ਹੁੰਦਾ ਹੈ

"ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ **ਹੋਹੈ**।"

- **ਗੂਜ** ੪, **੨, ੪:੧** (493)

**ਹੋਗ** ------- ਹੁੰਦਾ ਹੈ ਅਥਵਾ ਹੋਵੇਗਾ

"ਨਾਮੋ ਗਤਿ ਨਾਮੋ ਪਤਿ ਜਨ ਕੀ ਮਾਨੈ ਜੋ ਜੋ **ਹੋਗ**।"

- **ਧਨਾ** ੫, **੩੭, ੧*:੨** (680)

**ਹੋਰ ਰੂਪ:**

**ਹੋਗੀ –**

"ਜੋ ਤਿਸੁ ਭਾਵੈ ਸੋ ਕਰੇ ਹਰਿ ਕਰੇ ਸੁ **ਹੋਗੀ**।" (ਹੋਵੇਗਾ)

- **ਗੂਜ** ੩, **ਵਾਰ ੧੩:੪ (514)**

**ਹੋਗੀਆ –**

"ਤੂ ਆਪੇ ਆਪਿ ਵਰਤਦਾ ਤੂ ਆਪੇ ਕਰਹਿ ਸੁ **ਹੋਗੀਆ**।" (ਹੁੰਦਾ ਹੈ)

- **ਕਾਨ** ੪, **ਵਾਰ ੧:੩ (1313)**

**ਹੋਗੁ –**

"ਕਰਤਾ ਕਰੇ ਸੁ **ਹੋਗੁ** ਨ ਚਲੈ ਚਲਾਇਆ।" (ਹੁੰਦਾ ਹੈ)

- **ਮਾਝ** ੧, **ਵਾਰ ੪:੮ (139)**

"ਪ੍ਰਭ ਭਾਵੈ ਸੋਈ ਫੁਨਿ **ਹੋਗੁ**।"

- **ਗਉ** ੫, **ਸੁਖ ੯, ੮:੪ (275)**

"ਤਿਸੁ ਬਿਨੁ ਦੂਸਰ ਹੋਆ ਨ **ਹੋਗੁ।**" (ਹੋਵੇਗਾ)

- **ਗਉ** ੫, **ਸੁਖ ੧੫, ੭:੬ (283)**

"ਛੋਡਿ ਆਪਤੁ ਬਾਦੁ ਅਹੰਕਾਰਾ ਮਾਨੁ ਸੋਈ ਜੋ **ਹੋਗੁ।**" (ਹੋਵੇ)

- **ਟੋਡੀ** ੫, **੮, ੧:੨ (713)**

**ਹੋਛਉ ------** ਤੁੱਛ, ਨਿਕੰਮੇ

"**ਹੋਛਉ** ਕਾਜੁ ਅਲਪ ਸੁਖ ਬੰਧਨ ਕੋਟਿ ਜਨੰਮ ਕਹਾ ਦੁਖ ਭੰਉ।"

- **ਸਮੁ** ੫, **੨*:੫ (1387)**

**ਹੋਰ ਰੂਪ:**

**ਹੋਛਾ –**

"ਹੋਛੀ ਮਤਿ ਭਇਆ ਮਨੁ **ਹੋਛਾ** ਗੁੜੁ ਸਾ ਮਖੀ ਖਾਇਆ।" (ਮੂਰਖ)

- **ਵਡ** ੧, **ਅਲਾ ੫, ੩:੫ (582)**

"ਕਵਨ ਸੁ ਦਾਨਾ ਕਵਨੁ ਸੁ **ਹੋਛਾ** ਕਵਨ ਸੁ ਸੁਰਤਾ ਕਵਨੁ ਜੜਾ।" (ਮੂਰਖ)

- **ਮਾਰੂ** ੫, **ਸੋਲਾ ੧੦, ੬:੩ (1081)**

**ਹੋਛੀ –**

"**ਹੋਛੀ** ਸਰਣਿ ਪਇਆ ਰਹਣੁ ਨ ਪਾਈ।" (ਤੁਛ, ਮਾੜੀ ਮੋਟੀ)

- **ਆਸਾ** ੫, **੪, ੩:੩ (371)**

"ਮਾਇਆ ਮਦਿ ਮਾਤਾ **ਹੋਛੀ** ਬਾਤਾ ਮਿਲਣੁ ਨ ਜਾਈ ਭਰਮ ਧੜਾ।" (ਹੋਛੀਆਂ ਗੱਲਾਂ ਕਰਦਾ ਹੈ)

- **ਰਾਮ** ੫, **ਛੰਤ ੧, ੧:੫ (924)**

**ਹੋਛੀਆ –**

"ਨਾਮ ਬਿਨਾ ਸਭਿ ਕੂੜੁ ਗਾਲ੍ਹੀ **ਹੋਛੀਆ।**" (ਥੋਥੀਆਂ, ਨਿਕੰਮੀਆਂ)

- **ਸੂਹੀ** ੫, **ਅਸ ੫, ੧:੨ (761)**

**ਹੋਛੀਐ –**

"ਆਪਿ ਮੁਸੈ ਮਤਿ **ਹੋਛੀਐ** ਕਿਉ ਰਾਹੁ ਪਛਾਣੈ।" (ਥੋਥੀ, ਨੀਵੀਂ, ਤੁਛ)

- **ਸੂਹੀ** ੧, **ਛੰਤ ੫, ੬:੨ (767)**

**ਹੋਛੇ –**

"ਆਨ ਰਸਾ ਸਭਿ **ਹੋਛੇ** ਰੇ।" (ਤੁੱਛ)

- **ਆਸਾ** ੫, **੨੭, ੧*:੨ (377)**

**ਹੋਛੈ –**

"ਰੇ ਮੂੜੇ ਤੂ **ਹੋਛੈ** ਰਸਿ ਲਪਟਾਇਓ।" (ਫਿੱਕੇ, ਤੁਛ, ਨਿਕੰਮੇ)

- **ਮਾਰੂ** ੫, **ਅਸ ੧, ੧*:੧ (1017)**

**ਹੋਡ** ------- ਸ਼ਰਤ

"ਬਦਹੁ ਕੀ ਨ **ਹੋਡ** ਮਾਧਉ ਮੋ ਸਿਉ।" (ਹੇ ਮਾਧੋ, ਮੇਰੇ ਨਾਲ ਸ਼ਰਤ ਲਾਵੋ)

- **ਸਾਰ** ਨਾਮ, **੨, ੧*:੧ (1252)**

**ਹੋਡੀ** ------ ਜ਼ਿੱਦੀ

"ਗੁਰਿ ਕਹਿਆ ਇਹੁ ਮੂਰਖੁ **ਹੋਡੀ**।"

- **ਪ੍ਰਭਾ** ੫, **ਅਸ ੧, ੬:੨ (1347)**

**ਹੋਣਾ** ------ ਵਾਪਰਨਾ, ਘਟਨਾ

"ਅਨਦ ਬਿਨੋਦ ਚੋਜ ਤਮਾਸੇ ਤੁਧੁ ਭਾਵੈ ਸੋ **ਹੋਣਾ** ਜੀਉ।"

- **ਮਾਝ** ੫, **੧੯, ੨:੩ (100)**

"**ਹੋਣਾ** ਸਾ ਸੋਈ ਫੁਨਿ ਹੋਸੀ ਸੁਖੁ ਦੁਖੁ ਕਹਾ ਦਿਖਾਇਓ।" (ਹੋਣ ਯੋਗ ਕਰਮ)

- **ਗਉ** ੫, **੧੨੩*, ੨:੨ (205)**

**ਹੋਣੀ** ------ ਹੋਣ ਦਾ ਭਾਵ

"ਕਰਿ ਕਿਰਪਾ ਕਰਿ ਲੀਨੋ ਅਪੁਨਾ ਜਲਤੇ ਸੀਤਲ **ਹੋਣੀ**।"

- **ਦੇਵ** ੫, **੯, ੧:੨ (530)**

**ਹੋਤ** ------- (1) ਹੋਵਤ/ਹੁੰਦਾ ਹੈ, ਹੋਰ ਵੇਖੋ 'ਹੋਤੁ'

"ਮਿਲਿ ਪ੍ਰੀਤਮ ਜਿਉ **ਹੋਤ** ਅਨੰਦਾ ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ।"

- **ਮਾਝ** ੫, **੨੧, ੩:੩ (100)**

"ਜਿਸੁ ਸਿਮਰਤ **ਹੋਤ** ਸੂਕੇ ਹਰੇ।" (ਹੁੰਦੇ ਹਨ)

- **ਗਉ** ੫, **੯੦, ੩:੩ (183)**

"ਮੀਤ ਸਾਜਨ ਸੁਤ ਬੰਧਪਾ ਕੋਊ **ਹੋਤ** ਨ ਸਾਥ।" (ਹੁੰਦਾ ਭਾਵ ਚਲਦਾ)

- **ਆਸਾ** ੫, **ਅਸ ੨, ੫:੧ (431)**

**ਹੋਰ ਰੂਪ:**

**ਹੋਤਉ –**

"ਗਉਨੁ ਗਗਨੁ ਜਬ ਤਬਹਿ ਨ **ਹੋਤਉ** ਤ੍ਰਿਭਵਣ ਜੋਤਿ ਆਪੇ ਨਿਰੰਕਾਰੁ।" (ਹੁੰਦਾ ਸੀ)

- **ਰਾਮ** ੧, **ਸਿਗੋ ੬੭:੪ (945)**

**ਹੋਤਾ**

"ਇਕ ਘੜੀ ਨ ਮਿਲਤੇ ਤਾ ਕਲਿਜੁਗੁ **ਹੋਤਾ**।" (ਹੁੰਦਾ ਸੀ)

- **ਮਾਝ** ੫, **੮, ੩:੧ (96)**

**ਹੋਤਾਇਆ –**

"ਸਦਾ ਸਿਮਰਿ ਚਰਣਾਰਬਿੰਦ ਸੀਤਲ **ਹੋਤਾਇਆ**।"

- **ਬਿਲਾ** ੫, **੬੦, ੧:੨ (816)**

**ਹੋਤਿ –**

"ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ **ਹੋਤਿ**।" (ਹੋਵੇਗੀ)

**–** ਗਉ **੪,** ੪੯, ੧੬:੫ (310)

**ਹੋਤੀ –**

"ਜੋ ਹਮਰੀ ਬਿਧਿ **ਹੋਤੀ** ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ।"
**- ਗਉ** ੪, **੪੯, ੪:੧ (167)**

(2) ਹੋ ਕੇ, ਹੋਂਦ ਵਿਚ ਆ ਕੇ
"ਹਾਹਾ **ਹੋਤ** ਹੋਇ ਨਹੀ ਜਾਨਾ।"
**- ਗਉ** ਕਬ, **ਬਾਅ ੪੨:੧ (342)**

**ਹੋਰ ਰੂਪ:**

**ਹੋਤਾ –**
"ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ **ਹੋਤਾ**।" (ਜਦ ਮਨੁੱਖ ਦੀ ਹੋਂਦ/ਹਸਤੀ ਹੀ ਨਹੀਂ ਸੀ)
**- ਗਉ** ੫, **੧੬੩*, ੩:੧ (216)**
"ਮਾਇ ਨ ਹੋਤੀ ਬਾਪੁ ਨ **ਹੋਤਾ** ਕਰਮੁ ਨ ਹੋਤੀ ਕਾਇਆ।"
**- ਰਾਮ** ਨਾਮ, **੩, ੧:੧ (973)**

**ਹੋਤੀ** ------ (1) ਹੁੰਦੀ, ਵੇਖੋ ਹੋਤ (1)
(2) (ਸੰ. *ਹੋਤ੍ਰ*) – ਜਗ ਕਰਤਾ, ਅਗਨੀ ਦਾ ਉਪਾਸ਼ਕ
"ਮਾਲਾ ਤਿਲਕੁ ਸੋਚ ਪਾਕ **ਹੋਤੀ।**"
**- ਗਉ** ੫, **ਅਸ ੪, ੪:੨ (237)**

**ਹੋਤੁ** ------- ਹੁੰਦਾ, ਹੋਰ ਵੇਖੋ 'ਹੋਤੇ' (2)
"ਜਨਨੀ ਜਾਨਤ ਸੁਤੁ ਬਡਾ **ਹੋਤੁ** ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ।"
**- ਸਿਰੀ** ਕਬ, **੧, ੧:੧ (91)**

**ਹੋਰ ਰੂਪ:**

**ਹੋਤੇ –**
"ਹਮ ਮੂੜ ਮੁਗਧ ਅਸੁਧ ਮਤਿ **ਹੋਤੇ** ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ।" (ਹੁੰਦੇ ਸਾਂ)
**- ਗਉ** ੪, **੫੬, ੧*:੨ (169)**
"ਸਾਧਸੰਗਿ ਓਇ ਦੁਸਟ ਵਸਿ **ਹੋਤੇ।**" (ਹੋ ਜਾਂਦੇ ਹਨ)
**- ਗਉ** ੫, **੮੯, ੩:੪ (182)**

**ਹੋਤੇ** ------- (1) ਹੁੰਦੇ, ਵੇਖੋ 'ਹੋਤੁ'

**ਹੋਰ ਰੂਪ:**

**ਹੋਤੌ –**
"ਲੋਗ ਦੁਰਾਇ ਕਰਤ ਠਗਿਆਈ **ਹੋਤੌ** ਸੰਗਿ ਨ ਜਾਨੋ।" (ਨਾਲ ਹੁੰਦੇ ਨੂੰ)
**- ਮਲਾ** ੫, **੧੫, ੧:੨ (1269)**
(2) (ਹੋਂਦ) ਵਿਚ ਹੁੰਦੇ
"ਹਮ ਨਹੀ **ਹੋਤੇ** ਤੁਮ ਨਹੀ **ਹੋਤੇ** ਕਵਨੁ ਕਹਾਂ ਤੇ ਆਇਆ।"
**- ਰਾਮ** ਨਾਮ, **੩, ੧:੨ (973)**

**ਹੋਰ ਰੂਪ:**

**ਹੋਤੋ –**

"ਨਾਭਿ ਕਮਲ ਅਸਥੰਭੁ ਨ **ਹੋਤੋ** ਤਾ ਪਵਨੁ ਕਵਨ ਘਰਿ ਸਹਤਾ।"

– **ਰਾਮ** ੧, **ਸਿਗੋ ੬੬:੨** (945)

**ਹੋਦਾ** ------ (1) ਹੁੰਦਾ

"ਘਰਿ **ਹੋਦਾ** ਪੁਰਖੁ ਨ ਪਛਾਣਿਆ ਅਭਿਮਾਨਿ ਮੁਠੇ ਅਹੰਕਾਰਿ।"

– **ਸਿਰੀ** ੩, **੫੩, ੧:੨** (34)

(2) ਜੋ (ਕੋਲ) ਹੈ

"ਇਕ **ਹੋਦਾ** ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ।"

– **ਆਸਾ** ੧, **ਵਾਰ ੬ਸ,** ੧, **੧:੧੦** (466)

"ਫਰੀਦਾ ਜੇ ਮੈ **ਹੋਦਾ** ਵਾਰਿਆ ਮਿਤਾ ਆਇੜਿਆ।" (ਉਪਸਤਿਤ, ਮੌਜੂਦ)

– **ਸਲੋ** ਫਰ, **੨੨:੧** (1379)

**ਹੋਂਦਾ** ------ ਜੋ ਕਹੇ 'ਮੈਂ ਹਾਂ', ਆਪਣੀ ਹੋਂਦ ਤੋਂ ਚੇਤੰਨ, ਆਪਣੀ ਨਵੇਕਲੀ ਹੋਂਦ ਤੋਂ ਚੇਤੰਨ

"**ਹੋਂਦਾ** ਫੜੀਅਗੁ ਨਾਨਕ ਜਾਣੁ।"

– **ਮਲਾ** ੧, **ਵਾਰ ੨੪ਸ,** ੧, **੨:੭** (1289)

**ਹੋਦਿਆਂ** ---- ਹੁੰਦਿਆ, ਹੁੰਦੇ ਹੋਏ

"ਏਤੇ ਚਾਨਣ **ਹੋਦਿਆਂ** ਗੁਰ ਬਿਨੁ ਘੋਰ ਅੰਧਾਰੁ।"

– **ਆਸਾ** ੧, **ਵਾਰ ੧ਸ,** ੨, **੨:੨** (463)

**ਹੋਦੀ** ------ ਜੋ ਪਾਸ ਹੈ, ਮੌਜੂਦ, ਉਪਸਤਿਤ

"ਭੀਤਰਿ **ਹੋਦੀ** ਵਸਤੁ ਨ ਜਾਣੈ।"

– **ਗਉ** ੧, **੪, ੩:੪** (152)

**ਹੋਂਦੀ** ------ ਜਿਸ ਦੀ ਹਸਤੀ ਹੈ, ਹੋਰ ਵੇਖੋ 'ਹੋਂਦੈ'

"**ਹੋਂਦੀ** ਕਉ ਅਣਹੋਂਦੀ ਹਿਰੈ।"

– **ਰਾਮ** ੫, **੫੪, ੨:੪** (900)

**ਹੋਦੀਆ** ---- ਹੁੰਦੀਆਂ/ਰਹਿੰਦੀਆਂ ਸਨ

"ਮਹਲਾ ਅੰਦਰਿ **ਹੋਦੀਆ** ਹੁਣਿ ਬਹਣਿ ਨ ਮਿਲਨਿ੍ ਹਦੂਰਿ।"

– **ਆਸਾ** ੧, **ਅਸ ੧, ੧:੩** (417)

**ਹੋਦੇ** ------- (1) ਹੁੰਦੇ

"ਨਾਵ ਜਿਨਾ ਸੁਲਤਾਨ ਖਾਨ **ਹੋਦੇ** ਡਿਠੇ ਖੇਹ।"

– **ਸਿਰੀ** ੧, **੬, ੪:੨** (16)

**ਹੋਰ ਰੂਪ:**

**ਹੋਦੈ –**

"**ਹੋਦੈ** ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ।"

– **ਗਉ** ੪, **ਵਾਰ ੧੫ਸ,** ੪, **੨:੧** (308)

(2) ਕੋਲ ਹੁੰਦਿਆਂ

"ਤਾਣ **ਹੋਦੇ** ਹੋਇ ਨਿਤਾਣਾ।"

– **ਸਲੋ** ਫਰ, **੧੨੮:੨** (1384)

**ਹੋਰ ਰੂਪ:**

**ਹੋਦੈ –**

"**ਹੋਦੈ** ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ।"

– **ਸਿਰੀ** ੪, **ਵਾਰ ੭ਸ,** ੧, **੨:੫** (85)

"ਘਰਿ **ਹੋਦੈ** ਰਤਨਿ ਪਦਾਰਥਿ ਭੂਖੇ ਭਾਗਹੀਣ ਹਰਿ ਦੂਰੇ।"

– **ਵਡ** ੪, **ਛੰਤ ੩, ੩:੪** (574)

**ਹੋਂਦੈ** ------ (ਆਪਣੀ ਹਸਤੀ ਵਿਚ) ਹੁੰਦਿਆਂ ਭਾਵ ਜਿਊਂਦਿਆਂ

"ਜਿ **ਹੋਂਦੈ** ਗੁਰੂ ਬਹਿ ਟਿਕਿਆ ਤਿਸੁ ਜਨ ਕੀ ਵਡਿਆਈ ਵਡੀ ਹੋਈ।"

– **ਗਉ** ੪, **ਵਾਰ ੧੫ਸ,** ੪, **੩:੧** (309)

**ਹੋਨ** ------- ਹੋਵੇਗਾ

"ਰਾਖਨਹਾਰੇ ਪ੍ਰਭ ਪਿਆਰੇ ਮੁਝ ਤੇ ਕਛੂ ਨ ਹੋਆ **ਹੋਨ**।"

– **ਆਸਾ** ੫, **ਛੰਤ ੮, ੩:੫** (458)

**ਹੋਨਹਾਰ** ---- ਜੋ ਆਵੱਸ਼ ਹੈ, ਹੋਣੀ

"ਮਾਈ **ਹੋਨਹਾਰ** ਸੋ ਹੋਈਐ।"

– **ਦੇਵ** ੫, **੨, ੧*:੧** (528)

**ਹੋਰ ਰੂਪ:**

**ਹੋਨਹਾਰੁ –**

"**ਹੋਨਹਾਰੁ** ਸੋ ਹੋਇ ਹੈ ਸਾਕਤ ਸੰਗਿ ਨ ਜਾਉ।"

– **ਸਲੋ** ਕਬ, **੯੯:੨** (1369)

**ਹੋਨਾ** ------ (1) ਜੋ ਆਵਸ਼ਕ ਹੈ, ਜੋ ਹੋਣਾ ਹੀ ਹੈ

"**ਹੋਨਾ** ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ।"

– **ਗਉ** ਕਬ, **੬੩, ੧:੨** (337)

(2) ਹੋ ਜਾਂਦੇ ਹਨ

"ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ ਹਰਿ ਧਿਆਇ ਹਰੇ ਤੇ **ਹੋਨਾ**।"

– **ਕਾਨ** ੪, **ਵਾਰ ੫:੨** (1315)

**ਹੋਰ ਰੂਪ:**

**ਹੋਨਿ –**

"ਕਿਲਵਿਖ ਸਭਿ ਬਿਨਾਸੁ **ਹੋਨਿ** ਸਿਮਰਤ ਗੋਵਿੰਦੁ।" (ਹੋ ਜਾਂਦੇ ਹਨ)

– **ਗਉ** ੫, **ਵਾਰ ੧੪:੨** (321)

"ਜੇ ਗੁਣ **ਹੋਨਿ** ਤ ਕਟੀਅਨਿ ਸੇ ਭਾਈ ਸੇ ਵੀਰ।" (ਕੋਲ ਹੋਣ)

– **ਸੋਰ** ੧, **੧, ੪:੨** (595)

**ਹੋਨੀ** ------ ਹੋਵੇਗਾ

"ਸੋ ਬ੍ਰਹਮੁ ਅਜੋਨੀ ਹੈ ਭੀ **ਹੋਨੀ** ਘਟ ਭੀਤਰਿ ਦੇਖੁ ਮੁਰਾਰੀ ਜੀਉ।"

– **ਸੋਰ** ੧, **੮, ੨:੨** (598)

**ਹੋਨੁ** ------- ਹੋ ਸਕਨਾ

"**ਹੋਨੁ** ਨ ਪਾਈਐ ਰਾਮ ਕੇ ਦਾਸਾ।"

– **ਗਉ** ੫, **੮੨, ੧:੪ (180)**

**ਹੋਮ** ------- ਘਿਓ ਆਦਿ ਸਮਗਰੀ ਨੂੰ ਅਗਨੀ ਵਿਚ ਪਾ ਕੇ ਕੀਤਾ ਜਾਣ ਵਾਲਾ (ਯੱਗ)

"ਤਿਤੁ ਘਿਇ **ਹੋਮ** ਜਗ ਸਦ ਪੂਜਾ ਪਾਇਐ ਕਾਰਜੁ ਸੋਹੈ।"

– **ਮਾਝ** ੧, **ਵਾਰ ੨੬ਸ,** ੧, **੧:੨੨ (150)**

"ਕਾਹੂ ਜਾਪ ਕਾਹੂ ਤਾਪ ਕਾਹੂ ਪੂਜਾ **ਹੋਮ** ਨੇਮ।"

– **ਗਉ** ੫, **੧੫੫, ੨:੧ (213)**

**ਹੋਮਿਉ** ----- ਹੋਮ ਯੱਗ ਕਰਦਿਆਂ

"ਜਪ ਤਪ ਸੰਜਮ ਪੁੰਨ ਸਭਿ **ਹੋਮਉ** ਤਿਸੁ ਅਰਪਉ ਸਭਿ ਸੁਖ ਜਾਂਈ।"

– **ਸਾਰ** ੫, **੧੫, ੨:੧ (1207)**

**ਹੋਮਤ** ------ ਹਵਨ ਕਰਨਾ, ਹੋਮ ਯਗ ਕਰਨਾ

"ਅਗਨਿ ਮਾਹਿ **ਹੋਮਤ** ਪਰਾਨ।"

– **ਗਉ** ੫, **ਸੁਖ ੩, ੨:੩ (265)**

**ਹੋਮਨ** ------ ਹੋਮ ਯੱਗ (ਬਹੁ ਵਚਨ)

"ਤਟਨ ਖਟਨ ਜਟਨ **ਹੋਮਨ** ਨਾਹੀ ਡੰਡਧਾਰ ਸੁਆਉ।"

– **ਕਾਨ** ੫, **੩੯, ੧:੧ (1306)**

**ਹੋਮਾ** ------ ਹੋਮ/ਯੱਗ

"ਕਰਮ ਧਰਮ ਅਰਪਉ ਸਭ **ਹੋਮਾ**।"

– **ਆਸਾ** ੫, **੮੪, ੩:੨ (391)**

**ਹੋਮਾਗਉ** ---- ਹੋਮ ਕਰਦਿਆਂ, ਭੇਟਾਂ ਕਰਦਿਆਂ, ਕੁਰਬਾਨ ਕਰਦਿਆਂ

"ਕਰਉ ਬੇਨਤੀ ਅਤਿ ਘਨੀ ਇਹੁ ਜੀਉ **ਹੋਮਾਗਉ**।"

– **ਬਿਲਾ** ੫, **੩੨, ੨:੧ (808)**

**ਹੋਮਿ** ------ (1) ਭੇਟਾ ਕਰ/ਆਹੂਤੀ ਦੇ, ਅਰਪਨ ਕਰ

"ਕਰਿ ਪੂਜਾ **ਹੋਮਿ** ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ।"

– **ਸੋਰ** ੫, **੨੦, ੩:੨ (614)**

**ਹੋਰ ਰੂਪ:**

**ਹੋਮੀਐ –**

"ਤਨੁ ਬੈਸੰਤਰਿ **ਹੋਮੀਐ** ਇਕ ਰਤੀ ਤੋਲਿ ਕਟਾਇ।"

– **ਸਿਰੀ** ੧, **ਅਸ ੧੪, ੨:੧ (62)**

(2) ਹਵਨ ਵਿਚ

"ਤਸਕਰ ਪੰਚ ਨਿਵਾਰਹੁ ਠਾਕੁਰ ਸਗਲੋ ਭਰਮਾ **ਹੋਮਿ** ਜਰਹੁ।"

– **ਬਿਲਾ** ੫, **੧੧੯, ੧:੨ (828)**

**ਹੋਮੇ –**

"ਪੁੰਨ ਦਾਨ **ਹੋਮੇ** ਬਹੁ ਰਤਨਾ।" (ਭੇਟਾ ਕੀਤੇ ਭਾਵ ਸਾੜੇ)

– ਗਉ **੫,** ਸੁਖ ੩, ੧:੬ (265)

**ਹੋਮੈ –**
"ਸਰੀਰੁ ਕਟਾਇ **ਹੋਮੈ** ਕਰਿ ਰਾਤੀ।" (ਹਵਨ ਕਰ ਦੇਵੇ)
– ਗਉ **੫,** ਸੁਖ ੩, ੧:੭ (265)

**ਹੋਯਉ** ----- ਹੋ ਗਿਆ, ਭਇਆ
"ਜਿਹ ਕ੍ਰਿਪਾਲੁ **ਹੋਯਉ** ਗੋਬਿੰਦੁ ਸਰਬ ਸੁਖ ਤਿਨਹੂ ਪਾਏ।"
– **ਸਮੁ** ੫, **੭:੫ (1386)**

**ਹੋਯੋ** ------- ਹੋਇਆ ਹੈ
"**ਹੋਯੋ** ਹੈ ਹੋਵੰਤੋ ਹਰਣ ਭਰਣ ਸੰਪੂਰਣ:।"
– **ਗਾਥਾ** ੫, **੨੩:੧ (1361)**

**ਹੋਰ** ------- (1) ਇਸ ਤੋਂ ਵਧੀਕ, ਛੁਟ, ਵੇਖ 'ਹੋਰਿ' (1)
"ਜੇ ਜੁਗ ਚਾਰੇ ਆਰਜਾ **ਹੋਰ** ਦਸੂਣੀ ਹੋਇ।"
– **ਜਪੁ** ੧, **੭:੧ (2)**

"ਨਾਨਕ ਤੇ ਮੁਖ ਉਜਲੇ **ਹੋਰ** ਕੇਤੀ ਛੁਟੀ ਨਾਲਿ।"
– **ਮਾਝ** ੧, **ਵਾਰ ੧੮ਸ,** ੨, **੨:੬ (146)**

"ਨਾਨਕ ਨਾਮਿ ਰਤੇ ਸੇ ਨਿਰਮਲ **ਹੋਰ** ਹਉਮੈ ਮੈਲੁ ਭਰੀਜੈ।" (ਬਾਕੀ)
– **ਵਡ** ੩, **ਛੰਤ ੫, ੨:੬ (570)**

"**ਹੋਰ** ਕਿਆ ਕਹੀਐ ਕਿਛੁ ਕਹਣੁ ਨ ਜਾਈ।"
– **ਰਾਮ** ੧, **ਓਅੰ ੧੮:੮ (932)**

(2) ਕੋਈ ਦੂਸਰੀ/ਵੱਖਰੀ ਤਰ੍ਹਾਂ ਦੀ
"ਬਾਬਾ **ਹੋਰ** ਮਤਿ **ਹੋਰ ਹੋਰ**।"
– **ਸਿਰੀ** ੧, **੮, ੧*:੧ (17)**

"ਆਪੇ ਨਿਰਮਲੁ ਏਕੁ ਤੂੰ **ਹੋਰ** ਬੰਧੀ ਧੰਧੈ ਪਾਇ।" (ਬਾਕੀ, ਦੂਜੀ)
– **ਸਿਰੀ** ੧, **ਅਸ ੩, ੪:੨ (54)**

(3) ਕੋਈ ਦੂਜਾ
"ਪ੍ਰਭ ਤੁਝ ਬਿਨਾ ਨਹੀ **ਹੋਰ**।"
– **ਬਿਲਾ** ੫, **ਅਸ ੨, ੬:੧ (838)**

"ਸੰਪੈ ਸਾਥਿ ਨ ਚਾਲੈ **ਹੋਰ**।" (ਹੋਰਨਾਂ, ਦੂਜੇ ਨਾਲ)
– **ਰਾਮ** ੧, **ਓਅੰ ੫੦:੬ (937)**

"ਸਾਖ ਪਕੰਦੀ ਆਈਆ **ਹੋਰ** ਕਰੇਂਦੀ ਵੰਨ।" (ਵਖਰਾ, ਕੋਈ ਦੂਜਾ)
– ਸਲੋ **ਫਰ,** ੧੧:੨ (1378)

**ਹੋਰਤੁ** ------ (1) ਹੋਰ ਕਿਸੇ ਤਰ੍ਹਾਂ, ਕਿਸੇ ਹੋਰ
"ਦਇਆਲ ਦਮੋਦਰੁ ਗੁਰਮੁਖਿ ਪਾਈਐ **ਹੋਰੁਤ** ਕਿਤੈ ਨ ਭਾਤੀ ਜੀਉ।"
– **ਮਾਝ** ੫, **੧੩, ੨:੩ (98)**

"ਸਤਸੰਗਤੀ ਸੰਗਿ ਹਰਿ ਧਨੁ ਖਟੀਐ ਹੋਰਥੈ **ਹੋਰਤੁ** ਉਪਾਇ ਹਰਿ ਧਨੁ ਕਿਤੈ ਨ ਪਾਈ।" (ਹੋਰ ਕਿਸੇ)
– **ਸੂਹੀ** ੪, **੧੦, ੨:੧ (734)**

(2) ਹੋਰ ਕਿਸੇ ਤੋਂ
"ਸਤਿਗੁਰ ਹਥਿ ਕੁੰਜੀ **ਹੋਰਤੁ** ਦਰੁ ਖੁਲੈ ਨਾਹੀ ਗੁਰੁ ਪੂਰੇ ਭਾਗਿ ਮਿਲਾਵਣਿਆਂ।"

**- ਮਾਝ ੩, ਅਸ ੨੫, ੭:੩ (124)**

**ਹੋਰਥੈ** ----- (1) ਕਿਸੇ ਦੂਜੀ ਥਾਂ, ਕਿਸੇ ਹੋਰ/ਵੱਖਰੀ ਥਾਂ

"ਵਿਣੁ ਕਾਇਆ ਜਿ **ਹੋਰਥੈ** ਧਨੁ ਖੋਜਦੇ ਸੇ ਮੂੜ ਬੇਤਾਲੇ।"

**- ਗਉ ੪, ਵਾਰ ੧੫:੪ (309)**

(2) ਹੋਰ ਕਿਸੇ ਤਰ੍ਹਾਂ

"ਗੁਰ ਸੇਵਾ ਤੇ ਸੁਖੁ ਪਾਈਐ **ਹੋਰਥੈ** ਸੁਖੁ ਨ ਭਾਲਿ।"

**- ਬਿਹਾ ੪, ਵਾਰ ੧ਸ, ੩, ੧:੧ (548)**

**ਹੋਰਨਾ** ----- ਦੂਜਿਆਂ/ਬਾਕੀਆਂ

"ਓਹੁ ਹਰਿ ਮਾਰਗਿ ਆਪਿ ਚਲਦਾ **ਹੋਰਨਾ** ਨੋ ਹਰਿ ਮਾਰਗਿ ਪਾਏ।"

**- ਮਾਝ ੧, ਵਾਰ ੫ਸ, ੪, ੨:੨ (140)**

**ਹੋਰ ਰੂਪ:**

**ਹੋਰਨਿ -**

"ਆਪਣਾ ਕਾਰਜੁ ਆਪਿ ਸਵਾਰੇ **ਹੋਰਨਿ** ਕਾਰਜੁ ਨ ਹੋਈ।" (ਹੋਰਨਾ ਦੁਆਰਾ, ਦੂਜਿਆਂ ਰਾਹੀਂ)

**- ਆਸਾ ੧, ੧੦, ੩:੧ (351)**

"ਸਚਾ ਹੁਕਮੁ ਸਚਾ ਪਾਸਾਰਾ **ਹੋਰਨਿ** ਹੁਕਮੁ ਨ ਹੋਈ ਹੇ।" (ਕਿਸੇ ਹੋਰ ਦੁਆਰਾ)

**- ਮਾਰੂ ੩, ਸੋਲਾ ੨, ੪:੩ (1045)**

**ਹੋਰਾ** ------ ਵਖਰਾ, ਹੋਰ

"ਗੋਵਿੰਦ ਭਜਨ ਕੀ ਮਤਿ ਹੈ **ਹੋਰਾ** ।"

**- ਆਸਾ ੫, ੪੨, ੧*:੧ (381)**

**ਹੋਰਿ** ------ (1) ਵਧੀਕ, ਅਧਿਕ, ਵੇਖੋ 'ਹੋਰ' (1)

"ਏਤੇ ਕੀਤੇ **ਹੋਰਿ** ਕਰੇਹਿ।"

**- ਜਪੁ ੧, ੨੬:੨੧ (6)**

(2) ਹੋਰ ਦੂਜੇ, ਬਾਕੀ

"ਸਾਚਾ ਸਾਹਿਬੁ ਏਕੁ ਤੂ **ਹੋਰਿ** ਜੀਆ ਕੇਤੇ ਲੋਅ।"

**- ਸਿਰੀ ੧, ੩, ੩:੩ (15)**

**ਹੋਰਿਂਓ** ----- ਹੋਰ ਪਾਸੇ ਤੋਂ

"**ਹੋਰਿਂਓ** ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ।"

**- ਰਾਮ ਬਾਸ, ਵਾਰ ੪:੧ (967)**

**ਹੋਰੀ** ------ (1) ਹੋਰਨਾ

"ਵਿਣੁ ਮਨੈ ਜਿ **ਹੋਰੀ** ਨਾਲਿ ਲੁਝਣਾ ਜਾਸੀ ਜਨਮੁ ਗਵਾਇ।"

**- ਸਿਰੀ ੪, ਵਾਰ ੧੨ਸ, ੩, ੨:੮ (87)**

(2) ਹੋਰ ਕੋਈ

"ਕਰਨ ਕਰਾਵਨ ਸਭ ਕਿਛੁ ਤੁਮ ਹੀ ਤੁਮ ਸਮਰਥ ਨਾਹੀ ਅਨ **ਹੋਰੀ**।"

**- ਗਉ ੫, ੧੩੪*, ੧:੧ (208)**

(3) ਹੋੜੀ, ਰੋਕੀ, ਵਰਜੀ ਹਟਾਈ, ਹੋਰ ਵੇਖੋ 'ਹੋਰੇ'

"ਮੋਹਨੀ ਮੋਹਤ ਰਹੈ ਨ **ਹੋਰੀ**।"

**- ਸਾਰ ੫, ੬੦, ੧*:੧ (1216)**

**ਹੋਰੁ** ------- (1) ਅਧਿਕ, ਇਸ ਤੋਂ ਛੁੱਟ/ਵਧੀਕ

"ਧਰਤੀ **ਹੋਰੁ** ਪਰੈ **ਹੋਰੁ ਹੋਰੁ**।" (ਇਸ ਤੋਂ ਛੁਟ)

**- ਜਪੁ ੧, ੧੬:੧੧ (3)**

"**ਹੋਰੁ** ਆਖਿ ਨ ਸਕੈ ਕੋਇ।" (ਵਧੀਕ)

**- ਜਪੁ ੧, ੨੫:੧੧ (5)**

(2) ਕੋਈ ਦੂਜਾ, ਅਵਰ

"ਤਿਥੈ **ਹੋਰੁ** ਨ ਕੋਈ **ਹੋਰੁ**।"

**- ਜਪੁ ੧, ੩੭:੨ (8)**

"ਹੁਕਮੁ ਸੋਈ ਤੁਧੁ ਭਾਵਸੀ **ਹੋਰੁ** ਆਖਣੁ ਬੁਹਤੁ ਅਪਾਰੁ।" (ਦੂਜੀ/ਅਵਰ ਗੱਲ)

**- ਸਿਰੀ ੧, ੭, ੪:੨ (17)**

(3) ਬਾਕੀ

"ਸਚਾ ਸਾਹੁ ਇਕ ਤੂੰ **ਹੋਰੁ** ਜਗਤੁ ਵਣਜਾਰਾ।"

**- ਮਾਝ ੧, ਵਾਰ ੬:੮ (140)**

(4) ਵਖਰਾ

"ਡਰੀਐ ਜੇ ਡਰੁ ਹੋਵੈ **ਹੋਰੁ**।"

**- ਗਉ ੧, ੨, ੧*:੧ (151)**

**ਹੋਰੇ** ------- (1) ਵਰਜੇ, ਰੋਕੇ, ਵੇਖੋ 'ਹੋਰੀ' (3)

"ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ **ਹੋਰੇ**।"

**- ਗਉ ੫, ੧੫੪, ੧:੧ (213)**

**ਹੋਰ ਰੂਪ:**

**ਹੋਰੈ –**

"ਇਸੁ ਮੀਠੀ ਤੇ ਇਹੁ ਮਨੁ **ਹੋਰੈ**।"

**- ਗਉ ੫, ੧੫੦, ੧*:੨ (212)**

(2) ਦੂਜੀਆਂ, ਅਵਰ, ਹੋਰ ਹੀ

"ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ **ਹੋਰੇ** ਗਲਾ।"

**- ਗਉ ੪, ਵਾਰ ੯ਸ, ੪, ੨:੧ (304)**

**ਹੋਰ ਰੂਪ:**

**ਹੋਰੋ**

"ਓਨਾ ਰਿਜਕੁ ਨ ਪਾਇਓ ਓਥੈ ਓਨ੍ਹਾ **ਹੋਰੋ** ਖਾਣਾ।"

**- ਰਾਮ ੩, ਵਾਰ ੨੧ਸ, ੧, ੧:੪ (956)**

**ਹੋਲੀ** ------ ਇਕ ਖੁਸ਼ੀ ਦਾ ਤਿਉਹਾਰ ਜੋ ਫੱਗਣ ਸੁਦੀ 15 ਨੂੰ ਹੁੰਦਾ ਹੈ

"**ਹੋਲੀ** ਕੀਨੀ ਸੰਤ ਸੇਵ।"

**- ਬਸੰ ੫, ੧, ੨:੩ (1180)**

**ਹੋਵਉ** ------ (1) ਹੋਵਾਂ, ਹੋ ਜਾਵਾਂ

"ਗਰਬੁ ਮੋਹੁ ਤਜਿ **ਹੋਵਉ** ਰੇਨੁ।"

– **ਬਿਲਾ** ੧, **ਅਸ ੧, ੬:੨ (831)**

**ਕਜਰ ------** ਕੱਜਲ, ਅੱਖਾਂ ਵਿਚ ਪਾ ਕੇ ਸ਼ਿੰਗਾਰ ਕਰਨ ਵਾਲਾ ਕਾਲਾ ਪਦਾਰਥ
"ਮੋਹਨ ਨੀਦ ਨ ਆਵੈ ਹਾਵੈ ਹਾਰ **ਕਜਰ** ਬਸਤ੍ਰ ਅਭਰਨ ਕੀਨੇ।"
– **ਬਿਲਾ** ੫, **੧੨੮, ੧*:੧ (830)**

**ਕਜਲ ------** ਅੱਖਾਂ ਦਾ ਸ਼ਿਗਾਰ ਲਈ ਇਕ ਕਾਲਾ ਪਦਾਰਥ, ਹੋਰ ਵੇਖੋ 'ਕਜਲੁ'
**"ਕਜਲ** ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ।"
– **ਸਲੋ** ਫਰ, **੧੪:੨ (1378)**

**ਕਜਲੀ -----** ਕੇਲੇ
"ਕਬੀਰ ਕਾਇਆ **ਕਜਲੀ** ਬਨੁ ਭਇਆ ਮਨੁ ਕੁੰਚਰੁ ਮਯ ਮੰਤੁ।" (ਅਸਾਮ ਵਿਚ ਇਕ ਬਨ ਕਜਲੀ ਬਨ ਹੈ ਜਿਸ ਵਿਚ ਬਹੁਤ ਹਾਥੀ ਰਹਿੰਦੇ ਹਨ)
– **ਸਲੋ** ਕਬ, **੨੨੪:੧ (1376)**

**ਕਜਲੁ ------** ਕਾਲੇ ਰੰਗ ਦਾ ਪਦਾਰਥ ਜਿਸ ਨਾਲ ਅੱਖਾਂ ਦਾ ਸ਼ਿੰਗਾਰ ਕੀਤਾ ਜਾਂਦਾ ਹੈ, ਵੇਖੋ 'ਕਜਲ'
"ਕਲਰ ਖੇਤੀ ਤਰਵਰ ਕੰਠੇ ਬਾਗਾ ਪਹਿਰਹਿ **ਕਜਲੁ** ਝਰੈ।"
– **ਮਾਰੂ** ੧, **ਅਸ ੧੧, ੬:੧ (1016)**

**ਕਜਿਆ ----** ਢਕ ਲਿਆ, ਲੁਕਾ ਲਿਆ
"ਸਭਿ ਧੰਨੁ ਕਹਹੁ ਗੁਰੁ ਸਤਿਗੁਰੂ ਗੁਰੁ ਸਤਿਗੁਰੂ ਜਿਤੁ ਮਿਲਿ ਹਰਿ ਪੜਦਾ **ਕਜਿਆ**।"
– **ਕਾਨ** ੪, **ਵਾਰ ੭:੫ (1316)**

**ਕੰਞਕਾ -----** ਬਾਲ ਕੰਨਿਆ
"ਬ੍ਰਹਮਣ ਕੈਲੀ ਘਾਤੁ **ਕੰਞਕਾ** ਅਣਚਾਰੀ ਕਾ ਧਾਨੁ।"
– **ਸਲੋ** ੩, **੪:੧ (1413)**

**ਕਟਹਿ -----** ਦੂਰ ਕਰੇ, ਮੇਟੇ
"ਤੁਮਰੇ ਭਜਨ **ਕਟਹਿ** ਜਮ ਫਾਂਸਾ।" (ਦੂਰ ਹੁੰਦੇ ਹਨ/ਕੱਟੇ ਜਾਂਦੇ ਹਨ)
– **ਸੋਰ ਰਵਿ, ੫, ੫:੧ (659)**

"ਗੁਰੁ ਕਰੁ ਸਬਦ ਸਪੁੰਨ ਅਘਨ **ਕਟਹਿ** ਸਭ ਤੇਰੇ।"
– **ਸਵ** ੪, **ਨਲ ੮:੪ (1399)**

**ਹੋਰ ਰੂਪ:**

**ਕਟੰਹਿ –**
"ਸਤਸੰਗਤਿ ਸਿਉ ਮੇਲਾਪੁ ਹੋਇ, ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ **ਕਟੰਹਿ** ਬਿਕਾਰ।" (ਕੱਟੇ ਜਾਂਦੇ ਹਨ)
– **ਬਿਹਾ** ੪, **ਵਾਰ ੧੨ਸ,** ਮਰ, **੩:੨ (553)**

**ਕਟਕ ------** ਫੌਜ, ਸੈਨਾ
"ਅਨਿਕ **ਕਟਕ** ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ।"
– **ਸੋਰ** ਰਵਿ, **੧, ੩:੨ (658)**

**ਕਟਕੁ ------** ਸਮੂਦਾਇ, ਅਧਿਕ ਗਿਣਤੀ ਵਿਚ, ਬਹੁਤ ਭਾਰਾ
"ਕਬੀਰ ਰਾਮ ਨਾਮੁ ਜਾਨਿਓ ਨਹੀ ਪਾਲਿਓ **ਕਟਕੁ** ਕੁਟੰਬੁ।"

- **ਸਲੋ** ਕਬ, **੨੨੬:੧ (1376)**

**ਕੰਟਕੁ ------** ਕੰਡਾ, ਦੁਖਦਾਈ, ਕੰਡੇ ਵਾਂਗ ਚੁਬਨ ਵਾਲਾ
"ਕਾਲੁ **ਕੰਟਕੁ** ਲੋਭੁ ਮੋਹੁ ਨਾਸੈ ਜੀਅ ਜਾ ਕੈ ਪ੍ਰਭੁ ਬਸੈ।"
- **ਗਉ** ੫, **ਛੰਤ ੩, ੪:੪ (249)**
(ਇਕ ਥਾਂ ਤੇ ਛੱਡ ਕੇ ਬਾਕੀ ਸਭ ਥਾਂ ਇਹ ਸ਼ਬਦ 'ਕਾਲ' ਨਾ ਆਇਆ ਹੈ)

**ਕਟਣਹਾਰੁ ---** ਦੂਰ ਕਰਨ ਵਾਲਾ
"ਗੁਣ ਗੋਵਿੰਦ ਨਿਤ ਗਾਵੀਅਹਿ ਅਵਗੁਣ **ਕਟਣਹਾਰ**।"
- **ਸਿਰੀ** ੫, **੮੬, ੨:੧ (48)**

**ਹੋਰ ਰੂਪ:**

**ਕਟਣਹਾਰੁ –**
"ਸਤਿਗੁਰੁ ਮਿਲੈ ਤਾ ਨਾਮੁ ਦਿੜਾਏ ਸਭਿ ਕਿਲਵਿਖ **ਕਟਣਹਾਰੁ**।"
- **ਰਾਮ** ੩, **ਵਾਰ ੯ਸ,** ੩, **੨:੬ (950)**

**ਕਟਾਇ -----** ਕਟਵਾਏ, ਚੀਰਾਏ, ਟੁਕੜੇ ਟੁਕੜੇ ਕਰਵਾਏ
"ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ **ਕਟਾਇ**।"
- **ਸਿਰੀ** ੧, **ਅਸ ੧੪, ੨:੧ (62)**

**ਕਟਾਇਆ ---** ਕਟਵਾਇਆ, ਚੀਰਾਇਆ
"ਅੰਧੁਲੈ ਦਹਸਿਰਿ ਮੂੰਡੁ **ਕਟਾਇਆ** ਰਾਵਣੁ ਮਾਰਿ ਕਿਆ ਵਡਾ ਭਇਆ।"
- **ਆਸਾ** ੧, **੭, ੧:੨ (350)**

**ਕਟਾਈਐ ---** ਕਟਵਾਈਐ, ਚੀਰਾਈਐ
"ਅਰਧ ਸਰੀਰੁ **ਕਟਾਈਐ** ਸਿਰਿ ਕਰਵਤੁ ਧਰਾਇ।"
- **ਸਿਰੀ** ੧, **ਅਸ ੧੪, ੩:੧ (62)**

**ਕਟਾਸਾ -----** ਕਟਦਾ/ਦੂਰ ਕਰਦਾ ਹੈ
"ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ ਜੋ ਤੁਮ੍ਰੇ ਦੂਖ ਤਤਕਾਲ **ਕਟਾਸਾ**।"
- **ਗੋਂਡ** ੪, **੨, ੨:੨ (860)**

**ਕਟਾਹਾਂ -----** ਕਟ/ਦੂਰ ਕਰ ਲਈਏ
"ਹਰਿ ਸਿਮਰਿ ਸਿਮਰਿ ਮਾਨੁ ਮੋਹੁ **ਕਟਾਹਾਂ**।"
- **ਸੂਹੀ** ੫, **੨੬, ੩:੨ (742)**

**ਕਟਾਖ -----** (ਸੰ. *कटा* ) ਦ੍ਰਿਸ਼ਟੀ (ਕਿਰਪਾ ਦੀ ਦ੍ਰਿਸ਼ਟੀ)
"ਜਿਨ ਕਉ ਤੁਮ੍ਰੇ ਵਡ **ਕਟਾਖ** ਹੈ ਤੇ ਗੁਰਮੁਖਿ ਹਰਿ ਸਿਮਰਣੇ।"
- **ਨਟ** ੪, **੬, ੧:੨ (977)**

**ਹੋਰ ਰੂਪ:**

**ਕਟਾਖੵ –**
"ਖਲ ਮੁਗਧ ਮੂੜ **ਕਟਾਖੵ** ਸ੍ਰੀਧਰ ਭਏ ਗੁਣ ਮਤਿ ਧੀਰ।"
- **ਗੂਜ** ੫, **ਅਸ ੨, ੬:੨ (508)**

**ਕਟਾਰਾ** ----- (ਸੰ. *कटार*) ਇਕ ਦੋਧਾਰਾ ਛੋਟਾ ਸ਼ਸ਼ਤਰ ਜੋ ਕਮਰ ਨਾਲ ਬੰਨ੍ਹ ਕੇ ਰਖੀਦਾ ਹੈ, ਖੰਜਰ

"ਅਛਲ ਛਲਾਈ ਨਹ ਛਲੈ ਨਹ ਘਾਉ **ਕਟਾਰਾ** ਕਰਿ ਸਕੈ।"

**- ਸਿਰੀ** ੧, **੩੩, ੧:੧ (25)**

**ਹੋਰ ਰੂਪ:**

**ਕਟਾਰੀ -**

"ਨਾਨਕ ਆਪਨ **ਕਟਾਰੀ** ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ।" (ਛੋਟਾ ਖੰਜਰ)

**- ਸਾਰ** ੫, **੧੦੫, ੨:੨ (1224)**

**ਕਟਾਰੇ** ----- ਤਿਖੀਆਂ ਅੱਖਾਂ, ਕਟਾਰ ਵਾਂਗੂੰ ਮਾਰ ਕਰਨ ਵਾਲੀ ਨਜ਼ਰ ਵਾਲੀਆਂ ਅੱਖਾਂ

"ਤੇਰੇ ਮੁੰਧ **ਕਟਾਰੇ** ਜੇਵਡਾ ਤਿਨਿ ਲੋਭੀ ਲੋਭ ਲੁਭਾਇਆ।"

**- ਵਡ** ੧, **੩, ੧:੨ (557)**

**ਕਟਾਵੈ** ----- ਕਟਵਾ/ਟੁਕੜੇ ਕਰਵਾ ਲਏ

"ਨਿਮਖ ਨਿਮਖ ਕਰਿ ਸਰੀਰੁ **ਕਟਾਵੈ**।"

**- ਗਉ** ੫, **ਸੁਖ ੩, ੨:੭ (265)**

**ਕਟਿ** ------ (1) ਨਸ਼ਟ ਕਰ ਦੇਵੇ, ਮੇਟ / ਨਾਸ ਕਰ ਦੇਵੇ

"ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ ਸੈਤਾਨੁ ਮਤੁ **ਕਟਿ** ਜਾਈ।"

**- ਸਿਰੀ** ੧, **੨੭, ੪:੧ (24)**

"ਜਨਮ ਮਰਨ **ਕਟਿ** ਪਰਮ ਗਤਿ ਪਾਈ।" (ਦੂਰ ਕਰ, ਨਾਸ ਕਰ)

**- ਗਉ** ਕਬ, **ਅਸ ੪੦, ੧*:੨ (331)**

**ਹੋਰ ਰੂਪ:**

**ਕਟਿਓ -**

"ਭ੍ਰਮੁ ਭਉ ਮੋਹੁ **ਕਟਿਓ** ਗੁਰ ਬਚਨੀ ਅਪਨਾ ਦਰਸੁ ਦਿਖਾਵਹੁ।"

**- ਕੇਦਾ** ੫, **੬, ੧:੨ (1120)**

**ਕਟਿਓਨੁ-**

"ਜਨਮ ਮਰਣ ਭਉ **ਕਟਿਓਨੁ** ਫਿਰਿ ਜੋਨਿ ਨ ਪਾਏ।"

**- ਰਾਮ** ੫, **ਵਾਰ ੨੧:੬ (966)**

**ਕਟਿਅੜਾ -**

"ਸੰਤ ਜਨਾ ਮਿਲਿ ਭਾਈਆ **ਕਟਿਅੜਾ** ਜਮਕਾਲੁ।"

**- ਸਿਰੀ** ੫, **੯੮, ੧:੧ (52)**

**ਕਟਿਆ -**

"ਮਿਲਿ ਪ੍ਰੀਤਮ ਦੁਖੁ **ਕਟਿਆ** ਸਬਦਿ ਮਿਲਾਵਾ ਹੋਇ।"

**- ਸਿਰੀ ੩, ੫੯, ੪:੨ (37)**

(2) ਕਟ ਕੇ, ਟੁਕੜੇ ਕਰਕੇ

"ਵੇਖੁ ਜਿ ਮਿਠਾ ਕਟਿਆ **ਕਟਿ** ਕੁਟਿ ਬਧਾ ਪਾਇ।"

**- ਮਾਝ** ੧, **ਵਾਰ ੧੧ਸ, ੧, ੨:੧ (143)**

**ਹੋਰ ਰੂਪ:**

**ਕਟਿਆ -**

"ਜਾ ਪਕਾ ਤਾ **ਕਟਿਆ** ਰਹੀ ਸੁ ਪਲਰਿ ਵਾੜਿ।" (ਵਢਿਆ/ਕਟਾਈ ਕੀਤੀ)
- **ਮਾਝ** ੧, **ਵਾਰ ੧੧ਸ,** ੧, **੧:੧ (142)**

(3) ਕਟੀ, ਵਢੀ
"ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ **ਕਟਿ** ਜਾਵਹਿ।" (ਕਟ, ਵਢੀ)
- **ਮਾਝ** ੧, **ਵਾਰ ੧੫ਸ,** ੧, **੨:੧ (145)**

**ਹੋਰ ਰੂਪ:**

**ਕਟਿਓ –**
"ਆਵਧ **ਕਟਿਓ** ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ।" (ਚੀਰਿਆ, ਵਢਿਆ)
- **ਸਮੁ** ੫, **੧੦*:੧ (1389)**

**ਕਟਿਆ –**
"ਪੇਡੁ ਮੁੰਢਾਹੂ **ਕਟਿਆ** ਤਿਸੁ ਡਾਲ ਸੁਕੰਦੇ।"
- **ਗਉ** ੩, **ਵਾਰ ੩੧:੧੦ (317)**

**ਕਟਿਕ** ----- (ਸੰ. *कटक*) ਕੜਾ
"ਕਨਕ **ਕਟਿਕ** ਜਲ ਤਰੰਗ ਜੈਸਾ।"
- **ਸਿਰੀ ਰਵਿ, ੧, ੧:੨ (93)**

**ਕਟਿਤ** ----- ਕਟਣ ਵਾਲੀ, ਖਾ ਜਾਣ ਵਾਲੀ
"ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ **ਕਟਿਤ** ਉਤਾਰੀ।"
- **ਧਨਾ** ੪, **੧, ੨:੨ (666)**

('ਦਰਪਣ ਤੇ ਨਿਰਣੈ' ਇਸ ਦੇ ਅਰਥ 'ਕਟ ਕੇ' ਦਿੰਦੇ ਹਨ)

**ਕਟੀ** ------ (1) ਦੂਰ / ਨਾਸ ਕੀਤੀ, ਹੋਰ ਵੇਖੋ 'ਕਟੀਅਨਿ', 'ਕਟੀਐ', 'ਕਟੀਤਿ', 'ਕਟੇ', 'ਕਟੇਰੈ', 'ਕਟੈ' ਆਦਿ।
"ਗੁਰਿ **ਕਟੀ** ਮਿਹਡੀ ਜੇਵੜੀ।"
- **ਸਿਰੀ** ੫, **ਅਸ ੨੯, ੨੧:੨ (74)**

**ਹੋਰ ਰੂਪ:**

**ਕਟੀਅਹਿ –**
"ਨਾਮੁ ਜਪਹੁ ਤਉ **ਕਟੀਅਹਿ** ਫਾਸਾ।" (ਕਟੀ ਜਾਂਦੀ। ਮੁਕ ਜਾਂਦੀ ਹੈ)
- **ਗਉ** ੫, **ਬਾਅ ੩੮:੪ (258)**

"ਜਨਮ ਮਰਣ ਭੈ **ਕਟੀਅਹਿ** ਨਿਹਚਲ ਸਚੁ ਥਾਉ।" (ਦੂਰ ਕਰੀਏ)
- **ਜੈਤ** ੫, **ਵਾਰ ੫:੩ (707)**

(2) ਕਟਣ/ਤੋੜਨ ਨਾਲ
"**ਕਟੀ** ਨ ਕਟੈ ਤੂਟਿ ਨਹ ਜਾਈ।"
- **ਗਉ** ਕਬ, **੩੦, ੨:੧ (329)**

"ਕਰੁ ਮਸਤਕਿ ਧਰਿ **ਕਟੀ** ਜੇਵਰੀ ਨਾਨਕ ਦਾਸ ਦਸਾਨਿਓ।" (ਕੱਟ ਦਿਤੀ)
- **ਸਾਰ** ੫, **੬੨, ੨:੨ (1216)**

**ਕਟੀਅਹਿ** --- (1) ਵਢੀਏ, ਚੀਰੀਏ, ਟੁਕੜੇ ਟੁਕੜੇ ਕਰੀਏ
"**ਕਟੀਅਹਿ** ਤੈ ਨਿਤ ਜਾਲੀਅਹਿ ਓਨਾ ਸਬਦੁ ਨ ਨਾਉ।"
- **ਸਿਰੀ** ੩, **ਅਸ ੨੦, ੪:੩ (66)**

(2) ਕਟੀ ਜਾਂਦੀ, ਮੁਕ ਜਾਂਦੀ ਹੈ, ਵੇਖੋ 'ਕਟੀ' (1)

**ਕਟੀਅਨਿ** --- ਕਟੇ ਜਾਂਦੇ/ਨਾਸ ਹੁੰਦੇ/ਮੁਕ ਜਾਂਦੇ ਹਨ
"ਜੇ ਗੁਣ ਹੋਨਿ ਤ **ਕਟੀਅਨਿ** ਸੇ ਭਾਈ ਸੇ ਵੀਰ।"
- **ਸੋਰ** ੧, **੧, ੪:੨ (595)**

**ਕਟੀਆ** ---- ਕਟਿਆ ਜਾਵਾਂ
"ਕੁਸਾ **ਕਟੀਆ** ਵਾਰ ਵਾਰ ਪੀਸਣਿ ਪੀਸਾ ਪਾਇ।"
- **ਸਿਰੀ** ੧, **੨, ੨:੧ (14)**

**ਕਟੀਐ** ----- (1) ਦੂਰ/ਨਾਸ ਹੁੰਦੇ ਹਨ, ਮੁਕਦੇ ਹਨ
"ਅੰਤਰਹੁ ਦੁਖੁ ਭ੍ਰਮੁ **ਕਟੀਐ** ਸੁਖੁ ਪਰਾਪਤਿ ਹੋਇ।"
- **ਸਿਰੀ** ੩, **੪੬, ੩:੨ (31)**
"ਸਾਧਸੰਗਤਿ ਹੋਇ ਨਿਰਮਲਾ **ਕਟੀਐ** ਜਮ ਕੀ ਫਾਸ।"
- **ਸਿਰੀ** ੫, **੭੭, ੩:੧ (44)**
(2) ਵਢੀਏ, ਟੁੱਕੜੇ ਕਰੀਏ
"ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ **ਕਟੀਐ**।"
- **ਫੁਨ** ੫, **੧੪:੩ (1363)**

**ਕਟੀਤਿ** ----- ਕਟ ਕੇ 'ਕਟਿਤ ਕਟੀਤ' ਕਟ ਕਟ ਕੇ
"ਹਮ ਬਹੁ ਪਾਪ ਕੀਏ ਅਪਰਾਧੀ ਗੁਰਿ ਕਾਟੇ ਕਟਿਤ **ਕਟੀਤਿ**।" (ਪੂਰਨ ਤੌਰ ਤੇ ਕਟ ਦਿੱਤੇ)
- **ਕਾਨ** ੪, **੫, ੪:੧ (1296)**

**ਕਟੇ** ------- ਦੂਰ ਹੋਏ/ਕੀਤੇ
"ਕਹੁ ਨਾਨਕ ਭ੍ਰਮ **ਕਟੇ** ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ।"
- **ਮਾਝ** ੫, **੨੬, ੪:੩ (102)**

**ਕਟੇਰੈ** ------ ਕਟੀ/ਦੂਰ ਕਰਦੀ ਹੈ
"ਅਠਸਠਿ ਮਜਨੁ ਮੈਲੁ **ਕਟੇਰੈ**।"
- **ਕਾਨ** ੫, **੩੪, ੧:੩ (1304)**

**ਕਟੈ** ------- ਦੂਰ/ਨਾਸ ਹੋਏ
"ਕਟੀ ਨ **ਕਟੈ** ਤੂਟਿ ਨਹ ਜਾਈ।"
- **ਗਉ** ਕਬ, **੩੦, ੧:੧ (329)**

**ਕਟੋਨਾ** ----- ਕ੍ਰੋੜਾਂ, ਕੋਟਾਂ ਹੀ (ਸ਼ਬਦਾਰਥ, ਦਰਪਣ)
"ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ ਤਿਨ ਕਾਟੇ ਪਾਪ **ਕਟੋਨਾ**।"
- **ਕਾਨ** ੪, **ਵਾਰ ੫:੩ (1315)**
('ਮਹਾਨਕੋਸ਼' ਇਸ ਦੇ ਅਰਥ 'ਕਟਣ- ਵਾਲਾ ਕਾਤਿਲ' ਦਿੰਦਾ ਹੈ ਅਤੇ ਗੁਰੂ ਗ੍ਰੰਥ ਕੋਸ਼ ਵਿਚ ਅਤੇ 'ਕੱਟਣ ਵਾਲੇ ਹੋ ਕੇ, ਕਟੇ ਜਾਣ ਦੇ ਯੋਗ' ਦਿਤੇ ਹਨ। 'ਗੁਰੂ ਗਿਰਾਰਥ ਕੋਸ਼' ਵੀ 'ਕਟਣ ਯੋਗ')

**ਕਟੋਰੀ** ----- ਕੌਲੀ, ਖੁਲੇ ਮੂੰਹ ਵਾਲਾ ਧਾਤ ਦਾ ਪਿਆਲਾ, ਹੋਰ ਵੇਖੋ 'ਕਟੋਰੈ'

"ਕ੍ਰੋਧ **ਕਟੋਰੀ** ਮੋਹਿ ਭਰੀ ਪੀਲਾਵਾ ਅਹੰਕਾਰੁ।"
- **ਬਿਹਾ** ੪, **ਵਾਰ ੧੨ਸ,** ਮਰ, **੧:੨ (553)**

**ਕਟੋਰੈ** ------ ਵਡੀ ਕੌਲੀ, ਕੌਲਾ
"ਦੂਧ **ਕਟੋਰੈ** ਗਡਵੈ ਪਾਨੀ।"
- **ਭੈਰ** ਨਾਮ, **੩, ੧:੧ (1163)**

**ਕੰਠ** ------- (ਸੰ. कण्ठ) ਗਲਾ, ਸੰਘ, ਹੋਰ ਵੇਖੋ 'ਕੰਠੁ', 'ਕੰਠੇ'
"ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ **ਕੰਠ** ਮਝਾਰੇ।" (ਭਾਵ ਦਿਲ ਵਿਚ)
- **ਟੋਡੀ** ੫, **੩੦, ੨:੨ (718)**

**ਹੋਰ ਰੂਪ:**

**ਕੰਠੰ –**
"ਨਚ ਰਾਗ ਰਤਨ **ਕੰਠੰ** ਨਹ ਚੰਚਲ ਚਤੁਰ ਚਾਤੁਰਹ।"
- **ਸਸ** ੫, **੩੧:੨ (1356)**

**ਕੰਠਿ –**
"ਤਿਸ ਕਾ ਨਾਮੁ ਰਖੁ **ਕੰਠਿ** ਪਰੋਇ।" (ਭਾਵ ਦਿਲ ਵਿਚ)
- **ਗਉ** ੫, **ਸੁਖ ੧੪, ੧:੮ (281)**
"ਜਿਉ ਮੀਨ ਕੁੰਡਲੀਆ **ਕੰਠਿ** ਪਾਇ।" (ਸੰਘ ਵਿਚ)
- **ਬਸੰ** ੧, **ਅਸ ੨, ੧:੪ (1187)**

(2) ਗਰਦਨ, ਗਲ
"**ਕੰਠ** ਰਮਣੀਯ ਰਾਮ ਰਾਮ ਮਾਲਾ ਹਸਤ ਊਚ ਪ੍ਰੇਮ ਧਾਰਣੀ।"
- **ਸਸ** ੫, **੩੨:੧ (1356)**

**ਹੋਰ ਰੂਪ:**

**ਕੰਠਿ –**
"ਹਰਿ ਹਾਰੁ **ਕੰਠਿ** ਜਿਨੀ ਪਹਿਰਿਆ ਗੁਰ ਚਰਣੀ ਚਿਤੁ ਲਾਇ।"
- **ਸਿਰੀ** ੩, **੩੫, ੪:੧ (26)**
"**ਕੰਠਿ** ਲਾਇ ਕੈ ਰਖਿਓਨੁ ਲਗੈ ਨ ਤਤੀ ਵਾਉ ਜੀਉ।" (ਪਿਆਰ ਨਾਲ ਗਲ ਲਾ ਕੇ)
- **ਸਿਰੀ** ੧, **ਅਸ ੨੮, ੧੮:੩ (72)**

**ਕਠਨ** ------ (ਸੰ. कठिन) ਕਰੜੇ, ਬੇਰਹਿਮ
"**ਕਠਨ** ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ।" (ਬੇਰਹਿਮ, ਨਿਰਦਈ)
- **ਗਉ** ੯, **੪, ੧:੧ (219)**
(1945 ਤੱਕ ਦੀਆਂ ਛਾਪਾਂ ਵਿਚ ਇਹ ਸ਼ਬਦ 'ਕਠਿਨ' ਹੀ ਹੈ)

**ਹੋਰ ਰੂਪ:**

**ਕਠਿਨ –**
"ਆਏ ਖਰੇ **ਕਠਿਨ** ਜਮਕੰਕਰ ਪਕੜਿ ਲਇਆ।" (ਬੇਰਹਿਮ ਜਮ ਦੂਤ)
- **ਬਿਹਾ** ੫, **੭, ੩:੨ (546)**

**ਕਠਿਨ** ----- (1) ਔਖਿਆਂ, ਮੁਸ਼ਕਲ ਨਾਲ

"ਤਰਿਓ ਸੰਸਾਰੁ **ਕਠਿਨ** ਭੈ ਸਾਗਰੁ ਹਰਿ ਨਾਨਕ ਚਰਨ ਧਿਆਈ।"

- **ਮਲਾ** ੫, ੧੦, ੨:੨ (1268)

(2) ਬੇਰਹਿਮ, ਵੇਖੋ 'ਕਠਨ'

(3) ਸਖਤ, ਅਤਿ ਦੁਖਦਾਈ

"ਤਨ ਮਹਿ ਕਾਮੁ ਕ੍ਰੋਧੁ ਹਉ ਮਮਤਾ **ਕਠਿਨ** ਪੀਰ ਅਤਿ ਭਾਰੀ।" (ਸਖਤ)

- **ਭੈਰ** ੧, ੩, ੨:੧ (1126)

**ਹੋਰ ਰੂਪ:**

**ਕਠਿਨਹ –**

"ਹੀਤ ਮੋਹ ਭੈ ਭਰਮ ਭ੍ਰਮਣੰ ਅਹੰ ਫਾਂਸ ਤੀਖੵਣ **ਕਠਿਨਹ**।"

- **ਸਸ** ੫, ੫੮:੩ (1359)

**ਕਠਨੁ –**

"ਜਨ ਨਾਨਕ ਇਹੁ ਖੇਲੁ **ਕਠਨੁ** ਹੈ ਕਿਨਹੂੰ ਗੁਰਮੁਖਿ ਜਾਨਾ।" (ਔਖਾ, ਮੁਸ਼ਕਲ)

- **ਗਉ** ੯, ੧, ੨:੨ (219)

**ਕੰਠੁ** ------- ਗਲਾ, ਸੰਘ, ਹੋਰ ਵੇਖੋ 'ਕੰਠ' (1)

"ਰੂਧਾ **ਕੰਠੁ** ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ।"

- **ਸੋਰ** ਭੀਖ, ੧, ੧:੨ (659)

**ਕਠੂਲੇ** ----- ਲਕੜ (ਕਾਠ) ਵਰਗੇ ਸਖਤ, ਕਠੋਰ

"ਇਕਿ ਰਹੇ ਸੂਕਿ **ਕਠੂਲੇ**।"

- **ਬਸੰ** ੫, ੧੮, ੧:੨ (1185)

**ਕੰਠੇ** ------- (1) ਗਲੇ ਨਾਲ, ਵੇਖੋ 'ਕੰਠ' (2)

"ਸੰਤਨ ਕੈ ਪਰਸਾਦਿ ਅਗਾਧਿ **ਕੰਠੇ** ਲਗਿ ਸੋਹਿਆ ਜੀਉ।"

- **ਸਿਰੀ** ੫, **ਛੰਤ** ੩, ੪:੨ (81)

"**ਕੰਠੇ** ਮਾਲਾ ਜਿਹਵਾ ਰਾਮੁ।"

- **ਆਸ** ਕਬ, ੧੩, ੩:੧ (478)

(2) ਕੰਢੇ –

"ਕਲਰ ਖੇਤੀ ਤਰਵਰ **ਕੰਠੇ** ਬਾਗਾ ਪਹਿਰਹਿ ਕਜਲੁ ਝਰੈ।"

- **ਮਾਰੂ** ੧, **ਅਸ** ੧੧, ੬:੧ (1016)

"**ਕੰਠੇ** ਬੈਠੀ ਗੁਰ ਸਬਦਿ ਪਛਾਨੈ।" (ਕੰਢੇ ਭਾਵ ਇਕ ਪਾਸੇ ਇਕਾਂਤ ਵਿਚ)

- **ਮਲਾ** ੧, **ਅਸ** ੫, ੧:੨ (1275)

**ਕੰਠੈ** ------- ਸੰਘ, ਵੇਖੋ 'ਕੰਠ' (2)

"ਬਿਨੁ **ਕੰਠੈ** ਕੈਸੇ ਗਾਵਨਹਾਰੀ।"

- **ਭੈਰ** ੫, ੧੯, ੧:੨ (1140)

**ਕਠੈਨੀ** ----- ਔਖੀ, ਕਠਿਨ, ਮੁਸ਼ਕਲ

"ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ **ਕਠੈਨੀ**।"

- **ਬਿਲਾ** ੪, ੫, ੩:੧ (800)

**ਕਠੋਰ** ------ ਕਰੜਾ, ਸਖਤ, ਦਇਆ ਰਹਿਤ (**ਕਾਠ + ਉਰ–** ਕਾਠ ਦੇ ਦਿਲ ਵਾਲਾ)

"ਕਈ ਕੋਟਿ ਕਿਰਪਨ **ਕਠੋਰ**।"

**- ਗਉ ੫, ਸੁਖ ੧੦, ੨:੩ (275)**

"ਜਿਨ ਕੇ ਚਿਤ **ਕਠੋਰ** ਹਹਿ ਸੇ ਬਹਹਿ ਨ ਸਤਿਗੁਰ ਪਾਸਿ।"

**- ਗਉ ੪, ਵਾਰ ੨੬:੧ (314)**

**ਹੋਰ ਰੂਪ:**

**ਕਠੋਰਿ –**

"ਏਨੈ ਚਿਤਿ **ਕਠੋਰਿ** ਸੇਵ ਗਵਾਈਐ।"

**- ਮਾਝ ੧, ਵਾਰ ੧੭:੩ (146)**

**ਕਠੋਰੁ –**

"ਮਨਮੁਖ ਹੀਅਰਾ ਅਤਿ **ਕਠੋਰੁ** ਹੈ ਤਿਨ ਅੰਤਰਿ ਕਾਰ ਕਰੀਠਾ।"

**- ਗਉ ੪, ੬੧, ੩:੧ (171)**

**ਕੰਡਾ ------** (1) (ਸੰ. कण्टक:) ਕਾਂਟਾ

"ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ **ਕੰਡਾ** ਹੇ।"

**- ਗਉ ੪, ਸੋਹ ੪, ੨:੧ (13)**

(2) ਤਕੜੀ ਦਾ ਕੰਡਾ/ਸੂਈ ਜੋ ਡੰਡੀ ਦੇ ਮੱਧ ਵਿਚ ਹੁੰਦੀ ਹੈ ਤੇ ਭਾਰੇ ਪਾਸੇ ਵਲ ਝੁਕਦੀ ਹੈ।

"ਆਪੇ **ਕੰਡਾ** ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ।"

**- ਸੋਰ ੪, ੪, ੨:੨ (605)**

**ਕੰਡਿ ------** ਪਿੱਠ

"ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ **ਕੰਡਿ** ਜੀਉ।"

**- ਸਿਰੀ ੫, ਅਸ ੨੯, ੧੯:੩ (74)**

**ਕਡੂ -------** ਕਦੋਂ

"ਮੁਦਤਿ ਪਈ ਚਿਰਾਣੀਆ ਫਿਰਿ **ਕਡੂ** ਆਵੈ ਰੁਤਿ।"

**- ਮਾਰੂ ੫, ਵਾਰ ੫ਸ, ੫, ੩:੨ (1095)**

**ਕੰਡੈ -------** **(ਸੁਨਿਆਰ ਦਾ ਛੋਟਾ ਤਰਾਜੂ** – ਕਾਂਟਾ) ਕਾਂਟੇ ਉਤੇ

"ਕਿਉ **ਕੰਡੈ** ਤੋਲੈ ਸੁਨਿਆਰੁ।"

**- ਸਾਰ ੪, ਵਾਰ ੬ਸ, ੧, ੧:੬ (1239)**

**ਕਢਈਆ ---** ਕਢਦਾ ਹੈ, ਨਿਕਾਲਦਾ ਹੈ

"ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ **ਕਢਈਆ**।"

**- ਬਿਲਾ ੪, ਅਸ ੩, ੨:੧ (834)**

**ਕਢਹਿ -----** (1) ਕਢਦੇ ਹਨ

"ਓਇ ਹਾਜਰੁ ਮਿਠਾ ਬੋਲਦੇ ਬਾਹਰਿ ਵਿਸੁ **ਕਢਹਿ** ਮੁਖਿ ਘੋਲੇ।"

**- ਗਉ ੪, ਵਾਰ ੧੧:੫ (306)**

"ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ **ਕਢਹਿ** ਨਾਇ।" (ਲਾਉਣ)

**- ਆਸਾ ੧, ਅਸ ੧੧, ੬:੨ (417)**

"ਤਿਲਕੁ **ਕਢਹਿ** ਇਸਨਾਨੁ ਕਰਿ ਅੰਤਰਿ ਕਾਲੇਖੰ।" (ਸਵਾਰ ਕੇ ਲਾਏ)

- **ਮਾਰੂ** ੫, **ਵਾਰ ੧੩:੫ (1099)**

ਹੋਰ ਵੇਖੋ ਕਢਾਇ (2)

(2) ਪਾਉਂਦੇ, ਕਰਦੇ

"ਬਾਜਾਰੀ ਬਾਜਾਰ ਮਹਿ ਆਇ **ਕਢਹਿ** ਬਾਜਾਰ।" (ਰਾਜ (ਬਾਜ਼ਾਰ) ਪਾਉਂਦੇ ਹਨ)

- **ਆਸਾ** ੧, **ਵਾਰ ੪ਸ,** ੧, **੨:੪ (464)**

(3) ਬਾਹਰ (ਘਰੋਂ) ਕਢਣਾ

"ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ **ਕਢਹਿ** ਭੀ ਧਿਆਈ।"

- **ਸੂਹੀ** ੪, **ਅਸ ੧, ੮:੧ (757)**

**ਹੋਰ ਰੂਪ:**

**ਕਢਹੁ –**

"ਅਗੈ ਗਏ ਨ ਮੰਨੀਅਨਿ ਮਾਰਿ **ਕਢਹੁ** ਵੇਪੀਰ।"

- **ਸੋਰ** ੧, **੪:੩ (595)**

**ਕਢਹੁ ------** (1) ਬਾਹਰ ਕਢੋ (ਪਾਣੀ/ਖੂਹ ਤੋਂ)

"ਅੰਧ ਕੂਪ ਤੇ ਤਿਹ **ਕਢਹੁ** ਜਿਹ ਹੋਵਹੁ ਸੁਪ੍ਰਸੰਨ।"

- **ਗਉ** ੫ **ਬਾਅ ੨੬:੬ (255)**

(2) ਬਾਹਰ ਕਢਣਾ (ਘਰੋਂ), ਵੇਖੋ 'ਕਢਹਿ' (3)

(3) ਨਵਾਂ ਵੀਚਾਰ ਲਭਣਾ/ਕਢਣਾ

"ਏਹ ਕੂੜੈ ਕੀ ਮਲੁ ਕਿਉ ਉਤਰੈ ਕੋਈ **ਕਢਹੁ** ਇਹੁ ਵੀਚਾਰੁ।"

- **ਰਾਮ** ੩, **ਵਾਰ ੯ਸ,** ੩, **੨:੫ (950)**

(4) ਲਭੋ

"ਕਿਉ ਰਹੀਐ ਥਿਰੁ ਜਗਿ ਕੋ **ਕਢਹੁ** ਉਪਾਇਆ।"

- **ਸਾਰ** ੪, **ਵਾਰ ੩੩:੩ (1250)**

**ਕਢਤੇ ------** ਕਰਨਾ (ਭਾਵ)

"ਹਮ ਕਾਹੂ ਕੀ ਕਾਣਿ ਨ **ਕਢਤੇ** ਅਪਨੇ ਗੁਰ ਪਰਸਾਦੇ।" (ਮੁਥਾਜੀ ਨਹੀਂ ਕਰਦੇ)

- **ਰਾਮ** ਕਬ, ੩, **੫:੨ (969)**

**ਹੋਰ ਰੂਪ:**

**ਕਢਦਾ –**

"ਤਿਸ ਕੀ ਮੁਹਤਾਜੀ ਲੋਕੁ **ਕਢਦਾ** ਹੋਰਤੁ ਹਟਿ ਨ ਵਥੁ ਨ ਵੇਸਾਹੁ।"

- **ਬਿਲਾ** ੪, **ਵਾਰ ੭:੨ (852)**

**ਕਢਦਾ ------** (1) ਨਿਕਾਲਦਾ

"ਹੁਕਮੀ ਬੰਦਾ ਹੁਕਮੁ ਕਮਾਵੈ ਹੁਕਮੇ **ਕਢਦਾ** ਸਾਹਾ ਹੇ।"

- **ਮਾਰੂ** ੩, **ਸੋਲਾ ੧੧, ੮:੩ (1054)**

(2) ਕਰਨਾ (ਭਾਵ), ਵੇਖੋ 'ਕਢਤੇ'

**ਕਢਦੇ ------** ਲੰਘਾਂਦੇ (ਭਾਵ)

"ਓਇ ਵਲੁ ਛਲੁ ਕਰਿ ਝਤਿ **ਕਢਦੇ** ਫਿਰਿ ਜਾਇ ਬਹਹਿ ਕੂੜਿਆਰਾ ਪਾਸਿ।"

- **ਗਉ** ੪, **ਵਾਰ ੨੬:੩ (314)**

**ਕਢਨ** ------ ਕਰਨ (ਭਾਵ)
"ਕਾਣਿ **ਕਢਨ** ਤੇ ਛੂਟਿ ਪਰੀ।"
- **ਆਸਾ** ੫, **੫੩, ੨:੨ (384)**

**ਕਢਾ** ------ ਮੈਂ ਬਾਹਰ ਨਿਕਾਲਾਂ/ਕਢਾਂ
"ਗੁਣ ਵੀਚਾਰੀ ਗੁਣ ਸੰਗ੍ਰਹਾ ਅਵਗੁਣ **ਕਢਾ** ਧੋਇ।"
- **ਸਿਰੀ** ੩, **੬੦, ੪:੨ (37)**

**ਕਢਾਇ** ----- (1) (ਪਾਣੀ ਵਿਚੋਂ ਬਾਹਰ) ਨਿਕਾਲ ਲਿਆ।
"ਨਾਨਕ ਸਚੈ ਪਾਤਿਸਾਹਿ ਡੁਬਦਾ ਲਇਆ **ਕਢਾਇ।"**
- **ਗਉ** ੪, **੭੩, ੪:੩ (43)**

(2) ਸਵਾਰ ਕੇ ਲਾਏ
"ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ **ਕਢਾਇ**।"
- **ਸੂਹੀ** ੪, **੮, ੪:੧ (733)**

**ਕਢਾਇਆ** --- ਬਾਹਰ ਨਿਕਾਲ/ਕੱਢ ਦਿਤਾ
"ਜਮੁ ਚੂਹਾ ਕਿਰਸ ਨਿਤ ਕੁਰਕਦਾ ਹਰਿ ਕਰਤੈ ਮਾਰਿ **ਕਢਾਇਆ**।"
- **ਗਉ** ੪, **ਵਾਰ ੯ਸ,** ੪, **੧:੫ (304)**

**ਕਢਾਈ** ----- (1) ਕਢਾਵੇਂਗਾ (ਪੁਟਾਵੇਂ/ਵਢਾਏਂਗਾ)
"ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ **ਕਢਾਈ**।"
- **ਗਉ** ੪, **੪੬, ੪:੨ (166)**

(2) ਕਢਾਂਦਾ/ਉਚਰਵਾਦਾਂ ਹੈ
"ਵਡਭਾਗੀਆ ਵਾਹੁ ਵਾਹੁ ਮੁਹਹੁ **ਕਢਾਈ**।"
- **ਗੂਜ** ੩, **ਵਾਰ ੧੪ਸ,** ੩, **੨:੩ (514)**

**ਹੋਰ ਰੂਪ:**

**ਕਢਾਏ –**
"ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ **ਕਢਾਏ**।"
- **ਗਉ** ੪, **ਵਾਰ ੧੪ਸ,** ੪, **੨:੭ (308)**

**ਕਢਾਏ** ----- (1) ਨਿਕਲਵਾਉਂਦਾ/ਦਿਵਾਉਂਦਾ
"ਵਾਰੀ ਖਸਮੁ **ਕਢਾਏ** ਕਿਰਤੁ ਕਮਾਵਣਾ।"
- **ਵਡ** ੧, **ਛੰਤ ੧, ੩:੧ (566)**

(2) ਉਚਰਵਾਉਣਾ, ਵੇਖੋ, 'ਕਢਾਈ' (2)
(3) ਕਿਸੇ ਵਸਤ ਵਿਚੋਂ ਨਿਕਲਵਾਉਣਾ
"ਆਪੇ ਮਥਿ ਮਥਿ ਤਤੁ **ਕਢਾਏ** ਜਪਿ ਨਾਮੁ ਰਤਨੁ ਉਮਾਹਾ ਰਾਮ।"
- **ਜੈਤ** ੪, **੧੦, ੨:੩ (699)**

"ਨਾਨਕ ਵੇਖੈ ਆਪਿ ਫੂਕ **ਕਢਾਏ** ਢਹਿ ਪਵੈ।" (ਸੁਆਸ ਨਿਕਲਵਾਣ ਤੇ)
- **ਸਾਰ** ੪, **ਵਾਰ ੧੯ਸ,** ੧, **੨:੪ (1244)**

**ਕਢਾਸਾ** ----- ਕੱਢ ਕੇ, ਫੋਲ ਕੇ

"ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ **ਕਢਾਸਾ।**

– ਗੋਂਡ ੪, **੨, ੨:੧ (860)**

**ਕਢਾਵਉ** ---- ਬਾਹਰ ਨਿਕਲਵਾਉ
"ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ **ਕਢਾਵਉ**।"

– **ਧਨਾ** ਨਾਮ, **੨, ੧:੨ (693)**

**ਕਢਾਵਣਿਆ** – ਕਢਦਾ/ਗਿਣਦਾ/ਹਿਸਾਬ ਵਿਚ ਲਿਆਉਂਦਾ ਹੈ।
"ਘੜੀ ਮੁਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ **ਕਢਾਵਣਿਆ।**"

– **ਮਾਝ** ੩, **ਅਸ ੨੯, ੫:੩ (127)**

**ਕਢਾਵੈ** ----- (1) ਉਚਰਵਾਏ, ਕਢਾਏ
"ਗੁਰਮਤਿ ਹਰਿ ਹਰਿ ਮੀਠਾ ਲਾਗਾ ਗੁਰੁ ਮੀਠੇ ਬਚਨ **ਕਢਾਵੈਗੋ**।"

– **ਕਾਨ** ੪, **ਅਸ ੧, ੨:੧ (1308)**

(2) ਬਾਹਰ ਕਢਵਾਉਣਾ
"ਸੁਆਨੁ ਲੋਭੁ ਨਗਰ ਮਹਿ ਸਬਲਾ ਗੁਰੁ ਖਿਨ ਮਹਿ ਮਾਰਿ **ਕਢਾਵੈ** ਗੋ।"

–**ਕਾਨ** ੪, **ਅਸ ੫, ੩:੧ (1311)**

**ਕਢਿ** ------ (1) ਕਿਸੇ ਵਸਤ ਵਿਚੋਂ ਕਢਣਾ /ਨਿਕਾਲਣਾ, ਵੇਖੋ 'ਕਢਿਆ' (2)
"ਇਕਿ ਆਪਣੈ ਭਾਣੈ **ਕਢਿ** ਲਇਅਨੁ ਆਪੇ ਲਇਓਨੁ ਮਿਲਾਇ।"

– **ਸਿਰੀ** ੩, **੫੮, ੩:੨ (36)**

"ਓਥੈ ਸਤਿਗੁਰੁ ਬੇਲੀ ਹੋਵੈ **ਕਢਿ** ਲਏ ਅੰਤੀ ਵਾਰ।" (ਬਚਾ ਲੈਂਦਾ, ਲੇਖੇ ਤੋਂ ਕੱਢ ਲੈਂਦਾ)

– **ਮਲਾ** ੧, **ਵਾਰ ੬:੭ (1281)**

(2) ਉੱਚਾ ਕਰਨਾ/ਚੁਕਣਾ (ਭਾਵ)
"ਕੰਨੁ ਕੋਈ **ਕਢਿ** ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ।" (ਸਿਰ ਕੋਈ ਨਹੀਂ ਚੁੱਕ ਸਕਦਾ)

– **ਸਿਰੀ** ੫, **ਅਸ ੨੯, ੫:੩ (73)**

(3) ਵਖਾਉਣਾ (ਭਾਵ)
"ਨਿਤ ਚੁਗਲੀ ਕਰੇ ਅਣਹੋਦੀ ਪਰਾਈ ਮੁਹੁ **ਕਢਿ** ਨ ਸਕੈ ਓਸ ਦਾ ਕਾਲਾ ਭਇਆ। (ਮੂੰਹ ਨਹੀਂ ਵਿਖਾ ਸਕਦਾ)

– **ਗਉ** ੪, **ਵਾਰ ੧੫ਸ, ੪, ੧:੪ (308)**

(4) ਕਢ ਕੇ, ਵੇਖ ਕੇ (ਕਾਗਜ ਵਿਚੋਂ)
"**ਕਢਿ** ਕਾਗਲੁ ਦਸੇ ਰਾਹੁ।"

– **ਆਸਾ** ੧, **ਵਾਰ ੧੫ਸ, ੧, ੪:੮ (471)**

(5) ਕਢ ਕੇ (ਕਸੀਦਾ, ਫੁਲ ਬੂਟੇ)
"ਹਰਿ ਚੋਲੀ ਦੇਹ ਸਵਾਰੀ **ਕਢਿ** ਪੈਧੀ ਭਗਤਿ ਕਰਿ।"

– **ਸੋਰ** ੪, **ਵਾਰ ੧੧:੧ (646)**

"**ਕਢਿ** ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ।"

– **ਬਸੰ** ੧, **੧੦, ੨:੧ (1171)**

(6) ਕਢ ਕੇ, ਖੋਲ ਕੇ (ਭਾਵ)
"ਲੇਖਾ ਰਬੁ ਮੰਗੇਸੀਆ ਬੈਠਾ **ਕਢਿ** ਵਹੀ।"

- **ਰਾਮ** ੩, **ਵਾਰ ੧੩ਸ, ੧, ੨:੨ (953)**

(7) ਬਚਾ ਲੈਣਾ (ਭਾਵ)

"ਬਾਹ ਪਕੜਿ ਰੋਗਹੁ **ਕਢਿ** ਲਇਆ।"

- **ਭੈਰ** ੫, **੨੦, ੪:੨ (1141)**

(8) ਖੋਦ ਕੇ

"ਜਬ ਘਰ ਮੰਦਰਿ ਆਗਿ ਲਗਾਨੀ **ਕਢਿ** ਕੂਪੁ ਕਢੈ ਪਨਿਹਾਰੇ।"

- **ਨਟ** ੪, **ਅਸ ੩, ੪:੨ (982)**

**ਕਢਿਆ** ---- (1) ਪ੍ਰਗਟ ਕੀਤਾ, ਉਜਾਗਰ ਕੀਤਾ

"ਮੁਖ ਤੇ ਬੋਲਿਆ ਤਾਂ **ਕਢਿਆ** ਬੀਚਾਰਿ।"

- **ਭੈਰ** ੫, **੫੪, ੩:੪ (1152)**

(2) ਕਿਸੇ ਵਸਤ ਵਿਚੋਂ ਕਢਣਾ /ਨਿਕਾਲਣਾ

"ਮਾਸਹੁ ਬਾਹਰਿ **ਕਢਿਆ** ਮੰਮਾ ਮਾਸੁ ਗਿਰਾਸੁ।"

- **ਮਲਾ** ੧, **ਵਾਰ ੨੫ਸ, ੧, ੧:੩ (1289)**

**ਹੋਰ ਰੂਪ:**

**ਕਢਿਭਾ –**

"ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ ਬਿਖੁ ਡੁਬਦੇ ਬਾਹ ਦੇਇ **ਕਢਿਭਾ**।"

- **ਪ੍ਰਭਾ** ੪, **੬, ੧:੨ (1337)**

(3) ਕੀਤੀ (ਮੁਹਾਵਰੇ ਵਿਚ)

"ਹਰਿ ਦਾਤੈ ਦਾਤਾਰਿ ਹਥੁ **ਕਢਿਆ** ਮੀਂਹ ਵੁਠਾ ਸੈਸਾਰੇ।"

- **ਕਾਨ** ੪, **ਵਾਰ ੧੪ਸ, ੪, ੨:੩ (1318)**

**ਕਢੀ** ------ (1) ਕਢਣ/ਵਾਹੁਣ ਨਾਲ

"ਕਾਰੀ **ਕਢੀ** ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ।"

- **ਸਿਰੀ** ੪, **ਵਾਰ ੨੦ਸ, ੧, ੧:੨ (91)**

(2) ਬਾਹਰ ਕਢ ਕੇ

"ਮਨਿ ਹਰਿ ਹਰਿ ਨਾਮੁ ਧਿਆਇਆ ਬਿਖੁ ਹਉਮੈ **ਕਢੀ** ਮਾਰਿ।"

- **ਕਾਨ** ੪, **ਵਾਰ ੪ਸ, ੪, ੧:੩ (1314)**

**ਹੋਰ ਰੂਪ:**

**ਕਢੀਆ –**

"ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ **ਕਢੀਆ** ਬੁਰਿਆਈਆ।"

- **ਆਸਾ** ੧, **ਵਾਰ ੧੮:੪ (473)**

**ਕਢੀਐ –**

"ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ **ਕਢੀਐ**।"

- **ਆਸਾ** ੧, **ਵਾਰ ੧੯:੧ (473)**

"ਏਹ ਮੁਦਾਵਣੀ ਕਿਉ ਵਿਚਹੁ **ਕਢੀਐ** ਸਦਾ ਰਖੀਐ ਉਰਿ ਧਾਰਿ।" (ਵੱਖ ਕਰੀਏ)

- **ਸੋਰ** ੪, **ਵਾਰ ੮ਸ, ੩, ੧:੪ (645)**

**ਕਢੀਏ** ----- (1) ਕਿਸੇ ਵਸਤ ਵਿਚੋਂ ਕਢਣਾ

"ਨਾਨਕ ਗੁਰਮੁਖਿ ਮਤਿ ਤਤੁ **ਕਢੀਏ**।"

- **ਆਸਾ** ੪, **੫੭, ੪:੨** (367)

**ਹੋਰ ਰੂਪ:**

**ਕਢੀਜੈ –**

"ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਾਢਿ **ਕਢੀਜੈ**।"

- **ਕਲਿ** ੪, **ਅਸ ੧, ੧:੧** (1323)

**ਕਢੁ –**

"ਸੰਸਾਰ ਸਾਗਰ ਤੇ **ਕਢੁ** ਦੇ ਹਾਥੀ।"

- **ਵਡ** ੫, **੭, ੨:੨** (563)

**ਕਢੇ –**

"ਦੁਸਮਨ **ਕਢੇ** ਮਾਰਿ ਸਜਣ ਸਰਸਿਆ।"

- **ਮਾਝ** ੧, **ਵਾਰ ੨੩:੪** (148)

(2) ਸਥਾਨ ਤੋਂ ਕਢਣਾ

"ਹਰਿ ਸੇਵੇ ਕੀ ਐਸੀ ਵਡਿਆਈ ਦੇਖਹੁ ਹਰਿ ਸੰਤਹੁ ਜਿਨਿ ਵਿਚਹੁ ਕਾਇਆ ਨਗਰੀ, ਦੁਸਮਨ ਦੂਤ ਸਭਿ ਮਾਰਿ **ਕਢੀਏ**।"

- **ਬਿਲਾ** ੪, **ਵਾਰ ੬:੪** (851)

**ਹੋਰ ਰੂਪ:**

**ਕਢੇ –**

"ਗੁਰਸਿਖਾ ਅੰਦਰਿ ਸਤਿਗੁਰੁ ਵਰਤੈ ਚੁਣਿ **ਕਢੇ** ਲਧੋਵਾਰੇ।"

- **ਗਉ** ੪, **ਵਾਰ ੨੧ਸ,** ੪, **੧:੩** (312)

**ਕਢੇ -------** (1) ਕਿਸੇ ਵਸਤ ਤੋਂ ਬਾਹਰ ਨਿਕਾਲੇ, ਵੇਖੋ 'ਕਢੀਏ' (1)

**ਹੋਰ ਰੂਪ:**

**ਕਢੈ –**

"ਸਜਣੁ ਸਤਿਗੁਰੁ ਪੁਰਖੁ ਹੈ ਦੁਖੁ **ਕਢੈ** ਹਉਮੈ ਮਾਰਿ।"

- **ਸਿਰੀ** ੪, **੬੯, ੧*:੨** (41)

(2) ਕਿਸੇ ਸਥਾਨ ਤੋਂ ਬਾਹਰ ਨਿਕਾਲੇ, ਵੇਖੋ ਕਢੀਏ (2)

**ਹੋਰ ਰੂਪ:**

**ਕਢੈ –**

"ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ ਇਕਿ ਆਪੇ ਵਖਿ **ਕਢੈ** ਠਗਵਾਲੇ।"

- **ਗਉ** ੪, **ਵਾਰ ੧੦ਸ,** ੪, **੧:੭** (305)

(3) ਦਿਤੇ

"ਇਕਨ੍ਾ ਬਖਸਿਹਿ ਮੇਲਿ ਲੈਹਿ ਇਕਿ ਦਰਗਹ ਮਾਰਿ ਕਢੇ ਕੂੜਿਆਰ।"

- **ਆਸਾ** ੩, **ਅਸ ੩੨, ੩:੨** (427)

**ਕਢੈ -------** (1) ਕਿਸੇ ਸਥਾਨ ਤੋਂ ਕਢਣਾ, ਵੇਖੋ 'ਕਢੇ' (2)

(2) ਕਿਸੇ ਵਸਤ ਵਿਚੋਂ ਕਢਣਾ, ਵੇਖੋ, 'ਕਢੇ' (1)

(3) ਕਰੇ (ਭਾਵ)

"ਭੈ ਵਿਚਿ ਅਗਨਿ **ਕਢੈ** ਵੇਗਾਰਿ।"

– **ਆਸਾ ੧, ਵਾਰ ੪ਸ, ੧, ੧:੩ (464)**

"ਹਰਿ ਜੀਉ ਤੇਰਾ ਦਿਤਾ ਸਭੁ ਕੋ ਖਾਵੈ ਸਭ ਮੁਹਤਾਜੀ **ਕਢੈ** ਤੇਰੀ।"

– **ਬਿਹਾ ੪, ਵਾਰ ੧੬:੨ (555)**

(4) ਗਿਰਵੀ ਰੱਖਣਾ (ਮੁਹਾਵਰਾ)

"ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ **ਕਢੈ** ਗਹਣਾ।"

– **ਧਨਾ ੧, ੨, ੩:੧ (660)**

(5) (ਨਜਰ ਹੇਠੋਂ) ਲੰਘਾਏ (ਮੁਹਾਵਰਾ)

"ਸਤਿਗੁਰੁ ਸਰਾਫੁ ਨਦਰੀ ਵਿਚਦੋ **ਕਢੈ** ਤਾਂ ਉਘੜਿ ਆਇਆ ਲੋਹਾ।"

– **ਰਾਮ ੫, ਵਾਰ ੭ਸ, ੫, ੨:੭ (960)**

(6) ਉਚਾਰਣੇ, ਬੋਲਣੇ (ਮੁਹਾਵਰਾ)

"ਜਿਉ ਜਿਉ ਨਿਵਹਿ ਸਾਕਤ ਨਰ ਸੇਤੀ ਛੇੜਿ ਛੇੜਿ **ਕਢੈ** ਬਿਖੁ ਖਾਰੇ।"

– **ਨਟ ੪, ਅਸ ੬, ੫:੨ (983)**

**ਕੰਢੈ** ------- ਕਿਨਾਰੇ ਤੇ; ਬਾਹਰ ਕਢੇ (ਮੁਹਾਵਰਾ)

"ਅੰਧ ਕੂਪ ਤੇ **ਕੰਢੈ** ਚਾੜੇ।"

– **ਮਾਝ ੫, ਅਸ ੩੭, ੪:੧ (131)**

"ਸਾਗਰ ਤੇ **ਕੰਢੈ** ਚੜੇ ਗੁਰਿ ਕੀਨੇ ਧਰਮਾ।" (ਬਾਹਰ ਨਿਕਲੇ)

– **ਮਾਰੂ ੫, ੧੪, ੩:੨ (1002)**

**ਕਢੋਇ** ----- ਕੱਢ ਦਿਤੇ

"ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ **ਕਢੋਇ**।"

– **ਸਿਰੀ ੪, ਵਾਰ ੧੬:੨ (89)**

**ਕਢੋਲੈ** ----- ਕੱਢਦਾ ਹੈ

"ਗੁਰਮੁਖਿ ਨਾਮ ਧਿਆਈਐ ਮਥਿ ਤਤੁ **ਕਢੋਲੈ**।"

– **ਰਾਮ ੩, ਵਾਰ ੧੭:੩ (955)**

**ਕਣ** ------- (ਸੰ. कण:) ਅਨਾਜ ਦਾ ਦਾਣਾ, ਹੋਰ ਵੇਖੋ 'ਕਣੁ'

"**ਕਣ** ਬਿਨਾ ਜੈਸੇ ਥੋਥਰ ਤੁਖਾ।"

– **ਗਉ ੫, ੧੩੪, ੧:੧ (192)**

**ਕਣਕ** ------ ਇਕ ਅਨਾਜ ਜੋ ਖਾਣ ਦੇ ਕੰਮ ਆਉਂਦਾ ਹੈ

"ਜਤੁ ਸਤੁ ਚਾਵਲ ਦਇਆ **ਕਣਕ** ਕਰਿ ਪ੍ਰਾਪਤਿ ਪਾਤੀ ਧਾਨੁ।"

– **ਪ੍ਰਭਾ ੧, ੭, ੩:੧ (1329)**

**ਕਣੀ** ------ ਕਿਣਕਾ, ਥੋੜਾ ਜਿਹਾ

"ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ **ਕਣੀ**।"

– **ਸੋਰ ੫, ੨, ੨:੪ (608)**

**ਕਣੁ** ------- ਦਾਣੇ, ਹੋਰ ਵੇਖੋ 'ਕਣ'

"ਸਣੁ ਕਸੀਰਾ ਚਿਥਿਆ **ਕਣੁ** ਲਇਆ ਤਨੁ ਝਾੜਿ।"

– **ਮਾਝ ੧, ਵਾਰ ੧੧ਸ, ੧, ੧:੨ (142)**

"**ਕਣੁ** ਨਾਹੀ ਤੁਹ ਗਾਹਣ ਲਾਗੇ ਧਾਇ ਧਾਇ ਦੁਖ ਪਾਂਹੀ।"

– **ਸਾਰ ੫, ੧੬, ੨:੨ (1207)**

**ਕਤ** ------- (1) ਕਿਵੇਂ, ਕਿਸ ਤਰ੍ਹਾਂ

"ਹਰਿ ਨਾਹ ਨ ਮਿਲੀਐ ਸਾਜਨੈ **ਕਤ** ਪਾਈਐ ਬਿਸਰਾਮ।"

- **ਮਾਝ** ੫, **ਬਾਰਾ ੧:੫ (133)**

"ਬਿਨੁ ਗੁਰ ਰਾਮ ਨਾਮੁ **ਕਤ** ਲਹੀਐ।"

- **ਆਸਾ** ੧, **ਅਸ** ੯, **੧:੧ (416)**

(2) ਕਦੋਂ

"**ਕਤ** ਕੀ ਮਾਈ ਬਾਪੁ **ਕਤ** ਕੇਰਾ ਕਿਦੂ ਥਾਵਹੁ ਹਮ ਆਏ।"

- **ਗਉ** ੧, **੧੭, ੧:੧ (156)**

(ਮਹਾਨਕੋਸ਼ ਇਥੇ ਇਸ ਦੇ ਅਰਥ 'ਕਿਸਦੀ' ਕਰਦਾ ਹੈ)

(3) ਕਿਧਰੇ, ਕਿਤੇ

"ਜਤ **ਕਤ** ਦੇਖਉ ਤਤ ਰਹਿਆ ਸਮਾਇ।"

- **ਗਉ** ੫, **੧੩੮, ੪:੧ (193)**

"ਭਏ ਅਨੰਦ ਮਿਲਿ ਸਾਧੂ ਸੰਗਿ ਅਬ ਮੇਰਾ ਮਨੁ **ਕਤ** ਹੀ ਨ ਜਾਇ।" (ਕਿਤੇ ਵੀ)

- **ਆਸਾ** ੫, **੯, ੧:੨ (373)**

(4) ਕਿਸ ਲਈ, ਕਾਹਨੂੰ, ਕਿਉਂ

"ਤਿਸਹਿ ਤਿਆਗਿ **ਕਤ** ਅਵਰ ਲੁਭਾਵਹਿ।"

- **ਗਉ** ੫, **ਸੁਖ ੬, ੨:੨ (269)**

"ਰੇ ਨਰ ਨਾਵ ਚਉੜਿ **ਕਤ** ਬੋੜੀ।" (ਕਿਉਂ)

- **ਗਉ** ਕਬ, **੨੪, ੧*:੧ (328)**

(5) ਕਿਸ ਪਾਸੇ, ਕਿਧਰ

"ਐਸਾ ਪ੍ਰਭੁ ਤਿਆਗਿ ਅਵਰ **ਕਤ** ਲਾਗਹੁ।"

- **ਗਉ** ੫, **ਸੁਖ ੬, ੬:੯ (270)**

(6) ਕਿਸ ਤੋਂ

"ਤਬ ਕਵਨ ਨਿਡਰੁ ਕਵਨ **ਕਤ** ਡਰੈ।"

- **ਗਉ** ੫, **ਸੁਖ ੨੧, ੨:੮ (291)**

(7) ਕਿਥੇ

"ਕਤ ਨਹੀ ਠਉਰ ਮੂਲੁ **ਕਤ** ਲਾਵਉ।"

-**ਗਉ** ਕਬ, **੨੧, ੧:੧ (327)**

(ਪਹਿਲੇ 'ਕਤ' ਦੇ ਅਰਥ 'ਕਿਤੇ' ਹੈ।)

"ਹਰਿ ਤਜਿ **ਕਤ** ਕਾਹੂ ਕੇ ਜਾਂਹੀ।" (ਕਿਥੇ)

- **ਗਉ** ਕਬ, **ਅਸ ੩੮, ੧*:੨ (330)**

"ਸੋ ਪ੍ਰਭੁ ਤਜਿ **ਕਤ** ਲਾਗੀਐ ਜਿਸੁ ਬਿਨੁ ਮਰਿ ਜਾਈਐ ਰਾਮ।" (ਹੋਰ ਕਿਥੇ)

- **ਬਿਲਾ** ੫, **੪, ੨:੧ (848)**

(8) ਕੀ

"ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ **ਕਤ** ਭਾਈ।"

- **ਮਾਰੂ** ਕਬ, **੧, ੨:੧ (1103)**

(9) ਕਾਹਦਾ

"ਜੀਵਨ ਰੂਪ ਬਿਸਾਰਿ ਜੀਵਹਿ ਤਿਹ **ਕਤ** ਜੀਵਨ ਹੋਤ।"

- **ਕੇਦਾ** ੫, **੧੩, ੧*:੨ (1121)**

(10) ਕੱਤਈ, ਬਿਲਕੁਲ, ਨਿਪਟ
"ਖਾਨ ਪਾਨ ਮੀਠ ਰਸ ਭੋਜਨ ਅੰਤ ਕੀ ਬਾਰ ਹੋਤ **ਕਤ** ਖਾਰੀ।"
- **ਸਮੁ** ੫, **੬*:੭ (1388)**

**ਕੰਤ** ------- (ਸੰ. *कान्त*) (1) ਪ੍ਰਿਅ, ਪਤੀ, ਸੁਆਮੀ ਭਾਵ ਪ੍ਰਭੂ, ਹੋਰ ਵੇਖੋ 'ਕੰਤਿ', 'ਕੰਤੁ'
"ਮਿਲਿ ਕੈ ਕਰਹ ਕਹਾਣੀਆ ਸੰਮ੍ਰਥ **ਕੰਤ** ਕੀਆਹ।"
- **ਸਿਰੀ** ੧, **੧੦, ੧:੨ (17)**

(2) ਪਤੀ
"ਕਿਆ ਗਾਲਾਇਓ ਭੂਛ ਪਰ ਵੇਲਿ ਨ ਜੋਹੇ **ਕੰਤ** ਤੂੰ।"
- **ਮਾਰੂ** ੫, **ਵਾਰ ੪ਸ,** ੫, **੩:੧ (1095)**

**ਕਤਹ** ------ (1) ਕਿਧਰ, ਕਿਥੇ
"ਜਤ **ਕਤਹ** ਤਤਹ ਦ੍ਰਿਸਟੰ ਸ੍ਵਰਗ ਮਰਤ ਪਯਾਲ ਲੋਕਹ।"
- **ਸਸ** ੫, **੩੬:੧ (1357)**

**ਹੋਰ ਰੂਪ:**

**ਕਤਹਿ –**
"ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ **ਕਤਹਿ** ਨ ਜਾਇ।" (ਕਿਧਰੇ)
- **ਮਾਝ** ੫, **ਬਾਰਾ ੮:੭ (135)**

(2) ਕਦੇ ਵੀ ਨਹੀਂ
"ਪਾਵਨ ਪਤਿਤ ਪੁਨੀਤ **ਕਤਹ** ਨਹੀ ਸੇਵੀਐ।"
- **ਫੁਨ** ੫, **੧੯:੧ (1363)**

**ਹੋਰ ਰੂਪ:**

**ਕਤਹਿ –**
"ਲੇਖੈ **ਕਤਹਿ** ਨ ਛੂਟੀਐ ਖਿਨੁ ਖਿਨੁ ਭੂਲਨਹਾਰ।"
- **ਗਉ** ੫, **ਬਾਅ ਪ੨ਸ:੧ (261)**

**ਕਤਹਿ** ----- (1) ਕਿਧਰੇ 'ਕਿਤੇ' 'ਕਿਸੇ ਪਾਸੇ' ਵੇਖੋ 'ਕਤਹ' (1)
"ਸੋ ਜਨੁ ਇਤ ਉਤੁ **ਕਤਹਿ** ਨ ਡੋਲੈ।" (ਕਿਧਰੇ ਵੀ)
- **ਗਉ** ੫, **੧੧੭, ੨:੨ (189)**

"ਤਜਿ ਆਨ **ਕਤਹਿ** ਨ ਜਾਹਿ।" (ਹੋਰ ਕਿਤੇ ਵੀ)
- **ਬਿਲਾ** ੫, **ਅਸ ੧, ੧:੪ (837)**

**ਹੋਰ ਰੂਪ:**

**ਕਤਹੀ –**
"ਸੋ ਬਹੁਰਿ ਨ **ਕਤਹੀ** ਧਾਇਆ।"
- **ਗਉ** ੫, **੧੪੬*, ੩:੨ (211)**

(2) ਕਦੇ ਵੀ, ਵੇਖੋ 'ਕਤਹ' (2)
"ਤਪਤਿ ਨ **ਕਤਹ** ਬੁਝੈ ਬਿਨੁ ਸੁਆਮੀ ਸਰਣਾ ਰਾਮ।"
- **ਬਿਹਾ** ੫, **ਛੰਤ ੬, ੨:੨ (545)**

ਹੋਰ ਵੇਖੋ 'ਕਤਹੁ'
(3) ਕਿਵੇਂ/ਕਿਸੇ ਤਰ੍ਹਾਂ ਵੀ

"ਸਰਬ ਬਿਧਿ ਭ੍ਰਮਤੇ ਪੁਕਾਰਹਿ **ਕਤਹਿ** ਨਾਹੀ ਛੋਟਿ।"

- **ਗੂਜ** ੫, **੩੦, ੫:੧ (502)**

(4) ਕਿਥੋਂ

"**ਕਤਹਿ** ਗਹਿਓ ਉਹੁ ਕਤ ਤੇ ਆਇਓ।"

- **ਸੂਹੀ** ੫, **੧, ੧*:੨ (736)**

(5) ਕਿਥੇ, ਕਿਸ ਥਾਂ

"ਹਰਿ ਬਿਨਾ **ਕਤਹਿ** ਸਮਾਹਿ।"

- **ਬਿਲਾ** ੫, **ਅਸ ੨, ੪:੪ (838)**

**ਕਤਹੀ** ----- (1) ਬਿਲਕੁਲ ਹੀ, ਥੋੜਾ ਜਿਹਾ ਵੀ

"ਓਹੁ ਨ ਸੁਣਈ **ਕਤਹੀ** ਤੁਮ੍ ਲੋਕ ਸੁਣਾਵਹੁ।"

- **ਆਸਾ** ੧, **ਅਸ ੧੩, ੪:੨ (418)**

(2) ਕਿਤੇ/ਕਿਧਰੇ ਵੀ, ਵੇਖੋ 'ਕਤਹਿ' (1)

**ਕਤਹੁ** ------ (1) ਕਦੀ ਵੀ

"ਗੁਰ ਕਾ ਬਚਨੁ **ਕਤਹੁ** ਨ ਜਾਇ।"

- **ਗਉ** ੫, **੭੪, ੨:੩ (177)**

(2) ਕਿਤੇ, ਕਿਸੇ ਥਾਂ

"ਅਬ ਢੂਢਨ **ਕਤਹੁ** ਨ ਜਾਈ।"

- **ਸੋਰ** ੫, **੫੧, ੧*:੧ (621)**

**ਹੋਰ ਰੂਪ:**

**ਕਤਹੂ** –

"ਮਨਮੁਖ ਸਚੁ ਨ ਜਾਣਨੀ ਤਿਨ ਠਉਰ ਨ **ਕਤਹੂ** ਥਾਉ।" (ਕਿਧਰੇ)

- **ਸਿਰੀ** ੩, **ਅਸ ੨੫, ੨:੩ (69)**

"ਉਸਤਤਿ ਕਰਹਿ ਸੇਵਕ ਮੁਨਿ ਕੇਤੇ ਤੇਰਾ ਅੰਤੁ ਨ **ਕਤਹੂ** ਪਾਈਐ।" (ਕਿਧਰੇ ਵੀ)

- **ਦੇਵ** ੫, **੧, ੨:੧ (528)**

(3) ਕਿਸੇ ਤਰ੍ਹਾਂ ਵੀ

"ਪ੍ਰਿਅ ਮੁਖਿ ਲਾਗੋ ਜਉ ਵਡਭਾਗੋ ਸੁਹਾਗੁ ਹਮਾਰੋ **ਕਤਹੁ** ਨ ਡੋਲੀ।"

- **ਬਿਲਾ** ੫, **੮੯, ੧:੨ (822)**

"ਪੂਰਨ ਹੋਤ ਨ **ਕਤਹੁ** ਬਾਤਹਿ ਅੰਤਿ ਪਰਤੀ ਹਾਰਿ।" (ਕਿਸੇ ਤਰ੍ਹਾਂ ਵੀ)

- **ਸਾਰ** ੫, **੧੦੭, ੧*:੨ (1225)**

**ਹੋਰ ਰੂਪ:**

**ਕਤਹੂ** –

"ਜਿਹ ਬਿਧਿ **ਕਤਹੂ** ਨ ਛੂਟੀਐ ਸਾਕਤ ਤੇਊ ਕਮਾਹਿ।"

- **ਗਉ** ੫, **ਬਾਅ ੯:੨ (252)**

**ਕਤਹੂ** ------ (1) ਕਿਸੇ ਵਸਤੂ ਦੀ

"ਤੋਟਿ ਨ **ਕਤਹੂ** ਆਵੈ।"

- **ਸੋਰ** ੫, **੬੪, ੨:੩ (625)**

(2) ਕਿਤੇ/ਕਿਧਰੇ ਵੀ, ਵੇਖੋ 'ਕਤਹੁ' (2)

"ਤਤੁ ਸਾਰੁ ਪਰਮ ਪਦੁ ਪਾਇਆ ਛੋਡਿ ਨ **ਕਤਹੂ** ਜਾਤਾ।" (ਕਿਸੇ ਹੋਰ ਥਾਂ)
– **ਰਾਮ** ੫, **੫, ੩:੨ (884)**

**ਹੋਰ ਰੂਪ:**

**ਕਤਹੂੰ –**
"ਆਨ ਨ ਸੁਨੀਐ **ਕਤਹੂੰ** ਜਾਈਐ।" (ਹੋਰ ਕਿਧਰੇ)
– **ਗਉ** ੫, **੮੪, ੨:੩ (180)**

(3) ਕਿਸੇ ਤਰ੍ਹਾਂ ਵੀ, ਵੇਖੋ 'ਕਤਹੁ' (3)
"ਗਣਤੀ ਗਣੀ ਨ ਛੂਟੈ **ਕਤਹੂ** ਕਾਚੀ ਦੇਹ ਇਆਣੀ।" (ਕਦੀ ਵੀ)
– **ਸੂਹੀ** ੫, **੫੩, ੨:੧ (748)**

**ਹੋਰ ਰੂਪ:**

**ਕਤਹੂੰ –**
"ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ **ਕਤਹੂੰ** ਨਾਹੀ।"
– **ਗਉ** ੫, **੧੨੫*, ੨:੧ (206)**

**ਕਤਹੂੰ ------** (1) ਕਦੀ ਵੀ, ਬਿਲਕੁਲ ਹੀ
"ਤਾ ਕਉ ਚਿੰਤਾ **ਕਤਹੂੰ** ਨਾਹਿ।"
– **ਗਉ** ੫, **੧੦੩, ੨:੨ (186)**

(2) ਕਿਧਰੇ ਵੀ, ਵੇਖੋ 'ਕਤਹੂ' (2)
"ਨਿੰਦਕ ਕੀ ਗਤਿ **ਕਤਹੂੰ** ਨਾਹੀ ਖਸਮੈ ਏਵੈ ਭਾਣਾ।" (ਕਿਸੇ ਥਾਂ ਵੀ)
– **ਆਸਾ** ੫, **੪੧, ੩:੧ (381)**

(3) ਕਿਸੇ ਤਰ੍ਹਾਂ ਵੀ, ਵੇਖੋ 'ਕਤਹੁ' (3)
"ਆਉ ਬੈਠੁ ਆਦਰੁ ਸਭ ਥਾਈ ਊਨ ਨ **ਕਤਹੂੰ** ਬਾਤਾ।" (ਕਿਸੇ ਗਲ ਦੀ, ਕਿਸੇ ਪ੍ਰਕਾਰ ਦੀ)
– **ਸੋਰ** ੫, **੬੪, ੨:੧ (631)**

(4) ਕਿਸੇ ਪਾਸੇ
"ਸਾਧ ਕੈ ਸੰਗਿ ਨ **ਕਤਹੂੰ** ਧਾਵੈ।"
– **ਗਉ** ੫, **ਸੁਖ ੭, ੨:੭ (271)**

**ਕਤਕਿ -----** ਬਿਕ੍ਰਮੀ ਸੰਮਤ ਦਾ ਸਤਵਾਂ ਮਹੀਨਾ
"**ਕਤਕਿ** ਕਿਰਤੁ ਪਇਆ ਜੋ ਪ੍ਰਭ ਭਾਇਆ।"
– **ਤੁਖਾ** ੧, **ਬਾਰਾ ੧੨:੧ (1109)**

**ਹੋਰ ਰੂਪ:**

**ਕਤਕੇ –**
"ਰੁਤਿ ਸਰਦ ਅਡੰਬਰੋ ਅਸੂ **ਕਤਕੇ** ਹਰਿ ਪਿਆਸ ਜੀਉ।"
– **ਰਾਮ** ੫, **ਰੁਤੀ ੫:੧ (928)**

**ਕਤੰਚ ------** (ਸੰ. *कुतस्त्य*) ਕਿਥੋਂ ਆਇਆ ਹੋਇਆ, ਕਿਵੇਂ ਹੋਇਆ, ਕਦੋਂ ਦਾ
"**ਕਤੰਚ** ਮਾਤਾ **ਕਤੰਚ** ਪਿਤਾ **ਕਤੰਚ** ਬਨਿਤਾ ਬਿਨੋਦ ਸੁਤਹ।"
– **ਸਸ** ੫, **੧:੧ (1353)**

**ਕੰਤੜਾ** ----- ਪਤੀ, ਵੇਖੋ 'ਕੰਤ' (2)
"ਜਾ ਉਠੀ ਚਲਸੀ **ਕੰਤੜਾ** ਤਾ ਕੋਇ ਨ ਪੁਛੈ ਤੇਰੀ ਬਾਤ।"
- **ਸਿਰੀ** ੫, **੬੩, ੨:੨ (50)**

**ਹੋਰ ਰੂਪ:**

**ਕੰਤੜੇ –**
"ਉਠੀ ਝਾਲੂ **ਕੰਤੜੇ** ਹਉ ਪਸੀ ਤਉ ਦੀਦਾਰੁ।"
- **ਮਾਰੂ** ੫, **ਵਾਰ ੧ਸ,** ੫, **੩:੧ (1094)**

**ਕਤਾ** ------ ਕਿਥੇ, ਕਿਧਰ (ਜਿਥੇ ਕਿਥੇ, ਤੇ ਜਿਧਰ ਕਿਧਰ)
"ਨਾਨਕ ਕੋ ਪ੍ਰਭੁ ਪੂਰਿ ਰਹਿਓ ਹੈ ਪੇਖਿਓ ਜਤ੍ਰ **ਕਤਾ**।"
- **ਗੂਜ** ੫, **੧੧, ੩:੨ (498)**

**ਕੰਤਾ** ------ (1) ਕੰਤ/ਪਤੀ ਦੀ
"ਏਕਾ ਸੇਜ ਵਿਛੀ ਧਨ **ਕੰਤਾ**।"
- **ਸੂਹੀ** ੫, **੫, ੨:੧ (737)**

(2) 'ਕੰਤ' ਦਾ ਬਹੁ ਵਚਨ, ਪਤੀਆਂ
"**ਕੰਤਾ** ਨਾਲਿ ਮਹੇਲੀਆ ਸੇਤੀ ਅਗਿ ਜਲਾਹਿ।"
- **ਸੂਹੀ** ੩, **ਵਾਰ ੬ਸ,** ੩, **੩:੧ (787)**

(3) ਸੰਬੋਧਕ, ਹੇ ਪਤੀ
"**ਕੰਤਾ** ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ।"
- **ਮਾਰੂ** ੫, **ਵਾਰ ੨ਸ,** ੫, **੨:੨ (1094)**

**ਕਤਾਇਦਾ** --- ਕਤਵਾਉਂਦਾ
"ਹੰਢੈ ਉਂਨ **ਕਤਾਇਦਾ** ਪੈਧਾ ਲੋੜੈ ਪਟੁ।"
- **ਸਲੋ** ਫਰ, **੨੩:੨ (1379)**

**ਕਤਿ** ------ ਕਤ ਕੇ
"ਵੇਲਿ ਪਿੰਞਾਇਆ **ਕਤਿ** ਵੁਣਾਇਆ।"
- **ਰਾਮ** ੩, **ਵਾਰ ੧੯ਸ,** ੧, **੧:੧ (955)**

**ਕੰਤਿ** ------ ਵੇਖੋ 'ਕੰਤ' (1) ਪਤੀ
"ਜੇ ਧਨ **ਕੰਤਿ** ਨ ਭਾਵਈ ਤ ਸਭਿ ਅਡੰਬਰ ਕੂੜੁ।"
- **ਸਿਰੀ** ੧, **੧੩, ੪:੩ (19)**

(2) ਪਤੀ ਭਾਵ ਪ੍ਰਭੂ
"ਆਵਣ ਵੰਞਣੁ ਡਾਖੜੋ ਛੋਡੀ **ਕੰਤਿ** ਵਿਸਾਰਿ।"
- **ਸਿਰੀ** ੧, **ਅਸ ੫, ੪:੩ (56)**

**ਕਤਿਐ** ----- ਕਤਣ ਨਾਲ
"ਨਾਨਕ ਕੂੜੈ **ਕਤਿਐ** ਕੂੜਾ ਤਣੀਐ ਤਾਣੁ।"
- **ਸੂਹੀ** ੩, **ਵਾਰ ੧੪ਸ,** ੧, **੧:੫ (790)**

**ਕਤਿਕਿ** ----- ਬਿਕ੍ਰਮੀ ਸੰਮਤ ਦਾ ਸਤਵਾਂ ਮਹੀਨਾ
"**ਕਤਿਕਿ** ਕਰਮ ਕਮਾਵਣੈ ਦੋਸੁ ਨ ਕਾਹੂ ਜੋਗੁ।"

- **ਮਾਝ** ੫, **ਬਾਰਾ ੯:੧** (135)

**ਕੰਤੀ** ------ ਕੰਤ (ਪਤੀ) ਵਾਲੀ

"ਨਾਨਕ ਸਾ ਸੋਹਾਗਣਿ **ਕੰਤੀ** ਪਿਰ ਕੈ ਅੰਕਿ ਸਮਾਵਏ।"

- **ਤੁਖਾ** ੧, **ਬਾਰਾ ੯:੬** (1108)

**ਕਤੀਐ** ----- ਰੂੰ ਆਦਿ ਤੋਂ ਧਾਗਾ ਬਣਾਨ ਦੀ ਕ੍ਰਿਆ

"ਤਗੁ ਕਪਾਹਹੁ **ਕਤੀਐ** ਬਾਮ੍ਣੁ ਵਟੇ ਆਇ।"

-**ਆਸਾ** ੧, **ਵਾਰ ੧੫ਸ,** ੧, **੨:੩** (471)

**ਕਤੀਫਿਆ** --- (ਅ. ਕਤਾਲਿਫ਼) ਮਖ਼ਮਲ ਆਦਿ ਦੇ ਰੇਸ਼ਮੀ ਕਪੜੇ (ਪੁਸ਼ਾਕਾਂ)

"ਰੰਗ ਪਰੰਗ **ਕਤੀਫਿਆ** ਪਹਿਰਹਿ ਧਰ ਮਾਈ।"

- **ਸਾਰ** ੪, **ਵਾਰ ੨੪:੨** (1247)

**ਕਤ** ------- (1) (ਅ. ਕ਼ਤ਼) ਕਟਣ ਦੀ ਕ੍ਰਿਆ, ਕਾਟ

"ਮਾਣਕੁ ਮਨ ਮਹਿ ਮਨੁ ਮਾਰਸੀ ਸਚਿ ਨ ਲਾਗੈ **ਕਤੁ**।"

- **ਮਾਰੂ** ੧, **੧੦, ੧:੩** (992)

(2) ਕੀਨਾ, ਹਸਦ, ਵੈਰ

"ਦੰਦੀ ਮੈਲੁ ਨ **ਕਤੁ** ਮਨਿ ਜੀਭੈ ਸਚਾ ਸੋਇ।"

- **ਸੋਰ** ੪ **ਵਾਰ ੧ਸ,** ੧, **੧:੨** (642)

**ਕੰਤੁ** ------- (1) ਪਤੀ, ਸੁਆਮੀ

"ਸੇਜੈ **ਕੰਤੁ** ਨ ਆਵਈ ਨਿਤ ਨਿਤ ਹੋਇ ਖੁਆਰੁ।"

- **ਸਿਰੀ** ੩, **੪੬, ੧:੨** (31)

"ਜਿਉ ਤਰੁਣੀ ਕਉ **ਕੰਤੁ** ਬਾਲਹਾ ਤਿਉ ਮੇਰੈ ਮਨਿ ਰਾਮਈਆ।"

- **ਧਨਾ** ਨਾਮ, **੩, ੩:੨** (693)

"ਤਿਚਰੁ **ਕੰਤੁ** ਬਹੁ ਫਿਰੈ ਉਦਾਸਿ।" (ਭਾਵ 'ਜੀਵ')

- **ਆਸਾ** ੫, **੩, ੨:੨** (371)

(2) ਪ੍ਰਭੂ ਪਤੀ

"ਮਨਮੁਖਿ **ਕੰਤੁ** ਨ ਪਛਾਣਈ ਤਿਨ ਕਿਉ ਰੈਣਿ ਵਿਹਾਇ।"

- **ਸਿਰੀ** ੩, **੬੧, ੨:੧** (38)

**ਕੰਤੂਹਲ** ---- ਕੌਤਕ, ਚੋਜ, ਕਲੋਲ

"ਕਮਲਾਕੰਤ ਕਰਹਿ **ਕੰਤੂਹਲ** ਅਨਦ ਬਿਨੋਦੀ ਨਿਹਸੰਗਾ।"

- **ਮਾਰੂ** ੫, **ਸੋਲਾ ੧੧, ੬:੩** (1082)

**ਕਤੇਬ** ------ (ਅ. ਕੁਤਬ) ਪੁਸਤਕ, ਗ੍ਰੰਥ, ਧਾਰਮਕ ਗ੍ਰੰਥ (ਤੌਰੇਤ ਜੰਬੂਰ, ਅੰਜੀਲ ਤੇ ਕੁਰਾਨ)

"ਪੰਜ ਵਖਤ ਨਿਵਾਜ ਗੁਜਾਰਹਿ ਪੜਹਿ **ਕਤੇਬ** ਕੁਰਾਣਾ।"

- **ਸਿਰੀ** ੧, **੨੮, ੪:੧** (24)

"ਸਾਚੁ **ਕਤੇਬ** ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ।" (ਕੁਰਾਨ)

- **ਆਸਾ** ਕਬ, **੨੯, ੨:੧** (483)

**ਹੋਰ ਰੂਪ:**

**ਕਤੇਬਾ** –

"ਸਹਸ ਅਠਾਰਹ ਕਹਨਿ **ਕਤੇਬਾ** ਅਸੁਲੂ ਇਕੁ ਧਾਤੁ।" ('ਕਤੇਬ' ਦਾ ਬਹੁਵਚਨ)
- **ਜਪੁ** ੧, **੨੨:੩ (5)**

"ਅੰਤਰਿ ਪੂਜਾ ਪੜਹਿ **ਕਤੇਬਾ** ਸੰਜਮੁ ਤੁਰਕਾ ਭਾਈ।"
- **ਆਸਾ** ੧, **ਵਾਰ ੧੬ਸ,** ੧, **੧:੩ (471)**

**ਕਤੇਬੀ -**
"ਬੇਦ **ਕਤੇਬੀ** ਭੇਦੁ ਨ ਜਾਤਾ।" (ਕਤੇਬਾਂ ਨੇ)
- **ਮਾਰੂ** ੧, **ਸੋਲਾ ੨, ੬:੧ (1021)**

**ਕਤੇਬੰਧੀ -**
"ਮਾਸੁ ਪੁਰਾਣੀ ਮਾਸੁ **ਕਤੇਬੰਧੀ** ਚਹੁ ਜੁਗਿ ਮਾਸੁ ਕਮਾਣਾ।" (ਕਤੇਬਾਂ ਵਿਚ)
- **ਮਲਾ** ੧, **ਵਾਰ ੨੫ਸ,** ੧, **੨:੧੭ (1290)**

**ਕੰਤੈ** ------- ਪਤੀ ਦੇ
"ਤਉ ਨਾਨਕ **ਕੰਤੈ** ਮਨਿ ਭਾਵੈ।"
- **ਆਸਾ** ੧, **੨੬, ੪*:੧ (357)**

**ਕੜੁ** ------- ਕਿਥੇ
"ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ **ਕਤ੍ਰ** ਤੂ ਸਰਬ ਜੀਆ।"
- **ਭੈਰ** ੧, **੮, ੫:੧ (1127)**

**ਕਥ** ------- (1) ਕਥਨ, ਕਥਾ
"ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਹਰਿ ਹਰਿ ਜਪਿਓ ਅਕਥ **ਕਥ** ਕਾਥ।"
- **ਕਾਨ** ੪, **੬, ੩:੨ (1296)**

(2) ਕਿਥੇ
"ਜਥ **ਕਥ** ਰਮਣੰ ਸਰਣੰ ਸਰਬਤ੍ਰ ਜੀਅਣਹ।"
- **ਗਾਥਾ** ੫, **੧੭:੧ (1361)**

**ਕਥੰ** ------- ਕਹਿਣ/ਵਿਚਾਰਨ ਨਾਲ
"ਗਾਥਾ ਗੂੰਫ ਗੋਪਾਲ **ਕਥੰ** ਮਥੰ ਮਾਨ ਮਰਦਨਹ।"
- **ਗਾਥਾ** ੫, **੬:੧ (1360)**

**ਕਥਉ** ------ ਨਹੀਂ ਕੱਥਦਾ/ਕਹਿੰਦਾ
"**ਕਥਉ** ਨ ਕਥਨੀ ਹੁਕਮੁ ਪਛਾਨਾ।"
- **ਗਉ** ੧, **ਅਸ ੧, ੮:੩ (221)**

**ਕਥਈਆ** --- ਕਥਿਆ/ਕਿਹਾ/ਵਿਆਖਿਆਨਿਆ ਹੈ
"ਮਨੁ ਬੁਧਿ ਅਰਪਿ ਧਰਉ ਗੁਰ ਆਗੈ ਗੁਰ ਪਰਸਾਦੀ ਮੈ ਅਕਥੁ **ਕਥਈਆ**।"
- **ਬਿਲਾ** ੪, **ਅਸ ੩, ੩:੨ (834)**

**ਕਥਹ** ------ ਆਖੀਏ, ਬਿਆਨ ਕਰੀਏ
"ਕਿਆ ਹਮ **ਕਥਹ** ਕਿਛੁ ਕਥਿ ਨਹੀ ਜਾਣਹ ਪ੍ਰਭ ਭਾਵੈ ਤਿਵੈ ਬੋੁਲਾਨ।"
- **ਸਾਰ** ੫, **੨, ੫:੧ (1203)**

**ਹੋਰ ਰੂਪ:**

**ਕਥਹਿ -**

"ਚਾਰ ਬੇਦ **ਕਥਹਿ** ਆਕਾਰੁ।" (ਬਿਆਨ ਕਰਦੇ ਹਨ)

- **ਗਉ** ੧, **੧੨, ੧:੨ (154)**

**ਕਥਹੁ –**

"ਸੰਤਹੁ ਐਸੀ **ਕਥਹੁ** ਕਹਾਣੀ।" (ਬਿਆਨ ਕਰੋ) ਕਥਨ ਕਰੋ

- **ਰਾਮ** ੫, **੨, ੧*:੧ (883)**

**ਕਥਤ ------** ਆਖਦਾ/ਕਹਿੰਦਾ/ਬਿਆਨ ਕਰਦਾ ਹੈ

"ਸੋ ਜਲੁ ਨਿਰਮਲੁ **ਕਥਤ** ਕਬੀਰੁ।"

- **ਗਉ** ਕਬ, **੨੪, ੩:੨ (328)**

**ਹੋਰ ਰੂਪ:**

**ਕਥਤਉ –**

"ਘੋਖੇ ਸਾਸਤ੍ਰ ਬੇਦ ਸਭ ਆਨ ਨ **ਕਥਤਉ** ਕੋਇ।" (ਆਖਦੇ/ਬਿਆਨ ਕਰਦੇ)

- **ਗਉ** ੫, **ਬਾਅ ੨੦ਸ:੧ (254)**

**ਕਥਤਾ –**

"**ਕਥਤਾ** ਬਕਤਾ ਸੁਨਤਾ ਸੋਈ।"

- **ਗਉ** ੧, **੪, ੧*:੧ (152)**

**ਕਥੰਤਿ –**

"ਨੇਤ ਨੇਤ **ਕਥੰਤਿ** ਬੇਦਾ।" (ਬਿਆਨਦੇ ਹਨ)

- **ਸਸ** ੫, **੫੭:੩ (1359)**

**ਕਥਤੇ –**

"ਜਤਨ ਭਾਂਤਨ ਤਪਨ ਭ੍ਰਮਨ ਅਨਿਕ ਕਥਨ **ਕਥਤੇ** ਨਹੀ ਥਾਹ ਪਾਈ ਠਾਉ।"

- **ਕਾਨ** ੫, **੩੯, ੨:੧ (1306)**

**ਕਥਨ ------** (1) ਬਿਆਨ, ਆਖਣ

"**ਕਥਨ** ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ।"

- **ਸਿਰੀ** ੫, **੯੬, ੩:੨ (51)**

"ਅਖਰ ਨਾਦ **ਕਥਨ** ਵਖ੍ਯ਼ਾਨਾ।"

- **ਗਉ** ੫, **ਬਾਅ ੫੪:੪ (261)**

"**ਕਥਨ** ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ।" (ਭਾਵ ਉਪਦੇਸ਼)

- **ਦੇਵ** ੫, **੩੧, ੧:੧ (534)**

(2) ਕਹਿਣ/ਬਿਆਨ ਕਰਨ ਤੋਂ

"ਵਰਨੁ ਚਿਹਨੁ ਨ ਜਾਇ ਲਖਿਆ **ਕਥਨ** ਤੇ ਅਕਥਾ।"

- **ਵਡ** ੫, **ਛੰਤ ੩, ੧:੫ (578)**

**ਕਥਨਹਾਰੁ ---** ਕਹਿਣ/ਬਿਆਨ ਕਰਨ ਵਾਲਾ

"ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ **ਕਥਨਹਾਰੁ**।"

- **ਸਿਰੀ** ੫, **੯੯, ੩:੪ (52)**

**ਕਥਨਾ -----** (1) ਬਿਆਨ, ਕਥਨ

"**ਕਥਨਾ** ਕਥੀ ਨ ਆਵੈ ਤੋਟਿ।"

- **ਜਪੁ** ੧, **੩:੯ (2)**

"ਕਹਿ ਕਹਿ **ਕਥਨਾ** ਮਾਇਆ ਲੂਝੈ।"

- ਮਾਝ ੧, ਵਾਰ ੨੭ਸ, ੧, ੨:੩ (150)

(2) ਬਿਆਨ/ਕਥਨ ਕਰਨਾ

"ਨਾਨਕ **ਕਥਨਾ** ਕਰੜਾ ਸਾਰੁ।"

- ਜਪੁ ੧, ੩੭:੧੮ (8)

"ਕੀਤਾ ਕਰਣਾ ਕਹਿਆ **ਕਥਨਾ** ਭਰਿਆ ਭਰਿ ਭਰਿ ਧੋਵਾਂ।" (ਕਥਨ ਕਰਦਾ ਹਾਂ)

- ਮਾਝ ੧, ਵਾਰ ੬ਸ, ੧, ੨:੨ (140)

**ਹੋਰ ਰੂਪ:**

**ਕਥਨਿ –**

"ਸਾਹਿਬੁ ਅਤੁਲੁ ਨ ਤੋਲੀਐ **ਕਥਨਿ** ਨ ਪਾਇਆ ਜਾਇ।" (ਕਹਿਣ/ਬਿਆਨ ਕਰਨ ਭਾਵ ਨਿਰੀਆਂ ਗੱਲਾਂ)

- ਸਿਰੀ ੧, ਅਸ ੯, ੫:੩ (59)

**ਕਥੰਨਿ –**

"ਜਿਥੈ ਕੋਇ **ਕਥੰਨਿ** ਨਾਉ ਸੁਣੰਦੋ ਮਾ ਪਿਰੀ।" (ਉਚਾਰਣ, ਜਪਨ, ਬਿਆਨਣ)

- ਮਾਝ ੫, ਵਾਰ ੨੦ਸ, ੫, ੨:੧ (1101)

**ਕਥਨੀ** ----- (1) ਗਲਾਂ, ਬਿਆਨ

"**ਕਥਨੀ** ਬਦਨੀ ਨ ਪਾਈਐ ਹਉਮੈ ਵਿਚਹੁ ਜਾਇ।" (ਗੱਲਾਂ ਨਾਲ)

- ਸਿਰੀ ੩, ੫੦, ੧:੨ (33)

"ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ **ਕਥਨੀ** ਬਾਦਿ।" (ਕਥਨੀ ਝਗੜਾਲੂ ਹੋ ਜਾਂਦੀ ਹੈ, ਬਹਿਸਣ ਵਾਲੀ ਗੱਲ ਬਣ ਜਾਂਦੀ ਹੈ)

- ਸਿਰੀ ੩, ਅਸ ੨੩, ੨:੧ (68)

"ਹੋਰ **ਕਥਨੀ** ਬਦਉ ਨ ਸਗਲੀ ਛਾਰੁ।" (ਗੱਲਾਂ ਨਹੀਂ ਆਖਦਾ/ਕਰਦਾ)

- ਰਾਮ ੧, ਅਸ ੪, ੨:੪ (904)

(2) ਬਿਆਨ ਕੀਤੀ, ਕਥੀ

"ਨਾਨਕ ਕਾਰ ਨ **ਕਥਨੀ** ਜਾਇ।"

- ਆਸਾ ੧, ਵਾਰ ੨ਸ, ੧, ੨:੮ (463)

**ਹੋਰ ਰੂਪ:**

**ਕਥਨੁ –**

"ਉਆ ਕੀ ਮਹਿਮਾ **ਕਥਨੁ** ਨ ਜਾਈ।"

- ਆਸਾ ੫, ੮੮, ੧*:੨ (392)

**ਕਥਨੁ** ------ (1) ਬਿਆਨ

"ਜੇ ਹਉ ਜਾਣਾ ਆਖਾ ਨਾਹੀ ਕਹਣਾ **ਕਥਨੁ** ਨ ਜਾਈ।"

- ਜਪੁ ੧, ੫:੯ (2)

**ਹੋਰ ਰੂਪ:**

**ਕਥਨੈ –**

"**ਕਥਨੈ** ਕਹਿਣ ਨ ਛੁਟੀਐ ਨਾ ਪੜਿ ਪੁਸਤਕ ਭਾਰ।"

- ਆਸਾ ੧, ਅਸ ੯, ੮:੧ (59)

(2) ਬਿਆਨ ਕੀਤੀ, ਕਥੀ, ਵੇਖੋ ਕਥਨੀ (2)

**ਹੋਰ ਰੂਪ:**

**ਕਥਨੇ –**

"ਤਾ ਕੇ ਰੂਪ ਨ **ਕਥਨੇ** ਜਾਹਿ।" (ਬਿਆਨ ਕੀਤੇ)

– **ਜਪੁ** ੧, **੩੭:੬ (8)**

**ਕਥੜੀਆ** --- ਕਥਾਵਾਂ, ਵਾਰਤਾਵਾਂ

"**ਕਥੜੀਆ** ਸੰਤਾਹ ਤੇ ਸੁਖਾਊ ਪੰਧੀਆ।"

– **ਮਾਰੂ** ੫, **ਵਾਰ ੨੧ਸ,** ੫, **੨:੧ (1101)**

**ਕਥਾ** ------ (1) ਵਾਰਤਾ, ਕਹਾਣੀ

"ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ **ਕਥਾ** ਤਿਨਿ ਜਾਨੀ।"

– **ਗਉ** ੫, **ਸੋਹ ੫, ੨:੨ (13)**

(2) ਅਰਥ ਮਈ ਵਿਆਖਿਆ

"**ਕਥਾ** ਸੁਣਤ ਮਲੁ ਸਗਲੀ ਖੋਵੈ।"

– **ਮਾਝ** ੫, **੩੩, ੨:੨ (104)**

**ਕਥਾਇਆ** --- ਬਿਆਨ ਕਰਵਾਇਆ।

"ਅਦਿਸਟੁ ਅਗੋਚਰੁ ਪਾਰਬ੍ਰਹਮੁ ਮਿਲਿ ਸਾਧੂ ਅਕਥੁ **ਕਥਾਇਆ** ਥਾ।"

– **ਮਾਰੂ** ੫, **੧੨, ੨:੧ (1002)**

**ਕਥਾਗੀ** ----- ਕਥਾ ਕਰਦੇ ਰਹੀਏ (ਸ਼ਬਦਾਰਥ); ਕਥਾ ਕਰਨ/ਗਾਇਨ ਕਰਨ ਵਾਲੇ (ਮਹਾਨਕੋਸ਼, ਗਿਰਾਰਥ ਕੋਸ਼); ਕਥੀਏ (ਦਰਪਣ)

"ਨਾਨਕ ਦਾਸਨਿ ਦਾਸੁ ਕਰਹੁ ਪ੍ਰਭ ਹਮ ਹਰਿ ਕਥਾ **ਕਥਾਗੀ**।"

– **ਧਨਾ** ੪, **੨, ੪:੨ (667)**

**ਕਥਾਰੀਆ** --- ਕਥਾ

"ਮੈ ਪਾਇਓ ਸਰਬ ਨਿਧਾਨੁ ਅਕਥੁ **ਕਥਾਰੀਆ**।"

– **ਗਉ** ੫, **ਅਸ ੧੨, ੭:੧ (241)**

**ਕਥਾਵੈ** ----- ਕਹੈ, ਵਿਆਖਿਆਏ

"ਅਕਥੁ **ਕਥਾਵੈ** ਸਬਦਿ ਮਿਲਾਵੈ।"

– **ਧਨਾ** ੧, **ਅਸ ੨, ੨:੨ (686)**

**ਕਥਿ** ------ ਆਖ/ਕਹਿ ਕੇ

"**ਕਥਿ ਕਥਿ** ਕਥੀ ਕੋਟੀ ਕੋਟਿ ਕੋਟਿ।"

– **ਜਪੁ** ੧, **੩:੧ (2)**

"ਅਪਿਉ ਪੀਅਉ ਅਕਥੁ **ਕਥਿ** ਰਹੀਐ। (ਕਥਦੇ, ਕਹਿੰਦੇ)

– **ਗਉ** ੧, **ਅਸ ੧੫, ੨:੧ (227)**

"ਸਭ **ਕਥਿ ਕਥਿ** ਰਹੀ ਲੁਕਾਈ।" (ਗੱਲਾਂ ਕਰ ਕਰ)

– **ਸੋਰ** ਕਬ, **੪, ੩:੨ (655)**

**ਕਥਿਆ** ---- ਬਿਆਨਿਆ, ਕਹਿਆ

"ਤੂੰ ਅਕਥੁ ਕਿਉ **ਕਥਿਆ** ਜਾਹਿ।"

- **ਗਉ** ੩, **੨੮, ੧:੧ (160)**

**ਹੋਰ ਰੂਪ:**

**ਕਥਿਐ –**

"ਕਹਿਐ **ਕਥਿਐ** ਨ ਪਾਈਐ ਅਨਦਿਨੁ ਰਹੈ ਸਦਾ ਗੁਣ ਗਾਇ।" (ਕਹਿਣ/ ਕਥਨ ਨਾਲ)

- **ਬਿਹਾ** ੪, **ਵਾਰ ੮ਸ,** ੩, **੨:੧ (551)**

**ਕਥਿਹੁ –**

"ਕਹੈ ਨਾਨਕੁ ਸੁਣਹੁ ਸੰਤਹੁ **ਕਥਿਹੁ** ਅਕਥ ਕਹਾਣੀ।"

- **ਰਾਮ** ੩, **ਅਨੰ ੯:੫ (918)**

**ਕਥੀ –**

"ਕਥਿ ਕਥਿ **ਕਥੀ** ਕੋਟੀ ਕੋਟਿ ਕੋਟਿ।" (ਬਿਆਨ ਕੀਤੀ)

- **ਜਪੁ** ੧, **੩:੧੦ (2)**

"ਤੁਧੁ ਆਪਿ **ਕਥੀ** ਤੈ ਆਪਿ ਵਖਾਣੀ।"

- **ਮਾਝ** ੫, **੧੭, ੩:੨ (99)**

**ਕਥੀਅਲੇ** ---- ਆਖੇ/ਮੰਨੇ ਜਾਂਦੇ ਹਨ

"ਸੋ ਗੁਰੁ ਸੋ ਸਿਖੁ **ਕਥੀਅਲੇ** ਸੋ ਵੈਦੁ ਜਿ ਜਾਣੈ ਰੋਗੀ।"

- **ਗੂਜ** ੧, **ਅਸ ੧, ੫:੧ (503)**

"ਗਿਆਨੁ ਧਿਆਨੁ ਸਭ ਦਾਤਿ **ਕਥੀਅਲੇ** ਸੇਤ ਬਰਨ ਸਭਿ ਦੂਤਾ।" (ਮੰਨੋ, ਸਮਝੋ, ਆਖੋ)

- **ਗੂਜ** ੧, **ਅਸ ੧, ੭:੧ (503)**

"ਮਨ ਕਾ ਜੀਉ ਪਵਨੁ **ਕਥੀਅਲੇ** ਪਵਨੁ ਕਹਾ ਰਸੁ ਖਾਈ।" (ਕਿਹਾ ਜਾਂਦਾ ਹੈ)

- **ਰਾਮ** ੧, **ਸਿਗੋ ੬੧:੧ (844)**

**ਕਥੀਆ** ---- ਆਖੀਆਂ, ਬਿਆਨ ਕੀਤੀਆਂ

"ਤਾ ਕੀਆ ਗਲਾ **ਕਥੀਆ** ਨਾ ਜਾਹਿ।"

- **ਜਪੁ** ੧, **੩੬:੫ (8)**

**ਹੋਰ ਰੂਪ:**

**ਕਥੀਐ –**

"ਪੜੀਐ ਗੁਣੀਐ ਕਿਆ **ਕਥੀਐ** ਜਾ ਮੁੰਢਹੁ ਘੁਥਾ ਜਾਇ।" (ਆਖੀਏ, ਬਿਆਨ ਕਰੀਏ)

- **ਸਿਰੀ** ੩, **ਅਸ ੨੩, ੬:੨ (68)**

**ਕਥੀਜੈ** ----- ਕਹੀਦਾ/ਆਖਿਆ ਜਾਂਦਾ ਹੈ

"ਆਪਿ ਪਰਵਿਰਤਿ ਆਪਿ ਨਿਰਵਿਰਤੀ ਆਪੇ ਅਕਥੁ **ਕਥੀਜੈ**।"

- **ਬਿਹਾ** ੪, **ਵਾਰ ੮:੩ (551)**

**ਕਥੂਰੀ** ----- ਸੁਗੰਧੀ ਵਾਲਾ ਦ੍ਰਵ ਪਦਾਰਥ ਜੋ ਇਕ ਖਾਸ ਜਾਤੀ ਦੇ ਹਿਰਨ ਦੀ ਨਾਭੀ ਤੋਂ ਪ੍ਰਾਪਤ ਹੁੰਦਾ ਹੈ, ਵੇਖੋ 'ਕਸਤੂਰਿ'

"ਫਰੀਦਾ ਰਾਤਿ **ਕਥੂਰੀ** ਵੰਡੀਐ ਸੁਤਿਆ ਮਿਲੈ ਨ ਭਾਉ।"

– **ਸਲੋ** ਫਰ, **੮੦:੧ (1382)**

**ਕਥੇ** ------- ਬਿਆਨੇ

"ਢਾਢੀ **ਕਥੇ** ਅਕਥੁ ਸਬਦਿ ਸਵਾਰਿਆ।"

– **ਮਾਝ** ੧, **ਵਾਰ ੨੩:੭ (149)**

"ਕਰਮੁ ਹੋਵੈ ਤਾ ਪਰਮ ਪਦੁ ਪਾਈਐ ਕਥੇ ਅਕਥ ਕਹਾਣੀ।" (ਬਿਆਨ ਕੇ)

– **ਆਸਾ** ੩, **ਅਸ ੨੩, ੩:੨ (423)**

**ਹੋਰ ਰੂਪ:**

**ਕਥੈ –**

ਜੇ ਕੋ **ਕਥੈ** ਤ ਅੰਤ ਨ ਅੰਤ।" (ਬਿਆਨੇ)

– **ਜਪੁ** ੧, **੩੭:੧੪ (8)**

**ਕਦ** ------- (1) ਕਦੀ ਵੀ, ਕਿਸੇ ਵੇਲੇ ਵੀ

"**ਕਦ** ਹੀ ਚਿਤਿ ਨ ਆਇਓ ਜਿਨਿ ਜੀਉ ਪਿੰਡੁ ਦੀਆ।"

– **ਸਿਰੀ** ੫, **੭੪, ੩:੩ (43)**

"**ਕਦ** ਹੀ ਸੁਰਤਿ ਨ ਲਧੀਆ ਮਾਇਆ ਮੋਹੜਿਆ।"

– **ਗਉ** ੫, **੧੬੯*, ੧:੨ (217)**

(2) ਕਦੋਂ/ਕਿਸੇ ਸਮੇਂ ਦਾ

"ਉਸਤਤਿ ਕਹਨੁ ਨ ਜਾਇ ਤੁਮਾਰੀ ਕਉਣੁ ਕਹੈ ਤੂ **ਕਦ** ਕਾ।"

– **ਤੁਖਾ** ੫, **ਛੰਤ ੧, ੪:੫ (1117)**

"ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ।"

– **ਸਵ** ੪, **ਗਯੰ ੧੧:੨ (1403)**

**ਕੰਦ** ------- (ਸੰ. कन्दः) ਜ਼ਮੀਨ ਦੇ ਅੰਦਰ ਹੋਣ ਵਾਲੇ ਪਦਾਰਥ, ਗਾਜਰ, ਮੂਲੀ, ਸ਼ਕਰਕੰਦੀ, ਪਿਆਜ਼ ਆਦਿ।

"ਇਕਿ **ਕੰਦ** ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ।"

– **ਮਾਝ** ੧, **ਵਾਰ ੫:੧ (140)**

**ਕਦਹੁ** ------ (1) ਕਦ, ਕਿਥੇ

"ਮਨਮੁਖੁ ਲੋਕੁ ਸਮਝਾਈਐ **ਕਦਹੁ** ਸਮਝਾਇਆ ਜਾਇ।"

– **ਸਿਰੀ** ੪, **ਵਾਰ ੧੨ਸ,** ੩, **੨:੧ (87)**

(2) ਕਦੋਂ

"ਗੁਨ ਗੁਪਾਲ ਨ ਜਪਹਿ ਰਸਨਾ ਫਿਰਿ **ਕਦਹੁ** ਸੇ ਦਿਹ ਆਵਹੇ।"

– **ਬਿਹਾ** ੫, **ਛੰਤ ੭, ੧:੪ (546)**

**ਕਦੰਚ** ------ ਕਦੀ ਵੀ, ਵੇਖੋ 'ਕਦਾਂਚ'

"ਹੇ ਕਲਿ ਮੂਲ ਕ੍ਰੋਧੰ **ਕਦੰਚ** ਕਰੁਣਾ ਨ ਉਪਰਜਤੇ।"

– **ਸਸ** ੫, **੪੭:੧ (1358)**

**ਕਦਮ** ------ (ਅ. ਕ਼ਦਮ) ਪੈਰ, ਚਰਣ

"ਅਚਰਜੁ ਤੇਰੀ ਕੁਦਰਤਿ ਤੇਰੇ ਕਦਮ ਸਲਾਹ।"

– **ਭੈਰ** ੫, **੧੦, ੨:੧ (1138)**

**ਕੰਦਰਾ** ----- (ਸੰ. कन्दर:) ਗੁਫਾ
"ਡੂੰਗਰਿ ਜਲਾ ਥਲਾ ਭੂਮਿ ਬਨਾ ਫਲ **ਕੰਦਰਾ**।"
- **ਮਾਰੂ** ੫, **ਵਾਰ ੨੧ਸ,** ੫, **੩:੧** (1101)

**ਕਦਲੀ** ----- (ਸੰ. कदली) ਕੇਲਾ
"**ਕਦਲੀ** ਪੁਹਪ ਧੂਪ ਪਰਗਾਸ।"
- **ਭੈਰ** ਕਬ, **ਅਸ ੧, ੪:੧** (1162)

**ਕਦਾ** ------ ਹਟਾਉਣਾ
"ਨੀਲੀ ਸਿਆਹੀ **ਕਦਾ** ਕਰਣੀ ਪਹਿਰਣੁ ਪੈਰ ਧਿਆਨੁ।"
- **ਸਿਰੀ** ੧, **੭, ੨:੨** (16)

**ਕੰਦਾ** ------ ਜ਼ਮੀਨ ਦੇ ਅੰਦਰ ਹੋਣ ਵਾਲੇ ਪਦਾਰਥ, ਵੇਖੋ 'ਕੰਦ'
"ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ **ਕੰਦਾ**।"
- **ਬਿਲਾ** ਕਬ, **੩, ੧:੧** (855)

**ਕਦਾਂਚ** ----- ਕਦੀ ਵੀ, ਵੇਖੋ 'ਕਦੰਚ'
"**ਕਦਾਂਚ** ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ ਕ੍ਰਿਮਹ।"
- **ਜੈਤ** ੫, **ਵਾਰ ੬ਸ,** ੫, **੧:੨** (707)

**ਹੋਰ ਰੂਪ:**

**ਕਦਾਂਚਹ** –
"ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ **ਕਦਾਂਚਹ**।"
- **ਸਸ** ੫, **੭:੨** (1354)

**ਕਦਿ** ------ (1) ਕਦੋਂ
"ਹੁਣਿ **ਕਦਿ** ਮਿਲੀਐ ਪ੍ਰਿਅ ਤੁਧੁ ਭਗਵੰਤਾ।"
- **ਮਾਝ** ੫, **੮, ੩:੨** (97)

(2) ਬਹੁਤ ਸਮੇਂ ਦੇ, ਕਦੋਂ ਦੇ
"ਨਾਨਕ ਪਾਪ ਬਿਨਾਸੇ **ਕਦਿ** ਕੇ।"
- **ਗਉ** ੫, **ਬਾਅ ੨੭:੮** (255)

**ਕਦੂਰੀ** ----- (ਅ. ਕਦੂਰਤ) ਮਨ ਦੀ ਮਲੀਨਤਾ (ਸ਼ਬਦਾਰਥ/ਦਰਪਣ) "ਦੇਗ ਹਾਂਡੀ ਈਹਾ ਭਾਵ ਸੇ ਦੇਗ ਮੇਂ ਪਕਾ ਕਰ ਅਪਨੇ ਇਸ਼ਟ ਕੋ ਭੋਗ ਲਗਾਓ" (ਗਿਰਾਰਥ); ਮੁਹੰਮਦ ਸਾਹਿਬ ਦੀ ਪੁੜ੍ਹੀ ਫਾਤਿਮਾ ਦੇ ਨਾਉਂ ਕੀਤਾ ਹੋਇਆ ਭੋਜਨ (ਮਹਾਨਕੋਸ਼)
"ਮਿਸਿਮਿਲਿ ਤਾਮਸੁ ਭਰਮੁ **ਕਦੂਰੀ**।"
- **ਭੈਰ** ਕਬ, **੪, ੨:੧** (1158)

**ਕਦੇ** ------- ਕਿਸੇ ਵੇਲੇ, ਕਦੀ ਵੀ
"ਸਾਹਿ ਸਾਹਿ ਤੁਝੁ ਸੰਮਲਾ **ਕਦੇ** ਨ ਵਿਸਾਰੇਉ।"
- **ਸਿਰੀ** ੧, **੧੬, ੩:੧** (20)

**ਕੰਦ੍ਰਪ** ------ ਕਾਮਦੇਵ
"**ਕੰਦ੍ਰਪ** ਕੋਟਿ ਜਾ ਕੈ ਲਵੈ ਨ ਧਰਹਿ।"

- **ਭੈਰ** ਕਬ, **ਅਸ ੨, ੮:੧ (1163)**

**ਕੰਧ** ------- (1) ਦੀਵਾਰ

"ਕਲਰ ਕੇਰੀ **ਕੰਧ** ਜਿਉ ਅਹਿਨਿਸਿ ਕਿਰਿ ਢਹਿ ਪਾਇ।"

- **ਸਿਰੀ** ੧, **੧੩, ੧:੨ (18)**

(2) (ਸੰ. स्कन्द) ਮੋਢਾ, ਕੰਧਾ

"ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ **ਕੰਧ** ਚਢਾਇ।" (ਢੋਲਕੀ ਮੋਢੇ ਤੇ ਰੱਖ ਕੇ)

- **ਸਲੋ** ਕਬ, **੧੧੩:੧ (1370)**

**ਹੋਰ ਰੂਪ:**

**ਕੰਧਿ –**

"**ਕੰਧਿ** ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ।"

- **ਸਲੋ** ਫਰ, **੪੩:੧ (1380)**

**ਕੰਧੀ** ------ ਕਿਨਾਰਾ, ਤੱਟ, ਕੰਢਾ

"ਅੰਧੇ ਤੂੰ ਬੈਠਾ **ਕੰਧੀ** ਪਾਹਿ।"

- **ਸਿਰੀ** ੫, **੭੪, ੧*:੧ (43)**

**ਕੰਧੁ** ------- ਸਰੀਰ

"ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਕਾ **ਕੰਧੁ** ਨ ਕਬਹੂ ਛਿਜੈ।"

- **ਗਉ** ੪, **ਵਾਰ ੨੦:੨ (312)**

"ਅਸਥਿਰੁ **ਕੰਧੁ** ਜਪੈ ਨਿਰੰਕਾਰੀ।" (ਭਾਵ ਜ਼ਿੰਦਗੀ)

- **ਰਾਮ** ੧, **੧੧, ੩:੪ (879)**

**ਕਨ** ------- ਕੰਨ, ਸਰੀਰ ਦਾ ਸੁਣਨ ਵਾਲਾ ਅੰਗ

"ਜਿਨਿ **ਕਨ** ਕੀਤੇ ਅਖੀ ਨਾਕੁ।"

- **ਧਨਾ** ੧, **੫, ੨:੧ (662)**

**ਹੋਰ ਰੂਪ:**

**ਕੰਨ –**

"ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ **ਕੰਨ**।"

- **ਮਾਝ** ੧, **ਵਾਰ ੧੯ਸ,** ੨, **੨:੧ (147)**

"ਪੁੜੀ ਕਉਲੁ ਨ ਪਾਲਿਓ ਕਰਿ ਪੀਰਹੁ **ਕੰਨ** ਮੁਰਟੀਐ।" (ਕੰਨ ਮਰੋੜਨੇ, ਪਾਸਾ ਮੋੜਨਾ)

- **ਰਾਮ** ਬਸ, **ਵਾਰ ੨:੧੦ (967)**

**ਕੰਨਹੁ** ------ ਕੋਲੋਂ, ਪਾਸੋਂ, ਵਲੋਂ

"ਸਿਵ ਜੋਤਿ **ਕੰਨਹੁ** ਬੁਧਿ ਪਾਈ ਸਤਿਗੁਰੂ ਰਖਵਾਲਾ।"

- **ਪ੍ਰਭਾ** ੧, **੪, ੨:੨ (1328)**

**ਕਨਕ** ------ ਸੋਨਾ

"ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ **ਕਨਕ** ਕਲਸ ਇਕੁ ਪਾਇਆ।"

- **ਸਿਰੀ** ਕਬ, **੩, ੨:੧ (92)**

**ਕੰਨਾ** ------ (1) ਕੰਨਾਂ ਦੇ, ਵੇਖੋ 'ਕਨ'

"ਅਖੀ ਬਾਝਹੁ ਵੇਖਣਾ ਵਿਣੁ **ਕੰਨਾ** ਸੁਨਣਾ।"

- **ਮਾਝ** ੧, **ਵਾਰ ੩ਸ,** ੨, **੧:੧ (139)**

(2) ਕੋਈ ਨਹੀਂ

"ਨਈਆ ਤੇ ਬੈਰੇ **ਕੰਨਾ**।"

- **ਧਨਾ** ਨਾਮ, **੪, ੨:੨ (693)**

**ਕਨਾਰਾ** ----- ਕੰਢਾ

"ਬਾਲੂ **ਕਨਾਰਾ** ਤਰੰਗ ਮੁਖਿ ਆਇਆ।"

- **ਆਸਾ** ੫, **੮੧, ੩:੧ (390)**

**ਹੋਰ ਰੂਪ:**

**ਕਨਾਰੈ –**

"ਤੇਰਸਿ ਤਰਵਰ ਸਮੁਦ **ਕਨਾਰੈ**।"

- **ਬਿਲਾ** ੧, **ਥਿਤੀ ੧੭:੧ (840)**

**ਕਨਿ** ------ (1) ਵੱਲ

"ਆਇ ਨ ਸਕਾ ਤੁਝ **ਕਨਿ** ਪਿਆਰੇ ਭੇਜਿ ਨ ਸਕਾ ਕੋਇ।"

- **ਵਡ** ੧, **੩, ੧:੧੬ (558)**

(2) ਕੰਨ

"ਤੁਰਕ ਮੰਤ੍ਰ **ਕਨਿ** ਰਿਦੈ ਸਮਾਹਿ।"

- **ਰਾਮ** ੩, **ਵਾਰ ੧੧ਸ,** ੧, **੧:੧੧ (951)**

**ਕੰਨਿ** ------ (1) ਮੋਢੇ ਤੇ

"ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ ਜਰੁ ਜਰਵਾਣਾ **ਕੰਨਿ**।"

- **ਸਿਰੀ** ੧, **ਪਹ ੨, ੫:੧ (76)**

(2) ਕੰਨੀਂ, ਕੰਨਾਂ ਵਿਚ

"ਸਿਖਾ **ਕੰਨਿ** ਚੜਾਈਆ ਗੁਰੁ ਬ੍ਰਾਹਮਣੁ ਥਿਆ।"

- **ਆਸਾ** ੧, **ਵਾਰ ੧੫ਸ,** ੧, **੧:੬ (471)**

"ਕੰਨੀ ਸੂਤਕੁ **ਕੰਨਿ** ਪੈ ਲਾਇਤਬਾਰੀ ਖਾਹਿ।" (ਕੰਨਾਂ ਰਾਹੀਂ)

- **ਆਸਾ** ੧ **ਵਾਰ ੧੮ਸ,** ੧, **੨:੩ (472)**

**ਕੰਨਿਆ** ---- (1) ਲੜਕੀ, ਪੁਤਰੀ, ਬੇਟੀ

"ਬੰਧਨ ਸੁਤ **ਕੰਨਿਆ** ਅਰੁ ਨਾਰਿ।"

- **ਆਸਾ** ੧, **ਅਸ ੧੦, ੨:੨ (416)**

(2) ਯੁਵਾ ਇਸਤਰੀ

"ਰੂਪ **ਕੰਨਿਆ** ਸੁੰਦਰਿ ਬੇਧੀ ਸਸੈ ਸਿੰਘ ਗੁਨ ਗਾਏ।"

- **ਆਸਾ** ਕਬ, **੬, ੩:੨ (477)**

**ਕਨਿਕ** ----- ਸੋਨਾ, ਵੇਖੋ 'ਕਨਕ'

"ਏਕੈ **ਕਨਿਕ** ਅਨਿਕ ਭਾਤਿ ਸਾਜੀ ਬਹੁ ਪਰਕਾਰ ਰਚਾਇਓ।"

- **ਗਉ** ੫, **੧੨੩*, ੪:੧ (205)**

**ਹੋਰ ਰੂਪ:**

**ਕਨਿਕੋ –**
"ਜਿਉ **ਕਨਿਕੋ** ਕੋਠਾਰੀ ਚੜਿਓ ਕਬਰੋ ਹੋਤ ਫਿਰੋ"
– ਸਾਰ ੫, ੩, ੨:੧ (1203)

**ਕੰਨੀ** ------ (1) ਕੰਨਾ ਨਾਲ/ਰਾਹੀਂ
"ਕੀ ਨ ਸੁਣੇਹੀ ਗੋਰੀਏ ਆਪਣ **ਕੰਨੀ** ਸੋਇ।"
– ਸਿਰੀ ੧, ੨੪, ੩:੧ (23)
(2) ਕੰਨਾਂ ਵਿਚ
"ਸੁਰਤਿ ਸਿਮ੍ਰਿਤਿ ਦੁਇ **ਕੰਨੀ** ਮੁੰਦਾ ਪਰਮਿਤਿ ਬਾਹਰਿ ਖਿੰਥਾ।"
– ਗਉ ਕਬ, ੫੩, ੧:੧ (334)

**ਕੰਨੁ** ------- ਕੰਨ (ਮੁਹਾਵਰਾ 'ਕਨ ਕਢਨਾ', ਸਿਰ ਚੁਕਨਾ)
"**ਕੰਨੁ** ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ।"
– ਸਿਰੀ ੫, ਅਸ ੨੯, ੫:੩ (73)
"ਦੇ **ਕੰਨੁ** ਸੁਣਹੁ ਅਰਦਾਸਿ ਜੀਉ।" (ਕੰਨ ਦੇਣਾ, ਧਿਆਨ ਦੇਣਾ)
– ਸਿਰੀ ੫, ਅਸ ੨੯, ੧੨:੨ (74)

**ਕੰਨੇ** ------- ਕੰਨਾਂ ਨਾਲ/ਦੁਆਰਾ
"ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ **ਕੰਨੇ**।"
– ਗਉ ੪, ਵਾਰ ੨੫:੩ (314)

**ਕੰਨੋ** ------- ਕੋਲੋਂ, ਤੋਂ
"ਜੇ ਜਾਗੰਨਿ੍ ਲਹੰਨਿ ਸੇ ਸਾਈ **ਕੰਨੋ** ਦਾਤਿ।"
– ਸਲੋ ਫਰ, ੧੧੨:੨ (1384)

**ਕੰਨ੍** ------- (1) ਕਾਨ੍, ਕ੍ਰਿਸ਼ਨ ਜੀ
"ਕੇਤੀਆ **ਕੰਨ੍** ਕਹਾਣੀਆ ਕੇਤੇ ਬੇਦ ਬੀਚਾਰ।"
– ਆਸਾ ੧, ਵਾਰ ੪ਸ, ੧, ੨:੨ (464)

**ਕਨ੍ਾਈ** ----- ਕਨ੍ਹਈਆ ਭਾਵ ਵਾਹਿਗੁਰੂ/ਪ੍ਰਭੂ
"ਸਗਲ ਜਨਮੁ ਬਿਖਿਅਨ ਸਿਉ ਖੋਇਆ ਸਿਮਰਿਓ ਨਾਹਿ **ਕਨ੍ਾਈ**।"
– ਮਾਰੂ ੯, ੨, ੧*:੨ (1008)

**ਕੰਨਿ੍** ------- ਮੋਢੇ/ਕੰਧੇ ਉਤੇ
"ਜਰੁ ਜਰਵਾਣਾ **ਕੰਨਿ੍** ਚੜਿਆ ਨਚਸੀ।"
– ਮਲਾ ੧, ਵਾਰ ੨੬:੪ (1290)
"ਵੇਖਹੁ ਬੰਦਾ ਚਲਿਆ ਚਹੁ ਜਣਿਆ ਦੇ **ਕੰਨਿ੍**।"
– ਸਲੋ ਫਰ, ੧੦੦:੫ (1383)

**ਕੰਨੈ੍** ------- ਕਿਨਾਰੇ, ਕੰਢੇ
"ਫਰੀਦਾ ਦਰੀਆਵੈ **ਕੰਨੈ੍** ਬਗੁਲਾ ਬੈਠਾ ਕੇਲ ਕਰੇ।"
– ਸਲੋ ਫਰ, ੯੯:੧ (1383)

**ਕਪਹਿ** ----- ਕਟ ਦੇਵੇ
"ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ **ਕਪਹਿ** ਚੁਖ।"

– **ਸਲੋ** ਫਰ, **੭੬:੧** (1381)

**ਕੰਪਹਿ** ----- ਕੰਬਦਾ ਹੈ, ਹਿਲਣਾ
"ਕਰ **ਕੰਪਹਿ** ਸਿਰੁ ਡੋਲ ਨੈਣ ਨ ਡੀਠਿਆ।"
– **ਜੈਤ** ੫, **ਛੰਤ ੩, ੩:੨** (705)

**ਕਪਟ** ------ (1) ਕਪਟੀ, ਧੋਖ਼ੇਬਾਜ਼
"ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋ ਹਹਿ **ਕਪਟ** ਨਰਾ।"
– **ਸਿਰੀ** ਤ੍ਰਿਲੋ, **੨, ੧:੨** (92)

**ਹੋਰ ਰੂਪ:**

**ਕਪਟੇ** –
"ਕਉਡੀ ਕਉਡੀ ਜੋਰਤ **ਕਪਟੇ** ਅਨਿਕ ਜੁਗਤਿ ਕਰਿ ਧਾਰਿਓ।"
– **ਗੂਜ** ੫, **੨੫, ੧:੧** (501)

(2) ਕਪਾਟ, ਕਿਵਾੜ, ਦਰਵਾਜ਼ਾ
"ਗੁਰ ਪਰਸਾਦੀ ਪਾਈਐ ਅੰਤਰਿ **ਕਪਟ** ਖੁਲਾਹੀ।"
– **ਆਸਾ** ੩, **੨੮, ੧:੨** (425)

**ਹੋਰ ਰੂਪ:**

**ਕਪਟੁ** –
"ਅਜਗਰ **ਕਪਟੁ** ਕਹਹੁ ਕਿਉ ਖੁਲੈ ਬਿਨੁ ਸਤਿਗੁਰ ਤਤੁ ਨ ਪਾਇਆ।"
– **ਮਾਰੂ** ੧, **ਸੋਲਾ ੨੨, ੧੧:੩** (1043)

(3) ਧੋਖਾ, ਵਲ ਛਲ
"ਕੂੜ **ਕਪਟ** ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ।"
– **ਸੋਰ** ੩, **ਅਸ ੧, ੩:੩** (637)

**ਹੋਰ ਰੂਪ:**

**ਕਪਟੰ** –
"ਰਾਜ **ਕਪਟੰ** ਰੂਪ **ਕਪਟੰ** ਧਨ **ਕਪਟੰ** ਕੁਲ ਗਰਬਤਹ।"
– **ਜੈਤ** ੫, **ਵਾਰ ੧੦ਸ,** ੫, **੧:੧** (708)

**ਕਪਟਹਿ** –
"ਬਾਲ ਘਾਤਨੀ **ਕਪਟਹਿ** ਭਰੀ।" (ਕਪਟ ਨਾਲ)
– **ਗੋਂਡ** ਨਾਮ, **੫, ੩:੨** (874)

**ਕਪਟਰੂਪ** –
"ਤਿਆਗੰਤ **ਕਪਟਰੂਪ** ਮਾਇਆ ਨਾਨਕ ਆਨੰਦ ਰੂਪ ਸਾਧ ਸੰਗਮਹ।" (ਮਾਇਆ ਦਾ ਧੋਖੇ ਵਾਲਾ/ਝੂਠਾ ਰੂਪ)
– **ਜੈਤ** ੫, **ਵਾਰ ੭ਸ,** ੫, **੧:੨** (707)

**ਕਪਟਿ** –
"ਕੂੜਿ **ਕਪਟਿ** ਕਿਨੈ ਨ ਪਾਇਓ ਜੋ ਬੀਜੈ ਖਾਵੈ ਸੋਇ।" (ਕਪਟ/ਧੋਖੇ ਨਾਲ)
– **ਸਿਰੀ** ੪, **੬੫, ੩:੩** (40)

**ਕਪਟੀ** –

"ਬਿਰਥਾ ਜਨਮੁ ਗਵਾਇਆ **ਕਪਟੀ** ਬਿਨੁ ਸਬਦੈ ਦੁਖੁ ਪਾਵਣਿਆ।" (ਕਪਟ ਕਰਨ ਵਾਲਾ ਪਖੰਡੀ/ਧੋਖੇਬਾਜ਼)

- **ਮਾਝ** ੩, **ਅਸ ੨੪, ੪:੩ (123)**

**ਕਪਟੁ –**

"ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ **ਕਪਟੁ** ਕਮਾਇ।"

- **ਸਿਰੀ** ੩, **੩੫, ੧:੧ (26)**

"ਕਾਹੇ ਬੋਲਹਿ ਜੋਗੀ **ਕਪਟੁ** ਘਨਾ।" (ਭਾਵ ਮਿਥਿਆ, ਝੂਠ)

- **ਗਉ** ੧, **੧੫, ੩*:੨ (156)**

**ਕਪਟੋ –**

"ਅੰਦਰਿ ਕਪਟੁ ਸਭੁ **ਕਪਟੋ** ਕਰਿ ਜਾਣੈ ਕਪਟੇ ਖਪਹਿ ਖਪਾਹੀ।" (ਕਪਟ ਹੀ)

- **ਸੋਰ** ੪, **ਵਾਰ ੨੬ਸ,** ੪, **੧:੨ (652)**

**ਕੰਪਣ ------** ਕੰਬਣ

"ਚਰਣ ਰਹੇ ਕਰ **ਕੰਪਣ** ਲਾਗੇ ਸਾਕਤ ਰਾਮੁ ਨ ਰਿਦੈ ਹਰੇ।"

- **ਮਾਰੂ** ੧, **ਅਸ ੮, ੭:੨ (1014)**

**ਹੋਰ ਰੂਪ:**

**ਕੰਪਨ –**

"ਚਰਨ ਸੀਸੁ ਕਰ **ਕੰਪਨ** ਲਾਗੇ ਨੈਨੀ ਨੀਰੁ ਅਸਾਰ ਬਹੈ।"

- **ਆਸਾ** ਕਬ, **੧੫, ੩:੧ (479)**

**ਕਪਰ ------** ਲਹਿਰਾਂ, ਘੁੰਮਨਘੇਰੀ

"ਖੜਾ ਪੁਕਾਰੇ ਪਾਤਣੀ ਬੇੜਾ **ਕਪਰ** ਵਾਤਿ।"

- **ਸਲੋ** ਫਰ, **੮੫:੨ (1382)**

(ਮਹਾਨਕੋਸ਼ ਇਸ ਦੇ ਅਰਥ ਦਰਿਆ ਵਿਚਲੇ ਉਚੇ ਟਿੱਬੇ (ਢਾਹ) ਕੇ ਕਰਦਾ ਹੈ)

**ਹੋਰ ਰੂਪ:**

**ਕਪਰੀ –**

"ਤਾਹੂ ਖਰੇ ਸੁਜਾਣ ਵੰਞਾ ਏਨ੍ਹੀ **ਕਪਰੀ**।" (ਲਹਿਰਾਂ ਵਿਚੋਂ)

- **ਸਲੋ** ੧, **੩:੨ (1410)**

**ਕਪਰੁ –**

"ਬੇੜੇ ਨੋ **ਕਪਰੁ** ਕਿਆ ਕਰੇ ਜੇ ਪਾਤਣ ਰਹੇ ਸੁਚੇਤਿ।" (ਲਹਿਰਾਂ, ਘੁੰਮਨਘੇਰੀ)

- **ਸਲੋ** ਫਰ, **੮੬:੨ (1382)**

**ਕਪਰੇ ------** ਕਪੜੇ, ਵਸਤਰ, ਵੇਖੇ 'ਕਪੜ' (1)

"ਜੈਸੀ ਗਗਨਿ ਫਿਰੰਤੀ ਊਡਤੀ **ਕਪਰੇ** ਬਾਗੇ ਵਾਲੀ।"

- **ਗਉ** ੪, **੫੧, ੨:੧ (168)**

**ਕਪਲ ------** ਭੂਰਾ ਰੰਗ

"**ਕਪਲ** ਗਾਇ ਨਾਮੈ ਦੁਹਿ ਆਨੀ।"

- **ਭੈਰ** ਨਾਮ, **੩, ੧:੨ (1163)**

**ਕਪੜ ------** (1) ਕਪੜੇ, ਵਸਤਰ

"ਤਾਜੀ ਤੁਰਕੀ ਸੁਇਨਾ ਰੁਪਾ **ਕਪੜ** ਕੇਰੇ ਭਾਰਾ।"

**- ਗਉ** ੧, **੧੩, ੪:੧ (155)**

(2) (ਸੰ. *ਕਾਪੰਟਿਕ:*) ਸ਼ਿਵ ਉਪਾਸ਼ਕ ਸਾਧੂਆਂ ਦਾ ਇਕ ਫਿਰਕਾ ਜੋ ਲੀਰਾਂ ਦੀ ਗੋਦੜੀ ਪਹਿਣਦੇ ਹਨ ਤੇ ਤੀਰਥ ਯਾਤਰਾ ਕਰਨ ਵਿਚ ਮੁਕਤੀ ਮੰਨਦੇ ਹਨ

"ਕਬਿਤ ਪੜੇ ਪੜਿ ਕਬਿਤਾ ਮੂਏ **ਕਪੜ** ਕੇਦਾਰੈ ਜਾਈ।"

**- ਸੋਰ** ਕਬ, **੧, ੨:੧ (654)**

**ਕਪੜਾ -----** ਜਾਮਾ, ਪਹਿਰਾਵਾ, ਵੇਖੋ 'ਕਪੜ'

"ਕਰਮੀ ਆਵੈ **ਕਪੜਾ** ਨਦਰੀ ਮੋਖੁ ਦੁਆਰੁ।" (ਸਰੀਰ ਰੂਪੀ ਕਪੜਾ)
(ਸ਼ਬਦਾਰਥ (ਨਿਰਣੈ/ਪਿਆਰ/ਪ੍ਰੇਮ ਦਾ ਕਪੜਾ)

**- ਜਪੁ** ੧, **੪:੬ (2)**

"ਸਚੀ ਸਿਫਤਿ ਸਾਲਾਹ **ਕਪੜਾ** ਪਾਇਆ।" (ਸਿਰੋਪਾ)

**- ਮਾਝ** ੧, **ਵਾਰ ੨੭:੪ (150)**

**ਹੋਰ ਰੂਪ:**

**ਕਪੜਿ -**

"**ਕਪੜਿ** ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ।" (ਕਪੜਿਆਂ ਦੇ)

**- ਸਿਰੀ** ੫, **੭੧, ੨:੧ (42)**

"ਜਲਿ ਮਲਿ ਜਾਨੀ ਨਾਵਾਲਿਆ **ਕਪੜਿ** ਪਟਿ ਅੰਬਾਰੇ।" (ਬਹੁਤ ਸਾਰੇ ਕਪੜੇ)

**- ਵਡ** ੧, **ਅਲਾ ੩, ੬:੧ (580)**

**ਕਪੜੀ -**

"ਜੋਗੁ ਨ ਭਗਵੀ **ਕਪੜੀ** ਜੋਗੁ ਨ ਮੈਲੇ ਵੇਸਿ।" (ਕਪੜਿਆਂ ਨਾਲ/ਵਿਚ)

**- ਸਲੋ** ੩, **੬੪:੧ (1420)**

**ਕਪੜੁ -**

"ਮੂਤ ਪਲੀਤੀ **ਕਪੜੁ** ਹੋਇ।" (ਕਪੜੇ)

**- ਜਪੁ** ੧, **੨੦:੩ (4)**

**ਕਪੜੇ -**

"ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ।"

**- ਮਾਝ** ੧, **ਵਾਰ ੨੪ ਸ,** ੧, **੨:੨ (149)**

**ਕਪੜੈ -**

"ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ।" (ਕਪੜੇ ਨੂੰ)

**- ਮਾਝ** ੧, **ਵਾਰ ੬ਸ,** ੧, **੧:੧ (140)**

**ਕਪਾਸ -----** (ਸੰ. *ਕਰ੍ਪਾਸ*) ਕਪਾਹ, ਇਕ ਪੌਦੇ ਦੇ ਫੁੱਲ ਜਿਨ੍ਹਾਂ ਤੋਂ ਰੂੰ ਬਣਦਾ ਹੈ।

"ਲੋਹਾ ਮਾਰਣਿ ਪਾਈਐ ਢਹੈ ਨ ਹੋਇ **ਕਪਾਸ**।"

**- ਮਾਝ** ੧, **ਵਾਰ ੧੨ਸ,** ੧, **੧:੭ (143)**

**ਕਪਾਹ -----** ਕਪਾਸ, ਵੇਖੋ 'ਕਪਾਸ'

"ਦਇਆ **ਕਪਾਹ** ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ।"

**- ਆਸਾ** ੧, **ਵਾਰ ੧੫ਸ,** ੧, **੧:੧ (471)**

**ਕਪਾਹਹੁ ----** ਕਪਾਹ ਤੋਂ

"ਤਗੁ **ਕਪਾਹਹੁ** ਕਤੀਐ ਬਾਮ੍ਹਣੁ ਵਟੇ ਆਇ।"
- **ਆਸਾ** ੧, **ਵਾਰ ੧੫ਸ,** ੧, **੨:੩** (471)

**ਕਪਾਹਾ** ----- ਕਪਾਹ, ਕਪਾਸ, ਵੇਖੋ 'ਕਪਾਸ'
"ਵੁਠੈ ਅੰਨੁ ਕਮਾਦੁ **ਕਪਾਹਾ** ਸਭਸੈ ਪੜਦਾ ਹੋਵੈ।"
- **ਮਾਝ** ੧, **ਵਾਰ ੨੬ਸ,** ੧, **੧:੨੦** (150)

**ਹੋਰ ਰੂਪ:**

**ਕਪਾਹਾਂ** -
"ਤੋਇਅਹੁ ਅੰਨੁ ਕਮਾਦੁ **ਕਪਾਹਾਂ** ਤੋਇਅਹੁ ਤ੍ਰਿਭਵਣ ਗੰਨਾ।"
- **ਮਲਾ** ੧, **ਵਾਰ ੨੫ਸ,** ੧, **੨:੨੪** (1290)

**ਕਪਾਹੈ** -
"ਫਰੀਦਾ ਵੇਖੁ **ਕਪਾਹੈ** ਜਿ ਥੀਆ ਜਿ ਸਿਰਿ ਥੀਆ ਤਿਲਾਹ।" (ਕਪਾਹ ਨੂੰ)
- **ਸਲੋ** ਫਰ, **੪੯:੧** (1380)

**ਕਪਾਟ** ----- (1) ਦਰਵਾਜ਼ਾ, ਵੇਖੋ 'ਕਪਟ' (2)
"ਖੁਲ੍ਹੜੇ **ਕਪਾਟ** ਨਾਨਕ ਸਤਿਗੁਰ ਭੇਟਤੇ।"
- **ਸਿਰੀ** ੫, **ਛੰਤ ੩ਙ, ੨:੨** (80)
"ਕਹੁ ਨਾਨਕ ਗੁਰਿ ਖੋਲੇ **ਕਪਾਟ**।" (ਪਰਦੇ)
- **ਗਉ** ੫, **੧੧੨, ੪:੧** (188)

**ਕਪਾਟੰ** ----- ਗਿੱਲਾ ਤੌਲੀਆ ਜੋ ਸੰਧਿਆ ਵੇਲੇ ਮੋਢਿਆ ਉਪਰ ਰੱਖਣ ਦਾ ਵਿਧਾਨ ਹੈ। (ਮਹਾਨਕੋਸ਼) ਕਪਾਲ/ਤਾਲੂ/ਸਿਰ ਉਤੇ (ਸ਼ਬਦਾਰਥ, ਗਿਰਾਰਥ ਕੋਸ਼/ਦਰਪਣ)
"ਦੁਇ ਧੋਤੀ ਬਸਤ੍ਰ **ਕਪਾਟੰ** ।"
- **ਆਸਾ** ੧, **ਵਾਰ ੧੪ਸ,** ੧, **੨:੬** (470)

**ਕਪਾਲਾ** ----- ਮੱਥਾ
"ਕਰ ਊਜਲ ਤਿਲਕੁ **ਕਪਾਲਾ**।"
- **ਪ੍ਰਭਾ** ਬੇਣੀ, **੧, ੪:੨** (1351)

**ਕਪਾਲੁ** ----- (ਸੰ. *कपालम्*) ਖੋਪੜੀ
"ਕਰਮ ਕਰਿ **ਕਪਾਲੁ** ਮਫੀਟਸਿ ਰੀ।"
- **ਧਨਾ** ਤ੍ਰਿਲੋ, **੧, ੩:੨** (695)

**ਕਪਿ** ------ (1) (ਸੰ. *कपि:*) ਬਾਂਦਰ, ਹੋਰ ਵੇਖੋ 'ਕਪਿਕ'
"ਜਿਉ **ਕਪਿ** ਕੇ ਕਰ ਮੁਸਟਿ ਚਨਨ ਕੀ ਲੁਬਧਿ ਨ ਤਿਆਗੁ ਦਇਓ।"
- **ਗਉ** ਕਬ, **੫੯, ੧:੧** (336)
"ਭ੍ਰਮਤ ਫਿਰਤ ਤੇਲਕ ਕੇ **ਕਪਿ** ਜਿਉ ਗਤਿ ਬਿਨੁ ਰੈਨਿ ਬਿਹਈਹੈ।" (ਭਾਵ ਬਲਦ ਜੋ ਮਦਾਰੀ ਦੇ ਬਾਂਦਰ ਵਾਂਗ ਤੇਲੀ ਦੇ ਕਹੇ ਤੇ ਘੁੰਮਦਾ ਰਹਿੰਦਾ ਹੈ)
- **ਗੂਜ** ਕਬ, **੧, ੪:੧** (524)
(2) ਵੱਢ ਕੇ, ਹੋਰ ਵੇਖੋ 'ਕਪਿਆ'
"ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ **ਕਪਿ** ਉਤਾਰਿ।"
- **ਸਲੋ** ਫਰ, **੭੧:੨** (1381)

**ਕੰਪਿ** ------ ਕੰਬਦੇ

"ਕਰ **ਕੰਪਿ** ਚਰਣ ਸਰੀਰੁ ਕੰਪੈ ਨੈਣ ਅੰਧੁਲੇ ਤਨੁ ਭਸਮ ਸੇ।"

- **ਤੁਖਾ** ੧, **ਛੰਤ ੨, ੪:੫ (1110)**

**ਹੋਰ ਰੂਪ:**

**ਕੰਪਿਓ –**

"ਸਿਰੁ **ਕੰਪਿਓ** ਪਗ ਡਗਮਗੇ ਨੈਨ ਜੋਤਿ ਤੇ ਹੀਨ।"

- **ਸਲੋ** ੯, **੪੭:੧ (1428)**

**ਕਪਿਆ** ---- ਵਢਿਆ

"ਫਰੀਦਾ ਜਿ ਦਿਹਿ ਨਾਲਾ **ਕਪਿਆ** ਜੇ ਗਲੁ ਕਪਹਿ ਚੁਖ।"

- **ਸਲੋ** ਫਰ, **੭੬:੧ (1381)**

**ਕਪਿਕ** ----- ਬਾਂਦਰ, ਵੇਖੋ 'ਕਪਿ'

"ਫਾਕਿਓ ਮੀਨ **ਕਪਿਕ** ਕੀ ਨਿਆਈ ਤੂ ਉਰਝਿ ਰਹਿਓ ਕਸੁੰਭਾਇਲੇ।"

- **ਗੋਂਡ** ੫, **੨, ੧:੧ (862)**

**ਕਪਿਲਾਦਿ** --- ਕਪਿਲ ਆਦਿਕ ਰਿਸ਼ੀ, ਦੇਵਹੂਤਿ ਦੇ ਉਦਰ ਤੋਂ ਜਨਮਿਆ ਕਰਦਮ ਦਾ ਪੁੱਤਰ ਜੋ ਵਿਸ਼ਨੂੰ ਦਾ ਪੰਜਵਾਂ ਅਵਤਾਰ ਮੰਨਿਆ ਜਾਂਦਾ ਹੈ

"ਗਾਵਹਿ **ਕਪਿਲਾਦਿ** ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ।"

- **ਸਵ** ੧, **੪:੧ (1389)**

**ਕਪੂਰ** ------ ਇਕ ਬ੍ਰਿਛ ਦੇ ਰਸ ਤੋਂ ਤਿਆਰ ਕੀਤਾ ਜਾਂਦਾ ਸੁਫੈਦ ਸੁਗੰਧਤ ਪਦਾਰਥ ਜੋ ਹਵਾ ਵਿਚ ਉਡ ਜਾਂਦਾ ਹੈ ਤੇ ਅੱਗ ਵਿਚ ਘਿਓ ਵਾਂਗ ਬਲਦਾ ਹੈ

"ਪਾਨ **ਕਪੂਰ** ਸੁਬਾਸਕ ਚੰਦਨ ਅੰਤਿ ਤਊ ਮਰਨਾ।"

- **ਆਸਾ** ਕਬ, **੫, ੩:੨ (477)**

**ਹੋਰ ਰੂਪ:**

**ਕਪੂਰਿ –**

"ਚੋਆ ਚੰਦਨ ਅਗਰ **ਕਪੂਰਿ।**"

- **ਗਉ** ੧, **ਅਸ ੧੨, ੨:੧ (226)**

**ਕਪੂਰੁ –**

"ਚੋਆ ਚੰਦਨ ਬਹੁ ਘਣਾ ਪਾਨਾ ਨਾਲਿ **ਕਪੂਰੁ**।"

- **ਸਿਰੀ** ੧, **੧੩, ੪:੨ (19)**

**ਕਪੇ** ------- ਕੰਬਦਾ ਹੈ

"ਹਥ ਮਰੋੜੇ ਤਨੁ **ਕਪੇ** ਸਿਆਹਹੁ ਹੋਆ ਸੇਤੁ।"

- **ਮਾਝ** ੫, **ਬਾਰਾ ੭:੬ (134)**

**ਕੰਪੈ** ------- ਕੰਬਦਾ ਹੈ

"ਥਰਹਰ **ਕੰਪੈ** ਬਾਲਾ ਜੀਉ।"

- **ਸੂਹੀ** ਕਬ, **੨, ੧:੨ (792)**

**ਕਪੋਤਿ** ----- ਕਬੂਤਰ ਨੇ

"ਜਿਉ ਪੰਖੀ **ਕਪੋਤਿ** ਆਪੁ ਬਨ੍ਹਾਇਆ ਮੇਰੀ ਜਿੰਦੁੜੀਏ ਤਿਉ ਮਨਮੁਖ ਸਭਿ ਵਸਿ ਕਾਲੇ ਰਾਮ।"

– **ਬਿਹਾ** ੪, **ਛੰਤ ੨, ੩:੨ (538)**

**ਕਫੁ** ------- ਬਲਗਮ

"**ਕਫੁ** ਕੰਠੁ ਬਿਰੂਧੋ ਨੈਨਹੁ ਨੀਰੁ ਢਰੇ।"

– **ਮਾਰੂ** ੧, **ਅਸ ੮, ੭:੧ (1014)**

**ਕਬ** ------- (1) ਕਦੋਂ, ਕਿਸ ਵੇਲੇ

"**ਕਬ** ਚੰਦਨਿ **ਕਬ** ਅਕਿ ਡਾਲਿ **ਕਬ** ਉਚੀ ਪਰੀਤਿ।"

– **ਮਾਝ** ੧, **ਵਾਰ ੨੧ਸ,** ੧, **੨:੧ (148)**

(2) ਕਦੀ ਵੀ

"ਹਰਿ ਨਾਮੁ ਜਪਤ **ਕਬ** ਪਰੈ ਨ ਭੰਗੁ।"

– **ਗਉ** ੫, **ਸੁਖ ੨, ੬:੪ (264)**

(3) ਕਦੇ, ਕਦੀ

"ਕਹੁ ਨਾਨਕ ਛੰਤ ਦਇਆਲ ਪੁਰਖ ਕੇ ਮਨ ਹਰਿ ਲਾਇ ਪਰੀਤਿ **ਕਬ** ਦਿਨੀਅਰੁ ਦੇਖੀਐ।"

– **ਆਸਾ** ੫, **ਛੰਤ ੪, ੩:੬ (455)**

**ਕਬਹਿ** ----- ਕਦੀ ਵੀ, ਵੇਖੋ 'ਕਬਹੀ'

"ਮਨਮੁਖਿ ਸੂਤਕੁ **ਕਬਹਿ** ਨ ਜਾਇ।"

– **ਗਉ** ੩, **ਅਸ ੧, ੧*:੧ (229)**

**ਕੰਬਹਿ** ----- ਕੰਬਦੇ (ਡਰਦੇ) ਹਨ

"ਜੋ ਨਰੁ ਉਸ ਕੀ ਸਰਣੀ ਪਰੈ ਤਿਸੁ **ਕੰਬਹਿ** ਪਾਪੈ।"

– **ਮਾਰੂ** ੫, **ਵਾਰ ੮:੩ (1097)**

**ਕਬਹੀ** ----- (1) ਕਦੀ ਵੀ

"ਅਧਿਆਤਮ ਕਰਮ ਜੇ ਕਰੇ ਨਾਮੁ ਨ **ਕਬਹੀ** ਪਾਇ।"

– **ਸਿਰੀ** ੩, **੫੧, ੧:੧ (33)**

**ਹੋਰ ਰੂਪ:**

**ਕਬਹੁ –**

"ਕਵਨੁ ਅਸਥਾਨੁ ਜੋ **ਕਬਹੁ** ਨ ਟਰੈ।"

– **ਗਉ** ੫, **ਅਸ ੪, ੧*:੧ (237)**

**ਕਬਹੂ –**

"ਤਿਨ ਦੁਖੁ ਨ **ਕਬਹੂ** ਉਤਰੈ ਸੇ ਜਮ ਕੈ ਵਸਿ ਪੜੀਆਹ।"

– **ਮਾਝ** ੫, **ਬਾਰਾ ੧੦:੫ (135)**

**ਕਬਹੂੰ –**

"ਕਹੁ ਨਾਨਕ ਦੂਜੇ ਪਹਰੈ ਪ੍ਰਾਣੀ ਤਿਸੁ ਕਾਲੁ ਨ **ਕਬਹੂੰ** ਖਾਇ।"

– **ਸਿਰੀ** ੪, **ਪਹ ੩, ੨:੬ (76)**

(2) ਕਦੇ, ਕਿਸੇ ਵੇਲੇ

"ਮੈ ਕਰਮਹੀਣ **ਕਬਹੀ** ਗਲਿ ਲਾਵੈ।"

- **ਵਡ** ੪, **੨, ੪:੨ (561)**

"ਅਬਹੀ **ਕਬਹੀ** ਕਿਛੂ ਨ ਜਾਨਾ ਤੇਰਾ ਏਕੋ ਨਾਮੁ ਪਛਾਨਾ।" ਹੁਣ ਜਾਂ ਫੇਰ (ਕਦੀ)

- **ਰਾਮ** ੧, **੧, ੧:੩ (876)**

**ਹੋਰ ਰੂਪ:**

**ਕਬਹੁ –**

"ਜਾ ਕਉ ਮੁਨਿ ਧ੍ਯਾਨੁ ਧਰੈ ਫਿਰਤ ਸਗਲ ਜੁਗ **ਕਬਹੁ** ਕ ਕੋਊ ਪਾਵੈ ਆਤਮ ਪ੍ਰਗਾਸ ਕਉ।" (ਕਦੀ ਕਦੀ)

- **ਸਵ** ੪, **ਮਥੁ ੫:੧ (1404)**

**ਕਬਹੂ –**

"**ਕਬਹੂ** ਊਚ ਨੀਚ ਮਹਿ ਬਸੈ।" (ਕਦੇ)

- **ਗਉ** ੫, **ਸੁਖ ੧੧, ੫:੫ (277)**

"ਇਤਨੀ ਨ ਬੂਝੈ **ਕਬਹੂ** ਚਲਨਾ ਬਿਕਲ ਭਇਓ ਸੰਗਿ ਮਾਇਓ।" (ਕਿਸ ਵੇਲੇ)

- **ਦੇਵ** ੫, **੧੫, ੧*:੨ (531)**

**ਕਬਹੂੰ –**

"ਮਤੁ ਨਿਰਗੁਣ ਹਮ ਮੇਲੈ **ਕਬਹੂੰ** ਅਪੁਨੀ ਕਿਰਪਾ ਧਾਰਿ।" (ਕਦੀ)

- **ਗਉ** ੪, **੪੯, ੧*:੨ (167)**

"**ਕਬਹੂੰ** ਸਾਹਿਬੁ ਦੇਖਿਆ ਭੈਣ।" (ਕਦੀ)

- **ਮਲਾ** ੧, **੯, ੧:੩ (1257)**

**ਕਬਜ** ------ ਪਕੜ

"ਦਿਲ **ਕਬਜ** ਕਬਜਾ ਕਾਦਰੋ ਦੋਜਕ ਸਜਾਇ।" (ਪਕੜ)

- **ਤਿਲੰ** ੫, **੧, ੨:੨ (723)**

**ਕਬਜਾ** ----- ਪਕੜ ਕੇ

"ਦਿਲ ਕਬਜ, **ਕਬਜਾ** ਕਾਦਰੋ ਦੋਜਕ ਸਜਾਇ।" (ਕਾਦਰ ਪਕੜ ਕੇ)

- **ਤਿਲੰ** ੫, **੧, ੨:੨ (723)**

('ਕਬਜ ਕਬਜਾ' ਦੇ 'ਦਰਪਣ' ਨੇ 'ਪੂਰਨ ਕਬਜਾ' ਕੀਤੇ ਹਨ। ਮਨ ਤੇ ਪੂਰਨ ਕਬਜਾ ਕਰ)

**ਕੰਬਨਿ** ----- ਕੰਪਨ, ਕੰਮਜੋਰੀ ਕਾਰਨ ਅਸਥਿਰ ਹੋਣਾ/ਹਿਲਣਾ

"ਬੁਢਾ ਹੋਆ ਸੇਖ ਫਰੀਦੁ **ਕੰਬਣਿ** ਲਗੀ ਦੇਹ।"

- **ਸਲੋ** ਫਰ, **੪੧:੧ (1380)**

**ਕਬਰੋ** ------ (ਸੰ. *कर्बुरम्*) ਸੋਨਾ (ਮਹਾਨਕੋਸ਼)

"ਜਿਉ ਕਨਿਕੋ ਕੋਠਾਰੀ ਚੜਿਓ **ਕਬਰੋ** ਹੋਤ ਫਿਰੋ।" (ਅੰਤ ਸੋਨਾ ਹੀ ਹੁੰਦਾ ਹੈ)

- **ਸਾਰ** ੫, **੩, ੨:੧ (1203)**

('ਸ਼ਬਦਾਰਥ' 'ਗੁਰੂ ਗ੍ਰੰਥ ਕੋਸ਼', ਗਿਰਾਰਥ ਕੋਸ਼ ਇਸ ਦੇ ਅਰਥ 'ਕਮਲਾ' ਕਰਦਾ ਹੈ)

**ਕੰਬਲੜੀ** ---- ਉਂਨ ਦਾ ਵਸਤਰ ਜੋ ਖੁਰਦਰਾ ਹੁੰਦਾ ਹੈ

"ਫਰੀਦਾ ਪਾੜਿ ਪਟੋਲਾ ਧਜ ਕਰੀ **ਕੰਬਲੜੀ** ਪਹਿਰੇਉ।"

- **ਸਲੋ** ਫਰ, **੧੦੩:੧ (1383)**

**ਹੋਰ ਰੂਪ:**

**ਕੰਬਲੀ –**
"ਚਲਾ ਤ ਭਿਜੈ **ਕੰਬਲੀ** ਰਹਾਂ ਤ ਤੁਟੈ ਨੇਹੁ।"
– **ਸਲੋ** ਫਰ, **੨੪:੨** (1379)

**ਕਬਾੜ** ----- ਨਕੰਮੀਆਂ ਵਸਤਾਂ
"ਜੇ ਸਉ ਕੂੜੀਆ ਕੂੜੁ **ਕਬਾੜੁ।**"
– **ਧਨਾ** ੧, **੬, ੪:੧** (662)
1. ਜੇ ਕੋਈ ਸਾਰੇ ਸੰਸਾਰ ਨੂੰ ਝੂਠਾ ਆਖੀ ਜਾਵੇ (ਦਰਪਣ)
2. ਜੇ (ਕੋਈ ਖੋਟਾ ਆਦਮੀ) ਜੋ ਝੂਠੀਆਂ ਗੱਲਾਂ ਕਰੇ ਤੇ ਨਿਕੰਮੀਆਂ ਚੀਜਾਂ ਨੂੰ ਚੰਗੀਆਂ ਕਰਕੇ ਦਸੇ ..... (ਸ਼ਬਦਾਰਥ)
3. 'ਮਹਾਨਕੋਸ਼' ਇਸ ਦੇ ਅਰਥ 'ਮੰਦ ਕਰਮ' ਕਰਦਾ ਹੈ

**ਕਬਾੜਾ** ----- ਮਾੜੀਆਂ ਵਸਤਾਂ ਨੂੰ ਚੰਗਾ ਕਰਕੇ ਦੱਸਨਾ ਅਰਥਾਤ ਗੱਪਾਂ ਮਾਰਨੀਆਂ (ਸ਼ਬਦਾਰਥ) ਉਸਤਤਿ (ਗੁਰੂ ਗ੍ਰੰਥ ਕੋਸ਼); ਮੰਦ ਕਰਮ (ਮਹਾਨਕੋਸ਼)
"ਛੋਡਹੁ ਪ੍ਰਾਣੀ ਕੂੜ **ਕਬਾੜਾ**।"
– **ਮਾਰੂ** ੧, **ਸੋਲਾ ੬, ੬:੧** (1025)

**ਕਬਿ** ------ (1) ਕਵੀ
"ਕਈ ਕੋਟਿ **ਕਬਿ** ਕਾਬਿ ਬੀਚਾਰਹਿ।"
– **ਗਉ** ੫, **ਸੁਖ ੧੦, ੧:੮** (275)

**ਕੰਬਿਆ** ---- ਹਿਲ ਗਿਆ
"ਫਰੀਦਾ ਰੁਤਿ ਫਿਰੀ ਵਣੁ **ਕੰਬਿਆ** ਪਤ ਝੜੇ ਝੜਿ ਪਾਹਿ।"
– **ਸਲੋ** ਫਰ, **੧੦੨:੧** (1383)

**ਕਬਿਤ** ----- ਕਾਵਿ ਦਾ ਇਕ ਰੂਪ/ਛੰਦ ਭਾਵ ਕਵਿਤਾ
"**ਕਬਿਤ** ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ।"
– **ਸੋਰ** ਕਬ, **੧, ੨:੧** (654)

**ਕਬਿਤਾ** ----- ਕਵੀ, 'ਕਬਿਤ' ਪੜਨ/ਲਿਖਣ ਵਾਲੇ
"ਕਬਿਤ ਪੜੇ ਪੜਿ **ਕਬਿਤਾ** ਮੂਏ ਕਪੜ ਕੇਦਾਰੈ ਜਾਈ।"
– **ਸੋਰ** ਕਬ, **੧, ੨:੧** (654)

**ਕਬਿਲਾਸ** --- ਕੈਲਾਸ਼ ਪਰਬਤ
"ਕੋਟਿ ਮਹਾਦੇਵ ਅਰੁ **ਕਬਿਲਾਸ**।"
– **ਭੈਰ** ਕਬ, **ਅਸ ੨, ੧:੨** (1162)

**ਕਬੀਰ** ----- (1) ਭਗਤ ਕਬੀਰ ਜਿਸ ਦਾ ਜਨਮ 1455 ਵਿਚ ਇਕ ਵਿਧਵਾ ਬ੍ਰਾਹਮਣੀ ਦੇ ਉਦਰ ਤੋਂ ਹੋਇਆ। ਉਸ ਨੇ ਕਬੀਰ ਨੂੰ ਬਨਾਰਸ ਕੋਲ ਲਹਿਰ ਤਲਾ ਦੇ ਨੇੜੇ ਰੱਖ ਦਿੱਤਾ। ਅਲੀ ਨਾਂ ਦੇ ਮੁਸਲਮਾਨ ਜੁਲਾਹੇ ਨੇ ਇਸ ਨੂੰ ਚੁਕ ਕੇ ਪੁੱਤਰ ਬਣਾਕੇ ਪਾਲਿਆ। ਵਡਾ ਹੋ ਇਸ ਨੇ ਰਾਮਾਨੰਦ ਤੋਂ 'ਰਾਮਨਾਮ' ਦਾ ਉਪਦੇਸ਼ ਲੈ ਵੈਸ਼ਨਵ ਮਤ ਧਾਰਨ ਕੀਤਾ। ਆਪ ਨੇ 1575 ਸੰਮਤ ਵਿਚ 'ਮਗਹਰ' ਵਿਖੇ ਜੋਤੀ ਜੋਤਿ ਸਮਾਏ ਮੰਨੇ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੀ ਸਾਰੇ ਭਗਤਾਂ ਤੋਂ ਜ਼ਿਆਦਾ ਬਾਣੀ ਹੈ। ਹੋਰ ਵੇਖੋ 'ਕਮੀਰ'
"ਕਹਤ **ਕਬੀਰ** ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ।"

– **ਸਿਰੀ** ਕਬ, **੧, ੨:੧ (92)**

ਹੋਰ ਰੂਪ:

**ਕੰਬੀਰ –**

"ਕਹਿ **ਕੰਬੀਰ** ਕੋਊ ਸੰਗ ਨ ਸਾਥ।"

– **ਭੈਰ** ਕਬ, **੧੮, ੩:੧ (1162)**

**ਕੰਬੀਰਹਿ –**

"ਜਿ ਮਤਿ ਤ੍ਰਿਲੋਚਨ ਚਿਤਿ ਭਗਤ **ਕੰਬੀਰਹਿ** ਜਾਣੀ।" (ਕਬਰ ਨੇ)

– **ਸਵ** ੩, **੧੩:੨ (1394)**

**ਕਬੀਰਦਾਸ –**

"**ਕਬੀਰਦਾਸ** ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ।"

– **ਪ੍ਰਭਾ** ਕਬ, **੫, ੩:੨ (1350)**

**ਕਬੀਰਾ –**

"ਇਸੁ ਮਨ ਕਉ ਰਵਿ ਰਹੇ **ਕਬੀਰਾ**।"

– **ਗਉ** ਕਬ, **ਅਸ ੩੬, ੯:੨ (330)**

**ਕਬੀਰਿ –**

"**ਕਬੀਰਿ** ਧਿਆਇਓ ਏਕ ਰੰਗ।" (ਕਬੀਰ ਨੇ)

– **ਬਸੰ** ੫, **ਅਸ ੧, ੮:੧ (1192)**

**ਕਬੀਰੁ –**

"ਨਾਮਾ ਛੀਬਾ **ਕਬੀਰੁ** ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ।"

– **ਸਿਰੀ** ੩, **ਅਸ ੨੨, ੩:੧ (67)**

**ਕੰਬੀਰੁ –**

"ਨਾਮਾ ਜੈਦੇਉ **ਕੰਬੀਰੁ** ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ।"

– **ਬਿਲਾ** ੪, **ਅਸ ੪, ੭:੧ (835)**

**ਕਬੀਰੈ –**

"**ਕਬੀਰੈ** ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ।"

– **ਆਸਾ** ਕਬ, **੮, ੪:੨ (477)**

(2) (ਅ. ਕਬੀਰ) ਵਡਾ, ਬਜ਼ੁਰਗ

"ਹਕਾ **ਕਬੀਰ** ਕਰੀਮ ਤੂ ਬੇਐਬ ਪਰਵਦਗਾਰ।"

– **ਤਿਲੰ** ੧, **੧, ੧:੨ (721)**

**ਕਬੁਧਿ** ----- ਮਾੜੀ ਬੁੱਧੀ, ਖੋਟੀ ਮਤ

"ਦੁਰਮਤਿ **ਕਬੁਧਿ** ਗਈ ਸੁਧਿ ਹੋਈ ਰਾਮ ਨਾਮਿ ਮਨੁ ਲਾਏ।"

– **ਆਸਾ** ੪, **ਛੰਤ ੯, ੬:੪ (443)**

**ਕਬੂਲ** ------ (ਅ. ਕ਼ਬੂਲ) ਪਰਵਾਨ, ਸ੍ਵੀਕਾਰ

"ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ **ਕਬੂਲ** ਪਰਾ।"

– **ਮਾਰੂ** ੫, **ਸੋਲਾ ੧੨, ੪:੩ (1083)**

ਹੋਰ ਰੂਪ:

**ਕਬੂਲਿ –**

"ਪਹਿਲਾ ਮਰਣੁ **ਕਬੂਲਿ** ਜੀਵਣ ਕੀ ਛਡਿ ਆਸ।" (ਪਰਵਾਨ ਕਰ)

– **ਮਾਰੂ** ੫, **ਵਾਰ ੨੩ਸ,** ੫, **੧:੧ (1102)**

**ਕਬੂਲੁ –**
"ਜਾਚਿਕੁ ਮੰਗੈ ਨਿਤ ਨਾਮੁ ਸਾਹਿਬੁ ਕਰੇ **ਕਬੂਲ**।"
– **ਗਉ** ੫, **ਵਾਰ ੨੧ਸ,** ੫, **੨:੧ (323)**

**ਕਬੈ** ------- ਕਦੀ ਵੀ
"ਤਉ ਦੂਜੀ ਦ੍ਰਿਸਟਿ ਨ ਪੈਸੈ **ਕਬੈ**।"
– **ਗਉ** ਕਬ, **ਵਾ ੬:੪ (344)**

**ਕੰਮ** ------- (ਸੰ. *कर्मन्*) ਕਰਮ, ਕਾਰਜ, ਵੇਖੋ 'ਕੰਮਿ'
"ਹਰਿ ਹਰਿ ਅਪਨੀ ਕਿਰਪਾ ਕਰੇ ਗੁਰਮੁਖਿ ਸਾਹੁਰੜੈ **ਕੰਮ** ਸਿਖੈ।"
– **ਸਿਰੀ** ੪, **ਛੰਤ ੧, ੧:੨ (78)**

**ਕਮਈਆ** --- ਕਰਦਾ ਹੈ, ਕਮਾਂਦਾ ਹੈ
"ਇਹੁ ਜਗੁ ਵਰਨੁ ਰੂਪੁ ਸਭੁ ਤੇਰਾ ਜਿਤੁ ਲਾਵਹਿ ਸੇ ਕਰਮ **ਕਮਈਆ**।"
– **ਬਿਲਾ** ੪, **ਅਸ ੨, ੮:੧ (834)**

**ਕਮਜਾਤਿ** ---- (ਫਾ. ਕਮਜ਼ਾਤ) ਕਮੀਨਾ, ਨੀਚ
"ਖਸਮੁ ਵਿਸਾਰਹਿ ਤੇ **ਕਮਜਾਤਿ**।"
– **ਆਸਾ** ੧, **ਸੋਦ ੩, ੪:੩ (10)**

**ਕਮੰਡਲ** ---- ਸਾਧੂਆਂ ਦਾ ਜਲਪਾਤਰ
"ਡੰਡ **ਕਮੰਡਲ** ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ।"
– **ਭੈਰ** ੧, **੮, ੩:੧ (1127)**

**ਹੋਰ ਰੂਪ:**

**ਕਮੰਡਲੁ –**
"ਕਾਇ **ਕਮੰਡਲੁ** ਕਾਪੜੀਆ ਰੇ ਅਠਸਠਿ ਕਾਇ ਫਿਰਾਹੀ।"
– **ਗੂਜ** ਤ੍ਰਿਲੋ, **੧, ੪:੧ (526)**

**ਕਮਤਰੀਨ** --- (ਫਾ. ਕਤਮਰੀਨ) ਬਹੁਤ ਘਟੀਆ
"ਮਨ ਕਮੀਨ **ਕਮਤਰੀਨ** ਤੂ ਦਰੀਆਉ ਖੁਦਾਇਆ।"
– **ਮਲਾ** ੧, **ਵਾਰ ੨੭ਸ,** ੧, **੨:੩ (1291)**

**ਕਮਤੇ** ------ ਕਮਾਏ, ਅਮਲ ਵਿਚ ਲਿਆਂਦੇ, ਕੀਤੇ ਕਰਦੇ
"ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ ਸੋ ਡਰੈ ਜਿਨਿ ਪਾਪ **ਕਮਤੇ** ਰਾਮ।"
– **ਬਿਹਾ** ੪, **ਛੰਤ ੫, ੩:੧ (540)**

**ਕਮਰ** ------ (ਫਾ. ਕਮਰ) ਲਕ
"ਮੂਡ ਪਲੋਸਿ **ਕਮਰ** ਬਧਿ ਪੋਥੀ।"
– **ਗੋਂਡ** ਕਬ, **੬, ੩:੩ (871)**

**ਕਰਮਬੰਦੁ** --- ਕਮਰ ਕਸਾ, ਲੱਕ ਨਾਲ ਬੰਨਣ ਵਾਲਾ ਪਟਕਾ
"**ਕਮਰਬੰਦੁ** ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ।"
– **ਸਿਰੀ** ੧, **੭, ੨:੩ (16)**

**ਕਮਰਿ** ----- ਲੱਕ ਤੇ

"**ਕਮਰਿ** ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ।"

- **ਰਾਮ** ੩, **ਵਾਰ ੧੯ਸ,** ੧, **੩:੧ (956)**

**ਕਮਲ** ------ (*ਕਮਲਮ੍*) (1) ਇਕ ਸੁਫੈਦ ਰੰਗ ਦਾ ਕੋਮਲ ਫੁੱਲ ਜੋ ਪਾਣੀ ਵਿਚ ਹੁੰਦਾ ਹੈ, ਹੋਰ ਵੇਖੋ 'ਕਵਲ'

"ਐਬ ਤਨਿ ਚਿਕੜੋ ਇਹੁ ਮਨੁ ਮੀਡਕੋ **ਕਮਲ** ਕੀ ਸਾਰ ਨਹੀ ਮੂਲਿ ਪਾਈ।"

- **ਸਿਰੀ** ੧, **੨੭, ੨:੧ (24)**

"ਚਰਣ **ਕਮਲ** ਆਤਮ ਆਧਾਰ।" (ਪਵਿੱਤਰਤਾ ਦਾ ਪ੍ਰਤੀਕ)

- **ਗਉ** ੫, **੮੬, ੨:੧ (181)**

"ਚਰਨ **ਕਮਲ** ਅਰਾਧਿ ਭਗਵੰਤਾ।" (ਕੋਮਲਤਾ ਦਾ ਪ੍ਰਤੀਕ)

- **ਗਉ** ੫, **੧੧੯, ੨:੧ (189)**

"ਪ੍ਰਭ ਕੈ ਸਿਮਰਨਿ **ਕਮਲ** ਬਿਗਾਸਨੁ।" (ਹਿਰਦੇ ਰੂਪੀ ਕਮਲ)

- **ਗਉ** ੧, **ਸੁਖ ੧, ੭:੬ (263)**

"ਜੈਸੇ ਜਲ ਮਹਿ **ਕਮਲ** ਅਲੇਪ।" (ਨਿਰਲੇਪਤਾ)

- **ਗਉ** ੫, **ਸੁਖ ੮, ੧:੨ (272)**

"ਕਕਾ ਕਿਰਣਿ **ਕਮਲ** ਮਹਿ ਪਾਵਾ।" (ਹਿਰਦੇ ਵਿਚ)

- **ਗਉ** ਕਬ, **ਬਾਅ ੭:੧ (340)**

"ਏਕੋ ਸਰਵਰੁ **ਕਮਲ** ਅਨੂਪ।" (ਭਾਵ 'ਗੁਰਮੁਖ' ਸੋਹਣੇ ਕਮਲ ਹਨ)

- **ਆਸਾ** ੧, **੧੨, ੧:੧ (352)**

"ਸਰੀਰ ਸਰੋਵਰ ਭੀਤਰੇ ਆਛੈ **ਕਮਲ** ਅਨੂਪ।" (ਪ੍ਰਮਾਤਾਮਾ)

- **ਬਿਲਾ** ਕਬ, **੧੦, ੧:੧ (857)**

"ਊਚੈ ਥਲਿ ਫੂਲੇ **ਕਮਲ** ਅਨੂਪ।" (ਆਤਮਾ)

- **ਰਾਮ** ੫, **੫੦, ੩:੨ (898)**

**ਹੋਰ ਰੂਪ:**

**ਕਮਲਹ –**

"ਬਿਨਵੰਤਿ ਨਾਨਕ ਰਾਸਿ ਜਨ ਕੀ ਚਰਨ ਕਮਲਹ ਆਸਰਾ।" (ਚਰਨ ਕਮਲਾਂ ਦਾ)

- **ਰਾਮ** ੫, **ਛੰਤ ੨, ੨:੬ (925)**

**ਕਮਲਨ –**

"ਨਾਨਕ ਸਰਨਿ ਚਰਨ **ਕਮਲਨ** ਕੀ ਤੁਮ੍ ਨ ਡਾਰਹੁ ਪ੍ਰਭ ਕਰਤੇ।"

- **ਮਲਾ** ੫, **੪, ੩:੨ (1267)**

**ਕਮਲਨ੍ –**

"ਜਨ ਨਾਨਕ ਪਿਆਸ ਚਰਨ **ਕਮਲਨ੍** ਕੀ ਪੇਖਿ ਦਰਸੁ ਸੁਆਮੀ ਸੁਖ ਸਾਰੋ।"

- **ਬਿਲਾ** ੫, **੧੨੩, ੨:੨ (829)**

**ਕਮਲਾ –**

"ਕੁਟੰਬੁ ਦੇਖਿ ਬਿਗਸਹਿ **ਕਮਲਾ** ਜਿਉ ਪਰ ਘਰਿ ਜੋਹਹਿ ਕਪਟ ਨਰਾ।" (ਕਮਲ ਵਾਂਗ)

- **ਸਿਰੀ** ਤ੍ਰਿਲੋ, **੨, ੧:੨ (92)**

**ਕਮਲਾ** ----- (1) ਮਾਇਆ

"**ਕਮਲਾ** ਭ੍ਰਮ ਭੀਤਿ **ਕਮਲਾ** ਭ੍ਰਮ ਭੀਤਿ ਹੇ ਤੀਖਣ ਮਦ ਬਿਪਰੀਤਿ ਹੇ ਅਵਧ ਅਕਾਰਥ ਜਾਤ।"

– **ਆਸਾ** ੫, **ਛੰਤ ੧੪, ੧:੧ (461)**

(2) ਝਲਾ, ਬਉਰਾ

"ਬਿਨੁ ਨਾਵੈ ਜਗੁ **ਕਮਲਾ** ਫਿਰੈ ਗੁਰਮੁਖਿ ਨਦਰੀ ਆਇਆ।"

– **ਸੋਰ** ੪, **ਵਾਰ ੪ਸ,** ੩, **੧:੩ (644)**

(3) ਲਛਮੀ, ਵਿਸ਼ਨੂੰ ਦੀ ਪਤਨੀ, ਹੋਰ ਵੇਖੋ 'ਕਵਲਾ'

"**ਕਮਲਾ** ਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ।" ('ਕਮਲਾ ਕੰਤ' ਭਾਵ ਵਾਹਿਗੁਰੂ)

– **ਮਾਰੂ** ੫, **ਸੋਲਾ ੧੧, ੬:੩ (1082)**

(4) ਕਮਲ ਫੁਲ, ਹੋਰ ਵੇਖੋ 'ਕਮਲ'

"ਹਾਥ ਦੇਇ ਰਾਖਿਓ ਕਰਿ ਅਪੁਨਾ ਜਿਉ ਜਲ **ਕਮਲਾ** ਅਲਿਪਾਰੀ।"

– **ਸਾਰ** ੫, **੨੫, ੧:੨ (1209)**

**ਕਮਲਾਪਤਿ** -- ਲਛਮੀ ਦਾ ਪਤੀ, ਵਿਸ਼ਨੂੰ

"**ਕਮਲਾਪਤਿ** ਕਵਲਾ ਨਹੀ ਜਾਨਾਂ।"

– **ਧਨਾ** ਕਬ, **੧, ੩:੨ (691)**

**ਹੋਰ ਰੂਪ:**

**ਕਮਲਾਪਤੀ –**

"ਤੁਹੀ ਨਿਰੰਜਨੁ **ਕਮਲਾਪਤੀ**।"

– **ਧਨਾ ਸੈਣ, ੧, ੨:੨ (695)**

**ਕਮਲਾਰੇ** ---- ਕਮਲ (ਵਰਗੇ)

"ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ **ਕਮਲਾਰੇ।**"

– **ਦੇਵ** ੫, **੨੯, ੧:੧ (534)**

**ਕਮਲੀ** ----- (1) ਝਲੀ, ਬਉਰੀ

"ਕਾਇਆ **ਕਮਲੀ** ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ।"

– **ਗਉ** ੧, **੧੫, ੪:੧ (156)**

(2) ਉੱਨ ਦਾ ਓੜਨ

"ਲੈ **ਕਮਲੀ** ਚਲਿਓ ਪਲਟਾਇ।"

– **ਭੈਰ** ਨਾਮ, **੬, ੨:੧ (1164)**

**ਕੰਮਲੀਏ** ---- ਝਲੀਏ, ਬਉਰੀਏ

"ਸਹੁ ਨੇੜੈ ਧਨ **ਕੰਮਲੀਏ** ਬਾਹਰੁ ਕਿਆ ਢੂਢੇਹ।"

– **ਤਿਲੰ** ੧, **੪, ੧:੩ (722)**

**ਕਮਲੁ** ------ (1) ਆਤਮਾ

"ਅੰਤਰਿ **ਕਮਲੁ** ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ।"

– **ਸਿਰੀ** ੧, **੨੦, ੪:੨ (22)**

(2) ਹਿਰਦਾ

"ਜਪੁ ਤਪੁ ਸੰਜਮੁ ਹੋਹਿ ਜਬ ਰਾਖੇ **ਕਮਲੁ** ਬਿਗਸੈ ਮਧੁ ਆਸ੍ਰਮਾਈ।"

- **ਸਿਰੀ** ੧, **੨੬, ੨:੨ (23)**

"ਜਨ ਨਾਨਕਿ **ਕਮਲੁ** ਪਰਗਾਸਿਆ ਮਨਿ ਹਰਿ ਹਰਿ ਵੁਠੜਾ ਹੇ।"

- **ਸਿਰੀ** ੪, **ਵਣ ੧, ੪:੫ (82)**

(3) ਕਮਲ ਦਾ ਫੁੱਲ

"ਤੂੰ ਆਪੇ **ਕਮਲੁ** ਅਲਿਪਤੁ ਹੈ ਸੈ ਹਥਾ ਵਿਚਿ ਗੁਲਾਲੁ।"

- **ਸਿਰੀ** ੪, **ਵਾਰ ੭:੩ (85)**

"ਜੈਸੇ ਜਲ ਮਹਿ **ਕਮਲੁ** ਨਿਰਾਲਮੁ ਮੁਰਗਾਈ ਨੈ ਸਾਣੈ।"

- **ਰਾਮ** ੧, **ਸਿਗੋ ੫:੧ (938)**

**ਹੋਰ ਰੂਪ:**

**ਕਮਲੇ –**

"ਹਰਿ ਕੇ ਸੰਤ ਮਨਿ ਪ੍ਰੀਤਿ ਲਗਾਈ ਜਿਉ ਦੇਖੈ ਸਸਿ **ਕਮਲੇ**।"

- **ਨਟ** ੪, **੨, ੩:੧ (975)**

**ਕਮਲੇਹ –**

"ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ ਮਗਨ ਇਕੁ ਖਿਨੁ ਭੀ ਨਾਹਿ ਟਰੈ।"

- **ਆਸਾ** ੫, **ਛੰਤ ੪, ੧:੨ (454)**

**ਕਮਲੇਹਿ –**

"ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ **ਕਮਲੇਹਿ**।" (ਕਮਲ ਨਾਲ)

- **ਸਿਰੀ** ੧, **ਅਸ ੧੧, ੧:੧ (59)**

**ਕੰਮੜੇ ------** ਕੰਮ

"ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ **ਕੰਮੜੇ** ਵਿਸਾਰਿ।"

- **ਸਲੋ** ਫਰ, **੫੯:੧ (1381)**

**ਕਮਾਉ -----** ਕਰੋ

"ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ ਕੋਟੀ ਕਰਮ **ਕਮਾਉ।**"

- **ਸਿਰੀ** ੪, **੬੭, ੨:੩ (40)**

**ਕਮਾਇ -----** (1) ਕਰੇ

"ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ **ਕਮਾਇ**।"

- **ਸਿਰੀ** ੩, **੩੫, ੧:੧ (26)**

**ਹੋਰ ਰੂਪ:**

**ਕਮਾਇਆ –**

"ਜਪੁ ਤਪੁ ਸੰਜਮੁ ਧਰਮੁ ਨ **ਕਮਾਇਆ**।" (ਕੀਤਾ)

- **ਆਸਾ** ੫, **ਸੋਪੁ ੪, ੨:੧ (12)**

"ਭੂਪਤਿ ਹੋਇ ਕੈ ਰਾਜੁ **ਕਮਾਇਆ**।"

- **ਆਸਾ** ੫, **੮੬, ੧:੧ (391)**

(2) ਧਾਰਨ ਕਰਕੇ, ਗ੍ਰਹਿਣ ਕਰਕੇ, ਸਿਮਰੇ (ਭਾਵ)

"ਮਿਲਿ ਸੰਗਤਿ ਸਾਧੂ ਉਬਰੇ ਗੁਰ ਕਾ ਸਬਦੁ **ਕਮਾਇ**।"

- **ਸਿਰੀ** ੩, **ਅਸ ੧੯, ੬:੨**

"ਬਿਨੁ ਗੁਰ ਭੇਟੇ ਦੁਖ **ਕਮਾਇ।**" (ਦੁੱਖ ਵਾਲੇ ਕੰਮ ਹੀ ਕਰਦਾ ਹੈ, ਭੋਗਦਾ ਹੈ)

- **ਆਸਾ** ੩, **੪੨, ੩:੩ (361)**

ਹੋਰ ਰੂਪ:

**ਕਮਾਇਆ –**

"ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ **ਕਮਾਇਆ।**" (ਸਿਮਰਿਆ)

- **ਗਉ** ੫, **੧੨੫*, ੩:੨ (206)**

"ਜਿਨ੍ ਧੁਰਿ ਲਿਖਿਆ ਲੇਖੁ ਤਿਨ੍ਹੀ ਨਾਮੁ **ਕਮਾਇਆ।**" (ਸਿਮਰਿਆ)

**-ਆਸਾ** ੪, **੬੫, ੧*:੧ (369)**

(3) ਕਮਾਈ ਕਰੇ

"ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ **ਕਰਿ ਕਮਾਇ**।"

- **ਵਡ** ੩, **੧, ੨:੧ (558)**

"ਹਿਆਇ **ਕਮਾਇ** ਧਿਆਇਆ ਪਾਇਆ ਸਾਧ ਸਰਣਾ।" (ਕਮਾਈ ਕਰੇ)

- **ਮਾਰੂ** ੫, **ਵਾਰ ੨੨:੭ (1102)**

ਹੋਰ ਰੂਪ:

**ਕਮਾਇਓ –**

"ਕਰਹੁ ਅਨੁਗ੍ਰਹੁ ਸੁਆਮੀ ਮੇਰੇ ਗਨਹੁ ਨ ਮੋਹਿ **ਕਮਾਇਓ।**" (ਕਮਾਈ)

- **ਗੂਜ** ੫, **੨੫, ੨:੧ (501)**

**ਕਮਾਇਆ –**

"ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨ੍ਹੀ ਸਚੁ **ਕਮਾਇਆ।**" (ਕਮਾਈ ਕੀਤੀ)

- **ਆਸਾ** ੧, **ਪਟੀ ੩:੨ (432)**

"ਮਿਲਿ ਮਾਤ ਪਿਤਾ ਪਿੰਡੁ ਕਮਾਇਆ।" (ਪ੍ਰਾਪਤ ਕੀਤਾ)

- **ਮਾਰੂ** ੧, **੨, ੧:੧ (989)**

**ਕਮਾਇਆ** --- (1) ਕਾਮਾ, ਨੌਕਰ, ਸੇਵਕ

"ਨਾ ਤਿਸੁ ਭੈਣ ਨ ਭਰਾਉ **ਕਮਾਇਆ**।"

- **ਮਾਰੂ** ੧, **ਸੋਲਾ ੧੭, ੨:੨ (1038)**

(2) ਕੀਤਾ, ਵੇਖੋ 'ਕਮਾਇ' (1)

ਹੋਰ ਰੂਪ:

**ਕਮਾਇਸੀ –**

"ਜੋ ਧੁਰਿ ਲਿਖਿਆ ਲੇਖੁ ਸੇ ਕਰਮ **ਕਮਾਇਸੀ**।" (ਕਰੇਗਾ)

- **ਗੂਜ** ੩, **ਵਾਰ ੫:੩ (510)**

**ਕਮਾਇਣ –**

"ਪਾਪੀ ਕੀ ਗਤਿ ਕਤਹੂ ਨਾਹੀ ਪਾਪੀ ਪਚਿਆ ਆਪ **ਕਮਾਇਣ।**" (ਕੀਤੇ)

- **ਭੈਰ** ੫, **੧੩, ੧*:੨ (1138)**

(3) ਸਿਮਰਿਆ, ਵੇਖੋ 'ਕਮਾਇ' (2)

(4) ਕਮਾਈ ਕੀਤੀ, ਪ੍ਰਾਪਤ ਕੀਤਾ, ਵੇਖੋ 'ਕਮਾਇ' (3)

**ਕਮਾਇਣ** --- (1) ਕੀਤੇ, ਵੇਖੋ 'ਕਮਾਇਆ' (2)

ਹੋਰ ਰੂਪ:

**ਕਮਾਇਣੁ –**
"ਸੁਖਹੁ ਦੁਖ ਭਏ ਨਿਤ ਪਾਪ **ਕਮਾਇਣੁ।**" (ਕੀਤਿਆਂ/ਕਰਦਿਆਂ)
– **ਆਸਾ** ੫, **ਛੰਤ ੧੧, ੨:੨ (460)**

**ਕਮਾਇਦਾ –**
"ਆਪੇ ਕਾਰਣੁ ਕੀਆ ਅਪਰੰਪਰਿ ਸਭੁ ਤੇਰੋ ਕੀਆ **ਕਮਾਇਦਾ।**" (ਕਰਦਾ)
– **ਮਾਰੂ** ੧, **ਸੋਲਾ ੧੭, ੧੦:੩ (1038)**

**ਕਮਾਇਅੜੋ –**
"ਦਿਨੁ ਰਾਤਿ **ਕਮਾਇਅੜੋ** ਸੋ ਆਇਓ ਮਾਥੈ।" (ਕਰਦਾ ਰਿਹਾ)
– **ਆਸਾ** ੫, **ਛੰਤ ੧੩, ੧:੧ (461)**

(2) ਕਰਨ ਦਾ (ਅਵਸਰ)
"ਕਰਿ ਦਇਆ ਦਾਤੇ ਪੁਰਖ ਬਿਧਾਤੇ ਸੰਤ ਸੇਵ **ਕਮਾਇਣ।**"
– **ਕਾਨ** ੫, **ਛੰਤ ੧, ੨:੫ (1312)**

**ਕਮਾਈ** ----- (1) ਸਾਧਿਆ (ਭਾਵ)
"ਸਭਿ ਸੁਰਤੀ ਮਿਲਿ ਸੁਰਤਿ **ਕਮਾਈ।**" (ਸੁਰਤ ਨੂੰ ਸਾਧਿਆ)
– **ਆਸਾ** ੧, **ਸੋਦ ੨, ੨:੧ (9)**

**ਹੋਰ ਰੂਪ:**

**ਕਮਾਈਐ –**
"ਪੋਥੀ ਪੁਰਾਣ **ਕਮਾਈਐ।**" (ਸਾਧੀਏ, ਅਨੁਸਾਰ ਜੀਵਨ ਬਣਾਈਐ)
– **ਸਿਰੀ** ੧, **੩੩, ੨:੧ (25)**

(2) ਖਟੀ
"ਤਿਸੁ ਮਿਲਿਆ ਜਿਸੁ ਪੁਰਬ **ਕਮਾਈ।**"
– **ਮਾਝ** ੫, **੪੮, ੨:੨ (108)**

**ਹੋਰ ਰੂਪ:**

**ਕਮਾਈਐ –**
"ਜੇ ਸਉ ਵੇਰ **ਕਮਾਈਐ** ਕੂੜੈ ਕੂੜਾ ਜੋਰੁ।" (ਕਮਾਈ ਕਰੀਏ, ਉਦਮ ਕਰੀਏ)
– **ਸਿਰੀ** ੧, **੮, ੧*:੨ (17)**

(3) ਕਰੇ, ਹੋਰ ਵੇਖੋ 'ਕਮਾਏ'
"ਅੰਦਰਿ ਕਮਾਣਾ ਸਰਪਰ ਉਘੜੈ ਭਾਵੈ ਕੋਈ ਬਹਿ ਧਰਤੀ ਵਿਚਿ **ਕਮਾਈ।**"
– **ਗਉ** ੪, **ਵਾਰ ੩੦ਸ,** ੪, **੨:੭ (316)**

**ਹੋਰ ਰੂਪ:**

**ਕਮਾਈਅਹਿ –**
"ਤ੍ਰਿਬਿਧਿ ਕਰਮ **ਕਮਾਈਅਹਿ** ਆਸ ਅੰਦੇਸਾ ਹੋਇ।"
– **ਸਿਰੀ** ੧, **੧੨, ੩:੧ (18)**

**ਕਮਾਈਐ –**
"ਵਿਚਿ ਦੁਨੀਆ ਸੇਵ **ਕਮਾਈਐ।**"
– **ਸਿਰੀ** ੧, **੩੩, ੪:੧ (26)**

"ਪੂਰੇ ਗੁਰ ਕੀ ਕਾਰ ਕਰਮਿ **ਕਮਾਈਐ।**" (ਭਾਗਾਂ ਨਾਲ ਕਰੀਦੀ ਹੈ)

- **ਮਾਝ** ੧, **ਵਾਰ ੧੪:੧ (144)**

(4) ਸਿਮਰਨ ਨਾਲ

"ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ **ਕਮਾਈ**।"

- **ਸੋਰ** ੧, **੬, ੪:੨ (597)**

**ਹੋਰ ਰੂਪ:**

**ਕਮਾਈਐ –**

"ਗੁਰਮੁਖਿ ਸਬਦੁ **ਕਮਾਈਐ** ਹਰਿ ਵਸੈ ਮਨਿ ਆਇ।" (ਸਿਮਰੀਏ)

- **ਸਿਰੀ** ੩, **ਅਸ ੨੨, ੨:੨ (67)**

(5) ਬਖਸ਼ਿਸ਼ (ਭਾਵ)

"ਘਾਲ ਸਿਆਣਪ ਉਕਤਿ ਨ ਮੇਰੀ ਪੂਰੈ ਗੁਰੂ **ਕਮਾਈ**।"

- **ਰਾਮ** ੫, **ਅਸ ੬, ੧੨:੧ (915)**

**ਕਮਾਏ** ----- (1) ਕੀਤੇ ਕਰਮ

"ਪੁਰਬੇ **ਕਮਾਏ** ਸ੍ਰੀਰੰਗ ਪਾਏ ਹਰਿ ਮਿਲੇ ਚਿਰੀ ਵਿਛੁੰਨਿਆ।"

- **ਸਿਰੀ** ੫, **ਛੰਤ ੨, ੪:੪ (80)**

(2) ਕਰਦਾ ਹੈ

"ਹਰਿ ਨਾਮੁ ਨ ਚੇਤੈ ਬਹੁ ਕਰਮ **ਕਮਾਏ**।"

- **ਸਿਰੀ** ੪, **ਵਾਰ ੨੪ਸ,** ੩, **੩:੭ (88)**

**(3) ਸਾਧਦਾ ਹੈ, ਸਿਮਰ ਕੇ ਪਕਾਉਂਦਾ/ ਗ੍ਰਹਿਣ ਕਰਦਾ ਹੈ**

"ਸਾਧ ਜਨਾ ਕਾ ਮੰਤ੍ਰੁ **ਕਮਾਏ**।"

- **ਮਾਝ** ੫, **ਅਸ ੩੫, ੭:੨ (130)**

(4) ਕਮਾਂਦਾ/ਖਟਦਾ ਹੈ

"ਕਿਆ ਦੇਨਿ ਮੁਹੁ ਜਾਏ ਅਵਗੁਣਿ ਪਛੁਤਾਏ ਦੁਖੋ ਦੁਖੁ **ਕਮਾਏ**।" (ਭੋਗਦਾ ਹੈ/ਇਕਠੇ ਕਰਦਾ ਹੈ)

- **ਵਡ** ੩, **ਅਲਾ ੪, ੩:੩ (585)**

"ਤ੍ਰੈ ਗੁਣ ਮਾਇਆ ਭਰਮਿ ਭੁਲਾਇਆ ਹਉਮੈ ਬੰਧਨ **ਕਮਾਏ**।" (ਇਕੱਠੇ ਕਰਦਾ ਹੈ)

- **ਸੋਰ** ੩, **੧੨, ੨:੧ (604)**

"ਸੁਖੁ ਨਾਹੀ ਬਹੁ ਦੇਸ **ਕਮਾਏ**।" (ਪ੍ਰਾਪਤ ਕਰਨ ਨਾਲ)

- **ਭੈਰ** ੫, **੪੧, ੧:੩ (1147)**

**ਕਮਾਸਿ** ----- ਕਰ ਸਕਦੀ ਹੈ

"ਮਾਟੀ ਕੀ ਇਹ ਪੁਤਰੀ ਜੋਰੀ ਕਿਆ ਏਹ ਕਰਮ **ਕਮਾਸਿ**।"

- **ਕਾਨ** ੫, **੩੩, ੧:੨ (1304)**

**ਕਮਾਹਿ** ----- (1) ਕਰਦੇ, ਕਮਾਉਂਦੇ

"ਅਸੰਖ ਗਲਵਢ ਹਤਿਆ **ਕਮਾਹਿ**।"

- **ਜਪੁ** ੧, **੧੮:੪ (4)**

"ਜੇ ਲਖ ਇਸਤਰੀਆ ਭੋਗ ਕਰਹਿ ਨਵਖੰਡ ਰਾਜੁ **ਕਮਾਹਿ**।" (ਕਰੇ)

- **ਸਿਰੀ** ੩, **੩੫, ੩:੧ (26)**

**ਹੋਰ ਰੂਪ:**

**ਕਮਾਹੀ –**
"ਇਸਤਰੀ ਪੁਰਖ ਹੋਇ ਕੈ ਕਿਆ ਓਇ ਕਰਮ **ਕਮਾਹੀ**।" (ਕਰਦੇ ਹਨ)
**– ਗਉ** ੩, **੩੫, ੨:੧ (162)**

(2) ਸਾਧਦਾ/ਗ੍ਰਹਿਣ ਕਰਦਾ ਹੈ
"ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ **ਕਮਾਹਿ**।" (ਜੀਵਨ ਵਿਚ ਧਾਰਦੇ)
**– ਸਿਰੀ** ੫, **੭੪, ੧*:੨ (43)**

**ਹੋਰ ਰੂਪ:**

**ਕਮਾਹੀ –**
"ਜਬ ਲਗੁ ਗੁਰ ਕਾ ਸਬਦੁ ਨ **ਕਮਾਹੀ**।"
**– ਮਾਰੂ** ੩, **ਸੋਲਾ ੧੬, ੧੨:੨ (1060)**
"ਕੁਰਾਣੁ ਕਤੇਬ ਦਿਲ ਮਾਹਿ **ਕਮਾਹੀ।**" (ਧਾਰਨ ਕਰੋ)
**– ਮਾਰੂ** ੫, **ਸੋਲਾ ੧੨, ੪:੧ (1083)**

**ਕਮਾਹੁ –**
"ਗੁਰਮੁਖਿ ਸੇਵਾ ਥਾਇ ਪਵੈ ਉਨਮਨਿ ਤਤੁ **ਕਮਾਹੁ**।" (ਸਿਮਰੋ, ਗ੍ਰਹਿਣ ਕਰੋ)
**– ਸੂਹੀ** ੩, **ਵਾਰ ੧੦ਸ,** ੧, **੧:੪ (788)**

**ਕਮਾਣ -----** (ਫਾ. ਕਮਾਨ) ਧਨੁਸ਼, ਇਕ ਸ਼ਸ਼ਤਰ, ਕਮਾਨ
"ਤਰਕਸ ਤੀਰ **ਕਮਾਣ** ਸਾਂਗ ਤੇਗਬੰਦ ਗੁਣ ਧਾਤੁ।"
**– ਸਿਰੀ** ੧, **੭, ੩:੨ (16)**

**ਕਮਾਣਾ -----** (1) ਕਮਾਈ, ਕਮਾਇਆ ਹੋਇਆ
"ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ ਉਠਿ ਚਲੇ **ਕਮਾਣਾ** ਸਾਥਿ।" (ਕਮਾਈ ਸਮੇਤ)
**– ਸਿਰੀ** ੫, **ਪਹ, ੪, ੫:੧ (78)**

**ਹੋਰ ਰੂਪ:**

**ਕਮਾਣੈ –**
"ਆਪ **ਕਮਾਣੈ** ਵਿਛੁੜੀ ਦੋਸੁ ਨ ਕਾਹੂ ਦੇਣ।" (ਕਰਮਾਂ ਦੀ ਕਮਾਈ ਕਰਕੇ)
**– ਮਾਝ** ੫, **ਦਿਨ ੧:੬ (136)**
"ਇਤੁ **ਕਮਾਣੈ** ਸਦਾ ਦੁਖੁ ਪਾਵੈ ਜੰਮੈ ਮਰੈ ਫਿਰਿ ਆਵੈ ਜਾਇ।" (ਐਸੀ ਕਮਾਈ ਨਾਲ)
**– ਗੂਜ** ੩, **ਵਾਰ ੧੦ਸ,** ੩, **੨:੪ (512)**

(2) ਕੀਤਾ ਹੋਇਆ
" ਅੰਦਰਿ **ਕਮਾਣਾ** ਸਰਪਰ ਉਘੜੈ ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ।"
**– ਗਉ** ੪, **ਵਾਰ ੩੦ਸ,** ੪, **੨:੭ (316)**

**ਹੋਰ ਰੂਪ:**

**ਕਮਾਣਿਆ –**
"ਨਾਮ ਬਿਨਾ ਕੂੜਿਆਰਿ ਕੂੜੁ **ਕਮਾਣਿਆ** ਜੀਉ।" (ਝੂਠਾ ਕੰਮ ਕਰਨਾ)
**– ਧਨਾ** ੧, **ਛੰਤ ੩, ੫:੨ (689)**

**ਕਮਾਣੀ –**
"ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਕੀ ਕਰਣੀ **ਕਮਾਣੀ।**"

- **ਰਾਮ** ੩, **ਅਨੰ ੨੦:੨ (919)**

**ਕਮਾਣੀਆ –**

"ਸੁਖ ਹੋਵੈ ਸੇਵ **ਕਮਾਣੀਆ**।"

- **ਸਿਰੀ** ੧, **੩੩, ੩:੨ (26)**

**ਕਮਾਣੇ –**

"ਮੁਹਲਤਿ ਕਰਿ ਦੀਨੀ ਕਰਮ **ਕਮਾਣੇ** ਜੈਸਾ ਲਿਖਤੁ ਧੁਰਿ ਪਾਇਆ।" (ਕਰਨੇ)

- **ਸਿਰੀ** ੫, **ਪਹ ੪, ੧:੩ (77)**

"ਕਿਰਤ ਕਮਾਣੇ ਦੁਖ ਸਹੁ ਪਰਾਣੀ ਅਨਿਕ ਜੋਨਿ ਭ੍ਰਮਾਇਆ।" (ਕੀਤੇ ਹੋਏ ਕੰਮਾਂ ਅਨੁਸਾਰ)

- **ਬਿਹਾ** ੫, **ਛੰਤ ੭, ੨:੩ (546)**

**ਕਮਾਣੈ –**

"ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ **ਕਮਾਣੈ** ਪਾਪੀ ਜਾਣੀਐ।" (ਕਰਨ ਨਾਲ)

- **ਮਾਝ** ੧, **ਵਾਰ ੨ਸ,** ੨, **੨:੪ (138)**

(3) ਭੁਗਤਨਾ, ਦੁਖ ਸਹਾਰਣਾ

"ਅਪਣਾ ਕੀਆ **ਕਮਾਣਾ**।"

- **ਆਸਾ** ੧, **ਵਾਰ ੯ਸ,** ੧, **੨:੯ (461)**

(4) ਗ੍ਰਹਿਣ ਕੀਤਾ, ਸਿਮਰਿਆ

"ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ **ਕਮਾਣਾ** ਨਾਉ।"

- **ਮਲਾ** ੧, **ਵਾਰ ੨੨ਸ,** ੧, **੨:੩ (1288)**

(5) ਵਰਤਿਆ ਜਾਂਦਾ ਹੈ, ਵਿਆਪਕ ਹੈ

"ਮਾਸੁ ਪੁਰਾਣੀ ਮਾਸੁ ਕਤੇਬੰ**ੀ** ਚਹੁ ਜੁਗਿ ਮਾਸੁ **ਕਮਾਣਾ**।"

- **ਮਲਾ** ੧, **ਵਾਰ ੨੫ਸ,** ੧, **੨:੧੭ (1290)**

**ਕਮਾਤ** ----- ਕਮਾਂਦਿਆਂ, ਗ੍ਰਹਿਣ ਕਰਦਿਆਂ

"ਗੁਰ ਬਚਨਾਤਿ **ਕਮਾਤ** ਕ੍ਰਿਪਾ ਤੇ ਬਹੁਰਿ ਨ ਕਤਹੂ ਧਾਇਓ।"

- **ਸਾਰ** ੫, **੫੩, ੧:੧ (1215)**

**ਕਮਾਤਾ** ----- ਕਰਦੇ ਹਨ

"ਜਿਉ ਤੁਧੁ ਭਾਵੈ ਤਿਵੈ ਚਲਾਵਹਿ ਸਭੁ ਤੇਰੋ ਕੀਆ **ਕਮਾਤਾ** ਹੇ।"

- **ਮਾਰੂ** ੧, **ਸੋਲਾ ੧੧, ੨:੩ (1031)**

**ਹੋਰ ਰੂਪ:**

**ਕਮਾਤਿ –**

"ਪਸੁ ਆਪਨ ਹਉ ਹਉ ਕਰੈ ਨਾਨਕ ਬਿਨੁ ਹਰਿ ਕਹਾ **ਕਮਾਤਿ**।"

- **ਗਵਉ** ੫, **ਬਾਅ ੮ਸ:੨ (251)**

"ਹਰਿ ਹਰਿ ਅਉਖਧੁ ਸਾਧ ਕਮਾਤਿ।" ਵਰਤਦੇ (ਭਾਵ)

- **ਗਉ** ੫, **ਸੁਖ ੨, ੫:੬ (264)**

"ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ।" (ਕਰਦਾ ਸੀ)

- **ਗਉ** ੫, **ਸੁਖ ੨੧, ੧:੪ (290)**

**ਕਮਾਂਤਿ –**

"ਜਿਨ ਕੈ ਪ੍ਰੀਤਿ ਨਾਹੀ ਹਰਿ ਹਿਰਦੈ ਤੇ ਕਪਟੀ ਨਰ ਨਿਤ ਕਪਟੁ **ਕਮਾਂਤਿ।**"

– **ਮਲਾ** ੪, **੫, ੩:੧ (1264)**

**ਕਮਾਤੇ –**

"ਭਜੁ ਸਾਧਸੰਗਤਿ ਸਦਾ ਨਾਨਕ ਮਿਟਹਿ ਦੋਖ ਕਮਾਤੇ।" (ਕੀਤੇ ਹੋਏ)

– **ਆਸਾ** ੫, **ਛੰਤ ੧੩, ੧:੬ (461)**

**ਕਮਾਦੁ** ----- ਗੰਨਾ, ਇੱਖ, ਹੋਰ ਵੇਖੋ 'ਕਮਾਦੈ'

"ਵੁਠੈ ਅੰਨੁ **ਕਮਾਦੁ** ਕਪਾਹਾ ਸਭਸੈ ਪੜਦਾ ਹੋਵੈ।"

– **ਮਾਝ** ੧, **ਵਾਰ ੨੬ਸ,** ੧, **੧:੨੦ (150)**

**ਕਮਾਂਦੇ** ----- ਕਮਾਈ ਕਰਦੇ

"ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ ਹੰਢਹਿ ਜੀਅ **ਕਮਾਂਦੇ**।"

– **ਸੋਰ** ੪, **ਵਾਰ ੨੮ਸ,** ੧, **੧:੨ (653)**

**ਕਮਾਦੈ** ----- ਕਮਾਦ ਨੂੰ, ਗੰਨੇ ਨੂੰ

"**ਕਮਾਦੈ** ਅਰੁ ਕਾਗਦੈ ਕੁੰਨੇ ਕੋਇਲਿਆਹ।"

– **ਸਲੋ** ਫਰ, **੪੯:੨ (1380)**

**ਕਮਾਨ** ----- (1) ਕਰਨ

"ੜੜਕਿ ਮੁਏ ਜਿਉ ਤ੍ਰਿਖਾਵੰਤ ਨਾਨਕ ਕਿਰਤਿ **ਕਮਾਨ**।"

– **ਗਉ** ੫, **ਬਾਅ ੪੭ਸ:੨ (260)**

**ਹੋਰ ਰੂਪ:**

**ਕਮਾਨੀ –**

"ਜੋ ਕਿਛੁ ਕੀਓ ਸੋਈ ਭਲ ਮਾਨੈ ਐਸੀ ਭਗਤਿ **ਕਮਾਨੀ**।" (ਕੀਤੀ)

– **ਗੁਜ** ੫, **੬, ੨:੧ (496)**

(2) ਧਣੁਸ਼, ਵੇਖੋ 'ਕਮਾਣ'

"ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ।"

– **ਭੈਰ** ਕਬ, **੧੭, ੩:੧ (1161)**

**ਕਮਾਨਾ** ----- ਕਮਾਈ ਕਰਨੀ

"ਰੋਵਨਹਾਰੈ ਝੂਠੁ **ਕਮਾਨਾ**।"

– **ਆਸਾ** ੫, **੭੫, ੧:੧ (389)**

**ਕਮਾਨੀ** ----- ਕੀਤੀ, ਵੇਖੋ 'ਕਮਾਨ' (1)

**ਕਮਾਨੇ** ----- ਕੀਤੇ ਹੋਏ ਕੰਮ

"ਆਪ **ਕਮਾਨੇ** ਕਉ ਲੇ ਬਾਂਧੇ ਫਿਰਿ ਪਾਛੈ ਪਛੁਤਾਨੀ।"

– **ਆਸਾ** ੫, **੧੨੮, ੧:੨ (403)**

**ਕਮਾਨੋ** ----- (1) ਕੀਤਾ

"ਅਨਜਾਨਤ ਕਿਛੁ ਇਨਹਿ **ਕਮਾਨੋ** ਜਪ ਤਪ ਕਛੂ ਨ ਸਾਧਾ।"

– **ਗਉ** ੫, **੧੬੩*, ੧:੧ (215)**

(2) ਸਾਧਿਆ, ਗ੍ਰਹਿਣ ਕੀਤਾ

"ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ **ਕਮਾਨੋ** ਮੰਤਾ।"
- **ਧਨਾ** ੫, **੭, ੩:੨** (672)

**ਕਮਾਯਉ** ---- ਕਮਾਇਆ, ਕੀਤਾ, ਧਾਰਿਆ, ਸਾਧਿਆ
"ਗੁਰ ਪਰਚੈ ਪਰਵਾਣੁ ਰਾਜ ਮਹਿ ਜੋਗੁ **ਕਮਾਯਉ**।"
- **ਸਵ** ੪, **ਕਲ ੮:੩** (1408)

**ਕਮਾਲੁ** ----- ਕਬੀਰ ਦਾ ਪੁੱਤਰ (ਸ਼ਬਦਾਰਥ, ਮਹਾਨਕੋਸ਼, ਗੁਰੂ ਗਿਰਾਰਥ) ਕਮਾਲ ਦਾ, ਅਜੀਬ ਭਾਵ ਮੂਰਖ (ਦਰਪਣ); ਗੁਰੂ ਗ੍ਰੰਥ ਕੋਸ਼ ਦੋਵੇਂ ਅਰਥ ਦਿੰਦਾ ਹੈ
"ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ **ਕਮਾਲੁ**।"
- **ਸਲੋ** ਕਬ, **੧੧੫:੧** (1370)

**ਕਮਾਵਉ** ---- (1) ਕਮਾਓ, ਕਮਾਈ ਕਰੋ
"ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ **ਕਮਾਵਉ**।"
- **ਗਉ** ੫, **ਵਾਰ ੧੭:੧** (322)

**ਹੋਰ ਰੂਪ:**

**ਕਮਾਵਹਿ –**
"ਗਿਆਨੀ ਗਿਆਨੁ **ਕਮਾਵਹਿ**।"
- **ਸਿਰੀ** ੫, **ਅਸ ੨੭, ੧:੨** (71)

(2) ਕਰੋ
"ਦਾਸਨ ਦਾਸ ਰੇਣੁ ਦਾਸਨ ਕੀ ਜਨ ਕੀ ਟਹਲ **ਕਮਾਵਉ**।"
- **ਦੇਵ** ੫, **੫, ੨:੧** (529)

**ਹੋਰ ਰੂਪ:**

**ਕਮਾਵਹਿ –**
"ਕਾਰ **ਕਮਾਵਹਿ** ਸਚ ਕੀ ਲਾਹਾ ਮਿਲੈ ਰਜਾਇ।" (ਕਰੇ)
- **ਸਿਰੀ** ੧, **ਅਸ ੯, ੬:੨** (59)

**ਕਮਾਵਹਿ** ---- (1) ਭੋਗੇ
"ਜਾ ਤੁਧੁ ਭਾਵੈ ਤਾ ਹੋਵਹਿ ਰਾਜੇ ਰਸ ਕਸ ਬਹੁਤੁ **ਕਮਾਵਹਿ**।"
- **ਮਾਝ** ੧, **ਵਾਰ ੧੫ਸ,** ੧, **੧:੪** (145)

(2) ਕਮਾਈ ਕਰੇ, ਵੇਖੋ 'ਕਮਾਵਉ' (1)
(3) ਕਰ, ਵੇਖੋ 'ਕਮਾਵਉ' (2)

**ਹੋਰ ਰੂਪ:**

**ਕਮਾਵਹਿਗੇ –**
"ਜਿਤ ਹਮ ਲਾਏ ਤਿਤ ਹੀ ਲਾਗੇ ਤੈਸੇ ਕਰਮ **ਕਮਾਵਹਿਗੇ**।" (ਕਰਦੇ ਹਾਂ)
- **ਮਾਰੂ** ਕਬ, **੪, ੩:੧** (1103)

**ਕਮਾਵਹੀ –**
"ਜੇ ਲਖ ਕਰਮ **ਕਮਾਵਹੀ** ਬਿਨੁ ਗੁਰ ਅੰਧਿਆਰਾ।"
- **ਗਉ** ੧, **ਅਸ ੧੮, ੧*:੨** (229)

**ਕਮਾਵਹੀ** ---- (1) ਸਾਧੇ, ਜਪੇ, ਸਿਮਰੇ

"ਗੁਨਹਾਂ ਬਖਸਣਹਾਰੁ ਸਬਦੁ **ਕਮਾਵਹੀ**।" (ਜੇ ਨਾਮ ਜਪੀਏ)

– **ਆਸਾ** ੧, **ਅਸ ੧੬, ੮:੨** (420)

**ਹੋਰ ਰੂਪ:**

**ਕਮਾਵਹੁ –**

"ਸਤਿਗੁਰ ਕਾ ਸਚੁ ਸਬਦੁ **ਕਮਾਵਹੁ**।" (ਜਪੋ)

– **ਆਸਾ** ੫, **੬੨, ੨:੧** (386)

(2) ਕਰੇ, ਵੇਖੋ 'ਕਮਾਵਹਿ'

**ਕਮਾਵਹੁ** ---- (1) ਕਮਾਈ ਕਰਦੇ ਹੋ

"ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ **ਕਮਾਵਹੁ**।"

– **ਆਸਾ** ੧, **ਆਸਾ ੧੩, ੪:੧** (418)

**ਹੋਰ ਰੂਪ:**

**ਕੰਮਾਵਹੁ –**

"ਸਰਾ ਸਰੀਅਤਿ ਲੇ **ਕੰਮਾਵਹੁ**।"

– **ਮਾਰੂ** ੫, **ਸੋਲਾ ੧੨, ੩:੧** (1083)

(2) ਕਰੋ

"ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ **ਕਮਾਵਹੁ**।" (ਕਿਰਸਾਨੀ ਕਰੋ)

– **ਆਸਾ** ੧, **ਅਸ ੧੩, ੮:੧** (418)

(3) ਜਪੋ, ਵੇਖੋ 'ਕਮਾਵਹੀ' (1)

(4) ਸਾਧੋ

"ਐਸਾ ਜੋਗੁ **ਕਮਾਵਹੁ** ਜੋਗੀ।"

– **ਰਾਮ** ਕਬ, **੭, ੧*:੧** (970)

**ਕਮਾਵਣ** ---- ਕਰਨ

"ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਿਗੁਰ ਕੈ ਵਲਿ ਹੈ ਤਿਨਿ ਸਭਿ ਵਰਨ ਚਾਰੇ ਖਾਣੀ ਸਭ ਸ੍ਰਿਸਟਿ ਗੋਲੇ ਕਰਿ ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ।"

– **ਬਿਲਾ** ੪, **ਵਾਰ ੬:੩** (851)

**ਹੋਰ ਰੂਪ:**

**ਕਮਾਵਣਾ –**

"ਖੋਟੇ ਖੋਟਿ **ਕਮਾਵਣਾ** ਆਇ ਗਇਆ ਪਤਿ ਖੋਇ।" (ਕਰਨਾ)

– **ਸਿਰੀ** ੧, **੨੩, ੩:੩** (23)

"ਨਾਨਕ ਪੂਰਬਿ ਲਿਖਿਆ **ਕਮਾਵਣਾ** ਅਵਰੁ ਨ ਕਰਣਾ ਜਾਇ।"

– **ਸਿਰੀ** ੪, **ਵਾਰ ੬ਸ,** ੩, **੧:੩** (84)

**ਕਮਾਵਣਾ** ---- (1) ਭੋਗਨਾ, ਹੋਰ ਵੇਖੋ 'ਕਮਾਵਣਿਆ' (2)

"ਐਥੈ ਦੁਖੋ ਦੁਖੁ **ਕਮਾਵਣਾ** ਮੁਇਆ ਨਰਕਿ ਨਿਵਾਸੁ।"

– **ਵਡ** ੪, **ਵਾਰ ੩ਸ,** ੩, **੨:੪** (586)

(2) ਕਰਨਾ, ਵੇਖੋ 'ਕਮਾਵਣ' ਹੋਰ ਵੇਖੋ 'ਕਮਾਵਣੀ'

(3) ਸਾਧਨਾ, ਜਪਨਾ

"ਬਿਨੁ ਨਾਵੈ ਹੋਰੁ **ਕਮਾਵਣਾ** ਫਿਕਾ ਆਵੈ ਸਾਦੁ।"

**- ਪ੍ਰਭਾ** ੧, **ਅਸ ੩, ੩:੩ (1343)**

**ਕਮਾਵਣਿਆ --** (1) ਕਮਾਈ ਕਰਨਾ

"ਆਪੇ ਲਾਇ ਲਏ ਸੋ ਲਾਗੈ ਗੁਰਮੁਖਿ ਸਚੁ **ਕਮਾਵਣਿਆ**।"

**- ਮਾਝ** ੩, **ਅਸ ੩, ੨:੩ (110)**

(2) ਭੋਗਨਾ, ਵੇਖੋ 'ਕਮਾਵਦੇ' (1)

"ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ਦੁਖੋ ਦੁਖੁ **ਕਮਾਵਣਿਆ**।"

**- ਮਾਝ** ੩, **ਅਸ ੮, ੭:੩ (114)**

**ਕਮਾਵਣੀ ----** (1) ਕਰਨੀ

"ਗੁਰਮੁਖਿ ਕਾਰ **ਕਮਾਵਣੀ** ਸਚੁ ਘਟਿ ਪਰਗਟੁ ਹੋਇ।"

**- ਸਿਰੀ** ੩, **੩੬, ੧:੨ (27)**

**ਹੋਰ ਰੂਪ:**

**ਕਮਾਵਣੇ -**

"ਮਨਮੁਖ ਕਰਮ **ਕਮਾਵਣੇ** ਜਿਉ ਦੋਹਾਗਣਿ ਤਨਿ ਸੀਗਾਰੁ।" (ਕਰਨੇ)

**- ਸਿਰੀ** ੩, **੪੬, ੧:੧ (31)**

(2) ਖਟਨੀ, ਕਮਾਨੀ

"ਭਸੋ ਭਸੁ **ਕਮਾਵਣੀ** ਭੀ ਭਸੁ ਭਰੀਐ ਦੇਹ।"

**- ਸਾਰ** ੪, **ਵਾਰ ੮ਸ,** ੧, **੨:੨ (1240)**

**ਕਮਾਵਣੇ ----** (1) ਕਰਨੇ ਵੇਖੋ 'ਕਮਾਵਣੀ' (1)

(2) ਸਾਧਨੇ, ਜਪਨੇ, ਧਾਰਨ ਕਰਨੇ

"ਸਤਿਗੁਰ ਬਚਨ **ਕਮਾਵਣੇ** ਸਚਾ ਏਹੁ ਵੀਚਾਰੁ।"

**- ਸਿਰੀ** ੫, **੯੯, ੧:੩ (52)**

**ਕਮਾਵਤ ----** (1) ਕਰਦਾ

"ਰਹਤ ਅਵਰ ਕਛੁ ਅਵਰ **ਕਮਾਵਤ**।"

**- ਗਉ** ੫, **ਸੁਖ ੫, ੭:੧ (269)**

(2) ਧਾਰਨ ਕਰਦਿਆਂ, ਕਮਾਉਂਦਿਆਂ, ਅਮਲ ਵਿਚ ਲਿਆਉਂਦਿਆਂ

"ਸੁਨਤ **ਕਮਾਵਤ** ਹੋਤ ਉਧਾਰ।"

**- ਗਉ** ੫, **ਸੁਖ ੨੪, ੩:੩ (295)**

**ਕਮਾਵਦੜੇ ---** ਕਰਦੇ, ਹੋਰ ਵੇਖੋ 'ਕਮਾਵਦਿਆ' (2)

"ਕੂੜੁ ਕਪਟੁ **ਕਮਾਵਦੜੇ** ਜਨਮਹਿ ਸੰਸਾਰਾ।"

**- ਆਸਾ** ੫, **ਛੰਤ ੧੩, ੩:੨ (461)**

**ਹੋਰ ਰੂਪ:**

**ਕਮਾਵਦਾ -**

"ਸੋ ਡਰੈ ਜਿ ਪਾਪ **ਕਮਾਵਦਾ** ਧਰਮੀ ਵਿਗਸੇਤੁ।"

**- ਸਿਰੀ** ੪, **ਵਾਰ ੫:੩ (84)**

**ਕਮਾਵਦਿਆ --** (1) ਕਮਾਈ ਕਰਦਿਆਂ, ਹੋਰ ਵੇਖੋ 'ਕਮਾਵਨ' (1)

"ਉਦਮੁ ਕਰੇਦਿਆ ਜੀਉ ਤੂੰ **ਕਮਾਵਦਿਆ** ਸੁਖ ਭੁੰਚੁ।"

- **ਗੂਜ** ੫, **ਵਾਰ ੧੭ਸ,** ੫, **੧:੧ (522)**

(2) ਕਰਦਿਆਂ, ਹੋਰ ਵੇਖੋ 'ਕਮਾਵਦੇ' (2)

"ਪਾਪ **ਕਮਾਵਦਿਆ** ਤੇਰਾ ਕੋਇ ਨ ਬੇਲੀ ਰਾਮ।"

- **ਬਿਹਾ** ੫, **ਛੰਤ ੭, ੧:੨ (546)**

**ਹੋਰ ਰੂਪ:**

**ਕਮਾਵਦੀਆ –**

"ਸੋਹਾਗਣੀ ਕਰਮ **ਕਮਾਵਦੀਆ** ਸੇਈ ਕਰਮ ਕਰੇਇ।"

- **ਸਿਰੀ** ੩, **੪੭, ੧:੨ (31)**

**ਕਮਾਵਦੇ ----** (1) ਭੋਗਦੇ

"ਅਨਦਿਨੁ ਦੁਖ **ਕਮਾਵਦੇ** ਨਿਤ ਜੋਹੇ ਜਮ ਜਾਲੇ।"

- **ਸਿਰੀ** ੩, **੪੨, ੩:੨ (30)**

(2) ਕਰਦੇ

"ਪਾਪੋ ਪਾਪੁ **ਕਮਾਵਦੇ** ਪਾਪੇ ਪਚਹਿ ਪਚਾਇ।"

- **ਸਿਰੀ** ੩, **੫੬, ੪:੨ (36)**

**ਹੋਰ ਰੂਪ:**

**ਕਮਾਵਨ –**

"ਤਬ ਇਹੁ ਕਹਾ **ਕਮਾਵਨ** ਪਰਿਆ ਜਬ ਇਹੁ ਕਛੂ ਨ ਹੋਤਾ।" (ਕਰਨ ਨੂੰ)

- **ਗਉ** ੫, **੧੬੩*, ੩:੧ (215)**

(3) ਧਾਰਨ ਕਰਦੇ, ਅਮਲ ਵਿਚ ਲਿਆਉਂਦੇ

"ਸਤਿਗੁਰ ਕਾ ਭਾਣਾ **ਕਮਾਵਦੇ** ਬਿਖੁ ਹਉਮੈ ਤਜਿ ਵਿਕਾਰੁ।"

- **ਸਿਰੀ** ੩, **ਅਸ ੧੯, ੫:੨ (65)**

**ਕਮਾਵਨ ----** (1) ਖਟਣ, ਪ੍ਰਾਪਤ ਕਰਨ

"ਦੇਸੁ **ਕਮਾਵਨ** ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ।"

- **ਗੂਜ** ੫, **੫, ੨:੧ (496)**

(2) ਕਰਨ ਨੂੰ, ਵੇਖੋ 'ਕਮਾਵਦੇ (2)

**ਕਮਾਵਨਾ ----** (1) ਜਪਨਾ, ਸਿਮਰਨਾ

"ਹਰਿ ਹਰਿ ਨਾਮੁ **ਕਮਾਵਨਾ** ਨਾਨਕ ਇਹੁ ਧਨੁ ਸਾਰੁ।"

- **ਗਉ** ੫, **ਸੁਖ ੧੯ਸ:੨ (288)**

(2) ਕਰਨਾ

"ਨਾਨਕ ਪੂਰਬਿ ਲਿਖਿਆ **ਕਮਾਵਣਾ** ਕੋਇ ਨ ਮੇਟਣਹਾਰੁ।"

- **ਸੋਰ** ੪, **ਵਾਰ ੩ਸ,** ੩, **੨:੫ (643)**

**ਹੋਰ ਰੂਪ:**

**ਕਮਾਵਨਿ –**

"ਸਤਿਗੁਰੁ ਆਖੈ ਸੁ ਕਾਰ **ਕਮਾਵਨਿ** ਸੁ ਜਪੁ ਕਮਾਵਹਿ ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ।"

- **ਗਉ** ੪, **ਵਾਰ ੩੩ਸ,** ੪, **੨:੩ (317)**

**ਕਮਾਵਨਿ ----** (1) ਕਮਾਈ ਕਰਨ

"ਕੂੜੁ **ਕਮਾਵਨਿ** ਦੁਖੁ ਲਾਗੈ ਭਾਰਾ।"

- **ਮਾਝ** ੩, **ਅਸ ੧੧, ੭:੨ (116)**

**ਹੋਰ ਰੂਪ:**

**ਕਮਾਵੈ –**

"ਨਾਨਕ ਗੁਰਮੁਖਿ ਸਚੁ **ਕਮਾਵੈ** ਮਨਮੁਖਿ ਆਵੈ ਜਾਇ।" (ਕਮਾਉਂਦਾ ਹੈ)

- **ਸਿਰੀ** ੪, **ਵਾਰ ੧੨ਸ,** ੩, **੨:੧੧ (87)**

"ਮਨਹਿ **ਕਮਾਵੈ** ਮੁਖਿ ਹਰਿ ਹਰਿ ਬੋਲੈ।" (ਹਰਿ ਨਾਮ ਦੀ ਕਮਾਈ)

- **ਗਉ** ੫, **੧੧੭, ੨:੧ (189)**

(2) ਕਰਨ, ਵੇਖੋ 'ਕਮਾਵਨ' (2)

**ਹੋਰ ਰੂਪ:**

**ਕਮਾਵਨੁ –**

"ਜੋ **ਕਮਾਵਨੁ** ਸੋਈ ਭੋਗ।"

- **ਰਾਮ** ੫, **੧੯, ੧:੨ (888)**

**ਕਮਾਵਨੇ –**

"ਅਹੰਬੁਧਿ ਕਰਮ **ਕਮਾਵਨੇ।**"

- **ਗਉ** ੫, **੧੪੨*, ੩:੧ (211)**

**ਕਮਾਵਾ –**

"ਕਾਰ ਕਮਾਵਾ ਜੇ ਤੁਧੁ ਭਾਵਾ ਜਾ ਤੂੰ ਦੇਹਿ ਦਇਆਲਾ ਜੀਉ।"

- **ਮਾਝ** ੫, **੪੦, ੨:੩ (106)**

"ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ **ਕਮਾਵਾ**।" (ਸੇਵਾ ਕਰਾਂ)

- **ਸੂਹੀ** ੫, **੫੪, ੪:੧ (749)**

**ਕਮਾਵੈ –**

"ਗੁਰਮੁਖਿ ਕਰਮ **ਕਮਾਵੈ** ਬਿਗਸੈ ਹਰਿ ਬੈਰਾਗੁ ਅਨੰਦੁ।" (ਕਰਦਾ ਹੈ)

- **ਸਿਰੀ** ੩, **੪੧, ੨:੧ (29)**

**ਕਮਾਵੈ -----** (1) ਧਾਰਨ ਕਰਨਾ, ਅਮਲ ਕਰਨਾ

"ਨਾਨਕੁ ਕਹਤੋ ਇਹੁ ਬੀਚਾਰਾ ਜਿ **ਕਮਾਵੈ** ਸੁ ਪਾਰ ਗਰਾਮੀ।" (ਅਮਲ ਕਰੇ)

- **ਗਉ** ੫, **੧੬੪, ੪:੧ (216)**

"ਸਤਿਗੁਰ ਪੁਛੈ ਸਚੁ ਸੰਜਮੁ **ਕਮਾਵੈ** ਹਉਮੈ ਰੋਗੁ ਤਿਸੁ ਜਾਇ।" (ਧਾਰਨ ਕਰੇ, ਗ੍ਰਹਿਣ ਕਰੇ)

- **ਗੂਜ** ੩, **ਵਾਰ ੧੦ਸ,** ੩, **੧:੨ (512)**

(2) ਕਮਾਈ ਕਰੇ, ਵੇਖੋ 'ਕਮਾਵਨਿ' (1)

"ਜੋ ਕਿਛੁ **ਕਮਾਵੈ** ਸੁ ਥਾਇ ਨ ਪਾਈ।"

- **ਗਉ** ੩, **ਅਸ ੨, ੫:੨ (230)**

(3) ਕਰੇ, ਕਰਦਾ ਹੈ, ਵੇਖੋ 'ਕਮਾਵਨਿ' (2)

**ਕੰਮਿ ------** ਕਰਮ, ਕਾਰਜ, ਵੇਖੋ 'ਕੰਮ'

"ਕਿਤ ਹੀ **ਕੰਮਿ** ਨ ਛਿਜੀਐ ਜਾ ਹਿਰਦੈ ਸਚਾ ਸੋਇ।"

- **ਸਿਰੀ** ੫, **੭੫, ੨:੨ (43)**

(2) ਹਿਤ, ਲਾਭ
"ਤੇਰੈ **ਕੰਮਿ** ਨ ਤੇਰੈ ਨਾਇ।"

– **ਸਿਰੀ** ੧, **੩੧, ੨:੪ (25)**

"ਅਗੋ ਦੇ ਸਤ ਭਾਉ ਨ ਦਿਚੈ ਪਿਛੋ ਦੇ ਆਖਿਆ **ਕੰਮਿ** ਨ ਆਵੈ।" (ਕੁਝ ਸੁਆਰਦਾ ਨਹੀਂ)

– **ਗਉ** ੪, **ਵਾਰ ੧੧ਸ, ੪, ੧:੧ (305)**

**ਕਮਿਤਾ** ----- ਕਮਾਂਦਾ/ਕਰਦਾ ਹੈ, ਅਮਲ ਵਿਚ ਲਿਆਉਂਦਾ ਹੈ
"ਜੇਹਾ ਧੁਰਿ ਲਿਖਿ ਪਾਇਓਨੁ ਸੋ ਕਰਮ **ਕਮਿਤਾ**।"

– **ਸੂਹੀ** ੩, **ਵਾਰ ੫:੫ (787)**

**ਕਮੀ** ------ ਘਾਟ, ਥੁੜ, ਹੋਰ ਵੇਖੋ 'ਕਮੀਆ'
"ਕਿਛੁ ਨਾਹੀ ਤਾ ਕੈ **ਕਮੀ**।"

– **ਗਉ** ੫, **੧੪੭*, ੨:੨ (212)**

**ਕੰਮੀ** ------ ਕੰਮਾਂ/ਕਾਰਜਾਂ ਨਾਲ
"**ਅੰਧੰੀ** ਕੰਮੀ ਅੰਧ ਸਜਾਇ।"

– **ਆਸਾ** ੩, **੪੪, ੧:੨ (362)**

**ਕਮੀਆ** ---- ਘਾਟ, ਥੁੜ
"ਤਿਸੁ ਜਨ ਕਉ ਕਹੁ ਕਾ ਕੀ **ਕਮੀਆ**।"

– **ਗਉ** ੫, **੧੦੨, ੧:੨ (186)**

**ਕਮੀਨ** ----- (ਫਾ. ਕਮੀਨ) ਤੁਛ, ਘਟੀਆ, ਨੀਚ
"ਮਨ **ਕਮੀਨ** ਕਮਤਰੀਨ ਤੂ ਦਰੀਆਉ ਖੁਦਾਇਆ।"

– **ਮਲਾ** ੧, **ਵਾਰ ੨੭ਸ,** ੧, **੨:੩ (1291)**

**ਹੋਰ ਰੂਪ:**

**ਕਮੀਨੀ –**
"ਮੇਰੀ ਜਾਤਿ **ਕਮੀਨੀ** ਪਾਂਤਿ **ਕਮੀਨੀ** ਓਛੀ ਜਨਮੁ ਹਮਾਰਾ।" (ਨੀਵੀਂ, ਘਟੀਆ, ਤੁਛ)

– **ਸੋਰ** ਰਵਿ, **੬, ੫:੧ (659)**

**ਕਮੀਰ** ----- **ਕਬੀਰ, ਇਕ ਭਗਤ ਜਿਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਸੰਕਲਿਤ ਹੈ** – ਵੇਖੋ 'ਕਬੀਰ'
"ਕਹਿ **ਕਮੀਰ** ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ।"

– **ਰਾਮ** ਕਬ, **੧੨, ੨:੨ (972)**

**ਹੋਰ ਰੂਪ:**

**ਕੀਮਰੁ –**
"ਦਾਸੁ **ਕਮੀਰੁ** ਚੜਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ।"

– **ਭੈਰ** ਕਬ, **੧੭, ੬:੨ (1162)**

**ਕੰਮੁ** ------- ਕਾਰਜ, ਕਰਮ
"ਕੀਤਾ ਲੋੜੀਐ **ਕੰਮੁ** ਸੁ ਹਰਿ ਪਹਿ ਆਖੀਐ।"

- **ਸਿਰੀ** ੪, **ਵਾਰ ੨੦:੧** (91)

**ਹੋਰ ਰੂਪ:**

**ਕੰਮੇ –**

"ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ **ਕੰਮੇ**।" (ਕੰਮ ਵਿਚ)

- **ਆਸਾ** ੪, **੧੬, ੩:੪** (449)

**ਕਮੇਰ** ------ ਕੁਬੇਰ, ਦੇਵਤਿਆਂ ਦਾ ਖਜ਼ਾਨਚੀ

"ਕੋਟਿ **ਕਮੇਰ** ਭਰਹਿ ਭੰਡਾਰ।"

- **ਭੈਰ** ਕਬ, **ਅਸ ੨, ੪:੧** (1163)

**ਕਮੋਦਾ** ----- ਇਕ ਰਾਗ ਜੋ ਹਿੰਡੋਲ ਰਾਗ ਦੇ ਅੱਠ ਪੁੱਤਰਾਂ ਵਚੋਂ ਇਕ ਹੈ

"ਗਾਵਹਿ ਸਰਸ ਬਸੰਤ **ਕਮੋਦਾ**।"

- **ਰਾਗ ੧:੩੨** (1430)

**ਕਰ** ------- (1) ਹਥ

"ਆਪਣੇ ਸੇਵਕ ਕੀ ਪੈਜ ਰਖੀਆ ਦੁਇ **ਕਰ** ਮਸਤਕਿ ਧਾਰਿ ਜੀਉ।"

- **ਸਿਰੀ** ੧, **ਅਸ ੨੮, ੧੬:੩** (72)

(2) ਕਰਦੇ/ਤਕਦੇ ਹਨ

"ਦਰਖਤ ਆਬ ਆਸ **ਕਰ**।"

- **ਮਾਝ** ੧, **ਵਾਰ ੧੩ਸ,** ੧, **੬:੨** (144)

**ਹੋਰ ਰੂਪ:**

**ਕਰੰ –**

"ਇਸਨਾਨ ਕਰਹਿ ਪਰਭਾਤਿ ਸੁਧ ਮਨਿ ਗੁਰ ਪੂਜਾ ਬਿਧਿ ਸਹਿਤ **ਕਰੰ**।" (ਕਰਦੇ ਹਨ)

- **ਸਵ** ੪, **ਗਯੰ ੪:੩** (1402)

**ਕਰਉ –**

"ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ **ਕਰਉ** ਗੁਰ ਪਾਸਿ।" (ਮੈਂ ਕਰਦਾ ਹਾਂ)

- **ਗੂਜ** ੪, **ਸੋਦ ੪, ੧:੧** (10)

"ਅਧਿਕ ਬਿਥਾਰ **ਕਰਉ** ਕਿਸੁ ਕਾਮਿ।" (ਮੈਂ ਕਿਸ ਕੰਮ ਧਿਆਵਾਂ)

- **ਗਉ** ੧, **੮, ੩:੨** (153)

"ਹਉ ਅਨਦਿਨੁ ਹਰਿ ਨਾਮੁ ਕੀਰਤਨੁ **ਕਰਉ**।" (ਕਾਰਜ ਕਰਨਾ)

- **ਆਸਾ** ੪, **੬੬, ੧*:੧** (369)

**ਕਰੰਉ –**

"ਨਾਨਕ ਦਾਸੁ ਸਦਾ ਸੰਗਿ ਸੇਵਕੁ ਤੇਰੀ ਭਗਤਿ **ਕਰੰਉ** ਲਿਵ ਲਾਏ।"

- **ਵਡ** ੫, **ਛੰਤ ੧, ੩:੬** (577)

**ਕਰਉਗੀ –**

"ਮਿਲੈਗਾ ਪ੍ਰੀਤਮੁ ਤਬ **ਕਰਉਗੀ** ਸੀਗਾਰੋ।"

- **ਆਸਾ** ੧, **੩੪, ੨:੨** (359)

**ਕਰਈ –**

"ਵਾਟ ਨ **ਕਰਈ** ਮਾਮਲਾ ਜਾਣੈ ਮਿਹਮਾਣੁ।" (ਕਰਦਾ)

- **ਮਾਝ** ੧, **ਵਾਰ ੨੨ਸ,** ੨, **੨:੩** (148)

**ਕਰਈਆ –**
"ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ **ਕਰਈਆ**।"
– **ਬਿਲਾ** ੪, **੭, ੩:੧ (835)**

**ਕਰਈਐ –**
"ਹਰਿ ਅੰਤਰਜਾਮੀ ਸਭ ਤੈ ਵਰਤੈ ਜੇਹਾ ਹਰਿ ਕਰਾਏ ਤੇਹਾ ਕੋ ਕਰਈਐ।" (ਕਰਦਾ ਹੈ)
– **ਗੋਂਡ** ੪, **੫, ੧:੧, (861)**

**ਕਰਸਹ –**
"ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ।" (ਕਰੀਏ, ਉਮਰ ਵੱਡੀ ਕਰੀਏ, ਭਾਵ ਮਾਰ ਦੇਈਏ)
– **ਭੈਰ** ਨਾਮ, **੯, ੩:੧ (861)**

**ਕਰਸਹਿ –**
"ਮੂਰਖ ਮਨ ਕਾਹੇ **ਕਰਸਹਿ** ਮਾਣਾ।" (ਕਰਦਾ ਹੈਂ)
– **ਮਾਰੂ** ੧, **੨, ੧*:੧ (989)**

**ਕਰਸਨ –**
"ਸਰਨਿ ਗਹੀ ਪੂਰਨ ਅਬਿਨਾਸੀ ਆਨ ਉਪਾਵ ਥਕਿਤ ਨਹੀ **ਕਰਸਨ**।"
– **ਕਾਨ** ੫, **੨੯, ੨:੧ (1303)**

**ਕਰਸਨਿ –**
"**ਕਰਸਨਿ** ਤਖਤਿ ਸਲਾਮੁ ਲਿਖਿਆ ਪਾਵਸੀ।"
– **ਮਾਝ** ੧, **ਵਾਰ ੧੧:੮ (143)**

**ਕਰਸਿ –**
"ਚੇਰੀ ਤੂ ਰਾਮੁ ਨ **ਕਰਸਿ** ਭਤਾਰਾ।" (ਕਰਦੀ ਭਾਵ ਬਣਾਉਂਦੀ)
– **ਸੋਰ** ਕਬ, **੫, ੧*:੧ (655)**

**ਕਰਸੀ –**
"ਜੋ ਤਿਸੁ ਭਾਵੈ ਸੋਈ **ਕਰਸੀ** ਹੁਕਮੁ ਨ ਕਰਣਾ ਜਾਈ।" (ਕਰੇਗਾ)
– **ਜਪੁ** ੧, **੨੭:੨੧ (6)**

**ਕਰਹ –**
"ਮਿਲਿ ਕੈ **ਕਰਹ** ਕਹਾਣੀਆ ਸੰਮ੍ਰਥ ਕੰਤ ਕੀਆਹ।" (ਕਰਨ)
– **ਸਿਰੀ** ੧, **੧੦, ੧:੨ (17)**

**ਕਰਹਗੇ –**
"ਹਮ ਕੀਆ ਹਮ **ਕਰਹਗੇ** ਹਮ ਮੂਰਖ ਗਾਵਾਰਾ।"
**ਸਿਰੀ** ੩, **੬੪, ੩:੧ (39)**

**ਕਰਉ –**
(1) ਕਰਦਾ ਹਾਂ, ਕਾਰਜ ਕਰਨਾ ਵੇਖੋ "ਕਰ" (2)
(2) ਕਰਮ, ਧਰਤੀ ਨੂੰ ਮਿਣਤੀ ਦੀ ਇਕ ਇਕਾਈ
"**ਕਰਉ** ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ।"
**–ਪ੍ਰਭਾ** ੧, **ਅਸ ੪, ੩:੧ (1344)**

**ਕਰਹਲਾ ----** (1) (ਅ. ਕਰਹਲ) ਊਠ
"ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ **ਕਰਹਲਾ**।"
– **ਧਨਾ** ਨਾਮ, **੩, ੧:੧ (693)**

ਹੋਰ ਰੂਪ:

**ਕਰਹਲੁ –**

"ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ **ਕਰਹਲੁ** ਬੇਲਿ ਰੀਝਾਈ।"

– **ਆਸਾ** ੪, **੬੭, ੧*:੨ (369)**

(2) ਊਠ ਬਿਰਤੀ ਵਾਲੇ, ਭ੍ਰਮਨ/ਭਟਕਨ ਵਿਚ ਰੁਝਿਆ ਫਸਿਆ

"ਮਨ **ਕਰਹਲਾ** ਸਤਿਗੁਰੁ ਪੁਰਖੁ ਧਿਆਇ।"

– **ਗਉ** ੪, **੧, ੧*:੧ (234)**

ਹੋਰ ਰੂਪ:

**ਕਰਹਲੇ –**

"**ਕਰਹਲੇ** ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ।"

– **ਗਉ** ੪, **੧, ੧:੧ (234)**

**ਕਰਹਿ** ----- ਕਰਦੇ

"ਅਸੰਖ ਨਿੰਦਕ ਸਿਰਿ **ਕਰਹਿ** ਭਾਰੁ।" ('ਕਹਰਿ ਭਾਰੁ' ਭਾਰ ਚੁਕਦੇ ਹਨ)

– **ਜਪੁ** ੧, **੧੮:੮ (4)**

"ਆਖਹਿ ਪੜੇ **ਕਰਹਿ** ਵਖਿਆਣ।" (ਕਰਦਾ ਹੈ)

– **ਜਪੁ** ੧, **੨੬:੧੨ (5)**

**ਕਰਹਿਗਾ –**

"ਮਨ ਕਿਉ ਬੈਰਾਗੁ **ਕਰਹਿਗਾ** ਸਤਿਗੁਰੁ ਮੇਰਾ ਪੂਰਾ।"

– **ਆਸਾ** ੫, **੧੭, ੧*:੧ (375)**

**ਕਰਹਿਗੇ –**

"ਸਰਪਰ ਗਵਨੁ **ਕਰਹਿਗੇ** ਬਪੁਰੇ।" (ਕਰਨਗੇ)

– **ਗਉ** ੫, **ਅਸ ੪, ੧:੪ (237)**

**ਕਰਹੀ –**

"ਕਾਮੁ ਨ **ਕਰਹੀ** ਆਪਣਾ ਫਿਰਹਿ ਅਵਤਾ ਲੋਇ।"

– **ਗਉ** ੫, **ਵਾਰ ੧੧ਸ, ੫, ੧:੧ (320)**

**ਕਰਹੁ –**

"ਵਣਜੁ **ਕਰਹੁ** ਵਣਜਾਰਿਹੋ ਵਖਰੁ ਲੇਹੁ ਸਮਾਲਿ।" (ਕਰੋ)

– **ਸਿਰੀ** ੧, **੨੩, ੧:੧ (22)**

"ਹਰਿ ਜੀਉ ਤਿਨ ਕਾ ਦਰਸਨੁ ਨਾ **ਕਰਹੁ** ਪਾਪਿਸਟ ਹਤਿਆਰੀ।" (ਕਰਾਵਉ)

– **ਸੋਰ** ੪, **ਵਾਰ ੨੩:੨ (651)**

**ਕਰਹੁਗੇ –**

"ਅਬ ਕਹਾ **ਕਰਹੁਗੇ** ਐਸੀ।" (ਕਰੇਗਾ)

– **ਸੋਰ** ਰਵਿ, **੨, ੧*:੨ (658)**

**ਕਰਕ** ------ ਚੀਸ, ਚੁਭਵੀਂ ਪੀੜ

"ਮਾਥੇ ਪੀਰ ਸਰੀਰਿ ਜਲਨਿ ਹੈ **ਕਰਕ** ਕਰੇਜੇ ਮਾਹੀ।"

– **ਸੋਰ** ਭੀਖ, **੧, ੨:੧ (659)**

"ਭੋਲਾ ਵੈਦੁ ਨ ਜਾਣਈ **ਕਰਕ** ਕਲੇਜੇ ਮਾਹਿ।" (ਪੀੜ, ਦੁੱਖ)

– **ਮਲਾ** ੧, **ਵਾਰ ੩ਸ,** ੧, **੧:੨ (1279)**

**ਕਰਕਰਾ** ---- ਖਸਤਾ; ਪੇਠੇ ਦਾ ਕੜਾਹ (ਮਹਾਨਕੋਸ਼)
"ਭਾਤੁ ਪਹਿਤਿ ਅਰੁ ਲਾਪਸੀ **ਕਰਕਰਾ** ਕਾਸਾਰੁ।"
- **ਆਸਾ** ਕਬ, **੧੪, ੪:੧** (479)

**ਕਰੰਗ** ------ ਮੁਰਦਾਰ, ਪਿੰਜਰ, ਵੇਖੋ 'ਕਰੰਗਿ'
"ਬਗੁਲਾ ਕਾਗ ਨੀਚ ਕੀ ਸੰਗਤਿ ਜਾਇ **ਕਰੰਗ** ਬਿਖੁ ਮੁਖਿ ਲਾਈਐ।"
- **ਰਾਮ** ੪, **੪, ੪:੧** (881)

**ਕਰਗਹ** ----- (ਫਾ. - ਕਾਰਗਾਹ, ਕੰਮ ਕਰਨ ਦਾ ਸਥਾਨ) ਖਡੀ, ਜੁਲਾਹੇ ਦੀ ਕੰਘ ਜਿਸ ਵਿਚ ਉਹ ਆਪਣੀ ਤਾਂਣੀ ਫਸਾਂਦਾ ਹੈ।
"ਧਰਨਿ ਅਕਾਸ ਕੀ **ਕਰਗਹ** ਬਨਾਈ।"
- **ਆਸਾ** ਕਬ, **੩੬, ੨:੧** (484)

**ਕਰੰਗਿ** ----- ਮੋਏ ਪਸ਼ੂਆਂ ਦਾ ਪਿੰਜਰ, ਮੁਰਦਾਰ
"ਲੋਭ ਲਹਰਿ ਸੁਆਨ ਕੀ ਸੰਗਤਿ ਬਿਖੁ ਮਾਇਆ **ਕਰੰਗਿ** ਲਗਾਵੈਗੋ।"
- **ਕਾਨ** ੪, **ਅਸ ੬, ੭:੨** (1312)

ਹੋਰ ਰੂਪ:

**ਕਰੰਗੀ** –
"ਸਿਫਤਿ ਸਲਾਹਣੁ ਛਡਿ ਕੈ **ਕਰੰਗੀ** ਲਗਾ ਹੰਸੁ।" (ਹੱਡੀਆਂ ਦੇ ਪਿੰਜਰ ਵਿਚ ਲੱਗਾ ਭਾਵ ਮੁਰਦੇ ਖਾਣ ਵਿਚ ਲੱਗਾ)
- **ਸੂਹੀ** ੩, **ਵਾਰ ੧੬ਸ,** ੧, **੨:੨** (790)

**ਕਰੰਗੁ** –
"ਕਾਗਾ **ਕਰੰਗੁ** ਢੰਢੋਲਿਆ ਸਗਲਾ ਖਾਇਆ ਮਾਸੁ।"
- **ਸਲੋ** ਫਰ, **੯੧:੧** (1382)

**ਕਰਛੀ** ----- ਕੜਛੀ, ਸਬਜ਼ੀ ਆਦਿ ਬਣਾਨ ਅਥਵਾ ਪਰੋਸਨ ਲਈ ਵਰਤਿਆ ਜਾਂਦਾ ਸਾਧਨ
"ਜੂਠੀ **ਕਰਛੀ** ਪਰੋਸਨ ਲਾਗਾ ਜੂਠੇ ਹੀ ਬੈਠਿ ਖਾਇਆ।"
- **ਬਸੰ** ਕਬ, **੭, ੩:੨** (1195)

**ਕਰਜ** ------ ਕਰਜ਼ਾ, ਲਿਆ ਹੁਦਾਰ
"ਹਮਰੈ ਮਸਤਕਿ ਦਾਗੁ ਦਗਾਨਾ ਹਮ **ਕਰਜ** ਗੁਰੂ ਬਹੁ ਸਾਢੇ।"
- **ਗਉ** ੪, **੫੯, ੨:੧** (171)
"ਜਿਤਨੇ **ਕਰਜ ਕਰਜ** ਕੇ ਮੰਗੀਏ ਕਰਿ ਸੇਵਕ ਪਗਿ ਲਗਿ ਵਾਰੇ।" (ਭਾਵ 'ਪਾਪਾਂ' ਰੂਪੀ ਕਰਜ਼ ਤੇ ਕਰਜ਼ ਮੰਗਨ ਵਾਲੇ ਭਾਵ ਜਮਦੂਤ)
- **ਨਟ** ੪, **ਅਸ ੨, ੭:੨** (981)

ਹੋਰ ਰੂਪ:

**ਕਰਜੁ** –
"**ਕਰਜੁ** ਉਤਾਰਿਆ ਸਤਿਗੁਰੂ ਕਰਿ ਆਹਰੁ ਆਪ।" (ਜ਼ੁੰਮੇਵਾਰੀ)
- **ਬਿਲਾ** ੫, **੬੨, ੧:੨** (816)

**ਕਰਣ** ------ (1) (ਸੰ. *करणम्*) ਕਾਰਜ
"ਸਭੁ ਕਿਛੁ ਵਸਗਤਿ ਸਾਹਿਬੈ ਆਪੇ **ਕਰਣ** ਕਰੇਵ।"

**- ਸਿਰੀ** ੫, **੭੫, ੩:੩ (44)**

"ਕੁਦਰਤਿ ਕਾਦਰ **ਕਰਣ** ਕਰੀਮਾ।"
ਬਖਸ਼ਿੰਦ, (ਕਰੀਮਾਂ) ਦੇ ਕਾਰਜ (ਜਗਤ) ਨੂੰ

**- ਮਾਰੂ** ੫, **ਸੋਲਾ ੧੨, ੧੫:੧ (1084)**

(2) ਕੀਰਣੇ, ਦੁਖ ਦੀ ਪੁਕਾਰ, ਵਿਰਲਾਪ

"ਜਿਉ ਜਲਿ ਥੋੜੈ ਮਛੁਲੀ **ਕਰਣ** ਪਲਾਵ ਕਰੇਇ।"

**- ਸਿਰੀ** ੧, **ਅਸ ੫, ੨:੨ (56)**

"ਮਨਮੁਖ **ਕਰਣ** ਪਲਾਵ ਕਰਿ ਭਰਮੇ ਸਭਿ ਅਉਖਧ ਦਾਰੂ ਲਾਇ ਜੀਉ।"

**- ਆਸਾ** ੪, **ਛੰਤ ੧੩, ੨:੪ (447)**

"**ਕਰਣ** ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ।" (ਵਿਰਲਾਪ ਕਰੇ)

**- ਤਿਲੰ** ੧, **੪, ੨:੨ (722)**

"**ਕਰਣ** ਪਲਾਹ ਕਰਹਿ ਸਿਵ ਦੇਵ।" (ਤਰਲੇ ਲੈਂਦੇ ਹਨ)

**- ਗੋਂਡ** ੫, **੧੭, ੩:੧ (867)**

"**ਕਰਣ** ਪਲਾਵ ਕਰੇ ਨਹੀ ਪਾਵੈ ਇਤ ਉਤ ਢੂਢਤ ਥਾਕਿ ਪਰੇ।" (ਤਰਲੇ ਮਿੰਨਤਾਂ ਕਰਕੇ)

**- ਮਾਰੂ** ੧, **ਅਸ ੮, ੪:੧ (1014)**

(3) ਕਰਨ ਵਾਲਾ, ਕਾਰਜ ਦਾ ਕਰਤਾ, ਕਰਨਹਾਰ, ਹੋਰ ਵੇਖੋ 'ਕਰਣੰ' (2)

"ਦੀਨ ਦਰਦ ਨਿਵਾਰਿ ਤਾਰਣ ਦਇਆਲ ਕਿਰਪਾ **ਕਰਣ**।"

**- ਗੂਜ** ੫, **੨੬, ੨:੧ (502)**

"ਤੂ ਹੋਰਤੁ ਉਪਾਇ ਨ ਲਭਹੀ ਅਬਿਨਾਸੀ ਸ੍ਰਿਸਟਿ **ਕਰਣ**।" (ਕਰਨਾ, ਬਨਾਣ ਵਾਲਾ ਕਰਤਾ)

**- ਮਾਰੂ** ੫, **ਵਾਰ ੨:੮ (1095)**

(4) (ਅ. ਕ਼ਰਨ) ਵਹਿਦ, ਇਕੋ ਇਕ (ਮਹਾਨਕੋਸ਼)

"**ਕਰਣ** ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ।"

**- ਮਾਰੂ** ੫, **ਅਸ ੮, ੩:੩ (1020)**

**ਕਰਣੰ ------** (1) ਕਰਦੇ ਹਨ

"ਕੁਟੰਬ ਜਤਨ **ਕਰਣੰ** ਮਾਇਆ ਅਨੇਕ ਉਦਮਹ।"

**- ਜੈਤ** ੫, **ਵਾਰ ੪ਸ,** ੫, **੧:੧ (706)**

"ਭਾਵੀ ਉਦੋਤ **ਕਰਣੰ** ਹਰਿ ਰਮਣੰ ਸੰਜੋਗ ਪੂਰਨਹ।" (ਪ੍ਰਗਟ ਹੋਣਾ)

**- ਜੈਤ** ੫, **ਵਾਰ ੧੫ਸ,** ੫, **੧:੧ (709)**

(2) ਕਾਰਜ ਕਰਨ ਵਾਲਾ, ਕਾਰਜ ਕਰਤਾ

"ਅਵਲੋਕ੍ਯਾ ਬ੍ਰਹਮੁ ਭਰਮੁ ਸਭੁ ਛੁਟਕ੍ਯਾ ਦਿਬ੍ਯ੍ਯ ਦ੍ਰਿਸ੍ਟਿ ਕਾਰਣ **ਕਰਣੰ**।"

**- ਸਵ** ੪, **ਗਯੰ ੩:੫ (1402)**

**ਹੋਰ ਰੂਪ:**

**ਕਰਣਹਾਰ –**

"ਰਾਖਿ ਲੇਹੁ ਪ੍ਰਭੁ **ਕਰਣਹਾਰ** ਜੀਅ ਜੰਤ ਕਰਿ ਦਇਆ।"

**- ਸਿਰੀ** ੫, **੮੪, ੪:੧ (47)**

**ਕਰਣਹਾਰੰ –**

"ਹਰਿ **ਕਰਣਹਾਰੰ** ਨਮਸਕਾਰੰ ਸਰਣਿ ਨਾਨਕ ਜਗਦੀਸ੍ਵਰਹ।"

**- ਸਸ** ੫, **੫੫:੩ (1358)**

**ਕਰਣਹਾਰਾ –**
"ਸੰਗਿ ਦੇਖੈ **ਕਰਣਹਾਰਾ** ਕਾਇ ਪਾਪੁ ਕਮਾਈਐ।"
– **ਆਸਾ** ੫, **ਛੰਤ ੧੩, ੧:੩ (461)**

**ਕਰਣਹਾਰਿ –**
"**ਕਰਣਹਾਰਿ** ਖਿਨ ਭੀਤਰਿ ਕਰਿਆ।"
– **ਮਾਝ** ੫, **੩੦, ੪:੨ (103)**

**ਕਰਣਹਾਰੁ –**
"ਸਚੁ ਕਰਤਾ ਸਚੁ **ਕਰਣਹਾਰੁ** ਸਚੁ ਸਾਹਿਬੁ ਸਚੁ ਟੇਕ।"
– **ਸਿਰੀ** ੫, **੯੮, ੪:੧(52)**

"ਕੀਤੇ ਕਉ ਮੇਰੈ ਸੰਮਾਨੈ **ਕਰਣਹਾਰੁ** ਤ੍ਰਿਣੁ ਜਾਨੈ।" (ਪ੍ਰਭੂ, ਪਰਮਾਤਮਾ)
– **ਸੋਰ** ੫, **੧੮, ੨:੧ (613)**

**ਕਰਣਕਾਰਣ –**
"ਸੰਤ ਪ੍ਰਸਾਦਿ ਬੈਦ ਨਾਰਾਇਣ **ਕਰਣ– ਕਾਰਣ** ਪ੍ਰਭ ਏਕ।"
– **ਟੋਡੀ** ੫, **੧੩, ੨:੧ (714)**

**ਕਰਣਕਾਰਣੁ –**
"**ਕਰਣਕਾਰਣੁ** ਚਿਤਿ ਨ ਆਵੈ ਦੇ ਕਰਿ ਰਾਖੈ ਹਾਥ।"
– **ਮਾਰੂ** ੫, **੩੦, ੧*:੨ (1007)**

**ਕਰਣਜੋਗੁ –**
"ਤੂ ਆਪੇ ਕਰਤਾ **ਕਰਣਜੋਗੁ।**"
– **ਬਸੰ** ੧, **੭, ੭:੧ (1190)**

**ਕਰਣਪਲਾਹ --** ਓਹ ਰੋਣੇ ਜੋ ਰੋਣ ਵਾਲੇ ਲਈ ਕਰੁਣਾ ਉਪਜਾਣ, ਕੀਰਨੇ
"**ਕਰਣਪਲਾਹ** ਮਿਟਹਿ ਬਿਲਲਾਟਾ।"
– **ਮਾਰੂ** ੫, **੧੯, ੧:੯ (1004)**

**ਕਰਣਾ -----** (1) ਕਰਨੀ, ਕੀਤਾ ਕੰਮ/ਕਾਰਜ
"ਕਰਿ ਕਰਿ **ਕਰਣਾ** ਲਿਖਿ ਲੈ ਜਾਹੁ।"
– **ਜਪੁ** ੧, **੨੦:੮ (4)**

"ਤੁਧੁ ਆਪੇ ਕਾਰਣੁ ਆਪੇ **ਕਰਣਾ।**" (ਕਾਰਜ)
– **ਵਡ** ੫, **੮, ੨:੧ (564)**

"ਮੂਰਖ ਕੇ ਕਿਆ ਲਖਣ ਹੈ ਕਿਆ ਮੂਰਖ ਕਾ **ਕਰਣਾ।**" (ਕਰਨੀ)
– **ਰਾਮ** ੩, **ਵਾਰ ੧੩ਸ,** ੩, **੧:੨ (953)**

(2) ਕੀਤਾ, ਦਿਤਾ
"ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ।"
– **ਜਪੁ** ੧, **੨੭:੨੧ (6)**

"ਕਹਿਆ **ਕਰਣਾ** ਦਿਤਾ ਲੈਣਾ।" (ਕਰੀਦਾ ਹੈ)
– **ਮਾਝ** ੫, **੧੪, ੧:੧ (98)**

"ਦਿਨਸੁ ਰੈਣਿ ਜਿਉ ਤੁਧੁ ਧਿਆਈ ਏਹੁ ਦਾਨੁ ਮੋਹਿ **ਕਰਣਾ** ਜੀਉ।" (ਕਰਿਆ ਜੇ)
– **ਮਾਝ** ੫, **੧੯, ੧:੩ (100)**

"ਜਿਸੁ ਕਿਛੁ **ਕਰਣਾ** ਸੁ ਹਮਰਾ ਮੀਤ।" (ਜਿਸ ਨੇ ਕੁਝ ਕੀਤਾ ਭਾਵ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ)

- **ਗਉ** ੫, **੧੦੯, ੧*:੨ (187)**

"ਦੁਖੁ ਸੁਖੁ ਸਮ **ਕਰਣਾ** ਸੋਗ ਬਿਓਗੀ।" (ਸਮਝਣਾ)

- **ਰਾਮ** ੧, **੧੧, ੩:੨ (879)**

"ਸਾਹਿਬ ਕਾ ਹੁਕਮੁ ਨ **ਕਰਣਾ** ਜਾਈ।" (ਅਮਲ ਵਿਚ ਨਹੀਂ ਲਿਆਦਾ ਜਾ ਸਕਦਾ)

- **ਮਾਰੂ** ੧, **੬, ੧*:੨ (991)**

"ਜੋ ਤੁਧੁ **ਕਰਣਾ** ਸੋ ਕਰਿ ਪਾਇਆ।" (ਦਿਤਾ, ਤੇਰਾ ਹੁਕਮ ਸੀ)

- **ਮਾਰੂ** ੩, **ਸਲੋ ੨੦, ੧:੧ (1063)**

"ਜੋ ਕਿਛੁ **ਕਰਣਾ** ਸੁ ਤੇਰੈ ਪਾਸਿ।" (ਬੇਨਤੀ ਕਰਨੀ)

- **ਭੈਰ** ੧, **੧, ੨:੧ (1125)**

(3) ਰਚਨਾ, ਸ੍ਰਿਸ਼ਟੀ

"ਨਾਨਕ **ਕਰਣਾ** ਜਿਨਿ ਕੀਆ ਸੋਈ ਸਾਰ ਕਰੇਇ।"

- **ਗਉ** ੧, **੧੮, ੪:੧ (157)**

"ਕਰਤਾ **ਕਰਣਾ** ਕਰਤਾ ਜਾਣਾ।" (ਰਚਨਹਾਰ ਤੇ ਉਹ ਦੀ ਰਚਨਾ ਨੂੰ ਕਰਤਾ ਹੀ ਜਾਣਿਆ ਹੈ)

- **ਗਉ** ੧, **ਅਸ ੧, ੭:੪ (221)**

"ਆਪੇ ਹੀ **ਕਰਣਾ** ਕੀਓ ਕਲ ਆਪੇ ਹੀ ਤੈ ਧਾਰੀਐ।"

- **ਆਸਾ** ੧, **ਵਾਰ ੨੦:੧ (473)**

(ਭਾਸ਼ਾ ਵਿਭਾਗ ਕੋਸ਼ ਇਸ ਦੇ ਅਰਥ 'ਕਾਰਣ' ਕਰਦਾ ਹੈ)

**ਕਰਣੀ** ----- (1) ਕਾਰਜ ਦੀ ਕਿਰਿਆ

"ਨੀਲੀ ਸਿਆਹੀ ਕਦਾ **ਕਰਣੀ** ਪਹਿਰਣੁ ਪੈਰ ਧਿਆਨੁ।" (ਕਟ ਦੇਣੀ)

- **ਸਿਰੀ** ੧, **੭, ੨:੨ (16)**

"ਜੇਹੀ ਸੇਵ ਕਰਾਈਐ **ਕਰਣੀ** ਭੀ ਸਾਈ।"

- **ਆਸਾ** ੧, **ਅਸ ੧੮, ੭:੧ (421)**

"ਜਿਨਿ ਕਰਤੇ ਕਰਣਾ ਕੀਆ ਚਿੰਤਾ ਭਿ **ਕਰਣੀ** ਤਾਹ।"

- **ਆਸਾ** ੧, **ਵਾਰ ੮ਸ,** ੧, **੧:੬ (467)**

(2) ਕਰਮ, ਕੰਮ

"ਸਚੁ **ਕਰਣੀ** ਦੇ ਪਾਈਐ ਦਰੁ ਘਰੁ ਮਹਲੁ ਪਿਆਰਿ।"

- **ਸਿਰੀ** ੧, **੧੨, ੨:੨ (18)**

"ਜਹ **ਕਰਣੀ** ਤਹ ਪੂਰੀ ਮਤਿ।" (ਚੰਗੇ ਕਰਮ। 'ਭਾਸ਼ਾ ਵਿਭਾਗ ਕੋਸ਼' ਇਸ ਦੇ ਅਰਥ 'ਘਾਲ', ਮਿਹਨਤ, ਕਮਾਈ ਕਰਦਾ ਹੈ)

- **ਸਿਰੀ** ੧, **੩੦, ੩:੩ (25)**

**ਹੋਰ ਰੂਪ:**

**ਕਰਣੀਕਰੁ –**

"ਆਪੇ ਮਛੁ ਕਛੁ **ਕਰਣੀਕਰੁ** ਤੇਰਾ ਰੂਪੁ ਨ ਲਖਣਾ ਜਾਈ ਹੇ।" (ਕੰਮ/ਕਰਮ ਕਰਨ ਵਾਲਾ, ਕਰਣ ਕਾਰਣ)

- **ਮਾਰੂ** ੧, **ਸੋਲਾ ੧, ੬:੩ (1020)**

(3) (ਸੰ. *करणीय*) ਆਚਰਣ

"ਗੁਰਮੁਖਿ **ਕਰਣੀ** ਕਾਰ ਕਮਾਵੈ।"

- **ਗਉ** ੩, **੨੫, ੩:੧ (159)**

(4) ਕਰਨ ਯੋਗ
"**ਕਰਣੀ** ਕਾਰ ਧੁਰਹੁ ਫੁਰਮਾਈ।"

**- ਆਸਾ** ੩, **੪੬, ੨:੧ (363)**

('ਸ਼ਬਦਾਰਥ' ਇਥੇ 'ਕਰਣੀ' ਦੇ ਅਰਥ 'ਕਰਨ' ਦੇ ਕਰਦਾ ਹੈ, ਗੁਰਮੁੱਖਾ ਨੇ ਧੁਰੋਂ ਫੁਰਮਾਈਂ 'ਕਾਰ' ਕਰਨੀ ਹੈ)
"ਗੁਰਮੁਖਿ **ਕਰਣੀ** ਕਾਰ ਕਮਾਵੈ।"

**- ਧਨਾ** ੩, **੬, ੨:੧ (665)**

**ਕਰਣੁ ------** (1) ਸ੍ਰਿਸ਼ਟੀ, ਰਚਨਾ
"ਆਪਣੀ ਕੁਦਰਤਿ ਆਪੇ ਜਾਣੈ ਆਪੇ **ਕਰਣੁ** ਕਰੇਇ।"

**- ਸਿਰੀ** ੧, **ਅਸ ੧, ੪:੨ (53)**

(2) ਕੀਤਾ
"ਜੋ ਤੂੰ ਕਰਾਵਹਿ ਸੋ ਕਰੀ ਪਿਆਰੇ ਅਵਰੁ ਕਿਛੁ **ਕਰਣੁ** ਨ ਜਾਇ।"

**- ਆਸਾ** ੫, **ਬਿਰ ੩, ੪:੧ (432)**

**ਹੋਰ ਰੂਪ:**

**ਕਰਣੇ –**
"ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ **ਕਰਣੇ**।" (ਕਰਦਾ ਹੈ)

**- ਗਉ** ੫, **ਵਾਰ ੯:੧ (320)**

**ਕਰਣੇ ------** (1) ਕੰਮ, ਕਰਮ
"ਸਚੇ ਤੇਰੇ **ਕਰਣੇ** ਸਰਬ ਬੀਚਾਰ।"

**- ਆਸਾ** ੧, **ਵਾਰ ੨ਸ,** ੧, **੧:੩ (463)**

**ਹੋਰ ਰੂਪ:**

**ਕਰਣੈ –**
"ਕਰਤੇ ਕੈ **ਕਰਣੈ** ਨਾਹੀ ਸੁਮਾਰੁ।"

**- ਜਪੁ** ੧, **੧੬:੬ (3)**

(2) ਕਰਨਾ, ਵੇਖੋ 'ਕਰਣੁ' (2)

**ਹੋਰ ਰੂਪ:**

**ਕਰਣੈ –**
"**ਕਰਣੈ** ਵਾਲਾ ਵਿਸਰਿਆ ਦੂਜੈ ਭਾਇ ਪਿਆਰੁ।"

**- ਸਿਰੀ** ੩, **੬੪, ੩:੨ (39)**

**ਕਰਣੈਹਾਰ ---** ਕਰਨ ਵਾਲਾ
"ਧਨੁ ਹਰਿ ਭਗਤਿ ਧਨੁ **ਕਰਣੈਹਾਰ**।"

**- ਭੈਰ** ੫, **੪੫, ੩:੩ (1149)**

**ਹੋਰ ਰੂਪ:**

**ਕਰਣੈਹਾਰਾ –**
"ਕਿਆ ਕਿਛੁ ਕਰੈ ਕਿ **ਕਰਣੈਹਾਰਾ** ਕਿਆ ਇਸੁ ਹਾਥਿ ਬਿਚਾਰੇ।" (ਕਰ ਸਕਦਾ ਹੈ)

**- ਗਉ** ੫, **੧੬੫, ੧*:੧ (216)**

"ਬਿਨਵੰਤਿ ਨਾਨਕ ਸਦਾ ਭਜੀਐ ਪ੍ਰਭੁ ਏਕੁ **ਕਰਣੈਹਾਰਾ**।"

**- ਆਸਾ** ੫, **ਛੰਤ ੧੩, ੨:੬ (461)**

"**ਕਰਣੈਹਾਰਾ** ਬੂਝਹੁ ਰੇ।" (ਕਰਨ ਵਾਲਾ, ਭਾਵ ਪ੍ਰਭੂ)

**- ਮਾਰੂ** ੫, **੧੭, ੧*:੧ (1003)**

"ਕਾਇਆ ਪਾਤ੍ਰੁ ਪ੍ਰਭੁ **ਕਰਣੈਹਾਰਾ।**" (ਬਣਾਨ ਵਾਲਾ)

**- ਮਾਰੂ** ੫, **ਸੋਲਾ ੯, ੧੫:੧ (1081)**

**ਕਰਣੈਹਾਰਿ –**

"ਹਰਿ ਕਾ ਮੰਦਰੁ ਸੋਹਣਾ ਕੀਆ **ਕਰਣੈਹਾਰਿ।**"

**- ਸਿਰੀ** ੧, **ਅਸ ੭, ੨:੧ (57)**

**ਹੋਰ ਰੂਪ:**

**ਕਰਣੈਹਾਰੁ –**

"ਗੁਰੁ ਪਰਮੇਸਰੁ **ਕਰਣੈਹਾਰੁ**।" (ਕਰਨ ਵਾਲਾ)

**- ਸੂਹੀ** ੫, **੨੨, ੧:੧ (741)**

"**ਕਰਣੈਹਾਰੁ** ਰਿਦੇ ਮਹਿ ਧਾਰੁ।" (ਭਾਵ ਪ੍ਰਭੂ)

**- ਗਉ** ੫, **੧੪੯, ੩:੨ (196)**

**ਕਰਣੈਹਾਰੇ –**

"ਪਰੇਤਹੁ ਕੀਤੋਨੁ ਦੇਵਤਾ ਤਿਨਿ **ਕਰਣੈਹਾਰੇ।**"

**- ਗਉ** ੫, **ਵਾਰ ੨੦ਸ,** ੫, **੨:੧ (323)**

**ਕਰਣੈਹਾਰੋ –**

"ਆਵਾ ਗਵਣੁ ਸਿਰਜਿਆ ਤੂ ਥਿਰੁ **ਕਰਣੈਹਾਰੋ।**"

**- ਵਡ** ੧, **ਅਲਾ ੩, ੩:੧ (580)**

**ਕਰਣੈਜੋਗਾ –**

"ਨਾ ਕੋਈ ਕਰੇ ਨ **ਕਰਣੈਜੋਗਾ**।" (ਕਰਨ ਦੇ ਸਮਰਥ)

**- ਮਾਰੂ** ੩, **ਸੋਲਾ ੫, ੧੦:੧ (1048)**

**ਕਰਣੈਜੋਗੁ –**

"ਓਹੁ ਅਪਰੰਪਰੁ **ਕਰਣੈਜੋਗੁ**।" (ਕਰਨ ਦੇ ਸਮਰਥ)

**- ਬਿਲਾ** ੧, **ਥਿਤੀ ੧੧:੬ (840)**

**ਕਰਣੋ ------** (ਜੋ ਕਰਨਾ ਸੀ)

"**ਕਰਣੋ** ਹੁਤੋ ਸੁ ਨ ਕੀਓ ਪਰਿਓ ਲੋਭ ਕੈ ਫੰਧ।"

**- ਸਲੋ** ੯, **੩੬:੧ (1428)**

**ਕਰਤ ------** (1) ਕਰਦਾ, ਕਰਦਿਆਂ

"ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ **ਕਰਤ** ਨਹੀ ਬੂਝੈ।"

**- ਸਿਰੀ** ਬੇਣੀ, **੧, ੫:੧ (93)**

"ਅਨਿਕ ਬਿਲਾਸ **ਕਰਤ** ਮਨ ਮੋਹਨ ਪੂਰਨ ਹੋਤ ਨ ਕਾਮਾ।" (ਕਰਦਾ ਹੈ)

**- ਗਉ** ੫, **੧੬੨*, ੩:੧ (215)**

"ਮਾਣਸ ਤੇ ਦੇਵਤੇ ਕੀਏ **ਕਰਤ** ਨ ਲਾਗੀ ਵਾਰ।" (ਇਉਂ ਕਰਦਿਆਂ)

**- ਆਸਾ** ੧, **ਵਾਰ ੧ਸ,** ੧, **੧:੨ (463)**

"ਦੁਖ ਸੁਖ **ਕਰਤ** ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈਹੈ।" (ਕਰਦੇ ਭਾਵ ਭੋਗਦੇ)

- **ਗੂਜ** ਕਬ, **੧, ੩:੧ (524)**

**ਹੋਰ ਰੂਪ:**

**ਕਰੰਤ –**

"ਭਰਣ ਪੋਖਣ **ਕਰੰਤ** ਜੀਆ ਬਿਸ੍ਰਾਮ ਛਾਦਨ ਦੇਵੰਤ ਦਾਨੰ।"

- **ਸਸ** ੫, **੨੩:੧ (1356)**

(2) ਕਰਨ ਵਾਲਾ, ਕਰਤਾ

"ਹੇ ਗੋਬਿੰਦ **ਕਰਤ** ਮਾਇਆ ਨਾਨਕ ਪਤਿਤ ਉਧਾਰਣ ਸਾਧ ਸੰਗਮਹ।"

- **ਸਸ** ੫, **੧੬:੪ (1355)**

(3) ਕਰਮ –

"ਨਾਨਾ **ਕਰਤ** ਨ ਛੂਟੀਐ ਵਿਣੁ ਗੁਣ ਜਮ ਪੁਰਿ ਜਾਹਿ।"

- **ਰਾਮ** ੧, **ਓਅੰ ੩੭:੧ (934)**

**ਕਰਤਨ** ----- ਕਰਨ ਵਾਲੇ, ਨਵੀਂ ਚੀਜ ਪੈਦਾ ਕਰਨ ਵਾਲੇ ਨਵੇਂ ਕੰਮ ਕਰਨ ਵਾਲੇ

"**ਕਰਤਨ** ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ।"

- **ਗੂਜ** ੫, **ਅਸ ੧, ੪:੧ (507)**

**ਕਰਤਬ** ----- (1) ਕੰਮ

"ਅਪਣੇ **ਕਰਤਬ** ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ।"

- **ਮਾਝ** ੫, **੨੮, ੩:੩ (102)**

"ਮੀਤ ਕੇ **ਕਰਤਬ** ਕੁਸਲ ਸਮਾਨਾ।"

- **ਗਉ** ੫, **੧੦੯, ੧:੨ (187)**

(2) ਕੰਮ ਕਾਜ

"**ਕਰਤਬ** ਸਭਿ ਸਵਾਰੇ।"

- **ਸੋਰ** ੫, **੭੩, ੨:੧ (627)**

(3) ਕੌਤਕ

"ਜਾ ਕੇ **ਕਰਤਬ** ਲਖੇ ਨ ਜਾਹਿ।"

- **ਭੈਰ** ੫, **੩੨, ੨:੧ (1144)**

**ਹੋਰ ਰੂਪ:**

**ਕਰਤਬਾ –**

"ਰੰਗ ਪਰੰਗ ਅਨੇਕ ਨ ਜਾਪਨ੍ਹਿ **ਕਰਤਬਾ**।"

- **ਰਾਮ** ੫, **ਵਾਰ ੧੮:੨ (965)**

(4) ਕਰਨ ਵਾਲਾ, ਰਚਨ/ਸਿਰਜਨ ਵਾਲਾ

"ਸਰਬ **ਕਰਤਬ** ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਰਤੇ।"

- **ਸਸ** ੫, **੩੮:੨ (1357)**

(ਮਹਾਨਕੋਸ਼ ਇਸ ਦੇ ਅਰਥ 'ਕਰਨ ਯੋਗ ਕੰਮ' ਕਰਦਾ ਹੈ)

**ਕਰਤਲ** ----- ਹੱਥ ਦੀ ਤਲੀ

"ਸਭ ਨਿਧਾਨ ਦਸ ਅਸਟ ਸਿਧਾਨ ਠਾਕੁਰ **ਕਰਤਲ** ਧਰਿਆ।" (ਮੁੱਠ ਵਿੱਚ)

- **ਗੂਜ** ੫, **ਸੋਦ ੫, ੪:੧ (10)**

**ਕਰਤਾ** ----- (1) ਬਣਾਨ ਵਾਲਾ, ਸਿਰਜਣਹਾਰ, ਭਾਵ ਪ੍ਰਭੂ, ਕਰਤਾਰ

"ਜਾ **ਕਰਤਾ** ਸਿਰਠੀ ਕਉ ਸਾਜੇ ਆਪੇ ਜਾਣੈ ਸੋਈ।"

**- ਜਪੁ** ੧, **੨੧:੧੪ (4)**

"**ਕਰਤਾ** ਚਿਤ ਨ ਆਵਈ ਮਨਮੁਖ ਅੰਧ ਗਵਾਰ।" (ਪ੍ਰਭੂ, ਵਾਹਿਗੁਰੂ)

**- ਸਿਰੀ** ੫, **੭੨, ੧:੪ (42)**

(2) (ਸੰ. *कर्तृ* ) ਕਰਨਹਾਰ, ਕਰਨ ਵਾਲਾ

"**ਕਰਤਾ** ਸਭੁ ਕੋ ਤੇਰੈ ਜੋਰਿ।"

**- ਸਿਰੀ** ੧, **੧੦, ੧*:੧ (17)**

"ਮੋ ਕਉ ਇਹ ਬਿਧਿ ਕੋ ਸਮਝਾਵੈ।" (ਕੌਣ ਸਮਝਾਵੈ?)

"ਕਰਤਾ ਹੋਇ ਜਨਾਵੈ।" (ਕਰਨਹਾਰ ਹੋਵੇ ਤਾਂ ਹੀ ਦਸੇਗਾ)

**- ਗਉ** ੫, **੧੬੩*, ੧*:੨ (215)**

"ਕਲਿਮਲਹ ਦਹਤਾ ਸੁਧੁ **ਕਰਤਾ** ਦਿਨਸੁ ਰੈਣਿ ਅਰਾਧੋ।" (ਕਰਨ ਵਾਲਾ)

**- ਗਉ** ੫, **ਛੰਤ ੩, ੧:੫ (248)**

(3) ਕਰਦਾ, ਕਰਦਿਆਂ

"ਹਉਮੈ **ਕਰਤਾ** ਜਗੁ ਮੁਆ ਗੁਰ ਬਿਨੁ ਘੋਰ ਅੰਧਾਰੁ।"

**- ਸਿਰੀ** ੩, **੫੩, ੩:੧ (34)**

"ਜਉ ਜਾਨੈ ਮੈ ਕਥਨੀ **ਕਰਤਾ**।" (ਕਰਦਾ ਹਾਂ)

**- ਗਉ** ੫, **ਬਾਅ ੨੪:੫ (255)**

"ਜਬ ਇਹ ਜਾਨੈ ਮੈ ਕਿਛੁ **ਕਰਤਾ**।"

**- ਗਉ** ੫, **ਸੁਖ ੧੨, ੪:੩ (278)**

**ਹੋਰ ਰੂਪ:**

**ਕਰੰਤਾ –**

"ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ ਕਰਿ ਕਿਰਿਆ ਖਟੁ ਕਰਮ **ਕਰੰਤਾ**।"

**- ਆਸਾ** ੪, **ਸੋਪੁ, ੧, ੪:੪ (11)**

**ਕਰਤਾਕਾਰੀ --** ਕਰਨ ਵਾਲਾ, ਕਰਨਹਾਰ

"ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ **ਕਰਤਾਕਾਰੀ**।"

**- ਰਾਮ** ੧, **ਅਸ ੯, ੧੨:੧ (908)**

**ਕਰਤਾਪੁਰਖੁ --** ਕਰਤਾਰ, ਸਿਰਜਣਹਾਰ

"ਗੁਰਮੁਖਿ ਮਨਹੁ ਨ ਵੀਸਰੈ ਹਰਿ ਜੀਉ **ਕਰਤਾਪੁਰਖੁ** ਮੁਰਾਰੀ ਰਾਮ।"

**- ਬਿਹਾ** ੫, **ਛੰਤ ੩, ੪:੨ (544)**

**ਕਰਤਾਰ ----** ਸਿਰਜਣਹਾਰ, ਰਚਨਹਾਰ, ਪ੍ਰਭੂ

"ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ **ਕਰਤਾਰ**।"

**- ਸਿਰੀ** ੧, **੪, ੧:੩ (15)**

**ਹੋਰ ਰੂਪ:**

**ਕਰਤਾਰਹ –**

"ਪਰਸਹਿ ਸੰਤ ਪਿਆਰੁ ਜਿਹ **ਕਰਤਾਰਹ** ਸੰਜੋਗੁ।" (ਕਰਤਾਰ ਨਾਲ)

**- ਸਵ** ੩, **੭:੩ (1393)**

**ਕਰਤਾਰਹੁ –**
"ਭੀ **ਕਰਤਾਰਹੁ** ਡਰਣਾ।" (ਕਰਤਾਰ ਤੋਂ)
– **ਸਿਰੀ** ੧, **੨੮, ੧*੨** (24)

**ਕਰਤਾਰਪੁਰਿ** – (ਭਾਵ) ਸਤਸੰਗਤ
"**ਕਰਤਾਰਪੁਰਿ** ਕਰਤਾ ਵਸੈ ਸੰਤਨ ਕੈ ਪਾਸਿ।"
– **ਬਿਲਾ** ੫, **੬੩, ੧*:੨** (816)

**ਕਰਤਾਰਾ** ---- ਹੇ ਕਰਤਾਰ! ਹੇ ਸਿਰਜਣਹਾਰ (ਪ੍ਰਭੂ)
"ਦੂਖੁ ਘਣੋ ਮਰੀਐ **ਕਰਤਾਰਾ**।"
– **ਬਸੰ** ੧, **੪, ੧:੧** (1189)

**ਹੋਰ ਰੂਪ:**

**ਕਰਤਾਰਿ –**
"ਗੁਰਮੁਖਿ ਸਚੈ ਸਬਦਿ ਰਤੇ ਆਪਿ ਮੇਲੇ **ਕਰਤਾਰਿ।**"
– **ਸਿਰੀ** ੩, **੬੦, ੨:੪** (37)

**ਕਰਤਾਰੀ –**
"ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ **ਕਰਤਾਰੀ** ਰੇ।" (ਕਰਤਾਰ ਦੀ)
– **ਆਸਾ** ੫, **੧੩੪, ੧:੨** (404)

**ਕਰਤਾਰੁ –**
"ਗੁਰਮੁਖਿ ਸਦਾ ਧਿਆਈਐ ਏਕੁ ਨਾਮੁ **ਕਰਤਾਰੁ**।"
– **ਸਿਰੀ** ੩, **੪੦, ੪:੨** (29)

**ਕਰਤਾਰੇ –**
"ਦੀਨ ਦਇਆਲ ਸਦਾ ਕਿਰਪਾਲਾ ਠਾਢਿ ਪਾਈ **ਕਰਤਾਰੇ** ਜੀਉ।" (ਕਰਤਾਰ ਨੇ)
– **ਮਾਝ** ੫, **੩੬, ੧:੩** (105)

**ਕਰਤਾਰੈ –**
"ਭਗਤਿ ਭਾਇ ਭਰਪੂਰੁ ਰਿਦੈ ਉਚਰੈ **ਕਰਤਾਰੈ।**" (ਕਰਤਾਰ ਦੇ)
– **ਸਵ** ੩, **੧੭:੩** (1395)

**ਕਰਤਾਰੋ –**
"ਸਦੜੇ ਆਏ ਤਿਨਾ ਜਾਨੀਆ ਹੁਕਮਿ ਸਚੇ **ਕਰਤਾਰੋ**।" (ਕਰਤਾਰ ਤੋਂ)
– **ਵਡ** ੧, **ਅਲਾ ੩, ੪:੧** (580)

**ਕਰੰਤਿ** ----- ਕਰਦੇ ਹਨ
"ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ **ਕਰੰਤਿ**।"
– **ਸਾਰ** ੪, **ਵਾਰ ੨੨ਸ,** ੧, **੨:੬** (1246)

**ਕਰਤਿਆ** --- (1) ਕਰਦਿਆਂ, ਕਰਦੇ ਹੋਇਆਂ
"ਧੰਧਾ **ਕਰਤਿਆ** ਅਨਦਿਨੁ ਵਿਹਾਨਾ।"
– **ਗਉ** ੩, **੨੬, ੧:੪** (159)

**ਹੋਰ ਰੂਪ:**

**ਕਰਤੀ –**
"ਹਉ ਹਉ **ਕਰਤੀ** ਜਗੁ ਫਿਰੀ ਨ ਧਨੁ ਸੰਪੈ ਨਾਲਿ।"

- **ਸਿਰੀ** ੩, **੪੭, ੩:੧** (32)

**ਕਰਤੁ –**

"ਜੋ ਕਿਛੁ **ਕਰਤੁ** ਹੈ ਸੋਈ ਸੋਈ ਹੈ ਰੇ ਤੈਸੇ ਜਾਇ ਸਮਾਹੀ।" (ਕਰਦਾ)

- **ਗਉ** ੩, **੩੫, ੧*:੨** (162)

(2) ਕੀਤਾ ਹੋਇਆ

"ਜਿਸੁ ਅੰਦਰਿ ਚੁਗਲੀ ਚੁਗਲੋ ਵਜੈ ਕੀਤਾ **ਕਰਤਿਆ** ਓਸ ਦਾ ਸਭੁ ਗਇਆ।"

- **ਗਉ** ੪, **ਵਾਰ ੧੫ਸ,** ੪, **੧:੩** (308)

**ਕਰਤੂਤਿ** ---- ਕਰਣੀ, ਕੰਮ

"ਅਵਰ **ਕਰਤੂਤਿ** ਸਗਲੀ ਜਮੁ ਡਾਨੈ।"

- **ਗਉ** ੫, **ਸੁਖ ੩, ੪:੭** (266)

**ਹੋਰ ਰੂਪ:**

**ਕਰਤੂਤੀ –**

"ਬਿਨੁ **ਕਰਤੂਤੀ** ਮੁਕਤਿ ਨ ਪਾਈਐ।" (ਚੰਗੇ ਕੰਮਾਂ ਦੇ)

- **ਗਉ** ੫, **੧੦੭*, ੧*:੧** (201)

**ਕਰਤੇ** ------ (1) ਕਰਨਹਾਰ/ਕਰਨ ਵਾਲੇ/ ਸਿਰਜਨਹਾਰ/ਭਾਵ ਪ੍ਰਭੂ, ਕਰਤਾਰ

"**ਕਰਤੇ** ਕੈ ਕਰਣੈ ਨਾਹੀ ਸੁਮਾਰੁ।"

- **ਜਪੁ** ੧, **੧੬:੬** (3)

"ਨਾਨਕ **ਕਰਤੇ** ਕਾ ਇਹੁ ਧਨੁ ਮਾਲੁ।"

- **ਆਸਾ** ੧, **੯, ੪:੩** (351)

**ਹੋਰ ਰੂਪ:**

**ਕਰਤੈ –**

"ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ ਸੋ **ਕਰਤੈ** ਆਪਿ ਪਚਾਇਆ।"

- **ਗਉ** ੪, **ਵਾਰ ੧੦ਸ,** ੪, **੨:੭** (305)

(2) ਕਰਦੇ, ਹੋਰ ਵੇਖੋ 'ਕਰਤੋ'

"ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ **ਕਰਤੇ** ਭਾਈ।"

- **ਗਉ** ੫, **੧੨੨, ੨:੧** (205)

"ਗਰਭ ਕੁੰਟ ਮਹਿ ਉਰਧ ਤਪ **ਕਰਤੇ**।"

- **ਗਉ** ੫, **ਬਾਅ ੬:੩** (251)

**ਹੋਰ ਰੂਪ:**

**ਕਰੰਤੇ –**

"ਆਪਨੜੇ ਪ੍ਰਭ ਭਾਣਿਆ ਨਿਤ ਕੇਲ **ਕਰੰਤੇ**।"

- **ਆਸਾ** ੫, **੧੧੪, ੩:੨** (399)

**ਕਰੰਤੇ** ------ (1) ਕਰਦੇ, ਵੇਖੋ 'ਕਰਤੇ' (2)

(2) (ਸੰ. *क्रतु:;ग*) ਯਗ ਦੀ ਅਗਨੀ

"ਗੰਗਾ ਕਾ ਉਦਕੁ **ਕਰੰਤੇ** ਕੀ ਆਗਿ।"

- **ਬਸੰ** ੩, **੩, ੧:੩** (1169)

**ਕਰਤੈ** ------ (1) ਕਰਤਾਰ ਨੇ, ਵੇਖੋ 'ਕਰਤੇ' (1)

**ਕਰਤੋ** ------ ਕਰਦਾ ਹੈ

"ਜਉ ਲਉ ਮੇਰੋ ਮੇਰੋ **ਕਰਤੋ** ਤਉ ਲਉ ਬਿਖੁ ਘੇਰੇ।"

**- ਗਉ** ੫, **੧੫੯*, ੩:੧ (214)**

**ਹੋਰ ਰੂਪ:**

**ਕਰੰਤੌ –**

"ਪਾਪ **ਕਰੰਤੌ** ਨਹ ਸੰਗਾਇ।" (ਕਰਦਿਆਂ)

**- ਬਸੰ** ੫, **ਅਸ ੨, ੨:੩ (1192)**

**ਕਰਦੰ** ------ (1) ਕੀਤਾ/ਸਿਰਜਿਆ/ਬਣਾਇਆ ਹੈ

"ਖਾਕ ਨੂਰ **ਕਰਦੰ** ਆਲਮ ਦੁਨੀਆਇ।"

**- ਤਿਲੰ** ੫, **੧, ੧:੧ (723)**

(2) ਕਰਦਾ/ਜਾਣਦਾ ਹੈ

"ਹਵਾਲ ਮਾਲੂਮੁ **ਕਰਦੰ** ਪਾਕ ਅਲਾਹ।"

**- ਤਿਲੰ** ੫, **੧, ੪:੧ (723)**

**ਕਰਦਨ** ----- (ਫਾ. ਕਰਦਨ) ਕਰਨਾ

"ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ **ਕਰਦਨ** ਬੂਦ।"

**- ਤਿਲੰ** ਕਬ, **੧, ੩:੧ (727)**

**ਕਰਦਮ** ----- (ਫਾ. ਕਰਦੇਮ) ਅਸੀਂ ਕੀਤਾ, ਵੇਖੋ 'ਕਰਦੇਮ'

"ਗਾਹੇ ਨ ਨੇਕੀ ਕਾਰ **ਕਰਦਮ** ਮਮਈ**ਂ** ਚਿਨੀ ਅਹਵਾਲ।"

**- ਤਿਲੰ** ੧, **੧, ੩:੨ (721)**

**ਕਰਦਮੰ** ----- (ਸੰ. *कर्दमः*) ਚਿਕੜ

"ਮਸਕੰ ਭਗਨੰਤ ਸੈਲੰ **ਕਰਦਮੰ** ਤਰੰਤ ਪਪੀਲਕਹ।"

**- ਸਸ** ੫, **੫੫:੧ (1359)**

**ਕਰਦਾ** ----- (1) ਲੈਂਦਾ (ਭਾਵ)

"ਨਿਰਭਉ ਸਦਾ ਦਇਆਲੁ ਹੈ ਸਭਨਾ **ਕਰਦਾ** ਸਾਰ।" (ਖ਼ਬਰ ਲੈਂਦਾ ਹੈ)

**- ਸਿਰੀ** ੩, **੩੬, ੫:੩ (27)**

(2) 'ਕਰਨ' ਦਾ 'ਦੁਤਯ ਪੁਰਖ' ਵਾਲਾ ਰੂਪ

"**ਕਰਦਾ** ਅਨਦ ਬਿਨੋਦ ਕਿਛੂ ਨ ਜਾਣੀਐ।"

**- ਰਾਮ** ੫, **ਵਾਰ ੨:੫ (957)**

**ਹੋਰ ਰੂਪ:**

**ਕਰੰਦਾ –**

"ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ **ਕਰੰਦਾ।**" (ਕਰਦਾ)

**- ਬਿਹਾ** ੫, **ਛੰਤ ੪, ੪:੬ (544)**

**ਕਰਦਿਆ –**

"ਝਗੜਾ **ਕਰਦਿਆ** ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ।" (ਕਰ ਕਰ ਕੇ)

**- ਗਉ** ੪, **ਵਾਰ ੩੧ਸ, ੪, ੧:੨ (316)**

**ਕਰਦੀ –**
"ਹਉ ਹਉ **ਕਰਦੀ** ਸਭ ਫਿਰੈ ਬਿਨੁ ਸਬਦੈ ਹਉ ਨ ਜਾਇ।" (ਕਰ ਕਰ ਕੇ)
– **ਆਸਾ** ੩, **ਅਸ ੩੦, ੮:੧ (426)**

**ਕਰਦੇ –**
"ਰੋਗ ਬਿਆਪੇ **ਕਰਦੇ** ਪਾਪ।" (ਕਰਦਿਆਂ, ਕਰਨ ਕਰਕੇ)
– **ਗਉ** ੫, **੧੯੮, ੩:੧ (199)**

**ਕਰਦੇ ------** (1) ਕਰਦਿਆਂ, ਕਰਨ ਕਰਕੇ, ਵੇਖੋ 'ਕਰਦਾ' ((2)
"ਮੇਰਾ ਮੇਰਾ **ਕਰਦੇ** ਪਚਿ ਮੁਏ ਹਉਮੈ ਕਰਤ ਵਿਹਾਇ।"
– **ਸਲੋ** ੩, **੩੪:੨ (1416)**
"ਜਨ ਨਾਨਕ ਕਿਸ ਨੋ ਆਖਿ ਸੁਣਾਈਐ ਜਾ **ਕਰਦੇ** ਸਭਿ ਕਰਾਇਆ।" (ਕਰਦੇ ਹਨ)
– **ਗੂਜ** ੩, **ਵਾਰ ੧੨ਸ,** ੩, **੨:੭ (513)**

**ਹੋਰ ਰੂਪ:**

**ਕਰੰਦੇ –**
"ਗੁਰਮੁਖਿ ਸੇਵ ਲਗੇ ਸੇ ਉਧਰੇ ਵਡਭਾਗੀ ਸੇਵ **ਕਰੰਦੇ**।" (ਕਰਦੇ ਹਨ)
– **ਬਿਲਾ** ੪, **੬, ੩:੧ (800)**

**ਕਰਦੇਮ -----** ਅਸੀਂ ਕੀਤਾ, ਵੇਖੋ 'ਕਰਦਮ'
"ਸਬ ਰੋਜ ਗਸਤਮ ਦਰ ਹਵਾ **ਕਰਦੇਮ** ਬਦੀ ਖਿਆਲ।"
– **ਤਿਲੰ** ੧, **੧, ੩:੧ (721)**

**ਕਰੰਦੋ ------** ਕੀਤੀ
"ਲਧਮੁ ਲਭਣਹਾਰੁ ਕਰਮੁ **ਕਰੰਦੋ** ਮਾ ਪਿਰੀ।"
– **ਗੂਜ** ੫, **ਵਾਰ ੧੩ਸ,** ੫, **੧:੧ (521)**

**ਕਰਨ ------** (1) ਅਮਲ ਵਿਚ ਲਿਆਉਣਾ
"**ਕਰਨ** ਕਰਾਵਨ ਕਰਤਾ ਸੋਈ।"
– **ਗਉ** ੫, **੧੧੭, ੧*:੨ (189)**
"ਕਾਰਨ **ਕਰਨ** ਕਰਾਵਨੋ ਸਭ ਬਿਧਿ ਏਕੈ ਹਾਥ।" (ਹੋਂਦ ਵਿਚ ਲਿਆਉਣ)
– **ਗਉ** ੫, **ਬਾਅ ੩੩:੭ (257)**
(2) ਕੰਨ, ਜੀਵ ਦਾ ਆਵਾਜ਼ ਸੁਣਨ ਵਾਲਾ ਅੰਗ, ਹੋਰ ਵੇਖੋ 'ਕਰਨਨਿ', 'ਕਰਨਾ'
"ਦੀਨੇ ਹਸਤ ਪਾਵ **ਕਰਨ** ਨੇਤ੍ਰ ਰਸਨਾ।"
– **ਗਉ** ੫, **ਸੁਖ ੪, ੨:੭ (267)**

**ਹੋਰ ਰੂਪ:**

**ਕਰਨਹੁ –**
"ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ।" (ਕੰਨਾਂ ਵਿਚ)
– **ਰਾਮ** ੫, **੭, ੧:੨ (884)**
(3) ਕਾਰਜ ਕਰਨ ਵਾਲਾ, ਕਾਰਜ ਕਰਨ ਯੋਗ/ਸਮਰਥ
"**ਦੁਖ ਦੂਰਿ** ਕਰਨ ਜੀਅ ਕੇ ਦਾਤਾਰਾ।"
– **ਆਸਾ** ੫, **੮੮, ੩:੨ (392)**
"**ਕਰਨ** ਕੇਲ ਗੁਣ ਅਮੋਲ ਨਾਨਕ ਬਲਿਹਾਰੰ।"

- **ਰਾਮ** ੫, **੫੯, ੨:੨ (901)**

**ਹੋਰ ਰੂਪ:**

**ਕਰਨਹਾਰੁ –**

"**ਕਰਨਹਾਰੁ** ਨਾਨਕ ਇਕੁ ਜਾਨਿਆ।"

- **ਗਉ** ੫, **ਸੁਖ ੨੨, ੩:੧੦ (292)**

(4) ਪੈਦਾ ਕਰਨ, ਹੋਂਦ ਵਿਚ ਲਿਆਉਣ

"ਹਰਨ ਧਰਨ ਪੁਨ ਪੁਨਹ **ਕਰਨ**।"

- **ਰਾਮ** ੫, **੫੯, ੧:੧ (901)**

(5) ਕਰਨੀ ਵਿਚ

"ਸਦਾ ਅਕਲ ਲਿਵ ਰਹੈ **ਕਰਨ** ਸਿਉ ਇਛਾ ਚਾਰਹ।"

- **ਸਵ** ੨, **੬:੧ (1392)**

**ਕਰਨਕਰਾਵਨ** – ਕਰਨ ਤੇ ਕਰਵਾਉਣ ਦੇ ਸਮਰਥ ਭਾਵ ਸਰਬ ਸਮਰਥ

"**ਕਰਨ ਕਰਾਵਨ** ਸਭੁ ਤੂਹੈ ਤੂਹੈ ਹੈ ਨਾਹੀ ਕਿਛੁ ਆਸਾੜਾ।"

- **ਮਾਰੂ** ੫, **ਸੋਲਾ ੧੦, ੧:੩ (1081)**

**ਹੋਰ ਰੂਪ:**

**ਕਰਨ ਕਰਾਵਨਹਾਰੇ –**

"ਰਾਖੁ ਪੈਜ ਨਾਮ ਅਪੁਨੇ ਕੀ **ਕਰਨ ਕਰਾਵਨਹਾਰੇ।**"

- **ਸੋਰ** ੫, **੯੩, ੧:੨ (631)**

**ਕਰਨ ਕਾਰਨ** – ਸਰਬਸਮਰਥ

"**ਕਰਨ ਕਾਰਨ** ਸਮਰਥ ਦਇਆਰ।"

- **ਗੋਂਡ** ੫, **੧੫, ੪:੧ (867)**

**ਕਰਨਨਿ** ---- ਕੰਨਾਂ ਵਿਚ, ਵੇਖੋ 'ਕਰਨ' (2)

"**ਕਰਨਨਿ** ਪੂਰਿ ਰਹਿਓ ਜਸੁ ਪ੍ਰੀਤਮ ਕਲਮਲ ਦੋਖ ਸਗਲ ਮਲ ਹਰਸਨ।"

- **ਕਾਨ** ੫, **੨੯, ੧:੧ (1303)**

**ਕਰਨਾ** ----- (1) ਅਮਲ/ਕਾਰਜ ਵਿਚ ਲਿਆਉਣਾ

"ਜੋ ਤੁਮ ਕਹਹੁ ਸੋਈ ਮੋਹਿ **ਕਰਨਾ**।"

- **ਗਉ** ੫, **੮੭, ੨:੨ (181)**

"ਸੰਤ ਕੀ ਨਿੰਦਾ ਰੋਗੀ **ਕਰਨਾ।**" (ਕਰਦੀ ਹੈ)

- **ਭੈਰ** ੫, **੩੪, ੧:੨ (1145)**

(2) ਕਰਨ ਵਾਲਾ, ਕਰਨ ਦੇ ਸਮਰਥ

"ਕਾਰਨ **ਕਰਨਾ** ਧਾਰਨ ਧਰਨਾ ਏਕੈ ਏਕੈ ਸੋਹਿਨਾ।"

- **ਆਸਾ** ੫, **੧੪੪, ੨:੧ (407)**

(3) ਕੰਨ –

"ਪੇਖਨ ਕਉ ਨੇਤ੍ਰ ਸੁਨਨ ਕਉ **ਕਰਨਾ।**"

- **ਰਾਮ** ੫, **ਅਸ ੨, ੫:੧ (913)**

**ਕਰਨਾਟੀ** ---- ਸਿਰੀ ਰਾਗ ਦੀਆਂ ਪੰਜ ਰਾਗਨੀਆਂ ਵਿਚੋਂ ਇਕ, ਬਾਕੀ ਚਾਰ ਹਨ: ਬੈਰਾਰੀ, ਗਵਰੀ, ਆਸਾਵਰੀ ਤੇ ਸਿੰਧਵੀ

"ਬੈਰਾਰੀ **ਕਰਨਾਟੀ** ਧਰੀ।"

– **ਰਾਗ ੧:੪੩** (1430)

**ਕਰਨਿ** ----- (1) ਕਰਦੇ ਹਨ

"ਮੰਨੇ ਕਾ ਬਹਿ **ਕਰਨਿ** ਵੀਚਾਰੁ।"

– **ਜਪੁ ੧੨:੪** (3)

**ਹੋਰ ਰੂਪ:**

**ਕਰੰਨਿ –**

"ਜੋ ਸਚੈ ਲਾਏ ਸੇ ਸਚਿ ਲਗੇ ਨਿਤ ਸਚੀ ਕਾਰ **ਕਰੰਨਿ।**"

– **ਸਿਰੀ** ੩, **ਅਸ ੨੫, ੮:੧** (70)

(2) ਕੰਨ

"ਪੋਥੀ ਗੀਤ ਕਵਿਤ ਕਿਛੁ ਕਦੇ ਨ **ਕਰਨਿ** ਧਰਿਆ।"

– **ਸਿਰੀ** ੫, **ਅਸ ੨੬, ੪:੩** (70)

"**ਕਰਨਿ** ਹਰਿ ਜਸੁ ਨੇਤ੍ਰ ਦਰਸਨੁ ਰਸਨਿ ਹਰਿ ਗੁਨ ਗਾਉ।"

– **ਮਾਲੀ** ੫, **੮, ੨:੧** (988)

**ਕਰਨੀ** ----- (1) ਕੰਮ

"ਜਿਸੁ ਸੋਭਾ ਕਉ ਕਰਹਿ ਭਲੀ **ਕਰਨੀ**।"

– **ਗਉ** ੫, **ਸੁਖ ੧੯, ੨:੫** (288)

"ਕਹਾ ਕਹਉ ਮੈ ਅਪੁਨੀ **ਕਰਨੀ** ਜਿਹ ਬਿਧਿ ਜਨਮੁ ਗਵਾਇਓ।" (ਕਰਤੂਤ)

– **ਸਾਰ** ੯, **੪, ੨:੧** (1232)

(2) ਕੰਨਾਂ ਨਾਲ

"**ਕਰਨੀ** ਸੁਨੀਐ ਜਸੁ ਗੋਪਾਲ।"

– **ਗਉ** ੫, **ਥਿਤੀ ੧੦:੩** (298)

**ਕਰਨੈ** ------ ਕਰਨ ਦੇ, ਅਮਲ ਵਿਚ ਲਿਆਉਣ ਦੇ

"ਆਪਹਿ ਕੀਆ ਕਰਾਇਆ ਆਪਹਿ **ਕਰਨੈ** ਜੋਗੁ।"

– **ਗਉ** ੫, **ਬਾਅ ੧*ਸ:੧** (250)

**ਕਰਨੈਹਾਰ** --- (1) ਕਰਨ ਦੇ ਸਮਰਥ, ਕਰਨ ਵਾਲਾ

"ਆਪਨ ਚਲਿਤ ਆਪਿ **ਕਰਨੈਹਾਰ**।"

– **ਗਉ** ੫, **ਸੁਖ ੨੧, ੨:੯** (291)

**ਹੋਰ ਰੂਪ:**

**ਕਰਨੈਹਾਰੁ –**

"ਕਰਨ ਕਰਾਵਨ **ਕਰਨੈਹਾਰੁ**।"

– **ਗਉ** ੫, **ਸੁਖ ੧੨, ੬:੧** (279)

"ਸਭੁ ਕਛੁ ਉਸ ਦਾ ਓਹੁ **ਕਰਨੈਹਾਰੁ।**"

– **ਗਉ** ੫, **ਸੁਖ ੧੨, ੭:੪** (279)

**ਕਰਨੈਹਾਰੇ –**

"ਕਰਹੁ ਕ੍ਰਿਪਾ ਪ੍ਰਭ **ਕਰਨੈਹਾਰੇ**।"

- **ਗਉ** ੫, **ਬਾਅ ੩੮:੭** (258)

**ਕਰਨੈਹਾਰੈ –**

"ਅਚਰਜੁ ਕੀਆ **ਕਰਨੈਹਾਰੈ** ਨਾਨਕ ਸਚੁ ਵਡਿਆਈ।"

- **ਧਨਾ** ੫, **੨੮, ੪:੨** (678)

**ਕਰਨੈਜੋਗੁ –**

"ਸਭੁ ਕਿਛੁ ਤਿਸ ਕਾ ਓਹੁ **ਕਰਨੈਜੋਗੁ**।"

- **ਗਉ** ੫, **ਸੁਖ ੧੫, ੭: ੫** (283)

(2) ਪ੍ਰਭੂ,

"ਧਿਆਏ ਗਾਏ **ਕਰਨੈਹਾਰ**।"

- **ਦੇਵ** ੫, **੩੬, ੧*:੧** (535)

**ਹੋਰ ਰੂਪ:**

**ਕਰਨੈਹਾਰਾ**

"ਅਬ ਮਨਿ ਬਸਿਆ **ਕਰਨੈਹਾਰਾ**।"

- **ਗਉ** ੫, **੧੧੩, ੨:੧** (202)

**ਕਰਨੈਹਾਰੁ –**

"**ਕਰਨੈਹਾਰੁ** ਨ ਭੁਲਨਹਾਰਾ।"

- **ਗਉ** ੫, **ਬਾਅ ੧੭:੪** (253)

**ਕਰੰਨ੍ਹਿ** ----- ਕਰਦੇ ਹਨ

"ਅਵਗਣ ਵਿਕਣਿ ਪਲ੍ਰਨਿ ਗੁਣ ਕੀ ਸਾਝ **ਕਰੰਨ੍ਹਿ**।"

- **ਸੂਹੀ** ੩, **ਅਸ ੩, ੨੫:੨** (756)

**ਕਰਪਫਾ** ---- ਕਰਦੇ ਹਨ

"ਕਾਇਆ ਨਗਰਿ ਵਸਿਓ ਘਰਿ ਮੰਦਰਿ ਜਪਿ ਸੋਭਾ ਗੁਰਮੁਖਿ **ਕਰਪਫਾ**।"

- **ਪ੍ਰਭਾ** ੪, **੫, ੨:੧** (1336)

('ਮਹਾਨਕੋਸ਼' ਇਸ ਦੇ ਅਰਥ 'ਪ੍ਰਫੁਲਤ ਕਰ' ਕਰਦਾ ਹੈ)

**ਕਰਪਾਤੀ** ---- ਹੱਥ ਨੂੰ ਪਾਤਰ (ਭਾਂਡਾ) ਬਣਾ ਕੇ ਵਰਤਨ ਵਾਲਾ

"ਮੋਨਿ ਭਇਓ **ਕਰਪਾਤੀ** ਰਹਿਓ ਨਗਨ ਫਿਰਿਓ ਬਨ ਮਾਹੀ।"

- **ਸੋਰ** ੫, **ਅਸ ੩, ੨:੧** (641)

**ਕਰਪੂਰ** ----- (ਸੰ. कर्पूर) ਕਾਫੂਰ, ਮੁਸ਼ਕ ਕਪੂਰ, ਹਵਾ ਨਾਲ ਉਡ ਜਾਣ ਵਾਲਾ ਇਕ ਮਾਦਾ

"**ਕਰਪੂਰ** ਪੁਹਪ ਸੁਗੰਧਾ ਪਰਸ ਮਾਨੁਖ੍ ਦੇਹੰ ਮਲੀਣੰ।"

- **ਗਾਥਾ** ੫, **੧:੧** (1360)

**ਕਰਬੇ** ------ ਕਰਨ ਨੂੰ/ਲਈ

"ਕਲਜੁਗ ਦੁਰਤ ਦੂਰਿ **ਕਰਬੇ** ਕਉ ਦਰਸਨੁ ਗੁਰੂ ਸਗਲ ਸੁਖ ਸਾਗਰੁ।"

- **ਸਵ** ੪, **ਮਥੁ ੪:੪** (1404)

**ਕਰਮ** ------ (ਸੰ. कर्मन्) ਕੰਮ

"ਕੇਤੀਆ **ਕਰਮ** ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ।" (ਕਰਮ ਕਰਨ ਦੀ ਧਰਤੀ)

- **ਜਪੁ** ੧, **੩੫:੫ (7)**

"**ਕਰਮ** ਖੰਡ ਕੀ ਬਾਣੀ ਜੋਰੁ।" (ਕਰਣੀ, ਅਮਲ)

- **ਜਪੁ** ੧, **੩੭:੧ (8)**

"**ਕਰਮ** ਧਰਮ ਨੇਮ ਬ੍ਰਤ ਪੂਜਾ।" (ਧਰਮ ਗ੍ਰੰਥਾਂ ਅਨੁਸਾਰ ਦਸੇ ਗਏ ਸ਼ੁਭ ਕਰਮ)

- **ਗਉ** ੫, **੧੬੫, ੨:੧ (199)**

"ਹਉ ਹਉ ਕਰਤੇ **ਕਰਮ ਰਤ** ਤਾ ਕੋ ਭਾਰੁ ਅਫਾਰ।" (ਕਰਮ ਦੇ ਪ੍ਰੇਮੀ, ਕਰਮ ਕਾਂਡੀ)

- **ਗਉ** ੫, **ਬਾਅ ੯:੩ (252)**

"ਗੁਰ ਕਾ ਸਬਦੁ ਕਾਟੈ ਕੋਟਿ **ਕਰਮ**।" (ਮੰਦੇ ਕਰਮ)

- **ਬਸੰ** ਰਾਮਾ **੧, ੩:੪ (1195)**

**ਹੋਰ ਰੂਪ:**

**ਕਰਮਂ –**

"ਸਭਿ ਫੋਕਟ ਨਿਸਚਉ **ਕਰਮਂ**।"

- **ਆਸਾ** ੧, **ਵਾਰ ੧੪ਸ,** ੧, **੨:੮ (470)**

**ਕਰਮਹ –**

"ਗਿਆਨੁ ਭਇਆ ਤਹ **ਕਰਮਹ** ਨਾਸੁ।" (ਕਰਮ–ਕਾਂਡਾਂ ਦੀ ਲੋੜ ਨਹੀਂ)

- **ਭੈਰ** ਰਵਿ, **੧, ੩:੪ (1167)**

**ਕਰਮਹਿ –**

"ਚਿਤ ਗੁਪਤ **ਕਰਮਹਿ** ਜਾਨ।" (ਕੰਮ)

- **ਬਿਲਾ** ੫, **ਅਸ ੨, ੩:੪ (838)**

(2) (ਅ. ਕਰਮ) ਬਖਸ਼ਿਸ਼, ਕ੍ਰਿਪਾ

"ਬਿਨੁ ਗੁਰ **ਕਰਮ** ਨ ਛੁਟਸੀ ਕਹਿ ਸੁਣਿ ਆਖਿ ਵਖਾਣੁ।"

- **ਸਿਰੀ** ੧, **ਅਸ ੫, ੭:੩ (56)**

"ਆਵਣ ਜਾਣ ਰਖੇ ਕਰਿ **ਕਰਮ**।"

- **ਗਉ** ੫, **੯੨, ੨:੪ (183)**

(3) ਭਾਗ

"ਕਹੁ ਨਾਨਕ ਜਾ ਕਾ ਪੂਰਾ **ਕਰਮ**।" (ਭਾਗ ਚੰਗੇ ਹਨ)

- **ਗਉ** ੫, **੧੧੫, ੪:੧ (189)**

"ਮਿਲਿ ਸੰਗਤਿ ਧੁਰਿ **ਕਰਮ** ਲਿਖਿਓ।" (ਭਾਗ)

- **ਗਉ** ੫, **ਅਸ ੧੩, ੧:੨ (241)**

**ਹੋਰ ਰੂਪ:**

**ਕਰੰਮ –**

"ਨਾਨਕ ਪੂਰ **ਕਰੰਮ** ਸਤਿਗੁਰ ਚਰਣੀ ਲਗਿਆ।"

- **ਜੈਤ** ੫, **ਵਾਰ ੧੯ਸ,** ੫, **੨:੨ (710)**

**ਕਰਮਹੀਣ –**

"ਸੇ **ਕਰਮਹੀਣ** ਹਰਿ ਨਾਮੁ ਨ ਧਿਆਵਹਿ।" (ਮੰਦੇ ਭਾਗ ਵਾਲੇ ਅਭਾਗੇ)

- **ਆਸਾ** ੧, **੧੫, ੧:੪ (353)**

**ਕਰਮਹੀਣਿ –**

"**ਕਰਮਹੀਣਿ** ਮਨਮੁਖਿ ਦੁਖੁ ਪਾਵੈ।" (ਅਭਾਗਣ)

- **ਸੂਹੀ** ੫, **੩, ੩:੩ (737)**

**ਕਰਮਹੀਣੁ –**

"**ਕਰਮਹੀਣੁ** ਸਚੁ ਭੀਖਿਆ ਮਾਂਗੈ ਨਾਨਕ ਮਿਲੈ ਵਡਾਈ।"

– **ਪ੍ਰਭਾ** ੧, **੧੧, ੪:੨** (1330)

(4) ਯਗ – (ਭਾਵ)

"**ਕਰਮ** ਧਰਮ ਸਚੁ ਸਾਚਾ ਨਾਉ।"

– **ਆਸਾ** ੧, **੧੪, ੨:੧** (353)

(5) (ਸੰ. *कर्मन्:*) ਕਰਮ ਕਰਨ ਵਾਲਾ

"ਕਉਣ **ਕਰਮ** ਕਉਣ ਨਿਹਕਰਮਾ ਕਉਣੁ ਸੁ ਕਹੈ ਕਹਾਏ ਜੀਉ।"

– **ਮਾਝ** ੫, **ਅਸ ੩੬, ੨:੩** (131)

(6) ਹਥ ਵਿਚ (ਕਰ+ਮੇ) (ਕੇਵਲ 'ਮਹਾਨਕੋਸ਼')

"ਦੁਇ ਧੋਤੀ **ਕਰਮ** ਮੁਖਿ ਖੀਰੰ।" (ਹੱਥ ਵਿਚ 'ਗਉਮੁਖੀ' ਥੈਲੀ ਹੈ)

– **ਪ੍ਰਭਾ** ਬੇਣੀ **੧, ੨:੨** (1351)

(7) ਕਰਣੀ, ਅਮਲ

"**ਕਰਮ** ਕਰਿ ਤੁਅ ਦਰਸ ਪਰਸ ਪਾਰਸ ਸਰ ਬਲ੍ਯ ਭਟ ਜਸੁ ਗਾਇਯਉ।"

– **ਸਵ** ੪, ਬਲ **੪:੩** (1405)

(8) ਮਿਣਤੀ ਦੀ ਇਕ ਇਕਾਈ, ਕਦਮ, ਤਿੰਨ ਹੱਥ ਦਾ ਫਾਸਲਾ

"ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ **ਕਰਮ।**"

– **ਚਉ** ੫, **੩:੨** (1364)

(9) ਲਾਭ, ਕੰਮ

"ਕਉਨੁ **ਕਰਮ** ਮੇਰਾ ਕਰਿ ਕਰਿ ਮਰੈ।" (ਮੇਰਾ ਮੇਰਾ ਕਰਕੇ ਮਰਨ ਦਾ ਕੀ ਲਾਭ, ਮੇਰਾ ਮੇਰਾ ਕਰਕੇ ਮਰਨਾ ਕਿਸ ਕੰਮ)

– **ਭੈਰ** ਕਬ, **੧੦, ੧:੪** (1159)

(10) ਸੇਵਾ (ਭਾਵ)

"ਸਗਲ ਧਰਮ ਮਹਿ ਊਤਮ ਧਰਮ ਕਰਮ ਕਰਤੂਤਿ ਕੈ ਊਪਰਿ **ਕਰਮ**।" (ਉਸ ਦੀ ਸੇਵਾ (ਕਰਮ) ਸਾਰੇ ਕਰਮ ਕਾਂਡਾਂ ਤੋਂ ਉਪਰ ਹੈ)

– **ਬਸੰ** ੫, **੯, ੩:੧, ੨** (1182)

(11) ਗੁਣ ਲਛਣ, ਕੰਮ, ਆਚਾਰ

"ਜਰਮ **ਕਰਮ** ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ।" (ਮਛ ਤੇ ਕਛ ਆਦਿ ਦਾ ਜਨਮ ਤੇ ਕਰਮ ਧਾਰਨ ਕੀਤਾ)

– **ਸਵ** ੪, **ਗਯੰ ੯:੪** (1403)

**ਹੋਰ ਰੂਪ:**

**ਕਰਮੰ –**

"ਜੇ ਜਾਣਸਿ ਬ੍ਰਹਮੰ **ਕਰੰਮ।**" (ਜੇ ਬ੍ਰਹਮ ਦੇ ਕਰਮ (ਆਚਾਰ) ਜਾਣਦਾ)

– **ਆਸਾ ੧, ਵਾਰ ੧੪ਸ,** ੧, **੨:੭** (470)

**ਕਰਮਕਾਂਡ ---** ਵੱਖ ਵੱਖ ਸਮੇਂ ਕਰਨ ਲਈ ਸ਼ਾਸ਼ਤਰਾਂ ਵਿਚ ਦੱਸੇ ਗਏ ਕਰਮ

"**ਕਰਮਕਾਂਡ** ਬਹੁ ਕਰਹਿ ਅਚਾਰ।"

– **ਗਉ** ੩, **੩੪, ੩:੧** (162)

**ਕਰਮਖਟ** --- ਸ਼ਾਸ਼ਤਰਾਂ ਵਿਚ ਦੱਸੇ ਗਏ ਛੇ ਸ਼ੁਭ ਕਰਮ, ਇਹ ਕਰਮ ਹਨ: ਪੜ੍ਹਨਾ, ਪੜ੍ਹਾਉਣਾ, ਯਗ ਕਰਨਾ, ਯੱਗ ਕਰਾਉਣਾ, ਦਾਨ ਦੇਣਾ ਤੇ ਦਾਨ ਲੈਣਾ

"ਬਰਤ ਨੇਮ **ਕਰਮਖਟ** ਕੀਨੇ ਬਾਹਰਿ ਭੇਖ ਦਿਖਾਵਾ।"

– **ਮਾਰੂ** ੫, **੧੫, ੩:੨ (1003)**

**ਕਰਮਚਾ** ---- ਕਰਮ ਅਨੁਸਾਰ, ਕੀਤੇ ਕੰਮਾਂ ਅਨੁਸਾਰ

"ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ **ਕਰਮਚਾ**।"

**– ਮਾਰੂ ੫, ਵਾਰ ੧੫:੬ (1099)**

**ਕਰਮਣਹ** --- ਭਾਗਾਂ ਨਾਲ

"ਬਚਨ ਸਾਧ ਸੁਖ ਪੰਥਾ ਲਹੰਥਾ ਬਡ **ਕਰਮਣਹ।**"

– **ਗਾਥਾ** ੫, **੭:੧ (1360)**

**ਕਰਮਣਾ** ---- ਕਰਮ/ਕਰਣੀ ਨਾਲ, ਹੋਰ ਵੇਖੋ 'ਕਰਮਨਾ'

"ਹਰਿ ਭਗਤ ਨਿਜ ਨਿਹਕੇਵਲਾ ਰਿਦ **ਕਰਮਣਾ** ਬਚਸਾ।"

– **ਗੂਜ** ਜੈਦੇ, **੧, ੪:੧ (526)**

**ਕਰਮਨ** ----- (1) ਕਰਮ/ਸ਼ੁਭ ਕਾਰਜ ਕਰਨ ਵਾਲੇ

"ਸਿਧਨ ਮਹਿ ਤੇਰੀ ਪ੍ਰਭ ਸਿਧਾ **ਕਰਮਨ** ਸਿਰਿ ਕਰਮਾ।"

– **ਗੂਜ** ੫, **ਅਸ ੧, ੭:੧ (507)**

(2) ਕੰਮਾਂ/ਕਾਰਜਾਂ ਤੋਂ

"ਹਰਿ ਕੀਰਤਿ ਸਾਧਸੰਗਤਿ ਹੈ ਸਿਰਿ **ਕਰਮਨ** ਕੈ ਕਰਮਾ।"

– **ਸੋਰ** ੫, **ਅਸ ੩, ੮:੧ (642)**

**ਕਰਮਨਾ** ---- ਕਰਮ/ਕਰਣੀ ਨਾਲ

"ਮਨਸਾ ਬਾਚਾ **ਕਰਮਨਾ** ਮੈ ਦੇਖੇ ਦੋਜਕ ਜਾਤ।"

– **ਮਾਰੂ** ਕਬ, **੧, ੨:੨ (1105)**

**ਕਰਮਬਧ** ---- ਕਰਮਾਂ ਦਾ ਬੱਧਾ ਹੋਇਆ

"**ਕਰਮਬਧ** ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁ ਰੇ।"

– **ਗੋਂਡ** ਕਬ, **੩, ੨:੨ (870)**

**ਹੋਰ ਰੂਪ:**

**ਕਰਮਬੰਧ –**

"ਕਹਤੁ ਨਾਨਕ ਇਹੁ ਜੀਉ **ਕਰਮਬੰਧੁ** ਹੋਈ।"

– **ਭੈਰ** ੩, **੧, ੫:੧ (1128)**

**ਕਰਮ ਬਿਧਾਤਾ** (1) ਕਰਮਾਂ/ਭਾਗਾਂ ਨੂੰ ਬਣਾਨ ਵਾਲਾ, ਅਥਵਾ ਕਰਮਾਂ ਦਾ ਫਲ ਦੇਣ ਵਾਲਾ

"ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ ਮਿਲਿਆ **ਕਰਮ ਬਿਧਾਤਾ।**"

– **ਵਡ** ੩, **ਛੰਤ ੧, ੨:੪ (568)**

**ਕਰਮ ਭੂਮਿ** -- ਕਰਮ ਕਰਨ/ਸ਼ੁਭ ਕੰਮ ਕਰਨ ਦੀ ਧਰਤੀ

"ਨਿਰਮਲ ਰੂਪ ਅਨੂਪ ਸੁਆਮੀ **ਕਰਮ ਭੂਮਿ** ਬੀਜਨ ਸੋ ਖਾਵਨ।"

– **ਟੋਡੀ** ੫, **੨੫, ੧:੨ (717)**

**ਕਰਮਮਣੀ ---** ਭਾਗਾਂ ਦੀ ਮਣੀ
"ਜੇ ਪਿਰ ਭਾਵੈ ਨਾਨਕਾ **ਕਰਮਮਣੀ** ਸਭੁ ਸਚੁ।"
- **ਸੋਰ** ੪, **ਵਾਰ ੧ਸ,** ੧, **੧:੭ (642)**

**ਕਰਮਵੰਤੀ ---** ਭਾਗਾਂ ਵਾਲਿਆਂ/ਸੁਭਾਗਿਆਂ ਨੇ
"**ਕਰਮਵੰਤੀ** ਸਾਲਾਹਿਆ ਨਾਨਕ ਕਰਿ ਗੁਰੁ ਪੀਰੁ।"
- **ਮਾਝ** ੧, **ਵਾਰ ੧੮ਸ,** ੨, **੧:੩ (146)**

**ਕਰਮਵੰਤੁ ---** ਕਰਮ (ਸ਼ੁਭ ਕਰਮ) ਕਰਨ ਵਾਲਾ
"ਆਪਸ ਕਉ **ਕਰਮਵੰਤੁ** ਕਹਾਵੈ।"
- **ਗਉ** ੫, **ਸੁਖ ੧੨, ੧:੫ (278)**

**ਕਰਮਾ -----** (1) ਕਰਮਾਂ/ਕੀਤੇ ਕੰਮਾਂ ਦੇ; ਸ਼ੁਭ ਕਰਮਾਂ ਦੇ
"ਜੇਤੀ ਸਿਰਠਿ ਉਪਾਈ ਵੇਖਾ ਵਿਣੁ **ਕਰਮਾ** ਕਿ ਮਿਲੈ ਲਈ।"
- **ਜਪੁ** ੧, **੬:੨ (2)**
"ਨਦਰੀ ਨਾਮੁ ਧਿਆਈਐ ਵਿਣੁ **ਕਰਮਾ** ਪਾਇਆ ਨ ਜਾਇ।"
- **ਸਿਰੀ** ੩, **੫੫, ੪:੧ (35)**

**ਹੋਰ ਰੂਪ:**

**ਕਰੰਮਾ –**
"ਗੁਰਮੁਖਿ ਜਿੰਦੂ ਜਪਿ ਨਾਮੁ **ਕਰੰਮਾ**।" (ਨਾਮ ਜਪੁ ਦਾ 'ਕਰਮ' ਕਰ)
- **ਗਉ** ੪, **੬੫, ੧:੧ (172)**

(2) ਭਾਗਾਂ
"ਨਾਨਕ ਕਹੀਐ ਕਿਸੁ ਹੰਢਨਿ **ਕਰਮਾ** ਬਾਹਰੇ।" (ਭਾਗਾਂ ਤੋਂ ਵਿਹੂਣੇ)
- **ਮਾਝ** ੧, **ਵਾਰ ੨੧ਸ,** ੧, **੧:੩ (147)**
"ਮਿਲੁ ਪੂਰਬਿ ਲਿਖਿਅੜੇ ਧੁਰਿ **ਕਰਮਾ**।" (ਭਾਗਾਂ ਦੇ)
- **ਗਉ** ੪, **੬੫, ੩:੪ (173)**

**ਹੋਰ ਰੂਪ:**

**ਕਰੰਮਾ –**
"ਦਦੈ ਦੋਸੁ ਨ ਦੇਊ ਕਿਸੈ ਦੋਸੁ **ਕਰੰਮਾ** ਆਪਣਿਆ।"
- **ਆਸਾ** ੧, **ਪਟੀ ੨੧:੧ (433)**

**ਕਰਮਾਉ –**
"ਜਿਸੁ ਗੁਰੁ ਸਾਚਾ ਭੇਟੀਐ ਭਾਈ ਪੂਰਾ ਤਿਸੁ **ਕਰਮਾਉ।**"
- **ਸੋਰ** ੫, **ਅਸ ੧, ੭:੪ (640)**

(3) ਕਰਣੀ **–**
"**ਕਰਮਾ** ਉਪਰਿ ਨਿਬੜੈ ਜੇ ਲੋਚੈ ਸਭੁ ਕੋਇ।"
- **ਗਉ** ੧, **੧੮, ੩:੨ (157)**

(4) ਕਰਮ ਕਰਨ ਵਾਲਾ
"ਇਹੁ ਮਨੁ **ਕਰਮਾ** ਇਹੁ ਮਨੁ ਧਰਮਾ।"
- **ਆਸਾ** ੧, **ਅਸ ੮, ੩:੧ (415)**

**ਹੋਰ ਰੂਪ:**

**ਕਰੰਮਾ –**
"ਕਹੁ ਨਾਨਕ ਹਮ ਨੀਚ **ਕਰੰਮਾ।**"
– **ਆਸਾ** ੫, **ਸੋਪੁ ੪, ੨:੩** (12)

(5) ਕਰਮਾਂ ਦਾ ਬੰਧਨ
"ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ **ਕਰਮਾ**।"
– **ਸੋਰ** ੧, **੬, ੧:੧** (597)

**ਕਰਮਾਕਾਰੀ --** ਕਰਮ ਕਾਂਡ ਕਰਨ ਵਾਲੇ, ਕਰਮ ਧਰਮ ਕਰਨ ਵਾਲੇ
"ਸੁਣਿ ਪੰਡਿਤ **ਕਰਮਾਕਾਰੀ।**"
– **ਸੋਰ** ੧, **ਅਸ ੨, ੧*:੧** (635)

**ਕਰਮਾਤਾ ----** ਕਰਮ ਕਰਦਾ ਹੈ
"ਪੂਰਨੁ ਕੁੰਭਕ ਰੇਚਕ **ਕਰਮਾਤਾ**।"
– **ਗਉ** ੫, **ਬਾਅ. ੧੬:੨** (253)

**ਕਰਮਾਤਿ ----** (1) (ਅ. ਕਰਾਮਤ) ਬਜ਼ੁਰਗੀ, ਵਡਿਆਈ, ਬਖ਼ਸ਼ਿਸ਼
"ਨਾਨਕ ਸਾ **ਕਰਮਾਤਿ** ਸਾਹਿਬ ਤੁਠੈ ਜੋ ਮਿਲੈ।"
– **ਆਸਾ** ੧, **ਵਾਰ ੨੩ਸ,** ੨, **੧:੨** (474)
"ਸਾ ਸਿਧਿ ਸਾ **ਕਰਮਾਤਿ** ਹੈ ਅਚਿੰਤੁ ਕਰੇ ਜਿਸੁ ਦਾਤਿ।"
– **ਸੋਰ** ੪, **ਵਾਰ ੨੦ਸ,** ੩, **੧:੪** (650)
(2) ਅਲੋਕਿਕ ਕੰਮ ਕਰ ਸਕਨ ਦੀ ਸ਼ਕਤੀ, ਇੱਕ ਸਿੱਧੀ
"ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ **ਕਰਮਾਤਿ**।"
– **ਸੋਰ** ੪, **ਵਾਰ ੨੦ਸ,** ੩, **੨:੩** (650)

**ਕਰਮਾਨ ----** ਕਰਮ, ਕੰਮ
"ਪ੍ਰਭੂ ਭੁਲਾਏ ਊਝੜਿ ਪਾਏ ਨਿਹਫਲ ਸਭਿ **ਕਰਮਾਨ**।"
– **ਸਾਰ** ੫, **੨, ੩:੨** (1203)

**ਕਰਮਾਰੇ ----** ਕਰਮ
"ਨਾ ਕਿਛੁ ਸੇਵਾ ਨਾ **ਕਰਮਾਰੇ**।"
– **ਰਾਮ** ੫, **ਅਸ ੨, ੮:੨** (913)

**ਕਰਮਿ -----** (1) ਬਖ਼ਸ਼ਿਸ਼ ਰਾਹੀਂ, ਵੇਖੋ 'ਕਰਮੀ' (2)
"**ਕਰਮਿ** ਪਰਾਪਤਿ ਤਿਸੁ ਹੋਵੈ ਜਿਸ ਨੋ ਹੋਇ ਦਇਆਲੁ।"
– **ਸਿਰੀ** ੫, **੯੦, ੧:੪** (49)
(2) ਭਾਗਾਂ ਨਾਲ, ਵੇਖੋ 'ਕਰਮੀ' (3)
"ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੇ **ਕਰਮਿ** ਮਿਲਾਵਣਿਆ।"
– **ਮਾਝ** ੩, **ਅਸ ੩, ੩:੩** (110)

**ਹੋਰ ਰੂਪ:**

**ਕਰੰਮਿ –**
"ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ **ਕਰੰਮਿ**।"
– **ਸਲੋ** ਫਰ, **੧੧੧:੨** (1384)

(3) ਕਰਮ, ਕੰਮ (ਅਨੁਸਾਰ)
"ਆਪੇ ਗੁਰੁ ਦਾਤਾ **ਕਰਮਿ** ਬਿਧਾਤਾ।" (ਕਰਮਾਂ ਅਨੁਸਾਰ ਫਲ ਦੇਣ ਵਾਲਾ)
**- ਮਾਝ ੩, ੨੯, ੨:੧ (126)**
(4) ਅਮਲ/ਕਰਣੀ ਦੁਆਰਾ, ਕਾਰਜ ਦੁਆਰਾ, ਵੇਖੋ 'ਕਰਮੀ' (1)
"ਰਸਿ ਰਸਿਆ ਹਰਿਆ ਸਦਾ ਪਕੈ **ਕਰਮਿ** ਧਿਆਨਿ।"
**- ਮਾਝ ੧, ਵਾਰ ੨੦ਸ, ੧, ੧:੨ (147)**
"ਮਨਿ ਬਚਨਿ **ਕਰਮਿ** ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ।"
**- ਗਉ ੫, ਛੰਤ ੨, ੩:੪ (248)**
"ਸੇਵਕ ਸੇਵਹਿ **ਕਰਮਿ** ਚੜਾਉ।" (ਸ਼ੁਭ ਕਰਣੀ ਦਾ ਚੜਾਵਾ ਚੜ੍ਹਾਉਂਦੇ ਹਨ)
**- ਆਸਾ ੧, ਵਾਰ ੫ਸ, ੧, ੨:੧੧ (465)**
"ਜਿਤੁ **ਕਰਮਿ** ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ।" (ਕਾਰਜ, ਕੰਮ)
**- ਸੋਰ ੧, ਅਸ ੨, ੧*:੨ (635)**

**ਕਰਮਿਆ** --- ਕੰਮ ਕਰਦਾ ਹੈ
"ਕਿਰਤ ਰੇਖ ਕਰਿ **ਕਰਮਿਆ**।"
**- ਬਸੰ ੫, ਅਸ ੨, ੬:੨ (1193)**

**ਕਰਮੀ** ----- (1) ਕਰਮਾ/ਕੀਤੇ ਕੰਮਾਂ ਕਰਕੇ, ਵੇਖੋ ਕਰਮਿ (3)
"**ਕਰਮੀ** ਆਵੈ ਕਪੜਾ ਨਦਰੀ ਮੋਖੁ ਦੁਆਰੁ।"
**- ਜਪੁ ੧, ੪:੬ (2)**
"**ਕਰਮੀ ਕਰਮੀ** ਹੋਇ ਵੀਚਾਰੁ।"
**- ਜਪੁ ੧, ੩੪:੬ (7)**
(2) ਬਖ਼ਸ਼ਿਸ਼ ਸਦਕਾ, ਵੇਖੋ 'ਕਰਮਿ' (1)
"ਨਾਨਕ ਨਦਰੀ **ਕਰਮੀ** ਦਾਤਿ।"
**- ਜਪੁ ੧, ੨੪:੧੬ (5)**

**ਹੋਰ ਰੂਪ:**

**ਕਰਮੁ –**
"ਬਹੁਤਾ **ਕਰਮੁ** ਲਿਖਿਆ ਨਾ ਜਾਇ।" (ਬਖ਼ਸ਼ਿਸ਼)
**- ਜਪੁ ੧, ੨੫:੧ (5)**
(3) (ਚੰਗੇ) ਭਾਗਾਂ ਨਾਲ, ਵੇਖੋ 'ਕਰਮਿ' (2)
"ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ **ਕਰਮੀ** ਪਲੈ ਪਾਇ।"
**- ਸਿਰੀ ੪, ਵਾਰ ੧੩ਸ, ੩, ੨:੪ (88)**
(4) ਕਰਮਕਾਂਡੀ
"ਸੁਰਿ ਨਰ ਵਿਰਤਿ ਪਖਿ **ਕਰਮੀ** ਨਾਚੇ ਮੁਨਿ ਜਨ ਗਿਆਨ ਬੀਚਾਰੀ।"
**- ਗੂਜ ੩, ਅਸ ੧, ੪:੧ (506)**
(5) ਕਰਮ ਕਾਂਡ ਕੀਤਿਆਂ
"**ਕਰਮੀ** ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ।"
**- ਰਾਮ ੩, ਅਨੰ ੧੮:੧ (919)**

**ਕਰਮੁ** ------ (1) ਬਖ਼ਸ਼ਿਸ਼, ਮਿਹਰ ਵੇਖੋ 'ਕਰਮੀ' (2)

ਹੋਰ ਰੂਪ:

**ਕਰਮੈ –**

"ਕਰਮਿ ਮਿਲੈ ਤ ਪਾਈਐ ਵਿਣੁ **ਕਰਮੈ** ਪਾਇਆ ਨ ਜਾਇ।" (ਬਖ਼ਸ਼ਿਸ਼ ਦੇ)

– **ਸਿਰੀ** ੩, **੩੯, ੪:੧ (29)**

(2) ਗਤੀ, ਵਰਤਾਰਾ

"ਗਿਆਨ ਖੰਡ ਕਾ ਆਖਹੁ **ਕਰਮੁ**।"

– **ਜਪੁ** ੧, **੩੫:੨ (7)**

"ਜੈਸਾ **ਕਰਮੁ** ਤੈਸੀ ਲਿਵ ਲਾਵੈ।" (ਕਰਣੀ)

– **ਪ੍ਰਭਾ** ੧, **ਅਸ ੧, ੩:੩ (1342)**

(3) ਕੰਮ, ਸ਼ੁਭ ਕਰਣੀ/ਕਰਮ

"ਸੋਹਾਗਣੀ ਕਿਆ **ਕਰਮੁ** ਕਮਾਇਆ।"

– **ਸਿਰੀ** ੧, **ਅਸ ੨੮, ੮:੧ (72)**

"ਧਰਮ ਸੇਤੀ ਵਾਪਾਰੁ ਨ ਕੀਤੋ **ਕਰਮੁ** ਨ ਕੀਤੋ ਮਿਤੁ।"

– **ਸਿਰੀ** ੧, **ਪਹ ੧, ੩:੫ (75)**

"ਹਰਿ ਕੋ ਨਾਮੁ ਜਪਿ ਨਿਰਮਲ **ਕਰਮੁ**।"

– **ਗਉ** ੫, **ਸੁਖ ੩, ੮:੨ (266)**

(4) ਚੰਗੇ ਭਾਗ

"**ਕਰਮੁ** ਹੋਵੈ ਸਤਿਗੁਰੂ ਮਿਲਾਏ।"

– **ਮਾਝ** ੩, **ਅਸ ੨, ੧:੧ (110)**

(5) ਸਾਸ਼ਤਰਾਂ ਅਨੁਸਾਰ ਦਸੇ ਸ਼ੁਭ ਕਰਮ

"**ਕਰਮੁ** ਧਰਮੁ ਤੇਰੇ ਨਾਮ ਕੀ ਜਾਤਿ।"

– **ਗਉ** ੧, **੧੦, ੧*:੨ (154)**

"**ਕਰਮੁ** ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ।"

– **ਸੋਰ** ੫, **੬੨, ੧:੨ (624)**

**ਕਰਰੋ** ------ ਕਰੜਾ, ਸਖਤ

"**ਕਰਰੋ** ਧ੍ਰਮਰਾਇਆ।"

– **ਸੂਹੀ** ੫, **੪੬, ੨:੨ (746)**

**ਕਰਲਾ** ----- ਰਸਤਾ

"ਕਹਨ ਕਹਾਵਨ ਇਹੁ ਕੀਰਤਿ **ਕਰਲਾ**।"

– **ਸਿਰੀ** ੫, **੯੬, ੩:੧ (51)**

('ਮਹਾਨਕੋਸ਼' ਇਸ ਦੇ ਅਰਥ 'ਸ਼ਬਦ' 'ਧੁਨੀ' ਅਤੇ 'ਗੁਰੂ ਗਿਰਾਰਥ' 'ਕਰਤੇ ਹੈ' ਕਰਦਾ ਹੈ)

ਹੋਰ ਰੂਪ:

**ਕਰਲੈ –**

"ਸਾਹਿਬ ਕਾ ਫੁਰਮਾਣੁ ਹੋਇ ਉਠੀ **ਕਰਲੈ** ਪਾਹਿ।" (ਰਸਤੇ ਉਪਰ)

– **ਸਾਰ** ੪, **ਵਾਰ ੫ਸ,** ੨, **੧:੬ (1239)**

**ਕਰਵਟ** ----- ਪਾਸਾ ਪਰਤਣਾ

"ਕਰਵਤੁ ਭਲਾ ਨ **ਕਰਵਟ** ਤੇਰੀ।"

- **ਆਸਾ** ਕਬ, **੩੫, ੧:੧** (484)

**ਹੋਰ ਰੂਪ:**

**ਕਰਵਟੁ** –

"**ਕਰਵਟੁ** ਦੇ ਮੋ ਕਉ ਕਾਹੇ ਕਉ ਮਾਰੇ।"

- **ਆਸਾ** ਕਬ, **੩੫, ੧*:੨** (484)

**ਕਰਵਤ** ----- ਆਰਾ, ਲਕੜੀ ਚੀਰਨ ਵਾਲਾ ਇਕ ਦੰਦੇਦਾਰ ਸੰਦ

"ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ **ਕਰਵਤ** ਧਰਾਏ।"

- **ਸੋਰ** ੫, **ਅਸ ੩, ੩:੧** (645)

**ਕਰਵੈ** ------ ਲੋਟਾ, ਕੁਜਾ

"ਕਾਚੈ **ਕਰਵੈ** ਰਹੈ ਨ ਪਾਨੀ।"

- **ਸੂਹੀ** ਕਬ **੨, ੨:੧** (792)

**ਕਰੜਾ** ----- ਸਖਤ

"ਨਾਨਕ ਕਥਨਾ **ਕਰੜਾ** ਸਾਰੁ।" (ਔਖਾ)

- **ਜਪੁ** ੧, **੩੭:੧੮** (8)

"ਜਗੁ **ਕਰੜਾ** ਮਨਮੁਖੁ ਗਾਵਾਰੁ।" (ਸਖਤ, ਭਾਵ ਦੁੱਖਾਂ/ਮੁਸੀਬਤਾਂ ਭਰਿਆ)

- **ਰਾਮ** ੧, **ਸਿਗੋ ੪੬:੨** (943)

**ਹੋਰ ਰੂਪ:**

**ਕਰੜੀ** –

"ਗੁਰ ਪੀਰਾਂ ਕੀ ਚਾਕਰੀ ਮਹਾਂ **ਕਰੜੀ** ਸੁਖ ਸਾਰੁ।" (ਔਖੀ, ਕਠਿਨ)

- **ਸਲੋ** ੪, **੧੬:੧** (1422)

**ਕਰਾ** ------ (1) ਕੀਤਾ

"ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ **ਕਰਾ**।"

- **ਗਉ** ੫, **ਬਾਅ ੧ਸ:੬** (250)

(2) ਕਲਾ, ਖੇਡ, ਵਿਚਾਰ

"ਸਭ ਤਜੀ ਮਨੈ ਕੀ ਕਾਮ **ਕਰਾ**।"

- **ਆਸਾ** ੫, **੧੫੩, ੨:੨** (408)

(3) ਮੈਂ ਕਰਾਂ

"ਹਮਰੇ ਪਿਤਾ ਠਾਕੁਰ ਪ੍ਰਭ ਸੁਆਮੀ ਹਰਿ ਦੇਹੁ ਮਤੀ ਜਸੁ **ਕਰਾ**।"

- **ਬਿਲਾ** ੪, **੩, ੨:੧** (799)

**ਕਰਾਂ** ------ ਹਥਾਂ

"ਗੁਰਮੁਖਾਂ **ਕਰਾਂ** ਉਪਰਿ ਹਰਿ ਚੇਤਿਆ ਸੇ ਪਾਇਨਿ ਮੋਖ ਦੁਆਰੁ।" (ਹਥਾਂ ਤੇ ਭਾਵ ਹੁਣੇ ਇਸੇ ਜਨਮ ਵਿਚ)

- **ਸਲੋ** ੩, **੪੨:੪** (1418)

**ਕਰਾਇ** ----- ਕਰਾਵੇ

"ਗੁਰਮੁਖਿ ਆਪੁ ਪਛਾਣੀਐ ਅਵਰ ਕਿ ਕਰੇ **ਕਰਾਇ**।"

- **ਸਿਰੀ** ੧, **ਅਸ ੧੧, ੯:੩ (60)**

"ਸੋਈ **ਕਰਾਇ** ਜੋ ਤੁਧੁ ਭਾਵੈ।" (ਕਰਾਉਂਦਾ ਹੈ)

- **ਸੋਰ** ੫, **੭੧, ੧:੧ (626)**

**ਹੋਰ ਰੂਪ:**

**ਕਰਾਇਓ –**

"ਹਰਿ ਆਨਿ ਮੇਲਿਓ ਸਤਿਗੁਰੂ ਖਿਨੁ ਬੰਧ ਮੁਕਤਿ **ਕਰਾਇਓ**।" (ਕਰਵਾਇਆ ਹੈ)

- **ਮਾਲੀ** ੪, **੩, ੧:੨ (985)**

**ਕਰਾਇਆ –**

"ਜਿਉ ਭਾਵੈ ਤਿਉ ਰਖੁ ਤੂ ਸਭ ਕਰੇ ਤੇਰਾ **ਕਰਾਇਆ**।" (ਕਰਵਾਇਆ)

- **ਮਾਝ** ੧, **ਵਾਰ ੩:੩ (139)**

"ਮਥਿ ਅੰਮ੍ਰਿਤੁ ਪੀਆ ਇਹੁ ਮਨੁ ਦੀਆ ਗੁਰ ਪਹਿ ਮੋਲੁ **ਕਰਾਇਆ**।" (ਕਰਵਾਇਆ ਭਾਵ ਪੁਆਇਆ)

- **ਸੂਹੀ** ੧, **ਛੰਤ ੫, ੨:੩ (766)**

"ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ **ਕਰਾਇਆ**।" (ਕਰ ਦਿਤਾ)

- **ਬਿਲਾ** ੫, **੩੩, ੨:੨ (808)**

**ਕਰਾਇਸੀ –**

"ਆਪੇ ਕਾਰ **ਕਰਾਇਸੀ** ਅਵਰੁ ਕਿ ਕਰਣਾ ਜਾਇ।" (ਕਰਵਾਏਗਾ)

- **ਸਿਰੀ** ੩, **੪੯, ੩:੩ (32)**

**ਕਰਾਇਹਿ –**

"ਤੂੰ ਆਪੇ ਗੁਰਮੁਖਿ ਮੁਕਤਿ **ਕਰਾਇਹਿ**।" (ਕਰਵਾਉਂਦਾ ਹੈ)

- **ਮਾਝ** ੫, **੯, ੪:੧ (97)**

"ਭਗਤਿ ਕਰੀ **ਕਰਾਇਹਿ** ਮੋਰ।" (ਕਰਵਾਏਂ)

- **ਪ੍ਰਭਾ** ੧, **੧੪, ੪:੨ (1331)**

**ਕਰਾਇਦਾ –**

"ਤੂੰ ਆਪੇ ਮੁਕਤਿ **ਕਰਾਇਦਾ** ਇਕ ਨਿਮਖ **ਘੜੀ** ਕਰਿ ਖਿਆਲੁ।" (ਕਰਵਾਉਂਦਾ ਹੈਂ)

- **ਸਿਰੀ** ੪, **ਵਾਰ ੭:੪ (85)**

"ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ **ਕਰਾਇਦਾ**।" (ਕਰ ਦਿੰਦਾ ਹੈ)

- **ਆਸਾ** ੧, **ਵਾਰ ੧੬:੫ (472)**

"ਭਾਣੇ ਵਿਚਿ ਵਡੀ ਵਡਿਆਈ ਭਾਣਾ ਕਿਸਹਿ **ਕਰਾਇਦਾ**।" [ਮੰਨਵਾਉਂਦਾ (ਭਾਵ)]

- **ਮਾਰੂ** ੩, **ਸੋਲਾ ੨੦, ੩:੩ (1063)**

**ਕਰਾਇਨਿ –**

"ਕੀਤਾ ਲੋੜਨਿ ਸੋਈ **ਕਰਾਇਨਿ** ਦਰਿ ਫੇਰੁ ਨ ਕੋਈ ਪਾਇਦਾ।" (ਕਰਵਾਉਂਦਾ ਹੈ)

- **ਮਾਰੂ** ੫, **ਸੋਲਾ ੫, ੧੦:੩ (1076)**

**ਕਰਾਈ –**

"ਸੰਜੋਗੀ ਆਇਆ ਕਿਰਤੁ ਕਮਾਇਆ ਕਰਣੀ ਕਾਰ **ਕਰਾਈ**।" (ਕਰਵਾਈ)

- **ਸਿਰੀ** ੧, **ਪਹ ੨, ੧:੪ (75)**

"ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ ਜੈਸੀ ਤੂ ਆਸ ਕਰਾਵਹਿ ਤੈਸੀ ਕੋ ਆਸ **ਕਰਾਈ**।" (ਕਰਦਾ ਹੈ)

- **ਗੋਂਡ** ੪, **੧, ੪:੧ (860)**

**ਕਰਾਈਐ –**
"ਜੇਹੀ ਸੇਵ **ਕਰਾਈਐ** ਕਰਣੀ ਭੀ ਸਾਈ।" (ਕਰਵਾਏ)
- **ਆਸਾ** ੧, **ਅਸ ੧੮, ੭:੧ (421)**
"ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ **ਕਰਾਈਐ**।" (ਕਰਵਾਈਐ)
- **ਰਾਮ** ੪, **੪, ੪:੨ (882)**

**ਕਰਾਏ –**
"ਗੁਰਮੁਖਿ ਆਪੇ ਦੇਇ ਵਡਾਈ ਆਪੇ ਸੇਵ **ਕਰਾਏ**।" (ਕਰਵਾਏ, ਕਰਵਾਉਂਦਾ ਹੈ)
- **ਸਿਰੀ** ੩, **੪੮, ੨:੩ (32)**

**ਕਰਾਸ** ----- ਕਰਨੇ
"ਬਿਨੁ ਸਿਮਰਨ ਧ੍ਰਿਗੁ ਕਰਮ **ਕਰਾਸ**।"
- **ਗਉ** ੫, **ਅਸ ੭, ੨:੧ (239)**

**ਕਰਾਹੀ** ----- (1) ਕਰਦੇ ਹਨ
"ਤਿਨ ਕਉ ਸਭਿ ਨਿਵਹਿ ਅਨਦਿਨੁ ਪੂਜ **ਕਰਾਹੀ**।"
- **ਗਉ** ੩, **ਅਸ ੪, ੭:੨ (231)**

**ਹੋਰ ਰੂਪ:**

**ਕਰਾਂਹੀ –**
"ਨਾਰਦਿ ਕਹਿਆ ਸਿ ਪੂਜ **ਕਰਾਂਹੀ**।"
- **ਬਿਹਾ** ੪, **ਵਾਰ ੨੦ਸ,** ੧, **੨:੨ (556)**

(2) ਕਰਵਾਉਂਦੇ ਹਨ
"ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ **ਕਰਾਹੀ**।"
- **ਗਉ** ਕਬ, **੪੫, ੧:੧ (332)**

**ਕਰਾਗਉ** ---- ਕਰਾਂਗਾ, ਕਮਾਵਾਂਗਾ
"ਜਿਉ ਮਿਲੈ ਪਿਆਰਾ ਆਪਨਾ ਤੇ ਬੋਲ **ਕਰਾਗਉ**।"
- **ਬਿਲਾ** ੫, **੩੨, ੧:੨ (808)**

**ਕਰਾਂਝਾ** ----- ਕੁਰਲਾਉਂਦੇ, ਚੀਕ ਪੁਕਾਰ ਕਰਦੇ
"ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ **ਕਰਾਂਝਾ**।"
- **ਜੈਤ** ੪, **੫, ੧:੨ (697)**

**ਕਰਾਮ** ----- ਕਰਮ, ਭਾਗ
"ਉਨ ਸੰਗੁ ਸੋ ਪਾਏ ਜਿਸੁ ਮਸਤਕਿ **ਕਰਾਮ**।"
- **ਧਨਾ** ੫, **੨੩, ੩:੪ (676)**

**ਕਰਾਮੰ** ----- ਕਰਮਾਂ/ਕਮਾਈ ਸਦਕਾ
"ਗੁਰਮੁਖਿ ਸਾਂਤਿ ਊਤਮ **ਕਰਾਮੰ**।"
- **ਬਿਲਾ** ੧, **ਅਸ ੧, ੭:੨ (831)**

**ਕਰਾਮਾਤਿ** --- (1) ਅਚੰਭਤ ਕਰਨ ਵਾਲੀ/ਹੈਰਾਨੀ ਯੁਕਤ ਘਟਨਾ
"ਪੂਰੀ ਹੋਈ **ਕਰਾਮਾਤਿ** ਆਪਿ ਸਿਰਜਣਹਾਰੈ ਧਾਰਿਆ।"
- **ਰਾਮ** ਬਸ, **ਵਾਰ ੭:੨ (968)**

(2) ਵਡਿਆਈ, ਵੇਖੋ 'ਕਰਾਮਾਤਿ'
"ਦੂਣੀ ਚਉਣੀ **ਕਰਾਮਾਤਿ** ਸਚੇ ਕਾ ਸਚਾ ਢੋਆ।"
**- ਰਾਮ** ਬਸ, **ਵਾਰ ੮:੮ (968)**

**ਕਰਾਮੁ** ----- ਕਰਮ/ਭਾਗ ਵਿਚ
"ਨਾਨਕ ਸਤਿਗੁਰੁ ਸੇਵਿ ਸੁਖੁ ਪਾਇਆ ਜਿਨ੍ ਪੂਰਬਿ ਲਿਖਿਆ **ਕਰਾਮੁ**।"
**- ਸਾਰ** ੪, **ਵਾਰ ੨੮ਸ,** ੩, **੨:੩ (1248)**

**ਕਰਾਰਾ** ----- ਕਰੜਾ, ਔਖਾ
"ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ **ਕਰਾਰਾ**।"
**- ਸਿਰੀ** ੫, **ਪਹ ੪, ੨:੩ (77)**
"ਏਹ ਜਮ ਕੀ ਸਿਰਕਾਰ ਹੈ ਏਨ੍ਾ ਉਪਰਿ ਜਮ ਕਾ ਡੰਡੁ **ਕਰਾਰਾ**।" (ਸਖਤ)
**- ਗੂਜ** ੩, **ਵਾਰ ੧੨:੨ (513)**
"ਤਿਸੁ ਵਿਚਿ ਵਰਤੈ ਹੁਕਮੁ **ਕਰਾਰਾ**।" (ਪ੍ਰਬਲ, ਸਖਤ)
**- ਮਾਰੂ** ੩, **ਸੋਲਾ, ੧੭, ੫:੨ (1060)**

**ਕਰਾਰਿ** ----- ਕਿਨਾਰੇ ਤੇ
"ਢੰਢੋਲਤ ਢੂਢਤ ਹਉ ਫਿਰੀ ਢਹਿ ਢਹਿ ਪਵਨਿ **ਕਰਾਰਿ।**"
**- ਰਾਮ** ੧, **ਓਅੰ ੩੧:੧ (933)**

**ਕਰਾਰੀ** ----- (1) ਕਰਾਰ/ਟਿਕਾਉ ਵਿਚ
"ਟੁਕੁ ਦਮੁ **ਕਰਾਰੀ** ਜਉ ਕਰਹੁ ਹਾਜਿਰ ਹਜੂਰਿ ਖੁਦਾਇ।"
**- ਤਿਲੰ** ਕਬ, **੧, ੧:੨ (727)**
(2) ਕਰੜੀ
"ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ **ਕਰਾਰੀ**।"
**- ਮਲਾ** ੪, **੧, ੪:੧ (1263)**

**ਕਰਾਰੇ** ----- (1) ਕਰੜੇ
"ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ **ਕਰਾਰੇ**।"
**- ਜਪੁ** ੧, **੨੭:੯ (6)**
"ਦੂਜੈ ਭਾਇ ਮੁਠੀ ਜੀਉ ਬਿਨੁ ਗੁਰ ਸਬਦ **ਕਰਾਰੇ**।" (ਸਖਤ, ਪ੍ਰਭਾਵਸ਼ਾਲੀ)
**- ਗਉ** ੩, **ਛੰਤ, ੧, ੩:੨ (244)**
"ਜਮ ਪੁਰਿ ਵਜਹਿ ਖੜਗ **ਕਰਾਰੇ**।" (ਭਾਰੇ)
**- ਮਾਰੂ** ੧, **੧੨, ੪:੩ (993)**

**ਹੋਰ ਰੂਪ:**

**ਕਰਾਰੈ -**
"ਨਾ ਦੁਖੁ ਦੇਖਹਿ ਪੰਥਿ **ਕਰਾਰੈ**।" (ਕਰੜੇ, ਔਖੇ)
**- ਮਾਰੂ** ੧, **ਸੋਲਾ ੧੨, ੧੪:੨ (1033)**

**ਕਰਾਵਹਿ** ---- ਕਰਵਾਉਂਦਾ ਹੈ
"ਤੂ ਆਪੇ ਪੂਜਹਿ ਪੂਜ **ਕਰਾਵਹਿ** ਸਤਿਗੁਰ ਕਉ ਸਿਰਜਣਹਾਰਿਆ।"
**- ਗਉ** ੪, **ਵਾਰ ੨੦ਸ,** ੪, **੨:੬ (311)**

ਹੋਰ ਰੂਪ:

**ਕਰਾਵਹੁ –**
"ਉਦਮੁ ਕਰਉ **ਕਰਾਵਹੁ** ਠਾਕੁਰ ਪੇਖਤ ਸਾਧੂ ਸੰਗਿ।" (ਕਰਵਾਓ)
– **ਆਸਾ** ੫, **੧੩੯, ੧:੧** (405)

**ਕਰਾਵਣਹਾਰ** – ਕਰਾਉਣ ਵਾਲਾ, ਕਰਾਉਣ ਦੇ ਸਮਰਥ
"ਕਰਣ **ਕਰਾਵਣਹਾਰ** ਪ੍ਰਭੁ ਦਾਤਾ ਪਾਰਬ੍ਰਹਮ ਪ੍ਰਭੁ ਸੁਆਮੀ।"
– **ਸੋਰ** ੫, **੨੪, ੧:੧** (615)

ਹੋਰ ਰੂਪ:

**ਕਰਾਵਣਹਾਰਾ –**
"ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ ਮੁਕਤਿ **ਕਰਾਵਣਹਾਰਾ।**"
– **ਵਡ** ੪, **ਵਾਰ ੧੮ਸ,** ੩, **੨:੬** (593)

**ਕਰਾਵਣਿ** ---- ਕਰਵਾਉਣ ਲਈ
"ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ **ਕਰਾਵਣਿ** ਆਇਆ ਰਾਮ।"
– **ਸੂਹੀ** ੫, **ਛੰਤ ੧੦, ੧:੧** (783)

ਹੋਰ ਰੂਪ:

**ਕਰਾਵਣਿਆ –**
"ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ **ਕਰਾਵਣਿਆ।**" (ਕਰਾਉਂਦਾ ਹੈ)
– **ਮਾਝ** ੧, **ਅਸ ੧, ੫:੩** (109)

**ਕਰਾਵਨ** ---- ਕਰਵਾਉਣ ਵਾਲਾ, ਕਰਾ ਸਕਨ ਵਾਲਾ
"ਕਰਨ **ਕਰਾਵਨ** ਸਭੁ ਕਿਛੁ ਏਕੈ।"
– **ਗਉ** ੫, **ਅਸ ੧, ੮:੧** (236)

"ਆਪੇ ਕਰਨ **ਕਰਾਵਨ** ਜੋਗੁ।" (ਕਰਵਾਉਣ ਦੇ)
– **ਗਉ** ੫, **ਸੁਖ ੯, ੮:੩** (275)

**ਕਰਾਵਨਹਾਰ** – ਕਰਵਾਉਣ ਵਾਲਾ, ਕਰਵਾਉਣ ਦੇ ਸਮਰਥ
"ਕਰਣ **ਕਰਾਵਨਹਾਰ** ਸੁਆਮੀ।"
– **ਗਉ** ੫, **੭੬, ੩:੩** (178)

ਹੋਰ ਰੂਪ:

**ਕਰਾਵਨਹਾਰਾ –**
"ਏਕਹਿ ਆਪਿ **ਕਰਾਵਨਹਾਰਾ।**"
– **ਗਉ** ੫, **ਬਾਅ ੮:੧** (251)

**ਕਰਾਵਨਹਾਰੀ –**
"ਪ੍ਰਭ ਕਰਨ **ਕਰਾਵਨਹਾਰੀ।**"
– **ਸੋਰ** ਕਬ, **੫, ੩:੧** (655)

**ਕਰਾਵਨਹਾਰੁ –**
"ਕਰਨ **ਕਰਾਵਨਹਾਰੁ** ਪ੍ਰਭੁ ਜਾਨੈ।"
– **ਗਉ** ੫, **ਸੁਖ ੨੩, ੪:੮** (294)

**ਕਰਾਵਨੋ –**
"ਅਵਰੁ ਜਿ ਕਰਨ **ਕਰਾਵਨੋ** ਤਿਨ ਮਹਿ ਭਉ ਹੈ ਜਾਮ ਕਾ।"
– **ਗਉ** ੫, **੧੪੨, ੧*:੨ (211)**

**ਕਰਾਵਾ** ----- (1) ਕਰਵਾਉਂਦਾ ਹੈ
"ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ **ਕਰਾਵਾ**।"
– **ਆਸਾ** ੪, **ਛੰਤ ੧੯, ੨:੪ (450)**

**ਹੋਰ ਰੂਪ:**

**ਕਰਾਵੈ –**
"ਹਰਿ ਵਣਜੁ **ਕਰਾਵੈ** ਦੇ ਰਾਸਿ ਰੇ।" (ਕਰਵਾਉਂਦਾ ਹੈ)
– **ਗਉ** ੪, **੪੫, ੧*:੨ (165)**
"ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ ਹਰਿ ਨਾਮੋ ਰਖ **ਕਰਾਵੈ**।" (ਰੱਖਿਆ ਕਰਦਾ ਹੈ)
– **ਗਉ** ੪, **ਵਾਰ ੮ਸ,** ੪, **੧:੩ (303)**
(2) ਮੈਂ ਕਰਵਾਵਾਂ
"ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ **ਕਰਾਵਾ**।"
– **ਸੂਹੀ** ੧, **੯, ੧:੨ (730)**

**ਕਰਿ** ------ (1) ਕਰ ਕੇ
"ਕੀਟਾ ਅੰਦਰਿ ਕੀਟੁ **ਕਰਿ** ਦੋਸੀ ਦੋਸੁ ਧਰੇ।" (ਸਿਰਜ ਕੇ)
– **ਜਪੁ** ੧, **੭:੫ (2)**
"ਕੋਟਿ ਜਨਾ **ਕਰਿ** ਸੇਵ ਲਗਾਇਆ ਜੀਉ।" (ਪੈਦਾ ਕਰ/ਸਿਰਜ ਕੇ)
– **ਗਉ** ੫, **੧੬੬*, ੧:੨ (216)**
"ਪੁੜ੍ਹੀ ਕਉਲੁ ਨ ਪਾਲਿਓ **ਕਰਿ** ਪੀਰਹੁ ਕੰਨ੍ ਮੁਰਟੀਐ।" (ਕੀਤੇ/ਥਾਪੇ ਹੋਏ)
– **ਰਾਮ** ਬਸ, **ਵਾਰ ੨:੧੦ (967)**
"ਕਿਵ **ਕਰਿ** ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ।" (ਕਿਸ ਤਰਾਂ ਕਰਕੇ, ਕਿੰਝ)
– **ਜਪੁ** ੧, **੨੧:੧੫ (4)**
"ਮਾਇਆ ਸਰੁ ਸਬਲੁ ਵਰਤੈ ਜੀਉ ਕਿਉ **ਕਰਿ** ਦੁਤਰੁ ਤਰਿਆ ਜਾਇ।" (ਕਰਕੇ, ਕਿੰਝ)
– **ਗਉ** ੩, **ਛੰਤ ੪, ੧:੧ (245)**
"ਵੇਖੈ ਵਿਗਸੈ **ਕਰਿ** ਵੀਚਾਰੁ।" (ਵਿਚਾਰ ਕਰਕੇ)
– **ਜਪੁ** ੧, **੩੭:੧੭ (8)**
"ਬਹੁ ਭੇਖ **ਕਰਿ** ਭਰਮਾਈਐ ਮਨਿ ਹਿਰਦੈ ਕਪਟੁ ਕਮਾਇ।" (ਕਰਕੇ, ਬਣਾਕੇ)
– **ਸਿਰੀ** ੩, **੩੫, ੧:੧ (26)**
"ਬਹੁਤੁ ਦਰਬੁ **ਕਰਿ** ਮਨੁ ਨ ਅਘਾਨਾ।" (ਭਾਵ ਇਕਠਾ ਕਰਕੇ)
– **ਗਉ** ੫, **੮੦, ੧:੧ (179)**
"ਹਥਿ **ਕਰਿ** ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ।" (ਕਰਕੇ ਭਾਵ ਫੜ ਕੇ)
– **ਆਸਾ** ੪, **੬੧, ੧:੧ (368)**

**ਹੋਰ ਰੂਪ:**

**ਕਰਿਉ –**

"ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ **ਕਰਿਉ** ਜੇ ਕਿਛੁ ਕੀਤਾ ਹੋਵੈ।" (ਕਰਿਆ ਜੇ, ਕਰਕੇ ਦਸੋ)

**- ਸੂਹੀ** ੪, **੧੫, ੩:੧ (736)**

(2) ਕੇ

"ਸੰਬਤਿ ਸਾਹਾ ਲਿਖਿਆ ਮਿਲਿ **ਕਰਿ** ਪਾਵਹੁ ਤੇਲੁ।"

**- ਗਉ** ੧, **ਸੋਹ ੧, ੩:੧ (12)**

"ਬੇਦ ਪੁਰਾਨ ਸਾਧ ਮਗ ਸੁਨਿ **ਕਰਿ** ਨਿਮਖ ਨ ਹਰਿ ਗੁਨ ਗਾਵੈ।"

**- ਗਉ** ੯, **੬, ੧*:੨ (220)**

"ਦਾਨੁ ਦੇਇ **ਕਰਿ** ਪੂਜਾ ਕਰਨਾ।" (ਦਾਨ ਦੇ ਕੇ)

**- ਆਸਾ** ੫, **੮, ੧:੧ (372)**

(3) ਕਰੋ

"**ਕਰਿ** ਸਾਧੂ ਅੰਜੁਲੀ ਪੁਨੁ ਵਡਾ ਹੇ।"

**- ਗਉ** ੪, **ਸੋਹ ੪, ੧*:੧ (13)**

"ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ **ਕਰਿ** ਸੰਤਨ ਕੀ ਧੂਰੇ।" (ਬਣਾ ਦਿਓ, ਕਰੋ)

**- ਗਉ** ੫, **ਸੋਹ ੫, ੪:੨ (13)**

"ਸੰਤੋਖੁ ਪਿਤਾ **ਕਰਿ** ਗੁਰੁ ਪੁਰਖੁ ਅਜਨਮਾ।" (ਬਣਾ)

**- ਗਉ** ੪, **੬੫, ੧:੩ (173)**

**ਹੋਰ ਰੂਪ:**

**ਕਰਿਅਹੁ –**

"ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ **ਕਰਿਅਹੁ** ਨਿਰਬਾਣੁ ਜੀਉ।" (ਕਰਨਾ, ਕਰਿਆ ਜੇ)

**- ਰਾਮ** ਸੁੰਦ, **ਸਦ ੫:੧ (923)**

**ਕਰਿਆ –**

"ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ **ਕਰਿਆ**।" (ਕਰਦਾ ਹੈਂ)

**- ਗੂਜ** ੫, **ਸੋਦ ੫, ੨:੨ (10)**

"ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ **ਕਰਿਆ**।" (ਕੀਤਾ ਹੈ)

**- ਗੂਜ** ੫, **ਸੋਦ ੫, ੩:੨ (10)**

(4) ਕੀਤੀ

"ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ **ਕਰਿ** ਜਾਣੀ।" (ਆਪਣੀ ਕੀਤੀ ਸਮਝਦਾ ਹੈ)

**- ਗਉ** ੪, **੫੦, ੩:੩ (167)**

**ਹੋਰ ਰੂਪ:**

**ਕਰਿਓ –**

"ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ **ਕਰਿਓ।**" (ਕੀਤਾ, ਕਰਿਆ)

**- ਮਾਰੂ** ਨਾਮ, **੧, ੩:੧ (1105)**

(5) ਸਦਕਾ, ਲਈ

"ਦਹ ਦਿਸਿ ਲੈ ਇਹੁ ਮਨੁ ਦਉਰਾਇਓ ਕਵਨ ਕਰਮ **ਕਰਿ** ਬਾਧਾ।"

**- ਗਉ** ੫, **੧੬੩*, ੧:੨ (215)**

(6) ਸਮਝ ਕੇ, ਕਰਕੇ
"**ਕਰਿ** ਪੂਜੈ ਸਗਲ ਪਾਰਬ੍ਰਹਮੁ।"
- **ਗਉ** ੫, **ਸੁਖ ੯, ੩:੪ (274)**
"**ਕਰਿ** ਸੇਵਹਿ ਪੂਰਾ ਸਤਿਗੁਰੂ ਭੁਖ ਜਾਇ ਲਹਿ ਮੇਰੀ।" (ਪੂਰਾ ਸਤਿਗੁਰੂ ਸਮਝਕੇ)
- **ਆਸਾ** ੪, **ਛੰਤ ੧੯, ੩:੩ (451)**
"ਮਿਠਾ **ਕਰਿ** ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ।"
- **ਸੂਹੀ** ੩, **ਵਾਰ ੧ਸ,** ੩, **੧:੩ (785)**

(7) ਹਥ ਵਿਚ, ਭਾਵ ਕਿਸਮਤ ਵਿਚ
"ਜੋ **ਕਰਿ** ਪਾਇਆ ਸੋਈ ਹੋਗੁ।"
- **ਗਉ** ੫, **ਸੁਖ ੧੬, ੨:੨ (284)**
"ਕਰਿ ਕਰਤੈ ਕਰਣੀ **ਕਰਿ** ਪਾਈ।" (ਪਹਿਲੇ 'ਕਰਿ' ਦੇ ਅਰਥ 'ਕਰਕੇ' 'ਸਿਰਜ ਕੇ' ਹੈ)
- **ਰਾਮ** ੧, **ਓਅੰ ੧੮:੬ (932)**

(8) ਸਹਾਰ, ਬਰਦਾਸ਼ਤ ਕਰ/ਉਠਾ ਉਠਾ ਕੇ (ਭਾਵ)
"ਧਾਵਤ ਜੋਨਿ ਜਨਮ ਭ੍ਰਮਿ ਥਾਕੇ ਅਬ ਦੁਖ **ਕਰਿ** ਹਮ ਹਾਰਿਓ ਰੇ।"
- **ਗਉ** ਕਬ, **੫੬, ੪:੧ (335)**
"ਦੁਖ ਸੁਖ **ਕਰਿ** ਕੈ ਕੁਟੰਬੁ ਜੀਵਾਇਆ।" (ਦੁੱਖ ਸੁੱਖ ਸਹਾਰ ਕੇ)
- **ਸੂਹੀ** ਕਬ, ੧, **੨:੧ (792)**

(9) ਵਾਸਤੇ, ਲਈ, ਯੋਗ
"ਦੋਹਾਗਣੀ ਪਿਰ ਕੀ ਸਾਰ ਨ ਜਾਣਹੀ ਕਿਆ **ਕਰਿ** ਕਰਹਿ ਸੀਗਾਰੁ।" (ਕਿਸ ਵਾਸਤੇ)
- **ਆਸਾ** ੩, **ਅਸ ੩੭, ੫:੧ (430)**

(10) ਨਾਲ
"ਜਲੁ ਢੋਵਉ ਇਹ ਸੀਸ **ਕਰਿ** ਕਰ ਪਗ ਪਖਲਾਵਉ।" (ਸਿਰ ਨਾਲ)
- **ਬਿਲਾ** ੫, **੫੧, ੧:੧ (813)**

(11) ਰਖ
"ਹਰਿ ਸਭਨਾ ਕਾ ਹੈ ਖਸਮੁ ਸੋ ਭਗਤ ਜਨ ਚਿਤਿ **ਕਰਿ।**" (ਹੇ ਭਗਤ ਜਨ ਯਾਦ ਰੱਖ/ਹਿਰਦੇ ਵਿਚ ਰੱਖ)
- **ਬਿਲਾ** ੪, **ਵਾਰ ੨:੪ (849)**

**ਕਰਿਆ ----** (1) ਕਰਨਾ, ਵੇਖੋ 'ਕਰਿ (3)
(2) ਕੀਤਾ ਭਾਵ ਜਪਿਆ
"ਜੋਗੀ ਗੋਰਖੁ ਗੋਰਖੁ **ਕਰਿਆ।**"
- **ਗਉ** ੪, **੧, ੧:੨ (163)**

(3)ਕੀਤਾ/ਸਿਰਜਿਆ/ਬਣਾਇਆ ਗਿਆ
"ਕਈ ਜਨਮ ਸੈਲ ਗਿਰਿ **ਕਰਿਆ।**"
- **ਗਉ** ੫, **੭੨, ੨:੧ (176)**
"ਏਕੁ ਬਗੀਚਾ ਪੇਡ ਘਨ **ਕਰਿਆ।**"
- **ਆਸਾ** ੫, **੫੬, ੧:੧ (385)**

(4) ਬਣਾਇਆ, ਕੀਤਾ
"ਕਰਿ ਕਿਰਪਾ ਪ੍ਰਭਿ ਅਪਨਾ **ਕਰਿਆ।**"

– **ਸੂਹੀ** ੫, **੨੮, ੧:੨** (742)

**ਕਰਿਹਉ** ---- ਮੈਂ ਕਰਾਂ

"ਤਨੁ ਰੈਨੀ ਮਨੁ ਪੁਨਰਪਿ **ਕਰਿਹਉ** ਪਾਚਉ ਤਤ ਬਰਾਤੀ।"

– **ਆਸਾ** ਕਬ, **੨੪, ੧:੧** (482)

**ਕਰਿਹਿ** ----- ਕਰੇਂ

"ਜਿਸ ਨੋ ਨਦਰਿ **ਕਰਹਿ** ਤੂੰ ਅਪਣੀ ਸੋ ਗੁਰਮੁਖਿ ਕਰੇ ਵੀਚਾਰੁ ਜੀਉ।"

– **ਆਸਾ** ੪, **ਛੰਤ ੧੪, ੧:੫** (448)

**ਹੋਰ ਰੂਪ:**

**ਕਰਿਹੁ –**

"ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ **ਕਰਹੁ** ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ।" (ਕਰਿਆ ਜੇ)

– **ਸਿਰੀ** ੪, **ਪਹ ੩, ੪:੩** (77)

**ਕਰਿਜੈ** ----- ਕਰੀਏ

"ਧਨੁ ਧੰਨੁ ਜਨਮੁ ਸਚਿਆਰੀਆ ਮੁਖ ਉਜਲ ਸਚੁ **ਕਰਿਜੈ।**"

– **ਗਉ** ੪, **ਵਾਰ ੨੦:੫** (312)

**ਕਰਿਬੋ** ----- ਕਰਦੇ ਹੋ

"ਖਲ ਮੂਰਖ ਤੇ ਪੰਡਿਤੁ **ਕਰਿਬੋ** ਪੰਡਿਤ ਤੇ ਮੁਗਧਾਰੀ।"

– **ਸਾਰ** ਕਬ, **੨, ੩:੨** (1252)

**ਕਰਿਯਉ** ---- ਕੀਤਾ

"ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ **ਕਰਿਯਉ**।"

– **ਸਵ** ੩, **੧੬:੨** (1395)

**ਕਰੀ** ------ (1) ਕਰਾਂ

"ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ **ਕਰੀ।**"

– **ਜਪੁ** ੧, **੬:੧** (2)

"ਸੁਇਨੇ ਕੈ ਪਰਬਤਿ ਗੁਫਾ **ਕਰੀ** ਕੈ ਪਾਣੀ ਪਇਆਲਿ।" (ਕਰਾਂ, ਬਣਾਵਾਂ)

– **ਮਾਝ** ੧, **ਵਾਰ ੪ਸ,** ੧, **੧:੧** (139)

**ਹੋਰ ਰੂਪ:**

**ਕਰੰੀ –**

"ਅਰਦਾਸਿ **ਕਰੰੀ** ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ।"

– **ਵਡ** ੩, **ਛੰਤ ੬, ੩:੨** (571)

**ਕਰੀਅਹਿ –**

"ਆਨ ਬਾਪਾਰ ਬਨਜ ਜੋ **ਕਰੀਅਹਿ** ਤੇਤੇ ਦੂਖ ਸਹਾਮਾ।"

– **ਸਾਰ** ੫, **੩੫, ੨:੧** (1211)

**ਕਰੀਅਹੁ –**

"ਹਰਿ ਸਾਕਤ ਸੇਤੀ ਸੰਗੁ ਨ **ਕਰੀਅਹੁ** ਓਇ ਮਾਰੇ ਸਿਰਜਣਹਾਰੇ।" (ਕਰਿਆ ਜੇ, ਕਰਿਓ)

**- ਗਉ** ੪, **ਵਾਰ ੨੧ਸ,** ੪, **੧:੭ (312)**

(2) ਕੀਤੀ

"ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ ਪੂਰਨ ਕਿਰਪਾ ਪ੍ਰਭਿ **ਕਰੀ**।"

**- ਸਿਰੀ** ੫, **ਛੰਤ ੩, ੫:੩ (81)**

"ਸਬਰ ਸੰਦਾ ਬਾਣੁ ਖਾਲਕੁ ਖਤਾ ਨ **ਕਰੀ।**" (ਕਰਦਾ)

**- ਸਲੋ** ਫਰ, **੧੧੫:੨ (1384)**

"ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ **ਕਰੀ**।" (ਕੀਤਾ, ਕਮਾਇਆ)

**- ਸਵ** ੪, **ਮਥੁ ੪:੧ (1409)**

(3) ਕਰ, ਹਥ

"ਅਚੇਤ ਇਆਨੇ ਬਾਰਿਕ ਨਾਨਕ ਹਮ ਤੁਮ ਰਾਖਹੁ ਧਾਰਿ **ਕਰੀ**।" (ਸਿਰ ਤੇ ਹੱਥ ਧਰ ਕੇ ਬਚਾ ਲਿਆ)

**- ਗੂਜ** ੫, **੧੮, ੨:੨ (499)**

(4) ਕਾਰ, ਕਾਜ, ਕੰਮ, ਧੰਧੇ

"ਕਾਮ **ਕਰੀ** ਸਭ ਤਿਆਗਿ ਕੈ ਹਉ ਸਰਣਿ ਪਰਉਗੀ।"

**- ਸਾਰ** ੫, **੧੩੬, ੨:੧ (1230)**

**ਕਰੀਆ** ---- (1) ਕੀਤੀ, ਬਣਾਈ, ਸਾਜੀ

"ਅਨਿਕ ਕੋਠਰੀ ਬਹੁਤੁ ਭਾਤਿ **ਕਰੀਆ** ਆਪਿ ਹੋਆ ਰਖਵਾਰਾ।"

**–** ਗਉ **੫,** ੧੨੬*, ੪:੧ (206)

"ਨਿਰਗੁਨ ਹਰੀਆ ਸਰਗੁਨ ਧਰੀਆ ਅਨਿਕ ਕੋਠਰੀਆ ਭਿੰਨ ਭਿੰਨ ਭਿੰਨ ਭਿੰਨ **ਕਰੀਆ**।" (ਬਣਾਈਆਂ ਹਨ)

**- ਸੂਹੀ** ੫, **੪੪, ੧:੧ (746)**

(2) ਮਲਾਹ, ਕਰ (ਚੱਪੂ) +ਧਾਰੀ

"ਤੁਹੀ ਦਰੀਆ ਤੁਹੀ **ਕਰੀਆ** ਤੁਝੈ ਤੇ ਨਿਸਤਾਰ।"

**- ਗਉ** ਕਬ, **੬੯, ੧:੨ (338)**

(3) ਕੀਤਾ

"ਤਉ ਮੈ ਹਰਿ ਹਰਿ **ਕਰੀਆ**।" (ਜਪਿਆ)

**- ਬਿਹਾ** ੫, **੧, ੧*:੧ (537)**

"ਤਹਾ ਆਨਦ **ਕਰੀਆ**।" (ਕਰਦਾ ਹੈ)

**- ਸੂਹੀ** ੫, **੪੪, ੧:੪ (746)**

(4) ਕਰਤਾ, ਕਰਨ ਵਾਲਾ, (ਮਹਾਨਕੋਸ਼)

"ਗੁਰੂ ਸਮਰਥੁ ਗਹਿ **ਕਰੀਆ** ਧ੍ਰੁਵ ਬੁਧਿ ਸੁਮਤਿ ਸਮ੍ਹਾਰਨ ਕਉ।"

**- ਸਵ** ੪, **ਕਲ ੨:੨ (1404)**

('ਸ਼ਬਦਾਰਥ', 'ਦਰਪਣ' ਨੇ ਇਸ ਦੇ ਅਰਥ 'ਕੀਤੇ' ਦੇ ਹੀ ਕੀਤੇ ਹਨ।)

**ਕਰੀਐ** ----- (1) ਕਰੀਏ

"ਮੇਰੇ ਮਨ ਗੁਰੁ ਗੁਰੁ ਸਦ **ਕਰੀਐ**।" (ਜਪੀਏ)

**- ਗਉ** ੫, **੧੫੩*, ੧*:੧ (213)**

"ਞੋ ਪੇਖਉ ਸੋ ਬਿਨਸਤਉ ਕਾ ਸਿਉ **ਕਰੀਐ** ਸੰਗੁ।" (ਕੀਤਾ ਜਾਵੇ)

**- ਗਉ** ੫, **ਬਾਅ ੨੬:੩ (255)**

"ਸਕਤਿ ਸਨੇਹੁ ਕਰਿ ਸੁੰਨਤਿ **ਕਰੀਐ** ਮੈ ਨ ਬਦਉਗਾ ਭਾਈ।" (ਕਰੀਦੀ ਹੈ)

– **ਆਸਾ** ਕਬ, **੮, ੨:੧ (477)**

(2) ਕਰੋ

"ਹਮ ਪਾਪੀ ਨਿਰਗੁਣ ਕਉ ਗੁਣੁ **ਕਰੀਐ**।"

– **ਗਉ** ੧, **ਅਸ ੧੬, ੮:੧ (228)**

"ਜਨ ਨਾਨਕ ਕਉ ਪ੍ਰਭ ਕਿਰਪਾ ਕਰੀਐ।"

– **ਬਿਲਾ** ੫, **੧੧, ੪:੧ (804)**

(3) ਕਰਨੀ ਚਾਹੀਦੀ ਹੈ

"ਕਬੀਰ ਸੰਗਤਿ **ਕਰੀਐ** ਸਾਧ ਕੀ ਅੰਤਿ ਕਰੈ ਨਿਰਬਾਹੁ।"

– **ਸਲੋ** ਕਬ, **੯੩:੧ (1369)**

**ਕਰੀਹਾ** ----- ਕਰੀਏ

"ਆਉ ਸਖੀ ਗੁਣ ਕਾਮਣ **ਕਰੀਹਾ** ਜੀਉ।" (ਬਣਾਈਐ)

– **ਗਉ** ੪, **੬੬, ੧:੧ (173)**

**ਹੋਰ ਰੂਪ:**

**ਕਰੀਹੈ –**

"ਮਨੁ ਪਵਨੁ ਦੁਇ ਤੂੰਬਾ **ਕਰੀਹੈ** ਜੁਗ ਜੁਗ ਸਾਰਦ ਸਾਜੀ।" (ਕਰੀਏ)

– **ਗਉ** ਕਬ, **੫੩, ੩:੧ (335)**

**ਕਰੀਜਾ** ----- ਕੀਤਾ

"ਕੋਟਿ ਤੀਰਥ ਇਸਨਾਨੁ **ਕਰੀਜਾ**।"

– **ਪ੍ਰਭਾ** ੫, **ਅਸ ੩, ੬:੨ (1349)**

**ਹੋਰ ਰੂਪ:**

**ਕਰੀਜੈ –**

"ਦੁਇ ਕਰ ਜੋੜਿ ਇਕੁ ਬਿਨਉ **ਕਰੀਜੈ**।" (ਕਰੋ)

– **ਮਾਝ** ੫, **੨੯, ੪:੧ (103)**

"ਕਹੁ ਕਬੀਰ ਬਹੁ ਕਾਇ **ਕਰੀਜੈ**।" (ਕਾਹਦੇ ਲਈ ਕਰਨਾ ਹੈ)

– **ਗਉ** ਕਬ, **੫, ੪:੧ (324)**

"ਉਸਤਤਿ ਕਵਨ **ਕਰੀਜੈ** ਕਰਤੇ ਪੇਖਿ ਰਹੇ ਬਿਸਮਾ।" (ਕਰੀਏ)

– **ਗੂਜ** ੫, **ਅਸ ੧, ੧*:੨, (507)**

"ਖਾਜੈ ਪੈਝੈ ਰਲੀ **ਕਰੀਜੈ**।" (ਕਰਦਾ ਹੈ)

– **ਮਾਰੂ** ੧, **ਸੋਲਾ ੭, ੧੩:੧ (1027)**

**ਕਰੀਠਾ** ----- ਕਲੂਟਾ, ਮੁਹਾਵਰਾ 'ਕਾਰ ਕਰੀਠਾ' ਅਰਥਾਤ 'ਕਾਲਾ ਕਲੂਟਾ'।

"ਮਨਮੁਖ ਹੀਅਰਾ ਅਤਿ ਕਠੋਰੁ ਹੈ ਤਿਨ ਅੰਤਰਿ ਕਾਰ **ਕਰੀਠਾ**।"

– **ਗਉ** ੪, **੬੧, ੩:੧ (171)**

**ਕਰੀਮ** ----- (ਅ. ਕਰੀਮ) ਕਰਮ (ਬਖ਼ਸ਼ਿਸ਼) ਕਰਨ ਵਾਲਾ, ਦਿਆਲੂ, ਬਖ਼ਸ਼ਿੰਦ

"ਹਕਾ ਕਬੀਰ **ਕਰੀਮ** ਤੂ ਬੇਐਬ ਪਰਵਦਗਾਰ।"

– **ਤਿਲੰ** ੧, **੧, ੧:੨ (721)**

**ਹੋਰ ਰੂਪ:**

**ਕਰੀਮਾ –**
"ਕੁਦਰਤਿ ਕਾਦਰ ਕਰਣ **ਕਰੀਮਾ**।"
– **ਮਾਰੂ** ੫, **ਸੋਲਾ ੧੨, ੧੫:੧** (1084)

**ਕਰੀਮਾਂ –**
"**ਕਰੀਮਾਂ** ਰਹੀਮਾਂ ਅਲਾਹ ਤੂ ਗਨੰੀ।" (ਹੇ ਬਖ਼ਸ਼ਿੰਦ)
– **ਤਿਲੰ** ਨਾਮ, **੨, ੧:੧** (727)

**ਕਰੀਮੁ –**
"ਸੋ ਕਰਤਾ ਕਾਦਰ **ਕਰੀਮੁ** ਦੇ ਜੀਆ ਰਿਜਕੁ ਸੰਬਾਹਿ।"
– **ਆਸਾ** ੧, **ਵਾਰ ੨੪:੨** (475)

**ਕਰੀਵੇ** ----- ਕਰਦਾ ਹੈ
"ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ **ਕਰੀਵੇ।**"
– **ਸਿਰੀ** ੪, **ਵਾਰ ੩:੨** (83)

**ਕਰੁ** ------- (1) ਹਥ
"**ਕਰੁ** ਗਹਿ ਲੀਨੇ ਹਰਿ ਜਸੋ ਦੀਨੇ ਜੋਨਿ ਨ ਧਾਵੈ ਨਹ ਮਰੀ।"
– **ਸਿਰੀ** ੫, **ਛੰਤ ੩, ੫:੪** (81)

(2) ਮਸੂਲ, ਟੈਕਸ
"ਜਮੁ ਜਾਗਾਤੀ ਦੂਜੈ ਭਾਇ **ਕਰੁ** ਲਾਏ।"
– **ਮਾਝ** ੩, **ਅਸ ੨੯, ੫:੧** (127)

**(3) ਕਰੋ**
"ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ **ਕਰੁ** ਰੇ।"
– **ਗਉ** ੯, **੯, ੨:੧** (220)

"ਜਿਉ ਜਾਨਹੁ ਤਿਉ **ਕਰੁ** ਗਤਿ ਮੇਰੀ।"
– **ਸੂਹੀ** ਰਵਿ, **੧, ੩:੪** (793)

"ਗੁਰੁ ਕਰੁ ਸਚੁ ਬੀਚਾਰੁ ਗੁਰੂ **ਕਰੁ** ਰੇ ਮਨ ਮੇਰੇ।" (ਧਾਰਨ ਕਰੋ)
– **ਸਵ** ੪, **ਨਲ ੮:੩** (1399)

"ਗੁਰੂ ਗੁਰੂ ਗੁਰੁ **ਕਰੁ** ਮਨ ਮੇਰੇ।" (ਜਪੋ)
– **ਸਵ** ੪, **ਨਲ ੯:੧** (1399)

**ਕਰੁਣ** ------ ਦਇਆ ਸਰੂਪ
"**ਕਰੁਣ** ਕ੍ਰਿਪਾਲ ਗੋੁਪਾਲ ਦੀਨ ਬੰਧੁ ਨਾਨਕ ਉਧਰੁ ਸਰਨਿ ਪਰੀਆ।"
– **ਕਾਨ** ੫, **੩੦, ੨:੨** (1303)

**ਕਰੁਣਾ** ----- ਮਿਹਰ, ਦਇਆ
"ਦਿਨ ਖਾਤ ਜਾਤ ਬਿਹਾਤ ਪ੍ਰਭ ਬਿਨੁ ਮਿਲਹੁ ਪ੍ਰਭ **ਕਰੁਣਾ** ਪਤੇ।"
– **ਆਸਾ** ੫, **ਛੰਤ ੧੪, ੧:੩** (462)

"ਕ੍ਰਿਪਾ ਸਿੰਧੁ **ਕਰੁਣਾ** ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਂਹ।"
– **ਜੈਤ** ੫, **੧੦, ੧*:੨** (702)

**ਕਰੁਣਾਨਿਧਿ** -- ਦਇਆ ਦੇ ਖਜਾਨੇ/ਕੋਸ਼
"ਜੋ ਜੋ ਸਰਨਿ ਪਰਿਓ **ਕਰੁਣਾਨਿਧਿ** ਤੇ ਤੇ ਭਵਹਿ ਤਰਾਏ।"

– **ਸਾਰ** ੫, **੮, ੧*:੨ (1204)**

**ਕਰੁਣਾਪਤਿ --** ਦਇਆ ਦੇ ਸੁਆਮੀ/ਮਾਲਕ
"ਆਇਓ ਦੁਖ ਹਰਣ ਸਰਣ **ਕਰੁਣਾਪਤਿ** ਗਹਿਓ ਚਰਣ ਆਸਰਾ।"
– **ਜੈਤ** ੫, **੬, ੧:੨ (701)**
"ਜੈ ਜੈ ਜਇਅੰਪਹਿ ਸਗਲ ਜਾ ਕਉ **ਕਰੁਣਾਪਤਿ** ਗਤਿ ਕਿਨਿ ਲਖਹੁ।" (ਹੇ ਕਰੁਣਾ ਦੇ ਮਾਲਕ)
– **ਬਿਲਾ** ੫, **ਛੰਤ ੩, ੩:੫ (847)**

**ਹੋਰ ਰੂਪ:**

**ਕਰੁਣਾਪਤੇ –**
"ਕਰਹੁ ਕ੍ਰਿਪਾ **ਕਰੁਣਾਪਤੇ** ਤੇਰੇ ਹਰਿ ਗੁਣ ਗਾਉ।" (ਹੇ ਕਰੁਣਾ ਦੇ ਮਾਲਕ)
– **ਸੂਹੀ** ੫, **੪੩, ੨:੧ (745)**

**ਕਰੁਣਾਮਏ ---** ਦਇਆ ਦੇ ਸਰੂਪ
"ਚਿੰਤਾਮਣਿ **ਕਰੁਣਾਮਏ**।"
– **ਗਉ** ੫, **੧੫੧*, ੧*:੧ (212)**

**ਹੋਰ ਰੂਪ:**

**ਕਰੁਣੁਮਯਹ –**
"ਭ੍ਰੰਮਤਿ ਭ੍ਰੰਮਤਿ ਬਹੁ ਜਨਮ ਹਾਰਿਓ ਸਰਣਿ ਨਾਨਕ **ਕਰੁਣੁਮਯਹ**।"
– **ਸਸ** ੫, **੬੧:੪ (1359)**

**ਕਰੁਣਾਮੈ –**
"ਦੀਨਾ ਨਾਥ ਅਨਾਥ **ਕਰੁਣਾਮੈ** ਸਾਜਨ ਮੀਤ ਪਿਤਾ ਮਹਤਰੀਆ।"
– **ਗਉ** ੫, **੧੧੫, ੨:੧ (203)**

**ਕਰੁਨਾਮੈ –**
"ਨਾਨਕ ਕਹਤ ਗਾਇ **ਕਰੁਨਾਮੈ** ਭਵਸਾਗਰ ਕੈ ਪਾਰਿ ਉਤਰੁ ਰੇ।"
– **ਗਉ** ੯, **੯, ੨:੨ (220)**

**ਕਰੂਆ -----** ਕੌੜਾ
"ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ **ਕਰੂਆ** ਮੀਠਾ।"
– **ਗਉ** ੪, **੬੧, ੪:੨ (171)**

**ਕਰੂਪ ------** ਬਦਸ਼ਕਲ, ਕੋਹਜੀ ਸੂਰਤ ਵਾਲਾ, ਹੋਰ ਵੇਖੋ 'ਕੁਰੂਪ'
"ਮਹਾ **ਕਰੂਪ** ਦੁਖੀਏ ਸਦਾ ਕਾਲੇ ਮੁਹ ਮਾਇਆ।"
– **ਸਾਰ** ੪, **ਵਾਰ ੧੭:੨ (1244)**

**ਹੋਰ ਰੂਪ:**

**ਕਰੂਪਿ –**
"ਪਹਿਲੀ **ਕਰੂਪਿ** ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ।"
– **ਆਸਾ** ਕਬ, **੩੨, ੧:੧ (483)**
"ਨਿਰਗੁਨਿ **ਕਰੂਪਿ** ਕੁਲਹੀਣ ਨਾਨਕ ਹਉ ਅਨਦ ਰੂਪ ਸੁਆਮੀ ਭਰਤ।"
– **ਦੇਵ** ੫, **੩, ੨:੨ (529)**

**ਕਰੂਪੀ –**
"ਦੂਜੈ ਭਾਇ **ਕਰੂਪੀ** ਦੂਖੁ ਪਾਵਹਿ ਆਗੈ ਜਾਇ।" (ਭੈੜੇ ਰੂਪ ਵਾਲੀਆਂ)
– **ਵਡ** ੩, **੪, ੨:੨ (559)**

**ਕਰੂਪੁ –**
"ਮਨਮੁਖੁ ਕਾਇਰੁ **ਕਰੂਪੁ** ਹੈ ਬਿਨੁ ਨਾਵੈ ਨਕੁ ਨਾਹਿ।"
– **ਵਡ** ੪, **ਵਾਰ ੧੩ਸ,** ੩, **੧:੧ (591)**

**ਕਰੂਰਿ** ----- (ਸੰ. क्रूर) ਗੁਸੈਲੀ, ਕ੍ਰੋਧ ਭਰੀ, ਤਿਖੀ
"ਮਾਥੈ ਤ੍ਰਿਕੁਟੀ ਦ੍ਰਿਸਟਿ **ਕਰੂਰਿ**।"
– **ਆਸਾ** ੫, **੯੬, ੧:੧ (394)**

**ਕਰੇ** ------- (1) ਕਰਦਾ ਹੈ
"ਗਾਵੈ ਕੋ ਸਾਜਿ **ਕਰੇ** ਤਨੁ ਖੇਹ।"
– **ਜਪੁ** ੧, **੩:੫ (2)**

"ਆਖਹਿ ਮੰਗਹਿ ਦੇਹਿ ਦੇਹਿ ਦਾਤਿ **ਕਰੇ** ਦਾਤਾਰੁ।"
– **ਜਪੁ** ੧, **੪:੨ (2)**

"**ਕਰੇ** ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ।" (ਕਰਦਾ ਹੈ)
– **ਸਿਰੀ** ੫, **੮੫, ੪:੧ (48)**

(2) ਕਰਕੇ
"ਸਤਿ **ਕਰੇ** ਜਿਨਿ ਗੁਰੂ ਪਛਾਤਾ ਸੋ ਕਾਹੇ ਕਉ ਡਰਦਾ ਜੀਉ।" (ਜਿਸ ਨੇ ਗੁਰੂ ਨੂੰ ਸਤਿ ਕਰਕੇ ਜਾਣਿਆ ਹੈ)
– **ਮਾਝ** ੫, **੨੪, ੩:੩ (101)**

**ਕਰੇਉ** ----- ਕਰਦਾ ਹਾਂ
"ਵਾਹੁ ਵਾਹੁ ਹਿਰਦੈ ਉਚਰਾ ਮੁਖਹੁ ਭੀ ਵਾਹੁ ਵਾਹੁ **ਕਰੇਉ**।"
– **ਗੂਜ** ੩, **ਵਾਰ ੧੭ਸ,** ੩, **੧:੫ (515)**

"ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ **ਕਰੇਉ**।" (ਕਰਦੇ/ਬਣਾਂਦੀ ਹਾਂ)
– **ਮਾਰੂ** ੧, **ਅਸ ੯, ੧:੧ (1014)**

**ਕਰੇਇ** ----- ਕਰਦਾ ਹੈ
"ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ **ਕਰੇਇ**।"
– **ਸਿਰੀ** ੧, **੭, ੧:੩ (16)**

**ਹੋਰ ਰੂਪ:**

**ਕਰੇਈ –**
"ਨੰਨਾਕਾਰੁ ਨ ਕੋਇ **ਕਰੇਈ**।" (ਕਰਦਾ)
– **ਗਉ** ੧, **ਅਸ ੨, ੨:੨ (221)**

"ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ **ਕਰੇਈ**।" (ਕਰ ਲਵੇਂ, ਕਰੇਂ)
– **ਆਸਾ** ੧, **੩੫, ੪:੧ (359)**

**ਕਰੇਹ** ------ ਕਰਦਾ ਹੈ
"ਨਾਨਕ ਤਾ ਕੀ ਭਗਤਿ **ਕਰੇਹ**।"
– **ਗਉ** ੫, **ਸੁਖ ੬, ੩:੧੦ (270)**

"ਸਿਮਰਹੁ ਸਿਮਰਹੁ ਸਾਸਿ ਸਾਸਿ ਮਤ ਬਿਲਮ **ਕਰੇਹ**।" (ਕਰੋ)
- **ਬਿਲਾ** ੫, **੪੭, ੨:੧ (812)**

**ਹੋਰ ਰੂਪ:**

**ਕਰੇਂਹ –**
"ਹਮ ਅਨਾਥ ਨਾਥ ਹਰਿ ਸਰਣੀ ਅਪੁਨੀ ਕ੍ਰਿਪਾ **ਕਰੇਂਹ**।" (ਕਰੋ)
- **ਜੈਤ** ੫, **੧੦, ੨:੧ (702)**

**ਕਰੇਹਾ –**
"ਆਉ ਸਖੀ ਹਰਿ ਮੇਲੁ **ਕਰੇਹਾ**।" (ਕਰੀਏ)
- **ਮਾਝ** ੪, **੩, ੨:੧ (95)**

"ਪੰਚ ਸਖੀ ਮਿਲਿ ਰੁਦਨੁ **ਕਰੇਹਾ**।" (ਕਰਦੀਆਂ ਹਨ)
- **ਆਸਾ** ੧, **੩੪, ੪:੧ (359)**

**ਹੋਰ ਰੂਪ:**

**ਕਰੇਹਿ –**
"ਏਤੇ ਕੀਤੇ ਹੋਰਿ **ਕਰੇਹਿ**।" (ਸਿਰਜੇ)
- **ਜਪੁ** ੧, **੨੬:੨੧ (6)**

"ਇਕਿ ਗਾਵਹਿ ਇਕ ਭਗਤਿ **ਕਰੇਹਿ**।" (ਕਰਦੇ ਹਨ; (ਰਾਸ) ਪਾਉਂਦੇ ਹਨ)
- **ਗਉ** ੩, **੨੪, ੨:੧ (158)**

**ਕਰੇਹੀ –**
"ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ **ਕਰੇਹੀ**।" (ਕਰਨਾ)
- **ਆਸਾ** ੧, **੧੯, ੩:੧ (354)**

**ਕਰੇਹੁ –**
"ਨਾਨਕ ਨਦਰਿ **ਕਰੇਹੁ** ਮਿਲੈ ਸਚੁ ਵਾਂਢੀਐ।" (ਕਰੋ)
- **ਆਸਾ** ੧, **ਅਸ ੨੧, ੮:੨ (422)**

**ਕਰੇਹੋ –**
"ਸਾਜਨ ਮੇਰੇ ਪ੍ਰੀਤਮਹੁ ਤੁਮ ਸਹ ਕੀ ਭਗਤਿ **ਕਰੇਹੋ**।" (ਕਰੋ)
- **ਆਸਾ** ੩, **ਛੰਤ ੭, ੧:੧ (440)**

**ਕਰੇਗੁ** ------ ਕਰੇਗਾ
"ਜਿਚਰੁ ਵਿਚਿ ਦੰਮੁ ਹੈ ਤਿਚਰੁ ਨ ਚੇਤਈ ਕਿ **ਕਰੇਗੁ** ਅਗੈ ਜਾਇ।"
- **ਬਿਹਾ** ੪, **ਵਾਰ ੧੯ਸ,** ੩, **੧:੨ (556)**

**ਕਰੇਜੇ** ------ ਕਲੇਜੇ, ਦਿਲ
"ਮਾਥੇ ਪੀਰ ਸਰੀਰਿ ਜਲਨਿ ਹੈ ਕਰਕ **ਕਰੇਜੇ** ਮਾਹੀ।"
- **ਸੋਰ** ਭੀਖ, **੧, ੨:੧ (659)**

**ਕਰੇਣ** ------ ਕਰਨ ਵਾਲਾ, ਕਰਨ ਯੋਗ
"ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣ **ਕਰੇਣ**।"
- **ਮਾਝ** ੫, **ਦਿਨ ੧:੭ (136)**

**ਕਰੇਦੜ** ----- ਕਰਦਿਆਂ
"ਪਾਪ **ਕਰੇਦੜ** ਸਰਪਰ ਮੁਠੇ।"

**- ਮਾਰੂ ੫, ਅਸ ੮, ੨:੧ (1019)**

**ਕਰੇਂਦਾ ----- ਕਰਦਾ**

"ਉਂਨਵਿ ਉਂਨਵਿ ਆਇਆ ਅਵਰਿ **ਕਰੇਂਦਾ** ਵੰਨ।"

**- ਮਲਾ ੧, ਵਾਰ ੫ਸ, ੩, ੧:੧ (1280)**

**ਕਰੇਦਿਆ --- ਕਰਦਿਆਂ**

"ਉਦਮੁ **ਕਰੇਦਿਆ** ਜੀਉ ਤੂੰ ਕਮਾਵਦਿਆ ਸੁਖ ਭੁੰਚੁ।"

**- ਗੂਜ ੫, ਵਾਰ ੧੭ਸ, ੫, ੧:੧ (522)**

**ਕਰੇਦੀ ----- ਕਰਦੀ**

"ਜੇ ਜਰਵਾਣਾ ਪਰਹਰੈ ਜਰੁ ਵੇਸ **ਕਰੇਦੀ** ਆਈਐ।" (ਕਰਕੇ)

**- ਆਸਾ ੧, ਵਾਰ ੫:੪ (465)**

"ਧਨ ਬਿਨਉ **ਕਰੇਦੀ** ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ।" (ਕਰਦੀ)

**- ਤੁਖਾ ੧, ਬਾਰਾ ੭:੨ (1108)**

**ਹੋਰ ਰੂਪ:**

**ਕਰੇਂਦੀ -**

"ਸਾਖ ਪਕੰਦੀ ਆਈਆ ਹੋਰ **ਕਰੇਂਦੀ** ਵੰਨ।" (ਕਰਦੀ)

**- ਸਲੋ ਫਰ, ੧੧:੨ (1378)**

**ਕਰੇਦੀਏ -**

"ਏਤੇ ਵੇਸ **ਕਰੇਦੀਏ** ਮੁੰਧੇ ਸਹੁ ਰਾਤੋ ਅਵਰਾਹਾ।" (ਕਰਦੀਏ)

**- ਵਡ ੧, ੩, ੧:੬ (557)**

**ਕਰੇਦੇ -**

"ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ।" (ਕਰਦੇ)

**- ਸਲੋ ਫਰ, ੯੯:੨ (1383)**

**ਕਰੇਨਿ ----- ਕਰਦੇ ਹਨ**

"ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ **ਕਰੇਨਿ**।"

**- ਗਉ ੪, ਵਾਰ ੨੨ਸ, ੪, ੧:੫ (313)**

**ਕਰੇਰੈ ------ ਕਰਦੀ ਹੈ**

"ਬਾਂਛਉ ਧੂਰਿ ਪਵਿਤ੍ਰ **ਕਰੇਰੈ**।"

**- ਕਾਨ ੫, ੩੪, ੧:੨ (1304)**

**ਕਰੇਵ ------ ਕਰਦਾ ਹੈ**

"ਸਭੁ ਕਿਛੁ ਵਸਗਤਿ ਸਾਹਿਬੈ ਆਪੇ ਕਰਣ **ਕਰੇਵ**।"

**- ਸਿਰੀ ੫, ੭੫, ੩:੩ (44)**

**ਹੋਰ ਰੂਪ:**

**ਕਰੇਵਹੋ -**

"ਆਸੀਸਾ ਦੇਵਹੋ ਭਗਤਿ **ਕਰੇਵਹੋ** ਮਿਲਿਆ ਕਾ ਕਿਆ ਮੇਲੋ।"

**- ਵਡ ੧, ਅਲਾ ੫, ੨:੩ (582)**

**ਕਰੈ** ------- ਕਰੇ

"ਜੇ ਕੋ ਕਹੈ **ਕਰੈ** ਵੀਚਾਰੁ।"

- **ਜਪੁ** ੧, **੧੬:੫** (3)

**ਹੋਰ ਰੂਪ:**

**ਕਰੈਗਾ –**

"ਜਉ ਰੇ ਖੁਦਾਇ ਮੋਹਿ ਤੁਰਕੁ **ਕਰੈਗਾ** ਆਪਨ ਹੀ ਕਟਿ ਜਾਈ।" (ਕਰੇਗਾ)

- **ਆਸਾ** ਕਬ, **੮, ੨:੨** (477)

**ਕਰੈਗੋ –**

"ਧਰਮ ਰਾਇ ਅਬ ਕਹਾ **ਕਰੈਗੋ** ਜਉ ਫਾਟਿਓ ਸਗਲੋ ਲੇਖਾ।" (ਕਰੇਗਾ)

- **ਸੋਰ** ੫, **੧੯, ੩:੨** (614)

**ਕਰੋ** ------- ਬਣਾਓ

"ਇਹੁ ਤਨੁ ਧਰਤੀ ਬੀਜੁ ਕਰਮਾ **ਕਰੋ** ਸਲਿਲ ਆਪਾਉ ਸਾਰਿੰਗਪਾਣੀ।"

- **ਸਿਰੀ** ੧, **੨੬, ੧:੧** (23)

"ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ **ਕਰੋ**।"

- **ਸਸ** ੫, **੫੦:੩** (1358)

**ਕਰੋਤਿ** ----- ਕਰਦਾ ਹੈ

"ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗੰ **ਕਰੋਤਿ**।"

- **ਸਸ** ੫, **੧:੩** (1354)

**ਕਰੋਧ** ------ (ਸੰ. *क्रो* ) ਗੁੱਸਾ

"ਅਤਿ **ਕਰੋਧ** ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ।"

- **ਮਾਰੂ** ੩, **ਵਾਰ ੯:੩** (1089)

"ਕਾਮ **ਕਰੋਧ** ਮਹਾ ਬਿਖਿਆ ਰਸ ਇਨ ਤੇ ਭਏ ਨਿਰਾਰੇ।"

- **ਮਲਾ** ੫, **੧੩, ੨:੧** (1269)

**ਹੋਰ ਰੂਪ:**

**ਕਰੋਧਾ –**

"ਗ੍ਰਿਹ ਰਾਜ ਮਹਿ ਨਰਕੁ ਉਦਾਸ **ਕਰੋਧਾ**।" (ਕ੍ਰੋਧ)

- **ਮਾਰੂ** ੫, **ਅਸ ੭, ੨:੧** (1019)

**ਕਰੋਧਿ –**

"ਕਾਮਿ **ਕਰੋਧਿ** ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ।" (ਕ੍ਰੋਧ ਨਾਲ)

- **ਗਉ** ੪, **ਸੋਹ ੪, ੧:੧** (13)

"ਕਾਮਿ **ਕਰੋਧਿ** ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ।" (ਕ੍ਰੋਧ)

- **ਸਿਰੀ** ੫, **ਅਸ ੨੬, ੪:੧** (70)

**ਕਰੋਧੀ –**

"ਅੰਤ ਕਾਲਿ ਭਜਿ ਜਾਹਿਗੇ ਕਾਹੇ ਜਲਹੁ **ਕਰੋਧੀ**।" (ਕ੍ਰੋਧ ਵਿਚ)

- **ਬਿਲਾ** ੫, **੩੬, ੩:੨** (809)

**ਕਰੋਧੁ –**

"ਚਲਣ ਸਾਰ ਨ ਜਾਣਨੀ ਕਾਮੁ **ਕਰੋਧੁ** ਵਿਸੁ ਵਧਾਇਆ।" (ਕ੍ਰੋਧ ਨੂੰ)

**- ਮਾਝ ੧, ਵਾਰ ੧੬:੫ (145)**

"ਬਸਇ **ਕਰੋਧੁ** ਸਰੀਰਿ ਚੰਡਾਰਾ।" (ਕ੍ਰੋਧ)

**- ਸੂਹੀ ੫, ਅਸ ੧, ੩:੧ (759)**

**ਕਰੋਰਿ** ----- ਕ੍ਰੋੜ, ਸੌ ਲੱਖ

"ਨਾਗੇ ਪਾਵਹੁ ਤੇ ਗਏ ਜਿਨ ਕੇ ਲਾਖ **ਕਰੋਰਿ**।"

**- ਸਲੋ ਕਬ, ੨੭:੨ (1365)**

**ਹੋਰ ਰੂਪ:**

**ਕਰੋਰੀ -**

"ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ **ਕਰੋਰੀ**।" (ਕਰੋੜਾਂ ਵਿਚ)

**- ਗਉ ੫, ੧੩੪*, ੩:੧ (208)**

"ਲਾਖ **ਕਰੋਰੀ** ਬੰਧੁ ਨ ਪਰੈ।" (ਕਰੋੜਾਂ ਨਾਲ)

**- ਗਉ ੫, ਸੁਖ ੨, ੨:੩ (264)**

**ਕਰੋਰੈ -**

"ਕਿਛੁ ਸੰਗਿ ਨ ਚਾਲੈ ਲਾਖ **ਕਰੋਰੈ**।"

**- ਕਾਨ ੫, ੩੪, ੧:੫ (1304)**

**ਕਰੋੜਿ** ----- ਸੌ ਲੱਖ, ਕ੍ਰੋੜ

"ਸਰਪਰ ਉਠੀ ਚਲਣਾ ਛਡਿ ਜਾਸੀ ਲਖ **ਕਰੋੜਿ**।"

**- ਸਿਰੀ ੫, ੯੨, ੩:੨ (50)**

**ਹੋਰ ਰੂਪ:**

**ਕਰੋੜੀ -**

"ਤੇਤੀਸ **ਕਰੋੜੀ** ਦਾਸ ਤੁਮ੍ਾਰੇ ਰਿਧਿ ਸਿਧਿ ਪ੍ਰਾਣ ਅਧਾਰੀ।" (ਕ੍ਰੋੜ)

**- ਆਸਾ ੩, ਅਸ ੨੩, ੨:੧ (423)**

**ਕਰੋੜੇ -**

"ਜੋ ਮਨਿ ਚਿਤਿ ਇਕੁ ਅਰਾਧਦੇ ਤਿਨ ਕੀ ਬਰਕਤਿ ਖਾਹਿ ਅਸੰਖ **ਕਰੋੜੇ**।" (ਕ੍ਰੋੜਾਂ)

**- ਗਉ ੪, ਵਾਰ ੧੧:੨ (306)**

**ਕਰੵਉ** ----- ਕਰ ਦਿਤਾ

"ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ ਪਾਰਸੁ ਭੇਟਿ ਪਰਸੁ **ਕਰੵਉ**।"

**- ਸਵ ੪, ਨਲ ੧੧:੪ (1400)**

**ਕਰੈ੍** ------- ਕੜ੍ਹਦਾ, ਕੁੜਦਾ, ਸੰਤਾਪ ਵਿਚ ਹੁੰਦਾ

"**ਕਰੈ੍** ਨ ਝੁਰੈ ਨਾ ਮਨੁ ਰੋਵਨਹਾਰਾ।"

**- ਆਸਾ ੫, ੨੧, ੧*:੧ (376)**

**ਕਲ** ------- (1) ਕਲਾ, ਸ਼ਕਤੀ

"ਕਾਰਣੁ ਕਰਤੇ ਵਸਿ ਹੈ ਜਿਨਿ **ਕਲ** ਰਖੀ ਧਾਰਿ।"

**- ਮਾਝ ੧, ਵਾਰ ੨੩ਸ, ੨, ੨:੪ (148)**

"ਜਿਸੁ ਭੁਲਾਏ ਆਪਿ ਤਿਸੁ **ਕਲ** ਨਹੀ ਜਾਣੀਆ।" (ਸ਼ਕਤੀ ਅਕਾਲ ਪੁਰਖ ਦੀ)

- **ਗਉ** ੫, **ਵਾਰ ੧੬ਸ,** ੫, **੨:੬ (322)**

"ਬੰਧਨ ਕਾਟੈ ਸੋ ਪ੍ਰਭੂ ਜਾ ਕੈ **ਕਲ** ਹਾਥ।" (ਸਮਰਥਾ, ਸ਼ਕਤੀ)

- **ਬਿਲਾ** ੫, **੫੭, ੧:੧ (815)**

(2) ਅਵਿਦਿਆ/ਅਗਿਆਨਤਾ ਰੂਪੀ ਕਲ (ਸ਼ਕਤੀ)

"ਗੁਰ ਕੈ ਬਾਣਿ ਬਜਰ **ਕਲ** ਛੇਦੀ ਪ੍ਰਗਟਿਆ ਪਦੁ ਪਰਗਾਸਾ।"

- **ਗਉ** ਕਬ, **੪੬, ੨:੧ (332)**

(3) ਸਰੀਰ ਦੀ ਬਣਤਰ

"ਚਰਣ ਨ ਛਾਡਉ ਸਰੀਰ **ਕਲ** ਜਾਈ।"

- **ਗਉ** ਰਵਿ, **੧, ੨:੨ (345)**

('ਦਰਪਣ' ਇਥੇ ਵੀ 'ਕਲ' ਦਾ ਅਰਥ 'ਸ਼ਕਤੀ ਅਥਵਾ ਸਤਿਆ' ਹੀ ਕਰਦਾ ਹੈ)

(4) ਕਲਾ, ਕਾਰੀਗਰੀ, ਹੁਨਰ

"ਏਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ ਹਰਿ ਕਰਤੈ ਸਭ **ਕਲ** ਧਾਰੀ।" (ਸਾਰੀ ਕਾਰੀਗਰੀ ਦਿਖਾਈ/ਵਰਤੀ ਹੈ)

- **ਗੂਜ** ੪, **ਅਸ ੧, ੭:੧ (507)**

"ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍ਹ **ਕਲ**।"

- **ਸਲੋ** ੧, **੩:੧ (1410)**

(5) ਕਲਜੁਗ

"ਕਲ ਮਹਿ ਰਾਮ ਨਾਮੁ ਸਾਰੁ।"

- **ਧਨਾ** ੧, **੮, ੧*:੧ (662)**

(6) ਇਜ਼ਤ ਲਾਜ (ਦਰਪਣ)

"ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ **ਕਲ** ਰਾਖੀ ਮੇਰੀ।" ̧ਸ਼ਕਤੀ, ਧਰਮ ਸਤਾ (ਸ਼ਬਦਾਰਥ)

- **ਸੂਹੀ** ੫, **੫੭, ੪:੨ (750)**

(7) ਕਲਸਹਾਰ, ਇਕ ਭੱਟ ਜਿਸ ਦੀ ਬਾਣੀ ਸਵਯਾਂ ਦੇ ਰੂਪ ਵਿਚ ਗੁਰੂ ਗ੍ਰੰਥ ਵਿਚ ਦਰਜ ਹੈ

"ਕਬਿ **ਕਲ** ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ।"

- **ਸਵ** ੧, **੯:੪ (1389)**

(8) ਸੁੰਦਰ

"ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ **ਕਲ** ਢਾਲਣ।" (ਅੰਮ੍ਰਿਤ ਦੇ ਸੁੰਦਰ ਬਚਨ ਹਨ)

- **ਸਵ** ੨, **੫:੪ (1391)**

(9) ਭਾਗ, ਅੰਸ਼

"ਤ੍ਰੇਤੈ ਇਕ **ਕਲ** ਕੀਨੀ ਦੂਰਿ।"

- **ਰਾਮ** ੩, **੧, ੨:੧ (880)**

**ਕਲਉ** ----- ਕਲਮ

"**ਕਲਉ** ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ।"

- **ਸਿਰੀ** ੪, **ਵਾਰ ੫ਸ,** ੩, **੧:੩ (84)**

**ਕਲਸਹਾਰ** --- ਇਕ ਭੱਟ, ਵੇਖੋ 'ਕਲ' (7)

"ਕਹੁ ਕੀਰਤਿ **ਕਲਸਹਾਰ** ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ।"

- **ਸਵ** ੨, **੧:੭ (1391)**

**ਕਲਸ** ------ ਮਟ, ਘੜਾ ਜਿਸ ਵਿਚੋਂ ਚੋ ਚੋ ਕੇ ਅਰਕ ਜਾਂ ਸ਼ਰਾਬ ਪੈਂਦੀ ਹੈ।
"ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ **ਕਲਸ** ਇਕੁ ਪਾਇਆ।"
- **ਸਿਰੀ** ਕਬ, **੩, ੨:੧ (92)**

**ਕਲਸੁ** ------ (1) **ਮੰਦਰ, ਗੁਰਦੁਆਰੇ ਆਦਿ ਧਰਮ**-ਸਥਾਨ ਦਾ ਮੁਕਟ ਜੋ ਸੋਨੇ ਦੇ ਪੱਤਰਾਂ ਵਿਚ ਮੜਿਆ ਹੁੰਦਾ ਹੈ
"ਗੁਰ ਅਰਜੁਨ ਕਲੁਚਰੈ ਤੈ ਜਨਕਹ **ਕਲਸੁ** ਦੀਪਾਇਅਉ।"
- **ਸਵ** ੫, **ਕਲ ੯:੪ (1408)**

**ਕਲਹ** ------ ਝਗੜਾ
"ਵਿਝਣ **ਕਲਹ** ਨ ਦੇਵਦਾ ਤਾਂ ਲਇਆ ਕਰਤੇ।"
- **ਗਉ** ੪, **ਵਾਰ ੩੨:੭ (317)**

**ਹੋਰ ਰੂਪ:**

**ਕਲਹਿ** -
"**ਕਲਹਿ** ਬੁਰੀ ਸੰਸਾਰਿ ਵਾਦੇ ਖਪੀਐ।" (ਝਗੜਾ, ਬਿਖਾਧ)
- **ਮਾਝ** ੧, **ਵਾਰ ੯:੩ (142)**

**ਕਲੰਕ** ------ (ਸੰ. *कलक:*) ਐਬ/ਦੋਸ਼ ਦਾ ਧੱਬਾ, ਬਦਨਾਮੀ ਦਾ ਦਾਗ਼
"ਕੋਟਿ **ਕਲੰਕ** ਖਿਨ ਮਹਿ ਮਿਟਿ ਜਾਹਿ।"
- **ਗਉ** ੫, **੯੫, ੩:੪ (184)**

**ਹੋਰ ਰੂਪ:**

**ਕਲੰਕੁ** -
"ਕਉਨ ਕੋ **ਕਲੰਕੁ** ਰਹਿਓ ਰਾਮ ਨਾਮੁ ਲੇਤ ਹੀ।"
- **ਟੋਡੀ** ਨਾਮ, **੨, ੧*:੧ (718)**

"ਪਰਹਰਿ ਮੈਲੁ ਜਲਾਇ **ਕਲੰਕੁ**।"
- **ਰਾਮ** ੧, **ਓਅੰ ੨੨:੪ (932)**

**ਕਲਖਾ** ----- **ਕਾਲਾ-ਭਾਵ ਭੈ**-ਦਾਇਕ
"ਅਗਿਆਨੀ ਅੰਧੁ ਨ ਬੂਝਈ ਸਿਰ ਊਪਰਿ ਜਮ ਖੜਗੁ **ਕਲਖਾ**।"
- **ਮਾਰੂ** ੩, **ਵਾਰ ੩:੩ (1088)**

**ਕਲੰਗਾ** ----- ਕਲੰਕ, ਬਦਨਾਮੀ/ਐਬ/ਦੋਸ਼ ਦਾ ਦਾਗ਼
"ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ **ਕਲੰਗਾ**।"
- **ਬਿਲਾ** ੫, **੧੨੦, ੨:੨ (828)**

**ਕਲਘਾ** ----- ਕਾਲ ਨੇ
"ਨਰਪਤਿ ਰਾਜੇ ਰੰਗ ਰਸ ਮਾਣਹਿ ਬਿਨੁ ਨਾਵੈ ਪਕੜਿ ਖੜੇ ਸਭਿ **ਕਲਘਾ**।"
- **ਸੂਹੀ** ੪, **੨, ੨:੧ (731)**

**ਕਲਜੁਗ** ---- ਹਿੰਦੂ ਮਤ ਦੇ ਗ੍ਰੰਥਾਂ ਅਨੁਸਾਰ ਸ੍ਰਿਸ਼ਟੀ ਦੇ ਆਰੰਭ ਤੋਂ ਸਾਰੇ ਸਮੇਂ ਨੂੰ ਚਹੁੰ ਜੁੱਗਾਂ ਵਿਚ ਵੰਡਿਆ ਹੋਇਆ ਹੈ। ਸਤਜੁਗ, ਤ੍ਰੇਤਾ, ਦੁਆਪਰ ਤੇ ਕਲਜੁਗ। ਵਰਤਮਾਨ ਸਮਾਂ ਕਲਜੁਗ ਦਾ ਮੰਨਿਆ ਜਾਂਦਾ ਹੈ।

"ਇਸੁ **ਕਲਿਜੁਗ** ਮਹਿ ਕਰਮ ਧਰਮੁ ਨ ਕੋਈ।"

- **ਗਉ** ੩, **੩੦, ੪:੧ (161)**

**ਹੋਰ ਰੂਪ:**

**ਕਲਜੁਗਿ –**

"**ਕਲਜੁਗਿ** ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ।" (ਕਲਜੁਗ ਅੰਦਰ/ਵਿਚ)

- **ਆਸਾ** ੧, **ਵਾਰ ੧੩ਸ,** ੧, **੧:੬ (470)**

**ਕਲਤ ------** (ਸੰ. *कलत्र*) ਪਤਨੀ, ਵਹੁਟੀ, ਇਸਤਰੀ

"ਹਉਮੈ ਬਿਖਿਆ ਨਿਤ ਲੋਭਿ ਲੁਭਾਨੇ ਪੁਤ **ਕਲਤ** ਮੋਹਿ ਲੁਭਿਭਾ।"

- **ਪ੍ਰਭਾ** ੪, **੬, ੩:੧ (1337)**

**ਹੋਰ ਰੂਪ:**

**ਕਲਤਿ –**

"ਪੁਤ੍ਰ **ਕਲਤਿ** ਧਨਿ ਮਾਇਆ ਚਿਤੁ ਲਾਏ ਝੂਠੁ ਮੋਹੁ ਪਾਖੰਡ ਵਿਕਾਰੁ।"

- **ਆਸਾ** ੩, **੪੭, ੧*:੨ (363)**

**ਕਲਤੁ –**

"ਪੁਤੁ **ਕਲਤੁ** ਮੋਹੁ ਬਿਖੁ ਹੈ ਅੰਤਿ ਬੇਲੀ ਕੋਇ ਨ ਹੋਇ।"

- **ਸਿਰੀ** ੪, **੭੦, ੧*:੨ (41)**

"ਸੰਪੈ ਹੇਤੁ **ਕਲਤੁ** ਧਨੁ ਤੇਰੈ।"

- **ਭੈਰ** ਕਬ, **੨, ੧*:੨ (1157)**

(ਮਹਾਨਕੋਸ਼ ਇਥੇ 'ਕਲਤੁ' ਦੇ ਅਰਥ 'ਇਕਠਾ ਕੀਤਾ ਹੋਇਆ' ਕਰਦੇ ਹਨ)

**ਕਲਤ੍ਰ ------** ਇਸਤਰੀ, ਪਤਨੀ, ਵੇਖੋ 'ਕਲਤ'

"ਕਿਆ ਤੂ ਰਤਾ ਦੇਖਿ ਕੈ ਪੁਤ੍ਰ **ਕਲਤ੍ਰ** ਸੀਗਾਰ।"

- **ਸਿਰੀ** ੫, **੭੧, ੧:੧ (42)**

**ਹੋਰ ਰੂਪ:**

**ਕਲਤ੍ਰਿ –**

"ਪੁਤ੍ਰਿ **ਕਲਤ੍ਰਿ** ਮੋਹਿ ਲਪਟਿਆ ਵਣਜਾਰਿਆ ਮਿਤ੍ਰਾ ਅੰਤਰਿ ਲਹਿਰ ਲੋਭਾਨੁ।"

- **ਸਿਰੀ** ੫, **ਪਹ ੪, ੩:੨ (77)**

**ਕਲਤ੍ਰੁ –**

"ਜਿਥੈ ਪੁਤੁ **ਕਲਤ੍ਰਜ** ਕੋਈ ਬੇਲੀ ਨਾਹੀ ਤਿਥੈ ਹਰਿ ਹਰਿ ਨਾਮਿ ਛਡਾਇਆ।"

- **ਵਡ** ੪, **ਛੰਤ ੩, ੨:੪ (573)**

**ਕਲੰਦਰ ----** (ਫਾ. ਕ਼ਲਨਦਰ) ਫਕੀਰਾਂ ਦੇ ਪੰਜ ਦਰਜਿਆਂ ਵਿਚ ਪੰਜਵਾਂ ਦਰਜ, ਵੇਖੋ 'ਅਬਦਾਲਾ' (2)

"ਆਉ **ਕਲੰਦਰ** ਕੇਸਵਾ।"

- **ਭੈਰ** ਨਾਮ, **੧, ੧*:੧ (1167)**

**ਹੋਰ ਰੂਪ:**

**ਕਲੰਦਰੁ –**

"ਮਨੁ ਮੰਦਰੁ ਤਨੁ ਵੇਸ **ਕਲੰਦਰੁ** ਘਟ ਹੀ ਤੀਰਥਿ ਨਾਵਾ।"

- **ਬਿਲਾ** ੧, **੨, ੧:੧ (795)**

**ਕਲਧਾਰਿ** ---- ਸ਼ਕਤੀ ਦੁਆਰਾ/ਸਦਕਾ, ਸ਼ਕਤੀ ਵਰਤਾ ਕੇ
"ਧਰਣਿ ਗਗਨੁ **ਕਲਧਾਰਿ** ਰਹਾਵੈ।"
- **ਆਸਾ** ੧, **ਅਸ ੫, ੫:੨ (414)**

**ਕਲਪ** ------ (1) ਕਲਪਨਾ ਦਾ ਸੰਖੇਪ
"**ਕਲਪ** ਤਿਆਗੀ ਬਾਦਿ ਹੈ ਸਚਾ ਵੇਪਰਵਾਹੁ।"
- **ਸਿਰੀ** ੧, **੧੧, ੧:੩ (18)**

(2) ਚਾਰ ਜੁਗਾਂ ਦਾ ਸਮਾਂ
"ਕੋਟਿ **ਕਲਪ** ਕੇ ਦੂਖ ਬਿਨਾਸਨ ਸਾਚੁ ਦ੍ਰਿੜਾਇ ਨਿਬੇਰਾ।"
- **ਸਾਰ** ੧, **੨, ੧*:੨ (1232)**

**ਕਲਪਣਾ** ---- ਮਨ ਦੀ ਖਿਝ
"ਮਨੁ ਦ੍ਰਿੜ ਕਰਿ ਆਸਣਿ ਬੈਸੁ ਜੋਗੀ ਤਾ ਤੇਰੀ **ਕਲਪਣਾ** ਜਾਈ।"
- **ਰਾਮ** ੩, **ਅਸ ੧, ੩:੧ (908)**

**ਕਲਪਤਰ** --- ਕਲਪ ਬ੍ਰਿਛ, ਦੇਵਤਿਆਂ ਦਾ ਬ੍ਰਿਛ ਜੋ ਜੀਵ ਦੀਆਂ ਮਨੋਕਾਮਨਾ ਪੂਰਨ ਕਰਨ ਵਾਲਾ ਹੁੰਦਾ ਹੈ।
"ਅੰਮ੍ਰਿਤ ਸਸੀਅ ਧੇਨ ਲਛਿਮੀ **ਕਲਪਤਰ** ਸਿਖਰਿ ਸੁਨਾਗਰ ਨਦੀ ਚੇ ਨਾਥੰ।"
- **ਧਨਾ** ਤ੍ਰਿਲੋ, **੧, ੪:੧ (395)**

**ਕਲਪਨ** ----- ਖਿਝ/ਕਲਪਨਾ
"ਮੋਨੀ ਹੋਇ ਬੈਠਾ ਇਕਾਂਤੀ ਹਿਰਦੈ **ਕਲਪਨ** ਗਾਠਾ।"
- **ਮਾਰੂ** ੫, **੧੫, ੧:੨ (1003)**

**ਹੋਰ ਰੂਪ:**

**ਕਲਪਨਾ –**
"ਕਾਲ **ਕਲਪਨਾ** ਕਦੇ ਨ ਖਾਇ।" (ਚਿੰਤਾ, ਫਿਕਰ)
- **ਗਉ** ਕਬ, **ਥਿਤੀ ੨:੩ (343)**

**ਕਲਪਾਵੈ** ---- ਦੁੱਖ ਦਿੰਦੀ/ਦੁਖੀ ਕਰਦੀ ਹੈ
"ਇਕਿ ਸਤੀ ਕਹਾਵਹਿ ਤਿਨੑ ਬਹੁਤੁ **ਕਲਪਾਵੈ**।"
- **ਆਸਾ** ੫, **੧, ੨:੩ (370)**

**ਕਲਪੁ** ------ ਇਲਾਜ
"ਬਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ **ਕਲਪੁ** ਕੀਜੈ।"
(ਕਾਇਆਂ ਦਾ ਇਲਾਜ ਕਰੇ)
- **ਰਾਮ** ਨਾਮ, **੪, ੧:੧ (973)**

**ਕਲਪੈ** ------ ਦੁਖੀ ਹੋਵੇ
"ਰੋਵੈ ਪੂਤੁ ਨ **ਕਲਪੈ** ਮਾਈ।"
- **ਆਸਾ** ੧, **੨੩, ੨:੨ (356)**

**ਕਲਮ** ------ (1) (ਅ. ਕ਼ਲਮ) ਲੇਖਣੀ, ਲਿਖਣ ਦਾ ਸੰਦ
"ਕਾਗਦਿ **ਕਲਮ** ਨ ਲਿਖਣਹਾਰੁ।"

**- ਜਪੁ** ੧, **੧੨:੩ (3)**

"**ਕਲਮ** ਕਾਗਦ ਸਿਆਨਪ ਲੇਖੀ।"

**- ਗਉ** ੫, **੮੧, ੧:੨ (179)**

**ਹੋਰ ਰੂਪ:**

**ਕਲੰਮ –**

"ਹਾਥਿ **ਕਲੰਮ** ਅਗੰਮ ਮਸਤਕਿ ਲੇਖਾਵਤੀ।"

**- ਫੁਨ** ੫, **੧, ੧:੧ (1361)**

(2) 'ਕਲਮਾ' ਦਾ ਸੰਖੇਪ

"ਦੇਹ ਮਸੀਤਿ ਮਨੁ ਮਉਲਾਣਾ **ਕਲਮ** ਖੁਦਾਈ ਪਾਕੁ ਖਰਾ।" (ਚੰਗੀ ਤਰ੍ਹਾਂ ਪਵਿਤਰ ਹੋਣਾ ਕਲਮਾ ਹੈ)

**- ਮਾਰੂ** ੫, **ਸੋਲਾ ੧੨, ੨:੩ (1083)**

**ਕਲਮਲ** ---- (ਸੰ. कल्म   ष्) (1) ਪਾਪ, ਪਾਪਾਂ ਦੀ ਮੈਲ (ਸ਼ਬਦਾਰਥ)

"ਜਿਨ ਦੇਖੇ ਸਭ ਉਤਰਹਿ **ਕਲਮਲ**।"

**- ਮਾਝ** ੫, **੪੯, ੪:੨ (108)**

**ਹੋਰ ਰੂਪ:**

**ਕਲਮਲਾ –**

"ਚਿਤਵਤਾ ਗੋਪਾਲ ਦਰਸਨ **ਕਲਮਲਾ** ਕਢੁ ਧੋਇ।"

**- ਸਾਰ** ੫, **੧੨੫, ੧:੧ (1228)**

(2) ਗੰਦਗੀ, ਬੁਰਾਈ, ਕਾਲਖ

"ਚਰਣ ਕਮਲ ਸੰਗਿ ਪ੍ਰੀਤਿ **ਕਲਮਲ** ਪਾਪ ਟਰੇ।"

**- ਆਸਾ** ੫, **ਛੰਤ ੯, ੪:੨ (459)**

**ਹੋਰ ਰੂਪ:**

**ਕਲਮਲਾ –**

"ਤਜਿ ਮਾਨੁ ਮੋਹੁ ਬਿਕਾਰੁ ਮਨ ਕਾ **ਕਲਮਲਾ** ਦੁਖ ਜਾਰੇ।"

**- ਆਸਾ** ੫, **ਛੰਤ, ੧੦, ੧:੫ (459)**

**ਕਲਮਲਿ** ---- ਦੁੱਖ ਨਾਲ ਮਲੀ ਹੋਈ, ਵਿਆਕੁਲ

"**ਕਲਮਲਿ** ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ।"

**- ਮਲਾ** ੧, **ਵਾਰ ੭ਸ,** ੩, **੨:੧ (1281)**

**ਕਲਮਾ** ----- (1) (ਅ.ਕਲਮਹ) ਮੁਸਲਮਾਨਾਂ ਦਾ ਮੂਲ ਮੰਤਰ

"ਕਰਣੀ ਕਾਬਾ ਸਚੁ ਪੀਰੁ **ਕਲਮਾ** ਕਰਮ ਨਿਵਾਜ।"

**- ਮਾਝ** ੧, **ਵਾਰ ੭ਸ,** ੧, **੧:੩ (140)**

(2) (ਅ. ਕ਼ਲਮ) ਲੇਖਣੀ, ਕਲਮ

"ਬਸੁਧ ਕਾਗਦ ਬਨਾਰਜ **ਕਲਮਾ** ਲਿਖਣ ਕਉ ਜੇ ਹੋਇ ਪਵਨ।"

**- ਆਸਾ** ੫, **ਛੰਤ ੮, ੪:੫ (458)**

**ਕਲਰ** ------ ਸ਼ੋਰੇ ਵਾਲੀ ਮਿੱਟੀ, ਸ਼ੋਰਾ

"**ਕਲਰ** ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ।"

**- ਸਿਰੀ** ੧, **੧੩, ੧:੨ (18)**

"ਮਸਤਕਿ ਭਾਰੁ **ਕਲਰ** ਸਿਰਿ ਭਾਰਾ।" (ਨਿਹਫਲ ਕਰਮਾਂ ਰੂਪੀ ਕਲਰ ਦਾ ਭਾਰ)

**- ਮਾਰੂ** ੧, **ਸੋਲਾ ੬, ੮:੧ (1029)**

**ਹੋਰ ਰੂਪ:**

**ਕਲਰਾ -**

"ਕਾਹੇ **ਕਲਰਾ** ਸਿੰਚਹੁ ਜਨਮੁ ਗਵਾਵਹੁ।" (ਕਲਰ/ਸ਼ੋਰੇ ਵਾਲਾ ਖੇਤ)

**- ਬਸੰ** ੧, **੯, ੧*:੧ (1171)**

**ਕਲਰਿ -**

"**ਕਲਰਿ** ਖੇਤੀ ਬੀਜੀਐ ਕਿਉ ਲਾਹਾ ਪਾਵੈ।" ('ਕਲਰ' ਵਿਚ, ਸ਼ੋਰੇ ਵਾਲੀ ਮਿੱਟੀ ਵਿਚ)

**- ਆਸਾ** ੧, **ਅਸ ੧੫, ੪:੧ (419)**

**ਕਲਰੁ -**

"**ਕਲਰੁ** ਖੇਤੁ ਲੈ ਕੂੜੁ ਜਮਾਇਆ ਸਭ ਕੂੜੈ ਕੇ ਖਲਵਾਰੇ।" (ਕਲਰ ਦੇ)

**- ਨਟ** ੪, **ਅਸ ੨, ੬:੧ (981)**

**ਕਲਵਤਿ** ---- (ਸੰ. *करपत्रम्*) ਆਰਾ

"ਕੰਚਨ ਵੰਨੇ ਪਾਸੇ **ਕਲਵਤਿ** ਚੀਰਿਆ।"

**- ਆਸਾ** ਫਰ, **੨, ੪:੨ (488)**

**ਕਲਵਾਰਿ** ---- ਕਲਾਲਣ, ਸ਼ਰਾਬ, ਕਢਣ/ਵੇਚਣ ਵਾਲੇ ਦੀ ਪਤਨੀ ਭਾਵ ਨੀਵੀ ਕੁਲ ਦੀ

"ਰੀ **ਕਲਵਾਰਿ** ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ।"

**- ਕੇਦਾ** ਕਬ, **੩, ੧:੧ (1123)**

**ਕਲਵਾਲੀ** --- ਸ਼ਰਾਬ ਵੇਚਣ ਵਾਲੀ

"ਕਲਿ **ਕਲਵਾਲੀ** ਮਾਇਆ ਮਦੁ ਮੀਠਾ ਮਨੁ ਮਤਵਾਲਾ ਪੀਵਤੁ ਰਹੈ।"

**- ਆਸਾ** ੧, **੫, ੪:੧ (350)**

(2) ਸ਼ਰਾਬ ਕੱਢਣ ਵਾਲੀ ਮੱਟੀ

"ਕਲਿ **ਕਲਵਾਲੀ** ਕਾਮੁ ਮਦੁ ਮਨੂਆ ਪੀਵਣਹਾਰੁ।"

**- ਬਿਹਾ** ੪, **ਵਾਰ ੧੨ਸ,** ਮਰ, **੧:੧ (553)**

(3) ਕਲਹ (ਦੁੱਖ) ਵਾਲੀ, ਅਸ਼ਾਂਤ

"ਕਲਿ **ਕਲਵਾਲੀ** ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ।"

**- ਰਾਮ** ੧, **ਅਸ ੧, ੫:੧ (903)**

**ਕਲਾ** ------ (1) ਸ਼ਕਤੀ

"**ਕਲਾ** ਧਰੈ ਹਿਰੈ ਸੁਈ।" (ਸ਼ਕਤੀ ਦਿੰਦਾ ਹੈ)

**- ਮਾਝ** ੧, **ਵਾਰ ੧੩ਸ,** ੧, **੭:੩ (144)**

"ਆਪਣੀ **ਕਲਾ** ਆਪੇ ਹੀ ਜਾਣੇ।" (ਗੁਝੀ ਸ਼ਕਤੀ)

**- ਗਉ** ੩, **੨੫, ੪:੩ (159)**

"ਡਰੀਐ ਤਾਂ ਜੇ ਕਿਛੁ ਆਪਦੂ ਕੀਚੈ ਸਭੁ ਕਰਤਾ ਆਪਣੀ **ਕਲਾ** ਵਧਾਏ।" (ਸ਼ਕਤੀ, ਵਡਿਆਈ)

**- ਗਉ ੪, ਵਾਰ ੧੪ਸ,** ੪, **੨:੨ (308)**

(2) ਹੁਨਰ

"ਅਕਲ **ਕਲਾ** ਸਚੁ ਸਾਚਿ ਟਿਕਾਵੈ।"

**- ਆਸਾ** ੧, **ਅਸ ੭, ੪:੨ (414)**

"ਜੈਸੇ ਕਨਿਕ **ਕਲਾ** ਚਿਤੁ ਮਾਂਡੀਅਲੇ।"

**- ਰਾਮ** ਨਾਮ, **੧, ੧*:੨ (972)**

(3) ਖੇਡ, ਬਾਜ਼ੀ, ਭਾਵ ਹੁਕਮ

"ਐਸੀ **ਕਲਾ** ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ।"

**- ਆਸਾ** ੧, **ਵਾਰ ੧੨:੩ (469)**

"ਪ੍ਰਭ ਕੀ **ਕਲਾ** ਨ ਮੇਟੀ ਜਾਈ।" (ਹੁਕਮ)

**- ਭੈਰ** ਕਬ, **੮, ੩:੨ (1159)**

(4) ਆਧਾਰ, ਸਹਾਰਾ

"ਬਾਝੁ **ਕਲਾ** ਆਡਾਣੁ ਰਹਾਇਆ।"

**- ਮਾਰੂ** ੧, **੧੫, ੧੪:੨ (1036)**

(5) ਭਾਗ, (ਚੰਦਰਮਾ ਹਰ ਰੋਜ ਇਕ ਕਲਾ ਵੱਧਦਾ ਹੈ ਤੇ ਪੂਰਨਮਾਸ਼ੀ ਨੂੰ ਪੂਰਾ ਹੁੰਦਾ ਹੈ। 'ਸੋਲਹ ਕਲਾ ਸੰਪੂਰਨ' ਤੋਂ ਭਾਵ ਵੀ ਪੂਰਨ ਰੂਪ ਵਿਚ ਪੂਰਾ)

"ਸੋਲਹ **ਕਲਾ** ਸੰਪੂਰਨ ਫਲਿਆ।"

**- ਮਾਰੂ** ੫, **੯, ੧੬:੧ (1081)**

**ਕਲਾਣ** ----- ਅਸੀਸਾਂ ਦੇ ਅਥਵਾ ਬੰਸਾਵਲੀ ਦਾ ਉਚਾਰਣ ਕਰਕੇ ਮੰਗਣਾ, ਜਸ ਕਰਨਾ

"ਬਾਂਗਾ ਬੁਰਗੂ ਸਿੰਙੀਆ ਨਾਲੇ ਮਿਲੀ **ਕਲਾਣ**।"

**- ਸੂਹੀ** ੩, **ਵਾਰ ੧੪ਸ,** ੧, **੨:੧ (790)**

**ਹੋਰ ਰੂਪ:**

**ਕਲਾਣਿ –**

"ਸਚਾ ਖਸਮੁ **ਕਲਾਣਿ** ਕਮਲੁ ਵਿਗਸਿਆ।" (ਜਸ ਕਰਕੇ)

**- ਮਾਝ** ੧, **ਵਾਰ ੨੩:੨ (148)**

**ਕਲਾਣਿਆ –**

"ਤੁਧੁ ਸਚੇ ਸੁਬਹਾਨੁ ਸਦਾ **ਕਲਾਣਿਆ**।" (ਜਸ ਗਾਂਵਿਆ ਹੈ)

**- ਮਾਝ** ੧, **ਵਾਰ ੨੬:੧ (150)**

**ਕਲਾਣੇ –**

"ਓਹੁ ਢਾਢੀ ਤੁਧੁ ਧਿਆਇ **ਕਲਾਣੇ** ਦਿਨੁ ਰੈਣਾਰ।" (ਜਸ ਗਾਉਂਦਾ ਹੈ)

**- ਰਾਮ** ੫, **ਵਾਰ ੧੧:੫ (962)**

**ਕਲਾਧਾਰਿ** --- ਸ਼ਕਤੀ ਗ੍ਰਹਿਣ ਕਰਕੇ

"ਆਪਿ ਨਰਾਇਣੁ **ਕਲਾਧਾਰਿ** ਜਗ ਮਹਿ ਪਰਵਰਿਯਉ।"

**- ਸਵ** ੩, **੧੬:੧ (1395)**

**ਹੋਰ ਰੂਪ:**

**ਕਲਾਧਾਰੀ –**

"ਆਦਿ ਜੁਗਾਦਿ ਅਨਾਦਿ **ਕਲਾਧਾਰੀ** ਤ੍ਰਿਹੁ ਲੋਅਹ।" (ਸ਼ਕਤੀ ਧਾਰਨ ਕੀਤੀ ਹੋਈ ਹੈ)

**- ਸਵ** ੪, **ਸਲ ੨:੩ (1406)**

**ਕਲਾਮ** ----- ਕਲਮ, ਲੇਖਣੀ, ਵੇਖੋ 'ਕਲਮ'

"ਹੁਕਮਿ ਚਲਾਏ ਆਪਣੈ ਕਰਮੀ ਵਹੈ **ਕਲਾਮ**।"
- **ਸਾਰ** ੪, **ਵਾਰ ੯ਸ,** ੧, **੨:੭ (1241)**

**ਕਲਾਲਨਿ** --- (1) ਸ਼ਰਾਬ ਵੇਚਣ/ਪਿਆਉਣ ਵਾਲੀ
"ਸਹਜ **ਕਲਾਲਨਿ** ਜਉ ਮਿਲਿ ਆਈ।"
- **ਗਉ** ਕਬ, **੨੭, ੨:੧ (328)**
(2) ਸ਼ਰਾਬ ਕੱਢਣ ਵਾਲੀ ਮੱਟੀ
"ਕਾਇਆ **ਕਲਾਲਨਿ** ਲਾਹਨਿ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ।"
- **ਰਾਮ** ਕਬ, **੧, ੧:੧ (968)**

**ਕਲਾਲੀ** ----- ਸ਼ਰਾਬ ਦੀ ਮੱਟੀ
"ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ **ਕਲਾਲੀ** ਰੇ।"
- **ਰਾਮ** ਕਬ, **੧, ੧*:੨ (969)**

**ਕਲਿ** ------ (1) ਆਉਣ ਵਾਲਾ ਅਗਲਾ ਦਿਨ, ਕਲ
"ਘੜੀ ਕਿ ਮੁਹਤਿ ਕਿ ਚਲਣਾ ਖੇਲਣੁ ਅਜੁ ਕਿ **ਕਲਿ**।"
- **ਸਿਰੀ** ੧, **ਅਸ ੧੧, ੮:੨ (60)**
" ਅਜੁ **ਕਲਿ** ਕਰਦਿਆ ਕਾਲੁ ਬਿਆਪੈ ਦੂਜੈ ਭਾਇ ਵਿਕਾਰੋ।"
- **ਵਡ** ੧, **ਅਲਾ ੪, ੨:੧ (632)**
(2) ਸ੍ਰਿਸ਼ਟੀ ਦਾ ਚੌਥਾ ਯੁੱਗ, ਕਲਿਜੁਗ
"ਨਾ ਮਰਜਾਦੁ ਆਇਆ **ਕਲਿ** ਭੀਤਰਿ ਬਾਹੁੜਿ ਜਾਸੀ ਨਾਗਾ।" (ਭਾਵ ਸੰਸਾਰ)
- **ਸਿਰੀ** ੧, **ਪਹ ੧, ੧:੪ (74)**
"**ਕਲਿ** ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।"
- **ਮਾਝ** ੧, **ਵਾਰ ੧੬ਸ,** ੧, **੧:੧ (145)**
(3) ਕਲਪਣਾ, ਖਿਝ, ਕਲਹ, ਝਗੜੇ
"**ਕਲਿ** ਕਲੇਸ ਸਭ ਦੂਰਿ ਪਇਆਣੇ।"
- **ਮਾਝ** ੫, **੩੮, ੧:੨ (105)**
"**ਕਲਿ** ਕਲੇਸ ਭੈ ਭ੍ਰਮ ਦੁਖ ਲਾਥਾ।" (ਝਗੜਾ, ਕਲਹ)
- **ਗਉ** ੫, **ਅਸ ੬, ੮:੧ (240)**
"ਸਾਧੂ ਸੁਖੁ ਪਾਵਹਿ **ਕਲਿ** ਸਾਗਰ।" (ਝਗੜੇ ਦੇ ਸਾਗਰ ਭਾਵ ਦੁਨੀਆ)
- **ਗਉ** ਕਬ, **੫, ੩:੨ (324)**
"ਹੇ **ਕਲਿ** ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ।" (ਹੇ ਝਗੜੇ ਦੇ ਮੂਲ ਕ੍ਰੋਧ)
- **ਸਸ** ੫, **੪੭:੧ (1358)**
(4) ਕਲਜੁਗ ਦੇ ਲੋਕੀ
"**ਕਲਿ** ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ।"
- **ਸਾਰ** ੪, **ਵਾਰ ੧੪ਸ,** ੧, **੧:੧ (1242)**
"ਬਲਿਓ ਚਰਾਗੁ ਅੰਧ੍ਯ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ।"
- **ਸਸ** ੫, **੯:੫ (1387)**

**ਕਲਿਆਣ** --- (ਸੰ. *कल्याण*) ਮੁਕਤੀ, (ਸ਼ਬਦਾਰਥ); ਵਡਭਾਗਤਾ, ਖੁਸ਼ੀ (ਦਰਪਣ)
"ਅਨਦ ਮੰਗਲ **ਕਲਿਆਣ** ਨਿਧਾਨਾ।"
- **ਮਾਝ** ੫, **੩੨, ੪:੧ (104)**

"ਸਰਬ **ਕਲਿਆਣ** ਵਸੈ ਮਨਿ ਆਇ।" (ਅਨੰਦ, ਸੁੱਖ, ਖੁਸ਼ੀ)

**- ਗਉ** ੫, **੧੩੭, ੧:੨ (193)**

"**ਕਲਿਆਣ** ਰੂਪ ਮੰਗਲ ਗੁਣ ਗਾਮ।" (ਸੁਖ ਰੂਪੀ ਅਨੰਦ)

**- ਗਉ** ੫, **ਸੁਖ ੯, ੫:੮ (274)**

**ਹੋਰ ਰੂਪ:**

**ਕਲਿਆਣਮੈ –**

"ਗੁਣ ਗਾਇ ਗੋਵਿਦ ਸਦਾ ਨੀਕੇ **ਕਲਿਆਣਮੈ** ਪਰਗਟ ਭਏ।" (ਕਲਿਆਣ ਰੂਪ, ਅਨੰਦ ਸਰੂਪ ਭਾਵ ਪਰਮਾਤਮਾ)

**- ਬਿਹਾ** ੫, **ਛੰਤ ੮, ੪:੩ (547)**

**ਕਲਿਆਣਾ –**

"ਸਰਬ **ਕਲਿਆਣਾ** ਤਿਤੁ ਦਿਨਿ ਹਰਿ ਪਰਸੀ ਗੁਰ ਕੇ ਪਾਉ।" (ਸੁੱਖੀ)

**- ਮਾਝ** ੫, **ਦਿਨ ੪:੯ (137)**

"ਹਰਿ ਕਾ ਨਾਮੁ ਨਿਧਾਨੁ **ਕਲਿਆਣਾ** ਸੂਖ ਸਹਜੁ ਇਹੁ ਸਾਰਾ।" (ਕਲਿਆਣ/ਸੁੱਖ ਦੇਣ ਵਾਲਾ)

**- ਮਾਰੂ** ੫, **੧੬, ੧:੨ (1003)**

**ਕਲਿਆਣੁ –**

"ਇਹੁ **ਕਲਿਆਣੁ** ਨਾਨਕ ਕਰਿ ਜਾਤਾ।" (ਸਭ ਤੋਂ ਉਚੀ ਖੁਸ਼ੀ/ਗਤੀ)

**- ਗਉ** ੫, **੮੩, ੪:੪ (180)**

"ਮਾਣੁ ਮਹਤੁ **ਕਲਿਆਣੁ** ਹਰਿ ਜਸੁ ਸੰਗਿ ਸੁਰਜਨੁ ਸੋ ਪ੍ਰਭੂ।" (ਸੁਖ)

**- ਆਸਾ** ੫, **ਛੰਤ ੭, ੨:੩ (457)**

"ਸਰਬ ਸੂਖ ਆਨੰਦ ਨਾਨਕ ਜਪਿ ਰਾਮ ਨਾਮੁ **ਕਲਿਆਣੁ**।" (ਅਨੰਦ ਸਰੂਪ)

**- ਕਲਿ** ੫, **੯, ੨:੨ (1323)**

**ਕਲਿਆਨ –**

"ਬਿਨਸੇ ਰੋਗ ਭਏ **ਕਲਿਆਨ**।" (ਸੁੱਖ)

**- ਗਉ** ੫, **੧੭੧, ੧:੨ (200)**

"ਹਰਿ ਚਰਨ ਸਰਨ **ਕਲਿਆਨ** ਕਰਨ।" (ਮੁਕਤ ਕਰਨ ਵਾਲੀ ਹੈ)

**- ਕਲਿ** ੫, **੧੦, ੧*:੧ (1323)**

**ਕਲਿਕਾਲ ---** ਕਲਜੁੱਗ ਦਾ ਸਮਾਂ

"ਆਨ ਸੰਜਮ ਕਿਛੁ ਨ ਸੂਝੈ ਇਹ ਜਤਨ ਕਾਟਿ **ਕਲਿਕਾਲ**।"

**- ਧਨਾ** ੫, **੨੦, ੧*:੨ (675)**

**ਕਲਿਜੁਗ ----** ਚੌਥਾ ਯੁੱਗ, ਵੇਖੋ 'ਕਲਜੁਗ'

"**ਕਲਿਜੁਗ** ਮਹਿ ਮਿਲਿ ਆਏ ਸੰਜੋਗ।"

**- ਗਉ** ੫, **੯੯, ੧:੧ (185)**

**ਹੋਰ ਰੂਪ:**

**ਕਲਿਜੁਗਿ –**

"**ਕਲਿਜੁਗਿ** ਰਾਮ ਨਾਮੁ ਬੋਹਿਥਾ ਗੁਰਮੁਖਿ ਪਾਰਿ ਲਘਾਈ।" (ਕਲਜੁਗ ਵਿਚ)

**- ਆਸਾ** ੪, **ਛੰਤ ੯, ੧:੪ (443)**

**ਕਲਿਜੁਗੁ –**

"ਸਤਜੁਗੁ ਤ੍ਰੇਤਾ ਦੁਆਪਰੁ ਭਣੀਐ **ਕਲਿਜੁਗੁ** ਉਤਮੋ ਜੁਗਾ ਮਾਹਿ।"

- **ਆਸਾ** ੫, **੧੪੦, ੩:੧ (406)**

**ਕਲਿੜ੍ਰ** ----- ਇਸਤ੍ਰੀ, ਪਤਨੀ, ਵੇਖੋ 'ਕਲਤ੍ਰ'

"ਪੁਤੁ **ਕਲਿੜ੍ਰ** ਲਖਿਮੀ ਦੀਸੈ ਇਨ ਮਹਿ ਕਿਛੂ ਨ ਸੰਗਿ ਲੀਆ।"

- **ਰਾਗ** ੫, **੫੫, ੧:੧ (900)**

**ਕਲਿਪ** ----- ਕਲਪ ਬ੍ਰਿਛ, ਸਰਬ ਕਾਮਨਾਵਾਂ ਪੂਰੀਆਂ ਕਰਨ ਵਾਲਾ ਦੇਵਤਿਆਂ ਦਾ ਰੁਖ

"ਏਕ ਨਾਮ **ਕਲਿਪ** ਤਰ ਤਾਰੇ।"

- **ਗਉ** ਕਬ, **੩੭, ੧:੨ (330)**

**ਕਲਿਪਤਰੁ** --- ਸਵਰਗ ਦਾ ਸਰਬ ਕਾਮਨਾਵਾਂ ਪੂਰੀਆਂ ਕਰਨ ਵਾਲਾ ਬ੍ਰਿਛ, ਕਲਪ ਬ੍ਰਿਛ

"**ਕਲਿਪਤਰੁ** ਰੋਗ ਬਿਦਾਰੁ ਸੰਸਾਰ ਤਾਪ ਨਿਵਾਰੁ ਆਤਮਾ ਤ੍ਰਿਬਿਧਿ ਤੇਰੈ ਏਕ ਲਿਵ ਤਾਰ।"

- **ਸਵ** ੨, **੩:੪ (1391)**

**ਕਲਿਮਲ** ---- ਪਾਪ, ਵੇਖੋ 'ਕਲਮਲ'

"**ਕਲਿਮਲ** ਡਾਰਨ ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾ।"

- **ਦੇਵ** ੫, **੧੬, ੧*:੨ (531)**

**ਕਲਿਮਲਹ** --- ਪਾਪ

"**ਕਲਿਮਲਹ** ਦਹਤਾ ਸੁਧੁ ਕਰਤਾ ਦਿਨਸੁ ਰੈਣਿ ਅਰਾਧੋ।"

- **ਗਉ** ੫, **ਛੰਤ ੩, ੧:੫ (248)**

**ਕਲੀ** ------ ਕਲਿਜੁਗ

"**ਕਲੀ** ਕਾ ਜਨਮੁ ਚੰਡਾਲ ਕੈ ਘਰਿ ਹੋਈ।"

- **ਗਉ** ੩, **੩੦, ੪:੨ (161)**

**ਕਲੁ** ------- (1) ਕਲ, ਆਉਣ ਵਾਲਾ ਦਿਨ

"ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ **ਕਲੁ**।"

- **ਸੋਰ** ੧, **੨, ੩:੨ (595)**

(2) ਕਲਸਹਾਰ, ਇਕ ਭਟ, ਵੇਖੋ 'ਕਲ' (7)

"ਹਰਿ ਪਰਸਿਓ **ਕਲੁ** ਸਮੁਲਵੈ ਜਨ ਦਰਸਨੁ ਲਹਣੇ ਭਯੋ।"

- **ਸਵ** ੨, **੬:੬ (1392)**

**ਕਲੂ** ------- ਕਲਜੁਗ, ਚੌਥਾ ਯੁੱਗ

"ਅਬ **ਕਲੂ** ਆਇਓ ਰੇ।"

- **ਬਸੰ** ੫, **੧੮, ੨:੧ (1185)**

**ਕਲੂਖਤ** ---- (ਸੰ. कलु  ष्) ਪਾਪ

"ਸਾਧ ਕੈ ਸੰਗਿ **ਕਲੂਖਤ** ਹਰੈ।"

- **ਗਉ** ੫, **ਸੁਖ ੭, ੬:੩ (272)**

**ਕਲੇਸ** ------ (ਸੰ. क्लेश:) ਪੀੜਾ, ਕਸ਼ਟ, ਦੁੱਖ, ਤਕਲੀਫ

"ਕਲਿ **ਕਲੇਸ** ਸਭ ਦੂਰਿ ਪਇਆਣੇ।"

- **ਮਾਝ** ੫, **੩੮, ੧:੨ (105)**

**ਹੋਰ ਰੂਪ:**

**ਕਲੇਸਹ –**
"ਦੁਖ ਹਰਨ ਕਿਰਪਾ ਕਰਨ ਮੋਹਨ ਕਲਿ **ਕਲੇਸਹ** ਭੰਜਨਾ।" (ਦੁੱਖਾਂ)
- **ਬਿਹਾ** ੫, **ਛੰਤ ੮, ੧:੩ (547)**

**ਕਲੇਸਾ –**
"ਨਾਨਕ ਸੁਖੁ ਪਾਇਆ ਹਰਿ ਕੀਰਤਨਿ ਮਿਟਿਓ ਸਗਲ **ਕਲੇਸਾ**।"
- **ਗਉ** ੫, **੧੫੩*, ੪:੨ (213)**

**ਕਲੇਸੁ –**
"ਦੁਖੁ **ਕਲੇਸੁ** ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ।"
- **ਸਿਰੀ** ੫, **੯੪, ੨:੧ (51)**

**ਕਲੇਜੇ** ------ ਜਿਗਰ, ਵੇਖੋ 'ਕਰੇਜੇ'
"ਭੋਲਾ ਵੈਦੁ ਨ ਜਾਣਈ ਕਰਕ **ਕਲੇਜੇ** ਮਾਹਿ।"
- **ਮਲਾ** ੧, **ਵਾਰ ੩ਸ,** ੧, **੧:੨ (1279)**

**ਕਲੋਲਤੇ** ---- ਖੇਡ, ਚੋਜ
"ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ **ਕਲੋਲਤੇ**।"
- **ਸਸ** ੫, **੪੮:੧ (1358)**

**ਕਲੋਲਾ** ----- ਚੋਜ (ਖੁਸ਼ੀਆਂ ਦੇ)
"ਤ੍ਰਿਸਨ ਨ ਬੂਝੈ ਕਰਤ **ਕਲੋਲਾ**।"
-**ਮਾਰੂ** ੫, **੧੯, ੨:੭ (1004)**

**ਕਲ੍ਯ** ------- ਇਕ ਭਟ, ਕਲਸਹਾਰ, ਵੇਖੋ 'ਕਲ' (7)
"ਕਵਿ ਜਨ **ਕਲ੍ਯ** ਸਬੁਧੀ ਕੀਰਤਿ ਜਨ ਅਮਰਦਾਸ ਬਿਸ੍ਤਰੀਯਾ।"
- **ਸਵ** ੩, **੧:੪ (1392)**

**ਕਲ੍ਯਸਹਾਰ** --- ਇਕ ਭੱਟ, ਵੇਖੋ 'ਕਲ' (7)
"**ਕਲ੍ਯਸਹਾਰ** ਤਾਸੁ ਗੁਣ ਜੰਪੈ।"
- **ਸਵ** ੪, **ਕਲ ੧:੮ (1396)**

**ਹੋਰ ਰੂਪ:**

**ਕਲ੍ਯਸਹਾਰੁ –**
"ਭਯ ਭੰਜਨੁ ਪਰ ਪੀਰ ਨਿਵਾਰਨੁ **ਕਲ੍ਯਸਹਾਰੁ** ਤੋਹਿ ਜਸੁ ਬਕਤਾ।"
- **ਸਵ** ੪, **ਕਲ ੬:੩ (1407)**

**ਕਲ੍ਯੁਚਰੈ** ---- (ਕਲ+ਉਚਰੈ) ਕਲਸਹਾਰ ਭਟ ਉਚਾਰਨ ਕਰਦਾ ਹੈ/ਕਹਿੰਦਾ ਹੈ।
"ਸਕਯਥੁ ਜਨਮੁ **ਕਲ੍ਯੁਚਰੈ** ਗੁਰ ਪਰਸਿਉ ਅਮਰੁ ਪ੍ਰਗਾਸੁ।"
- **ਸਵ** ੩, **੮:੪ (1393)**

**ਕਲ੍ਯਾਨਾ** ----- ਦੀਪਕ ਰਾਗ ਦੇ ਅੱਠ ਪੁੱਤਰਾਂ ਵਿਚੋਂ ਇਕ
"ਗਉਰਾ ਅਉ ਕਾਨਰਾ **ਕਲ੍ਯਾਨਾ**।"

– **ਰਾਗ ੧:੩੯** (1430)

**ਕਲ੍ਹਾਨ** ------ ਸੁਖ
"ਗੁਰ ਕਹਿਆ ਮਾਨੁ ਨਿਜ ਨਿਧਾਨੁ ਸਚੁ ਜਾਨੁ ਮੰਤ੍ਰੁ ਇਹੈ ਨਿਸਿ ਬਾਸੁਰ ਹੋਇ **ਕਲ੍ਹਾਨ** ਲਹਹਿ ਪਰਮ ਗਤਿ ਜੀਉ।"

– **ਸਵ** ੪, **ਗਯੰ ੧੦:੨** (1403)

**ਕਲ੍ਹਿ** ------ ਕਲ, ਆਉਣ ਵਾਲਾ ਦਿਨ, ਵੇਖੋ 'ਕਲ'
"ਚਲਣੁ ਅਜੁ ਕਿ **ਕਲ੍ਹਿ** ਧੁਰਹੁ ਫੁਰਮਾਇਆ।"

– **ਆਸਾ** ੪, **੬੪, ੨:੨** (369)

**ਕਵਚੁ** ------ ਰਖਿਆ ਕਰਨ ਵਾਲਾ ਮੰਤਰ
"ਰਾਮ **ਕਵਚੁ** ਦਾਸ ਕਾ ਸੰਨਾਹੁ।"

– **ਗੋਂਡ** ੫, **੨੦, ੨:੧** (868)

**ਕਵਣ** ------ (1) ਕੌਣ
"ਕੁਦਰਤਿ **ਕਵਣ** ਕਹਾਂ ਵੀਚਾਰੁ।" (ਮੈਂ ਕੌਣ ਹਾਂ, ਉਸ ਦਾ ਬਿਆਨ ਕਰ ਸਕਾਂ)

– **ਜਪੁ** ੧, **੧੬:੨੨** (3)

**ਹੋਰ ਰੂਪ:**

**ਕਵਣੁ –**
"ਤਿਨ **ਕਵਣੁ** ਖਲਾਵੈ **ਕਵਣੁ** ਚੁਗਾਵੈ ਮਨ ਮਹਿ ਸਿਮਰਨੁ ਕਰਿਆ।"

– **ਗੂਜ** ੫, **ਸੋਦ ੫, ੩:੨** (10)

(2) ਕਿਥੇ, ਕੀ
"**ਕਵਣ** ਮੂਲੁ ਕਵਣ ਮਤਿ ਵੇਲਾ।" (ਦੂਜੇ 'ਕਵਣ' ਦੇ ਅਰਥ 'ਕਿਸ ਦੀ' ਹੈ)

– **ਰਾਮ** ੧, **ਸਿਗੋ ੪੩:੧** (942)

(3) ਕਿਹੜੇ, ਕਿਹੜੀ
"**ਕਵਣ** ਕਥਾ ਲੇ ਰਹਹੁ ਨਿਰਾਲੇ।"

– **ਰਾਮ** ੧, **ਸਿਗੋ ੪੩:੩** (942)

**ਹੋਰ ਰੂਪ:**

**ਕਵਣਿ –**
"**ਕਵਣਿ** ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ।"

– **ਜਪੁ** ੧, **੨੧:੧੦** (4)

**ਕਵਣੁ –**
"ਤਿਸ ਤੇ ਭਾਰੁ ਤਲੈ **ਕਵਣੁ** ਜੋਰੁ।"

– **ਜਪੁ** ੧, **੧੬, ੧੩** (3)

"ਕਉਣ ਤਰਾਜੀ **ਕਵਣੁ** ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ।" (ਕਿਹੜਾ)

– **ਸੂਹੀ** ੧, **੯, ੧:੧** (730)

**ਕਵਤੇ** ------ ਕਵੀ ਜਨ/ਲੋਕ
"ਪੋਥੀ ਪੰਡਿਤ ਗੀਤ ਕਵਿਤ **ਕਵਤੇ** ਭੀ ਜਾਸੀ।"

– **ਮਾਰੂ** ੫, **ਵਾਰ ੧੮:੪** (1100)

**ਕਵਨ** ------ (1) ਕਿਹੜਾ, ਕਿਸ

"ਪਿਤਾ ਹਉ ਜਾਨਉ ਨਾਹੀ ਤੇਰੀ **ਕਵਨ** ਜੁਗਤਾ।" (ਕਿਹੜਾ ਢੰਗ ਹੈ ਤੈਨੂੰ ਰੀਝਾਉਣ ਦਾ)

- **ਸਿਰੀ** ੫, **੬੭, ੩:੧ (51)**

"ਸੰਤਨ ਕੀ ਮਹਿਮਾ **ਕਵਨ** ਵਖਾਨਉ।" (ਕਿਹੜੀ ਕਿਹੜੀ)

- **ਗਉ** ੫, **੮੬, ੪:੧ (181)**

"ਤੁਮ ਸਿਉ ਤੋਰਿ **ਕਵਨ** ਸਿਉ ਜੋਰਹਿ।" (ਕਿਸ ਨਾਲ)

- **ਸੋਰ ਰਵਿ ੫, ੧*:੨ (658)**

**ਹੋਰ ਰੂਪ:**

**ਕਵਨੁ** –

"**ਕਵਨੁ** ਬਾਪਾਰੀ ਜਾ ਕਾ ਊਹਾ ਵਿਸਾਹੁ।"

- **ਗਉ** ੫, **੮੫, ੧:੪ (181)**

"**ਕਵਨੁ** ਸੁ ਨਾਮੁ ਹਉਮੈ ਮਲੁ ਖੋਇ।"

- **ਗਉ** ੫, **੧੦੫, ੩:੨ (187)**

**ਕਵਨੈ** –

"ਦੁਨੀਆ ਕੀਆ ਵਡਿਆਈਆ **ਕਵਨੈ** ਆਵਹਿ ਕਾਮਿ।" (ਕਿਹੜੇ)

- **ਸਿਰੀ** ੫, **੭੮, ੨:੧ (45)**

"ਇਨ ਤੇ ਕਹੁ **ਕਵਨੈ** ਸੁਖੁ ਪਾਇਆ।" (ਕਿਸ ਨੇ)

- **ਧਨਾ** ਕਬ, **੪, ੩:੨ (692)**

(2) ਕੀ

"ਕਵਨ ਮੂਲ ਤੇ **ਕਵਨ** ਦ੍ਰਿਸ਼ਟਾਨੀ।" (ਪਹਿਲੇ 'ਕਵਨ' ਦੇ ਅਰਥ 'ਕਿਹੜਾ' ਹੈ)

- **ਗਉ** ੫, **ਸੁਖ ੪, ੧:੨ (266)**

"ਅਬ ਕਹੁ ਰਾਮ **ਕਵਨ** ਗਤਿ ਮੋਰੀ।" (ਕੀ ਹਾਲ ਹੋਵੇਗਾ)

- **ਗਉ** ਕਬ, **੧੫, ੧*:੧ (326)**

**ਹੋਰ ਰੂਪ:**

**ਕਵਨ** –

"ਆਦਿ ਕਉ **ਕਵਨੁ** ਬੀਚਾਰੁ ਕਥੀਅ੍ਹਲੇ ਸੁੰਨ ਕਹਾ ਘਰ ਵਾਸੋ।"

- **ਰਾਮ** ੧, **ਸਿਗੋ ੨੧:੧ (940)**

(2) ਕਿਵੇਂ? ਕਿਸ ਤਰ੍ਹਾਂ

"ਇਨ ਤੇ ਕਹਹੁ ਤੁਮ **ਕਵਨ** ਸਨਾਥਾ।"

- **ਗਉ** ੫, **ਸੁਖ ੧੯, ੫:੪ (288)**

"ਇਨ ਤੇ ਕਹਹੁ **ਕਵਨ** ਛੁਟਕਾਰਾ।"

- **ਗਉ** ੫, **ਮੁਖ ੧੯, ੫:੬ (288)**

"ਸੁਧ **ਕਵਨ** ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ।" (ਸ਼ੁਧ ਕਿਵੇਂ ਹੋਵੇਗਾ)

- **ਗਉ ਰਵਿ, ਅਸ ੧, ੪:੨ (346)**

(4) ਕੌਣ

"**ਕਵਨ** ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਓ।"

- **ਰਾਮ** ੧, **ਸਿਗੋ ੨:੧ (938)**

**ਹੋਰ ਰੂਪ:**

**ਕਵਨਾ –**
"ਜਾਰੈ ਖਸਮੁ ਤ ਰਾਖੈ **ਕਵਨਾ**।"
- **ਗਉ** ਕਬ, **੩੩, ੧:੨** (329)

**ਕਵਨੁ –**
"ਜਿਉ ਭਾਵੈ ਤਿਉ ਰਖੁ ਤੂੰ ਮੈ ਤੁਝ ਬਿਨੁ **ਕਵਨੁ** ਭਤਾਰੁ।"
- **ਸਿਰੀ** ੧, **ਅਸ ੧੨, ੩:੩** (61)

**ਕਵਨੈ –**
"ਆਵਤ ਕਿਨੈ ਨ ਪੇਖਿਓ **ਕਵਨੈ** ਜਾਣੈ ਰੀ ਬਾਈ।"
- **ਗੂਜ** ਨਾਮ, **੨, ੧:੨** (525)

(5) ਕਿਥੇ, ਕਿਸ ਸਥਾਨ ਤੇ
"ਕਵਨ ਥਾਨ ਧੀਰਿਓ ਹੈ ਨਾਮਾ **ਕਵਨ** ਬਸਤੁ ਅਹੰਕਾਰਾ।" (ਪਹਿਲੇ 'ਕਵਨ' ਦੇ ਅਰਥ 'ਕਿਸ' ਹਨ)
- **ਮਾਰੂ** ੫, **੪, ੧:੧** (999)

**ਕਵਰੇ** ------ ਕੌੜੇ
"ਪਰਪੰਚ ਬਿਆਧਿ ਤਿਆਗੈ **ਕਵਰੇ**।"
- **ਗਉ** ੧, **ਅਸ ੧੧, ੧:੨** (225)

**ਕਵਲ** ------ ਕਮਲ ਫੁਲ
"ਹਰਿ ਚਰਣ **ਕਵਲ** ਮਕਰੰਦ ਲੋਭਿਤ ਮਨੋ ਅਨਿਦਿਨੋ ਮੋਹਿ ਆਹੀ ਪਿਆਸਾ।"
- **ਧਨਾ** ੧, **ਸੋਹ ੩, ੪:੧** (13)
"ਚਿਤਿ ਚਿਤਵਉ ਚਰਣਾਰਬਿੰਦ ਉਧ **ਕਵਲ** ਬਿਗਸਾਂਤ।" (ਹਿਰਦੇ ਰੂਪੀ ਉਲਟਾ ਹੋਇਆ ਕਮਲ)
- **ਗਉ** ੫, **ਬਾਅ ੨੨ਸ:੧** (254)
"ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ।" (ਗੁਰਮੁੱਖ ਰੂਪੀ 'ਕਵਲ' ਜੋ ਮਾਇਆ ਵਿਚ ਰਹਿੰਦੇ ਵੀ ਨਿਰਲੇਪ ਹੁੰਦੇ ਹਨ)
- **ਸਲੋ** ਫਰ, **੬੬:੨** (1381)
"ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ।" (ਕਮਲ ਫੁੱਲ ਵਰਗੇ ਸੁੰਦਰ/ਮੋਹਿਕ ਨੈਨ)
- **ਸਵ** ੪, **ਗਯੰ ੬:੨** (1402)

**ਕਵਲਾ** ----- ਮਾਇਆ, ਲਕਸ਼ਮੀ/ਮਾਇਆ ਦੀ ਦੇਵੀ
"**ਕਵਲਾ** ਚਰਨ ਸਰਨ ਹੈ ਜਾ ਕੇ।"
- **ਗਉ ਕਬ, ਅਸ ੩੮, ੩:੧** (330)
"ਪਾਸਿ ਬੈਠੀ ਬੀਬੀ **ਕਵਲਾ** ਦਾਸੀ।"
- **ਆਸਾ** ਕਬ, **੧੩, ੨:੨** (478)

**ਕਵਲਾਸਪਤਿ** – ਮਾਇਆ ਦਾ ਪਤੀ/ਸੁਆਮੀ ਭਾਵ ਵਾਹਿਗੁਰੂ
"ਹਰਿ ਜਪਤ ਤੇਊ ਜਨਾ ਪਦਮ **ਕਵਲਾਸਪਤਿ** ਤਾਸ ਸਮ ਤੁਲਿ ਨਹੀ ਆਨ ਕੋਊ।"
- **ਮਲਾ** ਰਵਿ, **੨, ੧*:੧** (1293)

**ਕਵਲਾਕੰਤ** --- ਮਾਇਆ ਦਾ ਪਤੀ/ਵਿਸ਼ਨੂੰ ਭਾਵ ਵਾਹਿਗੁਰੂ

"ਹਰਿ ਆਪੇ ਸਭ ਰਸ ਭੋਗਦਾ ਹਰਿ ਆਪੇ **ਕਵਲਾਕੰਤ** ।"

**- ਕਾਨ** ੪**, ਵਾਰ ੬ਸ,** ੪**, ੧:੪ (1315)**

**ਹੋਰ ਰੂਪ:**

**ਕਵਲਾਕੰਤਾ -**

"ਹਰਿ ਕੀਰਤਨੁ ਕਰਹ, ਹਰਿ ਜਸੁ ਸੁਣਹ ਤਿਸੁ **ਕਵਲਾਕੰਤਾ**।"

**- ਸੋਰ** ੪, **ਵਾਰ ੨੦:੧ (650)**

**ਕਵਲਾਪਤੀ -**

"ਜਿਹ ਗ੍ਰਿਹ ਰਮਈਆ **ਕਵਲਾਪਤੀ**।" (ਮਾਇਆ ਦਾ ਪਤੀ, ਵਿਸ਼ਨੂੰ, ਵਿਸ਼ਨੂੰ ਦਾ ਅਵਤਾਰ ਸ੍ਰੀ ਕ੍ਰਿਸ਼ਨ)

**- ਮਾਲੀ** ਨਾਮ, **੧, ੨:੨ (988)**

**ਕਵਲਿ** ----- ਕਮਲ ਫੁੱਲ, ਵੇਖੋ 'ਕਵਲ'

"ਮਨਿ ਅੰਧੈ ਊਧੈ **ਕਵਲਿ** ਦਿਸਨਿ੍ ਖਰੇ ਕਰੂਪ।"

**- ਸਾਰ** ੪, **ਵਾਰ ੨੨ਸ,** ੧, **੨:੨ (1245)**

**ਹੋਰ ਰੂਪ:**

**ਕਵਲੁ -**

"ਊਂਧ **ਕਵਲੁ** ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ।"

**- ਮਾਝ** ੫, **੪੯, ੨:੩ (108)**

**ਕਵਾਉ** ----- ਹੁਕਮ

"ਕੀਤਾ ਪਸਾਉ ਏਕੋ **ਕਵਾਉ**।"

**- ਜਪੁ** ੧, **੧੬:੨੦ (3)**

**ਕਵਾਇ** ----- (ਅ.) ਚੋਗਾ, ਪੁਸ਼ਾਕ, ਸਰੋਪਾ

"ਗੁਰਿ ਦੀਬਾਨਿ **ਕਵਾਇ** ਪੈਨਾਈਓ।"

**- ਸਿਰੀ** ੫, **ਅਸ ੨੯, ੪:੨ (73)**

**ਹੋਰ ਰੂਪ:**

**ਕਵਾਈ -**

"ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ **ਕਵਾਈ**।"

**- ਆਸਾ** ੧, **ਅਸ ੧੨, ੧:੨ (417)**

**ਕਵਾਦੇ** ----- ਬੁਰੀ ਤਰਾਂ ਝਗੜਨ ਵਾਲੇ (ਸ਼ਬਦਾਰਥ); ਉਤਰ ਦੇ (ਕੋਸ਼) ਆਗੂ (ਮਹਾਨਕੋਸ਼) ਬਹੁਤ ਨਰਮ ਕਮਾਨ ਅਰਥਾਤ ਤੀਰੋਂ ਸੇ ਔਰੋਂ ਕੋ ਬੇਧਨ ਵਾਲੀ ਕਮਾਨ ਤੁਲ ਚਿਤ ਵਾਲੇ ਨਾਂ ਜੀ ਬਡੇ ਪਾਤਸ਼ਾਹ ਪ੍ਰਮੇਸ੍ਵਰ ਸੇ (ਨਿਰਾਰਥ ਕੋਸ਼)

"ਦਿਲ ਮਹਿ ਸੋਚਿ ਬਿਚਾਰਿ **ਕਵਾਦੇ** ਭਿਸਤ ਦੋਜਕ ਕਿਨਿ ਪਾਈ।"

**- ਆਸਾ** ਕਬ, **੮, ੧:੨ (477)**

**ਕਵਾਵੈ** ----- ਹੁਕਮ, ਅਵਾਜ਼

"ਏਕ **ਕਵਾਵੈ** ਤੇ ਸਭਿ ਹੋਆ।"

**- ਮਾਰੂ** ੫, **੧੭, ੧:੬ (1003)**

**ਕਵਿ** ------ ਕਵੀ
"**ਕਵਿ** ਜਨ ਕਲ੍ਯ ਸਬੁਧੀ ਕੀਰਤਿ ਜਨ ਅਮਰਦਾਸ ਬਿਸ੍ਤਰੀਯਾ।"
- **ਸਵ** ੩, **੧:੪ (1392)**

**ਕਵਿਤ** ----- ਕਬਿਤ, ਕਵਿਤਾ ਦਾ ਇਕ ਰੂਪ
"ਪੋਥੀ ਗੀਤ **ਕਵਿਤ** ਕਿਛੁ ਕਦੇ ਨ ਕਰਨਿ ਧਰਿਆ।"
- **ਸਿਰੀ** ੫, **ਅਸ ੨੬, ੪:੩ (70)**
"ਤਹ ਹਰਿ ਜਸੁ ਗਾਵਹਿ ਨਾਦ **ਕਵਿਤ**।" (ਕਵਿਤਾ ਪੜ੍ਹਕੇ)
- **ਧਨਾ** ੫, **੨੩, ੩:੨ (676)**

**ਕਵੀਅਣਿ** --- ਕਵੀਆਂ ਨੇ
"ਆਜੋਨੀ ਸੰਭਵਿਅਉ ਸੁਜਸੁ ਕਲ੍ਯ **ਕਵੀਆਣਿ** ਬਖਾਣਿਅਉ।"
- **ਸਵ** ੫, **ਕਲ ੪:੨ (1407)**

**ਕਵੀਆ** ---- ਜਲ ਦਾ ਇਕ ਬੂਟਾ ਜਿਸ ਦੇ ਫੁੱਲ ਰਾਤ ਨੂੰ ਚੰਨ ਦੀ ਚਾਣਨੀ ਵਿਚ ਖਿੜਦੇ ਹਨ, ਕਮੀਆ
"ਕਉਲੁ ਤੂ ਹੈ **ਕਵੀਆ** ਤੂ ਹੈ ਆਪੇ ਵੇਖਿ ਵਿਗਸੁ।"
- **ਸਿਰੀ** ੧, **੨੫, ੪:੨ (23)**

**ਕਵੇ** ------- ਕਵੀ ਜਨ
"ਗੀਤ ਨਾਦ ਕਵਿਤ **ਕਵੇ** ਸੁਣਿ ਰਾਮ ਨਾਮਿ ਦੁਖੁ ਭਾਗੈ।"
- **ਤੁਖਾ** ੧, **ਬਾਰਾ ੧੩:੫ (1109)**

**ਕੜਈਐ** ---- ਕੜ੍ਹੀਏ, ਖਿਝੀਏ
"ਹਰਿ ਬਿਨੁ ਕੋ ਮਾਰਿ ਜੀਵਾਲਿ ਨ ਸਾਕੈ ਤਾ ਮੇਰੇ ਮਨ ਕਾਇਤੁ **ਕੜਈਐ**।"
- **ਗੋਂਡ** ੪, **੫, ੧*:੨ (861)**

**ਕੜਕਾਇ** --- ਭੰਨ/ਤੋੜ ਕੇ
"ਜਿੰਦੁ ਨਿਮਾਣੀ ਕਢੀਐ ਹਡਾ ਕੂ **ਕੜਕਾਇ**।"
- **ਸਲੋ** ਫਰ, **੧:੩ (1377)**

**ਕੜਕਿਓ** ---- ਗਜਿਆ, ਆ ਧਮਕਿਆ, ਭਿਅੰਕਰ ਅਵਾਜ਼ ਨਾਲ ਪ੍ਰਗਟ ਹੋਣਾ
"ਪਾਰਬ੍ਰਹਮ ਪਰਮੇਸਰਿ ਜਨ ਰਾਖੇ ਨਿੰਦਕ ਕੈ ਸਿਰਿ **ਕੜਕਿਓ** ਕਾਲੁ।"
- **ਭੈਰ** ੫, **੫੪, ੧*:੨ (1152)**

**ਕੜਛੀਆ** --- ਸ਼ਬਜੀ/ਦਾਲ ਆਦਿ ਨੂੰ ਹਿਲਾਉਣ/ਪ੍ਰੋਸਨ ਲਈ ਵਰਤੇ ਜਾਣ ਵਾਲਾ ਰਸੋਈ ਦਾ ਇਕ ਬਰਤਨ
"**ਕੜਛੀਆ** ਫਿਰੰਨਿ੍ ਸੁਆਉ ਨ ਜਾਣਨਿ੍ ਸੁੰਞੀਆ।"
- **ਗੂਜ** ੫, **ਵਾਰ ੧੨ਸ,** ੫, **੧:੧ (521)**

**ਕੜਦਾ** ----- ਦੁਖਿਤ/ਦੁਖੀ ਹੁੰਦਾ
"ਸੰਤ ਪ੍ਰਸਾਦਿ ਮੋਹਿ ਕਬਹੂ ਨ **ਕੜਦਾ**।"
- **ਰਾਮ** ੫, **੨੧, ੩:੨ (889)**

**ਕੜਾਸਣੁ** ---- ਕੁਸ਼ਾ (ਇਕ ਪ੍ਰਕਾਰ ਦਾ ਘਾਹ) ਦਾ ਆਸਨ (ਸ਼ਬਦਾਰਥ/ਮਹਾਨਕੋਸ਼), ਕੜਾ ਜੋ ਨਾਂਗੇ ਸਾਧੂ ਲੰਗੋਟੀ ਨਾਲ ਬੰਨਦੇ ਹਨ (ਕੋਸ਼) ਕਟ (ਫੂਹੜੀ) ਦਾ ਆਸਨ (ਦਰਪਣ)

"ਕਾਂਇਆ **ਕੜਾਸਣੁ** ਮਨੁ ਜਾਗੋਟੀ।"

- **ਰਾਮ** ੧, **ਸਿਗੋ ੧੧:੨ (939)**

**ਕੜਾਹਾ** ----- ਵਡੀ ਕੜਾਹੀ, ਰਸੋਈ ਦਾ ਇਕ ਬਰਤਨ

"ਤਪਤ **ਕੜਾਹਾ** ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ।" (ਹਿਰਦੇ ਰੂਪੀ)

- **ਮਾਰੂ** ੫, **੧੪, ੧*:੨ (1002)**

**ਕੜਿ** ------ (1) ਕ੍ਰਿਝ/ਸੜ੍ਹ/ਰਿਝ ਕੇ, ਭਾਵ ਚਿੰਤਾਤੁਰ ਹੋ ਕੇ, ਸੜ ਕੇ

"ਸਤਿਗੁਰੁ ਜਿਨੀ ਧਿਆਇਆ ਸੇ **ਕੜਿ** ਨ ਸਵਾਹੀ।"

- **ਸਿਰੀ** ੪, **ਵਾਰ ੧੪:੧ (88)**

**ਹੋਰ ਰੂਪ:**

**ਕੜਿਆ –**

"ਨਾ ਓਹੁ ਬਿਨਸੈ ਨਾ ਹਮ **ਕੜਿਆ**।" (ਝੂਰਦੇ, ਚਿੰਤਾਤੁਰ ਹੁੰਦੇ)

- **ਆਸਾ** ੫, **੮੩, ੧:੨ (391)**

(2) ਕੜਕੇ, ਬੰਨ੍ਹ ਕੇ

"**ਕੜਿ** ਬੰਧਨਿ ਬਾਧਿਓ ਸੀਸ ਮਾਰ।"

- **ਬਸੰ** ੧, **ਅਸ ੨, ੨:੪ (1188)**

**ਕੜੀਆਲੁ** --- ਲਗਾਮ ਦਾ ਕੰਡੇਦਾਰ ਲੋਹਾ, ਕੜਿਆਲਾ

"**ਕੜੀਆਲੁ** ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ।"

- **ਵਡ ੪, ਘੋੜੀ ੧, ੩:੧ (575)**

**ਕੜੀਐ** ----- ਕਰਿਝੀਏ, ਦੁਖੀ ਹੋਈਏ

"ਤੂ ਕਰਹਿ ਸੁ ਸਚੇ ਹੋਇਸੀ ਤਾ ਕਾਇਤੁ **ਕੜੀਐ**।"

- **ਗਉ** ੪, **ਵਾਰ ੩:੫ (301)**

**ਕੜ੍ਹ** ------- ਕੜਦੇ/ਕਰਿਝਦੇ/ਦੁਖੀ ਹੁੰਦੇ ਹਨ

"ਮਨਮੁਖ ਆਪਿ ਖੁਆਇਅਨੁ ਮਾਇਆ ਮੋਹ ਨਿਤ **ਕੜ੍ਹ**।"

- **ਰਾਮ** ੩, **ਵਾਰ ੧੧:੪ (952)**

**ਕੜੂਏ** ------ ਕੌੜੇ, 'ਮਿੱਠੇ' ਦੇ ਉਲਟ

"ਮੀਠੇ ਕਉ ਕਉੜਾ ਕਹੈ **ਕੜੂਏ** ਕਉ ਮੀਠਾ।"

- **ਗਉ** ੧, **ਅਸ ੧੮, ੬:੧ (229)**

**ਕੜੇ** ------- ਕੜ੍ਹ ਕੇ/ਦੁੱਖੀ ਹੋ ਕੇ

"ਮਾਇਆ ਮੋਹਿ **ਕੜੇ** ਕੜਿ ਪਚਿਆ।"

- **ਭੈਰ** ੫, **੧੮, ੧*:੧ (1140)**

**ਹੋਰ ਰੂਪ:**

**ਕੜੈ –**

"ਉਸੁ ਖੇਤ ਕਾਰਣਿ ਰਾਖਾ **ਕੜੈ**।" (ਦੁੱਖੀ ਹੁੰਦਾ ਹੈ, ਔਖਾ ਹੁੰਦਾ ਹੈ)

- **ਗਉ** ੫, **੮੦, ੩:੩ (179)**

**ਕਾ** ------- (1) ਦਾ

"ਸਭਨਾ ਜੀਆ **ਕਾ** ਇਕੁ ਦਾਤਾ ਸੋ ਮੈ ਵਿਸਰਿ ਨ ਜਾਈ।"

- **ਜਪੁ** ੧, **੫:੧੧ (2)**

(2) ਕਿਸ

"ਤਿਸੁ ਜਨ ਕਉ ਕਹੁ **ਕਾ** ਕੀ ਕਮੀਆ।"

- **ਗਉ** ੫, **੧੦੨, ੧:੨ (186)**

"ਆਪਨ ਨਹੀ **ਕਾ** ਕਉ ਲਪਟਾਇਓ।" (ਕਿਸ ਲਈ ਅਰਥਾਤ ਕਿਉਂ)

- **ਗਉ** ੫, **੧੦੬, ੧*:੧ (187)**

**ਹੋਰ ਰੂਪ:**

**ਕਾਂ –**

"**ਕਾਂ** ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ।"

- **ਸਾਰ** ੯, **੧, ੧*:੨ (1231)**

(3) ਕੋਈ

"ਇਕੁ ਅਧੁ ਨਾਇ ਰਸੀਅੜਾ **ਕਾ** ਵਿਰਲੀ ਜਾਇ ਵੁਠੀ।"

- **ਗਉ** ੫, **੧੬੯*, ੩:੨ (218)**

"ਤਿੰਨਾ ਭੂਖ ਨ **ਕਾ** ਰਹੀ ਜਿਸ ਦਾ ਪ੍ਰਭੁ ਹੈ ਸੋਇ।" (ਕਿਸੇ ਕਿਸਮ ਦੀ, ਕੋਈ)

- **ਗਉ** ੫, **ਵਾਰ ੨੧ਸ,** ੫, **੧:੧ (323)**

(4) ਕਿਵੇਂ, ਕਿੰਞ

"ਮੂਏ ਮਰਮੁ ਕੋ **ਕਾ** ਕਰ ਜਾਨਾ।"

- **ਗਉ** ਕਬ, **੮, ੩:੨ (325)**

(5) ਕੀ

"ਕਹੁ ਜਨ **ਕਾ** ਨਾਹੀ ਘਰ ਤਾ ਕੇ।"

- **ਗਉ** ਕਬ, **੩੮, ੩:੨ (330)**

(6) ਕਿਸੇ

"ਕੋ ਮੂਆ **ਕਾ** ਕੇ ਘਰਿ ਗਾਵਨੁ।" (ਕਿਸੇ)

- **ਆਸਾ** ੫, **੭੫, ੧*:੧ (389)**

**ਕਾਉ** ------ (ਸੰ. *काक*) ਕਾਲੇ ਰੰਗ ਦਾ ਇਕ ਪੰਛੀ, ਕਾਂ, ਕਾਗ; ਹੋਰ ਵੇਖੋ 'ਕਾਓ'

"ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈ ਘਰਿ **ਕਾਉ**।"

- **ਸਿਰੀ** ੩, **੪੩, ੨:੨ (30)**

"ਤੇਰੀ ਗਰਦਨਿ ਊਪਰਿ ਲਵੈ **ਕਾਉ**।" (ਕਾਲ ਰੂਪੀ ਕਾਂ)

- **ਬਸੰ** ਰਵਿ, **੧, ੧:੪ (1196)**

**ਕਾਊ** ------ ਕੋਈ

"ਚੀਰੀ ਆਈ ਢਿਲ ਨ **ਕਾਊ**।"

- **ਰਾਮ** ੩, **ਵਾਰ ੧੧ਸ,** ੧, **੨:੧੪ (952)**

**ਕਾਓ** ------ ਕਾਗ, ਕਾਂ, ਵੇਖੋ 'ਕਾਉ'

"ਅੰਤਰਿ ਆਉ ਨ ਬੈਸਹੁ ਕਹੀਐ ਜਿਉ ਸੁੰਞੈ ਘਰਿ **ਕਾਓ**।"

- **ਵਡ** ੧, **੧:੪ (581)**

**ਕਾਇ** ------ (1) ਕੋਈ

"ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ **ਕਾਇ**।"

**- ਸਿਰੀ** ੧, **੧੪, ੧:੨ (19)**

"ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ **ਕਾਇ**।" (ਕੋਈ ਵੀ, ਰਤਾ ਵੀ)

**- ਰਾਮ** ੧, **ਓਅੰ ੫੩:੪ (938)**

(2) ਕਿਸ ਲਈ, ਕਾਹਦੇ ਲਈ, ਕਿਉਂ

"ਥਥਾ ਥਿਰੁ ਕੋਊ ਨਹੀ **ਕਾਇ** ਪਸਾਰਹੁ ਪਾਵ।"

**- ਗਉ** ੫, **ਬਾਅ ੩੩:੧ (257)**

**ਹੋਰ ਰੂਪ:**

**ਕਾਂਇ –**

"**ਕਾਂਇ** ਰੇ ਬਕਬਾਦੁ ਲਾਇਓ।"

**- ਟੋਡੀ** ਨਾਮ, **੧, ੧*:੧ (718)**

(3) ਕਿਸ ਨੂੰ

"ਤੇਰੀ ਨਿਰਗੁਨ ਕਥਾ **ਕਾਇ** ਸਿਉ ਕਹੀਐ ਐਸਾ ਕੋਇ ਬਿਬੇਕੀ।"

**- ਗਉ** ਕਬ, **੪੭, ੩:੧ (333)**

(4) ਕਿਵੇਂ, ਕਿੰਝ

"ਕਹਿ ਰਵਿਦਾਸ ਅਕਥ ਕਥਾ ਬਹੁ **ਕਾਇ** ਕਰੀਜੈ।"

**- ਬਿਲਾ** ਰਵਿ **੧, ੩:੧ (858)**

(5) ਕਾਹਦੀ, ਕੀ ਹੈ

"ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ **ਕਾਇ**।"

**- ਮਾਰੂ** ੧, **੭, ੩:੨ (991)**

(6) ਕਿਤੋਂ, ਕਿਸੇ ਹੋਰ ਥਾਂ ਤੋਂ

"ਜਗਿਜੀਵਨ ਜੁਗਤਿ ਨ ਮਿਲੈ **ਕਾਇ**।"

**- ਬਸੰ** ੧, **੨, ੧*:੧ (1168)**

**ਕਾਂਇ ------** (1) ਕਿਉਂ, ਵੇਖੋ 'ਕਾਇ' (2)

(2) ਕੀ

"ਜੋ ਸਿਰੁ ਸਾਈ ਨ ਨਿਵੈ ਸੋ ਸਿਰੁ ਕੀਜੈ **ਕਾਂਇ**।"

**- ਸਲੋ** ਫਰ, **੭੨:੧ (1381)**

**ਕਾਇਅਉ ---** ਕਾਇਆ/ਸਰੀਰ ਦੀ

"**ਕਾਇਅਉ** ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ।"

**- ਧਨਾ** ਪੀਪਾ, **੧, ੧:੧ (695)**

**ਕਾਇਆ ----** (ਸੰ. *ਕਾਯ*) ਸਰੀਰ, ਦੇਹ

"ਖਿੰਥਾ ਕਾਲੁ ਕੁਆਰੀ **ਕਾਇਆ** ਜੁਗਤਿ ਡੰਡਾ ਪਰਤੀਤਿ।"

**- ਜਪੁ** ੧, **੨੮:੨ (6)**

"ਕਹੁ ਨਾਨਕ ਸਫਲ ਓਹ **ਕਾਇਆ** ।" (ਸਰੀਰ, ਜਨਮ)

**- ਆਸਾ** ੫, **੧੨, ੫:੪ (374)**

**ਹੋਰ ਰੂਪ:**

**ਕਾਇਆ –**

"**ਕਾਇਆ** ਅਗਨਿ ਕਰੇ ਨਿਭਰਾਂਤਿ।"

- **ਮਲਾ** ੧, **੬, ੧:੨ (1256)**

**ਕਾਂਇਆ –**

"**ਕਾਂਇਆ** ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ।"

- **ਸਿਰੀ** ੩, **੫੧, ੧:੧ (33)**

**ਕਾਇਚੇ** ---- ਕਿਸ ਲਈ, ਕਿਉਂ

"ਮੂੜੇ **ਕਾਇਚੇ** ਭਰਮਿ ਭੁਲਾ।"

- **ਮਾਰੂ** ੧, **੯, ੧*:੧ (991)**

**ਕਾਇਤੁ** ----- ਕਿਉਂ, ਕਾਹਦੇ ਲਈ, ਕਾਹਨੂੰ

"ਅਗੋ ਦੇ ਜੇ ਚੇਤੀਐ ਤਾਂ **ਕਾਇਤੁ** ਮਿਲੈ ਸਜਾਇ।"

- **ਆਸਾ** ੧, **ਅਸ ੧੧, ੫:੧ (417)**

**ਕਾਇਥੁ** ----- ਕਾਇਸਥ, ਜੋ ਪਿਤਾ ਖਤਰੀ ਤੇ ਮਾਂ ਸੂਦਰੀ ਤੋਂ ਜਨਮੇਂ, ਇਕ ਜਾਤ, ਇਹ ਆਮ ਕਰਕੇ ਮੁਨਸ਼ੀ ਜਾਂ ਪਟਵਾਰੀ ਹੁੰਦੇ ਸਨ।

"ਘਰੀ ਘਰੀ ਕਾ ਲੇਖਾ ਮਾਗੈ **ਕਾਇਥੁ** ਚੇਤੂ ਨਾਉ।"

- **ਮਾਰੂ** ਕਬ, **੭, ੧*:੨ (1104)**

**ਕਾਇਨੁ** ----- (ਅ.) ਦਾਸੀਆਂ (ਵਾਲਾ ਸਬੰਧ)

"ਬੀਬੀ ਕਉਲਾ ਸਉ **ਕਾਇਨੁ** ਤੇਰਾ ਨਿਰੰਕਾਰ ਆਕਾਰੈ।"

- **ਭੈਰ** ਨਾਮ, **੧, ੩:੨ (1167)**

**ਕਾਇਮੁ** ----- (ਅ.) ਸਥਿਰ, ਸਥਿਤ, ਸਲਾਮਤ

"**ਕਾਇਮੁ** ਦਾਇਮੁ ਸਦਾ ਪਾਤਿਸਾਹੀ।" (ਸਦਾ ਅਟਲ)

- **ਗਉ** ਰਵਿ, **੨, ੨:੧ (345)**

"ਓਹੁ ਹਮਾਰੈ ਮਾਥੈ **ਕਾਇਮੁ** ਅਉਰੁ ਹਮਾਰੈ ਨਿਕਟਿ ਨ ਆਵੈ।" (ਸਲਾਮਤ)

- **ਆਸਾ** ਕਬ, **੪, ੩:੨ (476)**

**ਕਾਇਰੁ** ----- ਬੁਜ਼ਦਿਲ, ਘਟ ਹਿੰਮਤ ਵਾਲਾ, ਡਰਪੋਕ

"ਮਨਮੁਖੁ **ਕਾਇਰੁ** ਕਰੂਪੁ ਹੈ ਬਿਨੁ ਨਾਵੈ ਨਕੁ ਨਾਹਿ।"

- **ਵਡ** ੪, **ਵਾਰ ੧੩ਸ,** ੩, **੧:੧ (591)**

**ਕਾਈ** ------ (1) ਕੋਈ

"ਬਿਨੁ ਸਤਿਗੁਰ ਕੋ ਮਗੁ ਨ ਜਾਣੈ ਅੰਧੇ ਠਉਰ ਨ **ਕਾਈ**।"

- **ਸਿਰੀ** ੩, **ਅਸ ੧੮, ੪:੨ (65)**

"ਮਨਮੁਖਿ ਅੰਧੇ ਸੁਧਿ ਨ **ਕਾਈ**।"

- **ਮਾਝ** ੩, **ਅਸ ੧੫, ੪:੧ (118)**

(2) ਕੁਝ

"ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ **ਕਾਈ** ਕਾਰ।" (ਕੁਝ ਕੰਮ)

- **ਆਸਾ** ੧, **ਵਾਰ ੬ਸ,** ੧, **੧:੧੦ (466)**

"ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ **ਕਾਈ** ਰਾਮ।" (ਕੁਝ ਵੀ)

- **ਸੂਹੀ** ੫, **ਛੰਤ ੧੦, ੨:੧ (783)**

(3) ਪਾਣੀ ਦੀ ਹਰੇ ਰੰਗ ਦੀ ਮੈਲ, ਸਾਵਾ ਜਾਲਾ ਜੋ ਪਾਣੀ ਅਥਵਾ ਗਿੱਲੇ ਥਾਂ ਤੇ ਜੰਮ ਜਾਂਦਾ ਹੈ।
"ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ **ਕਾਈ**।"
- **ਧਨਾ** ੯, **੧, ੨:੨ (684)**

(4) ਕਿਹੜੀ
"ਨਾਨਕ ਹੁਕਮੁ ਨ ਜਾਣੀਐ ਅਗੈ **ਕਾਈ** ਕਾਰ।" (ਅੱਗੇ ਕਿਹੜੇ ਕੰਮ ਲਾ ਦੇਵੇ)
- **ਸਾਰ** ੪, **ਵਾਰ ੨ਸ,** ੨, **੧:੬ (1238)**

**ਕਾਏ** ------ ਕਿਉਂ, ਕਾਹਦੇ ਲਈ
"ਸੁਣਿ ਬਾਵਰੇ ਤੂ **ਕਾਏ** ਦੇਖਿ ਭੁਲਾਨਾ।"
- **ਸੂਹੀ** ੫, **ਛੰਤ ੧, ੧:੧ (777)**

**ਹੋਰ ਰੂਪ:**

**ਕਾਏਂ –**
"**ਕਾਏਂ** ਰੇ ਮਨ ਬਿਖਿਆ ਬਨ ਜਾਇ।"
- **ਸਾਰ** ਨਾਮ, **੧, ੧*:੧ (1252)**

**ਕਾਂਏਂ** ------ ਕਿਸ ਲਈ, ਕਿਉਂ
"**ਕਾਂਏਂ** ਆਨ ਆਨ ਰੁਚੀਐ।"
- **ਸਾਰ** ੫, **੧੩੦, ੨:੩ (1229)**

**ਕਾਸਟ** ----- (ਸੰ.) ਲਕੜ
"ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ **ਕਾਸਟ** ਹਾਰਿਆ।"
- **ਗੂਜ** ੫, **ਸੋ ੫, ੧*੨ (10)**

**ਕਾਸਾ** ------ () ਪਿਆਲਾ (ਭਿਖਿਆ ਮੰਗਣ ਵਾਲਾ ਕੌਲਾ)
"ਕਰ **ਕਾਸਾ** ਦਰਸਨ ਕੀ ਭੂਖ।"
- **ਤਿਲੰ** ੧, **੨, ੧:੩ (721)**

**ਕਾਸਾਈ** ---- ਕਸਾਈ, ਨਿਰਦਈ, ਜ਼ੁਲਮ ਕਰਨ ਵਾਲਾ
"ਕਲਿ ਕਾਤੀ ਰਾਜੇ **ਕਾਸਾਈ** ਧਰਮੁ ਪੰਖ ਕਰਿ ਉਡਰਿਆ।"
- **ਮਾਝ** ੧, **ਵਾਰ ੧੬ਸ,** ੧, **੧:੧ (145)**

**ਕਾਸਾਰੁ** ----- ਘਿਉ ਵਿਚ ਆਟਾ ਭੁੰਨ, ਖੰਡ ਪਾ ਕੇ ਬਣਾਈ ਪੰਜੀਰੀ
"ਭਾਤੁ ਪੀਹਤਿ ਅਰੁ ਲਾਪਸੀ ਕਰਕਰਾ **ਕਾਸਾਰੁ**।"
- **ਆਸਾ** ਕਬ, **੧੪, ੪:੧ (479)**

**ਕਾਸੀ** ------ (1) ਕਾਸ਼ੀ, ਬਨਾਰਸ, ਸੰਯੁਕਤ ਪ੍ਰਾਂਤ ਦਾ ਇਕ ਪ੍ਰਮੁੱਖ ਸ਼ਹਿਰ ਤੇ ਹਿੰਦੂਆਂ ਦਾ ਤੀਰਥ ਸਥਾਨ
"ਬਹੁਤੁ ਬਰਸ ਤਪੁ ਕੀਆ **ਕਾਸੀ**।"
- **ਗਉ** ਕਬ, **੧੫, ੩:੧ (326)**

**ਹੋਰ ਰੂਪ:**

**ਕਾਂਸੀ –**

"**ਕਾਸੀ** ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ।"

– **ਮਲਾ** ੪, **੨, ੨:੨** (1263)

(2) ਕੈਂਹ (ਇਕ ਧਾਤ) ਦਾ ਭਾਂਡਾ

"**ਕਾਂਸੀ** ਤੇ ਧੁਨਿ ਉਪਜੈ ਧੁਨਿ ਕਾਸੀ ਜਾਈ।"

– **ਬਿਲਾ** ਕਬ, **੧੧, ੧:੧** (857)

**ਹੋਰ ਰੂਪ:**

**ਕਾਂਸੀ –**

"ਕਿਨਹੀ ਬਨਜਿਆ **ਕਾਂਸੀ** ਤਾਂਬਾ ਕਿਨਹੀ ਲਉਗ ਸੁਪਾਰੀ।"

– **ਕੇਦਾ** ਕਬ, **੨, ੧:੧** (1123)

**ਕਾਸੁ** ------ (1) ਅਕਾਸ਼

"ਅਰਧ ਉਰਧ ਮੁਖਿ ਲਾਗੋ **ਕਾਸੁ**।"

**ਭੈਰ** ਕਬ, **ਅਸ ੧, ੫:੧** (1162)

(2) ਕਿਸ ਨੂੰ

"ਧੁਰਿ ਹੁਕਮੁ ਲਿਖਿਆ ਤਾਂ ਕਹੀਐ **ਕਾਸੁ**।"

– **ਪ੍ਰਭਾ** ੧, **ਅਸ ੫, ੨:੨** (1344)

**ਕਾਸੇ** ------ ਪਿਆਲਾ, ਵੇਖੋ 'ਕਾਸਾ'

"ਲਕੀ **ਕਾਸੇ** ਹਥੀ ਫੁੰਮਣ ਅਗੋ ਪਿਛੀ ਜਾਹੀ।"

– **ਮਾਝ** ੧, **ਵਾਰ ੨੬ਸ,** ੧, **੧:੯** (149)

**ਕਾਹਾ** ------ (1) ਹੋਰ ਕੋਈ

"ਰਾਮ ਨਾਮੁ ਘਟ ਅੰਤਰਿ ਪੂਜਾ ਅਵਰੁ ਨ ਦੂਜਾ **ਕਾਹਾ** ਹੇ।"

– **ਮਾਰੂ** ੧, **ਸੋਲਾ ੧੨, ੧੪:੩** (1033)

(2) ਝਗੜਾ, ਦੰਗਾ ਫਸਾਦ, ਹਮਲਾ

"ਜਿਨ ਮਨਿ ਵਸਿਆ ਸੇ ਜਨ ਸੋਹਹਿ ਤਿਨ ਸਿਰਿ ਚੂਕਾ **ਕਾਹਾ** ਹੇ।"

– **ਮਾਰੂ** ੩, **ਸੋਲਾ ੧੦, ੮:੩** (1053)

"ਸਦਾ ਮੁਕਤੁ ਰਹੈ ਇਕ ਰੰਗੀ ਨਾਹੀ ਕਿਸੈ ਨਾਲਿ **ਕਾਹਾ** ਹੇ।"

– **ਮਾਰੂ** ੩, **ਸੋਲਾ ੧੧, ੩:੩** (1054)

**ਕਾਹਾਹਾ** ---- ਹਾਹਾਕਾਰ

"ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ **ਕਾਹਾਹਾ**।"

– **ਸਲੋ** ਫਰ, **੯੮:੨** (1383)

**ਕਾਹਿ** ------ (1) ਕਿਸ ਨੂੰ

"ਕਹੁ ਕਬੀਰ ਇਹ ਕਹੀਐ **ਕਾਹਿ**।"

– **ਗਉ** ਕਬ, **੧੦, ੪:੧** (325)

"ਕਾ ਕੋ ਜਰੈ **ਕਾਹਿ** ਹੋਇ ਹਾਨਿ।" (ਕਿਸ ਦਾ)

– **ਗਉ** ਕਬ, **੩੩, ੨:੧** (329)

"ਮਾਗਉ **ਕਾਹਿ** ਰੰਕ ਸਭ ਦੇਖਉ ਤੁਮ੍ ਹੀ ਤੇ ਮੇਰੋ ਨਿਸਤਾਰ।" (ਕਿਸ ਤੋਂ)

– **ਬਿਲਾ** ਕਬ, **੭, ੧:੨** (856)

(2) ਕਾਹਦੇ ਲਈ, ਕਿਸ ਲਈ

"ਬਰਸਨਾ ਤਾ ਬਰਸੁ ਘਨਾ ਬਹੁੜਿ ਬਰਸਹਿ **ਕਾਹਿ।**"

- **ਗੂਜ** ੩, **ਵਾਰ ੨੧ਸ,** ੩, **੧:੩ (517)**

(3) ਕਿਉਂ

"ਹਰਿ ਗੁਨ **ਕਾਹਿ** ਨ ਗਾਵਹੀ ਮੂਰਖ ਅਗਿਆਨਾ।"

- **ਤਿਲੰ** ੯, **੧, ੧:੧ (726)**

(4) ਕੌਣ

"ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ ਬੇਸੁਮਾਰ ਸਰਬਰ ਕਉ **ਕਾਹਿ** ਜੀਉ।"

- **ਸਵ** ੪, **ਗਯੰ ੭:੧ (1402)**

**ਕਾਹੀ** ------ ਕਿਸ ਲਈ

"ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ **ਕਾਹੀ** ਜੀਉ।"

- **ਸੋਰ** ੧, **੯, ੩:੧ (598)**

**ਕਾਹੂ** ------ ਕਿਸੇ ਨੂੰ

"ਕਰਿਤ ਕਰਮ ਕਮਾਵਣੇ ਦੋਸੁ ਨ **ਕਾਹੂ** ਜੋਗੁ।"

- **ਮਾਝ** ੫, **ਬਾਰਾ ੯:੧ (135)**

"ਅਪਨਾ ਭਲਾ ਸਭ **ਕਾਹੂ** ਮੰਗਨਾ।" (ਕਿਸੇ ਵਿਅਕਤੀ)

- **ਗਉ** ੫, **੭੮, ੪:੪ (178)**

"**ਕਾਹੂ** ਕਾਜ ਨ ਆਵਤ ਬਿਖਿਆ।" (ਕਿਸੇ)

- **ਗਉ** ੫, **੧੬੬, ੧*:੨ (199)**

"**ਕਾਹੂ** ਪੰਥੁ ਦਿਖਾਰੈ ਆਪੈ।" (ਕਿਸੇ ਵਿਅਕਤੀ ਨੂੰ)

- **ਗਉ** ੫, **ਬਾਅ, ੧੭:੫** (253)

"ਗੁਰ ਪ੍ਰਸਾਦਿ **ਕਾਹੂ** ਜਾਤੇ।" (ਕਿਸੇ ਵਿਰਲੇ ਨੇ ਹੀ)

- **ਦੇਵ** ੫, **੮, ੧*:੨ (529)**

"**ਕਹੁ** ਨਾਨਕ ਦੇਵੈ **ਕਾਹੂ**।" (ਕਿਸੇ ਵਿਰਲੇ ਨੂੰ ਹੀ)

- **ਮਾਰੂ** ੧, **੨, ੪:੪ (990)**

(2) ਕਿਥੇ, ਕਿਸ ਸਥਾਨ ਤੇ

"ਕਾ ਕੋ ਠਾਕੁਰੁ ਕਾ ਕੋ ਸੇਵਕੁ ਕੋ **ਕਾਹੂ** ਕੈ ਜਾਸੀ।"

- **ਗਉ** ਕਬ, **੫੨, ੩:੨ (334)**

(3) ਕਿਧਰੇ, ਕਿਸੇ ਸਥਾਨ ਤੇ

"ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੁੜੀਏ ਅਨਤ ਨ **ਕਾਹੂ** ਡੋਲੇ ਰਾਮ।" (ਕਿਸੇ ਹੋਰ ਸਥਾਨ ਤੇ ਕਿਧਰੇ ਨਹੀਂ ਭਟਕਦਾ)

- **ਬਿਹਾ** ੪, **ਛੰਤ ੧, ੧:੩ (538)**

"ਹਰਿ ਬਿਨੁ ਮੁਕਤਿ ਨ **ਕਾਹੂ** ਜੀਉ।" (ਕਿਸੇ ਤਰ੍ਹਾਂ ਵੀ ਕਿਤੇ ਵੀ)

- **ਧਨਾ** ੫, **੨੯, ੧*:੨ (678)**

"ਅਨਿਕ ਬਾਰ ਭ੍ਰਮਹਿ ਬਹੁ ਜੋਨੀ ਟੇਕ ਨ **ਕਾਹੂ** ਧਰਤੇ।"

- **ਮਲਾ** ੫, **੪, ੧*:੨ (1267)**

(4) ਕਦੀ/ਕਿਸ ਸਮੇਂ ਵੀ

"ਬਿਰਥਾ **ਕਾਹੂ** ਛੋਡੈ ਨਾਹੀ।" (ਵਿਹਲਾ ਕਦੇ ਨਹੀਂ, ਰਹਿਣ ਦਿੰਦਾ/ਛਡਦਾ)

- **ਆਸਾ** ੫, **੯੦, ੧:੩ (393)**

"ਜਿਨ ਵਿਸਰਹਿ ਨਾਹੀ **ਕਾਹੂ** ਬੇਰਾ।" (ਕਿਸੇ ਸਮੇਂ ਵੀ)

**- ਮਾਰੂ** ੫, **ਸੋਲਾ ੧੩, ੧੩:੨ (1085)**

(5) ਕੋਈ (ਥਾਂ)

"ਪੇਖਿਓ ਮੋਹਨੁ ਸਭ ਕੈ ਸੰਗੇ ਊਨ ਨ **ਕਾਹੂ** ਸਗਲ ਭਰੀ।"

**- ਬਿਲਾ** ੫, **੯੩, ੨:੧ (823)**

(6) ਕਿਵੇਂ/ਕਿਸੇ ਤਰ੍ਹਾਂ ਵੀ

"ਅਸਾਧ ਰੋਗੁ ਉਪਜਿਓ ਤਨ ਭੀਤਰਿ ਟਰਤ ਨ ਕਾਹੂ ਟਾਰਿਓ।"

**- ਮਾਰੂ** ੫, **੮, ੨:੧ (1001)**

(7) ਕੋਈ (ਵਿਅਕਤੀ)

"**ਕਾਹੂ** ਪਹਿ ਰਾਜੁ **ਕਾਹੂ** ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ।" (ਕੋਈ ਰਾਜ ਤੇ ਕੋਈ ਸਵਰਗ ਦੇਣ ਵਾਲਾ ਬਣਦਾ ਹੈ)

**- ਕਲਿ** ੫, **੬, ੨:੧ (1322)**

**ਕਾਹੇ** ------ ਕਿਉਂ, ਕਿਸ ਲਈ, ਕਾਹਨੂੰ

"**ਕਾਹੇ** ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ।"

**- ਗੂਜ** ੫, **ਸੋਦ ੫, ੧:੧ (10)**

"ਸਤਿ ਕਰੇ ਜਿਨਿ ਗੁਰੂ ਪਛਾਤਾ ਸੋ **ਕਾਹੇ** ਕਉ ਡਰਦਾ ਜੀਉ।" (ਕਾਹਨੂੰ ਡਰਦਾ ਹੈ ਭਾਵ ਨਹੀਂ ਡਰਦਾ)

**- ਮਾਝ** ੫, **੨੪, ੩:੩ (101)**

**ਕਾਕ** ------ ਕਾਗ, ਕਉਆ, ਕਾਂ, ਵੇਖੋ 'ਕਾਉ'

"ਪ੍ਰਭੁ ਭਗਤਿ ਵਛਲੁ ਨਹ ਸੇਵਹੀ ਕਾਇਆ **ਕਾਕ** ਗ੍ਰਸਨਾ ਰਾਮ।"

**- ਬਿਲਾ** ੫, **ਛੰਤ ੪, ੩:੨ (848)**

**ਹੋਰ ਰੂਪ:**

**ਕਾਕਹ –**

"ਕੂਕਹਹ ਸੂਕਰਹ ਗਰਧਭਹ **ਕਾਕਹ** ਸਰਪਨਹ ਤੁਲਿ ਖਲਹ।"

**- ਸਸ** ੫, **੩੩:੨ (1357)**

**ਕਾਖਾ** ------ (ਸੰ. क ) ਘਾਹ, ਤ੍ਰਿਣ

"ਹੀਰਾ ਲਾਲੁ ਅਮੋਲਕੁ ਹੈ ਭਾਰੀ ਬਿਨੁ ਗਾਹਕ ਮੀਕਾ **ਕਾਖਾ**।"

**- ਜੈਤ** ੪, **੨, ੧:੧ (696)**

**ਕਾਂਖੀ** ------ (ਸੰ. काङ् ) ਇਛਕ, ਚਾਹਵਾਨ, ਅਭਿਲਾਖੀ

"**ਕਾਂਖੀ** ਏਕੈ ਦਰਸ ਤੁਹਾਰੋ।"

**- ਗਉ** ੫, **ਸੁਖ ੧, ੧:੯ (262)**

**ਕਾਖੈ** ------ 'ਕ' ਤੇ 'ਖ' ਅਖਰ ਦੁਆਰਾ

"ਅਯੋ ਅੰਙੈ ਸਭੁ ਜਗੁ ਆਇਆ **ਕਾਖੈ** ਘੰਙੈ ਕਾਲੁ ਭਇਆ।"

**- ਆਸਾ** ੩, **ਪਟੀ ੧:੧ (434)**

**ਕਾਗ** ------ ਕਉਆ, ਕਾਂ, ਵੇਖੋ 'ਕਾਉ'

"**ਕਾਗ** ਬਤਨ ਬਿਸਟਾ ਮਹਿ ਵਾਸ।"

**- ਗਉ** ੫, **ਅਸ ੭, ੨:੨ (239)**

ਹੋਰ ਰੂਪ:

**ਕਾਗਉ –**

"**ਕਾਗਉ** ਹੋਇ ਨ ਊਜਲਾ ਲੋਹੇ ਨਾਵ ਨ ਪਾਰੁ।" (ਕਾਂ ਤੋਂ)

– **ਮਾਰੂ** ੩, **ਵਾਰ ੧੦ਸ,** ੩, **੧:੧ (1089)**

**ਕਾਗਹੁ –**

"ਜੇ ਤਿਸੁ ਭਾਵੈ ਨਾਨਕਾ **ਕਾਗਹੁ** ਹੰਸੁ ਕਰੇ।"

– **ਸਲੋ** ਫਰ, **੧੨੪:੨ (1384)**

**ਕਾਗਦ -----** (ਅ.) ਕਾਗਜ਼

"ਨਾਨਕ **ਕਾਗਦ** ਲਖ ਮਣਾ ਪੜਿ ਪੜਿ ਕੀਚੈ ਭਾਉ।"

– **ਸਿਰੀ** ੧, **੨, ੪:੧ (15)**

ਹੋਰ ਰੂਪ:

**ਕਾਗਦਿ –**

"**ਕਾਗਦਿ** ਕਲਮ ਨ ਲਿਖਣਹਾਰੁ।"

– **ਜਪੁ** ੧, **੧੨:੩ (3)**

**ਕਾਗਦੁ –**

"ਜਾਲਿ ਮੋਹੁ ਘਸਿ ਮਸੁ ਕਰਿ ਮਤਿ **ਕਾਗਦੁ** ਕਰਿ ਸਾਰੁ।"

– **ਸਿਰੀ** ੧, **੬, ੧:੧ (16)**

"ਚਿਤ੍ਰ ਗੁਪਤ ਕਾ **ਕਾਗਦੁ** ਫਾਰਿਆ ਜਮਦੂਤਾ ਕਛੂ ਨ ਚਲੀ।" (ਕਾਗਜ ਭਾਵ ਲੇਖਾ)

– **ਸਿਰੀ** ੫, **ਛੰਤ ੨, ੩:੫ (79)**

**ਕਾਗਦੈ –**

"ਕਮਾਦੈ ਅਰੁ **ਕਾਗਦੈ** ਕੁੰਨੇ ਕੋਇਲਿਆਹ।"

– **ਸਲੋ** ਫਰ, **੪੯:੨ (1380)**

**ਕਾਗਰ -----** ਕਾਗਜ਼

"ਬਧੇ ਬਿਕਾਰ ਲਿਖੇ ਬਹੁ **ਕਾਗਰ**।"

– **ਗਉ** ੫, **੧੪੭, ੪:੧ (195)**

"ਸਰਣਿ ਸੂਰ ਫਾਰੇ ਜਮ **ਕਾਗਰ**।" (ਕਾਗਜ਼ ਭਾਵ ਲੇਖ)

– **ਗਉ** ੫, **੧੫੦, ੧*:੨ (196)**

ਹੋਰ ਰੂਪ:

**ਕਾਗਰਾ –**

"ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ **ਕਾਗਰਾ** ਕਰਤ ਬੀਚਾਰੰ।" (ਕਾਗਜ)

– **ਮਲਾ** ਰਵਿ, **੧, ੨:੧ (1293)**

"ਮਿਲਿ ਸਾਧੂ ਸੰਗਿ ਉਧਾਰੁ ਹੋਇ ਫਾਟੈ ਜਮੁ **ਕਾਗਰੁ**।" (ਭਾਵ ਲੇਖਾ)

– **ਕਾਨ** ੪, **ਵਾਰ ੧੪:੩ (1318)**

**ਕਾਗਲੁ -----** ਕਾਗਜ਼

"ਦੂਯਾ **ਕਾਗਲੁ** ਚਿਤਿ ਨ ਜਾਣਦਾ।" (ਭਾਵ ਲੇਖਾ)

– **ਸਿਰੀ** ੫, **ਅਸ ੨੯, ੩:੨ (73)**

"ਕਢਿ **ਕਾਗਲੁ** ਦਸੇ ਰਾਹੁ।" (ਭਾਵ 'ਪੜ੍ਹੀ')

**- ਆਸਾ** ੧, **ਵਾਰ ੧੫ਸ,** ੧, **੪:੮ (471)**

**ਕਾਗਾ ------** ਹੇ ਕਾਗ, ਹੇ ਕਾਂ, ਪੇਖੋ 'ਕਾਗਾ'

"ਉਡਹੁ ਨ **ਕਾਗਾ** ਕਾਰੇ।"

**- ਗਉ** ਕਬ, **੬੫, ੧*:੧ (338)**

**ਹੋਰ ਰੂਪ:**

**ਕਾਗੁ -**

"ਕੂੜਿਆਰੀ ਰਜੈ ਕੂੜਿ ਜਿਉ ਵਿਸਟਾ **ਕਾਗੁ** ਖਾਵਈ।"

**- ਸੋਰ** ੪, **ਵਾਰ ੧੦:੩(646)**

**ਕਾਚ ------** (1) ਕਚੀ

"**ਕਾਚ** ਗਗਰੀਆ ਅੰਭ ਮਝਰੀਆ।" (ਕੱਚੀ ਮਿੱਟੀ ਦੀ)

**- ਆਸਾ** ੫, **੮੬, ੧*:੧ (692)**

"**ਕਾਚ** ਕੋਠਰੀ ਮਾਹਿ ਤੂੰ ਬਸਤਾ ਸੰਗਿ ਸਗਲ ਬਿਖੈ ਕੀ ਬਿਆਧੇ।" (ਨਾਪਾਏਦਾਰ, ਕੱਚੀ, ਟੁੱਟ ਜਾਣਾ ਵਾਲੀ)

**- ਆਸਾ** ੫, **੧੨੬, ੧*:੨ (402)**

**ਹੋਰ ਰੂਪ:**

**ਕਾਚਉ -**

"ਬਾਬਾ ਮੈ ਕੁਚੀਲੁ **ਕਾਚਉ** ਮਤਿਹੀਨ।"

**- ਮਾਰੂ** ੧, **ਅਸ ੩, ੧*:੧ (1010)**

**ਕਾਚਾ -**

"ਹੋਰੁ ਸਭ ਪ੍ਰੀਤਿ ਮਾਇਆ ਮੋਹੁ **ਕਾਚਾ**।" (ਕਚੀ, ਬਿਨਸਨਹਾਰ)

**- ਗਉ** ੪, **੪੨, ੪:੧ (164)**

"ਮੁਕਤਿ ਭੇਦੁ ਕਿਆ ਜਾਣੈ **ਕਾਚਾ**।" (ਅਣਜਾਣ)

**- ਗਉ** ੧, **ਅਸ ੬, ੧:੨ (223)**

**ਕਾਚੀ -**

"ਜੂਐ ਖੇਲਣੁ **ਕਾਚੀ** ਸਾਰੀ।" (ਨਰਦਾ ਕਚੀਆਂ ਰਹਿੰਦੀਆਂ ਹਨ, ਪੁਗਰਦੀਆਂ ਨਹੀਂ) ਭਾਵ ਜੀਵਨ ਸਫਲ ਨਹੀਂ ਹੁੰਦਾ

**- ਗਉ** ੧, **ਅਸ ੩, ੪:੩ (222)**

"ਲੇਖੈ ਗਣਤ ਨ ਛੁਟੀਐ **ਕਾਚੀ** ਭੀਤਿ ਨ ਸੁਧਿ।"

**- ਗਉ** ੫, **ਬਾਅ ੯:੭ (252)**

(2) ਕਚ, ਕੰਚ

"ਜਾਤ ਅਕਾਰਥ ਜਨਮੁ ਪਦਾਰਥ **ਕਾਚ** ਬਾਦਰੈ ਜੀਤ।" (ਕੰਚ ਦੇ ਬਦਲੇ)

**- ਧਨਾ** ੫, **੯, ੩:੨ (673)**

"**ਕਾਚ** ਬਿਹਾਝਨ ਕੰਚਨ ਛਾਡਨ ਬੈਰੀ ਸੰਗਿ ਹੇਤੁ ਸਾਜਨ ਤਿਆਗਿ ਖਰੇ।"

**- ਬਿਲਾ** ੫, **੯੬, ੧:੧ (823)**

(3) ਕਚੇ, ਮਾੜੇ ਮੋਟੇ, ਮਾਮੂਲੀ, ਨਿਗੂਣੇ

"ਤੀਨਿ ਭਉਨੇ ਲਪਟਾਇ ਰਹੀ ਕਾਚ ਕਰਮਿ ਨ ਜਾਤ ਸਹੀ ਉਨਮਤ ਅੰਧ ਧੰਧ ਰਚਿਤ ਜੈਸੇ ਮਹਾ ਸਾਗਰ ਹੋਹੇ।" (ਮਾੜੇ ਮੋਟੇ ਕਰਮਾਂ ਨਾਲ)

**- ਸਾਰ** ੫, **੧੩੯, ੧:੧ (1231)**

**ਕਾਚੀ** ------ (1) ਬਿਨਸਨ/ਟੁੱਟਨਹਾਰ, ਵੇਖੋ 'ਕਾਚਾ' (1)
"**ਕਾਚੀ** ਢਹਗਿ ਦਿਵਾਲ ਕਾਹੇ ਗਚੁ ਲਾਵਹੁ।" (ਮਿੱਟੀ ਦੀ ਬਣੀ ਹੋਈ ਕਚੀ)
- **ਬਸੰ** ੧, **੯, ੧*:੨ (1171)**
"ਮਨਮੁਖ ਬੁਧਿ ਕਾਚੀ ਮਨੂਆ ਡੋਲੈ ਅਕਥੁ ਨ ਕਥੈ ਕਹਾਨੀ।" (ਅਵਰਸਿਤ, ਕਚੀ)
- **ਸਾਰ** ੩, **ਅਸ ੧, ੩:੧ (1233)**
(2) ਜੋ ਪਕੀ ਨਹੀਂ, ਜੋ ਫਸਲ ਤਿਆਰ ਨਹੀਂ ਹੋਈ
"**ਕਾਚੀ** ਪਾਕੀ ਬਾਢਿ ਪਰਾਨੀ।"
- **ਆਸਾ** ੫, **੧੯, ੧:੨ (375)**
"**ਕਾਚੀ** ਸਰਸਉਂ ਪੇਲਿ ਕੈ ਨਾ ਖਲਿ ਭਈ ਨ ਤੇਲੁ।"
- **ਸਲੋ** ਕਬ, **੨੪੧:੨ (1377)**

**ਕਾਚੁ** ------ ਕੰਚ, ਕਚ (ਮਹਾਨਕੋਸ਼ ਨੇ ਇਕ ਅਰਥ 'ਮੋਮ' ਵੀ ਦਿਤੇ ਹਨ)
"ਅਨਿਕ ਜਤਨ ਕਰਿ ਰਹਣੁ ਨ ਪਾਵੈ ਆਚੁ **ਕਾਚੁ** ਢਰਿ ਪਾਂਹੀ।"
- **ਮਲਾ** ੧, **ਅਸ ੨, ੧:੨ (1274)**

**ਕਾਂਚੁਰੀ** ----- (ਸੰ. *कच्चुलिक*) ਕੁੰਜ
"ਆਜੁ ਕਾਲਿ ਤਜਿ ਜਾਹੁਗੇ ਜਿਉ **ਕਾਂਚੁਰੀ** ਭੁਯੰਗ।"
- **ਸਲੋ** ਕਬ, **੪੦:੨ (1366)**

**ਕਾਚੇ** ------ (1) ਬਿਨਸਨਹਾਰ, ਕਚੇ, ਝੂਠੇ, ਭਜ ਜਾਣ ਵਾਲੇ
"ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ ਤੇ ਸਾਕਤ ਮੂੜ ਨਰ **ਕਾਚੇ**।"
- **ਗਉ** ੪, **੫੫, ੨:੧ (169)**

**ਹੋਰ ਰੂਪ:**

**ਕਾਚੈ –**
"ਅਨਿਕ ਭਾਂਤਿ ਕਰਿ ਮਣੀਏ ਸਾਜੇ **ਕਾਚੈ** ਤਾਗਿ ਪਰੋਹੀ।" (ਟੁੱਟ ਜਾਣ ਵਾਲੇ, ਕੱਚੇ)
- **ਸੋਰ** ੫, **੪, ੩:੧ (609)**
"**ਕਾਚੈ** ਕਰਵੈ ਰਹੈ ਨ ਪਾਨੀ।" (ਮਿੱਟੀ ਦੇ ਬਣੇ, ਕੱਚੇ)
- **ਸੂਹੀ** ਕਬ, **੨, ੨:੧ (792)**

**ਕਾਚੋ –**
"ਜਨਮਿ ਮਰੈ ਸੋ **ਕਾਚੋ** ਕਾਚਾ।" (ਕਚਾ)
- **ਗਉ** ੫, **ਸੁਖ ੧੯, ੪:੨ (288)**
(2) ਜੋ ਪੂਰਨ ਨਹੀਂ ਅਪੂਰਨ
"**ਕਾਚੋ** ਗੁਰ ਤੇ ਮੁਕਤਿ ਨ ਹੂਆ।"
- **ਰਾਮ** ੧, **ਓਅੰ ੨੧:੫ (932)**

**ਕਾਛਿ** ------ (1) ਵਿਉਂਤ ਨਾਲ ਸੀਤੀ/ਬਣਾਈ ਹੋਈ ਪੌਸ਼ਾਕ
"ਕਰਿ ਸੰਜੋਗੁ ਬਨਾਈ **ਕਾਛਿ**।" (ਭਾਵ 'ਸਰੀਰ')
- **ਰਾਮ** ੫, **੨੪, ੧:੧ (890)**
(2) ਬਣਾ ਸੁਆਰ ਕੇ (ਮੁਹਾਵਰਾ 'ਕਾਛਿ ਕੂਛਿ')
"ਭਗਤਿ ਨਾਰਦੀ ਰਿਦੈ ਨ ਆਈ **ਕਾਛਿ** ਕੂਛਿ ਤਨੁ ਦੀਨਾ।"
- **ਸੋਰ** ਕਛ, **੩, ੩:੧ (654)**

**ਕਾਛੇ** ------ (1) ਛਾਂਟੇ ਹੋਏ, ਸੋਹਣੇ, ਸੰਵਾਰੇ ਹੋਏ

"ਸਰਬ ਸਾਸਤ੍ਰ ਬਹੁ ਰੂਪੀਆ ਅਨਗੁਰੂਆ ਆਖਾੜਾ ਮੰਡਲੀਕ ਬੋਲ ਬੋਲਹਿ **ਕਾਛੇ**।"

- **ਮਲਾ** ਨਾਮ, **੧, ੩:੨ (1292)**

(2) ਲਿਬਾਸ ਦਾ ਪਹਿਣਨਾ

"ਅਨਿਕ ਸ੍ਵਾਂਗ **ਕਾਛੇ** ਭੇਖਧਾਰੀ।"

- **ਕਾਨ** ੫, **੩:੧ (1299)**

**ਕਾਜ** ------ ਕੰਮ, ਕਾਰਜ

"ਅਵਰਿ **ਕਾਜ** ਤੇਰੇ ਕਿਤੈ ਨ ਕਾਮ।"

- **ਆਸਾ** ੫, **ਸੋਪੁ ੪, ੧:੩ (12)**

"ਅਵਰਿ ਜਤਨ ਕਹਹੁ ਕਉਨ **ਕਾਜ**।" (ਕੰਮ, ਅਰਥ)

- **ਗਉ** ੫, **੭੬, ੨:੩ (178)**

**ਕਾਜਰ** ----- ਕਜਲ, ਅੱਖਾਂ ਵਿਚ ਸਿੰਗਾਰ ਲਈ ਪਾਈ ਜਾਣ ਵਾਲੀ ਕਾਲੀ ਸਿਆਹੀ, ਕਾਲਖ, ਵੇਖੋ 'ਕਾਜਲ'

"**ਕਾਜਰ** ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ।"

- **ਆਸਾ** ੫, **੫੧, ੩:੧ (384)**

**ਕਾਜਲ** ----- (ਸੰ. *कज्जलम्*) ਦੀਵੇ ਦੀ ਸਿਆਹੀ ਜੋ ਸ਼ਿੰਗਾਰ ਲਈ ਅੱਖਾਂ ਵਿਚ ਪਾਈ ਜਾਂਦੀ ਹੈ।

"ਸਭੁ ਜਗੁ **ਕਾਜਲ** ਕੋਠੜੀ ਤਨੁ ਮਨੁ ਦੇਹ ਸੁਆਹਿ।"

- **ਸਿਰੀ** ੧, **ਅਸ ੧੬, ੭:੨ (64)**

"**ਕਾਜਲ** ਫੂਲ ਤੰਬੋਲ ਰਸੁ ਲੇ ਧਨ ਕੀਆ ਸੀਗਾਰੁ।"

- **ਸੂਹੀ** ੩, **ਵਾਰ ੯ਸ,** ੩, **੨:੧ (788)**

**ਹੋਰ ਰੂਪ:**

**ਕਾਜਲੁ –**

"**ਕਾਜਲੁ** ਹਾਰੁ ਤਮੋਲ ਰਸੁ ਬਿਨੁ ਪਸੇ ਹਭਿ ਰਸ ਛਾਰੁ।"

- **ਮਾਰੂ** ੫, **ਵਾਰ ੧ਸ,** ੫, **੩:੨ (1094)**

**ਕਾਜਾ** ------ ਕੰਮ, ਵੇਖੋ 'ਕਾਜ'

"ਬਿਨੁ ਗੁਰ ਸਬਦ ਨ ਸਵਰਸਿ **ਕਾਜਾ**।"

- **ਗਉ** ੧, **ਅਸ ੧੦, ੭:੩ (225)**

**ਹੋਰ ਰੂਪ:**

**ਕਾਜਿ –**

"**ਕਾਜਿ** ਤੁਹਾਰੈ ਨਾਹੀ ਹੋਰੁ।"

- **ਗਉ** ੫, **ਅਸ ੬, ੧*:੨ (238)**

"ਜਜਿ **ਕਾਜਿ** ਪਰਥਾਇ ਸੁਹਾਈ।" (ਕੰਮ, ਸ਼੍ਰਾਧ

- **ਆਸਾ** ੫, **੩, ੧*:੨ (371)**

**ਕਾਜਿ** ------ (1) ਕੰਮ, ਵੇਖੋ 'ਕਾਜ'

(2) ਕਜਣਾ

"ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ ਤਬ ਮੁਖੁ **ਕਾਜਿ** ਲਜੋ।" (ਸ਼ਰਮ ਕਰਕੇ ਮੂੰਹ ਕਜ ਲੈਂਦੀ ਹੈ)

- **ਸਾਰ** ੫, **੩, ੧:੨ (1203)**

**ਕਾਜੀ ------** (1) (ਅ.) ਸ਼ਰਾਹ ਅਨੁਸਾਰ ਫੈਸਲਾ ਕਰਨ ਵਾਲਾ, ਝਗੜਾ ਨਿਬੇੜਨ ਵਾਲਾ

"ਤਾ ਤੂ ਮੁਲਾ ਤਾ ਤੂ **ਕਾਜੀ** ਜਾਣਹਿ ਨਾਮੁ ਖੁਦਾਈ।"

- **ਸਿਰੀ** ੧, **੨੮, ੨:੧ (24)**

**ਹੋਰ ਰੂਪ:**

**ਕਾਜੀਆ –**

"**ਕਾਜੀਆ** ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ।"

- **ਤਿਲੰ** ੧, **੫, ੧:੪ (722)**

(2) ਕਾਜਾਂ (ਕੰਮਾਂ/ਕਰਮਾਂ) ਦੀ

"ਕਹੁ ਨਾਨਕ ਅਪਰੰਪਰ ਸੁਆਮੀ ਕੀਮਤਿ ਅਪੁਨੇ **ਕਾਜੀ**।"

- **ਗਉ** ੫, **੧੨੬*, ੫:੨ (206)**

**ਕਾਜੁ ------** ਕੰਮ, ਵੇਖੋ 'ਕਾਜ' 'ਕਾਜਿ' (1)

"ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ **ਕਾਜੁ**।"

- **ਸਿਰੀ** ੫, **ਅਸ ੨੬, ੨:੩ (70)**

"ਹਰਿ ਹਰਿ ਭਗਤੀ **ਕਾਜੁ** ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ।" (ਕੰਮ, ਵਿਆਹ ਦਾ ਕਾਰਜ)

- **ਸਿਰੀ** ੪, **ਛੰਤ ੧, ੪:੩ (79)**

"ਕਰਿ ਕਿਰਪਾ ਅਪਨੈ ਘਰਿ ਆਇਆ ਤਾ ਮਿਲਿ ਸਖੀਆ **ਕਾਜੁ** ਰਚਾਇਆ।" (ਭਾਵ ਵਿਆਹ)

- **ਆਸਾ** ੧, **੧੦, ੧:੧ (351)**

"ਹਰਿ ਪ੍ਰਭਿ **ਕਾਜੁ** ਰਚਾਇਆ।" (ਵਿਆਹ)

- **ਸੂਹੀ** ੪, **ਛੰਤ ੩, ੪:੧ (775)**

"ਮੋਹਿ ਐਸੇ ਬਨਜ ਸਿਉ ਨਹੀਨ **ਕਾਜੁ**।" (ਭਾਵ ਵਾਸਤਾ, ਲੋੜ)

- **ਬਸੰ ਕਬ, ੬, ੧*:੧ (1195)**

"ਆਨ ਬਸਤੁ ਸਿਉ **ਕਾਜੁ** ਨ ਕਛੂਐ ਸੁੰਦਰ ਬਦਨ ਅਲੋਕ।" (ਵਾਸਤਾ)

- **ਸਾਰ** ਸੂਰ, **੧, ੨:੧ (1253)**

**ਕਾਜੇ ------** ਕਜਦਾ ਹੈ

"ਜਪਿ ਗੋਬਿੰਦੁ ਪੜਦੇ ਸਭਿ **ਕਾਜੇ**।"

- **ਰਾਮ** ੫, **੪੭, ੩:੪ (897)**

**ਕਾਜੈ ------** ਕੰਮ

"ਵਡਭਾਗੀ ਮਿਲੁ ਸੰਗਤੀ ਮੇਰੇ ਗੋਵਿੰਦਾ ਜਨ ਨਾਨਕ ਨਾਮ ਸਿਧਿ **ਕਾਜੈ** ਜੀਉ।"

- **ਗਉ** ੪, **੬੮, ੪:੪ (175)**

**ਕਾਟ ------** ਕਟ, ਦੂਰ ਕਰ

"ਮੇਰੇ ਮਨ ਹਰਿ ਭਜੁ ਸਭ ਕਿਲਬਿਖ **ਕਾਟ**।"

- **ਮਾਲੀ** ੪, **੬, ੧*:੧ (986)**

ਹੋਰ ਰੂਪ:

**ਕਾਟਹਿ –**
"ਹਰਿਨਾਮੁ ਅਰਾਧਹਿ ਮੈਲੁ ਸਭ ਕਾਟਹਿ **ਕਿਲਵਿਖ** ਸਗਲੇ ਖੋਵੈ।" (ਦੂਰ ਕਰੇ)
– **ਸੂਹੀ** ੫, **ਛੰਤ ੯, ੪:੪ (783)**

**ਕਾਟਹੁ –**
"ਇਕੁ ਦੁਖੁ ਰਾਮ ਰਾਇ **ਕਾਟਹੁ** ਮੇਰਾ।"
– **ਗਉ** ਕਬ, **੩੨, ੧*:੧ (329)**

(2) ਕਟ ਕੇ, ਟੁਕੜੇ ਕਰਕੇ, ਟੋਟੇ ਟੋਟੇ ਕਰਕੇ
"ਮੇਰੇ ਹਰਿ ਪ੍ਰਭ ਕੀ ਮੈ ਬਾਤ ਸੁਨਾਵੈ ਤਿਸੁ ਮਨੁ ਦੇਵਉ ਕਟਿ **ਕਾਟ**।"
– ਮਾਲੀ ੪, ੬, ੧:੧ (986)

ਹੋਰ ਰੂਪ:

**ਕਾਟਉ –**
"ਮਧਿ ਮਧਿ **ਕਾਟਉ** ਜਮ ਕੀ ਫਾਸੀ।"
– **ਆਸਾ** ਨਾਮ, **੩, ੧:੨ (485)**

**ਕਾਟਹਿ –**
" ਸਰਜੀਉ **ਕਾਟਹਿ** ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ।" (ਵਢਦੇ ਹਨ)
– **ਗਉ** ਕਬ, **੪੫, ੩:੧ (332)**

**ਕਾਟਹੁ –**
"ਭ੍ਰਮ ਭੈ ਰਾਖਹੁ ਮੋਹ ਤੇ **ਕਾਟਹੁ** ਜਮ ਜਾਲ।"
– **ਬਿਲਾ** ੫, **੪੧, ੩:੨ (811)**

**ਕਾਟਣ** ----- ਦੂਰ ਕਰਨਹਾਰ
"ਕਿਲਵਿਖ **ਕਾਟਣ** ਭੈ ਹਰਣ ਸੁਖ ਸਾਗਰ ਹਰਿ ਰਾਇ।"
– **ਰਾਮ** ੫, **ਰੁਤੀ ੧, ੨ਸ:੧ (927)**

**ਕਾਟਣਹਾਰਾ** -- ਦੂਰ ਕਰਨ ਦੇ ਸਮਰਥ
"ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ **ਕਾਟਣਹਾਰਾ**।"
– **ਸੋਰ** ੩, **੧੧, ੨:੨ (604)**

ਹੋਰ ਰੂਪ:

**ਕਾਟਣਹਾਰੁ –**
"ਸਦਾ ਸਦਾ ਪ੍ਰਭੁ ਸਿਮਰੀਐ ਭਾਈ ਦੁਖ ਕਿਲਬਿਖ **ਕਾਟਣਹਾਰੁ**।"
– **ਸੋਰ** ੫, **੪੭, ੧*:੨ (620)**

**ਕਾਟਣਹਾਰੁ –**
(1) ਦੂਰ ਕਰਨ ਵਾਲਾ, ਵੇਖੋ 'ਕਾਟਣਹਾਰਾ'
(2) ਕਟ ਦੇਣ ਵਾਲਾ
"ਬੰਧਨ **ਕਾਟਨਹਾਰੁ** ਸੁਆਮੀ।"
– **ਧਨਾ** ੫, **੫੭, ੨:੧ (684)**

**ਕਾਟਣਹਾਰੇ** -- ਦੂਰ ਕਰਨ ਵਾਲੇ
"ਭਗਤਿ ਵਛਲ ਭੈ **ਕਾਟਣਹਾਰੇ**।"

- **ਧਨਾ** ੧, **ਅਸ ੧, ੫:੩ (685)**

**ਕਾਟਨ** ----- ਕਟਣ ਲਈ

"ਕਹੁ ਨਾਨਕ ਬੰਧਨ **ਕਾਟਨ** ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ।"

- **ਬਿਲਾ** ੫, **੮੮, ੪:੧ (822)**

**ਕਾਟਨਹਾਰ** --- ਕਟਨ ਵਾਲਾ, ਦੂਰ ਕਰਨ ਵਾਲਾ

"**ਕਾਟਨਹਾਰ** ਜਗਤ ਗੁਰ ਗੋਬਿਦ ਚਰਨ ਕਮਲ ਤਾ ਕੇ ਕਰਹੁ ਨਿਵਾਸ।"

- **ਗਉ** ੫, **੧੨੦*, ੧:੨ (204)**

"ਓਇ ਦਾਤੇ ਦੁਖ **ਕਾਟਨਹਾਰ**।" (ਦੂਰ ਕਰਨ ਵਾਲਾ)

- **ਗਉ** ੫, **ਸੁਖ ੧੬, ੮:੫ (285)**

**ਹੋਰ ਰੂਪ:**

**ਕਾਟਨਹਾਰਾ -**

"ਕਿਲਵਿਖ ਅਵਗਣ **ਕਾਟਨਹਾਰਾ**।" (ਮੇਟਨ/ਦੂਰ ਕਰਨ ਵਾਲਾ)

- **ਮਾਝ** ੩, **ਅਸ ੬, ੪:੨ (112)**

**ਕਾਟਨਹਾਰੁ -**

"ਬੰਧਨ **ਕਾਟਨਹਾਰੁ** ਮਨਿ ਵਸੈ।"

- **ਭੈਰ** ੫, **੪੧, ੨:੩ (1147)**

**ਕਾਟਨਹਾਰੇ -**

"ਭਗਤਿ ਵਛਲ ਭੈ **ਕਾਟਨਹਾਰੇ** ਨਾਨਕ ਕੇ ਮਾਈ ਬਾਪ।"

- **ਸਾਰ** ੫, **੧੦੦, ੨:੨ (1223)**

**ਕਾਟਿ -**

(1) ਕਟ, ਦੂਰ ਕਰ

"ਸਤਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ **ਕਾਟਿ**।"

- **ਸਿਰੀ** ੫, **੮੭, ੧:੨ (48)**

"ਭ੍ਰਮੁ ਭਉ **ਕਾਟਿ** ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ।" (ਦੂਰ ਕਰਕੇ)

- **ਗਉ** ੫, **੧੨੮*, ੩:੧ (207)**

**ਕਾਟਿਆ -**

"**ਕਾਟਿਆ** ਰੋਗੁ ਮਹਾ ਸੁਖੁ ਪਾਇਆ ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ।"

- **ਆਸਾ** ੫, **੯, ੧*:੨ (383)**

"ਅਗਿਆਨੁ ਅਧੇਰਾ ਸੰਤੀ **ਕਾਟਿਆ** ਜੀਅ ਦਾਨੁ ਗੁਰ ਦੈਣੀ।"

- **ਦੇਵ** ੫, **੯, ੧:੧ (530)**

**ਕਾਟੀ -**

"ਕਹੁ ਨਾਨਕ ਪ੍ਰਭਿ ਅਪਦਾ **ਕਾਟੀ**।"

- **ਗਉ** ੫, **੧੪੩, ੪:੨ (194)**

**ਕਾਟੀਐ -** ਜਨਮ ਮਰਣ ਦੁਖੁ **ਕਾਟੀਐ** ਲਾਗੈ ਸਹਜਿ ਧਿਆਨੁ।"

- **ਸਿਰੀ** ੫, **੮੨, ੧:੩ (46)**

**ਕਾਟੁ -**

"ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ **ਕਾਟੁ**।"

- **ਗੂਜ** ੩, **ਵਾਰ ੨੨:੫ (517)**

**ਕਾਟੇ –**

"ਜਨਮ ਮਰਣ ਭੈ **ਕਾਟੇ** ਮੋਹਾ ਬਿਨਸੇ ਸੋਗ ਸੰਤਾਪੇ ਜੀਉ।"

– **ਮਾਝ** ੫, **੩੪, ੩:੩ (104)**

**ਕਾਟੈ –**

"ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ **ਕਾਟੈ** ਕੋਇ।"

– **ਸਿਰੀ** ੩, **੫੯, ੪:੧ (37)**

(2) ਵੱਢ/ਕੱਟ ਕੇ

"**ਕਾਟਿ** ਸਿਲਕ ਪ੍ਰਭਿ ਸੇਵਾ ਲਾਇਆ।"

– **ਮਾਝ** ੫, **੨੫, ੨:੧ (101)**

"ਹਉ ਮਨੁ ਤਨੁ ਦੇਵਉ **ਕਾਟਿ** ਗੁਰੂ ਕਉ ਮੇਰਾ ਭ੍ਰਮੁ ਭਉ ਗੁਰ ਬਚਨੀ ਭਾਗੇ।" (ਟੁਕੜੇ ਕਰਕੇ)

– **ਗਉ** ੪, **੬੨, ੨:੨ (172)**

**ਹੋਰ ਰੂਪ:**

**ਕਾਟਿਓ –**

"ਭਇਓ ਕ੍ਰਿਪਾਲੁ ਦਇਆਲੁ ਪ੍ਰਭੁ ਠਾਕੁਰੁ **ਕਾਟਿਓ** ਬੰਧੁ ਗਰਾਵਉ।"

– **ਆਸਾ** ੫, **੧੨੧, ੪:੧ (401)**

"ਮੀਨੁ ਪਕਰਿ ਫਾਂਕਿਓ ਅਰੁ **ਕਾਟਿਓ** ਰਾਂਧਿ ਕੀਓ ਬਹੁ ਬਾਨੀ।"

– **ਸੋਰ** ਰਵਿ, **੨, ੨:੧ (658)**

**ਕਾਟਿਆ –**

"ਦੁਖ ਕੇ ਫਾਹੇ **ਕਾਟਿਆ** ਨਾਨਕ ਲੀਏ ਸਮਾਇ।"

– **ਗਉ** ੫, **ਬਾਅ ੩੦:੮ (256)**

**ਕਾਟੀ –**

"ਸਿਮਰਿ ਸਿਮਰਿ ਸਿਮਰਿ ਗੁਣ ਗਾਵਾ **ਕਾਟੀ** ਜਮ ਕੀ ਫਾਸਾ ਜੀਉ।"

– **ਮਾਝ** ੫, **੩੮, ੧:੨ (105)**

**ਕਾਟੀਐ –**

"ਕਰਿ ਸੇਵਾ ਤੂੰ ਸਾਧ ਕੀ ਹੋ **ਕਾਟੀਐ** ਜਮ ਜਾਲੁ।"

– **ਗਉ** ੫, **੧੫੮*, ੧:੨ (214)**

**ਕਾਟੀਲੇ –**

"ਆਨੀਲੇ ਕਾਗਦੁ **ਕਾਟੀਲੇ** ਗੂਡੀ ਆਕਾਸ ਮਧੇ ਭਰਮੀਅਲੇ।"

– **ਰਾਮ** ਨਾਮ, **੧, ੧:੧ (972)**

**ਕਾਟੁ –**

"ਕਾਮੁ ਕ੍ਰੋਧੁ ਲੋਭੁ ਮੋਹੁ ਜਣ ਜਣ ਸਿਉ ਛਾਡੁ ਧੋਹੁ ਹਉਮੈ ਕਾ ਫੰਧੁ **ਕਾਟੁ** ਸਾਧਸੰਗਿ ਰੀਤ ਜੀਉ।"

– **ਸਵ** ੪, **ਗਯੰ ੧੦:੩ (1403)**

**ਕਾਟੇ –**

"ਜਿਨਿ ਬੰਧਨ **ਕਾਟੇ** ਸਗਲੇ ਮੇਰੇ।"

– **ਮਾਝ** ੫, **੧੫, ੪:੨ (99)**

**ਕਾਟੈ –**

"ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ **ਕਾਟੈ**।"

– **ਗਉ** ੫, **੧੩੨***, **੫:੧ (208)**

**ਕਾਠ** ------ (ਸੰ. *काष्ठम्*) ਲਕੜੀ

"**ਕਾਠ** ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ।"

– **ਗਉ** ੫, **੧੨੬, ੩:੧ (206)**

"ਗੁਰ ਸਤਿਗੁਰ ਪਿਛੈ ਤਰਿ ਗਇਆ ਜਿਉ ਲੋਹਾ **ਕਾਠ** ਸੰਗੋਇਆ।"

– **ਗਉ** ੪, **ਵਾਰ ੧੯ਸ,** ੪, **੧:੯ (309)**

**ਹੋਰ ਰੂਪ:**

**ਕਾਠਹੁ**

"**ਕਾਠਹੁ** ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਤੇ ਗਇਆ।"

– **ਸਵ** ੪, **ਨਲ ੬:੫ (1399)**

**ਕਾਠੀ** ------ ਲਕੜੀ

"ਸੰਚਿ ਮਹਾ ਰਸੁ ਤਨੁ ਭਇਆ **ਕਾਠੀ**।" (ਲਕੜੀ)

– **ਗਉ ਕਬ,** ੨੭, **੧:੨ (328)**

**ਕਾਠੁ** ------ ਲਕੜ

"ਕਾਪੜੁ **ਕਾਠੁ** ਰੰਗਾਇਆ ਰਾਂਗਿ।"

– **ਸਾਹ** ੪, **ਵਹ ੧੫ਸ,** ੧, **੨:੧ (1243)**

**ਕਾਂਠੈ** ------ ਕੰਠੇ, ਇਕ ਪਾਸੇ

"ਕਬੀਰ ਗਹਗਚਿ ਪਰਿਓ ਕੁਟੰਬ ਕੈ **ਕਾਂਠੈ** ਰਹਿ ਗਇਓ ਰਾਮੁ।"

– **ਸੋਲ** ਕਬ, **੧੪੨:੧ (1372)**

**ਕਾਂਡੀ** ------ ਪੱਤਰੀ, ਜਨਮ ਪੜ੍ਹੀ, ਜਿਸ ਦੇ 12 ਕਾਂਡ ਹੋਣ

"ਗਣਿ ਗਣਿ ਜੋਤਕੁ **ਕਾਂਡੀ** ਕੀਨੀ।"

– **ਰਾਮ** ੧, **ਅਸ ੪, ੨:੧ (904)**

**ਕਾਢ** ------ ਕਢ, ਨਿਕਾਲ

"ਮੋਹ ਮਗਨ ਕੂਪ ਅੰਧ ਤੇ ਨਾਨਕ ਗੁਰ **ਕਾਢ**।"

– **ਬਿਲਾ** ੫, **੬੦, ੪:੨ (816)**

**ਹੋਰ ਰੂਪ:**

**ਕਾਢਹਿ –**

"ਸਦਾ ਜਾਗਹਿ ਘਰੁ ਅਪਣਾ ਰਾਖਹਿ ਪੰਚ ਤਸਕਰ **ਕਾਢਹਿ** ਮਾਰਿ।" (ਕਢਦੇ)

– **ਪ੍ਰਭਾ** ੩, **ਅਸ, ੨, ੧:੨ (1346)**

**ਕਾਢਹੁ –**

"ਭਵਜਲ ਤੇ **ਕਾਢਹੁ** ਪ੍ਰਭੁ ਨਾਨਕ ਤੇਰੀ ਟੇਕ।" (ਕਢਹੁ)

– **ਗਉ** ੫, **ਬਾਅ ੫੩ਸ:੨ (261)**

"ਵਖਰੁ **ਕਾਢਹੁ** ਸਉਦਾ ਕਰਾਏ।"

– **ਆਸਾ** ੫, **੬, ੧*:੨ (372)**

"ਘਟ ਫੂਟੇ ਕੋਊ ਬਾਤ ਨ ਪੂਛੈ **ਕਢਹੁ ਕਾਢਹੁ** ਹੋਈ।" (ਘਰੋਂ ਬਾਹਰ ਕਢੋ, ਲੈ ਚਲੋ)

– **ਆਸਾ** ਕਬ, **੯, ੨:੨ (478)**

**ਕਾਂਢੂਕੁ** ----- ਕਹਿਣ ਵਾਲਾ, ਉਪਦੇਸ਼ਕ, ਨਵੀਂ ਤਜਵੀਜ਼ ਦੇਣ ਵਾਲਾ (ਮਹਾਨਕੋਸ਼)
"ਮਤੜੀ **ਕਾਂਢੂਕੁ** ਆਹ ਪਾਵ ਧੋਵੰਦੋ ਪੀਵਸਾ।"
- **ਮਾਰੂ** ੫, **ਵਾਰ ੧੫ਸ,** ੫, **੩:੧** (1099)

**ਕਾਢਤ** ----- ਕਢਦਾ ਹੈ
"ਜਿਸ ਕਾ ਸਾਸੁ ਨ **ਕਾਢਤ** ਆਪਿ।"
- **ਗਉ** ੫, **ਸੁਖ ੧੭, ੫:੩** (286)

**ਕਾਢਨ** ----- ਕਢਨ
"ਕਰੈ ਗੁਮਾਨੁ ਚਭਹਿ ਤਿਸੁ ਸੂਲਾ ਕੋ **ਕਾਢਨ** ਕਉ ਨਾਹੀ।"
- **ਰਾਮ** ਕਬ, **੩, ੪:੧** (969)

**ਕਾਢਨਹਾਰਾ** -- ਕਢਨ ਵਾਲਾ
"ਅੰਧ ਕੂਪ ਤੇ **ਕਾਢਨਹਾਰਾ**।"
- **ਮਾਰੂ** ੫, **੧੯, ੫:੪** (1005)

**ਕਾਢਿ** ------ ਕੱਢ ਕੇ
"ਛੁਰੀ **ਕਾਢਿ** ਲੇਵੈ ਹਥਿ ਦਾਨਾ।" (ਭਾਵ ਜੋਰੀਂ)
- **ਗਉ** ੫, **੧੦੭*, ੨:੨** (201)
"ਨਾਨਕ **ਕਾਢਿ** ਲੇਹੁ ਪ੍ਰਭ ਆਪੇ।" (ਕਢ)
- **ਗਉ** ੫, **ਸੁਖ ੪, ੨:੧੦** (267)
"ਘੂੰਘਟੁ **ਕਾਢਿ** ਗਈ ਤੇਰੀ ਆਗੈ।" (ਘੁੰਢ ਕਢ ਕੇ)
- **ਆਸਾ** ਕਬ, **੩੪, ੧:੧** (484)
"ਬਿਨਵੰਤਿ ਨਾਨਕ ਦਇਆ ਧਾਰਹੁ **ਕਾਢਿ** ਭਵਜਲ ਫੇਰਿਆ।" (ਕਢ ਲਵੋ)
- **ਜੈਤ** ੫, **ਛੰਤ ੨, ੧:੬** (704)

**ਹੋਰ ਰੂਪ:**

**ਕਾਢਿਓ –**
"ਗੁਰਿ **ਕਾਢਿਓ** ਭੁਜਾ ਪਸਾਰਿ ਮੋਹ ਕੂਪਾਰੀਆ।" (ਕਢ ਲਿਆ)
- **ਗਉ** ੫, **ਅਸ ੧੨, ੬:੧** (241)

**ਕਾਢਿਅਨੁ –**
"ਅੰਧ ਕੂਪ ਤੇ **ਕਾਢਿਅਨੁ** ਲੜੁ ਆਪਿ ਫੜਾਏ।"
- **ਰਾਮ** ੫, **ਵਾਰ ੨੧:੭** (966)

**ਕਾਢਿਆ –**
"ਬਾਹ ਪਕੜਿ ਗੁਰਿ **ਕਾਢਿਆ** ਸੋਈ ਉਤਰਿਆ ਪਾਰਿ।"
- **ਸਿਰੀ** ੫, **੭੬, ੩:੩** (44)

**ਕਾਂਢਿਆ** ---- ਅਖਵਾਉਂਦਾ, ਆਖਿਆ ਜਾਂਦਾ
"ਜਨੁ ਨਾਨਕੁ ਦਾਸੁ ਹਰਿ **ਕਾਂਢਿਆ** ਹਰਿ ਪੈਜ ਰਖਾਏ।"
- **ਆਸਾ** ੪, **ਛੰਤ ੧੭, ੪:੪** (450)

**ਕਾਢਿਬਾ** ---- ਕੱਢ ਦਿੰਦਾ ਹੈ
"ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ ਗੁਰ ਬਚਨੀ ਬਿਸੁ ਹਰਿ **ਕਢਿਬਾ**।"

– **ਜੈਤ** ੪, **੪, ੧:੨** (697)

**ਕਾਢੀ** ------ ਕਢੀ, ਕੱਢ ਦਿਤੀ
"ਕਹੁ ਨਾਨਕ ਦਿਨੁ ਰੈਨਿ ਧਿਆਇਓ ਮਾਰਿ **ਕਾਢੀ** ਸਗਲ ਉਪਾਧੇ।"
– **ਆਸਾ** ੫, **੧੨੬, ੪:੨** (403)

**ਕਾਂਢੀ** ------ ਕਿਹਾ/ਗਿਣਿਆ ਜਾਂਦਾ ਹੈ
"ਚਹੁ ਜੁਗੀ ਕਲਿ ਕਾਲੀ **ਕਾਂਢੀ** ਇਕ ਉਤਮ ਪਦਵੀ ਇਸੁ ਜੁਗ ਮਾਹਿ।"
– **ਸੋਰ** ੪, **ਵਾਰ ੨੨ਸ,** ੩, **੨:੧** (651)

**ਕਾਢੀਅਹਿ** --- ਗਿਣੇ/ਕਹੇ ਜਾਂਦੇ ਹਨ
"ਜਗ ਮਹਿ ਉਤਮ **ਕਾਢੀਅਹਿ** ਵਿਰਲੇ ਕੇਈ ਕੇਇ।"
– **ਗੂਜ** ੫, **ਵਾਰ ੧ਸ,** ੫, **੧:੫** (517)

**ਹੋਰ ਰੂਪ:**

**ਕਾਂਢੀਅਹਿ –**
"ਮਾਘਿ ਸੁਚੇ ਸੇ **ਕਾਂਢੀਅਹਿ** ਜਿਨ ਪੂਰਾ ਗੁਰੁ ਮਿਹਰਵਾਨੁ।"
– **ਮਾਝ** ੫, **ਬਾਰਾ ੧੨:੯** (136)

**ਕਾਢੀਆ** ---- ਆਖੀ ਜਾਂਦੀ/ਕਹੀ ਜਾਂਦੀ ਹਾਂ
"ਜੇ ਭੁਲੀ ਜੇ ਚੁਕੀ ਸਾਂਈ ਭੀ ਤਹਿੰਜੀ **ਕਾਢੀਆ**।"
– **ਸੂਹੀ** ੫, **ਅਸ ੪, ੧:੧** (761)

**ਹੋਰ ਰੂਪ:**

**ਕਾਂਢੀਆ –**
"ਤੂੰ ਉਤਮੁ ਹਉ ਨੀਚੁ ਸੇਵਕੁ **ਕਾਂਢੀਆ**।" (ਗਿਣਿਆ/ਸਮਝਿਆ ਜਾਂਦਾ ਹਾਂ)
– **ਆਸਾ** ੧, **ਅਸ ੨੧, ੮:੧**(422)

**ਕਾਢੀਐ –**
"ਨਾਨਕ ਸੇਵਕ **ਕਾਢੀਐ** ਜਿ ਸੇਤੀ ਖਸਮ ਸਮਾਇ।"
– **ਆਸਾ** ੧, **ਵਾਰ ੨੩ਸ,** ੨, **੨:੨** (475)

**ਕਾਂਢੀਐ –**
"ਪ੍ਰਿਅ ਕੀ ਚੇਰੀ **ਕਾਂਢੀਐ** ਲਾਲੀ ਮਾਨੈ ਨਾਉ।"
– **ਸਿਰੀ** ੧, **ਅਸ ੨, ੩:੧** (54)

**ਕਾਢੀਲੇ** ----- ਕੱਢ ਕੇ
"ਕਾਮ ਕ੍ਰੋਧ ਬਿਖੁ **ਕਾਢੀਲੇ** ਮਾਰਿ।"
– **ਰਾਮ** ਕਬ, **੯, ੩:੪** (971)

**ਕਾਢੁ** ------ ਕਢੋ, ਨਿਕਾਲੋ
"ਓਇ ਭਿ ਲਾਗੇ **ਕਾਢੁ** ਸਵੇਰਾ।"
– **ਸੂਹੀ** ਰਵਿ, **੩, ੨:੨** (794)

**ਕਾਢੇ** ------ (1) ਅਖਵਾਉਂਦੇ/ਆਖੇ ਜਾਂਦੇ ਹਨ
"ਹਮ ਭੂਲ ਚੂਕ ਗੁਰ ਕਿਰਪਾ ਧਾਰਹੁ ਜਨ ਨਾਨਕ ਕੁਤਰੇ **ਕਾਢੇ**।"

– **ਗਉ** ੪, **੫੯, ੪:੨** (171)

**ਹੋਰ ਰੂਪ:**

**ਕਾਂਢੇ –**

"ਰਾਮ ਹਮ ਸਤਿਗੁਰ ਲਾਲੇ ਕਾਂਢੇ।" (ਸੇਵਕ ਆਖੀਦੇ ਹਾਂ)

– **ਗਉ** ੪ **੫੯, ੧*:੧** (171)

(2) ਕੱਢ ਲਏ

"ਬੂਡਤ ਜਾਤ ਪੂਰੈ ਗੁਰਿ **ਕਾਢੇ**।"

– **ਗਉ** ੫, **੧੨੫, ੩:੧** (191)

"ਘੂੰਘਟ **ਕਾਢੇ** ਕੀ ਇਹੈ ਬਡਾਈ।" (ਕਢਣ ਦੀ)

– **ਆਸਾ** ਕਬ, **੩੪, ੨:੧** (484)

"ਕਹੁ ਨਾਨਕ ਜਿਨਿ ਜਮ ਤੇ **ਕਾਢੇ** ਤਿਸੁ ਗੁਰ ਕੈ ਕੁਰਬਾਣੀ।" (ਭਾਵ ਬਚਾ ਲਏ)

– **ਧਨਾ** ੫, **੪, ੪:੨** (671)

**ਹੋਰ ਰੂਪ:**

**ਕਾਢੈ –**

"ਸੋ ਕਿਉ ਬਿਸਰੈ ਜਿ ਬਿਖੁ ਤੇ **ਕਾਢੈ**।"

– **ਗਉ** ੫, **ਸੁਖ ੨੦, ੪:੭** (290)

**ਕਾਂਢੈ** ------ ਕੰਢੇ/ਤੱਟ ਤੇ

"ਮਹਾ ਤਰੰਗ ਤੇ **ਕਾਂਢੈ** ਲਾਗਾ।"

– **ਪ੍ਰਭਾ, ੫, ਅਸ ੩, ੪:੧** (1348)

**ਕਾਣਾ** ------ ਇਕ ਨੇਤ੍ਰਾ, ਇਕ ਅੱਖ ਵਾਲਾ

"ਹਿੰਦੂ ਅੰਨ੍ਹਾ ਤੁਰਕੂ **ਕਾਣਾ**।"

– ਗੋਂਡ ਨਾਮਾ **੭, ੪:੧** (875)

**ਕਾਣਿ** ------ (1) ਮੁਥਾਜੀ

"ਘਰ ਕੇ ਜਿਠੇਰੇ ਕੀ ਚੁਕੀ **ਕਾਣਿ**।"

– **ਆਸਾ** ੫, **੨, ੧:੩** (370)

**ਹੋਰ ਰੂਪ:**

**ਕਾਣੇ –**

"ਚੀਤਿ ਆਵੈ ਤਾਂ ਚੂਕੀ **ਕਾਣੇ**।"

– **ਭੈਰ** ੫, **੨੧, ੩:੪** (1141)

(2) ਡਰ

"ਹਰਿ ਨਾਮੈ ਕਾ ਹਮ ਲੇਖਾ ਲਿਖਿਆ ਸਭ ਜਮ ਕੀ ਅਗਲੀ ਕਾਣਿ ਗਈ।" (ਮੁਥਾਜੀ, ਡਰ)

– **ਵਡ** ੪, **ਵਾਰ ੧੭:੪** (593)

"ਨਾ ਜਮ **ਕਾਣਿ** ਨ ਛੰਦਾ ਬੰਦਾ।" (ਨਾ ਜਮ ਦਾ ਡਰ, ਨਾ ਬੰਦਿਆਂ ਦੀ ਮੁਥਾਜੀ)

– **ਮਾਰੂ** ੧, **ਸੋਲਾ** ੪, **੧੪:੨** (1024)

"ਓਹੁ ਭਾਰੋ ਠਾਕੁਰੁ ਜਿਸ **ਕਾਣਿ** ਨ ਛੰਦਾ।" (ਡਰ ਤੇ ਮੁਥਾਜੀ ਨਹੀਂ)

– **ਮਾਰੂ** ੫, **ਸੋਲਾ ੨, ੮:੨** (1073)

**ਹੋਰ ਰੂਪ:**

**ਕਾਣਿ –**

"ਤਨੁ ਮਨੁ ਦਿਤਾ ਭਵਜਲੁ ਜਿਤਾ ਚੂਕੀ **ਕਾਂਣਿ** ਜਮਾਣੀ।"

– **ਵਡ** ੫, **ਛੰਤ ੧, ੧:੩ (576)**

**ਕਾਣੇ –**

"ਜਨਮ ਮਰਣ ਦੁਖੁ ਕਾਟੀਐ ਪਿਆਰੇ ਚੁਕੈ ਜਮ ਕੀ **ਕਾਣੇ**।"

– **ਬਿਲਾ** ੫, **੪, ੩:੩ (802)**

(3) ਅਹਿਸਾਨ (ਸ਼ਬਦਾਰਥ) ਸ਼ਰਮ (ਕੋਸ਼); ਝਿਜਕ (ਦਰਪਣ)

"ਸਿਰੁ ਦੀਜੈ **ਕਾਣਿ** ਨ ਕੀਜੈ।"

– **ਸਲੋ** ੧, **੨੦:੪ (1412)**

**ਕਾਤੀ** ------ (1) ਛੁਰੀ

"ਕਲਿ **ਕਾਤੀ** ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।"

– **ਮਾਝ** ੧, **ਵਾਰ ੧੬ਸ,** ੧, **੧:੧ (145)**

(2) ਕੈਂਚੀ

"ਜੈਸੇ **ਕਾਤੀ** ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ।"

– **ਗਉ** ੪, **੫੧, ੩:੧ (168)**

"ਸੇ ਸਿਰ **ਕਾਤੀ** ਮੁੰਨੀਅਨਿ ਗਲ ਵਿਚਿ ਆਵੈ ਧੂੜਿ।"

– **ਆਸਾ** ੧, **ਅਸ ੧੧, ੧:੨ (417)**

**ਕਾਂਤੀ** ------ ਮਥਰਾ (ਸ਼ਬਦਾਰਥ), (ਕਾਂਚੀ ਕਾਂਜੀ ਪੁਰਮ), (ਮਹਾਨਕੋਸ਼ ਦਰਪਣ)

"ਕਾਸੀ **ਕਾਂਤੀ** ਪੁਰੀ ਦੁਆਰਾ।"

– **ਮਾਰੂ** ੧, **ਸੋਲਾ ੨, ੮:੨ (1022)**

**ਕਾਥ** ------ ਕਥਨ, ਕਹਿਣਾ, ਹੋਰ ਵੇਖੋ 'ਕਾਥਿ'

"ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਹਰਿ ਹਰਿ ਜਪਿਓ ਅਕਥ ਕਥ **ਕਾਥ।**"

– **ਕਾਨ** ੪, **੬, ੩:੨ (1296)**

**ਕਾਥਾ** ------ ਕਥਾ ਵਾਰਤਾ

"ਸੁਨੀ ਨ ਜਾਈ ਸਚੁ ਅੰਮ੍ਰਿਤ **ਕਾਥਾ**।"

– ਆਸਾ **੫,** ੨੨, ੧*:੧ (376)

**ਕਾਥਿ** ------ ਕਥਨ, ਵੇਖੋ 'ਕਾਥ'

"ਸਾਚਉ ਸਾਹਿਬ ਸੇਵੀਐ ਗੁਰਮੁਖਿ ਅਕਥੋ **ਕਾਥਿ**।"

– ਸਿਰੀ **੧,** ਅਸ ੧੦, ੬:੩ (59)

**ਕਾਥੂਰੀ** ----- ਕਸਤੂਰੀ, ਵੇਖੋ "ਕਸਤੂਰਿ"

"**ਕਾਥੂਰੀ** ਕੋ ਗਾਹਕੁ ਆਇਓ ਲਾਦਿਓ ਕਾਲਰ ਬਿਰਖ ਜਿਵਹਾ।"

– ਸਾਰ **੫,** ੪, ੧:੨ (1203)

**ਕਾਦਰ** ----- (ਅ.) ਕੁਦਰਤ ਵਾਲਾ, ਸਰਬ ਸ਼ਕਤੀਮਾਨ, ਪਰਮਾਤਾਮਾ

"ਸੋ ਕਰਤਾ **ਕਾਦਰ** ਕਰੀਮੁ ਦੇ ਜੀਆ ਰਿਜਕੁ ਸੰਬਾਹਿ।"

– ਆਸਾ **੧,** ਵਾਰ ੨੪:੨ (475)

**ਹੋਰ ਰੂਪ:**

**ਕਾਦਰੁ –**
"ਅਲਾਹੁ ਅਲਖੁ ਅਗੰਮੁ **ਕਾਦਰੁ** ਕਰਣਹਾਰੁ ਕਰੀਮੁ।" (ਸਮਰਥ)
– ਸਿਰੀ **੧,** ਅਸ ੧੭, ੬:੧ (64)

**ਕਾਦਰੋ –**
"ਦਿਲ ਕਬਜ ਕਬਜਾ **ਕਾਦਰੋ** ਦੋਜਕ ਸਜਾਇ।" (ਕਾਦਰ, ਪ੍ਰਭੂ)
– ਤਿਲੰ **੫,** ੧, ੨:੨ (723)

**ਕਾਦਿਰੁ –**
"ਸਭ ਤੇਰੀ ਕੁਦਰਤਿ ਤੂੰ **ਕਾਦਿਰੁ** ਕਰਤਾ ਪਾਕੀ ਨਾਈ ਪਾਕੁ।" (ਕੁਦਰਤ ਦਾ ਮਾਲਕ)
– ਆਸਾ **੧,** ਵਾਰ ੩ਸ, **੧,** ੨:੮ (464)

**ਕਾਦੀ** ------ (ਅ.) ਕਾਜ਼ੀ
"**ਕਾਦੀ** ਕੂੜੁ ਬੋਲਿ ਮਲੁ ਖਾਇ।"
– ਧਨਾ **੧,** ੭, ੨:੧ (662)

**ਹੋਰ ਰੂਪ:**

**ਕਾਦੀਆ –**
"ਵਖਤੁ ਨ ਪਾਇਓ **ਕਾਦੀਆ** ਜਿ ਲਿਖਨਿ ਲੇਖੁ ਕੁਰਾਣੁ।"
– ਜਪ **੧,** ੨੧, ੧੩ (4)

**ਕਾਧਨ** ----- ਕੰਧੇ, ਮੋਢੇ
"ਫਾਟੇ ਨਾਕਨ ਟੂਟੇ **ਕਾਧਨ** ਕੋਦਉ ਕੋ ਭੁਸੁ ਖਈਹੈ।"
– ਗੂਜ **ਕਬ,** ੧, ੧*:੨ (524)

**ਕਾਨ** ------ (1) ਸ਼੍ਰੀ ਕ੍ਰਿਸ਼ਨ ਜੀ
"**ਕਾਨ** ਕੁੰਡਲੀਆ ਬਸਤ੍ਰ ਓਢਲੀਆ।"
– ਆਸਾ **੫,** ੫੫, ੧*:੧ (385)

(2) ਕੰਨ
"ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ **ਕਾਨ** ਧਰੈ।"
– ਦੇਵ **੯,** ੧, ੨:੧ (536)

**ਹੋਰ ਰੂਪ:**

**ਕਾਨਨਿ –**
"ਗੁਰ ਉਪਦੇਸੁ ਸੁਨਿਓ ਨਹਿ **ਕਾਨਨਿ** ਪਰ ਦਾਰਾ ਲਪਟਾਇਓ।"
– ਸਾਰ **੯,** ੪, ੧:੧ (1232)

3. (ਸੰ. काण्डा) ਕਾਨੇ
"ਦੁਆਰ ਊਪਰਿ ਝਿਲਕਾਵਹਿ **ਕਾਨ**।"
– ਗੋਂਡ **ਕਬ,** ੬, ੧:੨ (871)

(4) ਤੀਰ
"ਪ੍ਰੇਮ ਕੇ **ਕਾਨ** ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ।"
– ਮਾਰੂ **੧,** ੧੨, ੧:੩ (993)

**ਕਾਨਰਾ** ----- ਦੀਪਕ ਰਾਗ ਦੇ ਅੱਠ ਪੁੱਤਰਾਂ ਵਿਚੋਂ ਇਕ; ਇਹ ਅੱਠ ਪੁੱਤਰ ਹਨ; ਕਾਲੰਕਾ, ਕੁੰਤਲ, ਰਾਮਾ, ਕਮਲ, ਕੁਸਮ, ਚੰਪਕ, ਗਉਰਾ, ਕਾਨਰਾ ਤੇ ਕਲ੍ਯਾਨਾ।

"ਗਉਰਾ ਅਉ **ਕਾਨਰਾ** ਕਲ੍ਯਾਨਾ।"

– ਰਾਮ ੧:੩੯ (1430)

**ਕਾਨਾ** ------ (1) ਕੰਨ, ਵੇਖੋ 'ਕਾਨ' (2) ਕਾਨਿ (2)

"ਦੂਜੀ ਬਾਤ ਨ ਧਰਈ **ਕਾਨਾ**।"

– ਗਉ **ਕਬ,** ਬਾਅ ੯:੨ (340)

**ਹੋਰ ਰੂਪ:**

**ਕਾਨਾਂ –**

"ਇਕਿ ਬਹਿ ਸੁਨਹਿ ਸੁਨਾਵਹਿ **ਕਾਨਾਂ**।" (ਕੰਨੀਂ)

– ਮਾਰੂ **੧,** ਸੋਲਾ, ੨੨, ੧੧:੨ (1043)

(2) ਸ੍ਰੀ ਕ੍ਰਿਸ਼ਨ ਜੀ, ਵੇਖੋ 'ਕਾਨ' (1)

"ਆਪੇ ਗੋਪੀ ਆਪੇ **ਕਾਨਾ**।"

– ਮਾਰੂ **੫,** ਸੋਲਾ ੧੧, ੧੫:੧ (1083)

**ਕਾਨਿ** ------ (1) ਮੁਥਾਜੀ

"ਦੁਸਟ ਦੂਤ ਕੀ ਚੂਕੀ **ਕਾਨਿ**।"

– ਆਸਾ **੫,** ੭, ੩:੪ (372)

(2) ਕੰਨਾਂ ਵਿਚ/ਲਈ

"ਮੁੰਦ੍ਰਾ ਫਟਕ ਬਨਾਈ **ਕਾਨਿ**।"

– ਰਾਮ **੧,** ਅਸ ੨, ੬:੧ (903)

**ਹੋਰ ਰੂਪ:**

**ਕਾਨੀ –**

"ਜਬ ਤੇ ਸੁਣਿਆ ਹਰਿ ਜਸੁ **ਕਾਨੀ**।" (ਕੰਨਾਂ ਨਾਲ)

– ਗਉ **੫,** ੯੨, ੧*:੨ (183)

"ਦੀਖਿਆ ਗੁਰ ਦੀ ਮੁੰਦ੍ਰਾ **ਕਾਨੀ** ਦ੍ਰਿੜਿਓ ਏਕੁ ਨਿਰੰਕਾਰਾ।" (ਕੰਨਾਂ ਲਈ)

– ਗਉ **੫,** ੧੩੨*, ੧:੨ (208)

(3) ਡਰ

"ਧਰਮ ਰਾਇ ਕੀ **ਕਾਨਿ** ਚੁਕਾਵੈ ਬਿਖੁ ਡੁਬਦਾ ਕਾਢਿ ਕਢੀਜੈ।"

– ਕਲਿ **੪,** ਅਸ ੬, ੨:੨ (1316)

(4) ਫਿਕਰ, ਚਿੰਤਾ

"ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ **ਕਾਨਿ**।"

– ਸਲੋ **ਕਬ,** ੧੬੬:੧ (1373)

('ਦਰਪਣ' ਇਥੇ 'ਕਾਨਿ' ਦੇ ਅਰਥ 'ਬੰਦਸ਼' ਕਰਦਾ ਹੈ)

(5) ਲਾਜ (ਭਾਵ)

"ਕਬੀਰ ਡੂਬਹਿਗੋ ਰੇ ਬਾਪੁਰੇ ਬਹੁ ਲੋਗਨ ਕੀ **ਕਾਨਿ**"

– ਸਲੋ **ਕਬ,** ੧੬੭:੧ (1373)

**ਕਾਨੀ** ------ (1) ਕੰਨਾਂ ਲਈ/ਵਿਚ/ਨੂ ਵੇਖੋ 'ਕਾਨਿ' (2)

"ਗੁਰੁ ਉਪਦੇਸੁ ਮੋਹਿ **ਕਾਨੀ** ਸੁਨਿਆ।" (ਕੰਨਾਂ ਨਾਲ)

- ਪ੍ਰਭਾ **੫,** ਅਸ ੧, ੪:੨ (1347)

(2) ਕਾਣਿ, ਲਿਹਾਜ਼, ਪਰਵਾਹ

"ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ **ਕਾਨੀ** ਰੇ।"

- ਬਿਲਾ **ਕਬ,** ੧, ੨:੧ (855)

**ਕਾਨੁ** ------ (1) ਕਾਨਾ, ਵੇਖੋ 'ਕਾਨ' (3)

"ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ **ਕਾਨੁ**।"

- ਸਿਰੀ **੧,** ਅਸ ੧੬, ੬:੩ (63)

(2) ਸ਼੍ਰੀ ਕ੍ਰਿਸ਼ਨ ਜੀ, ਵੇਖੋ 'ਕਾਨ' (1)

"ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ **ਕਾਨੁ**।"

- ਸਿਰੀ **੧,** ਪਹ ੧, ੨:੨ (75)

**ਕਾਂਨੇ** ------ ਇਕ ਨੇਤ੍ਰ ਭਾਵ ਦੂਸ਼ਿਤ, ਵੇਖੋ 'ਕਾਣਾ'

"ਅਵਰਨ ਹਸਤ ਆਪ ਹਹਿ **ਕਾਂਨੇ**।"

- ਗਉ **ਕਬ,** ੪੪, ੬:੧ (332)

**ਕਾਨੑ** ------ ਸ਼੍ਰੀ ਕ੍ਰਿਸ਼ਨ ਜੀ, ਵੇਖੋ 'ਕਾਨ' (1)

"ਗਾਵਨਿ ਗੋਪੀਆ ਗਾਵਨਿ **ਕਾਨੑ**।"

- ਆਸ **੧,** ਵਾਰ ਪਸ, **੧,** ੨:੭ (465)

**ਹੋਰ ਰੂਪ:**

**ਕਾਨੑੂ** –

"ਹਰਿ ਆਪੇ **ਕਾਨੑੂ** ਉਪਾਇਦਾ ਮੇਰੇ ਗੋਵਿੰਦਾ ਹਰਿ ਆਪੇ ਗੋਪੀ ਖੋਜੀ ਜੀਉ।"

- ਗਉ **੪,** ੬੮, ੧:੨ (174)

**ਕਾਪਰ** ----- ਕਪੜੇ

"ਬਹੁ ਭੋਜਨ **ਕਾਪਰ** ਸੰਗੀਤ।"

- ਗਉ **੫,** ਸੁਖ ੨੦, ੮:੫ (290)

**ਹੋਰ ਰੂਪ:**

**ਕਾਪਰੁ** –

"ਕਾਇਆ **ਕਾਪਰੁ** ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ।"

- ਮਾਲੀ **੪,** ੪, ੩:੨ (985)

**ਕਾਪਰੇ** –

"ਕਬੀਰ ਊਜਲ ਪਹਿਰਹਿ **ਕਾਪਰੇ** ਪਾਨ ਸੁਪਾਰੀ ਖਾਹਿ।"

- ਸਲੋ **ਕਬ,** ੩੪:੧ (1366)

**ਕਾਪੜ** ----- ਕਪੜੇ

"**ਕਾਪੜ** ਪਹਿਰਿ ਕਰੇ ਚਤੁਰਾਈ।"

- ਗਉ **੩,** ਅਸ ੩, ੭:੧ (230)

**ਕਾਪੜਾਏ** --- ਇਕ ਸ਼ਿਵ ਉਪਾਸ਼ਕ ਫਿਰਕਾ ਜੋ ਚੀਥੜੇ ਪਉਂਦਾ ਹੈ ਅਤੇ ਤੀਰਥ ਯਾਤਰਾ ਵਿਚ ਵਧੇਰੇ ਵਿਸ਼ਵਾਸ ਰੱਖਦਾ ਹੈ, ਕੇਦਾਰ ਨਾਥ ਉਨ੍ਹਾਂ ਦਾ ਮੁੱਖ ਤੀਰਥ ਹੈ।

"ਜੋਗ ਭੇਖ ਸੰਨਿਆਸੈ ਪੇਖਿਓ ਜਤਿ ਜੰਗਮ **ਕਾਪੜਾਏ**।"

- ਭੈਰ **੫,** ੧੫, ੨:੧ (1139)

**ਕਾਪੜੀ** ----- ਇਕ ਫਿਰਕਾ, ਵੇਖੋ 'ਕਾਪੜਾਏ'

"ਜੋਗੀ ਭੋਗੀ **ਕਾਪੜੀ** ਕਿਆ ਭਵਹਿ ਦਿਸੰਤਰ।"

- ਆਸਾ **੧,** ਅਸ ੧੪, ੩:੧ (419)

**ਹੋਰ ਰੂਪ:**

**ਕਾਪੜੀਆ -**

"ਕਾਇ ਕਮੰਡਲੁ **ਕਾਪੜੀਆ** ਰੇ ਅਠਸਠਿ ਕਾਇ ਫਿਰਾਹੀ।"

- ਗੂਜ **ਤ੍ਰਿਲੋ,** ੧, ੪:੧ (526)

**ਕਾਪੜੁ** ----- ਕਪੜਾ

"ਸਾਚੁ ਧੜੀ ਧਨ ਮਾਡੀਐ **ਕਾਪੜੁ** ਪ੍ਰੇਮ ਸੀਗਾਰੁ।"

- ਸਿਰੀ **੧,** ਅਸ ੨, ੫:੧ (54)

**ਕਾਪਿ** ------ ਕੱਟ ਕੇ, ਕਪ ਕੇ

"ਆਪੇ ਲਇਅਨੁ ਛਡਾਇ ਬੰਧਨ ਸਗਲ **ਕਾਪਿ**।"

- ਗੂਜ **੫,** ਵਾਰ ੧੩:੬ (521)

**ਕਾਪੁਰਖੁ** ---- ਹੀਜੜਾ, ਖੁਸਰਾ, ਨਪੁਨਸਿਕ

"ਜਿਉ **ਕਾਪੁਰਖੁ** ਪੁਚਾਰੈ ਨਾਰੀ।"

- ਗਉ **੫,** ੧੬੦, ੧:੨ (198)

**ਕਾਂਬ** ------ ਕਾਂਬਾ, ਹਨੇਰੀ ਆਦਿ ਕਾਰਨ ਫਲ ਦਾ ਟਾਹਣੀ ਤੋਂ ਹਿੱਲ ਜਾਣਾ (ਦਰਪਣ) ਨੁਕਸ/ਦਾਗ (ਸ਼ਬਦਾਰਥ); ਕਾਂ ਭਾਵ ਕੁਸੰਗਤ (ਮਹਾਨਕੋਸ਼)

"ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ **ਕਾਂਬ**।"

- ਸਲੋ **ਕਬ,** ੧੩੪:੨ (1371)

**ਕਾਂਬਰੀ** ----- ਕੰਬਲੀ

"ਸਾਕਤ ਕਾਰੀ **ਕਾਂਬਰੀ** ਧੋਏ ਹੋਇ ਨ ਸੇਤੁ।"

- ਸਲੋ **ਕਬ,** ੧੦੦:੨ (1369)

**ਕਾਬਲਹੁ** ---- ਕਾਬਲ ਦੇਸ਼ ਤੋਂ

"ਪਾਪ ਕੀ ਜੰਞ ਲੈ **ਕਾਬਲਹੁ** ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ।"

- ਤਿਲੰ **੧,** ੫, ੧:੨ (722)

**ਕਾਂਬਲੀ** ----- ਕੰਬਲੀ

"ਧਨਿ ਧਨਿ ਕ੍ਰਿਸ਼ਨ ਓਢੈ **ਕਾਂਬਲੀ**।"

- ਮਾਲੀ **ਨਾਮ,** ੧, ੧:੨ (988)

**ਕਾਬਾ** ------ (ਅ.) ਅਰਬ ਦੇਸ਼ ਦੇ ਮੱਕੇ ਸ਼ਹਿਰ ਵਿਚ ਮੁਸਲਮਾਨਾਂ ਦਾ ਮੁੱਖ ਧਰਮ ਸਥਾਨ

"ਕਰਣੀ **ਕਾਬਾ** ਸਚੁ ਪੀਰੁ ਕਲਮਾ ਕਰਮ ਨਿਵਾਜ।"

- ਮਾਝ **੧,** ਵਾਰ ੭ਸ, **੧,** ੧:੩ (140)

**ਕਾਬਿ** ------ ਕਵਿਤਾ ਵਿਚ

"ਕਈ ਕੋਟਿ ਕਬਿ **ਕਾਬਿ** ਬੀਚਾਰਹਿ।"

- ਗਉ **੫,** ਸੁਖ ੧੦, ੧:੮ (275)

**ਕਾਬੇ** ------ ਮੱਕੇ ਵਿਚ ਮੁਸਲਮਾਨਾਂ ਦਾ ਕੇਂਦਰੀ ਧਰਮ ਸਥਾਨ, ਵੇਖੋ 'ਕਾਬਾ'

"ਸੇਖ ਸਬੂਰੀ ਬਾਹਰਾ ਕਿਆ ਹਜ **ਕਾਬੇ** ਜਾਇ।"

- ਸਲੋ **ਕਬ,** ੧੮੫:੧ (1374)

**ਹੋਰ ਰੂਪ:**

**ਕਾਬੈ –**

"ਕਬੀਰ ਹਜ **ਕਾਬੈ** ਹੋਇ ਹੋਇ ਗਇਆ ਕੇਤੀ ਬਾਰ ਕਬੀਰ।"

- ਸਲੋ **ਕਬ,** ੧੯੮:੧ (1375)

**ਕਾਮ** ------ (1) ਲਾਭ, ਹਿਤ

"ਅਵਰਿ ਕਾਜ ਤੇਰੈ ਕਿਤੈ ਨ **ਕਾਮ**।"

- ਆਸਾ **੫,** ਸੋਪੁ ੪, ੧:੩ (12)

(2) ਮਨੋਰਥ, ਇਛਾ, ਸੰਕਲਪ

"ਪਾਇਆ ਲਾਹਾ ਲਾਭੁ ਨਾਮੁ ਪੂਰਨ ਹੋਏ **ਕਾਮ**।"

- ਸਿਰੀ **੫,** ੮੧, ੩:੧ (46)

"ਪੂਰਨ ਹੋਏ ਸਗਲੇ **ਕਾਮ**।"

- ਗਉ **੫,** ੧੪੮, ੩:੨ (195)

"ਪੂਰਨ ਹੋਵਹਿ ਮਨ ਕੇ **ਕਾਮ**।" (ਸੰਕਲਪ)

- ਸੂਹੀ **੫,** ੩੦, ੧*:੨ (743)

**ਹੋਰ ਰੂਪ:**

**ਕਾਂਮ –**

"ਤਾ ਤੇ ਸਿਧਿ ਭਏ ਸਗਲ **ਕਾਂਮ**।"

- ਗਉ **੫,** ੧੧੨*, ੨:੨ (202)

(3) ਇਛਾ, ਭੋਗ ਇਛਾ/ਕਾਮਨਾ

"**ਕਾਮ** ਕ੍ਰੋਧ ਮਦਿ ਬਿਆਪਿਆ ਫਿਰਿ ਫਿਰਿ ਜੋਨੀ ਪਾਇ।"

- ਸਿਰੀ **੫,** ੯੧, ੨:੩ (50)

**ਹੋਰ ਰੂਪ:**

**ਕਾਮੰ –**

"ਹੇ **ਕਾਮੰ** ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ।"

- ਸਸ **੫,** ੪੬:੧ (1358)

(4) ਕੰਮ, ਕਾਰਜ ਵਿਚ

"ਗੁਰ ਸਤਿਗੁਰ ਸੇਵਾ ਹਰਿ ਲਾਇ ਹਮ **ਕਾਮ**।"

- ਗਉ **੪,** ੪੭, ੧*:੨ (166)

**ਕਾਮਹਾਰ** ---- ਕਾਮੀ, ਭੋਗ ਇਛਾ ਗ੍ਰਸਤ

"ਮੈਗਲ ਜਿਉ ਫਾਸਸਿ **ਕਾਮਹਾਰ**।"

- ਬਸੰ **੧,** ਅਸ ੨, ੨:੩ (1188)

**ਕਾਮ ਕ੍ਰੋਧ ਹਰਨ** ਕਾਮ (ਭੋਗ ਇਛਾ) ਕ੍ਰੋਧ ਦੂਰ ਕਰਨਹਾਰ
"**ਕਾਮ ਕ੍ਰੋਧ ਹਰਨ** ਮਦ ਮੋਹ ਦਹਨ ਮੁਰਾਰਿ ਮਨ ਮਕਰੰਦ।"
– ਗੂਜ **੫,** ਅਸ ੨, ੨:੧ (508)

**ਕਾਮਣ -----** ਟੂਣੇ, ਪਤੀ ਨੂ ਵਸ ਕਰਨ ਲਈ
"ਆਉ ਸਖੀ ਗੁਣ **ਕਾਮਣ** ਕਰੀਹਾ ਜੀਉ।"
– ਗਉ **੪,** ੬੬, ੧:੧ (173)

**ਕਾਮਣਿ -----** (ਸੰ.) ਇਸਤ੍ਰੀ, ਪ੍ਰੇਮ ਕਰਨ ਵਾਲੀ, ਪ੍ਰੇਮ ਦੀ ਇੱਛਕ
"ਰਸੁ ਸੁਇਨਾ ਰਸੁ ਰੁਪਾ **ਕਾਮਣਿ** ਰਸੁ ਪਰਮਲ ਕੀ ਵਾਸੁ।"
– ਸਿਰੀ **੧,** ੪, ੨:੧ (15)
"ਲਖ ਚਉਰਾਸੀਹ ਫੇਰੁ ਪਇਆ **ਕਾਮਣਿ** ਦੂਜੈ ਭਾਇ।" (ਜੀਵ ਰੂਪੀ ਇਸਤ੍ਰੀ)
– ਸਿਰੀ **੩,** ੪੭, ੨:੧ (31)
"ਕਹਾਂ ਸੁ ਸੇਜ ਸੁਖਾਲੀ **ਕਾਮਣਿ** ਜਿਸੁ ਵੇਖਿ ਨੀਦ ਨ ਪਾਈ।" (ਸੁੰਦਰ ਇਸਤਰੀ)
– ਆਸਾ **੧,** ਅਸ ੧੨, ੨:੨ (417)

**ਕਾਮਣਿਆਰਿ –** ਟੂਣੇ ਕਰਨ ਵਾਲੀ
"ਭੁੰਡੀ ਕਾਮਣਿ **ਕਾਮਣਿਆਰਿ।**"
– ਬਿਲਾ **੧,** ੩, ੨:੨ (796)

**ਹੋਰ ਰੂਪ:**

**ਕਾਮਣਿਆਰੀ –**
"**ਕਾਮਣਿਆਰੀ** ਕਾਮਣ ਪਾਏ ਬਹੁ ਰੰਗੀ ਗਲ ਤਾਗਾ।"
– ਵਡ **੧,** ਅਲਾ, ੫, ੩:੪ (582)

**ਕਾਮਣੀ -----** (1) ਇਸਤਰੀ, ਸੁੰਦਰ ਇਸਤਰੀ, ਵੇਖੋ 'ਕਾਮਣਿ'
"ਜੇ ਲੋੜਹਿ ਵਰੁ **ਕਾਮਣੀ** ਨਹ ਮਿਲੀਐ ਪਿਰ ਕੂਰਿ।"
– ਸਿਰੀ **੧,** ੯, ੧:੨ (17)
"ਹਰਿ ਵਰੁ ਪਾਇਆ **ਕਾਮਣੀ** ਗੁਰਿ ਮੇਲਿ ਮਿਲਾਈ।" (ਇਸਤਰੀਆਂ ਨੇ)
– ਆਸਾ **੩,** ਅਸ ੩੩, ੧*:੨ (428)
"ਸੁਣਿ ਸੁਣਿ ਮੇਰੀ **ਕਾਮਣੀ** ਪਾਰਿ ਉਤਾਰਾ ਹੋਇ।" (ਭਾਵ ਸਖੀ)
– ਧਨਾ **੧,** ੧, ੨:੨ (660)

**ਕਾਮਧੇਨ ----** ਮਨ ਇਛਤ ਪਦਾਰਥ ਦੇਣ ਵਾਲੀ ਸਵਰਗਾਂ ਦੀ ਗਊ ਜੋ ਸਮੁੰਦਰ ਰਿੜਕਨ ਤੇ ਦੇਵਤਿਆਂ ਨੂ ਪ੍ਰਾਪਤ ਹੋਈ ਸੀ।
"**ਕਾਮਧੇਨ** ਹਰਿ ਹਰਿ ਗੁਣ ਗਾਮ।"
– ਗਉ **੫,** ਸੁਖ ੨, ੮:੨ (265)
"ਅਨਿਕ ਬਸੁਧਾ ਅਨਿਕ **ਕਾਮਧੇਨ।**"
– ਸੁਖ **੫,** ਅਸ ੨, ੫:੧ (1236)

**ਹੋਰ ਰੂਪ:**

**ਕਾਮਧੇਨੁ –**
"ਗਾਡਰ ਲੇ **ਕਾਮਧੇਨੁ** ਕਰਿ ਪੂਜੀ।"

- ਗਉ **੫,** ੧੬੦, ੩:੧ (198)

**ਕਾਮਨਾ** ----- (1) ਇਛਾ

"ਸਤਿਗੁਰੁ ਮਨ **ਕਾਮਨਾ** ਤੀਰਥੁ ਹੈ ਜਿਸ ਨੋ ਦੇਇ ਬੁਝਾਇ।"

- ਸਿਰੀ **੩,** ੩੪, ੧:੨ (26)

(2) ਤ੍ਰਿਸ਼ਨਾਂਵਾਂ

"ਜੋ ਦੂਜੈ ਭਾਇ ਸਾਕਤ **ਕਾਮਨਾ** ਅਰਥਿ ਦੁਰਗੰਧ ਸਰੇਵਦੇ ਸੋ ਨਿਹਫਲ ਸਭੁ ਅਗਿਆਨੁ।"

- ਸੂਹੀ **੪,** ੧੧, ੨:੨ (734)

**ਕਾਮਨਿ** ----- ਇਸਤਰੀ ਨੂ

"**ਕਾਮਨਿ** ਪ੍ਰੀਤਿ ਜਾ ਪਿਰੁ ਘਰਿ ਆਵੈ।"

- ਗਉ **੪,** ੪੧, ੨:੨ (164)

"ਨਉ ਘਰ ਦੇਖਿ ਜੁ **ਕਾਮਨਿ** ਭੂਲੀ ਬਸਤੁ ਅਨੂਪ ਨ ਪਾਈ।" (ਬੁਧੀ ਰੂਪ ਇਸਤਰੀ)

- ਗਉ **ਕਬ,** ੭੩, ੩:੧ (339)

**ਹੋਰ ਰੂਪ:**

**ਕਾਮਨੀ -**

"ਪੰਥੁ ਨਿਹਾਰੈ **ਕਾਮਨੀ** ਲੋਚਨ ਭਰੀ ਲੇ ਉਸਾਸਾ।" (ਸੁੰਦਰ ਇਸਤਰੀ)

- ਗਉ **ਕਬ,** ੬੫, ੧:੧ (338)

**ਕਾਮਰੀ** ----- ਕੰਬਲ

"ਪੀਸਨੁ ਪੀਸਿ ਓਢਿ **ਕਾਮਰੀ** ਸੁਖੁ ਮਨੁ ਸੰਤੋਖਾਏ।"

- ਸੂਹੀ **੫,** ੪੧, ੨:੧ (745)

**ਕਾਮਵੰਤ** ---- ਕਾਮ ਭਾਵਨਾ ਗ੍ਰਹਸਤ

"**ਕਾਮਵੰਤ** ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨਾ ਚੂਕੈ।"

- ਧਨਾ **੫,** ੬, ੩:੧ (672)

**ਕਾਮਾ** ------ ਕੰਮ, ਕਾਰਜ

"ਜਨ ਕੀ ਸੇਵਾ ਊਤਮ **ਕਾਮਾ**।"

- ਗਉ **੪,** ੪੦, ੨:੩ (164)

**ਹੋਰ ਰੂਪ:**

**ਕਾਮਾਂ-**

"ਬਲਿ ਬਲਿ ਜਾਈ ਸੰਤ ਪਿਆਰੇ ਨਾਨਕ ਪੂਰਨ **ਕਾਮਾਂ**।"

- ਗੂਜ **੫,** ਵਾਰ ੭ਸ, **੫,** ੨:੨ (519)

**ਕਾਮਾਮਨ** ---- ਕਮਾਉਣ, ਕਮਾਈ ਕਰਨ

"ਬੇਦੁ ਪੁਕਾਰੈ ਮੁਖ ਤੇ ਪੰਡਤ **ਕਾਮਾਮਨ** ਕਾ ਮਾਠਾ।"

- ਮਾਰੂ **੫,** ੧੫, ੧:੧ (1003)

**ਕਾਮਾਰਥੀ** --- ਕਾਮੀ, ਕਾਮ ਭਾਵਨਾ ਗ੍ਰਹਸਤ

"**ਕਾਮਾਰਥੀ** ਸੁਆਰਥੀ ਵਾ ਕੀ ਪੈਜ ਸਵਾਰੀ।"

– ਬਿਲਾ **ਸਧ,** ੧, ੧:੨ (858)

**ਕਾਮਿ ------** (2) ਭੋਗ ਇਛਾ, ਵਿਸ਼ੇ ਕਾਮਨਾ, ਵੇਖੋ 'ਕਾਮ' (3)

"**ਕਾਮਿ** ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ।"

– ਗਉ **੪,** ਸੋਹ ੪, ੧:੧ (13)

(2) ਕੰਮ

"ਬਿਨੁ ਗੁਣ **ਕਾਮਿ** ਨ ਆਵਈ ਢਹਿ ਢੇਰੀ ਤਨੁ ਖੇਹ।"

– ਸਿਰੀ **੧,** ੧੭, ੧:੩ (20)

**ਹੋਰ ਰੂਪ:**

**ਕਾਂਮਿ –**

"ਆਨ ਸਗਲ ਬਿਧਿ **ਕਾਂਮਿ** ਨ ਆਵੈ ਹਰਿ ਹਰਿ ਨਾਮੁ ਧਿਆਇਆ।"

– ਧਨਾ **੫,** ੨੧, ੧:੨ (676)

(3) ਕਾਮੀ, ਭੋਗ ਇਛਾ ਦੇ ਗ੍ਰਹਸਤ

"ਕੁਚਲ ਕਠੋਰ **ਕਾਮਿ** ਗਰਧਭ ਤੁਮ ਨਹੀ ਸੁਨਿਓ ਧਰਮ ਰਾਇ।"

– ਮਾਰੂ **੫,** ੧੧, ੧*:੨ (1001)

"ਕਾਮਣਿ ਦੇਖਿ **ਕਾਮਿ** ਲੋਭਾਇਆ।" (ਕਾਮੀ ਪੁਰਸ਼)

– ਪ੍ਰਭਾ **੧,** ਅਸ ੨, ੧:੨ (1342)

**ਕਾਮਿਨਿ ----** ਇਸਤਰੀ

"ਕਾਲ ਫਾਸ ਨ ਮੁਗਧੁ ਚੇਤੈ ਕਨਿਕ **ਕਾਮਿਨਿ** ਲਾਗਿ।"

– ਆਸਾ ਕਬ, ੨੭, ੨:੨ (482)

**ਹੋਰ ਰੂਪ:**

**ਕਾਮਿਨੀ –**

"ਤਜਿ ਕਾਮੁ **ਕਾਮਿਨੀ** ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵੈ।"

– ਮਾਝ **੧,** ਵਾਰ ੮ਸ, **੪,** ੨:੨ (141)

**ਕਾਮੀ ------** (1) ਕਾਮ ਗ੍ਰਹਸਤ, ਭੋਗ ਇਛਾ ਗ੍ਰਹਸਤ, ਵਿਸ਼ਈ

"ਜਿਉ **ਕਾਮੀ** ਕਾਮਿ ਲੁਭਾਵੈ।"

– ਸੋਰ **੫,** ੮੩, ੨:੧ (629)

(2) ਘਾਟ

"ਕਹੁ ਨਾਨਕ ਨਾਹੀ ਤਿਨ **ਕਾਮੀ**।"

– ਆਸਾ **੫,** ੭੯, ੪:੨ (390)

(3) ਕੰਮ ਆਉਂਦਾ ਹੈ

"ਜੋ ਜਨੁ ਹਰਿ ਕਾ ਸੇਵਕੋ ਹਰਿ ਤਿਸ ਕੀ **ਕਾਮੀ**।"

– ਮਾਰੂ **੫,** ਵਾਰ ੧੪:੮ (1099)

"ਨਾਮੁ ਹਮਾਰੈ ਆਵੈ **ਕਾਮੀ**।"

– ਭੈਰ **੫,** ੩੦, ੧:੨ (1144)

(4) ਕੰਮ

"ਨਾਮ ਭਗਤਿ ਮਾਗੁ ਸੰਤ ਤਿਆਗਿ ਸਗਲ **ਕਾਮੀ**।"

– ਸਾਰ **੫,** ੧੩੪, ੧*:੧ (1230)

**ਕਾਮੁ** ------ (1) ਭੋਗ ਇਛਾ

"**ਕਾਮੁ** ਕ੍ਰੋਧੁ ਤਨਿ ਵਸਹਿ ਚੰਡਾਲ।"

- ਸਿਰੀ **੧,** ੨੯, ੨:੩ (24)

**ਹੋਰ ਰੂਪ:**

**ਕਾਮੈ** –

"ਰੂਪੈ **ਕਾਮੈ** ਦੋਸਤੀ ਭੁਖੈ ਸਾਦੈ ਗੰਢੁ।" (ਕਾਮ ਦਾ 'ਰੂਪ' ਨਾਲ ਸਬੰਧ ਹੈ)

- ਮਲਾ **੧,** ਵਾਰ ੨੩ਸ, **੧,** ੧:੧ (1288)

(2) ਕਾਮਨਾ, ਤ੍ਰਿਸਨਾ

"ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ **ਕਾਮੁ** ਪਾਵਸਿ ਮਾਧਾਣੀ।"

- ਸਿਰੀ **ਜੈਦੇ**, ੧, ੪:੨ (93)

(3) ਇਛਾ, ਮਨੋ ਭਾਵਨਾ

"ਪੂਰਨ ਹੋਇ ਤੁਮਾਰਾ **ਕਾਮੁ**।"

- ਗਉ **੫,** ੭੩, ੧:੨ (176)

(4) ਕੰਮ

"**ਕਾਮੁ** ਕਰੀ ਜੇ ਠਾਕੁਰ ਭਾਵਾ।"

- ਗਉ **੫,** ੧੪੯, ੨:੧ (212)

"ਸਾਜਨ ਸੰਤ ਕਰਹੁ ਇਹੁ **ਕਾਮੁ**।"

- ਗਉ **੫,** ਸੁਖ ੨੦, ੫:੧ (290)

"ਤਨੁ ਬਿਨਸੈ ਜਮ ਸਿਉ ਪਰੈ **ਕਾਮੁ**।" ਜਮਾਂ ਦੇ ਕੰਮ ਭਾਵ ਵਸ ਪੈਂਦਾ ਹੈ)

- ਬਸੰ **੯,** ੪, ੧*:੨ (1186)

"ਤਿਸੁ ਜਾਤਿ ਨ ਜਨਮੁ ਨ ਜੋਨਿ **ਕਾਮੁ**।" (ਜੋਨੀਆਂ ਨਾਲ ਕੰਮ/ਵਾਹ ਪੈਂਦੀ ਹੈ)

- ਬਸੰ **ਰਵਿ,** ੧, ੪:੪ (1196)

**ਕਾਮੋਦੀ** ----- ਦੀਪਕ ਰਾਗ ਦੀਆਂ ਪੰਜ ਰਾਗਨੀਆਂ ਵਿਚੋਂ ਇਕ, ਇਹ ਰਾਗਨੀਆਂ ਹਨ:
ਕਛੇਲੀ, ਪਟਮੰਜਰੀ, ਟੋਡੀ ਕਾਮੋਦੀ, ਗੂਜਰੀ

"**ਕਾਮੋਦੀ** ਅਉ ਗੂਜਰੀ ਸੰਗਿ ਦੀਪਕ ਕੇ ਥਾਪਿ।"

- ਰਾਗ ੧:੩੬ (1430)

**ਕਾਯਉ** ----- ਕਾਇਆਂ (ਸਰੀਰ) ਹੀ, ਵੇਖੋ 'ਕਾਯਾ'

"**ਕਾਯਉ** ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ।"

- ਧਨਾ ਪੀਪਾ, ੧, ੧:੧ (695)

**ਕਾਯਾ** ------ (ਸੰ. *काय*:) ਸਰੀਰ, ਕਾਇਆ

"ਸਿਰ ਮਸ੍ਤਕ ਰਖ੍ਯ੍ਯਾ ਪਾਰਬ੍ਰਹਮੰ ਹਸ੍ਤ **ਕਾਯਾ** ਰਖ੍ਯ੍ਯਾ ਪਰਮੇਸ੍ਵਰਹ।"

- ਸਸ **੫,** ੫੨:੧ (1358)

**ਹੋਰ ਰੂਪ:**

**ਕਾਂਯਾਂ** –

"**ਕਾਂਯਾਂ** ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ।"

- ਬਿਹਾ **੪,** ਵਾਰ ੧੨ਸ, **ਸਰ** ੩:੧ (553)

**ਕਾਰ** ------ (1) ਫਾ.; ਸੰ. *कार्य*) ਕੰਮ

"ਜੋ ਤੁਧੁ ਭਾਵੈ ਸਾਈ ਭਲੀ **ਕਾਰ**।"

- ਜਪੁ **੧,** ੧੬:੨੪ (3)

(2) ਅ. - ਕਾਲਾ ਰੰਗ/ਰੋਗਨ) ਕਾਲਾ

"ਮਨਮੁਖ ਹੀਅਰਾ ਅਤਿ ਕਠੋਰੁ ਹੈ ਤਿਨ ਅੰਤਰਿ **ਕਾਰ** ਕਰੀਠਾ।" (ਕਾਲਾ ਸਿਆਹ, ਬਹੁਤ ਕਾਲਾ)

- ਗਉ **੪,** ੬੧, ੩:੧ (171)

(3) ਕਰਨ ਯੋਗ ਕੰਮ

"ਜਿਸ ਦਾ ਪਿੰਡੁ ਪਰਾਣ ਹੈ ਤਿਸ ਕੀ ਸਿਰਿ **ਕਾਰ**।"

- ਗਉ **੩,** ਅਸ ੯, ੩:੧ (233)

"ਏਕੋ ਅਮਰੁ ਏਕਾ ਪਾਤਿਸਾਹੀ ਜੁਗੁ ਜੁਗੁ ਸਿਰਿ **ਕਾਰ** ਬਣਾਈ ਹੇ।"

- ਮਾਰੂ **੩,** ਸੋਲਾ ੩, ੧:੩ (1046)

(4) ਸੇਵਾ (ਭਾਵ)

"ਜੀਵਦਿਆ ਲਾਹਾ ਮਿਲੈ ਗੁਰ **ਕਾਰ** ਕਮਾਵੈ।"

- ਆਸਾ **੧,** ਅਸ ੧੯, ੫:੧ (421)

"ਸਚੀ ਤੇਰੀ **ਕਾਰ** ਦੇਹਿ ਦਇਆਲੁ ਤੂੰ। (ਸੇਵਾ)

- ਆਸਾ **੧,** ਅਸ ੨੧, ੨:੧ (422)

"ਕਮਾਵਾ ਤਿਨ ਕੀ **ਕਾਰ** ਸਰੀਰੁ ਪਵਿਤੁ ਹੋਇ।"

- ਗੂਜ **੫,** ਵਾਰ ੩:੫ (518)

(5) ਰਚਨਾ, ਸ੍ਰਿਸ਼ਟੀ

"ਨਾਨਕ **ਕਾਰ** ਨ ਕਥਨੀ ਜਾਇ।"

- ਆਸਾ **੧,** ਵਾਰ ੨ਸ, **੧,** ੨:੮ (463)

(6) ਲਕੀਰ

"ਦੇ ਕੈ ਚਉਕਾ ਕਢੀ **ਕਾਰ**।"

- ਆਸਾ **੧,** ਵਾਰ ੧੬ਸ, **੧,** ੨:੧੫ (472)

**ਕਾਰਕੁਨੀ** ---- (ਫਾ.) ਕੰਮ ਕਰਨ ਦੀ ਸੌਂਪਣਾ, ਅਹਿਲਦਾਰੀ, ਕੰਮ ਕਰਨ ਦਾ ਅਧਿਕਾਰ

"ਹਰਿ ਨਾਮੁ ਹਮਾਰਾ ਵਣਜੁ ਹਰਿ ਨਾਮੁ ਵਾਪਾਰੁ ਹਰਿ ਨਾਮੈ ਕੀ ਹਮ ਕੰਉ ਸਤਿਗੁਰਿ **ਕਾਰਕੁਨੀ** ਦੀਈ।"

- ਵਡ **੪,** ਵਾਰ ੧੭:੩ (593)

**ਕਾਰਗਹ** ---- ਕਪੜਾ ਬੁਨਣ ਦੀ ਖਡੀ

"ਕਹਤੁ ਕਬੀਰੁ **ਕਾਰਗਹ** ਤੋਰੀ।"

- ਆਸਾ **ਕਬ,** ੩੬, ੪:੧ (484)

**ਕਾਰਜ** ----- ਕੰਮ

"**ਕਾਰਜ** ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ।"

- ਸਿਰੀ **੫,** ੮੫, ੨:੨ (47)

**ਹੋਰ ਰੂਪ:**

**ਕਾਰਜਿ** -

"ਹਰਿ ਨਾਮੁ ਰਿਦੈ ਨ ਵਸਈ **ਕਾਰਜਿ** ਕਿਤੈ ਨ ਲੇਖਿ।"

- ਸਿਰੀ **੫,** ੮੫, ੧:੩ (47)

"ਜਿਤੁ **ਕਾਰਜਿ** ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ।" (ਕੰਮ, ਇਥੇ ਭਾਵ ਹੈ ਵਿਆਹ)

- ਆਸਾ **੧,** ੧੦, ੩:੨ (351)

"ਕਰਿ ਅਨਰਥ ਦਰਬੁ ਸੰਚਿਆ ਸੋ **ਕਾਰਜਿ** ਕੇਤੁ।" (ਕਿਸ ਅਰਥ)

- ਜੈਤ **੫,** ਵਾਰ ੪:੩ (706)

**ਕਾਰਜੁ** -

"ਮਿਹਰ ਕਰੇ ਜਿਸੁ ਮਿਹਰਵਾਨੁ ਤਾਂ **ਕਾਰਜੁ** ਆਵੈ ਰਾਸਿ।"

- ਸਿਰੀ **੫,** ੭੭, ੩:੩ (44)

"ਅਪਣਾ **ਕਾਰਜੁ** ਆਪਿ ਸਵਾਰੇ ਆਪੇ ਧਾਰਨ ਧਾਰੇ।" (ਵਿਆਹ, ਸੰਜੋਗ, ਮਿਲਾਪ)

- ਆਸਾ **੫,** ਛੰਤ ੧, ੨:੫ (452)

"ਭਗਤਾ ਕਾ **ਕਾਰਜੁ** ਹਰਿ ਅਨੰਦੁ ਹੈ ਅਨਦਿਨੁ ਹਰਿ ਗੁਣ ਗਾਈ।" (ਕੰਮ, ਰੁਝੇਵਾਂ)

- ਸੋਰ **੩,** ੩, ੧:੨ (600)

"**ਕਾਰਜੁ** ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ।" (ਮਤਲਬ, ਕੰਮ)

- ਸਲੋ **ਕਬ,** ੨੧੮:੨ (1376)

**ਕਾਰਣ** ----- (1) ਸਬਬ, ਜਿਸ ਕਰਕੇ ਕਾਰਜ ਹੋਵੇ, ਕਾਰਨ

"ਕਰਣ **ਕਾਰਣ** ਸਮਰਥੁ ਹੈ ਕਹੁ ਨਾਨਕ ਬੀਚਾਰਿ।" (ਸ੍ਰਿਸ਼ਟੀ ਦੀ ਰਚਨਾ ਦੇ ਕਰਨ ਵਾਲਾ ਸਬਬ)

- ਮਾਝ **੧,** ਵਾਰ ੨੩ਸ, **੨,** ੨:੩ (148)

"ਸਭਿ **ਕਾਰਣ** ਕਰਤਾ ਕਰੇ ਘਟ ਅਉਘਟ ਘਟ ਥਾਪਿ।"

- ਸਾਰ **੪,** ਵਾਰ ੬ਸ, **੧,** ੨:੪ (1239)

**ਹੋਰ ਰੂਪ:**

**ਕਾਰਣੰ** -

"ਸਾਧੂ ਸਤਮ ਜਾਣੋ ਨਾਨਕ ਪ੍ਰੀਤਿ **ਕਾਰਣੰ**।"

- ਗਾਥਾ **੫**, ੨੩:੨ (1361)

**ਕਾਰਣਹ** -

"ਬਲਵੰਤ ਬਲਾਤ **ਕਾਰਣਹ**।" (ਕਾਰਨ ਸਦਕਾ)

- ਸਸ **੫,** ੬੩:੨ (1359)

**ਕਾਰਣ ਕਰਣ** -

"**ਕਾਰਣ ਕਰਣ** ਸਮਰਥ ਸਿਰੀਧਰ ਰਾਖਿ ਲੇਹੁ ਨਾਨਕ ਕੇ ਸੁਆਮੀ।" (ਕਾਰਨ ਸਿਰਜਨ ਦੇ ਸਮਰਥ)

- ਸਮੁ **੫,** ੧*:੭ (1387)

**ਕਾਰਣਾ** ----- (1) ਸਦਕਾ, ਕਾਰਨ

"ਊਣੇ ਭਰੇ ਭਰੇ ਭਰਿ ਊਣੇ ਏਹਿ ਚਲਤ ਸੁਆਮੀ ਕੇ **ਕਾਰਣਾ**।"

- ਮਾਰੂ **੫,** ਸੋਲਾ ੬, ੫:੩ (1077)

(2) ਕਾਰਨ, ਸਬਬ

"ਆਲਾ ਤੇ ਨਿਵਾਰਣਾ ਜਮ **ਕਾਰਣਾ।**" (ਜੋ ਜਮ/ਮੌਤ ਦਾ ਕਾਰਨ ਹੈ)

- ਧਨਾ **ਨਾਮ,** ੪, ੩:੬ (694)

**ਕਾਰਣਿ** ----- (1) ਵਾਸਤੇ, ਲਈ, ਖਾਤਰ

"ਅੰਤ **ਕਾਰਣਿ** ਕੇਤੇ ਬਿਲਲਾਹਿ।"

- ਜਪੁ **੧,** ੨੪:੭ (5)

"ਜਿਸੁ **ਕਾਰਣਿ** ਤਨੁ ਧਾਰਿਆ ਸੋ ਪ੍ਰਭੁ ਡਿਠਾ ਨਾਲਿ।"

- ਸਿਰੀ **੫,** ੮੭, ੨:੧ (48)

"ਰੋਟੀਆਂ **ਕਾਰਣਿ** ਪੂਰਹਿ ਤਾਲ।"

- ਆਸਾ **੧,** ਵਾਰ ੫ਸ, **੧,** ੨:੫ (465)

(2) ਸਦਕਾ, ਕਾਰਨ

"ਕੀਤੇ **ਕਾਰਣਿ** ਪਾਕੜੀ ਕਾਲੁ ਨ ਟਲੈ ਸਿਰਾਹੁ।"

- ਸਿਰੀ **੧,** ੪, ੧:੩ (55)

**ਕਾਰਣੁ** ----- (1) ਸਬਬ, ਕਾਰਨ

"ਆਪੇ **ਕਾਰਣੁ** ਕਰਤਾ ਕਰੇ ਸ੍ਰਿਸਟਿ ਦੇਖੈ ਆਪਿ ਉਪਾਇ।"

- ਸਿਰੀ **੩,** ੬੦, ੧:੧ (37)

"ਇਹੁ **ਕਾਰਣੁ** ਕਰਤਾ ਕਰੇ ਜੋਤੀ ਜੋਤਿ ਸਮਾਇ।" (ਭਾਵ ਕਾਰਜ/ਕੰਮ)

- ਗੂਜ **੩,** ੫, ੪:੨ (491)

"ਤੂੰ ਜਾਨੁ ਗਿਆਨੀ ਅੰਤਰਜਾਮੀ ਆਪੇ **ਕਾਰਣੁ** ਕੀਨਾ।" (ਕਾਰਨ/ਸਬਬ ਸ੍ਰਿਸਟੀ ਰਚਨਾ ਦਾ)

- ਸੂਹੀ **੧,** ਛੰਤ ੨, ੩:੫ (764)

"ਸਾਹਿਬੁ ਸੋ ਸਾਲਾਹੀਐ ਜਿਨਿ **ਕਾਰਣੁ** ਕੀਆ।" (ਭਾਵ ਸ੍ਰਿਸ਼ਟੀ ਰਚੀ)

- ਸੂਹੀ **੧,** ਛੰਤ ੫, ੨:੧ (766)

(2) ਢੋ (ਢੁਕਾਉਣਾ), ਅਵਸਰ (ਬਣਾਉਣਾ)

"ਨਾਨਕ **ਕਾਰਣੁ** ਕਰਤੇ ਵਸਿ ਹੈ ਗੁਰਮੁਖਿ ਬੂਝੈ ਕੋਇ।"

- ਸਿਰੀ **੪,** ਵਾਰ ੧੮ਸ, **੩,** ੧:੪ (90)

(3) ਕਾਰਜ ਦਾ ਸਾਧਨ

"**ਕਾਰਣੁ** ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ।"

- ਸਸ **੧,** ੨:੪ (1353)

**ਕਾਰਣੇ** ----- ਲਈ, ਖਾਤਰ, ਵਾਸਤੇ

"ਕਬੀਰ ਚਾਵਲ **ਕਾਰਣੇ** ਤੁਖ ਕਉ ਮੁਹਲੀ ਲਾਇ।"

- ਰਾਮ **੫,** ਵਾਰ ੨੦ਸ, **੫,** ੨:੧ (965)

**ਹੋਰ ਰੂਪ:**

**ਕਾਰਣੈ** –

"ਪ੍ਰੇਮ ਭਗਤਿ ਕੈ **ਕਾਰਣੈ** ਕਹੁ ਰਵਿਦਾਸ ਚਮਾਰ।"

- ਗਉ **ਰਵਿ,** ੧, ੩:੨ (346)

**ਕਾਰਣੋ** ----- ਰਚਨਾ, ਖੇਡ

"ਸਭਿ ਤੇਰੇ ਚੋਜ ਵਿਡਾਣਾ ਸਭੁ ਤੇਰਾ **ਕਾਰਣੋ**।"

- ਰਾਮ **੫,** ਵਾਰ ੧੩:੮ (963)

**ਕਾਰਨ** ----- (1) ਲਈ, ਖੇਤਰ, ਵਾਸਤੇ

"ਲਾਲਚੁ ਕਰੈ ਜੀਵਨ ਪਦ **ਕਾਰਨ** ਲੋਚਨ ਕਛੂ ਨ ਸੂਝੈ।"

- ਸਿਰੀ **ਬੇਣੀ,** ੧, ੫:੨ (93)

"ਮਾਇਆ **ਕਾਰਨ** ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ।"

- ਮਾਰੂ **ਕਬ,** ੧, ੩:੨ (1103)

(2) ਸਬਬ

"ਞਾ ਕੈ ਹਾਥਿ ਸਮਰਥ ਤੇ **ਕਾਰਨ** ਕਰਨੈ ਜੋਗ।"

- ਗਉ **੫,** ਬਾਅ ੨੬:੭ (255)

"ਕਾਰਨ ਕਵਨ ਅਬੋਲ।" (ਕਿਸ ਸਬਬ, ਸਦਕਾ)

- ਧਨਾ **ਰਵਿ,** ੧, ੧*:੨ (694)

**ਕਾਰਨ ਕਰਨਾ –** ਸਬਬ ਬਣਾਨ ਵਾਲਾ, ਸ੍ਰਿਸਟ ਰਚਨ ਵਾਲਾ

"ਸਿਮਰਿ ਸਿਮਰਿ ਹਰਿ **ਕਾਰਨ ਕਰਨਾ**।"

- ਗਉ **੫,** ਸੁਖ ੧, ੮:੬ (263)

"**ਕਾਰਨ ਕਰਨਾ** ਧਾਰਨ ਧਰਨਾ ਏਕੈ ਏਕੈ ਸੋਹਿਨਾ।" (ਕਾਰਨ/ਸਿਰਜਨ)

- ਆਸਾ **੫,** ੧੪੪, ੨:੧ (407)

**ਕਾਰਨਾ -----** ਕਰਨੀਆਂ, ਖੇਡਾਂ, ਚੋਜ

"ਖਿਨ ਮਹਿ ਥਾਪਿ ਉਥਾਪੇ ਕੁਦਰਤਿ ਸਭਿ ਕਰਤੇ ਕੇ **ਕਾਰਨਾ**।"

- ਰਾਮ **੫,** ੫, ੨:੧ (915)

**ਕਾਰਨਿ -----** ਵਾਸਤੇ, ਖਾਤਰ ਲਈ

"ਏਕ ਬਸਤੁ **ਕਾਰਨਿ** ਬਿਖੋਟਿ ਗਵਾਵੈ।"

- ਗਉ **੫,** ਸੁਖ ੫, ੧:੨ (268)

**ਕਾਰਨੁ -----** (1) ਸਬਬ, ਅਧਾਰ

"ਭੁਗਤਿ" ਮੁਕਤਿ ਕਾ **ਕਾਰਨੁ** ਸੁਆਮੀ ਮੂੜ ਤਾਹਿ ਬਿਸਰਾਵੈ।"

- ਗਉ **੯,** ੩, ੨:੧ (219)

"ਕਬੀਰ **ਕਾਰਨੁ** ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ।" (ਭਾਵ ਉਦਮ)

- ਸਲੋ **ਕਬ,** ੯੭:੧ (1369)

"ਕਬੀਰ **ਕਾਰਨੁ** ਸੋ ਭਇਓ ਜੋ ਕੀਨੋ ਕਰਤਾਰਿ।" (ਵਸੀਲਾ, ਸਾਧਨ, ਸਬਬ)

- ਸਲੋ **ਕਬ,** ੧੩੩:੧ (1371)

**ਕਾਰਨੇ -----** ਲਈ, ਖਾਤਰ

"ਲਾਹਾ ਮਾਇਆ **ਕਾਰਨੇ** ਦਹ ਦਿਸਿ ਢੂਢਨ ਜਾਇ।"

- ਗਉ **੫,** ਬਾਅ ੫੨:੩ (261)

"ਹਉ ਬਲਿ ਬਲਿ ਜਾਉ ਰਮਈਆ **ਕਾਰਨੇ**।" (ਉਤੋਂ)

- ਧਨਾ **ਰਵਿ,** ੧, ੨:੧ (694)

**ਹੋਰ ਰੂਪ:**

**ਕਾਰਨੈ –**

"ਨ੍ਰਿਪ ਕੰਨਿਆ ਕੇ **ਕਾਰਨੈ** ਇਕੁ ਭਇਆ ਭੇਖਧਾਰੀ।"

- ਬਿਲਾ **ਸਧ,** ੧, ੧:੧ (858)

**ਕਾਰਵੀ -----** ਕਰਵਾ, ਮਿੱਟੀ ਦਾ ਭਾਂਡਾ, ਮਟਕੀ

"ਕਬੀਰ ਕਾਇਆ ਕਾਚੀ **ਕਾਰਵੀ** ਕੇਵਲ ਕਾਚੀ ਧਾਤੁ।"

– ਸਲੋ **ਕਬ,** ੨੨੨:੧ (1376)

**ਕਾਰਾ ------** (1) ਕੰਮ, ਹੋਰ ਵੇਖੋ 'ਕਾਰੀ'

"ਜਨ ਨਾਨਕ ਹਰਿ ਕੀ ਲਾਗਾ **ਕਾਰਾ**।"

– ਗਉ **੫**, ੧੪੯, ੪:੨ (212)

"ਇਕੋ ਹੁਕਮ ਵਰਤਦਾ ਏਕਾ ਸਿਰਿ **ਕਾਰਾ**।"

-ਆਸਾ ੩ ਅਸ, ੨੭, ੫:੨ (425)

**ਹੋਰ ਰੂਪ:**

**ਕਾਰਿ –**

"ਪੁਰਿ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ।" (ਕੰਮ ਕਰਕੇ)

– ਮਾਝ **੧,** ਵਾਰ ੪ਸ, **੧,** ੧:੩ (139)

(2) ਕਾਲਾ

"ਬੋਲਹਿ ਕੂਰੁ ਸਾਕਤ ਮੁਖੁ **ਕਾਰਾ**।"

– ਗਉ **੫**, ਅਸ ੭, ੪:੨ (239)

(3) ਲੀਕਾਂ, ਭਾਵ ਬੰਨੀਆਂ, ਹੋਰ ਵੇਖੋ 'ਕਾਰੀ'

"ਰੁਪੇ ਕੀਆ **ਕਾਰਾ** ਬਹੁਤੁ ਬਿਸਥਾਰ।"

– ਬਸੰ **੩,** ੩, ੧:੨ (1169)

"ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ **ਕਾਰਾ**।"

– ਬਸੰ **ਕਬ,** ੭, ੪:੨ (1195)

**ਹੋਰ ਰੂਪ:**

**ਕਾਰਾਂ –**

"ਸਚੁ ਸੰਜਮੁ ਕਰਣੀ **ਕਾਰਾਂ** ਨਾਵਣੁ ਨਾਉ ਜਪੇਹੀ।"

– ਸਿਰੀ **੪,** ਵਾਰ ੨੦ਸ, **੧,** ੧:੩ (91)

**ਕਾਰਿ ------** (1) ਕੰਮ, ਵੇਖੋ 'ਕਾਰਾ' (1)

"ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ **ਕਾਰਿ** ਨ ਆਈ।" (ਕੰਮ ਭਾਵ ਪ੍ਰੇਮ ਦੀ ਜਾਂਚ ਨਹੀਂ ਆਈ)

– ਸਲੋ **੫,** ੧:੨ (1424)

(2) ਲਾਭਦਾਇਕ

"ਗੁਰ ਕੀ ਮਤਿ ਜੀਇ ਆਈ **ਕਾਰਿ**।"

– ਗਉ **੧,** ਅਸ, ੧, ੧:੪ (220)

**ਕਾਰੀ ------** (1) ਲਕੀਰਾਂ

"**ਕਾਰੀ** ਕਢੀ ਕਿਆ ਥੀਐ ਜਾ ਚਾਰੇ ਬੈਠੀਆਂ ਨਾਲਿ।"

– ਸਿਰੀ **੪,** ਵਾਰ ੨੦ਸ, **੧,** ੧:੨ (91)

(2) ਕੰਮ, ਆਹਰ

"ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ **ਕਾਰੀ** ਜੀਉ।"

– ਮਾਝ **੫,** ੪੬, ੩:੩ (108)

"ਬਹੁ ਜਤਨ ਕਰਤਾ ਬਲਵੰਤ **ਕਾਰੀ** ਸੇਵੰਤ ਸੂਰਾ ਚਤੁਰ ਦਿਸਹ।" (ਬਲਵੰਤਾਂ ਵਾਲੇ ਕੰਮ ਕਰਨ ਵਾਲਾ)

– ਸਸ **੫,** ੭:੧ (1354)

(3) ਕਾਲੀ

"ਕਾਜਰ ਕੋਠ ਮਹਿ ਭਈ ਨ **ਕਾਰੀ** ਨਿਰਮਲ ਬਰਨੁ ਬਨਿਓ ਰੀ।"

– ਆਸਾ **੫,** ੫੧, ੩:੧ (384)

**ਹੋਰ ਰੂਪ:**

**ਕਾਰੀਆ –**

"ਰੈਣਿ ਅੰਧਾਰੀ **ਕਾਰੀਆ** ਕਵਨ ਜੁਗਤਿ ਜਿਤੁ ਭੋਰੈ।"

– ਗਉ **੫,** ੧੫੦*, ੧:੨ (212)

**ਕਾਰੇ –**

"ਉਡਹੁ ਨ ਕਾਗਾ **ਕਾਰੇ**।"

– ਗਉ, **ਕਬ,** ੬੫, ੧*:੧ (338)

(4) ਇਲਾਜ, ਉਪਾ

"ਸਤਿਗੁਰੂ ਫੁਰਮਾਇਆ **ਕਾਰੀ** ਏਹੁ ਕਰੇਹੁ।"

– ਬਿਹਾ **੪,** ਵਾਰ ੧੫ਸ, **੩,** ੨:੧ (554)

(5) ਕੰਮ ਕਰਨ ਵਾਲੇ, ਕਾਰਜਸ਼ੀਲ ਅਨਸਰ, ਕਾਰਿੰਦੇ

"ਸਤੁ ਸੰਤੋਖੁ ਨਗਰ ਮਹਿ **ਕਾਰੀ**।"

– ਮਾਰੂ **੧,** ਸੋਲਾ ੧੬, ੧੬:੧ (1037)

(ਕੋਸ਼ ਨੇ ਇਸ ਦੇ ਅਰਥ ਸ੍ਰੇਸ਼ਟ ਅਸਰ ਕਰਨ ਵਾਲਾ ਕੀਤਾ ਹੈ)

(6) (ਸੰ *कारिन्*) ਕਰਨ ਵਾਲਾ

"ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ **ਗੁਣਕਾਰੀ**।" (ਗੁਣ ਕਰਨ–ਵਾਲਾ, ਭਾਵ ਲਾਭਦਾਇਕ)

– ਰਾਮ **੧,** ਅਸ ੯, ੧੪:੧ (908)

**ਕਾਰੇ** ------ (1) ਕਾਲੇ ਵੇਖੋ 'ਕਾਰੀ' (3)

(2) ਕੰਮ, ਲਾਭ

"ਜਬ ਅਜਰਾਈਲੁ ਬਸਤਨੀ ਤਬ ਚਿ **ਕਾਰੇ** ਬਿਦਾਇ।"

– ਤਿਲੰ **੫,** ੧, ੩:੨ (723)

(3) ਕੀਤੇ, ਪੈਦਾ ਕੀਤੇ

"ਆਪਿ ਦਇਆਲੁ ਦਇਆ ਦਾਨੁ ਦੇਵੈ ਵਿਚਿ ਪਾਥਰ ਕੀਰੇ **ਕਾਰੇ**।"

– ਨਟ **੪,** ਅਸ ੪, ੩:੨ (982)

**ਕਾਰੈ** ------ ਕੰਮ, ਧੰਦੇ, ਆਹਰ

"ਜਿਨੀ ਨਾਮੁ ਵਿਸਾਰਿਆ ਦੂਜੀ **ਕਾਰੈ** ਲਗਿ।"

– ਸਿਰੀ **੧,** ੧੪, ੨:੧ (19)

**ਕਾਰੋ** ------ (1) ਕਾਰ, ਕੰਮ

"ਰੂਪੁ ਨ ਜਾਣੈ ਸੋਹਣੀਐ ਹੁਕਮਿ ਬਧੀ ਸਿਰਿ **ਕਾਰੋ**।"

– ਵਡ ੧, ਅਲਹ ੩, ੪:੩ (580)

(2) ਕਾਲਾ

"ਨਿਰਮਲ ਭਏ ਊਜਲ ਜਸੁ ਗਾਵਤ ਬਹੁਰਿ ਨ ਹੋਵਤ **ਕਾਰੋ**।"

- ਸਾਰ **੫,** ੧੧੦, ੧:੧ (1225)

**ਕਾਰ੍ਹਾ** ------ ਦੁੱਖ, ਪੀੜ ਕਲੇਸ

"**ਕਾਰ੍ਹਾ** ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ।"

- ਗਉ **੫,** ਬਾਅ ੨੫ਸ:੨ (255)

**ਕਾਲ** ------ (1) ਮੌਤ, ਜਮ

"ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ **ਕਾਲ**।"

- ਸਿਰੀ **੪,** ੬੬, ੩:੧ (40)

"ਖਾਵੈ ਭੋਗੈ ਸੁਣਿ ਸੁਣਿ ਦੇਖੈ ਪਹਿਰਿ ਦਿਖਾਵੈ **ਕਾਲ** ਘਰੇ।" (ਕਾਲ ਦੇ ਘਰ, ਭਾਵ ਸੰਸਾਰ)

- ਮਾਰੂ **੧,** ਅਸ ੮, ੫:੧ (1014)

"**ਕਾਲ** ਪੁਰਖੁ ਕਾ ਮਰਦੈ ਮਾਨੁ।" (ਜਮ)

- ਭੈਰ **ਕਬ,** ੧੧, ੧:੩ (1159)

**ਹੋਰ ਰੂਪ:**

**ਕਾਲੰ –**

"ਜਾਂਮਣੁ ਮਰਣਾ ਦੀਸੈ ਸਿਰਿ ਊਭੌ ਖੁਧਿਆ ਨਿਦ੍ਰਾ **ਕਾਲੰ**।"

- ਮਲਾ **੧,** ਅਸ ੪, ੮:੩ (1275)

**ਕਾਲਹਿ –**

"ਜੋ ਦੀਸੈ ਸੋ **ਕਾਲਹਿ** ਖਰਨਾ।" (ਕਾਲ ਨੇ, ਮੌਤ ਨੇ)

- ਸੂਹੀ **੫,** ਅਸ ੧੪, ੨:੨ (740)

"ਨਾਨਕ ਭਾਗੁ ਹੋਵੈ ਜਿਸੁ ਮਸਤਕਿ ਕਾਲਹਿ ਮਾਰਿ ਬਿਦਾਰੇ।"

- ਬਿਲਾ ੩, ੧, ੪:੩ (797)

(3) ਸਮੇਂ

"ਅੰਧੇ ਕਾ ਨਾਉ ਪਾਰਖੁ ਕਲੀ **ਕਾਲ** ਵਿਡਾਣੈ।

- ਗਉ ੧ ਅਸ ੧੮, ੩:੨ (229)

"ਅੰਤਿ **ਕਾਲ** ਪ੍ਰਭ ਭਏ ਸਹਾਈ ਇਤ ਉਤ ਰਾਖਨਹਾਰੇ।"

- ਆਸਾ **੫,** ੪੫, ੪:੧ (382)

(4) ਕਾਲੇ

"ਸਹੀ ਸਲਾਮਤਿ ਮਿਲਿ ਘਰਿ ਆਏ ਨਿੰਦਕ ਕੇ ਮੁਖੁ ਹੋਏ **ਕਾਲਾ**।"

- ਬਿਲਾ **੫,** ੧੧੩, ੨:੧ (827)

(5) ਜਨਮ ਸਮਾਂ, ਜਨਮ (ਕੇਵਲ ਮਹਾਨਕੋਸ਼) ਬਾਕੀਆਂ ਨੇ ਇਸ ਦੇ ਅਰਥ 'ਮੌਤ' ਹੀ ਕੀਤੇ ਹਨ ਤੇ 'ਬਿਕਾਲ' ਦੇ ਅਰਥ ਜਨਮ ਕੀਤੇ ਹਨ)

"**ਕਾਲ** ਬਿਕਾਲ ਸਬਦਿ ਭਏ ਨਾਸ।"

- ਬਿਲਾ **੧,** ਅਸ ੨, ੭:੪ (832)

**ਕਾਲੰਕ** ----- ਕਲੰਕੀ (ਮਹਾਨਕੋਸ਼), ਪਾਪਾਂ ਦੇ ਕਰਕੇ (ਦਰਪਣ, ਸ਼ਬਦਾਰਥ)

"ਜਮ ਪੁਰਿ ਬਾਂਧਿ ਖਰੇ **ਕਾਲੰਕ**।"

- ਪ੍ਰਭਾ **੫,** ਅਸ ੨, ੨:੪ (1348)

**ਕਾਲੰਕਾ** ----- **ਰਾਗ ਦੀਪਕ ਦੇ ਅੱਠ ਪੁੱਤਰਾਂ ਵਿਚੋਂ** - ਇਕ ਇਹ ਹਨ: **ਕਾਲੰਕਾ,** ਕੁੰਤਲ, ਰਾਮਾ, ਕਮਲ, ਕੁਸਮ, ਚੰਪਕ, ਗਉਰਾ, ਕਾਨਰਾ, ਕਲਾਨਾ।"
"**ਕਾਲੰਕਾ** ਕੁਤਲ ਅਉ ਰਾਮਾ।"
- ਰਾਗ ੧:੩੭ (1430)

**ਕਾਲਖ** ------ (1) ਸਿਆਹੀ, ਕਲਿਤਨ
"ਕਲਿ **ਕਾਲਖ** ਅੰਧਿਆਰੀਆ।"
- ਗਉ **੫,** ੧੪੦*, ੧:੧ (210)

(2) ਮਲੀਨਤਾ, ਮੈਲ
"ਸਭਾ **ਕਾਲਖ** ਦਾਗਾ ਦਾਗ।"
- ਧਨਾ **੧,** ੫, ੩:੨ (662)

**ਹੋਰ ਰੂਪ:**

**ਕਾਲਖਾ** –
"ਮੋਹੁ ਮਾਇਆ ਵੇ ਸਭ **ਕਾਲਖਾ** ਇਨਿ ਮਨਮੁਖਿ ਮੂੜਿ ਸਜੁਤਿਆ।"
- ਸੂਹੀ **੪,** ਛੰਤ ੬, ੧:੩ (776)

**ਕਾਲਖੁ** –
"ਨਾਮਹੀਨ **ਕਾਲਖੁ** ਮੁਖਿ ਮਾਇਆ।"
- ਆਸਾ **੪,** ੫੬, ੩:੧ (366)

**ਕਾਲੰਗਾ** ---- ਕਲੰਕ
"ਤਾ ਕਉ ਕਛੁ ਨਾਹੀ **ਕਾਲੰਗਾ**।"
- ਗਉ **੫,** ੧੧੦, 1:੨ (188)

**ਕਾਲਗ੍ਰਸ** ---- ਕਾਲ ਗ੍ਰਸਤ, ਕਾਲ ਦਾ ਪਕੜਿਆ ਹੋਇਆ
"ਕਹਤੁ ਕਬੀਰ ਸੁਨਹੁ ਰੇ ਪ੍ਰਾਨੀ ਪਰੇ **ਕਾਲਗ੍ਰਸ** ਕੂਆ।"
- ਸੋਰ **ਕਬ,** ੨, ੪:੧ (654)

**ਹੋਰ ਰੂਪ:**

**ਕਾਲਗ੍ਰਸਤ** –
"**ਕਾਲਗ੍ਰਸਤ** ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ।"
- ਸੋਰ **ਕਬ,** ੩, ੧:੨ (654)

**ਕਾਲਜਮੁਨ** --- ਇਕ ਦੈਂਤ ਜੋ ਸ਼੍ਰੀ ਕ੍ਰਿਸ਼ਨ ਜੀ ਨੇ ਮਾਰਿਆ, ਗੋਪਾਲੀ ਅਪਸਰਾਂ ਦੀ ਕੁਖ ਤੋਂ ਗਾਰਗਸ ਮੁਨੀ ਦਾ ਪੁੱਤਰ ਜੋ ਕਾਲੇ ਰੰਗ ਦਾ ਸੀ ਤੇ ਯੂਨਾਨ ਅਥਵਾ ਪਰਸੀਆਂ ਦਾ ਰਾਜਾ ਮੰਨਿਆ ਜਾਂਦਾ ਹੈ।
"ਜਰਾਸੰਧਿ **ਕਾਲਜਮੁਨ** ਸੰਘਾਰੈ।"
- ਗਉ **੧,** ਅਸ ੯, ੭:੧ (224)

**ਕਾਲਤ੍ਰ** ----- ਇਸਤ੍ਰੀ, ਪਤਨੀ
"ਪਿਤ ਸੁਤੋ ਸਗਲ **ਕਾਲਤ੍ਰ** ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ।"
- ਸਿਰੀ **੧,** ੨੬, ੧*:੨ (23)

**ਕਾਲਫਾਸ** --- ਕਾਲ/ਜਮ ਦੀ ਫਾਹੀ

"**ਕਾਲਫਾਸ** ਅਬਧ ਲਾਗੇ ਕਛੁ ਨ ਚਲੈ ਉਪਾਇ।"

- ਆਸਾ **ਰਵਿ,** ੧, ੩:੨ (486)

**ਕਾਲਬੂਤ** ---- (ਫਾ.) ਕਲਬੂਤ, ਢਾਂਚਾ

"**ਕਾਲਬੂਤ** ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ।"

- ਗਉ **ਕਬ,** ੫੭, ੧:੧ (335)

**ਕਾਲਮੁਖ** ---- ਜਿਸ ਦੇ ਮੁਖ ਤੇ ਕਾਲਖ ਲਗੀ ਹੋਵੇ, ਕਲੰਕਿਤ

"ਧਰਮ ਰਾਇ ਜਬ ਪਕਰਸਿ ਬਵਰੇ ਤਉ **ਕਾਲਮੁਖਾ** ਉਠਿ ਜਾਹੀ।"

- ਸਾਰ **੫,** ੧੬, ੩:੨ (1207)

**ਕਾਲਰ** ----- ਕਲਰ, ਸ਼ੋਰੇ ਵਾਲੀ ਮਿੱਟੀ

"ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ **ਕਾਲਰ** ਭੀਤਿ ਗਿਰੀਐ।" (ਕਲਰ ਦੀ ਕੰਧ)

**ਕਾਲਰਿ** ----- ਕਲਰ ਵਾਲੀ ਜ਼ਮੀਨ

"**ਕਾਲਰਿ** ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ।"

- ਮਲਾ **੧,** ਅਸ ੪, ੬:੩ (1274)

**ਕਾਲਰੁ** ----- ਕਲਰ, ਸ਼ੋਰਾ

"ਰਤਨ ਜਵੇਹਰ ਬਨਜਨਿ ਆਇਓ **ਕਾਲਰੁ** ਲਾਇ ਚਲਾਇਓ।"

- ਮਾਰੂ **੫,** ਅਸ ੧, ੨:੧ (1017)

"**ਕਾਲਰੁ** ਲਾਦਸਿ ਸਰੁ ਲਾਘਣਉ ਲਾਭੁ ਨ ਪੂੰਜੀ ਸਾਥਿ।"

- ਮਾਰੂ **੩,** ਵਾਰ ੧੩ਸ, **੧,** ੧:੨ (1090)

**ਕਾਲੜੀ** ----- ਕਾਲੀ, ਸਿਆਹ ਰੰਗ ਦੀ

"ਊਜਲੁ ਕੈਹਾ ਚਿਲਕਣਾ ਘੋਟਿਮ **ਕਾਲੜੀ** ਮਸੁ।"

- ਸੂਹੀ **੧,** ੩, ੧:੧ (729)

**ਕਾਲਾ** ------ (1) ਕਾਲੇ/ਸਿਆਹ ਰੰਗ ਦਾ

"ਬਗਾ ਰਤਾ ਪੀਅਲਾ **ਕਾਲਾ** ਬੇਦਾ ਕਰੀ ਪੁਕਾਰ।"

- ਮਾਝ **੧,** ਵਾਰ ੪ਸ, **੧,** ੧:੪ (139)

"ਨਿਤ ਚੁਗਲੀ ਕਰੇ ਅਣਹੋਦੀ ਪਰਾਈ ਮੁਹੁ ਕਢਿ ਨ ਸਕੈ ਓਸ ਦਾ **ਕਾਲਾ** ਭਇਆ।" (ਭਾਵ ਕਲੰਕਤ)

- ਗਉ **੩,** ਵਾਰ ੧੫ਸ, **੪,** ੧:੪ (308)

"ਲੋਕਾ ਵਿਚ ਮੁਹੁ **ਕਾਲਾ** ਹੋਆ ਅੰਦਰਿ ਉਭੇ ਸਾਸ।" (ਮੁਹਾਵਰਾ ਬੇਇਜਤੀ ਹੋਣੀ)

- ਸੋਰ **੪,** ਵਾਰ ੩ਸ, **੩,** ੧:੬ (643)

(2) ਕਾਲ, ਨਾਸ

"ਸਿਵ ਪੁਰੀ ਕਾ ਹੋਇਗਾ **ਕਾਲਾ**।"

- ਗਉ **੫,** ਅਸ ੪, ੨:੩ (237)

"ਧਰਨਿ ਪੜੈ ਤਿਸੁ ਲਗੈ ਨ **ਕਾਲਾ**।" (ਕਾਲ/ਮੌਤ ਦਾ ਡਰ)

- ਆਸਾ **੫,** ੧੩, ੩:੨ (374)

(3) ਕਾਲ/ਅੰਨ ਦੀ ਘਾਟ ਦੇ ਸਮੇਂ

"**ਕਾਲਾ** ਗੰਢੁ ਨਦੀਆ ਮੀਂਹ ਝੋਲ।"

- ਮਾਝ **੧,** ਵਾਰ ੧੨ਸ, **੧,** ੨:੭ (143)

**ਕਾਲਿ ------** (1) ਸਮੇਂ ਲਈ, ਕੁੱਝ ਸਮੇਂ ਲਈ

"ਜੀਵਣ ਮਰਣਾ ਜਾਇ ਕੈ ਏਥੈ ਖਾਜੈ **ਕਾਲਿ**।"

- ਸਿਰੀ **੧,** ੩, ੨:੧ (15)

"ਅੰਤਿ **ਕਾਲਿ** ਪਛੁਤਾਸੀ ਅੰਧੁਲੇ ਜਾ ਜਮਿ ਪਕੜਿ ਚਲਾਇਆ।" (ਸਮੇ)

- ਸਿਰੀ **੧,** ਪਹ ੨, ੩:੩ (76)

(2) ਕਾਲ/ਮੌਤ ਨੇ

"ਬਿਨੁ ਨਾਵੈ ਬਾਧੀ ਸਭ **ਕਾਲਿ**।"

- ਗਉ **੧,** ੫, ੧*:੨ (152)

(3) ਕਲ, ਆਉਣ ਵਾਲਾ ਦਿਨ

"ਆਜੁ **ਕਾਲਿ** ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ।"

- ਸੋਰ **੯,** ੧, ੨:੧ (631)

**ਕਾਲਿਆ ----** ਕਾਲੇ ਰੰਗ ਵਾਲਿਆਂ

"ਤੂੰ ਸੁਣਿ ਹਰਣਾ **ਕਾਲਿਆ** ਕੀ ਵਾੜੀਐ ਰਾਤਾ ਰਾਮ।"

- ਆਸਾ **੧,** ਛੰਤ ੫, ੧:੧ (438)

**ਕਾਲੀ ------** (1) ਪੰਜ ਫਨਾਂ ਵਾਲਾ ਇਕ ਨਾਗ ਜੋ ਜਮਨਾ ਦੇ ਛੰਬ ਵਿਚ ਰਹਿੰਦਾ ਸੀ ਤੇ ਜਿਸ ਨੂ ਸ਼੍ਰੀ ਕ੍ਰਿਸ਼ਨ ਜੀ ਨੇ ਵਸ ਕੀਤਾ ਸੀ ਤੇ ਛੰਬ ਨੂ ਛੱਡ ਸਮੁੰਦਰ ਵਿਚ ਜਾ ਵਸਨ ਲਈ ਕਿਹਾ।

"ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ **ਨਥਿ** ਕਿਆ ਵਡਾ ਭਇਆ।"

- ਆਸਾ **੧,** ੭, ੨:੧ (350)

(2) ਕਾਲੇ ਰੰਗ ਦੀ

"**ਕਾਲੀ** ਕੋਇਲ ਤੂ ਕਿਤ ਗੁਨ **ਕਾਲੀ**।"

- ਸੂਹੀ **ਫਰ,** ੧, ੨:੧ (794)

**ਹੋਰ ਰੂਪ:-**

**ਕਾਲੀਆ-**

"ਮਨਹੁ ਕਸੁਧਾ **ਕਾਲੀਆ** ਬਾਹਰਿ ਚਿਟਵੀਆਹ।"

- ਸਿਰੀ **੪**, ਵਾਰ ੭ਸ, **੧,** ੨:੨ (85)

(3) ਜੁਆਨੀ, ਕਾਲੇ ਬਲਾਂ ਤੋਂ (ਭਾਵ)

"ਸੁਰਤਿ ਗਈ **ਕਾਲੀ** ਹੂ ਧਉਲੇ ਕਿਸੈ ਨ ਭਾਵੈ ਰਖਿਓ ਘਰੇ।"

- ਮਾਰੂ **੧**, ਅਸ ੮, ੮:੧ (1014)

"ਫਰੀਦਾ **ਕਾਲੀ** ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ।"

- ਸਲੋ **ਫਰ** ੧੩:੧ (1378)

(4) ਮਨ ਕਰਕੇ ਮਾੜੇ ਫੁਰਨਿਆਂ (ਨੀਅਤ) ਵਾਲੀ

"ਮਹਲ ਕੁਚਜੀ ਮੜਵੜੀ **ਕਾਲੀ** ਮਨਹੁ ਕਸੁਧ।"

- ਮਾਰੂ **੩,** ਵਾਰ ਪਸ, **੧,** ੧:੧ (1088)

**ਕਾਲੀਆ ----** (1) ਕਾਲੇ ਰੰਗ ਦੀ, ਵੇਖੋ 'ਕਾਲੀ (2) ਹਨੇਰੀ

"ਰਾਤੀ ਹੋਵਨਿ **ਕਾਲੀਆ** ਸੁਪੇਦਾ ਸੇ ਵੰਨ।"

- ਸੂਹੀ **੩,** ਵਾਰ ੧੩ਸ, **੧,** ੨:੧ (789)

**ਕਾਲੁ** ------ (1) ਮੌਤ
"ਸੁਣਿਐ ਪੋਹਿ ਨ ਸਕੈ **ਕਾਲੁ**।"
- ਜਪੁ **੧,** ੮:੪ (2)

(2) ਘਾਟ, ਰਹਿਤ
"ਸਚਿ **ਕਾਲੁ** ਕੂੜੁ ਵਰਤਿਆ ਕਲਿ ਕਾਲਖ ਬੇਤਾਲ।"
- ਆਸਾ **੧,** ਵਾਰ ੧੧ਸ, **੧,** ੧:੧ (468)

(3) ਸਮਾਂ
"**ਕਾਲੁ** ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ।" (ਨਾ ਉਹ ਸਮਾਂ ਹੈ, ਨਾ ਜੋਗ ਹਰੀ ਨਾਲ) (...... ਸੰਜੋਗ ਹੈ)
"ਰਾਤੀ **ਕਾਲੁ** ਘਟੈ ਦਿਨਿ **ਕਾਲੁ**।" (ਦਿਨ ਰਾਤ ਸਮਾਂ ਘਟਦਾ/ਬੀਤਦਾ ਹੈ)
- ਮਲਾ **੧,** ਵਾਰ ੨੦ਸ, **੧,** ੧:੧ (1287)
"ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ **ਕਾਲੁ**।" (ਕਿੰਨਾ ਸਮਾਂ/ਚਿਰ ਬਚ ਸਕਦਾ ਹੈ)
- ਸਲੋ **ਕਬ,** ੫੩:੨ (1367)

(4) ਜਨਮ, ਕਾਲ (ਸਮੇਂ) ਵਿਚ ਆਉਣਾ
"ਸਿਮਰੈ **ਕਾਲੁ** ਅਕਾਲੁ ਸੁਚਿ ਸੋਚਾ।"
- ਮਾਰੂ **੫,** ਸੋਲਾ ੮, ੭:੨ (1079)

(5) ਕਲ, ਲੰਘ ਚੁਕਾ ਦਿਨ
"ਛਿਨੁ ਛਿਨੁ ਕਰਿ ਗਇਓ **ਕਾਲੁ** ਤੈਸੇ ਜਾਤੁ ਆਜੁ ਹੈ।"
- ਜੈਜਾ **੯,** ੧, ੨:੩ (1352)

**ਕਾਲੁਖ** ----- ਸਿਆਹੀ, ਵੇਖੋ 'ਕਾਲਖ'
"ਜਾਕੀ ਦ੍ਰਿਸਟਿ ਅੰਮ੍ਰਿਤ ਧਾਰ **ਕਾਲੁਖ** ਖਨਿ ਉਤਾਰ ਤਿਮਰ ਅਗ੍ਯਾਨ ਜਾਹਿ ਦਰਸ ਦੁਆਰ।"
- ਸਵ **੨,** ੨:੧ (1391)

**ਕਾਲੁਨੇਮੁ** ---- ਸ੍ਰੀ ਕ੍ਰਿਸ਼ਨ ਜੀ ਵਲੋਂ ਮਾਰਿਆ ਗਿਆ ਇਕ ਦੈਤ
"ਰਕਤਬੀਜੁ **ਕਾਲਨੇਮੁ** ਬਿਦਾਰੇ।"
- ਗਉ **੧,** ਅਸ ੯, ੭:੨ (224)

**ਕਾਲੂਖਤ** ---- (ਸੰ. *ਕਾਲੁਸ਼੍ਯਮ੍*) ਕਲੰਕੀ, ਕਾਲਖ ਵਾਲਾ, ਅਪਵਿੱਤਰ
"ਮਹਾ ਬਿਖਮੁ ਜਮ ਪੰਥੁ ਦੁਹੇ ਲਾ **ਕਾਲੂਖਤ** ਮੋਹ ਅੰਧਿਆਰਾ।"
- ਆਸਾ **੪,** ਛੰਤ ੯, ੪:੫ (443)

**ਕਾਲੂਖੀ** ----- ਕਲੰਕਤ, ਦਾਗੀ
"ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ **ਕਾਲੂਖੀ** ਰੇ।"
- ਦੇਵ **੫,** ੩੭, ੧:੧ (535)

**ਕਾਲੂਬਿ** ----- (ਅ.) ਫਿਰ ਜਾਣ ਵਾਲਾ, ਉਲਟਾ
"**ਕਾਲੂਬਿ** ਅਕਲ ਮਨ ਗੋਰ ਨ ਮਾਨੀ।"
- ਮਲਾ **੧,** ਵਾਰ ੨੭ਸ, **੧,** ੨:੨ (1291)

**ਕਾਲੇ** ------ (1) ਸਿਆਹ, ਕਲੰਕਤ, ਭਰਿਸ਼ਟ
"ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ **ਕਾਲੇ**।"

– ਸਿਰੀ **੩,** ੪੨, ੩:੧ (30)

(2) ਕਾਲ ਭਾਵ ਮੌਤ ਦੇ

"ਜਿਉ ਪੰਖੀ ਕਪੋਤਿ ਆਪੁ ਬਨ੍ਹਾਇਆ ਮੇਰੀ ਜਿੰਦੁੜੀਏ ਤਿਉ ਮਨਮੁਖ ਸਭਿ ਵਸਿ **ਕਾਲੇ** ਰਾਮ।"

– ਬਿਲਾ **੪,** ਛੰਤ ੨, ੩:੨ (538)

(3) ਕਾਲਾ/ਸਿਆਹ ਰੰਗ

ਦਿਹੁ ਬਗਾ ਤਪੈ ਘਣਾ ਕਾਲਿਆ **ਕਾਲੇ** ਵੰਨ।"

– ਸੂਹੀ **੩,** ਵਾਰ ੧੩ਸ, **੧,** ੨:੨ (789)

(4) ਮਾੜੇ, ਭੈੜੇ

"ਫਰੀਦਾ ਜੇ ਤੂ ਅਕਲਿ ਲਤੀਫੁ **ਕਾਲੇ** ਲਿਖੁ ਨ ਲੇਖ।"

– ਸਲੋ **ਫਰ,** ੬:੧ (1378)

**ਕਾਲੇਖਾ** ----- ਕਾਲਖ, ਸਿਆਹੀ

"ਪ੍ਰਭੂ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ **ਕਾਲੇਖਾ**।"

– ਸਾਰ **੫,** ੮੮, ੧:੨ (1221)

**ਕਾਲੈ** ------ (1) ਕਾਲ/ਮੌਤ ਦੇ

"ਹੁਕਮੀ **ਕਾਲੈ** ਵਸਿ ਹੈ ਹੁਕਮੀ ਸਾਚਿ ਸਮਾਹਿ।"

– ਸਿਰੀ **੧,** ਅਸ ੪, ੮:੨ (55)

"ਜੰਮਣੁ ਮਰਣਾ ਮਿਟਿ ਗਇਆ **ਕਾਲੈ** ਕਾ ਕਿਛੁ ਨ ਬਸਾਇ।"

– ਸੋਰ **੪,** ਵਾਰ ੨੪ਸ, **੩,** ੧:੨ (651)

**ਹੋਰ ਰੂਪ:**

**ਕਾਲੋ** –

"ਨੈਨੀ ਦ੍ਰਿਸਟਿ ਨਹੀ ਤਨੁ ਹੀਨਾ ਜਰਿ ਜੀਤਿਆ ਸਿਰਿ **ਕਾਲੋ**।"

– ਭੈਰ **੧,** ੩, ੧:੧ (1126)

(2) ਕਾਲੇ ਰੰਗ ਦੇ ਕਲੰਕਿਤ, ਭ੍ਰਿਸ਼ਟ

"ਨਾਨਕ ਭੈ ਵਿਣੁ ਜੇ ਮਰੈ ਮੁਹਿ **ਕਾਲੈ** ਉਠਿ ਜਾਇ।"

– ਮਾਝ **੧,** ਵਾਰ ੨੫ਸ, **੩,** ੨:੨ (149)

"ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੋੁ ਮੁਹਿ **ਕਾਲੈ** ਉਠਿ ਜਾਇ।" (ਬੇਇਜ਼ਤ ਹੋ ਕੇ)

– ਸੋਰ **੫,** ਅਸ ੨, ੫:੨ (641)

**ਕਾਲ੍ਹਿ** ------ ਕਲ, ਆਉਣ ਵਾਲਾ ਦਿਨ

"ਆਜੁ **ਕਾਲ੍ਹਿ** ਭੁਇ ਲੇਟਣਾ ਊਪਰਿ ਜਾਮੈ ਘਾਸੁ।"

– ਸਲੋ **ਕਬ,** ੩੮:੨ (1366)

**ਹੋਰ ਰੂਪ:**

**ਕਾਲ੍ਹੀ** –

"ਸਤਗੁਰੁ ਸੇਵਿ ਖਰਚੁ ਹਰਿ ਬਾਧਹੁ ਮਤ ਜਾਣਹੁ ਆਜੁ ਕਿ **ਕਾਲ੍ਹੀ**।"

– ਧਨਾ **੪,** ੪, ੨:੨ (667)

**ਕਾਲ੍ਹੈ** ------- ਭ੍ਰਿਸ਼ਟ, ਕਲੰਕਿਤ

"ਥਾਉ ਨ ਪਾਇਨਿ ਕੂੜਿਆਰ ਮੁਹ **ਕਾਲ੍ਹੈ** ਦੋਜਕਿ ਚਾਲਿਆ।"

**ਕੀੜਾ ------** (1) ਅਧਮ ਜੀਵ, ਕੀਟ

"ਬਿਖੁ ਕਾ **ਕੀੜਾ** ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ।"

- ਮਾਝ **੩,** ਅਸ ੩੦, ੪:੩ (127)

"**ਕੀੜਾ** ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ।" (ਹਕੀਰ/ਕੰਗਾਲ)

- ਮਾਝ **੧,** ਵਾਰ ੧੪ਸ, **੧,** ੧:੪ (144)

**ਹੋਰ ਰੂਪ:**

**ਕੀੜੀ –**

"**ਕੀੜੀ** ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ।"

- ਜਪੁ **੧,** ੨੩:੪ (5)

**ਕੀੜੇ –**

"ਵਿਸਟਾ ਕੇ **ਕੀੜੇ** ਪਵਹਿ ਵਿਚਿ ਵਿਸਟਾ ਸੇ ਵਿਸਟਾ ਮਾਹਿ ਸਮਾਇ।"

- ਸਿਰੀ **੩,** ੩੮, ੨:੩ (28)

(2) ਨਿਮਾਣਾ ਸੇਵਕ

"ਹਰਿ ਹਰਿ ਮੇਲਿ ਮੇਲਿ ਜਨ ਸਾਧੂ ਹਮ ਸਾਧ ਜਨਾ ਕਾ **ਕੀੜਾ**।"

- ਜੈਤ **੪,** ੬, ੪:੧ (698)

**ਕੁਅਰ -----** ਰਾਜ ਕੁਮਾਰ

"ਬਲਿਹਿ ਛਲਨ ਸਬਲ ਮਲਨ ਭਗ੍ਤਿ ਫਲਨ ਕਾਨ੍ਹ **ਕੁਅਰ** ਨਿਹਕਲੰਕ ਬਜੀ ਡੰਕ ਚੜ੍ਹੂ ਦਲ ਰਵਿੰਦ ਜੀਉ।"

- ਸਵ **੪,** ਗਯੰ ੯:੨ (1403)

**ਕੁਆਉ -----** ਕਿਥੇ

"ਜਿੰਨ੍ਹਾਂ ਨੈਣ ਨੀਦ੍ਰਾਵਲੇ ਤਿੰਨ੍ਹਾ ਮਿਲਣੁ **ਕੁਆਉ**।"

- ਸਲੋ **ਫਰ,** ੮੦:੨ (1382)

**ਕੁਆਰ -----** (1) ਜਿਸ ਦਾ ਵਿਆਹ ਨਾ ਹੋਇਆ ਹੋਵੇ

"**ਕੁਆਰ** ਕੰਨਿਆ ਜੈਸੇ ਕਰਤ ਸੀਗਾਰਾ।"

- ਸੂਹੀ **ਕਬ,** ੨, ੩:੧ (792)

**ਹੋਰ ਰੂਪ:**

**ਕੁਆਰਿ –**

"ਅਨੀਲੇ ਕੁੰਭੁ ਭਰਾਈਲੇ ਊਦਕ ਰਾਜ **ਕੁਆਰਿ** ਪੁਰੰਦਰੀਏ।" (ਰਾਜ ਕੁਮਾਰੀ, ਰਾਜੇ ਦੀ ਕੁਆਰੀ ਕੰਨਿਆ)

- ਰਾਮ ਨਾਮ, ੧, ੨:੧ (972)

(2) ਕਰੂਆ, ਮਟਕਾ

"ਸੁਇਨੇ ਕਾ ਚਉਕਾ ਕੰਚਨ **ਕੁਆਰ**।"

- ਬਸੰ **੧,** ੩, ੧:੧ (1169)

**ਕੁਆਰੀ ----** (1) ਅਭਿਜ

"ਖਿੰਥਾ ਕਾਲੁ **ਕੁਆਰੀ** ਕਾਇਆ ਜੁਗਤਿ ਡੰਡਾ ਪਰਤੀਤਿ।" (ਵਿਕਾਰਾਂ, ਮੋਹ ਮਾਇਆ ਤੋਂ ਅਭਿਜ)

– ਜਪੁ **੧,** ੨੮:੨ (6)

('ਮਹਾਨਕੋਸ਼' ਤੇ ਗੁਰੂ ਗਿਰਾਰਥ ਕੋਸ਼ ਇਸ ਦੇ ਅਰਥ 'ਗਰਾਹੀ' ਬੁਰਕੀ ਦੇ ਕਰਦੇ ਹਨ)

(2) ਸਦਾ ਜਵਾਨ

"ਜਾਂ ਚੈ ਘਰਿ ਲਛਿਮੀ **ਕੁਆਰੀ** ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁ ਕਰਾ ਸਿਰੀ।" (ਮਹਾਨਕੋਸ਼ ਇਸ ਦੇ ਅਰਥ 'ਦਾਸੀ' ਕਰਦਾ ਹੈ)

– ਮਲਾ **ਨਾਮ,** ੧, ੧:੨ (1292)

(3) ਜਿਸ ਦਾ ਵਿਆਹ ਨਾ ਹੋਇਆ ਹੋਵੇ

"ਜਾਂ **ਕੁਆਰੀ** ਤਾਂ ਚਾਉ ਵੀਵਾਹੀ ਤਾਂ ਮਾਮਲੇ।"

– ਸਲੋ **ਫਰ,** ੬੩:੧ (1381)

**ਕੁਆਲਿਓ** --- ਬੁਰੇ ਘਰ ਦੀ, ਨੀਚ ਖਾਨਦਾਨ ਦੀ

"ਖਰੀ **ਕੁਆਲਿਓ** ਕੁਰੂਪਿ ਕੁਲਖਣੀ ਸੁਪਨੈ ਪਿਰੁ ਨਹੀ ਪਾਵਣਿਆ।"

– ਮਾਝ **੩,** ਅਸ ੨੯, ੬:੩ (127)

**ਕੁਇਰ** ----- ਸ਼ਹਿਜ਼ਾਦੇ, ਰਾਜਕੁਮਾਰ

"ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ **ਕੁਇਰ** ਰੁਲਾਇਆ।"

– ਆਸਾ **੧,** ੧੨, ੪:੨ (418)

**ਹੋਰ ਰੂਪ:**

**ਕੁਇਰੁ –**

"ਬਾਬਰਵਾਣੀ ਫਿਰਿ ਗਈ **ਕੁਇਰੁ** ਨ ਰੋਟੀ ਖਾਇ।"

– ਆਸਾ **੧,** ਅਸ ੧੧, ੫:੩ (417)

**ਕੁਈ** ------ ਕੋਈ

"ਅਸਤਿ ਏਕ ਦਿਗਰਿ **ਕੁਈ**।"

– ਮਾਝ **੧,** ਵਾਰ ੧੩ਸ, **੧,** ੩:੩ (144)

"ਅੰਨ ਪਉਣ ਥਿਰੁ ਨ **ਕੁਈ**।" (ਕੋਈ ਵੀ)

– ਮਾਝ **੧,** ਵਾਰ ੧੩ਸ, **੧,** ੨:੩ (144)

**ਕੁਸੰਗ** ----- ਭੈੜੀ ਸੰਗਤ

"ਕਬੀਰ ਮਾਰੀ ਮਰਉ **ਕੁਸੰਗ** ਕੀ ਕੇਲੇ ਨਿਕਟਿ ਜੁ ਬੇਰਿ।"

– ਸਲੋ **ਕਬ,** ੮੮:੧ (1369)

**ਕੁਸੰਗਤਿ** ---- ਭੈੜੀ ਸੰਗਤ ਵਿਚ

"**ਕੁਸੰਗਤਿ** ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ।"

– ਮਾਰੂ **੩,** ਸੋਲਾ ੨੪, ੧੧:੩ (1068)

**ਕੁਸੰਗੀ** ----- ਭੈੜੀ ਸੰਗਤ

"ਸੰਗਿ **ਕੁਸੰਗੀ** ਬੈਸਤੇ ਤਬ ਪੂਛੈ ਧਰਮ ਰਾਇ।"

– ਰਾਮ **੫,** ਵਾਰ ੨੦ਸ, **੫,** ੨:੨ (965)

**ਕੁਸਟੀ** ----- (ਸੰ. *कुष्ठन*) ਕੋਹੜੀ, ਕੋਹੜ ਦਾ ਰੋਗੀ

"ਓਇ ਅਗੈ **ਕੁਸਟੀ** ਗੁਰ ਕੇ ਫਿਟਕੇ ਜਿਓਸੁ ਮਿਲੈ ਤਿਸੁ ਕੁਸਟੁ ਉਠਾਹੀ।"

– ਗਉ **੪,** ਵਾਰ ੧੫ਸ, **੪,** ੨:੯ (309)

**ਕੁਸਟੁ** ------ (ਸੰ. कुष्ठ) ਕੋਹੜ
"ਓਇ ਅਗੈ ਕੁਸਟੀ ਗੁਰ ਕੇ ਫਿਟਕੇ ਜਿ ਓਸੁ ਮਿਲੈ **ਕੁਸਟੁ** ਉਠਾਹੀ।"
- ਗਉ **੪,** ਵਾਰ ੧੫ਸ, **੪,** ੨:੯ (309)

**ਕੁਸਤਨੀ** ---- (ਫਾ. ਕੁਸ਼ਤਨੀ) ਮਾਨਯੋਗ
"ਗੈਬਾਨ ਹੈਵਾਨ ਹਰਾਮ **ਕੁਸਤਨੀ** ਮੁਰਦਾਰ ਬਖੋਰਾਇ।"
- ਤਿਲੰ **੫,** ੧, ੨:੧ (723)

**ਕੁਸਤਿ** ----- ਝੂਠ, ਕਪਟ, ਠਗੀ, ਹੋਰ ਵੇਖੋ 'ਕੁਸਤ'
"ਇਹੁ ਸਰੀਰੁ ਕੂੜਿ **ਕੁਸਤਿ** ਭਰਿਆ ਗਲ ਤਾਈ ਪਾਪ ਕਮਾਏ।"
- ਗਉ **੩,** ਛੰਤ ੩, ੧:੪ (245)
"ਇਕਿ ਕੂੜਿ **ਕੁਸਤਿ** ਲਾਇਅਨੁ ਮਨਮੁਖ ਵਿਗੂਤੀ।"
- ਰਾਮ **੩,** ਵਾਰ ੧੦:੨ (951)

**ਕੁਸਤੀ** ----- ਕਪਟੀ, ਕੁਕਰਮੀ
"ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ **ਕੁਸਤੀ** ਗਾਉ।"
- ਸਲੋ **ਕਬ,** ੧੫:੧ (1365)

**ਕੁਸਤੁ** ------ ਝੂਠ, ਕਪਟ, ਫਰੇਬ
"ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ **ਕੁਸਤੁ** ਤਿਨੀ ਢਾਹਿਆ।" (ਝਟ)
- ਸਿਰੀ **੪,** ਵਾਰ ੮:੨ (85)
"ਮਨਮੁਖੀ ਮਨਹਠਿ ਹਾਰਿਆ ਕੂੜੁ **ਕੁਸਤੁ** ਕਮਾਇ।" (ਕਪਟ, ਫਰੇਬ)
- ਸਿਰੀ **੪,** ਵਾਰ ੧੨ਸ, **੩,** ੨:੯ (87)

**ਕੁਸਪਾਤੀ** --- ਚੀਚੀ ਉਂਗਲ ਦੇ ਨਾਲ ਦੀ ਉਂਗਲ ਉਤੇ ਪਾਇਆ ਦਭ ਦੇ ਪੱਤੇ ਦਾ ਬਣਿਆ ਛੱਲਾ ਜੋ ਪਵਿੱਤਰਤਾ ਦੀ ਨਿਸ਼ਾਨੀ ਮੰਨਿਆ ਜਾਂਦਾ ਹੈ।
"ਗਿਆਨੁ ਜਨੇਊ ਧਿਆਨੁ **ਕੁਸਪਾਤੀ**।"
- ਆਸਾ **੧,** ੨੦, ੧:੨ (355)

**ਕੁਸੰਭ** ------ ਕੇਸਰ ਦੀਆਂ ਤੁਰੀਆਂ ਵਰਗੇ ਫੁੱਲਾਂ ਦਾ ਇਕ ਬੂਟਾ ਜਿਸ ਦਾ ਰੰਗ ਥੁੜ ਚਿਰਾ ਤੇ ਕਚਾ ਹੁੰਦਾ ਹੈ, ਭਾਵ ਮਾਇਆ ਜੋ ਚਲਾਏਮਾਨ ਹੈ।
"ਸੁਣਿ ਬਾਵਰੇ ਨੇਹੁ ਕੂੜਾ ਲਾਇਓ **ਕੁਸੰਭ** ਰੰਗਾਨਾ।"
- ਸੂਹੀ **੫,** ਛੰਤ ੧, ੧:੨ (777)

**ਕੁਸਮ** ------ (ਸੰ. कुसुमम्) ਫੁਲ, ਸਫੈਦ ਰੰਗ ਦਾ ਕਮਲ ਦਾ ਫੁੱਲ
"ਪੁੰਡਰ ਕੇਸ **ਕੁਸਮ** ਤੇ ਧਉਲੇ ਸਪਤ ਪਾਤਾਲ ਕੀ ਬਾਣੀ।"
- ਸਿਰੀ **ਬੇਣੀ,** ੧, ੪:੧ (93)
"ਜਿਉ ਉਦਿਆਨ **ਕੁਸਮ** ਪਰਫੁਲਿਤ ਕਿਨਹਿ ਨ ਘ੍ਰਾਉ ਲਇਓ।" (ਫੁੱਲ)
- ਗਉ **ਕਬ,** ੫੯, ੨:੧ (336)
"ਅਰੁ ਜੇ ਤਹਾ **ਕੁਸਮ** ਰਸੁ ਪਾਵਾ।" (ਆਤਮਾ ਰੂਪੀ ਫੁਲ)
- ਗਉ **ਕਬੁ,** ਬਾਅ, ੭:੩ (340)
(2) ਕਸੁੰਭੜਾ
"ਰਾਚਿ ਰਹੇ ਬਨਿਤਾ ਬਿਨੋਦ **ਕੁਸਮ** ਰੰਗ ਬਿਖ ਸੋਰ।"

- ਗਉ **੫,** ਬਾਅ, ੯ਸ:੧ (251)

"**ਕੁਸਮ** ਰੰਗ ਸੰਗ ਰਸਿ ਰਚਿਆ ਬਿਖਿਆ ਏਕ ਉਪਾਇਓ।"

- ਦੇਵ **੫,** ੧੫, ੧:੧ (531)

**ਕੁਸਮਾਂਹੀ** ---- ਫੁੱਲਾਂ ਵਿੱਚ, ਸੰਸਾਰਕ ਥੁੜ ਚਿਰੀ ਮਾਇਆ ਵਿਚ

"ਮਿਥਿਆ ਸੰਗਿ ਕੂੜਿ ਲਪਟਾਇਓ ਉਰਝਿ ਪਰਿਓ **ਕੁਸਮਾਂਹੀ।**"

- ਸਾਰ **੫,** ੧੬, ੩:੧ (1207)

**ਕੁਸਲ** ------ (ਸੰ. *ਕੁ ਲ*) ਸੁੱਖ, ਅਨੰਦ, ਮੰਗਲ, ਖੈਰੀਅਤ

"ਪ੍ਰਭ ਸਿਮਰਤ **ਕੁਸਲ** ਸਭਿ ਪਾਏ।"

- ਗਉ **੫,** ੯੬, ੧*:੧ (184)

"ਮੀਤ ਕੇ ਕਰਤਬ **ਕੁਸਲ** ਸਮਾਨਾ।" (ਸੁੱਖ ਸਮਾਨ ਹਨ)

- ਗਉ **੫,** ੧੦੯, ੧:੨, (187)

"ਖੇਮ ਭਇਆ **ਕੁਸਲ** ਘਰਿ ਆਏ।" (ਅਨੰਦ)

- ਗਉ **੫,** ੧੧੦, ੧*:੧ (201)

"ਕਰਮ ਕਾਂਡ ਅਹੰਕਾਰ ਨ ਕਾਜੈ **ਕੁਸਲ** ਸੇਤੀ ਘਰਿ ਜਾਹਿ ਪੰਡਿਤ।" (ਖੈਰੀਅਤ/ਅਨੰਦ ਨਾਲ)

- ਰਾਮ **੫,** ੨੮, ੧*:੨ (891)

**ਹੋਰ ਰੂਪ:**

**ਕੁਸਲਣਹ** –

"ਚਰਣਾਰਬਿੰਦ ਮਨ ਬਿਧੑੰ, ਸਿਧੑੰ ਸਰਬ **ਕੁਸਲਣਹ।**" (ਸੁਖ ਹੋਇਆ)

- ਗਾਥਾ **੫,** ੧੮:੧ (1361)

**ਕੁਸਲਾਤ** –

"ਕਾਹੇ ਕੀ **ਕੁਸਲਾਤ** ਹਾਥਿ ਦੀਪੁ ਕੂਏ ਪਰੈ।" (ਕੁਸ਼ਲਤਾ, ਸੁਖ, ਅਨੰਦ)

- ਸਲੋ **ਕਬ,** ੨੧੬:੨ (1376)

**ਕੁਸਲੁ** –

"ਕਿਨ ਬਿਧਿ **ਕੁਸਲੁ** ਹੋਤ ਮੇਰੇ ਭਾਈ।"

- ਗਉ **੫,** ੭੧, ੧*:੧ (175)

**ਕੁਸਾ** ------ (ਫਾ. ਕੁਸ਼ਤਨ) ਕੁਠਿਆ ਜਾਵਾਂ

"**ਕੁਸਾ** ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ।"

- ਸਿਰੀ **੧,** ੨, ੨:੧ (14)

**ਕੁਸੁਧ** ------ ਜੋ ਸ਼ੁਧ (ਪਵਿੱਤਰ ਨਹੀਂ ਅਪਵਿੱਤਰ)

"ਕਾਮਿ ਵਿਆਪੇ **ਕੁਸੁਧ** ਨਰ ਸੇ ਜੋਰਾ ਪੁਛਿ ਚਲਾ।"

- ਗਉ **੪,** ਵਾਰ ੯ਸ, **੪,** ੨:੫ (304)

"ਓਹਿ ਘਰਿ ਘਰਿ ਫਿਰਹਿ **ਕੁਸੁਧ** ਮਨਿ ਜਿਉ ਧਰਕਟੀ ਨਾਰੀ।" (ਖੋਟੇ, ਕਪਟੀ ਮਨ)

- ਸੋਰ **੪,** ਵਾਰ ੨੩:੩ (651)

**ਹੋਰ ਰੂਪ:**

**ਕੁਸੁਧਾ** –

"ਮਨਹੁ **ਕੁਸੁਧਾ** ਕਾਲੀਆ ਬਾਹਰਿ ਚਿਟਵੀਆਹ।" (ਖੋਟੀਆਂ)

– ਸਿਰੀ **੪,** ਵਾਰ ੭ਸ, **੧,** ੨:੨ (85)

**ਕੁਸੁਧੁ –**
"ਦੁਰਮਤਿ ਬਿਕਾਰ ਮਲੀਨ ਮਤਿ ਹੋਛੀ ਹਿਰਦਾ **ਕੁਸੁਧੁ** ਲਾਗਾ ਮੋਹ ਕੂਰੁ।" (ਅਪਵਿੱਤਰ)
– ਸਾਰ **੪,** ੧, ੩:੧ (1198)
"ਅੰਤਰਹੁ **ਕੁਸੁਧੁ** ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ।" (ਖੋਟੇ, ਮਲੀਨ)
– ਸਲੋ **੪,** ੧੯:੩ (1423)

**ਕੁਸੁਧੇ –**
"ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ **ਕੁਸੁਧੇ** ਜਾਹਿ।"
– ਆਸਾ **੧,** ਵਾਰ ੧੪ਸ, **੧,** ੧:੮ (470)

**ਕੁਸੋਹਣੀ** ---- ਜੋ ਸੋਹਣੀ/ਸੁੰਦਰ ਨਹੀਂ
"ਨਾਨਕ ਬਿਨੁ ਨਾਵੈ ਕੁਰੂਪਿ **ਕੁਸੋਹਣੀ** ਪਰਹਰਿ ਛੋਡੀ ਭਤਾਰਿ।"
– ਸਿਰੀ **੪,** ਵਾਰ ੧੭ਸ, **੩,** ੧:੪ (89)

**ਕੁਹਕਤ** ----- ਕੁਹਕਦਾ/ਬਾਗਾਂ ਦਿੰਦਾ, ਗੁਟਕਦੇ
"**ਕੁਹਕਤ** ਕਪਟ ਖਪਟ ਖਲ ਗਰਜਤ ਮਰਜਤ ਮੀਚੁ ਅਨਿਕ ਬਰੀਆ।"
– ਕਾਨ **੫,** ੩੦, ੧*:੧ (1303)

**ਕੁਹਕਨਿ** ---- ਗੁਟਕਦੀ
"**ਕੁਹਕਨਿ** ਕੋਕਿਲਾ ਤਰਲ ਜੁਆਣੀ।"
– ਵਡ **੧,** ਛੰਤ ੨, ੮:੨ (567)

**ਕੁਹਤ** ------ ਕੁਹੰਦਿਆ
"ਜੀਆਂ **ਕੁਹਤ** ਨ ਸੰਗੈ ਪਰਾਣੀ।"
– ਗਉ **੫,** ੧੦੭, ੩:੨ (201)

**ਕੁਹਥੜੈ** ---- ਉਹ ਥਾਂ ਜਿਸ ਨੂੰ ਹੱਥ ਲਾਣਾ ਗਿਲਾਣੀ/ਘਿਰਣਾ ਦਾ ਕਾਰਨ ਹੋਵੇ, ਅਪਵਿੱਤਰ ਸਥਾਨ)
"ਮੁਖੁ ਤਲੈ ਪੈਰ ਉਪਰੇ ਵਸੰਦੋ **ਕੁਹਥੜੈ** ਥਾਇ।"
– ਜੈਤ **੫,** ਵਾਰ ੨ਸ, **੫,** ੨:੧ (706)

**ਹੋਰ ਰੂਪ:**

**ਕੁਹਥੀ –**
"**ਕੁਹਥੀ** ਜਾਈ ਸੁਟਿਆ ਕਿਸੁ ਏਹੁ ਲਗਾ ਦੋਖੁ।" (ਗੰਦੀ ਥਾਂ)
– ਆਸਾ **੧,** ਵਾਰ ੧੯ਸ, **੧,** ੧:੪ (473)

**ਕੁਹਾੜਾ** ----- ਲਕੜੀ ਕਟਨ ਵਾਲਾ ਇਕ ਹਥਿਆਰ
"ਪਾਇ ਕੁਹਾੜਾ ਮਾਰਿਆ **ਗਾਫਲਿ** ਅਪੁਨੈ ਹਾਥਿ।"
– ਸਲੋ **ਕਬ,** ੧੩:੨ (1365)

**ਕੁਹਿ** ------ ਕੁਹਕੇ, ਜ਼ਿਬਾਹ ਕਰਕੇ
"ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ।"
– ਆਸਾ **੧,** ਵਾਰ, ੧੫ਸ, **੧,** ੨:੪ (471)

**ਕੁਹੀਆ** ---- ਬਾਜ ਦੀ ਕਿਸਮ ਦਾ ਇਕ ਸ਼ਿਕਾਰੀ ਪੰਛੀ

"ਸੀਹਾ ਬਾਜਾ ਚਰਗਾ **ਕੁਹੀਆ** ਏਨਾ ਖਵਾਲੇ ਘਾਹ।"
- ਮਾਝ **੧,** ਵਾਰ ੧੪ਸ, **੧,** ੧:੧ (144)

**ਕੁਹੁਕਿਅੜਾ** -- ਕੁਹ ਕੁਹ ਦੀ ਆਵਾਜ਼ ਕੀਤੀ
"ਮਨੁ ਮੋਰੁ **ਕੁਹੁਕਿਆੜਾ** ਸਬਦੁ ਮੁਖਿ ਪਾਇਆ।"
- ਗਉ **੪,** ੬੫, ੪:੨ (173)

**ਕੁਕਹਿ** ----- ਨਦੀਆਂ ਕਿਨਾਰੇ ਉਗਦਾ ਇਕ ਪ੍ਰਕਾਰ ਦਾ ਲੰਮਾ ਘਾਹ ਜਿਸ ਦੀਆਂ ਟੋਕਰੀਆਂ ਬਣਦੀਆਂ ਹਨ
"ਝੂਠਿ ਵਿਗੁਤੀ ਤਾ ਪਿਰ ਮੁਤੀ **ਕੁਕਹ** ਕਾਹਿਸ ਫੁਲੇ।"
- ਤੁਖਾ **੧,** ਬਾਰਾ ੧੩:੩ (1109)

**ਕੁਕੰਮ** ------ (ਸੰ. *कुङकुमम्*) ਕੇਸਰ
"ਘਸਿ **ਕੁਕੰਮ** ਚੰਦਨੁ ਗਾਰਿਆ।"
- ਸੋਰ **ਕਬ,** ੬, ੨:੧ (655)

**ਕੁਕੜ** ------ (ਸੰ. *कुक्कुट*) ਮੁਰਗਾ, ਇਕ ਜਾਨਵਰ ਜਿਸ ਦਾ ਮਾਸ ਸੇਵਨ ਕੀਤਾ ਜਾਂਦਾ ਹੈ
"ਹੰਸਾ ਸੇਤੀ ਚਿਤੁ ਉਲਾਸਹਿ **ਕੁਕੜ** ਦੀ ਓਡਾਰੀ।"
- ਗਉ **੫,** ਵਾਰ ੧੯ਸ, **੫,** ੨:੨ (322)

**ਕੁਕੀਜੈ** ----- ਕੂਕਦਾ ਹੈ
"ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ **ਕੁਕੀਜੈ**।"
- ਕਲਿ **੪,** ਅਸ ੬, ੫:੧ (1326)

**ਕੁਗਿਆਨੀ** --- ਗਿਆਨ, ਵਿਹੂਣਾ, ਬੇਸਮਝ
"ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ **ਕੁਗਿਆਨੀ**।"
- ਸਮੁ **੫,** ੧*:੧ (1387)

**ਕੁੰਗੂ** ------- (ਸੰ. *कुङकुमम्*) ਕੇਸਰ
"ਕਸਤੂਰਿ **ਕੁੰਗੂ** ਅਗਰਿ ਚੰਦਨਿ ਲੀਪਿ ਆਵੈ ਚਾਉ।"
- ਸਿਰੀ **੧,** ੧, ੧:੨ (14)

**ਕੁੰਚ** ------- (ਸੰ. *कुञ्ची*) ਸਪ ਦੀ ਕੁੰਜ
"ਸਾਪੁ **ਕੁੰਚ** ਛੋਡੈ ਬਿਖੁ ਨਹੀ ਛਾਡੈ।"
- ਆਸਾ **ਨਾਮ,** ੪, ੧:੧ (485)

**ਕੁਚਜੀ** ----- (ਸੰ. *कुचर्या*) ਬੁਰੇ ਆਚਾਰ ਵਾਲੀ, ਭੈੜੇ ਤੋਰ ਤਰੀਕੇ ਵਾਲੀ
"ਓਹ **ਕੁਚਜੀ** ਕੁਲਖਣੀ ਪਰਹਰਿ ਛੋਡੀ ਭਤਾਰਿ।"
- ਗੂਜ **੩,** ਵਾਰ ੧੯ਸ, **੩,** ੧:੫ (516)

**ਕੁੰਚਰ** ------ (ਸੰ. *कुञ्जर*) ਹਾਥੀ, ਹੋਰ ਵੇਖੋ "ਕੁੰਚਰੀਆ"
"ਸੁਧ ਕਵਨ ਪਰ ਹੋਇਬੋ ਸੁਚ **ਕੁੰਚਰ** ਬਿਧਿ ਬਿਉਹਾਰ।"
- ਗਉ **ਰਵਿ,** ਅਸ, ੧, ੪:੨ (346)

**ਕੁਚਰਚਾ** ---- ਨਿਕੰਮੀ ਬਹਿਸ਼
"ਛਾਡਿ **ਕੁਚਰਚਾ** ਆਨ ਨ ਜਾਨਹਿ।"

- ਗਉ **ਕਬ,** ੪੪, ੪:੧ (332)

**ਕੁੰਚਰੀਆ** --- ਹਾਥੀ

"ਤਲੈ **ਕੁੰਚਰੀਆ** ਸਿਰਿ ਕਨਿਕ ਛਤਰੀਆ।"

- ਆਸਾ **੫,** ੫੫, ੨:੧ (385)

**ਹੋਰ ਰੂਪ:**

**ਕੁੰਚਰੁ** –

"ਮਨੁ **ਕੁੰਚਰੁ** ਕਾਇਆ ਉਦਿਆਨੈ।"

- ਗਉ **੧,** ਅਸ ੨, ੧:੧ (221)

**ਕੁਚਲ** ------ ਖੋਟੀ ਚਾਲ ਵਾਲੇ

"ਇਕਿ **ਕੁਚਲ** ਕੁਚੀਲ ਵਿਖਲੀ ਪਤੇ ਨਾਵਹੁ ਆਪਿ ਖੁਆਏ।"

- ਆਸਾ **੩,** ਅਸ ੩੨, ੫:੧ (427)

"ਨਾਮ ਬਿਨਾ ਝੂਠੇ **ਕੁਚਲ** ਕਛੋਤਿ।" (ਮੈਲੇ)

- ਬਿਲਾ **੧,** ਅਸ ੧, ੬:੨ (831)

**ਹੋਰ ਰੂਪ:**

**ਕੁਚਲੁ** –

"**ਕੁਚਲੁ** ਕਠੋਰੁ ਕਾਮੀ ਮੁਕਤੁ ਕੀਜੈ।" (ਗੰਦੇ)

- ਸੂਹੀ **੫,** ੭, ੪:੨ (738)

**ਕੁਚਿਲ** –

"**ਕੁਚਿਲ** ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ।" (ਗੰਦੀ)

- ਸਾਰ **੧,** ੨, ੩:੧ (1197)

**ਕੁੰਚੀ** ------ ਕੁੰਜੀ, ਚਾਬੀ, ਹੋਰ ਵੇਖੋ 'ਕੁੰਜੀ'

"ਦਸਵੈ ਦੁਆਰਿ **ਕੁੰਚੀ** ਜਬ ਦੀਜੈ।"

- ਗਉ **ਕਬ,** ਬਾਅ ੨੪:੩ (341)

**ਕੁਚੀਲ** ----- ਗੰਦਾ

"ਸਦਾ **ਕੁਚੀਲ** ਰਹਹਿ ਦਿਨੁ ਰਾਤੀ ਮਥੈ ਟਿਕਾ ਨਾਹੀ।"

- ਮਾਝ **੧,** ਵਾਰ ੨੬ਸ, **੧,** ੧:੭ (149)

**ਹੋਰ ਰੂਪ:**

**ਕੁਚੀਲੁ** –

"ਹੋਇ **ਕੁਚੀਲੁ** ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ।"

- ਮਾਝ **੧,** ਵਾਰ ੪ਸ, **੧,** ੧:੫ (139)

**ਕੁਛਿਤ** ----- ਨਿੰਦਤ, ਬਦਨਾਮ

"ਮਨਮੁਖ ਕੁਚੀਲ **ਕੁਛਿਤ** ਬਿਕਰਾਲਾ।"

- ਗਉ **੧,** ਅਸ ੪, ੬:੨ (222)

**ਕੁੰਜਰ** ------ ਹਾਥੀ

"ਏਕਲ ਮਾਟੀ **ਕੁੰਜਰ** ਚੀਟੀ ਭਾਜਨ ਹੈਂ ਬਹੁ ਨਾਨਾ ਰੇ।"

– ਮਾਲੀ **ਨਾਮ,** ੩, ੧:੧ (988)

**ਕੁਜਾ** ------ (ਫਾ.) ਕਿਥੋਂ, ਕਿਥੇ

"**ਕੁਜਾ** ਆਮਦ **ਕੁਜਾ** ਰਫਤੀ **ਕੁਜਾ** ਮੇ ਰਵੀ।"

– ਤਿਲੰ **ਨਾਮ,** ੩, ੧:੧੩ (727)

**ਕੁਜਾਤਿ** ----- ਨੀਵੀਂ ਜਾਤ

"ਪਹਿਲੀ ਕਰੂਪਿ **ਕੁਜਾਤਿ** ਕੁਲਖਨੀ ਸਾਹੁਰੈ ਪੇਈਐ ਬੁਰੀ।"

– ਆਸਾ **ਕਬ,** ੩੨, ੧:੧ (483)

**ਕੁੰਜੀ** ------ ਚਾਬੀ, ਤਾਲੀ

"ਸਤਿਗੁਰ ਹਥਿ **ਕੁੰਜੀ** ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ।"

– ਮਾਝ **੩,** ਅਸ ੨੫, ੭:੩ (124)

**ਕੁੰਟ** ------- (1) ਦਿਸ਼ਾ, ਤਰਫ, ਨੁਕਰਾਂ

"ਚਾਰਿ **ਕੁੰਟ** ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ।"

– ਮਾਝ **੫,** ਬਾਰਾ ੧:੨ (133)

"ਚਾਰੇ **ਕੁੰਟ** ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮ੍ਹਾਰੀ।" (ਸਾਰੀ ਸ੍ਰਿਸ਼ਟੀ)

– ਬਸੰ **੧,** ਅਸ ੮, ੭:੨ (1191)

(2) ਕੁੰਡ

"ਗਰਭ **ਕੁੰਟ** ਮਹਿ ਉਰਧ ਤਪ ਕਰਤੇ।" (ਮਾਂ ਦੇ ਪੇਟ ਵਿਚ)

– ਗਉ **੫,** ਬਾਅ ੬:੩ (251)

"ਹਰਿ ਜਨ ਅੰਮ੍ਰਿਤ **ਕੁੰਟ** ਸਰ ਨੀਕੇ ਵਡਭਾਗੀ ਤਿਤੁ ਨਾਵਾਈਐ।"

– ਰਾਮ **੪,** ੪, ੧:੨ (881)

**ਕੁਟਹਿ** ----- ਕੁਟਦੇ ਹਨ

"ਤੁਹ **ਕੁਟਹਿ** ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ।"

– ਸੋਰ **੩,** ੮, ੨:੨ (603)

**ਕੁਟਣੀਆ** --- ਦੱਲੀਆਂ, ਵਿਭਚਾਰ ਕਰਵਾਉਣ ਵਾਲੀ ਵਿਚੋਲੀ

"ਚੋਰਾ ਜਾਰਾ ਰੰਡੀਆਂ **ਕੁਟਣੀਆਂ** ਦੀਬਾਣੁ।"

– ਸੂਹੀ **੩,** ਵਾਰ ੧੪ਸ, ੧, ੧:੧ (790)

**ਕੁਟੰਬ** ------ (ਸੰ. *कुटम्ब*) ਪਰਿਵਾਰ, ਟੱਬਰ ਹੋਰ ਵੇਖੋ 'ਕੁਟੰਬਿ'

"ਓਹੁ ਆਪਿ ਛੁਟਾ **ਕੁਟੰਬ** ਸਿਉ ਦੇ ਹਰਿ ਹਰਿ ਨਾਮੁ ਸਭਿ ਸ੍ਰਿਸਟਿ ਛਡਾਏ।"

– ਮਾਝ **੧,** ਵਾਰ ੫ਸ, **੪,** ੨:੫ (140)

**ਹੋਰ ਰੂਪ:**

**ਕੁਟੰਬਾਇਲੇ –**

"ਜਿਉ ਮੈਗਲੁ ਇੰਦ੍ਰੀ ਰਸਿ ਪ੍ਰੇਰਿਓ ਤੂ ਲਾਗਿ ਪਰਿਓ **ਕੁਟੰਬਾਇਲੇ**।"

– ਗੋਂਡ **੫,** ੨, ੨:੧ (862)

**ਕੁਟਬਾਂਢਲਾ** -- (ਚੰਮ ਕੁਟਨ ਤੇ ਵਢਨ ਵਾਲਾ

"ਮੇਰੀ ਜਾਤਿ **ਕੁਟਬਾਂਢਲਾ** ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ।"

– ਮਲਾ **ਰਵਿ,** ੧, ੩:੧ (1293)

**ਕੁਟੰਬਿ** ----- ਟੱਬਰ, ਪਰਿਵਾਰ, ਹੋਰ ਵੇਖੋ 'ਕੁਟੰਬ'
"ਪੁਤਿ **ਕੁਟੰਬਿ** ਗ੍ਰਿਹਿ ਮੋਹਿਆ ਮਾਇ।"
- ਗਉ **੩,** ੩੨, ੩:੩ (161)

**ਹੋਰ ਰੂਪ:**

**ਕੁਟੰਬੁ** –
"ਦੇਖਿ **ਕੁਟੰਬੁ** ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ।"
- ਸਿਰੀ **੩,** ੪੮, ੩:੧ (32)

**ਕੁਟੰਬੈ** –
"ਭੀੜਹੁ ਮੋਕਲਾਈ ਕੀਤੀਅਨੁ ਸਭ ਰਖੇ **ਕੁਟੰਬੈ** ਨਾਲਿ।"
- ਰਾਮ **੫,** ਵਾਰ ੩ਸ, **੫,** ੧:੧ (957)

**ਕੁਟੰਬ੍ਤੇ** –
"ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ **ਕੁਟੰਬ੍ਤੇ**।"
- ਸਸ **੫,** ੧:੨ (1354)

**ਕੁਟਵਾਰੀ** ---- ਕੋਤਵਾਲੀ, ਕੋਤਵਾਲ (ਰਾਖੇ) ਹੋਣ ਦਾ ਫਰਜ਼
"ਸੰਤਾ ਮਾਨਉ ਦੂਤਾ ਡਾਨਉ ਇਹ **ਕੁਟਵਾਰੀ** ਮੇਰੀ।"
- ਰਾਮ **ਕਬ,** ੪, ੧:੧ (969)

**ਹੋਰ ਰੂਪ:**

**ਕੋਟਵਾਰੀ**
"ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ **ਕੋਟਵਾਰੀ**।"
- ਬਸੰ **੧,** ਅਸ ੮, ੪:੧ (1191)

**ਕੁੰਟਾ** ------ (1) ਕੁੰਡ, ਵੇਖੋ 'ਕੁੰਟ' (2)
"ਸਹਜ ਕਥਾ ਕੇ ਅੰਮ੍ਰਿਤ **ਕੁੰਟਾ**।"
- ਗਉ **੫,** ੧੦੪, ੧*:੧ (186)

**ਹੋਰ ਰੂਪ:**

**ਕੁੰਟਿ** –
"ਕ੍ਰਿਆ **ਕੁੰਟਿ** ਨਿਰਾਹਾਰ।" (ਕੁੰਟ ਦੀ ਕਿਰਿਆ ਭਾਵ ਤੀਰਥ ਯਾਤਰਾ ਬਿਨਾਂ ਕੁਝ ਖਾਣ ਪੀਣ ਦੇ ਕਰਨੀ)
- ਸਾਰ **੫,** ੧੩੧, ੨:੨ (1229)

(2) ਕੋਣੇ, ਦਿਸ਼ਾਵਾਂ, ਵੇਖੋ 'ਕੁੰਟ' (1)
"ਉਦਮੁ ਕਰੈ ਸੁਆਨ ਕੀ ਨਿਆਈ ਚਾਰੇ **ਕੁੰਟਾ** ਘੋਖਾ।"
- ਧਨਾ **੫,** ੬, ੨:੨ (672)

**ਕੁਟਿ** ------ ਕੁਟ ਕੇ
"ਵੇਖੁ ਜਿ ਮਿਠਾ ਕਟਿਆ ਕਟਿ **ਕੁਟਿ** ਬਧਾ ਪਾਇ।"
- ਮਾਝ **੧,** ਵਾਰ ੧੧ਸ, **੧,** ੨:੧ (143)

**ਕੁਟਿਲ** ----- ਟੇਡੀ/ਡਿੰਗੀ, ਗੁੰਝਲਦਾਰ
"ਤਬ ਇਹ ਮਤਿ ਜਉ ਸਭ ਮਹਿ ਪੇਖੈ **ਕੁਟਿਲ** ਗਾਂਠਿ ਜਬ ਖੋਲੈ ਦੇਵ।"

- ਬਿਲਾ **ਕਬ,** ੧੨, ੧:੧ (857)

**ਕੁਟਿਲਤਾ** --- ਕਪਟ, ਛਲ, ਵਲਛਲ
"ਬੈਠਤ ਉਠਤ **ਕੁਟਿਲਤਾ** ਚਾਲਹਿ।"
- ਗਉ **ਕਬ,** ੪੪, ੩:੧ (332)

**ਕੁਟੇ** ------- ਕੁਟਦਾ ਹੈ
"ਬੈਸਨੋ ਨਾਮੁ ਕਰਮ ਹਉ ਜੁਗਤਾ ਤੁਹ **ਕੁਟੇ** ਕਿਆ ਫਲ ਪਾਵੈ।"
- ਰਾਮ **੫,** ਵਾਰ ੭ਸ, **੫,** ੧:੫ (960)

**ਕੁਠਾ** ------ ਦੂਰ ਕੀਤਾ (ਭਾਵ)
"ਇਕੁ ਨਿਰੰਜਨੁ ਰਵਿ ਰਹਿਆ ਭਾਉ ਦੁਯਾ **ਕੁਠਾ**।"
- ਗਉ **੫**, ਵਾਰ ੧੩:੪ (321)
(2) ਜਿਬਹ ਕੀਤਾ ਹੋਇਆ, ਮੁਸਲਮਾਨੀ ਰੀਤ ਅਨੁਸਾਰ ਮਾਰਿਆ ਹੋਇਆ
"ਅਭਾਖਿਆ ਕਾ **ਕੁਠਾ** ਬਕਰਾ ਖਾਣਾ।"
- ਆਸਾ **੧,** ਵਾਰ ੧੬ਸ, **੧,** ੨:੧੩ (472)
"ਤਿਸ ਦਾ **ਕੁਠਾ** ਹੋਵੈ ਸੇਖੁ।" (ਕੋਹਿਆ ਹੋਇਆ, ਭਾਵ ਘੜਿਆ ਹੋਇਆ)
- ਰਾਮ **੩,** ਵਾਰ ੧੯ਸ, **੧,** ੨:੫ (956)

**ਕੁਠਾਰਿ** ----- ਕੁਹਾੜਾ
"ਹਰਿ ਕਾਟੀ ਕੁਟਿਲਤਾ **ਕੁਠਾਰਿ**।"
- ਸਾਰ **੫,** ੧੧੨, ੧*:੧ (1225)

**ਹੋਰ ਰੂਪ:**

**ਕੁਠਾਰੁ –**
"ਬਜਰ **ਕੁਠਾਰੁ** ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ।"
- ਧਨਾ **ਨਾਮ,** ੨, ੨:੧ (693)

**ਕੁਠੇ** ------- ਕੋਹੇ
"ਅਜਰਾਈਲਿ ਫੜੇ ਫੜਿ **ਕੁਠੇ**।"
- ਮਾਰੂ **੫,** ਅਸ ੮, ੨:੨ (1020)

**ਕੁੰਡ** ------- ਟੋਆ (ਅਗਨ ਰਖਨ ਵਾਲਾ, ਜਲ ਰਖਣ ਵਾਲਾ)
"ਗਰਭ **ਕੁੰਡ** ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ।"
- ਗਉ **੫,** ੧੩੮*, ੨:੧ (210)
"ਜੈਸੇ ਅੰਭ **ਕੁੰਡ** ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ।"
- ਆਸਾ **੫,** ੧੨੩, ੩:੧ (402)

**ਕੁੰਡਲ** ------ (1) ਘੇਰਾ, ਦਾਇਰਾ
"ਰੇ ਨਰ ਗਰਭ **ਕੁੰਡਲ** ਜਬ ਆਛਤ ਉਰਧ ਧਿਆਨ ਲਿਵ ਲਾਗਾ।"
- ਸਿਰੀ ਬੇਣੀ, ੧, ੧:੧ (93)
(2) ਗੋਲਾਕਾਰ ਦਾ ਕੰਨਾਂ ਦਾ ਗਹਿਣਾ (ਭੂਸ਼ਨ) ਵਾਲੀ, ਹੋਰ ਵੇਖੋ 'ਕੁੰਡਲੀਆ'
"ਕਾਨੀ **ਕੁੰਡਲ** ਗਲਿ ਮੋਤੀਅਨ ਕੀ ਮਾਲਾ।"
- ਗਉ **੧,** ਅਸ ੧੦, ੨:੧ (225)

**ਹੋਰ ਰੂਪ:**

**ਕੁੰਡਲਹ –**
"ਜੋਬਨ ਬਹਿਕ੍ਰਮ ਕਨਿਕ **ਕੁੰਡਲਹ।**"

– ਸਸ **੫,** ੧੧:੨ (1354)

**ਕੁੰਡਲਨੀ** ---- ਜੋਗੀਆਂ ਦੀ ਮੰਨੀ ਹੋਈ ਇਕ ਨਾੜੀ
"**ਕੁੰਡਲਨੀ** ਸੁਰਝੀ ਸਤਸੰਗਤਿ ਪਰਮਾਨੰਦ ਗੁਰੂ ਮੁਖਿ ਮਚਾ।"

– ਸਵ **੪,** ਗਯੰ ੫:੩ (1402)

**ਕੁੰਡਲੀਆ** --- (1) ਵਾਲੀ, ਕੰਨਾਂ ਦਾ ਭੂਸ਼ਨ
"ਕਾਨ **ਕੁੰਡਲੀਆ** ਬਸਤ੍ਰ ਓਢਲੀਆ।"

– ਆਸਾ **੫,** ੫੫, ੧*:੧ (385)

(2) ਕੁੰਡੀ
"ਜਿਉ ਮੀਨ **ਕੁੰਡਲੀਆ** ਕੰਠਿ ਪਾਇ।"

– ਬਸੰ **੧,** ਅਸ ੨, ੧:੪ (1187)

**ਕੁੰਡਾ** ------ (1) ਨੁਕਰਾਂ, ਦਿਸ਼ਾਵਾਂ
"ਚਾਰੇ **ਕੁੰਡਾ** ਭਵਿ ਥਕੇ ਮਨਮੁਖ ਬੂਝ ਨ ਪਾਇ।"

– ਸਿਰੀ **੩,** ੫੯, ੩:੩ (37)

**ਹੋਰ ਰੂਪ:**

**ਕੁੰਡਾਂ –**
"ਚਾਰੇ **ਕੁੰਡਾਂ** ਸੁਝੀਓਸੁ ਮਨ ਮਹਿ ਸਬਦੁ ਪਰਵਾਣੁ।"

– ਰਾਮ **ਬਸ,** ਵਾਰ ੬:੧੨ (968)

**ਕੁੰਡੀ –**
"ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ **ਕੁੰਡੀ** ਜਾਣੀਐ।"

– ਮਾਝ **੧,** ਵਾਰ ੨ਸ, **੨,** ੨:੩ (138)

(2) ਅੰਕੁਸ਼
"ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ **ਕੁੰਡਾ** ਜਹ ਖਿੰਚੇ ਤਹ ਜਾਇ।"

– ਗੂਜ **੩,** ਵਾਰ ੨੦ਸ, **੩,** ੨:੧ (516)

**ਕੁੰਡੀ** ------ (1) ਦਿਸ਼ਾਵਾਂ, ਵੇਖੋ 'ਕੰਡਾ' (1)
(2) ਮਛੀ ਆਦਿ ਨੂੰ ਪਕੜਨ ਲਈ ਅਗੋ ਮੋੜ ਕੇ ਬਣਾਇਆ ਤਾਰ ਦਾ ਸੰਦ ਹੁਕ (ਹੋਕ)
"ਮਾਗਰਮਛੁ ਫਹਾਈਐ **ਕੁੰਡੀ** ਜਾਲੁ ਵਡਾਇ।"

– ਮਾਰੂ **੧,** ਅਸ ੨, ੫:੧ (1009)

**ਕੁੰਡੇ** ------- ਅੰਕਸ
"ਨਾਨਕ ਹਸਤੀ **ਕੁੰਡੇ** ਬਾਹਰਾ ਫਿਰਿ ਫਿਰਿ ਉਝੜਿ ਪਾਇ।"

– ਗੂਜ **੩,** ਵਾਰ ੨੦ਸ, **੩,** ੨:੨ (516)

**ਕੁਢੰਗ** ----- ਬੁਰੇ ਢੰਗ, ਕੁਚਾਲ
"ਕਿਤੀਆ **ਕੁਢੰਗ** ਗੁਝਾ ਥੀਐ ਨ ਹਿਤੁ।"

– ਗੂਜ **੫,** ਵਾਰ ੩ਸ, **੫,** ੨:੧ (518)

**ਕੁਤਰਾ** ----- ਕਤੂਰਾ, ਕੁਤੇ ਦਾ ਬਚਾ

"ਦੇਖਤ **ਕੁਤਰਾ** ਲੈ ਗਈ ਬਿਲਾਈ।"

- ਆਸਾ **ਕਬ,** ੨੨, ੨:੨ (481)

**ਹੋਰ ਰੂਪ:**

**ਕੁਤਰੇ** –

"ਹਮ ਭੂਲ ਚੂਕ ਗੁਰ ਕਿਰਪਾ ਧਾਰਹੁ ਜਨ ਨਾਨਕ **ਕੁਤਰੇ** ਕਾਢੈ।"

- ਗਉ **੪,** ਪ੯, ੪:੨ (171)

**ਕੁੰਤਲ** ------ ਦੀਪਕ ਰਾਗ ਦੇ ਅੱਠ ਪੁਤਰਾਂ ਵਿਚੋਂ ਇਕ ਬਾਕੀ ਸਤ ਹਨ

"ਕਾਲੰਕਾ, ਰਾਮਾ, ਕਮਲ ਕੁਸਮ, ਚੰਪਕ, ਗਉਰਾ ਕਾਨਰਾ, ਕਲ੍ਹਾਨਾ।

"ਕਾਲਕਾ **ਕੁੰਤਲ** ਅਉ ਰਾਮਾ।"

- ਰਾਗ ੧:੩੭ (1430)

**ਕੁਤਾ** ------ ਕੂਕਰ, ਇਕ ਜਾਨਵਰ

"ਲਬੁ **ਕੁਤਾ** ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ।"

- ਸਿਰੀ **੧,** ੪, ੧:੧ (15)

**ਹੋਰ ਰੂਪ:**

**ਕੁਤਿਆ** –

"ਫਰੀਦਾ ਬੇ ਨਿਵਾਜਾ **ਕੁਤਿਆ** ਏਹ ਨ ਭਲੀ ਰੀਤਿ।"

- ਸਲੋ **ਫਰ,** ੭੦:੨ (1381)

**ਕੁਤਿਹੋ** –

"ਰਤੁ ਪਿਤੁ **ਕੁਤਿਹੋ** ਚਟਿ ਜਾਹੁ।" (ਇਥੇ ਭਾਵ 'ਮੁਕਦਮ')

- ਮਲਾ **੧,** ਵਾਰ ੨੨ਸ, **੧,** ੨:੮ (1288)

**ਕੁਤੰੀ** –

"ਕੁਤੇ ਚੰਦਨੁ ਲਾਈਐ ਭੀ ਸੋ **ਕੁਤੰੀ** ਧਾਤੁ।" (ਕੁਤਿਆਂ ਵਾਲਾ ਅਸਲਾ ਹੈ)

- ਮਾਝ **੧,** ਵਾਰ ੧੨ਸ, **੧,** ੧:੩ (143)

**ਕੁਤੀ** –

"ਰਤਨ ਵਿਗਾੜਿ ਵਿਗੋਏ **ਕੁਤੀ** ਮੁਇਆ ਸਾਰ ਨ ਕਾਈ।"

- ਆਸਾ **੧,** ੩੯, ੨:੨ (360)

**ਕੁਤੇ** –

"ਇਕ ਦਝਹਿ ਇਕ ਦਬੀਅਹਿ ਇਕਨਾ **ਕੁਤੇ** ਖਾਹਿ।"

- ਸੋਰ **੪,** ਵਾਰ ੧੬ਸ, **੩,** ੨:੧ (648)

**ਕੁਥਾਉ** ----- ਭੈੜੀ ਥਾਂ, ਅਯੋਗ ਥਾਂ

"ਥਾਉ **ਕੁਥਾਉ** ਨ ਜਾਣਨੀ ਸਦਾ ਚਿਤਵਹਿ ਬਿਕਾਰ।"

- ਸਾਰ **੪,** ਵਾਰ ੩੦ਸ, **੩,** ੧:੨ (1248)

**ਕੁਥਾਈ** ----- ਅਯੋਗ/ਭੈੜੀ ਥਾਂ ਤੇ

"ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ **ਕੁਥਾਇ** ਲਇਆ।"

- ਆਸਾ **੩,** ਪਟੀ ੬:੧ (435)

"ਖੁਭੜੀ **ਕੁਥਾਇ** ਮਿਠੀ ਗਲਣਿ ਕੁਮੰਝੀਆ।"

– ਸਲੋ **੫,** ੧੧:੧ (1425)

**ਕੁੰਦ** ------- ਚਿੱਟੇ ਫੁਲਾਂ ਵਾਲਾ ਇਕ ਬੂਟਾ, ਚਾਂਦਨੀ, (ਚਿੱਟੇ ਦੰਦਾਂ ਨਾਲ ਇਨ੍ਹਾਂ ਦੀ ਉਪਮਾ ਦਿਤੀ ਜਾਂਦੀ ਹੈ)
"ਪੀਤ ਬਸਨ **ਕੁੰਦ** ਦਸਨ ਪ੍ਰਿਅ ਸਹਿਤ ਕੰਠ ਮਾਲ ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ।"

– ਸਵ **੪,** ਗਯੰ ੮:੧ (1402)

**ਕੁਦਇਆ** --- ਨਿਰਦੈਤਾ, ਦਇਆ ਹੀਨਤਾ
"ਕੁਬੁਧਿ ਡੂਮਣੀ **ਕੁਦਇਆ** ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ।"

– ਸਿਰੀ **੪,** ਵਾਰ ੨੦ਸ, **੧,** ੧:੧ (91)

**ਕੁਦਣੁ** ----- ਟਪਣਾ
"ਨਚਣੁ **ਕੁਦਣੁ** ਮਨ ਕਾ ਚਾਉ।"

– ਆਸਾ **੧,** ਵਾਰ ੫ਸ, **੧,** ੨:੨੫ (465)

**ਕੁਦਮ** ------ ਖੇਡਾਂ, ਕਲੋਲ
"ਕੁਦਮ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ।"

– ਸਿਰੀ ੫, ੭੩, ੨:੧ (43)

**ਕੁਦਰਤ** ----- (ਅ.) ਸ਼ਕਤੀ, ਬਲ, ਮਾਇਆ
"ਤੂ ਸਭ ਮਹਿ ਵਰਤਹਿ ਆਪਿ **ਕੁਦਰਤ** ਦੇਖਾਵਹੀ।"

– ਮਾਰੂ **੫,** ਵਾਰ ੩:੪ (1095)

**ਹੋਰ ਰੂਪ:**

**ਕੁਦਰਤਿ –**
"**ਕੁਦਰਤਿ** ਕਵਣ ਕਹਾ ਬੀਚਾਰੁ।" (ਮੇਰੀ ਕੀ ਤਾਕਤ ਹੈ)

– ਜਪੁ **੧,** ੧੬:੨੨ (3)

**ਕੁਦਰਤਿ** ---- (1) ਸ਼ਕਤੀ ਬਲ, ਵੇਖੋ 'ਕੁਦਰਤ'
"ਕੁਦਰਤਿ ਵਰਤੈ ਰੂਪ ਅਰੁ ਰੰਗਾ।" (ਕਲਾ, ਸ਼ਕਤੀ)

**ਹੋਰ ਰੂਪ:**

**ਕੁਦਰਤੀ –**
"ਮਨ ਤੁਆਨਾ ਤੂ **ਕੁਦਰਤੀ** ਆਇਆ।"
(ਮੈਂ ਕੁਝ ਕਰਨ ਯੋਗ ਤੇਰੀ ਤਾਕਤ/ਬਲ ਨਾਲ ਹੁੰਦਾ ਹੈ)

– ਮਲਾ **੧,** ਵਾਰ ੨੭ਸ, **੧,** ੨:੬ (129)

(2) ਰਚਨਾ, ਸ੍ਰਿਸ਼ਟੀ
"ਸਚੀ **ਕੁਦਰਤਿ** ਧਾਰੀਅਨੁ ਸਚਿ ਸਿਰਜਿਓਨੁ ਜਹਾਨੁ।"

– ਸਿਰੀ **੫,** ੮੬, ੪:੨ (48)

"**ਕੁਦਰਤਿ** ਕਰਿ ਕੈ ਵਸਿਆ ਸੋਇ।"

– ਸਿਰੀ **੪,** ਵਾਰ ੪ਸ, **੧,** ੧:੧ (84)

"**ਕੁਦਰਤਿ** ਤਖਤੁ ਰਚਾਇਆ ਸਚਿ ਨਿਬੇੜਣਹਾਰੋ।"

– ਵਡ **੧,** ਅਲਾ ੩, ੨:੪ (580)

**ਹੋਰ ਰੂਪ:**

**ਕੁਦਰਤੀ –**
"ਨਾਨਕ ਸਚ ਦਾਤਾਰੁ ਸਿਨਾਖਤੁ **ਕੁਦਰਤੀ**" (ਰਚਨਾ ਦੁਆਰਾ)
– ਮਾਝ **੧**, ਵਾਰ ੮:੮ (141)

(3) ਰਚਨਾ, ਸ਼ਕਤੀ
"ਆਪਣੀ **ਕੁਦਰਤਿ** ਆਪੇ ਜਾਣੈ ਆਪੇ ਕਰਣੁ ਕਰੇਇ।"
– ਸਿਰੀ **੧,** ਅਸ ੧, ੪:੨ (53)

**ਹੋਰ ਰੂਪ:**

**ਕੁਦਰਤੀ –**
"ਕੇਤੀਆ ਤੇਰੀਆ **ਕੁਦਰਤੀ** ਕੇਵਡ ਤੇਰੀ ਦਾਤਿ।"
– ਸਿਰੀ **੧,** ੧੧, ੩:੧ (18)

(4) ਅਸਚਰਜ, ਤਮਾਸ਼ਾ, ਵਿਡਾਣ
"**ਕੁਦਰਤਿ** ਦਿਸੈ ਕੁਦਰਤਿ ਸੁਣੀਐ **ਕੁਦਰਤਿ** ਭਉ ਸੁਖ ਸਾਰੁ।"
– ਆਸ **੧,** ਵਾਰ ੩ਸ, **੧,** ੨:੧ (464)
"**ਕੁਦਰਤਿ** ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ।" (ਕ੍ਰਿਸ਼ਮਾ, ਅਸਚਰਜ ਤਮਾਸ਼ਾ)
– ਰਾਮ ਬਸ, ਵਾਰ ੪:੫ (967)

**ਹੋਰ ਰੂਪ:**

**ਕੁਦਰਤੀ –**
"ਕਰਤੇ **ਕੁਦਰਤੀ** ਮੁਸਤਾਕੁ।"
– ਤਿਲੰ **੫,** ੪, ੧*:੧ (724)

(5) ਪ੍ਰਭੂ, ਅਪਾਰ ਸ਼ਕਤੀ
"ਅਵਲਿ ਅਲਹ ਨੂਰੁ ਉਪਾਇਆ **ਕੁਦਰਤਿ** ਕੇ ਸਭ ਬੰਦੇ।"
– ਪ੍ਰਭਾ **ਕਬ,** ੩, ੧:੧ (1349)

**ਹੋਰ ਰੂਪ:**

**ਕੁਦਰਤੀ –**
"ਵਰ੍ਹਿਐ ਦਰਗਹ ਗੁਰੂ ਕੀ **ਕੁਦਰਤੀ** ਨੂਰੁ।" (ਰੱਬੀ, ਅਲਾਹੀ)
– ਰਾਮ ਬਸ, ਵਾਰ ੫:੪ (967)

**ਕੁਦਿ** ------ ਟਪ ਕੇ
"**ਕੁਦਿ ਕੁਦਿ** ਚਰੈ ਰਸਾਤਲਿ ਪਾਇ।"
– ਗਉ **ਕਬ,** ੧੪, ੨:੨ (326)

**ਕੁੰਦੇ** ------- ਕਾਰੀ ਦਾ ਹੰਨਾ/ਅਗਲਾ ਕੁੰਢਾ; (ਦਰਪਣ ਇਸ ਦੇ ਅਰਥ 'ਬੰਦੂਕ ਦਾ ਹੱਥਾ' ਕਰਦਾ ਹੈ)
"ਚੜਿ ਕੈ ਘੋੜੜੈ **ਕੁੰਦੇ** ਪਕੜਹਿ ਖੂੰਡੀ ਦੀ ਖੇਡਾਰੀ।"
– ਗਉ **੫,** ਵਾਰ ੧੯ਸ, **੫,** ੨:੧ (322)

**ਕੁਧਕਾ** ----- ਜੋਰ ਦਾ, ਮਾੜਾ ਨਿਰਾਦਰ ਭਰਿਆ ਧੱਕਾ
"ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ **ਕੁਧਕਾ** ਦਿਵਈਹੈ ਰੇ।"

- ਬਿਲਾ **ਕਬ,** ੧, ੧*:੨ (855)

**ਕੁਨ** ------- (ਫਾ.) ਕਰ
"ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ **ਕੁਨ** ਕਰਤਾਰ।"
- ਤਿਲੰ **੧,** ੧, ੧:੧ (721)

**ਕੁਨਾਰਿ** ----- ਮਾੜੀ ਇਸਤਰੀ
"ਮਨਮੁਖ ਮੈਲੀ ਕਾਮਣੀ ਕੁਲਖਣੀ **ਕੁਨਾਰਿ**।"
- ਸਿਰੀ **੪,** ਵਾਰ ੧੭ਸ, **੩,** ੧:੧ (89)
"ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ **ਕੁਨਾਰਿ**।" (ਨਿੰਦ੍ਰਿਤ ਇਸਤ੍ਰੀ)
- ਸੋਰ **੪,** ਵਾਰ ੨੪ਸ, **੩,** ੨:੩ (652)

**ਕੁਨੁ** ------- ਕੌਣ
"ਤੂ **ਕੁਨੁ** ਰੇ।"
- ਧਨਾ **ਨਾਮ,** ੪, ੩:੩ (693)

**ਕੁੰਨੇ** ------- ਮਿਟੀ ਦੀ ਹਾਂਡੀ, ਮਿੱਟੀ ਦਾ ਇਕ ਬਰਤਨ
"**ਕੁੰਨੇ** ਹੇਠਿ ਜਲਾਈਐ ਬਾਲਣ ਸੰਦੈ ਥਾਇ।"
- ਸਲੋ **ਫਰ,** ੭੨:੨ (1381)

**ਕੁਪੰਖੀ** ----- ਨਿੰਦਿਤ ਪੰਛੀ, ਭਾਵ 'ਕਾਂ'
"ਸਰਵਰੁ ਹੰਸਿ ਨ ਜਾਣਿਆ ਕਾਗ **ਕੁਪੰਖੀ** ਸੰਗਿ।"
- ਸਲੋ **੧,** ੧੦:੩ (1411)

**ਕੁਪਤੇ** ------ ਪਤ (ਇਜ਼ਤ) ਵਿਹੂਣੇ
"ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ ਸਭਿ ਝਖ ਮਾਰਨੁ ਦੁਸਟ **ਕੁਪਤੇ** ਰਾਮ।"
- ਬਿਹਾ **੪,** ਛੰਤ ੫, ੩:੩ (541)

**ਕੁਪਰਵਾਣ** --- ਅਪ੍ਰਵਾਨ, ਜੋ ਅੰਗੀਕਾਰ ਕਰਨ ਯੋਗ ਨ ਹੋਵੇ
"ਜਾਂ ਪਤਿ ਲੇਖੈ ਨਾ ਪਵੈ ਤਾਂ ਸਭੇ **ਕੁਪਰਵਾਣ**।"
- ਆਸਾ **੧,** ੩੧, ੩:੨ (358)

**ਕੁਫਕੜੇ** ---- ਫਜ਼ੂਲ/ਨਿਰਾਰਥਕ ਕੰਮ, ਨਿੰਦਿਤ ਕਰਮ
"ਲਗਾ ਕਿਤੁ **ਕੁਫਕੜੇ** ਸਭ ਮੁਕਦੀ ਚਲੀ ਰੈਣਿ।"
- ਸਿਰੀ **੫,** ੭੩, ੧*:੨ (43)

**ਕੁਫਰ** ------ ਝੂਠ ਭਾਵ ਨਾਸਤਿਕਤਾ (ਰੱਬ ਦੀ ਹੋਂਦ ਤੋਂ ਮੁਨਕਰ ਹੋਣਾ)
"**ਕੁਫਰ** ਗੋਅ ਕੁਫਰਾਣੈ ਪਇਆ ਦਝਸੀ।"
- ਮਾਝ **੧,** ਵਾਰ ੯:੬ (142)

**ਕੁਫਰਾਣੈ** ---- ਨਾਸਤਕਾਂ ਦੀ ਥਾਂ ਭਾਵ ਨਰਕ
"ਕੁਫਰ ਗੋਅ **ਕੁਫਰਾਣੈ** ਪਇਆ ਦਝਸੀ।"
- ਮਾਝ **੧,** ਵਾਰ ੯:੬ (142)

**ਕੁਬਜ** ------ ਕੁੱਬਾ, ਕੁਬੜਾ ਅਗੇ ਨੂ ਝੁਕੇ ਹੋਏ ਲੱਕ ਵਾਲਾ

"ਨਾਮ ਬਿਨਾ ਜੈਸੇ **ਕੁਬਜ** ਕੁਰੂਪ।"

- ਗਉ **ਕਬ,** ੨੫, ੩:੨ (328)

**ਕੁਬਾਣਿ** ----- ਦੁਰਬਚਨ, ਕੌੜੇ ਬੋਲ

"ਸਬਦੁ ਨ ਚੀਨੈ ਲਵੈ **ਕੁਬਾਣਿ।**"

- ਰਾਮ **੧,** ਸਿਗੋ ੨੬:੫ (941)

**ਕੁਬਿਜਾ** ----- ਕੰਸ ਦੀ ਇਕ ਕੁਬੀ ਦਾਸੀ ਜੋ ਸਰੀਰ ਉਪਰ ਵਟਣਾ ਮਲਣ ਵਿਚ ਬੜੀ ਨਿਪੁੰਨ ਸੀ, ਕ੍ਰਿਸ਼ਨ ਜੀ ਨੇ ਉਸ ਦੇ ਪੈਰ ਦੇ ਅੰਗੂਠੇ ਉਤੇ ਪੈਰ ਰੱਖ, ਠੋਡੀ ਉਤਾਂਹ ਚੁੱਕ ਉਸ ਦਾ ਕੁੱਬ ਦੂਰ ਕੀਤਾ।

"ਤਾਰੀਲੇ ਗਨਿਕਾ ਬਿਨੁ ਰੂਪ **ਕੁਬਿਜਾ** ਬਿਆਧਿ ਅਜਾਮਲੁ ਤਾਰੀਅਲੇ।"

- ਗਉ **ਰਵਿ,** ੧, ੧:੧ (345)

"**ਕੁਬਿਜਾ** ਉਧਰੀ ਅੰਗੁਸਟ ਧਾਰ।"

- ਬਸੰ **੫,** ਅਸ, ੧, ੩:੨ (1192)

**ਕੁਬੁਧਿ** ----- ਖੋਟੀ ਮਤਿ, ਬੇਅਕਲੀ, ਮੂਰਖਤਾ

"**ਕੁਬੁਧਿ** ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ।"

- ਸਿਰੀ **੪,** ਵਾਰ ੨੦ਸ, **੧,** ੧:੧ (91)

"ਦੁਰਮਤਿ ਬਿਨਸੀ **ਕੁਬੁਧਿ** ਅਭਾਗੀ।" (ਬਦਕਿਸਮਤ ਮੂਰਖਤਾ)

- ਮਾਝ **੫,** ੧੮, ੪:੨ (100)

**ਕੁਬੋਲੁ** ----- ਮੰਦੇ ਬੋਲ

"ਖੁਧਿਆਵੰਤੁ ਨ ਜਾਣਈ ਲਾਜ **ਕੁਲਾਜ** ਕੁਬੋਲੁ।"

- ਗਉ **੪,** ਵਾਰ ੩੨ਸ, **੫,** ੨:੧ (317)

**ਕੁੰਭ** ------- (1) (ਸੰ. *कुम्भ*) ਘੜਾ

"ਆਨੀਲੇ **ਕੁੰਭ** ਭਰਾਈਲੇ ਉਦਕ ਠਾਕੁਰ ਕਉ ਇਸਨਾਨੁ ਕਰਉ।"

- ਆਸਾ **ਨਾਮ,** ੨, ੧:੧ (485)

(2) ਯੋਗ ਦੀ ਇਕ ਕ੍ਰਿਆ, ਪ੍ਰਾਣਾਯਾਮ ਦੀ ਇਕ ਰੀਤ, ਜਿਸ ਅਨੁਸਾਰ ਪ੍ਰਾਣ ਠਹਿਰਾਈਦੇ ਹਨ।

"ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ **ਕੁੰਭ** ਕਰੈ।"

- ਪ੍ਰਭਾ **੧,** ਅਸ ੩, ੧:੧ (1343)

(3) ਇਕ ਰਾਗ, ਸਿਰੀ ਰਾਗ ਦੇ ਅੱਠ ਪੁੱਤਰਾਂ ਵਿਚੋਂ ਇਕ, ਬਾਕੀ ਦੇ ਸਤ ਹਨ ਸਾਲੂ, ਸਾਗਰ, ਸਾਗਰਾ, ਗੋਂਡ, ਗੰਭੀਰ, ਗੁੰਡ ਤੇ ਹਮੀਰ

"ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ।"

- ਰਾਗ ੧:੪੮ (1430)

**ਕੁੰਭਕ** ------ (ਸੰ. *कुम्भक*) ਯੋਗ ਦਰਸ਼ਨ ਅਨੁਸਾਰ ਪ੍ਰਾਣਾਯਾਮ ਦਾ ਇਕ ਪ੍ਰਕਾਰ ਜਿਸ ਅਨੁਸਾਰ ਚੀਚੀ ਉਂਗਲੀ ਤੇ ਅੰਗੂਠੇ ਨਾਲ ਨੱਕ ਦਬਾ, ਮੂੰਹ ਬੰਦ ਕਰ ਸਾਹ ਰੋਕਿਆ ਜਾਂਦਾ ਹੈ

"ਪੂਰਕੁ **ਕੁੰਭਕ** ਰੇਚਕ ਕਰਮਾਤਾ।"

- ਗਉ **੫,** ਬਾਅ ੧੬:੨ (253)

**ਹੋਰ ਰੂਪ:**

**ਕੁੰਭਕੁ –**
"ਜਬ **ਕੁੰਭਕੁ** ਭਰਿਪੁਰਿ ਲੀਣਾ।"

– ਰਾਮ **ਕਬ,** ੧੦, ੩:੩ (972)

**ਕੁਭਾਂਤੀ** ----- ਕੁਢੰਗਾ, ਬੁਰੀ ਤਰ੍ਹਾਂ ਦਾ ਭਾਵ ਨੀਵਾਂ
"ਮੇਰਾ ਕਰਮੁ ਕੁਟਿਲਤਾ ਜਨਮ **ਕੁਭਾਂਤੀ**।"

– ਗਉ **ਰਵਿ,** ੧, ੧:੨ (345)

**ਕੁੰਭਾਰ** ----- ਘਮਿਆਰ, ਘੜਾ ਬਣਾਉਣ ਵਾਲਾ
"**ਕੁੰਭਾਰ** ਕੇ ਘਰ ਹਾਂਡੀ ਆਛੈ ਰਾਜਾ ਕੇ ਘਰਿ ਸਾਂਡੀ ਗੋ।"

– ਟੋਡੀ **ਨਾਮ,** ੩, ੧:੧ (718)

**ਹੋਰ ਰੂਪ:**

**ਕੁੰਭਾਰੈ –**
"ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ **ਕੁੰਭਾਰੈ**।"

– ਪ੍ਰਭਾ, **ਕਬ,** ੩, ੨:੨ (350)

**ਕੁੰਭਿ** ------ ਇਕ ਪਰਵ ਸੁਕੰਧ ਪੁਰਾਣ ਅਨੁਸਾਰ ਦੇਵਤਿਆਂ ਤੇ ਦੈਤਾਂ ਦੀ ਲੜਾਈ ਸਮੇਂ ਅੰਮ੍ਰਿਤ ਦੇ ਘੜੇ ਵਿਚੋਂ ਹਰਦਵਾਰ, ਪ੍ਰਯਾਗ, ਨਾਸਕ ਤੇ ਉਜੈਨ ਚਾਰ ਥਾਈਂ ਅੰਮ੍ਰਿਤ ਡਿਗਾ। ਇਨ੍ਹਾਂ ਥਾਵਾਂ ਉਤੇ ਹਰ ਬਾਰਵੇਂ ਸਾਲ ਮੇਲਾ ਲਗਦਾ ਹੈ
"ਗੰਗਾ ਜਉ ਗੋਦਾਵਰਿ ਜਾਈਐ **ਕੁੰਭਿ** ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ।"

– ਰਾਮ **ਨਾਮੁ,** ੪, ੨:੧ (973)

**ਕੁੰਭੁ** ------- ਘੜਾ
"ਕੁੰਭੇ ਬਧਾ ਜਲੁ ਰਹੈ ਜਲ ਬਿਨੁ **ਕੁੰਭੁ** ਨ ਹੋਇ।"

– ਆਸਾ **੧,** ਵਾਰ ੧੨ਸ, **੧,** ੫:੧ (469)

**ਹੋਰ ਰੂਪ:**

**ਕੁੰਭੇ –**
"**ਕੁੰਭੇ** ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ।" (ਘੜੇ ਵਿਚ)

– ਆਸਾ **੧,** ਵਾਰ ੧੨ਸ, **੧,** ੫:੧ (469)

**ਕੁੰਭੇਉ –**
"ਜਿਉ ਪ੍ਰਗਾਸਿਆ ਮਾਟੀ **ਕੁੰਭੇਉ।**"

– ਪ੍ਰਭਾ **ਨਾਮ,** ੩, ੨:੧ (1351)

**ਕੁਮਹਲੁ** ---- ਕੁਥਾਂ (ਅਯੋਗ ਸਥਾਨ, ਬੇਮੌਕਾ)
"ਮਹਲੁ **ਕੁਮਹਲੁ** ਨ ਜਾਣਨੀ ਮੂਰਖ ਅਪਣੈ ਸੁਆਇ।"

– ਸੋਰ **੪,** ਵਾਰ ੧੯ਸ, **੩,** ੨:੧ (649)

**ਕੁਮਤਿ** ----- ਭੈੜੀ ਮਤ, ਨੀਚ, ਬੁਧੀ
"ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ **ਕੁਮਤਿ** ਭ੍ਰਮਿ ਲਾਗਾ।"

– ਸਿਰੀ ਬੇਣੀ, ੧, ੧*:੧ (93)

**ਕੁਮੰਤ੍ਰੀਆ** --- ਭੈੜਾ ਮੰਤਰ/ਭੈੜੀ ਸਲਾਹ ਦੇਣ ਵਾਲੇ
"ਖੁਭੜੀ ਕੁਥਾਇ ਮਿਠੀ ਗਲਣਿ **ਕੁਮੰਤ੍ਰੀਆ**।"
- ਸਲੋ **੫,** ੧੧:੧ (1425)

**ਕੁਮਲਾਇ** --- ਮੁਰਝਾ ਜਾਣਾ
"ਹਥਹੁ ਛੁੜਕੀ ਤਨੁ ਸਿਆਹੁ ਹੋਇ ਬਦਨੁ ਜਾਇ **ਕੁਮਲਾਇ**।"
- ਗੂਜ **੩,** ਵਾਰ ਪਸ, **੩,** ੧:੪ (510)

**ਕੁਮਲਾਣਾ** --- ਮੁਰਝਾ ਜਾਣਾ
"ਤਾ ਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ **ਕੁਮਲਾਣਾ**।"
- ਸਿਰੀ **ਬੇਣੀ,** ੧, ੪:੩ (93)

**ਹੋਰ ਰੂਪ:**

**ਕੁਮਲਾਣੀ –**
"ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰ ਧਨ **ਕੁਮਲਾਣੀ**।"
- ਸੂਹੀ **੧,** ਛੰਤ ੧, ੧:੬ (763)

**ਕੁਮਲਾਨੀ –**
"ਹੰਸੁ ਚਲਿਆ ਕਾਇਆ **ਕੁਮਲਾਨੀ**।"
- ਸੂਹੀ **ਕਬ,** ੨, ੨:੨ (792)

**ਕੁਮਲਾਵਤੀ** -- ਮੁਰਝਾ ਜਾਣੀ
"ਜਲ ਬਿਨੁ ਸਾਖ **ਕੁਮਲਾਵਤੀ** ਉਪਜਹਿ ਨਾਹੀ ਦਾਮ।"
- ਮਾਝ **੫,** ਬਾਰਾ ੧:੪ (133)

**ਕੁਮਲੈਣੀ** ---- ਕੁਮਲਾ/ਮੁਰਝਾ ਗਈ
"ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ ਹਰਿ ਬਾਝਹੁ ਧਨ **ਕੁਮਲੈਣੀ** ਜੀਉ।"
- ਗਉ **੪,** ੬੭, ੨:੨ (174)

**ਕੁਮਾਰਗ** ---- ਭੈੜੇ/ਪੁਠੇ ਰਾਹ
"ਮਨਮੁਖ ਅਗਿਆਨਿ **ਕੁਮਾਰਗਿ** ਪਾਏ।"
- ਗਉ **੩,** ਅਸ ੪, ੩:੧ (231)

**ਕੁਮਿਤ** ----- ਭੈੜਾ ਮਿਤਰ, ਕਪਟੀ ਮਿਤਰ
"ਅਹੰ ਮਤ ਅਨ ਰਤ **ਕੁਮਿਤ** ਹਿਤ ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ।"
- ਕਾਨ **੫,** ੩੦, ੧:੧ (1303)

**ਕੁਮਿਤ੍ਰਾ** ----- ਭੈੜਾ ਮਿਤਰ
"**ਕੁਮਿਤ੍ਰਾ** ਸੇਈ ਕਾਂਢੀਅਹਿ ਇਕ ਵਿਖ ਨ ਚਲਹਿ ਸਾਥਿ।"
- ਗਉ **੫,** ਵਾਰ ੩ਸ, **੫,** ੨:੨ (318)

**ਕੁੰਮੀ** ------ **ਕਛੂਕੰਮੀ, ਇਕ ਜਾਨਵਰ ਜਿਸ ਦਾ ਸਾਮਾਨਯ ਆਯੂ 150–170** ਸਾਲ ਹੁੰਦੀ ਹੈ
"**ਕੁੰਮੀ** ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ।"
- ਆਸਾ ਧੰਨਾ, ੩, ੨:੧ (488)

**ਕੁਮੁਦਨੀ** ---- ਰਾਤ ਨੂ ਖਿੜਨ ਵਾਲਾ ਫੁੱਲ, ਨੀਲੋਫਰ

"ਚੰਦ **ਕੁਮੁਦਨੀ** ਦੂਰਹੁ ਨਿਵਸਸਿ ਅਨਭਉ ਕਾਰਨਿ ਰੇ।"

- ਮਾਰੂ **੧,** ੪, ੨:੨ (990)

**ਕੁਮੂੜਾ** ------ ਮੂਰਖ, ਬੇਸਮਝ

"ਵਿਆਪਿਆ ਦੁਰਮਤਿ ਕੁਬੁਧਿ **ਕੁਮੂੜਾ**।"

- ਰਾਮ **੫,** ਵਾਰ ੭, **੫,** ੨:੫ (960)

**ਕੁਮੇਰ** ------- ਕੁਬੇਰ, ਧਨ ਦਾ ਦੇਵਤਾ

"ਅਨਿਕ ਧਰਮ ਅਨਿਕ **ਕੁਮੇਰ**।"

- ਸਾਰ **੫,** ਅਸ ੨, ੭:੧ (1236)

**ਕੁਮ੍ਹਾਰਾ** ------ ਘੁਮਿਆਰ/ਮਿੱਟੀ ਦੇ ਬਰਤਨ ਬਣਾਉਣ ਵਾਲੇ ਨੇ

"ਬਹੁ ਬਿਧਿ ਭਾਂਡੇ ਘੜੈ **ਕੁਮ੍ਹਾਰਾ**।"

- ਭੈਰ **੩,** ੧, ੩:੨ (1128)

**ਹੋਰ ਰੂਪ:**

**ਕੁਮ੍ਹਾਰੈ –**

"**ਕੁਮ੍ਹਾਰੈ** ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ।"

- ਆਸਾ **ਕਬ,** ੧੬, ੨:੧ (479)

**ਕੁਮ੍ਹਿਆਰ** --- ਘੁਮਿਆਰ

"ਮਿਟੀ ਮੁਸਲਮਾਨ ਕੀ ਪੇੜੈ ਪਈ **ਕੁਮ੍ਹਿਆਰ**।"

- ਆਸਾ **੧,** ਵਾਰ ੬ਸ, **੧,** ੨:੧ (466)

**ਹੋਰ ਰੂਪ:**

**ਕੁਮ੍ਹਿਆਰਿ –**

"ਖਿਨੁ ਪੂਰਬਿ ਖਿਨੁ ਪਛਮਿ ਛਾਏ ਜਿਉ ਚਕੁ **ਕੁਮ੍ਹਿਆਰਿ** ਭਵਾਇਆ।"

- ਆਸਾ **੪,** ਛੰਤ ੮, ੨:੪ (442)

**ਕੁਰਸਹੁ** ------ ਕੁਰਸ ਟਿੱਕੀ ਸੂਰਜ/ਚੰਦ ਦੀ ਤੋਂ ਭਾਵ ਈਸ਼ਵਰੀ ਮੰਡਲ ਤੋਂ

"ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ **ਕੁਰਸਹੁ** ਝਟੀਐ।"

- ਰਾਮ **ਬਸੁ,** ਵਾਰ ੨:੭ (967)

**ਕੁਰੰਕ** ------- (ਸੰ. *कुरंग*) ਹਿਰਨ, ਹੋਰ ਵੇਖੋ 'ਕੁਰੰਗਾ'

"ਨਿਸਿ **ਕੁਰੰਕ** ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ ਮਨ ਐਸੀ ਪ੍ਰੀਤਿ ਕੀਜੈ।"

- ਆਸਾ **੫,** ਛੰਤ ੪, ੪:੧ (455)

"ਜੈਸੇ **ਕੁਰੰਕ** ਨਹੀ ਪਾਇਓ ਭੇਦੁ।"

- ਬਸੰ **ਰਵਿ,** ੧, ੨:੧ (1196)

**ਹੋਰ ਰੂਪ:**

**ਕੁਰੰਕਹਿ –**

"ਨਾਦ **ਕੁਰੰਕਹਿ** ਬੇਧਿਆ ਸਨਮੁਖ ਉਠਿ ਧਾਵੈ।"

- ਜੈਤ **੫,** ਵਾਰ ੧੨:੩ (708)

**ਕੁਰਕਟ** ---- ਕੁਕੜ

"ਇਕਤੁ ਪਤਰਿ ਭਰਿ ਉਰਕਟ **ਕੁਰਕਟ** ਇਕਤੁ ਪਤਰਿ ਭਰਿ ਪਾਨੀ।"
- ਆਸਾ **ਕਬ,** ੪, ੧:੧ (476)

**ਕੁਰਕਦਾ** ---- ਕੁਤਰਦਾ, ਟੁਕਦਾ
"ਜਮੁ ਚੂਹਾ ਕਿਰਸ ਨਿਤ **ਕੁਰਕਦਾ** ਹਰਿ ਕਰਤੈ ਮਾਰਿ ਕਢਾਇਆ।"
- ਗਉ **੪,** ਵਾਰ ੯ਸ, **੪,** ੧:੫ (304)

**ਕੁਰੰਕਾ** ----- ਹਿਰਨ
"ਨਾਦ ਹੇਤਿ ਸਿਰੁ ਡਾਰਿਓ **ਕੁਰੰਕਾ** ਉਸ ਹੀ ਹੇਤ ਬਿਦਾਰਾ।"
- ਧਨਾ **੫,** ੨, ੨:੨ (671)

**ਕੁਰੰਗਾ** ----- ਹਿਰਨ, ਹੋਰ ਵੇਖੋ 'ਕੁਰੰਕ'
"ਕਈ ਜਨਮ ਗਜ ਮੀਨ **ਕੁਰੰਗਾ**।"
- ਗਉ **੫,** ੭੨, ੧:੨ (176)

**ਕੁਰਬਾਣ** ---- (ਅ.) ਨਿਛਾਵਰ, ਵਾਰਨੇ
"ਪੂਰੇ ਗੁਰ ਊਪਰਿ **ਕੁਰਬਾਣ**।"
- ਰਾਮ **੫,** ੫੩, ੨:੪ (899)

**ਹੋਰ ਰੂਪ:**

**ਕੁਰਬਾਣਾ** -
"ਜੋ ਸੇਵਹਿ ਜੋ ਸੇਵਹਿ ਤੁਧ ਜੀ ਜਨ ਨਾਨਕੁ ਤਿਨ ਕੁਰਬਾਣਾ।"
- ਆਸਾ **੪**, ਸੋਪੁ ੧, ੨:੫ (11)

**ਕੁਰਬਾਣਿਆ** -
"ਆਪੇ ਬਖਸਿ ਮਿਲਾਏ ਸਦ **ਕੁਰਬਾਣਿਆ।"**
- ਮਲਾ **੧,** ਵਾਰ ੨੭:੭ (1291)

**ਕੁਰਬਾਣੀ** -
"ਤਿਸੁ ਸੇਵਕ ਕੈ ਨਾਨਕ **ਕੁਰਬਾਣੀ** ਸੋ ਗਹਿਰ ਗਭੀਰਾ ਗਉਹਰੁ ਜੀਉ।"
- ਮਾਝ **੫,** ੨੫, ੪:੩ (102)

**ਕੁਰਬਾਣੀਐ** -
"ਸਰਬ ਧਾਰ ਸਮਰਥ ਹਉ ਤਿਸੁ **ਕੁਰਬਾਣੀਐ**।"
- ਰਾਮ **੫,** ਵਾਰ ੨:੬ (957)

**ਕੁਰਬਾਣੁ** -
"ਸਾਧਸੰਗਤਿ ਕਉ ਵਾਰਿਆ ਜੀਉ ਕੀਆ **ਕੁਰਬਾਣੁ**।"
- ਸਿਰੀ **੫,** ੭੪, ੪:੧ (43)

**ਕੁਰਬਾਣੇ** -
"ਜੀਉ ਪਿੰਡੁ ਸਭੁ ਤੁਮ੍ਰਾ ਦਾਤੇ ਨਾਨਕ ਸਦ **ਕੁਰਬਾਣੇ** ।"
- ਆਸਾ **੫,** ੫੦, ੪:੨ (383)

**ਕੁਰਬਾਣੈ** -
"ਸਤਗੁਰੁ ਸੇਵੇ ਆਪਣਾ ਹਉ ਸਦ **ਕੁਰਬਾਣੈ** ਤਾਸੁ।"
- ਸਿਰੀ **੧,** ੧੮, ੩:੨ (21)

**ਕੁਰਬਾਣੋ** -

"ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ ਜਨ ਸਚੇ ਨਾਮ ਵਿਟਹੁ **ਕੁਰਬਾਣੋ** ਜੀਉ।"
- ਮਾਝ **੫,** ੪੪, ੧:੩ (107)

**ਕੁਰਬਾਨ** ---- ਨਿਛਾਵਰ, ਵਾਰਨੇ
"ਜਿਨੀ ਮੇਰਾ ਪ੍ਰਭੁ ਧਿਆਇਆ ਨਾਨਕ ਤਿਨ **ਕੁਰਬਾਨ**।"
- ਸਿਰੀ **੫,** ੮੦, ੪:੩ (46)

**ਹੋਰ ਰੂਪ:**

**ਕੁਰਬਾਨੰਤੀ -**
"ਜਿਨਿ ਜਨਿ ਸੁਣੀ ਮਨੀ ਹੈ ਜਿਨਿ ਜਨਿ ਤਿਸੁ ਜਨ ਕੈ ਹਉ **ਕੁਰਬਾਨੰਤੀ**।"
- ਨਟ **੪,** ੮, ੧:੨ (977)

**ਕੁਰਬਾਨਾ -**
"ਸਦ ਬਲਿਹਾਰਿ ਜਾਈਐ **ਕੁਰਬਾਨਾ**।"
- ਮਾਝ **੫,** ੩੬, ੩:੨ (105)

**ਕੁਰਬਾਨਾਂ -**
"ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦ **ਕੁਰਬਾਨਾਂ** ਹੇ।"
- ਮਾਰੂ **੫,** ਸੋਲਾ ੪, ੯:੩ (1075)

**ਕੁਰਬਾਨੀ -**
"ਹਉ **ਕੁਰਬਾਨੀ** ਗੁਰ ਆਪਣੇ ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ।"
- ਗਉ **੪,** ੪੯, ੧:੩ (167)

**ਕੁਰਬਾਨੁ -**
"ਨਾਨਕ ਜਪੀਐ ਸਚੁ ਨਾਮੁ ਹਉ ਸਦਾ ਸਦਾ **ਕੁਰਬਾਨੁ**।"
- ਸਿਰੀ **੫,** ੮੬, ੪:੩ (48)

**ਕੁਰਬਾਨੇ -**
"ਉਨ ਸੰਤਨ ਕੈ ਮੇਰਾ ਮਨੁ **ਕੁਰਬਾਨੇ**।"
- ਮਾਝ **੫,** ੨੦, ੪:੧ (100)

**ਕੁਰਬਾਨੈ -**
"ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ **ਕੁਰਬਾਨੈ** ਜਾਉ।"
- ਤਿਲੰ **੧,** ੩, ੧*:੩ (721)

**ਕੁਰਬਾਨੋ -**
"ਮਿਲੁ ਸਾਜਨ ਹਉ ਤੁਝੁ **ਕੁਰਬਾਨੋ**।"
- ਸੂਹੀ **੫,** ੫, ੧*:੧ (737)

**ਕੁਰਬੈਣੀ** ---- ਕੁਰਬਾਨ ਜਾਂਦਾ ਹਾਂ
"ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਹਉ **ਕੁਰਬੈਣੀ**।"
- ਸੋਰ **੪,** ਵਾਰ ੨੪:੩ (652)

**ਕੁਰਲਾਏ** ---- ਕੁਕਰੀ (ਕੂੰਜ) ਵਾਂਗ ਆਲਾਪ ਕਰਨਾ (ਚੀਕ ਪੁਕਾਰ ਕਰਨੀ)
"ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ **ਕੁਰਲਾਏ**।"
- ਗਉ **੧,** ਛੰਤ ੨, ੧:੫ (243)

**ਕੁਰਲਾਣੇ** ---- ਕੁਰਲਾਏ, ਚੀਕ ਪੁਕਾਰ ਕੀਤੀ

"ਏਤੀ ਮਾਰ ਪਈ **ਕੁਰਲਾਣੇ** ਤੈਂ ਕੀ ਦਰਦੁ ਨ ਆਇਆ।"

- ਆਸਾ **੧,** ੩੯, ੧:੩ (360)

**ਕੁਰਲੀਆ** --- ਕੁਰਲਾਈਆਂ

"ਅੰਬਰਿ ਕੁੰਜਾ **ਕੁਰਲੀਆਂ** ਬਗ ਬਹਿਠੇ ਆਇ ਜੀਉ।" (ਦਿਮਾਗ ਵਿਚ ਸ਼ਾਂ ਸ਼ਾਂ ਹੋਣ ਲੱਗ ਪਈ)

- ਸੂਹੀ **੧,** ਕੁਚ ੧:੧੧ (762)

**ਕੁਰਾਣਾ** ----- **ਕੁਰਾਨ ਸ਼ਰੀਫ਼ ਮੁਸਲਮਾਨਾਂ ਦਾ ਧਰਮ-ਗ੍ਰੰਥ**

"ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ **ਕੁਰਾਣਾ**।"

- ਸਿਰੀ **੧,** ੨੮, ੪:੧ (24)

**ਹੋਰ ਰੂਪ:**

**ਕੁਰਾਣੁ –**

"ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ **ਕੁਰਾਣੁ**।"

- ਜਪੁ **੧,** ੨੧:੧੨ (4)

**ਕੁਰਾਨ –**

"**ਕੁਰਾਨ** ਕਤੇਬ ਤੇ ਪਾਕੁ।"

- ਰਾਮ **੫,** ੪੫, ੩:੪ (897)

**ਕੁਰੀਆ** ---- ਪਗਡੰਡੀ, ਪਹਿਆ

"ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ **ਕੁਰੀਆ**।"

- ਸੂਹੀ **੫,** ੪੪, ੧*:੨ (746)

**ਹੋਰ ਰੂਪ:**

**ਕੁਰੀਏ –**

"**ਕੁਰੀਏ ਕੁਰੀਏ** ਵੈਦਿਆ ਤਲਿ ਗਾੜਾ ਮਹਰੇਰੁ।" (ਨਦੀ ਦੇ ਕਿਨਾਰੇ ਕਿਨਾਰੇ ਜਾਂਦੀ ਪਗਡੰਡੀ)

- ਮਾਝ **੫,** ਵਾਹ ਪਸ, **੫,** ੧:੧ (1095)

**ਕੁਰੁਤਾ** ----- ਜੋ ਠੀਕ ਰੁਤ ਦਾ ਨਾ ਹੋਵੈ

"**ਕੁਰੁਤਾ** ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ।"

- ਮਾਰੂ **੫,** ਸੋਲਾ ੫, ੫:੩ (1075)

**ਕੁਰੂਪ** ------ ਰੂਪਹੀਨ, ਕੋਹਜਾ

"ਨਾਮ ਬਿਨਾ ਜੈਸੇ ਕੁਬਜ **ਕੁਰੂਪ**।"

- ਗਉ **ਕਬ,** ੨੫, ੩:੨ (328)

**ਕੁਲ** ------- (ਸੰ. *कुलम्*) ਵੰਸ਼, ਖਾਨਦਾਨ, ਪਰਵਾਰ

"ਆਏ ਸੇ ਪਰਵਾਣੁ ਹੈ ਸਭ **ਕੁਲ** ਕਾ ਕਰਹਿ ਉਧਾਰੁ।"

- ਸਿਰੀ **੩,** ਅਸ ੨੦, ੭:੩ (66)

**ਹੋਰ ਰੂਪ:**

**ਕੁਲਹ –**
"ਜਾ ਕੈ ਸਿਮਰਨਿ **ਕੁਲਹ** ਉਧਰ।"
- ਮਾਲੀ **੫,** ੨, ੧:੪ (986)

(2) ਸਾਰੀ/ਸਾਰੇ, ਤਮਾਮ
"ਆਪਿ ਤਰੈ ਸੰਗਤਿ **ਕੁਲ** ਤਾਰੈ।"
- ਆਸਾ **੧,** ੧੪, ੩:੩ (353)

"ਆਪਿ ਤਰਿਆ **ਕੁਲ** ਜਗਤੁ ਤਰਾਇਆ ਧੰਨੁ ਜਣੇਦੀ ਮਾਇਆ।"
- ਗੂਜ **੩,** ਵਾਰ ੧੨ਸ, **੩,** ੧:੪ (513)

**ਕੁਲਹ** ------ (1) (ਫਾ.) ਟੋਪੀ
"ਤਾਜ **ਕੁਲਹ** ਸਿਰਿ ਛਤ੍ਰੁ ਬਨਾਵਉ।"
- ਗਉ **੧,** ਅਸ ੧੦, ੬:੨ (225)

**ਹੋਰ ਰੂਪ:**

**ਕੁਲਹਾਂ –**
"**ਕੁਲਹਾਂ** ਦੇਂਦੇ ਬਾਵਲੇ ਲੈਂਦੇ ਵਡੇ ਨਿਲਜ।" (ਟੋਪੀ/ਕੁਲਾ)
- ਮਲਾ **੧,** ਵਾਰ ੧੯ਸ, **੧,** ੧:੧ (1286)

(2) ਖਾਨਦਾਨ, ਵੰਸ਼, ਵੇਖੋ 'ਕੁਲ' (1)

**ਹੋਰ ਰੂਪ:**

**ਕੁਲਹਿ –**
"ਤੋਸਾ ਹਰਿ ਕਾ ਨਾਮੁ ਲੈ ਤੇਰੇ **ਕੁਲਹਿ** ਨ ਲਾਗੈ ਗਾਲਿ ਜੀਉ।" (ਕੁਲ ਨੂੰ)
- ਮਾਝ **੫,** ੩੮, ੧:੩ (132)

**ਕੁਲਹੀਣ** ---- ਨੀਵੀਂ ਕੁਲ ਵਾਲਾ, ਨੀਚ
"ਨਿਰਗੁਨਿ ਕੁਰੂਪਿ **ਕੁਲਹੀਣ** ਨਾਨਕ ਹਉ ਅਨਦ ਰੂਪ ਸੁਆਮੀ ਭਰਤ।"
- ਦੇਵ **੫,** ੩, ੨:੨ (529)

**ਹੋਰ ਰੂਪ:**

**ਕੁਲਹੀਨ –**
"ਜਪ ਹੀਨ ਤਪ ਹੀਨ **ਕੁਲਹੀਨ** ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ।"
- ਗਉ **ਨਾਮ,** ੧, ੨:੨ (345)

**ਕੁਲਖਣੀ** ---- ਭੈੜੇ ਲਛਣਾਂ ਵਾਲੀ
"ਵੇਸ ਕਰੇ ਕੁਰੂਪਿ **ਕੁਲਖਣੀ** ਮਨਿ ਖੋਟੈ ਕੂੜਿਆਰਿ।"
- ਸਿਰੀ **੪,** ਵਾਰ ੧੬ਸ, **੩,** ੧:੧ (89)

**ਹੋਰ ਰੂਪ:**

**ਕੁਲਖਨੀ –**
"ਪਹਿਲੀ ਕਰੂਪਿ ਕੁਜਾਤਿ **ਕੁਲਖਨੀ** ਸਾਹੁਰੈ ਪੇਈਐ ਬੁਰੀ।"
- ਆਸਾ **ਕਬ,** ੩੨, ੧:੧ (483)

**ਕੁਲਖੇਤਿ** ---- ਕੁਰੂਕਸ਼ੇਤਰ ਤੀਰਥ ਉਤੇ
"ਜੇ ਓਹੁ ਗ੍ਰਹਨ ਕਰੈ **ਕੁਲਖੇਤਿ**।"

– ਗੋਂਡ ਰਵਿ, ੨, ੨:੧ (875)

**ਕੁਲਫੁ** ------ (ਅ. ਕੁਠਲ) ਜੰਦਰਾ
"ਕੁੰਜੀ **ਕੁਲਫੁ** ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ।"
– ਗਉ **ਕਬ,** ੭੩, ੧:੨ (339)

**ਕੁਲਵੰਤ** ---- ਚੰਗੀ ਕੁਲ ਵਾਲੇ, ਖਾਨਦਾਨੀ
"ਜਿਤਨੇ ਧਨਵੰਤ **ਕੁਲਵੰਤ** ਮਿਲਖਵੰਤ ਦੀਸਹਿ ਮਨ ਮੇਰੇ ਸਭਿ ਬਿਨਸਿ ਜਾਹਿ ਜਿਉ ਰੰਗੁ ਕਸੁੰਭ ਕਚਾਣੁ।"
– ਗੋਂਡ **੪,** ੪, ੨:੧ (861)

**ਹੋਰ ਰੂਪ:**

**ਕੁਲਵੰਤਾ** –
"ਸੋ **ਕੁਲਵੰਤਾ** ਜਿ ਸਿਮਰੈ ਸੁਆਮੀ।"
– ਭੈਰ **੫,** ੪੮, ੨:੩ (1150)

**ਕੁਲਵੰਤੀ** –
"ਸਾ **ਕੁਲਵੰਤੀ** ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ।"
– ਮਾਝ **੫,** ੧੧, ੩:੩ (97)

**ਕੁਲਵੰਤੁ** –
"ਓਹੁ ਧਨਵੰਤੁ **ਕੁਲਵੰਤੁ** ਪਤਿਵੰਤੁ।"
– ਗਉ **੫,** ਸੁਖ ੨੩, ੮:੩ (294)

**ਕੁਲਾ** ------ ਕੁਲ/ਵੰਸ਼/ਜਾਤ ਦਾ
"ਨੀਚ **ਕੁਲਾ** ਜੋਲਾਹਰਾ ਭਇਓ ਗੁਨੀਯ ਗਹੀਰਾ।"
– ਆਸਾ **ਧੰਨਾ,** ੨, ੧:੨ (487)
"ਵਿਚਹੁ ਮਲੁ ਕਟੇ ਆਪਣੀ **ਕੁਲਾ** ਕਾ ਕਰੇ ਉਧਾਰੁ।" (ਕੁਲਾਂ ਦਾ)
– ਮਾਰੂ **੩,** ਵਾਰ ੨ਸ, **੩,** ੧:੩ (1087)

**ਹੋਰ ਰੂਪ:**

**ਕੁਲਾਂ** –
"ਨਾਮਿ ਰਤੇ **ਕੁਲਾਂ** ਕਾ ਕਰਹਿ ਉਧਾਰੁ।"
– ਬਸੰ **੩,** ੯, ੧:੧ (1174)

**ਕੁਲਾਹ** ----- **(ਕੁ**–ਖੋਟੇ; ਲਾਹ; ਲਾਭ) ਘਾਟੇ ਵਾਲੇ
"ਧੰਧੜੇ **ਕੁਲਾਹ** ਚਿਤਿ ਨ ਆਵੈ ਹੇਕੜੋ।"
– ਗਉ **੫,** ਵਾਹ ੨੦ਸ, **੫,** ੧:੧ (323)

**ਕੁਲਾਜ** ----- ਨਿਰਾਦਰ, ਬੇਇਜ਼ਤੀ
"ਖੁਧਿਆਵੰਤੁ ਨ ਜਾਣਈ ਲਾਜ **ਕੁਲਾਜ** ਕੁਬੋਲੁ।"
– ਗਉ **੪,** ਵਾਰ ੩੨ਸ, **੫,** ੨:੧ (317)

**ਕੁਲਾਲੁ** ----- (ਫਾ.) ਮਿੱਟੀ ਦੇ ਭਾਂਡੇ ਬਣਾਨ ਵਾਲਾ, ਘੁਮਿਆਰ
"ਜਾਂ ਚੈ ਘਰਿ **ਕੁਲਾਲੁ** ਬ੍ਰਹਮਾ ਚਤੁਰ ਮੁਖੁ ਡਾਵੜਾ ਜਿਨਿ ਬਿਸ੍ਵ ਸੰਸਾਰੁ ਰਾਚੀਲੇ।"
– ਮਲਾ **ਨਾਮ,** ੧, ੨:੧ (1292)

**ਕੁਲਿ** ------ ਵੰਸ਼, ਖਾਨਦਾਨ, ਵੇਖੋ 'ਕੁਲ' (1)
"ਜਿਹ **ਕੁਲਿ** ਪੂਤੁ ਨ ਗਿਆਨ ਬੀਚਾਰੀ।"
- ਗਉ **ਕਬ,** ੨੫, ੧:੧ (328)

**ਹੋਰ ਰੂਪ:**

**ਕੁਲੀ –**
"ਕੇਤੇ ਨਾਗ **ਕੁਲੀ** ਮਹਿ ਆਏ ਕੇਤੇ ਪੰਖ ਉਡਾਏ।" (ਵੰਸ਼ ਵਿਚ)
- ਗਉ **੧,** ੧੭, ੨:੨ (156)
"ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ **ਕੁਲੀ** ਸਭੁ ਜਗਤੁ ਛਡਾਵੈ।" (ਕਲਾਂ)
- ਗਉ **੪,** ੪੬, ੨:੩ (166)

**ਕੁਲੀਨ** ----- ਉਚੀ ਕੁਲ ਵਾਲੀ, ਖਾਨਦਾਨੀ
"ਅਤਿ ਸੁੰਦਰ **ਕੁਲੀਨ** ਚਤੁਰ ਮੁਖਿ ਙਿਆਨੀ ਧਨਵੰਤ।"
- ਗਉ **੫,** ਬਾਅ ੧੬ਸ:੧ (253)

**ਹੋਰ ਰੂਪ:**

**ਕੁਲੀਨਾ –**
"ਜੋਬਨਵੰਤ ਅਚਾਰ **ਕੁਲੀਨਾ** ਮਨ ਮਹਿ ਹੋਇ ਗੁਮਾਨੀ।"
- ਗਉ **੫,** ਅਸ ੧੫, ੩:੧ (242)

**ਕੁਲੀਨੁ –**
"ਜਾਤਿ **ਕੁਲੀਨੁ** ਸੇਵਕੁ ਜੇ ਹੋਇ।"
- ਮਲਾ **੧,** ੬, ੪:੧ (1256)

**ਕੁਲੁ** ------- ਵੰਸ਼, ਵੇਖੋ 'ਕੁਲ'
"**ਕੁਲੁ** ਉਧਾਰਹਿ ਆਪਣਾ ਧੰਨੁ ਜਣੇਦੀ ਮਾਇ।"
- ਸਿਰੀ **੩,** ੩੮, ੩:੨ (28)

**ਕੁਵਲੀਆ ਪੀੜੁ** ਕੰਸ ਦਾ ਬਲਵਾਨ ਮਦਮਸਤ ਹਾਥੀ ਜਿਸ ਨੂੰ ਸ੍ਰੀ ਕ੍ਰਿਸ਼ਨ ਜੀ ਤੇ ਬਲਰਾਮ ਨੇ ਮਾਰਿਆ
"**ਕੁਵਲੀਆ ਪੀੜੁ** ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ।"
- ਸੋਰ **੪,** ੬, ੨:੩ (606)

**ਕੁਵਾਟੜੀ** ---- ਕੁਰਾਹ, ਕੁਮਾਰਗ, ਗਲਤ ਰਸਤਾ
"ਦੁਬਿਧਾ ਛੋਡਿ **ਕੁਵਾਟੜੀ** ਮੂਸਹੁਗੇ ਭਾਈ।"
- ਆਸਾ **੧,** ਅਸ ੧੫, ੬:੧ (419)

**ਕੁੜਮ** ------ ਲੜਕੇ ਜਾਂ ਲੜਕੀ ਦਾ ਸਹੁਰਾ
"ਕਿਸ ਹੀ ਧੜਾ ਕੀਆ **ਕੁੜਮ** ਸਕੇ ਨਾਲਿ ਜਵਾਈ।"
- ਆਸਾ **੪,** ੫੪, ੧:੨ (366)

**ਹੋਰ ਰੂਪ:**

**ਕੁੜਮੀ –**
"ਅਗੈ ਸੰਗਤੀ **ਕੁੜਮੀ** ਵੇਮੁਖੁ ਰਲਣਾ ਨ ਮਿਲੈ ਤਾਂ ਵਹੁਟੀ ਭਤੀਜੀ ਫਿਰਿ ਆਣਿ ਘਰਿ ਪਾਇਆ।" (ਕੁੜਮਾਂ ਨੇ)
- ਗਉ **੪,** ਵਾਰ ੧੨ਸ, **੪,** ੧:੫ (306)

**ਕੁੜਮੁ –**
"ਸਤੁ ਸੰਤੋਖੁ ਕਰਿ ਭਾਉ **ਕੁੜਮੁ** ਕੁੜਮਾਈ ਆਇਆ ਬਲਿਰਾਮ ਜੀਉ।" (ਇਥੇ ਭਾਵ ਗੁਰੂ)
– ਸੂਹੀ **੪,** ਛੰਤ ੧, ੨:੧ (773)

**ਕੁੜਮਾਈ** --- ਨਾਤਾ (ਸਬੰਧ) ਜੋੜਨ ਦੀ ਕ੍ਰਿਆ, ਸਗਾਈ
"ਸਤੁ ਸੰਤੋਖੁ ਕਰਿ ਭਾਉ ਕੁੜਮੁ **ਕੁੜਮਾਈ** ਆਇਆ ਬਲਿਰਾਮ ਜੀਉ।"
– ਸੂਹੀ **੪,** ਛੰਤ ੧, ੨:੧ (773)

**ਕੁੜਮੀ** -----
ਵੇਖੋ 'ਕੁੜਮ'

**ਕੁੜਮੁ** ------
ਵੇਖੋ 'ਕੁੜਮ'

**ਕੁੜਿ** ------ ਕੁੜਕ ਕੇ (ਸ਼ਬਦਾਰਥ) ਮੁਰਝਾਕੇ (ਮਹਾਨਕੋਸ਼) ਮੁੜ ਅਥਵਾ ਦੂਹਰੀ ਹੋ ਕੇ (ਕੋਸ਼)
"ਖੜੁ ਪਕੀ **ਕੁੜਿ** ਭਜੈ ਬਿਨਸੈ ਆਇ ਚਲੈ ਕਿਆ ਮਾਣੁ।"
– ਸਿਰੀ **੧,** ਪਹ ੨, ੪:੫ (76)

**ਕੁੜਿਆਰੀਆ** – ਝੂਠਿਆਂ
"ਮੁਹ ਕਾਲੇ **ਕੁੜਿਆਰੀਆ** ਕੂੜਿਆਰ ਕੂੜੋ ਹੋਇ ਜਾਵੈ।"
– ਗਉ **੪,** ਵਾਰ ੬:੫ (302)

**ਕੁੜਿੰਈ** ---- ਧੀਆਂ, ਕੁੜੀਆਂ
"ਉਦੋਸੀਅ ਘਰੇ ਹੀ ਵੁਠੀ **ਕੁੜਿੰਈ** ਰੰਨੀ ਧੰਮੀ।"
– ਸਲੋ **੧,** ੨੯:੨ (1412)

**ਕੂ** -------- ਨੂੰ, ਲਈ
"ਪ੍ਰੇਮ ਪਟੋਲਾ ਤੈਂ ਸਹਿ ਦਿਤਾ ਢਕਣ **ਕੂ** ਪਤਿ ਮੇਰੀ।"
– ਗੂਜ **੫,** ਵਾਰ ੮ਸ, **੫,** ੧:੧ (520)
"ਸੇਜ ਵਿਛਾਈ ਕੰਤ **ਕੂ** ਕੀਆ ਹਭੁ ਸੀਗਾਰੁ।" (ਵਾਸਤੇ)
– ਮਾਰੂ **੫,** ਵਾਰ ੩ਸ, **੫,** ੩:੧ (1095)

**ਹੋਰ ਰੂਪ:**

**ਕੂੰ –**
"ਜੋ ਤਉ ਕੀਨੇ ਆਪਣੇ ਤਿਨਾ **ਕੂੰ** ਮਿਲਿਓਹਿ।" (ਨੂੰ)
– ਸਿਰੀ **੫,** ਛੰਤ ੩, ੩:੧ (81)

**ਕੂਅਟਾ** ----- ਖੂਹ
"**ਕੂਅਟਾ** ਏਕੁ ਪੰਚ ਪਨਿਹਾਰੀ।"
– ਗਉ **ਕਬ,** ੧੨, ੩:੧ (325)
"ਨਾ ਓਹੁ **ਕੂਅਟਾ** ਨਾ ਪਨਿਹਾਰੀ।" (ਭਾਵ ਸਰੀਰ)
– ਗਉ **ਕਬ,** ੧੨, ੪:੨ (325)

**ਕੂਆ** ------ ਖੂਹ

"ਕਹਤੁ ਕਬੀਰ ਸੁਨਹੁ ਰੇ ਪ੍ਰਾਨੀ ਪਰੇ ਕਾਲ ਗ੍ਰਸ **ਕੂਆ**।"

– ਸੋਰ **ਕਬ,** ੨, ੪:੧ (654)

"ਜਲ ਤੇ ਥਲ ਕਰਿ ਥਲ ਤੇ **ਕੂਆ** ਕੂਪ ਤੇ ਮੇਰੁ ਕਰਾਵੈ।"

– ਸਾਰ **ਕਬ,** ੨, ੨:੧ (1252)

**ਕੂਈ** ------ ਖੂਹੀ

"ਭ੍ਰਮ ਕੀ **ਕੂਈ** ਤ੍ਰਿਸਨਾ ਰਸ ਪੰਕਜ ਅਤਿ ਤੀਖ੍ਣ ਮੋਹ ਕੀ ਫਾਸ।"

– ਗਉ **੫,** ੧੨੦*, ੧:੧ (204)

**ਕੂਏ** ------- ਖੂਹ ਵਿਚ

"ਕਾਹੇ ਕੀ ਕੁਸਲਾਤ ਹਾਥਿ ਦੀਪੁ **ਕੂਏ** ਪਰੈ।"

– ਸਲੋ **ਕਬ,** ੨੧੬:੨ (1376)

**ਕੂਕ** ------- (1) ਪੁਕਾਰ, ਫਰਿਆਦ, ਵਾਹਰ

"ਜਮ ਦਰਿ ਬਧੇ ਮਾਰੀਅਹਿ **ਕੂਕ** ਨ ਸੁਣੈ ਪੂਕਾਰ।"

– ਸਿਰੀ **੩,** ਅਸ ੨੫, ੫:੨ (69)

"ਨਾਨਕੁ ਆਖੈ **ਕੂਕ** ਨ ਹੋਈ।" (ਪੁਕਾਰ/ਫਰਿਆਦ ਦੀ ਲੋੜ ਨਹੀਂ ਰਹਿੰਦੀ)

– ਸਾਰ **੪,** ਵਾਰ ੧੩ਸ, **੧,** ੧:੪ (1242)

(2) ਰੋਣਾ, (ਭਾਵ)

"**ਕੂਕ** ਪੂਕਾਰ ਨ ਚੁਕਈ ਨਾ ਸੰਸਾ ਵਿਚਹੁ ਜਾਇ।" (ਰੋਣਾ ਚੀਕਣਾ ਨਹੀਂ ਮੁਕਦਾ)

– ਸੋਰ **੪,** ਵਾਰ ੧੨ਸ, **੩,** ੨:੭ (647)

(3) ਢੰਡੋਰਾ (ਮਹਾਨਕੋਸ਼); ਪਹੁੰਚ (ਸ਼ਬਦਾਰਥ); ਰੌਲਾ (ਮਰਯਾਦਾ ਚਲਾਉਣ ਦਾ) (ਦਰਪਣ)

"ਸਾਸਤ੍ਰ ਬੇਦ ਕੀ ਫਿਰਿ **ਕੂਕ** ਨ ਹੋਇ।"

– ਮਲਾ **੩,** ੧੦, ੫:੪ (1261)

**ਕੂਕਹਿ** ----- ਸੁਣਾਂਦਾ ਹੈ

"ਊਚੈ **ਕੂਕਹਿ** ਵਾਦਾ ਗਾਵਹਿ ਜੋਧਾ ਕਾ ਵੀਚਾਰੁ।"

– ਆਸਾ **੧,** ਵਾਰ ੧੧ਸ, **੧,** ੨:੫ (469)

**ਕੂਕਣ** ------ ਚੀਕਦਾ, ਪੁਕਾਰਦਾ

"ਜਲ ਕੀ ਸਾਰ ਨ ਜਾਣਹੀ ਤਾਂ ਤੂੰ **ਕੂਕਣ** ਪਾਹਿ।"

– ਮਲਾ **੧,** ਵਾਰ ੬ਸ, **੩,** ੨:੨ (1282)

**ਕੂਕਦਾ** ----- ਸੁਣਾਂਦਾ, ਪੁਕਾਰਦਾ

"ਪੰਡਿਤੁ ਪੜਿ ਪੜਿ ਉਚਾ **ਕੂਕਦਾ** ਮਾਇਆ ਮੋਹਿ ਪਿਆਰੁ।"

– ਸਿਰੀ **੪,** ਵਾਰ ੧੦ਸ, **੩,** ੧:੧ (86)

**ਹੋਰ ਰੂਪ:**

**ਕੂਕਦੇ –**

"ਪੰਡਿਤ ਜੋਤਕੀ ਸਭਿ ਪੜਿ ਪੜਿ **ਕੂਕਦੇ** ਕਿਸੁ ਪਹਿ ਕਰਹਿ ਪੁਕਾਰਾ ਰਾਮ।"

– ਵਡ **੩,** ਛੰਤ ੫, ੩:੧ (571)

**ਕੂਕਨੇ** ------ ਕੂਕਨ (ਪੁਕਾਰ) ਕਰੀ ਜਾਣ ਨਾਲ

"ਰਾਤਿ ਦਿਵਸ ਕੇ **ਕੂਕਨੇ** ਕਬਹੂ ਕੇ ਸੁਨੈ ਪੁਕਾਰ।"

- ਸਲੋ **ਕਬ,** ੨੨੩:੨ (1376)

**ਕੂਕਰ** ------ (ਸੰ. कुक्कुर) ਕੁੱਤਾ

"**ਕੂਕਰ** ਕੂੜੁ ਕਮਾਈਐ ਗੁਰ ਨਿੰਦਾ ਪਚੈ ਪਚਾਨੁ।"

- ਸਿਰੀ **੧,** ੧੯, ੩:੧ (21)

"ਬਿਨੁ ਸਿਮਰਨ **ਕੂਕਰ** ਹਰਕਾਇਆ।"

- ਗਉ **੫,** ਅਸ ੭, ੬:੧ (239)

**ਹੋਰ ਰੂਪ:**

**ਕੂਕਰਹ –**

"**ਕੂਕਰਹ** ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ।"

- ਸਸ **੫,** ੩੩:੨ (1357)

**ਕੂਕਰਿ –**

"ਕਬੀਰ ਬੈਸਨਉ ਕੀ **ਕੂਕਰਿ** ਭਲੀ ਸਾਕਤ ਕੀ ਬੁਰੀ ਮਾਇ।"

- ਸਲੋ **ਕਬ,** ੫੨:੧ (1367)

**ਕੂਕਰੀ –**

"ਆਦਿ ਅੰਤੇ ਮਧਿ ਆਸਾ **ਕੂਕਰੀ** ਬਿਕਰਾਲ।"

- ਗੂਜ **੫,** ੩੦, ੨:੧ (502)

**ਕੂਕਰੁ –**

"ਜਿਉ **ਕੂਕਰੁ** ਹਰਕਾਇਆ ਧਾਵੈ ਦਹ ਦਿਸ ਜਾਇ।"

- ਸਿਰੀ **੫,** ੯੧, ੨:੧ (50)

**ਕੂਕਾ** ------ ਦੁਖ ਪੀੜਾ ਦੀਆਂ ਆਵਾਜ਼ਾਂ, ਪੁਕਾਰਾਂ

"ਬਾਰਿ ਬਿਡਾਨੜੈ ਹੁੰਮਸ ਧੁੰਮਸ **ਕੂਕਾ** ਪਈਆ ਰਾਹੀ।"

- ਗੂਜ **੫,** ਵਾਰ ੧੦ਸ, **੫,** ੧:੧ (520)

**ਕੂਕਾਹੀ** ----- ਕੂਕਦੇ, ਕੁਰਲਾਉਂਦੇ

"ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ **ਕੂਕਾਹੀ।**"

- ਗਉ **੪,** ਵਾਰ ੧੫ਸ, **੪,** ੨:੫ (308)

**ਕੂਕਿ** ------ ਚੀਕ ਚੀਕ ਕੇ

"ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ ਹੋਰਿ ਮੂਰਖ ਕੂਕਿ ਮੁਏ ਗਾਵਾਰਾ।"

- ਵਡ **੩,** ਛੰਤ ੫, ੩:੬ (571)

"ਹਰਿ ਜੀਉ ਅਹੰਕਾਰੁ ਨ ਭਾਵਈ ਵੇਦ **ਕੂਕਿ** ਸੁਣਾਵਹਿ।" (ਉਚੀ ਉਚੀ ਕਹਿ ਕੇ)

- ਮਾਰੂ **੩,** ਵਾਰ ੯:੪ (1089)

**ਹੋਰ ਰੂਪ:**

**ਕੂਕੀਐ –**

"ਕਬੀਰ ਕੇਸੋ ਕੇਸੋ **ਕੂਕੀਐ** ਨ ਸੋਈਐ ਅਸਾਰ।" (ਉਚੀ ਉਚੀ ਕਹੀਐ)

- ਸਲੋ **ਕਬ,** ੨੨੩:੧ (1376)

**ਕੂਕੇ –**

"ਉਚਾ **ਕੂਕੇ** ਤਨਹਿ ਪਛਾੜੇ।" (ਬੋਲਦੇ, ਚੀਕਦੇ ਹਨ)

- ਮਾਝ **੩,** ਅਸ ੨੧, ੪:੧ (121)

"ਹਲਤੁ ਪਲਤੁ ਦੋਵੈ ਗਏ ਨਿਤ ਭੁਖਾ **ਕੂਕੇ** ਤਿਹਾਇਆ।" (ਕੁਰਲਾਉਂਦਾ)

- ਗਉ **੪,** ਵਾਰ ੧੨ਸ, **੪,** ੧:੬ (306)

"ਪਤਣਿ **ਕੂਕੇ** ਪਾਤਣੀ ਵੰਞਹੁ ਧ੍ਰੁਕਿ ਵਿਲਾੜਿ।" (ਉਚੀ ਉਚੀ, ਚੀਕ ਚੀਕੇ ਕੇ)

- ਮਾਰੂ **੧,** ਅਸ ੧੦, ੬:੧ (1015)

**ਕੂਕੇਦਿਆ** --- ਪੁਕਾਰ ਦਿਆਂ, ਸਾਵਧਾਨ ਕਰਦਿਆਂ

"ਫਰੀਦਾ **ਕੂਕੇਦਿਆ** ਚਾਂਗੇਦਿਆ ਮਤੀ ਦੇਂਦਿਆ ਨਿਤ।"

- ਸਲੋ**ਫਰ,** ੧੫:੧ (1378)

**ਕੂਕੇਂਦੀ** ----- ਪੁਕਾਰਦੀ, ਫਰਿਆਦ ਕਰਦੀ

"ਧਨ **ਕੂਕੇਂਦੀ** ਗੋਰ ਮੇਂ ਤੈ ਸਹ ਨਾ ਮਿਲੀਆਸੁ।"

- ਸਲੋ **ਫਰ,** ੫੪:੨ (1380)

**ਕੂਕੈ** ------- ਪੁਕਾਰ/ਫਰਿਆਦ ਕਰੇ

"ਬਹੁਤੁ ਅਉਗੁਣ **ਕੂਕੈ** ਕੋਈ।"

- ਆਸਾ **੧,** ੨੮, ੨:੧ (357)

**ਕੂਚ** ------- (1) (ਫਾ. ਕੂਚ) ਚਲੇ ਜਾਣਾ

"ਦਰਿ **ਕੂਚ** ਕੂਚਾ ਕਰਿ ਗਏ ਅਵਰੇ ਭਿ ਚਲਣਹਾਰ।"

- ਸਿਰੀ **੧,** ਅਸ ੧੭, ੩:੨ (64)

**ਹੋਰ ਰੂਪ:**

**ਕੂਚਾ** –

"ਦਰਿ ਕੂਚ **ਕੂਚਾ** ਕਰਿ ਗਏ ਅਟਰੇ ਭਿ ਚਲਣਹਾਰ।"

- ਸਿਰੀ **੧,** ਅਸ ੧੭, ੩:੨ (64)

(2) (ਸੰ. *कूर्च*) ਜੁਲਾਹੇ ਦਾ ਬੁਰਸ਼ (ਕੁਚ)

"**ਕੂਚ** ਬਿਚਾਰੇ ਫੂਟੇ ਫਾਲ।" (ਕੁਚ ਵਿਚਾਰ ਵਾਲਾਵਾਲ ਖਿਲਰੇ ਪਏ ਹਨ)

- ਗੋਂਡ **ਕਬ,** ੬, ੧:੩ (871)

**ਕੂਚਾ** ------ (1) ਬਲਦੀ ਅੱਗ ਦਾ ਮੁਆਤਾ

"ਆਪਣ ਹਥੀ ਆਪਣੈ ਦੇ **ਕੂਚਾ** ਆਪੇ ਲਾਇ।"

- ਮਾਝ **੧,** ਵਾਰ ੨੨ਸ, **੨,** ੧:੨ (148)

(2) ਚਲੇ ਗਏ, ਵੇਖੋ 'ਕੂਚ' (1)

**ਕੂਚੁ** ------- ਚਲਾਣਾ, ਵੇਖੋ ਕੂਚ

"ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ **ਕੂਚੁ**।"

- ਸਿਰੀ **੧,** ਅਸ ੧੭, ੪:੧ (64)

"**ਕੂਚੁ** ਕਰਹਿ ਆਵਹਿ ਬਿਖੁ ਲਾਦੇ ਸਬਦਿ ਸਚੈ ਗੁਰੁ ਮੇਰਾ।" (ਚਲੇ ਜਾਂਦੇ ਹਨ)

- ਧਨਾ **੧,** ਛੰਤ ੧, ੪:੪ (688)

**ਕੂਛਿ** ------ ਵੇਖੋ '**ਕਾਛਿ**-ਕੂਛਿ' ਬਣਾ, ਸਵਾਰਕੇ, ਸ਼ਿੰਗਾਰ ਕੇ

"ਭਗਤ ਨਾਰਦੀ ਰਿਦੈ ਨ ਆਈ ਕਾਛਿ **ਕੂਛਿ** ਤਨੁ ਦੀਨਾ।"

- ਸੋਰ **ਕਬ,** ੩, ੩:੧ (654)

**ਕੂੰਜ** ------- (ਸੰ. क्रुंच) ਕਾਸ਼ਨੀ ਰੰਗ ਦਾ ਲੰਮੀ ਗਰਦਨ ਵਾਲਾ ਇਕ ਪੰਛੀ ਜੋ ਸਰਦੀਆਂ ਵਿਚ ਗਰਮ ਦੇਸ਼ਾਂ ਵਿਚ ਆਉਂਦੀਆਂ ਹਨ ਤੇ ਸਰਦੀਆਂ ਵਿਚ ਠੰਡੇ ਦੇਸ਼ ਵਿਚ ਚਲੀਆਂ ਜਾਂਦੀਆਂ ਹਨ, ਖੇਤਾਂ ਦਾ ਬਹੁਤ ਨੁਕਸਾਨ ਕਰਦੀਆਂ ਹਨ।
"ਆਪਣੀ ਖੇਤੀ ਰਖਿ ਲੈ **ਕੂੰਜ** ਪੜੈਗੀ ਖੇਤਿ।"
- ਸਿਰੀ **੩,** ੫੪, ੧*:੨ (34)

**ਕੂਜੜਾ** ----- (ਕੂਜਾ) ਗੰਗਾਸਾਗਰ
"ਅਜੁ ਫਰਦੈ **ਕੂਜੜਾ** ਸੈ ਕੋਹਾਂ ਥੀਓਮਿ।"
- ਸਲੋ **ਫਰ,** ੨੦:੨ (1378)

**ਕੂੰਜੜੀਆ** --- ਕੂੰਜਾਂ
"ਆਜੁ ਮਿਲਾਵਾ ਸੇਖ ਫਰੀਦ ਟਾਕਿਮ **ਕੂੰਜੜੀਆ** ਮਨਹੁ ਮਚਿੰਦੜੀਆ।" (ਭਾਵ ਇੰਦਰੀਆਂ)
- ਆਸਾ **ਫਰ,** ੨, ੧*:੧ (488)

**ਕੂਜਾ** ------ (ਅ. ਕੂਜਾ) ਗੰਗਾਸਗਰ, ਦਸਤੇ ਵਾਲਾ ਲੋਟਾ
"ਬਦ ਅਮਲ ਛੋਡਿ ਕਰਹੁ ਹਥਿ **ਕੂਜਾ**।"
- ਮਾਰੂ **੫,** ਸੋਲਾ ੧੨, ੧੦:੨ (1084)

(2) ਮਿਸਰੀ
"**ਕੂਜਾ** ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ।"
- ਗਉ **੧,** ੧੩, ੪:੩ (155)

**ਕੂੰਜਾ** ------ ਇਕ ਪੰਛੀ, ਵੇਖੋ 'ਕੂੰਜ'
"ਅੰਬਰਿ **ਕੂੰਜਾ** ਕੁਰਲੀਆ ਬਗ ਬਹਿਠੇ ਆਇ ਜੀਉ।"
- ਸੂਹੀ **੧,** ਕੁਚ ੧:੧੧ (762)

**ਹੋਰ ਰੂਪ:**

**ਕੂੰਜਾਂ** –
"ਕਤਿਕ **ਕੂੰਜਾਂ** ਚੇਤਿ ਡਉ ਸਾਵਣਿ ਬਿਜੁਲੀਆਂ।"
- ਆਸਾ **ਫਾ,** ੨, ੬:੧ (488)

**ਕੁੰਜੀ** ------ ਚਾਬੀ, ਵੇਖੋ ਕੁੰਜੀ
"ਸੰਤਨ ਹਥਿ ਰਾਖੀ **ਕੂੰਜੀ**।"
- ਰਾਮ **੫,** ੩੫, ੨:੪ (894)

**ਕੁਜੈ** ------- ਕੂਜਾ, ਲੋਟਾ
"ਪੁਰਾਬ ਖਾਮ **ਕੂਜੈ** ਹਿਕਮਤਿ ਖੁਦਾਇਆ।" (ਭਾਵ ਸਰੀਰ)
- ਮਲਾ **੧,** ਵਾਰ ੨੭ਸ, **੧,** ੨:੫ (1291)

**ਕੂਟਨੁ** ------ ਦਲ (ਮਹਾਨਕੋਸ਼) (ਸ਼ਬਦਾਰਥ) ਫੱਫੇ ਕੁਟਣ (ਕੋਸ਼)
"**ਕੂਟਨੁ** ਸੋਇ ਜੋ ਮਨ ਕਉ ਕੂਟੈ।"
- ਗੋਂਡ **ਕਬ,** ੧੦, ੧:੧ (872)

**ਕੂਟਿ** ------ ਵੇਖੋ '**ਕਾਟਿ**-ਕੂਟਿ', ਕਟ ਕੁਟ ਕੇ

"ਨਾਕਹੁ ਕਾਟੀ ਕਾਨਹੁ ਕਾਟੀ ਕਾਟਿ **ਕੂਟਿ** ਕੈ ਡਾਰੀ।"

- ਆਸਾ **ਕਬ,** ੪, ੪:੧ (476)

**ਕੂਟੇ** ------- ਕੁਟਦੇ ਹਨ

"ਅੰਤਰਿ ਲੋਭੁ ਮਹਾ ਗੁਬਾਰਾ ਤੁਹ **ਕੂਟੈ** ਦੁਖ ਖਾਇ।"

- ਸਰ **੪,** ੪, ੪:੨(1199)

**ਹੋਰ ਰੂਪ:**

**ਕੂਟੈ** –

"ਕੂਟਨੁ ਸੋਇ ਜੋ ਮਨ ਕਉ **ਕੂਟੈ**।"

- ਗੋਂਡ **ਕਬ,** ੧੦, ੧:੧ (872)

**ਕੂੰਡੇ** ------- ਕੁੰਡ, ਇਕ ਪ੍ਰਕਾਰ ਦਾ ਬਰਤਨ

"ਛੂਟੇ **ਕੂੰਡੇ** ਭੀਗੈ ਪੁਰੀਆ ਚਲਿਓ ਜੁਲਾਹੋ ਰੀਸਾਈ।"

- ਗਉ **ਕਬ,** ੫੪, ੩:੨ (335)

**ਕੂਤੁ** ------- ਅਨੁਮਾਨ, ਅੰਦਾਜ਼ਾ

"ਕੇਤੀ ਦਾਤਿ ਜਾਣੈ ਕੌਣੁ **ਕੂਤੁ**।"

- ਜਪੁ **੧,** ੧੬, ੧:੯ (3)

**ਕੂਦਹਿ** ----- ਕੁੱਦਦਾ/ਟਪਦਾ ਹੈ

"ਹਰਿ ਗੁਨ ਗਾਇ **ਕੂਦਹਿ** ਅਰੁ ਨਾਚੈ।"

- ਆਸਾ **ਕਬ,** ੩੪, ੩:੨ (484)

**ਕੂਪ** ------- (ਸੰ. कूप:) ਖੂਹ

"ਅੰਧ **ਕੂਪ** ਤੇ ਕਾਢੇ ਆਪਿ।"

- ਗਉ **੫,** ੧੬੩, ੨:੧ (198)

**ਹੋਰ ਰੂਪ:**

**ਕੂਪਾਇਆ** –

"ਗ੍ਰਿਹ ਅੰਧ ਕੂਪ **ਕੂਪਾਇਆ**।" (ਖੂਹ ਰੂਪ)

- ਸੂਹੀ **੫,** ੬, ੩:੧ (746)

**ਕੂਪਾਰੀਆ** –

"ਗੁਰਿ ਕਾਢਿਓ ਭੁਜਾ ਪਸਾਰਿ ਮੋਹ **ਕੂਪਾਰੀਆ**।"

- ਗਉ **੫,** ਅਸ ੧੨, ੬:੧ (241)

**ਕੂਪਿ** –

"ਕਾਮ ਕ੍ਰੋਧਿ ਮੋਹ **ਕੂਪਿ** ਪਰਿਆ।"

- ਟੋਡੀ **੫,** ੧੬, ੪:੧ (715)

**ਕੂਪੁ** –

"**ਕੂਪੁ** ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ।"

- ਗਉ **ਰਵਿ,** ੧, ੧:੧ (346)

**ਕੂਮਲ** ------ ਕਰੂਮਲ, ਨਵੀਂ ਨਿਕਲੀ ਕੋਮਲ ਟਹਿਣੀ

"ਕਾਇਆ **ਕੂਮਲ** ਫੁਲ ਗੁਣ ਨਾਨਕ ਗੁਪਸਿ ਮਾਲ।"

- ਸੂਹੀ **੩,** ਵਾਰ ੧੯ਸ, **੧,** ੧:੧ (791)

**ਕੂਰ** ------- ਝੂਠ, ਅਸਤਿ
"ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ **ਕੂਰ**।"
- ਗਉ **੫,** ਬਾਅ ੪ਸ:੧ (250)

**ਕੂਰਨੁ** ------ ਕੂੜਾ, ਗੰਦ ਮੰਦ
"ਕਬਹੂ **ਕੂਰਨੁ** ਚਨੇ ਬਿਨਾਵੈ।"
- ਭੈਰ **ਨਾਮ,** ੫, ੧:੩ (1164)

**ਕੂਰਮਾ** ----- (ਸੰ. *कूर्म*) ਕਛੂ ਕੁਮਾ, ਕਛੂਆ
"ਜਾਂ ਚੈ ਘਰਿ **ਕੂਰਮਾ** ਪਾਲੁ ਸਹਸ੍ਫਨੀ ਬਾਸਕੁ ਸੇਜ ਵਾਲੂਆ।"
- ਮਲਾ **ਨਾਮ,** ੧, ੪:੧ (1292)

**ਹੋਰ ਰੂਪ:**

**ਕੂਰਮੁ –**
"ਮਛ ਕਛ **ਕੂਰਮੁ** ਆਗਿਆ ਅਉਤਰਾਸੀ।"
- ਮਾਰੂ **੫,** ਸੋਲਾ ੧੧, ੮:੨ (1082)

**ਕੂਰਾ** ------ ਝੂਠਾ, ਅਸਤਿ
"ਸਚ ਘਰਿ ਬੈਸਿ ਰਹੇ ਗੁਣ ਗਾਏ ਨਾਨਕ ਬਿਨਸੇ **ਕੂਰਾ** ਜੀਉ।"
- ਮਾਝ **੫,** ੧੮, ੪:੩ (100)

**ਹੋਰ ਰੂਪ:**

**ਕੂਰਿ –**
"ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰ **ਕੂਰਿ**।" (ਝੂਠ ਅਥਵਾ ਝੂਠੇ ਸਾਧਨਾਂ ਦੁਆਰਾ)
- ਸਿਰੀ **੧,** ੯, ੧:੨ (17)

"ਅੰਤਰਿ ਮਮਤਾ **ਕੂਰਿ** ਕੂੜੁ ਵਿਹਾਝੇ ਕੂੜਿ ਲਈ ਬਲ ਰਾਮ ਜੀਉ।" (ਝੂਠ ਕਾਰਨ)
- ਸੂਹੀ **੪,** ਛੰਤ ੧, ੩:੨ (773)

**ਕੂਰੁ –**
"ਬੋਲਹਿ **ਕੂਰੁ** ਸਾਕਤ ਮੁਖੁ ਕਾਰਾ।" (ਝੂਠ)
- ਗਉ **੫,** ਅਸ ੭, ੪:੨ (239)

**ਕੂਰੇ –**
"ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ ਤਿਨ **ਕੂਰੇ** ਗਾਢਨ ਗਾਢੇ।"
- ਗਉ **੪,** ੫੯, ੩:੧ (171)

**ਕੂਲਿ** ------ (1) (ਸੰ. *कूल्य*) ਪਹਾੜੀ ਨਾਲਾ, ਛੋਟੀ ਨਦੀ
"ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ **ਕੂਲਿ**।"
- ਸਲੋ **ਕਬ,** ੧੭੭:੨ (1374)

(2) ਕਿਨਾਰੇ, ਕੰਢੇ
"ਜਰਮ ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ **ਕੂਲਿ** ਖੇਲੁ ਖੇਲਿਓ ਜਿਨਿ ਗਿੰਦ ਜੀਉ।"

– ਸਵ **੪,** ਗਯੰ ੯:੪ (1403)

**ਕੂਲੇ** ------- ਕੋਮਲ

"ਸਘਨ ਬਾਸੁ **ਕੂਲੇ**।"

– ਬਸੰ **੫,** ੧੮, ੧:੧ (1185)

**ਕੂੜ** ------- ਝੂਠ

"ਅਮਲੁ ਗਲੋਲਾ **ਕੂੜ** ਕਾ ਦਿਤਾ ਦੇਵਣਹਾਰਿ।"

– ਸਿਰੀ **੧,** ੫, ੧:੧ (15)

**ਹੋਰ ਰੂਪ:**

**ਕੂੜਹੁ –**

"**ਕੂੜਹੁ** ਕਰੇ ਵਿਣਾਸੁ ਧਰਮੇ ਤਗੀਐ।" (ਝੂਠ ਤੋਂ)

– ਗੂਜ **੫,** ਵਾਰ ੨:੭ (518)

**ਕੂੜਾ –**

"ਜੇ ਸਉ ਵੇਰ ਕਮਾਈਐ ਕੂੜੈ **ਕੂੜਾ** ਜੋਰੁ।" (ਝੂਠਾ ਜੋ ਸਥਿਰ ਨਹੀਂ)

– ਸਿਰੀ **੧,** ੮, ੧*:੨ (17)

"ਜੇ ਕੋ ਬੋਲੈ ਸਚੁ **ਕੂੜਾ** ਜਲਿ ਜਾਵਈ।" (ਝੂਠ ਬੋਲਣ ਵਾਲਾ)

– ਸੋਰ **੪,** ਵਾਰ ੧੦:੨ (646)

**ਕੂੜਾਵਿਆ –**

"ਬਿਖਿਆ ਰੰਗ **ਕੂੜਾਵਿਆ** ਦਿਸਨਿ ਸਭੇ ਛਾਰੁ।" (ਝੂਠਾ)

– ਮਾਝ **੫,** ਬਾਰਾ ੬:੩ (134)

**ਕੂੜਾਵੀ –**

"ਕਾਰ **ਕੂੜਾਵੀ** ਛਡਿ ਸੰਮਲੁ ਸਚੁ ਧਣੀ।"

– ਮਾਰੂ **੫,** ਵਾਰ ੧੪ਸ, **੫,** ੨:੨ (1099)

**ਕੂੜਾਵੀਆ –**

"ਬਿਨਠੀ ਦੁਰਮਤਿ ਦੁਰਤੁ ਸੋਇ **ਕੂੜਾਵੀਆ**।" (ਝੂਠ ਦੀ)

– ਰਾਮ **੫,** ਵਾਰ ੧੫:੩ (964)

**ਕੂੜਾਵੇ –**

"ਹਭਿ **ਕੂੜਾਵੇ** ਕੰਮ ਇਕਸੁ ਸਾਈ ਬਾਹਰੇ।" (ਝੂਠੇ)

– ਜੈਤ ੫, ਵਾਰ ੧੪ਸ ੫, ੨:੧ (719)

**ਕੂੜਿ –**

"ਮਨਮੁਖ ਮਹਲੁ ਨ ਪਾਇਨੀ **ਕੂੜਿ** ਮੁਠੇ ਕੂੜਿਆਰ।" (ਝੂਠ)

– ਸਿਰੀ ੩, ੫੩, ੨:੪ (34)

"ਕੂੜਿ, ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ।" (ਝੂਠੇ ਦਾ)

– ਆਸਾ ੧, ਵਾਰ ੧੦ਸ, **੧,** ੧:੬ (468)

"ਪਚਿ ਪਚਿ ਬੂਡਹਿ ਕੂੜੁ ਕਮਾਵਹਿ **ਕੂੜਿ** ਕਾਲੁ ਬੈਰਾਈ ਹੇ।" (ਕੂੜ ਦੇ ਕਾਰਨ)

– ਮਾਰੂ **੧,** ਸੋਲਾ ੫, ੧੫:੩ (1025)

**ਕੂੜਿਆ –**

"ਨਾਨਕ ਹਭਿ ਅਡੰਬਰ **ਕੂੜਿਆ** ਸੁਣਿ ਜੀਵਾ ਸਚੀ ਸੋਇ।"

– ਜੈਤ **੫,** ਵਾਰ ੭ਸ, **੫,** ੨:੨ (707)

**ਕੂੜਿਆਰ** --- ਝੂਠੇ

"ਅਸੰਖ **ਕੂੜਿਆਰ** ਕੂੜੇ ਫਿਰਾਹਿ।"

- ਜਪੁ **੧,** ੧੮:੬ (4)

**ਹੋਰ ਰੂਪ:**

**ਕੂੜਿਆਰਾ –**

"ਵਿਣੁ ਗੁਰ ਕਿਨੈ ਨ ਲਧਿਆ ਅੰਧੇ ਭਉਕਿ ਮੁਏ **ਕੂੜਿਆਰਾ**।" (ਝੂਠੇ)

- ਮਾਝ **੧,** ਵਾਰ ੭:੩ (141)

**ਕੂੜਿਆਰਿ –**

"ਮੁੰਧੇ ਕੂੜਿ ਮੁਠੀ **ਕੂੜਿਆਰਿ।**"

- ਸਿਰੀ **੩,** ੬੧, ੧*:੧ (38)

**ਕੂੜਿਆਰੀ –**

"ਕੂੜਿਆਰ **ਕੂੜਿਆਰੀ** ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ।" (ਝੂਠਿਆਂ ਨਾਲ)

- ਗਉ **੪,** ਵਾਰ ੨੬:੫ (314)

"ਹਮਰੈ ਜੀਇ ਹੋਰੁ ਮੁਖਿ ਹੋਰੁ ਹੋਤ ਹੈ ਹਮ ਕਰਮਹੀਣ **ਕੂੜਿਆਰੀ।**" (ਝੂਠੇ)

- ਦੇਵ **੪,** ੫, ੧:੨ (528)

**ਕੂੜਿਆਰੁ –**

"ਵਿਣੁ ਸਚੇ **ਕੂੜਿਆਰੁ** ਬੰਨਿ ਚਲਾਈਐ।"

- ਮਾਝ **੧,** ਵਾਰ ੧੯:੨ (147)

**ਕੂੜਿਆਰੇ –**

"ਮਾਇਆ ਮੋਹਣੀ ਨੀਘਰੀਆ ਜੀਉ ਕੂੜਿ ਮੁਠੀ **ਕੂੜਿਆਰੇ**।"

- ਗਉ **੧,** ਛੰਤ ੨, ੩:੧ (243)

**ਕੂੜਿਆਰੋ –**

"ਨਾਮੁ ਵਿਸਾਰਿ ਚਲੈ **ਕੂੜਿਆਰੋ**।"

- ਮਾਰੂ **੧,** ਸੋਲਾ ੭, ੧੨:੧ (1027)

**ਕੂੜੀ** ------ (1) ਝੂਠੀ

"ਨਾਨਕ ਨਦਰੀ ਪਾਈਐ **ਕੂੜੀ** ਕੂੜੈ ਠੀਸ।"

- ਜਪੁ **੧,** ੩੨:੫ (7)

"**ਕੂੜੀ** ਕਰਨਿ ਵਡਾਈਆ ਕੂੜੇ ਸਿਉ ਲਗਾ ਨੇਹੁ।" (ਝੂਠੀਆਂ)

- ਗਉ **੪,** ਵਾਰ ੨੦ਸ, **੩,** ੧:੭ (311)

**ਹੋਰ ਵੇਖੋ**

**ਕੂੜੀਆ –**

"ਹੋਰਿ ਗਲਾਂ ਸਭਿ **ਕੂੜੀਆ** ਤੁਧੁ ਭਾਵੈ ਪਰਵਾਣੁ।" (ਝੂਠੀਆਂ)

- ਸਿਰੀ **੧,** ੫, ੪:੩ (16)

**ਕੂੜੀਏ –**

"ਨਾਨਕ ਗਲੀ **ਕੂੜੀਏ** ਕੂੜੋ ਪਲੈ ਪਾਇ।" (ਝੂਠੀਆਂ)

- ਮਾਝ **੧,** ਵਾਰ ੭ਸ, **੧,** ੨:੫ (141)

(2) ਝੂਠੀ (ਇਸਤ੍ਰੀ)

"ਇਲਤਿ ਕਾ ਨਾਉ ਚਉਧਰੀ **ਕੂੜੀ** ਪੂਰੇ ਥਾਉ।"

- ਮਲਾ **੧,** ਵਾਰ ੨੨ਸ, **੨,** ੧:੩ (1288)

**ਕੂੜ** -------- ਝੂਠ

"ਲਬੁ ਕੁਤਾ **ਕੂੜੁ** ਚੂਹੜਾ ਠਗਿ ਖਾਧਾ ਮੁਰਦਾਰੁ।"

- ਸਿਰੀ **੧,** ੪, ੧:੧ (15)

**ਹੋਰ ਰੂਪ:**

**ਕੂੜੇ -**

"ਅਸੰਖ ਕੂੜਿਆਰ **ਕੂੜੇ** ਫਿਰਾਹਿ।" (ਝੂਠ ਵਿਚ)

- ਜਪੁ **੧,** ੧੮:੬ (4)

"ਨਾਨਕ ਉਠੀ ਚਲਿਆ ਸਭਿ **ਕੂੜੇ** ਤੁਟੇ ਨੇਹ।" (ਝੂਠੇ)

- ਸਿਰੀ **੧,** ੬, ੪:੩ (16)

"ਸਾਕਤ **ਕੂੜੇ** ਸਚੁ ਨ ਭਾਵੈ।" (ਝੂਠ ਬੋਲਣ ਵਾਲਾ)

- ਮਾਝ **੧,** ਅਸ ੧, ੫:੧ (109)

"ਕੂੜੀ ਕਰਨਿ ਵਡਾਈਆ **ਕੂੜੇ** ਸਿਉ ਲਗਾ ਨੇਹੁ।" (ਝੂਠ)

- ਗਉ **੪,** ਵਾਰ ੨੦ਸ, **੩,** ੧:੭ (311)

**ਕੂੜੈ -**

"ਕਿਵ ਸਚਿਆਰਾ ਹੋਈਐ ਕਿਵ **ਕੂੜੈ** ਤੁਟੈ ਪਾਲਿ।" (ਝੂਠ ਦੀ)

- ਜਪੁ **੧,** ੧:੫ (1)

"ਜੇ ਸਉ ਵੇਰ ਕਮਾਈਐ **ਕੂੜੈ** ਕੂੜਾ ਜੋਰੁ।" (ਝੂਠੇ, ਜੂਠ ਵਿਚ ਰੁਝੇ, ਝੂਠ ਬੋਲਣ ਵਾਲੇ)

- ਸਿਰੀ **੧,** ੮, ੧*:੨ (17)

"**ਕੂੜੈ** ਲਾਲਚਿ ਲਗਿ ਮਹਲੁ ਖੁਆਈਐ।" (ਝੂਠੇ)

- ਮਾਝ **੧,** ਵਾਰ ੧੯:੬ (147)

"ਨਾਲਿ ਕਿਰਾੜਾ ਦੋਸਤੀ **ਕੂੜੈ** ਕੂੜੀ ਪਾਇ।" (ਝੂਠ ਦੇ ਕਾਰਨ)

- ਸਲੋ **੧,** ੨੧:੧ (1412)

**ਕੂੜੋ -**

"ਨਾਨਕ ਗਲੀ ਕੂੜੀਈ **ਕੂੜੋ** ਪਲੈ ਪਾਇ।" (ਝੂਠ ਹੀ)

- ਮਾਝ **੧,** ਵਾਰ ੭ਸ, **੧,** ੨:੫ (141)

**ਕੇ** -------- (1) ਕੋਈ

"ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ **ਕੇ**।"

- ਜਪੁ **੧,** ੭:੪ (2)

(2) ਦੇ

"ਸੁਣਿਐ ਸਰਾ ਗੁਣਾ **ਕੇ** ਗਾਹ।"

- ਜਪੁ **੧,** ੧੧:੧ (3)

"ਦੁਆਰਿਕਾ ਨਗਰੀ ਕਾਹੇ **ਕੇ** ਮਗੋਲ।" (ਕਿਥੋਂ ਦੇ)

- ਤਿਲੰ **ਨਾਮ,** ੩, ੨:੪ (727)

"ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ **ਕੇ**।"

- ਸੂਹੀ **੪,** ੧, ੪:੧ (731)

(3) ਕਈ, ਅਨੇਤ, ਬਹੁਤ ਸਾਰੇ

"ਤਿਥੈ ਭਗਤ ਵਸਹਿ **ਕੇ** ਲੋਅ।"

- ਜਪੁ **੧,** ੩੭:੯ (8)

"ਖੋਜਹਿ ਕੋਟਿ ਅਸੰਖ ਬਹੁਤੁ ਅਨੰਤ **ਕੇ**।"

- ਸੂਹੀ **੫,** ਅਸ ੫, ੭:੧ (762)

(4) ਕੁ

"ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ **ਕੇ** ਦਿਨਾ।"

- ਧਨਾ **੧,** ੨, ੧*:੧ (660)

**ਕੇਉ** ------- ਕਿਵੇਂ

"ਨਾ ਕਿਛੁ ਆਸਾ ਹਥਿ ਹੈ **ਕੇਉ** ਨਿਰਾਸਾ ਹੋਇ।"

- ਰਾਮ **੩,** ਵਾਰ ੨੦ਸ, **੩,** ੨:੧ (956)

**ਕੇਇ** ------ ਕੋਈ

"ਆਖਹਿ ਸਿ ਭਿ ਕੇਈ **ਕੇਇ**।"

- ਜਪੁ **੧,** ੨੫:੧੫ (5)

"ਕਹੁ ਨਾਨਕ ਪਾਵਹਿ ਵਿਰਲੇ **ਕੇਇ।**"

- ਬਸੰ **੩,** ੭, ੪:੪ (1170)

**ਹੋਰ ਰੂਪ:**

**ਕੇਈ –**

"ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ **ਕੇਈ**।"

- ਗੂਜ **੫,** ਵਾਰ ੬ਸ, **੫,** ੨:੨ (520)

**ਕੇਸ** ------- ਵਾਲ, ਸਿਰ ਦੇ ਵਾਲ

"ਗੁਰ ਕੇ ਚਰਨ **ਕੇਸ** ਸੰਗਿ ਝਾਰੇ।"

- ਆਸਾ **੫,** ੬੭, ੧:੨ (387)

**ਕੇਸਉ** ----- ਸੁਹਣੇ ਕੇਸਾਂ ਵਾਲਾ ਵਿਸ਼ਨੂੰ ਭਾਵ ਵਾਹਿਗੁਰੂ

"ਪਿੰਡੁ ਪਤਲਿ ਮੇਰੀ **ਕੇਸਉ** ਕਿਰਿਆ ਸਚੁ ਨਾਮੁ ਕਰਤਾਰੁ।"

- ਆਸਾ **੧,** ੩੨, ੨:੧ (358)

**ਕੇਸਰਿ** ----- ਕੁੰਗੂ, ਵੇਖੋ 'ਕੰਗੂ'

"**ਕੇਸਰਿ** ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ।"

- ਤਿਲੰ **੧,** ੨, ੨:੧ (721)

**ਹੋਰ ਰੂਪ:**

**ਕੇਸਰੋ –**

"ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ **ਕੇਸਰੋ** ਲੇ ਛਿਟਕਾਰੇ।"

- ਧਨਾ **ਰਵਿ,** ੩, ੧:੧ (694)

**ਕੇਸਵ** ------ ਸੁੰਦਰ ਕੇਸਾਂ ਵਾਲਾ, ਵਿਸ਼ਨੂੰ ਭਾਵ ਵਾਹਿਗੁਰੂ, ਹਰੀ, ਹੋਰ ਵੇਖੋ 'ਕੇਸੌ'

"ਨਿਰਾਹਾਰੀ **ਕੇਸਵ** ਨਿਰਵੈਰਾ।"

- ਮਾਝ **੫,** ੧੩, ੩:੧ (98)

**ਹੋਰ ਰੂਪ:**

**ਕੇਸਵਹ –**
"ਅਨਾਥ ਨਾਥ ਗੋਬਿੰਦਹ ਬਲਹੀਣ ਬਲ **ਕੇਸਵਹ**।"

– ਸਸ **੫,** ੨੧:੨ (1356)

**ਕੇਸਵਾ –**
"ਸੁਪ੍ਰਸੰਨ ਭਏ **ਕੇਸਵਾ** ਸੇ ਜਨ ਹਰਿ ਗੁਣ ਗਾਹਿ।"

– ਗਉ **੫,** ੧੧੬*, ੪:੨ (203)

"ਕਾਇਆ ਡੂਬੈ **ਕੇਸਵਾ**।" (ਹੇ ਹਰੀ)

– ਬਸੰ **ਨਾਮ,** ੨, ੧:੨ (1196)

**ਕੇਸਾ** ------ ਵਾਲਾਂ ਦਾ
"**ਕੇਸਾਂ** ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ।"

– ਸੂਹੀ **੫,** ੪੨, ੧:੧ (745)

**ਹੋਰ ਰੂਪ:**

**ਕੇਸਾਇਓ** –
"ਨੈਨਹੁ ਸੰਗਿ ਸੰਤਨ ਕੀ ਸੇਵਾ ਚਰਨ ਝਾਰੀ **ਕੇਸਾਇਓ**।"

– ਸਾਰ **੫,** ੬੬, ੨:੧ (1217)

**ਕੇਸੀ** ------ (1) ਇਕ ਦਾਨਵ ਜੋ 'ਕੰਸ' ਦੀ ਆਗਿਆ ਨਾਲ ਘੋੜੇ ਦੇ ਰੂਪ ਧਾਰ ਕ੍ਰਿਸ਼ਨ ਜੀ ਨੂੰ ਮਾਰਨ ਆਇਆ ਅਤੇ ਕ੍ਰਿਸ਼ਨ ਜੀ ਨੇ ਇਸ ਦੇ ਮੂੰਹ ਵਿਚ ਆਪਣੀ ਬਾਂਹ ਪਾ ਕੇ ਇਸ ਦੇ ਪ੍ਰਾਨ ਕੱਢੇ।
"**ਕੇਸੀ** ਕੰਸ ਮਥਨੁ ਜਿਨਿ ਕੀਆ।"

– ਗੋਂਡ **ਨਾਮ,** ੫, ੪:੧ (874)

**ਹੋਰ ਰੂਪ:**

**ਕੇਸੁ –**
"ਕੰਸੁ **ਕੇਸੁ** ਚਾਂਡੂਰੁ ਨ ਹੋਈ।"

– ਗਉ **੧,** ਅਸ ੯, ੧੧:੧ (225)

(2) ਕੇਸਾਂ ਦੇ/ਨਾਲ
"ਨਾ ਸਤਿ ਮੂੰਡ ਮੁਡਾਈ **ਕੇਸੀ** ਨਾ ਸਤਿ ਪੜਿਆ ਦੇਸ ਫਿਰਹਿ।"

– ਰਾਮ **੩,** ਵਾਰ ੧੨ਸ, **੧,** ੧:੨ (952)

**ਕੇਸੋ** ------- ਹਰੀ ਨੂ ਵੇਖੋ 'ਕੇਸਵ'
"ਕਬੀਰ ਸਿਖ ਸਾਖਾ ਬਹੁਤੇ ਕੀਏ **ਕੇਸੋ** ਕੀਓ ਨ ਮੀਤੁ।"

– ਸਲੋ **ਕਬ,** ੯੬:੧ (1369)

**ਕੇਸੋ ਗੋਪਲ** -- ਪ੍ਰਿਥਵੀ/ਸੰਸਾਰ ਨੂੰ ਪਾਲਣ ਵਾਲੇ ਹਰੀ ਦੇ
"**ਕੇਸੋ ਗੋਪਾਲ** ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ।"

– ਰਾਮ **ਸੁੰਦ,** ਸਦ ੫:੨ (923)

**ਕੇਸੌ** ------- ਹਰੀ, ਵੇਖੋ 'ਕੇਸਵ'
"ਕਹਿ ਕਬੀਰ **ਕੇਸੌ** ਜਗਿ ਜੋਗੀ।

– ਬਿਲਾ **ਕਬ,** ੮, ੨:੨ (857)

**ਕੇਹ** ------- (1) ਉਸ ਨੂੰ ਕੀ

"ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ **ਕੇਹ**।"

- ਸਿਰੀ **੧,** ਅਸ ੧੧, ੩:੨ (60)

(2) ਕਿਵੇਂ

"ਕਹਹੁ ਗੁਸਾਈ ਮਿਲੀਐ **ਕੇਹ**।"

- ਗਉ **੫,** ੯੮, ੧*:੧ (185)

(3) ਕੁਝ ਵੀ

"ਤਾ ਕਉ ਹਾਥਿ ਨ ਆਵੈ **ਕੇਹ**।"

- ਗਉ **੫,** ਸੁਖ ੫, ੩:੮ (268)

(4) ਕਿਸੇ ਨੂੰ

"ਲਾਖ ਕਰੋਰੀ ਮਿਲੈ ਨ **ਕੇਹ**।"

- ਆਸਾ **੫,** ੨੭, ੨:੩ (377)

(5) ਕੋਈ

"ਨਾਨਕ ਰੰਗੁ ਨ ਉਤਰੈ ਬਿਆ ਨ ਲਗੈ **ਕੇਹ**।"

- ਸੋਰ **੪,** ਵਾਰ ਪਸ, ੩, ੨:੩ (644)

**ਹੋਰ ਰੂਪ:**

**ਕੇਂਹ –**

"ਚਰਣ ਕਮਲ ਨਾਨਕੁ ਆਰਾਧੈ ਤਿਸੁ ਬਿਨੁ ਆਨ ਨ **ਕੇਂਹ**।"

- ਜੈਤ **੫,** ੧੦, ੨:੨ (702)

**ਕੇਹਰਹ** ----- ਸ਼ੇਰ ਕੋਲ

"ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ **ਕੇਹਰਹ**।"

- ਸਸ **੫,** ੪੧:੧ (1357)

**ਕੇਹਰਿ** ----- ਸ਼ੇਰ

"ਅਜ ਕੈ ਵਸਿ ਗੁਰਿ ਕੀਨੋ **ਕੇਹਰਿ** ਕੂਕਰ ਤਿਨਹਿ ਲਗਾਏ ਰੇ।"

- ਆਸਾ **੫,** ੪੪, ੧*:੨ (381)

**ਕੇਹਰੋ** ------ ਕਿਹੜਾ

"ਪ੍ਰਭ ਥਾਨੁ ਤੇਰੋ **ਕੇਹਰੋ** ਜਿਤੁ ਜੰਤਨ ਕਰਿ ਬੀਚਾਰੁ।"

- ਕਾਨ **੫,** ੩੭, ੨:੨ (1305)

**ਕੇਹਾ** ------ ਕਿਹੋ ਜਿਹਾ, ਕਿਸ ਪ੍ਰਕਾਰ ਦਾ

"ਸੋ ਦਰੁ ਕੇਹਾ ਸੋ ਘਰੁ **ਕੇਹਾ** ਜਿਤੁ ਬਹਿ ਸਰਬ ਸਮਾਲੇ।"

- ਜਪੁ **੧,** ੨੭:੧ (6)

"ਖੇਹੂ ਖੇਹ ਰਲਾਈਐ ਤਾ ਜੀਉ **ਕੇਹਾ** ਹੋਇ।" (ਕਿਵੇ ਦਾ, ਕਿਸ ਹਾਲ ਵਿਚ ਹੁੰਦਾ)

- ਸਿਰੀ **੧,** ੮, ੪:੧ (17)

"ਤੂੰ ਮੇਰਾ ਰਾਖਾ ਸਭਨੀ ਥਾਈਂ ਤਾ ਭਉ **ਕੇਹਾ** ਕਾੜਾ ਜੀਉ।" (ਕਾਹਦੀ)

- ਮਾਝ **੫,** ੩੧, ੧:੩ (103)

**ਹੋਰ ਰੂਪ:**

**ਕੇਹਿ –**

"ਮੁੰਧੇ ਗੁਣਹੀਣੀ ਸੁਖੁ **ਕੇਹਿ**।" (ਕਾਹਦਾ)

- ਸਿਰੀ **੧,** ਅਸ ੫, ੧*:੧ (56)

**ਕੇਹੀ –**

"ਅਗੀ ਪਾਲਾ ਕਿ ਕਰੇ ਸੂਰਜ **ਕੇਹੀ** ਰਾਤਿ।" (ਕਾਹਦੀ)

- ਮਾਝ **੧,** ਵਾਰ ੨੬ਸ, **੨,** ੨:੧ (150)

**ਕੇਹੀਆ** ---- ਕਿਹੋ ਜਿਹਾ, ਕਿਵੇਂ ਦਾ

"ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ **ਕੇਹੀਆ**।"

- ਜੈਤ **੫,** ਛੰਤ ੧, ੨:੬ (703)

**ਕੇਹੁ** ------- (1) ਕਿਹੜਾ, ਕੌਣ

"ਸਭੁ ਕਿਛੁ ਆਪੇ ਆਪਿ ਦੂਜਾ ਕੇਹਾ **ਕੇਹੁ**।"

- ਜੈਤ **੫,** ਵਾਰ ੨੦:੨ (710)

(2) ਕੋਈ

"ਚਾਰਿ ਕੁੰਟ ਦਹ ਦਿਸਿ ਜਲ ਨਿਧਿ ਊਨ ਥਾਉ ਨ **ਕੇਹੁ**।"

- ਸਾਰ **੫,** ੧੧੪, ੧:੧ (1226)

(3) ਕੁਝ

"ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ **ਕੇਹੁ**।"

- ਕਾਨ **੫,** ੪੯, ੧*:੨ (1308)

**ਕੇਹੇ** ------- ਕਾਹਦਾ

"ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ **ਕੇਹੇ** ਡਰਣਾ।"

- ਰਾਮ **੧,** ਅਸ ੧, ੪:੧ (902)

**ਕੇਤ** ------- (1) ਕਿਤਨੇ ਹੀ (ਗਿਣਤੀ ਵਿਚ)

"ਗਣਤੀ ਗਣਉ ਨ ਗਣਿ ਸਕਉ ਉਠਿ ਸਿਧਾਰੇ **ਕੇਤ**।"

- ਗਉ **੫,** ਬਾਅ ੨੬:੨ (255)

**ਹੋਰ ਰੂਪ:**

**ਕੇਤਕ –**

"**ਕੇਤਕ** ਸਿਧ ਭਏ ਲਿਵ ਲਾਗੇ।"

- ਗਉ ੧੦, ੩੭, ੧*:੨ (330)

(2) ਕਿਨੀ, ਕਿਸ ਕਦਰ, ਕਿਤਨੀ ਕੁ

"ਮਾਨੁਖ ਕੀ ਕਹੁ **ਕੇਤ** ਚਲਾਈ।"

- ਆਸਾ **੫,** ੭੯, ੨:੨ (390)

**ਹੋਰ ਰੂਪ:**

**ਕੇਤਕ –**

"ਮਹਿਮਾ ਤਾ ਕੀ **ਕੇਤਕ** ਗਨੀਐ ਜਨ ਪਾਰਬ੍ਰਹਮ ਰੰਗਿ ਰਾਤੇ।"

- ਗਉ **੫,** ੧੩੧, ੧:੧ (207)

**ਕੇਤਕ** ------ (1) ਕੀ, ਕਿਹੜੀ

"ਮੈ ਮੂਰਖ ਕੀ **ਕੇਤਕ** ਬਾਤ ਹੈ ਕੋਟਿ ਪਰਾਧੀ ਤਰਿਆ ਰੇ।"

- ਸੋਰ **੫,** ੧੩, ੪:੧ (612)

"ਮਾਨਸ ਕੀ ਕਹੁ **ਕੇਤਕ** ਬਾਤ।" (ਕਿਹੜੀ)

- ਭੈਰ **੫,** ੪੬, ੩:੩ (1149)

"ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਾਰੇ ਘਾਸੁ ਬਢਾਵਹਿ **ਕੇਤਕ** ਬੋਲਾ।" (ਕੀ)

- ਸਾਰੁ **੫,** ੩੬, ੨:੧ (1211)

(2) ਕਿਤਨੇ ਹੀ (ਗਿਣਤੀ ਵਿਚ), ਵੇਖੋ 'ਕੇਤ' (1)

(3) ਕਿਸ ਕਦਰ, ਕਿਤਨੀ ਕੁ, ਵੇਖੋ 'ਕੇਤ' (2)

**ਹੋਰ ਰੂਪ:**

**ਕੇਤਕੁ –**

"ਭੀਤਿ ਊਪਰੇ **ਕੇਤਕੁ** ਧਾਈਐ ਅੰਤਿ ਓਰਕੋ ਆਹਾ।"

- ਆਸਾ **੫,** ੧੨੩, ੨:੨ (402)

**ਕੇਤੜਾ** ----- ਕਿੰਨਾ ਕੁਝ

"ਮੂਰਖ ਮਨ ਸਮਝਾਇ ਆਖਉ **ਕੇਤੜਾ**।"

- ਸੂਹੀ **੧,** ਅਸ ੩, ੪:੧ (752)

"ਤੇਰਾ ਹੁਕਮੁ ਨ ਜਾਪੀ **ਕੇਤੜਾ** ਸਚੇ ਅਲਖ ਅਪਾਰਾ।" (ਕਿਤਨਾ ਕੁ)

- ਸੂਹੀ **੩,** ਵਾਰ ੨:੨ (786)

**ਕੇਤੜਿਆ** --- ਕਿਤਨੇ ਹੀ (ਗਿਣਤੀ ਦੇ)

"ਇਹੁ ਮਨੁ **ਕੇਤੜਿਆ** ਜੁਗ ਭਰਮਿਆ ਥਿਰੁ ਰਹੈ ਨ ਆਵੈ ਜਾਇ।"

- ਗੂਜ **੩,** ਵਾਰ ੧੩ਸ, **੩,** ੨:੧ (513)

**ਹੋਰ ਰੂਪ:**

**ਕੇਤੜੇ –**

"ਮੰਗਣ ਵਾਲੇ **ਕੇਤੜੇ** ਦਾਤਾ ਏਕੋ ਸੋਇ।"

- ਸਿਰੀ **੧,** ੧੧, ੨:੨ (18)

**ਕੇਤਾ** ------ ਕਿੰਨਾ, ਕਿਤਨਾ

"ਧਵਲੈ ਉਪਰਿ **ਕੇਤਾ** ਭਾਰੁ।"

- ਜਪੁ **੧,** ੧੬:੧੦ (3)

**ਕੇਤਿਆ** ---- ਕਿੰਨਿਆ ਹੀ (ਗਿਣਤੀ)

"**ਕੇਤਿਆਂ** ਦੂਖ ਭੂਖ ਸਦ ਮਾਰ।"

- ਜਪੁ **੧,** ੨੫:੪ (5)

**ਕੇਤੀ** ------ (1) ਕਿਤਨੀ ਹੈ

"**ਕੇਤੀ** ਦਾਤਿ ਜਾਣੈ ਕੌਣੁ ਕੂਤੁ।"

- ਜਪੁ **੧,** ੧੬:੧੯ (3)

"ਨਾਨਕ ਤੇ ਮੁਖ ਉਜਲੇ **ਕੇਤੀ** ਛੁਟੀ ਨਾਲਿ।" (ਕਿਤਨੀ ਹੀ ਲੁਕਾਈ)

- ਜਪੁ **੧,** ੩੮ਸ:੬ (8)

"ਧਰਤੀ ਉਪਰਿ ਕੋਟ ਗੜ **ਕੇਤੀ** ਗਈ ਵਜਾਇ।" (ਕਦੀ)

- ਸੋਰ **੧,** ੧, ੩:੧ (595)

(2) ਕਿੰਨੀਆਂ ਹੀ, ਕਿਤਨੀਆਂ ਹੀ (ਗਿਣਤੀ ਵਿਚ)
"**ਕੇਤੀ** ਨਾਰਿ ਵਰੁ ਏਕੁ ਸਮਾਲਿ।"

- ਰਾਮ **੧,** ਓਅੰ ੨੧:੬ (932)

"ਕਬੀਰ ਹਜ ਕਾਬੈ ਹੋਇ ਹੋਇ ਗਇਆ **ਕੇਤੀ** ਬਾਰ ਕਬੀਰ।"

- ਸਲੋ **ਕਬ,** ੧੯੮:੧ (1375)

**ਹੋਰ ਰੂਪ:**

**ਕੇਤੀਆ –**
"**ਕੇਤੀਆ** ਖਾਣੀ **ਕੇਤੀਆ** ਬਾਣੀ ਕੇਤੇ ਪਾਤ ਨਰਿੰਦ।" (ਕਈ, ਕਿਤਨੀਆਂ ਹੀ)

- ਜਪੁ **੧,** ੩੫:੯ (7)

**ਕੇਤੀਕ** ----- ਕਿਤਨੀ ਕੁ
"ਏਤੀ ਨ ਜਾਨਉ **ਕੇਤੀਕ** ਮੁਦਤਿ ਚਲਤੇ ਖਬਰਿ ਨ ਪਾਇਓ।"

- ਮਾਰੂ **੫,** ੪, ੧*:੨ (999)

**ਕੇਤੁ** ------- (1) ਕਿਸ ਲਈ, ਕਾਹਨੂੰ
"ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ **ਕੇਤੁ**।"

- ਸਿਰੀ **੪,** ਵਾਰ ੫:੪ (84)

(2) ਕਿਸੇ
"ਲਖ ਸੀਗਾਰ ਬਣਾਇਆ ਕਾਰਜਿ ਨਾਹੀ **ਕੇਤੁ**।"

- ਮਾਝ **੫,** ਬਾਰਾ ੭:੨ (134)

(3) ਨਿਸ਼ਾਨ, ਝੰਡਾ ਭਾਵ ਰਾਜ
"ਸਤਿਗੁਰੁ ਮੇਰਾ ਸਦਾ ਸਹਾਈ ਜਿਨਿ ਦੁਖ ਕਾ ਕਾਟਿਆ **ਕੇਤੁ**।"

- ਧਨਾ **੫,** ੧੭, ੧*੨ (675)

**ਕੇਤੇ** ------- ਕਿੰਨੇ ਹੀ, ਅਨੇਕਾਂ
"ਅੰਤ ਕਾਰਣਿ **ਕੇਤੇ** ਬਿਲਲਾਹਿ।"

- ਜਪੁ **੧,** ੨੪:੭ (5)

**ਹੋਰ ਰੂਪ:**

**ਕੇਤੈ –**
"ਕਹਨ ਕਹਾਵਨ ਕਉ ਕਈ **ਕੇਤੈ**।"

- ਕਾਨ **੫,** ੨੨, ੧*:੧ (1302)

**ਕੇਦਾਰ** ----- ਇਕ ਤੀਰਥ ਜੋ 11753 ਫੁਟ ਦੀ ਉਚਾਈ ਉਪਰ ਰੁਦ੍ਰਹਿਮਾਲਾ ਦੀ ਚੋਟੀ ਤੇ ਗੜਵਾਲ ਦੇ ਇਲਾਕੇ ਵਿਚ ਸਥਿਤ ਹੈ।
"ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ **ਕੇਦਾਰ** ਨ੍ਹਾਈਐ ਗੋਮਤੀ ਸਹਸ ਗਊ ਦਾਨ ਕੀਜੈ।"

- ਰਾਮ **ਨਾਮ,** ੪, ੨:੧ (973)

**ਹੋਰ ਰੂਪ:**

**ਕੇਦਾਰਾ –**
"ਗੰਗਾ ਜਮੁਨਾ ਕੇਲ **ਕੇਦਾਰਾ**।"

- ਮਾਰੂ **੧,** ਸੋਲਾ ੨, ੯:੧ (1022)

**ਕੇਦਾਰਾ -----** (1) ਇਕ ਤੀਰਥ, ਵੇਖੋ 'ਕੇਦਾਰ'

(2) ਇਕ ਰਾਗ ਜੋ ਅਧੀ ਰਾਤ ਨੂੰ ਗਾਇਆ ਜਾਂਦਾ ਹੈ। ਗ੍ਰੀਖਮ ਰੁਤ ਦਾ ਰਾਗ ਹੈ ਅਤੇ ਖੁਸ਼ੀ ਤੇ ਵੈਰਾਗ ਦਾ ਰਾਗ ਮੰਨਿਆ ਜਾਂਦਾ ਹੈ।

"**ਕੇਦਾਰਾ** ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ।"

- ਮਾਰੂ **੩,** ਵਾਰ ੨ਸ, **੩,** ੧:੧ (1087)

**ਹੋਰ ਰੂਪ:**

**ਕੇਦਾਰੁ –**

"ਤਟ ਤੀਰਥ ਦੇਵ ਦੇਵਾਲਿਆ **ਕੇਦਾਰੁ** ਮਥੁਰਾ ਕਾਸੀ।"

- ਮਾਰੂ **੫,** ਵਾਰ ੧੮:੧ (1100)

**ਕੇਦਾਰੈ –**

"ਕਬਿਤ ਪੜੇ ਪੜਿ ਕਬਿਤਾ ਮੂਏ ਕਪੜ **ਕੇਦਾਰੈ** ਜਾਈ।"

- ਸੋਰ **ਕਬ,** ੧, ੨:੧ (654)

**ਕੇਨ -------** (1) ਕਿਸ ਨੇ, ਕਿਸ ਕਰਕੇ

"ਜੇਨ **ਕੇਨ** ਪਰਕਾਰੇ ਹਰਿ ਹਰਿ ਜਸੁ ਸੁਨਹੁ ਸ੍ਰਵਨ।"

- ਆਸਾ **੫,** ਛੰਤ, ੮, ੪:੨ (458)

(2) ਕੀਤੇ, ਕਰੇ

"ਜਨ ਕੀ ਮਹਿਮਾ ਬਰਨਿ ਨ ਸਾਕਉ ਓਇ ਊਤਮ ਹਰਿ ਹਰਿ **ਕੇਨ**।"

- ਕਾਨ **੪,** ੨, ੩:੨ (1295)

**ਕੇਰਾ ------** ਦਾ

"ਨਾ ਕੋ ਮੇਰਾ ਹਉ ਕਿਸੁ **ਕੇਰਾ**।"

- ਮਾਝ **੧,** ਅਸ ੧, ੨:੧ (109)

"ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ **ਕੇਰਾ**।" (ਲਈ)

- ਪ੍ਰਭਾ **ਕਬ,** ੨, ੧:੧ (1349)

**ਕੇਰਿਆ ----** ਲਈ, ਜੋਗੇ

"ਮਰਿ ਮਰਿ ਜੰਮਹਿ ਨਿਤ ਕਿਸੈ ਨ **ਕੇਰਿਆ**।

- ਮਾਝ **੧,** ਵਾਰ ੧੧:੨ (143)

**ਕੇਰੀ ------** ਦੀ

"ਕਲਰ **ਕੇਰੀ** ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ।"

- ਸਿਰੀ **੧,** ੧੩, ੧:੨ (18)

"ਕੀਚਹਿ ਰਸ ਭੋਗ ਖੁਸੀਆ ਮਨ **ਕੇਰੀ**।" (ਦੀਆਂ)

- ਬਿਲਾ **੧,** ਅਸ ੨, ੨:੧ (832)

**ਹੋਰ ਰੂਪ:**

**ਕੇਰੀਆ –**

"ਇਛ ਪੁੰਨੀ ਜਨ **ਕੇਰੀਆ** ਲੇ ਸਤਿਗੁਰ ਧੂਰਾ।" (ਦੀ)

- ਗਉ **੪,** ੫੨, ੨:੨ (168)

"ਹਮ ਸਹ **ਕੇਰੀਆ** ਦਾਸੀਆ ਸਾਚਾ ਖਸਮੁ ਹਮਾਰਾ।" (ਦੀਆਂ)

- ਸੂਹੀ **੧,** ੪, ੫:੨ (729)

**ਕੇਰੇ –**

"ਪਬਣਿ **ਕੇਰੇ** ਪਤ ਜਿਉ ਢਲਿ ਢੁਲਿ ਜੁੰਮਣਹਾਰ।" (ਦੇ)

- ਸਿਰੀ **੧,** ੨੪, ੧:੨ (23)

"ਇਕ ਆਪੀਨ੍ਹੈ ਪਤਲੀ ਸਹ **ਕੇਰੇ** ਬੋਲਾ।"

- ਸੂਹੀ **ਫਰ,** ੨, ੨:੧ (794)

('ਕੇਰੇ' ਸ਼ਬਦ ਨੂੰ 'ਕੇ ਰੇ' ਦੋ ਸ਼ਬਦ ਕਰਨੇ 'ਰੇ' ਦੇ ਅਰਥ 'ਕਰੜੇ' ਕੀਤੇ ਜਾਂਦੇ ਹਨ)

**ਕੇਰੈ –**

"ਨਵ ਨਿਧਿ ਨਾਮੁ ਨਿਧਾਨੁ ਹਰਿ **ਕੇਰੈ**।" (ਦੇ)

- ਕਾਨ **੫,** ੩੪, ੧*:੨ (1304)

**ਕੇਰ੍ਹੇ** ------- ਕਿਸ, ਕਿਹੜੇ

"ਲੇਖਾ ਰਬੁ ਮੰਗੇਸੀਆ ਤੂ ਆਂਹੋ **ਕੇਰ੍ਹੇ** ਕੰਮਿ।"

- ਸਲੋ **ਫਰ,** ੩੮:੨ (1379)

**ਕੇਲ** ------- (1) (ਸੰ. *ਕਲਿ*:) ਖੇਡ

"ਸੇਜ ਸੁਖਾਲੀ ਸੀਤਲੁ ਪਵਣਾ ਸਹਜ **ਕੇਲ** ਰੰਗ ਕਰਣਾ ਜੀਉ।"

- ਮਾਝ **੫,** ੧੯, ੩:੩ (100)

"ਉਨ ਕੈ ਸੰਗਿ ਤੂ ਕਰਤੀ **ਕੇਲ**।"

- ਆਸਾ **੫,** ੮੨, ੧:੧ (390)

"ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ **ਕੇਲ** ਕਰੇਹੁ।" (ਲਾਡ)

- ਬਿਹਾ **੪,** ਵਾਰ ੧੫ਸ, **੩,** ੨:੬ (554)

"ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ **ਕੇਲ** ਕੇਲਾਲੀ।" (ਕੌਤਕ/ ਚੋਜ ਕਰਨ ਵਾਲਾ)

(2) ਕੇਲਾ

"ਮਾਲੀ ਕੇ ਘਰ **ਕੇਲ** ਆਛੈ **ਕੇਲ** ਬੇਲ ਤੇਲ ਗੋ।"

- ਟੋਡੀ **ਨਾਮ,** ੩, ੨:੨ (718)

(3) ਖੇਡ ਭਾਵ ਖੇਡਨ ਦਾ ਸਥਾਨ ਭਾਵ ਬਿੰਦ੍ਰਾਬਨ

"ਗੰਗਾ ਜਮੁਨਾ **ਕੇਲ** ਕੇਦਾਰਾ।"

- ਮਾਰੂ **੧,** ਸੋਲਾ ੨, ੯:੧ (1022)

**ਕੇਲਾ** ------ (1) ਕਲੋਲ, ਚੋਜ, ਖੁਸ਼ੀਆਂ

"ਸਬਦਿ ਅਨੰਦ ਕਰੇ ਸਦ **ਕੇਲਾ**।"

- ਮਾਝ **੫,** ੧੦, ੧:੨ (97)

"ਓਸੁ ਅਨੰਦੁ ਤ ਹਮ ਸਦ **ਕੇਲਾ**।" (ਖੁਸ਼ੀ)

- ਆਸਾ **੫,** ੮੩, ੨:੪ (391)

"ਕਹੁ ਨਾਨਕ ਗੁਰ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ **ਕੇਲਾ**।" (ਅਨੰਦ)

- ਧਨਾ **੫,** ੨, ੪:੨ (671)

**ਹੋਰ ਰੂਪ:**

**ਕੇਲਾਂ –**

"ਬਾਜ ਪਏ ਤਿਸੁ ਰਬ ਦੇ **ਕੇਲਾਂ** ਵਿਸਰੀਆਂ।" (ਖੇਡਾਂ, ਕਲੋਲ)

- ਸਲੋ **ਫਰ,** ੯੯:੩ (1383)

(2) ਕੇਲਾ, ਇਕ ਫਲ

"ਨੀਂਬੁ ਭਇਓ ਆਂਬੁ ਆਂਬੁ ਭਇਓ ਨੀਂਬਾ **ਕੇਲਾ** ਪਾਕਾ ਝਾਰਿ।"

- ਰਾਮ **ਕਬ,** ੧੨, ੧:੧ (972)

**ਕੇਲਾਲੀ** ---- ਚੋਜੀ, ਕਲੋਲ/ਕੌਤਕ ਕਰਨ ਵਾਲਾ

"ਜਿਨਿ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ **ਕੇਲਾਲੀ**।"

- ਧਨਾ **੪,** ੪, ੩:੨ (668)

**ਕੇਲੇ** ------- ਕੇਲੇ (ਇਕ ਫਲ) ਦਾ ਬੂਟਾ

"ਕਬੀਰਾ ਮਾਰੀ ਮਰਉ ਕੁਸੰਗ ਕੀ **ਕੇਲੇ** ਨਿਕਟਿ ਜੁ ਬੇਰਿ।"

- ਸਲੋ **ਕਬ,** ੮੮:੧ (1369)

**ਕੇਵ** ------- ਕਿਵੇਂ, ਕਿਸ ਪ੍ਰਕਾਰ

"ਧਨ ਥੀਈ ਦੁਬਲਿ ਕੰਤ ਹਾਵੈ **ਕੇਵ** ਨੈਣੀ ਦੇਖਏ।"

- ਗਉ **੧,** ਛੰਤ ੧, ੧:੩ (242)

**ਕੇਵਡ** ------ ਕਿੰਨਾ ਵਡਾ

"ਕੇਤੀਆ ਤੇਰੀਆ ਕੁਦਰਤੀ **ਕੇਵਡ** ਤੇਰੀ ਦਾਤਿ।"

- ਸਿਰੀ **੧,** ੧੦, ੩:੧ (18)

**ਹੋਰ ਰੂਪ:**

**ਕੇਵਡੁ** -

"**ਕੇਵਡੁ** ਵਡਾ ਡੀਠਾ ਹੋਇ।"

- ਆਸਾ **੧,** ਸੋਦ ੨, ੧:੨ (9)

**ਕੇਵਲ** ------ (1) ਸ਼ੁਧ, ਨਿਰੋਲ

"ਮਿਲੁ ਸਾਧਸੰਗਤਿ ਭਜੁ **ਕੇਵਲ** ਨਾਮ।"

- ਆਸਾ **੫,** ਸੋਪੁ ੪, ੧:੪ (12)

"**ਕੇਵਲ** ਨਾਮੁ ਦੀਓ ਗੁਰਿ ਮੰਤੁ।"

- ਗਉ **੫,** ੯੨, ੧:੨ (183)

"ਅਨਦਿਨੁ ਕੀਰਤਨੁ **ਕੇਵਲ** ਬਖ੍ਯਾਨ।"

- ਗਉ **੫,** ਸੁਖ ੧੪, ੪:੫ (281)

"ਨਾਮ ਰਤੇ **ਕੇਵਲ** ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ।" (ਨਿਰੋਲ)

- ਗੂਜ **੧,** ਅਸ ੪, ੧:੨ (504)

"ਸੋ ਜੋਗੀ ਕੇਵਲ ਨਿਹਕਾਮੁ।" (ਸ਼ੁਧ)

- ਭੈਰ **ਰਵਿ,** ੧, ੧:੪ (1167)

(2) ਸਿਰਫ

"**ਕੇਵਲ** ਨਾਮੁ ਰਿਦ ਮਾਹਿ ਸਮਾਇਆ।"

- ਗਉ **੫,** ੧੧੧, ੪:੨ (188)

"ਤਹ **ਕੇਵਲ** ਨਾਮੁ ਸੰਗਿ ਤੇਰੈ ਚਲੈ।"

- ਗਉ **੫,** ਸੁਖ ੨, ੧:੪ (264)

"ਮਨ ਸਦਾ ਧਿਆਇ **ਕੇਵਲ** ਪਾਰਬ੍ਰਹਮੁ।"

- ਗਉ **੫,** ਸੁਖ ੬, ੨:੮ (270)

"ਜਬ ਹੋਵਤ ਪ੍ਰਭ **ਕੇਵਲ** ਧਨੀ।" (ਇਕੱਲਾ, ਨਿਵੇਕਲਾ)

- ਗਉ **੫,** ਸੁਖ ੨੧, ੨:੧ (291)

**ਹੋਰ ਰੂਪ:**

**ਕੇਵਲੰ –**

"ਰਮਣੰ **ਕੇਵਲੰ** ਕੀਰਤਨੰ ਸੁਧਰਮੰ ਦੇਹ ਧਾਰਣਹ।"

- ਸਸ **੫,** ੨੬:੧ (1356)

**ਕੇਵਲੁ –**

"ਏਕੋ ਸਚਾ ਸਚੁ ਤੂ **ਕੇਵਲੁ** ਆਪਿ ਮੁਰਾਰੀ।"

- ਸੋਰ **੩,** ੧, ੧*:੨ (599)

**ਕੈ** -------- (1) ਕੇ, ਦੇ

"ਚੰਗਾ ਨਾਉ ਰਖਾਇ **ਕੈ** ਜਸੁ ਕੀਰਤਿ ਜਗਿ ਲੇਇ।"

- ਜਪੁ **੧,** ੭:੩ (2)

"ਮੰਨੈ ਜਮ **ਕੈ** ਸਾਥਿ ਨ ਜਾਇ।" (ਦੇ, ਨਾਲ)

- ਜਪੁ **੧,** ੧੩:੪ (3)

"ਸੂਖੁ ਸਹਜੁ ਅਨੰਦੁ ਸੰਤਨ **ਕੈ** ਨਾਨਕ ਗੁਰ ਤੇ ਜਾਨਾ।" (ਸੰਤਾਂ ਦੇ ਘਰ)

- ਧਨਾ **੫,** ੬, ੪:੨ (672)

(2) ਕਿਸ

"ਏਤੇ ਰਸ ਸਰੀਰ ਕੇ **ਕੈ** ਘਟਿ ਨਾਮ ਨਿਵਾਸੁ।"

- ਸਿਰੀ **੧,** ੪, ੨:੩ (15)

"ਬਿਆ ਦਰੁ ਨਾਹੀ **ਕੈ** ਦਰਿ ਜਾਉ।"

- ਸਿਰੀ **੧,** ੩੧, ੩:੨ (25)

**ਹੋਰ ਰੂਪ:**

**ਕੈਂ –**

"ਤੁਧਨੋ ਛੋਡਿ ਜਾਈਐ ਪ੍ਰਭ **ਕੈਂ** ਧਰਿ।"

- ਆਸਾ **੫,** ੫, ੩:੧ (371)

(3) ਜਾਂ, ਅਥਵਾ

"ਸੁਇਨੇ ਕੈ ਪਰਬਤਿ ਗੁਫਾ ਕਰੀ **ਕੈ** ਪਾਣੀ ਪਇਆਲਿ।"
"**ਕੈ** ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ।"

- ਮਾਝ **੧,** ਵਾਰ ੪ਸ, **੧,** ੧:੧;੨ (139)

"ਭਾਵੈ ਜੀਵਉ **ਕੈ** ਮਰਉ ਦੂਰਹੁ ਹੀ ਭਜਿ ਜਾਹਿ।"

- ਸੂਹੀ **੧,** ਵਾਰ ੬ਸ, **੩,** ੩:੪ (78)

(4) ਆਖ, ਗਉ ....

"ਰਾਤਿ ਦਿਹੈ **ਕੈ** ਵਾਰ ਧੁਰਹੁ ਫੁਰਮਾਇਆ।"

- ਮਾਝ **੧,** ਵਾਰ ੨੭:੨ (150)

(5) ਦੇ ਘਰ

"ਸਤਿਗੁਰ **ਕੈ** ਜਨਮੇ ਗਵਨੁ ਮਿਟਾਇਆ।"

- ਰਾਮ **੧**, ਸਿਗੋ ੨੦:੧ (940)

(6) ਕਿਸ ਕਰਕੇ, ਕਿਸ ਤਰ੍ਹਾਂ

"ਤੂੰ ਬ੍ਰਹਮਨੁ ਮੈ ਕਾਸੀਕ ਜੁਲਹਾ ਮੁਹਿ ਤੋਹਿ ਬਰਾਬਰੀ ਕੈਸੇ **ਕੈ** ਬਨਹਿ।"

- ਰਾਮ **ਕਬ**, ੫, ੩:੨ (970)

(7) ਕਿਹੜੇ

"ਦੁਰਜਨ ਸੇਤੀ ਨੇਹੁ ਤੂ **ਕੈ** ਗੁਣ ਹਰਿ ਰੰਗੁ ਮਾਣਹੀ।"

- ਮਾਰੂ **੫**, ਵਾਰ ੧੦ਸ, **੫**, ੮:੨ (1097)

(8) ਕਿਤਨਾ (ਵਡਾ ਆਕਾਰ ਵਿਚ)

"ਪ੍ਰਭ ਥੰਭ ਤੇ ਨਿਕਸੇ **ਕੈ** ਬਿਸਥਾਰ।"

- ਬਸੰ **ਕਬ**, ੪, ੪:੩ (1194)

(ਮਹਾਨਕੋਸ਼ ਇਸ ਦੇ ਅਰਥ 'ਕਰਕੇ' ਕਰਦਾ ਹੈ)

(9) ਕਈ, ਕਿਤਨੀ ਹੀ/(ਗਿਣਤੀ ਵਿਚ)

"ਏਕ ਜੀਅ **ਕੈ** ਜੀਆ ਖਾਹੀ।"

- ਮਲਾ **੧,** ੫, ੨:੧ (1275)

"ਕਰਮ ਵਧਹਿ **ਕੈ** ਲੋਅ ਖਪਿ ਮਰੀਜਈ।" (ਕਈ ਲੋਕ)

- ਮਲਾ **੧,** ਵਾਰ ੧੭:੬ (1285)

(10) ਕਰਕੇ

"ਪ੍ਰਾਨੀ ਰਾਮੁ ਨ ਚੇਤਈ ਮਦਿ ਮਾਇਆ **ਕੈ** ਅੰਧੁ।" (ਮਾਇਆ ਕਰਕੇ ਅੰਨ੍ਹਾ ਹੋਣ ਕਰਕੇ)

- ਸਲੋ **੯,** ੩੧:੧ (1427)

(11) ਭਾਵੇਂ:

"ਕਹਤ ਕਬੀਰ ਜੀਤਿ **ਕੈ** ਹਾਰਿ।"

- ਭੈਰ, ਕਬ, ੯, ੫:੩ (1159)

**ਕੈਸਾ** ------ ਕਿਵੇਂ ਦਾ/ਕਿਹੋ ਜਿਹਾ, ਕਿਸ ਤਰ੍ਹਾਂ ਦਾ

"ਪ੍ਰਣਵਤਿ ਨਾਨਕ ਗਿਆਨੀ **ਕੈਸਾ** ਹੋਇ।"

- ਸਿਰੀ **੧,** ੩੦, ੪:੧ (25)

**ਕੈਸਿ** ------ ਕਿਵੇਂ

"ਦੁਨੀਆ **ਕੈਸਿ** ਮੁਕਾਮੇ।" (ਕਿਵੇਂ ਪੱਕਾ ਟਿਕਾਣਾ ਹੈ)

- ਸਿਰੀ **੧**, ਅਸ ੧੭, ੧*:੧ (64)

**ਕੈਸੀ** ------ ਕਿਵੇਂ ਦੀ, ਕਿਸ ਪ੍ਰਕਾਰ ਦੀ, ਕਿਹੋ ਜਿਹੀ

"**ਕੈਸੀ** ਆਰਤੀ ਹੋਇ।"

- ਧਨਾ **੧,** ਸੋਹ ੩, ੧*:੧ (13)

"ਸਤਸੰਗਤਿ **ਕੈਸੀ** ਜਾਣੀਐ।" (ਕਿਹੋ ਜਿਹੀ)

- ਸਿਰੀ **੧,** ਅਸ ੨੮, ੫:੧ (72)

**ਕੈਸੇ** ------- ਕਿਵੇਂ

"ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ **ਕੈਸੇ** ਅੰਤੁ ਲਹਾ।"

- ਸਿਰੀ **੧,** ੩੧, ੧:੧ (25)

"ਕਹਿ ਰਵਿਦਾਸ ਕਹਾ **ਕੈਸੇ** ਕੀਜੈ।" (ਕੀ ਕਰੀਏ)

- ਜੈਤ **ਰਵਿ,** ੧, ੬:੧ (710)

**ਕੈਸੋ** ------- ਕਿਹੋ ਜਿਹਾ

"ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ **ਕੈਸੋ** ਰੇ।"

- ਸੋਰ **੫,** ੧੩, ੩:੧ (612)

**ਕੈਹਾ** ------ ਇਕ ਧਾਤ, ਕੈਹ

"**ਕੈਹਾ** ਕੰਚਨੁ ਤੁਟੈ ਸਾਰੁ।"

- ਮਾਝ **੧,** ਵਾਰ ੧੨ਸ, **੧,** ੨:੧ (143)

**ਕੈਹੀ** ------ ਕਿਸੇ ਦਾ

"ਹਿਆਉ ਨ **ਕੈਹੀ** ਠਾਹਿ ਮਾਣਕ ਸਭ ਅਮੋਲਵੇ।"

- ਸਲੋ **ਫਰ,** ੧੨੯:੨ (1384)

**ਕੈਠੈ** ------- ਕਿਥੇ, ਕਿਸ ਥਾਂ

"ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ **ਕੈਠੈ** ਪਾਇਓ ਰੇ।"

- ਟੋਡੀ **੫,** ੧੯, ੧:੧ (715)

**ਕੈਰਉ** ----- ਕੌਰਵ, ਕੁਰੁ ਵੰਸ਼ੀ ਲੋਕ

"ਮੇਰੀ ਮੇਰੀ **ਕੈਰਉ** ਕਰਤੇ ਦੁਰਜੋਧਨ ਸੇ ਭਾਈ।"

- ਧਨਾ **ਨਾਮ,** ੧, ੨:੧ (692)

**ਕੈਲੀ** ------ ਕਪਿਲ ਗਊ, ਕਾਲੇ ਥਨਾਂ ਵਾਲੀ ਗਊ

"ਬ੍ਰਹਮਣ **ਕੈਲੀ** ਘਾਤੁ ਕੰਞਕਾ ਅਣਚਾਰੀ ਕਾ ਧਾਨੁ।"

- ਸਲੋ **੩,** ੪:੧ (1413)

**ਕੋ** -------- (1) ਕੋਈ

"ਹੁਕਮੈ ਅੰਦਰਿ ਸਭੁ **ਕੋ** ਬਾਹਰਿ ਹੁਕਮ ਨ ਕੋਇ।"

- ਜਪੁ **੧,** ੨:੫ (1)

"ਇਸੁ ਤਨ ਮਹਿ ਮਨੁ **ਕੋ** ਗੁਰਮੁਖਿ ਦੇਖੈ।" (ਕੋਈ ਵਿਰਲਾ)

- ਮਾਝ **੩,** ਅਸ ੨੪, ੭:੧ (124)

(2) ਦਾ

"ਸਭੁ ਜਗੁ ਬਾਧੋ ਕਾਲ **ਕੋ** ਬਿਨੁ ਗੁਰ ਕਾਲੁ ਅਫਾਰੁ।"

- ਸਿਰੀ **੧,** ਅਸ ੪, ੨:੧ (55)

"ਨਾਮ ਰਤਨ **ਕੋ** ਕੋ ਬਿਉਹਾਰੀ।" (ਦਾ ਦੂਜੇ 'ਕੋ' ਦਾ ਅਰਥ 'ਕੋਈ ਵਿਰਲਾ' ਹੈ)

- ਗਉ **੩,** ੮੫, ੧:੧ (181)

(3) ਕੌਣ

"ਮੋ ਕਉ ਇਹ ਬਿਧਿ **ਕੋ** ਸਮਝਾਵੈ।"

- ਗਉ **੫,** ੧੬੩*, ੧*:੧ (215)

"ਮਾਰਕੰਡੇ ਤੇ **ਕੋ** ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ।"

- ਧਨਾ **ਨਾਮ,** ੧, ੧:੨ (692)

(4) ਨੂੰ

"ਕਹੈ ਧੰਨਾ ਪੂਰਨ ਤਾਹੂ **ਕੋ** ਮਤ ਰੇ ਜੀਅ ਡਰਾਂਹੀ।"

- ਆਸਾ ਧੰਨਾ ੩, ੩:੨ (488)

"ਜੀਅ ਪ੍ਰਾਨ ਮਾਨ ਸੁਖਦਾਤਾ ਅੰਤਰਜਾਮੀ ਮਨ **ਕੋ** ਭਾਵਨ।" (ਮਨ ਨੂੰ)
- ਟੋਡੀ **੫,** ੨੫, ੧*:੨ (717)

**ਕੋਊ** ------- ਕੋਈ, ਕੋਈ ਵਿਰਲਾ
"ਰਵਿਦਾਸ ਸਮ ਦਲ ਸਮਝਾਵੈ **ਕੋਊ**।"
- ਸਿਰੀ **ਰਵਿ,** ੧, ੩:੨ (93)
"ਜਿਨਿ ਏਹੁ ਰਚਨੁ ਰਚਾਇਆ **ਕੋਊ** ਤਿਸ ਸਿਉ ਰੰਗੁ ਲਾਵੈ।" (ਕੋਈ ਵਿਰਲਾ)
- ਬਿਲਾ **੫,** ੬੦, ੧*:੨ (816)

**ਕੋਇ** ------ ਕੋਈ
"ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ **ਕੋਇ**।"
- ਜਪੁ **੧,** ੨:੫ (1)

**ਕੋਇਲ** ----- ਕਾਲੇ ਰੰਗ ਦਾ ਇਕ ਸੁਰੀਲੀ ਆਵਾਜ਼ ਵਾਲਾ ਪੰਛੀ
"ਕਾਲੀ **ਕੋਇਲ** ਤੂ ਕਿਤੁ ਗੁਨ ਕਾਲੀ।"
- ਸੂਹੀ **ਫਰ,** ੧, ੨:੧ (794)

**ਕੋਇਲਾ** ---- ਬੁਝਿਆ ਹੋਇਆ ਅੱਗ ਦਾ ਅੰਗਾਰ
"ਖਿੰਥਾ ਜਲਿ **ਕੋਇਲਾ** ਭਈ ਤਾਗੇ ਆਚ ਨ ਲਾਗ।"
- ਸਲੋ **ਕਬ,** ੪੭:੨ (1366)

**ਹੋਰ ਰੂਪ:**

**ਕੋਇਲਿਆਹ –**
"ਕਮਾਦੈ ਅਰੁ ਕਾਗਦੈ ਕੁੰਨੇ **ਕੋਇਲਿਆਹ**।"
- ਸਲੋ **ਫਰ,** ੪੯:੨ (1380)

**ਕੋਇਲੇ –**
"ਹਉਮੈ ਕਰੈ ਕਰਾਵੈ ਹਉਮੈ ਪਾਪ **ਕੋਇਲੇ** ਆਨਿ ਜਮਾਵੈਗੋ।"
- ਕਾਨ **੪,** ਅਸ ੫, ੬:੧ (1311)

(2) ਕੋਈ ਵੀ
"ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ **ਕੋਇਲਾ**।"
- ਮਲਾ **ਨਾਮ,** ੨, ੨:੧ (1292)

**ਕੋਈ** ------ (1) ਕੋਈ ਇਕ, ਕੋਈ ਵੀ
"ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨ **ਕੋਈ**।"
- ਜਪੁ **੧,** ੨੧:੧੩ (4)
"ਹਮ ਰੁਲਤੇ ਫਿਰਤੇ **ਕੋਈ** ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ।"
- ਗਉ **੪,** ੪੯, ੪:੨ (167)

**ਹੋਰ ਰੂਪ:**

**ਕੋਏ –**
"ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ **ਕੋਏ**।"
- ਰਾਮ **੩,** ਅਨੰ ੨੧:੪ (919)

(2) ਵਿਰਲਾ, ਇਕ ਅੱਧਾ

"ਦੁਹਹੂੰ ਤੇ ਰਹਤ ਭਗਤੁ ਹੈ **ਕੋਈ** ਵਿਰਲਾ ਜਾਣਾ।"

– ਸਿਰੀ **੫,** ੯੬, ੧:੨ (51)

"ਤਤ ਸਮਦਰਸੀ ਸੰਤਹੁ **ਕੋਈ** ਕੋਟਿ ਮੰਧਾਹੀ।"

– ਸਿਰੀ **੫,** ੯੬, ੨:੨ (51)

(3) ਬਹੁਤਿਆਂ ਵਿਚੋਂ ਇਕ, ਭਾਵੇਂ ਕਿਹੜਾ ਵੀ

"ਸਭ ਏਕਾ ਜੋਤਿ ਜਾਣੈ ਜੇ **ਕੋਈ**।"

– ਮਾਝ **੩,** ਅਸ ੧੯, ੨:੧ (120)

"ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ਵਿਣੁ ਜੋਤੀ **ਕੋਈ** ਕਿਛੁ ਕਰਿਹੋ ਦਿਖਾ ਸਿਆਣੀਐ।"

– ਮਾਝ **੧,** ਵਾਰ ੨ਸ, **੨,** ੨:੬ (138)

"ਮੋ ਕਉ ਕੁਸਲੁ ਬਤਾਵਹੁ **ਕੋਈ**।"

– ਗਉ **ਕਬ,** ੪੫, ੧*:੧ (332)

**ਕੋਸ** ------- (1) ਕੋਹ, ਦੂਰੀ ਦਾ ਇਕ ਮਾਪ

"ਪਾਂਚ **ਕੋਸ** ਪਰ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ।"

– ਰਾਮ **ਨਾਮ,** ੧, ੩:੨ (972)

**ਹੋਰ ਰੂਪ:**

**ਕੋਸਨ –**

"ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ ਲਖ **ਕੋਸਨ** ਕਉ ਬਿਧਿ ਦੀਜੈ।"

– ਕਲਿ **੪,** ਅਸ ੧, ੭:੨ (1324)

**ਕੋਸਰੋ –**

"ਏਕ **ਕੋਸਰੋ** ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ।"

– ਸੋਰ **੫,** ੬੧, ੧*:੨ (624)

**ਕੋਸਾ –**

"ਊਡੇ ਊਡਿ ਆਵੈ ਸੈ **ਕੋਸਾ** ਤਿਸੁ ਪਾਛੈ ਬਚਰੇ ਛਰਿਆ।"

– ਗੂਜ **੫,** ਸੋਦ ੫, ੩:੧ (10)

(2) ਖਜ਼ਾਨਾ, ਕੋਸ਼

"ਕੋਟ ਨ ਓਟ ਨ **ਕੋਸ** ਨ ਛੋਟਾ ਕਰਤ ਬਿਕਾਰ ਦੋਊ ਕਰ ਝਾਰਹੁ।"

– ਸਮੁ **੫,** ੫*:੫ (1388)

**ਕੋਹ** ------- ਕੋਸ, ਦੂਰੀ ਦਾ ਇਕ ਮਾਪ

"**ਕੋਹ** ਕਰੋੜੀ ਚਲਤ ਨ ਅੰਤੁ।"

– ਆਸਾ **੧,** ਵਾਰ ੪ਸ, **੧,** ੧:੮ (464)

**ਹੋਰ ਰੂਪ:**

**ਕੋਹਾਂ –**

"ਅਜੁ ਫਰੀਦਾ ਕੂਜੜਾ ਸੈ **ਕੋਹਾਂ** ਥੀਓਮਿ।"

– ਸਲੋ **ਫਰ,** ੨੦:੨ (1378)

**ਕੋਕਿਲ** ----- ਕੋਇਲ, ਕਾਲੇ ਰੰਗ ਦੀ ਸੁਰੀਲੀ ਆਵਾਜ਼ ਵਾਲਾ ਇਕ ਪੰਛੀ

"**ਕੋਕਿਲ** ਹੋਵਾਂ ਅੰਬਿ ਬਸਾ ਸਹਜਿ ਸਬਦ ਬੀਚਾਰੁ।"

– ਗਉ **੧,** ੧੯, ੨:੧ (159)

"ਬਾਜੇ ਬਜਹਿ ਮ੍ਰਿਦੰਗ ਅਨਾਹਦ **ਕੋਕਿਲ** ਰੀ ਰਾਮ ਨਾਮੁ ਬੋਲੈ ਮਧੁਰ ਬੈਨ ਅਤਿ ਸੁਹੀਆ।" (ਭਾਵ ਜ਼ੁਬਾਨ, ਜਿਹਬਾ)

– ਮਲਾ **੫,** ੨੩, ੧:੨ (1272)

**ਕੋਟ** ------- (1) ਕ੍ਰੋੜ, ਇਕ ਸੌ ਲਖ

"ਲਾਖ **ਕੋਟ** ਖੁਸੀਆ ਰੰਗ ਰਾਵੈ ਜੋ ਗੁਰ ਲਾਗਾ ਪਾਈ ਜੀਉ।"

– ਮਾਝ **੫,** ੨੩, ੧:੩ (101)

(2) ਕਿਲ੍ਹੇ

"ਮੋਤੀ ਹੀਰਾ ਨਿਰਮਲਾ ਕੰਚਨ **ਕੋਟ** ਰੀਸਾਲ।"

– ਸਿਰੀ **੧,** ੯, ੨:੨ (17)

"ਕੰਚਨ ਕੇ **ਕੋਟ** ਦਤੁ ਕਰੀ ਬਹੁ ਹੈਵਰ ਗੈਵਰ ਦਾਨੁ।"

– ਸਿਰੀ **੧,** ਅਸ ੧੪, ੪:੧(62)

('ਮਹਾਨ ਕੋਸ਼' ਇਥੇ ਅਰਥ 'ਕ੍ਰੋੜ' ਦੇ ਕਰਦਾ ਹੈ)

**ਹੋਰ ਰੂਪ:**

**ਕੋਟੰ –**

"ਕਾਚ **ਕੋਟੰ** ਰਚੰਤਿ ਤੋਯੰ ਲੇਪਨੰ ਰਕਤ ਚਰਮਣਹ।"

– ਸਾਰ **੫,** ੪:੧ (1354)

**ਕੋਟੰਤਰ** ---- ਕ੍ਰੋੜਹਾਂ

"ਕੋਟ **ਕੋਟੰਤਰ** ਪਾਪਾ ਕੇਰੇ ਏਕ ਘੜੀ ਮਹਿ ਖੋਵੈ।"

– ਆਸਾ **੧,** ਛੰਤ ੪, ੧:੪ (438)

"ਕੋਟ **ਕੋਟੰਤਰ** ਕੇ ਪਾਪ ਜਲਿ ਜਾਹਿ।" (ਭਾਵੇਂ ਜਨਮ ਜਨਮਾਂਤਰਾ ਦੇ)

– ਬਸੰ **੩,** ੧੨, ੧:੩ (1175)

**ਕੋਟਨ** ------ ਕ੍ਰੋੜਾਂ

"ਜਨ ਨਾਨਕ **ਕੋਟਨ** ਮੈ ਕੋਊ ਭਜਨੁ ਰਾਮ ਕੋ ਪਾਵੈ।"

– ਗਉ **੯,** ੩, ੨:੨ (219)

**ਕੋਟਵਰੀਆ** -- ਕੋਤਵਾਲ, ਸ਼ਹਿਰ ਦਾ ਰਾਖਾ

"ਵਿਚਿ ਮਨ **ਕੋਟਵਰੀਆ**।"

– ਸੂਹੀ **੫,** ੪੪, ੧:੨ (746)

**ਕੋਟਵਾਰ** ---- ਕੋਤਵਾਲ ਭਾਵ ਜਮਦੂਤ/ਧਰਮਰਾਜ

"ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ **ਕੋਟਵਾਰ**।"

– ਮਾਰੂ **੫,** ੧੪, ੨:੨ (1002)

**ਕੋਟਵਾਲੁ** ---- ਕੋਤਵਾਲ, ਅਮਨ ਕਾਨੂਨ ਦਾ ਜੁੰਮੇਵਾਰ ਅਧਿਕਾਰੀ

"ਜਾਂ ਚੈ ਘਰਿ ਲਛਿਮੀ ਕੁਆਰੀ ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ **ਕੋਟਵਾਲੁ** ਸੁ ਕਰਾ ਸਿਰੀ।"

– ਮਲਾ **ਨਾਮ,** ੧, ੧:੩ (1292)

**ਕੋਟਾ** ------ ਕ੍ਰੋੜਾਂ

"ਜੋ ਸਿਮਰੈ ਤਿਸ ਕੀ ਗਤਿ ਹੋਵੈ ਉਧਰਹਿ ਸਗਲੇ **ਕੋਟਾ**।" (ਭਾਵ ਸਾਰੇ ਹੀ)
- ਸੋਰ **੫,** ੮੦, ੧*:੨ (628)

**ਕੋਟਾਨ** ------ ਕ੍ਰੋੜਾਂ
"ਖਿਨ ਖੋਵੈ ਪਾਪ **ਕੋਟਾਨ**।"
- ਪ੍ਰਭਾ **੪,** ੭, ੨:੨ (1337)

**ਕੋਟਿ** ------- (1) ਕ੍ਰੋੜਾਂ
"ਕਥਿ ਕਥਿ ਕਥੀ ਕੋਟੀ **ਕੋਟਿ ਕੋਟਿ**।"
- ਜਪੁ **੧,** ੩:੧੦ (2)

(2) ਕਿਲ੍ਹੇ
"ਸਚੈ **ਕੋਟਿ** ਗਿਰਾਂਇ ਨਿਜ ਘਰਿ ਵਸਿਆ।"
- ਮਾਝ **੧,** ਵਾਰ ੧੮:੩ (146)

**ਕੋਟਿਕ** ------ ਕ੍ਰੋੜਾਂ
"ਕਈ **ਕੋਟਿਕ** ਜਗ ਫਲਾ ਸੁਣਿ ਗਾਵਨਹਾਰੇ ਰਾਮ।"
- ਬਿਹਾ **੫,** ੬, ੪:੧ (546)

**ਕੋਟੀ** ------- ਕ੍ਰੋੜਾਂ
"ਕਥਿ ਕਥਿ ਕਥੀ **ਕੋਟੀ** ਕੋਟਿ ਕੋਟਿ।"
- ਜਪੁ **੧,** ੩:੧੦ (2)

"ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ **ਕੋਟੀ** ਕਰਮ ਕਮਾਉ।"
- ਸਿਰੀ **੪,** ੬੭, ੨:੩ (40)

**ਕੋਟੁ** -------- (1) ਕਿਲਾ, ਗੜ੍ਹ
"ਕਾਇਆ **ਕੋਟੁ** ਅਪਾਰੁ ਹੈ ਅੰਦਰਿ ਹਟਨਾਲੇ।"
- ਗਉ **੪,** ਵਾਰ ੧੫:੧ (309)

**ਕੋਠ** -------- (ਸੰ. *कोष्ठम्*) ਕੋਠੜੀ
"ਕਾਜਰ **ਕੋਠ** ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ।"
- ਆਸਾ **੫,** ੫੧, ੩:੧ (384)

**ਕੋਠਰੀ** ------ ਕੋਠੜੀ, ਵੇਖੋ 'ਕੋਠ'
"ਅਨਿਕ **ਕੋਠਰੀ** ਬਹੁਤੁ ਭਾਤਿ ਕਰੀਆ ਆਪਿ ਹੋਆ ਰਖਵਾਰਾ।"
- ਗਉ **੫,** ੧੨੬*, ੪:੧ (206)

**ਹੋਰ ਰੂਪ:**

**ਕੋਠਰੀਆ –**
"ਨਿਰਗੁਨ ਹਰੀਆ ਸਰਗੁਨ ਧਰੀਆ ਅਨਿਕ **ਕੋਠਰੀਆ** ਭਿੰਨ ਭਿੰਨ ਭਿੰਨ ਭਿਨ ਕਰੀਆ।" (ਸਰੀਰਕ ਕੋਠੜੀਆ)
- ਸੂਹੀ **੫,** ੪੪, ੧:੧, (746)

**ਕੋਠਰੇ –**
"**ਕੋਠਰੇ** ਮਹਿ ਕੋਠਰੀ ਪਰਮ ਕੋਠੀ ਬੀਚਾਰਿ।" (ਸਰੀਰ ਰੂਪ ਕੋਠੜੀ ਅੰਦਰ ਹਿਰਦੇ ਰੂਪੀ ਕੋਠੀ ਹੈ)

– ਰਾਮ **ਕਬ,** ੪, ੪:੧ (970)

**ਕੋਠੜੀ –**

"ਹਾਟ ਪਟਣ ਗੜ **ਕੋਠੜੀ** ਸਚੁ ਸਉਦਾ ਵਾਪਾਰ।"

– ਸਿਰੀ ੧, ਅਸ ੭, ੨:੩ (57)

**ਕੋਠਾ** ------ ਕੋਠੜੀ, ਵੇਖੋ 'ਕੋਠ'

"ਗੁਰੁ ਕੁੰਜੀ ਪਾਹੂ ਨਿਵਲੁ ਮਨੁ **ਕੋਠਾ** ਤਨੁ ਛਤਿ।"

– ਸਾਰ **੪,** ਵਾਰ ੧ਸ, **੨,** ੧:੧ (1237)

**ਕੋਠਾਰੀ** ----- ਕੁਠਾਲੀ, ਮਿੱਟੀ ਦੀ ਉਹ ਕੁੱਜੀ ਜਿਸ ਵਿਚ ਸੁਨਿਆਰ 'ਸੋਨ' ਢਾਲ ਕੇ ਸੁਧ ਕਰਦਾ ਹੈ।

"ਜਿਉ ਕਨਿਕੋ **ਕੋਠਾਰੀ** ਚੜਿਓ ਕਬਰੋ ਹੋਤ ਫਿਰੋ।"

– ਸਾਰ **੫,** ੩, ੨:੧ (1203)

**ਕੋਠੀ** ------ ਕੋਠੜੀ

"ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ **ਕੋਠੀ** ਤੇਰਾ ਨਾਮੁ ਨਾਹੀ।" (ਭਾਵ 'ਹਿਰਦਾ', 'ਮਨ')

– ਆਸਾ **੧,** ੧੯, ੧:੨ (354)

"ਕਬੀਰ **ਕੋਠੀ** ਕਾਠ ਕੀ ਦਹ ਦਿਸਿ ਲਾਗੀ ਆਗਿ।" (ਸੰਸਾਰ ਰੂਪੀ ਕੋਠੜੀ)

– ਸਲੋ **ਕਬ,** ੧੭੨:੧ (1373)

**ਕੋਠੇ** ------- ਘਰ, ਰਹਿਣ ਦਾ ਸਥਾਨ, ਕੋਠੀ

"**ਕੋਠੇ** ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ।"

– ਆਸਾ **੧,** ਵਾਰ ੧੭:੨ (472)

"ਪ੍ਰਹਲਾਦੁ **ਕੋਠੇ** ਵਿਚ ਰਾਖਿਆ ਬਾਰਿ ਦੀਆ ਤਾਲਾ।" (ਬੰਦ ਕਮਰੇ)

– ਭੈਰ **੩,** ਅਸ ੧, ੭:੧ (1154)

**ਕੋਡ** ------- (1) ਕੌਤਕ, ਤਮਾਸ਼ੇ

"ਤਿਥੈ ਨਾਦ ਬਿਨੋਦ **ਕੋਡ** ਅਨੰਦੁ।"

– ਜਪੁ **੧,** ੩੬:੨ (7)

('ਮਹਾਨਕੋਸ਼' ਇਥੇ ਅਰਥ 'ਕ੍ਰੋੜਾਂ' ਕਰਦਾ ਹੈ)

(2) ਕ੍ਰੋੜਾਂ

"ਕਉਤਕ **ਕੋਡ** ਤਮਾਸਿਆ ਚਿਤਿ ਨ ਆਵਸੁ ਨਾਉ।"

– ਜੈਤ **੫,** ਵਾਰ ੯ਸ, **੫,** ੨:੧ (707)

**ਕੋਥਰੀ** ----- ਥੈਲੀ, ਗੁਥਲੀ

"ਕਬੀਰ ਰਾਮ ਰਤਨੁ ਮੁਖੁ **ਕੋਥਰੀ** ਪਾਰਖ ਆਗੈ ਖੋਲਿ।"

– ਸਲੋ **ਕਬ,** ੨੨੫:੧ (1376)

**ਕੋਦਉ** ----- ਕ੍ਰੋਧਾ, ਇਕ ਅਨਾਜ ਜਿਸ ਦੇ ਆਟੇ ਦੀ ਰੋਟੀ ਗਰੀਬ ਲੋਕ ਖਾਂਦੇ ਹਨ

"ਫਾਟੇ ਨਾਕਨ ਟੂਟੇ ਕਾਧਨ **ਕੋਦਉ** ਕੋ ਭੁਸੁ ਖਈ ਹੈ।"

– ਗੂਜ **ਕਬ,** ੧, ੧*:੨ (524)

**ਕੋਧ੍ਰਾ** ------ ਇਕ ਅਨਾਜ, ਵੇਖੋ 'ਕੋਦਉ'

"ਗਹਿਲਾ ਲੋਕੁ ਨ ਜਾਣਦਾ ਹੰਸੁ ਨ **ਕੋਧ੍ਰਾ** ਖਾਇ।"

– ਸਲੋ **ਫਰ,** ੬੫:੨ (1381)

ਹੋਰ ਰੂਪ:

**ਕੋਧ੍ਰੈ –**

"ਹੰਸੁ ਉਡਰਿ **ਕੋਧ੍ਰੈ** ਪਇਆ ਲੋਕੁ ਵਿਡਾਰਣਿ ਜਾਇ।"

– ਸਲੋ **ਫਰ,** ੬੫:੧ (1381)

**ਕੋਨੇ** ------- ਨੁਕਰੇ

"**ਕੋਨੇ** ਬੈਠੇ ਖਾਈਐ ਪਰਗਟ ਹੋਇ ਨਿਦਾਨਿ।"

– ਸਲੋ **ਕਬ,** ੧੭:੨ (1365)

**ਕੋਪ** ------- ਕ੍ਰੋਧ, ਗੁਸੇ

"ਅਨਿਤ ਬਿਉਹਾਰ ਅਚਾਰ ਬਿਧਿ ਹੀਨਤ ਮਮ ਮਦ ਮਾਤ **ਕੋਪ** ਜਰੀਆ।"

– ਕਾਨ **੫,** ੩੦, ੨:੧ (1303)

ਹੋਰ ਰੂਪ:

**ਕੋਪਿਓ –**

"ਕਾਢਿ ਖੜਗੁ ਕਾਲੁ ਭੈ **ਕੋਪਿਓ** ਮੋਹਿ ਬਤਾਉ ਜੁ ਤੁਹਿ ਰਾਖੈ।"

– ਭੈਰ **ਨਾਮ,** ੯, ੪:੧ (1165)

**ਕੋਪਿਲਾ** ----- ਗੁੱਸੇ ਹੋਏ ਹਨ

"ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ **ਕੋਪਿਲਾ**।"

– ਮਲਾ **ਨਾਮ,** ੨, ੧:੧ (1292)

**ਕੋਪੁ** ------- ਗੁੱਸਾ

"ਹੰਸੁ ਹੇਤੁ ਲੋਭੁ **ਕੋਪੁ** ਚਾਰੇ ਨਦੀਆ ਅਗਿ।"

– ਮਾਝ **੧,** ਵਾਰ ੨੦ਸ, **੧,** ੨:੫ (147)

**ਕੋਮ** ------- (ਅ. ਕੌਮ) ਜਾਤੀ, ਧਾੜ

"ਵਡੀ **ਕੋਮ** ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ।"

– ਆਸਾ **੫,** ੧੩੨, ੨:੧ (404)

ਹੋਰ ਰੂਪ:

**ਕੋਮਨ –**

"ਠਾਕੁਰ ਮਹਿ ਠਕੁਰਾਈ ਤੇਰੀ **ਕੋਮਨ** ਸਿਰਿ ਕੋਮਾ।" (ਕੌਮਾਂ ਵਿਚੋਂ)

– ਗੂਜ **੫,** ਅਸ ੧, ੧:੨ (507)

**ਕੋਮਲ** ------ (1) ਕਠੋਰਤਾ ਰਹਿਤ, ਮਧੁਰ

"**ਕੋਮਲ** ਬਾਣੀ ਸਭ ਕਉ ਸੰਤੋਖੈ।"

– ਗਉ **੫,** ਥਿਤੀ ੧੨:੫ (299)

(2) ਸੂਖਮ, ਨਾਜ਼ਕ

"ਤਨੁ ਧਨੁ ਥਾਪਿ ਕੀਓ ਸਭੁ ਅਪਨਾ **ਕੋਮਲ** ਬੰਧਨ ਬਾਂਧਿਆ।"

– ਆਸਾ **੫,** ੫੦, ੩:੧ (383)

**ਕੋਮਾ** ------ ਕੌਮ, ਜਾਤੀ, ਵੇਖੋ 'ਕੋਮ'

"ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ **ਕੋਮਾ**।"

– ਗੁਜ **੫,** ਅਸ ੧, ੧:੨ (507)

**ਕੋਰ** ------- ਐਬ, ਦੋਸ਼, ਘਾਟ ਕਸਰ

"ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ **ਕੋਰ**।"

– ਸਲੋ **ਫਰ** ੧੧੪:੧ (1384)

**ਕੋਰੜ** ------ ਕੋੜਕੂੰ, ਉਹ ਦਾਣਾ ਜੋ ਗਲੇ ਨਾ

"ਪੰਡਿਤੁ ਆਖਾਏ ਬਹੁਤੀ ਰਾਹੀ **ਕੋਰੜ** ਮੋਠ ਜਿਨੇਹਾ।"

– ਰਾਮ **੫,** ਵਾਰ ੭ਸ, **੫,** ੨:੧ (960)

**ਕੋਰਾ** ------ ਅਭਿਜ, (ਪਾਣੀ ਅਥਵਾ ਗਿਆਨ ਤੋਂ)

"ਮਨਮੁਖਿ ਮੁਗਧੁ ਨਰੁ **ਕੋਰਾ** ਹੋਇ।" (ਗਿਆਨ ਤੋਂ)

– ਸੂਹੀ **੪,** ੬, ੩:੧ (732)

**ਕੋਰਿ** ------ ਕ੍ਰੋੜ

"ਸਿਧ ਸਾਧਿਕ ਤੇਤੀਸ **ਕੋਰਿ** ਤਿਰੁ ਕੀਮ ਨ ਪਰੀਐ।"

– ਸਮੁ **੫,** ੮:੨ (1386)

**ਕੋਰੀ** ------ (1) ਜੁਲਾਹਾ

"**ਕੋਰੀ** ਕੋ ਕਾਹੂ ਮਰਮੁ ਨ ਜਾਨਾਂ।"

– ਆਸਾ **ਕਬ,** ੩੬, ੧*:੧ (484)

(2) ਅਣਭਿਜ, ਨਵੀਂ, ਜੋ ਅਜੇ ਵਰਤੀ ਨ ਗਈ ਹੋਵੇ

"ਨਿਤ ਉਠਿ **ਕੋਰੀ** ਗਾਗਰਿ ਆਨੈ।"

– ਬਿਲਾ **ਕਬ,** ੪, ੧:੧ (856)

**ਹੋਰ ਰੂਪ:**

**ਕੋਰੈ –**

"ਸਹਸ ਸਿਆਣਪ ਕਰਿ ਰਹੇ ਮਨਿ **ਕੋਰੈ** ਰੰਗੁ ਨ ਹੋਇ।" (ਜਿਸ ਦੀ ਪਾਨ ਉਤਰੀ ਹੋਵੈ)

– ਸਿਰੀ **੪,** ੬੫, ੩:੨ (40)

**ਕੋਰੈ** ------- (1) ਅਣਵਰਤਿਆ ਕਪੜਾ ਜਿਸ ਦੀ ਪਾਨ ਨਾ ਲੱਥੀ ਹੋਵੇ, ਵੇਖੋ ਕੋਰੀ (2)

(2) ਕ੍ਰੋੜਾਂ

"ਲਾਖ ਲਾਖ ਲਾਖ ਕਈ **ਕੋਰੈ** ਕੋ ਹੈ ਐਸੋ ਬੀਚਾਰੈ।"

– ਕਾਨ **੫,** ੨੦, ੧:੨ (1302)

**ਕੋਲਿ** ------ ਨੇੜੇ, ਸਮਪਿ

"ਪਾਵ ਮਿਲਾਵੇ **ਕੋਲਿ** ਕਵਲ ਜਿਵੈ ਬਿਗਸਾਵਦੋ।" (ਪੈਰ ਛੁਹਾ ਦੇਵੇ)

– ਮਾਰੂ **੫,** ਵਾਰ ੧੩ਸ, **੫,** ੧:੨ (1098)

**ਹੋਰ ਰੂਪ:**

**ਕੋਲੀ –**

"ਹਰਿ ਹਰਿ ਰੂਪੁ ਸਭ ਜੋਤਿ ਸਬਾਈ ਹਰਿ ਨਿਕਟਿ ਵਸੈ ਹਰਿ ਕੋਲੀ।" (ਨੇੜੇ, ਕੋਲ)

– ਗਉ **੪,** ੫੩, ੨:੨ (169)

**ਕੋਲੂ** ------- ਤੇਲ ਕਢਣ ਦਾ ਯੰਤਰ

"**ਕੋਲੂ** ਚਰਖਾ ਚਕੀ ਚਕੁ।"

- ਆਸਾ **੧,** ਵਾਰ ਪਸ, **੧,** ੨:੧੫ (465)

**ਕੋੜਿ** ------ ਕ੍ਰੋੜ, ਗਿਣਤੀ ਦੀ ਇਕ ਇਕਾਈ

"ਤੀਨਿ ਦੇਵ ਅਰੁ **ਕੋੜਿ** ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ।"

- ਗੂਜ **੫,** ੧੪, ੧:੨ (498)

**ਹੋਰ ਰੂਪ:**

**ਕੋੜੀ –**

"ਨਾਨਕ **ਕੋੜੀ** ਨਰਕ ਬਰਾਬਰੇ ਉਜੜੁ ਸੋਈ ਥਾਉ।" (ਕ੍ਰੋੜਾਂ ਨਰਕਾਂ ਦੇ ਬਰਾਬਰ ਹੈ)

- ਜੈਤ **੫,** ਵਾਰ ੯ਸ, **੫,** ੨:੨ (707)

**ਕੋੜੁ** ------- ਕੋਹੜ, ਕੁਸ਼ਟ ਰੋਗ

"ਫਿਟਕ ਫਿਟਕਾ **ਕੋੜੁ** ਬਦੀਆ ਸਦਾ ਸਦਾ ਅਭਿਮਾਨ।" (ਬਦੀਆਂ ਦਾ ਕੋਹੜ)

- ਸਲੋ **੩,** ੪:੨ (1413)

**ਕੋੜ੍ਹੇ** ------- ਕੁਸ਼ਟ ਰੋਗੀ, ਕੋਹੜੇ

"ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ **ਕੋੜ੍ਹੇ**।"

- ਗਉ **੪,** ਵਾਰ ੧੧:੪ (306)

**ਕੌ** -------- (1) ਕਉ, ਨੂੰ

"ਜਿਨ **ਕੌ** ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ।"

- ਮਾਝ **੫,** ਬਾਰਾ ੫:੬ (134)

(2) ਦਾ

"ਅੰਤਰਿ ਰਤਨ ਪਦਾਰਥ ਹਿਤ **ਕੌ** ਦੁਰੈ ਨ ਲਾਲ ਪਿਆਰੀ।"

- ਸਾਰ **੧,** ੩, ੪:੧ (1198)

"ਤਿਨ **ਕੌ** ਅਵਤਾਰੁ ਭਯਉ ਕਲਿ ਭਿੰਤਰਿ ਜਸੁ ਜਗਤ੍ਰ ਪਰਿ ਛਾਇਯਉ।" (ਤਿੰਨਾਂ ਦਾ)

- ਸਵ **੪,** ਬਲ ੩:੩ (1405)

(3) ਲਈ, ਵਾਸਤੇ

"ਉਦਮੁ ਕਰਉ ਦਰਸਨੁ ਪੇਖਨ **ਕੌ** ਕਰਮਿ ਪਰਾਪਤਿ ਹੋਇ।" (ਨੂੰ, ਲਈ)

- ਸਾਰ **੫,** ੯੭, ੧:੨ (1223)

"ਜਾ **ਕੌ** ਜੋਗੀ ਜਤੀ ਸਿਧ ਸਾਧਿਕ ਅਨੇਕ ਤਪ ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ।" (ਲਈ)

- ਸਵ **੪,** ਮਥੁ ੫:੩ (1404)

**ਕੌਣੁ** ------- ਕਿਹੜਾ

"ਕੇਤੀ ਦਾਤਿ ਜਾਣੈ **ਕੌਣੁ** ਕੂਤੁ।"

- ਜਪੁ **੧,** ੧੬:੧੯ (3)

**ਕੌਨ** ------- ਕਿਹੜਾ, ਕੋਣ

"ਇਆ ਮੰਦਰ ਮਹਿ **ਕੌਨ** ਬਸਾਈ।"

- ਗੋਂਡ **ਕਬ,** ੫, ੧*:੧ (871)

**ਕ੍ਰਤਗ੍ਯ** ----- ਕਰਨਹਾਰ, ਕਰਨ ਦੇ ਸਮਰਥ

"ਕਰਤ ਰਹੇ **ਕ੍ਰਤਗ੍ਯ** ਕਰੁਣਾਮੈ ਅੰਤਰਜਾਮੀ ਗ੍ਯਾਨ।"

– ਕਾਨ **੫,** ੨੧, ੨:੧ (1302)

**ਕ੍ਰਮ** ------- ਅਮਲ, ਕਾਰਜ, ਕਰਨੀ

"ਮਨ ਬਚ **ਕ੍ਰਮ** ਗੋਵਿੰਦ ਅਧਾਰੁ।"

– ਗਉ **੫,** ੧੫੫, ੩:੧ (197)

**ਹੋਰ ਰੂਪ:**

**ਕ੍ਰੰਮ –**

"ਸਿਰੀ ਗੁਰੂ ਸਾਹਿਬੁ ਸਭ ਊਪਰਿ ਮਨ ਬਚ **ਕ੍ਰੰਮ** ਸੇਵੀਐ ਸਚਾ।"

– ਸਵ **੪,** ਗਯੰ ੫:੨ (1402)

**ਕ੍ਰਮਹੀਨ** ---- ਚੰਗੇ ਕੰਮਾਂ (ਅਮਲਾਂ/ਕਰਨੀ) ਤੋਂ ਵਿਹੂਨਾ

"ਜਪਹੀਨ ਤਪਹੀਨ ਕੁਲਹੀਨ **ਕ੍ਰਮਹੀਨ** ਨਾਮੇ ਕੇ ਸੁਆਮੀ ਤੇਊ ਤਰੇ।"

– ਗਉ **ਨਾਮ,** ੧, ੨:੨ (345)

**ਕ੍ਰਮਰਤੁ** ---- ਕਰਮ ਕਾਂਡਾਂ ਵਿਚ ਮਸਤ, ਕਰਮ ਕਾਂਡਾਂ ਵਿਚ ਰੁਝਾ ਹੋਇਆ

"ਕੋਈ ਹੋਆ **ਕ੍ਰਮਰਤੁ** ਕੋਈ ਤੀਰਥ ਨਾਇਆ।"

– ਧਨਾ **੫,** ੫੭, ੧:੧ (684)

**ਕ੍ਰਮਿ** ------ ਕਰਨੀ, ਅਮਲ, ਕਾਰਜ

"ਮਨ ਬਚ **ਕ੍ਰਮਿ** ਰਾਮ ਨਾਮੁ ਚਿਤਾਰੀ।"

– ਰਾਮ **੫,** ੮, ੧*:੧ (916)

**ਕ੍ਰਿਆ** ----- ਕੰਮ, ਕਰਮ

"ਹਰਿ ਬਿਨੁ ਅਵਰ **ਕ੍ਰਿਆ** ਬਿਰਥੇ।"

– ਗਉ **੫,** ੧੬੪*, ੧*:੧ (216)

"ਸਗਲ **ਕ੍ਰਿਆ** ਮਹਿ ਊਤਮ ਕਿਰਿਆ।"

– ਗਉ **੫,** ਸੁਖ ੩, ੮:੩ (266)

"**ਕ੍ਰਿਆ** ਵਿਸੇਖ ਪੂਜਾ ਕਰੇਇ।"

– ਬਸੰ **੩,** ੪, ੩:੨ (1169)

**ਕ੍ਰਿਸ਼ਨ** ----- 1. ਵਿਸ਼ਨੂ ਦੇ ਅਠਵੇਂ ਅਵਤਾਰ ਜੋ ਭੋਜਵੰਸ਼ੀ ਦੇਵਕ ਦੀ ਪੁੱਤਰੀ ਦੇਵਕੀ ਦੇ ਉਦਰ ਤੋਂ ਯਾਦਵੰਸ਼ੀ ਵਾਸਦੇਵ ਦੇ ਗ੍ਰਹਿ ਵਿਖੇ ਮਥਰਾ ਦੀ ਜੇਲ ਵਿਚ ਜਨਮੇ ਜਿਥੇ ਇੰਨ੍ਹਾਂ ਦੇ ਮਾਪਿਆਂ ਨੂੰ ਇੰਨਾਂ ਦੇ ਮਾਮੇ ਕੰਸ ਨੇ ਇਸ ਡਰ ਕਰਕੇ ਕੈਦ ਕਰਵਾ ਦਿਤਾ ਸੀ ਕਿ ਇਕ ਭਵਿਸ਼ਬਾਣੀ ਅਨੁਸਾਰ ਦੇਵਕੀ ਦੇ ਉਦਰ ਤੋਂ ਜਨਮੇ ਬੇਟੇ ਨੇ ਹੀ ਉਸ ਦਾ ਨਾਸ਼ ਕਰਨਾ ਹੈ। **ਮਹਾਂਭਾਰਤ ਦੇ ਯੁੱਧ ਵਿਚ ਆਪ ਨੇ ਪਾਂਡਵਾਂ ਦਾ ਸਾਥ ਦਿੱਤਾ। ਅਰਜਨ ਨੂੰ ਧਰਮ–**ਯੁੱਧ ਲਈ ਪ੍ਰੇਰਨਾ ਤੇ ਸਾਹਸ ਦਿਤਾ ਤੇ 'ਗੀਤਾ' ਦਾ ਉਚਾਰਨ ਕੀਤਾ।

"ਬਿੰਦ੍ਰਾਬਨ ਮਨ ਹਰਨ ਮਨੋਹਰ **ਕ੍ਰਿਸ਼ਨ** ਚਰਾਵਤ ਗਾਊ ਰੇ।"

– ਗਉ **ਕਬ,** ੬੬, ੨:੧ (338)

"ਸੋਵੰਨ ਢਾਲਾ **ਕ੍ਰਿਸ਼ਨ** ਮਾਲਾ ਜਪਹੁ ਤੁਸੀ ਸਹੇਲੀਹੋ।" (ਕ੍ਰਿਸ਼ਨ ਵਰਗੀ ਗੋਡਿਆਂ ਤੀਕ ਮਾਲਾ)

- ਵਡ **੧,** ਛੰਤ ੨, ੭:੪ (567)

(2) ਭਾਵ, ਹਰੀ, ਪ੍ਰਭੂ
"ਗੁਰਮੁਖਿ ਸੰਗੀ **ਕ੍ਰਿਸਨ** ਮੁਰਾਰੇ।"

- ਮਾਝ **੫,** ੧੩, ੨:੨ (98)

"ਤਨੁ ਮਨੁ ਸਉਪਉ **ਕ੍ਰਿਸ਼ਨ** ਪਰੀਤਿ।"

- ਆਸਾ **੧,** ਅਸ ੪, ੫:੪ (413)

**ਹੋਰ ਰੂਪ:**

**ਕ੍ਰਿਸਨੰ –**
"ਏਕ **ਕ੍ਰਿਸ਼ਨੰ** ਸਰਬ ਦੇਵਾ ਦੇਵ ਦੇਵਾ ਤਾ ਆਤਮਾ।"

- ਆਸਾ **੧,** ਵਾਰ ੧੨ਸ, **੨,** ੪:੧ (469)

**ਕ੍ਰਿਸ਼ਨਾ -----** (ਸੰ. *ਕਤ੍ਰਸ਼ਣਾ*) ਕਾਲਾ, ਕਾਲੇ ਦਿਲ ਵਾਲਾ, ਵੱਢੀਖੋਰ
"ਕਲਿ ਕਲਵਾਲੀ ਸਰਾ ਨਿਬੇੜੀ ਕਾਜੀ **ਕ੍ਰਿਸਨਾ** ਹੋਆ।"

- ਰਾਮ **੧,** ਅਸ ੧, ੫:੧ (903)

**ਕ੍ਰਿਸਨਿ -----** ਸ਼੍ਰੀ ਕ੍ਰਿਸਨ ਜੀ ਨੇ, ਵੇਖੋ ਕ੍ਰਿਸਨ (1)
"ਗੁਰਮਤਿ **ਕ੍ਰਿਸਨਿ** ਗੋਵਰਧਨ ਧਾਰੇ।"

- ਮਾਰੂ **੧,** ਸੋਲਾ ੨੦, ੧੦:੧ (1041)

**ਹੋਰ ਰੂਪ:**

**ਕ੍ਰਿਸਨੁ –**
"**ਕ੍ਰਿਸਨੁ** ਬਲਭਦ੍ਰੁਜ ਗੁਰ ਪਗ ਲਗਿ ਧਿਆਵੈ।"

- ਗਉ **੪,** ੪੩, ੪:੨ (165)

**ਕ੍ਰਿਸਾਨਵਾ ---** ਖੇਤੀ ਕਰਨ ਵਾਲੇ, ਕਿਸਾਨ
"ਪੰਚ **ਕ੍ਰਿਸਾਨਵਾ** ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ।" (ਭਾਵ ਹੈ ਕਾਮ, ਕ੍ਰੋਧ, ਲੋਭ ਮੋਹ ਅਹੰਕਾਰ)

- ਮਾਰੂ **ਕਬ,** ੭, ੨:੨ (1104)

**ਕ੍ਰਿਸਾਨਿ ----** ਕਿਸਾਨ ਦੇ
"ਕਿਲਬਿਖ ਪਾਪ ਨਾਮ ਹਰਿ ਕਾਟੇ ਜਿਵ ਖੇਤ **ਕ੍ਰਿਸਾਨਿ** ਲੁਨੇ।"

- ਨਟ **੪,** ੫, ੧:੨ (976)

**ਕ੍ਰਿਸ੍ਨ ------** ਪ੍ਰਭੂ (ਭਾਵ)
"ਸੁਆਨ ਸਤ੍ਰੁ ਅਜਾਤੁ ਸਭ ਤੇ **ਕ੍ਰਿਸ੍ਨ** ਲਾਵੈ ਹੇਤੁ।"

- ਕੇਦਾ **ਰਵਿ,** ੧, ੨:੧ (1124)

**ਹੋਰ ਰੂਪ::**

**ਕ੍ਰਿਸ੍ਨੰ:**
"ਏਕ **ਕ੍ਰਿਸ੍ਨੰ** ਤ ਸਬਰ ਦੇਵਾ ਦੇਵ ਦੇਵਾ ਤ ਆਤਮਹ।"

- ਸਸ **੧,** ੪:੧ (1353)

**ਕ੍ਰਿਸ੍ਨ – ਮੁਰਾਰੇ** –
"ਮੋਹਨ ਮਾਧਵ **ਕ੍ਰਿਸ੍ਨ ਮੁਰਾਰੇ**।" (ਪ੍ਰਭੂ)

– ਮਾਰੂ **੫**, ਸੋਲਾ ੧੧, ੨:੧ (1082)

**ਕ੍ਰਿਸ੍ਨਾ** –
"**ਕ੍ਰਿਸ੍ਨਾ** ਤੇ ਜਾਨਉ ਹਰਿ ਹਰਿ ਨਾਚੰਤੀ ਨਾਚਨਾ।" (ਆਕ੍ਰਸ਼ਤ, ਪ੍ਰੇਰਿਤ ਕਰਨ ਵਾਲਾ ਹਰੀ)।

– ਧਨਾ **ਨਾਮ**, ੪, ੧:੩ (693)

**ਕ੍ਰਿਖਾ** ------ ਨਾਸ ਕਰ ਦਿਆਂ/ਪੁੱਟ ਸੁੱਟਾਂ, ਵੇਖੋ 'ਕਿਰਖਾ'
"ਹਰਿ ਨਾਮੁ ਸਲਾਹੀ ਰੰਗ ਸਿਉ ਸਭਿ ਕਿਲਵਿਖ **ਕ੍ਰਿਖਾ**।"

– ਸੋਰ **੪**, ਵਾਰ ੧੯:੪ (650)

**ਹੋਰ ਰੂਪ::**

**ਕ੍ਰਿਖੇ** –
"ਜਿਨ ਕਉ ਤੁਮ ਹਰਿ ਰਾਖਹੁ ਸੁਆਮੀ ਸਭ ਤਿਨ ਕੇ ਪਾਪ **ਕ੍ਰਿਖੇ**।" (ਖਿਚ ਦਿਤੇ, ਪੁਟ ਸੁਟੇ)

– ਨਟ **੪**, ੩, ੪:੧ (976)

**ਕ੍ਰਿਤ** ------ (1) ਸੰ. *कृत*) ਕੀਤਾ ਹੋਇਆ ਵੇਖੋ ਕਿਰਤ (4)
"ਪੂਰਬਲੋ **ਕ੍ਰਿਤ** ਕਰਮੁ ਨ ਮਿਟੈ ਰੀ ਘਰ ਗੇਹਣਿ ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ।"

– ਧਨਾ **ਤ੍ਰਿਲੋ:** ੧੬:੧ (695)

(2) ਬਣੀ ਹੋਈ
"ਸੁਰਸਰੀ ਸਲਲ **ਕ੍ਰਿਤ** ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ।"

– ਮਲਾ **ਰਵਿ** ੧, ੧:੧ (1293)

**ਕ੍ਰਿਤੰ** ------ ਕਰ
"ਇਛਸਿ ਜਮਾਦਿ ਪਰਾ ਭਯੰ ਜਸੁ ਸ੍ਵਸਤਿ ਸੁਕ੍ਰਿਤ **ਕ੍ਰਿਤੰ**।"

– ਗੂਜ **ਜੈਦੇ,** ੧, ੨:੧ (526)

**ਕ੍ਰਿਤਾਰਥ** --- ਸਫਲ, ਫਲੀਭੂਤ, ਵੇਖੋ ਕਿਰਤਾਰਥ
"ਤੀਨਿ ਸਮਾਏ ਏਕ **ਕ੍ਰਿਤਾਰਥ**।"

– ਪ੍ਰਭਾ **੧,** ਅਸ ੬, ੫:੨ (1345)

**ਹੋਰ ਰੂਪ:**

**ਕ੍ਰਿਤਾਰਥੁ –**
"ਆਨਦ ਸੂਖ ਭੇਟਤ ਹਰਿ ਨਾਨਕ ਜਨਮੁ **ਕ੍ਰਿਤਾਰਥੁ** ਸਫਲੁ ਸਵੇਰਾ।" (ਮਨੋਰਥ ਪੂਰਾ ਹੋ ਜਾਣਾ)

– ਗਉ **੫,** ੧੨੧*, ੨:੨ (204)

**ਕ੍ਰਿਤੁਆ** ---- (ਸੰ. *कर्तव्य*) ਕਰਨ ਵਾਲੇ ਕੰਮ, ਉਚਿਤ ਕੰਮ
"ਸਬਦੰ ਰਤੰ ਹਿਤੰ ਮਇਆ ਕੀਰਤੰ ਕਲੀ ਕਰਮ **ਕ੍ਰਿਤੁਆ**।"

– ਸਸ **੫,** ੮:੧ (1354)

**ਕ੍ਰਿਪਛੇ** ----- ਕ੍ਰਿਪਾ, ਦਇਆ
"ਗੋਬਿੰਦ ਜੀਉ ਸਤਸੰਗਤਿ ਮੇਲਿ ਕਰਿ **ਕ੍ਰਿਪਛੇ**।"

– ਬਸੰ **੪,** ੪, ੧*:੧ (1178)

**ਕ੍ਰਿਪਣੈ** ----- ਕ੍ਰਿਪਾ/ਦਇਆ ਕਰਕੇ
"ਜਨੁ ਨਾਨਕੁ ਹਰਿ ਹਰਿ ਹਰਿ ਹਰਿ ਬਾਂਛੈ ਹਰਿ ਦੇਵਹੁ ਕਰਿ **ਕ੍ਰਿਪਣੈ**।"
– ਨਟ, **੪,** ੬, ੪:੨ (977)

**ਕ੍ਰਿਪਨ** ----- (ਸੰ. *कृपण*) ਕੰਜੂਸ
"ਧਾਇ ਧਾਇ **ਕ੍ਰਿਪਨ** ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ।"
– ਟੋਡੀ **੫,** ੪, ੧:੧ (712)

**ਕ੍ਰਿਪਫਾ** ----- ਕ੍ਰਿਪਾ
"ਸਤਿਗੁਰ ਬਚਨ ਸੁਖਾਨੇ ਹੀਅਰੈ ਹਰਿ ਧਾਰੀ ਹਰਿ ਪ੍ਰਭ **ਕ੍ਰਿਪਫਾ।"**
**– ਪ੍ਰਭਾ** ੪, **੫,** ੧:੨ (1336)

**ਕ੍ਰਿਪਾ** ------ (ਸੰ. *कृपा*) ਦਇਆਲਤਾ, ਰਹਿਮ, ਵੇਖੋ 'ਕਿਰਪਾ'
"ਜਿਸ ਨੋ **ਕ੍ਰਿਪਾ** ਕਰਹਿ ਤਿਨਿ ਨਾਮ ਰਤਨੁ ਪਾਇਆ।"
– ਆਸਾ **੪,** ਸੋਪੁ ੨, ੧:੨ (11)

**ਕ੍ਰਿਪਾ** ------**ਸਿੰਧੁ** – ਦਇਆਲਤਾ ਦੇ ਸਮੁੰਦਰ
"**ਕ੍ਰਿਪਾ-ਸਿੰਧੁ** ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਂਹ।"
– ਜੈਤ **੫,** ੧੦, ੧*:੨ (702)

**ਕ੍ਰਿਪਾਨਿ** ---- ਕ੍ਰਿਪਾ/ਮਿਹਰ ਸਦਕਾ
"ਤਉ ਮਿਲੀਐ ਗੁਰ **ਕ੍ਰਿਪਾਨਿ** ਮੇਰੇ ਮਨਾ।"
– ਆਸਾ **੫,** ੧੫੮, ੧*:੫ (409)

**ਕ੍ਰਿਪਾਨਿਧਾਨ** – ਕ੍ਰਿਪਾ ਦਾ ਖਜਾਨਾ
"ਜੇ ਤੂ ਤੁਠਾ **ਕ੍ਰਿਪਾਨਿਧਾਨ** ਨਾ ਦੂਜਾ ਵੇਖਾਲਿ।"
– ਸੂਹੀ **੫,** ਅਸ ੪, ੩:੧ (761)

**ਕ੍ਰਿਪਾਨਿਧਿ** -- ਕ੍ਰਿਪਾ ਦਾ ਭੰਡਾਰ/ਖਜਾਨਾ
"ਜਾ ਕਉ ਭਏ ਕ੍ਰਿਪਾਲ **ਕ੍ਰਿਪਾ ਨਿਧਿ**।"
– ਗਉ **੫,** ਅਸ ੫, ੮:੧ (238)

**ਹੋਰ ਰੂਪ:**

**ਕ੍ਰਿਪਾਨਿਧੇ –**
"ਓਟ ਗਹੀ ਗੋਪਾਲ ਦਇਆਲ **ਕ੍ਰਿਪਾਨਿਧੇ**।"
– ਆਸਾ **੫,** ਛੰਤ ੬, ੩:੧ (456)

**ਕ੍ਰਿਪਾਰ** ----- ਕ੍ਰਿਪਾਲੂ
"ਪ੍ਰਭੂ ਦਇਆਰ **ਕ੍ਰਿਪਾਰ** ਕ੍ਰਿਪਾਨਿਧਿ ਜਨ ਨਾਨਕ ਸੰਤ ਰੇਨਾਈ।"
– ਕਾਨ **੫,** ੪੭, ੨:੨ (1307)

**ਹੋਰ ਰੂਪ:**

**ਕ੍ਰਿਪਾਰਾ –**

"ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ **ਕ੍ਰਿਪਾਰਾ**।"
– ਗਉ **੫,** ਛੰਤ ੨, ੧:੫ (248)

**ਕ੍ਰਿਪਾਲ** ----- ਦਇਆ/ਕ੍ਰਿਪਾ ਯੁਕਤ, ਮਿਹਰਵਾਨ
"ਧੂੜੀ ਮਜਨੁ ਸਾਧ ਖੇ ਸਾਈ ਥੀਏ **ਕ੍ਰਿਪਾਲ**।"
– ਸਿਰੀ **੫,** ਛੰਤ ੩, ੩੩:੧ (80)

**ਹੋਰ ਰੂਪ:**

**ਕ੍ਰਿਪਾਲਾ –**
"ਨਾਨਕ ਕਉ ਪ੍ਰਭ ਭਏ **ਕ੍ਰਿਪਾਲਾ** ਪ੍ਰਭ ਨਾਨਕ ਮਨਿ ਭਾਣਾ ਜੀਉ।"
– ਮਾਝ **੫,** ੨੯, ੪:੩ (103)

**ਕ੍ਰਿਪਾਲਿ –**
"ਗੁਰ **ਕ੍ਰਿਪਾਲਿ** ਕ੍ਰਿਪਾ ਕਿੰਚਤ ਗੁਰਿ ਕੀਨੀ ਹਰਿ ਮਿਲਿਆ ਆਇ ਪ੍ਰਭੁ ਮੇਰੀ।"
– ਗਉ **੪,** ੫੮, ੧*:੨ (170)

**ਕ੍ਰਿਪਾਲੁ –**
"ਜਿਨ ਕਉ ਹੋਆ **ਕ੍ਰਿਪਾਲੁ** ਹਰਿ ਸੇ ਸਤਿਗੁਰ ਪੈਰੀ ਪਾਹੀ।"
– ਸਿਰੀ **੪,** ਵਾਰ ੧੪:੪ (89)

**ਕ੍ਰਿਮ** ------ (ਸੰ. *ਕਕ੍ਰਿਮਿ*) ਕੀੜੇ
"ਹਰਿ ਦੇਵਹੁ ਦਾਨੁ ਦਇਆਲ ਹੋਇ ਵਿਚਿ ਪਾਥਰ **ਕ੍ਰਿਮ** ਜੰਤਾ।"
– ਸੋਰ **੪,** ਵਾਰ ੨੦:੪ (650)

**ਹੋਰ ਰੂਪ:**

**ਕ੍ਰਿਮਹ –**
"ਕਦਾਚ ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ **ਕ੍ਰਿਮਹ**।"
– ਜੈਤ **੫,** ਵਾਰ ੬ਸ, **੫,** ੧:੨ (707)

**ਕ੍ਰਿਮਿ –**
"ਏਤਾ ਗਬੁ ਅਕਾਸਿ ਨ ਮਾਵਤ ਬਿਸਟਾ ਅਸ੍ਤ **ਕ੍ਰਿਮਿ** ਉਦਰੁ ਭਰਿਓ ਹੈ।"
– ਸਮੁ **੫,** ੮*:੨ (1388)

**ਕ੍ਰੂਰ** ------- ਖੋਟੀ (ਸ਼ਬਦਾਰਥ), ਟੇਡੀ (ਦਰਪਣ), ਜਾਲਮ, ਨਿਰਦਈ (ਮਹਾਨਕੋਸ਼, ਕੋਸ਼)
"**ਕ੍ਰੂਰ** ਦਿਸਟਿ ਰਤਾ ਨਿਸਿ ਬਾਦੰ।"
— ਪ੍ਰਭਾ **ਬੇਣੀ**, ੧, ੧*:੨ (1351)

**ਕ੍ਰੋਧ** ------- ਗੁਸਾ, ਹੋਰ ਵੇਖੋ 'ਕ੍ਰੋਧੁ'
"ਕਾਮ **ਕ੍ਰੋਧ** ਮਦਿ ਬਿਆਪਿਆ ਫਿਰਿ ਫਿਰ ਜੋਨੀ ਪਾਇ।"
– ਸਿਰੀ **੫,** ੯੧, ੨:੩ (50)

**ਹੋਰ ਰੂਪ:**

**ਕ੍ਰੋਧੰ –**
"ਹੇ ਕਲਿ ਮੂਲ **ਕ੍ਰੋਧੰ** ਕਦੰਚ ਕਰੁਣਾ ਨ ਉਪਰਜਤੇ।"
– ਸਸ **੫,** ੪੭:੧ (1358)

**ਕ੍ਰੋਧਹਿ –** ਆਪ ਪਰ ਕਾ ਕਛੂ ਨ ਜਾਨੈ ਕਾਮ **ਕ੍ਰੋਧਹਿ** ਜਾਰਿ।"

- ਸਾਰ **੫,** ੧੦੭, ੧:੨ (1225)

**ਕ੍ਰੋਧਿ –**

"ਕਾਮ **ਕ੍ਰੋਧਿ** ਅਹੰਕਾਰਿ ਮਾਤੇ ਵਿਆਪਿਆ ਸੰਸਾਰੁ।"

- ਸਿਰੀ **੫,** ੯੫, ੨:੧ (51)

**ਕ੍ਰੋਧੀ** ------ ਕ੍ਰੋਧ/ਗੁਸਾ ਕਰਨ ਵਾਲਾ, ਗੁਸੈਲਾ

"ਕਾਮੀ **ਕ੍ਰੋਧੀ** ਚਾਤੁਰੀ ਬਾਜੀਗਰ ਬੇਕਾਮ।"

- ਮਾਰੂ **ਕਬ,** ੧, ੩:੧ (1105)

**ਕ੍ਰੋਧੁ –**

"ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ **ਕ੍ਰੋਧੁ** ਚੰਡਾਲੁ।"

- ਸਿਰੀ **੧,** ੪, ੧:੨ (15)

**ਕ੍ਰੋਪ** ------- ਗੁੱਸਾ, ਕ੍ਰੋਧ

"ਜੇ ਅਤਿ **ਕ੍ਰੋਪ** ਕਰੇ ਕਰਿ ਧਾਇਆ।"

- ਆਸਾ **ਕਬ,** ੧੨, ੨:੧ (478)

**ਹੋਰ ਰੂਪ:**

**ਕ੍ਰੋਪਿ –**

"ਹਸਤੀ **ਕ੍ਰੋਪਿ** ਮੂੰਡ ਮਹਿ ਮਾਰਿਓ।"

- ਗੋਂਡ, **ਕਬ,** ੪, ੧:੨ (870)

**ਕ੍ਰੋਰੇ** ------- ਕ੍ਰੋੜ, ਸੌ ਲੱਖ

"ਕੋਟਿ ਜੋਰੇ ਲਾਖ **ਕ੍ਰੋਰੇ** ਮਨੁ ਨ ਹੋਰੇ।"

- ਗਉ **੫,** ੧੫੪*, ੧:੧ (213)

**ਕ੍ਰੋੜਿ** ------ ਸੌ ਲੱਖ, ਕੋਟਿ

"ਸੰਕਰ **ਕ੍ਰੋੜਿ** ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ।"

- ਬੈਰਾ **੪,** ੧, ੧:੨ (719)

**ਕ੍ਰਿਹੁ** ------ ਤੋਂ

"ਸੰਮਨ ਜਉ ਇਸ ਪ੍ਰੇਮ ਕੀ ਦਮ **ਕ੍ਹਿਹੁ** ਹੋਤੀ ਸਾਟ।"

- ਚਉ **੫,** ੧:੧ (1363)

## ਖ

**ਖਉ** ------- ਵਿਨਾਸ਼

"ਅਕਾਲ ਮੂਰਤਿ ਜਿਸੁ ਕਦੇ ਨਾਹੀ **ਖਉ**।"

- ਮਾਰੂ **੫,** ਸੋਲਾ ੧੧, ੭:੨ (1082)

**ਖਉਖਟ** ----- ਮਾਲਕਉਸ ਦੇ ਅੱਠ ਪੁੱਤਰਾਂ ਵਿਚੋਂ ਇਕ, ਬਾਕੀ ਸਤ ਹਨ; ਮਾਰੂ, ਮਸਤਅੰਗ, ਪ੍ਰਬਲਚੰਡ, ਕਉਸਕ, ਉਭਾਰਾ ਅਤੇ ਭਉਰਾਨਦ

"**ਖਉਖਟ** ਅਉ ਭਉਰਾਨਦ ਗਾਏ।"

- ਰਾਗ, ੧:੨੧ (1430)

**ਖਉਫੁ** ------ (ਅ. ਖੌਫ) ਡਰ, ਭੈ
"**ਖਉਫੁ** ਨ ਖਤਾ ਨ ਤਰਸੁ ਜਵਾਲੁ।"
- ਗਉ **ਰਵਿ,** ੨, ੧:੪ (345)

**ਖਉਲੀਐ** ---- ਮਲੀਏ
"ਗਦਹੁ ਚੰਦਨਿ ਪਉਲੀਐ ਭੀ ਸਾਹੂ ਸਿਉ ਪਾਣੁ।"
- ਸੂਹੀ **੩,** ਵਾਰ ੧੪ਸ, **੧,** ੧:੪ (790)

**ਖਇਆ** ---- (ਸੰ. : ਯ:) ਨਾਸ਼ (ਖੈ) ਹੋ ਗਿਆ
"ਸਿਮਰਤ ਨਾਮ ਸਗਲ ਰੋਗ **ਖਇਆ**।"
- ਆਸਾ **੫,** ੭੭, ੧*:੨ (389)

**ਖਈ** ------ ਨਾਸ
"ਕਾਮ ਕ੍ਰੋਧ ਤ੍ਰਿਸਨਾ ਅਹੰਕਾਰਾ ਤਨ ਤੇ ਹੋਏ ਸਗਲ **ਖਈ**।"
- ਬਿਲਾ **੫,** ੯੦, ੧:੨ (822)

**ਖਈਹੈ** ----- ਖਾਣ ਲਈ
"ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ **ਖਈਹੈ**।"
- ਗੂਜ **ਕਬ,** ੧, ੧*:੨ (524)

**ਖਏ** ------- ਨਾਸ ਹੋਏ
"ਸੁਨਤ ਜਸੋ ਕੋਟਿ ਅਘ **ਖਏ**।"
- ਗਉ **੫,** ੧੫੧*, ੨:੧ (212)

**ਖਸਟ** ------ ਛੇ
"ਦਸ ਅਸਟ **ਖਸਟ** ਸ੍ਰਵਨ ਸੁਨੇ।"
- ਸਾਰ **੫,** ੧੩੧, ੧:੧ (1229)

**ਖਸਟਮ** ----- ਛੇਵਾਂ
"**ਖਸਟਮ** ਮੇਘ ਰਾਗ ਵੈ ਗਾਵਹਿ।"
- ਰਾਗ ੧:੪੯, (1430)

**ਖਸਟਮਿ** ---- ਛੇਵੀਂ ਥਿੱਤ
"**ਖਸਟਮਿ** ਖਟ ਸਾਸਤ੍ਰ ਕਹਹਿ ਸਿੰਮ੍ਰਿਤ ਕਥਹਿ ਅਨੇਕ।"
- ਗਉ **੫,** ਥਿਤੀ ੬:੧ (298)

**ਖਸਟੀ** ----- ਛੇਵੀਂ (ਥਿਤੀ)
"**ਖਸਟੀ** ਖਟੁ ਦਰਸਨ ਪ੍ਰਭ ਸਾਜੇ।"
ਬਿਲਾ **੧,** ਥਿਤੀ ੮:੧ (839)

**ਖਸਮ** ------ (ਅ. ਖਸਮ) (1) ਮਾਲਕ, ਸਵਾਮੀ
"**ਖਸਮ** ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ।"
- ਸਿਰੀ **੧,** ੨੭, ੩:੨ (24)
"ਖੇਤੁ **ਖਸਮ** ਕਾ ਰਾਖਾ ਉਠਿ ਜਾਏ।"
- ਗਉ **੫,** ੮੦, ੩:੨ (179)

(2) ਭਾਵ ਪ੍ਰਭੂ
"ਮਨ ਰੇ ਸਾਚੀ **ਖਸਮ** ਰਜਾਇ।"

- ਸਿਰੀ **੧,** ਅਸ ੧੪, ੧*:੧ (62)

"ਬੋਲਾਇਆ ਬੋਲੀ **ਖਸਮ** ਦਾ।"

- ਸਿਰੀ **੫,** ਅਸ ੨੯, ੧੪:੨ (74)

"ਜੋ ਜਨ ਲੇਹਿ **ਖਸਮ** ਕਾ ਨਾਉ।"

- ਗਉ **ਕਬ,** ੨੬, ੧:੧ (328)

**ਹੋਰ ਰੂਪ:**

**ਖਸੰਮ –**
"ਹੋਵੈ ਸਿਫਤਿ **ਖਸੰਮ** ਦੀ ਨੂਰੁ ਅਰਸਹੁ ਕੁਰਸਹੁ ਝਟੀਐ।"

- ਰਾਮ **ਬਸ,** ਵਾਰ ੨:੭ (967)

**ਖਸਮਹਿ –**
"**ਖਸਮਹਿ** ਜਾਣਿ ਖਿਮਾ ਕਰਿ ਰਹੈ।"

- ਗਉ **ਕਬ,** ਬਾਅ ੮:੩ (340)

**ਖਸਮਹੁ** ----- (1) ਪਤੀ ਤੋਂ
"**ਖਸਮਹੁ** ਖੁਥੀਆ ਫਿਰਹਿ ਨਿਮਾਣੀਆ।"

- ਸਿਰੀ **੧,** ਅਸ ੨੮, ੭:੨ (72)

(3) ਮਾਲਕ ਤੋਂ
"**ਖਸਮਹੁ** ਪੂਰਾ ਪਾਇ ਮਨਹੁ ਰਹਸਿਆ।"

- ਮਾਝ **੧,** ਵਾਰ ੨੩:੩ (148)

(3) ਪ੍ਰਭੂ (ਭਾਵ)
"ਸਭੁ ਕੋਈ ਹੈ ਖਸਮ ਕਾ **ਖਸਮਹੁ** ਸਭੁ ਕੋ ਹੋਇ।"

- ਸਾਰ **੪,** ਵਾਰ ੧੮ਸ, **੪,** ੧:੧ (1244)

**ਖਸਮਾਹੁ** ---- ਮਾਲਕ (ਪ੍ਰਭੂ)
"ਸਭਿ ਆਏ ਹੁਕਮਿ **ਖਸਮਾਹੁ** ਹੁਕਮਿ ਸਭ ਵਰਤਨੀ।"

- ਤਿਲੰ **੪,** ੧, ੧:੧ (723)

**ਖਸਮਾਨਾ** ---- (ਫਾ. ਖਸਮਾਨਾ) ਮਾਲਕ ਦੇ ਵਾਂਗੂੰ, ਆਪਣਾ ਬਣਾ/ਸਮਝ ਕੇ ਰੱਖਿਆ ਕਰਨੀ, ਮਾਲਕ ਵਾਲਾ ਧਰਮ ਪੂਰਾ ਕਰਨਾ
"ਖੁਰਾਸਾਨ **ਖਸਮਾਨਾ** ਕੀਆ ਹਿੰਦੁਸਤਾਨੁ ਡਰਾਇਆ।"

- ਆਸਾ **੧,** ੩੯, ੧:੧ (360)

"ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ **ਖਸਮਾਨਾ**।"

- ਆਸਾ **੫,** ੭, ੧*:੧ (372)

**ਖਸਮਾਰੇ** ---- ਮਾਲਕ, ਪ੍ਰਭੂ
"ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ **ਖਸਮਾਰੇ**।"

- ਬਿਲਾ **੫,** ੩੪, ੩:੨ (809)

**ਖਸਮਿ** ----- (1) ਮਾਲਕ (ਪ੍ਰਭੂ) ਨੇ
"ਆਪੇ **ਖਸਮਿ** ਨਿਵਾਜਿਆ।"

- ਸਿਰੀ **੧,** ਅਸ ੨੮, ੧੬:੧ (72)

"ਲਾਲੇ ਨੋ ਸਿਰਿ ਕਾਰ ਹੈ ਧੁਰਿ **ਖਸਮਿ** ਫੁਰਮਾਈ।"

- ਮਾਰੂ **੧,** ਅਸ ੫, ੨:੧ (1011)

(2) ਪਤੀ ਨੂੰ

"**ਖਸਮਿ** ਦੁਹਾਗਨਿ ਤਜਿ ਅਉਹੇਰੀ।"

- ਗੋਂਡ **ਕਬ,** ੯, ੪:੨ (872)

"ਸੋਭਾ ਬਣੀ ਸੀਗਾਰੁ **ਖਸਮਿ** ਜਾਂ ਰਾਵੀਆ।"

- ਰਾਮ **੫,** ਵਾਰ ੧੫:੭ (964)

"**ਖਸਮਿ** ਮਿਲਿਐ ਸੁਖੁ ਪਾਇਆ ਕੀਮਤਿ ਕਹਣੁ ਨ ਜਾਈ।"

- ਮਾਰੂ **੧,** ਅਸ ੫, ੧:੩ (1011)

(3) ਪ੍ਰਭੂ (ਮਾਲਕ) ਵਿਚ

"**ਖਸਮਿ** ਮਿਟੀ ਫਿਰਿ ਭਾਨੀ।"

- ਮਲਾ **੧,** ਵਾਰ ੧੯ਸ, **੧,** ੨:੪ (1286)

**ਖਸਮੁ ------** (1) ਮਾਲਕ ਪ੍ਰਭੂ

"**ਖਸਮੁ** ਵਿਸਾਰਹਿ ਤੇ ਕਮਜਾਤਿ।"

- ਆਸਾ **੧,** ਸੋਦ ੩, ੪:੩ (10)

"ਹੋਇਗਾ **ਖਸਮੁ** ਤ ਲੇਇਗਾ ਰਾਖਿ।"

ਮਾਲਕ ਪ੍ਰਭੂ ਨੂ ਭਾਵੇਗਾ (ਮਹਾਨਕੋਸ਼ ਇਕੇ ਅਰਥ 'ਦੁਸਮਨ' ਕਰਦਾ ਹੈ)

- ਗਉ **ਕਬ,** ੩੩, ੩:੨ (329)

**ਹੋਰ ਰੂਪ:**

**ਖਸਮੈ –**

"ਹੁਕਮੁ ਪਛਾਨਿ ਤਾ **ਖਸਮੈ** ਮਿਲਣਾ।"

- ਸਿਰੀ **ਕਬ,** ੧, ੩*:੨ (92)

(2) ਪਤੀ

"**ਖਸਮੁ** ਪਛਾਣਹਿ ਆਪਣਾ ਤਨੁ ਮਨੁ ਆਗੈ ਦੇਇ।"

- ਸਿਰੀ **੩,** ੬੧, ੪:੨ (38)

"**ਖਸਮੁ** ਮਰੈ ਤਉ ਨਾਰਿ ਨ ਰੋਵੈ।"

- ਗੋਂਡ **ਕਬ,** ੭, ੧:੧ (871)

"ਜੋਇ **ਖਸਮੁ** ਹੈ ਜਾਇਆ।" (ਮਨ ਰੂਪੀ ਖਸਮ-ਮਾਇਆ ਰੂਪੀ ਇਸਤ੍ਰੀ ਨੇ ਜਨਮਿਆ ਹੈ)

- ਬਸੰ **ਕਬ,** ੩, ੧:੧ (1194)

**ਹੋਰ ਰੂਪ:**

**ਖਸਮੈ –**

"ਨਾਲਿ **ਖਸਮੈ** ਰਤੀਆ ਮਾਣਹਿ ਸੁਖਿ ਰਲੀਆਹ।"

- ਸਿਰੀ **੪,** ਵਾਰ ੭ਸ, **੧,** ੨:੪ (85)

(3) ਮਾਲਕ

"ਦੁਹਾ ਸਿਰਿਆ ਕਾ **ਖਸਮੁ** ਆਪਿ ਅਵਰੁ ਨ ਦੂਜਾ ਥਾਉ।"

- ਸਿਰੀ **੫,** ਅਸ ੨੬, ੯:੩ (71)

**ਹੋਰ ਰੂਪ:**

**ਖਸਮੈ –**

"ਸਕਤਾ ਸੀਹੁ ਮਾਰੇ ਪੈ ਵਗੈ **ਖਸਮੈ** ਸਾ ਪੁਰਸਾਈ।"

– ਆਸਾ **੧,** ੩੯, ੨:੧ (360)

**ਖਸਲਤਿ** ---- (ਅ. ਖ਼ਸਲਤ) ਆਦਤ, ਸੁਭਾਉ

"ਮੁੰਢੈ ਦੀ **ਖਸਲਤਿ** ਨ ਗਈਆ ਅੰਧੇ ਵਿਛੁੜਿ ਚੋਟਾ ਖਾਇ।"

– ਬਿਹਾ **੪,** ਵਾਰ ੪ਸ, **੩,** ੨:੨ (549)

**ਖਸਿ** ------ ਖੋਹ (ਲਵੇ)

"ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ **ਖਸਿ**।"

– ਸਲੋ **ਕਬ,** ੭੯:੨ (1368)

**ਖਹਦੀ** ----- ਖਾਂਦੇ ਹਨ

"ਖਰਚੇ ਦਿਤਿ ਖਸੰਮ ਦੀ ਆਪ **ਖਹਦੀ** ਖੈਰਿ ਦਬਟੀਐ।"

– ਰਾਮ **ਬਸ,** ਵਾਰ ੨:੬ (967)

**ਖਹੰਦੇ** ------ ਖਹਿੰਦੇ/ਟਕਰ ਲੈਂਦੇ ਹਨ

"ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ **ਖਹੰਦੇ**।"

– ਗਉ **੪,** ਵਾਰ ੧੨:੪ (306)

**ਖਹੜਾ** ----- ਜ਼ਿਦ, ਹੱਠ

"ਖੋਇ **ਖਹੜਾ** ਭਰਮੁ ਮਨ ਕਾ ਸਤਿਗੁਰ ਸਰਣੀ ਜਾਇ।"

– ਮਾਰੂ **੫,** ੧੩, ੨:੧ (1002)

**ਖਖੜੀਆ** --- ਕਕੜੀਆਂ, ਅੱਕ ਦੇ ਬੂਟੇ ਨਾਲ ਲਗਦਾ ਫਲ

"**ਖਖੜੀਆ** ਸੁਹਾਵੀਆਂ ਲਗੜੀਆ ਅਕ ਕੰਠਿ।"

– ਗਉ **੫,** ਵਾਰ ੭ਸ, **੫,** ੧:੧ (319)

**ਖਖਾ** ------ ਗੁਰਮੁਖੀ ਲਿਪੀ ਦਾ '7' ਅੱਖਰ ਜਿਸ ਦਾ ਉਚਾਰਣ 'ਕੰਠ' ਤੋਂ ਹੁੰਦਾ ਹੈ।

"**ਖਖਾ** ਖੂਨਾ ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ।"

– ਗਉ **੫,** ਬਾਅ ੧੮:੧ (253)

**ਹੋਰ ਰੂਪ:**

**ਖਖੈ –**

"**ਖਖੈ** ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ।"

– ਆਸਾ **੧,** ਪਟੀ ੬:੧ (432)

**ਖਗ** ------- **(ਖ–ਆਸਮਾਨ+ਗ–**ਗਮਨ ਕਰਨ ਵਾਲਾ) ਪੰਛੀ

"**ਖਗ** ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ।" (ਪੰਛੀ ਦੇ ਤਨ ਵਾਲਾ ਭਾਗ 'ਹੰਸ' ਅਵਤਾਰ)

– ਮਲਾ **੫,** ੧੩, ੧*:੨ (1269)

**ਖਗਿ** ------ ਤੀਰ; 'ਖੜਗ' ਦਾ ਸੰਖੇਪ, ਤਲਵਾਰ

"ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿ ਨਾਮ **ਖਗਿ**।"

- ਸਮੁ **੫,** ੧੦*:੫ (1389)

**ਖਚਨਾ** ----- ਖਚਿਤ/ਲੀਨ ਹੋਣਾ
"ਗੁਰ ਪ੍ਰਸਾਦਿ ਪਾਈਐ ਪਰਮਾਰਥੁ ਸਤਸੰਗਤਿ ਸੇਤੀ ਮਨੁ **ਖਚਨਾ**।"
- ਸਵ **੪,** ਗਯੰ ੧੩:੪ (1404)

**ਖਚਾ** ------ ਸ਼ਾਨ ਸ਼ੌਕਤ (ਮਹਾਨਕੋਸ਼); ਕੰਮ ਵਿਚ ਪ੍ਰਵਿਰਤੀ
"ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ **ਖਚਾ**।"
- ਮਾਰੂ **੫,** ਵਾਰ ੧੫:੪ (1099)

**ਖਚਿ** ------ ਖਚਿਤ/ਲੀਨ, ਮਸਤ
"ਪ੍ਰੀਤਿ ਪ੍ਰੇਮ ਤਨੁ **ਖਚਿ** ਰਹਿਆ ਬੀਚੁ ਨ ਰਾਤੀ ਹੋਤ।"
- ਚਉ **੫,** ੨:੧ (1363)

**ਖਚਿਤ** ----- ਮਸਤ, ਖੁਭਿਆ
"ਕਰਿ ਕਿਰਪਾ ਭਗਤਿ ਰਸੁ ਦੀਜੈ ਮਨੁ **ਖਚਿਤ** ਪ੍ਰੇਮ ਰਸ ਖੋਰੀ।"
- ਸਾਰ **੫,** ੯੪, ੨:੧ (1222)

**ਖਚੀਐ** ----- ਲਗੀਏ, ਜੁੜੀਏ
"ਹਰਿ ਸੰਗਿ ਸੰਗਿ **ਖਚੀਐ**।"
- ਸਾਰ **੫,** ੧੩੦, ੨:੪ (1229)

**ਖੰਜਨੁ** ------ ਦੂਰ ਕਰਨ ਵਾਲਾ, ਮਿਟਾਉਣ ਵਾਲਾ
"ਅਮਰੁ ਅਨਾਥ ਸਰਬ ਸਿਰਿ ਮੋਰਾ ਕਾਲ ਬਿਕਾਲ ਭਰਮ ਭੈ **ਖੰਜਨੁ**।"
- ਮਲਾ, **੧,** ਅਸ ੨, ੩:੨ (1274)

**ਖਜਾਨਾ** ----- (ਅੰ.) ਕੋਸ਼, ਧਨ ਰਖਨ ਦਾ ਸਥਾਨ, ਭੰਡਾਰ
"ਪੀਊ ਦਾਦੇ ਕਾ ਖੋਲਿ ਡਿਠਾ **ਖਜਾਨਾ**।"
- ਗਉ **੫,** ੧੦੦, ੧:੧ (186)

**ਹੋਰ ਰੂਪ:**

**ਖਜਾਨਿਆ** –
"ਪਾਇਆ ਨਾਮੁ ਨਿਧਾਨੁ ਬਹੁਤੁ **ਖਜਾਨਿਆ**।"
- ਗੂਜ **੫,** ਵਾਰ ੧੬:੫ (522)

**ਖਜਾਨੇ** –
"ਬਹੁਤੁ **ਖਜਾਨੇ** ਮੇਰੈ ਪਾਲੈ ਪਰਿਆ ਅਮੋਲ ਲਾਲ ਆਖੂਟਾ।"
- ਸਾਰ **੫,** ੩੨, ੨:੧ (1210)

**ਖਜਾਨੈ** –
"ਖੋਟੇ ਠਉਰ ਨ ਪਾਇਨੀ ਖਰੇ **ਖਜਾਨੈ** ਪਾਇ।"
- ਸਿਰੀ **੧,** ਅਸ ੭, ੪:੨ (57)

**ਖਜੀਨਾ** ----- ਖਜ਼ਾਨਾ, ਕੋਸ਼
"ਹਰਿ ਹਰਿ ਜਨ ਕੈ ਮਾਲੁ **ਖਜੀਨਾ**।"
- ਗਉ **੫,** ਸੁਖ ੨, ੭:੧ (265)

**ਖਜੂਰਿ** ----- ਇਕ ਦਰਖਤ ਜਿਸ ਦਾ ਫਲ ਛੁਹਾਰਾ ਹੁੰਦਾ ਹੈ
"ਜਲ ਕੀ ਮਾਛੁਲੀ ਚਰੈ **ਖਜੂਰਿ।**"
- ਟੋਡੀ **ਨਾਮ,** ੧, ੧:੨ (718)

**ਖਟ** ------- (1) ਖੱਟੇ
"**ਖਟ** ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ।"
- ਸਿਰੀ **੧,** ੭, ੧:੨ (16)

(2) ਛੇ
"**ਖਟ** ਸਾਸਤ੍ਰ ਸਿਮ੍ਰਿਤਿ ਵਖਿਆਨ।"
- ਗਉ **੫,** ਸੁਖ ੩, ੧:੨ (265)

(3) ਛੇ ਸ਼ਾਸ਼ਤਰ/ਵੇਦਾਂਗ
"ਚਹੁ ਮਹਿ ਪੇਖਿਓ **ਖਟ** ਮਹਿ ਪੇਖਿਓ ਦਸ ਅਸਟੀ ਸਿੰਮ੍ਰਿਤਾਏ।" (ਛੇ ਸ਼ਾਸ਼ਤਰ)
- ਭੈਰ **੫,** ੧੫, ੩:੧ (1139)

"ਨਵ ਛਿਅ **ਖਟ** ਕਾ ਕਰੇ ਬੀਚਾਰੁ।" (ਛੇ ਵੇਦਾਂਗ)
- ਸਾਰ **੪,** ਵਾਰ ੧੬, **੧,** ੩:੧ (1237)

**ਹੋਰ ਰੂਪ:**

**ਖਟਸ -**
"ਦਸ ਅਸਟ **ਖਸਟ** ਸ੍ਰਵਨ ਸੁਨੇ।"
- ਸਾਰ **੫,** ੧੩੧, ੧:੨ (1229)

**ਖਟਹ** ------ ਛੇ (ਕਰਮ)
"ਨਾਨਕ ਸੇਵ ਅਪਾਰ ਦੇਵ ਤਟਹ **ਖਟਹ** ਬਰਤ ਪੂਜਾ ਗਵਨ ਭਵਨ ਜਾਤ੍ਰ ਕਰਨ ਸਗਲ ਫਲ ਪੁਨੀ।"
- ਭੈਰ **੫,** ੫੭, ੨:੨ (1153)

**ਖਟਹਿ** ----- (1) ਛੇ (ਸਾਸਤ੍ਰ)
"ਚਾਰਿ ਬਿਨਾਸੀ **ਖਟਹਿ** ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ।"
- ਸਾਰ ੫, ੬, ੨:੨ (1204)

(2) ਖਟਦੇ/ਕਮਾਂਦੇ ਹਨ
"ਲਾਹਾ ਜਗ ਪਹਿਲੇ **ਖਟਹਿ** ਜਿਨ ਹਰਿ ਧਨੁ ਰਾਸਿ।"
- ਗਉ **੫,** ਵਾਰ ੧੫:੧ (321)

**ਖਟਣ** ------ ਕਮਾਈ ਕਰਨ
"ਫਰੀਦਾ ਜਾਂ ਤਉ **ਖਟਣ** ਵੇਲ ਤਾਂ ਤੂ ਰਤਾ ਦੁਨੀ ਸਿਉ।"
- ਸਲੋ **ਫਰ,** ੮:੧ (1378)

**ਖਟਣਾ** ----- ਕਮਾਉਣਾ
"ਸਚੁ **ਖਟਣਾ** ਸਚੁ ਰਾਸਿ ਹੈ ਸਚੇ ਸਚੀ ਸੋਇ।"
- ਸਿਰੀ **੩,** ੫੯, ੪:੩ (37)

**ਖਟਨ** ------ ਛੇ ਪ੍ਰਕਾਰ ਦੇ ਹਨ
"ਤਟਨ **ਖਟਨ** ਜਟਨ ਹੋਮਨ ਨਾਹੀ ਡੰਡਧਾਰ ਸੁਆਉ।"

- ਕਾਨ **੫,** ੩੯, ੧:੧ (1306)

**ਖਟਾਈ** ----- ਸਮਾਈ, ਟਿਕਾ

"ਜਬ ਬੁਧਿ ਹੋਤੀ ਤਬੁ ਬਲੁ ਕੈਸਾ ਅਬ ਬੁਧਿ ਬਲੁ ਨ **ਖਟਾਈ**।"

- ਗਉ **ਕਬ,** ੭੨, ੨:੧ (339)

**ਹੋਰ ਰੂਪ:**

**ਖਟਾਂਈ –**

"ਏਕ ਗ੍ਰਿਹਿ ਮਹਿ ਦੁਇ ਨ **ਖਟਾਂਈ।**" (ਸਮਾਂ ਸਕਦੀਆਂ)

- ਪ੍ਰਭਾ **੫,** ਅਸ ੧, ੭:੨ (1347)

**ਖਟਾਨਾ** ----- ਸਮਾ ਗਿਆ, ਮਿਲ ਗਿਆ

"ਜਿਉ ਜਲ ਮਹਿ ਜਲੁ ਆਇ **ਖਟਾਨਾ**।"

- ਗਉ **੫,** ਸੁਖ ੧੧, ੮:੭ (278)

**ਖਟਾਨੀ** ----- (1) ਰੁਚ/ਪਸੰਦ ਆਈ

"ਜਨ ਕੀ ਧੂਰਿ ਮਨ ਮੀਠ **ਖਟਾਨੀ**।"

- ਗਉ **੫,** ੧੬੯, ੧*:੧ (199)

(2) ਸਮਾਏ ਰਹਿਣਾ

"ਚਾਲਤ ਬੈਸਤ ਸੋਵਤ ਹਰਿ ਜਸੁ ਮਨਿ ਤਨਿ ਚਰਨ **ਖਟਾਨੀ**।"

- ਆਸਾ **੫,** ੧੩੫, ੨:੧ (404)

(3) ਬਣ ਗਈ (ਦਰਪਣ); ਮਿਲ ਗਈ (ਨਿਰਣੈ)

"ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ ਤਉ ਬਿਧਿ ਨੀਕੀ **ਖਟਾਨੀ**।"

- ਧਨਾ **੫,** ੫, ੧:੨ (671)

(ਮਹਾਨ ਕੋਸ਼ ਹਰ ਥਾਂ ਅਰਥ ਪਸੰਦ ਆਈ ਹੀ ਕਰਦਾ ਹੈ)

**ਖਟਿ** ------ ਕਮਾ ਕੇ, ਖਟੀ ਕਰਕੇ

"ਲਾਵੈ ਮਾਤ ਪਿਤਾ ਸਦਾ ਗਲ ਸੇਤੀ ਮਨਿ ਜਾਣੈ **ਖਟਿ** ਖਵਾਏ।"

- ਸਿਰੀ **੪,** ਪਹ ੩, ੨:੩ (76)

**ਹੋਰ ਰੂਪ:**

**ਖਟਿਓ –**

"ਹਰਿ ਧਨੁ **ਖਟਿਓ** ਜਾ ਕਾ ਨਾਹਿ ਸੁਮਾਰੁ।"

- ਗਉ **੫,** ੯੬, ੪:੨ (185)

**ਖਟਿਆ –**

"ਗੁਰਮਤੀ ਨਾਮੁ ਧਨੁ **ਖਟਿਆ** ਭਗਤੀ ਭਰੇ ਭੰਡਾਰਾ।"

- ਮਾਝ **੧,** ਵਾਰ ੬:੫ (140)

"ਮਾਣਸ ਜਨਮੁ ਦੁਲੰਭੁ ਹੈ ਜਗ ਮਹਿ ਖਟਿਆ ਆਇ।" (ਪ੍ਰਾਪਤ ਕੀਤਾ)

- ਵਡ **੩,** ਅਸ ੨, ੬:੧ (565)

**ਖਟਿਐ –**

"ਸਤ ਕੈ **ਖਟਿਐ** ਦੁਖੁ ਨਹੀ ਪਾਇਆ।" (ਪ੍ਰਾਪਤ ਹੋਈ)

- ਆਸਾ **੫,** ੬, ੩:੩ (372)

**ਖਟਿਐ** ----- (1) ਪ੍ਰਾਪਤ ਹੋਈ, ਵੇਖੋ 'ਖਟਿ'
(2) ਕਮਾਈ, ਖਟੀ ਭਾਵ ਧਨ
"ਇਸਤਰੀ ਪੁਰਖੈ **ਖਟਿਐ** ਭਾਉ।"
- ਰਾਮ **੩,** ਵਾਰ ੧੧ਸ, **੧,** ੧:੩ (951)

**ਖਟਿਹੁ** ----- ਕਮਾਵੋ ਖਟੋ
"ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ **ਖਟਿਹੁ** ਦਿਹਾੜੀ।"
- ਰਾਮ **੩,** ਅਨੰ ੩੧:੩ (921)

**ਖਟੀ** –
"ਗੁਰਮੁਖਿ ਧਨੁ **ਖਟੀ** ਹਰਿ ਮੇਰਾ ਸਾਹੁ।" (ਗੁਰੂ ਦੁਆਰਾ ਧਨ ਕਮਾਂਦਾ ਹਾਂ)
- ਆਸਾ **੫,** ੧੬, ੩:੨ (375)

**ਖਟੀਅਹਿ** –
"ਲਖ **ਖਟੀਅਹਿ** ਲਖ ਸੰਜੀਅਹਿ ਖਾਜਹਿ ਲਖ ਆਵਹਿ ਲਖ ਜਾਹਿ।"
- ਆਸਾ **੧,** ੩੧, ੨:੧ (358)

**ਖਟੀਆ** ---- (1) ਮ੍ਰਿਤ ਸਰੀਰ ਲੈ ਜਾਣ ਵਾਲੀ ਸੀੜੀ, ਬਬਾਣ, ਅਰਥੀ
"ਦੇਹੁਰੀ ਬੈਠੀ ਮਾਤਾ ਰੋਵੈ **ਖਟੀਆ** ਲੈ ਗਏ ਭਾਈ।"
- ਆਸਾ **ਕਬ,** ੯, ੩:੧ (478)

(2) ਖਟੀ, ਕਮਾਈ
"ਇਤਨਕੁ **ਖਟੀਆ** ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ।"
- ਕੇਦਾ **ਕਬ,** ੬, ੧*:੨ (1124)

**ਖਟੀਐ** ----- (1) ਕਮਾਈਐ
"ਸਤਸੰਗਤੀ ਸੰਗਿ ਹਰਿ ਧਨੁ **ਖਟੀਐ** ਹੋਰ ਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ।"
- ਸੂਹੀ **੪,** ੧੦, ੨:੧ (734)

(2) ਫੈਲ ਗਈ, ਖਿਲਰ ਗਈ
"ਲਹਣੇ ਦੀ ਫੇਰਾਈਐ ਨਾਨਕਾ ਦੋਹੀ **ਖਟੀਐ**।"
- ਰਾਮ **ਬਸ,** ਵਾਰ ੨:੧ (966)

(3) ਕਮਾਈ/ਖਟੀ ਵਿਚ ਭਾਵ ਲੰਗਰ ਵਿਚ
"ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ **ਖਟੀਐ**।"
- ਰਾਮ **ਬਸ,** ਵਾਰ ੨:੫ (967)

**ਖਟੁ** ------- (1) ਛੇ
"ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ ਕਰਿ ਕਿਰਿਆ **ਖਟੁ** ਕਰਮ ਕਰੰਤਾ।"
- ਆਸਾ **੪,** ਸੋਪੁ ੧, ੪:੪ (11)

(2) ਛੇਤ ਸ਼ਾਸਤ੍ਰ
"ਬਹੁ ਗੁਨਿ ਧੁਨਿ ਮੁਨਿ ਜਨ **ਖਟੁ** ਬੇਤੇ ਅਵਰੁ ਨ ਕਿਛੁ ਲਾਈਕੀ ਰੇ।" (ਛੇ ਸ਼ਾਸ਼ਤਰਾਂ ਦੇ ਗਿਆਤਾ)
- ਆਸਾ **੫,** ੧੩੩, ੧:੧ (404)

"**ਖਟੁ** ਭੀ ਏਕਾ ਬਾਤ ਵਖਾਨਹਿ।"

- ਰਾਮ **੫,** ੧੨, ੧:੨ (886)

(3) ਛੇ ਚੱਕਰ, ਯੋਗ ਅਨੁਸਾਰ ਸੁਆਸ ਛੇ ਚਕਰਾਂ ਵਿਚੋਂ ਲੰਘ ਕੇ ਦਸਵੇਂ ਦੁਆਰ ਅਪੜਦਾ ਹੈ। ਇਹ ਛੇ ਚੱਕਰ ਹਨ, ਮੂਲਾਧਾਰ, ਸ੍ਵਾਧਿਸਠਾਨ, ਮਣਿਪੁਰ ਚੱਕਰ, ਅਨਾਹਤ ਚੱਕਰ, ਵਿਸੁਧ ਚੱਕਰ, ਆਗਿਆ ਚੱਕਰ

"**ਖਟੁ** ਮਟੁ ਦੇਹੀ ਮਨੁ ਬੈਰਾਗੀ।" (ਛੇ ਚੱਕਰਾਂ ਵਾਲੀ ਦੇਹੀ ਰੂਪੀ ਮਠ ਹੈ)

- ਰਾਮ **੧,** ਅਸ ੩, ੧:੧ (903)

**ਖਟੂਆ** ----- ਛੇ

"ਉਦਮੁ ਕਰਿ ਲਾਗੇ ਬਹੁ ਭਾਤੀ ਬਿਚਰਹਿ ਅਨਿਕ ਸਾਸਤ੍ਰ ਬਹੁ **ਖਟੂਆ**।"

- ਸਮੁ **੫,** ੧੧*:੧ (1389)

**ਖਟੇ** ------- ਕਮਾਏ

"ਮਹਾ ਦੁਖੁ **ਖਟੇ** ਬਿਰਥਾ ਜਨਮੁ ਗਵਾਇਆ।"

- ਗਉ **੩,** ੩੧, ੩:੩ (161)

**ਹੋਰ ਰੂਪ:**

**ਖਟੈ –**

"ਧਨੁ **ਖਟੈ** ਆਸਾ ਕਰੈ ਮਾਇਆ ਮੋਹੁ ਵਧਾਵੈ।"

- ਗਉ **੪,** ੪੭, ੨:੨ (166)

**ਖਟੋਲਾ** ----- ਮੰਜੀ ਦਾ ਚੌਖਟ

"ਫਰੀਦਾ ਚਿੰਤ **ਖਟੋਲਾ** ਵਾਣੁ ਦੁਖੁ ਬਿਰਹ ਵਿਛਾਵਣ ਲੇਫੁ।"

- ਸਲੋ **ਫਰ,** ੩੫:੧ (1379)

**ਖਟੋਲੀ** ----- ਸੇਜ

"ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ ਅਤਿ ਨੀਕੀ ਮੇਰੀ ਬਨੀ **ਖਟੋਲੀ**।"

- ਬਿਲਾ **੫,** ੮੯, ੨:੨ (822)

**ਖਡ** ------- ਖੁਡ

"ਚੂਹਾ **ਖਡ** ਨ ਮਾਵਈ ਤਿਕਲਿ ਬੰਨ੍ਹੈ ਛਜ।"

- ਮਲਾ **੧,** ਵਾਰ ੧੯ਸ, **੧,** ੧:੨ (1286)

**ਖੰਡ** ------- (1) ਦੇਸ, ਸ੍ਰਿਸ਼ਟੀ (ਬ੍ਰਹਮੰਡ) ਦੇ ਹਿੱਸੇ

"ਗਾਵਹਿ **ਖੰਡ** ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ।"

- ਜਪੁ **੧,** ੨੭, ੧੪ (6)

"**ਖੰਡ** ਦੀਪ ਸਭ ਭੀਤਰਿ ਰਵਿਆ ਪੂਰਿ ਰਹਿਓ ਸਭ ਲੋਉ।" (ਧਰਤੀ ਦਾ ਹਿੱਸਾ)

- ਦੇਵ **੫,** ੩੩, ੧*:੨ (535)

(2) ਭਾਗ, ਦਰਜਾ, ਮੰਜ਼ਲ

"ਧਰਮ **ਖੰਡ** ਕਾ ਏਹੋ ਧਰਮੁ।"

- ਜਪੁ **੧,** ੩੫:੧ (7)

(3) ਹਿੱਸੇ, ਭਾਗ

"ਸਪਤ ਦੀਪ ਸਪਤ ਸਾਗਰਾ ਨਵ **ਖੰਡ** ਚਾਰਿ ਵੇਦ ਦਸ ਅਸਟ ਪੁਰਾਣਾ।"

- ਸਿਰੀ **੪,** ਵਾਰ ੪:੧ (84)

(4) ਕਮੀ, ਘਾਟ (ਮਹਾਨਕੋਸ਼), ਟੁਕੜੇ (ਸ਼ਬਦਾਰਥ); ਟੋਟਾ, ਨਾਸ (ਦਰਪਣ), ਨਾਸ਼ ਹੋਣਾ (ਨਿਰਣੈ)

"ਅਬਿਨਾਸੀ ਨਾਹੀ ਕਿਛੁ ਖੰਡ।"

- ਗਉ **੫,** ਸੁਖ ੧੪, ੬:੭ (282)

(5) ਟੁਕੜੇ

"**ਖੰਡ ਖੰਡ** ਕਰਿ ਭੋਜਨੁ ਕੀਨੋ ਤਉ ਨ ਬਿਸਰਿਓ ਪਾਨੀ।"

- ਸੋਰ **ਰਵਿ** ੨, ੨:੨ (658)

"ਭਗਤਿ ਬਿਹੂਨਾ **ਖੰਡ ਖੰਡ**।" (ਟੁਕੜੇ ਟੁਕੜੇ ਭਾਵ ਨਾਸ ਹੁੰਦਾ ਹੈ)

- ਬਸੰ **੫,** ਅਸ ੨, ੧:੩ (1192)

**ਖੰਡਸਿ** ----- ਨਾਸ ਕਰਦਾ, ਤੋੜਦਾ, ਕਟਦਾ, ਬਖਸ਼ ਦਿੰਦਾ

"ਕਾਹੇ ਨ **ਖੰਡਸਿ** ਅਵਗਨੁ ਮੇਰਾ।"

- ਆਸਾ **ਕਬ,** ੧੨, ੧*:੨ (478)

**ਖੰਡਹੁ** ------ ਕਟਹੁ, ਦੂਰ ਕਰਹੁ, ਨਾਸ ਕਰਹੁ, ਬਖਸ਼ੋ

"ਕੋਟਿ ਪਰਾਧ ਹਮਾਰੇ **ਖੰਡਹੁ** ਅਨਿਕ ਬਿਧੀ ਸਮਝਾਵਹੁ।"

- ਧਨਾ **੫,** ੧੨, ੨:੧ (674)

**ਖੰਡਣ** ------ ਕਟਣ/ਦੂਰ ਕਰਨ ਲਈ

"ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ ਸਰਬ ਰੋਗ **ਖੰਡਣ** ਗੁਣਕਾਰੀ।"

- ਸਮੁ **੫,** ੯*:੨ (1389)

**ਹੋਰ ਰੂਪ:**

**ਖੰਡਣੰ** –

"**ਖੰਡਣੰ** ਕਲਿ ਕਲੇਸਹ ਪ੍ਰਭ ਸਿਮਰਿ ਨਾਨਕ ਨਹ ਦੂਰਣਹ।" (ਨਾਸ ਕਰਦਾ ਹੈ)

- ਜੈਤ **੫,** ਵਾਰ ੩ਸ, **੫,** ੧:੨ (706)

**ਖੰਡਣਹ** –

"ਕ੍ਰਿਪਾ ਕਰੰਤ ਗੋਬਿੰਦ ਗੋਪਾਲਹ ਸਗਲੵੰ ਰੋਗ **ਖੰਡਣਹ**।"

- ਸਸ **੫,** ੫੯:੧ (1359)

**ਖੰਡਨ** ------ ਦੂਰ ਕਰਨਾ

"ਕੋਟਿ ਅਪਰਾਧ **ਖੰਡਨ** ਕੇ ਦਾਤੇ ਤੁਝ ਬਿਨੁ ਕਉਨੁ ਉਧਾਰੇ।"

- ਟੋਡੀ **੫,** ੧੫, ੧:੨ (714)

**ਹੋਰ ਰੂਪ:**

**ਖੰਡਨਹ** –

"ਅੰਧਕਾਰ ਸਿਮਰਤ ਪ੍ਰਕਾਸੰ ਗੁਣ ਰਮੰਤ ਅਘ **ਖੰਡਨਹ**।"

- ਸਸ **੫,** ੧੯:੧ (1355)

**ਖੰਡਨਾ** –

"ਕੈਸੀ ਆਰਤੀ ਹੋਇ **ਭਵਖੰਡਨਾ** ਤੇਰੀ ਆਰਤੀ।" (ਸੰਸਾਰ (ਭਵ) ਅਰਥਾਤ ਜਨਮ ਮਰਨ ਕੱਟਣ ਵਾਲੇ)

- ਧਨਾ **੧,** ਸੋਹ ੩, ੧*:੨ (13)

**ਖੰਡਨੁ –**
"ਭਉ **ਖੰਡਨੁ** ਦੁਖ ਭੰਜਨੋ ਭਗਤਿ ਵਛਲ ਹਰਿ ਨਾਇਓ।" (ਕਟਣ ਵਾਲੇ)
– ਗਉ **੫,** ਅਸ ੧੪, ੫:੧ (241)
"ਆਪੇ ਠਾਕੁਰੁ ਸੇਵਕੁ ਆਪੇ ਆਪੇ ਹੀ ਪਾਪ **ਖੰਡਨੁ**।"
– ਬਿਹਾ **੪,** ਵਾਰ ੧੦:੨ (552)

**ਖੰਡਲ** ------ (1) (ਸੰ ਖ਼ਣ੍ਡ ਭਾਗ, ਦੇਸ) ਸਾਰਾ ਸਮੂਹ
"ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ **ਖੰਡਲ** ਖੰਡਾ ਹੇ।" (ਸਭ ਟੁੱਕੜੇ ਟੁੱਕੜੇ ਕਰ ਦਿਤਾ)
– ਗਉ **੪,** ਸੋਹ ੪, ੧:੧ (13)
(2) ਭਾਗ, ਹਿਸੇ
"ਸਗਲੋ ਭੂ ਮੰਡਲ **ਖੰਡਲ** ਪ੍ਰਭ ਤੁਮ ਹੀ ਆਛੈ।"
– ਮਾਰੂ **੫,** ੨੨, ੩:੨ (1006)

**ਖੰਡਲੀ** ----- ਦੂਰ ਕਰਦੇ ਹਨ
"ਗਿਆਨ ਧਿਆਨ ਮਾਨ ਦਾਨ ਮਨ ਰਸਿਕ ਰਸਨ ਨਾਮੁ ਜਪਤ ਤਹ ਪਾਪ **ਖੰਡਲੀ**।"
– ਕਲਿ **੫,** ੫, ੧:੧ (1322)

**ਖੰਡਾ** ------ (1) ਭਾਗਾਂ, ਹਿਸਿਆਂ
"ਨਵਾ **ਖੰਡਾ** ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ।"
– ਜਪੁ **੧,** ੭:੨ (2)

**ਹੋਰ ਰੂਪ:**

**ਖੰਡਾਂ –**
"ਦੀਪਾਂ ਲੋਆਂ ਮੰਡਲਾਂ **ਖੰਡਾਂ** ਵਰਭੰਡਾਂਹ।"
– ਆਸਾ **੧,** ਵਾਰ ੮ਸ, **੧,** ੧:੨ (467)

**ਖੰਡਿ –**
"**ਖੰਡਿ** ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ।" (ਦੇਸ਼ ਤੇ ਸੰਸਾਰ)
– ਸਿਰੀ **੪,** ਛੰਤ ੧, ੪:੪ (79)

(2) ਟੁਕੜੇ ਟੁਕੜੇ ਕੀਤਾ
"ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ **ਖੰਡਾ** ਹੇ।"
– ਗਉ **੪,** ਸੋਹ ੪, ੧:੧ (13)

**ਹੋਰ ਰੂਪ:**

**ਖੰਡਿ –**
"ਕ੍ਰੋਧੁ **ਖੰਡਿ** ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਉ।" (ਟੁਕੜੇ ਟੁਕੜੇ ਕਰ)
– ਸਵ **੪,** ਸਲ ੧:੨ (1406)

(3) ਨਾਸ/ਦੂਰ ਕੀਤਾ
"ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ **ਖੰਡਾ** ਹੇ।"
– ਗਉ **੪,** ਸੋਹ ੪, ੩:੧ (13)

**ਹੋਰ ਰੂਪ:**

**ਖੰਡਿਆ –**

"ਹਉ ਬਲਿਹਾਰੀ ਸਤਿਗੁਰ ਪੂਰੇ ਜਿਨਿ **ਖੰਡਿਆ** ਭਰਮੁ ਅਨਾਲਕਾ।"

- ਮਾਰੂ **੫,** ੧੩, ੧੫:੩ (1085)

(4) ਨਾਸ ਕਰਨ ਵਾਲਾ

"ਤ੍ਰਿਅ ਅਸਥਾਨ ਤੀਨਿ ਤ੍ਰਿਅ **ਖੰਡਾ**।"

- ਭੈਰ **ਕਬ,** ਅਸ ੧, ੩:੨ (1162)

**ਖੰਡਿਤ** ----- ਟੁੱਟਵੀਂ ਭਾਵ ਥੋੜ੍ਹੀ

"**ਖੰਡਿਤ** ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ।"

- ਰਾਮ **੧,** ਸਿਗੋ ੮:੪ (939)

**ਖੰਡੀ** ------ (1) ਭਾਗਾਂ/ਹਿਸਿਆਂ ਵਿਚ

"ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ ਤੁਧੁ ਸਭਸੈ ਨੋ ਦਾਨੁ ਦਿਤਾ **ਖੰਡੀ** ਵਰਭੰਡੀ ਪਾਤਾਲੀ ਪੁਰਈ ਸਭ ਲੋਈ।"

- ਬਿਹਾ **੪,** ਵਾਰ ੩:੫ (549)

(2) ਨਾਸ/ਦੂਰ ਕੀਤੀ

"ਗੁਰਮੁਖਿ ਹੋਵਹਿ ਤਾ ਤੰਤੀ ਵਾਜੈ ਇਨ ਬਿਧਿ ਤ੍ਰਿਸਨਾ **ਖੰਡੀ**।"

- ਰਾਮ **੩,** ਅਸ ੧, ੫:੨ (908)

**ਖੰਡੁ** ------- (1) ਭਾਗ, ਹਿੱਸਾ

"ਅਠੀ ਪਹਰੀ ਅਠ ਖੰਡ ਨਾਵਾ **ਖੰਡੁ** ਸਰੀਰੁ।"

- ਮਾਝ **੧,** ਵਾਰ ੧੯ਸ, **੨,** ੧:੧ (146)

(2) ਚੀਨੀ, ਸਫੈਦ ਸ਼ਕਰ

"ਸਕਰ **ਖੰਡੁ** ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ।"

- ਗਉ **੧,** ੧੬, ੨:੧ (156)

**ਖੰਡੇ** ------- ਤੋੜ ਦਿਤੇ ਭਾਵ ਜਿਤ ਲਈ

"ਜਗ ਇਸਨਾਨ ਤਾਪ ਥਾਨ **ਖੰਡੇ** ਕਿਆ ਇਹੁ ਜੰਤੁ ਵਿਚਾਰਾ।"

- ਧਨਾ **੫,** ੧੧, ੧:੨ (673)

"ਜਪ ਤਪ ਸੰਜਮ ਤ੍ਰਮ੍ਰ **ਖੰਡੇ** ਜਮ ਕੇ ਦੁਖ ਡਾਂਡ।" (ਨਾਸ ਕੀਤੇ)

- ਬਿਲਾ **੫,** ੫੮, ੨:੧ (815)

**ਖੰਡੇਧਾਰ** ---- ਖੰਡੇ ਦੀ (ਤਿੱਖੀ) ਧਾਰ ਵਾਲੀ

"**ਖੰਡੇਧਾਰ** ਗਲੀ ਅਤਿ ਭੀੜੀ।"

- ਮਾਰੂ **੧,** ਸੋਲਾ ੮, ੧੦:੧ (1028)

**ਖਤਾ** ------ (1) (ਅ.) ਭੁੱਲ, ਉਕਾਈ, ਦੋਸ਼, ਹੋਰ ਵੇਖੋ 'ਖਤਿਆਹੁ' 'ਖਤੇ'

"ਖਉਫੁ ਨ **ਖਤਾ** ਨ ਤਰਸੁ ਜਵਾਲੁ।"

- ਗਉ **ਰਵਿ** ੨, ੧:੪ (345)

"ਜੋ ਕਿਛੁ ਬੋਲੀਐ ਸਭੁ ਖਤੋ **ਖਤਾ**।" (ਭੁਲ ਹੀ ਭੁੱਲ)

- ਆਸਾ **੧,** ੯, ੨:੨ (351)

(2) ਵਿਅਰਥ (ਭਾਵ)

"ਸਬਰ ਸੰਦਾ ਬਾਣੁ ਖਾਲਕੁ **ਖਤਾ** ਨ ਕਰੀ।" (ਖੁੰਝਣ ਨਹੀਂ ਦਿੰਦਾ)

- ਸਲੋ **ਫਰ,** ੧੧੫:੨ (1384)

**ਖਤਿਅਹੁ** ---- ਭੁੱਲ ਤੋਂ, ਵੇਖੋ 'ਖਤਾ' (1)
"**ਖਤਿਅਹੁ** ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ।"
- ਮਾਝ **੧,** ਵਾਰ ੨੪ਸ, **੧,** ੧:੧ (149)

**ਖਤਿਆ** ---- ਪਾਪਾਂ/ਭੁੱਲਾਂ ਵਿਚ
"ਖਤਿਅਹੁ ਜੰਮੇ ਖਤੇ ਕਰਨਿ ਤ **ਖਤਿਆ** ਵਿਚ ਪਾਹਿ।"
- ਮਾਝ **੧,** ਵਾਰ ੨੪ਸ, **੧,** ੧:੧ (149)

**ਖਤੁ** ------- ਲਿਖਤ, ਮਾਲਕੀ ਦਾ ਪ੍ਰਮਾਣ, ਪਟਾ
"ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ ਕਿਸੈ ਕਾ **ਖਤੁ** ਨਾਹੀ ਕਿਸੈ ਕੈ ਸੀਵ ਬੰਨੈ ਰੋਲੁ ਨਾਹੀ ਜੇ ਕੋ ਹਰਿ ਧਨ ਕੀ ਬਖੀਲੀ ਕਰੇ ਤਿਸੁ ਕਾ ਮੁਹੁ ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ।"
- ਬਿਲਾ **੪,** ਵਾਰ ੯:੪ (853)
"ਨਾ ਹਰਿ ਭਜਿਓ ਨ **ਖਤੁ** ਫਟਿਓ ਕਾਲੁ ਪਹੂੰਚੋ ਆਇ।" (ਲਿਖਤ, ਲੇਖਾ)
- ਸਲੋ **ਕਬ, ੨੦੮**:੨ (1375)

**ਖਤੇ** ------- ਭੁਲਾਂ, ਉਕਾਈਆਂ, ਅਪਰਾਧ, ਕਸੂਰ
"ਅਸੰਖ **ਖਤੇ** ਖਿਨ ਬਖਸਨਹਾਰਾ।"
- ਗਉ **੫,** ਬਾਅ ੪੯:੭ (260)
"ਅਸੰਖ ਅਵਗਣ **ਖਤੇ** ਫੇਰੇ ਨਿਤਪ੍ਰਤਿ ਸਦ ਭੂਲੀਐ।"
- ਜੈਤ **੫,** ਛੰਤ ੨, ੧:੩ (704)

**ਖਤੋ** ------- ਗਲਤ
"ਜੋ ਕਿਛੁ ਬੋਲੀਐ ਸਭੁ **ਖਤੋ** ਖਤਾ।"
- ਆਸਾ **੧,** ੯, ੨:੨ (351)

**ਖੜ੍ਹੀ** ------ (ਸੰ. *ਤ੍ਰਿ*) ਹਿੰਦੂਆਂ ਦੇ ਚਹੁ ਵਰਨਾਂ ਵਿਚੋਂ ਦੂਜਾ
"**ਖੜ੍ਹੀ** ਬ੍ਰਾਹਮਣੁ ਸੂਦ ਬੈਸੁ ਉਧਰੈ ਸਿਮਰਿ ਚੰਡਾਲ।"
- ਗਉ **੫,** ਥਿਤੀ ੧੭:੭ (300)

(2) ਯੋਧਾ
"**ਖੜ੍ਹੀ** ਕਰਮ ਕਰੇ ਸੂਰਤਣੁ ਪਾਵੈ।"
- ਗਉ **੪,** ੩੯, ੩:੧ (164)
"**ਖੜ੍ਹੀ** ਸੋ ਜੁ ਕਰਮਾ ਕਾ ਸੂਰੁ।"
- ਸਲੋ **੧,** ੧੭:੧ (1411)

**ਹੋਰ ਰੂਪ:**

**ਖੜ੍ਹੀਆ** –
"**ਖੜ੍ਹੀਆ** ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ।"
- ਧਨਾ **੧,** ੮, ੩:੧ (663)

**ਖਨ** ------- ਖੰਡ, ਟੁਕੜਾ
"ਹਉ ਤਿਸੁ ਵਿਟਹੁ **ਖਨ** ਖੰਨੀਐ ਮੈ ਮੇਲੇ ਹਰਿ ਪ੍ਰਭ ਪਾਸਿ।" (ਕੁਰਬਾਨ ਹੁੰਦਾ ਹਾਂ)
- ਮਾਰੂ **੪,** ੪, ੧:੨ (996)

**ਖੰਨਲੀ** ----- ਤੇਲੀ ਦੇ ਕੋਹਲੂ ਵਿਚ ਫੇਰੀ ਜਾਣ ਵਾਲੀ ਲੀਰ
"**ਖੰਨਲੀ** ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ।"
- ਸੋਰ **੪,** ਵਾਰ ੨੨ਸ, **੩,** ੧:੨ (651)

**ਖੰਨਾ** ------ ਖੰਡਾ
"**ਖੰਨਾ** ਸਗਲ ਰੇਨੁ ਛਾਰੀ।"
- ਸੋਰੁ **੫,** ੮੦, ੧:੨ (628)

**ਖਨਿ** ------ ਪੁੱਟ/ਉਖਾੜ ਕੇ
"ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ **ਖਨਿ** ਉਤਾਰ ਤਿਮਰ ਅਗ੍ਯਾਨ ਜਾਹਿ ਦਰਸ ਦੁਆਰ।"
- ਸਵ **੨,** ੨:੧ (1391)

**ਖੰਨਿਅਹੁ** ---- ਖੰਡੇ ਤੋਂ, ਖੰਡੇ ਦੀ ਧਾਰ ਤੋਂ
"**ਖੰਨਿਅਹੁ** ਤਿਖੀ ਬਹੁਤੁ ਪਿਈਣੀ।"
- ਸੂਹੀ ਫਰ, ੧, ੪:੨ (794)

**ਖੰਨੀਐ** ----- ਟੋਟੇ ਟੋਟੇ ਹੋਣਾ ਭਾਵ ਕੁਰਬਾਨ ਹੋਣਾ
"ਜੀਉ ਹਮਾਰਾ **ਖੰਨੀਐ** ਹਰਿ ਮਨ ਤਨ ਸੰਦੜੀ ਵਥੁ।"
- ਗਉ **੫,** ਵਾਰ ੧੮ਸ, **੫,** ੧:੨ (322)

**ਖਪੰ** ------- (ਸੰ. ਖ੍ਪ) ਨਸ਼ਟ ਹੋਣਾ, ਗਰਕ ਹੋਣਾ, ਖਪਣਾ, ਖੁਆਰ ਹੋਣਾ
"ਭਰਮਾਤਿ ਭਰਮੁ ਨ ਚੂਕਈ ਜਗੁ ਜਨਮਿ ਬਿਆਧਿ **ਖਪੰ**।"
- ਗੂਜ **੧,** ਅਸ ੫, ੪:੧ (505)

**ਹੋਰ ਰੂਪ:**

**ਖਪਹਿ** –
"ਹਉਮੈ **ਖਪਹਿ** ਜਨਮਿ ਮਰਿ ਆਵਹਿ।" (ਖੁਆਰ ਹੋਣਾ)
- ਗਉ **੧,** ਅਸ ੧੩, ੨:੨ (226)

**ਖਪਟ** ------ ਖਪਾਉਣ ਵਾਲਾ, ਵਿਨਾਸ਼ਕ, ਨਾਸ਼ ਕਰਨ ਵਾਲਾ
"ਕੁਹਕਤ ਕਪਟ **ਖਪਟ** ਖਲ ਗਰਜਤ ਮਰਜਤ ਮੀਚੁ ਅਨਿਕ ਬਰੀਆ।"
- ਕਾਨ **੫,** ੩੦, ੧*:੧ (1303)

**ਖਪਣਿ** ----- ਨਸ਼ਟ ਹੋਣ, ਨਾਸ ਹੋਣ
"ਆਵਟਣੁ ਆਪੇ ਖਵੈ ਦੁਧ ਕਉ **ਖਪਣਿ** ਨ ਦੇਇ।"
- ਸਿਰੀ **੧,** ਅਸ ੧੧, ੪:੨ (60)

**ਖਪਤ** ------ ਖੁਆਰ ਹੁੰਦੇ, ਖਪਦੇ
"ਖਖਾ ਖਿਰਤ **ਖਪਤ** ਗਏ ਕੇਤੇ।"
- ਗਉ **ਕਬ,** ਬਾਅ ੪੪:੧ (342)

**ਖਪਤਿ** ----- ਵਿਨਾਸ਼
"ਤਿਸ ਮਹਿ ਓਪਤਿ **ਖਪਤਿ** ਸੁ ਬਾਜੀ।"
- ਰਾਮ **੧,** ਸਿਗੋ ੩੦:੨ (941)

ਹੋਰ ਰੂਪ:

**ਖਪਤੇ –**
"ਬਿਖੁ ਮਾਇਆ ਨਹਿ ਨ ਓਇ **ਖਪਤੇ**।"
- ਗਉ **੫,** ਬਾਅ ੩੬:੪ (257)

**ਖਪਰੀ** ----- ਮੰਗਨ ਵਾਲਾ ਕਿਸ਼ਤੀ ਨੁਮਾ ਬਰਤਨ ਰੱਖਣ ਵਾਲਾ, ਠੂਠਾ ਧਾਰੀ
"ਖਲੜੀ **ਖਪਰੀ** ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ।"
- ਆਸਾ **੧,** ੩੩, ੪:੧ (358)

**ਖਪਰੁ** ------ ਠੂਠਾ, ਭਾਂਡਾ
"ਫੂਟੈ **ਖਪਰੁ** ਦੁਬਿਧਾ ਮਨਸਾ।"
- ਬਿਲਾ **੧,** ਥਿਤੀ ੨੦:੪ (840)

"ਊਧਉ **ਖਪਰੁ** ਪੰਚ ਭੂ ਟੋਪੀ।"
- ਰਾਮ **੧,** ਸਿਗੋ ੧੧:੧ (939)

**ਖਪਾਇਆ** --- ਨਾਸ ਕੀਤਾ, ਖੁਆਰ ਕਰਨਾ
"ਹਰਖਹੁ ਸੋਗੁ ਵਿਜੋਗੁ ਉਪਾਇ **ਖਪਾਇਆ**।"
- ਮਾਝ **੧,** ਵਾਰ ੪:੫ (139)

ਹੋਰ ਰੂਪ:

**ਖਪਾਇਸੀ –**
"ਹਉਮੈ ਖਪੈ **ਖਪਾਇਸੀ** ਬੀਜਉ ਵਥੁ ਵਿਕਾਰੁ।"
- ਰਾਮ **੧,** ਓਅੰ ੪੯:੭ (937)

**ਖਪਾਇਦਾ –**
"ਆਪਿ ਉਪਾਇ **ਖਪਾਇਦਾ** ਸਚੇ ਦੀਨ ਦਇਆਲਾ।" (ਨਾਸ ਕਰਦਾ)
- ਸੂਹੀ **੩,** ਵਾਰ ੧:੩ (785)

**ਖਪਾਈਐ –**
"ਮਨਮੁਖੀਆ ਸਿਰਿ ਮਾਰ ਵਾਦਿ **ਖਪਾਈਐ**।"
- ਆਸਾ **੧,** ਅਸ ੧੬, ੭:੧ (420)

**ਖਪਾਏ –**
"ਆਪਿ ਉਪਾਏ ਆਪਿ ਖਪਾਏ।" (ਨਾਸ ਕਰਦਾ ਹੈ)
- ਮਾਰੂ **੧,** ਸੋਲਾ ੧, ੨:੧ (1020)

**ਖਪਾਹਿ –**
"ਅਨਦਿਨੁ ਜਲਤ ਰਹਹਿ ਦਿਨੁ ਰਾਤੀ ਹਉਮੈ ਖਪਹਿ **ਖਪਾਹਿ**।"
ਸੋਰ **੪,** ਵਾਰ ੨੬ਸ, **੪,** ੨:੨ (652)

**ਖਪਾਹੀ** -----
"ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ ਕਪਟੇ ਖਪਹਿ **ਖਪਾਹੀ**।"
- ਸੋਰ **੪,** ਵਾਰ ੨੬ਸ, **੪,** ੨:੨ (652)

**ਖਪਾਵਹਿ** ---- (1) ਔਖਾ ਕਰਦੇ ਹਨ, ਦੁੱਖੀ ਕਰਦੇ ਹਨ
"ਇਕਿ ਅਗਨਿ ਜਲਾਵਹਿ ਦੇਹ **ਖਪਾਵਹਿ**।"

- ਮਾਰੂ **੧,** ਸੋਲਾ ੫, ੧੪:੨ (1025)

"ਤ੍ਰਿਹੁ ਗੁਣ ਅੰਤਰਿ ਖਪਹਿ **ਖਪਾਵਹਿ** ਨਾਹੀ ਪਾਰਿ ਉਤਾਰਾ ਹੇ।" (ਦੁਖੀ ਕਰਨਾ)

- ਮਾਰੂ **੧,** ਸੋਲਾ ੯, ੧੪:੩ (1029)

(2) ਅਸ ਕਰਨਾ, ਮੇਟਨਾ, ਖਤਮ ਕਰਨਾ

"ਆਪਿ ਉਪਾਵਹਿ ਆਪਿ **ਖਪਾਵਹਿ** ਤੁਧੁ ਲੇਪੁ ਨਹੀ ਇਕ ਤਿਲੁ ਰੰਗ।"

- ਮਾਰੂ **੫,** ਸੋਲਾ ੧੧, ੧੫:੩ (1083)

**ਖਪਿ** ------ (1) ਖਪ ਕੇ, ਰੁਚਿਤ ਹੋ ਕੇ, ਗਰਕ ਹੋ

"ਕੇਤੇ **ਖਪਿ** ਤੁਟਹਿ ਵੇਕਾਰ।"

- ਜਪੁ **੧,** ੨੫:੫ (5)

**ਹੋਰ ਰੂਪ:**

**ਖਪੈ –**

"ਬਿਨਸਤ ਬਾਰ ਨ ਲਾਗੈ ਬਵਰੇ ਹਉਮੈ ਗਰਬਿ **ਖਪੈ** ਜਗੁ ਐਸਾ।"

- ਮਲਾ **੧,** ਅਸ ੨, ੧*:੨ (1274)

(2) ਕੁੜ੍ਹ, ਕੁੜ੍ਹ ਕੇ, ਖਿਝਕੇ, ਦੁਖੀ ਹੋ ਕੇ

"ਭੈ ਤੇਰੇ ਡਰੁ ਅਗਲਾ **ਖਪਿ ਖਪਿ** ਛਿਜੈ ਦੇਹ।"

- ਸਿਰੀ **੧,** ੬, ੪:੧ (16)

"ਕਿਸ ਹੀ ਨਾਲਿ ਨ ਚਲਿਆ **ਖਪਿ ਖਪਿ** ਮੁਏ ਅਸਾਰ।"

- ਸਿਰੀ **੧,** ਅਸ ੧੬, ੩:੩ (63)

**ਹੋਰ ਰੂਪ:**

**ਖਪਿਆ –**

"ਬਿਨੁ ਨਾਵੈ ਭ੍ਰਮਿ ਭ੍ਰਮਿ ਭ੍ਰਮਿ **ਖਪਿਆ**।" (ਦੁੱਖੀ ਹੋਇਆ)

- ਭੈਰ **੫,** ੧੮, ੧*:੨ (1140)

**ਖਪੀਐ –**

"ਕਲਹਿ ਬੁਰੀ ਸੰਸਾਰਿ ਵਾਦੇ **ਖਪੀਐ**।"

- ਮਾਝ **੧,** ਵਾਰ ੯:੩ (142)

**ਖਪੈ –**

"ਮਨਮੁਖਿ ਅੰਧਾ ਤਪਿ ਤਪਿ **ਖਪੈ** ਬਿਨੁ ਸਬਦੈ ਸਾਂਤਿ ਨ ਆਈ।"

- ਵਡ **੩,** ਛੰਤ ੬, ੨:੫ (571)

(3) ਨਾਸ/ਖਤਮ (ਹੋ ਜਾਂਦਾ ਹੈ)

"ਜਿਨ ਸਾਲਾਹਨਿ ਸੇ ਮਰਹਿ **ਖਪਿ** ਜਾਵੈ ਸਭੁ ਅਪਵਾਦੁ।"

- ਗਉ **੪,** ਵਾਰ ੩ਸ, **੪,** ੧:੩ (301)ਰਤਿਬਗਜਅਪ

**ਹੋਰ ਰੂਪ:**

**ਖਪੈ –**

"ਖਿਨ ਮਹਿ ਉਪਜੈ ਖਿਨਿ **ਖਪੈ** ਖਿਨੁ ਆਵੈ ਖਿਨੁ ਜਾਇ।"

- ਸਿਰੀ **੧,** ਅਸ ੯, ੫:੧ (58)

**ਖਬਰਿ** ----- (1) ਹਾਲ

"ਗ੍ਰਿਹ ਅਪੁਨੇ ਕੀ **ਖਬਰਿ** ਨ ਜਾਤੀ।"

– ਗਉ **੫,** ੮੯, ੨:੨ (182)

(2) ਸੂਝ/ਸਮਝ/ਚੇਤਨਾ ਆਉਣੀ

"ਸੋਇ ਰਹੀ ਪ੍ਰਭ **ਖਬਰਿ** ਨ ਜਾਨੀ।" (ਚੇਤੰਨ ਨਹੀਂ ਹੋਈ)

– ਆਸਾ **੫,** ੭੬, ੧:੧ (389)

"**ਖਬਰਿ** ਨ ਕਰਹਿ ਦੀਨ ਕੇ ਬਉਰੇ ਤਾ ਤੇ ਜਨਮੁ ਅਲੇਖੈ।" (ਸਮਝ ਨ ਕਰਨੀ)

– ਆਸਾ **ਕਬ,** ੨੯, ੧*:੨ (483)

"ਪਿਰ ਸੰਗਿ ਮੂਠੜੀਏ **ਖਬਰਿ** ਨ ਪਾਈਆ ਜੀਉ।" (ਚੇਤੰਨਾ; ਸੂਝ)

– ਧਨਾ **੧,** ਛੰਤ ੩, ੧:੧ (689)

"ਧਰਮੁ ਅਰਥੁ ਸਭੁ ਹਿਰਿ ਲੇ ਜਾਵਹਿ ਮਨਮੁਖ ਅੰਧੁਲੇ **ਖਬਰਿ** ਨ ਪਈਆ।" (ਸੂਝ)

– ਬਿਲਾ **੪,** ਅਸ, ੨:੨ (833)

(3) ਨਿਗਾਹਬਾਨੀ, ਨਿਗਰਾਨੀ

"**ਖਬਰਿ** ਕਰਤੁ ਹੈ ਪਾਤ ਪਤ ਡਾਲੀ।"

– ਆਸਾ **੫,** ੫੬, ੨:੨ (385)

(4) ਸੂਚਨਾ, ਜਾਣਕਾਰੀ

"**ਖਬਰਿ** ਭਈ ਸੰਸਾਰਿ ਆਏ ਤ੍ਰੈ ਲੋਆ।"

– ਤੁਖਾ **੪,** ਛੰਤ ੪, ੩:੨ (1116)

**ਹੋਰ ਰੂਪ:**

**ਖਬਰੀ –**

"ਕਹਿ ਕਬੀਰ ਇਹ ਬਿਨਤੀ ਸੁਨੀਅਹੁ ਮਤ ਘਾਲਹੁ ਜਮ ਕੀ **ਖਬਰੀ**।" (ਸੁਨੇਹਾ, ਸੂਚਨਾ)

– ਬਿਲਾ **ਕਬ,** ੬, ੨:੨ (856)

**ਖੰਭ** ------- ਪੰਖ, ਪਰ

"ਜਿਨਿ ਤਨੁ ਸਾਜਿ ਦੀਏ ਨਾਲਿ **ਖੰਭ**।" (ਸੁਆਸ ਰੂਪੀ)

– ਮਲਾ **੧,** ੯, ੩:੧ (1257)

"**ਖੰਭ** ਵਿਕਾਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ।"

– ਸਲੋ **੫,** ੨੧:੧ (1426)

**ਖਮਿ** ------ ਤੀਰ ਨਾਲ

"ਬਧਿਕੁ ਉਧਾਰਿਓ **ਖਮਿ** ਪ੍ਰਹਾਰ।"

– ਬਸੰ **੫,** ਅਸ ੧, ੩:੧ (1192)

**ਖਰ** ------- (ਫਾ.) ਗਧਾ, ਖੋਤਾ

"**ਖਰ** ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ।"

– ਬਿਲਾ **੫,** ੫੮, ੧*:੨ (815)

**ਹੋਰ ਰੂਪ:**

**ਖਰਹ –**

"ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ **ਖਰਹ**।"

– ਸਸ **੫,** ੫੮:੧ (1359)

**ਖਰਚਹਿ** ---- (ਫਾ. ਅ.) ਖਰਚ (ਖਰਜ)

"ਖਾਵਹਿ **ਖਰਚਹਿ** ਰਲਿ ਮਿਲਿ ਭਾਈ।"

- ਗਉ **੫,** ੧੦੦, ੩:੧ (186)

**ਹੋਰ ਰੂਪ:**

**ਖਰਚਹੁ –**

"ਖਾਵਹੁ **ਖਰਚਹੁ** ਤੋਟਿ ਨ ਆਵੈ ਹਲਤ ਪਲਤ ਕੈ ਸੰਗੇ।" (ਧਨ ਵਰਤੋਂ)

- ਗੂਜ **੫,** ੩, ੪:੧ (496)

**ਖਰਚਤ –**

"ਖਾਤ **ਖਰਚਤ** ਬਿਲਛਤ ਦੇਵਨ ਕਉ।" (ਵਰਤਦਾ ਹੈ)

- ਆਸਾ **੫,** ੭੯, ੧*:੨ (390)

**ਖਰਚਦੇ –**

"ਹਰਿ ਅਰਥਿ ਜੋ **ਖਰਚਦੇ** ਦੇਦੇ ਸੁਖੁ ਪਾਇਆ।"

- ਸਾਰ **੪,** ਵਾਰ ੨੨:੨ (1246)

**ਖਰਚਨਿ –**

"ਅੰਤਰਿ ਨਵਨਿਧਿ ਨਾਮੁ ਹੈ ਖਾਨਿ **ਖਰਚਨਿ** ਨ ਨਿਖੁਟਈ ਹਰਿ ਗੁਣ ਸਹਜਿ ਰਵੰਨਿ।"

- ਸੂਹੀ ੩, ੩, ੩੨:੨ (756)

**ਖਰਚਿ** ----- ਵਰਤੋਂ ਕਰਕੇ

"ਖਾਇ **ਖਰਚਿ** ਮਨੁ ਰਹਿਆ ਅਘਾਇ।"

- ਆਸਾ **੫,** ੧੮, ੨:੨ (375)

**ਹੋਰ ਰੂਪ:**

**ਖਰਚਿਉ –**

"ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ **ਖਰਚਿਉ** ਖਾਉ।" (ਵਰਤੋਂ)

- ਸਿਰੀ **੪,** ਵਾਰ ੨੧ਸ, **੩,** ੨:੧ (91)

**ਖਰਚਿਐ**

"ਖਾਧੈ **ਖਰਚਿਐ** ਤੋਟਿ ਨ ਆਵਈ ਸਦਾ ਸਦਾ ਓਹੁ ਦੇਇ।"

- ਬਿਹਾ **੪,** ਵਾਰ ੧੮ਸ, **੩,** ੨:੩ (555)

**ਖਰਚੁ** ------ (1) ਗੁਜਾਰੇ ਲਈ ਰਕਮ, ਤੋਸ਼ਾ; ਖਰਚਾ, ਗੁਜਾਰਾ

"ਕਰਿ ਸਿਦਕੁ ਕਰਣੀ **ਖਰਚੁ** ਬਾਧਹੁ ਲਾਗਿ ਰਹੁ ਨਾਮੇ।"

- ਸਿਰੀ **੧,** ਅਸ ੧੭, ੧*:੨ (64)

"**ਖਰਚੁ** ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ।"

- ਸੋਰ **੧,** ੨, ੩:੨ (595)

"ਕਿਛੁ ਭੀ **ਖਰਚੁ** ਤੁਮ੍ਹਾਰਾ ਸਾਰਉ।" (ਖਰਚਾ)

- ਸੂਹੀ **ਕਬ,** ੩, ੨:੩ (792)

(2) ਵਰਤ, ਵਰਤੋਂ ਕਰ

"**ਖਰਚੁ** ਖਰਾ ਧਨੁ ਧਿਆਨੁ ਤੂ ਆਪੇ ਵਸਹਿ ਸਰੀਰਿ।"

- ਰਾਮ **੧,** ਓਅੰ ੪੯:੫ (937)

**ਹੋਰ ਰੂਪ:**

**ਖਰਚੇ –**

"**ਖਰਚੇ** ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ।"

- ਰਾਮ **ਬਸ** ਵਾਰ ੨:੬ (967)

**ਖਰਚੈ –**

"ਸਿਫਤਿ ਖਜਾਨਾ ਬਖਸ ਹੈ ਜਿਸੁ ਬਖਸੈ ਸੋ **ਖਰਚੈ** ਖਾਇ।"

- ਬਿਹਾ **੪,** ਵਾਰ ੧ਸ, **੩,** ੨:੧ (548)

**ਖਰਨਾ** ----- ਖੜਨਾ, ਲੈ ਜਾਣਾ

"ਜੋ ਦੀਸੈ ਸੋ ਕਾਲਹਿ **ਖਰਨਾ**।"

- ਸੂਹੀ **੫,** ੧੪, ੨:੨ (740)

**ਖਰਬ** ------ ਗਿਣਤੀ ਦੀ ਇਕ ਇਕਾਈ, ਹਜ਼ਾਰ ਕ੍ਰੋੜ

"ਲਾਖ ਅਰਬ **ਖਰਬ** ਦੀਨੋ ਦਾਨੁ।"

- ਗਉ **੫,** ੧੧੧, ੧:੨ (202)

**ਖਰਾ** ------ (1) ਬਹੁਤ

"**ਖਰਾ** ਸਿਆਣਾ ਬਹੁਤਾ ਭਾਰੁ।"

- ਸਿਰੀ **੧,** ੨੯, ੩:੩ (24)

"ਖਖਾ **ਖਰਾ** ਸਰਾਹਉ ਤਾਹੂ।" (ਚੰਗੀ ਤਰ੍ਹਾਂ ਸਲਾਹੁੰਦਾ ਹੈ)

- ਗਉ **੫,** ਬਾਅ ੪੯:੧ (260)

(2) ਭਲਾ (ਭਾਵ)

"ਜੋ ਤੁਧੁ ਭਾਵਹਿ ਸੇ ਭਲੇ ਖੋਟਾ **ਖਰਾ** ਨ ਕੋਇ।"

- ਸਿਰੀ **੧,** ਅਸ ੧੩, ੩:੩ (61)

"ਖੋਜਤ ਖੋਜਤ ਅੰਮ੍ਰਿਤ ਪੀਆ।
ਖਿਮਾ ਗਹੀ ਮਨੁ ਸਤਗੁਰਿ ਦੀਆ।
**ਖਰਾ ਖਰਾ** ਆਖੈ ਸਭੁ ਕੋਇ।"

- ਰਾਮ **੧,** ਓਅੰ ੧੯:੩ (932)

(3) ਸ਼ੁਧ, ਅਸਲ, ਮਿਲਾਵਟ ਰਹਿਤ

"ਨਾਨਕ ਪਾਰਖੁ ਆਪਿ ਜਿਨਿ ਖੋਟਾ **ਖਰਾ** ਪਛਾਣਿਆ।"

- ਮਾਝ **੧,** ਵਾਰ ੧੩:੮ (144)

(4) ਜੋ ਚਲੇ, ਜੋ ਨਕਲੀ ਨਾ ਹੋਵੇ, ਵੇਖੋ 'ਖਰੇ (1)

"ਨਿਤ ਨਿਤ **ਖਰਾ** ਸਮਾਲੀਐ ਸਚੁ ਸਉਦਾ ਪਾਈਐ।" (ਚਲਣ ਵਾਲਾ ਪੈਸਾ ਹੀ ਸੰਮਾਲਿਆ ਜਾਂਦਾ ਹੈ)

- ਆਸਾ **੧,** ਅਸ ੨੦, ੫:੧ (421)

"ਨਾਨਕ ਜੇ ਵਿਚ ਰੁਪਾ ਹੋਇ।
**ਖਰਾ ਖਰਾ** ਆਖੈ ਸਭੁ ਕੋਇ।" (ਚਾਂਦੀ ਰਲੇ ਸਿਕੇ ਨੂ ਸਭ ਖਰਾ ਕਹਿੰਦੇ ਹਨ)

- ਧਨਾ **੧,** ੭, ੧*:੨ (662)

"ਸਬਦਿ ਮਹਲੀ **ਖਰਾ** ਤੂ ਖਿਮਾ ਸਚੁ ਸੁਖ ਭਾਇ।" (ਭਾਖ ਪਵਿਤਰ ਹੋ ਜਾ ਸ਼ਬਦ ਰਾਹੀ)

- ਰਾਮ **੧,** ਓਅੰ ੪੯:੪ (937)

"ਖਰਚੁ **ਖਰਾ** ਧਨੁ ਧਿਆਨੁ ਤੂ ਆਪੇ ਵਸਹਿ ਸਰੀਰਿ।" (ਧਿਆਨ ਰੂਪੀ ਖਰਾ ਧਨ ਖ਼ਰਚ)

- ਰਾਮ **੧** ਓਅੰ ੪੯:੫ (937)

(5) ਖੜਾ, ਖਲੋਤਾ

"ਅੰਤ ਕੀ ਬਾਰ ਕੋ **ਖਰਾ** ਨ ਹੋਸੀ ਸਭ ਮਿਥਿਆ ਅਸਨੇਹੀ।"

- ਸੋਰ **੫,** ੪, ੧:੨ (609)

(6) ਚੰਗੀ, ਠੀਕ, ਉਤਮ

"ਪਵਨਪਤਿ ਓਨਮਨਿ ਰਹਨੁ **ਖਰਾ**।"

- ਰਾਮ **ਕਬ,** ੧੦, ੧*:੧ (972)

**ਖਰਾਬੁ** ----- ਮੰਦੇ ਹਾਲ

"ਖੀਨ **ਖਰਾਬੁ** ਹੋਵੈ ਨਿਤ ਕੰਧੁ।"

- ਆਸਾ **੧,** ੧੮, ੨:੪ (354)

**ਖਰਿਆ** ---- (1) ਖੜੋਤਾ

"ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ **ਖਰਿਆ**।"

- ਸਿਰੀ **੫,** ੭੨, ੪:੧ (42)

(2) ਗਿਆ (ਭਾਵ)

"ਕਈ ਜਨਮ ਗਰਭ ਹਿਰਿ **ਖਰਿਆ**।" (ਡਿਗ ਗਿਆ)

- ਗਉ **੫,** ੭੨, ੨:੨ (176)

(3) ਖੜਿਆ, ਲੈ ਗਿਆ

"ਜਿਉਂ ਜਲ ਤੰਤੁ ਪਸਾਰਿਓ ਬਧਕਿ ਗ੍ਰਸਿ ਮੀਨਾ ਵਸਗਤਿ **ਖਰਿਆ**।"

- ਕਾਨ **੪,** ੧, ੨:੨ (1294)

**ਖਰੀ** ------ (1) ਬਹੁਤ

"ਸਾ ਧਨ **ਖਰੀ** ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ।"

- ਸਿਰੀ **੧,** ਅਸ ੬, ੬:੧ (57)

**ਹੋਰ ਰੂਪ:**

**ਖਰੀਆ –**

"ਦੋਹਾਗਣੀ **ਖਰੀਆ** ਬਿਲਲਾਦੀਆ ਤਿਨਾ ਮਹਲੁ ਨ ਪਾਇ।"

- ਵਡ **੩,** ੪, ੨:੧ (559)

(2) ਖੜੋਤੀ ਭਾਵ ਪਈ

"ਐਸੀ ਬੇਦਨ ਉਪਜਿ **ਖਰੀ** ਭਈ ਵਾ ਕਾ ਅਉਖਧੁ ਨਾਹੀ।"

- ਸੋਰ **ਭੀਖ,** ੧, ੨:੨ (659)

(3) ਸ਼ੁਧ, ਭਾਵ ਸੁਹਿਰਦ ਰੂਪ ਵਿਚ ਦਿੱਤੀ ਹੋਈ, ਭਲੀ, ਚੰਗੀ ਸਚੀ

"ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ **ਖਰੀ**।"

- ਰਾਮ **੧,** ਸਿਗੋ ੧੦:੪ (939)

"ਲਾਲੇ ਗੋਲੇ ਮਤਿ **ਖਰੀ** ਗੁਰ ਕੀ ਮਤਿ ਨੀਕੀ।" (ਚੰਗੀ)

- ਮਾਰੂ **੧,** ਅਸ ੪, ੪:੧ (1011)

**ਖਰੀਆ** ---- (1) ਬਹੁਤ, ਵੇਖੋ ਖਰੀ (1)

(2) ਖੜੋਤਾ

"ਹਰਿ ਦੁਆਰੈ **ਖਰੀਆ**"

- ਸੂਹੀ **੫,** ੪੪, ੨:੪ (746)

**ਖਰੀਦਿ** ----- (ਫਾ.) ਮੁਲ ਲੈ ਕੇ

"ਖਥੈ ਖੁੰਦਕਾਰੁ ਸਾਹ ਆਲਮੁ ਕਰਿ **ਖਰੀਦਿ** ਜਿਨਿ ਖਰਚੁ ਦੀਆ।"

– ਆਸਾ **੧,** ਪਟੀ ੬:੧ (432)

**ਹੋਰ ਰੂਪ:**

**ਖਰੀਦੀ –**

"ਮੁਲ **ਖਰੀਦੀ** ਲਾਲਾ ਗੋਲਾ ਮੇਰਾ ਨਾਉ ਸਭਾਗਾ।" (ਖਰੀਦਿਆ ਹੋਇਆ)

– ਮਾਰੂ **੧,** ੬, ੧:੧ (991)

**ਖਰੁ** ------- ਖੋਤਾ, ਗਧਾ, ਵੇਖੋ 'ਖਰ'

"ਪਾਨਾ ਵਾੜੀ ਹੋਇ ਘਰਿ **ਖਰੁ** ਸਾਰ ਨ ਜਾਣੈ।"

– ਤਿਲੰ **੧,** ਅਸ ੧, ੯:੧ (725)

**ਖਰੇ** ------- (1) ਅਸਲ, ਸ਼ੁਧ, ਜੋ ਸਿੱਕਾ ਨਕਲੀ ਨਾ ਹੋਵੇ, ਵੇਖੋ 'ਖਰਾ' (4)

"ਖੋਟੇ ਠਉਰ ਨ ਪਾਇਨੀ **ਖਰੇ** ਖਜਾਨੈ ਪਾਇ।"

– ਸਿਰੀ **੧,** ਅਸ ੭, ੪:੨ (57)

(2) ਬਹੁਤ, ਵੇਖੋ 'ਖਰਾ' (1)

"ਅਪੁਨੇ ਸੰਤ ਤੁਧੁ **ਖਰੇ** ਪਿਆਰੇ ਤੂੰ ਸੰਤਨ ਕੇ ਪ੍ਰਾਨਾ ਜੀਉ।"

– ਮਾਝ **੫,** ੨੦, ੩:੩ (100)

**ਹੋਰ ਰੂਪ:**

**ਖਰੋ –**

"ਜਿਸੁ ਖਸਮੁ ਨ ਆਵੀ ਚਿਤਿ ਸੁ **ਖਰੋ** ਅਹੰਕਾਰੀਆ।"

– ਰਾਮ **੫,** ਵਾਰ ੧੪:੭ (964)

(3) ਭਲੇ ਪੁਰਸ਼, ਵੇਖੋ 'ਖਰਾ' (2)

"ਖੋਟੇ **ਖਰੇ** ਤੁਧੁ ਆਪਿ ਉਪਾਏ
ਤੁਧੁ ਆਪੇ ਪਰਖੇ ਲੋਕ ਸਬਾਏ।"

– ਮਾਝ **੩,** ਅਸ ੧੬, ੬:੧ (119)

"ਓਥੈ ਖੋਟੇ ਸਟੀਅਹਿ **ਖਰੇ** ਕੀਚਹਿ ਸਾਬਾਸਿ।"

– ਮਾਝ **੧,** ਵਾਰ ੧੮ਸ, **੨,** ੧:੧੧ (146)

(4) ਖੋਟ ਰਹਿਤ, ਸ਼ੁਧ, ਚੰਗੇ ਵੇਖੋ 'ਖਰਾ' (3)

"ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ **ਖਰੇ**।"

– ਮਾਝ **੫,** ਬਾਰਾ ੧੪:੨ (136)

"ਸਤਿਗੁਰੁ ਖੋਟਿਅਹੁ **ਖਰੇ** ਕਰੇ ਸਬਦਿ ਸਵਾਰਣਹਾਰੁ।"

– ਮਾਝ **੧,** ਵਾਰ ੧੨:੬ (143)

(5) ਖੜੋਤੇ, ਵੇਖੋ 'ਖਰਾ' (5)

"ਜੋ ਉਬਰੇ ਸੇ ਬੰਧਿ ਲਕੁ **ਖਰੇ**।" (ਲੱਕ ਬੰਨ ਕੇ ਖੜੇ ਹੋ ਗਏ)

– ਗਉ **੫,** ੭੮, ੧:੨ (178)

"ਆਏ **ਖਰੇ** ਕਠਿਨ ਜਮ ਕੰਕਰਿ ਪਕੜਿ ਲਇਆ।"

– ਬਿਹਾ **੫,** ਛੰਤ, ੭, ੩:੨ (546)

"ਮੰਗਤ ਜਨ ਦੀਨ **ਖਰੇ** ਦਰਿ ਠਾਢੇ ਅਤਿ ਤਰਸਨ ਕਉ ਦਾਨੁ ਦੀਜੈ।" (ਖੜੇ)

– ਕਲਿ **੪,** ਅਸ ੫, ੧:੧ (1305)

**ਹੋਰ ਰੂਪ:**

**ਖਰੋ –**

"ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ **ਖਰੋ**।" (ਖੜਾ ਹੈ)

– ਮਾਰੂ **ਨਾਮ,** ੧, ੪:੨ (1105)

(6) ਚੰਗੀ, ਵੇਖੋ 'ਖਰਾ' (6)

"ਹਰਿ ਹਰਿ ਨਾਮੁ ਜਪਹਿ ਆਰਾਧਹਿ ਸੇਵਕ ਭਾਇ **ਖਰੇ**।" (ਚੰਗੀ ਸੇਵਾ ਭਾਵਨਾ ਨਾਲ)

– ਨਟ **੪**, ੧, ੧:੧ (975)

(7) ਖੜੇ ਜਾਣਾ, ਗਵਾਚ ਜਾਣਾ

"ਲਾਗੀ ਭੂਖ ਮਾਇਆ ਮਗੁ ਜੋਹੈ ਮੁਕਤਿ ਪਦਾਰਥੁ ਮੋਹਿ **ਖਰੇ**।"

– ਮਾਰੂ **੧,** ਅਸ ੮, ੩:੨ (1014)

(8) ਖੜੇ, ਲੈ ਗਏ

"ਜੇਹਾ ਮੋਹੁ ਹਉਮੈ ਕਰਿ ਭੂਲੇ ਮੇਰੀ ਮੇਰੀ ਕਰਤੇ ਛੀਨਿ **ਖਰੇ**।" (ਖੋਹ ਕੇ ਲੈ ਜਾਂਦਾ ਹੈ)

– ਮਾਰੂ **੧,** ਅਸ ੮, ੬:੧ (1014)

"ਬਿਸਰਤ ਨਾਮ ਐਸੇ ਦੋਖ ਲਾਗਹਿ ਜਮੁ ਮਾਰਿ ਸਮਾਰੇ ਨਰਕਿ **ਖਰੇ**।" (ਲੈ ਗਏ)

– ਮਾਰੂ **੧,** ਅਸ ੮, ੮:੨ (1014)

"ਜੰਜੀਰ ਬਾਂਧਿ ਕਰਿ **ਖਰੇ** ਕਬੀਰ।"

– ਭੈਰ **ਕਬ,** ੧੮, ੧:੨ (1162)

**ਖਰੋ** ------- (1) ਬਹੁਤ, ਵੇਖੋ 'ਖਰੇ' (2)

(2) ਖੜੋਤਾ ਹੈ, ਵੇਖੋ 'ਖਰੇ' (5)

**ਖਰੋਏ** ------ ਖੜੋਤੇ

"ਖਰੇ **ਖਰੋਏ** ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ।"

– ਕਾਨ **੪,** ਅਸ ੩, ੫:੧ (1310)

**ਖਲ** ------- (1) ਨੀਚ, ਦੁਸ਼ਟ

"**ਖਲ** ਮੁਗਧ ਮੂੜ ਕਟਾਖੵ ਸ੍ਰੀਧਰ ਭਏ ਗੁਣ ਮਤਿ ਧੀਰ।"

– ਗੂਜ **੫,** ਅਸ ੨, ੬:੨ (508)

(2) ਮੂਰਖ

"ਪਿੰਗੁਲ ਪਰਬਤ ਪਾਰਿ ਪਰੇ **ਖਲ** ਚਤੁਰ ਬਕੀਤਾ।"

– ਬਿਲਾ **੫,** ੩੭, ੧:੧ (809)

**ਹੋਰ ਰੂਪ:**

**ਖਲਹ –**

"ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ **ਖਲਹ**।"

– ਸਸ **੫,** ੩੩:੨ (1357)

**ਖਲਹਲੁ** ----- (ਫਾ: ਖਲਲ) ਖਲਬਲੀ, ਘਬਰਾਹਟ, ਵਿਆਕੁਲਤਾ

"ਦਿਲੁ **ਖਲਹਲੁ** ਜਾ ਕੈ ਜਰਦ ਰੂ ਬਾਨੀ।"

– ਭੈਰ **ਕਬ,** ੧੫, ੩:੧ (1161)

**ਖਲਹਾਨੁ** ---- ਬੋਹਲ, ਖਲਵਾੜ

"ਬਿਨ ਕਣ **ਖਲਹਾਨੁ** ਜੈਸੇ ਗਾਹਨ ਪਾਇਆ।"

– ਭੈਰ **੫,** ੫, ੪:੧ (1137)

**ਖਲਕ** ------ (1) (ਅ. ਖਲਕ) ਖਲਕਤ, ਲੋਕਾਈ

"ਸਭ **ਖਲਕ** ਤਮਾਸੇ ਆਈ।"

– ਸੋਰ **ਕਬ,** ੪, ੨:੨ (655)

"ਮੇਰੇ ਬਾਬਾ ਮੈ ਬਉਰਾ ਸਭ **ਖਲਕ** ਸੈਆਨੀ ਮੈ ਬਉਰਾ।"

– ਬਿਲਾ **ਕਬ,** ੨, ੧*:੧ (855)

(2) ਸ੍ਰਿਸ਼ਟੀ, ਰਚਨਾ

"ਦੀਨ ਦੁਨੀਆ ਏਕ ਤੂਹੀ ਸਭ **ਖਲਕ** ਹੀ ਤੇ ਪਾਕੁ।"

– ਤਿਲੰ **੫,** ੪, ੧*:੨ (724)

**ਖਲਵਾਇਆ** -- ਖੜਾ ਕੀਤਾ

"ਸੋ ਐਸਾ ਹਰਿ ਦੀਬਾਨੁ ਵਸਿਆ ਭਗਤਾ ਕੈ ਹਿਰਦੈ ਤਿਨਿ ਰਹਦੇ ਖੁਹਦੇ ਆਣਿ ਸਭਿ ਭਗਤਾ ਅਗੈ **ਖਲਵਾਇਆ**।"

– ਵਡ **੪,** ਵਾਰ ੧੪:੪ (591)

**ਖਲਵਾਰੇ** ---- ਪਿੜ ਦੀ ਵਲਗਨ, ਖਲਵਾੜੇ, ਉਹ ਥਾਂ ਜਿਥੇ ਵਢੀ ਹੋਈ ਕਣਕ ਗਾਹਨ ਲਈ ਸੁੱਟ ਹੁੰਦੀ ਹੈ।

"ਕਲਰੁ ਖੇਤੁ ਲੈ ਕੂੜੁ ਜਮਾਇਆ ਸਭ ਕੂੜੈ ਕੇ **ਖਲਵਾਰੇ**।"

– ਨਟ **੪,** ਅਸ ੨, ੬:੧ (981)

**ਖਲਵਾੜੇ** ---- ਪਿੜ ਦੀ ਵਲਗਨ, ਵੇਖੋ 'ਖਲਵਾਰੇ'

"ਖੇਤੀ ਜਿਨ ਕੀ ਉਜੜੈ **ਖਲਵਾੜੇ** ਕਿਆ ਥਾਉ।"

– ਸਾਰ **੪,** ਵਾਰ ੨੦ਸ, **੧,** ੧:੨ (1245)

**ਖਲੜੀ** ----- (1) ਚਮੜੇ ਦੇ ਵਸਤਰ ਪਾਣ ਵਾਲੇ

"**ਖਲੜੀ** ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ।"

– ਆਸਾ **੧,** ੩੩, ੪:੧ (358)

(2) ਚੰਮ ਦੀ ਥੈਲੀ

"ਭਉ ਤੇਰਾ ਭਾਂਗ **ਖਲੜੀ** ਮੇਰਾ ਚੀਤੁ।"

– ਤਿਲੰ **੧,** ੨, ੧:੧ (721)

**ਖਲਾ** ------ (1) ਧੌਂਕਣੀ (ਜਿਸ ਨਾਲ ਸੁਨਿਆਰੇ ਫੂਕ ਮਾਰਕੇ ਅੱਗ ਭਖਾਂਦੇ ਹਨ)

"ਭਉ **ਖਲਾ** ਅਗਨਿ ਤਪ ਤਾਉ।"

– ਜਪੁ **੧,** ੩੮:੩ (8)

(2) ਮੂਰਖ

"ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ **ਖਲਾ**।"

– ਗਉ **੪,** ਵਾਰ ੯ਸ, **੪,** ੨:੪ (304)

(3) ਖੜਾ, ਖਲੋਤਾ

"ਓਸ ਦੈ ਆਖਿਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ **ਖਲਾ**।"

– ਗਉ **੪,** ਵਾਰ ੧੫ਸ, **੪,** ੧:੨ (308)

**ਖਲਾਸ** ----- (1) (ਅ. (ਖਲਾਸ) ਮੁਕਤ, ਆਜ਼ਾਦ

"ਕਹਿ ਰਵਿਦਾਸ **ਖਲਾਸ** ਚਮਾਰਾ।"

- ਗਉ **ਰਵਿ,** ੨, ੩:੩ (345)

**ਹੋਰ ਰੂਪ:**

**ਖਲਾਸੁ –**

"ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ **ਖਲਾਸੁ**।" (ਮੁਕਤ)

- ਮਾਝ **੫,** ਬਾਰਾ ੫:੬ (134)

(2) ਮੁਕਤੀ, ਛੁਟਕਾਰਾ, ਖਲਾਸੀ

"ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ **ਖਲਾਸ** ਤਰਾ।"

- ਮਾਰੂ **੫,** ਸੋਲਾ ੧੨, ੧੫:੩ (1084)

**ਹੋਰ ਰੂਪ:**

**ਖਲਾਸੀ –**

"ਬੰਦਿ **ਖਲਾਸੀ** ਭਾਣੈ ਹੋਇ।" (ਛੁਟਕਾਰਾ)

- ਜਪੁ **੧,** ੨੫:੧੦ (5)

**ਖਲਾਸੁ –**

"ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ **ਖਲਾਸੁ**।"

- ਮਾਰੂ **੫,** ੧੪, ੧:੨ (1002)

**ਖਲਾਵੈ** ----- ਖੁਆਂਦਾ ਹੈ

"ਤਿਨ ਕਵਣੁ **ਖਲਾਵੈ** ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ।"

- ਗੂਜ **੫,** ਸੋਦ ੫, ੩:੨ (10)

**ਖਲਿ** ------ ਬੀਜਾਂ ਵਿਚੋਂ ਤੇਲ ਕੱਢ ਲੈਣ ਉਪ੍ਰੰਤ ਬਚਿਆ ਫੋਗ

"ਕਾਚੀ ਸਰਸਉਂ ਪੇਲਿ ਕੈ ਨਾ **ਖਲਿ** ਭਈ ਨ ਤੇਲੁ।"

- ਸਲੋ **ਕਬ,** ੨੪੦:੨ (1377)

**ਖਲਿਆ** ---- ਖਲੋਤਿਆਂ

"ਸੋ ਪ੍ਰਭੁ ਅਪੁਨਾ ਸਦਾ ਧਿਆਈਐ ਸੋਵਤ ਬੈਸਤ **ਖਲਿਆ**।"

- ਸੂਹੀ **੫,** ਛੰਤ ੭, ੩:੪ (782)

**ਖਲਿਇ** ----- ਖਲੋ ਕੇ

"ਤਿਸੈ ਅਗੈ ਨਾਨਕਾ **ਖਲਿਇ** ਕੀਚੈ ਅਰਦਾਸਿ।"

- ਮਾਰੂ **੩,** ਵਾਰ ੨੦ਸ, **੨,** ੧:੨ (1093)

**ਖਲਿਹਾਨਿ** --- ਖਲਵਾੜ, ਵੇਖੋ 'ਖਲਵਾਰੇ'

"ਕੋਈ ਵਾਹੇ ਕੋ ਲੁਣੈ ਕੋ ਪਾਏ **ਖਲਿਹਾਨਿ**।"

- ਬਿਲਾ **੪,** ਵਾਰ ੧੧ਸ, **੧,** ੧:੧ (854)

**ਖਲੀ** ------ ਖੜੋਤੀ

"ਇਕਿ ਸੰਗਿ ਹਰਿ ਕੈ ਕਰਹਿ ਰਲੀਆ ਹਉ ਪੁਕਾਰੀ ਦਰਿ **ਖਲੀ**।"

- ਆਸਾ **੧,** ਛੰਤ ੧, ੩:੪ (436)

**ਹੋਰ ਰੂਪ:**

**ਖਲੀਆ –**
"ਸੁਤ ਮੀਤ ਭ੍ਰਾਤ ਤੇ ਗੁਹਜੀ ਤਾ ਕੈ ਨਿਕਟਿ ਨ ਹੋਈ **ਖਲੀਆ**।" (ਖਲੋਂਦੀ)
– ਮਾਰੂ **੫,** ੧੮, ੩:੩ (1004)

**ਖਲੁ** ------- ਮੂਰਖ
"ਏਕ ਮਹਲਿ ਤੂੰ ਪੰਡਿਤੁ ਬਕਤਾ ਏਕ ਮਹਲਿ **ਖਲੁ** ਹੋਤਾ।"
– ਗਉ **੫,** ੧੨੬*, ੨:੧ (206)
"ਇਨ ਦੂਤਨ **ਖਲੁ** ਬਧੁ ਕਰਿ ਮਾਰਿਓ।" (ਮੂਰਖ ਮਨ)
– ਜੈਤ **ਰਵਿ,** ੧, ੫:੧ (710)

**ਖਲੇ** ------- (1) ਖਲੋਤੇ, ਗਏ
"ਲਾਗੂ ਹੋਏ ਦੁਸਮਨਾ ਸਾਕਤਿ ਭਜਿ **ਖਲੇ**।"
– ਸਿਰੀ **੫**, ੨੬, ੧:੧ (70)
(2) ਖੜੇ ਕੇ, ਖਲੇ ਹੋ ਕੇ
"ਜਿਸੁ ਨਾਲਿ ਜੋਰੁ ਨ ਚਲਈ **ਖਲੇ** ਕੀਚੈ ਅਰਦਾਸਿ।"
– ਮਾਰੂ **੩**, ੪, ੪:੧ (994)

**ਖਲੋਤਾ** ----- ਖਲੋਤਾ
"ਵਿਚਿ ਕਰਤਾ ਪੁਰਖੁ ਖਲੋਆ।" (ਭਾਵ ਅੰਗ ਸੰਗ ਹੋਇਆ)
– ਸੋਰ **੫**, ੫੭, ੧:੧ (623)
"ਆਪੀਨੈ ਆਪੁ ਸਾਜਿਓਨੁ ਆਪੇ ਹੀ ਥੰਮ੍ਹਿ **ਖਲੋਆ**।" (ਖੜੋਤਾ ਹੈ)
– ਰਾਮ ਬਸ, ਵਾਰ ੮:੨ (868)

**ਖਲੋਇਅੜਾ** -- ਖਲੋਤਾ
"ਸਾਜਨੜਾ ਮੇਰਾ ਸਜਨੜਾ ਨਿਕਟਿ **ਖਲੋਇਅੜਾ** ਮੇਰਾ ਸਾਜਨੜਾ।"
– ਰਮ **੫,** ਛੰਤ ੧, ੧:੧ (924)

**ਖਲੋਇਆ** --- ਖਲੋਤਾ
"ਬੁਰੇ ਕਾਮ ਕਉ ਊਠਿ **ਖਲੋਇਆ**।"
– ਸੂਹੀ **੫,** ੮, ੧:੧ (738)

**ਖਲੋਈ** ----- ਖੜੋ ਰਹਿੰਦੀ ਹੈ
"ਸੀਲ ਸੰਜਮ ਕੈ ਨਿਕਟਿ **ਖਲੋਈ**।"
– ਆਸਾ **੫,** ੪, ੧:੨ (371)

**ਹੋਰ ਰੂਪ:**

**ਖਲੋਏ –**
"ਸਰਮੁ ਧਰਮੁ ਦੁਇ ਛਪਿ **ਖਲੋਏ** ਕੂੜੁ ਫਿਰੈ ਪਰਧਾਨੁ ਵੇ ਲਾਲੋ।" (ਖਲੋਤੇ)
– ਤਿਲੰ **੧,** ੫, ੧:੩ (722)

**ਖਲੋਹਾ** ----- ਖੜੋਤਾ, ਖੜਾ ਹੋਇਆ
"ਬਹੁਤੇਰੀ ਥਾਈ ਰਲਾਇ ਰਲਾਇ ਦਿਤਾ ਉਘੜਿਆ ਪੜਦਾ ਅਗੈ ਆਇ **ਖਲੋਹਾ**।"
– ਰਾਮ **੫,** ਵਾਰ ੭ਸ, **੫,** ੨:੮ (960)

**ਖਵਣੁ - ਖਿਮਾ**

"ਨਿਵਣੁ ਸੁ ਅਖਰੁ **ਖਵਣੁ** ਗੁਣੁ ਜਿਹਬਾ ਮਣੀਆ ਮੰਤੁ।"

- ਸਲੋ **ਫਰ,** ੧੨੭:੧ (1384)

**ਖਵਤੋ** ------ ਸਰਾਹਨਾ, ਸਹਿਣਾ, ਬਰਦਾਸ਼ ਕਰਨਾ

"ਏਕੁ ਬੋਲੁ ਭੀ **ਖਵਤੋ** ਨਾਹੀ ਸਾਧਸੰਗਤਿ ਸੀਤਲਈ।"

- ਆਸਾ **੫,** ੧੨੪, ੩:੨ (402)

**ਖਵਲਾਵੈ** ---- ਖੁਆਏ

"ਆਇਆ ਕਾਲੁ ਦੁਖਦਾਈ ਹੋਏ ਜੋ ਬੀਜੇ ਸੋ **ਖਵਲਾਵੈ** ਗੋ।"

- ਕਾਨ **੪,** ਅਸ, ੫, ੬:੨ (1311)

**ਖਵਾਇ** ----- ਖੁਆਏ

"ਅੰਮ੍ਰਿਤ ਫਲੁ ਹਰਿ ਏਕੁ ਹੈ ਆਪੇ ਦੇਇ **ਖਵਾਇ**।"

- ਸਿਰੀ ੩, ਅਸ ੨੦, ੩:੩ (66)

**ਹੋਰ ਰੂਪ:**

**ਖਵਾਇਓ –**

"ਕਰਿ ਪੰਜੀਰੁ **ਖਵਾਇਓ** ਚੋਰ।" (ਖਵਾਂਦੇ ਹਨ)

- ਭੈਰ **੫,** ੧, ੨:੧ (1136)

**ਖਵਾਏ –**

"ਲਾਵੈ ਮਾਤ ਪਿਤਾ ਸਦਾ ਗਲ ਸੇਤੀ ਮਨਿ ਜਾਣੈ ਖਟਿ **ਖਵਾਏ**।"

- ਸਿਰੀ **੪,** ਪਹ ੩, ੨:੩ (76)

**ਖਵਾਸ** ----- ( ਸ਼ਾਹੀ ਨੋਕਰ, ਖਾਸ ਸੇਵਕ)

"ਲਸਕਰ ਨੇਬ **ਖਵਾਸ** ਸਭ ਤਿਆਗੇ ਜਮ ਪੁਰਿ ਊਠਿ ਸਿਧਾਸ।"

- ਗੂਜ **੫,** ੫, ੨:੨ (496)

"ਨੇਬ **ਖਵਾਸ** ਭਲਾ ਦਰਵਾਜਾ।" (ਭਾਵ ਗਿਆਨ ਇੰਦ੍ਰੇ)

- ਮਾਰੂ **੧,** ਸੋਲਾ ੧੬, ੧੫:੨ (1037)

**ਹੋਰ ਰੂਪ:**

**ਖਵਾਸੀ –**

"ਕਿਆ ਲਸਕਰ ਕਿਆ ਨੇਬ **ਖਵਾਸੀ** ਆਵੈ ਮਹਲੀ ਵਾਸੁ।"

- ਮਾਝ **੧,** ਵਾਰ ੧੦ਸ, **੧,** ੨:੫ (142)

**ਖਵਾਸੀ** ----- (1) ਖਾਸ/ਸ਼ਾਹੀ ਸੇਵਕ, ਵੇਖੋ 'ਖਵਾਸ'

(2) ਸੇਵਕੀ, ਚੋਬਦਾਰੀ

"ਨਾਰਦ ਸਾਰਦ ਕਰਹਿ **ਖਵਾਸੀ**।"

- ਆਸਾ **ਕਬ,** ੧੩, ੨:੧ (478)

**ਖਵਾਲੀਐ** --- ਖਵਾਈਐ

"ਏਸ ਨੋ ਕੂੜੁ ਬੋਲਿ ਕਿ **ਖਵਾਲੀਐ** ਜਿ ਚਲਦਿਆ ਨਾਲਿ ਨ ਜਾਇ।"

- ਗੂਜ **੩,** ਵਾਰ ੭ਸ, **੩,** ੧:੨ (511)

**ਖਵਾਲੇ** ----- ਖਵਾਏ
"ਸੀਹਾ ਬਾਜਾ ਚਰਗਾ ਕੁਹੀਆ ਏਨਾ **ਖਵਾਲੇ** ਘਾਹ।"
- ਮਾਝ **੧,** ਵਾਰ ੧੪ਸ, **੧,** ੧:੧ (144)

ਹੋਰ ਰੂਪ:

**ਖਵਾਲੈ** –
"ਤਿਨ ਕਉ ਕਿਆ ਕੋਈ ਦੇਇ **ਖਵਾਲੈ** ਓਇ ਆਪਿ ਬੀਜਿ ਆਪੇ ਹੀ ਖਾਂਤਿ।"
- ਮਲਾ **੪,** ੫, ੩:੨ (1264)

**ਖਵਿ** ------ ਸਹਾਰ, ਬਰਦਾਸ਼ਤ ਕਰ
"ਪ੍ਰਭ ਦਾਸ ਕਾ ਦੁਖੁ ਨ **ਖਵਿ** ਸਕਹਿ ਫੜਿ ਜੋਨੀ ਜੁਤੇ।"
- ਗੂਜ **੫,** ਵਾਰ ੨੦:੨ (523)

ਹੋਰ ਰੂਪ:

**ਖਵੇ** –
"ਵਿਛੋਹੇ ਜੰਬੂਰ **ਖਵੇ** ਨ ਵੰਞਨਿ ਗਾਖੜੇ।"
- ਗੂਜ **੫,** ਵਾਰ ੧੧ਸ, **੫,** ੧:੧ (520)

**ਖਵੈ** –
"ਆਵਟਣੁ ਆਪੇ **ਖਵੈ** ਦੁਧ ਕਉ ਖਪਣਿ ਨ ਦੇਇ।"
- ਸਿਰੀ **੧,** ਅਸ ੧੧, ੪:੨ (60)

**ਖੜ** ------- ਘਾਹ
"ਧਰਣਿ ਸੁਵੰਨੀ **ਖੜ** ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ।"
- ਗਉ **੫,** ਵਾਰ ੧੭ਸ, **੫,** ੧:੧ (322)

**ਖੜਸਨਿ** ---- ਲੈ ਜਾਣਗੇ
"ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ ਮਿਤ੍ਰਾ ਅਵਗਣ **ਖੜਸਨਿ** ਬੰਨਿ।"
- ਸਿਰੀ **੧,** ਪਹ ੨, ੫:੨ (76)

**ਖੜਕਿ** ----- ਖਟਕਾ, ਧੜਕਾ, ਦਹਿਲ
"ਹੰਉਮੈ ਅੰਦਰਿ ਖੜਕੁ ਹੈ ਖੜਕੇ **ਖੜਕਿ** ਵਿਹਾਇ।"
- ਵਡ **੪,** ਵਾਰ ੧੬ਸ, **੩,** ੨:੧ (592)

**ਖੜਕੁ** ------ (1) ਖੜਕਾਰ, ਖੜਾਕ
"ਘੂੰਘਰ **ਖੜਕੁ** ਤਿਆਗਿ ਵਿਸੂਰੇ।"
- ਰਾਮ **੫,** ੮, ੩:੨ (885)

(2) ਖਟਕਾ
"ਹੰਉਮੈ ਅੰਦਰਿ **ਖੜਕੁ** ਹੈ ਖੜਕੇ ਖੜਕਿ ਵਿਹਾਇ।"
- ਵਡ **੪,** ਵਾਰ ੧੬ਸ, **੩,** ੨:੧ (592)

ਹੋਰ ਰੂਪ:

**ਖੜਕੇ** –
"ਹੰਉਮੈ ਅੰਦਰਿ ਖੜਕੁ ਹੈ **ਖੜਕੇ** ਖੜਕਿ ਵਿਹਾਇ।" (ਧੁੜਕੂ)
- ਵਡ **੪,** ਵਾਰ ੧੬ਸ, **੩,** ੨:੧ (592)

**ਖੜਗ** ------ ਕ੍ਰਿਪਾਨ, ਤਲਵਾਰ

"ਜਮ ਪੁਰਿ ਵਜਹਿ **ਖੜਗ** ਕਰਾਰੇ।"

- ਮਾਰੂ **੧,** ੧੨, ੪:੨ (993)

**ਹੋਰ ਰੂਪ:**

**ਖੜਗਿ –**

"ਮਤਿ ਗੁਰ ਆਤਮ ਦੇਵ ਦੀ **ਖੜਗਿ** ਜੋਰਿ ਪਰਾਕੁਇ ਜੀਅ ਦੈ।"

- ਰਾਮ **ਬਸ,** ੧:੫ (966)

**ਖੜਗੁ –**

"ਗੁਰ ਗਿਆਨੁ **ਖੜਗੁ** ਹਥਿ ਧਾਰਿਆ ਜਮੁ ਮਾਰਿਅੜਾ ਜਮਕਾਲਿ।"

- ਗਉ **੪,** ਕਰ ੨, ੭:੨ (235)

**ਖੜਾ** ------ ਖੜੋਤਾ

"ਪਾਇਆ ਖਜਾਨਾ ਬਹੁਤੁ ਨਿਧਾਨਾ ਸਾਣਥ ਮੇਰੀ ਆਪਿ **ਖੜਾ**।"

- ਆਸਾ **੫,** ਛੰਤ ੧, ੪:੪ (453)

**ਖੜਿ** ------ ਲੈ ਜਾ ਕੇ

"**ਖੜਿ** ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ।"

- ਸਿਰੀ **੧,** ੧੮, ੩:੩ (21)

**ਹੋਰ ਰੂਪ:**

**ਖੜਿਆ –**

"ਨਰਕਿ ਘੋਰਿ ਮੁਹਿ ਕਾਲੈ **ਖੜਿਆ** ਜਿਉ ਤਸਕਰੁ ਪਾਇ ਗਲਾਵੈ।"

- ਗਉ **੪,** ਵਾਰ ੮ਸ, **੪,** ੧:੭ (303)

**ਖੜੀ** ------ ਖੜੋਤੀ

"ਹਉ ਪੰਥੁ ਦਸਾਈ ਨਿਤ **ਖੜੀ** ਕੋਈ ਪ੍ਰਭੁ ਦਸੇ ਤਿਨਿ ਜਾਉ।"

- ਸਿਰੀ **੪,** ੬੮, ੧:੧ (41)

**ਖੜੀਅਸਿ** --- ਲੈ ਜਾਏ ਜਾਣਗੇ

"ਬਿਨੁ ਬੂਝੇ ਸਭ **ਖੜੀਅਸਿ** ਬੰਧਿ।"

- ਬਸੰ **੧,** ੩, ੩:੪ (1169)

**ਖੜੀਆ** ---- ਖੜੋਤੀਆਂ

"ਇਕੁ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ **ਖੜੀਆ**।"

- ਆਸਾ **੧,** ਅਸ ੧੧, ੩:੧ (417)

**ਹੋਰ ਰੂਪ:**

**ਖੜੀਆਹ –**

"ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ **ਖੜੀਆਹ**।"

- ਸਿਰੀ **੪,** ਵਾਰ ੭ਸ, **੧,** ੨:੩ (85)

"ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ **ਖੜੀਆਹ**।" (ਤਿਆਰ ਬਰ ਤਿਆਰ, ਸੁਚੇਤ)

- ਮਾਝ **੫,** ਬਾਰਾ ੧੦:੬ (135)

**ਖੜੁ** ------- ਖੇਤੀ

"**ਖੜੁ** ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ।"

- ਸਿਰੀ **੧,** ਪਹ ੨, ੪:੫ (76)

(2) ਘਾਹ

"ਪਸੂ ਮਿਲਹਿ ਚੰਗਿਆਈਆ **ਖੜੁ** ਖਾਵਹਿ ਅੰਮ੍ਰਿਤੁ ਦੇਹਿ।"

- ਗੂਜ **੧,** ੧, ੩:੧ (489)

**ਖੜੇ** ------- (1) ਖਲੋਤੇ

"ਦਰਿ ਸੇਵਨਿ ਸੰਤ ਜਨ **ਖੜੇ** ਪਾਇਨਿ ਗੁਣੀ ਨਿਧਾਨੁ।"

- ਸਿਰੀ **੩,** ੪੯, ੧:੩ (32)

"ਜਾ ਬਹਹਿ ਗੁਰਮੁਖਿ ਹਰਿ ਨਾਮੁ ਬੋਲਹਿ ਜਾ **ਖੜੇ** ਗੁਰਮੁਖਿ ਹਰਿ ਹਰਿ ਕਹਿਆ।"

- ਤੁਖਾ **੪,** ਛੰਤ ੨, ੨:੫ (1114)

**ਹੋਰ ਰੂਪ:**

**ਖੜੋ –**

"ਸਾਸਤੁ ਬੇਦੁ ਬਕੈ **ਖੜੋ** ਭਾਈ ਕਰਮ ਕਰਹੁ ਸੰਸਾਰੀ।" (ਖੜੇ ਹੋ ਕੇ)

- ਸੋਰ **੧,** ਅਸ ੨, ੨:੧ (635)

**ਖੜੋਆ –**

"ਆਪਣੇ ਚਰਣ ਜਪਾਇਅਨੁ ਵਿਚਿ ਦਯੁ **ਖੜੋਆ**।"

- ਬਸੰ **੫,** ਵਾਰ ੨:੨ (1193)

(2) ਲੈ ਗਏ

"ਨਰਪਤਿ ਰਾਜੇ ਰੰਗ ਰਸ ਮਾਣਹਿ ਬਿਨੁ ਨਾਵੈ ਪਕੜਿ **ਖੜੇ** ਸਭਿ ਕਲਘਾ।"

- ਸੂਹੀ **੪,** ੨, ੨:੧ (731)

"ਇਕਿ **ਖੜੇ** ਰਸਾਤਲਿ ਕਰਿ ਮਨਮੁਖ ਗਾਵਾਰਾ।" (ਪਾਏ ਗਏ)

- ਮਾਰੂ **੫,** ਸੋਲਾ ੧੦, ੮:੨ (1081)

**ਖੜੋਤੇ** ------ ਦਿਤੇ

"ਛਡਿ **ਖੜੋਤੇ** ਖਿਨੈ ਮਾਹਿ ਜਿਨ ਸਿਉ ਲਗਾ ਹੇਤੁ।"

- ਮਾਝ **੫,** ਬਾਰਾ ੭:੫ (134)

**ਖੜੋਵਹਿ** ---- ਖੜੋਂਦਾ ਹੈ

"ਆਪਿ **ਖੜੋਵਹਿ** ਆਪਿ ਕਰਿ ਆਪੀਣੈ ਆਪਾਹੁ।"

- ਸੂਹੀ **੩,** ਵਾਰ ੧੦ਸ, **੧,** ੧:੩ (788)

**ਖੜੋਵਣਾ** ---- ਖਲੋਣਾ

"ਜਹ ਜਹ ਰਖਹਿ ਆਪਿ ਤਹ ਜਾਇ **ਖੜੋਵਣਾ**।"

- ਗੂਜ **੫,** ਵਾਰ ੧੮:੨ (523)

**ਖਾਉ** ------ ਖਾਵਾਂ

"ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ **ਖਾਉ**।"

- ਸਿਰੀ **੧,** ੨, ੩:੨ (15)

"ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ **ਖਾਉ**।" (ਖਾਵੇ)

- ਆਸਾ **ਕਬ,** ੧੪, ੩:੨ (479)

**ਖਾਇ** ------ (1) ਖਾਂਦਾ/ਸਹਾਰਦਾ ਹੈ

"ਮੰਨੈ ਮੁਹਿ ਚੋਟਾ ਨ **ਖਾਇ**।"

- ਜਪੁ **੧,** ੧੩:੩ (3)

"ਮਨਮੁਖਿ ਸੋਝੀ ਨਾ ਪਵੈ ਵੀਛੁੜਿ ਚੋਟਾ **ਖਾਇ**।"

- ਸਿਰੀ **੧,** ਅਸ ੧੧, ੧੦:੨ (60)

"ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੁ ਧਕਾ **ਖਾਇ**।"

- ਮਾਝ **੧,** ਵਾਰ ੨੨ਸ, **੨,** ੧:੩ (148)

(2) ਖਾ ਕੇ, ਸੇਵਨ ਕਰਕੇ

"ਉਤੁ ਭੂਖੈ **ਖਾਇ** ਚਲੀਅਹਿ ਦੂਖ।"

- ਆਸਾ **੧,** ਸੋਦ ੩, ੧:੪ (9)

"ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ **ਖਾਇ**।"

- ਸਿਰੀ **੧,** ਅਸ ੪, ੫:੨ (55)

"ਅੰਤਰਿ ਲੋਭਿ ਮਹਾ ਗੁਬਾਰਾ ਤੁਹ ਕੂਟੈ ਦੁਖ **ਖਾਇ**।" (ਸੇਵਨ ਕਰਦਾ/ ਹੰਡਾਂਦਾ ਹੈ)

- ਸਾਰ **੪,** ੪, ੪:੨ (1199)

**ਹੋਰ ਰੂਪ:**

**ਖਾਇਓ –**

"ਖਿਮਾ ਗਹੀ ਸਚੁ ਸੰਚਿਓ **ਖਾਇਓ** ਅੰਮ੍ਰਿਤ ਨਾਮ।"

- ਗਉ **੫,** ਬਾਅ ੫੩:੩ (261)

**ਖਾਇਆ –**

"ਮਿਠਾ ਕਰਿ ਕੈ **ਖਾਇਆ** ਕਉੜਾ ਉਪਜਿਆ ਸਾਦੁ।"

- ਸਿਰੀ **੫,** ੯੧, ੧:੧ (50)

**ਖਾਇਐ –**

"ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ ਜਿਤੁ **ਖਾਇਐ** ਹਮ ਕਉ ਤ੍ਰਿਪਤਿ ਭਈ।"

- ਵਡ **੪,** ਵਾਰ ੧੭:੧ (593)

(3) ਕਰਦਾ, ਖਾਂਦਾ, ਮੰਨਦਾ

"ਸੁਰਤਿ ਹੋਵੈ ਪਤਿ ਊਗਵੈ ਗੁਰ ਬਚਨੀ ਭਉ **ਖਾਇ**।"

- ਸਿਰੀ **੧,** ੧੦, ੪:੨ (18)

"ਮਨੁ ਬੈਰਾਗੀ ਜਾਂ ਸਬਦਿ ਭਉ **ਖਾਇ**।" (ਕਰਦਾ ਹੈ)

- ਗਉ **੩,** ਅਸ ੮, ੨:੧ (233)

(4) ਖਾਂਦਾ ਹੈ, ਭੁਗਤਦਾ ਹੈ

"ਆਪਿ ਬੀਜਿ ਆਪੇ ਹੀ **ਖਾਇ**।"

- ਸਿਰੀ **੧,** ੩੨, ੨:੪ (25)

"ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ ਕਿਤੁ ਬਿਧਿ ਮਿਲੈ ਰਸੁ **ਖਾਇ**।" (ਖਾਈਏ)

- ਸਿਰੀ **੪,** ੬੯, ੧:੧ (41)

(5) ਹੜਪਦਾ, ਮੁਕਾਂਦਾ, ਖਤਮ ਕਰਦਾ

"ਆਪੈ ਨੂੰ ਆਪੁ **ਖਾਇ** ਮਨੁ ਨਿਰਮਲੁ ਹੋਵੈ ਗੁਰ ਸਬਦੀ ਵੀਚਾਰੁ।"

– (ਅਹੰਕਾਰ ਨੂੰ ਸ੍ਵੈ-ਰੂਪ (ਸ੍ਵੈ ਦੀ ਪਛਾਣ) ਖਤਮ ਕਰਦਾ ਹੈ)

- ਸਿਰੀ **੪,** ਵਾਰ ੧੦ਸ, **੩,** ੨:੩ (86)

"ਮਰੈ ਨ ਜਨਮੈ ਕਾਲੁ ਨ **ਖਾਇ**।"

– ਗਉ **੩**, ਅਸ ੧, ੫:੩ (229)

"ਹਰਿ ਸਿਉ ਚਿਤੁ ਲਾਗੈ ਫਿਰਿ ਕਾਲੁ ਨ **ਖਾਇ**।" (ਡਰਾਂਦਾ)

– ਧਨਾ **੧,** ੪, ੧*:੨ (661)

"ਸੋ ਮੁਨਿ ਮਨ ਕੀ ਦੁਬਿਧਾ **ਖਾਇ**।" (ਦੂਰ/ਖਤਮ ਕਰੇ)

– ਭੈਰ **ਰਵਿ** ੧, ੨:੧ (1167)

**ਹੋਰ ਰੂਪ:**

**ਖਾਇਓ –**

"ਬਿਸਰਤ ਪ੍ਰਭ ਕੇਤੇ ਦੁਖ ਗਨੀਅਹਿ ਮਹਾ ਮੋਹਨੀ **ਖਾਇਓ**।"

– ਗੂਜ **੫,** ੨੫, ੧:੨ (501)

**ਖਾਇਆ –**

"ਜਿਨਿ ਲਾਈ ਪ੍ਰੀਤਿ ਸੋਈ ਫਿਰਿ **ਖਾਇਆ**।" (ਮਾਇਆ ਦਾ ਸੁਭਾ ਦੱਸ ਰਹੇ ਹਨ)

– ਆਸਾ **੫,** ੧, ੧:੧ (370)

"ਨਿਜ ਘਰਿ ਬੈਸਿ ਰਹੇ ਭਉ **ਖਾਇਆ**।" (ਮੁਕਾ/ਖਤਮ ਕਰ ਦਿਤਾ)

– ਮਾਰੂ **੧,** ਸੋਲਾ ੩, ੬:੧ (1022)

(6) ਖਵਾ ਕੇ

"ਮਾਤਾ ਪ੍ਰੀਤਿ ਕਰੇ ਪੁਤੁ **ਖਾਇ**।"

– ਗਉ **੪,** ੪੧, ੧:੧ (164)

(7) ਕਰੇ/ਕਰਦਾ ਹੈ

"ਜੇ ਵਡਿਆਈਆ ਆਪੇ **ਖਾਇ**।"

– ਧਨਾ **੧,** ੬, ੩:੩ (662)

**ਖਾਇਕਾ** ---- ਗਪੀ, ਵਧਾ ਕੇ ਗਲ ਕਰਨ ਵਾਲਾ

"ਦੀਦਾਰੁ ਪੂਰੇ ਪਾਇਸਾ ਥਾਉ ਨਾਹੀ **ਖਾਇਕਾ**।"

– ਸਿਰੀ **੪**, ਵਾਰ ੨ਸ, **੧**, ੨:੨ (83)

**ਹੋਰ ਰੂਪ:**

**ਖਾਇਕੁ** –

"ਜੇ ਕੋ **ਖਾਇਕੁ** ਆਖਣਿ ਪਾਇ।"

– ਜਪੁ **੧**, ੨੫:੧੨ (5)

**ਖਾਇਣ** ----- ਭੋਜਨ

"ਗੁਰ ਕਾ ਸਬਦੁ ਅੰਮ੍ਰਿਤੁ ਰਸੁ **ਖਾਇਣ**।"

– ਰਾਮ **੫**, ਵਾਰ ੧੧ਸ, **੫**, ੧:੩ (962)

**ਖਾਈ** ------ (1) ਖਾਧੀ, ਸੇਵਨ ਕੀਤੀ

"ਬਿਖੈ ਠਗਉਰੀ ਜਿਨਿ ਜਨਿ **ਖਾਈ**।"

– ਗਉ **੫**, ੧੬੬, ੨:੧ (199)

"ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ **ਖਾਈ** ਰੇ।" (ਖਾਧੀ ਜਾ ਕੇ)
– 'ਮਹਾਨਕੋਸ਼' ਅਰਥ 'ਖਾਣ ਵਾਲੀ' ਕਰਦਾ ਹੈ।

– ਆਸਾ **੫**, ੪੪, ੧:੨ (381)

"ਮੁਖਿ ਮੀਠੀ **ਖਾਈ** ਕਉਰਾਇ।" (ਖਾਧਿਆਂ)

– ਪ੍ਰਭਾ **੫**, ਅਸ ੧, ੨:੩ (1347)

**ਹੋਰ ਰੂਪ:**

**ਖਾਂਈ** –

"ਤੁਮਰਾ ਦੀਆ ਪੈਨੁਉ **ਖਾਂਈ**।" (ਖਾਂਧਾ ਹਾਂ)

– ਆਸਾ **੫**, ੬੦, ੨:੧ (386)

**ਖਾਈਐ** –

"ਵਿਣੁ ਨਾਵੈ ਸਭ ਵਿਸੁ ਪੈਝੈ **ਖਾਈਐ**।"

– ਮਾਝ **੧**, ਵਾਰ ੧੪:੪ (144)

**ਖਾਏ** –

"ਨਾਮੁ ਨ ਲੇਵੈ ਮਰੈ ਬਿਖੁ **ਖਾਏ**।"

– ਮਾਝ **੩**, ਅਸ ੧੭, ੬:੨ (119)

(2) ਖਤਮ ਕਰਨਾ, ਹੜਪਨਾ

"ਸਾ ਸਾਪਨਿ ਹੋਇ ਜਗ ਕਉ **ਖਾਈ**।"

– ਗਉ **ਕਬ**, ੩੦, ੨:੨ (329)

"ਜਿਨਿ ਸਾਚੁ ਪਛਾਨਿਆ ਤਿਨਿ ਸੂਪਨੀ **ਖਾਈ**।" (ਖਤਮ ਕੀਤੀ)

– ਆਸਾ **ਕਬ**, ੧੯, ੨:੨ (480)

**ਹੋਰ ਰੂਪ:**

**ਖਾਏ** –

"ਗੁਰਮੁਖਿ ਮਰੈ ਨ ਕਾਲੁ ਨ **ਖਾਏ** ਗੁਰਮੁਖਿ ਸਚਿ ਸਮਾਵਣਿਆ।"

– ਮਾਝ **੩**, ਅਸ ੨੬, ੨:੩ (125)

(3) ਸਹਾਰਦਾ ਹੈ

"ਚੋਰੈ ਵਾਂਗੁ ਪਕੜੀਐ ਬਿਨੁ ਨਾਵੈ ਚੋਟਾ **ਖਾਈ**।"

– ਆਸਾ **੩**, ਅਸ ੨੮, ੬:੨ (425)

**ਹੋਰ ਰੂਪ:**

**ਖਾਈਐ** –

"ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ **ਖਾਈਐ**।"

– ਰਾਮ **੧**, ਸਿਗੋ ੯:੩ (939)

**ਖਾਏ** –

"ਜਮ ਦਰਿ ਬਧਾ ਚੋਟਾ **ਖਾਏ**।"

– ਮਾਝ **੧**, ਅਸ ੧, ੪:੨ (109)

(4) ਕਿਲੇ ਦੇ ਦੁਆਲੇ ਪੁੱਟੀ ਗਈ ਖੰਦਕ ਜਿਸ ਵਿਚ ਪਾਣੀ ਭਰਿਆ ਹੁੰਦਾ ਹੈ ਤਾਂ ਜੋ ਦੁਸ਼ਮਨ ਦੀ ਕਿਲ੍ਹੇ ਤੱਥ ਪਹੁੰਚ ਨ ਹੋ ਸਕੇ।

"ਲੰਕਾ ਸਾ ਕੋਟੁ ਸਮੁੰਦ ਸੀ **ਖਾਈ**।"

– ਆਸਾ **ਕਬ**, ੨੧, ੧:੧ (481)

**ਖਾਸਾ** ------ (1) ਖਾਵੇਗਾ

"ਜੈਸਾ ਬੀਜਹਿ ਤੈਸਾ **ਖਾਸਾ**।"

– ਗਉ **੫**, ੭੧*, ੩:੩ (176)

**ਹੋਰ ਰੂਪ:**

**ਖਾਸੀ** –

"ਅਗੈ ਗਏ ਸਿੰਞਾਪਸਨਿ ਚੋਟਾਂ **ਖਾਸੀ** ਕਉਣੁ।"

– ਸਲੋ **ਫਰ**, ੪੪:੨ (1380)

(2) ਖੂਤਮ, ਸ਼੍ਰੇਸ਼ਟ

"ਸਦਾ ਅਨੰਦੁ ਕਰੇ ਆਨੰਦੀ ਜਿਸੁ ਸਿਰਪਾਉ ਪਾਇਆ ਗਲਿ **ਖਾਸਾ** ਹੈ।"

– ਮਾਰੂ **੫**, ਸੋਲਾ ੨, ੧੩:੩ (1073)

**ਖਾਸੀ** ------ (1) ਖਾਸ, ਵਿਸ਼ੇਸ਼

"ਛਪਨ ਕੋਟਿ ਜਾ ਕੇ ਖੇਲ **ਖਾਸੀ**।" (ਖਾਸ ਸੇਵਕ (ਖੇਲ)

– ਭੈਰ **ਕਬ**, ੧੫, ੧:੪ (1161)

(2) ਖਾਵੇਗਾ, ਵੇਖੋ 'ਖਾਸਾ' (1)

**ਖਾਹਿ** ------ (1) ਖਾਂਦਾ ਹੈ

"ਬਹੁਤੁ ਪਏ ਅਸਗਾਹ ਗੋਤੇ **ਖਾਹਿ**।"

– ਮਾਝ **੧**, ਵਾਰ ੧੭ਸ, **੧**, ੧:੪ (145)

**ਹੋਰ ਰੂਪ:**

**ਖਾਹੀ** –

"ਜੋ ਸਤਿਗੁਰਿ ਫਿਟਕੇ ਸੇ ਸਭ ਜਗਤ ਫਿਟਕੇ ਨਿਤ ਭੰਭਲ ਭੂਸੇ **ਖਾਹੀ**।"

– ਗਉ **੪**, ਵਾਰ ੧੫ਸ, **੪**, ੨:੩ (308)

"ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ **ਖਾਹੀ** ਕਾਂਬ।"

– ਸਲੋ **ਕਬ**, ੧੩੪:੨ (1371)

(2) ਸੇਵਨ ਕਰਦਾ/ਛਰਦਾ ਹੈ

"ਸੂਤਕੁ ਭੋਜਨੁ ਜੇਤਾ ਕਿਛੁ **ਖਾਹਿ**।"

– ਗਉ **੩**, ਅਸ ੧, ੩:੨ (229)

"ਜਿਹ ਪ੍ਰਸਾਦਿ ਛਤੀਹ ਅੰਮ੍ਰਿਤ **ਖਾਹਿ**।"

– ਗਉ **੫**, ਸੁਖ ੬, ੧:੧ (269)

**ਹੋਰ ਰੂਪ:**

**ਖਾਂਹਿ** –

"ਆਪਿ ਬੀਜਿ ਆਪੇ ਹੀ **ਖਾਂਹਿ**।"

– ਬਸੰ **੫**, ਅਸ ੨, ੫:੨ (1192)

**ਖਾਹੀ** –

"ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ **ਖਾਹੀ**।"

– ਮਾਝ **੧**, ਵਾਰ ੨੬ਸ, **੧**, ੧:੧ (149)

**ਖਾਂਹੀ** –

"ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ **ਖਾਂਹੀ**।"

– ਮਲਾ **੧**, ਵਾਰ ੨੫ਸ, **੧**, ੨:੮ (1289)

**ਖਾਹੁ** –

"ਆਪੇ ਬੀਜਿ ਆਪੇ ਹੀ **ਖਾਹੁ**।"

– ਜਪੁ **੧,** ੨੦:੯ (4)

(3) ਸਹਾਰਨਾ

"ਹਰਿ ਹਰਿ ਕਰਹਿ ਸਿ ਸੂਕਹਿ ਨਾਹੀ ਨਾਨਕ ਪੀੜ ਨ **ਖਾਹਿ** ਜੀਉ।"

– ਆਸਾ **੧,** ਛੰਤ ੪, ੪:੫ (438)

"ਜਮ ਮਗਿ ਬਾਧਾ **ਖਾਹਿ** ਚੋਟਾ ਸਬਦ ਬਿਨੁ ਬੇਤਾਲਿਆ।"

– ਆਸਾ **੧,** ਛੰਤ ੫, ੨:੫ (439)

**ਹੋਰ ਰੂਪ:**

**ਖਾਹਿਗਾ –**

"ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ **ਖਾਹਿਗਾ**।"

– ਮਾਰੂ, **ਕਬ,** ੧, ੨:੨ (1106)

**ਖਾਹੀ –**

"ਅਵਗਣਿ ਮੁਠੇ ਚੋਟਾ **ਖਾਹੀ**।"

– ਆਸਾ **੩,** ੪੦, ੩:੪ (361)

**ਖਾਹੁ** –

"ਮੁਹੇ ਮੁਹਿ ਚੋਟਾ **ਖਾਹੁ** ਵਿਣੁ ਗੁਰ ਕੋਇ ਨਾ ਛੁਟਸੀ।"

– ਪਲਾ **੧,** ਵਾਰ ੧੩:੬ (1288)

(4) ਸੁਣੀਐ (ਭਾਵ)

"ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ **ਖਾਹਿ**।"

– ਆਸਾ **੧,** ਵਾਰ ੧੯ਸ, **੧,** ੨:੩ (472)

(5) ਕਰਨਾ (ਭਾਵ)

"ਲੋਕ ਮੁਹਾਵਹਿ ਚਾੜੀ **ਖਾਹਿ**।" (ਚੁਗਲੀ ਕਰਦਾ ਹੈ)

– ਰਾਮ **੩,** ਵਾਰ ੧੧ਸ, **੧,** ੧:੧੨ (951)

**ਖਾਕ** ------ (ਫਾ. ਖਾਕ) ਮਿੱਟੀ

"ਜੀਵਦਿਆ ਨ ਚੇਤਿਓ ਮੁਆ ਰਲੰਦੜੋ **ਖਾਕ**।"

– ਗੂਜ **੫,** ਵਾਰ ੧੯, **੫,** ੧:੧ (523)

**ਹੋਰ ਰੂਪ:**

**ਖਾਕੁ –**

"ਆਬ **ਖਾਕੁ** ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ।"

– ਸਿਰੀ **੧,** ੨੮, ੧:੨ (24)

**ਖਾਕੁ** ------ (1) ਮਿੱਟੀ, ਵੇਖੋ 'ਖਾਕ'

"ਕਹਿਆ ਨ ਮਾਨਹਿ ਸਿਰਿ **ਖਾਕੁ** ਛਾਨਹਿ ਜਿਨ ਸੰਗਿ ਮਨੁ ਤਨੁ ਜਾਲਿਆ।" (ਸੁਆਹ)

– ਜੈਤ **੫,** ਛੰਤ ੩, ੩:੪ (705)

(2) ਧੂੜ (ਚਰਨ)

"**ਖਾਕੁ** ਸੰਤਨ ਕੀ ਦੇਹੁ ਪਿਆਰੇ।"

– ਮਾਝ **੫,** ੧੪, ੪:੧ (98)

"ਦਾਨ ਮਹਿੰਡਾ ਤਲੀ **ਖਾਕੁ** ਜੇ ਮਿਲੈ ਤ ਮਸਤਕਿ ਲਾਈਐ।"

– ਆਸਾ **੧,** ਵਾਰ ੧੦:੧ (468)

**ਹੋਰ ਰੂਪ:**

**ਖਾਕੂ –**
"ਜਾ ਸਾਥੀ ਉਠੀ ਚਲਿਆ ਤਾ ਧਨ **ਖਾਕੂ** ਰਾਲਿ।" (ਮਿੱਟੀ ਵਿਚ)
– ਸਿਰੀ **੫,** ੯੩, ੧:੨ (50)

**ਖਾਜਹਿ** ----- ਖਾਧੇ ਜਾਣ
"ਲਖ ਖਟੀਅਹਿ ਲਖ ਸੰਜੀਅਹਿ **ਖਾਜਹਿ** ਲਖ ਆਵਹਿ ਲਖ ਜਾਹਿ।"
– ਆਸਾ **੧,** ੩੧, ੨:੧ (358)

**ਖਾਜੀਨਿਆ** -- ਖਜ਼ਾਨੇ, ਭੰਡਾਰ
"ਸਚੁ ਤੇਰੇ **ਖਾਜੀਨਿਆ** ਸਚੁ ਤੇਰਾ ਪਾਸਾਰਾ।"
– ਸੂਹੀ **੫,** ੪੭, ੨:੨ (746)

**ਖਾਜੁ** ------ ਖਾਣ ਯੋਗ ਪਦਾਰਥ
"ਕਲਿ ਹੋਈ ਕੁਤੇ ਮੁਹੀ **ਖਾਜੁ** ਹੋਆ ਮੁਰਦਾਰੁ।"
– ਸਾਰ **੪,** ਵਾਰ ੧੪ਸ, **੧,** ੧:੧ (1242)

**ਖਾਜੈ** ------ ਖਾਂਦਾ
"ਜੀਵਣ ਮਰਣਾ ਜਾਇ ਕੈ ਏਥੈ **ਖਾਜੈ** ਕਾਲਿ।"
– ਸਿਰੀ **੧,** ੩, ੨:੧ (15)
"ਜੀਉ ਪਿੰਡੁ ਸਭੁ ਤਿਸ ਦਾ ਦੇ **ਖਾਜੈ** ਆਪਿ ਗਵਾਈਐ।" (ਦੇ ਕੇ ਖਾਈਐ)
– ਆਸਾ **੧,** ਵਾਰ ੫:੨ (465)
"ਵਖਰੁ ਰਾਖੁ ਮੁਈਏ **ਖਾਜੈ** ਖੇਤੀ ਰਾਮ।" (ਖਾਧੀ ਜਾ ਰਹੀ ਹੈ)
– ਤੁਖਾ **੧,** ਛੰਤ ੨, ੨:੨ (1110)

**ਖਾਟ** ------ (1) ਮੰਝਾ, ਚਾਰਪਾਈ
"**ਖਾਟ** ਮਾਂਗਉ ਚਉਪਾਈ।"
– ਸੋਰ **ਕਬ,** ੧੧, ੩:੧ (656)
(2) ਖਟਿਆ, ਕਮਾਇਆ
"ਬੇਸੁਮਾਰ ਸਾਹੁ ਪ੍ਰਭੁ ਪਾਇਆ ਲਾਹਾ ਚਰਨ ਨਿਧਿ **ਖਾਟ**।"
– ਮਲਾ **੫,** ੧੪, ੧:੨ (1269)

**ਹੋਰ ਰੂਪ:**

**ਖਾਟਹੁ –**
"ਸਾਂਝੀ ਕਰਹੁ ਨਾਮ ਧਨੁ **ਖਾਟਹੁ** ਗੁਰ ਕਾ ਸਬਦੁ ਵੀਚਾਰੇ।" (ਕਮਾਓ)
– ਸਾਰ **੫,** ੮੦, ੧*:੨ (1220)

**ਖਾਟੰਗਾ** ----- ਛੇ ਅੰਗਾਂ ਤੇ; ਇਹ ਛੇ ਅੰਗ ਹਨ 2 ਲੱਤਾਂ, 2 ਬਾਹਾਂ, ਇਕ ਸਿਰ ਤੇ ਇਕ ਦੇਹ ਦਾ ਵਿਚਲਾ ਹਿੱਸਾ
"ਚਕ੍ਰ ਕਰਮ ਤਿਲਕ **ਖਾਟੰਗਾ**।"
– ਕਾਨ **੫,** ੩੬, ੧:੪ (1305)

**ਖਾਟਣ** ----- ਖਟਣ/ਕਮਾਈ
"**ਖਾਟਣ** ਕਉ ਹਰਿ ਹਰਿ ਰੋਜਗਾਰੁ।"

- ਧਨਾ **੫,** ੨੩, ੧:੨ (676)

**ਖਾਟਤਾ** ----- ਖਟੀ/ਕਮਾਈ ਕਰਦਾ

"ਹਉ ਸੰਚਉ ਹਉ **ਖਾਟਤਾ** ਸਗਲੀ ਅਵਧ ਬਿਹਾਨੀ।"

- ਗਉ **੫,** ਅਸ ੧੫, ੧*:੧ (242)

**ਖਾਟਿ** ------ ਖਟ/ਕਮਾਈ ਕਰਕੇ

"ਈਹਾ **ਖਾਟਿ** ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ।"

- ਗਉ **੫,** ਸੋਹ ੫, ੧:੨ (13)

**ਹੋਰ ਰੂਪ:**

**ਖਾਟਿਓ –**

"ਖਾਤ ਖਰਚਤ ਕਿਛੁ ਨਿਖੁਟਤ ਨਾਹੀ ਰਾਮ ਰਤਨੁ ਧਨੁ **ਖਾਟਿਓ**।"

- ਟੋਡੀ **੫,** ੧੧, ੧:੨ (714)

**ਖਾਟਿਆ –**

"ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ ਇਹੁ ਨਾਨਕ ਹਰਿ ਧਨੁ **ਖਾਟਿਆ**।"

- ਗਉ **੫,** ੧੩੧*, ੪:੨ (208)

**ਖਾਟੀ** ------ (1) ਖਟੀ ਭਾਵ ਕੋੜੀ

"ਗੁਰ ਪ੍ਰਸਾਦਿ ਅੰਮ੍ਰਿਤੁ ਬਿਖੁ **ਖਾਟੀ**।"

- ਗਉ **੫,** ੭੫, ੪:੨ (177)

"ਤੈਸਾ ਅੰਮਿਤੁ ਤੈਸੀ ਬਿਖੁ **ਖਾਟੀ**।"

- ਗਉ **੫,** ਸੁਖ ੯, ੭:੬ (275)

(2) ਖਟ ਲਈ, ਕਮਾਈ

"ਨਾਮ ਰਾਸਿ ਸਾਧਸੰਗਿ **ਖਾਟੀ**।"

- ਗਉ **੫,** ੧੪੩, ੪:੧ (194)

**ਹੋਰ ਰੂਪ:**

**ਖਾਟੀਐ –**

"ਗੁਰ ਪਰਸਾਦਿ ਕਿਨੈ ਵਿਰਲੈ ਹਰਿ ਧਨੁ **ਖਾਟੀਐ**।" (ਖਟਦਾ ਹੈ)

- ਗੂਜ **੫,** ਵਾਰ ੫:੮ (519)

**ਖਾਟੂਲੀ** ----- ਕਮਾਈ

"ਕਹਾ ਕਰਹਿ ਰੇ ਖਾਟਿ **ਖਾਟੂਲੀ**।"

- ਸਾਰ **੫,** ੬੧, ੧*:੧ (1216)

**ਖਾਟੇ** ------ ਖਟਦਾ/ਕਮਾਂਦਾ ਹੈ

"ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ **ਖਾਟੇ**।"

- ਗਉ **੪,** ੪੧, ੪:੧ (164)

"ਸੁਖੁ ਨਾਹੀ ਬਹੁਤੈ ਧਨਿ **ਖਾਟੇ**।" (ਖਟਨ ਨਾਲ)

- ਭੈਰ **੫,** ੪੧, ੧:੧ (1147)

**ਖਾਡ** ------ ਖੰਡ, ਚੀਨੀ

"ਕਬਹੂ ਖੀਰਿ **ਖਾਡ** ਘੀਉ ਨ ਭਾਵੈ।"

– ਭੈਰ **ਨਾਮ,** ੫, ੧:੧ (1164)

**ਹੋਰ ਰੂਪ:**

**ਖਾਂਡੁ –**

"ਹਰਿ ਭਇਓ **ਖਾਂਡੁ** ਰੇਤੁ ਮਹਿ ਬਿਖਰਿਓ ਹਸੰਤੀ ਚੁਨਿਓ ਨ ਜਾਈ।"

– ਰਾਮ **ਕਬ,** ੧੨, ੨:੧ (972)

**ਖਾਡੂਰੁ** ----- ਤਰਨ ਤਾਰਨ (ਪੰਜਾਬ) ਨਗਰ ਤੋਂ 16 ਕਿਲੋਮੀਟਰ ਦੀ ਦੂਰੀ ਉਪਰ ਇਕ ਪਿੰਡ ਜੋ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਨਿਵਾਸ ਸਥਾਨ ਸੀ।

"ਫੇਰਿ ਵਸਾਇਆ ਫੇਰੁ ਆਣਿ ਸਤਿਗੁਰਿ **ਖਾਡੂਰੁ**।"

– ਰਾਮ **ਬਸ,** ਵਾਰ ੫:੧ (967)

**ਖਾਣ** ------ ਸੇਵਨ ਕਰਨ, ਛਕਨ

"ਪੰਜਵੈ **ਖਾਣ** ਪੀਅਣ ਕੀ ਧਾਤੁ।"

– ਮਾਝ **੧,** ਵਾਰ ੧ਸ, **੧,** ੨:੫ (137)

**ਖਾਣਾ** ------ (1) ਖਾਦ ਪਦਾਰਥ, ਭੋਜਨ

"ਲੇਖੈ ਬੋਲਣੁ ਬੋਲਣਾ ਲੇਖੈ **ਖਾਣਾ** ਖਾਉ।"

– ਸਿਰੀ **੧,** ੩, ੧:੧ (15)

"ਅਗੀ ਪਾਲਾ ਕਪੜੁ ਹੋਵੈ **ਖਾਣਾ** ਹੋਵੈ ਵਾਉ।"

– ਮਾਝ **੧,** ਵਾਰ ੯ਸ, **੧,** ੪:੧ (142)

(2) ਸੇਵਨ ਕਰਨਾ, ਛਕਣਾ

"ਬਾਬਾ ਹੋਰੁ **ਖਾਣਾ** ਖੁਸੀ ਖੁਆਰੁ।"

– ਸਿਰੀ **੧,** ੭, ੧*:੧ (16)

"ਛਤੀਹ ਅੰਮ੍ਰਿਤ ਭੋਜਨ **ਖਾਣਾ**।"

– ਮਾਝ **੫,** ੧੯, ੩:੨ (100)

**ਖਾਣੀ** ------ (1) ਜੀਵਾਂ ਦੀ ਉਤਪਤੀ ਦੇ ਆਧਾਰ ਉਤੇ ਉਨ੍ਹਾਂ ਦੇ ਪ੍ਰਕਾਰ, ਇਹ ਹਨ ਅੰਡਜ (ਅੰਡਿਆਂ ਤੋਂ ਪੈਦਾ ਹੋਣ ਵਾਲੇ), ਜੇਰਜ (ਜੇਰ ਤੋਂ ਪੈਦਾ ਹੋਣ ਵਾਲੇ) ਸੇਤਜ (ਪਸੀਨੇ ਤੋਂ ਪੈਦਾ ਹੋਣ ਵਾਲੇ) ਅਥਵਾ ਉਤਭੁਜ (ਧਰਤੀ ਤੋਂ ਪੈਦਾ ਹੋਣ ਵਾਲੇ)

"ਗਾਵਹਿ ਜੋਧ ਮਹਾਬਲ ਸੂਰਾ ਗਾਵਹਿ **ਖਾਣੀ** ਚਾਰੇ।"

– ਜਪੁ **੧,** ੨੭:੧੩ (6)

(2) ਖਾਣ

"ਸਚੁ ਨਾਮੁ ਕਰਤਾ ਪੁਰਖੁ ਏਹ ਰਤਨਾ **ਖਾਣੀ**।"

– ਗਉ **੫,** ਵਾਰ ੪:੩ (319)

**ਖਾਣੁ** ------ (1) ਖਾਣਾ, ਸੇਵਨ ਕਰਨਾ, ਛਕਣਾ

"ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ **ਖਾਣੁ**।"

– ਸਿਰੀ **੧,** ੫, ੪:੨ (16)

(2) ਭੋਜਨ

"ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ **ਖਾਣੁ**।"

– ਸੋਰ **੫,** ੪੪, ੨:੧ (620)

**ਖਾਣੇ** ------ ਖਾਣ ਨਾਲ

"ਖਾਧਾ ਹੋਇ ਸੁਆਹ ਭੀ **ਖਾਣੇ** ਸਿਉ ਦੋਸਤੀ।"

- ਮਾਝ **੧,** ਵਾਰ ੧੭ਸ, **੧,** ੧:੬ (146)

"ਜਹਾ ਦਾਣੇ ਤਹਾਂ **ਖਾਣੇ** ਨਾਨਕਾ ਸਚੁ ਹੇ।" (ਖਾਣੇ/ਸੇਵਨ ਕਰਨੇ ਹਨ)

- ਸੋਰ **੪,** ਵਾਰ ੨੮ਸ, **੨,** ੨:੨ (653)

**ਖਾਤ** ------ (1) ਖਾਂਦਾ, ਹੋਰ ਵੇਖੋ 'ਖਾਤ' (2)

"**ਖਾਤ** ਪੀਤ ਖੇਲਤ ਹਸਤ ਬਿਸਥਾਰ।"

- ਗਉ **੫,** ੧੧੧, ੨:੧ (188)

(2) ਖਾਤੇ, ਟੋਏ

"ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ **ਖਾਤ**।"

- ਆਸਾ **੧,** ਵਾਰ ੯ਸ, **੧,** ੧:੨ (467)

**ਖਾਤਾ** ------ (1) ਖਾਂਦਾ/ਨਾਸ ਕਰਦਾ ਹੈ

"ਸਾਧਸੰਗਿ ਗੁਣ ਗਾਇਆ ਸਭਿ ਦੋਖਹ **ਖਾਤਾ**।"

- ਗਉ **੫,** ਵਾਰ ੬:੩ (319)

"ਅਗੈ ਨਾਉ ਜਾਤਿ ਨ ਜਾਇਸੀ ਮਨਮੁਖਿ ਦੁਖੁ **ਖਾਤਾ**।" (ਦੁੱਖ ਖਾ ਲੈਂਦਾ/ਨਾਸ ਕਰ ਦਿੰਦਾ ਹੈ)

- ਗੂਜ **੩,** ਵਾਰ ੧੫:੩ (514)

(2) ਸੇਵਨ ਕਰਦਾ, ਛਕਦਾ

"ਬੈਠਤ ਹਰਿ ਹਰਿ ਸੋਵਤ ਹਰਿ ਹਰਿ ਹਰਿ ਰਸੁ ਭੋਜਨੁ **ਖਾਤਾ**।"

- ਦੇਵ **੫,** ੨੧, ੧:੧ (532)

**ਹੋਰ ਰੂਪ:**

**ਖਾਤਿ –**

"ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ **ਖਾਤਿ**।" (ਖਾਂਦਾ ਹੈ)

- ਸਿਰੀ **੫,** ਪਹ ੪, ੫:੫ (78)

**ਖਾਂਤਿ –**

"ਤਿਨ੍ ਕੀ ਤ੍ਰਿਸਨਾ ਭੂਖ ਸਭ ਉਤਰੀ ਜੋ ਗੁਰਮਤਿ ਰਾਮ ਰਸੁ **ਖਾਂਤਿ**।"

- ਮਲਾ **੪,** ੫, ੧*:੨ (1264)

**ਖਾਤੀ** ------ (1) ਖੁਦਾਈ ਕਰਨ ਵਾਲਾ, ਲਕੜੀ ਦਾ ਕੰਮ ਕਰਨ ਵਾਲਾ, ਤਰਖਾਣ ਭਾਵ ਨੀਵੀਂ ਜਾਤ ਦਾ

"ਨਾ ਇਹੁ ਬ੍ਰਹਮਨੁ ਨਾ ਇਹੁ **ਖਾਤੀ**।"

- ਗੋਂਡ, **ਕਬ,** ੫, ੨:੪ (871)

(2) ਖਾਂਦੀ

"ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ **ਖਾਤੀ** ਥੀ।"

- ਗੋਂਡ **ਨਾਮ,** ੭, ੧:੧ (874)

**ਹੋਰ ਰੂਪ:**

**ਖਾਤੀਆ –**

"ਪਾਨ ਸੁਪਾਰੀ **ਖਾਤੀਆ** ਮੁਖਿ ਬੀੜੀਆ ਲਾਈਆਂ।" (ਖਾਂਦੀਆਂ)

- ਤਿਲੰ **੪,** ਅਸ ੨, ੧੩:੧ (726)

**ਖਾਤੇ –**

"ਤਿਨ ਕੇ ਪਾਪ ਦੋਖ ਸਭਿ ਬਿਨਸੇ ਜੋ ਗੁਰਮਤਿ ਰਾਮ ਰਸੁ **ਖਾਤੇ**।"

– ਗਉ **੪,** ੫੪, ੨:੨ (169)

(3) ਟੋਏ ਵਿਚ

"ਗਲਾਂ ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ **ਖਾਤੀ** ਟੋਵੈ।"

– ਸਲੋ **੧,** ੩੨:੨ (1412)

**ਖਾਤੇ** ------ (1) ਖਾਦੇ ਹਨ, ਵੇਖੋ 'ਖਾਤੀ (2)

(2) ਨਾਸ ਕਰਦਾ, ਮੇਟਦਾ

"ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ **ਖਾਤੇ**।"

– ਦੇਵ **੫,** ੮, ੧:੧ (529)

**ਖਾਦ** ------ ਖਾਂਦੇ/ਮੁਕ ਗਏ

"ਡੋਰੀ ਲਪਟਿ ਰਹੀ ਚਰਨਹ ਸੰਗਿ ਭ੍ਰਮ ਭੈ ਸਗਲੇ **ਖਾਦ**।"

– ਸਾਰ **੫,** ੧੧੭, ੨:੧ (1226)

**ਖਾਦਾ** ------ ਖਾਇਆ (ਜਾਵੇ)

"ਪਤਿ ਕੇ ਸਾਦ **ਖਾਦਾ** ਲਹੈ ਦਾਨਾ ਕੈ ਸਿਰਿ ਦਾਨੁ।"

– ਮਾਝ **੧,** ਵਾਰ ੨੦ਸ, **੧,** ੧:੩ (147)

"**ਖਾਦਾ** ਪੈਨਦਾ ਮੂਕਰਿ ਪਾਇ।" (ਖਾਂਦਾ)

– ਗਉ **੫,** ੧੪੭, ੧:੧(195)

**ਹੋਰ ਰੂਪ:**

**ਖਾਂਦਾ –**

"ਜੋ ਬੀਜੈ ਸੋ ਉਗਵੈ **ਖਾਂਦਾ** ਜਾਣੈ ਜੀਉ।"

– ਸਾਰ **੪,** ਵਾਰ ੧੬ਸ, **੧,** ੨:੨ (1243)

**ਖਾਂਦਿਆ –**

"**ਖਾਂਦਿਆ ਖਾਂਦਿਆ** ਮੁਹੁ ਘਠਾ ਪੈਨੰਦਿਆ ਸਭੁ ਅੰਗੁ।"

– ਗੂਜ **੫,** ਵਾਰ ੧੮ਸ, **੫,** ੨:੧ (523)

**ਖਾਦੇ –**

"ਜੋ ਬਿਨੁ ਸਤਿਗੁਰ ਸੇਵੇ **ਖਾਦੇ** ਪੈਨਦੇ ਸੇ ਮੁਏ ਮਰਿ ਜੰਮੇ ਕੋੜੇ।"

– ਗਉ **੪,** ਵਾਰ ੧੧:੪ (306)

**ਖਾਦੂੰ –**

"ਅਕਰਣੰ ਕਰੋਤਿ ਅਖਾਦ੍ਿ **ਖਾਦੂੰ** ਅਸਾਜੁੰ ਸਾਜਿ ਸਮਜਯਾ।" (ਖਵਾਉਂਦਾ ਹੈ)

– ਸਮ **੫,** ੪੮:੪ (1358)

**ਖਾਧਾ** ------ (1) ਖਾਇਆ, ਸੇਵਨ ਕੀਤਾ

"ਲਬੁ ਕੁਤਾ ਕੂੜੁ ਚੂਹੜਾ ਠਗਿ **ਖਾਧਾ** ਮੁਰਦਾਰੁ।"

– ਸਿਰੀ **੧,** ੪, ੧:੧ (15)

"**ਖਾਧਾ** ਹੋਇ ਸੁਆਹ ਭੀ ਖਾਣੇ ਸਿਉ ਦੋਸਤੀ।" (ਖਾਇਆ ਹੋਇਆ)

– ਮਾਝ **੧,** ਵਾਰ ੧੭ਸ, **੧,** ੧:੬ (146)

**ਹੋਰ ਰੂਪ:**

**ਖਾਧਾਤਾ –**
"ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ **ਖਾਧਾਤਾ**।" (ਖਾਧਾ)
– ਗਉ **੧,** ੧੪, ੪:੧ (155)

**ਖਾਧਿਆ–**
"ਹਰਿ ਜਪਿ ਜਪਿ ਅਉਖਧ **ਖਾਧਿਆ** ਸਭਿ ਰੋਗ ਗਵਾਤੇ ਦੁਖਾ ਘਾਣਿ।"
– ਸੋਰ **੪,** ਵਾਰ ੨੨:੩ (651)

**ਖਾਧੀ –**
"ਗਲਾ ਉਪਰਿ ਤਪਾਵਸੁ ਨ ਹੋਈ ਵਿਸੁ **ਖਾਧੀ** ਤਤਕਾਲ ਮਰਿ ਜਾਏ।"
– ਗਉ **੪,** ਵਾਰ ੧੫ਸ, **੪,** ੧:੬ (308)

**ਖਾਧੇ –**
"ਵਿਣੁ **ਖਾਧੇ** ਮਰਿ ਹੋਹਿ ਗਵਾਰ।"
– ਗਉ **੧,** ੨, ੩:੪ (151)

**ਖਾਧੈ –**
"ਜਿਤੁ **ਖਾਧੈ** ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।"
– ਸਿਰੀ **੧,** ੭, ੧*:੨ (16)
"ਗੁਰਮੁਖਿ ਪਾਈਐ ਨਾਨਕਾ **ਖਾਧੈ** ਜਾਹਿ ਬਿਕਾਰ।" (ਭਾਵ ਪੀਣ ਨਾਲ)
– ਬਿਹਾ **੪,** ਵਾਰ ੧੨ਸ, **ਮਰ,** ੧:੬ (553)

(2) ਮੁਕਾਇਆ, ਨਾਸ ਕੀਤਾ, ਖਤਮ ਕੀਤਾ
"ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ **ਖਾਧਾ**।"
– ਸਿਰੀ **੪,** ਛੰਤ ੧, ੨:੪ (78)

**ਹੋਰ ਰੂਪ:**

**ਖਾਧੇ –**
"ਮਨਮੁਖ **ਖਾਧੇ** ਦੂਜੇ ਭਾਇ।"
– ਗਉ **੩,** ਅਸ ੫, ੧*:੨ (231)
"ਮਨਮੁਖ **ਖਾਧੇ** ਗੁਰਮੁਖਿ ਉਬਰੇ।"
– ਸੋਰ **੪,** ਵਾਰ ੪ਸ, **੩,** ੧:੨ (643)

**ਖਾਨ** ------ (1) (ਫਾ. ਖਾਨ) ਅਮੀਰ, ਸਰਦਾਰ
"ਨਾਵ ਜਿਨਾ ਸੁਲਤਾਨ **ਖਾਨ** ਹੋਦੇ ਡਿਠੇ ਖੇਹ।"
– ਸਿਰੀ **੧,** ੬, ੪:੨ (16)

(2) ਖਾਣ/ਛਕਣ (ਵਾਲੀਆਂ ਵਸਤਾਂ)
"ਅੰਮ੍ਰਿਤ ਰਸੁ ਖਾਵਹਿ **ਖਾਨ** ਪਾਨ।" (ਖਾਣ ਪੀਣ ਵਾਲੀਆਂ ਵਸਤਾਂ)
– ਗਉ **੫,** ੧੪੫, ੩:੧ (195)
"**ਖਾਨ** ਖਾਨ ਸੀਗਾਰ ਬਿਰਥੇ ਹਰਿ ਕੰਤ ਬਿਨੁ ਕਿਉ ਜੀਜੀਐ।"
– ਬਿਹਾ **੫,** ਛੰਤ ੨, ੨:੪ (543)

(3) ਖਾਨਾ, ਘਰ
"ਕਾਹੂ ਗਰੀ ਗੋਦਰੀ ਨਾਹੀ ਕਾਹੂ **ਖਾਨ** ਪਰਾਰਾ।"
– ਆਸਾ **ਕਬ,** ੧੬, ੧:੨ (479)

(4) ਸੇਵਨ ਕਰਨ, ਖਾਣ

"ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ **ਖਾਨ**।" (ਪਾਣ ਦੇ ਬੀੜੇ ਖਾਣ ਲੱਗੇ)

- ਕੇਦਾ **ਕਬ,** ੫, ੧:੧ (1124)

"ਦੀਨੇ ਸਗਲੇ ਭੋਜਨ **ਖਾਨ**।" (ਖਾਣ/ਸੇਵਨ ਕਰਨ ਲਈ)

- ਬਸੰ **੫,** ੭, ੧:੩ (1181)

(5) ਭੋਜਨ, ਪਦਾਰਥ

"ਸਭਿ ਪਾਤਿਸਾਹੀਆ ਅਮਰ ਸਭਿ ਸਭਿ ਖੁਸੀਆ ਸਭਿ **ਖਾਨ**।"

- ਸਾਰ **੪,** ਵਾਰ ੯ਸ, **੧,** ੨:੪ (1241)

**ਖਾਨਮ** ----- ਸਰਦਾਰ, ਅਮੀਰ

"ਸੂਰ ਨ ਬੀਰ ਨ ਮੀਰ ਨ **ਖਾਨਮ** ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ।"

- ਸਮੁ **੫,** ੫*:੪ (1388)

**ਖਾਨਾ** ------ ਸੇਵਨ ਕਰਨਾ, ਛਕਣਾ

"ਧਾਨੁ ਪ੍ਰਭ ਕਾ **ਖਾਨਾ**।"

- ਗਉ **੫,** ੧੪੯, ੧*:੨ (212)

**ਖਾਨਾਂ** ------ ਮਾਲਕ, ਸਰਦਾਰ

"ਚੰਦੀ ਹਜਾਰ ਆਲਮ ਏਕਲ **ਖਾਨਾਂ**।"

- ਤਿਲੰ **ਨਾਮ,** ੩, ੩:੧ (727)

**ਖਾਨਾਇ** ---- ਘਰ

"ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ **ਖਾਨਾਇ**।"

- ਤਿਲੰ **੫,** ੧, ੩:੧ (723)

**ਖਾਨਿ** ------ (1) ਸੇਵਨ ਕਰਨ, ਖਾਣ

"ਘਾਹੁ **ਖਾਨਿ** ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ।"

- ਮਾਝ **੧,** ਵਾਰ ੧੪ਸ, **੧, ੧**:੨ (144)

(2) ਕਾਨ, ਸੋਮਾ (ਭਾਵ ਕਾਰਨ, ਅਧਾਰ)

"ਕਾਮਿ ਕ੍ਰੋਧਿ ਲੋਭਿ ਬਿਆਪਿਓ ਜਨਮ ਹੀ ਕੀ **ਖਾਨਿ**।"

- ਕਾਨ **੫,** ੩੧, ੨:੧ (1304)

(3) ਕੋਠੀ, ਸਟੋਰ ('ਮਹਾਨਕੋਸ਼' (ਇਸ ਦੇ ਅਰਥ 'ਭੋਜਨ' ਕਰਦਾ ਹੈ)

"ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ **ਖਾਨਿ**।"

**- ਸਲੋ** ਕਬ, ੧੭:੧ (1365)

**ਖਾਨੁ** ------ ਸਰਦਾਰ, ਅਮੀਰ

"ਮਹਰ ਮਲੂਕ ਕਹਾਈਐ ਰਾਜਾ ਰਾਉ ਕਿ **ਖਾਨੁ**।"

- ਸਿਰੀ **੧,** ਅਸ ੧੬, ੬:੧ (63)

**ਖਾਪ** ------ ਖਪਤ ਹੋ ਜਾਂਦੇ/ਮੁੱਕ ਜਾਂਦੇ ਹਨ, ਹੋਰ ਵੇਖੋ 'ਖਾਪੇ'

"ਕਾਮ ਕ੍ਰੋਧ ਲੋਭ ਮਦ ਮਤਸਰ ਸਾਧੂ ਕੈ ਸੰਗਿ **ਖਾਪ**।"

- ਸਾਰ **੫,** ੧੦੦, ੨:੧ (1223)

**ਖਾਪਰੁ** ----- ਭਿਖਿਆ ਮੰਗਣ ਵਾਲਾ ਬਰਤਨ

"ਫੂਟੈ **ਖਾਪਰੁ** ਭੀਖ ਨ ਭਾਇ।"

- ਰਾਮ **੧,** ਅਸ ੨, ੩:੩ (903)

"ਕਬੀਰ ਖਿੰਥਾ ਜਲਿ ਕੋਇਲਾ ਭਈ **ਖਾਪਰੁ** ਫੂਟ ਮਫੂਟ।"

- ਸਲੋ **ਕਬ,** ੪੮:੧ (1367)

**ਖਾਪੇ** ------ ਖਤਮ ਹੋ ਗਏ, ਖਪ ਗਏ

"ਭੁਇਅੰਗਮ ਭ੍ਰਿੰਗ ਮਾਇਆ ਮਹਿ **ਖਾਪੇ**।"

- ਭੈਰ **ਕਬ,** ੧੩, ੧:੪ (1160)

**ਖਾਮ** ------ (ਫਾਂ . ਖਾਮ) ਕਚੀ, ਨਾਸਵੰਤ

"ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ **ਖਾਮ**।"

- ਮਾਝ **੫,** ਬਾਰਾ ੧:੭ (133)

**ਖਾਯਾ** ------ ਉਜਾੜ ਲਿਆ, ਖਾ/ਨਾਸ ਕਰ ਲਿਆ

"ਰਾਸਿ ਬਿਰਾਨੀ ਰਾਖਤੇ **ਖਾਯਾ** ਘਰ ਕਾ ਖੇਤੁ।"

- ਸਲੋ **ਕਬ,** ੯੮:੨ (1369)

**ਖਾਰ** ------ (1) ਖਾਰਾ ਭਾਵ ਸਾਧਾਰਨ, ਆਮ

"**ਖਾਰ** ਸਮੁਦ੍ਰ ਢੰਢੋਲੀਐ ਇਕੁ ਮਣੀਆ ਪਾਵੈ।"

- ਮਾਰੂ **੧,** ਅਸ ੬, ੬:੧ (1012)

(2) ਬੇਸੁਆਦੇ, ਖਾਰੇ

"ਹਰਿ ਨਾਮੁ ਅੰਮ੍ਰਿਤੁ ਪੀਉ ਨਾਨਕ ਆਨ ਰਸ ਸਭ **ਖਾਰ**।"

- ਸਾਰ **੫,** ੧੧੯, ੨:੨ (1227)

(3) ਖ੍ਵਾਰ, ਨਾਸ

"ਸਾਧ ਸੰਗਮਿ ਭਜੁ ਸੁਆਮੀ ਪਾਪ ਹੋਵਤ **ਖਾਰ**।"

- ਸਾਰ **੫**, ੧੨੬, ੧:੧ (1228)

**ਖਾਰਾ** ------ ਨਮਕੀਨ

"ਮਛੁਲੀ ਜਾਲੁ ਨ ਜਾਣਿਆ ਸਰੁ **ਖਾਰਾ ਅਸਗਾਹੁ।**"

- ਸਿਰੀ **੧,** ਅਸ ੨, ੧:੧ (55)

**ਖਾਰਾਬਾ** ---- ਭੈੜੇ/ਮਾੜੇ (ਲੋਕ)

"ਚੋਰਾ ਜਾਰਾ ਤੈ ਕੂੜਿਆਰਾ **ਖਾਰਾਬਾ** ਵੇਕਾਰ।"

- ਆਸਾ **੧,** ਵਾਰ ੬ਸ, **੧,** ੧:੯ (466)

**ਖਾਰੀ** ------ ਖਾਰੇ ਭਾਵ ਕੌੜੇ, ਬੇਸੁਆਦੇ

"ਖਾਨ ਪਾਨ ਮੀਠ ਰਸ ਭੋਜਨ ਅੰਤ ਕੀ ਬਾਰ ਹੋਤ ਕਤ **ਖਾਰੀ**।"

- ਸਮੁ **੫,** ੬:੭ (1388)

**ਖਾਰੁ** ------ (1) ਖ੍ਵਾਰ, ਤਬਾਹ, ਨਾਸ

"ਕੂੜੁ ਮੀਆ ਕੂੜੁ ਬੀਬੀ ਖਪਿ ਹੋਏ **ਖਾਰੁ**।"

- ਆਸਾ **੧,** ਵਾਰ ੧੦ਸ, **੧,** ੧:੫ (468)

(2) ਖਾਰਾਪਣ

"ਕਰਮ ਕਰਿ **ਖਾਰੁ** ਮਫੀਟਸਿ ਰੀ।"

- ਧਨਾ **ਤ੍ਰਿਲੋ,** ੧, ੪:੨ (695)

**ਖਾਰੇ** ------ ਕੌੜੇ, ਦੁਖਦਾਈ (ਬਚਨ)
"ਜਿਉ ਜਿਉ ਨਿਵਹਿ ਸਾਕਤ ਨਰ ਸੇਤੀ ਛੇੜਿ ਛੇੜਿ ਕਢੈ ਬਿਖੁ **ਖਾਰੇ**।"
- ਨਟ **੪,** ਅਸ ੬, ੫:੨ (983)

**ਖਾਰੋ** ------ ਦੁਖ ਕੌੜਾ, ਖਾਰਾ ਭਾਵ ਦੁਖਦਾਈ
"ਕਬੀਰ ਸਮੁੰਦੁ ਨ ਛੋਡੀਐ ਜਉ ਅਤਿ **ਖਾਰੋ** ਹੋਇ।"
- ਸਲੋ **ਕਬ,** ੫੦:੧ (1367)

**ਖਾਲਸੇ** ----- (ਅ.) ਸੁਧ, ਨਿਰੋਲ, ਪਵਿੱਤਰ (ਮਹਾਨਕੋਸ਼) (ਸ਼ਬਦਾਰਥ) ਦਰਪਣ ਅਰਥ 'ਮੁਕਤ/ਆਜ਼ਾਦ ਹੋ ਗਏ/ ਕਰਦਾ ਹੈ)
"ਕਹੁ ਕਬੀਰ ਜਨ ਭਏ **ਖਾਲਸੇ** ਪ੍ਰੇਮ ਭਗਤਿ ਜਿਹ ਜਾਨੀ।"
- ਸੋਰ **ਕਬ,** ੩, ੪:੨ (654)

**ਖਾਲਕ** ----- (ਅ.) (ਖਾਲਿਕ) ਪੈਦਾ ਕਰਨ ਵਾਲਾ, ਕਰਤਾਰ
"**ਖਾਲਕ** ਕਉ ਆਦੇਸੁ ਢਾਢੀ ਗਾਵਣਾ।"
- ਮਾਝ **੧,** ਵਾਰ ੨੧:੭ (148)

**ਹੋਰ ਰੂਪ:**

**ਖਾਲਕਾ –**
"ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ ਸੁਣਿ ਬੇਨੰਤੀ **ਖਾਲਕਾ**।" (ਹੇ ਕਰਤਾਰ)
- ਮਾਰੂ **੫,** ਸੋਲਾ ੧੩, ੧੧:੩ (1085)

**ਖਾਲਕੁ –**
"ਹਕੁ ਸਚੁ **ਖਾਲਕੁ** ਖਲਕ ਮਿਆਨੇ ਸਿਆਮ ਮੂਰਤਿ ਨਾਹਿ।"
- ਤਿਲੰ **ਕਬ,** ੧, ੨:੨ (727)

"**ਖਾਲਕੁ** ਰਵਿ ਰਹਿਆ ਸਰਬ ਠਾਈ।"
- ਰਾਮ **੫,** ੪੫, ੧*:੨ (897)

**ਖਾਲਿਕੁ –**
"**ਖਾਲਿਕੁ** ਖਲਕ ਖਲਕ ਮਹਿ **ਖਾਲਿਕੁ** ਪੂਰਿ ਰਹਿਓ ਸ੍ਰਬ ਠਾਂਈ।"
- ਪ੍ਰਭਾ **ਕਬ,** ੩, ੧*:੨ (1350)

**ਖਾਲੀ** ------ (1) (ਅ.) **ਖ਼ਾਲੀ)** - ਸਖਣਾ, ਵਿਹੂਣਾ
"ਪ੍ਰਭ ਤੁਧਹੁ **ਖਾਲੀ** ਕੋ ਨਹੀਂ ਦਰਿ ਗੁਰਮੁਖਾ ਨੋ ਸਾਬਾਸਿ।"
- ਸਿਰੀ **੪,** ੬੫, ੪:੨ (40)

"ਸਤਿਗੁਰ ਤੇ **ਖਾਲੀ** ਕੋ ਨਹੀ ਮੇਰੈ ਪ੍ਰਭਿ ਮੇਲਿ ਮਿਲਾਏ।" (ਖਾਲੀ ਹੱਥ ਵਿਹੂਣਾ ਮੁੜਨਾ)
- ਬਿਲਾ **੪,** ਵਾਰ ੪ਸ, **੩,** ੧:੧ (850)

(2) ਬਿਨਾ ਪ੍ਰਾਪਤੀ ਦੇ
"ਬਿਨੁ ਰਾਸੀ ਸਭ **ਖਾਲੀ** ਚਲੇ **ਖਾਲੀ** ਜਾਇ ਦੁਖੁ ਪਾਵਣਿਆ।"
- ਮਾਝ **੩,** ਅਸ ੧੪, ੫:੩ (117)

(3) ਥੁੜ ਵਾਲਾ, ਲੋੜਵੰਦ
"ਸਦਾ ਸਮਾਲੇ ਕੋ ਨਾਹੀ **ਖਾਲੀ**।" (ਦਾਤਾਂ ਤੋਂ ਵਾਂਝਾਂ) ਲੋੜਵੰਦ, ਥੁੜ ਵਾਲਾ
- ਮਾਝ **੩,** ਅਸ ੧੫, ੫:੨ (118)

"ਜਿਨ੍ਾ ਸਤਿਗੁਰ ਸਿਉ ਚਿਤੁ ਲਾਇਆ ਸੁ **ਖਾਲੀ** ਕੋਈ ਨਾਹਿ।"

- ਗੂਜ **੩,** ਵਾਰ ੧੮ਸ, **੩,** ੨:੫ (516)

**ਖਾਵਈ -----** ਖਾਂਦਾ ਹੈ

"ਕੂੜਿਆਰੀ ਰਜੈ ਕੂੜਿ ਜਿਉ ਵਿਸਟਾ ਕਾਗੁ **ਖਾਵਈ**।"

- ਸੋਰ **੪,** ਵਾਰ ੧੦:੩ (646)

**ਖਾਵਹਿ -----** (1) ਖਾਏ, ਸਹੇ

"ਭਾਗਹੀਨ ਭ੍ਰਮਿ ਚੋਟਾ **ਖਾਵਹਿ।**"

- ਮਾਝ **੪,** ੪, ੩:੨ (95)

**ਹੋਰ ਰੂਪ:**

**ਖਾਵਹੀ –**

"ਏ ਮਨ ਮੇਰਿਆ ਤੂ ਥਿਰੁ ਰਹੁ ਚੋਟ ਨ **ਖਾਵਹੀ** ਰਾਮ।"

- ਤੁਖ **੧,** ਛੰਤ ੬, ੩:੧ (1113)

(2) ਖਾਏ, ਸੇਵਨ ਕਰੇ, ਛਕੇ

"ਇਕਿ **ਖਾਵਹਿ** ਬਖਸ ਤੋਟਿ ਨ ਆਵੈ ਇਕਨਾ ਫਕਾ ਪਾਇਆ ਜੀਉ।"

- ਮਾਝ **੪,** ੬੬, ੪:੨ (173)

"ਪਸੂ ਮਿਲਹਿ ਚੰਗਿਆਈਆ ਖੜੁ **ਖਾਵਹਿ** ਅੰਮ੍ਰਿਤੁ ਦੇਹਿ।"

- ਗੂਜ **੧,** ੧, ੩:੧ (489)

**ਹੋਰ ਰੂਪ:**

**ਖਾਵਹੁ –**

"**ਖਾਵਹੁ** ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ।"

- ਗੂਜ **੫,** ੩, ੪:੧ (496)

"ਰਜਿ ਰਜਿ ਭੋਜਨੁ **ਖਾਵਹੁ** ਮੇਰੇ ਭਾਈ।"

- ਬਿਲਾ **੫,** ੨੬, ੧:੧ (807)

(3) ਭਾਵ ਭੋਗੇ

"ਦੁਖੁ **ਖਾਵਹਿ** ਦੁਖੁ ਸੰਚਹਿ ਭੋਗਹਿ ਦੁਖ ਕੀ ਬਿਰਧਿ ਵਧਾਈ।"

- ਆਸਾ **੪,** ਛੰਤ ੮, ੨:੫ (442)

**ਖਾਵਣ -----** ਖਾਣ, ਸੇਵਨ ਕਰਨ

"ਅਠੇ ਪਹਰ ਭਉਦਾ ਫਿਰੈ **ਖਾਵਣ** ਸੰਦੜੈ ਸੂਲਿ।"

- ਗਉ **੫,** ਵਾਰ ੮ਸ, **੫,** ੨:੧ (319)

**ਹੋਰ ਰੂਪ:**

**ਖਾਵਣਾ –**

"ਜਿਸ ਦਾ ਦਿਤਾ **ਖਾਵਣਾ** ਤਿਸੁ ਕਹੀਐ ਸਾਬਾਸਿ।" (ਖਾਂਦੇ ਹਾਂ)

- ਆਸਾ **੧,** ਵਾਰ ੨੨:੫ (474)

**ਖਾਵਣਿਆ ---** (1) ਸਹਾਰਨਾ, ਖਾਣੀਆ

"ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮ ਦਰਿ ਚੋਟਾ **ਖਾਵਣਿਆ**।"

- ਮਾਝ **੩,** ਅਸ ੧੧, ੪:੩ (115)

(2) ਖਾਣਾ, ਸੇਵਨ ਕਰਨਾ

"ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ ਕੂੜੁ ਬੋਲਿ ਬਿਖੁ **ਖਾਵਣਿਆ**।"

- ਮਾਝ **੩,** ਅਸ ੧੮, ੭:੩ (120)

**ਹੋਰ ਰੂਪ:**

**ਖਾਵਣੀ –**

"ਕੂੜੁ ਬੋਲਿ ਬਿਖੁ **ਖਾਵਣੀ** ਬਹੁ ਵਧਹਿ ਵਿਕਾਰਾ ਰਾਮ।"

- ਵਡ **੩,** ਛੰਤ ੪, ੨:੨ (570)

**ਖਾਵਣੇ –**

"ਘੁਟਿ ਘੁਟਿ ਜੀਆ **ਖਾਵਣੇ** ਬਗੇ ਨਾ ਕਹੀਅਨ੍ਹਿ।"

- ਸੂਹੀ **੧,** ੩, ੩:੨ (729)

**ਖਾਵਤ** ----- ਖਾਂਦਿਆਂ

"ਭੂਖੇ **ਖਾਵਤ** ਲਾਜ ਨ ਆਵੈ।"

- ਸੋਰ **੫,** ੮੩, ੧:੧ (629)

**ਖਾਵੰਦਿਆ** --- ਖਾਂਦਿਆਂ

"ਹਸੰਦਿਆਂ ਖੇਲੰਦਿਆਂ ਪੈਨੰਦਿਆਂ **ਖਾਵੰਦਿਆ** ਵਿਚੇ ਹੋਵੈ ਮੁਕਤਿ।"

- ਗੂਜ **੫,** ਵਾਰ ੧੯ਸ, **੫,** ੨:੨ (522)

**ਖਾਵਦੇ** ----- ਖਾਂਦੇ

"ਇਕਿ ਵਲੁ ਛਲੁ ਕਰਿ ਕੈ **ਖਾਵਦੇ** ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ।"

- ਸਿਰੀ **੪,** ਵਾਰ ੮:੨ (85)

**ਖਾਵਨ** ----- ਖਾਂਦੇ ਹਨ

"ਨਿਰਮਲ ਰੂਪ ਅਨੂਪ ਸੁਆਮੀ ਕਰਮ ਭੂਮਿ ਬੀਜਨ ਸੋ **ਖਾਵਨ**।"

- ਟੋਡੀ **੫,** ੨੫, ੧:੨ (717)

**ਹੋਰ ਰੂਪ:**

**ਖਾਵਨਾ –**

"**ਖਾਵਨਾ** ਜਿਤੁ ਭੂਖ ਨ ਲਾਗੈ ਸੰਤੋਖਿ ਸਦਾ ਤ੍ਰਿਪਤੀਵਨਾ।"

- ਮਾਰੂ **੫,** ਅਸ ੬, ੨:੧ (1019)

**ਖਾਵਨੋ** ----- ਨਾਸ ਕਰਨਾ, ਮਿਟਾਵਣਾ, ਖਤਮ ਕਰਨਾ, ਨਿਗਲਣਾ

"ਸਾਧਸੰਗਿ ਜਪਿ ਨਿਸੰਗ ਜਮਕਾਲੁ ਤਿਸੁ ਨ **ਖਾਵਨੋ**।"

- ਕਲਿ **੫,** ੧੦, ੧:੧ (1323)

**ਖਾਵਾ** ------ ਖਾਂਦਾ ਅਥਵਾ ਵਸ ਕੀਤਾ ਅਰਥਾਤ ਖਤਮ ਕੀਤਾ ਹੈ।" (ਜਿਸ ਮਾਇਆ ਨੇ ਖਤਮ ਕੀਤਾ ਹੈ)

"ਜਿਨਿ ਠਗਿ ਠਗਿਆ ਸਗਲ ਜਗੁ **ਖਾਵਾ**।" (ਖਤਮ ਕੀਤਾ ਹੈ)

- ਗਉ **ਕਬ,** ੧੮:੩ (341)

**ਖਾਵਾਇਆ** -- ਖੁਆਇਆ

"ਜੇ ਸਉ ਲੋਚਿ ਲੋਚਿ **ਖਾਵਾਇਆ**।"

- ਭੈਰ **੫,** ੫, ੧:੧ (1136)

**ਹੋਰ ਰੂਪ:**

**ਖਾਵਾਈਐ –**
"ਜੇ ਸਾਕਤੁ ਨਰੁ **ਖਾਵਾਈਐ** ਲੋਚੀਐ ਬਿਖੁ ਕਢੈ ਮੁਖਿ ਉਗਲਾਰੇ।"
– ਗਉ **੪,** ਵਾਰ ੨੧ਸ, **੪,** ੧:੬ (312)

**ਖਾਵਾਰੇ** ----- ਖਾਂਦਾ ਅਥਵਾ ਭੋਗਦਾ ਹੈ
"ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ **ਖਾਵਾਰੇ**।"
– ਨਟ **੪,** ਅਸ ੪, ੬:੧ (982)

**ਖਾਵੈ** ------ (1) ਖਾਂਦਾ ਅਥਵਾ ਭੋਗਦਾ ਹੈ
"ਕੂੜਿ ਕਪਟਿ ਕਿਨੈ ਨ ਪਾਇਓ ਜੋ ਬੀਜੈ **ਖਾਵੈ** ਸੋਇ।"
– ਸਿਰੀ **੪,** ੬੫, ੩:੨ (40)
"ਨਾਮ ਬਿਨਾ ਰਸ ਕਸ ਦੁਖੁ **ਖਾਵੈ** ਮੁਖੁ ਫੀਕਾ ਥੁਕ ਥੂਕ ਮੁਖਿ ਪਾਈ।"
– ਗੂਜ **੪,** ੪, ੩:੨ (493)
(2) ਸਹਾਰਦਾ
"ਗੁਣ ਸੰਜਮਿ ਜਾਵੈ ਚੋਟ ਨ **ਖਾਵੈ** ਨ ਤਿਸੁ ਜੰਮਣੁ ਮਰਣਾ।"
– ਸਿਰੀ **੧,** ਪਹ ੨, ੫:੩ (76)
"ਜਮ ਪੁਰਿ ਬਾਧਾ ਚੋਟਾ **ਖਾਵੈ**।"
– ਗਉ **੫,** ੧੪੦, ੨:੨ (194)
(3) ਖਾਂਦਾ/ਸੇਵਨ ਕਰਦਾ ਹੈ
"ਚਉਣੇ ਸੁਇਨਾ ਪਾਈਐ ਚੁਣਿ ਚੁਣਿ **ਖਾਵੈ** ਘਾਸੁ।"
– ਮਾਝ **੧,** ਵਾਰ ੧੨ਸ, **੧,** ੧:੬ (143)
(4) ਮੇਟਣਾ, ਖਤਮ ਕਰਨਾ, ਗਰਕ ਕਰਨਾ
"**ਖਾਵੈ** ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ।"
– ਰਾਮ **੧,** ਸਿਗੋ ੬੫:੪ (945)
"ਜੇ ਕੋ ਵਡਾ ਕਹਾਇ ਵਡਾਈ **ਖਾਵੈ**।"
– ਮਾਰੂ **੧,** ਸੋਲਾ ੫, ੧੦:੨ (1025)

**ਖਾੜਾ** ------ ਅਖਾੜਾ, ਘੋਲ ਕਰਨ ਦਾ ਸਥਾਨ, (ਇਥੇ ਭਾਵ ਜਗਤ)
"ਆਪੇ ਛਿੰਝ ਪਵਾਇ ਮਲਾ **ਖਾੜਾ** ਰਚਿਆ।"
– ਮਲਾ **੧,** ਵਾਰ ੪:੧ (1280)

**ਖਿਅਤ** ----- ਪ੍ਰਸਿਧ (ਮਹਾਨਕੋਸ਼), ਸੇਜਾ, ਛੇਜਾ (ਕੋਸ਼); ਚਮਕ, ਲਿਸ਼ਕ (ਸ਼ਬਦਾਰਥ, ਕੋਸ਼, ਦਰਪਣ)
"ਨਗਰੀ ਨਗਰੀ **ਖਿਅਤ** ਅਪਾਰ।"
– ਭੈਰ **ਕਬ,** ਅਸ ੨, ੫:੨ (1163)

**ਖਿਆਨ** ---- (ਸੰ. *आख्यानम्*) ਪ੍ਰਸੰਗ
"ਨਾਨਾ **ਖਿਆਨ** ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ।"
– ਸੋਰ **ਕਬ,** ੪, ੨:੧ (658)

**ਖਿਆਲ** ---- (1) ਵਿਚਾਰ ਵਿਚ ਲਿਆਉਣਾ, ਸੋਚਨਾ
"ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ **ਖਿਆਲ**।"
– ਤਿਲੰ **੧,** ੧, ੩:੧ (721)

"ਉਠਿ ਸਿਧਾਰੇ ਛਤ੍ਰਪਤਿ ਸੰਤਨ ਕੈ **ਖਿਆਲ**।" (ਸੰਤ ਜਨਾਂ ਦੇ ਵਿਚਾਰ ਅਨੁਸਾਰ)

– ਬਿਲਾ **੫**, ੨੯, ੧*:੨ (807)

(2) ਧਿਆਨ

"ਕੋਟਿ ਭਵ ਖੰਡੇ ਨਿਮਖ **ਖਿਆਲ**।"

– ਰਾਮ **੫**, ੩੮, ੧:੨ (894)

**ਹੋਰ ਰੂਪ:**

**ਖਿਆਲੀ –**

"ਮਾਇਆ ਮਮਤਾ ਪਵਹਿ **ਖਿਆਲੀ**।"

– ਮਾਰੂ **੧**, ੧੨, ੫:੧ (993)

**ਖਿਆਲੁ** –

"ਤੂੰ ਆਪੇ ਮੁਕਤਿ ਕਰਾਇਦਾ ਇਕ ਨਿਮਖ ਘੜੀ ਕਰਿ **ਖਿਆਲੁ**।"

– ਸਿਰੀ **੪**, ਵਾਰ ੭:੪ (85)

**ਖਿਸਹਿ** ----- ਘਟਦੇ ਹਨ, ਢਲਦੇ ਹਨ

"ਕਬੀਰ ਪਰਭਾਤੇ ਤਾਰੇ **ਖਿਸਹਿ** ਤਿਉ ਇਹੁ ਖਿਸੈ ਸਰੀਰੁ।"

– ਸਲੋ **ਕਬ**, ੧੭੧:੧ (1373)

**ਖਿਸਕਾਇਆ** – ਹਟਾਇਆ, ਪਰਾਂ ਕੀਤਾ

"ਕਿਰਿਆ ਕਰਮ ਕਮਾਇਆ ਪਗ ਦੁਇ **ਖਿਸਕਾਇਆ** ਦੁਇ ਪਗ ਟਿਕੈ ਟਿਕਾਇ ਜੀਉ।"

– ਆਸਾ **੪**, ਛੰਤ ੧੧, ੩:੩ (445)

**ਖਿਸਕਿ** ----- ਟਲ ਗਏ, ਫਿਰ ਜਾਏ

"ਬਚਨੁ ਕਰੇ ਤੈ **ਖਿਸਕਿ** ਜਾਇ ਬੋਲੇ ਸਭੁ ਕਚਾ।"

– ਮਾਰੂ **੫**, ਵਾਰ ੧੫:੩ (1099)

**ਖਿਸਕੀਆ** --- ਖਿਸਕ ਗਏ, ਡਿਗ ਗਏ

"ਕਲਿਜੁਗੁ ਹਰਿ ਕੀਆ ਪਗ ਤ੍ਰੈ **ਖਿਸਕੀਆ** ਪਗੁ ਚਉਥਾ ਟਿਕੈ ਟਿਕਾਇ ਜੀਉ।"

– ਆਸਾ ਛੰਤ ੧੧, ੪:੧ (446)

**ਖਿਸੰਦੋ** ----- ਖਿਸਕ/ਤਿਲਕ ਗਿਆ

"ਵੇਖੇ ਛਿਟੜਿ ਥੀਵਦੋ ਜਾਮਿ **ਖਿਸੰਦੋ** ਪੇਰੁ।"

– ਮਾਰੂ **੫**, ਵਾਰ ੫ਸ, **੫**, **੧**:੨ (1095)

**ਖਿਸਰਿ** ----- ਤਿਲਕ

"**ਖਿਸਰਿ** ਗਇਓ ਭੂਮ ਪਰਿ ਡਾਰਿਓ।"

– ਆਸਾ **੫**, ੭੬, ੨:੨ (389)

**ਖਿਸਰਿਆ** --- ਦੂਰ ਹੋ ਗਿਆ, ਪਰਾਂ ਚਲਾ ਗਿਆ

"ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ **ਖਿਸਰਿਆ**।"

– ਫੁਨ **੫**, ੨੩:੪ (1363)

**ਖਿਸਰੇ** ----- ਢਿਲੇ ਪੈ ਗਏ, ਝੌਂ ਗਏ

"ਭੁੰਡੀ ਚਾਲ ਚਰਣ ਕਰ **ਖਿਸਰੇ** ਤੁਚਾ ਦੇਹ ਕੁਮਲਾਨੀ।"

– ਭੈਰ **੧,** ੪, ੧:੧ (1126)

**ਖਿਸਿਆ** ---- (1) ਖਿਸਿਕ/ਦੂਰ ਹੋ ਗਿਆ

"ਪਗੁ ਚਉਥਾ **ਖਿਸਿਆ** ਤ੍ਰੈ ਪਗ ਟਿਕਿਆ ਮਨਿ ਹਿਰਦੈ ਕ੍ਰੋਧੁ ਜਲਾਇ ਜੀਉ।"

– ਆਸਾ **੪,** ਛੰਤ ੧੧, ੨:੨ (445)

(2) ਘਟਿਆ, ਖਿਸਕਿਆ

"ਬਿਰਧ ਭਇਆ ਜੋਬਨੁ ਤਨੁ **ਖਿਸਿਆ** ਕਫੁ ਕੰਠੁ ਬਿਰੂਧੋ ਨੈਨਹੁ ਨੀਰੁ ਢਰੇ।"

– ਮਾਰੂ **੧,** ਅਸ ੮, ੭:੧ (1014)

**ਖਿਸਿਐ** ---- ਖਿਸਕਣ ਨਾਲ ਅਰਥਾਤ (ਜੀਵਨ) ਚਲਣ ਨਾਲ

"ਪਗਿ **ਖਿਸਿਐ** ਰਹਣਾ ਨਹੀ ਆਗੈ ਠਉਰੁ ਨ ਪਾਇ।"

– ਸਿਰੀ **੩,** ੩੭, ੪:੨ (28)

**ਖਿਸੈ** ------ ਖਿਸਕੇ, ਤਿਲਕੇ ਅਗੇ ਚਲੇ

"ਚਾਲੀਸੀ ਪੁਰੁ ਹੋਇ ਪਚਾਸੀ ਪਗੁ **ਖਿਸੈ** ਸਠੀ ਕੇ ਬੋਢੇਪਾ ਆਵੈ।"

– ਮਾਝ **੧,** ਵਾਰ ੧ਸ, **੧,** ੩:੨ (138)

"ਉਰ ਨ ਭੀਜੈ ਪਗੁ ਨ **ਖਿਸੈ** ਹਰਿ ਦਰਸਨ ਕੀ ਆਸਾ।" (ਤਿਲਕੇ ਭਾਵ ਪਿਛੇ ਪਏ)

– ਗਉ **ਕਬ,** ੬੫, ੧:੨ (338)

"ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ **ਖਿਸੈ** ਸਰੀਰੁ।" (ਢਲਦਾ)

– ਸਲੋ **ਕਬ,** ੧੭੧:੧ (1373)

**ਖਿੰਚ** ------ ਖਿਚ ਕੇ, ਕਸ ਕੇ

"ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ **ਖਿੰਚ** ਤਨੀ।"

– ਬਿਲਾ **੫,** ੧੧੪, ੧:੧ (827)

**ਹੋਰ ਰੂਪ:**

**ਖਿੰਚਹਿ –**

"ਜਬ ਅਪੁਨੀ ਜੋਤਿ **ਖਿੰਚਹਿ** ਤੂ ਸੁਆਮੀ ਤਬ ਕੋਈ ਕਰਉ ਦਿਖਾ ਵਖਿਆਨਾ।" (ਖਿਚ ਲਏ)

– ਬਿਲਾ **੩,** ੩, ੨:੨ (797)

**ਖਿੰਚਿ –**

"ਰੇ ਮਨ ਤੇਰੋ ਕੋਇ ਨਹੀ **ਖਿੰਚਿ** ਲੇਇ ਜਿਨਿ ਭਾਰੁ।" (ਖਿਚ ਕੇ)

– ਗਉ **ਕਬ,** ੬੪, ੧:੧ (337)

**ਖਿੰਚਿਆ –**

"**ਖਿੰਚਿਆ** ਸੂਤੁ ਤ ਆਈ ਥਾਇ।" (ਖਿਚਿਆ, ਖਿਚ ਲਿਆ)

– ਰਾਮ **੫,** ੧੨, ੩:੪ (886)

**ਖਿੰਚੇ –**

"ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ **ਖਿੰਚੇ** ਤਹ ਜਾਇ।" (ਖਿਚੇ)

– ਗੂਜ **੩,** ਵਾਰ ੨੦ਸ, **੩,** ੨:੧ (516)

**ਖਿੰਚੈ –**

"ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ ਸੂਤੁ **ਖਿੰਚੈ** ਏਕੰਕਾਰੀ।" (ਖਿਚਿਆਂ)

- ਗੂਜ **੪,** ਅਸ ੧, ੭:੨ (507)

**ਖਿੰਚੋਤਾਣਿ** --- ਖਿਚਾ ਖਿਚੀ, ਕਸ਼ਮਕਸ਼

"**ਖਿੰਚੋਤਾਣਿ** ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ।"

- ਸੂਹੀ **੧,** ਅਸ ੨, ੭:੨ (751)

"**ਖਿੰਚੋਤਾਣਿ** ਕਰਹਿ ਬੇਤਾਲੇ।" (ਖਿਚਾ-ਖਿਚੀ ਭਾਵ ਝਗੜਾ)

- ਮਾਰੂ **੧,** ਸੋਲਾ ੧੧, ੮:੨ (1031)

**ਖਿਜਮਤਦਾਰ** - (ਫਾ. ਖਿਦਮਤਗਾਰ) ਸੇਵਕ, ਟਹਿਲੂਆ

"ਹਉ ਬੰਦੀ ਪ੍ਰਿਅ **ਖਿਜਮਤਦਾਰ**।"

- ਆਸਾ **੫,** ੯੫, ੨:੧ (394)

**ਖਿਜਮਤਿ** ---- (ਫਾ. ਖਿਦਮਤ) ਸੇਵਾ, ਟਹਿਲ

"**ਖਿਜਮਤਿ** ਕਰੀ ਜਨੁ ਬੰਦਾ ਤੇਰਾ।"

- ਮਾਰੂ **੧,** ੫, ੩:੨ (990)

**ਖਿੰਜੈ** ------ ਖਿਝਦੀ

"ਗਰੀਬਾ ਉਪਰਿ ਜਿ **ਖਿੰਜੈ** ਦਾੜੀ।"

- ਗਉ **੫,** ੧੯੭, ੧:੧ (199)

**ਖਿੰਜੋਤਾੜਾ** --- ਖਿਚੋਤਾਣ

"ਜਿਤੁ ਲਾਈਅਨਿ ਤਿਤੈ ਲਗਦੀਆ ਨਹ **ਖਿੰਜੋਤਾੜਾ**।"

- ਮਾਰੂ **੫,** ਵਾਰ ੧੦:੬ (1098)

**ਖਿੰਡੀਆ** ---- ਬਿਖਰੀਆਂ, ਖਿਲਰੀਆਂ

"ਦੂਜੈ ਬਹੁਤੇ ਰਾਹ ਮਨ ਕੀਆ ਮਤੀ **ਖਿੰਡੀਆ**।"

- ਮਾਝ **੧,** ਵਾਰ ੧੭ਸ, **੧,** ੧:੩ (145)

**ਖਿਣੰ** ------ ਪਲ, ਲਹਮਾ, ਖਿਨ

"ਬਾਚਾ ਕਰਿ ਸਿਮਰੰਤ ਤੁਝੈ ਤਿਨ੍ ਦੂਖੁ ਦਰਿਦ੍ਰ ਮਿਟਯਉ ਜੁ **ਖਿਣੰ**।"

- ਸਵ **੪,** ਬਲ ੪:੩ (1405)

**ਖਿੰਥੜਿ** ----- ਗੋਦੜੀ

"ਫਰੀਦਾ **ਖਿੰਥੜਿ** ਮੇਖਾ ਅਗਲੀਆ ਜਿੰਦੁ ਨ ਕਾਈ ਮੇਖ।"

- ਸਲੋ **ਫਰ,** ੪੭:੧ (1380)

**ਖਿੰਥਾ** ------ (1) ਗੋਦੜੀ, ਖਫਣੀ, ਹੋਰ ਵੇਖੋ 'ਖਿੰਥਾਤਾ'

"**ਖਿੰਥਾ** ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ।"

- ਜਪੁ **੧,** ੨੮:੨ (6)

(2) ਭਾਵ ਸਰੀਰ

"**ਖਿੰਥਾ** ਜਲਿ ਕੋਇਲਾ ਭਈ ਤਾਗੇ ਆਂਚ ਨ ਲਾਗ।"

- ਸਲੋ **ਕਬ,** ੪੭:੨ (1366)

**ਖਿੰਥਾਤਾ** ---- ਗੋਦੜੀ, ਖਫਣੀ

"ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੈ **ਖਿੰਥਾਤਾ**।"

- ਗਉ **੧,** ੧੫, ੧:੧ (155)

**ਖਿਧੋਲੜਾ ----** ਜੁਲਾ, ਕਾਲੇ ਰੰਗ ਦਾ ਚੋਲਾ ਜੋ ਹਾਕਮ ਸਾਹਮਣੇ ਸ਼ਿਕਾਇਤ ਲੈ ਕੇ ਜਾਣ ਸਮੇਂ ਪਾਇਆ ਜਾਂਦਾ ਸੀ।

"ਮਲੁ ਜੂਈ ਭਰਿਆ ਨੀਲਾ ਕਾਲਾ **ਖਿਧੋਲੜਾ** ਤਿਨਿ ਵੇਮੁਖਿ ਵੇਮੁਖੈ ਨੋ ਪਾਇਆ।"

- ਗਉ **੪,** ਵਾਰ ੧੨ਸ, **੪,** ੧:੧ (306)

**ਖਿਨ ------** ਪਲ, ਲਹਮਾ, ਅੱਖ ਦੇ ਪਲਕਾਰੇ ਜਿੰਨਾ ਸਮਾਂ, ਬਹੁਤ ਥੋੜਾ ਸਮਾਂ

"ਜਗੁ ਸੁਪਨਾ ਬਾਜੀ ਬਨੀ **ਖਿਨ** ਮਹਿ ਖੇਲੁ ਖੇਲਾਇ।"

- ਸਿਰੀ **੧,** ੧੧, ੩:੧ (18)

"ਕੋਟਿ ਕਲੰਕ **ਖਿਨ** ਮਹਿ ਮਿਟਿ ਜਾਹਿ।" (ਝਟ ਪਟ)

- ਗਉ **੫,** ੯੫, ੩:੪ (184)

**ਹੋਰ ਰੂਪ:**

**ਖਿਨਹਿ –**

"ਇਕ **ਖਿਨਹਿ** ਥਾਪਿ ਉਥਾਪਦਾ ਘੜਿ ਭੰਨਿ ਕਰਨੈਹਾਰੁ।" (ਖਿਨ ਵਿਚ ਹੀ, ਝਟ ਹੀ)

- ਮਾਲੀ **੫,** ੭, ੧:੧ (988)

**ਖਿਨਹੂ –**

"ਖਿੰਨਹੂੰ ਰਸ ਭੋਗਨ ਖਿਨਹੂੰ **ਖਿਨਹੂ** ਤਜਿ ਜਾਇਓ।"

- ਆਸਾ **੫,** ੧੫੬, ੧:੨ (409)

**ਖਿਨਹੂੰ –**

"**ਖਿਨੰਹੂ** ਰਸ ਭੋਗਨ **ਖਿਨਹੂੰ** ਖਿਨਹੂ ਤਜਿ ਜਾਇਓ।"

- ਆਸਾ **੫,** ੧੫੬, ੧:੨ (409)

**ਖਿਮਾ –**

"ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧਸੰਗਤਿ ਜਪਿ ਇਕ **ਖਿਨਾ**।" (ਪਲ, ਖਿਨ)

- ਗਉ **੫,** ੧੩੯*, ੧*:੨ (210)

**ਖਿਨਾਂ –**

"ਪਾਰਿ ਉਤਰਿ ਜਾਹਿ ਇਕ **ਖਿਨਾਂ**।"

- ਬਸੰ **੩,** ੪, ੧*:੨ (1169)

**ਖਿਨਾਹੂ –**

"ਦੂਖ ਦਰਦ ਤਿਹ ਮਿਟਹਿ **ਖਿਨਾਹੂ**।" (ਪਲ ਵਿਚ ਹੀ)

- ਗਉ **੫,** ਬਾਅ ੪੫:੨ (259)

**ਖਿਨਿ ------** ਪਲ ਵਿਚ, ਝਟ ਹੀ

"ਖਿਨ ਮਹਿ ਉਪਜੈ **ਖਿਨਿ** ਖਪੈ ਖਿਨੁ ਆਵੈ ਖਿਨੁ ਜਾਇ।"

- ਸਿਰੀ **੧,** ਅਸ ੯, ੫:੧ (58)

**ਹੋਰ ਰੂਪ:**

**ਖਿਨੀ –**

"ਉਪਜਿਓ ਚਾਉ ਮਿਲਨ ਪ੍ਰਭ ਪ੍ਰੀਤਮ ਰਹਨੁ ਨ ਜਾਇ **ਖਿਨੀ**।" (ਖਿਨ ਮਾਤਰ ਵੀ)

- ਬਿਲਾ **੫,** ੧੨੭, ੧:੨ (830)

**ਖਿਨੁ –**

"ਜਿਨ **ਖਿਨੁ** ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ।"

- ਸਿਰੀ **੧,** ੨੦, ੧*:੨ (21)

"ਇਕੁ **ਖਿਨੁ** ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ।"

- ਮਾਝ **੫,** ਬਾਰਾ ੨:੪ (133)

**ਖਿਨੁ** ------ (1) ਪਲ, ਵੇਖੋ 'ਖਿਨਿ'

"ਅਪਰਾਧੀ ਪਾਪੀ ਉਧਰੇ ਮੇਰੀ ਜਿੰਦੜੀਏ ਜਨ ਨਾਨਕ **ਖਿਨੁ** ਹਰਿ ਰਾਤੇ ਰਾਮ।" (ਥੋੜੇ ਸਮੇਂ ਲਈ ਵੀ)

- ਬਿਹਾ **੪,** ਛੰਤ ੩, ੪:੪ (539)

(2) ਘੜੀ ਘੜੀ, ਪਲ ਪਲ, ਹਰ ਸਮੇਂ, ਬਾਰ ਬਾਰ

"ਅੰਤਰਿ ਬਾਹਰਿ ਮੁਖਿ ਦੇ ਗਿਰਾਸੁ **ਖਿਨੁ ਖਿਨੁ** ਪੋਚਾਰਿ।" (ਘੜੀ ਘੜੀ, ਹਰ ਸਮੇਂ, ਪਲ ਪਲ)

- ਗਉ **੪,** ੫੧, ੧:੨ (168)

"ਮਾਇਆ ਬੰਧਨ ਟਿਕੈ ਨਾਹੀ **ਖਿਨੁ ਖਿਨੁ** ਦੁਖੁ ਸੰਤਾਏ।"

- ਗਉ **੩,** ਛੰਤ **੫,** ੩:੫ (246)

"ਕਵਨ ਉਪਮਾ ਦੇਉ ਕਵਨ ਵਡਾਈ ਨਾਨਕ **ਖਿਨੁ ਖਿਨੁ** ਵਾਰੇ।" (ਬਾਰ ਬਾਰ)

- ਆਸਾ **੫,** ੧੪੧, ੪:੧ (406)

(3) ਥੋੜਾ ਜਿਹਾ

"ਜਨ ਨਾਨਕ ਹਰਿ ਪ੍ਰਭਿ ਪੂਰੇ ਕੀਏ **ਖਿਨੁ** ਮਾਸਾ ਤੋਲੁ ਨ ਘਟੀਐ।"

- ਆਸਾ **੪,** ੫੭, ੫:੨ (170)

**ਖਿਨੂਆ** ---- ਛਿਨ ਭਰ ਵੀ

"ਆਪਨ ਰਾਮੁ ਨ ਚੀਨੋ **ਖਿਨੂਆ**।"

- ਟੋਡੀ **੫,** ੧੬, ੧:੧ (715)

**ਖਿਨੈ** ------ ਪਲ/ਛਿੰਨ ਵਿਚ ਹੀ

"ਛਡਿ ਖੜੋਤੇ **ਖਿਨੈ** ਮਾਹਿ ਜਿਨ ਸਿਉ ਲਗਾ ਹੇਤੁ।"

- ਮਾਝ **੫,** ਬਾਰਾ ੭:੫ (134)

**ਹੋਰ ਰੂਪ:**

**ਖਿਨੋ** –

"ਚਰਣ ਕਮਲ ਧਿਆਨੁ ਹਿਰਦੈ ਪ੍ਰਭ ਬਿਸਰੁ ਨਾਹੀ ਇਕੁ **ਖਿਨੋ**।" (ਪਲ/ਛਿਨੀ ਭਰ)

- ਆਸਾ **੫,** ਛੰਤ ੧੦, ੧:੪ (459)

**ਖਿਮ** ------ ਖਿਮਾ, ਮੁਆਫੀ

"ਹਰਿ ਹਰਿ ਸੀਗਾਰੁ ਬਨਾਵਹੁ ਹਰਿ ਜਨ ਹਰਿ ਕਾਪੜੁ ਪਹਿਰਹੁ **ਖਿਮ** ਕਾ।" (ਖਿਮਾ ਦਾ)

- ਸੋਰ **੪,** ਵਾਰ ੨੧:੨ (650)

**ਖਿਮਾ** ------ (ਸੰ. *ਕ੍ਸ਼ਮਾ*) ਮੁਆਫੀ, ਭੁਲ, ਉਕਾਈ ਨੂੰ ਦਰਗੁਜ਼ਰ ਕਰਨ ਦੀ ਪਰ ਵਿਰਤੀ

"**ਖਿਮਾ** ਗਹੀ ਬ੍ਰਤੁ ਸੀਲ ਸੰਤੋਖੰ।"

- ਗਉ **੧,** ਅਸ ੭, ੧:੧ (223)

**ਖਿਰ ਖਿਰ** --- ਖਿੜ ਖਿੜ ਭਾਵ ਜੋਰ ਦੀ

"ਬਦਨੈ ਬਿਨੁ **ਖਿਰ ਖਿਰ** ਹਾਸਤਾ।"

- ਬਸੰ **ਕਬ,** ੩, ੨:੨ (1194)

**ਖਿਰਤ** ----- (ਸੰ. ) ਨਾਸ ਹੁੰਦੇ

"ਖਖਾ **ਖਿਰਤ** ਖਪਤ ਗਏ ਕੇਤੇ।"

- ਗਉ **ਕਬ,** ਬਾਅ ੪੪:੧ (342)

**ਖਿਰਾਜੁ** ----- ਕਰ, ਟੈਕਸ

"ਨਾਂ ਤਸਵੀਸ **ਖਿਰਾਜੁ** ਨ ਮਾਲੁ।"

- ਗਉ **ਰਵਿ,** ੨, ੧:੩ (345)

**ਖਿਰਿ** ------ (ਸੰ. ) ਨਾਸ ਹੋਣਾ

"ਏ ਅਖਰ **ਖਿਰਿ** ਜਾਹਿਗੇ ਓਇ ਅਖਰ ਇਨ ਮਹਿ ਨਾਹਿ।"

- ਗਉ **ਕਬ,** ਬਾਅ, ੧:੨ (340)

**ਖਿਲਉਨਾ** --- ਖਿਡੌਨਾ, ਉਹ ਚੀਜ਼ ਜਿਸ ਨਾਲ ਖੇਡਿਆ ਜਾਵੇ

"ਲੋਗਨ ਰਾਮੁ **ਖਿਲਉਨਾ** ਜਾਨਾਂ।" (ਭਾਵ ਮਖੌਲ ਸਮਝਿਆ ਹੈ)

- ਭੈਰ **ਕਬ,** ੬, ੧:੨ (1158)

**ਖਿਲਖਾਨਾ** --- (ਅ. ਖੀਲ ਖਾਨਾ) ਟੱਬਰ ਤੇ ਘਰ

"**ਖਿਲਖਾਨਾ** ਬਿਰਾਦਰ ਹਮੂ ਜੰਜਾਲਾ।"

- ਮਾਰੂ **੫,** ਸੋਲਾ ੧੨, ੮:੨ (1084)

**ਖਿਲਾ** ------ ਖੇਡਿਆ

"ਜੋਰਾ ਪੁਰਖ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ **ਖਿਲਾ**।"

- ਗਉ **੪,** ਵਾਰ ੯ਸ, **੪,** ੨:੭ (304)

**ਖਿਲਾਇ** ---- ਖਿਡਾਵੇ

"ਖੇਲਿ **ਖਿਲਾਇ** ਲਾਡ ਲਾਡਾਵੈ ਸਦਾ ਸਦਾ ਅਨਦਾਈ।"

- ਸਾਰ **੫,** ੪੮, ੧:੧ (1214)

**ਹੋਰ ਰੂਪ:**

**ਖਿਲਾਇਦਾ –**

"ਸਹਜੇ ਸਹਜਿ **ਖਿਲਾਇਦਾ** ਨਹੀ ਕਰਦਾ ਆਲਕ।" (ਖਡਾਂਦਾ)

- ਮਾਰੂ **੫,** ਵਾਰ ੨੧:੩ (1101)

**ਖਿਲਾਵਨਹਾਰੋ** - ਖਿਡਾਣ ਵਾਲਾ

"ਕਾਠ ਕੀ ਪੁਤਰੀ ਕਹਾ ਕਰੈ ਬਪੁਰੀ **ਖਿਲਾਵਨਹਾਰੋ** ਜਾਨੈ।"

- ਗਉ **੫,** ੧੨੬*, ੩:੧ (206)

**ਖਿਲਾਵੈ** ----- ਖਿਡਾਵੈ

"ਜਿਸੁ ਭਾਵੈ ਤਿਸੁ ਖੇਲ **ਖਿਲਾਵੈ**।"

- ਗਉ **੫,** ਸੁਖ ੨੧, ੮:੮ (292)

**ਖਿਲਿਆ** ---- ਖਿੜਿਆ

"ਭ੍ਰਮੁ ਖੋਇਓ ਸਾਂਤਿ ਸਹਿਜ ਸੁਆਮੀ ਪਰਗਾਸੁ ਭਇਆ ਕਉਲੁ **ਖਿਲਿਆ**।"

-ਗਉ **੫,** ਛੰਤ ੪, ੪:੩ (249)

**ਖਿਵੈ** ------ ਚਮਕਦਾ ਹੈ

"ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ **ਖਿਵੈ** ਚੰਦੋਆ।"

- ਰਾਮ **ਬਸ,** ਵਾਰ ੮:੫ (968)

**ਖਿੜਕੀ** ----- ਤਾਕੀ

"ਤਿਹ ਸਿਲ ਊਪਰਿ **ਖਿੜਕੀ** ਅਉਰ।"

- ਭੈਰ **ਕਬ,** ੧੦, ੩:੨ (1159)

**ਹੋਰ ਰੂਪ:**

**ਖਿੜਕੀਆ –**

"ਤਹ ਬਿਖੜੇ ਥਾਨ ਅਨਿਕ **ਖਿੜਕੀਆ**।"

- ਰਾਮ **੫,** ੧੨, ੪:੨ (886)

**ਖਿੜਿਆ** ---- ਖਿਲਿਆ, ਬਿਗਸਿਆ, ਮੌਲਿਆ

"ਸਭੁ ਤਨੁ ਮਨੁ ਹਰਿਆ ਹੋਇਆ ਮਨੁ **ਖਿੜਿਆ** ਹਰਿਆ ਬਾਗੁ।"

- ਬਿਲਾ **੪,** ਵਾਰ ੧ਸ, **੪,** ੧:੪ (849)

**ਖੀਓ** ------ (1) (ਸੰ. ?) ਮਸਤ, ਮਤਵਾਲਾ

"ਓੁਹੀ ਪੀਓ ਓੁਹੀ **ਖੀਓ** ਗੁਰਹਿ ਦੀਓ ਦਾਨੁ ਕੀਓ।"

- ਗਉ **੫,** ੧੫੭, ੧:੧ (214)

(2) (ਸੰ. ?) ਨਾਸ ਹੋਣਾ

"ਦ੍ਰਿੜੁ ਕਰਿ ਚਰਣ ਗਹੇ ਪ੍ਰਭ ਤੁਮ੍ਰੇ ਸਹਜੇ ਬਿਖਿਆ ਭਈ **ਖੀਓ**।"

- ਆਸਾ **੫,** ੪੭, ੨:੨ (382)

**ਖੀਚਰੀ** ----- ਖਿਚੜੀ, ਚਾਵਲ ਤੇ ਦਾਲ ਨੂੰ ਰਲਾ ਕੇ ਬਣਾਇਆ ਭੋਜਨ

"ਕਬੀਰ ਖੂਬੁ ਖਾਨਾ **ਖੀਚਰੀ** ਜਾ ਮਹਿ ਅੰਮ੍ਰਿਤੁ ਲੋਨੁ।"

- ਸਲੋ **ਕਬ,** ੧੮੮:੧ (1374)

**ਖੀਚਾ** ------ ਖਿਚਿਆ/ਤਣਿਆ ਹੋਇਆ ਪਰਦਾ, ਵਖੇਵਾਂ (ਫਓਰਟਟਿੱਨਿ)

"ਊਚਨ ਊਚਾ ਬੀਚੁ ਨ **ਖੀਚਾ** ਹਉ ਤੇਰਾ ਤੂੰ ਮੋਰਾ।"

- ਬਿਲਾ **੫,** ੮੭, ੨:੨ (821)

**ਖੀਣ** ------ ਨਾਸ ਹੋਣ

"ਸਰੀਰ ਸ੍ਵਸਥ **ਖੀਣ** ਸਮਏ ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ।" (ਭਾਵ ਸੁਖੀ, ਦੁਖੀ)

- ਸਸ **੫,** ੫੦:੪ (1358)

**ਹੋਰ ਰੂਪ:**

**ਖੀਣਉ –**

"ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ **ਖੀਣਉ**।" (ਨਾਸਮਾਨ)

- ਸਵ **੩,** ੧੨:੪ (1394)

**ਖੀਣੰਤ –**

"ਮਿਥੁੰਤ ਦੇਹੰ **ਖੀਣੰਤ** ਬਲਨੰ।" (ਨਾਸ ਹੋ ਜਾਂਦਾ ਹੈ)

- ਸਸ **੫,** ੩:੧ (1354)

"ਅਸਥਿਤੰ ਸੋਗ ਹਰਖੰ ਭੈ ਖੀਣੰਤ ਨਿਰਭਵਹ।" (ਟੁਟਿਆ ਹੋਇਆ, ਸਹਿਮਿਆ ਹੋਇਆ)

- ਸਸ **੫,** ੪੪:੩ (1358)

**ਖੀਣਾ –**

"ਕਹਤੁ ਕਬੀਰੁ ਕਿਲਬਿਖ ਗਏ **ਖੀਣਾ**।" (ਨਾਸ)

- ਪ੍ਰਭਾ **ਕਬ,** ੧, ੪:੧ (1349)

**ਖੀਣੁ –**

"ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਰਧਿ ਭਇਆ ਤਨੁ **ਖੀਣੁ**।" (ਲਿਸਾ/ਕੰਮਜੋਰ)

- ਸਿਰੀ **੧,** ਪਹ ੨, ੪:੧ (76)

**ਖੀਂਧਾ** ------ ਲੇਫ, ਰਜਾਈ, ਜੁਲੀ

"ਊਪਰ ਕਉ ਮਾਂਗਉ **ਖੀਂਧਾ**।"

- ਸੋਰ **ਕਬ,** ੧੧, ੩:੩ (656)

**ਖੀਨ** ------ (1) ਨਾਸ

"**ਖੀਨ** ਖਰਾਬੁ ਹੋਵੈ ਨਿਤ ਕੰਧੁ।"

- ਆਸਾ **੧,** ੧੮, ੨:੪ (354)

"**ਖੀਨ** ਭਏ ਸਭਿ ਤਸਕਰਾ ਗੁਰਮੁਖਿ ਜਨੁ ਜਾਗੈ।"

- ਆਸਾ **੫,** ੧੧੪, ੧*:੨ (399)

(2) ਘਟ, ਕੰਮਜੋਰ

"ਤਾਣ ਤਨੁ **ਖੀਨ** ਭਇਆ ਬਿਨੁ ਮਿਲਤ ਪਿਆਰੇ ਰਾਮ।" (ਘਟ ਗਿਆ)

- ਬਿਹਾ **੫,** ਛੰਤ ੬, ੧:੨ (545)

(3) ਮੰਧੇ, ਮਾੜੇ

"ਤਿਨ ਕੇ ਭਾਗ **ਖੀਨ** ਧੁਰਿ ਪਾਏ ਜਿਨ ਸਤਿਗੁਰ ਦਰਸੁ ਨ ਪਾਇਬਾ।"

- ਜੈਤ **੪,** ੪, ੩:੧ (697)

(4) ਦੁੱਖੀ, ਵਿਆਕੁਲ

"ਖਾਤ ਪੀਵਤ ਸਵੰਤ ਸੁਖੀਆ ਨਾਮ ਸਿਮਰਤ **ਖੀਨ**।"

- ਸਾਰ **੫,** ੧੦੮, ੧:੧ (1225)

**ਖੀਨਸੂਆ** --- ਕੰਮਜੋਰ ਹੋ ਗਿਆ, ਟੁੱਟ ਗਿਆ

"ਕਰਤ ਕਰਤ ਇਵ ਹੀ ਬਿਰਧਾਨੋ ਹਾਰਿਓ ਉਕਤੇ ਤਨੁ **ਖੀਨਸੂਆ**।"

- ਗਉ **੫,** ੧੨੭*, ੩:੧ (206)

**ਖੀਨਾ** ------ (1) ਨਾਸ ਹੁੰਦਾ ਹੈ

"ਆਵਤ ਜਾਤ ਜੋਨੀ ਦੁਖ **ਖੀਨਾ**।"

- ਗਉ **੫,** ੧੨੪, ੧*:੨ (190)

**ਹੋਰ ਰੂਪ:**

**ਖੀਨੁ –**

"ਜਲ ਮਹਿ ਰਹਉ ਜਲਹਿ ਬਿਨੁ **ਖੀਨੁ**।"

- ਗਉ **ਕਬ,** ੨, ੧:੨ (323)

(2) ਨਿਰਬਲ, ਕੰਮਜ਼ੋਰ

"ਨੈਨਹੁ ਨੀਰੁ ਬਹੈ ਤਨੁ **ਖੀਨਾ** ਭਏ ਕੇਸ ਦੁਧ ਵਾਨੀ।"

- ਸੋਰ **ਭੀਖ,** ੧, ੧:੧ (659)

(3) ਤੋਟਾ, ਨੁਕਸਾਨ

"ਹਾਥ ਦੇਇ ਰਾਖੈ ਅਪਨੇ ਕਉ ਕਾਹੂ ਨ ਕਰਤੇ ਕਛੁ **ਖੀਨਾ**।"

- ਬਿਲਾ **੫,** ੯੭, ੧:੨ (823)

(4) ਵਿੰਨੇ, ਹੋਏ

"ਜਗੰਨਾਥ ਸਭਿ ਜੰਤ੍ਰ ਉਪਾਏ ਨਕਿ **ਖੀਨੀ** ਸਭ ਨਥਹਾਰੇ।"

- ਨਟ **੪,** ਅਸ ੨, ੮:੧ (981)

**ਖੀਰ** ------ ਦੁੱਧ

"ਹਰਿ ਬਿਨੁ ਜੀਅਰਾ ਰਹਿ ਨ ਸਕੈ ਜਿਉ ਬਾਲਕੁ **ਖੀਰ** ਅਧਾਰੀ।"

- ਗੂਜ **੪,** ਅਸ ੧, ੧:੧ (506)

**ਖੀਰੰ** ------ (1) ਦੁੱਧ ਵਿਚ ਚਾਵਲ ਪਾ ਕੇ ਬਣਾਇਆ ਮਿਠਾ ਭੋਜਨ

"ਆਨੀਲੇ ਦੂਧੁ ਰੀਧਾਈਲੇ **ਖੀਰੰ** ਠਾਕੁਰ ਕਉ ਨੈਵੇਦੁ ਕਰਉ।"

- ਆਸਾ **ਨਾਮ,** ੨, ੩:੧ (485)

**ਹੋਰ ਰੂਪ:**

**ਖੀਰਿ**

"ਲੰਗਰਿ ਚਉਲਤਿ ਵੰਡੀਐ ਰਸੁ ਅੰਮ੍ਰਿਤ **ਖੀਰਿ** ਘਿਆਲੀ।"

- ਰਾਮ **ਬਸ,** ਵਾਰ ੩:੯ (967)

(2) ਦੁਧ

"ਦੁਇ ਧੋਤੀ ਕਰਮ ਮੁਖਿ **ਖੀਰੰ**।"

- ਪ੍ਰਭਾ **ਬੇਣੀ,** ੧, ੨:੨ (1351)

**ਹੋਰ ਰੂਪ:**

**ਖੀਰਾ –**

"ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ **ਖੀਰਾ**।"

- ਟੋਡੀ **੫,** ੫, ੪:੨ (713)

**ਖੀਰੁ –**

"**ਖੀਰੁ** ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ।"

- ਸਿਰੀ **੧,** ਪਹਿ ੨, ੧:੨ (75)

**ਖੀਰੁ** ------ (1) ਦੁਧ, ਵੇਖੋ 'ਖੀਰੰ' (2)

(2) ਸਮੁੰਦਰ

"ਰਤਨ ਉਪਾਇ ਧਰੇ **ਖੀਰੁ** ਮਥਿਆ ਹਰਿ ਭਖਲਾਏ ਜਿ ਅਸੀ ਕੀਆ।"

- ਆਸਾ **੧,** ੭, ੪:੧ (351)

**ਹੋਰ ਰੂਪ:**

**ਖੀਰੇ –**

"ਹਰਿ ਸੇਤੀ ਮਨੁ ਬੇਧਿਆ ਮੇਰੀ ਜਿੰਦੁੜੀਏ ਜਿਉ ਬਾਲਕ ਲਗਿ ਦੁਧ **ਖੀਰੇ ਰਾਮ।**"
- ਬਿਹਾ **੪,** ਛੰਤ ੨, ੨:੧ (538)

**ਖੀਰੈ –**
"ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ **ਖੀਰੈ** ਰਹਨੁ ਨ ਜਾਈ।"
- ਮਲਾ **੫,** ੨, ੧:੧ (1266)

**ਖੀਲੈ** ------ ਖੇਡਦਾ ਹੈ
"**ਖੀਲੈ** ਬਿਗਸੈ ਤੇਤੋ ਸੋਗ।"
- ਬਸੰ **੧,** ਅਸ ੧, ੫:੩ (1187)

**ਖੀਵਨਿ** ----- ਮਸਤ, ਵੇਖੋ 'ਖੀਓ '
"ਹਰਿ ਰੰਗ ਰਾਂਗ ਭਏ ਮਨ ਲਾਲਾ ਰਾਮ ਨਾਮ ਰਸ **ਖੀਵਨਿ**।"
- ਸਾਰ **੫,** ੯੧, ੧:੨ (1222)

**ਖੀਵਾ** ------ ਮਸਤ, ਮਤਵਾਲਾ
"ਤਾ ਮਨੁ **ਖੀਵਾ** ਜਾਣੀਐ ਜਾ ਮਹਲੀ ਪਾਏ ਥਾਉ।"
- ਸਿਰੀ **੧,** ੫, ੨:੩ (16)

**ਖੀਵੀ** ------ ਗੁਰੂ ਅੰਗਦ ਦੇਵ ਜੀ ਦੀ ਸੁਪਤਨੀ
"ਮਾਤਾ **ਖੀਵੀ** ਸਹੁ ਸੋਇ ਜਿਨਿ ਗੋਇ ਉਠਾਲੀ।"
- ਰਾਮ **ਬਸ,** ੩:੧੨ (967)

**ਖੁਆਇ** ---- ਭੁਲੇ/ਭਟਕਦੇ ਹਨ
"ਵਿਣੁ ਨਾਵੈ ਸਭ ਡੁਮਣੀ ਦੂਜੈ ਭਾਇ **ਖੁਆਇ**।"
- ਸਿਰੀ **੩,** ੫੬, ੩:੧ (35)
"ਹਰਿ ਹਰਿ ਨਾਮੁ ਨ ਚੇਤਨੀ ਕਰਤੈ ਆਪਿ **ਖੁਆਇ**।" (ਭੁਲਾਏ)
- ਸਲੋ **੩,** ੨੩:੭ (1415)

**ਹੋਰ ਰੂਪ:**

**ਖੁਆਇਓਹੁ –**
"ਸਚੈ ਆਪਿ **ਖੁਆਇਓਹੁ** ਮੂੜੇ ਇਹੁ ਸਿਰਿ ਤੇਰੈ ਲੇਖੁ ਪਇਆ।"
- ਆਸਾ **੩,** ਪਟੀ ੧੦:੨ (435)

**ਖੁਆਇਅਨੁ –**
"ਇਕਿ ਆਪੇ ਆਪਿ **ਖੁਆਇਅਨੁ** ਦੂਜੈ ਛਡਿਅਨੁ ਲਾਇ।" (ਭੁਲਾਇਆ ਹੈ)
- ਸਿਰੀ **੩,** ੫੮, ੪:੨ 36)

**ਖੁਆਇਆ –**
"ਆਪਹੁ ਤੁਧੁ **ਖੁਆਇਆ**।" (ਖੁੰਝਾਇਆ)
- ਸਿਰੀ **੧,** ਅਸ ੨੮, ੬:੨ (72)
"ਇਹੁ ਮਨੂਆ ਦਹ ਦਿਸਿ ਧਾਵਦਾ ਦੂਜੈ ਭਾਇ **ਖੁਆਇਆ**।" (ਕੁਰਾਹੇ ਪਿਆ)
- ਸੋਰ **੩,** ੧, ੩:੧ (600)

**ਖੁਆਈ –**
"ਬਿਨੁ ਸਬਦ ਪਿਆਰੇ ਕਉਣੁ ਦੁਤਰੁ ਤਾਰੇ ਮਾਇਆ ਮੋਹਿ **ਖੁਆਈ**।" (ਭੁੱਲੀ ਫਿਰਦੀ ਹੈ)

– ਗਉ **੩,** ਛੰਤ ੧, ੩:੩ (244)

"ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ **ਖੁਆਈ।**" (ਕੁਰਾਹੇ ਪਾਏ ਭੁਲੀ ਫਿਰੀ)

– ਆਸਾ **੧,** ਅਸ ੧੨, ੩:੧ (417)

"ਅੰਤਰਿ ਰੋਗੁ ਮਹਾ ਅਭਿਮਾਨਾ ਦੂਜੈ ਭਾਇ **ਖੁਆਈ।**" (ਬਰਬਾਦ ਹੋਈ)

– ਸੂਹੀ **੪,** ੪, ੨:੨ (732)

**ਖੁਆਈਅਹਿ –**

"ਇਕਨਾ ਵਖਤ **ਖੁਆਈਅਹਿ** ਇਕਨ੍ਹਾ ਪੂਜਾ ਜਾਇ।" (ਖੁੰਝ ਗਿਆ, ਲੰਘ ਗਿਆ)

– ਆਸਾ **੧,** ਅਸ ੧੧, ੬:੧ (417)

**ਖੁਆਈਅਹਿ –** (1) ਖੁੰਝ ਗਿਆ, ਲੰਘ ਗਿਆ, ਵੇਖੋ 'ਖੁਆਇ'

(2) ਗਵਾਈਦਾ ਹੈ

"ਝੂਠੋ ਝੂਠੁ ਵਖਾਣਿ ਸੁ ਮਹਲੁ **ਖੁਆਈਐ।**"

– ਮਾਝ **੧,** ਵਾਰ ੧੮:੬ (146)

(3) ਭੁਲਾਣਾ

"ਹਉਮੈ ਗਰਬੈ ਗਰਬੁ ਆਪਿ **ਖੁਆਈਐ।**"

– ਆਸਾ **੪,** ੬੫, ੩:੨ (369)

**ਖੁਆਏ -----** ਭੁੱਲ/ਭੁਟਕ ਕੇ

"ਮਨਮੁਖੁ ਭੂਲਾ ਦੂਜੈ ਭਾਇ **ਖੁਆਏ**"

– ਮਾਝ **੩,** ਅਸ ੧੭, ੬:੧ (119)

"ਜਿਸ ਨੋ ਆਪਿ **ਖੁਆਏ** ਕਰਤਾ ਖੁਸਿ ਲਏ ਚੰਗਿਆਈ।" (ਭੁਲਾਏ, ਖੁੰਝਾਏ)

– ਆਸਾ **੧,** ਅਸ ੧੨, ੩:੩ (417)

**ਖੁਆਰ -----** (ਫਾ. ਖਵਾਰ) ਖਜਲ, ਪਰੇਸ਼ਾਨ, ਹੈਰਾਨ

"ਹਰਿ ਨਾਮੁ ਨਾ ਪਾਇਆ ਜਨਮੁ ਬਿਰਥਾ ਗਵਾਇਆ ਨਾਨਕ ਜਮੁ ਮਾਰਿ ਕਰੇ **ਖੁਆਰ।**"

– ਗੂਜ **੩,** ਵਾਰ ੧ਸ, **੩,** ੨:੪ (509)

"ਮਨਸਾ ਮਾਇਆ ਮੋਹਣੀ ਮਨਮੁਖ ਬੋਲ **ਖੁਆਰ।**" (ਭਾਵ ਮਾੜੇ)

– ਪ੍ਰਭਾ **੧,** ਅਸ ੩, ੨:੩ (1343)

**ਹੋਰ ਰੂਪ:**

**ਖੁਆਰਾ –**

"ਬਿਨੁ ਗੁਰ ਭੇਟੇ ਜਮੁ ਕਰੇ **ਖੁਆਰਾ।**" (ਪਰੇਸ਼ਾਨ)

– ਗਉ **੩,** ਅਸ ੩, ੩:੩ (230)

**ਖੁਆਰੀ –**

"ਬਿਨੁ ਜਗਦੀਸ ਭਜੇ ਨਿਤ **ਖੁਆਰੀ।**" (ਖਜਲ, ਪਰੇਸ਼ਾਨ)

– ਗਉ **੧,** ਅਸ ੧੦, ੩:੩ (225)

"ਗੁਝਾ ਕਮਾਣਾ ਪ੍ਰਗਟੁ ਹੋਆ ਈਤ ਉਤਹਿ **ਖੁਆਰੀ।**" (ਖਰਾਬੀ)

– ਆਸਾ **੫,** ਛੰਤ ੧੧, ੩:੫ (460)

"ਹਰਿ ਬਿਸਰਤ ਸਦਾ **ਖੁਆਰੀ।**" (ਜ਼ਿਲਤ, ਬੇਪਤੀ)

– ਟੋਡੀ **੫,** ੨, ੧*:੧ (712)

"ਖਸਮੁ ਵਿਸਾਰਿ **ਖੁਆਰੀ** ਕੀਨੀ ਧ੍ਰਿਗ ਜੀਵਣੁ ਨਹੀ ਰਹਿਣਾ।" (ਖੁਆਰ ਹੋਣ ਵਾਲੀ ਕਰਤੂਤ)

– ਮਲਾ **੧,** ੧, ੧:੨ (1254)

**ਖੁਆਰੁ–**

"ਬਾਬਾ ਹੋਰੁ ਖਾਣਾ ਖੁਸੀ **ਖੁਆਰੁ**।" (ਜ਼ਲੀਲ ਹੋਈਦਾ ਹੈ)

– ਸਿਰੀ **੧,** ੭, ੧*:੧ (16)

"ਜਾ ਪਤਿ ਲੇਖੈ ਨਾ ਪਵੈ ਸਭਾ ਪੂਜ **ਖੁਆਰੁ**।" (ਖੁਆਰ/ਲਜਿਤ ਕਰਦੀ ਹੈ)

– ਸਿਰੀ **੧,** ੮, ੨:੩ (17)

"ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ **ਖੁਆਰੁ**।" (ਖੁਆਰੀ, ਖਜਾਲਤ)

– ਆਸਾ **੧,** ਵਾਰ ੪ਸ, **੧,** ੨:੯ (465)

**ਖੁਆਰੋ –**

"ਦੁਰਮਤਿ ਮਰੈ ਨਿਤ ਹੋਇ **ਖੁਆਰੋ**।" (ਲਜਿਤ/ਖਜਲ ਹੁੰਦਾ)

– ਮਾਰੂ **੩,** ਸੋਲਾ ੧੪, ੧੩:੨ (1058)

**ਖੁਇ** ------ ਖੁੰਝ/ਘੁਸ ਕੇ

"ਅੰਨਾ ਬੋਲਾ **ਖੁਇ** ਉਝੜਿ ਪਾਇ।"

– ਗਉ **੪,** ਵਾਰ ੨੬ਸ, **੩,** ੨:੫ (314)

"ਰੋਵੈ ਜਨਮੇਜਾ **ਖੁਇ** ਗਇਆ।" (ਕੁਰਾਹੇ ਪਿਆ)

– ਰਾਮ **੩,** ਵਾਰ ੧੪ਸ, **੧,** ੧:੧੧ (954)

**ਹੋਰ ਰੂਪ:**

**ਖੁਈ –**

"ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ **ਖੁਈ**" (ਖੁੰਝ ਗਈ, ਔਂਝੜੇ ਪੈ ਗਈ)

– ਤੁਖਾ **੧,** ਬਾਰਾ ੧੧:੨ (1108)

**ਖੁਸਰੇ** ------ ਨਪੁੰਸਕ

"ਪਥਰ ਪਾਲਾ ਕਿਆ ਕਰੇ **ਖੁਸਰੇ** ਕਿਆ ਘਰ ਵਾਸੁ।"

– ਮਾਝ **੧,** ਵਾਰ ੧੨ਸ, **੧,** ੧:੨ (143)

**ਹੋਰ ਰੂਪ:**

**ਖੁਸਰੈ –**

"**ਖੁਸਰੈ** ਕਿਉ ਨ ਪਰਮ ਗਤਿ ਪਾਈ।" (ਨਪੁੰਸਕ ਨੇ)

– ਗਉ **ਕਬ,** ੪, ੩:੨ (324)

**ਖੁਸਿ** ------ ਖੋਹ/ਖਸ

"ਜਿਸ ਨੋ ਆਪਿ ਖੁਆਏ ਕਰਤਾ **ਖੁਸਿ** ਲਏ ਚੰਗਿਆਈ।"

– ਆਸਾ **੧,** ਅਸ ੧੨, ੩:੩ (417)

**ਖੁਸਿਖਬਰੀ** --- ਖੁਸ਼ ਵਾਲੀ ਖਬਰ

"ਹਲੇ ਯਾਰਾ ਹਲੇ ਯਾਰਾਂ **ਖੁਸਿਖਬਰੀ**।"

– ਤਿਲੰ **ਨਾਮ,** ੩, ੧*:੧ (727)

**ਖੁਸੀ** ------ (1) ਫਾ. ਖੁਸ਼ੀ) ਪ੍ਰਸੰਨਤਾ

"ਮਤੀ ਮਰਣੁ ਵਿਸਾਰਿਆ **ਖੁਸੀ** ਕੀਤੀ ਦਿਨ ਚਾਰਿ।"

- ਸਿਰੀ **੧,** ੫, ੧:੨ (15)

"ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ ਜੋ ਸਿਖਾਂ ਨੋ ਲੋਚੈ ਸੋ ਗੁਰ **ਖੁਸੀ** ਆਵੈ।"
(ਗੁਰੂ ਦੀ ਖੁਸ਼ੀ ਵਿਚ ਆਵੈ ਭਾਵ ਪਸੰਦ ਆਵੈ)

- ਗਉ **੪,** ਵਾਰ ੩੩ਸ, **੪,** ੨:੨ (317)

"ਕਹਤਿਅਹ ਕਹਤੀ ਸੁਣੀ ਰਹਤ ਕੋ **ਖੁਸੀ** ਨ ਆਯਉ।" (ਖੁਸ਼ੀ ਨਹੀਂ ਮਿਲੀ ਮਹਾਨਕੋਸ਼ ਅਰਥ ਪਸੰਦ ਨ ਆਈ ਕਰਦਾ ਹੈ)

- ਸਹ **੩,** ੨੦:੪ (1396)

(2) ਪ੍ਰਸੰਨ, ਖੁਸ਼
"ਦਰੋਗੁ ਪੜਿ ਪੜਿ **ਖੁਸੀ** ਹੋਇ ਬੇਖਬਰ ਬਾਦ ਬਕਾਹਿ।"

- ਤਿਲੰ **ਕਬ,** ੧, ੨:੧ (727)

**ਖੁਸੀਆ** ---- ਅਨੰਦ, ਮੌਜਾਂ, ਸੁਖ
"ਜਿਥੈ ਮਿਲਹਿ ਵਡਿਆਈਆ ਸਦ **ਖੁਸੀਆ** ਸਦ ਚਾਉ।"

- ਸਿਰੀ **੧,** ੬, ੨:੧ (16)

**ਹੋਰ ਰੂਪ:**

**ਖੁਸੀ ਦੇ –**
"ਪਿਰ **ਖੁਸੀਏ** ਧਨ ਰਾਵੀਏ ਧਰ ਉਰਿ ਨਾਮੁ ਸੀਗਾਰੁ।"

- ਮਾਰੂ **੩,** ਵਾਰ ੬ਸ, **੩,** ੧:੧ (1088)

**ਖੁਹਦੀ** ----- ਵਰਤਣ ਪਿਛੋਂ ਬਚੀ ਹੋਈ, ਸੇਸ਼, ਬਚੇ
"ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ ਰਹਦੀ **ਖੁਹਦੀ** ਸਭ ਪਤਿ ਗਵਾਈ।"

- ਗਉ **੪,** ਵਾਰ ੧੫ਸ, **੪,** ੨:੮ (309)

**ਹੋਰ ਰੂਪ:**

**ਖੁਹਦੇ –**
"ਰਹਦੇ **ਖੁਹਦੇ** ਨਿੰਦਕ ਮਾਰਿਅਨੁ ਕਰਿ ਆਪੇ ਆਹਰੁ।"

- ਗਉ **੪,** ਵਾਰ ੨੭ਸ, **੫,** ੧:੧ (315)

**ਖੁਟਹਰ** ----- ਖੋਟੇ
"ਮਨ **ਖੁਟਹਰ** ਤੇਰਾ ਨਹੀ ਬਿਸਾਸੁ ਤੂ ਮਹਾ ਉਤਮਾਦਾ।"

- ਬਿਲਾ **੫,** ੫੮, ੧*:੧ (815)

**ਖੁੰਢਾ** ------ (ਦਰਖਤ ਦੀ ਮੋਟੀ ਲਕੜ, ਦਰਖਤ ਦਾ ਪੋਰਾ, ਲਠ, ਇਥੇ ਭਾਵ ਵੇਲਣੇ ਦੀਆਂ ਲਠਾਂ।)
"**ਖੁੰਢਾ** ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ।"

- ਮਾਝ **੧,** ਵਾਰ ੧੧ਸ, **੧,** ੨:੨ (143)

**ਖੁਥੇ** ------- ਖੁੱਸੇ, ਪੁਟੇ ਤੇ ਖਿਲਰੇ ਹੋਏ
"ਨਾਨਕ ਜੇ ਸਿਰ **ਖੁਥੇ** ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ।"

- ਮਾਝ **੧,** ਵਾਰ ੨੬ਸ, **੧,** ੧:੨੫ (150)

**ਹੋਰ ਰੂਪ:**

**ਖੁਥੈ –**

"ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ **ਖੁਥੈ**।"

– ਮਾਝ **੧,** ਵਾਰ ੨੬ਸ, **੧,** ੧:੧੩ (150)

**ਖੁੰਦਕਾਰਾ** --- ਖੁਦਾਵੰਦਕਾਰ, ਸਿਰਜਨਹਾਰ ਪ੍ਰਭੂ

"ਮੈ ਅੰਧੁਲੇ ਕੀ ਟੇਕ ਤੇਰਾ ਨਾਮੁ **ਖੁੰਦਕਾਰਾ**।"

– ਤਿਲੰ **ਨਾਮ,** ੨, ੧*:੧ (727)

**ਹੋਰ ਰੂਪ:**

**ਖੁੰਦਕਾਰੁ** –

"ਖਖੈ **ਖੁੰਦਕਾਰੁ** ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ।"

– ਆਸਾ **੧,** ਪਟੀ ੬:੧ (432)

**ਖੁਦਾਇ** ----- (ਫ਼ਾ. ਖੁਦਾ) ਆਪ ਹੋਣ ਵਾਲਾ, ਸੈਭੰ, ਪ੍ਰਭੂ

"ਨਾਨਕ ਨਾਉ **ਖੁਦਾਇ** ਕਾ ਦਿਲਿ ਹਛੈ ਮੁਖਿ ਲੇਹੁ।"

– ਮਾਝ **੧,** ਵਾਰ ੬ਸ, **੧,** ੧:੩ (140)

**ਹੋਰ ਰੂਪ:**

**ਖੁਦਾਇਆ** –

"ਹੂਰ ਨੂਰ ਮੁਸਕੁ **ਖੁਦਾਇਆ** ਬੰਦਗੀ ਅਲਹ ਆਲਾ ਹੁਜਰਾ।" (ਰੱਬ ਦੀ)

– ਮਾਰੂ **੫,** ਸੋਲਾ ੧੨, ੫:੩ (1084)

"ਮਨ ਕਮੀਨ ਕਮਤਰੀਨ ਤੂ ਦਰੀਆਉ **ਖੁਦਾਇਆ**।" (ਹੇ ਖੁਦਾ)

– ਮਲਾ **੧,** ਵਾਰ ੨੭ਸ, **੧,** ੨:੩ (1291)

**ਖੁਦਾਈ** –

"ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ **ਖੁਦਾਈ**।" (ਰੱਬ ਦਾ)

– ਸਿਰੀ **੧,** ੨੮, ੨:੧ (24)

**ਖੁਦਾਈ** ----- (1) ਰੱਬ ਦਾ ਵੇਖੋ 'ਖੁਦਾਇ'

(2) ਪੁਟਾਈ

"ਗਹਰੀ ਕਰਿ ਕੈ ਨੀਵ **ਖੁਦਾਈ** ਊਪਰਿ ਮੰਡਪ ਛਾਏ।"

– ਧਨਾ **ਨਾਮ,** ੧, ੧:੧ (692)

**ਖੁਦਿ** ------ (1) ਆਪ

"**ਖੁਦਿ** ਖਸਮ ਖਲਕ ਜਹਾਨ ਅਲਹ ਮਿਹਰਵਾਨ ਖੁਦਾਇ।"

– ਤਿਲੰ **੫,** ੪, ੨:੧ (724)

(2) ਆਪਣੇ ਆਪ ਜੋ ਮਾਲਕ/ਖੁਦਾ ਹੈ, ਸੈਭੰ

"**ਖੁਦਿ** ਖੁਦਾਇ ਵਡ ਬੇਸੁਮਾਰ।"

– ਰਾਮ **੫,** ੪੫, ੧:੪ (896)

**ਖੁਦੀ** ------ (ਫ਼ਾ. ਖੁਦੀ) ਅਹੰ, ਹਉਮੈ

"**ਖੁਦੀ** ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ।"

– ਮਾਝ **੫,** ੩੨, ੩:੩ (104)

**ਖੁਧਿ** ------ (ਸੰ.) ਭੁਖ

"ਜਪਿ ਹਰਿ ਚਰਣ ਮਿਟੀ **ਖੁਧਿ** ਤਾਸੁ।"

– ਗਉ **ਖ਼**, ੧੪੯, ੧*:੨ (195)

**ਹੋਰ ਰੂਪ:**

**ਖੁਧਿਆ –**
"ਖਾਨ ਪਾਨ ਆਨ ਨਹੀ **ਖੁਧਿਆ** ਤਾ ਕੈ ਚਿਤਿ ਨ ਬਸਾ।"
– ਧਨਾ **ਖ਼**, ੭, ੧*:੨ (672)

**ਖੁਧਿਆਰਥ** -- ਭੁਖਾ
"ਜਿਉ ਮਹਾ **ਖੁਧਿਆਰਥ** ਭੋਗੁ।"
– ਬਿਲਾ **ਖ਼**, ਅਸ ੨, ੭:੪ (838)

**ਖੁਧਿਆਵੰਤੁ** -- ਭੁੱਖਾ
"**ਖੁਧਿਆਵੰਤੁ** ਨ ਜਾਣਈ ਲਾਜ ਕੁਲਾਜ ਕੁਬੋਲੁ।"
– ਗਉ **੪**, ਵਾਰ ੩੨ਸ, **ਖ਼**, ੨:੧ (317)

**ਖੁਨਕ** ------ (ਫਾ. ਖੁਨਕ) ਠੰਢਾ, ਸੀਤਲ
"ਆਤਸ ਦੁਨੀਆ **ਖੁਨਕ** ਨਾਮੁ ਖੁਦਾਇਆ।"
– ਮਲਾ **੧**, ਵਾਰ ੨੭ਸ, **੧**, ੨:੮ (1291)

**ਖੁਨਾਮੀ** ----- ਕਸੂਰ/ਭੁਲ/ਅਪਰਾਧ ਕਰਨ ਵਾਲਾ, ਅਪਰਾਧੀ
"ਦੁਹੀ ਸਰਾਈ **ਖੁਨਾਮੀ** ਕਹਾਏ।"
– ਸੂਹੀ **ਖ਼**, ੨੯, ੧:੨ (743)

**ਖੁੰਬਿ** ------ ਧੋਬੀ ਦਾ ਉਹ ਬਰਤਨ ਜਿਸ ਵਿਚ ਖਾਰਾ ਪਾਣੀ ਪਾ ਉਪਰ ਕਪੜੇ ਰੱਖ ਕੇ ਤੇਜ ਭਾਪ ਦਿੰਦਾ ਹੈ ਤਾਂ ਜੋ ਮੈਲ ਨਿਕਲ ਜਾਵੇ।
"ਭੈ ਵਿਚਿ **ਖੁੰਬਿ** ਚੜਾਈਐ ਸਰਮੁ ਪਾਹੁ ਤਨਿ ਹੋਇ।"
– ਆਸਾ **੧**, ਵਾਰ ੧੧ਸ, **੧**, ੧:੫ (468)

**ਖੁਭੜੀ** ----- ਖੁਭੀ ਫਸੀ, ਧਸੀ, ਗੜੀ
"**ਖੁਭੜੀ** ਕੁਥਾਇ ਮਿਠੀ ਗਲਣਿ ਕੁਮੰਞੀਆ।"
– ਸਲੋ **ਖ਼**, ੧੧:੧ (1425)

**ਹੋਰ ਰੂਪ:**

**ਖੁੰਭੈ –**
"ਨਦੀ ਤਰੰਦੜੀ ਮੈਡਾ ਖੋਜੁ ਨ **ਖੁੰਭੈ** ਮੰਝਿ ਮੁਹਬਤਿ ਤੇਰੀ।" (ਖੁਭੇ/ਧਸੇ)
– ਗੂਜ **ਖ਼**, ਵਾਰ ੯ਸ, **ਖ਼**, ੧:੧ (520)

**ਖੁਮਾਰੀ** ----- ਮਸਤੀ, ਨਸ਼ਾ
"ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ **ਖੁਮਾਰੀ**।"
– ਕੇਦਾ, **ਕਬ**, ੩, ੪:੨ (1124)

**ਹੋਰ ਰੂਪ:**

**ਖੁਮਾਰੋ –**
"ਪੇਖਿ ਦਇਆਲ ਅਨਦ ਸੁਖ ਪੂਰਨ ਹਰਿ ਰਸਿ ਰਪਿਓ **ਖੁਮਾਰੋ**।"
– ਸਾਰ **ਖ਼**, ੧੧੦, ੧*:੨ (1225)

**ਖੁਰ** ------- ਪਸ਼ੂ ਦੇ ਪੈਰ ਦਾ ਉਹ ਭਾਗ ਜੋ ਧਰਤੀ ਨਾਲ ਲਗਦਾ ਹੈ, ਭਾਵ ਪੈਰ
"ਇਕਨ੍ਹਾ ਪੇਰਣ ਸਿਰ **ਖੁਰ** ਪਾਟੇ ਇਕਨ੍ਹਾ ਵਾਸੁ ਮਸਾਣੀ।"
- ਆਸਾ, **੧,** ਅਸ ੧੨, ੬:੨ (418)

**ਖੁਰਗੀਰ** ---- ਪਸੀਨਾ ਜਜ਼ਬ ਕਰਨ ਵਾਲਾ ਨਮਦਾ ਜੋ ਕਾਠੀ ਦੇ ਹੇਠਾਂ ਪਾਈਦਾ ਹੈ, ਤਹਿਰੂ
"ਤਿਨ ਕੇ ਤੁਰੇ ਜੀਨ **ਖੁਰਗੀਰ** ਸਭਿ ਪਵਿਤੁ ਹੈ ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ।"
- ਸੋਰ **੪,** ਵਾਰ ੧੬:੩ (648)

**ਖੁਰਦਨੀ** ---- ਖਾਨ ਵਾਲੀ ਵਸਤ
"ਦੁਨੀਆ ਮੁਰਦਾਰ **ਖੁਰਦਨੀ** ਗਾਫਲ ਹਵਾਇ।"
- ਤਿਲੰ **੫,** ੧, ੧*:੨ (723)

**ਖੁਰਾਸਾਨ** ---- ਈਰਾਨ ਦੇ ਪੂਰਬ ਅਤੇ ਅਫਗਾਨਿਸਤਾਨ ਦੇ ਪਛਮ ਵਲ ਦਾ ਦੇਸ਼
"**ਖੁਰਾਸਾਨ** ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ।"
- ਆਸਾ **੧,** ੩੯, ੧:੧ (360)

**ਖੁਲ** ------- ਖੁਲ ਗਏ, ਨਿਰਬੰਧ ਹੋਏ
"ਮਾਇਆ ਫਾਸ ਬੰਧ ਬਹੁ ਬੰਧੇ ਹਰਿ ਜਪਿਓ **ਖੁਲ** ਖੁਲਨੇ।"
- ਨਟ **੪,** ੫, ੩:੧ (976)

**ਖੁਲਹਾਨੁ** ---- ਗਾਹਣ ਲਈ ਜੋ ਦਾਣੇ ਤੇ ਭੋਹ ਪਿੜ ਵਿਚ ਖਿਲਰੇ ਪਏ ਹੁੰਦੇ ਹਨ, ਵੇਖੋ 'ਖਲਹਾਨ' ਇਥੇ ਭਾਵ 'ਭੌਹ'
"ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ **ਖੁਲਹਾਨੁ**।"
- ਸਿਰੀ **੧,** ੧੯, ੩:੨ (21)

**ਖੁਲਨੀ** ----- ਖੁਲਦੇ
"ਬਜਰ ਕਪਾਟ ਨ **ਖੁਲਨੀ** ਗੁਰ ਸਬਦਿ ਖੁਲੀਜੈ।"
- ਰਾਮ **੩,** ਵਾਰ ੧੫:੨ (954)

**ਹੋਰ ਰੂਪ:**

**ਖੁਲਨੇ** –
"ਮਾਇਆ ਫਾਸ ਬੰਧ ਬਹੁ ਬੰਧੇ ਹਰਿ ਜਪਿਓ ਖੁਲ **ਖੁਲਨੇ**।" (ਖੁਲਦੇ ਹਨ)
- ਨਟ **੪,** ੫, ੩:੧ (976)

**ਖੁਲਾ** ------ ਖੁਲਿਆ, ਉਦੇ ਹੋਇਆ
"ਕਰਮ **ਖੁਲਾ** ਗੁਰੁ ਪਾਇਆ ਹਰਿ ਮਿਲਿਆ ਸੁਆਮੀ।"
- ਮਾਰੂ **੫,** ਵਾਰ ੧੪:੭ (1099)

**ਖੁਲਾਇਆ** --- ਖੁਲਵਾਇਆ
"ਹਉਮੈ ਮਾਰਿ ਬਜਰ ਕਪਾਟ **ਖੁਲਾਇਆ**।"
- ਮਾਝ **੩,** ੨੫, ੨:੧ (124)

**ਖੁਲਾਹੀ** ----- ਖੁਲਦੇ ਹਨ
"ਗੁਰ ਪਰਸਾਦੀ ਪਾਈਐ ਅੰਤਰਿ ਕਪਟ **ਖੁਲਾਹੀ**।"

- ਆਸਾ **੩,** ਅਸ ੨੮, ੧:੨ (425)

**ਖੁਲਾਨਾ -----** ਖੁਲ ਗਏ
"ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ ਮਿਲਿ ਸਾਧੂ ਕਪਟ **ਖੁਲਾਨਾ**।"
- ਜੈਤ **੪,** ੩, ੧*:੨ (697)

**ਹੋਰ ਰੂਪ:**

**ਖੁਲਾਨੇ -**
"ਕਪਟ **ਖੁਲਾਨੇ** ਭ੍ਰਮ ਨਾਠੇ ਦੂਰੇ।"
- ਰਾਮ **੫,** ੨੫, ੪:੩ (890)

**ਖੁਲਾਵਣਹਾਰਾ -** ਖੁਲਵਾਣ ਵਾਲਾ, ਖੁਲਾਵਾਣ ਦੇ ਸਮਰੱਥ
"ਆਪੇ ਕਪਟ **ਖੁਲਾਵਣਹਾਰਾ**।"
- ਮਾਰੂ **੩,** ਸੋਲਾ ੧੩, ੫:੨ (1056)

**ਖੁਲਾਵਣਿਆ -** ਖੁਲਵਾਣ ਵਾਲਾ
"ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ **ਖੁਲਾਵਣਿਆ**।"
- ਮਾਝ **੩,** ਅਸ ੨, ੬:੩ (110)

**ਖੁਲਿਆ ----** (1) ਖੁਲ ਗਿਆ, ਬੰਦ ਨ ਰਿਹਾ
"ਜਹ ਭੰਡਾਰੁ ਗੋਬਿੰਦ ਕਾ **ਖੁਲਿਆ** ਜਿਹ ਪ੍ਰਾਪਤਿ ਤਿਹ ਲਇਆ।"
- ਸੋਰ **੫,** ੧੪, ੩:੧ (612)

(2) ਓਦੇ ਹੋਇਆ
"**ਖੁਲਿਆ** ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ।"
- ਮਾਰੂ **੫,** ੬, ੧:੧ (1000)

**ਖੁਲੀਜੈ -----** ਖੋਲੋ
"ਬਜਰ ਕਪਾਟ ਨ ਖੁਲਨੀ ਗੁਰ ਸਬਦਿ **ਖੁਲੀਜੈ**।"
- ਰਾਮ **੩,** ਵਾਰ ੧੫:੨ (954)

**ਖੁਲੇ -------** ਬੰਦ ਨ ਰਹੇ
"**ਖੁਲੇ** ਭ੍ਰਮ ਭੀਤਿ ਮਿਲੇ ਗੋਪਾਲਾ ਹੀਰੈ ਬੇਧੇ ਹੀਰ।"
- ਨਟ **੫,** ੩, ੨:੧ (979)

**ਖੁਲੈ -**
(1) ਖੁਲ ਜਾਵੇ, ਬੱਝੀ ਨ ਰਹੇ
"ਛੀਜੈ ਦੇਹ **ਖੁਲੈ** ਇਕ ਗੰਢਿ।"
- ਰਾਮ **੧,** ਓਅੰ ੨੪:੧ (932)

(2) ਬੰਦ ਨ ਰਹੇ
"ਦਿਸੈ ਸਚਾ ਮਹਲੁ **ਖੁਲੈ** ਭਰਮ ਤਾਕੁ।"
- ਰਾਮ **੫,** ਵਾਰ ੫:੪ (959)

**ਖੁਲ੍ਹਈਆ ---** ਖੁਲਿਆ ਬੰਦ ਨ ਰਿਹਾ
"ਰਤਨ ਪਦਾਰਥ ਗੁਰਮਤਿ ਪਾਵੈ ਸਾਗਰ ਭਗਤਿ ਭੰਡਾਰ **ਖੁਲ੍ਹਈਆ**।"
- ਬਿਲਾ **੪,** ਅਸ ੨, ੪:੧ (834)

ਹੋਰ ਰੂਪ:

**ਖੁਲ੍ਹੜੇ –**
"**ਖੁਲ੍ਹੜੇ** ਕਪਾਟ ਨਾਨਕ ਸਤਿਗੁਰ ਭੇਟਤੇ।" (ਖੁਲ ਗਏ, ਬੰਦ ਨ ਰਹੇ)
– ਸਿਰੀ **੫,** ਛੰਤ ੩, ੨੩:੨ (80)

**ਖੁਲ੍ਹਿਓ** ----- ਉਦੈ ਹੋਏ
"**ਖੁਲ੍ਹਿਓ** ਕਰਮੁ ਭਇਓ ਪਰਗਾਸਾ ਘਟਿ ਘਟਿ ਹਰਿ ਹਰਿ ਡੀਠਾ।"
– ਸਾਰ **੫,** ੪੨, ੧*:੨ (1212)

**ਖੁਲ੍ਹੀ** ------ ਬੰਦ ਨ ਰਹੀ
"ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ **ਖੁਲ੍ਹੀ** ਅਨੂਪਾ।"
– ਬਿਲਾ **੫,** ੮੭, ੧*:੨ (821)

**ਖੁਲ੍ਹੀਆ** ---- ਬਝੀਆਂ, ਨ ਰਹੀਆਂ
"ਦੁਖ ਕੀਆਂ ਪੰਡਾ **ਖੁਲ੍ਹੀਆ** ਸੁਖੁ ਨ ਨਿਕਲਿਓ ਕੋਇ।"
– ਸਾਰ **੪,** ਵਾਰ ੮ਸ, **੧,** ੧:੩ (1240)

**ਖੁਲੇ** ------- (1) ਬੰਦ ਨ ਰਹੇ
"**ਖੁਲ੍ਹੇ** ਹਟ ਹੋਆ ਵਾਪਾਰੁ।"
– ਸੂਹੀ **੩,** ਵਾਰ ੧੩ਸ, **੧,** ੧:੩ (789)

**ਖੁਲੈ** ------- (1) ਬੱਝੀ ਨ ਰਹੇ
"ਕਹੁ ਨਾਨਕ ਸਮਝ ਰੇ ਇਆਨੇ ਆਜੁ ਕਾਲਿ **ਖੁਲੈ** ਤੇਰੀ ਗਾਂਠਲੀ।"
– ਸਾਰ **੫,** ੬੧, ੨:੨ (1210)

(2) ਖੁਲਣ, ਬੰਦ ਨ ਰਹਿਣ
"ਅਜਗਰ ਕਪਟੁ ਕਹਹੁ ਕਿਉ **ਖੁਲੈ** ਬਿਨੁ ਸਤਿਗੁਰ ਤਤੁ ਨ ਪਾਇਆ।"
– ਮਾਰੂ **੧,** ਸੋਲਾ ੨੨, ੧੧:੩ (1043)

**ਖੂਹ** ------- ਕੂਪ
"ਤਿਆਗਿ ਗੋੁਪਾਲ ਅਵਰ ਜੋ ਕਰਣਾ ਤੇ ਬਿਖਿਆ ਕੇ **ਖੂਹ**।"
– ਸਾਰ **੫,** ੧੧੮, ੧:੧ (1227)

ਹੋਰ ਰੂਪ:

**ਖੂਹਟਾ –**
"ਅੰਤਰਿ **ਖੂਹਟਾ** ਅੰਮ੍ਰਿਤਿ ਭਰਿਆ ਸਬਦੈ ਕਾਢਿ ਪੀਐ ਪਨਿਹਾਰੀ।"
– ਵਡ **੩,** ਛਤ ੫, ੧:੪ (570)

**ਖੂਹਣਿ** ----- ਗਿਣਤੀ ਦੀ ਇਕ ਇਕਾਈ, ਖੂਣੀਆਂ ਭਾਵ ਬੇਅੰਤ
"ਖਿਮਾ ਵਿਹੂਣੇ ਖਪਿ ਗਏ **ਖੂਹਣਿ** ਲਖ ਅਸੰਖ।"
– ਰਾਮ **੧,** ਓਅੰ ੪੯:੧ (937)

**ਖੂਹੜੀ** ----- ਖੂਹੀ, ਛੋਟਾ ਖੂਹ
"ਓਹ ਜਿ ਦਿਸੈ **ਖੂਹੜੀ** ਕਉਨ ਲਾਜੁ ਵਹਾਰੀ।"
– ਗਉ **ਕਬ,** ੫੦, ੨:੧ (333)

**ਖੂਹਿ** ------ ਕੂਪ
"ਅਤਿ ਪਿਆਰਾ ਪਵੈ **ਖੂਹਿ** ਕਿਹੁ ਸੰਜਮੁ ਕਰਣਾ।"
- ਰਾਮ **੩,** ਵਾਰ ੭੩ਸ, **੩,** ੧:੫ (953)

**ਖੂਹੀ** ------ ਖੂਹ, ਕੂਪ
"ਵਿਧਣ **ਖੂਹੀ** ਮੁੰਧ ਇਕੇਲੀ।"
- ਸੂਹੀ **ਫਰ,** ੧, ੩:੧ (794)

**ਹੋਰ ਰੂਪ:**

**ਖੂਹੁ -**
"ਨਰਕ ਘੋਰੁ ਦੁਖ **ਖੂਹੁ** ਹੈ ਓਥੈ ਪਕੜਿ ਓਹੁ ਢੋਇਆ।"
- ਗਉ **੪,** ਵਾਰ ੧੯ਸ, **੪,** ੧:੨ (309)

**ਖੂੰਡਹਿ** ----- ਠੂੰਗਦੇ/ਨੋਚਦੇ ਹਨ
"ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ **ਖੂੰਡਹਿ** ਕਾਗ।"
- ਸਲੋ **ਫਰ,** ੯੦:੧ (1382)

**ਖੂੰਡੀ** ------ ਛੋਟੀ ਲਕੜ ਦਾ ਸੋਟੀ ਜਿਸ ਦਾ ਇਕ ਪਾਸਾ ਖਮਦਾਰ ਹੋਵੇ ਅਥਵਾ ਮੁੜਿਆ ਹੋਵੇ।
"ਚੜਿ ਕੈ ਘੋੜੜੈ ਕੁੰਦੇ ਪਕੜਹਿ **ਖੂੰਡੀ** ਦੇ ਖੇਡਾਰੀ।"
- ਗਉ **੫,** ਵਾਰ ੧੯ਸ, **੫,** ੨:੧ (322)

**ਖੂਥੇ** ------- ਖੁਥੇ, ਖਿਲਰੇ/ਪੁਟੇ ਹੋਏ
"ਜੋਗੀ ਕਾਪੜੀਆ ਸਿਰ **ਖੂਥੇ** ਬਿਨੁ ਸਬਦੈ ਗਲਿ ਫਾਸੀ।"
- ਪ੍ਰਭਾ **੧,** ੧੬, ੧:੨ (1332)

**ਖੂਧੇ** ------- ਭੁਖੇ
"ਆਵਤ ਪਹੀਆ **ਖੂਧੇ** ਜਾਹਿ।" (ਰਾਹੀ ਭੁੱਖੇ ਜਾਂਦੇ ਹਨ)
- ਗੋਂਡ **ਕਬ,** ੮, ੧:੨ (872)

**ਖੂਨ** ------- (ਫਾ. ਖੂਨ) ਲਹੂ, ਰਤ
"**ਖੂਨ** ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ।" (ਇਥੇ ਭਾਵ ਹਤਿਆ)
- ਤਿਲੰ **੧,** ੫, ੧:੭ (722)

**ਖੂਨਾ** ------ ਥੁੜ, ਊਣ, ਘਾਟ
"ਖਖਾ **ਖੂਨਾ** ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ।"
- ਗਉ **੫,** ਬਾਅ ੧੮:੧ (253)

**ਖੂਬ** ------- (ਫਾ. ਖੂਬ) ਚੰਗੀ, ਸੋਹਣੀ, ਸ੍ਰੇਸ਼ਟ
"ਅਬ ਮੋਹਿ **ਖੂਬ** ਵਤਨਗਹ ਪਾਈ।"
- ਗਉ **ਰਵਿ,** ੨, ੧*:੧ (345)

**ਖੂੰਬਰਾਜੁ** ---- ਵਡੀ ਖੁੰਬ, ਬਰਸਾਤ ਵਿਚ ਉਗਿਆ ਪਦਭੇੜਾ
"ਜੈਸੇ ਭਾਦਉ **ਖੂੰਬਰਾਜੁ** ਤੂ ਤਿਸ ਤੇ ਖਰੀ ਉਤਾਵਲੀ।"
- ਬਸੰ **ਰਵਿ,** ੧, ੧*:੨ (1196)

**ਖੂਬੁ** ------- ਚੰਗੀ, ਉਤਮ ਸੋਹਣੀ, ਵੇਖੋ 'ਖੂਬ'
"ਵਾਹੁ ਵਾਹੁ ਕਿਆ **ਖੂਬੁ** ਗਾਵਤਾ ਹੈ।"
- ਆਸਾ **ਕਬ,** ੧੩, ੧*:੧ (478)

**ਖੂਲਹਿ** ----- ਖੁਲਦਾ
"ਬਿਨੁ ਗੁਰ ਬਜਰ ਕਪਾਟ ਨ **ਖੂਲਹਿ** ਸਬਦਿ ਮਿਲੈ ਨਿਸਤਾਰਾ ਹੇ।"
- ਮਾਰੂ **੧,** ਸੋਲਾ ੭, ੧੦:੩ (1027)

**ਖੂਲੀ** ------ ਖੁਲੀ, ਪ੍ਰਤਖ ਹੋਣੀ
"**ਖੂਲੀ** ਗੰਠਿ ਉਠੋ ਲਿਖਿਆ ਆਇਆ ਰਾਮ।"
- ਤੁਖਾ **੧,** ਛੰਤ ੨, ੫:੧ (1110)

**ਖੂਲੇ** ------- ਖੁਲੇ, ਬੰਦ ਨ ਰਹੇ
"**ਖੂਲੇ** ਕਪਟ ਧਪਟ ਬੁਝਿ ਤ੍ਰਿਸਨਾ ਜੀਵਉ ਪੇਖਿ ਦਰਸਾਰੀ।"
- ਕੇਦਾ **੫, ੫,** ੧:੨ (1120)

**ਖੂਲੈ** ------- ਖੁਲੇ, ਬੱਝੇ ਨਾ ਰਹੇ
"ਕਿਉ **ਖੂਲੈ** ਗਲ ਜੇਵੜੀਆ ਜੀਉ ਬਿਨੁ ਗੁਰ ਅਤਿ ਪਿਆਰੇ।"
- ਗਉ **੧,** ਛਤ ੨, ੩:੨ (243)
"ਖਸਮੁ ਪਛਾਣੈ ਆਪਣਾ **ਖੂਲੈ** ਬੰਧੁ ਨ ਪਾਇ।"
- ਰਾਮ **੧,** ਓਅੰ ੪੯:੩ (937)

**ਖੂਲਿ੍** ------ ਖੁਲ ਕੇ, ਪ੍ਰਤਖ, ਪ੍ਰਗਟ ਰੂਪ ਵਿਚ
"ਮਨਮੁਖੁ **ਖੂਲਿ੍** ਮਹਾ ਬਿਖੁ ਖਾਇ।"
- ਪ੍ਰਭਾ **੧,** ੧੨, ੩:੩ (1330)

**ਖੂਲ੍ਹੇ** ------- (1) ਖੁਲੇ, ਬੰਦ ਨ ਰਹੇ
"ਭਨਿਤ ਨਾਨਕ ਭਰਮ ਪਟ **ਖੂਲ੍ਹੇ** ਗੁਰ ਪਰਸਾਦੀ ਜਾਨਿਆ।"
- ਧਨਾ **੩,** ੯, ੩:੧ (666)

**ਹੋਰ ਰੂਪ:**

**ਖੂਲ੍ਹੈ** –
"ਤ੍ਰਿਕੁਟੀ ਛੂਟੈ ਦਸਵਾ ਦਰੁ **ਖੂਲ੍ਹੈ** ਤਾਂ ਮਨੁ ਖੀਵਾ ਭਾਈ।"
- ਕੇਦਾ **ਕਬ,** ੩, ੩:੨ (1123)

(2) ਖੁਲੇ, ਬਝੇ ਨ ਰਹੇ
"**ਖੂਲ੍ਹੇ** ਬੰਧਨ ਮੁਕਤਿ ਗੁਰਿ ਕੀਨੀ ਸਭ ਤੂਹੈ ਤੁਹੀ ਦਿਖਾ।"
- ਸਾਰ **੫,** ੪੦, ੧:੨ (1212)

**ਖੇ** -------- (1) ਦੀ
"ਧੂੜੀ ਮਜਨੁ ਸਾਧ **ਖੇ** ਸਾਈ ਥੀਏ ਕ੍ਰਿਪਾਲ।"
- ਸਿਰੀ **੫,** ਛੰਤ ੩, ੩੩:੧ (80)
"ਦਾਮਨੀ ਚਮਤਕਾਰ ਤਿਉ ਵਰਤਾਰਾ ਜਗ **ਖੇ**।" (ਦਾ, ਵਿਚ)
- ਗਉ **੫,** ਵਾਰ ੪ਸ, **੫,** ੨*੧ (319)

(2) ਨੂੰ

"ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ **ਖੇ**।"

- ਮਾਰੂ **੫,** ਵਾਰ ੨੦ਸ, **੫,** ੧:੧ (1101)

**ਖੇਹ** ------- (1) ਮਿਟੀ

"ਗਾਵੈ ਕੋ ਸਾਜਿ ਕਰੇ ਤਨੁ **ਖੇਹ**।"

- ਜਪੁ **੧,** ੩:੫ (2)

**ਹੋਰ ਰੂਪ:**

**ਖੇਹੂ –**

"**ਖੇਹੂ** ਖੇਹ ਰਲਾਈਐ ਤਾ ਜੀਉ ਕੇਹਾ ਹੋਇ।"

- ਸਿਰੀ **੧,** ੮, ੪:੧ (17)

(2) ਨਿਗੂਣੇ, ਫਜੂਲ

"ਭੇਖ ਵਰਨ ਦੀਸਹਿ ਸਭਿ **ਖੇਹ**।"

- ਆਸਾ **੧,** ੧੧, ੪:੨ (352)

(3) ਸੁਆਹ

"ਹਰਿ ਨਾਮੁ ਨ ਸਿਮਰਹਿ ਸਾਧਸੰਗਿ ਤੈ ਤਨਿ ਉਡੈ **ਖੇਹ**।"

- ਬਿਹਾ **੪,** ਵਾਰ ੧੪ਸ, **੫,** ੧:੧ (553)

**ਖੇਚਰ** ------ ਪ੍ਰਾਣਾਂ ਨੂੰ ਹੇਠਾਂ ਉਪਰ ਕਰਨ ਦੇ ਯੋਗ ਸਾਧਨ, ਸਾਹ ਰੋਕਣ ਲਈ, ਜੀਭ ਨੂੰ ਲੰਮਿਆਂ ਕਰ ਤਾਲੂ ਵਿਚ ਫਸਾ ਲੈਣਾ।

"**ਖੇਚਰ** ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ।"

- ਰਾਮ **ਨਾਮ,** ੩, ੩:੧ (973)

**ਖੇਡ** ------- ਖੇਲ

"ਚਉਥੈ ਪਿਆਰਿ ਉਪੰਨੀ **ਖੇਡ**।"

- ਮਾਝ **੧,** ਵਾਰ ੧ਸ, **੧,** ੨:੪ (137)

**ਹੋਰ ਰੂਪ:**

**ਖੇਡਹਿ –**

"ਵਿਸਮਾਦੁ ਅਗਨੀ **ਖੇਡਹਿ** ਵਿਡਾਣੀ।" (ਖੇਡਦੀਆਂ ਹਨ)

- ਆਸਾ **੧,** ਵਾਰ ੩ਸ, **੧,** ੧:੬ (464)

**ਖੇਡਾਰੀ** ----- ਖੇਡਣ ਵਾਲਾ

"ਚੜਿ ਕੇ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ **ਖੇਡਾਰੀ**।"

- ਗਉ **੫,** ਵਾਰ ੧੯ਸ, **੫,** ੨:੧ (322)

**ਖੇਡੀਐ** ----- ਖੇਲੀਏ

"ਐਸੀ ਕਲਾ ਨ **ਖੇਡੀਐ** ਜਿਤੁ ਦਰਗਹ ਗਇਆ ਹਾਰੀਐ।"

- ਆਸਾ **੧,** ਵਾਰ ੧੨:੩ (469)

**ਖੇਤ** ------- (1) ਉਹ ਸਥਾਨ ਜਿਥੇ ਅੰਨ ਬੀਜਿਆ ਜਾਵੇ, ਧਰਤੀ ਦਾ ਟੁਕੜਾ

"ਜਿਉ ਰਾਖਾ **ਖੇਤ** ਊਪਰਿ ਪਰਾਏ।"

- ਗਉ **੫,** ੮੦, ੩:੧ (179)

**ਹੋਰ ਰੂਪ:**

**ਖੇਤਾਂਹ –**
"ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ **ਖੇਤਾਂਹ**।"
– ਆਸਾ **੧,** ਵਾਰ ੮ਸ, **੧,** ੧:੧ (467)

**ਖੇਤਾਰੁ –**
"ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ **ਖੇਤਾਰੁ**।"
– ਸਿਰੀ **੫,** ੭੪, ੨:੩ (43)

**ਖੇਤਿ –**
"ਆਪਣੀ ਖੇਤੀ ਰਾਖਿ ਲੈ ਕੂੰਜ ਪੜੈਗੀ **ਖੇਤਿ**।"
– ਸਿਰੀ **੩,** ੫੪, ੧:੨ (34)

**ਖੇਤੀ –**
"**ਖੇਤੀ** ਜੰਮੀ ਅਗਲੀ ਮਨੂਆ ਰਜਾ ਸਹਜਿ ਸੁਭਾਇ।"
– ਸਿਰੀ **੩,** ੫੫, ੨:੨ (35)

**ਖੇਤੁ –**
"ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ **ਖੇਤੁ**।"
– ਸਿਰੀ **੧,** ਪਹ ੧, ੪:੧ (75)
"ਹਰਿ ਪ੍ਰਭ ਕਾ ਸਭੁ **ਖੇਤੁ** ਹੈ ਹਰਿ ਆਪਿ ਕਿਰਸਾਣੀ ਲਾਇਆ।" (ਸਰੀਰ ਰੂਪ ਖੇਤ)
– ਗਉ **੪,** ਵਾਰ ੯ਸ, **੪,** ੧:੧ (304)
(2) ਸਰੀਰ
"ਕਹੈ ਕਬੀਰੁ ਸੁਨਹੁ ਰੇ ਸੰਤਹੁ **ਖੇਤੁ** ਹੀ ਕਰਹੁ ਨਿਬੇਰਾ।"
– ਮਾਰੂ **ਕਬ**, ੭, ੩:੧ (1104)
(3) ਇਸਤ੍ਰੀ/ਮਾਂ ਦੇ ਪੇਟ ਰੂਪੀ ਖੇਤ ਵਿਚ
"ਰੰਚਕ ਰੇਤ **ਖੇਤੁ** ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ।"
– ਸਮ **੫,** ੩*:੧ (1387)

**ਖੇਤੁ** ------- (1) ਅਨਾਜ ਬੀਜਨ ਦਾ ਸਥਾਨ, ਵੇਖੋ 'ਖੇਤ'
(2) ਲੜਾਈ ਦਾ ਮੈਦਾਨ, ਕਰਮ-ਖੇਤਰ, ਰਣਭੂਮੀ
"**ਖੇਤੁ** ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ।"
– ਮਾਰੂ **ਕਬ,** ੧੦, ੧:੨ (1105)
(3) ਯੋਗ ਪਾਤਰ, ਅਧਿਕਾਰੀ
"**ਖੇਤੁ** ਪਛਾਣੈ ਬੀਜੈ ਦਾਨੁ।"
– ਸਲੋ **੧,** ੧੭:੩ (1411)

**ਖੇਤੈ** ------- ਖੇਤੀ ਵਿਚ
"**ਖੇਤੈ** ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ।"
– ਆਸਾ **੧,** ਵਾਰ ੧ਸ, **੧,** ੩:੩, (463)

**ਖੇਦ** ------- ਦੁੱਖ, ਤਕਲੀਫ
"**ਖੇਦ** ਮਿਟੇ ਸਾਧੂ ਮਿਲਤ ਸਤਿਗੁਰ ਬਚਨ ਸਮਾਇ।"
– ਗਉ **੫,** ਬਾਅ ੫੩:੨ (261)

**ਹੋਰ ਰੂਪ:**

**ਖੇਦਾ –**

"ਤਬ ਤੇ ਦੂਖ ਡੰਡ ਅਰੁ **ਖੇਦਾ**।" (ਤਕਲੀਫਾਂ)

- ਗਉ **੫,** ਅਸ ੧, ੫:੨ (235)

**ਖੇਦੁ –**

"**ਖੇਦੁ** ਕਰਹਿ ਅਰੁ ਬਹੁਤ ਸੰਤਾਵਹਿ ਆਇਓ ਸਰਨਿ ਤੁਹਾਰੇ।" (ਦੁੱਖ ਦੇਵੇ)

- ਗਉ **੫,** ੧੨੫*, ੧:੨ (206)

**ਖੇਪ** ------- ਵਣਜ ਦਾ ਮਾਲ, ਵਪਾਰ ਲਈ ਲਦਿਆ ਮਾਲ

"ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ **ਖੇਪ** ਸਵਲੀ।"

- ਸਿਰੀ **੫,** ਛੰਤ ੨, ੩:੧ (79)

"ਨਾਨਕ ਨਿਬਹੀ **ਖੇਪ** ਹਮਾਰੀ।" (ਸੌਦਾ ਲਾਹੇਵੰਦ ਰਿਹਾ)

- ਗਉ **੫,** ਸੁਖ ੨੪, ੪:੧੦ (295)

**ਖੇਮ** ------- ਕੁਸ਼ਲ, ਖੈਰ ਖੈਰੀਅਤ

"ਕੁਸਲ **ਖੇਮ** ਪ੍ਰਭਿ ਆਪਿ ਬਸਾਏ।"

- ਗਉ **੫,** ੧੫੮, ੧*:੨ (197)

"**ਖੇਮ** ਭਇਆ ਕੁਸਲ ਘਰਿ ਆਏ।" (ਸੁਖ)

- ਗਉ **੫,** ੧੧੦*, ੧*:੧ (201)

**ਹੋਰ ਰੂਪ:**

**ਖੇਮੰ –**

"ਸਰਣਿ ਜੋਗੰ ਸੰਤ ਪ੍ਰਿਅ ਨਾਨਕ ਸੋ ਭਗਵਾਨ **ਖੇਮੰ** ਕਰੋਤਿ।"

- ਸਸ **੫,** ੧੯:੪ (1355)

**ਖੇਮ** ------- (1) (ਅ. ਖੇਅ) ਤੰਬੂ

"ਸਤਿਗੁਰਿ **ਖੇਮਾ** ਤਾਣਿਆ ਜੁਗ ਜੂਥ ਸਮਾਣੇ।"

- ਸਵ **੪,** ਕਬ ੧੨:੧ (1398)

**ਹੋਰ ਰੂਪ:**

**ਖੇਮੇ –**

"**ਖੇਮੇ** ਛਤ੍ਰ ਸਚਾਇਚੇ ਦਿਸਨਿ ਰਥ ਪੀੜੇ।"

- ਮਾਰੂ **੧,** ੧, ੧:੨ (989)

(2) ਸੁਖ/ਅਨੰਦ, ਵੇਖੋ 'ਖੇਮ'

"ਹਰਿ ਹਰਿ ਧਿਆਇ ਕੁਸਲ ਸਭਿ **ਖੇਮਾ**।"

- ਟੋਡੀ **੫,** ੧੭, ੨:੨ (715)

**ਖੇਲ** ------- (1) ਖੇਡ, ਤਮਾਸ਼ਾ

"ਤੂੰ ਆਪੇ **ਖੇਲ** ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ।"

- ਮਾਝ **੧,** ਵਾਰ ੨ਸ, **੨,** ੨:੫ (138)

(2) ਮੁਸਾਹਿਬ, ਸੇਵਕ

"ਛਪਨ ਕੋਟਿ ਜਾ ਕੇ **ਖੇਲ** ਖਾਸੀ।"

- ਭੈਰ **ਕਬ,** ੧੫, ੧:੪ (1161)

**ਖੇਲਉ** ----- ਖੇਡਾਂ ਭਾਵ ਮਾਵਾਂ

"ਸਭ ਰਸ **ਖੇਲਉ** ਪੀਅ ਸਉ ਕਿਸੀ ਲਖਾਵਉ ਨਾਹਿ।"
– ਸਲੋ **ਕਬ,** ੨੩੪:੨ (1377)

**ਖੇਲਈਆ** --- ਖੇਡੀ ਹੈ, ਭਾਵ ਬਣਾਈ ਹੈ
"ਹਰਿ ਸਰੁ ਸਾਗਰੁ ਹਰਿ ਹੈ ਆਪੇ ਇਹੁ ਜਗੁ ਹੈ ਸਭੁ ਖੇਲੁ **ਖੇਲਈਆ**।"
– ਬਿਲਾ **੪,** ਅਸ, ੩, ੮:੧ (835)

**ਖੇਲਸਾ** ----- ਖੇਡਣਾ ਭਾਵ ਕਰਨਾ
"ਪਿਆਰੇ ਹਰਿ ਬਿਨੁ ਪ੍ਰੇਮੁ ਨ **ਖੇਲਸਾ**।"
– ਆਸਾ **੪,** ਛੰਤ ੨੧, ੬:੧ (452)

**ਹੋਰ ਰੂਪ:**

**ਖੇਲਸੀ –**
"ਪਿੰਡੁ ਪੜੈ ਜੀਉ **ਖੇਲਸੀ** ਬਦਫੈਲੀ ਕਿਆ ਹਾਲੁ।" (ਖੇਡ ਲਵੇਗਾ)
– ਸਿਰੀ **੧,** ਅਸ ੧੬, ੪:੩ (64)

**ਖੇਲਹ** ------ ਖੇਡਦੇ ਹਾਂ
"ਹਮ **ਖੇਲਹ** ਸਭਿ ਲਾਡ ਲਡਾਵਹ ਤੁਮ ਸਦ ਗੁਣੀ ਗਹੀਰਾ।"
– ਰਾਮ **੫,** ੬, ੩:੨ (884)

**ਹੋਰ ਰੂਪ:**

**ਖੇਲਹਿ –**
"ਸੰਤ **ਖੇਲਹਿ** ਤੁਮ ਸੰਗਿ ਗੋਪਾਲਾ।" (ਖੇਡਦੇ ਹਨ)
– ਮਾਝ **੫,** ੨੦, ੩:੨ (100)

**ਖੇਲਖਾਨਾ** ---- ਘਰ ਵਿਚ ਰਹਿਣ ਵਾਲੇ ਸੇਵਕ
"ਤੇਤੀਸ ਕਰੋੜੀ ਹੈ **ਖੇਲਖਾਨਾ**।"
– ਭੈਰ **ਕਬ,** ੧੫, ੨:੧ (1161)

**ਖੇਲਣ** ------ ਖੇਡਣ
"ਬਬੈ ਬਾਜੀ **ਖੇਲਣ** ਲਾਗਾ ਚਉਪੜਿ ਕੀਤੇ ਚਾਰਿ ਜੁਗਾ।"
– ਆਸਾ **੧,** ਪਟੀ ੨੬:੧ (433)

**ਖੇਲਣਹਾਰੇ** --- ਖੇਡ ਸਕਦੇ ਹਨ, ਖੇਡਦੇ ਹਨ
"ਜਿਉ ਖੇਲਾਵਹਿ ਤਿਉ **ਖੇਲਣਹਾਰੇ**।"
– ਮਾਰੂ **੫,** ਸੋਲਾ ੧੦, ੪:੨ (1081)

**ਖੇਲਣਾ** ----- ਖੇਡਣਾ
"ਹਉਮੈ ਚਉਪੜਿ **ਖੇਲਣਾ** ਝੂਠੇ ਅਹੰਕਾਰਾ।"
– ਆਸਾ **੧,** ਅਸ ੨੨, ੫:੧ (422)

**ਖੇਲਣੁ** ------ ਖੇਡ
"ਘੜੀ ਕਿ ਮੁਹਤਿ ਕਿ ਚਲਣਾ **ਖੇਲਣੁ** ਅਜੁ ਕਿ ਕਲਿ।" (ਅੱਜ ਕੱਲ ਦੀ, ਇਕ ਦੋ ਦਿਨਾਂ ਦੀ ਖੇਡ ਹੈ)
– ਸਿਰੀ **੧,** ਅਸ ੧੧, ੮:੨ (60)

**ਖੇਲਤ** ------ ਖੇਡਦਿਆਂ

"ਖਾਤ ਪੀਤ **ਖੇਲਤ** ਹਸਤ ਬਿਸਥਾਰ।"

- ਗਉ **੫,** ੧੧੧, ੨:੧ (188)

**ਹੋਰ ਰੂਪ:**

**ਖੇਲੰਤਾ** –

"ਸਭੁ ਬ੍ਰਹਮ ਪਸਾਰੁ ਪਸਾਰਿਓ ਆਪੇ **ਖੇਲੰਤਾ**।" (ਖੇਡਦਾ ਹੈ)

- ਮਾਰੂ **੫,** ਵਾਰ ੪:੫ (1095)

**ਖੇਲੰਦਿਆ** --- ਖੇਡਦਿਆਂ

"ਹਸੰਦਿਆ **ਖੇਲੰਦਿਆ** ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ।"

- ਗੁਜ **੫**, ਵਾਰ ੧੯ਸ, **੫**, ੨:੨ (522)

**ਖੇਲਨ** ------ ਖੇਡਣ

"ਪ੍ਰਭ ਸੰਗੀ ਮਿਲਿ **ਖੇਲਨ** ਲਾਗ।"

- ਬਸੰ **੫,** ੧, ੨:੨ (1180)

**ਹੋਰ ਰੂਪ:**

**ਖੇਲਨਾ** –

"ਸੂਰੀ ਊਪਰਿ **ਖੇਲਨਾ** ਗਿਰੈ ਤ ਠਾਹਰ ਨਾਹਿ।"

- ਸਲੋ **ਕਬ,** ੧੦੯:੨ (1370)

**ਖੇਲਾ** ------ ਖੇਡਦੇ ਹਨ

"ਸਿਧ ਚਉਰਾਸੀਹ ਮਾਇਆ ਮਹਿ **ਖੇਲਾ**।"

- ਭੈਰ **ਕਬ,** ੧੩, ੨:੪ (1160)

**ਹੋਰ ਰੂਪ:**

**ਖੇਲਾਇ** –

"ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ **ਖੇਲਾਇ**।" (ਖਿਡਾਏ)

- ਸਿਰੀ **੧,** ੧੧, ੩:੧ (18)

**ਖੇਲਾਇਆ** –

"ਪੂਤਿ ਬਾਪੁ **ਖੇਲਾਇਆ**।" (ਖਿਡਾਇਆ)

- ਬਸੰ **ਕਬ,** ੩, ੧:੨ (1194)

**ਖੇਲਾਇਦਾ** –

"ਆਪੇ ਖੇਲ **ਖੇਲਾਇਦਾ** ਪਿਆਰਾ ਆਪੇ ਕਰੇ ਸੁ ਹੋਇ।"

- ਸੋਰ **੪,** ੨, ੨:੩ (605)

**ਖੇਲਾਈ** –

"ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ **ਖੇਲਾਈ** ਹੇ।" (ਖੇਡਾਦਿਆਂ)

- ਮਾਰੂ **੧,** ਸੋਲਾ ੧, ੧੦:੩ (1021)

**ਖੇਲਾਈਐ** –

"ਖੀਰੁ ਪੀਐ **ਖੇਲਾਈਐ** ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ।" (ਖਿਡਾਈਐ)

- ਸਿਰੀ **੧,** ਪਹ ੩, ੨:੨ (75)

**ਖੇਲਾਵਹਿ** –

"ਜਿਉ **ਖੇਲਾਵਹਿ** ਤਿਉ ਖੇਲਣਹਾਰੇ।" (ਖਿਡਾਵੇ)

- ਮਾਰੂ **੫,** ਸੋਲਾ ੧੦, ੪:੨ (1081)

**ਖੇਲਾਵੈ –**

"ਅਪਨੀ ਉਕਤਿ ਖਲਾਵੈ ਭੋਜਨ ਅਪਨੀ ਉਕਤਿ **ਖੇਲਾਵੈ**।" (ਖਿਡਾਉਂਦਾ ਹੈ)

- ਧਨਾ **੫,** ੩੯, ੧:੧ (680)

**ਖੇਲਿ** ------ (1) ਖੇਡ ਲਏ

"**ਖੇਲਿ** ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ।" (ਭਾਵ ਮੁਕ ਗਏ)

- ਸਿਰੀ **੧,** ਅਸ ੧੧, ੮:੧ (60)

**ਹੋਰ ਰੂਪ:**

**ਖੇਲਿਓ –**

"ਜੋਗੀ ਬਪੁੜਾ **ਖੇਲਿਓ** ਆਸਨਿ ਰਹੀ ਬਿਭੂਤਿ।" (ਖੇਡ ਗਿਆ, ਮੁਕ ਗਿਆ)

- ਸਲੋ **ਕਬ,** ੪੮:੨ (1367)

"ਜਰਮ ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ ਖੇਲੁ **ਖੇਲਿਓ** ਜਿਨਿ ਗਿੰਦ ਜੀਉ।" (ਖੇਡੀ)

- ਸਵ **੪,** ਗਯੰ ੯:੪ (1403)

**ਖੇਲੁ –**

"ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ **ਖੇਲੁ**।" (ਖੇਡਦਾ ਹੈ)

- ਸਿਰੀ **੧,** ੧੮, ੪:੨ (21)

**ਖੇਲੇ –**

"ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ **ਖੇਲੇ** ਥਾਵ ਕੈਸੇ।" (ਖੇਡਦਾ ਹੈ)

- ਰਾਮ **੧,** ਅਸ ੧, ੧:੨ (902)

**ਖੇਲੈ –**

"ਦਿਵਸੁ ਰਾਤਿ ਦੁਇ ਦਾਈ ਦਾਇਆ **ਖੇਲੈ** ਸਗਲ ਜਗਤੁ।" (ਖੇਡਦਾ ਹੈ)

- ਜਪੁ **੧,** ੩੮ਸ:੨ (8)

**ਖੇਲੋ –**

"ਇਕਿ ਭੂਲੇ ਨਾਵਹੁ ਥੇਹਹੁ ਥਾਵਹੁ ਗੁਰ ਸਬਦੀ ਸਚੁ **ਖੇਲੋ**।"

- ਵਡ **੧,** ਅਲਾ ੫, ੨:੪ (582)

(2) ਖੇਡ

"**ਖੇਲਿ** ਖਿਲਾਏ ਲਾਡ ਲਾਡਾਵੈ ਸਦਾ ਸਦਾ ਅਨਦਾਈ।"

- ਸਾਰ **੫,** ੪੮, ੧:੧ (1214)

**ਹੋਰ ਰੂਪ:**

**ਖੇਲੁ –**

"ਜੀਅ ਜੰਤ ਸਭਿ ਤੇਰਾ **ਖੇਲੁ**।"

- ਆਸਾ **੪,** ਸੋਪੁ ੨, ੨:੩ (11)

"**ਖੇਲੁ** ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ।" (ਵਿਆਹ ਦੇ ਕਾਰਜ ਦੀ ਖੇਡ)

- ਆਸਾ **੧,** ੧੦, ੧:੨ (351)

"ਏਹੁ ਪਰਪੰਚੁ **ਖੇਲੁ** ਕੀਆ ਸਭੁ ਕਰਤੈ ਹਰਿ ਕਰਤੈ ਸਭ ਕਲ ਧਾਰੀ।" (ਭਾਵ ਸੰਸਾਰ)

- ਗੂਜ **੪,** ਅਸ ੧, ੭:੧ (507)

"ਸਚੁ ਸਾਹਿਬੁ ਸਾਚਾ **ਖੇਲੁ** ਸਭ ਹਰਿ ਧਨੀ।" (ਸੰਸਾਰ)

- ਤਿਲੰ **੪,** ੧, ੧:੨ (723)

**ਖੇਵਟ** ------ ਮਲਾਹ, ਬੇੜੀ ਚਲਾਣ ਵਾਲਾ

"ਜਿਮੀ ਪੁਛੈ ਅਸਮਾਨ ਫਰੀਦਾ **ਖੇਵਟ** ਕਿੰਨਿ ਗਏ।"

- ਆਸਾ **ਫਰ,** ੨, ੮:੧ (488)

**ਹੋਰ ਰੂਪ:**

**ਖੇਵਟੁ** –

"ਰਾਮ ਨਾਮੁ ਕਰਿ ਬੋਹਿਥਾ ਜੀਉ ਸਬਦੁ **ਖੇਵਟੁ** ਵਿਚਿ ਪਾਇ।"

- ਗਉ **੩,** ਛੰਤ ੪, ੧:੨ (245)

"ਅੰਕਸੁ ਗ੍ਯਾਨੁ ਰਤਨੁ ਹੈ **ਖੇਵਟੁ** ਬਿਰਲਾ ਸੰਤੁ।"

- ਸਲੋ **ਕਬ,** ੨੨੪:੨ (1376)

(ਮਹਾਨਕੋਸ਼ ਨੇ ਅਰਥ 'ਫੈਕਨੇ ਵਾਲਾ' (ਅੰਕਸ) ਚਲਾਉਣ ਵਾਲਾ ਕੀਤਾ ਹੈ)

**ਖੇਵਟੂ** –

"ਵੰਝੀ ਹਾਥਿ ਨ **ਖੇਵਟੂ** ਜਲੁ ਸਾਗਰੁ ਅਸਰਾਲੁ।"

- ਮਾਰੂ **੧,** ਅਸ ੨, ੧:੩ (1009)

**ਖੇਵਾ** ------ ਚਲਾਏ; ਗੁਜਾਰੇ (ਮਹਾਨਕੋਸ਼)

"ਕਿਨਹੀ ਤੰਤ ਮੰਤ ਬਹੁ **ਖੇਵਾ**।"

- ਰਾਮ **੫,** ਅਸ ੧, ੬:੩ (913)

**ਖੇਵਾਟੁ** ----- ਮਲਾਹ

"ਆਪੇ ਸਾਗਰੁ ਆਪੇ ਬੋਹਿਥਾ ਆਪੇ ਹੀ **ਖੇਵਾਟੁ**।"

- ਗੂਜ **੩,** ਵਾਰ ੨੨:੩ (517)

**ਖੇਵਿ** ------ ਚਲਾ, ਰੇੜ੍ਹ

"ਅਨਿਲ ਬੇੜਾ ਹਉ **ਖੇਵਿ** ਨ ਸਾਕਉ।"

- ਬਸੰ **ਨਾਮ,** ੨, ੨:੧ (1196)

**ਖੇਵੀਐ** ----- ਗੁਜਾਰਾ ਹੋਵੇ, ਨਿਰਬਾਹ ਹੋਵੇ

"ਝੂਠੈ ਰੰਗਿ ਖੁਆਰੁ ਕਹਾਂ ਲਗੁ **ਖੇਵੀਐ**।"

- ਫੁਨ **੫,** ੧੯:੨ (1363)

**ਖੇੜਾ** ------ ਨਗਰ, ਪਿੰਡ

"ਪ੍ਰਥਮੇ ਵਸਿਆ ਸਤ ਕਾ **ਖੇੜਾ।**"

- ਰਾਮ **੫,** ੧੨, ੨:੧ (886)

**ਖੈ** -------- (1) ਨਾਸ ਕਰਨ ਵਾਲਾ

"ਕਾਲੁ ਬੁਰਾ **ਖੈ** ਕਾਲ ਸਿਰਿ ਦੁਨੀਆਈਐ।"

- ਮਾਝ **੧,** ਵਾਰ ੨੦:੪ (147)

"ਸਗਲ ਬਿਆਧਿ ਮਨ ਤੇ **ਖੈ** ਨਸੈ।" (ਨਾਸ ਹੋ ਕੇ ਨਸ ਜਾਂਦੇ ਹਨ)

- ਗਉ **੫,** ਸੁਖ ੧੮, ੭:੬ (287)

(2) ਵਿਨਾਸ਼, ਹਾਨੀ
"ਜਾ ਕੇ ਭਗਤ ਕਉ ਨਾਹੀ **ਖੈ**।"
- ਬਸੰ **੫,** ੫, ੩:੨ (1181)

**ਖੈਕਾਲੁ** ------ ਨਾਸ ਕਰਨ ਵਾਲਾ ਕਾਲ
"ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ **ਖੈਕਾਲੁ**।"
- ਰਾਮ **੧,** ਓਅੰ ੩੮:੬ (935)

**ਖੈਬੋ** ------- ਖਾਣ ਨੂੰ
"ਲਰਿਕੀ ਲਰਿਕਨ **ਖੈਬੋ** ਨਾਹਿ।"
- ਗੋਂਡ **ਕਬ,** ੬, ੨:੩ (871)

**ਖੈਰ** ------- (ਅ. ਖੈਰ) ਖੈਰੀਅਤ, ਭੁਲਾ
"ਪਹਿਲਾ ਸਚੁ ਹਲਾਲ ਦੁਇ ਤੀਜਾ **ਖੈਰ** ਖੁਦਾਇ।" (ਰੱਬ ਦਾ ਸਭ ਤੋਂ ਭਲਾ ਮੰਗਣਾ)
- ਮਾਝ **੧,** ਵਾਰ ੭ਸ, **੧,** ੩:੨ (141)
('ਮਹਾਨ ਕੋਸ਼' ਅਰਥ 'ਦਾਨ' ਕਰਦਾ ਹੈ - ਰੱਬ ਦੇ ਨਾਂ ਦਾਨ ਕਰਨਾ)

**ਹੋਰ ਰੂਪ:**

**ਖੈਰਿ -**
"ਉਹਾਂ **ਖੈਰਿ** ਸਦਾ ਮੇਰੇ ਭਾਈ।"(ਅਮਨ, ਸ਼ਾਂਤੀ, ਖੈਰ ਖਰੀਅਤ)
- ਗਉ **ਰਵਿ,** ੨, ੧*:੨ (345)

**ਖੈਰਿ** ------ (1) ਅਮਨ, ਸ਼ਾਂਤੀ, ਖੈਰ ਖੈਰੀਅਤ, ਵੇਖੋ 'ਖੈਰ'
(2) ਦਾਨ, ਦਾਤ
"ਖਰਚੇ ਦਿਤਿ ਖਸੰਮ ਦੀ ਆਪ ਖਹਦੀ **ਖੈਰਿ** ਦਬਟੀਐ।" (ਹੋਰਨਾਂ ਨੂ ਖੈਰ (ਦਾਨ) ਦਬਕੇ ਵੰਡਦੇ ਹਨ)
- ਰਾਮ **ਬਸ,** ਵਾਰ ੨:੬ (967)
"ਪੰਚ ਮਰਦ ਸਿਦਕਿ ਲੇ ਬਾਧਹੁ **ਖੈਰਿ** ਸਬੂਰੀ ਕਬੂਲ ਪਰਾ।"
- ਮਾਰੂ **੫,** ਸੋਲਾ ੧੨, ੪:੩ (1083)

**ਹੋਰ ਰੂਪ:**

**ਖੈਰੀ -**
"ਤੀਜੈ ਹਲੇਮੀ ਚਉਥੈ **ਖੈਰੀ**।" (ਦਾਨ ਦੇਣਾ)
- ਮਾਰੂ **੫,** ਸੋਲਾ ੧੨, ੯:੨ (1084)

**ਖੈਰੁ -**
"ਸੇਖ ਫਰੀਦੈ **ਖੈਰੁ** ਦੀਜੈ ਬੰਦਗੀ।"
- ਆਸਾ **ਫਰ,** ੧, ੪:੨ (488)

**ਖੋਇ** ------ ਗੁਆ ਲੈਂਦਾ ਹੈ, ਦੂਰ ਕਰ ਲੈਂਦਾ ਹੈ
"ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ **ਖੋਇ**।"
- ਸਿਰੀ **੧,** ੨੩, ੩:੩ (23)
"ਜੋਬਨੁ **ਖੋਇ** ਪਾਛੈ ਪਛੁਤਾਨੀ।" (ਗੁਆ ਕੇ)
- ਸੂਹੀ **ਫਰ,** ੧, ੧*:੨ (794)

"ਅਭਿਮਾਨੁ **ਖੋਇ** ਖੋਇ ਖੋਇ ਖੋਈ ਹਉ ਮੋ ਕਉ ਸਤਿਗੁਰ ਮੰਤ੍ਰ ਦਿਸਟਾਏ।"
- ਬਿਲਾ **੫,** ੮੧, ੩:੨ (821)

(ਮਹਾਨਕੋਸ਼ ਇਥੇ ਅਰਥ 'ਆਦਰ' ਸੁਭਾਉ' ਦੇ ਕਰਦਾ ਹੈ)

"ਜਨਮ ਜਨਮ ਕੇ ਪਾਪ **ਖੋਇ** ਕੈ ਫੁਨਿ ਬੈਕੁੰਠਿ ਸਿਧਾਵੈ।" (ਗੁਆ, ਦੂਰ ਕਰਕੇ)
- ਰਾਮ **੯,** ੧, ੧:੨ (902)

**ਹੋਰ ਰੂਪ:**

**ਖੋਇਓ –**

"ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ।" (ਦੂਰ ਕੀਤਾ)
- ਗਉ **੫,** ਛੰਤ ੪, ੪:੩ (249)

"ਸਗਲ ਜਨਮ ਭਰਮ ਹੀ ਭਰਮ **ਖੋਇਓ** ਨਹ ਅਸਥਿਰੁ ਮਤਿ ਪਾਈ।" (ਗੁਆ ਦਿਤਾ)
- ਸੋਰ **੮,** ੬, ੧:੧ (632)

**ਖੋਇਆ –**

"ਗਿਆਨ ਪਦਾਰਥੁ **ਖੋਇਆ** ਠਗਿਆ ਮੁਠਾ ਜਾਇ।" (ਗੁਆ ਦਿੱਤਾ)
- ਸਿਰੀ **੧,** ਅਸ ੧੨, ੧:੩ (60)

"ਹਰਿ ਮਾਰਗਿ ਚਲਤ ਭ੍ਰਮੁ ਸਗਲਾ **ਖੋਇਆ**।" (ਦੂਰ ਹੋ ਗਿਆ)
- ਮਾਝ **੫,** ੧੭, ੨:੨ (99)

"ਕਹੁ ਨਾਨਕ ਗੁਰਿ ਭ੍ਰਮੁ ਭਉ **ਖੋਇਆ**।" (ਦੂਰ ਕੀਤਾ)
- ਆਸਾ **੫,** ੬੮, ੪:੧ (387)

**ਖੋਈ –**

"ਪੜਿ ਪੜਿ ਪੰਡਿਤ ਮੋਨੀ ਥਾਕੇ ਦੂਜੈ ਭਾਇ ਪਤਿ **ਖੋਈ**।" (ਗੁਆ ਲਈ)
- ਸਿਰੀ **੩,** ਅਸ ੨੫, ੭:੨ (70)

"ਲਿਖਦਿਆ ਲਿਖਦਿਆ ਕਾਗਦ ਮਸੁ **ਖੋਈ**।" (ਗੁਆ ਲਈ ਅਰਥਾਤ ਮੁਕਾ ਲਈ)
- ਮਾਝ **੩,** ਅਸ ੨੩, ੬:੧ (123)

"ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲੁ **ਖੋਈ**।" (ਲਹਿ ਗਈ, ਦੂਰ ਹੋ ਗਈ)
- ਸੋਰ **੫,** ੩੩, ੧:੧ (617)

"ਕਹੁ ਨਾਨਕ ਹਮ ਤੁਮ ਗੁਰਿ **ਖੋਈ** ਹੈ ਅੰਭੈ ਅੰਭੁ ਮਿਲੋਗਨੀ।" (ਦੂਰ ਕੀਤੀ)
- ਰਾਮ **੫,** ੩, ੪:੨ (883)

**ਖੋਈਐ –**

"ਹਉਮੈ ਗੁਰਮੁਖਿ **ਖੋਈਐ** ਨਾਮਿ ਰਤੇ ਸੁਖੁ ਹੋਇ।" (ਦੂਰ ਕਰੀਏ, ਗਵਾਈਏ)
- ਸਿਰੀ **੩,** ੪੧, ੧:੩ (29)

**ਖੋਈਐ** ----- (1) ਦੂਰ ਕਰੀਏ, ਗਵਾਈਏ, ਵੇਖੋ 'ਖੋਇ'

**ਹੋਰ ਰੂਪ:**

**ਖੋਏ –**

"ਕਾਮ ਕ੍ਰੋਧ ਲੋਭ ਮਦ **ਖੋਏ**।" (ਦੂਰ ਕੀਤੇ)
- ਗਉ **੫,** ੧੪੪, ੩:੧ (194)

(2) ਨੁਕਸਾਨ,/ਘਾਟਾ ਉਠਾਈਐ

"ਰਾਚਿ ਰਹਿਓ ਰਚਨਾ ਪ੍ਰਭੁ ਅਪਨੀ ਕਹਾ ਲਾਭੁ ਕਹਾ **ਖੋਈਐ**।"

– ਦੇਵ **੫,** ੨, ੧*:੨ (528)

**ਖੋਏ** ------- (1) ਦੂਰ ਕੀਤੀ, ਵੇਖੋ 'ਖੋਈਐ' (1)

"ਨਾਨਕ ਗੁਰਿ **ਖੋਏ** ਭ੍ਰਮ ਭੰਗਾ।" (ਦੂਰ ਕੀਤੇ)

– ਆਸਾ **੫,** ੮੩, ੪:੩ (391)

(2) ਗਵਾ, ਅਜਾਈ ਲੰਘਾ

"ਬਾਮਨ ਕਹਿ ਕਹਿ ਜਨਮੁ ਮਤ **ਖੋਇ**।"

– ਗਉ **ਕਬ,** ੭, ੧*:੨ (324)

(3) ਵਾਂਝਿਆ ਰਹਿ ਗਿਆ, ਗਵਾ ਲਏ ਖੋ ਬੈਠਾ

"ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ **ਖੋਏ**।"

– ਆਸਾ **੫,** ੪੨, ੧:੧ (381)

**ਖੋਹਾਇ** ----- ਉਖੜਣਾ, ਪੁਟਣਾ

"ਸਿਰੁ **ਖੋਹਾਇ** ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ।"

– ਮਾਝ **੧,** ਵਾਰ ੨੬ਸ, **੧,** ੧:੧ (149)

**ਹੋਰ ਰੂਪ:**

**ਖੋਹਾਇਨਿ –**

"ਭੇਡਾ ਵਾਗੀ ਸਿਰੁ **ਖੋਹਾਇਨਿ** ਭਰੀਅਨਿ ਹਥ ਸੁਆਹੀ।"

– ਮਾਝ **੧,** ਵਾਰ ੨੬ਸ, **੧,** ੧:੩ (149)

**ਖੋਹਿ** ------ ਹਤਿਆ/ਖੋਹ ਲੈਣਾ

"ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ **ਖੋਹਿ**।"

– ਮਾਝ **੫,** ਬਾਰਾ, ੩:੫ (133)

**ਖੋਹੁ** ------- ਦੂਰ ਕਰ, ਗਵਾ

"ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲੁ **ਖੋਹੁ**।"

– ਆਸਾ **੩,** ਛੰਤ ੭, ੨:੨ (441)

**ਖੋਹੇਨਿ** ----- ਉਖਾੜਦੇ, ਪੁੱਟਦੇ

"ਗਲ੍ਹਾ ਪਿਟਨਿ ਸਿਰੁ **ਖੋਹੇਨਿ**।"

– ਸਲੋ **੧,** ੬:੨ (1410)

**ਖੋਜ** ------- (1) ਢੂੰਡ, ਤਾਲਾਸ

"**ਖੋਜ** ਅਸੰਖਾ ਅਨਿਕ ਤਪੰਥਾ ਬਿਨੁ ਗੁਰ ਨਹੀ ਪਹੁਚਾ।" (ਬੇਅੰਤ ਢੂੰਡ ਕੀਤੀ)

– ਦੇਵ **੫,** ੩੨, ੨:੧ (534)

**ਹੋਰ ਰੂਪ:**

**ਖੋਜਉ –**

"ਕਹੁ ਕਬੀਰ **ਖੋਜਉ** ਅਸਮਾਨ।"

– ਗਉ **ਕਬ,** ੩੪, ੨:੧ (330)

**ਖੋਜਹਿ –**

"ਜਾ ਕਉ **ਖੋਜਹਿ** ਸਰਬ ਉਪਾਏ।"

– ਮਾਝ **੫,** ੨੩, ੩:੧ (101)

**ਖੋਜਹੁ –**
"ਇਸੁ ਮਨ ਕਉ ਕੋਈ **ਖੋਜਹੁ** ਭਾਈ।" (ਢੂੰਡੋ)
– ਗਉ **ਕਬ,** ਅਸ ੩੬, ੪:੧ (330)

(2) ਖੁਰ ਦਾ ਨਿਸ਼ਾਨ
"ਸਾਗਰ ਤਰਿਓ ਬਾਛਰ **ਖੋਜ**।" (ਵੱਛੇ ਦੇ ਖੁਰ ਦਾ ਨਿਸ਼ਾਨ)
– ਰਾਮ **੫,** ੫੧, ੩:੧ (899)

(3) ਖੁਰਾ
"ਗੁਰਮਤਿ **ਖੋਜ** ਪਰੇ ਤਬ ਪਕਰੇ ਧਨੁ ਸਾਬਤੁ ਰਾਸਿ ਉਬਰਿਆ।"
– ਬਸੰ **੪,** ੩, ੨:੨ (1178)

**ਖੋਜਤ** ------ ਢੂੰਡਦਿਆਂ, ਤਲਾਸ਼ ਕਰਦਿਆਂ, ਖੋਜਦਿਆਂ, ਲਭਦਿਆਂ
"**ਖੋਜਤ ਖੋਜਤ** ਪਾਇਆ ਡਰੁ ਕਰਿ ਮਿਲੈ ਮਿਲਾਇ।"
– ਸਿਰੀ **੧,** ਅਸ ੭, ੮:੧ (57)
"ਬਨੁ ਬਨੁ **ਖੋਜਤ** ਫਿਰਤ ਬੈਰਾਗੀ।" (ਢੂੰਢਦੇ)
– ਗਉ **੫,** ੧੧੭*, ੧:੧ (203)

**ਹੋਰ ਰੂਪ:**

**ਖੋਜੰਤ –**
"ਚਰਨ ਕਮਲ ਬਿਰਹੰ **ਖੋਜੰਤ** ਬੈਰਾਗੀ ਦਹ ਦਿਸਹ।"
– ਜੈਤ **੫,** ਵਾਰ ੭ਸ, **੫,** ੧:੧ (707)

**ਖੋਜੰਤਾ –**
"ਪੋਥੀ ਪੰਡਿਤ ਬੇਦ **ਖੋਜੰਤਾ** ਜੀਉ।"
– ਗਉ **੫,** ੧੬੬*, ੩:੧ (216)

**ਖੋਜਤੀ –**
"ਬਨੁ ਬਨੁ ਫਿਰਤੀ **ਖੋਜਤੀ** ਹਾਰੀ ਬਹੁ ਅਵਗਾਹਿ।" (ਢੂੰਡਦੀ)
– ਆਸਾ **੫,** ੫, ੧ਸ:੧ (455)

**ਖੋਜੰਤੀ –**
"ਬਿਨਵੰਤਿ ਨਾਨਕੁ ਮੇਰੀ ਇਛ ਪੁੰਨੀ ਮਿਲੇ ਜਿਸੁ **ਖੋਜੰਤੀ**।" (ਢੂੰਡਦੀ)
– ਆਸਾ **੫,** ੧੨, ੧:੬ (460)

**ਖੋਜੰਤੀਆ –**
"ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ **ਖੋਜੰਤੀਆ**।"
– ਜੈਤ **੫,** ਛੰਤ ੧, ੧:੨ (703)

**ਖੋਜਤੇ –**
"ਸੁਰਿ ਨਰ ਮੁਨਿ ਜਨ **ਖੋਜਤੇ** ਸੁਖ ਸਾਗਰ ਗੋਪਾਲ।"
– ਗਉ **੫,** ਥਿਤੀ ੪:੭ (297)

**ਖੋਜੰਤੇ –**
"ਕਈ ਕੋਟਿ ਪ੍ਰਭ ਕਉ **ਖੋਜੰਤੇ**।"
– ਗਉ **੫,** ਸੁਖ ੧੦, ੬:੩ (276)

**ਖੋਜਦੇ** ------ ਲਭਦੇ, ਢੂਡਦੇ
"ਵਿਣੁ ਕਾਇਆ ਜਿ ਹੋਰ ਥੈ ਧਨੁ **ਖੋਜਦੇ** ਸੇ ਮੂੜ ਬੇਤਾਲੇ।"

- ਗਉ **੪,** ਵਾਰ ੧੫:੪ (309)

**ਖੋਜਨ** ------ ਢੂੰਡਣ
"ਸੰਗਿ ਸੁਆਮੀ ਸੋ ਜਾਨਿਓ ਨਾਹਿਤ ਬਨੁ **ਖੋਜਨ** ਕਉ ਧਾਇਓ।"
- ਜੈਤ **੯,** ੧, ੧:੨ (702)

**ਖੋਜਾਈ** ----- ਢੂੰਡ ਕੀਤੀ, ਖੋਜ ਕੀਤੀ
"ਗੁਰਮਤਿ ਨਗਰੀ ਖੋਜਿ **ਖੋਜਾਈ**।"
- ਸੂਹੀ **੪,** ੫, ੧:੧ (732)

**ਖੋਜਾਵਉ** ---- ਢੂੰਡਦਾ ਹਾਂ
"ਊਠਉ ਬੈਸਉ ਰਹਿ ਭਿ ਨ ਸਾਕਉ ਦਰਸਨੁ ਖੋਜਿ **ਖੋਜਾਵਉ**।"
- ਆਸਾ **੫,** ੧੨੧, ੨:੧ (401)

**ਖੋਜਿ** ------ ਢੂੰਡ ਕੇ
"ਤ੍ਰਿਭਵਣੁ **ਖੋਜਿ** ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ।"
- ਸਿਰੀ **੧,** ੧੭, ੪:੨ (20)

**ਹੋਰ ਰੂਪ:**

**ਖੋਜਿਆ –**
"ਸੇਵਕ ਗੁਰਮੁਖਿ **ਖੋਜਿਆ** ਸੇ ਹੰਸੁਲੇ ਨਾਮੁ ਲਹੰਨਿ।" (ਢੂੰਡਿਆ)
- ਸੂਹੀ **੩,** ਅਸ ੪, ੨:੨ (757)

**ਖੋਜੀ –**
"ਹਉ ਮਨੁ ਤਨੁ **ਖੋਜੀ** ਭਾਲਿ ਭਾਲਾਈ।" (ਢੂੰਡਾਂ)
- ਮਾਝ **੪,** ੨, ੨:੧ (94)

(2) ਖੁਰੇ, ਰਾਹ, ਰਸਤੇ
"ਹਮਰੈ **ਖੋਜਿ** ਪਰਹੁ ਮਤਿ ਕੋਈ।"
- ਗਉ **ਕਬ,** ੩, ੧*:੨ (324)

"ਹਰਿ ਜਨ ਹਰਿ ਹਰਿ ਹਰਿ ਲਿਵ ਲਾਈ ਸਭਿ ਸਾਕਤ **ਖੋਜਿ** ਪਇਆ।" (ਭਾਵ ਖਹਿੜੇ ਪਿਆ)
- ਕਲਿ **੪,** ੨, ੨:੧ (1319)

**ਖੋਜੀ** ------ (1) ਢੂੰਡ ਕੀਤੀ, ਵੇਖੋ 'ਖੋਜਿ' (1)
"ਇਹ ਬਿਧਿ **ਖੋਜੀ** ਬਹੁ ਪਰਕਾਰਾ ਬਿਨੁ ਸੰਤਨ ਨਹੀ ਪਾਏ।"
- ਮਾਰੂ **੫,** ੩, ੩:੧ (999)

**ਹੋਰ ਰੂਪ:**

**ਖੋਜੀਆ –**
"ਬਹੁ ਬਿਧਿ ਪੂਜਾ **ਖੋਜੀਆ** ਮੇਰੇ ਲਾਲ ਜੀਉ ਇਹੁ ਮਨੁ ਤਨੁ ਸਭੁ ਅਰਪੇਹਾ ਰਾਮ।"
- ਬਿਹਾ **੫,** ਛੰਤ ੧, ੩:੨ (541)

**ਖੋਜੀਐ –**
"ਬਾਹਰਿ ਮੂਲਿ ਨ **ਖੋਜੀਐ** ਘਰ ਮਾਹਿ ਬਿਧਾਤਾ।" (ਢੂੰਢੀਏ)
- ਰਾਮ **੩,** ਵਾਰ ੧੨:੩ (953)

(2) ਢੂੰਡ ਕਰਨ ਵਾਲਾ/ਵਾਲੀ
"ਹਰਿ ਆਪੇ ਕਾਨ੍ਹ ਉਪਾਇਦਾ ਮੇਰੇ ਗੋਵਿੰਦਾ ਹਰਿ ਆਪੇ ਗੋਪੀ **ਖੋਜੀ** ਜੀਉ।"
- ਮਾਝ **੪,** ੬੮, ੧:੨ (174)
"**ਖੋਜੀ** ਖੋਜਿ ਲਧਾ ਹਰਿ ਸੰਤਨ ਪਾਹਾ ਰਾਮ।"
- ਬਿਲਾ **੫,** ਛੰਤ ੧, ੨:੨ (845)

**ਖੋਜੁ** ------- (1) ਪੈੜ
"ਮਿਲਿ ਸਤਸੰਗਤਿ **ਖੋਜੁ** ਦਸਾਈ।" (ਭਾਵ ਪਤਾ)
- ਮਾਝ **੪,** ੨, ੨:੩ (94)
"ਨਦੀ ਤਰੰਦੜੀ ਮੈਡਾ **ਖੋਜੁ** ਨ ਖੁੰਭੈ ਮੰਝਿ ਮੁਹਬਤਿ ਤੇਰੀ।" (ਭਾਵ ਪੈਰ)
- ਗੂਜ **੫,** ਵਾਰ ੯ਸ, **੫,** ੧:੧ (520)
"ਖੋਜੀ ਲਧਮੁ **ਖੋਜੁ** ਛਡੀਆ ਉਜਾੜਿ।" (ਖੁਰਾ/ਪੈੜ ਲਭ ਪਿਆ)
- ਗੂਜ **੫,** ੧੨ਸ, **੫,** ੨:੧ (521)
(2) ਢੂੰਡ, ਭਾਲ
"ਹਰਿ ਦਸਹੁ ਸੰਤਹੁ ਜੀ ਹਰਿ **ਖੋਜੁ** ਪਵਾਈ ਜੀਉ।" (ਭਾਲ ਕਰਵਾਉਂਦਾ ਹਾਂ)
- ਗਉ **੪,** ੭੦, ੩:੨ (175)
"ਬੰਦੇ **ਖੋਜੁ** ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ।" (ਢੂੰਡ)
- ਤਿਲੰ **ਕਬ,** ੧, ੧*:੧ (727)

**ਖੋਜੇ** ------- ਢੂੰਡੇ, ਭਾਲੇ
"ਤਨੁ ਮਨੁ **ਖੋਜੇ** ਤਾ ਨਾਉ ਪਾਏ।"
- ਮਾਝ **੩,** ਅਸ ੨, ੨:੧ (110)

**ਖੋਜੇਦਿਆਂ** --- ਢੂੰਡਦਿਆ, ਖੋਜਦਿਆ
"ਮੈ ਮਨੁ ਤਨੁ ਖੋਜਿ **ਖੋਜੇਦਿਆ** ਸੋ ਪ੍ਰਭੁ ਲਧਾ ਲੋੜਿ।"
- ਗਉ **੪,** ਵਾਰ ੨੪ਸ, **੪,** ੧:੧ (313)

**ਖੋਜੈ** ------- ਢੂੰਡੇ, ਲਭੇ
"ਉਸਤਤਿ ਨਿੰਦਾ ਦੋਊ ਤਿਆਗੈ **ਖੋਜੈ** ਪਦੁ ਨਿਰਬਾਨਾ।"
- ਗਉ **੯,** ੧, ੨:੧ (219)

**ਖੋਟ** ------- ਬਦੀ, ਬੁਰਾਈ
"ਨਾਮੁ ਵਿਸਾਰਿ ਚਲੇ ਮਨਿ **ਖੋਟ**।"
- ਗਉ **੧,** ੫, ੨:੪ (152)

**ਖੋਟਾ** ------ (1) ਕਪਟੀ, ਬੁਰਾ
"ਖੋਟੇ ਵਣਜਿ ਵਣੰਜਿਐ ਮਨੁ ਤਨੁ **ਖੋਟਾ** ਹੋਇ।"
- ਸਿਰੀ **੧,** ੨੩, ੨:੨ (23)
(2) ਝੂਠਾ, ਨਕਲੀ
"ਪਾਖੰਡਿ ਪ੍ਰੇਮੁ ਨ ਪਾਈਐ **ਖੋਟਾ** ਪਾਜੁ ਖੁਆਰ।"
- ਸਿਰੀ **੧,** ਅਸ ੨, ੧:੩ (54)
"ਜੋ ਤੁਧੁ ਭਾਵਹਿ ਸੇ ਭਲੇ **ਖੋਟਾ** ਖਰਾ ਨ ਕੋਇ।" (ਨਕਲੀ)
- ਸਿਰੀ **੧,** ਅਸ ੧੩, ੩:੩ (61)

(3) ਰਲਾ ਵਾਲਾ, ਨਕਲੀ
"ਉਘਰਿ ਗਇਆ ਜੈਸਾ **ਖੋਟਾ** ਢਬੂਆ ਨਦਰਿ ਸਰਾਫਾ ਆਇਆ।"
- ਆਸਾ **੫,** ੪੨, ੩:੧ (381)

**ਖੋਟਿ ------** ਕਪਟ, ਝੂਠ
"ਖੋਟੇ ਜਾਤਿ ਨ ਪਤਿ ਹੈ **ਖੋਟਿ** ਨ ਸੀਝਸਿ ਕੋਇ।"
- ਸਿਰੀ **੧,** ੨੩, ੩:੨ (23)

**ਖੋਟਿਆ ----** ਰਲਾ ਵਾਲੇ, ਨਕਲੀ
"ਪਰਖਿ ਖਜਾਨੈ ਪਾਏ ਸੇ ਬਹੁੜਿ ਨ **ਖੋਟਿਆ**।"
- ਗੂਜ **੫,** ਵਾਰ ੧੦:੮ (520)

**ਖੋਟਿਅਹੁ ----** ਨਕਲੀ, ਬੁਰੇ ਤੋਂ
"ਸਤਿਗੁਰੁ **ਖੋਟਿਅਹੁ** ਖਰੇ ਕਰੇ ਸਬਦਿ ਸਵਾਰਣਹਾਰੁ।"
- ਮਾਝ **੧,** ਵਾਰ ੧੨:੬ (143)

**ਖੋਟੀ ------** (1) ਬੁਰੀ, ਕਪਟੀ
"ਕਾਮਣਿ ਕਾਮਿ ਨ ਆਵਈ **ਖੋਟੀ** ਅਵਗਣਿਆਰਿ।"
- ਸਿਰੀ **੧,** ਅਸ ੫, ੪:੧ (56)

(2) ਝੂਠੀ
"ਗੁਰ ਸਰਣਾਈ ਛੁਟੀਐ ਮਨਮੁਖ **ਖੋਟੀ** ਰਾਸਿ।" (ਨਿਕੰਮੀ ਪੂੰਜੀ)
- ਸਿਰੀ **੧,** ਅਸ ੧੩, ੪:੧ (61)

**ਖੋਟੁ -------** (1) ਕਪਟ
"ਖੋਟੇ **ਖੋਟੁ** ਕਮਾਵਣਾ ਆਇ ਗਇਆ ਪਤਿ ਖੋਇ।"
- ਸਿਰੀ **੧,** ੨੩, ੩:੩ (23)

(2) ਧੋਖਾ
"**ਖੋਟੁ** ਨ ਕੀਚਈ ਪ੍ਰਭੁ ਪਰਖਣਹਾਰਾ।"
- ਆਸਾ **੫,** ਛੰਤ ੧੩, ੩:੧ (461)

"ਭੀਤਰਿ ਚੋਰੁ ਬਹਾਲਿਆ **ਖੋਟੁ** ਵੇ ਜੀਆ **ਖੋਟੁ।**"
- ਸਾਰ **੪,** ਵਾਰ ੧੭, **੧,** ੨:੨ (1244)

**ਖੋਟੇ -------** (1) ਭੈੜੀ ਨੀਅਤ ਵਾਲੇ, ਕਪਟੀ
"**ਖੋਟੇ** ਜਾਤ ਨ ਪਾਤਿ ਹੈ ਖੋਟਿ ਨ ਸੀਝਸਿ ਕੋਇ।"
- ਸਿਰੀ **੧,** ੨੩, ੩:੨ (23)

"ਓਥੈ **ਖੋਟੇ** ਸਟੀਅਹਿ ਖਰੇ ਕੀਚਹਿ ਸਾਬਾਸਿ।"
- ਮਾਝ **੧,** ਵਾਰ ੧੯ਸ, **੨,** ੧:੧੧ (146)

**ਹੋਰ ਰੂਪ:**

**ਖੋਟੇਆਰੇ –**
"ਓਇ ਅਗੈ ਪਿਛੈ ਬਹਿ ਮੁਹੁ ਛਪਾਇਨਿ ਨ ਰਲਨੀ **ਖੋਟੇਆਰੇ**।"
- ਗਉ **੪,** ਵਾਰ ੨੧ਸ, **੪,** ੧:੪ (312)

**ਖੋਟੈ –**

"ਵੇਸ ਕਰੇ ਕੁਰੂਪਿ ਕੁਲਖਣੀ ਮਨਿ **ਖੋਟੈ** ਕੂੜਿਆਰਿ।"

- ਸਿਰੀ **੪,** ਵਾਰ ੧੬ਸ, **੩,** ੧:੧ (89)

**ਖੋਟੋ –**

"**ਖੋਟੋ** ਪੂਠੋ ਰਾਲੀਐ ਬਿਨੁ ਨਾਵੈ ਪਤਿ ਜਾਇ।" (ਖੋਟਿਆਂ ਨੂੰ)

- ਪ੍ਰਭਾ **੧,** ੧੦, ੩:੨ (1330)

**ਖੋਟੌ –**

"ਜਗੁ **ਖੋਟੌ** ਸਚੁ ਨਿਰਮਲੌ ਗੁਰ ਸਬਦੀ ਵੀਚਾਰਿ।"

- ਪ੍ਰਭਾ **੧,** ੧੩, ੪:੧ (1331)

(2) ਨਕਲੀ, ਰਲਾ ਵਾਲੇ

"**ਖੋਟੇ** ਠਉਰ ਨ ਪਾਇਨੀ ਖਰੇ ਖਜਾਨੈ ਪਾਇ।"

- ਸਿਰੀ **੧,** ੭, ੪:੨ (57)

"**ਖੋਟੇ** ਕਾ ਮੁਲੁ ਏਕ ਦੁਗਾਣਾ।" (ਖੋਟੇ ਰੁਪਏ)

- ਧਨਾ **੧,** ੬, ੨:੨ (662)

**ਖੋਤ** ------- (1) ਖੋਵਤ, ਗੁਆਚ ਜਾਂਦੀ ਹੈ

"ਸਾਧਸੰਗਿ ਮਲੁ ਸਗਲੀ **ਖੋਤ**।"

- ਗਉ **੫,** ਸੁਖ ੭, ੧:੨ (271)

(2) ਖੋਤੇ –

"ਖਾਤ ਪੀਤ ਅਨੇਕ ਬਿੰਜਨ ਜੈਸੇ ਭਾਰ ਬਾਹਕ **ਖੋਤ**।"

- ਕੈਦਾ **੫,** ੧੩, ੧:੧ (1121)

**ਖੋਤਿ** ------ ਖੁਣ/ਪੁਟ ਕੇ

"ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ **ਖੋਤਿ**।"

- ਗਉ **੪,** ਵਾਰ ੧੬:੨ (309)

**ਖੋਂਦ** ------ (ਸੰ. ੇ ) ਦਾਖ ਦਾ ਰਸ, ਅੰਗੂਰੀ ਸ਼ਰਾਬ

"ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ **ਖੋਂਦ** ਖੁਮਾਰੀ।"

- ਕੈਦਾ **ਕਬ,** ੩, ੪:੨ (1124)

**ਖੋਦਿ** ------ ਖੁਣ/ਪੁਟ ਕੇ

"ਬਸੁਧਾ **ਖੋਦਿ** ਕਰਹਿ ਦੁਇ ਚੂਲ੍ਹੇ ਸਾਰੇ ਮਾਣਸ ਖਾਵਹਿ।"

- ਆਸਾ **ਕਬ,** ੨, ੨:੨ (476)

**ਹੋਰ ਰੂਪ:**

**ਖੋਦੈ –**

"ਜਿਉ ਬਸੁਧਾ ਕੋਊ **ਖੋਦੈ** ਕੋਊ ਚੰਦਨ ਲੇਪ।"

- ਗਉ **੫,** ਸੁਖ ੮, ੧:੮ (272)

**ਖੋਰ** ------- ਖੋੜ, ਖੁਡ

"ਪ੍ਰੀਤਮ ਬਸਤ ਰਿਦ ਮਹਿ **ਖੋਰ**।"

- ਕੇਦਾ **੫,** ੧੦, ੧*:੧ (1121)

**ਖੋਰਿ** ------ (1) ਖੁਮਾਰੀ, ਮਸਤੀ

"ਮਾਈ ਰੀ ਅਰਿਓ ਪ੍ਰੇਮ ਕੀ **ਖੋਰਿ**।"

- ਸਾਰ **੫**, ੧੨੪, ੧*:੧ (1228)

**ਹੋਰ ਰੂਪ:**

**ਖੋਰੀ –**

"ਕਰਿ ਕਿਰਪਾ ਭਗਤਿ ਰਸੁ ਦੀਜੈ ਮਨੁ ਖਚਿਤ ਪ੍ਰੇਮ ਰਸ **ਖੋਰੀ**।"

- ਸਾਰ **੫,** ੬੪, ੨:੧ (1222)

(2) ਖੁਡ, ਵੇਖੋ 'ਖੋਰ'

"ਈਤ ਊਤ ਰਾਮ ਪੂਰਨੁ ਨਿਰਖਤ ਰਿਦ **ਖੋਰਿ**।"

- ਕਾਨ **੫,** ੪੮, ੨:੧ (1307)

(3) ਆਦਤ, (ਸ਼ਬਦਾਰਥ); ਬਦੀ, ਬੁਰਾਈ (ਮਹਾਨਕੋਸ਼); ਖੋੜ, ਖੋਖਲਾਪਨ (ਦਰਪਣ)

"ਕਬੀਰ ਰਾਮੁ ਨ ਧਿਆਇਓ ਮੋਟੀ ਲਾਗੀ **ਖੋਰਿ**।"

- ਸਲੋ **ਕਬ,** ੭੦:੧ (1368)

**ਖੋਲਹੁ** ------ ਖੋਲੋ, ਬੰਦ ਨ ਰਹਿਣ ਦਿਓ

"ਨਾਨਕ ਮਿਲਹੁ ਕਪਟ ਦਰ **ਖੋਲਹੁ** ਏਕ ਘੜੀ ਖਟੁ ਮਾਸਾ।"

- ਤੁਖਾ **੧,** ਬਾਰਾ ੧੨:੬ (1109)

**ਖੋਲਨਿ੍** ----- ਬਝੇ ਨਾ ਰਹਿਣ ਦੇਣ

"ਬੰਧਨ **ਖੋਲਨਿ੍** ਸੰਤ ਦੂਤ ਸਭਿ ਜਾਹਿ ਛਪਿ।"

- ਗੂਜ **੫,** ਵਾਰ ੯:੪ (520)

**ਖੋਲਾਇਦਾ** --- ਖੁਲਵਾਉਂਦਾ, ਬੰਦ ਨਹੀਂ, ਰਹਿਣ ਦਿੰਦਾ

"ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ **ਖੋਲਾਇਦਾ**।"

- ਮਾਰੂ **੧,** ਸੋਲਾ ੧੩, ੨:੩ (1033)

**ਹੋਰ ਰੂਪ:**

**ਖੋਲਾਈਅਨਿ੍ –**

"ਗੁਰ ਸਬਦੀ **ਖੋਲਾਈਅਨਿ੍** ਹਰਿ ਨਾਮੁ ਜਪਾਨੀ।"

- ਗੂਜ **੩,** ਵਾਰ ੧੪:੪ (514)

**ਖੋਲਿ** ------ (1) ਖੋਲ ਕੇ; ਖਲਾਰ ਕੇ

"ਪੀਊ ਦਾਦੇ ਕਾ **ਖੋਲਿ** ਡਿਠਾ ਖਜਾਨਾ।" (ਫੋਲ ਕੇ)

- ਗਉ **੫,** ੧੦੦, ੧:੧ (186)

"ਸਤਿਗੁਰੁ ਤੁਠਾ **ਖੋਲਿ** ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ।" (ਖਜਾਨਾ ਖੋਲ ਕੇ)

- ਮਾਰੂ **੪,** ੪, ੩:੨ (996)

**ਹੋਰ ਰੂਪ:**

**ਖੋਲੀ –**

"ਰਤਨਾ ਕੇਰੀ ਗੁਥਲੀ ਰਤਨੀ **ਖੋਲੀ** ਆਇ।"

- ਰਾਮ **੩,** ਵਾਰ ੧੫ਸ, **੨,** ੨:੧ (954)

**ਖੋਲੈ –**

"ਅੰਦਰੁ **ਖੋਲੈ** ਦਿਬ ਦਿਸਟਿ ਦੇਖੈ ਮੁਕਤਿ ਭੰਡਾਰਾ।"

– ਆਸਾ **੫,** ੨੮, ੨:੨ (425)

**ਖੋਲ੍ਉ –**

"ਕਿਸੁ ਪਹਿ **ਖੋਲ੍ਉ** ਗੰਠੜੀ ਦੂਖੀ ਭਰਿ ਆਇਆ।"

– ਸੂਹੀ **੧,** ਛੰਤ ੫, ੭:੨ (767)

(2) ਬੰਦ ਨ ਰਹਿਣ ਦੇ ਕੇ, ਖੋਲ ਕੇ

"**ਖੋਲਿ** ਕਪਾਟ ਮਹਲਿ ਕਿ ਨ ਜਾਹੀ।"

**ਹੋਰ ਰੂਪ:**

**ਖੋਲਿਆ –**

"ਗੁਰਿ **ਖੋਲਿਆ** ਪੜਦਾ ਦੇਖਿ ਭਈ ਨਿਹਾਲੁ।" (ਭਾਵ ਪਰਾਂ ਕੀਤਾ)

– ਬਿਲਾ **੫,** ੧, ੪:੪ (801)

**ਖੋਲੇ –**

"ਗੁਰ ਮਿਲਿ **ਖੋਲੇ** ਬਜਰ ਕਪਾਟ।"

– ਗਉ **੧,** ੬, ੪:੪ (153)

**ਖੋਲ੍ਾ –**

"ਹਉ ਬਲਿ ਜਾਈ ਲਖ ਲਖ ਲਖ ਬਰੀਆ ਜਿਨਿ ਭ੍ਰਮੁ ਪਰਦਾ **ਖੋਲ੍ਾ** ਰਾਮ।"

– ਸੂਹੀ **੫,** ਛੰਤ ੪, ੪:੨ (779)

**ਖੋਲ੍ਿ –**

"**ਖੋਲ੍ਿ** ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ।"

– ਜੈਤ **੫,** ਛੰਤ ੧, ੧ਸ:੨ (703)

**ਖੋਲ੍ਿਓ –**

"**ਖੋਲ੍ਿਓ** ਕਪਾਟੁ ਤਾ ਮਨੁ ਠਹਰਾਈ।"

– ਸੂਹੀ **੫,** ੫, ੪*:੨ (738)

**ਖੋਲ੍ੇ –**

"ਭ੍ਰਮ ਕੇ ਪਰਦੇ ਸਤਿਗੁਰ **ਖੋਲ੍ੇ**।"

– ਆਸਾ **੫,** ੫੭, ੧*:੨ (385)

**ਖੋਲੈ –**

"ਓਹੁ ਪਿਆਰਾ ਜੀਅ ਕਾ ਜੋ **ਖੋਲੈ** ਭਿਤਾ।"

– ਰਾਮ **੫,** ਵਾਰ ੧੯:੪ (965)

(3) ਦੂਰ ਕਰਕੇ, ਲਾਹ ਕੇ

"ਲਾਜ ਮਰੰਤੀ ਮਰਿ ਗਈ ਘੂਘਟੁ **ਖੋਲਿ** ਚਲੀ।"

– ਰਾਮ **੧,** ਓਅੰ ੧੨:੧ (931)

(4) ਬਝਿਆ ਨਾ ਰਹਿਣ ਦੇ

"ਮੋਹਨਿ ਮੋਹਿ ਲੀਆ ਮਨੁ ਮੇਰਾ ਬੰਧਨ **ਖੋਲਿ** ਨਿਰਾਰੇ।"

– ਤੁਖਾ **੧,** ਛੰਤ ੫, ੩:੫ (1112)

**ਹੋਰ ਰੂਪ:**

**ਖੋਲੇ –**

"ਮੁਕਤੁ ਭਇਆ ਬੰਧਨ ਗੁਰਿ **ਖੋਲੇ** ਜਨ ਨਾਨਕ ਹਰਿ ਗੁਣ ਗਾਏ।"

– ਗਉ **੫,** ੧੫੨, ੪:੨ (213)

**ਖੋਲੈ –**
"ਤਬ ਇਹ ਮਤਿ ਜਉ ਸਭ ਮਹਿ ਪੇਖੈ ਕੁਟਿਲ ਗਾਂਠਿ ਜਬ **ਖੋਲੈ** ਦੇਵ।"
– ਬਿਲਾ **ਕਬ,** ੧੨, ੧:੧ (857)

**ਖੋਲ੍ਹਿ –**
"ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ **ਖੋਲ੍ਹ**।"
– ਸਲੋ **ਕਬ,** ੨੩:੧ (1365)

**ਖੋਲ੍ਹੇ –**
"ਮੁਕਤਿ ਭਈ ਬੰਧਨ ਗੁਰਿ **ਖੋਲ੍ਹੇ** ਸਬਦਿ ਸੁਰਤਿ ਪਤਿ ਪਾਈ।"
– ਮਲਾ **੧,** ੪, ੫:੧ (1255)

**ਖੋਵਸਿ** ----- ਗੁਆ ਲੈਂਦਾ ਹੈ
"ਧੰਧਾ ਕਰਤ ਸਗਲੀ ਪਤਿ **ਖੋਵਸਿ** ਭਰਮੁ ਨ ਮਿਟਸਿ ਗਵਾਰਾ।"
– ਭੈਰ **੧,** ੭, ੩:੧ (1127)

**ਖੋਵਹਿ** ----- (1) ਗੁਆ ਲੈਂਦਾ ਹੈ
"ਪਤਿ ਮਤਿ **ਖੋਵਹਿ** ਨਾਮੁ ਵਿਸਾਰੀ।"
– ਗਉ **੧,** ਅਸ ੧੧, ੪:੩ (225)

**ਹੋਰ ਰੂਪ:**

**ਖੋਵਹੀ –**
"ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ **ਖੋਵਹੀ**।" (ਭਾਵ ਖਾਨਦਾਨ ਦਾ ਨਾਂ ਬਦਨਾਮ ਕਰਦੇ ਹਨ)
– ਮਲਾ **੧,** ਵਾਰ ੧੫:੪ (1285)

(2) ਖੁੰਞਾਉਂਦੇ ਹਨ
"ਆਪੁ ਗਏ ਅਉਰਨ ਹੂ **ਖੋਵਹਿ**।"
– ਗਉ **ਕਬ,** ੪੪, ੫:੧ (332)

(3) ਦੂਰ ਕਰ ਲੈਣਾ
"ਸੁਖ ਸਹਜਿ ਸੋਵਹਿ ਕਿਲਬਿਖ **ਖੋਵਹਿ** ਨਾਮ ਰਸਿ ਰੰਗਿ ਜਾਗੀਆ।"
– ਬਿਹਾ **੫,** ਛੰਤ ੪, ੩:੪ (544)

**ਹੋਰ ਰੂਪ:**

**ਖੋਵਹੁ –**
"ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖ **ਖੋਵਹੁ**।" (ਦੂਰ ਕਰੋ, ਮਿਟਾਵੋ)
– ਸਿਰੀ **੪,** ਪਹ ੩, ੪:੪ (77)

**ਖੋਵਣਾ** ----- (1) ਦੂਰ ਕਰੀ/ਮਿਟਾਈਦਾ ਹੈ
"ਜਪਿ ਜਪਿ ਤੁਧੁ ਨਿਰੰਕਾਰ ਭਰਮੁ ਭਉ **ਖੋਵਣਾ**।"
– ਗੂਜ **੫,** ਵਾਰ ੧੮:੪ (523)

**ਖੋਵਤ** ------ ਗੁਆਵਣਾ
"ਮਾਨਸ ਜਨਮ ਅਕਾਰਥ **ਖੋਵਤ** ਲਾਜ ਨ ਲੋਕ ਹਸਨ ਕੀ।"
– ਆਸਾ **੯,** ੧, ੨:੧ (411)

**ਖੋਵਨਿ** ------ ਗੁਆਉਂਦੇ ਹਨ

"ਪਰਾਈ ਬਖਲੀ ਕਰਹਿ ਆਪਣੀ ਪਰਤੀਤਿ **ਖੋਵਨਿ** ਸਗਵਾ ਭੀ ਆਪੁ ਲਖਾਹਿ।"

- ਬਿਲਾ **੪,** ਵਾਰ ੮:੩ (852)

**ਖੋਵੈ** ------- (1) ਦੂਰ ਹੋਏ

"ਕਥਾ ਸੁਣਤ ਮਲੁ ਸਗਲੀ **ਖੋਵੈ**।"

- ਮਾਝ **੫,** ੩੩, ੨:੨ (104)

(2) ਗੁਆ ਬਹਿੰਦਾ ਹੈ

"ਕਰਮ ਧਰਮ ਸਗਲਾ ਈ **ਖੋਵੈ**।"

- ਧਨਾ **੫,** ੨੨, ੩:੨ (676)

**ਖੋੜ** ------- ਸੋਲਾਂ ਪ੍ਰਕਾਰ ਦਾ

"**ਖੋੜ** ਸੀਗਾਰ ਕਰੈ ਅਤਿ ਪਿਆਰੀ।"

- ਗਉ **੧,** ੧੦, ੩:੨ (225)

**ਖੋੜਸਾਦਤ** --- ਸੋਲਾਂ ਵੇਰ ਅਭਿਆਸ (ਅਦੁਤ) ਯੋਗ ਦੀ ਇਕ ਕਿਰਿਆ ਦਾ)

"ਚੰਦ ਸਤ ਭੇਦਿਆ ਨਾਦ ਸਤ ਸਤ ਪੂਰਿਆ ਸੂਤ ਸਤ **ਖੋੜਸਾਦਤੁ** ਕੀਆ।"

**ਖੋੜਾ** ------ ਦਰਖਤ ਵਿਚਲੀਆਂ ਖੁੱਡਾਂ, ਜਿਥੇ ਕਈ ਵਾਰੀ ਪੰਛੀ ਆਲ੍ਹਣੇ ਪਾ ਕੇ ਰਹਿੰਦੇ ਹਨ

"ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ **ਖੋੜਾ** ਨਿਤ ਕਾਲੁ ਸਾਰੈ।" (ਕਾਲ ਦੀਆਂ ਤਿੰਨ ਖੋੜਾਂ ਭਾਵ ਅਵਸਥਾਵਾਂ ਬਾਲ, ਜਵਾਨੀ ਤੇ ਬਿਰਧ ਅਵਸਥਾ)

- ਸਿਰੀ **੧,** ੨੬, ੩:੧ (23)

('ਮਹਾਨਕੋਸ਼' ਇਸ ਦੇ ਅਰਥ 'ਬੰਧਨ' ਕਰਦਾ ਹੈ ਅਤੇ 'ਦਰਪਣ' 'ਅਵਸਥਾ')

**ਖੋੜਿ** ------ ਗੁਫਾ/ਖੁਡ ਵਿਚ

"ਖਖਾ ਇਹੈ **ਖੋੜਿ** ਮਨ ਆਵਾ।"

- ਗਉ **ਕਬ,** ਬਾਅ ੮:੧ (340)

**ਹੋਰ ਰੂਪ:**

**ਖੋੜੇ –**

"**ਖੋੜੇ** ਛਾਡਿ ਨ ਦਹ ਦਿਸ ਧਾਵਾ।"

- ਗਉ **ਕਬ,** ਬਾਅ ੮:੨ (340)

**ਖੁੜ੍ਹੀ** ------ ਹਿੰਦੀਆਂ ਦਾ ਇਕ ਵਰਣ

"ਬ੍ਰਹਮਨ ਬੈਸ ਸੂਦ ਅਰੁ **ਖ੍ਹ੍ਹੀ** ਡੋਮ ਚੰਡਾਰ ਮਲੇਛ ਮਨ ਸੋਇ।"

- ਬਿਲਾ **ਰਵਿ,** ੨, ੧:੧ (858)

## ਗ

**ਗਉ** ------- ਗਉਣ, ਭਟਕਣ

"ਗੁਰੁ ਅਮਰਦਾਸੁ ਪਰਸੀਐ ਅਭਉ ਲਭੈ **ਗਉ** ਚੁਕਿਹਿ।"

- ਸਵ **੩,** ੧੪:੪ (1394)

**ਗੰਉਂ** ------ ਗਵਨ ਕਰਦਾ/ਤੁਰਦਾ ਹੈ

"ਜਿਧਰਿ ਰਬ ਰਜਾਇ ਵਹਣੁ ਤਿਦਾਊ **ਗੰਉ** ਕਰੇ।"

- ਸਲੋ **ਫਰ,** ੮੪:੨ (1382)

**ਗਉਹਰ** ---- (1) ਗਹਿਰਾ, ਗੰਭੀਰ, ਟਿਕਾ ਵਾਲਾ

"ਤੁਮ੍ **ਗਉਹਰ** ਅਤਿ ਗਹਿਰ ਗੰਭੀਰਾ ਤੁਮ ਪਿਰ ਹਮ ਬਹੁਰੀਆ ਰਾਮ।"

- ਸੂਹੀ **੫,** ਛੰਤ ੪, ੨:੧ (779)

**ਹੋਰ ਰੂਪ:**

**ਗਉਹਰੁ** –

"ਤਿਸੁ ਸੇਵਕ ਕੈ ਨਾਨਕ ਕੁਰਬਾਣੀ ਸੋ ਗਹਿਰ ਗੰਭੀਰਾ **ਗਉਹਰੁ** ਜੀਉ।" (ਸਿਆਣਾ, ਅਕਲਮੰਦ)

- ਮਾਝ **੫,** ੨੫, ੪:੩ (102)

"ਆਪਣੀ ਮਿਤਿ ਆਪਿ ਜਾਣਦਾ ਆਪੇ ਹੀ **ਗਉਹਰੁ**।" (ਗੰਭੀਰ, ਡੂੰਘਾ ਸਮੁੰਦਰ)

- ਬਿਹਾ **੪,** ਵਾਰ ੧੮:੬ (555)

**ਗਉਹਰੁ** ---- (1) ਡੂੰਘਾ, ਗੰਭੀਰ, ਭਾਵ ਸਿਆਣਾ, ਅਕਲਮੰਦ, ਵੇਖੋ 'ਗਉਹਰ'

(2) (ਫਾ. ਗੋਹਰ) ਮੋਤੀ (ਮਹਾਨਕੋਸ਼)

"ਗੁਰੁ ਗਉਹਰੁ **ਦਰੀਆਉ** ਪਲਕ ਡੁੰਬਤੁ੍ਹ ਤਾਰੈ।" (ਮੋਤੀਆਂ ਦਾ ਦਰਿਆ ਹੈ – ਸ਼ਬਦਾਰਥ ਤੇ 'ਦਰਪਣ' ਅਰਥ ਡੂੰਘਾ ਅਥਵਾ ਗਹਿਰ ਗੰਭੀਰ ਕਰਦੇ ਹਨ)

- ਸਵ **੩,** ੧੭:੪ (1395)

"ਤਾ ਤੇ **ਗਉਹਰੁ** ਗ੍ਯਾਨ ਪ੍ਰਗਟੁ ਉਜੀਆਰਉ ਦੁਖ ਦਰਿਦ੍ਰ ਅੰਧ੍ਯਾਰ ਕੋ ਨਾਸੁ।"

**ਗਉਣੁ** ----- (ਸੰ. *गमनम्*) ਗਮਨ, ਰਟਨ

"**ਗਉਣੁ** ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ।"

- ਸਿਰੀ **੫,** ਅਸ ੨੬, ੩:੩ (70)

"ਦਾਸ ਦਾਸਤਣ ਭਾਇ ਮਿਟਿਆ ਤਿਨਾ **ਗਉਣੁ**।" (ਆਵਾਗਉਣ)

- ਆਸਾ **੫,** ੧੦੬, ੩:੧ (397)

"ਅਭਿਆਗਤ ਸੇਈ ਨਾਨਕਾ ਜਿ ਆਤਮ **ਗਉਣੁ** ਕਰੇਨਿ।" (ਆਤਮ ਚੀਨਣ, ਅੰਦਰ ਦੀ ਖੋਜ ਕਰਨ)

- ਰਾਮ **੩,** ਵਾਰ ੬ਸ, **੩,** ੨:੩ (949)

"ਚੂਕਾ **ਗਉਣੁ** ਮਿਟਿਆ ਅੰਧਿਆਰੁ।" (ਭਟਕਣ)

- ਪ੍ਰਭਾ **੫,** ਅਸ ੩, ੨:੧ (1348)

**ਹੋਰ ਰੂਪ:**

**ਗਉਨੁ** –

"ਕਾਹੂ ਹੋ **ਗਉਨੁ** ਕਰਿ ਹੋ।"

- ਗਉ **੫,** ੨੫੫*, ੨:੨ (213)

"ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ **ਗਉਨੁ** ਇਕੇਲੀ।" (ਭਾਵ ਜਾਏਗੀ)

- ਬਿਹਾ **੫,** ਛੰਤ ੭, ੧:੫ (546)

**ਗਉਨੁ** ----- (1) ਰਟਨ, ਫਿਰਣਾ, ਵੇਖੋ 'ਗਉਣੁ'

(2) ਚਾਲ, ਜਗਤ ਦੀ ਚਾਲ ਭਾਵ ਰਟਨ ਕਰਨ ਵਾਲੀ ਭਾਵ ਪ੍ਰਿਥਵੀ

"**ਗਉਨੁ** ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ।"

– ਰਾਮ **੧,** ਸਿਗੋ ੬੭:੪ (945)

(ਮਹਾਨਕੋਸ਼ ਇਸ ਦੇ ਅਰਥ 'ਗਗਨ ਗੁਣ' ਕਰਦਾ ਹੈ)

**ਗਉਰਾ** ----- (1) ਭਾਰਾ ਵਧੇਰੇ ਵਜਨਵਾਲਾ, ਵਡਿਆਈ ਵਾਲਾ

"ਧਰਿ ਤਾਰਾਜੂ ਤੋਲੀਐ ਨਿਵੈ ਸੁ **ਗਉਰਾ** ਹੋਇ।"

– ਆਸਾ **੧,** ਵਾਰ ੧੪ਸ, **੧,** ੧:੬ (470)

"ਤੂ ਪੂਰਾ ਹਮ ਊਰੇ ਹੋਛੇ ਤੂ **ਗਉਰਾ** ਹਮ ਹਉਰੇ।" (ਗੌਰਵਤਾ ਵਾਲਾ)

– ਸੋਰ **੧,** ੫, ੨:੧ (597)

**ਹੋਰ ਰੂਪ:**

**ਗਉਰੋ –**

"ਹਉਂ ਹਉਰੋ ਤੂ ਠਾਕੁਰੁ **ਗਉਰੋ** ਨਾਨਕ ਸਰਨਿ ਪਛਾਨੀ।"

– ਆਸਾ **੫,** ੧੩੫, ੩:੧ (404)

(2) ਦੀਪਕ ਰਾਗ ਦੇ ਅੱਠ ਪੁੱਤਰਾਂ ਵਿਚੋਂ ਇਕ, ਬਾਕੀ ਦੇ ਸੱਤ ਹਨ – ਕਾਲੰਕਾ, ਕੁੰਤਲ, ਰਾਮਾ, ਕਮਲ ਭਸਮ, ਚੰਪਕ ਕਾਨਰਾ ਤੇ ਕਲ੍ਯਾਨਾ।"

"**ਗਉਰਾ** ਅਉ ਕਾਨਰਾ ਕਲ੍ਯਾਨਾ।"

– ਰਾਗ ੧:੩੯ (1430)

**ਗਉੜੀ** ----- ਗੁਰੂ ਗ੍ਰੰਥ ਸਾਹਿਬ ਵਿਚ ਆਉਂਦਾ ਤੀਜਾ ਰਾਗ, ਦਿਨ ਦੇ ਚੌਥੇ ਪਹਿਰ ਦਾ ਰਾਗ ਹੈ

"**ਗਉੜੀ** ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ।"

– ਗਉ **੪,** ਵਾਰ ੨੦ਸ, **੩,** ੧:੧ (311)

**ਗਊ** ------- (1) ਗਾਂ, ਇਕ ਦੁੱਧਾਰੂ ਪਸ਼ੂ

"ਜਿਉ ਮਿਲਿ ਬਛਰੇ **ਗਊ** ਪ੍ਰੀਤਿ ਲਗਾਵੈ।"

– ਗਉ **੪,** ੪੧, ੨:੧ (164)

"**ਗਊ** ਕਉ ਚਾਰੇ ਸਾਰਦੂਲੁ।" (ਇੰਦ੍ਰਆਂ ਰੂਪੀ ਗਊਆਂ ਦੀ ਹੁਣ ਹੰਕਾਰ ਰੂਪੀ ਸ਼ੇਰ ਰੱਖਿਆ ਕਰਦਾ ਹੈ)

– ਰਾਮ **੫,** ੫੦, ੧:੧ (898)

"ਬਿਨੁ ਅਸਥਨ **ਗਊ** ਲਵੇਰੀ।" (ਭਾਵ ਮਾਇਆ)

– ਬਸੰ **ਕਬ,** ੩, ੩:੧ (1194)

**ਹੋਰ ਰੂਪ:**

**ਗਊਆ –**

"ਭੂਮਿ ਦਾਨੁ **ਗਊਆ** ਘਣੀ ਭੀ ਅੰਤਰਿ ਗਰਬੁ ਗੁਮਾਨੁ।"

– ਸਿਰੀ **੧,** ਅਸ ੧੪, ੪:੨ (62)

**ਗਊਤਮ** ---- ਗੋਤਮ ਰਿਸ਼ੀ

"**ਗਊਤਮ** ਸਤੀ ਸਿਲਾ ਨਿਸਤਰੀ।"

– ਗੋਂਡ **ਨਾਮ, ੫,** ੩:੪ (874)

**ਗਇ** ------ ਹਾਥੀ

"ਕਬੀਰ ਹੈ **ਗਇ** ਬਾਹਨ ਸਘਨ ਘਨ ਲਾਖ ਧਜਾ ਫਹਰਾਹਿ।"

– ਸਲੋ **ਕਬ,** ੧੧੨:੧ (1370)

**ਗਇਓ** ----- (1) ਗਿਆ; ਚਲਿਆ ਭਾਵ ਨਿਭਿਆ
"ਜੋ ਦੀਸੈ ਸੋ ਸੰਗਿ ਨ **ਗਇਓ**।"
- ਗਉ **੫,** ਅਸ ੧੩, ੨:੧ (241)

(2) ਦੂਰ ਹੋਇਆ, ਗਿਆ
"ਦੁਖ ਬਿਨਸੇ ਸਹਸਾ **ਗਇਓ** ਸਰਨਿ ਗਹੀ ਹਰਿ ਰਾਇ।"
- ਗਉ **੫,** ਥਿਤੀ ੧੭ਸ:੧ (300)

(3) ਗਿਆ ਸਹਾਇਕ (ਕਿਰਿਆ)
"ਕਹੁ ਕਬੀਰ ਤਾ ਕਉ ਪੁਨਰਪਿ ਜਨਮੁ ਨਹੀ ਖੇਲਿ **ਗਇਓ** ਬੈਰਾਗੀ।"
- ਗਉ **ਕਬ,** ੫੩, ੪:੨ (335)

(4) ਲੰਘ ਗਿਆ, ਚਲਿਆ ਗਿਆ
"ਭਗਤਿ ਬਿਨੁ ਬਿਰਥੇ ਜਨਮੁ **ਗਇਓ**।"
- ਗਉ **ਕਬ,** ੫੯, ੧*:੧ (336)

(5) ਚਲਾ ਗਿਆ ਪ੍ਰਸਥਾਨ ਕਰ ਗਿਆ
"ਬਜਾਵਨਹਾਰੋ ਕਹਾ **ਗਇਓ** ਜਿਨਿ ਇਹੁ ਮੰਦਰੁ ਕੀਨ੍ਾ।" (ਚਲਾ ਗਿਆ)
- ਆਸਾ **ਕਬ,** ੧੮, ੨:੧ (480)

"ਛਿਨੁ ਛਿਨੁ ਕਰਿ **ਗਇਓ** ਕਾਲੁ ਤੈਸੇ ਜਾਤੁ ਆਜੁ ਹੈ।" (ਲੰਘ ਗਿਆ)
- ਜੈਜਾ **੯,** ੧, ੨:੨ (1352)

**ਗਇਆ** ---- ਦੂਰ ਹੋ ਗਏ, ਮਿਟ ਗਏ
"ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ **ਗਇਆ**।"
- ਸਵ **੪,** ਨਲ ੬:੫ (1399)

**ਗਇਅਮੁ** ---- ਲੰਘ ਗਿਆ, ਚਲਿਆ ਗਿਆ
"ਪਿਰ ਬਿਨੁ ਜੋਬਨੁ ਬਾਦਿ **ਗਇਅਮੁ** ਵਾਢੀ ਝੂਰੇਦੀ ਝੂਰੇਉ।"
- ਮਾਰੂ **੧,** ਅਸ ੯, ੫:੨ (1015)

**ਗਇਆ** ---- (1) ਜਾ ਕੇ, ਗਿਆ
"ਨਾਨਕ ਜੇ ਕੋ ਆਪੌ ਜਾਣੈ ਅਗੈ **ਗਇਆ** ਨ ਸੋਹੈ।"
- ਜਪੁ **੧,** ੨੧:੧੮ (5)

"ਹੁਕਮੀ ਹੋਇ ਨਿਬੇੜੁ **ਗਇਆ** ਜਾਣੀਐ।"
- ਮਲਾ **੧,** ਵਾਰ ੨, ੧:੪ (1288)

**ਹੋਰ ਰੂਪ:**

**ਗਇਆਹ –**
"ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ **ਗਇਆਹ**।"
- ਸੂਹੀ **੩,** ਵਾਰ ੮ਸ, **੨,** ੧:੨ (788)

**ਗਈ –**
"ਅਗੈ **ਗਈ** ਨ ਮੰਨੀਆ ਮਰਉ ਵਿਸੂਰਿ ਵਿਸੂਰੇ।" (ਜਾ ਕੇ)
- ਵਡ **੧,** ੩, ੧:੧੨ (558)

(2) ਚਲਾ ਗਿਆ, ਮੁਕ ਗਿਆ, ਮਿਟ ਗਿਆ
"ਮੁਈ ਪਰੀਤਿ ਪਿਆਰੁ **ਗਇਆ** ਮੁਆ ਵੈਰੁ ਵਿਰੋਧੁ।"
- ਸਿਰੀ **੧,** ੧੪, ੩:੧ (19)

"ਜਨਮ ਮਰਣੁ ਕਾ ਭਉ **ਗਇਆ** ਭਾਉ ਭਗਤਿ ਗੋਪਾਲ।"

- ਸਿਰੀ **੫,** ੮੦, ੨:੧ (45)

"ਸਤਿਗੁਰ ਸੇਤੀ ਗਣਤ ਜਿ ਰਖੈ ਹਲਤੁ ਪਲਤੁ ਸਭੁ ਤਿਸ ਕਾ **ਗਇਆ**।" (ਮੁੱਕ ਗਿਆ, ਨਸ਼ਟ/ਖਰਾਬ ਹੋ ਗਿਆ)

- ਗਉ **੪,** ਵਾਰ ੧੩ਸ, **੪,** ੨:੧ (307)

**ਹੋਰ ਰੂਪ:**

**ਗਇਐ –**

"ਧਨ **ਗਇਐ** ਬਹਿ ਝੂਰੀਐ ਧਨ ਮਹਿ ਚੀਤੁ ਗਵਾਰ।" (ਚਲੇ ਜਾਣ/ਮੁਕ ਜਾਣ ਨਾਲ)

- ਰਾਮ **੧,** ਓਅੰ ੩੬:੧ (934)

"ਡਕੈ ਫੂਕੈ ਖੇਹ ਉਡਾਵੈ ਸਾਹਿ **ਗਇਐ** ਪਛੁਤਾਇ।" (ਨਿਕਲ ਜਾਣ, ਮੁਕ ਜਾਣ)

- ਮਲਾ **੧**, ਵਾਰ ੧੯ਸ, **੧**, ੨:੨ (1286)

**ਗਈ –**

"ਬੁਧਿ ਵਿਸਰਜੀ **ਗਈ** ਸਿਆਣਪ ਕਰਿ ਅਵਗਣ ਪਛੁਤਾਇ।" (ਮੁਕ ਗਈ)

- ਸਿਰੀ **੧,** ਪਹ ੨, ੩:੫ (76)

"ਚਿੰਤਾ ਰੋਗੁ **ਗਈ** ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ।" (ਮਿਟ ਗਈ)

- ਮਾਝ **੫,** ੧੫, ੨:੩ (99)

(3) ਦੂਰ ਹੋਇਆ, ਖਤਮ ਹੋਇਆ

"ਆਪੁ **ਗਇਆ** ਸੁਖੁ ਪਾਇਆ ਮਿਲਿ ਸਲਲੈ ਸਲਲ ਸਮਾਇ।"

- ਸਿਰੀ **੧,** ੨੨, ੨:੩ (22)

(4) ਮਰਨਾ (ਭਾਵ) ਦੁਨੀਆਂ ਤੋਂ ਜਾਣਾ

"ਖੋਟੇ ਖੋਟੁ ਕਮਾਵਣਾ ਆਇ **ਗਇਆ** ਪਤਿ ਖੋਇ।"

- ਸਿਰੀ **੧,** ੨੩, ੩:੩ (23)

(5) ਗਿਆ (ਸਹਾਇਕ ਕਿਰਿਆ)

"ਸਚਾ ਸਬਦੁ ਨ ਪਛਾਣਿਓ ਸੁਪਨਾ **ਗਇਆ** ਵਿਹਾਇ।"

- ਸਿਰੀ **੩,** ੫੪, ੩:੨ (34)

**ਹੋਰ ਰੂਪ:**

**ਗਈ –**

"ਬਿਨੁ ਸਬਦੈ ਜਗੁ ਦੁਖੀਆ ਫਿਰੈ ਮਨਮੁਖਾ ਨੋ **ਗਈ** ਖਾਇ।"

- ਸਿਰੀ **੩,** ਅਸ ੨੧, ੪:੨ (67)

(6) ਲੰਘ/ਗੁਜਰ ਗਿਆ, ਬੀਤ ਗਿਆ

"ਪਹਿਲਾ ਪਹਰੁ ਧੰਧੈ **ਗਇਆ** ਦੂਜੈ ਭਰਿ ਸੋਇਆ।"

- ਸਿਰੀ **੫,** ੭੪, ੩:੧ (43)

"**ਗਇਆ** ਸੁ ਜੋਬਨੁ ਧਨ ਪਛੁਤਾਨੀ।"

- ਆਸਾ **੧,** ੨੬, ੩:੨ (357)

**ਹੋਰ ਰੂਪ:**

**ਗਈ –**

"ਰੈਣਿ **ਗਈ** ਫਿਰਿ ਹੋਇ ਪਰਭਾਤਿ।" (ਲੰਘ ਗਈ)

- ਆਸਾ **੫,** ੧੯, ੨:੨ (375)

(7) ਪ੍ਰਸਥਾਨ ਕੀਤਾ, ਭਾਵ ਪਿਆ

"ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ **ਗਇਆ**।"

- ਸਿਰੀ **੫,** ਅਸ ੨੬, ੬:੪ (70)

(8) ਚਲਾ ਗਿਆ

"ਚਉਥੈ ਆਈ ਊਂਘ ਅਖੀ ਮੀਟਿ ਪਵਾਰਿ **ਗਇਆ**।" (ਪ੍ਰਲੋਕ ਚਲਾ ਗਿਆ)

- ਮਾਝ **੧,** ਵਾਰ ੧੭ਸ, **੧,** ੧:੭ (146)

**ਹੋਰ ਰੂਪ:**

**ਗਈ –**

"ਘੂੰਘਟੁ ਕਾਢਿ **ਗਈ** ਤੇਰੀ ਆਗੈ (ਤੁਰ ਗਈ)

- ਆਸਾ **ਕਬ,** ੩੪, ੧:੧ (484)

"ਧਰਤੀ ਉਪਰਿ ਕੋਟ ਗੜ ਕੇਤੀ **ਗਈ** ਵਜਾਇ।"

- ਸੋਰ **੧,** ੧, ੩੧, (595)

(9) ਹਿੰਦੂਆਂ ਦਾ ਇਕ ਤੀਰਥ ਸਥਾਨ

"**ਗਇਆ** ਪਿੰਡੁ ਭਰਤਾ।"

- ਗੋਂਡ **ਨਾਮ,** ੧, ੨:੧ (873)

"ਗੰਗਾ **ਗਇਆ** ਗੋਦਾਵਰੀ ਸੰਸਾਰ ਕੇ ਕਾਮਾ।"

- ਬਸੰ **ਨਾਮ,** ੧, ੩:੧ (1196)

**ਗਈ** ------ (1) ਮੁਕ ਗਈ, ਮਿਟ ਗਈ, ਦੂਰੀ ਹੋਈ, ਵੇਖੋ 'ਗਇਆ' (2)

**ਹੋਰ ਰੂਪ:**

**ਗਈਆ –**

"ਮੁੰਢੈ ਦੀ ਖਸਲਤਿ ਨ **ਗਈਆ** ਅੰਧੇ ਵਿਛੁੜਿ ਚੋਟਾ ਖਾਇ।"

- ਬਿਹਾ **੪,** ਵਾਰ ੪ਸ, **੩,** ੨:੨ (549)

(2) ਗਈ ਸਹਾਇਕ ਕਿਰਿਆ, ਵੇਖੋ 'ਗਇਆ' (5)

**ਹੋਰ ਰੂਪ:**

**ਗਈਂ –**

"ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ **ਗਈਂ** ਸਭ ਤਾਰ।"

- ਸਲੋ **ਕਬ**, ੧੦੩:੨ (1369)

**ਗਈਆ –**

"ਅਮਰ ਪਿੰਡ ਭਏ ਸਾਧੂ ਸੰਗਿ ਜਨਮ ਮਰਣ ਦੋਊ ਮਿਟਿ **ਗਈਆ**।" (ਗਿਆ)

- ਬਿਲਾ **੪,** ਅਸ ੪, ੧:੨ (835)

(3) ਰਵਾਨਾ ਹੋਈ, ਚਲੀ, ਤੁਰੀ

"**ਗਈ** ਬੁਨਾਵਨ ਮਾਹੋ।" (ਸੂਤ ਉਨਾਣ ਲਈ ਰਵਾਨਾ ਹੋਈ)

- ਗਉ **ਕਬ,** ੫੪, ੧*:੧ (335)

"ਜਿਨਾ ਪਿਛੈ ਹਉ **ਗਈ** ਸੇ ਮੈ ਪਿਛੈ ਭੀ ਰਵਿਆਸੁ।"

- ਮਾਰੂ **੪,** ਵਾਰ ੯ਸ, **੫,** ੧:੧ (1097)

**ਹੋਰ ਰੂਪ:**

**ਗਈਆ –**

"ਮੁਕਤੀ ਭੇਡ ਨ **ਗਈਆ** ਕਾਈ।" (ਗਈ, ਰਵਾਨਾ ਹੋਈ)

- ਗਉ **ਕਬ,** ੪, ੨:੨ (324)

(4) ਲੰਘ ਗਈ, ਬਤੀਤ ਹੋ ਗਈ, ਵੇਖੋ 'ਗਇਆ' (6)

(5) ਜਾ ਕੇ ਵੇਖੋ 'ਗਇਆ' (1)

**ਗਈਆ** ---- (1) ਮੁਕੀ, ਦੂਰ ਹੋਈ, ਵੇਖੋ 'ਗਈ'

(2) ਗਈਆ (ਸਹਾਇਕ ਕਿਰਿਆ) ਵੇਖੋ 'ਗਈ' (2)

**ਹੋਰ ਰੂਪ:**

**ਗਈਆ –**

"ਉਘਰਿ **ਗਈਆ** ਖਿਨਹਿ ਭੀਤਰਿ ਜਮਹਿ ਗ੍ਰਾਸੇ ਝੋਟ।"

- ਸਾਰ **੫,** ੧੦੪, ੧:੨ (1224)

**ਗਈਆਸੇ –**

"ਗੁਰੁ ਸੰਤ ਜਨੋ ਪਿਆਰਾ ਮੈ ਮਿਲਿਆ ਮੇਰੀ ਤ੍ਰਿਸਨਾ ਬੁਝਿ **ਗਈਆਸੇ**।"

- ਸੂਹੀ **੪,** ਛੰਤ ੫, ੧:੧ (776)

(3) ਗਈ, ਰਵਾਨਾ ਹੋਈ, ਵੇਖੋ 'ਗਈ' (3)

(4) ਜਾਂਦਾ ਹੈ

"ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ ਜਿਉ ਬਿਨੁ ਅਮਲੈ ਅਮਲੀ ਮਰਿ **ਗਈਆ**।"

- ਬਿਲਾ **੪,** ਅਸ ੬, ੩:੧ (836)

"ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ ਹਉ ਤਿਸੁ ਵਿਟਹੁ ਬਲਿ ਬਲਿ ਘੁਮਿ **ਗਈਆ**।" (ਜਾਂਦੀ ਹਾਂ)

- ਬਿਲਾ **੪,** ਅਸ ੬, ੪:੧ (836)

**ਹੋਰ ਰੂਪ:**

**ਗਈਆਸ –**

"ਆਸ ਨਿਰਾਸਾ ਹਿਕੁ ਤੂ ਹਉ ਬਲਿ ਬਲਿ ਬਲਿ **ਗਈਆਸ**।"

- ਮਾਰੂ **੫,** ਵਾਰ ੧੮ਸ, **੫,** ੨:੨ (1100)

**ਗਈਏ** ----- ਜਾਣੀਏ

"ਸ੍ਰੀ ਗੋਪਾਲੁ ਨ ਉਚਰਹਿ ਬਲਿ **ਗਈਏ** ਦੁਹਚਾਰਣਿ ਰਸਨਾ ਰਾਮ।" (ਸੜ ਜਾਣੀਏ)

-ਬਿਲਾ **੫,** ਛੰਤ ੪, ੩:੧ (848)

**ਗਈਹੈ** ----- ਗਾਉਂਦੇ ਸੀ

"ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ **ਗਈਹੈ**।"

- ਗੂਜ **ਕਬ,** ੧, ੧:੧ (524)

**ਗਏ** ------- (1) ਰਵਾਨਾ ਹੋਏ, ਚਲੇ ਗਏ

"ਜਿਨੀ ਨਾਮੁ ਧਿਆਇਆ **ਗਏ** ਮਸਕਤਿ ਘਾਲਿ।"

- ਜਪੁ **੧,** ੩੮ਸ:੫ (8)

(2) ਮਿਟ ਗਏ, ਖਤਮ ਹੋਇਆ, ਦੂਰ ਹੋਏ

"ਹਿੰਸਾ ਹਉਮੈ ਗਤੁ **ਗਏ** ਨਾਹੀ ਸਹਸਾ ਸੋਗੁ।"

- ਸਿਰੀ **੧,** ੨੦, ੨:੨ (21)

"ਮੁਚੁ ਮੁਚੁ ਗਰਭ **ਗਏ** ਕੀਨ ਬਚਿਆ।" (ਗਿਰ ਗਏ, ਖਤਮ ਹੋ ਗਏ)

- ਗਉ **ਕਬ,** ੨੫, ੨:੧ (328)

"ਇਛ ਪੁੰਨੀ ਮਨਿ ਆਸ **ਗਏ** ਵਿਸੂਰਿਆ।" (ਦੂਰ ਹੋਏ)

- ਗੂਜ **੫,** ਵਾਰ ੨੧:੨ (524)

(3) ਗਏ (ਸਹਾਇਕ ਕਿਰਿਆ)

"ਜੋ ਜਾਗੇ ਸੇ ਉਬਰੇ ਸੂਤੇ **ਗਏ** ਮੁਹਾਇ।"

- ਸਿਰੀ **੩,** ੫੪, ੩:੧ (34)

(4) ਜਾ ਕੇ

"ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤਿ **ਗਏ** ਪਛੁਤਾਇ।"

- ਸਿਰੀ **੪,** ਵਣ ੧, ੩:੪ (82)

(5) ਨਾਸ/ਖਰਾਬ ਹੋ ਗਏ

"ਹਲਤੁ ਪਲਤੁ ਦੋਵੈ **ਗਏ** ਨਿਤ ਭੁਖਾ ਕੂਕੇ ਤਿਹਾਇਆ।"

- ਗਉ **੪,** ਵਾਰ ੧੨ਸ, **੪,** ੧:੬ (306)

(6) ਗਏ ਗੁਜਰੇ

"ਆਪ **ਗਏ** ਅਉਰਨ ਹੂ ਘਾਲਹਿ।"

- ਗਉ **ਕਬ,** ੪੪, ੩:੨ (332)

(7) ਲੰਘ ਗਏ, ਬੀਤ ਗਏ

"ਰਾਮ ਨਾਮੁ ਉਰ ਹਾਰੁ ਬਿਖੁ ਕੇ ਦਿਵਸ **ਗਏ**।"

- ਆਸਾ **੫,** ਛੰਤ ੯, ੨:੨ (458)

(8) ਜਾਣ ਨਾਲ, ਗਿਆਂ

"ਗੁਰਿ ਸਬਦੁ ਦ੍ਰਿੜਾਇਆ ਪਰਮ ਪਦੁ ਪਾਇਆ ਦੁਤੀਆ **ਗਏ** ਸੁਖ ਹੋਊ।"

- ਦੇਵ **੫,** ੩੩, ੨:੧ (535)

"ਅਗੈ **ਗਏ** ਨ ਮੰਨੀਅਨਿ ਮਾਰਿ ਕਢਹੁ ਵੇਪੀਰ।"

- ਸੋਰ **੧,** ੧, ੪:੩ (595)

**ਗਸਤਮ** ---- (ਫਾ.) ਮੈ ਫਿਰਿਆ

"ਸਬ ਰੋਜ **ਗਸਤਮ** ਦਰ ਹਵਾ ਕਰਦੇਮ ਬਦੀ ਖਿਆਲ।"

- ਤਿਲੰ **੧,** ੧, ੩:੧ (721)

**ਗਹ** ------- (ਫਾ.) ਥਾਂ, ਜਗ੍ਹਾ

"ਅਬ ਮੋਹਿ ਖੂਬ ਵਤਨ **ਗਹ** ਪਾਈ।"

- ਗਉ **ਰਵਿ,** ੨, ੧*:੧ (345)

**ਗਹਉ** ------ ਮੈਂ ਪਕੜਾਂ/ਮਰਸਾਂ

"ਸੇਵਉ ਸਾਧ **ਗਹਉ** ਓਟ ਚਰਨਾ ਨਹ ਬਿਸਰੈ ਮੁਹਤੁ ਚਸਾਈ।"

- ਸੋਰ **੫,** ੩, ੧*:੨ (609)

**ਗਹਹਿ** ----- ਪਕੜ ਲਵੇਂ

"ਜੇ ਕਰੁ **ਗਹਹਿ** ਪਿਆਰੜੇ ਤੁਧੁ ਨ ਛੋਡਾਂ ਮੂਲਿ।"

- ਗਉ **੫,** ਵਾਰ ੧੯ਸ, **੫,** ੨:੧ (322)

**ਹੋਰ ਰੂਪ:**

**ਗਹਹੁ** –
"ਦ੍ਰਿੜੁ ਕਰਿ **ਗਹਹੁ** ਨਾਮ ਹਰਿ ਵਥੁ।" (ਪਕੜੋ)
– ਗਉ **੫,** ਸੁਖ ੧੯, ੧:੬ (288)
"ਚਉਥਹਿ ਚੰਚਲ ਮਨ ਕਉ **ਗਹਹੁ**।" (ਕਾਬੂ ਕਰੋ)
– ਗਉ **ਕਬ,** ਥਿਤੀ ੫:੧ (343)
"ਖਿਮਾ **ਗਹਹੁ** ਸਤਿਗੁਰ ਸਰਣਾਈ।" (ਧਾਰਨ ਕਰੋ)
– ਮਾਰੂ **੧,** ਸੋਲਾ ੧੦, ੮:੨ (1030)

**ਗਹਗਹਾ** ---- ਗੂੜ੍ਹਾ
"ਜਿਉ ਉਬਲੀ ਮਜੀਠੈ ਰੰਗੁ **ਗਹਗਹਾ** ਤਿਉ ਸਚੇ ਨੋ ਜੀਉ ਦੇਇ।"
– ਗਉ **੪,** ਵਾਰ ੨੦ਸ, **੩,** ੧:੪ (311)

**ਗਹਗਚਿ** ---- ਪਕੜ, ਗਚ (ਚੂਨੇ) ਵਾਂਗੂ ਗਹ (ਪਕੜ)
"ਕਬੀਰ **ਗਹਗਚਿ** ਪਰਿਓ ਕੁਟੰਬ ਕੈ ਕਾਠੈ ਰਹਿ ਗਇਓ ਰਾਮੁ।"
– ਸਲੋ **ਕਬ,** ੧੪੨:੧ (1372)

**ਗਹਡੜੜਾ** --- ਗਰਕ ਕਰ ਲੈਣ ਵਾਲਾ ਡੂੰਘਾ ਟੋਇਆ ਭਾਵ ਸੰਸਾਰ
"**ਗਹਡੜੜਾ** ਤ੍ਰਿਣਿ ਛਾਇਆ ਗਾਫਲ ਜਲਿਓਹੁ ਭਾਹਿ।"
– ਮਾਰੂ **੫,** ਵਾਰ ੬ਸ, **੫,** ੧:੧ (1096)
(ਦਰਪਣ ਕੋਸ਼ ਤੇ ਮਹਾਨਕੋਸ਼ ਅਰਥ ਵੀ 'ਛਪਰ' ਕਰਦੇ ਹਨ)

**ਗਹਡਿਓ** ---- ਫਸਿਆ
"**ਗਹਡਿਓ** ਮੂੜ ਨਰਿ ਹਾਂ।"
– ਆਸਾ **੫,** ੧੫੭, ੧:੩ (409)

**ਗਹਣ** ------ ਡੂੰਘਾਈ, ਡੂੰਘੀ/ਅਵਸਥਾ
"ਤਿਨ੍ ਕੀ **ਗਹਣ** ਗਤਿ ਕਹੀ ਨ ਜਾਇ।"
– ਆਸਾ **੩,** ੫੦, ੨:੨ (364)

**ਗਹਣਾ** ----- (1) ਜੇਵਰ, ਭੂਸ਼ਨ, ਗਹਿਨਾ
"ਪ੍ਰਭ ਤੁਮ ਤੇ ਲਹਣਾ ਤੂੰ ਮੇਰਾ **ਗਹਣਾ**।"
– ਮਾਝ **੫,** ੪੦, ੩:੧ (106)
(2) ਗਿਰਵੀ ਰੱਖਣਾ
"ਜੇ ਤੂੰ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ **ਗਹਣਾ**।"
– ਧਨਾ **੧,** ੨, ੩:੧ (660)

**ਗਹਣੁ** ------ ਪਹੁੰਚਣ ਵਾਲਾ, ਪਕੜਨ ਵਾਲਾ
"ਅਗਹ **ਗਹਣੁ** ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖ ਦਾਤਉ।"
– ਸਵ **੪,** ਕਲ ੫:੩ (1407)

**ਗਹਣੇ** ------ (1) ਜ਼ੇਵਰ
"**ਗਹਣੇ** ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ।"
– ਆਸਾ **੧,** ਵਾਰ ੫ਸ, **੧,** ੧:੨ (465)
(2) ਡੂੰਘਾਈ

"ਜੋ ਪ੍ਰਭ ਕੀਆ ਸੁ ਤੁਮਹੀ ਜਾਨਹੁ ਹਮ ਨਹ ਜਾਣੀ ਹਰਿ **ਗਹਣੇ** ।"
- ਨਟ **੪,** ੬, ੩:੧ (977)

**ਗਹਤ** ------ ਪਕੜਿਆ, ਪਰਸਿਆ
"ਪ੍ਰਭ ਕੀ ਸਰਣਿ **ਗਹਤ** ਸੁਖੁ ਪਾਈਐ ਕਿਛੁ ਭਉ ਨ ਵਿਆਪੈ ਬਾਲ ਕਾ।"
- ਮਾਰੂ **੫,** ਸੋਲਾ ੧੩, ੧:੩ (1084)

**ਗਹੰਤੇ** ------ ਜਾਂਦੇ ਹਨ
"ਆਤਮ ਰਤੰ ਸੰਸਾਰ **ਗਹੰਤੇ** ਨਰ ਨਾਨਕ ਨਿਹਫਲਹ।"
- ਸਸ **੫,** ੬੫:੨ (1360)

**ਗਹਨ** ------ (1) ਪਕੜ ਵਾਲੀਆਂ ਚੀਜ਼ਾਂ
"ਮੋਹ ਕੁਟੰਬ ਬਿਖੈ ਰਸ ਮਾਤੇ ਮਿਥਿਆ **ਗਹਨ** ਗਹੇ।"
- ਆਸਾ **੫,** ੧੪੨, ੧:੧ (406)

"ਕੰਠ **ਗਹਨ** ਤਬ ਕਰਨ ਪੁਕਾਰਾ।" (ਪਕੜਿਆ)
- ਸੂਹੀ **ਕਬ,** ੧, ੩:੧ (792)

(2) ਗਹਿਣਾ
"ਹਰਿ ਹਰਿ ਹਾਰੁ ਕੰਠਿ ਹੈ ਬਨਿਆ ਮਨੁ ਮੋਤੀਚੂਰੁ ਵਡ **ਗਹਨ** ਗਹਨਈਆ।"
- ਬਿਲਾ **੪,** ਅਸ ੫, ੬:੧ (836)

**ਗਹਨਈਆ** -- ਵਡਾ ਗਹਿਣਾ
"ਹਰਿ ਹਰਿ ਹਾਰੁ ਕੰਠਿ ਹੈ ਬਨਿਆ ਮਨੁ ਮੋਤੀਚੂਰੁ ਵਡ ਗਹਨ **ਗਹਨਈਆ**।"
- ਬਿਲਾ **੪,** ਅਸ ੫, ੬:੧ (836)

**ਗਹਨੇ** ------ ਗਹਿਣੇ
"ਕੰਗਨ ਬਸਤ੍ਰ **ਗਹਨੇ** ਬਨੇ ਸੁਹਾਵੇ।"
- ਸੂਹੀ **੫,** ੪, ੨:੩ (737)

**ਗਹਨੈ** ------ ਗਿਰਵੀ
"ਤੀਰਥ ਬਰਤ ਨੇਮ ਸੁਚਿ ਸੰਜਮ ਰਵਿ ਸਸਿ **ਗਹਨੈ** ਦੇਉ ਰੇ।"
- ਰਾਮ **ਕਬ,** ੧, ੩:੧ (969)

**ਗਹਬਰ** ----- ਬਹੁਤ ਸੰਘਣਾ
"**ਗਹਬਰ** ਬਨ ਘੋਰ ਗਹਬਰ ਬਨ ਘੋਰ ਹੇ ਗ੍ਰਿਹ ਮੂਸਤ ਮਨ ਚੋਰ ਹੇ ਦਿਨਕਰੋ ਅਨਦਿਨੁ ਖਾਤ।"
- ਆਸਾ **੫,** ਛੰਤ ੧੪, ੧:੨ (461)

**ਗਹਬਰਾ** ---- ਗੂੜਾ
"ਲਾਲੁ ਗੁਲਾਲੁ **ਗਹਬਰਾ** ਸਚਾ ਰੰਗੁ ਚੜਾਉ।"
- ਸਿਰੀ **੧,** ੧੨, ੧:੨ (18)

**ਗਹਰਾ** ----- ਡੂੰਘਾ
"ਅਗਨਿ ਪਾਣੀ ਸਾਗਰੁ ਅਤਿ **ਗਹਰਾ** ਗੁਰੁ ਸਤਿਗੁਰੁ ਪਾਰਿ ਉਤਾਰਾ ਹੇ।"
- ਮਾਰੂ **੧,** ਸੋਲਾ ੯, ੨:੩ (1029)

**ਗਹਰਿ** ----- ਗਹਿਰ ਗੰਭੀਰ
"ਮਨਿ ਬਿਸਾਸੁ ਪਾਇਓ **ਗਹਰਿ** ਗਹੁ ਹਦਰਥਿ ਦੀਓ।"
- ਸਵ **੨,** ੭:੧ (1392)

**ਗਹਰੀ** ----- (1) ਡੂੰਘੀ
"**ਗਹਰੀ** ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ।"
- ਧਨਾ **ਨਾਮ,** ੧, ੧:੧ (692)

**ਹੋਰ ਰੂਪ:**

**ਗਹਰੋ –**
"ਪਾਵਕੁ ਸਾਗਰੁ **ਗਹਰੋ** ਚਰਿ ਸੰਤਨ ਨਾਵ ਤਰਾਇਓ।" (ਡੂੰਘਾ)
- ਗਉ **੫,** ਅਸ ੧੪, ੩:੧ (241)

(2) ਸੰਘਣੀ
"**ਗਹਰੀ** ਬਿਭੂਤ ਲਾਇ ਬੈਠਾ ਤਾੜੀ।"
- ਰਾਮ **੫,** ੧੩, ੨:੧ (886)

**ਗਹਾਇਓ** --- ਪਕੜਾਇਓ
"ਅੰਚਲਾ **ਗਹਾਇਓ** ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ ਖੋਰੀ।"
- ਨਟ **੫,** ੬, ੧:੧ (979)

**ਗਹਿ** ------ (1) ਪਕੜ/ਫੜ ਕੇ
"ਕਰੁ **ਗਹਿ** ਲੀਨੇ ਨਾਨਕ ਪ੍ਰਭ ਪਿਆਰੇ ਸੰਸਾਰੁ ਸਾਗਰੁ ਨਹੀ ਪੋਹਿਆ।"
- ਸਿਰੀ **੫,** ਛੰਤ ੩, ੪:੬ (81)
"ਨਾਨਕ ਗੁਣ **ਗਹਿ** ਰਾਸਿ ਹਰਿ ਜੀਉ ਮਿਲੇ ਪਿਆਰਿਆ।" (ਗ੍ਰਹਿਣ ਕਰ)
- ਮਾਝ **੧,** ਵਾਰ ੨੩:੮ (149)
"ਬਿਨਸੇ ਕ੍ਰੋਧ ਖਿਮਾ **ਗਹਿ** ਲਈ।" (ਧਾਰੀ)
- ਗਉ **੩,** ਅਸ ੮, ੭:੩ (233)
"ਸਿਵ ਬਿਰੰਚਿ ਅਰੁ ਸਗਲ ਮੋਨਿ ਜਨ **ਗਹਿ** ਨ ਸਕਾਹਿ ਗਤਾ।" (ਪਕੜ ਭਾਵ ਸਮਝ)
- ਗੂਜ **੫,** ੧੧, ੧:੨ (498)
"ਲੈਨੋ ਨਾਮੁ ਅੰਮ੍ਰਿਤ ਰਸੁ ਨੀਕੋ ਬਾਵਰ ਬਿਖੁ ਸਿਉ **ਗਹਿ** ਰਹਾ।" (ਖਚਿਤ)
- ਸਾਰ **੫,** ੪, ੧*:੨ (1203)

(2) ਜੁੜ, ਲਗੀ
"ਪਿਰ ਸੇਤੀ ਅਨਦਿਨੁ **ਗਹਿ** ਰਹੀ ਸਚੀ ਸੇਜ ਸੁਖੁ ਪਾਇ।"
- ਆਸਾ **੩,** ੩੩, ੬:੨ (428)

**ਗਹਿਓ** ----- ਪਕੜਿਆ, ਭਾਵ ਕਾਬੂ ਵਿਚ ਕੀਤਾ, ਧਾਰਨ ਕੀਤਾ
"ਸਾਧੋ ਇਹੁ ਮਨੁ **ਗਹਿਓ** ਨ ਜਾਈ।"
- ਗਉ **੯,** ੪, ੧*:੧ (219)
"ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ **ਗਹਿਓ** ਨ ਰਾਮ ਜਹਾਜੁ।" (ਪਕੜਿਆ)
- ਗਉ **ਕਬ,** ੫੭, ੧*:੨ (336)
"ਮਨ ਰੇ **ਗਹਿਓ** ਨ ਗੁਰ ਉਪਦੇਸੁ।" (ਧਾਰਨ ਕੀਤਾ)
- ਸੋਰ **੯,** ੧੦, ੧*:੧ (633)

**ਹੋਰ ਰੂਪ:**

**ਗਹਿਆ –**

"ਮਮਾ ਮੂਲ **ਗਹਿਆ** ਮਨੁ ਮਾਨੈ।" (ਪਕੜਿਆ)

– ਗਉ **ਕਬ,** ਬਾਅ ੩੧:੧ (342)

"ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ **ਗਹਿਆ**।" (ਭਾਵ ਪਾਇਆ)

– ਸੋਰ **੫,** ਅਸ ੩, ੬:੨ (642)

**ਗਹਿਰ** ----- (1) ਡੂੰਘਾ

"ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ **ਗਹਿਰ** ਗੰਭੀਰੁ।" (ਡੂੰਘਾ ਤੇ ਅਥਾਹ ਪ੍ਰਭੂ)

– ਸਿਰੀ **੧,** ੨੧, ੪:੨ (22)

"ਮੇਰਾ ਸਾਹਿਬੁ ਅਤਿ ਵਡਾ ਸਚੁ **ਗਹਿਰ** ਗੰਭੀਰਾ।" (ਡੂੰਘੇ ਸੁਭਾ ਵਾਲਾ)

– ਗੂਜ **੩,** ਵਾਰ ੭:੧ (511)

"ਮਹਿਮਾ ਜਾ ਕੀ **ਗਹਿਰ** ਗੰਭੀਰ।" (ਡੂੰਘੀ)

– ਰਾਮ **੫,** ੧੫, ੨:੧ (887)

"**ਗਹਿਰ** ਗੰਭੀਰ ਅਥਾਹ ਹਾਥ ਨ ਲਭਈ।"

– ਮਲਾ **੧,** ਵਾਰ ੨੩:੫ (1288)

(2) ਸੰਘਣੇ, ਬਹੁਤ

"ਸੀਤਲ ਛਾਇਆ **ਗਹਿਰ** ਫਲ ਪੰਖੀ ਕੇਲ ਕਰੰਤ।"

– ਸਲੋ **ਕਬ,** ੨੨੯:੨ (1376)

**ਗਹਿਰੀ** ----- ਪਕੜ

"ਉਤੰਗੀ ਪੈਓਹਰੀ **ਗਹਿਰੀ** ਗੰਭੀਰੀ।"

– ਸਲੋ **੧,** ੧:੧ (1410)

**ਗਹਿਲੜੋ** ---- ਪਕੜਿਆ ਹੋਇਆ

"ਗਰਬਿ **ਗਹਿਲੜੋ** ਮੂੜੜੋ ਹੀਓ ਰੇ।"

– ਟੋਡੀ **੫,** ੧੯, ੧*:੧ (715)

**ਗਹਿਲਾ** ----- **ਗਾਫਲ, ਬੇ**–ਪਰਵਾਹ

"**ਗਹਿਲਾ** ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ।"

– ਸਲੋ **ਫਰ,** ੨੬: ੨ (1379)

**ਹੋਰ ਰੂਪ:**

**ਗਹਿਲਿਆ –**

"ਕਿਆ ਸੋਵਹਿ ਨਾਮੁ ਵਿਸਾਰਿ ਗਾਫਲ **ਗਹਿਲਿਆ**।"

– ਆਸਾ **੫,** ੧੧੦, ੧:੧ (398)

**ਗਹਿਲੀ** ----- ਪਕੜਨ ਅਥਵਾ ਗ੍ਰਹਿਣ/ਧਾਰਨ ਕਰਨ ਵਾਲੀ

"ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ **ਗਹਿਲੀ**।"

– ਤੁਖਾ **੧,** ਬਾਰਾ ੭:੬ (1108)

**ਗਹਿਲੇ** ----- ਬੇਪਰਵਾਹ, ਗਾਫਲ

"ਰੇ ਮਨ **ਗਹਿਲੇ** ਬਾਵਲੇ ਮਾਣਹਿ ਕਿਆ ਰਲੀਆਂ।"

– ਸਲੋ **ਫਰ,** ੫੫:੨ (1380)

**ਗਹੀ** ------ (1) ਪਕੜੀ, ਧਾਰਨ ਕੀਤੀ

"ਹਰਿ ਓਟ **ਗਹੀ** ਮਨ ਅੰਦਰੇ ਜਪਿ ਜਪਿ ਜੀਵਾਂ ਨਾਉ।" (ਪਕੜੀ) ਲਈ

– ਮਾਝ **੫,** ਦਿਨ ੪:੨ (137)

"ਖਿਮਾ **ਗਹੀ** ਬ੍ਰਤੁ ਸੀਲ ਸੰਤੋਖੰ।" (ਧਾਰਨ ਕੀਤੀ)

– ਗਉ **੧,** ਅਸ ੭, ੧:੧ (223)

"ਟੂਟੈ ਬਾਹ ਦੁਹੂ ਦਿਸ **ਗਹੀ**।" (ਪਕੜਿਆ ਭਾਵ ਖਿਚਿਆ)

– ਰਾਮ **੧,** ਓਅੰ ੨੮:੨ (933)

"ਣਾ ਕੋ ਮੇਰਾ ਕਿਸੁ **ਗਹੀ** ਣਾ ਕੋ ਹੋਆ ਨ ਹੋਗੁ।" (ਪਕੜਾਂ ਭਾਵ ਲੜ ਲੱਗਾ)

– ਰਾਮ **੧,** ਓਅੰ ੩੨:੧ (934)

**ਹੋਰ ਰੂਪ:**

**ਗਹੀਐ –**

"ਅਪੁਨੇ ਗੁਰ ਮਿਲਿ ਰਹੀਐ ਅੰਮ੍ਰਿਤੁ **ਗਹੀਐ** ਦੁਬਿਧਾ ਮਾਰਿ ਨਿਵਾਰੇ।" (ਪਕੜੀਏ, ਲਈਏ)

– ਗਉ **੩,** ਛੰਤ ੨, ੨:੫ (244)

"ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ ਅੰਚਲੁ **ਗਹੀਐ**।"

– ਦੇਵ **੫,** ੧੭, ੧:੧ (531)

**ਗਹੀਜੈ –**

"ਛੋਡਿ ਮਾਨੁ ਹਰਿ ਚਰਨ **ਗਹੀਜੈ**।" (ਪਕੜੀਏ)

– ਗਉ **੫,** ੧੦੧, ੩:੨ (186)

"ਪਾਰਬ੍ਰਹਮ ਪੂਰਨ ਪਰਮੇਸੁਰ ਮਨ ਤਾ ਕੀ ਓਟ **ਗਹੀਜੈ** ਰੇ।" (ਲਈਏ)

– ਗਉ **੫,** ੧੩੭*, ੧*:੧ (209)

(2) ਪਕੜਨ ਵਾਲੇ, ਪਕੜ ਕਰਨ ਵਾਲੇ

"ਕੋਟ **ਗਹੀ** ਕੇ ਪਾਪ ਨਿਵਾਰੇ।" (ਪਾਪਾਂ ਨਾਲ ਪਕੜੇ ਹੋਏ ਸਰੀਰ)

– ਮਾਰੂ **੩,** ਸੋਲਾ ੮, ੯:੧ (1051)

**ਗਹੀਰ** ----- ਗੰਭੀਰ, ਅਥਾਹ, ਡੂੰਘੇ, ਵੇਖੋ 'ਗਹੀਰ'

"ਸਾਧ ਸੰਗਤਿ ਮਿਲਿ ਹਰਿ ਰਵਹਿ ਜੇ ਗੁਣੀ **ਗਹੀਰ**।"

– ਗਉ **੫**, ੧੪੭*, ੧*:੨ (212)

**ਗਹੀਰਉ** ---- ਗ੍ਰਹਨ ਕਰ ਲਵਾਂ, ਵਸਾ ਲਵਾਂ

"ਬੇਸੁਮਾਰ ਬੇਅੰਤ ਬਡਦਾਤਾ ਮਨਹਿ **ਗਹੀਰਉ** ਪੇਖਿ ਪ੍ਰਭ ਕਉ।"

– ਜੈਤ **੫**, ੩;੨:੧ (700)

**ਗਹੀਰਾ** ----- ਗੰਭੀਰ ਅਥਾਹ, ਡੂੰਘਾ

"ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ **ਗਹੀਰਾ**।"

– ਆਸਾ **੧,** ੨, ੧*:੧ (9)

**ਹੋਰ ਰੂਪ:**

**ਗਹੀਰੁ –**

"ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ **ਗਹੀਰੁ**।"

- ਮਾਝ **੧,** ਵਾਰ ੧੯ਸ, **੨,** ੧:੨ (146)

"ਗਹਿਰ ਗੰਭੀਰੁ ਗਹੀਰੁ ਸੁਜਾਨਾ।" (ਡੂੰਘਾ ਜਿਸ ਦਾ ਭੇਦ ਲਭਣਾ ਔਖਾ ਹੈ)

- ਗਉ **੫,** ਸੁਖ ੧੬, ੧:੬ (283)

**ਗਹੁ** ------- (1) ਪਕੜੋ, ਧਾਰਨ ਕਰੋ, ਲਵੋ

"ਉਪਾਵ ਛੋਡਿ **ਗਹੁ** ਤਿਸ ਕੀ ਓਟ।"

- ਗਉ **੫,** ੭੩, ੩:੩ (177)

"ਚਰਨ ਕਮਲ ਹਿਰਦੈ **ਗਹੁ** ਨਾਨਕ ਸੁਖ ਸਮੂਹ ਬਿਸਰਾਮ।" (ਵਸਾਉ)

- ਜੈਤ **੫,** ੧੩, ੨:੨ (702)

**ਹੋਰ ਰੂਪ:**

**ਗਹੇ –**

"ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ **ਗਹੇ**।" (ਪਕੜੇ)

- ਸਿਰੀ **੫,** ੭੬, ੨:੩ (44)

"ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ **ਗਹੇ**।" (ਨਾਲ ਲਈ ਫਿਰਦਾ ਹੈ)

- ਪ੍ਰਭ **੧,** ੬, ੧:੧ (1328)

**ਗਹੇਹੀ –**

"ਜਨ ਨਾਨਕ ਪ੍ਰਭ ਕਿਰਪਾ ਧਾਰੀ ਮੈ ਸਤਿਗੁਰ ਓਟ **ਗਹੇਹੀ**।" (ਪਕੜੀ)

- ਸੋਰ **੫,** ੪, ੪:੨ (609)

(2) ਪਕੜ, ਜਫਾ

"ਰਹਨੁ ਨਹੀ **ਗਹੁ** ਕਿਤਨੋ।" (ਜੱਫਾ ਕਿੰਨਾ ਮਾਰਿਆ ਹੈ)

- ਗਉ **੫,** ੧੪੮*, ੧*:੨ (212)

(3) ਫੜ ਕੇ

"ਹੈਵਰ ਗੈਵਰ ਰਥ ਸੰਬਾਹੇ **ਗਹੁ** ਕਰਿ ਕੀਨੇ ਮੇਰੇ।" (ਪਕਰ ਕੇ ਆਪਣੇ ਸਮਝੇ)

- ਗੂਜ **੫,** ੮, ੪:੧ (497)

(4) ਧਿਆਨ ਨਾਲ, ਚੰਗੀ ਤਰਾਂ

"**ਗਹੁ** ਕਰਿ ਪਕਰੀ ਨ ਆਈ ਹਾਥਿ।"

- ਰਾਮ **੫,** ੨੯, ੧:੧ (891)

(5) ਕਾਬੂ

"ਅੰਤਰ ਕਾ ਅਭਿਮਾਨੁ ਜੋਰੁ ਤੂ ਕਿਛ ਕਿਛ ਕਿਛ ਜਾਨਤਾ ਇਹ ਦੂਰਿ ਕਰਹੁ ਆਪਨ **ਗਹੁ** ਰੇ।" ('ਮਹਾਨਕੋਸ਼' ਅਰਥ 'ਹੱਠ' 'ਜਿੱਦ' ਕਰਦਾ ਹੈ)

- ਕੇਦਾ **੪,** ੨, ੨:੧ (1119)

(6) ਪਹੁੰਚ

"ਮਨਿ ਬਿਸਾਸੁ ਪਾਇਓ ਗਹਰਿ **ਗਹੁ** ਹਦਰਥਿ ਦੀਓ।" (ਗਹਰਿ ਗੰਭੀਰ ਹਰੀ ਤੱਕ ਪਹੁੰਚ ਦਿਤੀ)

- ਸਵ **੨,** ੭:੧ (1392)

**ਗਹੇ** ------- (1) ਪਕੜੇ, ਵੇਖੋ 'ਗਹੁ' (1)

(2) ਗਾਂਹਦਾ/ਫੌਲਦਾ ਫਿਰਦਾ ਹੈ

"ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ ਭ੍ਰਮਿ ਭ੍ਰਮਿਓ ਝਾਰ **ਗਹੇ**।"

- ਪ੍ਰਭਾ **੪,** ੪, ੩:੨ (1336)

**ਗਹੇਰਾ** ----- (1) ਗੰਭੀਰਤਾ ਵਾਲਾ

"ਤੂੰ ਸਚਾ ਸਾਹਿਬੁ ਗੁਣੀ **ਗਹੇਰਾ**।" (ਗੁਣਾਂ ਕਰਕੇ ਗੰਭੀਰ)

- ਮਾਝ **੫,** ੪੧, ੪:੨ (106)

**ਹੋਰ ਰੂਪ:**

**ਗਹੇਰੋ –**

"ਗਾਇਓ ਰੀ ਗਾਇਓ ਪ੍ਰਭ ਨਾਨਕ ਗੁਨੀ **ਗਹੇਰੋ**।"

- ਕਾਨ **੫,** ੪੩, ੪:੨(1306)

(2) ਗਹਿਰਾ, ਡੂੰਘਾ ਥਾਂ, ਖਾਤਾ (ਸ਼ਬਦਾਰਥ, ਦਰਪਣ) ('ਮਹਾਨਕੋਸ਼ ਤੇ ਗਿਰਾਰਥ ਕੋਸ਼' ਅਰਥ 'ਸੰਘਣਾ ਬਨ' ਕਰਦਾ ਹੈ)

"ਮਨ ਰੇ ਸੰਸਾਰੁ ਅੰਧ **ਗਹੇਰਾ**।"

- ਸੋਰ **ਕਬ,** ੧, ੧*:੧ (654)

**ਗਹੇਲੀ** ----- (1) ਬਾਵਲੀ, ਝੱਲੀ

"ਸਖੀ ਸਹੇਲੀ ਨਨਦ **ਗਹੇਲੀ** ਦੇਵਰ ਕੈ ਬਿਰਹਿ ਜਰਉ ਰੇ।"

- ਆਸਾ **ਕਬ,** ੨੫, ੧:੨ (482)

(2) ਪਕੜੀ ਹੋਈ

"ਗਰਬਿ **ਗਹੇਲੀ** ਮਹਲੁ ਨ ਪਾਵੈ।" (ਹੰਕਾਰ ਗ੍ਰਸੀ)

- ਸੂਹੀ **੫,** ੩, ੩:੧ (737)

**ਹੋਰ ਰੂਪ:**

**ਗਹੇਲੀਏ –**

"ਸੁਣਿ ਸੁਣਿ ਕਾਮ **ਗਹੇਲੀਏ** ਕਿਆ ਚਲਹਿ ਬਾਹ ਲੁਡਾਇ।"

- ਸਿਰੀ **੩,** ੬੧, ੧:੧ (37)

**ਗਹੈ** ------- (1) ਪਕੜਨਾ

"ਅਗਹ **ਗਹੈ** ਗਹਿ ਗਗਨ ਰਹਾਈ।"

- ਗਉ **ਕਬ,** ਬਾਅ ੯:੪ (340)

"ਮਨੂਆ ਉਲਟਿ ਸੁੰਨ ਮਹਿ **ਗਹੈ**।" (ਟਿਕਾਣਾ ਪਕੜਦਾ ਹੈ) ਭਾਵ ਰਹਿੰਦਾ ਹੈ

- ਰਾਮ ਬੇਣੀ, ੧, ੫:੪ (974)

**ਹੋਰ ਰੂਪ:**

**ਗਹੋ –**

"ਮਨ ਰੇ ਸਾਚਾ **ਗਹੋ** ਬਿਚਾਰਾ।" (ਧਾਰਨ ਕਰੋ, ਪਕੜੋ)

- ਜੈਤ **੯,** ੩, ੧*:੧ (703)

(2) ਗ੍ਰਹਿਣ ਕਰਦਾ ਹੈ

"ਬੰਦਉ ਹੋਇ ਬੰਦਗੀ **ਗਹੈ**।"

- ਗਉ **ਕਬ,** ਬਾਅ ੨੯:੧ (342)

(3) ਗਾਂਹਦਾ ਹੈ, ਫਿਰਦਾ ਹੈ

"ਭਰਮੇ ਭੂਲਾ ਸਭਿ ਤੀਰਥ **ਗਹੈ**।"

- ਰਾਮ **੩,** ਵਾਰ ਪਸ, **੩,** ੧:੩ (948)

**ਗੰਗ** ------- (1) ਗੰਗਾ, ਇਕ ਪਵਿੱਤਰ ਦਰਿਆ

"**ਗੰਗ** ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ।"

- ਆਸਾ **੧,** ੩੨, ੩:੧ (358)

(2) ਇੜਾ ਨਾੜੀ

"ਕਬੀਰ **ਗੰਗ** ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ।"

- ਸਲੋ **ਕਬ,** ੧੫੨:੧ (1372)

**ਗਗਨ** ------ (1) ਆਕਾਸ਼, ਅਸਮਾਨ

"**ਗਗਨ** ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ।"

- ਧਨਾ **੧,** ਸੋਹ ੩, ੧:੧ (13)

"ਚੀਨੈ ਤਤੁ **ਗਗਨ** ਦਸ ਦੁਆਰ।" (ਚਿਤ ਰੂਪੀ ਅਕਾਸ਼)

- ਆਸਾ **੧,** ੨੦, ੩:੩ (355)

**ਹੋਰ ਰੂਪ:**

**ਗਗਨੰ –**

"ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖੵਤ੍ਰ **ਗਗਨੰ**।"

- ਸਸ **੫,** ੯:੧ (1354)

(2) ਦਸਮ ਦੁਆਰ (ਭਾਵ)

"ਅਗਰ ਗਹੈ ਗਹਿ **ਗਗਨ** ਰਹਾਈ।"

- ਗਉ **ਕਬ,** ਬਾਅ ੯:੪ (340)

"**ਗਗਨ** ਨਗਰਿ ਇਕ ਬੂੰਦ ਨ ਬਰਖੈ ਨਾਦੁ ਕਹਾ ਜੁ ਸਮਾਨਾ।" (ਭਾਵ ਦਿਮਾਗ ਵਿਚ ਕੋਈ ਭਲਾ ਭਾਵ ਨਹੀਂ ਉਪਜਦਾ)

- ਆਸਾ **ਕਬ,** ੧੮, ੧:੧ (480)

"**ਗਗਨ** ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।"

- ਮਾਰੂ, **ਕਬ,** ੧੦, ੧:੧ (1105)

**ਗਗਨੰਤਰਿ** --- ਅਕਾਸ਼ ਰੂਪ ਹਿਰਦੇ ਅੰਦਰ

"ਗਗਨ ਗੰਭੀਰੁ **ਗਗਨੰਤਰਿ** ਵਾਸੁ।"

- ਰਾਮ **੧,** ਓਅੰ ੨੦:੧ (932)

"**ਗਗਨੰਤਰਿ** ਵਾਸਿਆ ਗੁਣ ਪਰਗਾਸਿਆ ਗੁਣ ਮਹਿ ਗਿਆਨ ਧਿਆਨੰ।" (ਦਸਮ ਦੁਆਰ, ਆਤਮ-ਮੰਡਲ)

- ਸੋਰ **੧,** ਅਸ ੧, ੮:੧ (635)

**ਹੋਰ ਰੂਪ:**

**ਗਗੰਨਦਰਿ –**

"ਸਾਚਾ ਵਾਸਾ ਪੁਰਿ **ਗਗੰਨਦਰਿ**।"

- ਮਾਰੂ **੧,** ਸੋਲਾ ੧੩, ੧:੨ (1033)

**ਗਗਨਪੁਰਿ** --- ਗਗਨਪੁਰੀ, ਦਸਮ ਦੁਆਰ

"ਰਹੈ **ਗਗਨਪੁਰਿ** ਦ੍ਰਿਸਟਿ ਸਮੈਸਰਿ ਅਨਹਤ ਸਬਦ ਰੰਗੀਣਾ।"

- ਰਾਮ **੧,** ਅਸ ੮, ੨:੧ (907)

**ਹੋਰ ਰੂਪ:**

**ਗਗਨਪੁਰ –**
"ਗਰਬੁ ਨਿਵਾਰਿ **ਗਗਨਪੁਰੁ** ਪਾਏ।" (ਦਸਮ ਦੁਆਰ)
– ਗਉ **੧,** ੯, ੧:੩ (153)

**ਗਗਨਾ** ----- ਅਸਮਾਨ, ਅਕਾਸ਼
"ਨਖਿਅੜ੍ ਸਸੀਅਰ ਸੂਰ ਧਿਆਵਹਿ ਬਸੁਧ **ਗਗਨਾ** ਗਾਵਏ।"
– ਆਸਾ **੫,** ਛੰਤ ੫, ੩:੩ (456)

**ਹੋਰ ਰੂਪ:**

**ਗਗਨਿ –**
"ਅਮ੍ਰਿਤਧਾਰ **ਗਗਨਿ** ਦਸ ਦੁਆਰਿ।" (ਹਿਰਦੇ ਰੂਪੀ ਅਕਾਸ਼)
– ਗੁ **੧,** ੮, ੧:੨ (153)
"ਜੈਸੀ **ਗਗਨਿ** ਫਿਰੰਤੀ ਉਡਤੀ ਕਪਰੇ ਬਾਗੇ ਵਾਲੀ।" (ਅਸਮਾਨ ਵਿਚ)
– ਗਉ **੪,** ੫੧, ੨:੧ (168)
"**ਗਗਨਿ** ਰਸਾਲ ਚੁਐ ਮੇਰੀ ਭਾਠੀ।" (ਦਸਮ ਦੁਆਰ)
– ਗਉ **ਕਬ,** ੨੭, ੧:੧ (328)

**ਗਗਨੁ –**
"ਭਾਠੀ **ਗਗਨੁ** ਸਿੰਙਿਆ ਅਰੁ ਚੁੰਙਿਆ।" (ਦਸਮ ਦੁਆਰ)
– ਸਿਰੀ **ਕਬ,** ੩, ੨:੧ (92)
"ਆਖਾਰ ਮੰਡਲੀ ਧਰਣਿ ਸਬਾਈ ਊਪਰਿ **ਗਗਨੁ** ਚੰਦੋਆ।"
– ਰਾਮ **੫,** ੭; ੨:੧ (884)

**ਗਗਨੁ** ------ (1) ਦਸਮ ਦੁਆਰ ਵੇਖੋ 'ਗਗਨ'
(2)ਚੇਤਨਾ ਸੱਤਾ, ਵਿਆਪਕ ਹਰੀ
"ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸਿ **ਗਗਨੁ** ਰਹਾਇਲੇ।"
– ਗੋਂਡ **ਕਬ,** ੩, ੧:੧ (870)
"**ਗਗਨੁ** ਅਗੰਮੁ ਅਨਾਥੁ ਅਜੋਨੀ।" (ਅਕਾਲ ਪੁਰਖ, ਪ੍ਰਭੂ)
– ਰਾਮ **੧,** ਦਓ, ੨੦:੫ (932)

**ਗਗਰੀ** ----- ਗਾਗਰ
"ਅਮਰ ਜਾਨਿ ਸੰਚੀ ਇਹ ਕਾਇਆ ਇਹ ਮਿਥਿਆ ਕਾਚੀ **ਗਗਰੀ**।"
– ਬਿਲਾ **ਕਬ,** ੬, ੧:੧ (856)

**ਹੋਰ ਰੂਪ:**

**ਗਗਰੀਆ –**
"ਅੰਤ ਕੀ ਬਾਰ **ਗਗਰੀਆ** ਫੋਰੀ।"
(ਦੇਹ ਰੂਪ ਗਾਗਰ)
– ਗਉ **ਕਬ,** ੬੦, ੩:੨ (337)

**ਗਗਾ** ------ ਗੁਰਮੁਖੀ ਲਿਪੀ ਦਾ ਅੱਠਵਾ ਅੱਖਰ 'ਗ'
"**ਗਗਾ** ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ।"
– ਗਉ **੫,** ਬਾਅ ੧੯:੧ (254)

**ਗੰਗਾ** ------ (1) ਖਬੀ ਸੁਰ, ਦਿੜਾ
"ਉਲਟੀ **ਗੰਗਾ** ਜਮੁਨ ਮਿਲਾਵਉ।"
- ਗਉ **ਕਬ,** ੧੮, ੩:੧ (327)

(2) ਇਕ ਦਰਿਆ ਜਿਸ ਨੂੰ ਪਵਿੱਤਰ ਮੰਨਿਆ ਜਾਦਾ ਹੈ।
"ਤਿਨ ਨਿੰਦਹਿ ਜਿਹ **ਗੰਗਾ** ਆਨੀ।"
- ਗਉ **ਕਬ,** ੪੪, ੨:੨ (332)

**ਗੰਗਾਜਲੁ** ---- ਗੰਗਾ ਨਦੀ ਦਾ ਜਲ, ਪਵਿੱਤਰ ਪਾਣੀ
"**ਗੰਗਾਜਲੁ** ਗੁਰ ਗੋਬਿੰਦ ਨਾਮ।"
- ਭੈਰ **੫,** ੮, ੧*:੧ (1137)

**ਗੰਗਾਤਾ** ----- ਗੰਗਾ ਦੇ ਯਾਤਰੀਆਂ ਦੀ ਟੋਲੀ
"ਮੁੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ **ਗੰਗਾਤਾ।**"
- ਗਉ **੧,** ੧੫, ੨:੧ (155)

**ਗੰਗੇਵ** ------ ਗੰਗਾ ਦਾ ਪੁੱਤਰ
"ਸੋਈ ਨਾਮੁ ਸਿਮਰਿ **ਗੰਗੇਵ** ਪਿਤਾਮਹ ਚਰਣ ਚਿਤ ਅੰਮ੍ਰਿਤ ਰਸਿਆ।"
- ਸਵ **੩,** ੪:੨ (1393)

**ਗਗੈ** ------- 'ਗਗੇ' ਅੱਖਰ ਦੁਆਰਾ
"**ਗਗੈ** ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦੁ ਗਰਬਿ ਭਇਆ।"
- ਆਸਾ **੧,** ਪਟੀ ੭:੧ (432)

**ਗਚ** ------- (ਫਾ. (ਗਚ) ਚੂਨਾ
"ਘਰ **ਗਚ** ਕੀਤੇ ਬਾਗੇ ਬਾਗ।"
- ਸਾਰ **੪,** ਵਾਰ ੧੫ਸ, **੧,** ੨:੨ (1243)

**ਗਚਗੀਰੀਆ** - ਚੂਨੇ ਦੀ ਪਕੜ ਵਾਲੀਆਂ ਉਸਾਰੀਆਂ/ਇਮਾਰਤਾਂ
"ਗੜ੍ ਮੰਦਰ **ਗਚਗੀਰੀਆ** ਕਿਛੁ ਸਾਥਿ ਨ ਜਾਈ।"
- ਸਾਰ **੪,** ਵਾਰ ੨੩:੨ (1246)

**ਗਚੁ** ------- ਚੂਨਾ, ਵੇਖੋ 'ਗਚ'
"ਕਾਚੀ ਢਹਗਿ ਦਿਵਾਲ ਕਾਹੇ **ਗਚੁ** ਲਾਵਹੁ।"
- ਬਸੰ **੧,** ੯, ੧*:੨ (1171)

**ਗਛੇਣ** ------ ਫਿਰ ਆਵੇ, ਗਮਨ ਕਰ ਆਵੇ
"**ਗਛੇਣ** ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਹਤੇ।"
- ਗਾਥਾ **੫,** ੨:੨ (1360)

**ਗਜ** ------- (1) (ਸੰ. ਗਜ਼)/ਹਾਥੀ
"ਕਈ ਜਨਮ **ਗਜ** ਮੀਨ ਕੁਰੰਗਾ।"
- ਗਉ **੫,** ੭੨, ੧:੨ (176)

(2) ਕਪੜੇ ਅਥਵਾ ਰਸੀ ਆਦਿ ਨੂੰ ਮਿੰਣਨ ਦੀ ਇਕ ਇਕਾਈ, ਗਜ 36 ਇੰਚਾਂ ਦਾ ਹੁੰਦਾ ਹੈ

"**ਗਜ** ਨਵ **ਗਜ** ਦਸ, **ਗਜ** ਇਕੀਸ ਪੁਰੀਆ ਏਕ ਤਨਾਈ।"

- ਗਉ **ਕਬ,** ੫੪, ੧:੧ (335)

"**ਗਜ** ਸਾਢੇ ਤੈ ਤੈ ਧੋਤੀਆਂ ਤਿਹਰੇ ਪਾਇਨਿ ਤਗ।"

- ਆਸਾ **ਕਬ,** ੨, ੧:੧ (475)

(3) ਗਣੇਸ਼ ਜਿਸ ਨੇ ਮਗਹਰ ਵਸਾਇਆ

"ਕਹੁ ਗੁਰ **ਗਜ** ਸਿਵ ਸਭੁ ਕੋ ਜਾਨੈ।"

- ਗਉ **ਕਬ,** ੧੫, ੫:੧ (326)

**ਗਜਇੰਦ੍ਰ** ---- ਗਜਰਾਜ, ਹਾਥੀਆਂ ਦਾ ਰਾਜਾ

"**ਗਜਇੰਦ੍ਰ** ਧਿਆਇਓ ਹਰਿ ਕੀਓ ਮੋਖ।"

- ਬਸੰ **੫,** ਅਸ ੧, ੨:੨ (1193)

**ਗਜਧਰ** ----- ਮੇਘ ਰਾਗ ਦੇ ਅੱਠ ਪੁੱਤਰਾਂ ਵਿਚੋਂ ਇਕ, ਬਾਕੀ ਸੱਤ ਹਨ: ਬੈਰਾਧਰ, ਕੇਦਾਰਾ, ਜਬਲੀਧਰ ਨਟ, ਜਲਧਾਰਾ, ਸੰਕਰ ਤੇ ਸਿਆਮਾ।

"ਬੈਰਾਧਰ **ਗਜਧਰ** ਕੇਦਾਰਾ।"

- ਰਾਗ ੧:੫੫ (1430)

**ਗਜਪਤਿ** ---- ਗਜਰਾਜ, ਸ਼੍ਰੋਮਣੀ ਹਾਥੀ

"ਏਕ ਨਿਮਖ ਮਨ ਮਾਹਿ ਅਰਾਧਿਓ **ਗਜਪਤਿ** ਪਾਰਿ ਉਤਾਰੇ।"

- ਮਾਰੂ **੫,** ੨, ੨:੨ (999)

**ਗਜਿ** ------ ਹਾਥੀ ਨੇ

"ਨਾਹਿਨ ਗੁਨੁ ਨਾਹਿਨ ਕਛੁ ਬਿਦਿਆ ਧਰਮੁ ਕਉਨੁ **ਗਜਿ** ਕੀਨਾ।"

- ਰਾਮ **੯,** ੧, ੩:੧ (902)

**ਗਜਿੰਦ੍ਰ** ----- ਹਾਥੀ

"ਕਰੈ **ਗਜਿੰਦ੍ਰ** ਸੁੰਡ ਕੀ ਚੋਟ।"

- ਭੈਰ **ਨਾਮ,** ੧੦, ੮:੧ (1165)

**ਗਜਿਪਤਿ** --- ਹਾਥੀਆਂ ਦਾ ਮਾਲਕ, ਇੰਦਰ

"ਅਸਪਤਿ **ਗਜਪਤਿ** ਨਰਹ ਨਰਿੰਦ।"

- ਤਿਲੰ **ਨਾਮ,** ੩, ੪:੧ (727)

**ਗਜੀ** ------ ਗਜ਼ਾ ਨਾਲ

"**ਗਜੀ** ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ।"

- ਗਉ **ਕਬ,** ੫੪, ੨:੧ (335)

**ਗਜੁ** ------- ਗਜ਼, ਵੇਖੋ 'ਗਜ' (2)

"ਮਨੁ ਮੇਰੋ **ਗਜੁ** ਜਿਹਬਾ ਮੇਰੀ ਕਾਤੀ।"

- ਆਸਾ **ਨਾਮ,** ੩, ੧:੧ (485)

**ਗਟਕ** ------ ਪਚਾਕਾ, ਪੀਣ ਲੱਗਿਆ ਕੰਨ ਵਿਚੋਂ ਉਪਜੀ ਧੁਨੀ

"ਹਰਿ ਹਰਿ ਕਥਾ ਬਨੀ ਅਤਿ ਮੀਠੀ ਜਿਉ ਗੂੰਗਾ **ਗਟਕ** ਸਮ੍ਾਰੇ।"

- ਨਟ **੪,** ਅਸ ੧, ੪:੨ (980)

"ਰਾਮ ਰਾਮ ਰਾਮ ਰੰਗਿ ਰਾਤੇ ਰਸ ਰਸਿਕ **ਗਟਕ** ਨਿਤ ਪੀਜੈ।" (ਗਟਗਟ ਕਰਕੇ)

- ਕਲਿ **੪,** ਅਸ ੧, ਅਸ ੧, ੫:੨ (1323)

**ਗਟਕਾਰੇ** ---- ਸੁਆਦ ਲਾ/ਚਟਕਾਰੇ ਮਾਰ ਕੇ ਖਾਣਾ

"ਮਿਲਿ ਸਤਸੰਗਤਿ ਪਰਮਪਦੁ ਪਾਇਆ ਕਢਿ ਮਾਖਨ ਕੇ **ਗਟਕਾਰੇ**"

- ਨਟ **੪,** ਅਸ ੫, ੨:੨ (983)

**ਗਟਕਾਵਹਿ** -- ਡਕਾਰ ਮਾਰ ਜਾਏ/ਹੜੱਪ ਕਰ ਜਾਏ

"ਡਾਲਾ ਸਿਉ ਪੇਡਾ **ਗਟਕਾਵਹਿ**।"

- ਆਸਾ **ਕਬ,** ੨, ੧*:੨ (476)

**ਗਟਕੇ** ------ ਚਟਕਾਰੇ ਮਾਰੇ, ਸੁਆਦ ਲਾ ਕੇ ਪੀਏ

"ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ **ਗਟਕੇ**।"

- ਸੂਹੀ **੪,** ੧, ੧*:੨ (731)

**ਗਟਾਕ** ----- ਗਟ ਗਟ ਕਰਕੇ

"ਮਨਿ ਹਰਿ ਹਰਿ ਵਸਿਆ ਗੁਰਮਤਿ ਹਰਿ ਰਸਿਆ ਹਰਿ ਹਰਿ ਰਸ **ਗਟਾਕ** ਪੀਆਉ ਜੀਉ।"

- ਆਸਾ **੪,** ਛੰਤ ੧੩, ੧:੫ (447)

(2) ਗੱਫੇ

"ਅੰਧੇ ਖਾਵਹਿ ਬਿਸੂ ਕੇ **ਗਟਾਕ**।"

- ਸਾਰ **੫,** ੧੦੫, ੧*:੧ (1224)

**ਗੰਠੜੀ** ----- ਗੰਢ, ਗੰਢੜੀ

"ਗੁਣਾ ਗਵਾਈ **ਗੰਠੜੀ** ਅਵਗਣ ਚਲੇ ਬੰਨਿ।"

- ਸਿਰੀ **੧,** ੨੪, ੪:੨ (23)

**ਹੋਰ ਰੂਪ:**

**ਗੰਠੜੀਐ –**

"ਜੇ ਗੁਣ ਹੋਵਹਿ **ਗੰਠੜੀਐ** ਮੇਲੇਗਾ ਸੋਈ।"

- ਸੂਹੀ **੧,** ੪, ੨:੨ (729)

**ਗਠਾਵੈ** ----- ਗੰਢਾਵੇ

"ਲੋਗੁ **ਗਠਾਵੈ** ਪਨਹੀ।"

- ਸੋਰ **ਰਵਿ,** ੭, ੧*:੨ (659)

**ਗੰਠਿ** ------ (1) ਤੁੰਬੇ, ਹਿੱਸੇ

"ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ **ਗੰਠਿ।**"

- ਗਉ **੫,** ਵਾਰ ੭ਸ, **੫,** ੧:੨ (319)

(2) ਗੰਢ ਕੇ, ਮੁਰੰਮਤ ਕਰਕੇ

"ਲੋਗੁ **ਗੰਠਿ ਗੰਠਿ** ਖਰਾ ਬਿਗੂਚਾ।"

- ਸੋਰ **ਰਵਿ,** ੭, ੨:੧ (659)

(3) ਗੰਢ

"ਘੁੰਡੀ ਬਿਨੁ ਕਿਆ **ਗੰਠਿ** ਚੜ੍ਹਾਈਐ।"

- ਗੋਂਡ **ਕਬ,** ੯, ੨:੩ (872)

"ਟੂਟੈ **ਗੰਠਿ** ਪੜੈ ਵੀਚਾਰਿ।" (ਗੰਢ ਭਾਵ ਸਬੰਧ – ਸਬੰਧ ਟੁੱਟ ਜਾਣ ਤੇ ਵਿਚਾਰ ਦੁਆਰਾ ਫਿਰ ਜੁੜ ਸਕਦਾ ਹੈ)

– ਰਾਮ **੧,** ਓਅੰ ੨੮:੫ (933)

**ਹੋਰ ਰੂਪ:**

**ਗੰਠੀ –**

"ਤੂੰ **ਗੰਠੀ** ਮੇਰੁ ਸਿਰਿ ਤੂੰਹੈ।"

– ਮਾਝ **੫,** ੨੮, ੨:੨ (102)

(4) ਗੰਢੜੀ

"ਖੂਲੀ **ਗੰਠਿ** ਉਠੋ ਲਿਖਿਆ ਆਇਆ ਰਾਮ।"

– ਤੁਖਾ **੧,** ਛੰਤ ੨, ੫:੧ (1110)

**ਗਠੀਆ** ---- ਗੰਢਾਂ ਵਿਚ ਭਾਵ ਪਲੇ ਬੰਨ੍ਹੀ ਹੋਈ

"ਇਤਨਕੁ ਖਟੀਆ **ਗਠੀਆ** ਮਟੀਆ ਸੰਗਿ ਨ ਕਛੂ ਲੈ ਜਾਇ।"

– ਕੇਦਾ **ਕਬ,** ੬, ੧*:੨ (1124)

**ਗਡ** ------- (1) ਗਡੇ/ਦਬੇ ਗਏ

"ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ **ਗਡ**।"

– ਸਲੋ **ਫਰ,** ੪੫:੨ (1380)

(2) ਜੋੜ ਕੇ, ਗੰਡਕੇ

"ਜਿਸ ਨੋ ਤੂੰ ਆਪਿ ਮਿਲਾਇਦਾ ਸੋ ਸਤਿਗੁਰੁ ਸੇਵੇ ਮਨੁ **ਗਡ** ਗਡੇ।"

– ਗਉ **੪,** ਵਾਰ ੩੩:੩ (317)

**ਗਡਈ** ----- (1) ਰਲਦਾ, ਜੁੜਦਾ

"ਵਿਚਿ ਸਚੇ ਕੂੜੁ ਨ **ਗਡਈ** ਮਨਿ ਵੇਖਹੁ ਕੋ ਨਿਰਜਾਸਿ।"

– ਗਉ **੪,** ਵਾਰ ੨੬:੪ (314)

(2) ਚੁਭਦਾ, ਪੁੜਦਾ

"ਕੰਡਾ ਪਾਇ ਨ **ਗਡਈ** ਮੂਲੇ ਜਿਸੁ ਸਤਿਗੁਰੁ ਰਾਖਣਹਾਰਾ ਹੇ।"

– ਮਾਰੂ **੧,** ਸੋਲਾ ੯, ੧੧:੩ (1029)

**ਗਡਹਾ** ----- ਟੋਆ

"ਅਹੰਬੁਧਿ ਮੋਹ ਮਨ ਬਾਸਨ ਦੇ ਕਰਿ **ਗਡਹਾ** ਗਾਡੀ।"

– ਧਨਾ **੫,** ੩, ੧*:੨ (671)

**ਹੋਰ ਰੂਪ:**

**ਗਡਹੈ –**

"ਏਕੈ ਸੂਮੁ ਕਰਿ ਗਾਡੀ **ਗਡਹੈ**।" (ਟੋਏ ਵਿਚ)

– ਮਾਰੂ **੫,** ੧੮, ੨:੧ (1004)

**ਗਡਲੀਆ** --- ਗਡਿਆ ਜਾਵੇਂਗਾ

"ਹਰਿ ਭਗਤਿ ਬਿਨਾ ਲੇ ਧਰਨਿ **ਗਡਲੀਆ**।"

– ਆਸਾ **੫,** ੫੫, ੨:੨ (385)

**ਗਡਵੈ** ------ ਗੜਵਾ, ਲੋਟਾ

"ਦੂਧੁ ਕਟੋਰੈ **ਗਡਵੈ**ਪਾਨੀ।"

– ਭੈਰ **ਨਾਮ,** ੩, ੧:੧ (1163)

**ਗਡਾਈ** ----- ਰਲਾਈ, ਮਿਲਾਈ

"ਬਸਤੁ ਮਾਹਿ ਲੇ ਬਸਤੁ **ਗਡਾਈ**।"

– ਗਉ **੫,** ਸੁਖ ੧੭, ੨:੭ (285)

**ਗਡਾਵੈ** ----- ਖੁਭਿਆ

"ਮਨਮੁਖੁ ਸਚਿ ਨ ਭੀਜਈ ਕੂੜੁ ਕੂੜਿ **ਗਡਾਵੈ**।"

– ਆਸਾ **੧,** ਅਸ ੧੫, ੪:੨ (419)

**ਗਡਿ** ------ (1) ਗਡ ਕੇ, ਸਥਿਤ ਕਰਕੇ, ਦ੍ਰਿੜ੍ਹ ਕਰਕੇ ਧਸਾਕੇ

"ਘਰੁ ਬੰਧਹੁ ਸਚੁ ਧਰਮ ਕਾ **ਗਡਿ** ਥੰਮੁ ਅਹਲੈ।"

– ਗਉ **੫,** ਵਾਰ ੮:੩ (320)

"ਸੋ ਨਿਵਾਹੁ **ਗਡਿ** ਜੋ ਚਲਾਉ ਨ ਥੀਐ।"

– ਮਾਰੂ **੫,** ਵਾਰ ੧੪ਸ, **੫,** ੧:੧ (1099)

**ਹੋਰ ਰੂਪ:**

**ਗਡਿਓ –**

"ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ **ਗਡਿਓ**।"

– ਸਵ **੩,** ੨੧:੩ (1396)

(2) ਦਬਨਾ

"ਕੋ ਜਾਰੇ ਕੋ **ਗਡਿ** ਲੇ ਮਾਟੀ।"

– ਗਉ **ਕਬ,** ੩੨, ੨:੨ (329)

**ਗਡਿਆ** ---- ਰਲਿਆ, ਮਿਲਿਆ

"ਪਾਪੀ ਸਿਉ ਤਨੁ **ਗਡਿਆ** ਥੁਕਾ ਪਈਆ ਤਿਤੁ।"

– ਆਸਾ **੧,** ਵਾਰ ੧੯ਸ, **੧,** ੧:੭ (473)

**ਗਡਿਲੇ** ----- ਦਬੇ

"ਦਰਬੁ ਸੰਚਿ ਸੰਚਿ ਰਾਜੇ ਮੂਏ **ਗਡਿਲੇ** ਕੰਚਨ ਭਾਰੀ।"

– ਸੋਰ **ਕਬ,** ੧, ੩:੨ (654)

**ਗਡੀ** ------ ਗਡੇ, ਰੇਹੜੇ

"ਪੜਿ ਪੜਿ **ਗਡੀ** ਲਦੀਅਹਿ ਪੜਿ ਪੜਿ ਭਰੀਅਹਿ ਸਾਥ।"

– ਆਸਾ **੧,** ਵਾਰ ੯ਸ, **੧,** ੧:੧ (467)

**ਗਡੀਅਹਿ** --- ਗਡੇ ਜਾਂ ਸਕਣ ਭਾਵ ਪੂਰੇ ਜਾ ਸਕਣ

"ਪੜਿ ਪੜਿ ਬੇੜੀ ਪਾਈਐ ਪੜਿ ਪੜਿ **ਗਡੀਅਹਿ** ਖਾਤ।"

– ਆਸਾ **੧,** ਵਾਰ ੯ਸ, **੧,** ੧:੨ (467)

**ਗਡੀਆ** ---- ਗਡੀ, ਬਹਿਲੀ

"ਪੰਚ ਬੈਲ **ਗਡੀਆ** ਦੇਹ ਧਾਰੀ।"

– ਰਾਮ **੫,** ੧੧, ੨:੧ (879)

**ਗਡੁ** ------- ਗਡਿਆ ਭਾਵ ਫਸ ਗਿਆ
"ਇਹੁ ਤਨੁ ਲਹਰੀ **ਗਡੁ** ਥਿਆ ਸਚੇ ਤੇਰੀ ਆਸ।"
- ਸਲੋ **ਫਰ,** ੧੨੫:੨ (1384)

**ਗਡੇ** ------- ਜੋੜ ਕੇ, ਗੰਢ ਕੇ
"ਜਿਸ ਨੋ ਤੂੰ ਆਪਿ ਮਿਲਾਇਦਾ ਸੋ ਸਤਿਗੁਰੁ ਸੇਵੇ ਮਨੁ ਗਡ **ਗਡੇ**।"
- ਗਉ **੪,** ਵਾਰ ੩੩:੩ (317)

**ਗਢ** ------- ਕਿਲਾ, ਦੁਰਗ
"ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ **ਗਢ** ਕੋ ਰਾਜਾ।"
- ਭੈਰ **ਕਬ,** ੧੭, ੫:੨ (1162)

**ਗੰਢ** ------- ਸਬੰਧ, ਮਿਤ੍ਰਤਾ
"ਮਨਿ ਨਹੀ ਪ੍ਰੀਤਿ ਮੁਖਹੁ **ਗੰਢ** ਲਾਵਤ।"
- ਗਉ **੫,** ਸੁਖ ੫, ੭:੨ (269)

**ਗੰਢਣੁ** ----- ਸਬੰਧ ਬਣਾਨ, ਉਧੇੜ ਬੁਨ ਕਰਨਾ
"ਸੁਣਿ ਸੁਣਿ ਗੰਡਣ **ਗੰਢੀਐ** ਲਿਖਿ ਪੜਿ ਬੁਝਹਿ ਭਾਰੁ।"
- ਸਿਰੀ **੧,** ੧੭, ੨:੧ (20)

**ਗਢਤੇ** ------ ਘੜਦਿਆਂ
"ਸੋਨਾ **ਗਢਤੇ** ਹਿਰੈ ਸੁਨਾਰਾ।"
- ਗੋਂਡ **ਕਬ,** ੨, ੨:੨ (873)

**ਗੰਢਾ** ------ ਗੰਢ/ਜੋੜ ਦਿਤਾ
"ਗੁਰਿ ਪੂਰੈ ਲੈ ਤੂਟਾ **ਗੰਢਾ**।"
- ਮਾਰੂ **੫,** ਸੋਲਾ ੩, ੧੩:੨ (1074)

**ਗਢਿ** ------ ਘੜ
"ਪਾਖਾਨ **ਗਢਿ** ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ।"
- ਆਸਾ **ਕਬ,** ੧੪, ੩:੧ (479)

**ਗੰਢਿ** ------ (1) ਗਠੜੀ
"ਛੀਜੈ ਦੇਹ ਖੁਲੈ ਇਕ **ਗੰਢਿ**।"
- ਰਾਮ **੧,** ਓਅੰ ੨੪:੧ (932)

(2) ਜੋੜ ਦੇ, ਮਿਲਾ ਦੇਵੇ ਇਕਠਾ ਕਰ ਦੇਵੇ
"ਚੰਦ ਸੂਰਜ ਕੀ ਪਾਏ **ਗੰਢਿ** ।"
- ਰਾਮ **੩,** ਵਾਰ ੧੨ਸ, **੧,** ੪:੩ (932)

(3) ਗਠ ਜੋੜ
"ਜੇ ਜਾਣਾ ਲੜੁ ਛਿਜਣਾ ਪੀਡੀ ਪਾਈ **ਗੰਢਿ**।"
- ਸਲੋ **ਫਰ,** ੫:੧ (1378)

**ਹੋਰ ਰੂਪ:**

**ਗੰਢੀ –**

"ਦਇਆ ਕਪਾਹ ਸੰਤੋਖੁ ਸੂਤੁ ਜਤੁ **ਗੰਢੀ** ਸਤੁ ਵਟੁ।"
- ਆਸਾ **੧**, ਵਾਰ **੧੫**, **੧**, ੧:੧ (471)

**ਗੰਢੀਐ** ----- ਜੋੜੀਏ
"ਸੁਣਿ ਸੁਣਿ ਗੰਢਣੁ **ਗੰਢੀਐ** ਲਿਖਿ ਪੜਿ ਬੁਝਹਿ ਭਾਰੁ।"
- ਸਿਰੀ **੧**, ੧੭, ੨:੧ (20)

**ਗਢੁ** ------- ਕਿਲਾ, ਗੜ੍ਹ
"ਲੰਕਾ **ਗਢੁ** ਸੋਨੇ ਕਾ ਭਇਆ।"
- ਭੈਰ **ਕਬ**, ੨, ੩:੧ (1158)

**ਗੰਢੁ** ------- ਸਬੰਧ, ਜੋੜ, ਮੇਲ
"ਪੁੰਤੀ **ਗੰਢੁ** ਪਵੈ ਸੰਸਾਰਿ।"
- ਮਾਝ **੧**, ਵਾਰ ੧੨ਸ, **੧**, ੨:੪ (143)
"ਸਾਚੇ ਨਾਲਿ ਤੇਰਾ **ਗੰਢੁ** ਲਾਗੈ ਗੁਰਮੁਖਿ ਸਦਾ ਸਮਾਲੇ।" (ਮੇਲ ਹੋਵੇ)
- ਆਸਾ **੩**, ਛੰਤ ੭, ੩:੫ (440)
"ਜਿਚਰੁ ਪੈਨਨਿ ਖਾਵਨ੍ਹੇ ਤਿਚਰੁ ਰਖਨਿ **ਗੰਢੁ**।" (ਸਬੰਧ)
- ਰਾਮ **੫**, ਵਾਰ ੫ਸ, **੫**, ੨:੩ (959)

**ਗੰਢੇਦਿਆਂ** --- ਜੋੜਦਿਆਂ
"**ਗੰਢੇਦਿਆਂ** ਛਿਅ ਮਾਹ ਤੁੜੰਦਿਆ ਹਿਕੁ ਖਿਨੋ।"
- ਆਸਾ **ਫਰ**, ੨, ੭:੨ (488)

**ਗੰਢੈ** ------- ਜੋੜੇ, ਮੁਰੰਮਤ ਕਰੇ, ਸੀਏ
"ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ **ਗੰਢੈ**।"
- ਰਾਮ **੩**, ਵਾਰ ੧੯ਸ, **੧**, ੧:੫ (955)

**ਗਣ** ------- ਦੇਵਤਿਆਂ ਦੇ ਦਾਸ/ਸੇਵਕ
"ਸੁਰ ਸਿਧ **ਗਣ** ਗੰਧਰਬ ਮੁਨਿ ਜਨ ਸੇਖ ਪੀਰ ਸਲਾਰ।"
- ਸਿਰੀ **੧**, ਅਸ ੧੭, ੩:੧ (64)

**ਗਣੰ** ------- ਗਿਣੇ ਜਾਂਦੇ/ਮੰਨੇ ਜਾਂਦੇ ਹਨ
"ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ **ਗਣੰ**।"
- ਸਵ **੪**, ਬਲ ੩:੧ (1405)

**ਗਣਉ** ----- ਮੈਂ ਗਿਣਾ
"ਗਣਤੀ **ਗਣਉ** ਨ ਗਣਿ ਸਕਉ ਊਠਿ ਸਿਧਾਰੇ ਕੇਤ।"
- ਗਉ **੫**, ਬਾਅ ੨੬:੨ (255)

**ਗਣਈ** ----- ਗਿਣੀ
"ਅਪਨੇ ਭਗਤ ਕੀ ਗਣਤ ਨ **ਗਣਈ** ਰਾਖੈ ਬਾਲ ਗੁਪਾਲਾ।"
- ਸੋਰ **੫**, ੮੫, ੧*:੨ (629)

**ਗਣਹਿ** ----- ਗਿਣੇ ਭਾਵੇ ਵੇਖੇ
"ਸਾਹਾ **ਗਣਹਿ** ਨ ਕਰਹਿ ਬੀਚਾਰੁ।"

- ਰਾਮ **੧,** ਅਸ ੪, ੧:੧ (904)

**ਗਣਤ ------** (1) ਗਿਣਤੀ

"ਕੇਤਿਆ **ਗਣਤ** ਨਹੀ ਵੀਚਾਰੁ।" (ਗਿਣਤੀ ਦਾ ਅੰਦਾਜਾ ਨਹੀਂ)

- ਜਪੁ **੧,** ੨੫:੪ (5)

"ਦੂਖਾ ਸਜਾਈ **ਗਣਤ** ਨਾਹੀ ਕੀਆ ਅਪਣਾ ਪਾਇਓ।"

- ਆਸਾ **੫,** ਛੰਤ ੧੧, ੩:੪ (460)

**ਹੋਰ ਰੂਪ:**

**ਗਣਤੀ –**

"**ਗਣਤੀ** ਗਣਉ ਨ ਗਣਿ ਸਕਉ ਊਠਿ ਸਿਧਾਰੇ ਕੇਤ।"

- ਗਉ **੫,** ਬਾਅ ੨੬:੨ (255)

(2) ਗਿਣਤੀ ਮਿਣਤੀ, ਲੇਖਾ ਜੋਖਾ

"ਮਿਟਿ ਗਈ **ਗਣਤ** ਬਿਨਾਸਿਉ ਸੰਸਾ।" (ਗਿਣਤੀ ਮਿਣਤੀ, ਲੇਖਾ ਜੋਖਾ)

- ਆਸਾ **੫,** ੮੦, ੧*:੧ (390)

**ਹੋਰ ਰੂਪ:**

**ਗਣਤੀ –**

"**ਗਣਤੀ** ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ।"

- ਸੂਹੀ **੫,** ੫੩, ੨:੧ (748)

(3) ਲੇਖਾ

"ਸਤਿਗੁਰ ਸੇਤੀ **ਗਣਤ** ਜਿ ਰਖੈ ਹਲਤੁ ਪਲਤੁ ਸਭੁ ਤਿਸ ਕਾ ਗਇਆ।" (ਵੈਰ ਵਿਰੋਧ ਦਾ ਲੇਖਾ)

- ਗਉ **੪,** ਵਾਰ ੧੩ਸ, **੪,** ੨:੧ (307)

"ਗੁਰਮੁਖਿ ਸਗਲੀ **ਗਣਤ** ਮਿਟਾਵੈ।"

- ਰਾਮ **੧,** ਸਿਗੋ ੩੭:੪ (942)

"**ਗਣਤ** ਸਰੀਰਿ ਪੀਰ ਹੈ ਹਰਿ ਬਿਨੁ ਗੁਰ ਸਬਦੀ ਹਰਿ ਪਾਂਈ।" (ਹਿਸਾਬ, ਗਿਣ, ਚਿੰਤਾ, ਫਿਕਰ)

- ਸਾਰ **੧,** ਅਸ ੧, ੨:੧ (1232)

**ਗਣਤੈ ------** (1) ਗਿਣਤੀਆਂ ਮਿਣਤੀਆਂ ਕਰਨ ਵਾਲੇ

"ਹਉਮੈ ਸਭਾ ਗਣਤ ਹੈ **ਗਣਤੈ** ਨਉ ਸੁਖੁ ਨਾਹਿ।"

- ਸਿਰੀ **੩,** ੫੭, ੩:੧ (36)

(2) ਗਿਣਤੀਆਂ, ਨਾਲ

"ਤੂੰ **ਗਣਤੈ** ਕਿਨੈ ਨ ਪਾਇਓ ਸਚੇ ਅਲਖ ਅਪਾਰਾ।"

- ਮਾਝ **੧,** ਵਾਰ ੬:੨ (140)

(3) ਗਿਣਤੀ ਵਿਚ ਭਾਵ ਹੋਂਦ ਵਿਚ

"ਤੂ ਕਰਤਾ ਆਪਿ ਅਗਣਤੁ ਹੈ ਸਭੁ ਜਗੁ ਵਿਚਿ **ਗਣਤੈ**।"

- ਗਉ **੩,** ਵਾਰ ੨੪:੨ (314)

(4) ਗਿਣਤੀ ਵਿਚ

"ਸਤਿਗੁਰ ਕੀ **ਗਣਤੈ** ਘੁਸੀਐ ਦੁਖੇ ਦੁਖਿ ਵਿਹਾਇ।" (ਗਿਣਤੀ ਵਿਚ ਨਾ ਆਈਐ)

- ਗਉ **੪,** ਵਾਰ ੨੬ਸ, **੩,** ੧:੪ (314)

**ਗਣਾ** ------ ਗਿਣੀਦਾ ਹੈ

"ਜਿਨਿ ਪਾਇਆ ਪ੍ਰਭੁ ਅਪਣਾ ਆਏ ਤਿਸਹਿ **ਗਣਾ**।"

– ਮਾਝ **੫,** ਬਾਰਾ ੨:੩ (133)

"ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ **ਗਣਾ**।" (ਗਿਣਾ, ਦਸਾਂ)

– ਮਾਝ **੫,** ਬਾਰਾ ੨:੬ (133)

**ਗਣਾਇ** ----- ਗਿਣਵਾ ਕੇ ਅਥਵਾ ਗਿਣ ਕੇ

"ਮੂਰਖ ਗਣਤ **ਗਣਾਇ** ਝਗੜਾ ਪਾਇਆ।"

– ਮਾਝ **੧,** ਵਾਰ ੪:੬ (139)

"ਬਾਬਾ ਲਗਨੁ **ਗਣਾਇ** ਹੰਭੀ ਵੰਞਾ ਸਾਹੁਰੈ ਬਲਿਰਾਮ ਜੀਉ।" (ਕਢਵਾ)

– ਸੂਹੀ **੧,** ਛੰਤ ੧, ੩:੧ (763)

**ਗਣਾਇਦਾ** --- ਗਿਣਵਾਂਦਾ ਭਾਵ ਜਤਾਂਦਾ ਹੈ

"ਨਾਨਕ ਜੇ ਕੋ ਆਪੁ **ਗਣਾਇਦਾ** ਸੋ ਮੂਰਖੁ ਗਾਵਾਰੁ।"

– ਗੂਜ **੩,** ਵਾਰ ੨੦ਸ, **੩,** ੧:੩ (516)

"ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ **ਗਣਾਇਦਾ**।" (ਗਿਣਤੀਆਂ ਕਰਵਾਉਂਦਾ ਹੈ)

– ਮਾਰੂ **੧,** ਸੋਲਾ ੧੫, ੯:੩ (1035)

**ਹੋਰ ਰੂਪ:**

**ਗਣਾਇਦੇ –**

"ਜਿ ਬਿਨੁ ਸਤਿਗੁਰੁ ਸੇਵੇ ਆਪੁ **ਗਣਾਇਦੇ** ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹ ਫਿਕੇ।"

– ਗਉ **੪,** ਵਾਰ ੮:੪ (304)

**ਗਣਾਈਐ** --- ਗਿਣਵਾਈਐ ਅਥਵਾ ਗਿਣੀਏ

"ਹੁਕਮੇ ਗਣਤ **ਗਣਾਈਐ** ਪਿਆਰੇ ਹੁਕਮੇ ਹਉਮੈ ਦੋਇ।"

– ਸੋਰ **੧,** ਅਸ ੩, ੬:੧ (636)

**ਗਣਾਏ** ----- ਗਿਣਵਾਉਂਦਾ ਹੈ, ਜਤਾਉਂਦਾ ਹੈ

"ਕਿਉ ਮਾਰਗੁ ਪਾਏ ਬਿਨੁ ਸਤਿਗੁਰ ਭਾਏ ਮਨਮੁਖਿ ਆਪੁ **ਗਣਾਏ**।" (ਆਪਣੀ ਵਡਿਆਈ ਦਾ ਇੱਛਕ ਹੈ)

– ਗਉ **੩,** ਛੰਤ ੫, ੪:੩ (247)

**ਗਣਾਵਨਿ** --- ਗਿਣਤੀ ਮਿਣਤੀ ਕਰਵਾਉਣ

"ਗਣਤ **ਗਣਾਵਨਿ** ਆਈਆਂ ਸੂਹਾ ਵੇਸੁ ਵਿਕਾਰੁ।"

– ਸਿਰੀ **੧,** ਅਸ ੨, ੧:੨ (54)

**ਹੋਰ ਰੂਪ:**

**ਗਣਾਵਣੀ –**

"ਮਨਮੁਖਿ ਗਣਤ **ਗਣਾਵਣੀ** ਕਰਤਾ ਕਰੇ ਸੁ ਹੋਇ।"

– ਸਿਰੀ **੧,** ਅਸ ੧੧, ੬:੧ (60)

**ਗਣਾਵੈ** ----- ਗਿਣਵਾਉਂਦਾ ਹੈ

"ਗਣਤ **ਗਣਾਵੈ** ਅਖਰੀ ਅਗਣਤੁ ਸਾਚਾ ਸੋਇ।"

- ਰਾਮ **੧,** ਓਅੰ ੩੨:੫ (934)

**ਗਣਿ** ------ ਗਿਣ, ਕਰ

"ਗਣਤੀ ਗਣਉ ਨ **ਗਣਿ** ਸਕਉ ਉਠਿ ਸਿਧਾਰੇ ਕੇਤ।"

- ਗਉ **੫,** ਬਾਅ ੨੬:੨ (255)

"ਆਸ ਅਪਾਰ ਦਿਨਸ **ਗਣਿ** ਰਾਖੇ ਗ੍ਰਸਤ ਜਾਤ ਬਲੁ ਜਰਣੀ।" (ਗਿਣਕੇ)

- ਸਾਰ **੫,** ੭੭, ੧:੨ (1219)

**ਗਣਿਆ** ---- (1) ਜਾਣਿਆ, ਸਮਝਿਆ, ਮੰਨਿਆ

"ਮਨ ਇਛ ਪਾਈ ਪ੍ਰਭ ਧਿਆਈ ਸੰਜੋਗੁ ਸਾਹਾ ਸੁਭ **ਗਣਿਆ।**"

- ਆਸਾ **੫,** ਛੰਤ ੧੦, ੨:੫ (459)

(2) ਗਿਣਿਆ, ਕੀਤਾ

"ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ **ਗਣਿਆ।**"

- ਵਡ **੫,** ਛੰਤ ੨, ੧:੫ (577)

"ਸਾਹਾ ਅਟਲੁ ਗਣਿਆ ਪੂਰਨ ਸੰਜੋਗੋ ਰਾਮ।" (ਨਿਸਚਿਤ ਕੀਤਾ ਹੋਇਆ ਹੈ)

- ਬਿਲਾ **੫,** ਛੰਤ ੧, ੩:੧ (845)

**ਗਣੀ** ------ ਗਿਣਾਂ, ਕਹਾਂ

"ਸੁਖਾ ਕੀ ਮਿਤਿ ਕਿਆ **ਗਣੀ** ਜਾ ਸਿਮਰੀ ਗੋਵਿੰਦੁ।"

- ਸਿਰੀ **੫,** ੮੮, ੨:੧ (48)

"ਤਿਨ ਕੀ ਸੋਭਾ ਕਿਆ **ਗਣੀ** ਜਿ ਸਾਹਿਬਿ ਮੇਲੜੀਆਹ।" (ਕਹਾਂ, ਵਰਨਣ ਕਰਾਂ)

- ਮਾਝ **੫,** ਬਾਰਾ ੧੦:੨ (135)

"ਪਰਵਾਣੁ **ਗਣੀ** ਸੇਈ ਇਹ ਆਏ ਸਫਲ ਤਿਨਾ ਕੇ ਕਾਮਾ।" (ਗਿਣੇ, ਸਮਝੇ ਜਾਂਦੇ ਹਨ)

- ਸੂਹੀ **੫,** ੫੪, ੧:੨ (748)

**ਹੋਰ ਰੂਪ:**

**ਗਣੰੀ –**

"ਗਣਤ ਨ **ਗਣੰੀ** ਹੁਕਮੁ ਪਛਾਣਾ ਬੋਲੀ ਭਾਇ ਸੁਭਾਈ।"

- ਪ੍ਰਭਾ **੧,** ਅਸ ੪, ੫:੧ (1344)

**ਗਣੀਆ –**

"ਹਮਰੀ ਗਣਤ ਨ **ਗਣੀਆ** ਕਾਈ ਅਪਣਾ ਬਿਰਦੁ ਪਛਾਣਿ।" (ਗਿਣੀ)

- ਸੋਰ **੫,** ੪੪, ੧:੧ (619)

"ਬਹੁਤੁ ਵਡਿਆਈਆ ਸਾਹਿਬੈ ਨਹ ਜਾਹੀ **ਗਣੀਆ।**" (ਗਿਣੀਆਂ)

- ਬਿਲਾ **੪,** ਵਾਰ ੧੨:੩ (854)

**ਗਣੀਐ –**

"ਗਣਤ **ਗਣੀਐ** ਸਹਸਾ ਦੁਖੁ ਜੀਐ।" (ਗਿਣਦਿਆਂ)

- ਰਾਮ **੧,** ਅਸ ੪, ੫:੧ (904)

**ਗਣੀਨੀ –**

"ਸਿਮ੍ਰਿਤਿ ਸਾਸਤ ਸਾਜਿਅਨੁ ਪਾਪ ਪੁੰਨ ਗਣਤ **ਗਣੀਨੀ।**"

- ਰਾਮ **੩,** ਵਾਰ ੭:੩ (949)

**ਗਣੇ –**

"ਗੁਰੁ ਪੂਰਾ ਪੂਰੀ ਜਾ ਕੀ ਬਾਣੀ ਅਨਿਕ ਗੁਣਾ ਜਾ ਕੇ ਜਾਹਿ ਨ **ਗਣੇ।**" (ਗਿਣੇ)

- ਬਿਲਾ **੫,** ੧੭, ੧*:੨ (805)

**ਗਣੇਇ –**

"ਹੁਕਮਿ ਰਹਾਏ ਆਪਣੈ ਮੂਰਖੁ ਆਪੁ **ਗਣੇਇ**।" (ਗਿਣਦਾ/ਜਤਾਂਦਾ ਹੈ)

- ਸਾਰ **੪,** ਵਾਰ ੧੦ਸ, **੧,** ੧:੫ (1241)

**ਗਣੇਸੰ** ----- ਗਣੇਸ਼, ਦੇਵਗਣ ਦਾ ਸੁਆਮੀ, ਮਨੁੱਖੀ ਸਰੀਰ ਤੇ ਹਾਥੀ ਦੇ ਸਿਰ ਵਾਲਾ ਦੇਵਤਾ, ਰੱਖਿਅਕ ਦੇਵਤਾ

"ਸਿਲ ਪੂਜਸਿ ਚਕ੍ਰ **ਗਣੇਸੰ**।"

- ਪ੍ਰਭਾ **ਬੇਣੀ,** ੧, ੩:੧ (1351)

**ਗਣੈ** ------- ਗਿਣੇ, ਸਮਝੇ

"ਧੰਨਿ ਜਨਮੁ ਤਾਹੀ ਕੋ **ਗਣੈ**।"

- ਗਉ **ਕਬ,** ੨੧:੩ (341)

**ਗਤ** ------- ਸਮਾਪਤ ਹੋਇਆ, ਮਿਟਿਆ ਨਾਸ ਹੋਇਆ

"ਨਿਜ ਨਿਰਖਤ **ਗਤ** ਬਿਉਹਾਰਾ।"

- ਸੋਰ **ਕਬ,** ੬, ੧*:੨ (655)

**ਹੋਰ ਰੂਪ:**

**ਗਤੰ –**

"ਗਰਬ **ਗਤੰ** ਸੁਖ ਆਤਮ ਧਿਆਨਾ।" (ਮਿਟ ਗਿਆ)

- ਗਉ **੧,** ਅਸ ੧, ੭:੧ (221)

**ਗਤਾ** ------ ਅਵਸਥਾ

"ਸਿਵ ਬਿਰੰਚਿ ਅਰੁ ਸਗਲ ਮੋਨਿ ਜਨ ਗਹਿ ਨ ਸਕਾਹਿ **ਗਤਾ**।"

- ਗੂਜ **੫,** ੧੧, ੧:੨ (498)

**ਗਤਿ** ------ (1) ਹਾਲਤ, ਅਵਸਥਾ

"ਮੰਨੇ ਕੀ **ਗਤਿ** ਕਹੀ ਨ ਜਾਇ।"

- ਜਪੁ **੧,** ੧੨:੧ (3)

"ਨਾ ਜਾਨਾ ਕਿਆ **ਗਤਿ** ਰਾਮ ਹਮਾਰੀ।"

- ਗਉ **੪,** ੩੯, ੧*:੧ (163)

"ਤਿਨ ਕੀ **ਗਤਿ** ਅਵਗਤਿ ਤੂੰਹੈ ਜਾਣਹਿ ਜਿਨਿ ਇਹ ਰਚਨ ਰਚਾਈ।"

- ਆਸਾ **੩,** ਛੰਤ ੭, ੯:੪ (441)

(2) ਛੁਟਕਾਰਾ ਗਤੀ ਪ੍ਰਾਪਤੀ, ਮੁਕਤੀ

"ਗੁਰ ਕੈ ਸਬਦਿ ਮਨੁ ਜੀਤਿਆ **ਗਤਿ** ਮੁਕਤਿ ਘਰੈ ਮਹਿ ਪਾਇ।"

- ਸਿਰੀ **੩,** ੩੫, ੨:੧ (26)

"**ਗਤਿ** ਅਵਿਗਤਿ ਕਛੁ ਨਦਰਿ ਨ ਆਇਆ।" (ਮੁਕਤੀ)

- ਸਿਰੀ **੫,** ੯੬, ੪:੧ (51)

"ਕਹੁ ਨਾਨਕ ਕਿਨਿ ਬਿਧਿ **ਗਤਿ** ਹੋਈ।" (ਛੁਟਕਾਰਾ)

- ਮਾਝ **੧,** ਵਾਰ ੧੯ਸ, **੧,** ੧:੬ (145)

"ਮੁਇਆ ਜੀਵਦਿਆ **ਗਤਿ** ਹੋਵੈ ਜਾਂ ਸਿਰਿ ਪਾਈਐ ਪਾਣੀ।"

- ਮਾਝ **੧,** ਵਾਰ ੨੬ਸ, **੧,** ੧:੧੭ (150)

(ਮਹਾਨਕੋਸ਼ ਨੇ ਇਥੇ ਅਰਥ ਪਵਿੱਤਰ ਕੀਤੇ ਹਨ)

**ਹੋਰ ਰੂਪ:**

**ਗਤੀ –**

"ਜੋ ਇਸੁ ਮਾਰੇ ਤਿਸੁ ਹੋਵੈ **ਗਤੀ**।"

– ਗਉ **੫,** ਅਸ ੫, ੩:੪ (238)

(3) ਉਚੀ/ਗਿਆਨ ਵਾਲੀ ਅਵਸਥਾ

"ਸਤਿਗੁਰੁ ਸੇਵਹਿ ਤਾ **ਗਤਿ** ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ।"

– ਸਿਰੀ **੩,** ਅਸ ੨੨, ੫:੨ (67)

(4) ਰਸਤਾ, ਮਾਰਗ

"ਜਾ ਨਾਉ ਚੇਤੈ ਤਾ **ਗਤਿ** ਪਾਏ ਜਾ ਸਤਿਗੁਰੁ ਮੇਲਿ ਮਿਲਾਏ।"

– ਸਿਰੀ **੩,** ਅਸ ੨੨, ੬:੩ (67)

"ਸੋ ਸੇਵਕੁ ਪਰਮੇਸਰੁ ਕੀ **ਗਤਿ** ਜਾਨੈ।"

– ਗਉ **੫,** ਸੁਖ ੧੮, ੩:੨ (287)

(5) ਉਚੀ ਪਦਵੀ ਵਾਲਾ ਭਾਵ ਮੁਕਤੀ

"ਜਿਤੁ ਮਿਲਿਐ ਪਰਮ **ਗਤਿ** ਪਾਈਐ।"

– ਸਿਰੀ **੧,** ਅਸ ੨੮, ੪:੨ (71)

"ਗੁਰ ਪੂਰੈ ਉਪਦੇਸਿਆ ਜੀਵਨ **ਗਤਿ** ਭਾਤੇ ਰਾਮ ਰਾਜੇ।" (ਜੀਵਨ ਪਦਵੀ ਦੇਣ ਵਾਲੇ ਹਰੀ)

– ਆਸਾ **੫,** ਛੰਤ ੩, ੨:੨ (454)

(6) ਗਤੀ ਭਾਵ ਜੀਵਨ ਦਾ ਅੰਤਮ ਲਕਸ਼ (ਮਨੋਰਥ)

"ਹਉ ਹਰਿ ਗੁਣ ਗਾਵਾ ਨਿਤ ਹਰਿ ਸੁਣੀ ਹਰਿ ਹਰਿ **ਗਤਿ** ਕੀਨੀ।"

– ਗਉ **੩,** ੩੮, ੨:੧ (163)

(7) ਜੁਗਤਿ, ਤਰੀਕਾ ਢੰਗ (ਪਾਰ ਪਹੁੰਚਾਉਣ ਦਾ)

"ਡੂਬਿ ਮੁਏ ਬਿਨੁ ਪਾਣੀ **ਗਤਿ** ਨਹੀ ਜਾਣੀ ਹਉਮੈ ਧਾਤੁ ਸੰਸਾਰੇ।"

– ਗਉ **੩,** ਛੰਤ ੪, ੨:੩ (246)

"ਰਾਮ ਭਜਨ ਕੀ **ਗਤਿ** ਨਹੀ ਜਾਨੀ ਮਾਇਆ ਹਾਥਿ ਬਿਕਾਨਾ।"

– ਸੋਰ **੯,** ੧੦, ੨:੧ (633)

**ਹੋਰ ਰੂਪ:**

**ਗਤੀ –**

"ਲਾਲਨੁ ਰਾਵਿਆ ਕਵਨ **ਗਤੀ** ਰੀ।"

– ਸੂਹੀ **੫,** ੧੦, ੧:੧ (739)

(8) ਪਹੁੰਚ, ਗਮਤਾ, ਸਮਰਥਾ

"ਬ੍ਰਹਮ ਗਿਆਨੀ ਕੀ **ਗਤਿ** ਬ੍ਰਹਮ ਗਿਆਨੀ ਜਾਨੈ।"

– ਗਉ **੫,** ਸੁਖ ੮, ੭:੮ (270)

"ਤਾ ਕੀ **ਗਤਿ** ਕਹੀ ਨ ਜਾਈ ਅਮਿਤਿ ਵਡਿਆਈ ਮੇਰਾ ਗੋਵਿੰਦੁ ਅਲਖ ਅਪਾਰ ਜੀਉ।"

– ਆਸਾ **੪,** ਛੰਤ ੧੪, ੧:੨ (448)

(9) ਭਾਵ ਸਫਲਤਾ, ਸੁਖ

"ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ **ਗਤਿ** ਬਿਨੁ ਰੈਨਿ ਬਿਹਈਹੈ।"

- ਗੂਜ **ਕਬ,** ੧, ੪:੧ (524)

(10) ਭਾਵ ਸ਼ੁਧੀ, ਪਵਿੱਤਰਤਾ

"ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ **ਗਤਿ** ਤਾਹੀ ਜੀਉ।"

- ਸੋਰ **੧,** ੬, ੩:੨ (598)

(11) ਅਸਲੀਅਤ, ਸਾਰ

"ਰਾਮ ਨਾਮ ਕੀ **ਗਤਿ** ਕੋਇ ਨ ਬੂਝੈ ਗੁਰਮਤਿ ਰਿਦੈ ਸਮਾਈ।"

- ਸੋਰ **੩,** ੭, ੪:੧ (602)

(12) ਸੋਝੀ, ਸਾਰ

"ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ **ਗਤਿ** ਰਹੀ।"

- ਧਨਾ **੧,** ੮, ੩:੨ (663)

(13) ਵਡਿਆਈ, ਮਹਾਨਤਾ

"ਤੇਰੇ ਕਹਨੇ ਕੀ **ਗਤਿ** ਕਿਆ ਕਹਉ ਮੈ ਬੋਲਤ ਹੀ ਬਡ ਲਾਜ।"

- ਮਾਰੂ **ਕਬ,** ੩, ੧:੨ (1103)

(14) ਚੰਗੇ (ਭਾਵ)

"**ਗਤਿ** ਅਵਗਤਿ ਦੀ ਚਿੰਤ ਨਾਹੀ ਸਤਿਗੁਰੂ ਫੁਰਮਾਈ।"

- ਪ੍ਰਭ **੧,** ੪, ੩:੨ (1328)

**ਗਤੀ** ------ (1) ਮੁਕਤੀ ਵੇਖੋ 'ਗਤਿ' (2)

(2) ਜੁਗਤ, ਢੰਗ ਵੇਖੋ 'ਗਤਿ' (7)

**ਗਤੁ** ------- (1) ਮਿਟ/ਦੂਰ ਹੋ ਜਾਣਾ

"ਹਿੰਸਾ ਹਉਮੈ **ਗਤੁ** ਗਏ ਨਾਹੀ ਸਹਸਾ ਸੋਗੁ।"

- ਸਿਰੀ **੧,** ੨੦, ੨:੨ (21)

"ਦੁਰਮਤਿ **ਗਤੁ** ਭਈ ਕੀਰਤਿ ਠਾਇ।" (ਚਲੀ ਗਈ)

- ਆਸਾ **੧,** ੧੧, ੧:੨ (351)

(2) ਰਸਤਾ, ਰਾਹ, ਮਾਰਗ

"ਜਰਾ ਮਰਣ ਗਤੁ ਗਰਬੁ ਨਿਵਾਰੇ।"

- ਗਉ **੧,** ਅਸ ੭, ੩:੨ (223)

**ਗਥਈ** ----- ਚਲੇ ਜਾਂਦੇ/ਦੂਰ ਹੋ ਜਾਂਦੇ ਹਨ

"ਗੁਰਿ ਧਾਰਿ ਕ੍ਰਿਪਾ ਹਰਿ ਜਲਿ ਨਾਵਾਏ ਸਭ ਕਿਲਵਿਖ ਪਾਪ **ਗਥਈ**।"

- ਕਲਿ **੪,** ੪, ੨:੨ (1320)

**ਗਥੁ** ------- ਪੂੰਜੀ, ਰਾਸ

"ਵਿਣੁ ਨਾਵੈ **ਗਥੁ** ਗਇਆ ਗਵਾਏ।"

- ਮਾਰੂ **੧,** ਸੋਲਾ ੭, ੯:੧ (1027)

**ਗਦਹਾ** ----- ਖੋਤਾ

"ਹਰੀ ਅੰਗੂਰੀ **ਗਦਹਾ** ਚਰੈ।" (ਮਨ ਰੂਪੀ ਖੋਤਾ ਵਿਕਾਰ ਰੂਪੀ ਅੰਗੂਰੀ ਖਾਂਦਾ ਹੈ)

- ਗਉ **ਕਬ,** ੧੪, ੧:੧ (326)

**ਗਦਹੀ** ----- ਖੋਤੀ

"**ਗਦਹੀ** ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ।"

- ਸਲੋ **ਕਬ,** ੧੦੮:੨ (1370)

**ਗਦਹੁ** ------ ਖੋਤੇ ਨੂ

"**ਗਦਹੁ** ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ।"

- ਸੂਹੀ **੩,** ਵਾਰ ੧੪ਸ, **੧,** ੧:੪ (790)

**ਗੰਦਲਾ** ----- ਗੰਦਲਾਂ, ਸਬਜ਼ੀਆਂ ਦੀਆਂ ਕੂਲੀਆਂ ਹਰੀਆਂ ਡੰਡੀਆਂ

"ਫਰੀਦਾ ਏ ਵਿਸੁ **ਗੰਦਲਾ** ਧਰੀਆਂ ਖੰਡੁ ਲਿਵਾੜਿ।" (ਇਸਤ੍ਰੀ ਰੂਪੀ)

- ਸਲੋ **ਫਰ,** ੩੭:੧ (1379)

**ਗਦਾ** ------ ਗੁਰਜ਼, ਮੂਸਲ

"ਗਰੀਬੀ **ਗਦਾ** ਹਮਾਰੀ।"

- ਸੋਰ **੫,** ੮੦, ੧:੧ (628)

**ਗੰਦੇ** ------- ਕੁਚੀਲ, ਮਲੀਨ

"**ਕਸਤੂਰੀ** ਕੈ ਭੋਲੜੈ ਗੰਦੇ ਡੁੰਮਿ ਪਈਆਸੁ।"

- ਸਿਰੀ **੪,** ਵਾਰ ੧੫ਸ, **੫,** ੨:੨ (89)

**ਗੰਧ** ------- (1) ਨੱਕ, ਨਾਸਕਾ

"ਸਹਸ ਪਦ ਬਿਮਲ ਨਨ ਏਕ ਪਦ **ਗੰਧ** ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ।"

- ਧਨਾ **੧,** ਮੋਹ ੩, ੨:੨ (13)

(2) ਖੁਸ਼ਬੂ

"ਰੂਪ ਨ ਧੂਪ ਨ **ਗੰਧ** ਨ ਦੀਪਾ ਓਤਿ ਪੋਤਿ ਅੰਗ ਅੰਗ ਸੰਗਿ ਮਉਲੀ।"

- ਬਿਲਾ **੫,** ੮੯, ੨:੧ (822)

**ਗੰਧਈਆ** --- ਸੁਗੰਧਤ ਹੋ ਜਾਈਦਾ ਹੈ

"ਹਰਿ ਹਰਿ ਨਾਮੁ ਸੀਤਲ ਜਲੁ ਧਿਆਵਹੁ ਹਰਿ ਚੰਦਨ ਵਾਸੁ ਸੁਗੰਧ **ਗੰਧਈਆ**।"

- ਬਿਲਾ **੪,** ਅਸ ੨, ੧:੧ (834)

**ਗੰਧਣ** ------ ਗੰਦੀਆ:, ਅਸ਼ਲੀਲ

"**ਗੰਧਣ** ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ।"

- ਆਸਾ **੫,** ੧੨੫, ੨:੧ (402)

**ਗੰਧਰਬ** ----- ਦੇਵ ਲੋਕ ਦਾ ਗਵੱਈਆ, ਇੰਦਰ ਦੇ ਦਰਬਾਰ ਦੇ ਗਾਇਕ

"ਸੁਰ ਸਿਧ ਗਣ **ਗੰਧਰਬ** ਮੁਨਿ ਜਨ ਸੇਖ ਪੀਰ ਸਲਾਰ।"

- ਸਿਰੀ **੧,** ਅਸ ੧੭, ੩:੧ (64)

**ਹੋਰ ਰੂਪ:**

**ਗੰਧਰਬਾ –**

"ਆਪੇ ਸੁਰਿ ਨਰ ਗਣ **ਗੰਧਰਬਾ** ਆਪੇ ਖਟ ਦਰਸਨ ਕੀ ਬਾਣੀ।"

- ਬਿਹਾ **੪,** ਵਾਰ ੧੨:੧ (553)

**ਗੰਧਰਬੇ –**

"ਸੁਰਿ ਨਰ ਗਣ **ਗੰਧਰਬੇ** ਜਪਿਓ ਰਿਖਿ ਬਪੁਰੈ ਹਰਿ ਗਾਇਆ।"

– ਮਾਰੂ **੪,** ੨, ੨:੧ (995)

**ਗੰਧਾਰੀ** ----- ਰਾਗ ਮਾਲਕਉਸ ਦੀਆਂ ਪੰਜ ਰਾਗਨੀਆਂ ਵਿੱਚ ਇਕ, ਬਾਕੀ ਚਾਰ ਹਨ; ਗੋਂਡਕਰੀ, ਦੇਵਗੰਧਾਰੀ ਸੀਹੁਤੀ ਤੇ ਧਨਾਸਰੀ

"**ਗੰਧਾਰੀ** ਸੀਹੁਤੀ ਉਚਾਰੀ।"

– ਰਾਗ ੧:੧੬ (1429)

**ਗੰਧਾਰੇ** ----- ਗੰਧ (ਸੁਗੰਧ) ਵਾਲਾ

"ਨਾਮੈ ਸੁਰਤਿ ਵਜੀ ਹੈ ਦਹ ਦਿਸਿ ਹਰਿ ਮੁਸਕੀ ਮੁਸਕ **ਗੰਧਾਰੇ**।"

– ਨਟ **੪,** ੨, ੧:੨ (981)

**ਗੰਧੀ** ------ ਬਦਬੂ ਨਾਲ, ਗੰਦੀ ਬੂ ਨਾਲ

"ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ **ਗੰਧੀ** ਆਇ।"

– ਸਲੋ **੧,** ੧੦:੨ (1411)

**ਗੰਧੁ** ------- (1) ਗੰਦ ਭਾਵ ਮੰਦਾ ਬੋਲ ਗਾਲ੍ਹਾਂ

"ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ **ਗੰਧੁ।**"

– ਰਾਮ **੫,** ਵਾਰ ੫ਸ, **੫,** ੨:੪ (959)

(2) ਗੰਦੀ ਬੂ, ਬਦਬੂ

"ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ **ਗੰਧੁ**।"

– ਮਲਾ **੧,** ਵਾਰ ੨੩ਸ, **੧,** ੧:੪ (1288)

(3) ਸੁਗੰਧੀ

"ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ **ਗੰਧੁ**।"

– ਸਲੋ **ਫਰ,** ੩੩:੨ (1379)

**ਗੰਧ੍ਰਬ** ------ ਦੇਵ ਲੋਕ ਦੇ ਗਵਈਏ, ਵੇਖੋ 'ਗੰਧਰਬ'

"ਸੁਰਿ ਨਰ ਗਣ **ਗੰਧ੍ਰਬ** ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ।"

– ਸਿਰੀ **ਕਬ,** ੩, ੧:੨ (92)

"ਮ੍ਰਿਗ ਤਿਸਨਾ ਪੇਖਿ ਭੁਲਣੇ ਵੁਠੇ ਨਗਰ **ਗੰਧ੍ਰਬ**।" (ਗੰਧ੍ਰਬ ਨਗਰ, ਭਾਵ ਹਵਾਈ ਕਿਲੇ, ਕਾਲਪਨਿਕ ਨਗਰੀ)

– ਸਲੋ **੫,** ੧੪:੧ (1425)

**ਹੋਰ ਰੂਪ:**

**ਗੰਧ੍ਰਬਾ –**

"ਠਗਾ ਨੀਹੁ ਮਤ੍ਰੋੜਿ ਜਾਣੁ **ਗੰਧ੍ਰਬਾ** ਨਗਰੀ।" (ਗੰਧ੍ਰਬ ਨਗਰੀ, ਅਸਮਾਨ ਵਿਚ ਨਜ਼ਰ ਦੇ ਭੁਲੇਖੇ ਨਾਲ ਦਿਸਨ ਵਾਲਾ ਨਗਰ, ਛਲਾਵਾ)

– ਮਾਰੂ **੫,** ਵਾਰ ੧੩ਸ, **੫,** ੩:੧ (1098)

**ਗਨਉ** ------ ਸਮਝਦਾ/ਮੰਨਦਾ/ਗਿਣਤਾ ਹਾਂ

"ਊਆ ਤੇ ਊਤਮੁ **ਗਨਉ** ਚੰਡਾਲਾ।"

– ਗਉ **੫,** ਬਾਅ ੧੬:੭ (253)

"ਕੇਤੇ **ਗਨਉ** ਅਸੰਖ ਅਵਗਣ ਮੇਰਿਆ।"

– ਜੈਤ **੫,** ਛੰਤ ੨, ੧:੨ (704)

**ਗਨਹੁ** ------ ਗਿਣੋ

"ਕਰਹੁ ਅਨੁਗ੍ਰਹੁ ਸੁਆਮੀ ਮੇਰੇ **ਗਨਹੁ** ਨ ਮੋਹਿ ਕਮਾਇਓ।" (ਲੇਖੇ ਵਿਚ ਲਿਆਓ)
- ਗੂਜ **੫,** ੨੫, ੨:੧ (501)

"ਜਿਸ ਕਉ ਬਿਸਰੈ ਪ੍ਰਾਨਪਤਿ ਦਾਤਾ ਸੋਈ **ਗਨਹੁ** ਅਭਾਗਾ।" (ਗਿਣੋ, ਸਮਝੋ)
- ਧਨਾ **੫,** ੪੭, ੧:੧ (682)

**ਗਨਕ** ------ ਇਕ ਵੇਸਵਾ ਗਨਕਾ ਜੋ ਤੋਤੇ ਨੂ 'ਰਾਮ ਨਾਮ' ਪੜਾਉਂਦੀ ਮੁਕਤ ਹੋ ਗਈ

"ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ **ਗਨਕ** ਉਧਾਰੇ।"
- ਨਟ **੪,** ਅਸ ੩, ੧:੧ (981)

**ਹੋਰ ਰੂਪ:**

**ਗਨਕਾ –**

"ਜਿਹ ਸਿਮਰਤ **ਗਨਕਾ** ਸੀ ਉਧਰੀ ਤਾ ਕੋ ਜਸੁ ਉਰਧਾਰੋ।"
- ਸੋਰ **੯,** ੪, ੧*:੨ (632)

**ਗਨਣੁ** ------ ਗਿਣੇ

"**ਗਨਣੁ** ਨ ਜਾਈ ਕੀਮ ਨ ਪਾਇ।"
- ਰਾਮ **੫,** ੪੨, ੪:੨ (896)

**ਗਨਣੇ** ------ ਗਿਣੇ ਜਾਂਦੇ ਹਨ

"ਜਿਹ ਨਰ ਬਿਸਰਿਆ ਪੁਰਖੁ ਬਿਧਾਤਾ ਤੇ ਦੁਖੀਆ ਮਹਿ **ਗਨਣੇ**।"
- ਸੋਰ **੫,** ੧੫, ੨:੨ (613)

**ਗਨੰਤ** ------ ਗਿਣ ਰਿਹਾ ਹੈ

"**ਗਨੰਤ** ਸ੍ਵਾਸਾ ਭੈਯਾਨ ਧਰਮੰ।"
- ਸਵ **੫,** ੩:੪ (1354)

"ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ **ਗਨੰਤ** ਨ ਆਵੈ।" (ਗਿਣਤੀ)
- ਸਵ **੩,** ੨੨:੧ (1396)

**ਗਨਾ** ------ ਕਹਾਂ, ਆਖਾਂ

"ਹਰਿ ਨਾਮੁ ਜਪਤ ਸੋਹੰਤ ਪ੍ਰਾਣੀ ਤਾ ਕੀ ਮਹਿਮਾ ਕਿਤ **ਗਨਾ**।"
- ਬਿਹਾ **੫,** ਛੰਤ ੬, ੪:੩ (546)

**ਗੰਨਾ** ------ ਗਿਣੀਦਾ ਹੈ, ਮੰਨੀਦਾ ਹੈ

"ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ **ਗੰਨਾ**।"
- ਮਲਾ **੧,** ਵਾਰ ੨੫ਸ, **੧,** ੨:੨੪ (1290)

**ਗਨਿ** ------ ਗਿਣ ਕੇ

"**ਗਨਿ** ਮਿਨਿ ਦੇਖਹੁ ਮਨੈ ਮਾਹਿ ਸਰਪਰ ਚਲਨੋ ਲੋਗ।"
- ਗਉ **੫,** ਬਾਅ ੧੯ਸ:੧ (254)

"ਲਖਿਮੀ ਕੇਤਕ ਗਨੀ ਨ ਜਾਈਐ **ਗਨਿ** ਨ ਸਕਉ ਸੀਕਾ।" (ਗਿਣ ਨਹੀਂ ਸਕਦਾ)
- ਗੂਜ **੫,** ਅਸ ੧, ੫:੨ (507)

**ਹੋਰ ਰੂਪ:**

**ਗਨਿਆ –**
"ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ **ਗਨਿਆ**।" (ਸਮਝਿਆ/ ਗਿਣਿਆ ਗਿਆ)
- ਆਸਾ ਧੰਨਾ, ੨, ੩:੨ (488)

"ਕਿਛੁ ਜੋਗੁ ਪਰਾਪਤਿ **ਗਨਿਆ**।" (ਸਮਝਦਾ ਹਾਂ)
- ਸੋਰ **ਕਬ,** ੧੦, ੧*:੨ (656)

**ਗਨਿਕਾ** ----- ਗਨਕਾ, ਇਕ ਵੇਸਵਾ, ਵੇਖੋ 'ਗਨਕਾ'
"ਤਾਰੀਲੇ **ਗਨਿਕਾ** ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ **ਤਾਰੀਅਲੇ।**"
- ਗਉ, **ਨਾਮ,** ੧, ੧*:੧ (345)

**ਗਨਿਨ** ----- ਗਿਣੇ ਨਹੀਂ ਜਾਂਦੇ
"ਹਰਿ ਕੀ ਉਪਮਾ ਅਨਿਕ ਅਨਿਕ ਅਨਿਕ ਗੁਨ ਗਾਵਤ ਸੁਕ ਨਾਰਦ ਬ੍ਰਹਮਾਦਿਕ ਤਵ ਗੁਨ ਸੁਆਮੀ **ਗਨਿਨ** ਨ ਜਾਤਿ।"
- ਸਾਰ **੪,** ੮, ੧:੧ (1200)

**ਗਨੀ** ------ (1) ਗਿਣੀਦਾ ਹੈ, ਸਮਝੀਦਾ ਹੈ
"ਜੋ ਇਸੁ ਮਾਰੇ ਤਿਸ ਕਾ ਆਇਆ **ਗਨੀ**।"
- ਗਉ **੫,** ਅਸ ੫, ੪:੧ (238)

"ਤਾ ਕੀ ਮਹਿਮਾ **ਗਨੀ** ਨ ਆਵੈ।" (ਗਿਣੀ ਨਹੀਂ ਜਾਂਦੀ)
- ਗਉ **੫,** ਸੁਖ ੧, ੧:੮ (262)

"ਗੋਪਾਲ ਗੋਬਿੰਦ ਅੰਤ ਨਾਹੀ ਬੇਅੰਤ ਗੁਣ ਤਾ ਕੇ ਕਿਆ **ਗਨੀ**।" (ਗਿਣਾਂ)
- ਜੈਤ **੫,** ਛੰਤ ੨, ੩:੪ (704)

"ਵਿਚਿ ਵਰਤੈ ਨਾਨਕ ਆਪਿ ਝੂਠੁ ਕਹੁ ਕਿਆ **ਗਨੀ**।" (ਸਮਝਾਂ)
- ਤਿਲੰ **੪,** ੧, ੨:੨ (723)

(2) (ਅ. ਗਨੀ) ਧਨੀ, ਅਮੀਰ, ਧਨਾਢ
"ਊਹਾਂ **ਗਨੀ** ਬਸਹਿ ਮਾਮੂਰ।"
- ਗਉ **ਰਵਿ,** ੨, ੨:੪ (345)

**ਗਨੰੀ** ------ ਕੁਰਾਣ ਸ਼ਰੀਫ ਅਨੁਸਾਰ ਰੱਬ ਦੇ 99 ਸਿਫਾਤੀ ਨਾਵਾਂ ਵਿੱਚੋਂ ਇਕ; ਅਰਥ ਹੈ, ਰਜਿਆ ਪੁੱਜਿਆ, ਪੂਰਨ
"ਕਰੀਮਾਂ ਰਹੀਮਾਂ ਅਲਾਹ ਤੂ **ਗਨੰੀ।**"
- ਤਿਲੰ **ਨਾਮ,** ੧, ੧:੧ (727)

**ਗਨੀਅਹਿ** --- ਗਿਣੀਏ, ਕਹੀਏ
"ਬਿਸਰਤ ਪ੍ਰਭ ਕੇਤੇ ਦੁਖ **ਗਨੀਅਹਿ** ਮਹਾ ਮੋਹਨੀ ਖਾਇਓ।"
- ਗੂਜ **੫,** ੨੫, ੧:੨ (501)

**ਗਨੀਆ** ---- ਗਿਣੀ/ਕਹੀ/ਮੰਨੀ ਜਾਂਦੀ ਹਾਂ
"ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ **ਗਨੀਆ**।"
- ਆਸਾ **੫,** ੧੧੭, ੧*:੨ (400)

**ਗਨੀਐ** ----- ਗਿਣੀਏ, ਆਖੀਏ, ਕਹੀਏ
"ਮਹਿਮਾ ਤਾ ਕੀ ਕੇਤਕ **ਗਨੀਐ** ਜਨ ਪਾਰਬ੍ਰਹਮ ਰੰਗਿ ਰਾਤੇ।"

- ਗਉ **੫,** ੧੩੧, ੧:੧ (207)

**ਗਨੀਵ** ----- (1) ਅਮੋਲਕ
"**ਗਨੀਵ** ਤੇਰੀ ਸਿਫਤਿ ਸਚੇ ਪਾਤਿਸਾਹ।"
- ਭੈਰ **੫,** ੧੦, ੨:੨ (1138)

(2) ਧਨੀ, ਦੌਲਤਮੰਦ, ਧਨਾਢ, ਵੇਖੋ 'ਗਨੀ' (2)
"ਸਦੀਵ **ਗਨੀਵ** ਸੁਹਾਵਨੇ ਰਾਮ ਨਾਮ ਗ੍ਰਿਹਿ ਮਾਲ।"
- ਗਉ **੫,** ਬਾਅ ੧੮:੬ (253)

**ਗਨੋੁ** ------- ਗਿਣੋ, ਮੰਨੋ, ਸਮਝੋ
"ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ **ਗਨੋੁ**।"
- ਆਸਾ **੫,** ੧੧੧, ੨:੧ (398)

**ਗਨੇ** ------- ਗਿਣੇ
"ਜਿਹ ਮਾਰਗ ਕੇ **ਗਨੇ** ਜਾਹਿ ਨ ਕੋਸਾ।"
- ਗਉ **੫,** ਸੁਖ ੨, ੪:੧ (264)

**ਹੋਰ ਰੂਪ:**

**ਗਨੈ –**
"ਤਾ ਕਾ ਲੇਖਾ ਨ **ਗਨੈ** ਜਗਦੀਸ।"
- ਗਉ **੫,** ਸੁਖ ੧੧, ੪:੬ (277)

"ਕਰਨੈਹਾਰੁ ਨ ਬੂਝਈ ਆਪੁ **ਗਨੈ** ਬਿਗਾਨਾ।" (ਗਿਣਤਾ/ਸਮਝਦਾ ਹਾਂ)
- ਬਿਲਾ **੫,** ੫੦, ੧:੨ (813)

**ਗਬੁ** ------- ਗਰਬ, ਅਹੰਕਾਰ
"ਏਤਾ **ਗਬੁ** ਅਕਾਸਿ ਨ ਮਾਵਤ ਬਿਸਟਾ ਅਸ੍ਤ ਕ੍ਰਿਮਿ ਉਦਰੁ ਭਰਿਓ ਹੈ।"
- ਸਵ **੧, ੫,** ੮*:੨, (1388)

**ਗਭਰੂ** ------ ਜੁਆਨ, ਗਰਬ ਹੈ ਜਿਸ ਨੂੰ ਰੂਪ ਦਾ
"ਕਿਆ **ਗਭਰੂ** ਕਿਆ ਬਿਰਧਿ ਹੈ ਮਨਮੁਖ ਤ੍ਰਿਸਨਾ ਭੁਖ ਨ ਜਾਇ।"
- ਸੋਰ **੪,** ਵਾਰ ੧੯ਸ, **੩,** ੨:੧ (649)

**ਗਭੀਰ** ----- (ਸੰਤ *ਗਭੀਰ*) ਡੂੰਘੇ, ਅਥਾਹ
"ਗੁਣ **ਗਭੀਰ** ਗੁਨ ਨਾਇਕਾ ਗੁਣ ਕਹੀਅਹਿ ਕੇਤ।"
- ਬਿਲਾ **੫,** ੩੯, ੪:੧ (810)

**ਹੋਰ ਰੂਪ:**

**ਗੰਭੀਰ –**
"ਗਹਿਰ **ਗੰਭੀਰ** ਬੇਅੰਤ ਗੋਵਿੰਦੇ।"
- ਮਾਝ **੫,** ੧੬, ੧:੨ (99)

"ਹਰਿ ਧਨੁ ਜਿਨੀ ਸੰਜਿਆ ਸੇਈ **ਗੰਭੀਰ** ਅਪਾਰ ਜੀਉ।" (ਡੂੰਘੇ, ਸਿਆਣੇ)
- ਮਾਝ **੫,** ਅਸ ੩੮, ੩:੩ (132)

"ਗੰਗ ਗੁਸਾਇਨਿ ਗਹਿਰ **ਗੰਭੀਰ**।" (ਭਾਵ ਡੂੰਘੀ ਤੇ ਸ਼ਾਂਤ)
- ਭੈਰ **ਕਬ,** ੧੮, ੧:੧ (1162)

**ਗੰਭੀਰੰ –**
"**ਗੰਭੀਰੰ** ਊਚੈ ਸਰਬਗਿ ਅਪਾਰਾ।"
– ਸਸ **੫,** ੫:੨ (1354)

**ਗਭੀਰਾ –**
"ਤਿਸੁ ਸੇਵਕ ਕੈ ਨਾਨਕ ਕੁਰਬਾਣੀ ਸੇ ਗਹਿਰ **ਗਭੀਰਾ** ਗਉਹਰੁ ਜੀਉ।"
– ਮਾਝ **੫,** ੨੫, ੪:੩ (102)

**ਗੰਭੀਰਾ –**
"ਵਡੇ ਮੇਰੇ ਸਾਹਿਬਾ ਗਹਿਰ **ਗੰਭੀਰਾ** ਗੁਣੀ ਗਹੀਰਾ।"
– ਆਸਾ **੧,** ਸੋਦ ੨, ੧*:੧ (9)

**ਗੰਭੀਰੀ –**
"ਉਤੰਗੀ ਪੈਓਹਰੀ ਗਹਿਰੀ **ਗੰਭੀਰੀ**।" (ਗੰਭੀਰ ਸੁਭਾ ਵਾਲੀ)
– ਸਲੋ **੧,** ੧:੧ (1410)

**ਗਭੀਰੁ –**
"ਗਹਿਰ **ਗਭੀਰੁ** ਅਥਾਹੁ ਤੂ ਗੁਣ ਗਿਆਨ ਅਮੋਲੈ।"
– ਮਾਰੂ **੫,** ਵਾਰ ੨੩:੬ (1102)

**ਗੰਭੀਰੁ –**
"ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ **ਗੰਭੀਰੁ**।"
– ਸਿਰੀ **੧,** ੨੧, ੪:੨ (22)

**ਗੰਭੀਰੇ –**
"ਸਚਾ ਗੁਣੀ ਨਿਧਾਨੁ ਤੂੰ ਪ੍ਰਭ ਗਹਿਰ **ਗੰਭੀਰੇ**।"
– ਆਸਾ **੫,** ੧੧੧, ੪:੧ (398)

**ਗੰਭੀਰੈ –**
"ਗੁਰ ਪਰਸਾਦੀ ਸੇਵ ਕਰੀ ਸਚੁ ਗਹਿਰ **ਗੰਭੀਰੈ**।"
– ਸਿਰੀ **੩,** ੬੩, ੧:੪ (38)

**ਗੰਭੀਰੋ –**
"ਰੂੜੋ ਗੂੜੋ ਗਹਿਰ **ਗੰਭੀਰੋ** ਊਚੋ ਅਗਮ ਅਪਾਰੇ।"
– ਸੋਰ **੫,** ੧੮, ੩:੨ (614)

**ਗਮ** ------- (1) ਪੁੱਜ ਕੇ/ਪਹੁੰਚ ਕੇ (ਸ਼ਬਦਾਰਥ, ਨਿਰਣੈ) ਪਹੁੰਚ ਵਾਲਾ (ਗੁਰੂ) (ਦਰਪਣ); (ਗੁਰੂ ਤੋਂ) ਮਿਲਣੇ ਯੋਗ ਹੈ, (ਗੁਰੂ ਦੀ ਗਮਤਾ ਦਾ (ਸੰਖਿਆ)
"ਗੁਰ **ਗਮ** ਗਿਆਨ ਬਤਾਵੈ ਭੇਦ।"
– ਗਉ **ਕਬ,** ਥਿਤੀ ੯:੩ (343)
"ਆਪਿ ਨਿਰਾਲਮੁ ਗੁਰ **ਗਮ** ਗਿਆਨਾ।" (ਗੁਰੂ ਨੂੰ ਪਹੁੰਚ ਕੇ ਪ੍ਰਾਪਤ ਹੁੰਦਾ ਹੈ)
– ਮਾਰੂ **੧,** ਸੋਲਾ ੧, ੧੬:੧ (1021)

(2) ਪਹੁੰਚ ਹੋ ਜਾਂਦੀ ਹੈ
"ਖਿਨ ਗਮ ਗੁਰ **ਗਮ** ਹਰਿ ਦਮ ਨਹ ਜਮ ਹਰਿ ਕੰਠਿ ਨਾਨਕ ਉਰਿਹਾਰੀ ਰੇ।"
– ਆਸਾ **੫,** ੧੩੪, ੨:੧ (404)

(3) ਗਮਤਾ, ਪਹੁੰਚ
"ਗੁਪਤਾ ਹੀਰਾ ਪ੍ਰਗਟ ਭਇਓ ਜਬ ਗੁਰ **ਗਮ** ਦੀਆ ਦਿਖਾਈ।"
– ਆਸਾ **ਕਬ,** ੩੧, ੨:੨ (483)

**ਗਮਰੁ** ------ ਵਡਿਆਈ, ਬਜ਼ੁਰਗੀ
"ਜਾ ਕੈ ਕਾਮਿ ਤੇਰਾ ਵਡ **ਗਮਰੁ**।"
- ਗਉ **ਪ,** ਅਸ ੬, ਪ:੩ (238)

**ਗਮਿ** ------ ਪਹੁੰਚ ਕੇ, ਜਾ ਕੇ
"ਗੁਰ **ਗਮਿ** ਭੇਦੁ ਸੁ ਹਰਿ ਕਾ ਪਾਵਉ।"
- ਗਉ **ਕਬ,** ਵਾ ੧*:੨ (344)

**ਹੋਰ ਰੂਪ:**

**ਗੰਮਿ –**
"ਸਾਧ ਕੈ ਸੰਗਿ ਸ੍ਰਬ ਥਾਨ **ਗੰਮਿ**।" (ਪਹੁੰਚ)
- ਗਉ **ਪ,** ਸੁਖ ੭, ਪ:੯ (271)

**ਗੰਮਿਤ** ----- ਕੋਲ ਗਿਆ
"ਪ੍ਰਗਟ ਪ੍ਰਗਾਸ ਗਿਆਨ ਗੁਰ **ਗੰਮਿਤ** ਸਤਿਗੁਰ ਤੇ ਸੁਧਿ ਪਾਈ।"
- ਰਾਮ **ਕਬ,** ੨, ੩:੧ (969)

**ਗਮੁ** ------- ਫਿਕਰ, ਚਿੰਤਾ ਭਾਵ ਡਰ
"ਸਾਧਨਾ ਤੇ ਬਾਲਕੁ **ਗਮੁ** ਨ ਕਰੈ।"
- ਭੈਰ **੩,** ੨੦, ੧*:੨ (1133)

**ਗੰਮੵ** ------- ਪਹੁੰਚ
"ਚਿਤ ਹਰਣੰ ਤ੍ਰੈ ਲੋਕ **ਗੰਮੵ** ਜਪ ਤਪ ਸੀਲ ਬਿਦਾਰਣਹ।"
- ਸਸ **ਪ,** ੪੬:੨ (1358)

**ਗਯਉ** ----- (1) ਚਲਾ ਗਿਆ, ਮਿਟ ਗਿਆ
"**ਗਯਉ** ਦੁਖੁ ਦੂਰਿ ਬਰਖਨ ਕੋ ਸੁ ਗੁਰੂ ਮੁਖੁ ਦੇਖਿ ਗੁਰੂ ਸੁਖੁ ਪਾਯਉ।"
- ਸਵ **੪,** ਨਲ ੧੦:੫ (1400)

(2) ਚਲਾ ਗਿਆ ਭਾਵ ਮਿਲਿਆ
"ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ **ਗਯਉ**।"
- ਸਵ **ਪ,** ਹਰਿ ੧:੫ (1409)

(3) ਗਏ, ਪ੍ਰਸਥਾਨ ਕੀਤਾ
"ਦੇਵ ਪੁਰੀ ਮਹਿ **ਗਯਉ** ਆਪਿ ਪਰਮੇਸ੍ਵਰ ਭਾਯਉ।"
- ਸਵ **ਪ,** ਹਰਿ ੨:੧ (1409)

**ਗਯੰਦ** ----- ਇਕ ਭੱਟ ਜਿਸ ਦੇ 13 ਸਵਯੈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ
"ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ **ਗਯੰਦ** ਸਤਿਗੁਰੂ ਸਤਿਗੁਰੂ ਸਤਿਗੁਰ ਗੋਬਿੰਦ ਜੀਉ।"
- ਸਵ **੪,** ਗਯੰ ੯:੫ (1403)

**ਗਰ** ------- ਗਲ
"ਕਾਲ ਫਾਸ ਜਬ **ਗਰ** ਮਹਿ ਮੇਲੀ ਤਿਹ ਸੁਧਿ ਸਭ ਬਿਸਰਾਈ।"
- ਮਾਰੂ **੯,** ੨, ੧:੧ (1008)

**ਗਰਸੂਆ** ---- ਖਾ ਲਿਆ

"ਨਾਗੋ ਆਇਓ ਨਾਗ ਸਿਧਾਸੀ ਫੇਰਿ ਫਿਰਿਓ ਅਰੁ ਕਾਲਿ **ਗਰਸੂਆ**।"

- ਗਉ **੫,** ੧੨੭*, ੧:੨ (206)

**ਗਰਹ** ------ (ਸੰ. ਗ੍ਰਹ) ਗ੍ਰਹਿ, ਸੂਰਜ ਚੰਦ ਤੇ ਹੋਰ ਤਾਰੇ

"ਜੇ ਦੇਹੈ ਦੁਖੁ ਲਾਈਐ ਪਾਪ **ਗਰਹ** ਦੁਇ ਰਾਹੁ।" (ਰਾਹੁ ਤੇ ਕੇਤੂ ਦੋ ਪਾਪਾਂ ਦੇ ਗ੍ਰਹਿ)

- ਮਾਝ **੧,** ਵਾਰ ੯ਸ, **੧,** ੩:੧ (142)

"**ਗਰਹ** ਨਿਵਾਰੇ ਸਤਿਗੁਰੂ ਦੇ ਅਪਣਾ ਨਾਉ।" (ਭੀੜਾਂ ਦੂਰ ਕੀਤੀਆਂ) ਗ੍ਰਹਿਵਾਲੇ

- ਆਸਾ **੫,** ੧੨੦, ੧:੨ (400)

**ਗਰਹਿ** ----- ਗਲ ਵਿਚ

"ਜੋ ਜੋ ਕਰਮ ਕੀਏ ਲਾਲਚ ਸਿਉ ਤੇ ਫਿਰਿ **ਗਰਹਿ** ਪਰਿਓ।"

- ਗਉ **ਕਬ,** ੫੯, ੧:੨ (336)

**ਗਰਜਤ** ----- ਗਜਦਾ ਹੈ

"ਘਨੁ **ਗਰਜਤ** ਗੋਬਿੰਦ ਰੂਪ।"

- ਮਲਾ **੫,** ੨੯, ੧*:੧ (1273)

**ਗਰਜਿ** ----- ਗਜ ਕੇ ਭਾਵ ਆਪਣਾ ਬਲ ਦੱਸ ਕੇ

"ਮਾਰਿਓ ਕੰਟਕੁ ਕਾਲੁ **ਗਰਜਿ** ਧਾਵਤੁ ਲੀਓ ਬਰਜਿ ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ।"

- ਸਵ **੨,** ੧:੫ (1391)

**ਗਰਜਿਤ** ---- ਗਜ ਪਿਆ, ਪ੍ਰਗਟ ਹੋਇਆ

"ਨਿਰਭਉ ਭਏ ਰਾਮ ਬਲ **ਗਰਜਿਤ** ਜਨਮ ਮਰਨ ਸੰਤਾਪ ਹਿਰਿਓ।"

- ਮਾਰੂ **ਨਾਮ,** ੧, ੨:੨ (1105)

**ਗਰਜੈ** ------ ਗਰਜਦਾ ਹੈ

"ਬੋਲੈ ਪਵਨਾ ਗਗਨੁ **ਗਰਜੈ**।" (ਪ੍ਰਾਣ ਰੁਮਕਦੇ ਹਨ ਤੇ ਗਗਨ - ਦਸਵਾਂ ਦੁਆਰ ਗਜਦਾ ਹੈ ਭਾਵ ਮਿਲਾਪ ਦੀ ਅਵਸਥਾ ਬਲਵਾਨ ਹੋ ਜਾਂਦੀ ਹੈ)

- ਰਾਮ **੧,** ਸਿਗੋ ੫੦:੫ (943)

"ਊਨਵਿ ਘਨਹਰੁ **ਗਰਜੈ** ਬਰਸੈ ਕੋਕਿਲ ਮੋਰ ਬੈਰਾਗੈ।"

- ਸਾਰ **੧,** ੨, ੨:੧ (1197)

**ਗਰਠੇ** ------ ਗ੍ਰਸੇ, ਫੜੇ ਹੋਏ

"ਜਮਕਾਲਿ **ਗਰਠੇ** ਕਰਹਿ ਪੁਕਾਰਾ।"

- ਮਾਝ **੩,** ਅਸ ੨੬, ੭:੨ (125)

**ਗਰਤ** ------ ਟੋਆ, ਗੜਾ

"**ਗਰਤ** ਪਰਤ ਗਹਿ ਲੇਹੁ ਅੰਗੁਰੀਆ।"

- ਗਉ **੫,** ੧੧੫, ੧*:੧ (203)

**ਹੋਰ ਰੂਪ:**

**ਗਰਤਹੁ** -

"ਹਸਤ ਅਲੰਬਨੁ ਦੇਹ ਪ੍ਰਭ **ਗਰਤਹੁ** ਉਧਰੁ ਗੋਪਾਲ।" (ਟੋਏ ਵਿਚੋਂ)

- ਗਉ **੫,** ੧੧੬, ੨:੧ (203)

**ਗਰਤਿ –**

"ਹਸਤੀ **ਗਰਤਿ** ਪਇਆ ਕਿਉ ਤਰੀਐ ਤਾਰੀ।" (ਟੋਏ ਵਿਚ)

- ਆਸਾ **੫,** ਛੰਤ ੧੧, ੩:੨ (460)

**ਗਰੰਥ** ------ ਪੁਸਤਕ, ਧਾਰਮਿਕ ਪੁਸਤਕ

"ਅਸੰਖ **ਗਰੰਥ** ਮੁਖਿ ਵੇਦ ਪਾਠ।"

- ਜਪੁ **੧,** ੧੭:੩ (3)

**ਗਰਦਨਿ** ---- (ਫ਼ਾ. ਗਰਦਨ) ਗਿਚੀ/ਧੌਣ/ਸਿਰ ਤੇ ਧੜ ਦੇ ਵਿਚਲਾ ਹਿੱਸੇ ਤੋਂ

"ਕਾਮੁ ਕ੍ਰੋਧੁ ਲੈ **ਗਰਦਨਿ** ਮਾਰੇ ਹਉਮੈ ਲੋਭੁ ਚੁਕਾਇਆ।"

- ਮਾਰੂ **੧,** ਸੋਲਾ ੧੯, ੬:੩ (1040)

"ਨਾਤਰੁ **ਗਰਦਨਿ** ਮਾਰਉ ਠਾਂਇ।" (ਗਰਦਨੋਂ ਫੜ)

- ਭੈਰ **ਨਾਮ,** ੧੦, ੨:੨ (1165)

**ਗਰਧਪ** ----- ਖੋਤਾ, ਗਧਾ

"**ਗਰਧਪ** ਵਾਂਗੂ ਲਾਹੇ ਪੇਟਿ।"

- ਗਉ **੫,** ੧੦੭, ੧:੨ (201)

**ਗਰਧਬ** ----- ਖੋਤਾ

"**ਗਰਧਬ** ਪ੍ਰੀਤਿ ਭਸਮ ਸੰਗਿ ਹੋਇ।"

- ਗਉ **੫,** ਸੁਖ ੪, ੪:੮ (267)

**ਗਰਧਭ** ----- ਖੋਤਾ

"ਬਿਨੁ ਸਿਮਰਨ **ਗਰਧਭ** ਕੀ ਨਿਆਈ।"

- ਗਉ **੫,** ਅਸ ੭, ੫:੧ (239)

**ਹੋਰ ਰੂਪ:**

**ਗਰਧਭਹ –**

"ਕੂਕਰਹ ਸੂਕਰਹ **ਗਰਧਭਹ** ਕਾਕਹ ਸਰਪਨਹ ਤੁਲਿ ਖਲਹ।"

- ਸਸ **੫,** ੩੩:੨ (1357)

**ਗਰਬ** ------ ਅਹੰਕਾਰ

"**ਗਰਬ** ਗਤੰ ਸੁਖ ਆਤਮ ਧਿਆਨਾ।"

- ਗਉ **੧,** ਅਸ ੧, ੭:੧ (221)

**ਹੋਰ ਰੂਪ:**

**ਗਰਬਈਆ –**

"ਇਸੁ ਤਨ ਧਨ ਕੋ ਕਿਆ **ਗਰਬਈਆ**।" (ਅਹੰਕਾਰ ਕਰਦੇ ਹੋ)

- ਗਉ **ਕਬ,** ੩੫, ੧*:੧ (330)

**ਗਰਬਸਿ –**

"ਕਾਹੇ **ਗਰਬਸਿ** ਮੂੜੇ ਮਾਇਆ।" (ਅਹੰਕਾਰ ਕਰਦਾ ਹੈ)

- ਸਿਰੀ **੧,** ੨੬, ੧*:੧ (23)

**ਗਰਬਸੂਆ –**
"ਜਗੁ ਐਸਾ ਮੋਹਿ ਗੁਰਹਿ ਦਿਖਾਇਓ ਤਉ ਸਰਣਿ ਪਰਿਓ ਤਜਿ **ਗਰਬਸੂਆ**।"
– ਗਉ **੫,** ੧੨੭*, ੪:੧ (206)

**ਗਰਬਹਿ –**
"ਗਲੀ **ਗਰਬਹਿ** ਮੁਖਿ ਗੋਵਹਿ ਗਿਆਨ।" (ਅਹੰਕਾਰ ਕਰਦੀ ਹੈ)
– ਆਸਾ **੫,** ੧੨, ੨:੩ (374)

"ਕਿਆ ਤੂ ਜੋਗੀ **ਗਰਬਹਿ** ਪਰਿਆ।" (ਅਹੰਕਾਰ ਵਿਚ)
– ਰਾਮ **੫,** ੧੩, ੧:੪ (886)

**ਗਰਬਤ –**
"ਰੇ ਮਨ ਮੂਸ ਬਿਲਾ ਮਹਿ **ਗਰਬਤ** ਕਰਤਬ ਕਰਤ ਮਹਾਂ ਮੁਘਨਾਂ।"
– ਸਮੁ **੫,** ੪*:੧ (1387)

**ਗਰਬਤਹ –**
"ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ **ਗਰਬਤਹ**।" (ਅਹੰਕਾਰ ਕਰਦਾ ਹੈ)
– ਜੈਤ **੫,** ਵਾਰ ੧੦ਸ, **੫,** ੧:੧ (708)

**ਗਰਬੰਤਿ –**
"**ਗਰਬੰਤਿ** ਨਾਰੀ ਮਦੋਨ ਮਤੰ।" (ਅਹੰਕਾਰ ਕਰਦਾ ਹੈ)
– ਸਸ **੫,** ੬੩:੧ (1359)

**ਗਰਬਲੀਆ –**
"ਸੇਜ ਸੁਖਾਲੀ ਮਨਿ **ਗਰਬਲੀਆ**।"
– ਆਸਾ **੫,** ੫੫, ੧*:੨ (385)

**ਗਰਬਵਤੀ** --- ਅਹੰਕਾਰੀ
"**ਗਰਬਵਤੀ** ਕਾ ਨਾਹੀ ਠਾਉ।"
– ਬਸੰ **ਰਵਿ,** ੧, ੧:੩ (1196)

**ਗਰਬਾ** ----- ਅਹੰਕਾਰ ਹੈ
"ਆਪਨ ਤਨੁ ਨਹੀ ਜਾ ਕੋ **ਗਰਬਾ**।"
– ਗਉ **੫,** ੧੦੬, ੧:੧ (187)

**ਗਰਬਾਈ** ---- ਅਹੰਕਾਰ ਵਿਚ
"ਦੁਖੁ ਖਾਣਾ ਦੁਖੁ ਭੋਗਣਾ ਗਰਬੈ **ਗਰਬਾਈ**।"
– ਸਾਰ **੪,** ਵਾਰ ੨੪:੪ (1247)

**ਗਰਬਾਵੈ** ---- ਅਹੰਕਾਰ ਕਰਦਾ ਹੈ
"ਧਨਵੰਤਾ ਹੋਇ ਕਰਿ **ਗਰਬਾਵੈ**।"
– ਗਉ **੫,** ਸੁਖ ੧੨, ੨:੧ (278)

**ਗਰਬਿ** ----- (1) ਅਹੰਕਾਰ ਨਾਲ
"**ਗਰਬਿ** ਅਟੀਆ ਤ੍ਰਿਸਨਾ ਜਲਹਿ ਦੁਖੁ ਪਾਵਹਿ ਦੂਜੈ ਭਾਇ।"
– ਸਿਰੀ **੩,** ੬੧, ੨:੨ (38)

**ਹੋਰ ਰੂਪ:**

**ਗਰਬਿਆ –**

"ਸੁਤ ਸੰਪਤਿ ਦੇਖਿ ਇਹੁ ਮਨੁ **ਗਰਬਿਆ** ਰਾਮੁ ਰਿਦੈ ਤੇ ਖੋਇਆ।" (ਅਹੰਕਾਰ ਵਿਚ ਆਇਆ)

- ਸਿਰੀ **ਬੇਣੀ,** ੧, ੩:੩ (93)

**ਗਰਬੀਐ –**

"ਕੋਇ ਨ ਕਿਸ ਹੀ ਸੰਗਿ ਕਾਹੇ **ਗਰਬੀਐ**।" (ਮਾਨ/ਅਹੰਕਾਰ ਕਰੀਏ)

- ਆਸਾ **੫,** ੧੧੧, ੧:੧ (398)

(2) ਅਹੰਕਾਰੀ –

"ਵਾਉ ਸੰਦੇ ਕਪੜੇ ਪਹਿਰਹਿ **ਗਰਬਿ** ਗਵਾਰ।"

- ਗਉ **੫,** ਵਾਰ ੨ਸ, **੫,** ੨:੧ (318)

"ਗਗੈ ਗੋਇ ਗਾਇ ਜਿਨਿ ਛੋਡੀ ਗਲੀ ਗੋਬਿੰਦੁ **ਗਰਬਿ** ਭਇਆ।" (ਅਹੰਕਾਰੀ ਹੋ ਕੇ)

- ਆਸਾ **੧,** ਪਟੀ ੭:੧ (432)

**ਗਰਬੁ** ------ ਅਹੰਕਾਰ

"ਹਉਮੈ ਗਰਬੈ **ਗਰਬੁ** ਆਪਿ ਖੁਆਈਐ।"

- ਆਸਾ **੪,** ੬੫, ੩:੨ (369)

"**ਗਰਬੁ** ਮੋਹੁ ਤਜਿ ਹੋਵਉ ਰੇਨ।"

- ਆਸਾ **੫,** ੮੪, ੩:੩ (391)

**ਗਰਬੇ –**

"ਇਤਨੇ ਕਉ ਤੁਮ੍ ਕਿਆ ਗਰਬੇ।" (ਅਹੰਕਾਰ ਕਰਦਾ ਹੈ)

- ਆਸਾ **੫,** ੧੪, ੧*:੨ (374)

**ਗਰਬੇਣ –**

"ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ **ਗਰਬੇਣ** ਅਗ੍ਯਾਨਣੋ।"

- ਗਾਥਾ **੫,** ੧:੨ (1360)

**ਗਰਬੈ –**

"ਧਨਵੰਤਾ ਹੋਇ ਕਿਆ ਕੋ **ਗਰਬੈ**।" (ਅਹੰਕਾਰ ਕਰੇ)

- ਗਉ **੫,** ਸੁਖ ੧੫, ੨:੩ (282)

"ਹਉਮੈ **ਗਰਬੈ** ਗਰਬੁ ਆਪਿ ਖੁਆਈਐ।" (ਗਰਬਦਾ ਹੈ ਅਹੰਕਾਰ ਕਰਦਾ ਹੈ)

- ਆਸਾ **੪,** ੬੫, ੩:੨ (369)

**ਗਰਭ** ------ ਕੁਪ, ਉਦਰ

"ਰੇ ਨਰ **ਗਰਭ** ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ।"

- ਸਿਰੀ **ਬੇਣੀ,** ੧, ੧:੧ (93)

**ਹੋਰ ਰੂਪ:**

**ਗਰਭੰ –**

"ਉਪਦੇਸ ਗੁਰੂ ਮਮ ਪੁਨਹਿ ਨ **ਗਰਭੰ** ਬਿਖੁ ਤਜਿ ਅੰਮ੍ਰਿਤੁ ਪੀਆਇਆ।" (ਜੂਨ)

- ਗੂਜ **੧,** ਅਸ ੧, ੮:੨ (503)

**ਗਰਭਦਾਨੁ** --- ਗੁਝਾ/ਲੁਕਾ ਕੇ ਦਿਤਾ ਦਾਨ

"ਅਸੁਮੇਧ ਜਗੁ ਕੀਜੈ ਸੋਨਾ **ਗਰਭਦਾਨੁ** ਦੀਜੈ ਰਾਮ ਨਾਮ ਸਰਿ ਤਊ ਨ ਪੂਜੈ।"

- ਰਾਮ **ਨਾਮ,** ੪, ੧:੨ (973)

**ਗਰਭਾਸਿ** ---- ਕੁੱਖ ਵਿਚ ਵਾਸਾ

"ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ **ਗਰਭਾਸਿ**।"

- ਸਿਰੀ **੧,** ਪਹ ੧, ੧:੧ (74)

**ਗਰਭਿ** ----- ਕੁੱਖ ਵਿਚ, ਮਾਂ ਦੇ ਪੇਟ ਵਿਚ, ਜੂਨ ਵਿਚ

"ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ ਤਿਉ ਮਨਮੁਖ **ਗਰਭਿ** ਗਲਾਢੇ।"

- ਗਉ **੪,** ੫੯, ੩:੨ (171)

"ਪਾਇਆ ਨਿਹਚਲੁ ਥਾਨੁ ਫਿਰਿ **ਗਰਭਿ** ਨ ਲੇਟਿਆ।" (ਜੂਨਾਂ ਵਿਚ ਨ ਪਿਆ)

- ਗੂਜ **੫,** ਵਾਰ ੧੦:੩ (520)

"ਅਨਿਕ ਸਜਾਈ ਗਣਤ ਨ ਆਵੈ ਗਰਭੈ **ਗਰਭਿ** ਭ੍ਰਮਾਹਿ।" (ਜੂਨ)

- ਸਾਰ **੫,** ੧੧੧, ੧:੨ (1225)

**ਹੋਰ ਰੂਪ:**

**ਗਰਭੁ** –

"ਜਿਉ ਜਨਨੀ **ਗਰਭੁ** ਪਾਲਤੀ ਸੁਤ ਕੀ ਕਰਿ ਆਸਾ।" (ਹਮਲ, ਕੁਖ)

- ਗਉ **੪,** ੪੬, ੧:੧ (165)

**ਗਰਭੇ** –

"ਗਰਭ ਜੋਨੀ ਵਾਸੁ ਪਾਇਦੇ **ਗਰਭੇ** ਗਲਿ ਜਾਣੇ।" (ਜੋਨੀਆਂ ਵਿਚ ਹੀ ਨਾਸ ਹੋ ਜਾਂਦੇ ਹਨ)

- ਗਉ **੩,** ੩੭, ੩:੩ (163)

**ਗਰਭੈ** –

"ਵਿਚਹੁ **ਗਰਭੈ** ਨਿਕਲਿ ਆਇਆ।" (ਕੁੱਖ ਵਿੱਚੋਂ)

- ਮਾਰੂ **੫,** ੩੧, ੩:੧ (1007)

"ਅਨਿਕ ਸਜਾਂਈ ਗਣਤ ਨ ਆਵੈ **ਗਰਭੈ** ਗਰਭਿ ਭ੍ਰਮਾਹਿ।" (ਜੂਨੋ ਜੂਨੀ ਭਰਮਦਾ ਹੈ)

- ਸਾਰ **੫,** ੧੧੧, ੧:੨ (1225)

**ਗਰਲ** ------ ਜੋ ਜੀਵਨ ਨੂ ਨਿਗਲ ਜਾਏ, ਜ਼ਹਿਰ

"**ਗਰਲ** ਨਾਸੁ ਤਨਿ ਨਠਯੋ ਅਮਿਉ ਅੰਤਰਗਤਿ ਪੀਓ।"

- ਸਵ **੨,** ੭:੨ (1392)

**ਗਰਾਸਿ** ----- (ਸੰ. *ग्रास ग्रल*) ਗਰਾਹੀ, ਬੁਰਕੀ

"ਸਾਸਿ **ਗਰਾਸਿ** ਸਮਾਲੇ ਕਰਤਾ ਕੀਤਾ ਅਪਣਾ ਪਾਵਣਾ।" (ਹਰ ਸਮੇਂ)

- ਮਾਰੂ **੫,** ਸੋਲਾ ੧੪, ੨:੩ (1085)

**ਗਰਾਵਉ** ---- ਗਲੇ ਤੋਂ

"ਭਇਓ ਕ੍ਰਿਪਾਲੁ ਦਇਆਲੁ ਪ੍ਰਭੁ ਠਾਕੁਰੁ ਕਾਟਿਓ ਬੰਧੁ **ਗਰਾਵਉ**।"

- ਆਸਾ **੫,** ੧੨੧, ੪:੧ (401)

**ਗਰਿ** ------ ਗਲ/ਪਿਘਲ ਕੇ

"ਓਰਾ **ਗਰਿ** ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ।"

- ਸਲੋ **ਕਬ,** ੧੭੭:੨ (1374)

**ਹੋਰ ਰੂਪ:**

**ਗਰਿਓ –**
"ਅਨਿਕ ਜੋਨਿ ਸੰਕਟ ਨਰਕ ਭੁੰਚਤ ਸਾਸਨ ਦੂਖ ਗਰਤਿ **ਗਰਿਓ** ਹੈ।" (ਗਲਦਾ ਹੈ)
– ਸਮੁ **੫,** ੮*:੫ (1388)

(2) ਗਲੇ
"ਨਾਨਕ ਸੁਆਮੀ **ਗਰਿ** ਮਿਲੇ ਹਉ ਗੁਰ ਮਨਾਵਉਗੀ।"
– ਸਾਰ **੫,** ੧੩੬, ੨:੧ (1230)

**ਗਰਿਸ੍ਟ** ----- ਭਾਰੀ
"ਗੁਸਾਂਈ **ਗਰਿਸ੍ਟ** ਰੂਪੇਣ ਸਿਮਰਣੰ ਸਰਬਤ੍ਰ ਜੀਵਣਹ।"
– ਸਸ **੫,** ੫੪:੧ (1359)

**ਗਰੀ** ------ (1) ਖੋਪਾ, ਨਾਰੀਏਲ ਦਾ ਮਗਜ਼
"**ਗਰੀ** ਛੁਹਾਰੇ ਖਾਂਦੀਆਂ ਮਾਣਨ੍ਹਿ ਸੇਜੜੀਆ।"
– ਆਸਾ **੧,** ਅਸ ੧੧, ੩:੨ (417)

(2) ਗੜੀ (ਗੋਦੜੀ); ਗਲੀ ਹੋਈ (ਮਹਾਨਕੋਸ਼)
"ਕਾਹੂ **ਗਰੀ** ਗੋਦਰੀ ਨਾਹੀ ਕਾਹੂ ਖਾਨ ਪਰਾਰਾ।" (ਗੜੀ, ਗੋਦੜੀ)

**ਗਰੀਆ** ---- ਗਲੀਆਂ
"ਅਹੰ ਮਤ ਅਨ ਰਤ ਕੁਮਿਤ ਹਿਤ ਪ੍ਰੀਤਮ ਪੇਖਤ ਭ੍ਰਮਤ ਲ੍ਯਾਖ **ਗਰੀਆ**।"
– ਕਾਨ **੫,** ੩੦, ੧:੧ (1303)

**ਗਰੀਬ** ----- (ਅ. ਗਰੀਬ) ਨਿਰਧਨ, ਕੰਗਾਲ
"ਹਮ **ਗਰੀਬ** ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ।"
– ਗਉ **੪,** ਸੋਹ ੪, ੪:੧ (13)

(2) ਨਿਮਾਣਾ
"ਮੋਹਿ **ਗਰੀਬ** ਕਉ ਲੇਹੁ ਰਲਾਇ।"
– ਆਸਾ **੫,** ੮੯, ੪:੩ (393)

**ਗਰੀਬ ਨਿਵਾਜ** (ਫਾ. ਗਰੀਬ ਨਿਵਾਜ਼) ਦੀਨਾਂ/ਨਿਰਧਨਾਂ ਉਪਰ ਦਇਆ ਕਰਨ ਵਾਲਾ)
"ਪਾਰਬ੍ਰਹਮ **ਗਰੀਬ ਨਿਵਾਜ**।"
– ਗਉ **੫,** ਸੁਖ ੧੧, ੪:੨ (277)

**ਹੋਰ ਰੂਪ:**

**ਗਰੀਬ ਨਿਵਾਜਿ –**
"ਕੀਤੀਅਨੁ ਆਪਣੀ ਰਖ **ਗਰੀਬ ਨਿਵਾਜਿ** ਥਾਪਿ।"
– ਗੂਜ **੫,** ਵਾਰ ੧੩:੫ (521)

ਗਰੀਬ ਨਿਵਾਜੁ
"**ਗਰੀਬ ਨਿਵਾਜੁ** ਦਿਨੁ ਰੈਣਿ ਧਿਆਇ।" (ਨਿਮਾਣਿਆਂ ਨੂੰ ਮਾਣ ਦੇਣ ਵਾਲਾ)
– ਭੈਰ **੫,** ੧੦, ੩:੨ (1138)

**ਗਰੀਬਾ** ----- (1) ਨਿਰਧਨਾਂ, ਦੀਨਾਂ, ਨਿਮਾਣਿਆ
"**ਗਰੀਬਾ** ਅਨਾਥਾ ਤੇਰਾ ਮਾਣਾ।"
– ਮਾਝ **੫,** ੧੪, ੧:੨ (98)

(2) ਗਰੀਬ, ਨਿਤਾਣਾ
"ਪੰਚ ਬਿਖਾਦੀ ਏਕੁ **ਗਰੀਬਾ** ਰਾਖਹੁ ਰਾਖਨਹਾਰੇ।"
- ਗਉ **੫,** ੧੨੫*, ੧:੧ (206)

**ਗਰੀਬਾਨੋ** ---- ਗਰੀਬ, ਨਿਮਾਣਾ
"ਏਕ ਮਹਲਿ ਤੂੰ ਆਪੇ ਆਪੇ ਏਕ ਮਹਲਿ **ਗਰੀਬਾਨੋ**।"
- ਗਉ **੫,** ੧੨੬*, ੧:੨ (206)

**ਗਰੀਬੀ** ----- ਨਿਮਰਤਾ
"ਖਿਮਾ **ਗਰੀਬੀ** ਅਨਦ ਸਹਜ ਜਪਤ ਰਹਹਿ ਗੁਣਤਾਸ।"
- ਗਉ **੫,** ਬਾਅ ੧੮:੫ (253)
"ਬੁਧਿ **ਗਰੀਬੀ** ਖਰਚੁ ਲੈਹੁ ਹਉਮੈ ਬਿਖੁ ਜਾਰਉ।" (ਬੁੱਧ ਦੀ ਗਰੀਬੀ, ਮੱਤ ਨੀਵੀਂ, ਨਿਮਰਤਾ)
- ਆਸਾ **੫,** ੧੧੪, ੨:੧ (399)

**ਗਰੀਬੁ** ----- (1) ਨਿਮਾਣਾ
"ਨਾਨਕੁ **ਗਰੀਬੁ** ਕਿਆ ਕਰੈ ਬਿਚਾਰਾ ਹਰਿ ਭਾਵੈ ਤਿਤੁ ਗਹਿ ਚਲੀ।" (ਨਿਮਾਣਾ)
- ਦੇਵ **੪,** ੨, ੨:੨ (527)
(2) ਨਿਰਧਨ
"ਐਸੋ ਭਾਉ ਬਿਦਰ ਕੋ ਦੇਖਿਓ ਓਹੁ **ਗਰੀਬੁ** ਮੋਹਿ ਭਾਵੈ।"
- ਮਾਰੂ **ਕਬ,** ੯, ੧*:੨ (1105)

**ਗਰੁੜ** ------ ਇਕ ਪੰਛੀ ਜੋ ਵਿਸ਼ਨੂੰ ਦਾ ਵਾਹਨ ਮੰਨਿਆ ਜਾਂਦਾ ਹੈ
"**ਗਰੁੜ** ਚੜ੍ਹੇ ਗੋਬਿੰਦ ਆਇਲਾ।"
- ਭੈਰ **ਨਾਮ,** ੧੦, ੧੫:੨ (1166)
"ਬਿਸੀਅਰ ਬਿਸੂ ਭਰੇ ਹੈ ਪੂਰਨ ਗੁਰੁ **ਗਰੁੜ** ਸਬਦੁ ਮੁਖਿ ਪਾਵੈਗੋ।"
- ਕਾਨ **੪,** ਅਸ ੫, ੨:੧ (1311)
(2) ਗਾਰੂੜ ਮੰਤ੍ਰ, ਉਹ ਮੰਤ੍ਰ ਜਿਸ ਨਾਲ ਸੱਪ ਦਾ ਜ਼ਹਿਰ ਨਹੀਂ ਚੜਦਾ
"**ਗਰੁੜ** ਮੁਖਿ ਨਹੀ ਸਰਪ ਤ੍ਰਾਸ।"
- ਮਾਲੀ **੫,** ੩, ੩:੧ (987)

**ਗਰੁੜਾ** ----- ਨਰਮ, ਮੂੰਹ ਵਿਚ ਘੁਲ/ਪੰਘਰ ਜਾਣ ਵਾਲਾ, ਰਿੱਧੇ ਹੋਏ ਚਾਵਲ
"ਭਾਰ ਅਠਾਰਹ ਮੇਵਾ ਹੋਵੈ **ਗਰੁੜਾ** ਹੋਇ ਸੁਆਉ।"
- ਮਾਝ **੧,** ਵਾਰ ੯ਸ, **੧,** ੨:੧ (142)
"**ਗਰੁੜਾ** ਖਾਣਾ ਦੁਧ ਸਿਉ ਗਾਡਿ।"
- ਬਸੰ **੧,** ੩, ੧:੪ (1169)

**ਗਰੁੜਾਰੀ** ---- ਗਾਰੜੁ ਮੰਤਰ, ਸੱਪ ਦੇ ਜ਼ਹਿਰ ਦੇ ਅਸਰ ਨੂ ਦੂਰ ਕਰਨ ਵਾਲਾ ਮੰਤਰ
"ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ ਗੁਰ ਮੰਤ੍ਰੁ ਮੂਖਿ **ਗਰੁੜਾਰੀ**।"
- ਸਾਰ **੫,** ੨੫, ੧:੧ (1209)

**ਗਰੁੜੁ** ------ ਸੱਪ ਦੇ ਵਿਹੁ ਨੂੰ ਕੱਟਣ ਵਾਲਾ ਗਾਰੂੜ ਮੰਤਰ
"**ਗਰੁੜੁ** ਸਬਦੁ ਮੁਖਿ ਪਾਇਆ ਹਉਮੈ ਬਿਖੁ ਹਰਿ ਮਾਰੀ।"

- ਮਲਾ **੩,** ੬, ੧:੨ (1260)

**ਗਰੂ** ------- ਵਡਾ, ਗੌਰਵਮਈ
"ਗੁਰੂ ਮੁਖੁ ਦੇਖਿ **ਗਰੂ** ਸੁਖੁ ਪਾਯਉ।"
- ਸਵ **੪,** ਨਲ ੧੦:੧ (1400)

**ਗਰੂਅ** ----- ਭਾਰੀ, ਡੂੰਘੀ ਤੀਖਣ
"ਤਿਤੁ ਨਾਮਿ ਗੁਰੂ ਗੰਭੀਰ **ਗਰੂਅ** ਮਤਿ ਸਤ ਕਰਿ ਸੰਗਤਿ ਉਧਰੀਆ"
- ਸਵ **੩,** ੪:੩ (1393)

**ਗਰੂਆ** ----- ਗੌਰਵ/ਵਡਿਆਈ ਵਾਲਾ, ਭਾਰਾ
"ਕਹੁ ਨਾਨਕ ਸੋਢੀ ਨਰੁ **ਗਰੂਆ** ਜੋ ਪ੍ਰਭ ਕੇ ਗੁਨ ਗਾਵੈ।"
- ਬਿਲਾ **੯,** ੩, ੩:੨ (831)

**ਗਰੂਰੁ** ------ (ਅ. ਗਰੂਰ) ਘਮੰਡ, ਗਰਵ, ਅਹੰਕਾਰ
"ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ **ਗਰੂਰੁ**।"
- ਰਾਮ ਬਸ, ਵਾਰ ੫:੨ (967)

**ਗਲ** ------- (1) ਗੀਚੀ, ਗਰਦਨ
"ਲਾਵੈ ਮਾਤ ਪਿਤਾ ਸਦਾ **ਗਲ** ਸੇਤੀ ਮਨਿ ਜਾਣੈ ਖਟਿ ਖਵਾਏ।" (ਭਾਵ ਛਾਤੀ)
- ਸਿਰੀ **੪,** ਪਹ ੩, ੨:੩ (76)
"ਕਿਉ ਖੂਲੈ **ਗਲ** ਜੇਵੜੀਆ ਜੀਉ ਬਿਨੁ ਗੁਰ ਅਤਿ ਪਿਆਰੇ।"
- ਗਉ ਛੰਤ ੨, ੩:੨ (243)
"ਇਹੁ ਸਰੀਰੁ ਕੂੜਿ ਕੁਸਤਿ ਭਰਿਆ **ਗਲ** ਤਾਈ ਪਾਪ ਕਮਾਏ।" (ਗਲੇ ਤੱਕ, ਨੱਕੋ ਨੱਕ)
- ਗਉ **੩,** ਛੰਤ ੩, ੧:੪ (245)

(2) ਬਾਤ, ਕਥਨ, ਬਚਨ
"ਨਾਨਕ ਸਿਰਖੁਥੇ ਸੈਤਾਨੀ ਏਨਾ **ਗਲ** ਨ ਭਾਣੀ।"
- ਮਾਝ **੧,** ਵਾਰ ੨੬ਸ, **੧,** ੧:੧੮ (150)
"ਓਹੁ **ਗਲ** ਫਰੋਸੀ ਕਰੇ ਬਹੁਤੇਰੀ ਓਸ ਦਾ ਬੋਲਿਆ ਕਿਸੈ ਨ ਭਾਇਆ।" (ਗੱਲਾਂ ਦਾ ਖੱਟਿਆ ਖਾਣਾ)
- ਗਉ **੪,** ਵਾਰ ੮ਸ, **੪,** ੨:੩ (303)
"ਗੁਰ ਪੂਰੇ ਏਹ **ਗਲ** ਸਾਰੀ।" (ਇਹ ਗਲ ਸਮਝਾਈ ਭਾਵ ਮਤੁ ਸਿਖਿਆ ਉਦੇਸ਼ ਦਿਤਾ ਹੈ)
- ਸੋਰ **੫,** ੮੦, ੧:੪ (628)

(3) ਪੁਛ ਪਰਤੀਤ (ਭਾਵ)
"ਕਾਜੀਆ ਬਾਮਣਾ ਕੀ **ਗਲ** ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ।"
- ਤਿਲੰ **੧,** ੫, ੧:੪ (722)

(4) ਕੰਮ
"ਜਿ **ਗਲ** ਕਰਤੇ ਭਾਵੈ ਸਾ ਨਿਤ ਨਿਤ ਚੜੈ ਸਵਾਈ ਸਭ ਝਖਿ ਝਖਿ ਮਰੈ ਲੋਕਾਈ।"
- ਬਿਲਾ **੪,** ਵਾਰ ੪:੫ (850)
"ਜੋ ਕੀਨ੍ਹੀ ਕਰਤਾਰਿ ਸਾਈ ਭਲੀ **ਗਲ**।" (ਉਪਾਉ)

– ਰਾਮ **੫,** ਵਾਰ ੧੬:੫ (964)

(5) ਖਬਰ

"ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ **ਗਲ** ਨ ਜਾਣੀਆ।"

– ਮਾਰੂ **੫,** ਅਸ ੮, ੪:੩ (1020)

(6) ਬੇਨਤੀ, ਅਰਦਾਸ (ਭਾਵ)

"ਜਿਨ ਕਾ ਪਖੁ ਕਰਹਿ ਤੂ ਸੁਆਮੀ ਤਿਨ ਕੀ ਊਪਰਿ **ਗਲ** ਤੁਧੁ ਆਣੀ ਹੇ।" (ਮੰਨੀ ਹੈ)

– ਮਾਰੂ **੪,** ਸੋਲਾ ੨, ੧੪:੩ (1071)

**ਗਲਉਰੇ** ---- ਪਾਨ ਦੇ ਬੀੜੇ

"ਬੈਠਿ ਸਿੰਘੁ ਘਰਿ ਪਾਨ ਲਗਾਵੈ ਘੀਸ **ਗਲਉਰੇ** ਲਿਆਵੈ।"

– ਆਸਾ **ਕਬ,** ੬, ੨:੧ (477)

**ਗਲਹਿ** ----- ਗਰਦਨ ਵਿਚ

"ਤੇਰੇ **ਗਲਹਿ** ਤਉਕੁ ਪਗ ਬੇਰੀ।"

– ਸੋਰ **ਕਬ,** ੫, ੨:੧ (655)

**ਹੋਰ ਰੂਪ:**

**ਗਲਹੁ –**

"ਜਮ ਕਾ ਫਾਹਾ **ਗਲਹੁ** ਨ ਕਟੀਐ ਫਿਰਿ ਫਿਰਿ ਆਵੈ ਜਾਇ।" (ਗੱਲ ਵਿਚੋਂ)

– ਸਿਰੀ **੪,** ਵਾਰ ੯ਸ, **੩,** ੧:੪ (85)

**ਗਲਨਿ** ----- ਗਲਾਂ, ਬਚਨ

"ਖੁਭੜੀ ਕੁਥਾਇ ਮਿਠੀ **ਗਲਨਿ** ਕੁਮੰਡ੍ਰੀਆ।"

– ਸਲੋ **੫,** ੧੧:੧ (1425)

**ਗਲਤ** ------ (1) ਡਿਗ ਪਏ

"ਅੰਧ ਕੂਪ ਮਹਿ **ਗਲਤ** ਥੇ ਕਾਢੇ ਦੇ ਹਾਥੇ।" (ਡਿਗੇ ਪਏ ਸੀ)

– ਬਿਲਾ **੫,** ੪੯, ੧:੨ (813)

(2) (ਫਾ. ਗ਼ਲਤਾਨ) ਖਚਿਤ, ਲੀਨ, ਮਸਤ

"ਤਨ ਮਨ **ਗਲਤ** ਭਏ ਠਾਕੁਰ ਸਿਉ ਆਪਨ ਲੀਏ ਮਿਲਾਈ।"

– ਕਾਨ **੫,** ੫, ੧*:੨ (1299)

**ਗਲਤਾਨ** ---- ਖਚਿਤ ਮਸਤ ਲੀਨ, ਵੇਖੋ 'ਗਲਤ' (2)

"ਮਨਿ ਤਨੇ **ਗਲਤਾਨ** ਸਿਮਰਤ ਪ੍ਰਭ ਨਾਮ ਹਰਿ ਅੰਮ੍ਰਿਤੁ ਪੀਵਤੇ ਜੀਉ।"

– ਸਿਰੀ **੫,** ਛੰਤ ੩, ੩:੨ (81)

**ਹੋਰ ਰੂਪ:**

**ਗਲਤਾਨੁ –**

"ਭਭੈ ਭਵਜਲਿ ਡੁਬੋਹੁ ਮੂੜੇ ਮਾਇਆ ਵਿਚਿ **ਗਲਤਾਨੁ** ਭਇਆ।"

– ਆਸਾ **੩,** ਪਟੀ ੧੧:੧ (435)

**ਗਲਤੁ** ------ ਖਚਿਤ, ਲੀਨ, ਮਸਤ ਵੇਖੋ 'ਗਲਤ' (2)

"ਮਨ ਤਨ **ਗਲਤੁ** ਭਏ ਕਿਛੁ ਕਹਣੁ ਨ ਜਾਈ ਰਾਮ।"

– ਬਿਹਾ **੫,** ਛੰਤ ੫, ੪:੧ (545)

"ਮਹਾ ਬਿਕਾਰ ਘੋਰ ਦੁਖ ਸਾਗਰ ਤਿਸੁ ਮਹਿ ਪ੍ਰਾਣੀ **ਗਲਤੁ** ਪਇਆ।" (ਗਰਕਦਾ ਪਿਆ ਹੈ)

– ਬਿਲਾ **੫**, ੧੧੦, ੨:੧ (826)

**ਗਲਵਢ** ---- ਗਲ ਵਢਣ ਵਾਲੇ, ਕਾਤਲ, ਖੂਨੀ

"ਅਸੰਖ **ਗਲਵਢ** ਹਤਿਆ ਕਮਾਹਿ।"

– ਜਪੁ **੧,** ੧੮:੪ (4)

**ਗਲਾ** ------ (1) ਬਚਨ, ਬੋਲ

"ਸੁਣਿ **ਗਲਾ** ਆਕਾਸ ਕੀ ਕੀਟਾ ਆਈ ਰੀਸ।"

– ਜਪੁ **੧,** ੩੨:੪ (7)

**ਹੋਰ ਰੂਪ:**

**ਗਲਾਂ** –

"ਹੋਰਿ **ਗਲਾਂ** ਸਭਿ ਕੂੜੀਆ ਤੁਧੁ ਭਾਵੈ ਪਰਵਾਣੁ।"

– ਸਿਰੀ **੧,** ੫, ੪:੩ (16)

(2) ਹਾਲ

"ਤਾ ਕੀਆ **ਗਲਾ** ਕਥੀਆ ਨਾ ਜਾਹਿ।"

– ਜਪੁ **੧,** ੩੬:੫ (8)

(3) ਕੰਮ

"ਗਿਆਨ ਧਿਆਨ ਪੂਰਨ ਪਰਮੇਸੁਰ ਪ੍ਰਭੁ ਸਭਨਾ **ਗਲਾ** ਜੋਗਾ ਜੀਉ।"

– ਮਾਝ **੫,** ੪੮, ੨:੩ (108)

"ਸਭੇ **ਗਲਾ** ਆਪਿ ਥਾਟਿ ਬਹਾਲੀਓਨੁ।"

– ਸੋਰ **੪**, ਵਾਰ ੨੮:੧ (653)

(4) ਕੋੜਮਾ, ਟੋਲਾ, ਵਗ

"ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ **ਗਲਾ**।"

– ਮਾਝ **੧,** ਵਾਰ ੨੬ਸ, **੧,** ੧:੧੧ (150)

(5) ਪ੍ਰਕਾਰ (ਭਾਵ)

"ਹਰਿ ਸੁਖਦਾਤਾ ਸਭਨਾ **ਗਲਾ** ਕਾ ਤਿਸ ਨੋ ਧਿਆਇਦਿਆ ਕਿਵ ਨਿਮਖ ਘੜੀ ਮੁਹੁ ਮੋੜੀਐ।" (ਹਰ ਪ੍ਰਕਾਰ ਦੇ ਸੁਖ ਦੇਣ ਵਾਲਾ ਹੈ)

– ਬਿਹਾ **੪,** ਵਾਰ ੪:੨ (550)

(6) ਗੁਣ (ਭਾਵ)

"ਧਰਮ ਰਾਇ ਹੈ ਦੇਵਤਾ ਲੈ **ਗਲਾ** ਕਰੇ ਦਲਾਲੀ।" (ਗਲਾਂ ਲੈ ਕੇ ਭਾਵ ਗੁਣ ਵੇਖਕੇ)

– ਰਾਮ **ਬਸ,** ਵਾਰ ੩:੨ (967)

(7) ਗਰਦਨ

"**ਗਲਾ** ਬਾਂਧਿ ਦੁਹਿ ਲੇਇ ਅਹੀਰੁ।"

– ਸਾਰ **ਨਾਮ,** ੧, ੨:੪ (1252)

"ਹੇਰਾ ਰੋਟੀ ਕਾਰਨੇ **ਗਲਾ** ਕਟਾਵੈ ਕਉਨੁ।"

– ਸਲੋ **ਕਬ,** ੧੮੮:੨ (1374)

**ਗਲਾਇਓ** --- ਗਾਲਿਆ, ਘੁਲਾਇਆ

"ਤੇ ਗਰਭ ਜੋਨੀ ਗਾਲੀਅਹਿ ਜਿਉ **ਲੋਨੁ** ਜਲਹਿ **ਗਲਾਇਓ**।"

- ਮਾਲੀ **੪,** ੩, ੩:੨ (985)

**ਗਲਾਟੇ** ----- ਗਲੇ ਲਗ ਕੇ
"ਗੁਰਸਿਖ ਪ੍ਰੀਤਿ ਗੁਰੁ ਮਿਲੈ **ਗਲਾਟੇ**।"

- ਗਉ **੪,** ੪੧, ੪:੨ (164)

**ਗਲਾਢੇ** ----- ਗਲਦੇ ਹਨ
"ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ ਤਿਉ ਮਨਮੁਖ ਗਰਭਿ **ਗਲਾਢੇ**।"

- ਗਉ **੪,** ੫੯, ੩:੨ (171)

**ਗਲਾਣੇ** ----- ਗਲੇ/ਗਰਦਨ ਵਿਚ
"ਤੇ ਤੇ ਬੰਧ **ਗਲਾਣੇ**।"

- ਮਾਰੂ **੫,** ੧੭, ੩:੨ (1004)

**ਗਲਾਵਾਂ** ----- ਗਲੇ ਦੀ ਰੱਸੀ, ਤੌਕ
"ਘਤਿ **ਗਲਾਵਾਂ** ਚਾਲਿਆ ਤਿਨਿ ਦੂਤਿ ਅਮਲ ਤੇ।"

- ਗਉ **੪,** ਵਾਰ ੩੨:੩ (317)

**ਗਲਾਵਿਆ** --- ਗਲਾਵਾਂ, ਤੌਰ, ਗਲੇ ਦੀ ਰਸੀ
"ਪਾਪਾ ਕਮਾਣੇ ਛਡਹਿ ਨਾਹੀ ਲੈ ਚਲੇ ਘਤਿ **ਗਲਾਵਿਆ**।"

- ਆਸਾ **੫,** ਛੰਤ ੧੧, ੨:੩ (460)

**ਹੋਰ ਰੂਪ:**

**ਗਲਾਵੈ** –
"ਨਰਕਿ ਘੋਰਿ ਮੁਹਿ ਕਾਲੈ ਖੜਿਆ ਜਿਉ ਤਸਕਰੁ ਪਾਇ **ਗਲਾਵੈ**।"

- ਗਉ **੪,** ਵਾਰ ੮ਸ, **੪,** ੧:੭ (303)

**ਗਲਿ** ------ (1) ਗਲੇ, ਨਾਲ ਭਾਵ ਛਾਤੀ ਮਿਲਾ ਕੇ
"ਆਵਹੁ ਭੈਣੇ **ਗਲਿ** ਮਿਲਹ ਅੰਕਿ ਸਹੇਲੜੀਆਹ।"

- ਸਿਰੀ **੧,** ੧੦, ੧:੧ (17)

"ਗੁਰਮੁਖਿ ਦਰਗਹ ਮੰਨੀਅਹਿ ਹਰਿ ਆਪਿ ਲਏ **ਗਲਿ** ਲਾਇ।"

- ਸਿਰੀ **੪,** ੭੦, ੨:੩ (42)

(2) ਗਲੇ ਵਿਚ, ਗਰਦਨ ਦੁਆਲੇ
"ਇਕਤੁ ਤਾਗੈ ਰਲਿ ਮਿਲੈ **ਗਲਿ** ਮੋਤੀਅਨ ਕਾ ਹਾਰੁ।"

- ਸਿਰੀ **੧,** ਅਸ ੯, ੪:੨ (58)

"**ਗਲਿ** ਜੇਵੜੀ ਹਉਮੈ ਕੇ ਫਾਸਾ।"

- ਗਉ **੫,** ੭੧, ੨:੩ (176)

(3) ਗਲ ਜਾਂਦੇ, ਨਾਸ ਹੋ ਜਾਂਦੇ ਹਨ
"ਗਰਭ ਜੋਨੀ ਵਾਸੁ ਪਾਇਦੇ ਗਰਭ **ਗਲਿ** ਜਾਣੇ।"

- ਗਉ **੩,** ਅਸ ੩੭, ੩:੩ (163)

"ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ **ਗਲਿ** ਜਾਹਿਗਾ।"

- ਮਾਰੂ **ਕਬ,** ੧, ੧:੨ (1106)

**ਹੋਰ ਰੂਪ:**

**ਗਲਿਆ –**

"ਹਰਿ ਬਿਸਰਤ ਤੇਰੇ ਗੁਣ **ਗਲਿਆ**।"

– ਆਸਾ **੧,** ਸੋਪੁ ੩, ੧*:੨ (12)

"ਨਾਨਕ ਬਖਸਿ ਮਿਲਾਇਅਨੁ ਫਿਰਿ ਗਰਭਿ ਨ **ਗਲਿਆ**।" (ਖਰਾਬ ਹੋਇਆ)

– ਸਾਰ **੪,** ਵਾਰ ੨੦:੫ (1245)

(4) ਜੁਮੇ, ਸਿਰ (ਭਾਵ)

"ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ ਦਯਿ ਓਸ ਦੈ **ਗਲਿ** ਪਾਇਆ।"

– ਗਉ **੪,** ਵਾਰ ੮ਸ, **੪,** ੨:੨ (303)

(5) **ਘੁਲ ਜਾਣਾ**

"ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ ਸਿੰਧੁ **ਗਲਿ** ਜਾਹਾ।"

– ਆਸਾ **੫,** ੧੨੩, ੩:੧ (402)

(6) ਗਲੇ ਤੱਕ, ਗਲ ਗਲ ਤੱਕ

"ਮੈ **ਗਲਿ** ਅਉਗਣ ਮੁਠੜੀ ਬਿਨੁ ਪਿਰ ਝੂਰਿ ਮਰਾਉ।"

– ਮਾਰੂ **੧,** ਅਸ ੯, ੨:੨ (1014)

**ਗਲੀ** ------ (1) ਗੱਲਾਂ ਨਾਲ, ਬੋਲਾਂ/ਕਥਨਾਂ ਨਾਲ

"ਕਰਮਿ ਮਿਲੈ ਤਾ ਪਾਈਐ ਨਾਹੀ **ਗਲੀ** ਵਾਉ ਦੁਆਉ।"

– ਸਿਰੀ **੧,** ੬, ੨:੩ (16)

**ਗਲੰੀ** –

"**ਗਲੰੀ** ਅਸੀ ਚੰਗੀਆ ਆਚਾਰੀ ਬੁਰੀਆਹ।"

–ਸਮ **੪**, ਵਾਰ ੭ਸ, **੧**, ੨:੧ (85)

**ਗਲੀਈ –**

"ਗਿਆਨੁ ਨ **ਗਲੀਈ** ਢੂਢੀਐ ਕਥਨਾ ਕਰੜਾ ਸਾਰੁ।" (ਗਲਾਂ ਨਾਲ)

– ਆਸਾ **੧,** ਵਾਰ ੪ਸ, **੧,** ੨:੮ (465)

(2) ਗਲਾਂ ਵਿਚੋਂ

"**ਗਲੀ** ਗਲਾ ਸਿਰਜਣਹਾਰ।"

– ਆਸਾ **੧,** ੯, ੧:੨ (351)

(3) ਗਲਾਂ ਵਿਚ, ਗਰਦਨ ਦੁਆਲੇ

"ਇਕਨ੍ਹਾ **ਗਲੀ** ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ।"

– ਆਸਾ **੧,** ਵਾਰ ੨੩:੩ (475)

"**ਗਲੀ** ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ।"

– ਆਸਾ **ਕਬ,** ੨, ੧:੨ (475)

**ਹੋਰ ਰੂਪ:**

**ਗਲੀਂ –**

"ਇਕਨਾ **ਗਲੀਂ** ਜੰਜੀਰ ਬੰਦਿ ਰਬਾਣੀਐ।"

– ਮਲਾ **੧,** ਵਾਰ ੨੧:੧ (1287)

(4) ਬੀਹੀ, ਕੂਚਾ

"ਮੇਰੋ ਸੁੰਦਰੁ ਕਹਹੁ ਮਿਲੈ ਕਿਤੁ **ਗਲੀ**।"

– ਦੇਵ **੪,** ੨, ੧*:੧ (527)

"ਆਵਣੁ ਜਾਣੁ ਨ ਸੁਝਈ ਭੀੜੀ **ਗਲੀ** ਫਹੀ।"
- ਰਾਮ **੩,** ਵਾਰ ੧੩ਸ, **੧,** ੨:੫ (953)

**ਹੋਰ ਰੂਪ:**

**ਗਲੀਆ –**
"ਜਿਉ ਮੀਹਿ ਵੁਠੈ **ਗਲੀਆ** ਨਾਲਿਆ ਟੋਭਿਆ ਕਾ ਜਲੁ ਜਾਇ ਪਵੈ ਵਿਚ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ।"
- ਬਿਲਾ **੪,** ਵਾਰ ੧੩:੩ (854)

**ਗਲੀਆਂ –**
"ਅਉਘਟ ਰੁਧੇ ਰਾਹ **ਗਲੀਆਂ** ਰੋਕੀਆਂ।"
- ਮਲਾ **੧,** ੨੩:੩ (1288)

**ਗਲੀਏ –**
"ਫਰੀਦਾ **ਗਲੀਏ** ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ।" (ਗਲੀਆਂ ਵਿਚ)
- ਸਲੋ **ਫਰ,** ੨੪:੧ (1379)

**ਗਲੁ** ------- ਗੀਚੀ, ਗਰਦਨ
"ਫਰੀਦਾ ਜਿ ਦਿਹਿ ਨਾਲਾ ਕਪਿਆ ਜੇ **ਗਲੁ** ਕਪਹਿ ਚੁਖ।"
- ਸਲੋ **ਫਰ,** ੭੬:੧ (1381)

**ਗਲੇ** ------- (1) ਸੜ/ਨਾਸ ਹੋ ਗਏ
"ਬਡੇ ਬਡੇ ਅਹੰਕਾਰੀਆ ਨਾਨਕ ਗਰਬਿ **ਗਲੇ**।"
- ਗਉ **੫,** ਸੁਖ ੧੨ਸ:੨ (278)

"ਮਾਨ ਮੁਨੀ ਮੁਨਿਵਰ **ਗਲੇ** ਮਾਨੁ ਸਭੈ ਕਉ ਖਾਇ।"
- ਸਲੋ **ਕਬ,** ੧੫੬:੨ (1372)

(2) ਗਲੇ ਗੀਚੀ
"ਲਾਗੁ **ਗਲੇ** ਸੁਨੁ ਬਿਨਤੀ ਮੇਰੀ।" (ਭਾਵ ਛਾਤੀ)
- ਆਸਾ **ਕਬ,** ੩੫, ੧:੧ (484)

"ਵਾ ਕੇ **ਗਲੇ** ਜਮ ਕਾ ਹੈ ਫਾਸ।"
- ਭੈਰ **ਨਾਮ,** ੮, ੩:੪ (1165)

**ਗਲੈ** ------- (1) ਗਲ ਭਾਵ ਪੱਖ ਦਾ ਵੀ
"ਜਿਸ ਦੈ ਚਿਤਿ ਵਸਿਆ ਮੇਰਾ ਸੁਆਮੀ ਤਿਸ ਨੋ ਕਿਉ ਅੰਦੇਸਾ ਕਿਸੈ **ਗਲੈ** ਦਾ ਲੋੜੀਐ।"
- ਬਿਹਾ **੪,** ਵਾਰ ੪:੧ (550)

(2) ਗਲ/ਗੀਚੀ/ਗਰਦਨ ਦੁਆਲੇ
"ਮਿਰਤਕ ਫਾਸ **ਗਲੈ** ਸਿਰਿ ਪੈਰੇ।"
- ਬਿਲਾ **੫,** ੧੮, ੩:੨ (806)

(3) ਸੜਦਾ/ਗਲਦਾ ਹੈ
"ਭਗਤ ਕੀ ਨਿੰਦਾ ਗਰਭ ਮਹਿ **ਗਲੈ**।" (ਭਾਵ ਜਨਮ ਮਰਨ ਵਿਚ ਪੈਂਦਾ ਹੈ)
- ਭੈਰ **੫,** ੩੪, ੨:੩ (1145)

(4) ਗਲ ਭਾਵ ਕਿਰਿਆ
"ਮਾਣੂ ਘਲੈ ਉਠੀ ਚਲੈ ਸਾਦੁ ਨਾਹੀ ਇਵੇਹੀ **ਗਲੈ**।"

– ਸਲੋ **੧,** ੨੪, ੧:੨ (1412)

**ਗਲੋਈਐ** --- ਆਖੀ, ਸੁਣਾਈ ਹੈ

"ਤਿਸੁ ਗੁਰ ਕੰਉ ਸਭਿ ਨਮਸਕਾਰੁ ਕਰਹੁ ਜਿਨਿ ਹਰਿ ਕੀ ਹਰਿ ਗਾਲ **ਗਲੋਈਐ**।"

– ਵਡ **੪,** ਵਾਰ ੪:੫ (587)

**ਹੋਰ ਰੂਪ:**

**ਗਲੋਹੀ –**

"ਗਿਆਨ ਧਿਆਨ ਨਾਨਕ ਵਡਿਆਈ ਸੰਤ ਤੇਰੇ ਸਿਉ ਗਾਲ **ਗਲੋਹੀ**।"

– ਗਉ **੫,** ੧੨੯*, ੨:੨ (207)

**ਗਲੋਲਾ** ----- (ਫਾ. ਗਲੋਲਾ) ਅਫੀਮ, (ਨਸ਼ੇ) ਦੀ ਗੋਲੀ

"ਅਮਲੁ **ਗਲੋਲਾ** ਕੂੜ ਕਾ ਦਿਤਾ ਦੇਵਣਹਾਰਿ।"

– ਸਿਰੀ **੧,** ੫, ੧:੧ (15)

**ਗਲ੍ਹਾ** ------ ਗਲਾਂ

"**ਗਲ੍ਹਾ** ਪਿਟਨਿ ਸਿਰੁ ਖੋਹੇਨਿ।"

– ਸਲੋ **੧,** ੬:੨ (1410)

**ਗਵਈਆ** --- ਗਾਏ

"ਆਪੈ ਆਪੁ ਖਾਇ ਹਉ ਮੇਟੈ ਅਨਦਿਨੁ ਹਰਿ ਰਸ ਗੀਤ **ਗਵਈਆ**।"

– ਬਿਲਾ **੪,** ਅਸ ੧, ੧:੧ (833)

**ਗਵਣੰ** ------ ਗਾਉਣਾ

"ਸੁਭ ਬਚਨ ਰਮਣੰ **ਗਵਣੰ** ਸਾਧ ਸੰਗੇਣ ਉਧਰਣਹ।"

– ਗਾਥਾ **੫,** ੧੯:੧ (1361)

**ਗਵਨ** ------ (1) ਜਾਣ

"ਨਹੀ ਹੋਤ ਊਹਾ ਉਸੁ **ਗਵਨ**।"

–ਗਉ **੫,** ਸੁਖ ੪, ੬:੮ (267)

(2) ਆਵਾਗਵਨ, ਜਨਮ ਮਰਨ

"ਫਾਹੇ ਕਾਟੇ ਮਿਟੇ **ਗਵਨ** ਫਤਿਹ ਭਈ ਮਨਿ ਜੀਤ।"

– ਗਉ **੫,** ਬਾਅ ੩੮ਸ:੧ (258)

"ਮਿਟਿ ਗਏ **ਗਵਨ** ਪਾਏ ਬਿਸ੍ਰਾਮ।" (ਜੂਨਾਂ ਦੀਆਂ ਫੇਰੀਆਂ)

– ਗਉ **੫,** ਸੁਖ ੧੧, ੮:੯ (278)

**ਹੋਰ ਰੂਪ:**

**ਗਵਨੁ –**

"ਸਤਿਗੁਰ ਕੈ ਜਨਮੇ **ਗਵਨੁ** ਮਿਟਾਇਆ।"

– ਰਾਮ **੧,** ਸਿਗੋ ੨੦:੧ (940)

(3) ਫਿਰਨਾ

"ਥਿਤਿ ਪਾਈ ਚੂਕੇ ਭ੍ਰਮ **ਗਵਨ।**"

–ਗਉ **੫,** ਸੁਖ ੧੮, ੭:੯ (287)

"ਖਟੁ ਸਾਸਤ੍ਰ ਉਚਰਤ ਰਸਨਾਗਰ ਤੀਰਥ **ਗਵਨ** ਨ ਥੋਰੀ।" (ਭਾਵ ਤੀਰਥ ਯਾਤਰਾ)

- ਸਾਰ **੫,** ੬੦, ੧:੧ (1216)

**ਹੋਰ ਰੂਪ:**

**ਗਵਨੁ –**
"ਤਪੇ ਤਪੀਸਰ ਜੋਗੀਆ ਤੀਰਥਿ **ਗਵਨੁ** ਕਰੇ।" (ਭਰਮਨ, ਭਾਵ ਤੀਰਥ ਯਾਤਰਾ)
- ਸਿਰੀ **੫,** ਅਸ ੨੬, ੫:੨ (70)

"ਕਰਿ **ਗਵਨੁ** ਬਸੁਧਾ ਤੀਰਥਹ ਮਜਨੁ ਮਿਲਨ ਕਉ ਨਿਰੰਜਨਾ।" (ਧਰਤੀ ਉਤੇ ਭਰਮਣ ਕਰਦੇ)
- ਆਸਾ **੫,** ਛੰਤ ੫, ੧:੪ (455)

**ਗਵਨੁ** ------ (1) ਭਰਮਨ ਯਾਤਰਾ ਵੇਖੋ 'ਗਵਨ' (3)
"ਅਨਿਕ ਜਤਨ **ਗਵਨੁ** ਕਰਉ।" (ਤੀਰਥ ਯਾਤਰਾ)
- ਕੇਦਾ **੫,** ੨, ੧:੧ (1119)

(2) ਸਫਰ, ਪੈਂਡਾ
"**ਗਵਨੁ** ਕੀਆ ਧਰਤੀ ਭਰਮਾਤਾ।"
- ਮਾਝ **੫,** ੧੨, ੩:੨ (98)

"ਦੂਰਿ **ਗਵਨੁ** ਸਿਰ ਊਪਰਿ ਮਰਨਾ।" (ਪੈਂਡਾ)
- ਸੂਹੀ **ਰਵਿ,** ੨, ੧:੪ (794)

(3) ਚਲਾਣਾ
"**ਗਵਨੁ** ਕਰੈਗੋ ਸਗਲੋ ਲੋਗਾ।" (ਭਾਵ ਮਰ ਜਾਣਗੇ)
- ਗਉ **੫,** ਅਸ ੪, ੪:੪ (237)

"ਸੰਗਿ ਨ ਸਾਥੀ **ਗਵਨੁ** ਇਕੇਲਾ।"
- ਸੂਹੀ **ਰਵਿ,** ੧, ੨:੪ (793)

(4) ਆਵਾਗਵਨ, ਜਨਮ ਮਰਨ, ਵੇਖੋ 'ਗਵਨ' (2)

**ਗਵਾਇ** ----- (1) ਮੇਟ ਕੇ, ਗਵਾ ਕੇ
"ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ **ਗਵਾਇ**।"
- ਸਿਰੀ **੩,** ੩੬, ੪:੧ (27)

**ਹੋਰ ਰੂਪ:**

**ਗਵਾਇਆ –**
"ਦਾਸਨਿ ਦਾਜ ਹੋਇ ਕੈ ਜਿਨੀ ਵਿਚਹੁ ਆਪੁ **ਗਵਾਇਆ**।"
- ਮਾਝ **੧,** ਵਾਰ ੧੬:੭ (145)

**ਗਵਾਇਣ –**
"ਸਾਧੂ ਧੂਰਿ ਕਰਉ ਨਿਤ ਮਜਨੁ ਸਭ ਕਿਲਬਿਖ ਪਾਪ **ਗਵਾਇਣ**।"
- ਨਟ **੫,** ੭, ੧:੧ (979)

**ਗਵਾਇਦਾ –**
"ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ **ਗਵਾਇਦਾ**।"
- ਮਾਰੂ **੧,** ਸੋਲਾ ੧੩, ੧੧:੩ (1034)

**ਗਵਾਈ –**
"ਮਨੁ ਤਨੁ ਅਰਪੀ ਆਪੁ **ਗਵਾਈ** ਚਲਾ ਸਤਿਗੁਰ ਭਾਏ।"
- ਸਿਰੀ **੩,** ਅਸ ੨੨, ੭:੨ (68)

**ਗਵਾਈਐ –**

"ਸਿਞੈ ਦਰਿ ਦੀਵਾਨਿ ਆਪੁ **ਗਵਾਈਐ**।"

– ਮਾਝ **੧,** ਵਾਰ ੯:੨ (142)

"ਕੋਇ ਨ ਲਾਗੈ ਬਿਘਨੁ ਆਪੁ **ਗਵਾਈਐ**।"

– ਗੂਜ **੫,** ਵਾਰ ੮:੫ (520)

**ਗਵਾਏ –**

"ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ **ਗਵਾਏ**।"

– ਸਿਰੀ **੩,** ੪੧, ੩:੨ (29)

(2) ਬੇ ਅਰਥ ਲੰਘਾ ਕੇ

"ਬਿਨੁ ਸਬਦੈ ਪਿਰੁ ਨ ਪਾਈਐ ਬਿਰਥਾ ਜਨਮੁ **ਗਵਾਇ**।"

– ਸਿਰੀ **੩,** ੪੭, ੨:੩ (32)

## ਹੋਰ ਰੂਪ:

**ਗਵਾਇਓ –**

"ਮਾਇਆ ਮੂਠਾ ਚੇਤਸਿ ਨਾਹੀ ਜਨਮੁ **ਗਵਾਇਓ** ਆਲਸੀਆ।" (ਲੰਘਾ ਦਿਤਾ)

– ਸਿਰੀ ਤ੍ਰਿਲੋ ੨, ੨:੨ (93)

**ਗਵਾਇਆ –**

"ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ **ਗਵਾਇਆ**।"

– ਸਿਰੀ **੧,** ੨੭, ੧*:੨ (24)

**ਗਵਾਈ –**

"ਰੈਣਿ **ਗਵਾਈ** ਸੋਇ ਕੈ ਦਿਵਸੁ ਗਵਾਇਆ ਖਾਇ।"

– ਗਉ **੧,** ੧੮, ੧:੧ (156)

**ਗਵਾਈਐ –**

"ਦੂਜੀ ਕਾਰੈ ਲਗਿ ਜਨਮੁ **ਗਵਾਈਐ**।"

– ਮਾਝ **੧,** ਵਾਰ ੧੪:੩ (144)

**ਗਵਾਏ –**

"ਦੂਜੈ ਭਾਇ ਬਿਰਥਾ ਜਨਮੁ **ਗਵਾਏ**।" (ਬੇ ਅਰਥ ਲੰਘਾ ਦੇਵੇ)

– ਮਾਝ **੩,** ਅਸ ੨੪, ੬:੨ (123)

(3) ਖੋਹ/ਗੁੰਮਾ/ਗੁਆ ਦੇਣਾ

"ਮਨਮੁਖ ਸਬਦ ਨ ਜਾਣਨੀ ਜਾਸਨਿ ਪਤਿ **ਗਵਾਇ**"

– ਸਿਰੀ **੩,** ੫੨, ੩:੨ (33)

"ਰੋਵੈ ਦਹਸਿਰ ਲੰਕ **ਗਵਾਇ**।"

– ਰਾਮ **੩,** ਵਾਰ ੧੪ਸ, **੧,** ੧:੭ (954)

## ਹੋਰ ਰੂਪ:

**ਗਵਾਇਓ –**

"ਪਿਰੁ ਛੈਲ ਛਬੀਲਾ ਛਡਿ **ਗਵਾਇਓ** ਦੁਰਮਤਿ ਕਰਮਿ ਵਿਹੂਣੀ।"

– ਰਾਮ **੫,** ਵਾਰ ੬ਸ, **੫,** ੧:੫ (959)

**ਗਵਾਇਆ –**

"ਗੁਰਮੁਖਿ ਲਾਧਾ ਮਨਮੁਖਿ **ਗਵਾਇਆ**।"

– ਆਸਾ **੪,** ਸੋਪੁ ੨, ੧:੩ (11)

**ਗਵਾਇਦਾ –**

"ਕਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ **ਗਵਾਇਦਾ**।"

– ਮਾਰੂ **੫,** ਸੋਲਾ ੫, ੫:੩ (1075)

**ਗਵਾਇਨਿ –**

"ਮਾਊ ਪੀਊ ਕਿਰਤੁ **ਗਵਾਇਨਿ** ਟਬਰ ਰੋਵਨਿ ਧਾਹੀ।"

– ਮਾਝ **੧,** ਵਾਰ ੨੬ਸ, **੧,** ੧:੪ (149)

**ਗਵਾਈ –**

"ਗੁਣਾ **ਗਵਾਈ** ਗੰਠੜੀ ਅਵਗਣ ਚਲੀ ਬੰਨਿ।"

– ਸਿਰੀ **੧,** ੨੪, ੪:੨ (23)

**ਗਵਾਈਆ –**

"ਸਾਹਾਂ ਸੁਰਤਿ **ਗਵਾਈਆ** ਰੰਗ ਤਮਾਸੈ ਚਾਇ।"

– ਆਸਾ **੧,** ਅਸ ੧੧, ੫:੨ (417)

**ਗਵਾਈਐ –**

"ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ **ਗਵਾਈਐ**।" (ਭਾਵ ਖੁਸ਼ੀ ਦਾ ਹੈ, ਬੇਅਰਥ ਬੋਲੀਦਾ ਹੈ)

– ਵਡ **੧,** ਛੰਤ ੧, ੧:੪ (566)

**ਗਵਾਏ –**

"ਮਰਿ ਮਰਿ ਜਨਮੈ ਪਤਿ **ਗਵਾਏ** ਅਪਣੀ ਬਿਰਥਾ ਜਨਮੁ ਗਵਾਵਣਿਆ।"

– ਮਾਝ **੩,** ਅਸ ੧੯, ੩:੩ (120)

(4) ਖਤਮ ਕਰ, ਦੂਰ ਕਰ, ਮੇਟ ਕੇ

"ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ **ਗਵਾਇ**।"

– ਸਿਰੀ **੩,** ੬੪, ੨:੨ (39)

"ਨਾਨਕ ਰੋਗੁ **ਗਵਾਇ** ਮਿਲਿ ਸਤਗੁਰ ਸਾਧੂ ਸਜਨਾ।"

– ਗਉ **੪,** ਵਾਰ ੩ਸ, **੪,** ੧:੨ (301)

"ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ **ਗਵਾਇ**।" (ਦੂਰ ਕਰ)

– ਬਿਹਾ **੪,** ਵਾਰ ੯ਸ, **੩,** ੧:੧ (551)

**ਹੋਰ ਰੂਪ:**

**ਗਵਾਇਓ –**

"ਮਾਨਿ ਆਗਿਆ ਸਰਬ ਸੁਖ ਪਾਏ ਦੂਖਹ ਠਾਉ **ਗਵਾਇਓ**।" (ਦੂਰ ਕੀਤਾ)

– ਗਉ **੫,** ੧੩੬*, ੩:੧ (209)

**ਗਵਾਇਆ –**

"ਜਨਮ ਜਨਮ ਕਾ ਰੋਗੁ **ਗਵਾਇਆ**।" (ਦੂਰ ਕੀਤਾ)

– ਮਾਝ **੫,** ੪੬, ੩:੨ (108)

**ਗਵਾਇਸੀ –**

"ਜਿਨ ਅੰਦਰਿ ਨਾਮੁ ਨਿਧਾਨੁ ਹੈ ਤਿਨ ਕਾ ਭਉ ਸਭੁ **ਗਵਾਇਸੀ**।" (ਦੂਰ ਕਰੇਗਾ)

– ਗਉ **੪,** ਵਾਰ ੧੯ਸ, **੪,** ੧:੩ (310)

**ਗਵਾਇਹਿ –**

"ਰੋਗੁ **ਗਵਾਇਹਿ** ਆਪਣਾ ਤ ਨਾਨਕ ਵੈਦੁ ਸਦਾਇ।"

– ਮਲਾ **੧,** ਵਾਰ ੩ਸ, **੨,** ੨:੪ (1279)

**ਗਵਾਇਦਾ –**

"ਗਿਆਨ ਰਤਨੁ ਸਦਾ ਘਟਿ ਚਾਨਣੁ ਅਗਿਆਨ ਅੰਧੇਰੁ **ਗਵਾਇਦਾ**।"

– ਮਾਰੂ **੩,** ਸੋਲਾ ੧੯, ੧੨:੩ (1063)

**ਗਵਾਈ –**

"ਆਵਣੁ ਜਾਣਾ ਜੰਮਣੁ ਮਰਣਾ ਮਨਮੁਖਿ ਪਤਿ **ਗਵਾਈ**।" (ਖਤਮ ਕਰ ਬੈਠੇ)

– ਸਿਰੀ **੩,** ੪੫, ੨:੨ (31)

"ਸਾਇਰ ਕੀ ਪੁਤ੍ਰੀ ਬਿਦਾਰਿ **ਗਵਾਈ**।" (ਮਾਰ ਕੇ ਦੂਰ ਕੀਤੀ ਭਾਵ ਮਾਰ ਦਿਤੀ)

– ਗਉ **੩**, ਅਸ, ੨, ੮:੨ (230)

"ਤ੍ਰਿਸਨਾ ਅਗਨਿ ਬੁਝੀ ਖਿਨ ਅੰਤਰਿ ਗੁਰਿ ਮਿਲਿਐ ਸਭ ਭੁਖ **ਗਵਾਈ**।" (ਦੂਰੀ ਹੋਈ/ਤ੍ਰਿਪਤ ਹੋ ਗਈ)

– ਸੂਹੀ **੪,** ੫, ੧*:੨ (732)

**ਗਵਾਈਆ –**

"ਸਚੁ ਗੁਰਮੁਖਿ ਜਿਨੀ ਸਲਾਹਿਆ ਤਿਨਾ ਭੁਖਾ ਸਭਿ **ਗਵਾਈਆ** ।" (ਦੂਰ ਕੀਤੀਆਂ, ਮਿਟਾਈਆਂ)

– ਗਉ **੪,** ਵਾਰ ੨੩:੫ (313)

**ਗਵਾਈਐ –**

"ਹਉਮੈ ਰੋਗੁ **ਗਵਾਈਐ** ਸਬਦਿ ਸਚੈ ਸਚੁ ਭਾਖੁ।"

– ਸਿਰੀ **੧,** ਅਸ ੧੩, ੮:੩ (62)

**ਗਵਾਏ –**

"ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੁ ਮਨ ਕੀ ਤ੍ਰਿਸਨਾ ਸਭ ਭੁਖ **ਗਵਾਏ**।" (ਦੂਰ ਕਰੇ, ਤ੍ਰਿਪਤ ਕਰੇ)

– ਸਿਰੀ **੪,** ਵਾਰ ੧੫:੩ (89)

"ਹਮਰਾ ਹਰਿ ਧੜਾ ਜਿਨਿ ਏਹ ਧੜੇ ਸਭਿ **ਗਵਾਏ**।" (ਦੂਰ ਕੀਤੇ, ਮੁਕਾ ਦਿੱਤੇ, ਨਿਰਾਰਥਕ ਕਰ ਦਿੱਤੇ)

– ਆਸਾ **੪,** ੫੪, ੪:੪ (366)

"ਗ੍ਰਿਹਿ ਧਰਮੁ **ਗਵਾਏ** ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ।" (ਛੱਡ ਬਹਿੰਦਾ ਹੈ)

– ਮਾਰੂ **੧,** ਅਸ ੭, ੧:੨ (1012)

**ਗਵਾਸਾ** ----- ਗਵਾ ਲਵੇਗਾ

"ਜੇ ਹਰਿ ਤਿਆਗਿ ਅਵਰ ਕੀ ਆਸ ਕੀਜੈ ਤਾ ਹਰਿ ਨਿਹਫਲ ਸਭ ਘਾਲ **ਗਵਾਸਾ**।"

– ਗੋਂਡ **੪,** ੨, ੧:੨ (860)

**ਗਵਾਸੀ** ----- ਗਵਾ/ਦੂਰ ਕਰ ਦੇਵੇਗਾ

"ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨ ਕਾ ਭਉ ਸਭੁ **ਗਵਾਸੀ**।"

– ਆਸਾ **੪,** ਸੋਪੁ **੧,** ੩:੩ (11)

**ਗਵਾਹੀ** ----- ਗਵਾ ਲਈ, ਖਤਮ ਕਰ ਲਈ

"ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ ਰਹਦੀ ਖੁਹਦੀ ਸਭ ਪਤਿ **ਗਵਾਹੀ**।"

– ਗਉ **੪,** ਵਾਰ ੧੫ਸ, **੪,** ੨:੮ (309)

**ਗਵਾੜਾ** ----- ਗਵਾਚ ਗਏ, ਦੂਰ ਹੋ ਗਏ

"ਦਰਸਨੁ ਸਾਧ ਮਿਲਿਓ ਵਡਭਾਗੀ ਸਭਿ ਕਿਲਬਿਖ ਗਏ **ਗਵਾਝਾ**।"
- ਜੈਤ **੪,** ੫, ੩:੧ (698)

**ਗਵਾਤਾ** ----- (1) ਗਵਾ ਦਿਤਾ, ਦੂਰ ਕਰ ਲਿਆ
"ਮਨ ਮੇਰੇ ਜਿਨਿ ਅਪੁਨਾ ਭਰਮੁ **ਗਵਾਤਾ**।"
- ਸੋਰ **੫,** ੬, ੧*:੧ (610)

**ਹੋਰ ਰੂਪ:**

**ਗਵਾਤੇ** -
"ਅਤਿ ਊਤਮ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਜਿਤੁ ਜਪਿਐ ਪਾਪ **ਗਵਾਤੇ** ਰਾਮ।"
(ਗਵਾ/ਦੂਰ ਕਰ ਲਏ)
- ਬਿਹਾ **੪,** ਛੰਤ ੩, ੪:੧ (539)

(2) ਅਜਾਈ/ਵਿਅਰਥ ਗੁਆ ਲਿਆ
"ਮਨਮੁਖ ਹਰਿ ਮੰਦਰ ਕੀ ਸਾਰ ਨ ਜਾਣਨੀ ਤਿਨੀ ਜਨਮੁ **ਗਵਾਤਾ**।"
- ਰਾਮ **੩,** ਵਾਰ ੧੨:੪ (953)

**ਗਵਾਧੂ** ----- ਮੇਟ ਲਏ, ਨਾਸ ਕਰ ਗਏ
"ਹਰਿ ਰਾਮ ਬੋਲਿ ਹਰਿ ਰਾਮ ਬੋਲਿ ਸਭਿ ਪਾਪ **ਗਵਾਧੂ**।"
- ਸਾਰ **੪,** ੯, ੨:੨ (1201)

**ਗਵਾਪੈ** ----- ਦੂਰ ਹੁੰਦਾ ਹੈ
"ਸਭੁ ਮਨੁ ਤਨੁ ਹਰਿਆ ਹੋਇਆ ਅਹੰਕਾਰੁ **ਗਵਾਪੈ**।"
- ਰਾਮ **੩,** ਵਾਰ ੧੩:੪ (953)

**ਗਵਾਰ** ----- (1) ਪੇਂਡੂ ਭਾਵ ਅਸਭਯ, ਮੂਰਖ
"ਕਰਤਾ ਚਿਤਿ ਨ ਆਵਈ ਮਨਮੁਖ ਅੰਧ **ਗਵਾਰ**।"
- ਸਿਰੀ **੫,** ੭੧, ੧:੪ (42)

**ਗਵਾਰਾ** -
"ਮੇਰੀ ਮੇਰੀ ਕਰਿ ਕਰਿ ਡੂਬੇ ਖਪਿ ਖਪਿ ਮੁਏ **ਗਵਾਰਾ**।"
- ਆਸਾ **੫,** ੩੮, ੪:੨ (380)

**ਗਵਾਰਿ** -
"ਬਿਨੁ ਨਾਵੈ ਜਮ ਕੈ ਵਸਿ ਹੈ ਮਨਮੁਖਿ ਅੰਧ **ਗਵਾਰਿ**।"
- ਆਸਾ **੩,** ੫੨:੨ (365)

(2) ਹੇ ਮੂਰਖ
"ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ **ਗਵਾਰ**।"
- ਬਿਲਾ **੫,** ੩੧, ੨:੨ (808)

**ਗਵਾਰਾ** -
"ਸਤਿਗੁਰੁ ਨ ਸੇਵਹਿ ਮੂਰਖ ਅੰਧ **ਗਵਾਰਾ**।" (ਹੇ ਅਸਭਯ)
- ਮਾਝ **੩,** ਅਸ ੧੧, ੪:੧ (115)

**ਗਵਾਰਿ** ----- (1) ਮੂਰਖ, ਪੇਂਡੂ ਅਸਭਯ, ਵੇਸ 'ਗਵਾਰਾ' (1)

**ਹੋਰ ਰੂਪ:**

**ਗਵਾਰੀ –**
"ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ **ਗਵਾਰੀ**।"
– ਸੋਰ **੪,** ੭, ੨:੧ (607)

**ਗਵਾਰੁ –**
"ਤਿਸ ਸਿਉ ਪ੍ਰੀਤਿ ਨ ਕਰੈ **ਗਵਾਰੁ**।"
– ਗਉ **੫,** ਸੁਖ ੪, ੩:੨ (267)

**ਗਵਾਰੈ –**
"ਨਿਰਵੈਰੈ ਸੰਗਿ ਵੈਰੁ ਰਚਾਏ ਪਹੁਚਿ ਨ ਸਕੈ **ਗਵਾਰੈ**।" (ਮੂਰਖ)
– ਸਾਰ **੫,** ੧੦, ੪:੧ (1205)

(2) ਨੀਵੀਂ, ਅਧਮ
"ਗੂਜਰੀ ਜਾਤਿ **ਗਵਾਰਿ** ਜਾ ਸਹੁ ਪਾਏ ਆਪਣਾ।"
– ਗੂਜ **੩,** ਵਾਰ ੧੯ਸ, **੩,** ੧:੧ (516)

**ਗਵਾਵਉ** ---- ਗੁਆਉਂਦੇ, ਬੇਅਰਥ ਲੰਘਾਉਂਦੇ ਹੋ
"ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹੇ **ਗਵਾਵਉ**।"
– ਗਉ **੯,** ੫, ੧*:੨ (219)

**ਹੋਰ ਰੂਪ:**

**ਗਵਾਵਹਿ –**
"ਆਪਣਾ ਧਰਮੁ **ਗਵਾਵਹਿ** ਬੂਝਹਿ ਨਾਹੀ ਅਨੁਦਿਨ ਦੁਖਿ ਵਿਹਾਣੀ।" (ਗੁਆ ਬਹਿੰਦਾ ਹੈ)
– ਸਿਰੀ **੩,** ੪੫, ੧:੨ (31)

"ਗੁਰਮੁਖਿ ਬੂਝਹਿ ਰੋਗੁ **ਗਵਾਵਹਿ** ਗੁਰ ਸਬਦੀ ਵੀਚਾਰਾ।" (ਦੂਰ ਕਰ ਲਵੇ)
– ਭੈਰ **੩,** ੧੨, ੧:੨ (1130)

**ਗਵਾਵਹੀ –**
"ਭਗਤਿ ਤੇਰੀ ਹੈਰਾਨੁ ਦਰਦੁ **ਗਵਾਵਹੀ**।" (ਦੂਰ ਕਰ ਦਿੰਦੀ ਹੈ)
– ਆਸਾ **੧,** ਅਸ ੨੧, ੩:੨ (422)

**ਗਵਾਵਹੁ –**
"ਕਾਹੇ ਕਲਰਾ ਸਿੰਚਹੁ ਜਨਮੁ **ਗਵਾਵਹੁ**।" (ਅਜਾਈਂ ਗਵਾਉਂਦੇ ਹੋ)
– ਬਸੰ **੧,** ੯, ੧*:੧ (1171)

**ਗਵਾਵਹੇ –**
"ਅਹੰਕਾਰੁ ਤਿਸਨਾ ਰੋਗੁ ਲਗਾ ਬਿਰਥਾ ਜਨਮੁ **ਗਵਾਵਹੇ**।"
– ਆਸਾ **੩,** ਛੰਤ ੭, ੬:੪ (441)

"ਆਪਣੈ ਅਹੰਕਾਰਿ ਜਗਤੁ ਜਲਿਆ ਮਤ ਤੂ ਆਪਣਾ ਆਪੁ **ਗਵਾਵਹੇ**।" (ਤਬਾਹ ਕਰ ਲਵੇਂ)
– ਆਸਾ **੩,** ਛੰਤ ੭, ੭:੪ (441)

**ਗਵਾਵਣਾ** ---- (1) ਚਲੇ ਜਾਣਾ, ਤੁਰ ਜਾਣਾ
"ਜੋ ਘਰੁ ਛਡਿ **ਗਵਾਵਣਾ** ਸੋ ਲਗਾ ਮਨ ਮਾਹਿ।"
– ਸਿਰੀ **੫,** ੭੩, ੩:੧ (43)

(2) ਦੂਰ ਕਰਨਾ, ਮੇਟਨਾ

"ਭਗਤ ਜਨਾ ਕੈ ਸੰਗਿ ਪਾਪ **ਗਵਾਵਣਾ**।"

- ਸੋਰ **੪,** ਵਾਰ ੨੫:੪ (652)

**ਗਵਾਵਣਿਆ --** (1) ਬਿਰਥਾ ਲੰਘਾ ਦੇਣਾ, ਅਜਾਈ ਗੁਆ ਦੇਣਾ

"ਮਨਮੁਖ ਕਰਮ ਕਰੇ ਨਹੀਂ ਪਾਏ ਬਿਨੁ ਨਾਵੈ ਜਨਮੁ **ਗਵਾਵਣਿਆ**।"

- ਮਾਝ **੩,** ਅਸ ੯, ੩:੩ (114)

**ਹੋਰ ਰੂਪ:**

**ਗਵਾਵਤ –**

"ਜੈਸੇ ਕਾਗਦ ਕੇ ਭਾਰ ਮੂਸਾ ਟੂਕਿ **ਗਵਾਵਤ** ਕਾਮਿ ਨਹੀ ਗਾਵਾਰੀ।"

- ਧਨਾ **੫,** ੪੨, ੧*:੨ (681)

(2) ਦੂਰ ਕਰਨਾ

"ਹਰਿ ਨਿਰਮਲੁ ਸਚੁ ਮੈਲੁ ਨ ਲਾਗੈ ਸਚਿ ਲਾਗੈ ਮੈਲੁ **ਗਵਾਵਣਿਆ**।"

- ਮਾਝ **੩,** ਅਸ ੧੨, ੪:੩ (116)

**ਗਵਾਵੈ -----** (1) ਮਿਟਾਵੇਂ, ਤਿਆਗੇ

"ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ **ਗਵਾਵੈ**।"

- ਮਾਝ **੧,** ਵਾਰ ੮ਸ, **੧,** ੧:੪ (141)

(2) ਗੁਆ/ਖੋ ਬੈਠਣਾ

"ਏਕ ਬਸਤੁ ਕਾਰਨਿ ਬਿਖੋਟਿ **ਗਵਾਵੈ**।" (ਇਤਬਾਰ ਗੁਆ ਲੈਂਦਾ ਹੈ)

- ਗਉ **੫,** ਸੁਖ ੫, ੧:੨ (268)

"ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ।" (ਗੁਆਉਂਦਾ, ਛਡਦਾ)

- ਬੈਰ **੪,** ੩, ੧*:੨ (720)

(3) ਅਜਾਈਂ ਲੰਘਾ ਦੇਣਾ

"ਕਹਾ ਨਰ ਅਪਨੋ ਜਨਮੁ **ਗਵਾਵੈ**।"

- ਸਾਰੰ **੯,** ੩, ੧*:੧ (1231)

(4) ਮਿਟਾ/ਦੂਰ ਕਰ ਲੈਂਦਾ ਹੈ

"ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ **ਗਵਾਵੈ**।"

- ਸਾਰ **੪,** ਵਾਰ ੮:੨ (1240)

**ਗਵਿਆ ----** ਗਾਂਵਿਆ, ਸੰਗੀਤਮਈ ਰੂਪ ਵਿਚ ਉਚਾਰਿਆ

"ਗੁਰ ਪ੍ਰਸਾਦਿ ਵਿਰਲੈ ਹੀ **ਗਵਿਆ**।"

- ਗਉ **੫**, ਬਾਅ ੪੬:੪ (259)

**ਗਵਿਤਾ -----** ਗਵਾ ਦਿੱਤਾ, ਖੋ ਦਿੱਤਾ

"ਤਹ ਜੋਤਿ ਪ੍ਰਗਾਸੁ ਅਨੰਦ ਰਸੁ ਅਗਿਆਨੁ **ਗਵਿਤਾ**।"

- ਗੂਜ **੩,** ਵਾਰ ੯:੩ (512)

**ਗਵੈ -------** ਜਾਂਦਾ ਹੈ, ਪਹੁੰਚਦਾ ਹੈ

"ਪਾਰਬ੍ਰਹਮ ਕੀ ਦਰਗਹ **ਗਵੈ**।"

- ਗਉ **੫,** ਸੁਖ ੧੮, ੪:੪ (287)

**ਹੋਰ ਰੂਪ:**

**ਗਵੈ –**
"ਹਰਿ ਦਰਗਹ ਕਹੁ ਕੈਸੇ **ਗਵੈ**।"
– ਗਉ **੫,** ਸੁਖ ੧੨, ੩:੬ (278)

**ਗੜ** ------- ਕਿਲ੍ਹਾ
"ਹਾਟ ਪਟਣ **ਗੜ** ਕੋਠੜੀ ਸਚੁ ਸਉਦਾ ਵਾਪਾਰ।"
– ਸਿਰੀ **੧,** ਅਸ ੭, ੨:੩ (57)
"ਇਸੁ **ਗੜ** ਮਹਿ ਹਰਿ ਰਾਮ ਰਾਇ ਹੈ ਕਿਛੁ ਸਾਦੁ ਨ ਪਾਵੈ ਧੀਠਾ।" (ਸਰੀਰ ਰੂਪੀ ਕਿਲ੍ਹਾ)
– ਗਉ **੪,** ੬੧, ੧:੧ (171)

**ਗੜਬੜ** ----- ਵਿੰਗ ਟੇੜ, ਬੇਹਿਸਾਬੀ, ਰੌਲਾ, ਬਕਬਾਦ (ਮਹਾਨਕੋਸ਼)
"**ਗੜਬੜ** ਕਰੈ ਕਉਡੀ ਰੰਗੁ ਲਾਇ।"
– ਭੈਰ **੫,** ੨੮, ੨:੨ (1143)

**ਗੜਾ** ------ (1) ਕਿਲ੍ਹੇ ਦੀ
"ਗੁਰ ਮਿਲਿ ਜੀਤਾ ਹਰਿ ਹਰਿ ਕੀਤਾ ਤੂਟੀ ਭੀਤਾ ਭਰਮ **ਗੜਾ**।"
– ਆਸਾ **੫,** ਛੰਤ ੧, ੪:੩ (453)
(2) ਗੜੇ ਵਾਂਗ, ਓਲੇ ਵਾਂਗ
"ਆਪੇ ਸਿਵ ਵਰਤਾਈਅਨੁ ਅੰਤਰਿ ਆਪੇ ਸੀਤਲੁ ਠਾਰੁ **ਗੜਾ**।"
– ਮਾਰੂ **੫,** ਸੋਲਾ ੧੦, ੧੩:੩ (1082)

**ਗੜਿ** ------ ਕਿਲ੍ਹਾ, ਸਰੀਰ ਰੂਪੀ ਕਿਲਾ, ਵੇਖੋ 'ਗੜ'
"ਬਿਨਾ ਪਉੜੀ **ਗੜਿ** ਕਿਉ ਚੜਉ ਗੁਰ ਹਰਿ ਧਿਆਨ ਨਿਹਾਲ।"
– ਸਿਰੀ **੧,** ੯, ੨:੩ (17)
"ਹੁਕਮਿ ਸੰਜੋਗੀ **ਗੜਿ** ਦਸ ਦੁਆਰ।" (ਸਰੀਰ ਰੂਪੀ ਕਿਲ੍ਹੇ ਦੇ)
– ਗਉ **੧,** ੫, ੪:੧ (152)

**ਗੜਿਓ** ----- ਘੜਿਆ, ਗਠਿਨ ਕੀਤਾ, ਰਚਿਆ
"ਜਿਹ ਗੜੁ **ਗੜਿਓ** ਸੁ ਗੜ ਮਹਿ ਪਾਵਾ।"
– ਗਉ **ਕਬ,** ਬਾਅ ੨੦:੪ (341)

**ਗੜੁ** ------- (1) ਕਿਲ੍ਹਾ, ਸਰੀਰ ਰੂਪੀ ਕਿਲਾ
"ਆਤਮ **ਗੜੁ** ਬਿਖਮੁ ਤਿਨਾ ਹੀ ਜੀਤਾ।"
– ਮਾਝ **੫,** ੧੮, ੩:੨ (99)
"**ਗੜੁ** ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ।"
– ਸਲੋ **ਫਰ,** ੪੮:੨ (1380)

**ਹੋਰ ਰੂਪ:**

**ਗੜੈ –**
"ਕਾਇਆ ਕੋਟੁ **ਗੜੈ** ਮਹਿ ਰਾਜਾ।" (ਕਿਲੇ ਵਿਚ)
– ਮਾਰੂ **੧,** ਸੋਲਾ ੧੬, ੧੫:੧ (1037)

**ਗੜ੍ਹ –**

"ਦਾਸੁ ਕਮੀਰੁ ਚੜ੍ਹਿਓ **ਗੜ੍ਹ** ਊਪਰਿ ਰਾਜੁ ਲੀਓ ਅਬਿਨਾਸੀ।"

- ਭੈਰ **ਕਬ,** ੧੭, ੬:੨ (1162)

(2) ਗੜ੍ਹ ਭਾਵ ਖਾਣੀ

"ਡੂਗਰੁ ਊਚਉ **ਗੜ੍ਹ** ਪਾਤਾਲਿ।"

- ਮਲਾ **੧,** ਅਸ ੪, ੧:੨ (1275)

**ਗੜ੍ਹਣ** ------ ਘੜਨ

"ਭੰਜਨ **ਗੜ੍ਹਣ** ਸਮਥੁ ਤਰਣ ਤਾਰਣ ਪ੍ਰਭੁ ਸੋਈ।"

- ਸਵ **੪,** ਮਥੁ ੧:੪ (1404)

**ਗੜ੍ਹਣਹਾਰੇ** --- ਘੜਨ ਵਾਲਾ

"ਜੇ ਏਹ ਮੂਰਤਿ ਸਾਚੀ ਹੈ ਤਉ **ਗੜ੍ਹਣਹਾਰੇ** ਖਾਉ।"

- ਆਸਾ **ਕਬ,** ੧੪, ੩:੨ (479)

**ਗੜ੍ਹਿ** ------ ਕਿਲਾ

"**ਗੜ੍ਹਿ** ਕਾਇਆ ਸੀਗਾਰ ਬਹੁ ਭਾਂਤਿ ਬਣਾਈ।"

- ਸਾਰ **੪,** ਵਾਰ ੨੪:੧ (1246)

"ਹਰਿ ਹਰਿ ਵਸਤੁ ਮਾਇਆ **ਗੜ੍ਹਿ** ਵੇੜੀ ਗੁਰ ਕੈ ਸਬਦਿ ਲੀਓ ਗੜੁ ਜੀਤੁ।" (ਕਿਲੇ ਵਿਚ/ਅੰਦਰ)

- ਕਾਨ **੪,** ੫, ੧*:੨ (1295)

**ਗਾ** ------- (1) ਭਵਿਖ ਕਾਲ ਸੂਚਕ ਪਛੇਤਰ

"ਸਿਵਪੁਰੀ ਕਾ ਹੋਇ **ਗਾ** ਕਾਲਾ।"

- ਗਉ **੫,** ਅਸ ੪, ੨:੩ (237)

"ਕਬੀਰ ਇਹੁ ਤਨੁ ਜਾਇ **ਗਾ** ਕਵਨੈ ਮਾਰਗਿ ਲਾਇ।"

- ਸਲੋ **ਕਬ,** ੨੮:੧ (1365)

(2) ਦਾ

"ਅਸ **ਗਾ** ਅਸ ਉਸ ਗਾ।" (ਇਸ ਦਾ ਅਤੇ ਉਸ ਦਾ)

- ਧਨਾ **ਨਾਮ,** ੪, ੧*:੩ (693)

('ਅਸਗਾ' ਨੂੰ ਇਕ ਸ਼ਬਦ ਮਹਾਨਕੋਸ਼ ਇਸ ਦੇ ਅਰਥ 'ਸਭ ਕੁਝ' ਕਰਦਾ ਹੈ)

**ਗਾਉ** ------ (1) ਗਾਉਂਦੇ

"ਮਨਿ ਰਤੇ ਜਿਹਵਾ ਰਤੀ ਹਰਿ ਗੁਣ ਸਚੇ **ਗਾਉ**।"

- ਸਿਰੀ **੩,** ੬੪, ੪:੩ (39)

"**ਗਾਉ ਗਾਉ** ਰੀ ਦੁਲਹਨੀ ਮੰਗਲਚਾਰਾ।" (ਗਾਵੋਂ)

- ਆਸਾ **ਕਬ,** ੨੪, ੧*:੧ (482)

"ਗੋਬਿੰਦਾ ਗੁਣ **ਗਾਉ** ਦਇਆਲਾ।" (ਗਾ/ਗਾਉਂਦਾ ਹਾਂ)

- ਸੂਹੀ **੫,** ੩੮, ੧*:੧ (744)

**ਹੋਰ ਰੂਪ:**

**ਗਾਂਉ** –

"ਰਾਤੀ ਦਿਨਸ ਸੁਹੇਲੀਆ ਨਾਨਕ ਹਰਿ ਗੁਣ **ਗਾਂਉ**।"

- ਮਲਾ **੧,** ਵਾਰ ੧੪ਸ, **੫,** ੧:੨ (1284)

**ਗਾਉ –**
"ਸਭ ਦੂਖਨ ਕੋ ਹੰਤਾ ਸਭ ਸੂਖਨ ਕੋ ਦਾਤਾ ਹਰਿ ਪ੍ਰੀਤਮ ਗੁਨ **ਗਾਉ**।"
– ਸਾਰ **੪,** ੧੦, ੧:੨ (1201)

(2) ਪਿੰਡ
"ਤੂਹੀ ਗ੍ਰਿਹਿ ਤੂਹੀ ਬਨਿ ਤੂਹੀ **ਗਾਉ** ਤੂਹੀ ਸੁਨਿ।"
– ਗਉ **੫,** ੧੫੬*, ੩:੧ (214)

"ਧੰਨਿ ਸੁ **ਗਾਉ** ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ।"
– ਬਿਲਾ **ਰਵਿ,** ੨, ੨:੧ (858)

**ਹੋਰ ਰੂਪ:**

**ਗਾਂਉ** –
"ਬਹੁਤ ਪ੍ਰਤਾਪੁ **ਗਾਂਉ** ਸਉ ਪਾਏ ਦੁਇ ਲਖ ਟਕਾ ਬਰਾਤ।"
– ਸਾਰ **ਕਬ**, ੧, ੧:੧ (1251)

**ਗਾਊ** ------ ਗਊਆਂ, ਗਾਵਾਂ
"ਬ੍ਰਿੰਦਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ **ਗਾਊ** ਰੇ।"
– ਗਉ **ਕਬ,** ੬੬, ੨:੧ (338)

**ਗਾਊਂ** ------ ਗਾਉਂਦਾ
"ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾਰਸਿ **ਗਾਊਂ** ਰੇ।"
– ਗਉ **੧੦**, ੬੬, ੧:੧ (338)

**ਗਾਇ** ------ (1) ਗਾ ਕੇ, ਜਪ ਕੇ, ਗਾਈਏ
"ਹਰਿ ਗੁਣ ਗਾਵਹਿ ਹਰਿ ਨਿਤ ਪੜਹਿ ਹਰਿ ਗੁਣ **ਗਾਇ** ਸਮਾਇ।"
– ਸਿਰੀ **੩,** ੩੭, ੫:੩ (28)

"ਕਵਨ ਸੁ ਬਿਧਿ ਜਿਤੁ ਰਾਮ ਗੁਣ **ਗਾਇ**।"
– ਗਉ **੫,** ੮੨, ੧*:੧ (180)

"ਕਾਲੁ ਨ ਜੋਹਿ ਸਕੈ ਗੁਣ **ਗਾਇ**।" (ਗਾਉਣ ਨਾਲ)
– ਗਉ **੧,** ਅਸ ੧੪, ੯:੨ (227)

(2) ਗਊ
"ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ **ਗਾਇ**।"
– ਮਾਝ **੧,** ਵਾਰ ੭ਸ **੧,** ੨:੧ (141)

(3) ਗਾਉਣਾ, ਗਾਇਣ ਕਰਨਾ
"ਗਗੈ ਗੋਇ **ਗਾਇ** ਜਿਨਿ ਛੋਡੀ ਗਲੀ ਗੋਬਿੰਦੁ ਗਰਬਿ ਭਇਆ।" (ਗੋਇ ਬਾਣੀ)
– ਆਸਾ **੧,** ਪਟੀ ੭:੧ (432)

(4) (ਫਾ.) ਥਾਂ
"ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨ੍ਹਿ ਫੁਰਮਾਈ **ਗਾਇ**।"
(ਕਿਸੇ ਨੇ ਕਿਹਾ ਸੀ ਮੈਂ ਇਥੇ (ਮੱਕੇ) ਹੀ ਹਾਂ)
– ਸਲੋ **ਕਬ,** ੧੯੭:੨ (1375)

**ਗਾਂਇ** ------ ਪਿੰਡ ਵਿਚ
"ਅਹੇਰਾ ਪਾਇਓ ਘਰ ਕੈ **ਗਾਂਇ**।" (ਗ੍ਰਾਮ ਵਿਚ, ਘਰ ਵਿਚ ਹੀ)

- ਭੈਰ **੫,** ੪, ੨:੨ (1136)

**ਗਾਇਓ** ---- (1) ਜਪਿਆ
"ਸੁਖ ਸਾਗਰ ਪ੍ਰਭੁ ਨਿਮਖ ਨ **ਗਾਇਓ**।"

- ਗਉ **੫,** ਥਿਤੀ ੧੩:੪ (299)

(2) ਗਾਇਣ ਕੀਤਾ
"ਅਬ ਮੋਹਿ ਰਾਮ ਜਸੋ ਮਨਿ **ਗਾਇਓ**।"

- ਧਨਾ **੫,** ੪, ੧*:੧ (671)

**ਹੋਰ ਰੂਪ:**

**ਗਾਇਆ –**
"ਤਿਤੁ ਘਰਿ ਸਖੀਏ ਮੰਗਲੁ **ਗਾਇਆ**।"

- ਮਾਝ **੫,** ੧੧, ੧:੨ (97)

**ਗਾਇਆ** ---- (1) ਗਾਇਣ ਕੀਤਾ, ਵੇਖੋ 'ਗਾਇ' (2)
(2) ਗਾਇਣ ਕੀਤਾ ਹੋਇਆ
"ਨਟ ਨਾਟਿਕ ਆਖਾਰੇ **ਗਾਇਆ**।"

- ਗਉ **੫,** ੮, **੧,** ੨:੩ (179)

**ਗਾਇਣ** ----- (1) ਸੁਰਾਂ
"ਕਬ ਕੋਊ ਮੇਲੈ ਪੰਚ ਸਤ **ਗਾਇਣ** ਕਬ ਕੋ ਰਾਗ ਧੁਨਿ ਉਠਾਵੈ।" (ਪੰਜ ਤਾਰਾਂ ਤੇ ਸਤ ਸੁਰਾਂ)

- ਆਸਾ **੪,** ੬੨, ੨:੧ (368)

(2) ਗਉਣ, ਗਾਇਣ ਕਰਨ
"ਰਸਨਾ ਗੁਣ ਗੋਪਾਲ ਨਿਧਿ **ਗਾਇਣ**।"

- ਟੋਡ **੫,** ੧੦, ੧*:੧ (714)

**ਹੋਰ ਰੂਪ:**

**ਗਾਇਣੁ –**
"ਆਦਿ ਜੁਗਾਦਿ ਭਗਤ ਗੁਣ **ਗਾਇਣੁ**।"

- ਭੈਰ **੫,** ੫੧, ੩:੪ (1151)

(3) ਜਾਪ ਕਰਨ
"ਬਾਰੰਬਾਰ ਨਰਾਇਣ **ਗਾਇਣ**।"

- ਗੋਂਡ **੫,** ੧੯, ੪:੨ (868)

**ਹੋਰ ਰੂਪ:**

**ਗਾਇਣਾ –**
"ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ਸਚੁ ਨਾਮੁ ਰਿਦ **ਗਾਇਣਾ**।" (ਜਾਪ ਕਰਨਾ)

- ਮਾਰੂ **੫,** ਸੋਲਾ ੭, ੨:੩ (1078)

**ਗਾਇਤ੍ਰੀ** ---- (1) ਹਿੰਦੂਆਂ ਦਾ ਮਹਾਂ ਮੰਤਰ ਜਿਸ ਦਾ ਜਾਪ ਕੇਵਲ ਬ੍ਰਾਹਮਣ, ਖਤਰੀ ਤੇ ਵੈਸ਼ ਹੀ ਕਰ ਸਕਦੇ ਹਨ
"ਤੁਮ੍ ਤਉ ਬੇਦ ਪੜਹੁ **ਗਾਇਤ੍ਰੀ** ਗੋਬਿੰਦੁ ਰਿਦੈ ਹਮਾਰੇ।"

– ਆਸਾ **ਕਬ,** ੨੬, ੧:੨ (482)

(2) ਬ੍ਰਹਮ ਦੀ ਪਤਨੀ ਜੋ ਸਰਾਪੀ ਜਾ ਕੇ ਗਊ ਬਣ ਗਈ ਤੇ ਖੇਤ ਉਜਾੜਦੀ ਫਿਰਦੀ ਸੀ, ਕਿਸੇ ਲੋਧੇ ਕੌਮ ਦੇ ਜਟ ਨੇ ਉਸ ਦੀ ਇਕ ਲੱਤ ਤੋੜ ਦਿਤੀ। ਗਾਇਤ੍ਰੀ ਮੰਤਰ ਦੇ ਵੀ ਤਿੰਨ ਹੀ ਚਰਨ ਹਨ

"ਪਾਂਡੇ ਤੁਮਰੀ **ਗਾਇਤ੍ਰੀ** ਲੋਧੇ ਕਾ ਖੇਤੁ ਖਾਤੀ ਥੀ।"

– ਗੋਂਡ **ਨਾਮ,** ੭, ੧:੧ (875)

**ਗਾਇਦਾ** ---- ਗਾਉਂਦਾ

"ਜਨੁ ਨਾਨਕੁ ਨਾਮੁ ਧਿਆਏ ਗੁਰਮੁਖਿ ਗੁਣ **ਗਾਇਦਾ**।"

– ਸੋਰ **੪,** ਵਾਰ ੫:੫ (644)

**ਗਾਇਨ** ----- ਗਾਇਣ ਕਰਨ

"ਸਾਧਸੰਗਿ ਅੰਮ੍ਰਿਤ ਗੁਨ **ਗਾਇਨ**।"

– ਗਉ **੫,** ਸੁਖ ੭, ੫:੮ (271)

**ਗਾਇਨਪਾਤ੍ਰ** -- ਗਵਈਏ, ਗਾਇਨ ਕਰਨ ਵਾਲੇ

"ਅਸਟ ਪੁਤ੍ਰ ਭੈਰਵ ਕੇ ਗਾਵਹਿ **ਗਾਇਨਪਾਤ੍ਰ**।"

– ਰਾਗ ੧:੧੨ (1429)

**ਗਾਇਬਾ** ---- ਗਾਉਣਾ, ਗਾਇਨ ਕਰਨਾ

"ਤ੍ਰਿਸਨਾ ਅਗਨਿ ਬੁਝੀ ਸਾਂਤਿ ਪਾਈ ਹਰਿ ਨਿਰਮਲ ਨਿਰਮਲ ਗੁਨ **ਗਾਇਬਾ**।"

– ਜੈਤ **੪,** ੨:੨ (697)

**ਗਾਇਯਉ** --- ਗਾਇਨ ਕੀਤਾ

"ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ ਬਲ੍ਯ ਭਟ ਜਸੁ **ਗਾਇਯਉ**।"

– ਸਵ **੪,** ਬਲ ੪:੩ (1405)

**ਗਾਇਲੇ** ---- ਗਾਇਨ ਕਰਕੇ

"ਪਗ ਧਾਰਹਿ ਸਾਸੁ ਲੇਖੈ ਲੈ ਤਉ ਉਧਰਹਿ ਹਰਿ ਗੁਣ **ਗਾਇਲੇ**।"

– ਗੋਂਡ **੫,** ੨, ੧:੨ (862)

**ਗਾਈ** ------ (1) ਗਾਇਨ ਕੀਤੀ

"ਰਾਮ ਨਾਮੁ ਹਰਿ ਕੀਰਤਿ **ਗਾਈ** ਕਰਿ ਚਾਨਣੁ ਮਗੁ ਦਿਖਾਇਆ।"

– ਸਿਰੀ **੪,** ਵਾਰ ੧੧ਸ, **੩,** ੨:੨ (86)

"ਜੋਗੁ ਬਨਿਆ ਤੇਰਾ ਕੀਰਤਨੁ **ਗਾਈ**।" (ਗਾਇਨ ਕਰਨ ਨਾਲ)

– ਆਸਾ **੫,** ੫੭, ੧:੨ (385)

**ਹੋਰ ਰੂਪ:**

**ਗਾਈਅਹਿ –**

"ਗੁਣ ਗੋਪਾਲ **ਗਾਈਅਹਿ** ਦਿਨੁ ਰਾਤੀ।" (ਗਾਇਨ ਕਰੀਏ)

– ਗਉ **੫,** ੧੪੨, ੨:੨ (194)

**ਗਾਈਐ –**

"ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ **ਗਾਈਐ**।"

– ਮਾਝ **੫,** ੪੪, ੧:੨ (107)

"ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ **ਗਾਈਐ**।" (ਦੇ ਜਾਪ ਨਾਲ)
- ਸੋਰ **੫,** ੮੯, ੧:੨ (630)

"ਠਾਕੁਰੁ **ਗਾਈਐ** ਆਤਮ ਰੰਗਿ।" (ਜਮੀਏ ਦੇ)
- ਸਧਨਾ **੫,** ੩੫, ੧*:੧ (680)

**ਗਾਏ –**
"ਸ੍ਰੀਧਰ ਪਾਏ ਮੰਗਲ **ਗਾਏ** ਇਛ ਪੁੰਨੀ ਸਤਿਗੁਰੁ ਤੁਠੇ।" (ਗਾਇਣ ਕੀਤੇ)
- ਸਿਰੀ **੫,** ਛੰਤ ੨, ੫:੪ (80)

(2) ਗਾਂ, ਗਊ
"ਜਿਉ **ਗਾਈ** ਕਉ ਗੋਇਲੀ ਰਾਖਹਿ ਕਰਿ ਸਾਰਾ।"
- ਗਉ **੧,** ਅਸ ੧੭, ੧:੧ (228)

**ਗਾਹ** ------ (1) ਗਾਹਨ ਵਾਲੇ, ਸੂਝ ਵਾਲੇ, ਸਮਝਨ ਵਾਲੇ
"ਸੁਣਿਐ ਸਰਾ ਗੁਣਾ ਕੇ **ਗਾਹ**।"
- ਜਪੁ **੧,** ੧੧:੧ (3)

(2) ਅੰਗੀਕਾਰ, ਵਿਚਾਰ ਕਰਨਾ
"ਅਖਰੀ ਗਿਆਨੁ ਗੀਤ ਗੁਣ **ਗਾਹ**।"
- ਜਪੁ **੧,** ੧੯:੫ (4)

**ਗਾਹਕ** ----- (ਸੰ. *ग्राहक* ਗ੍ਰਾਹਕ) ਗ੍ਰਹਿਣ ਕਰਤਾ, ਖਰੀਦਨ ਵਾਲਾ, ਲੈਣ ਵਾਲਾ
"ਅਖੀ ਦੇਖਿ ਨ ਰਜੀਆ ਗੁਣ **ਗਾਹਕ** ਇਕ ਵੰਨ।"
- ਮਾਝ **੧,** ਵਾਰ ੧੯ਸ, **੨,** ੨:੨ (147)

**ਹੋਰ ਰੂਪ:**

**ਗਾਹਕੀ –**
"ਕੋਈ ਆਇ ਮਿਲੈਗੋ **ਗਾਹਕੀ** ਲੇਗੋ ਮਹਗੇ ਮੋਲਿ।" (ਗਾਹਕ, ਲੈਣ ਵਾਲਾ)
- ਸਲੋ **ਕਬ,** ੨੨੫:੨ (1376)

**ਗਾਹਕੁ –**
"ਭਗਤਿ ਭੰਡਾਰ ਦੀਏ ਹਰਿ ਅਪੁਨੇ ਗੁਣ **ਗਾਹਕੁ** ਵਣਜਿ ਲੈ ਜਾਇ।"
- ਆਸਾ **੪,** ੬੩, ੪:੨ (368)

**ਗਾਹਣ** ----- ਮਸਲਣਾ, ਕੁਚਲਣਾ, ਦਾਣੇ ਕੱਢਣ ਲਈ ਕ੍ਰਿਆ ਕਰਨੀ
"ਕਣੁ ਨਾਹੀ ਤੁਹ **ਗਾਹਣ** ਲਾਗੇ ਧਾਇ ਧਾਇ ਦੁਖ ਪਾਂਹੀ।"
- ਸਾਰ **੫,** ੧੬, ੨:੨ (1207)

**ਹੋਰ ਰੂਪ:**

**ਗਾਹਨ –**
"ਬਿਨੁ ਕਣ ਖਲਹਾਨ ਜੈਸੇ **ਗਾਹਨ** ਪਾਇਆ।"
- ਭੈਰ **੫,** ੫, ੪:੧ (1137)

**ਗਾਹਰੋ** ----- ਗੰਭੀਰ, ਡੂੰਘਾ
"ਬਹੁ ਬੇਅੰਤੁ ਅਤਿ ਬਡੋ **ਗਾਹਰੋ** ਥਾਹ ਨਹੀ ਅਗਹੂਚਾ।"
- ਦੇਵ **੫,** ੩੨, ੧:੧ (534)

**ਗਾਹਾ** ------ (1) ਗਾਓ

"ਹਰਿ ਕੈ ਰੰਗਿ ਸਦਾ ਗੁਣ **ਗਾਹਾ**।"

- ਜੈਤ **੪,** ੮, ੨:੨ (698)

(ਮਹਾਨਕੋਸ਼ ਇਥੇ ਅਰਥ 'ਗਾਥਾ' ਕਥਾ ਕਰਦਾ ਹੈ)

"ਗੁਣ ਗੋਪਾਲ ਪ੍ਰਭ ਕੇ ਨਿਤ **ਗਾਹਾ**।" (ਗਾਏ ਜਾਂਦੇ ਹਨ)

- ਸੂਹੀ **੫,** ੨੬, ੧:੧ (742)

(2) ਵਿਚਾਰਾਂ, ਗਾਹਵਾਂ

"ਨਾਮੁ ਜਪੀ ਤੈ ਨਾਮੁ ਧਿਆਈ ਮਹਲੁ ਪਾਇ ਗੁਣ **ਗਾਹਾ** ਹੇ।"

- ਮਾਰੂ **੩,** ਸੋਲਾ ੧੦, ੧੧:੩ (1054)

**ਗਹਿ** ------ (1) ਗਾਵਨ ਗਾਇਨ ਕਰਨ

"ਕਰਿ ਕਿਰਪਾ ਨਾਨਕ ਗੁਣ **ਗਾਹਿ**।"

- ਗਉ **੫,** ੧੫੨, ੪:੨ (196)

(2) ਗਹੁ ਨਾਲ ਵਿਚਾਰ ਕੇ

"ਨਾਮੁ ਧਿਆਵਉ ਸਹਜਿ ਸਮਾਵਉ ਨਾਨਕ ਹਰਿ ਗੁਨ **ਗਾਹਿ**।"

- ਆਸਾ **੫,** ੧੪੬, ੩:੧ (407)

"ਪੂਰਾ ਭਾਗੁ ਹੋਵੈ ਮੁਖਿ ਮਸਤਕਿ ਸਦਾ ਹਰਿ ਕੇ ਗੁਣ **ਗਾਹਿ**।" (ਵਿਚਾਰੇ)

- ਪ੍ਰਭਾ **੩,** ੭, ੧*:੨ (1335)

(3) (ਫਾ. ਗਾਹ) ਥਾਂ, ਜਗਾ

"ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ **ਗਾਹਿ**।" (ਥਾਂ ਮਲ ਬੈਠੇ ਹਨ)

- ਰਾਮ **੫,** ਵਾਰ ੨੦ਸ, **੫,** ੧:੧ (965)

**ਗਾਹਿਓ** ----- ਗਾਹ ਦਿਤਾ, ਲਿਤਾੜ ਦਿਤਾ

"ਬਿਖੈ ਦਲੁ ਸੰਤਨਿ ਤੁਮ੍ਰੈ **ਗਾਹਿਓ**।"

- ਕਾਨ **੫,** ੨੬, ੧*:੧ (1303)

**ਗਾਹੀ** ------ (1) ਗਾਇਨ ਕੀਤੇ ਜਾਣ

"ਕੋਟਿ ਅਨੰਦ ਜਹ ਹਰਿ ਗੁਨ **ਗਾਹੀ**।"

- ਗਉ **੫,** ੧੫੮, ੧:੨ (197)

**ਗਾਂਹੀ** –

"ਨਰਕ ਘੋਰ ਮਹਿ ਉਰਧ ਤਪੁ ਕਰਤਾ ਨਿਮਖ ਨਿਮਖ ਗੁਣ **ਗਾਂਹੀ**।"

- ਸਾਰ **੫,** ੧੬, ੧*:੨ (1207)

**ਗਾਹੁ** –

"ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ।" (ਗਾਇਣ/ਦੀਰਘ ਵਿਚਾਰ ਕਰਨੀ)

- ਮਾਝ **੫,** ਬਾਰਾ ੧੧:੪ (135)

(2) ਲੰਘ ਜਾਈਦਾ ਹੈ, ਗਾਹੀਦਾ ਹੈ

"ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ **ਗਾਹੀ।**"

- ਗੂਜ **੫,** ਵਾਰ ੧੦ਸ, **੫,** ੧:੨ (520)

**ਗਾਹੁ** ------ (1) ਗਾਇਣ/ਵਿਚਾਰ ਕਰਨਾ, ਵੇਖੋ 'ਗਾਹੀ' (1)

(2) ਸਿਟਾ ਮਸਲ ਕੇ ਦਾਣੇ ਕੱਢਣ ਦੀ ਕ੍ਰਿਆ

"ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ **ਗਾਹੁ** ਕਿ ਪਾਹੀ।"

- ਗੂਜ **ਤਿਲੋ** ੧, ੪:੨ (526)

**ਗਾਹੇ** ------ (ਫਾ. ਗਾਹੇ) ਕਦੇ
"**ਗਾਹੇ** ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ।"
- ਤਿਲੰ **੧,** ੧, ੩:੨ (721)

**ਗਾਹੈ** ------ ਦੀਰਘ ਰੂਪ ਵਿਚ ਵਿਚਰਦਾ ਹੈ
"ਜਿਸਹਿ ਪਰਾਪਤਿ ਸੋ ਹਰਿ ਗੁਣ **ਗਾਹੈ**।"
- ਗਉ **੫,** ੧੧੭*, ੨:੩ (203)

**ਗਾਖਰੀ** ----- ਔਖੀ, ਜਿਸ ਵਿਚੋਂ ਲੰਘਣਾ ਔਖਾ ਹੋਵੇ
"ਘੂਮਨ ਘੇਰ ਅਗਾਹ **ਗਾਖਰੀ** ਗੁਰ ਸਬਦੀ ਪਾਰਿ ਉਤਾਰੀਐ ਰੇ।"
- ਆਸਾ **੫,** ੧੩੦, ੨:੨ (404)

**ਹੋਰ ਰੂਪ:**

**ਗਾਖਰੋ** –
"ਕਾਮੁ ਕ੍ਰੋਧੁ ਅਹੰਕਾਰੁ **ਗਾਖਰੋ** ਸੰਜਮਿ ਕਉ ਨ ਛੁਟਿਓ ਰੀ।" (ਔਖਾ, ਕਠਿਨ)
- ਆਸਾ **੫,** ੫੭, ੧:੧ (384)

**ਗਾਖੜੀ** ----- ਔਖੀ, ਕਠਿਨ
"ਸਤਗੁਰ ਕੀ ਸੇਵਾ **ਗਾਖੜੀ** ਸਿਰੁ ਦੀਜੈ ਆਪੁ ਗਵਾਇ।"
- ਸਿਰੀ **੩,** ੩੬, ੪:੧ (27)
"ਗ੍ਰੀਖਮ ਰੁਤਿ ਅਤਿ **ਗਾਖੜੀ** ਜੇਠ ਅਖਾੜੈ ਘਾਮ ਜੀਉ।" (ਔਖਾ ਕਰਨ ਵਾਲੀ)
- ਰਾਮ **੫,** ਰੁਤੀ ੩:੧ (928)

**ਹੋਰ ਰੂਪ:**

**ਗਾਖੜੇ** –
"ਵਿਛੋਹੇ ਜੰਬੂਰ ਖਵੇ ਨ ਵੰਞਨਿ **ਗਾਖੜੇ**।"
- ਗੂਜ **੫,** ਵਾਰ ੧੧ਸ, **੫,** ੧:੧ (520)

**ਗਾਖੜੋ** –
"ਊਚਉ ਪਰਬਤੁ **ਗਾਖੜੋ** ਨਾ ਪਉੜੀ ਤਿਤੁ ਤਾਸੁ।"
- ਸਿਰੀ **੧,** ਅਸ ੧੬, ੧:੨ (63)

**ਗਾਗਰਿ** ----- ਮਿਟੀ ਅਥਵਾ ਧਾਤ ਦਾ ਸੌੜੈ ਮੂੰਹ ਵਾਲਾ ਪਾਣੀ ਆਦਿ ਲਿਆਉਣ ਵਾਲਾ ਬਰਤਨ
"ਕਾਚੀ **ਗਾਗਰਿ** ਸਰਪਰ ਫੁਟੈ।"
- ਗਉ **੫,** ਬਾਅ ੨੧:੬ (254)

**ਗਾਂਛਹੁ** ----- ਜਾਓ
"**ਗਾਛਹੁ** ਪੁਤ੍ਰੀ, ਰਾਜ ਕੁਆਰਿ।"
- ਬਸੰ **੧,** ਅਸ ੧, ੭:੧ (1187)

**ਗਾਛੈ** ------ ਜਾਂਦਾ ਹੈ ਭਾਵ ਚਲਾਇਮਾਨ ਹੈ
"ਕਿਸੁ ਹਉ ਸੇਵੀ ਕਿਸੁ ਆਰਾਧੀ ਜੋ ਦਿਸਟੈ ਸੋ **ਗਾਛੈ**।"
- ਦੇਵ **੫,** ੨੮, ੧:੧ (533)

**ਗਾਜੇ** ------ ਗਜਦਾ ਹੈ, ਬੋਲਦਾ ਹੈ

"ਗੋਵਿੰਦ **ਗਾਜੇ** ਅਨਹਦ ਵਾਜੇ ਅਚਰਜ ਸੋਭ ਬਣਾਈ।"

- ਆਸਾ **੫,** ਛੰਤ ੧, ੩:੫ (453)

"ਘਟਿ ਘਟਿ ਹਰਿ ਗੋਬਿੰਦੁ **ਗਾਜੇ**।"

- ਵਡ **੫,** ਛੰਤ ੩, ੪:੨ (578)

**ਹੋਰ ਰੂਪ:**

**ਗਾਜੈ –**

"ਹਰਿ ਅੰਤਰਿ ਨਾਮੁ ਨਿਧਾਨੁ ਹੈ ਮੇਰੇ ਗੋਵਿੰਦਾ ਗੁਰ ਸਬਦੀ ਹਰਿ ਪ੍ਰਭੁ **ਗਾਜੈ** ਜੀਉ।" (ਭਾਵ ਪ੍ਰਗਟ ਹੁੰਦਾ ਹੈ)

- ਗਉ **੪,** ੬੮, ੪:੨ (174)

"ਸੁਨਿ ਸੁਨਿ ਅਨਦ ਕਰੇ ਪ੍ਰਭੁ **ਗਾਜੈ**।" (ਬੋਲ ਕੇ ਪ੍ਰਗਟ ਹੁੰਦਾ ਹੈ)

- ਗਉ **੫,** ਸੁਖ ੨੪, ੩:੮ (295)

"ਬਿਨੁ ਸਾਵਣ ਘਨਹਰੁ **ਗਾਜੈ**।" (ਗਜਦਾ/ਗੜਕਦਾ ਹੈ)

- ਸੋਰ **ਨਾਮ,** ੩, ੧:੨ (657)

"ਮਧੁਰ ਮਧੁਰ ਧੁਨਿ ਅਨਹਤ **ਗਾਜੈ**" (ਪ੍ਰਗਟ ਹੋ ਰਹੀ ਹੈ)

- ਮਾਲੀ **ਨਾਮ,** ੧, ੧*:੨ (988)

"ਅਚਿੰਤ ਹਮਾਰੈ ਗੋਬਿੰਦੁ **ਗਾਜੈ**।" (ਪ੍ਰਗਟ ਹੋਇਆ ਹੈ)

- ਭੈਰ **੫,** ਅਸ ੩, ੬:੪ (1157)

**ਗਾਟ** ------ ਗਟ ਗਟ ਕਰਕੇ

"ਭਜੁ ਹਰਿ ਰਸੁ ਰਸ ਹਰਿ **ਗਾਟ**।"

- ਕਾਨ **੪,** ੧੦, ੧*:੩ (1297)

**ਗਾਂਠਰੀ** ----- ਗੰਢੀ, ਪਲੇ

"ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ **ਗਾਂਠਰੀ** ਬਾਧਾ।"

- ਸਾਰ **੫,** ੬, ੧*:੨ (1204)

**ਗਾਠੜੀਓ** --- ਗੰਢੀ, ਪਲੇ

"ਜਾ ਕੋ ਲਹਣੋ ਮਹਰਾਜ ਰੀ **ਗਾਠੜੀਓ** ਜਨ ਨਾਨਕ ਗਰਭਾਸਿ ਨ ਪਉੜਿਓ ਰੇ।"

- ਟੋਡੀ **੫,** ੧੯, ੨:੨ (715)

**ਗਾਠਾ** ------ ਗੰਢ ()

"ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ **ਗਾਠਾ**।" (ਕਲਪਣਾ ਦੀ ਗੰਢ)

- ਮਾਰੂ **੫,** ੧੫, ੧:੨ (1003)

**ਗਾਠਿ** ------ ਗੰਢ

"ਸਾਚੁ ਕਰਿ ਹਮ **ਗਾਠਿ** ਦੀਨੀ ਛੋਡਿ ਪਰਮ ਨਿਧਾਨੰ।" (ਭਾਵ ਸਬੰਧ ਜੋੜਿਆ)

- ਆਸਾ **ਕਬ,** ੨੭, ੧:੨ (482)

"ਬਿਨੁ ਗੁਰ **ਗਾਠਿ** ਨ ਛੂਟਈ ਭਾਈ ਥਾਕੇ ਕਰਮ ਕਮਾਇ।" (ਗੰਢ ਨਹੀਂ ਖੁਲਦੀ)

- ਸੋਰ **੧,** ਅਸ ੨, ੬:੨ (635)

**ਗਾਂਠਿ** ------ (1) ਗੰਢਣਾ

"ਚਮਰਟਾ **ਗਾਂਠਿ** ਨ ਜਨਈ।"

- ਸੋਰ **ਰਵਿ,** ੭, ੧*:੧ (659)

(2) ਗੰਢ -

"ਤਬ ਇਹ ਮਤਿ ਜਉ ਸਭ ਮਹਿ ਪੇਖੈ ਕੁਟਿਲ **ਗਾਂਠਿ** ਜਬ ਖੋਲੈ ਦੇਵ।"

- ਬਿਲਾ **ਕਬ,** ੧੨, ੧:੧ (857)

(3) ਪੋਟਲੀ -

"ਦੇਵ ਸੰਸੈ **ਗਾਂਠਿ** ਨ ਛੂਟੈ।"

- ਰਾਮ **ਰਵਿ,** ੧, ੧*:੧ (973)

(4) ਪਲੇ, ਚਾਦਰ ਦੇ ਲੜ ਵਿਚ

"**ਗਾਂਠਿ** ਨ ਬਾਧਉ ਬੇਚਿ ਨ ਖਾਉ।" (ਗੰਢ ਨਹੀਂ ਬੰਨਦਾ)

**ਗਾਠੀ** ------ ਗੰਢਾਂ

"**ਗਾਠੀ** ਭਿਨਿ ਭਿਨਿ ਭਿਨਿ ਭਿਨਿ ਤਣੀਏ।"

- ਰਾਮ **੫,** ੧੨, ੩:੨ (886)

**ਗਾਂਠੀ** ------ ਪਲੇ, ਗੰਢ ਵਿਚ

"ਮਨ ਦਸ ਨਾਜੁ ਟਕਾ ਚਾਰਿ **ਗਾਂਠੀ** ਐਂਡੌ ਟੇਢੌ ਜਾਤੁ।"

- ਸਾਰ **ਕਬ,** ੧, ੧*:੨ (1251)

**ਗਾਂਠੁਲੀ** ---- ਗੰਢਲੀ

"ਕਹੁ ਨਾਨਕ ਸਮਝੁ ਰੇ ਇਆਨੇ ਆਜੁ ਕਾਲਿ ਖੁਲ੍ਹੈ ਤੇਰੀ **ਗਾਂਠੁਲੀ**।" (ਸੁਆਸਾਂ ਦੀ ਗੰਢ)

- ਸਾਰ **੫,** ੬੧, ੨:੨ (1216)

**ਗਾਠੇ** ------ (1) ਗੰਢ/ਪਲੇ ਵਿਚ

"ਛਿਜੈ ਨ ਜਾਇ ਕਿਛੁ ਭਉ ਨ ਬਿਆਪੇ ਹਰਿ ਧਨੁ ਨਿਰਮਲੁ **ਗਾਠੇ**।" (ਭਾਵ ਕੋਲ)

- ਆਸਾ **੫,** ੬, ੩:੨ (382)

(2) ਗੰਢ, ਫਾਹੀ

"ਗੁਣ ਨਿਧਿ ਗਾਇਆ ਸਭ ਦੂਖ ਮਿਟਾਇਆ ਹਉਮੈ ਬਿਨਸੀ **ਗਾਠੇ**।" (ਹਉਮੈ ਦੀ ਗੰਢ ਨਾਸ ਹੋ ਗਈ)

- ਆਸਾ **੫,** ਛੰਤ ੩, ੧:੪ (454)

"ਭੈ ਭਰਮ ਨਾਠੇ ਛੁਟੀ **ਗਾਠੇ** ਜਮ ਪੰਥਿ ਮੂਲਿ ਨ ਆਵੀਐ।" (ਫਾਹੀ)

- ਧਨਾ **੫,** ਛੰਤ ੧, ੧:੫ (691)

**ਗਾਂਠੇ** ------ ਗੰਢਿਆਂ

"ਹਉ ਬਿਨੁ **ਗਾਂਠੇ** ਜਾਇ ਪਹੂਚਾ।"

- ਸੋਰ **ਰਵਿ,** ੭, ੨:੨ (659)

**ਗਾਡ** ------ ਗਡਣਾ, ਧਸਨਾ

"ਹੈਵਰ ਊਪਰਿ ਛਤ੍ਰ ਤਰ ਤੇ ਫੁਨਿ ਧਰਨੀ **ਗਾਡ**।" ( ਭਾਵ ਦੱਬ ਗਏ)

- ਸਲੋ **ਕਬ,** ੩੭:੨ (1366)

**ਗਾਡਰ** ----- ਭੇਡ

"ਗਾਡਰ ਲੇ ਕਾਮਧੇਨੁ ਕਰਿ ਪੂਜੀ।"

- ਗਉ **੫,** ੧੬੦, ੩:੧ (198)

**ਗਾਡਿ** ------ ਮਿਲਾ ਕੇ

"ਗਰੁੜਾ ਖਾਣਾ ਦੁਧ ਸਿਉ **ਗਾਡਿ**।"

- ਬਸ **੧,** ੩, ੧:੪ (1169)

**ਗਾਡਿਓ** ----- ਗਡੇ/ਧਰਤੀ ਵਿਚ ਦਬੇ ਜਾਣ ਵਾਲਾ

"ਕਬੀਰ ਹੰਸੁ ਉਡਿਓ ਤਨੁ **ਗਾਡਿਓ** ਸੋਝਾਈ ਸੈਨਾਹ।"

- ਸਲੋ **ਕਬ,** ੧੧੮:੧ (1370)

**ਗਾਡਿਆ** ---- (1) ਮੇਲਿਆ, ਜੋੜਿਆ

"ਇਹੁ ਤਨੁ ਜਿਨ ਸਿਉ **ਗਾਡਿਆ** ਮਨੁ ਲੀਅੜਾ ਦੀਤਾ।"

- ਸੂਹੀ **੧,** ਛੰਤ ੪, ੨:੨ (765)

(2) ਫਸਿਆ, ਗਡਿਆ ਗਿਆ

"ਅੰਧ ਕੂਪਿ ਮਾਇਆ ਮਨੁ **ਗਾਡਿਆ** ਕਿਉ ਕਰਿ ਉਤਰਉ ਪਾਰਿ ਸੁਆਮੀ।"

- ਰਾਮ **੧,** ੨, ੧*:੨ (876)

**ਗਾਡੀ** ------ (1) ਗਡ ਦਿਤੀ, ਦਬ ਦਿਤੀ

"ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ **ਗਾਡੀ**।" (ਟੋਏ ਵਿਚ ਦਬ ਦਿਤੀ)

- ਧਨਾ **੫,** ੩, ੧*:੨ (671)

**ਹੋਰ ਰੂਪ:**

**ਗਾਡੇ –**

"ਓਇ ਲੇ ਜਾਰੇ ਓਇ ਲੇ **ਗਾਡੇ** ਤੇਰੀ ਗਤਿ ਦੁਹੂ ਨ ਪਾਈ।"

- ਸੋਰ **ਕਬ,** ੧, ੧:੨ (654)

(2) ਗਡੀ

"ਸਹਜ ਅਵਲਿ ਧੂੜਿ ਮਣੀ **ਗਾਡੀ** ਚਾਲਤੀ।"

- ਬਸੰ **ਨਾਮ,** ੩, ੧:੧ (1196)

**ਗਾਡੇ** ------ (1) ਦਬੇ, ਵੇਖੋ 'ਗਾਡੀ' (1)

(2) ਗਡੇ

"ਆਗੈ ਪਾਛੈ ਸੁਖੁ ਨਹੀ **ਗਾਡੇ** ਲਾਦੇ ਛਾਰੁ।"

- ਮਾਰੂ **੧,** ਅਸ ੩, ੩:੨ (1010)

**ਗਾਡੇਰੜਿ** --- ਰੇੜ ਗਡੀਆਂ ਭਾਵ ਰਥ

"ਕਹਾ ਸੁ ਤੇਗਬੰਦ **ਗਾਡੇਰੜਿ** ਕਹਾ ਸੁ ਲਾਲ ਕਵਾਈ।"

- ਆਸਾ **੧,** ਅਸ ੧੨, ੧:੨ (417)

(ਮਹਾਨ ਕੋਸ਼ ਇਥੇ 'ਗਾਡੇ' ਦੇ ਅਰਥ ਮਜ਼ਬੂਤ ਕਰਦਾ ਹੈ ਤੇ 'ਰੜਿ' ਦੇ ਰਣ ਭੂਮੀ)

**ਗਾਡੈ** ------ ਗਡ ਕੇ ਦੱਬਕੇ

"ਸੋ ਮਾਇਆ ਲੈ **ਗਾਡੈ** ਧਰੈ।"

- ਸਾਰ **ਨਾਮ,** ੧, ੩:੨ (1252)

**ਗਾਡੋ** ------ ਗਡਾ, ਦੋ ਪਹੀਆਂ ਵਾਲਾ ਬਲਦਾਂ ਵਲੋਂ ਖਿਚਿਆ ਜਾਣ ਵਾਲਾ ਵਾਹਨ
"ਧਰ ਤੂਟੀ **ਗਾਡੋ** ਸਿਰ ਭਾਰਿ।"
- ਰਾਮ **੧,** ੧੧, ੨:੩ (879)

**ਗਾਂਡੋ** ------ ਗੰਨਾ, ਜਿਸ ਦੇ ਗੰਢਾਂ/ਪੋਰੀਆਂ ਹੋਣ
"ਕਬੀਰ ਰਸ ਕੋ **ਗਾਂਡੋ** ਚੂਸੀਐ ਗੁਨ ਕਉ ਮਰੀਐ ਰੋਇ।"
- ਸਲੋ **ਕਬ,** ੧੨:੧ (1368)

**ਗਾਢਨ** ----- ਜੋੜ, ਗਾਂਢੇ
"ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ ਤਿਨ ਕੂਰੇ **ਗਾਢਨ** ਗਾਢੇ।" (ਭਾਵ ਸਬੰਧ)
- ਗਉ **੫,** ੫੯, ੩:੧ (171)

**ਗਾਢਨਹਾਰ** -- ਗੰਢਨ/ਜੋੜਨ ਵਾਲਾ
"ਟੂਟੀ **ਗਾਢਨਹਾਰ** ਗੋੁਪਾਲ।"
- ਗਉ **੫,** ਸੁਖ ੧੫, ੧:੧ (282)

**ਗਾਂਢਾ** ------ ਜੋੜਿਆ, ਮੇਲਿਆ
"ਜਨਮ ਜਨਮ ਕਾ ਟੂਟਾ **ਗਾਂਢਾ**।"
- ਪ੍ਰਭਾ **੫,** ਅਸ ੩, ੪:੨ (1348)

**ਗਾਢੇ** ------ ਗੰਢੇ, ਜੋੜੇ
"ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ ਤਿਨ ਕੂਰੇ ਗਾਢਨ **ਗਾਢੇ**।"
- ਗਉ **੫,** ੫੯, ੩:੧ (171)

**ਹੋਰ ਰੂਪ:**

**ਗਾਂਢੇ** -
"ਜਨਮ ਜਨਮ ਕੇ ਟੂਟੈ **ਗਾਂਢੇ**।"
- ਮਾਰੂ **੫,** ਸੋਲਾ ੧੪, ੧੪:੨ (1086)

**ਗਾਢੈ** -
"ਜਨਮ ਜਨਮ ਕਾ ਟੂਟਾ **ਗਾਢੈ**।"
- ਗਉ **੫,** ਸੁਖ ੨੦, ੪:੮ (290)

**ਗਾਣਵੇ** ----- ਗਿਣਤੀ ਦੇ ਭਾਵ ਥੋੜੇ
"ਜੋ ਦਿਹ ਲਧੇ **ਗਾਣਵੇ** ਗਏ ਵਿਲਾੜਿ ਵਿਲਾੜਿ।"
- ਸਲੋ **ਫਰ,** ੫੬:੨ (1380)

**ਗਾਤ** ------ ਗਤੀ, ਛੁਟਕਾਰਾ, ਮੁਕਤੀ
"ਕਰ ਜੋੜਿ ਨਾਨਕੁ ਸਰਣਿ ਆਇਓ ਪ੍ਰਿਅ ਨਾਥ ਨਰਹਰ ਕਰਹੁ **ਗਾਤ**।"
- ਆਸਾ **੫,** ਛੰਤ ੧੪, ੧:੬ (462)

**ਗਾਤਿ** ------ (1) ਹਾਲਤਾਂ, ਗਤੀ, ਅਵਸਥਾ
"ਜਾਨੀ ਨ ਜਾਈ ਤਾ ਕੀ **ਗਾਤਿ**।"
- ਦੇਵ **੫,** ੩੫, ੧*:੧ (535)

(2) ਮੁਕਤੀ

"ਹਰਿ ਹਰਿ ਨਾਮੁ ਦੀਓ ਕੀਰਤਨ ਕਉ ਭਈ ਹਮਾਰੀ **ਗਾਤਿ**।"

- ਧਨਾ **੫,** ੪੧, ੧*:੨ (681)

**ਗਾਤੀ** ------ (1) ਗਤੀ ਕਰਨ ਵਾਲਾ, ਮੁਕਤੀ ਦਾਤਾ

"ਦੀਨ ਦਇਆਲ ਗੋਪਾਲ ਗੋਬਿੰਦਾ ਹਰਿ ਧਿਆਵਹੁ ਗੁਰਮੁਖਿ **ਗਾਤੀ** ਜੀਉ।"

- ਮਾਝ **੫,** ੧੩, ੧:੩ (98)

(2) ਹਾਲਤ, ਅਵਸਥਾ

"ਤੂ ਪਰੈ ਪਰੈ ਅਪਰੰਪਰੁ ਸੁਆਮੀ ਮਿਤਿ ਜਾਨਹੁ ਆਪਨ **ਗਾਤੀ**।"

- ਧਨਾ **੪,** ੫, ੨:੨ (668)

**ਗਾਤੁ** ------ ਸਰੀਰ, ਦੇਹ

"ਨਾਨਕੁ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ **ਗਾਤੁ**।"

- ਜੈਜਾ **੯,** ੧, ੨:੧ (135)

**ਗਾਤੇ** ------ ਗਤੀ, ਬੰਦ ਖਲਾਸੀ, ਮੁਕਤੀ

" ਰਾਖਹੁ ਸਰਣਿ ਅਨਾਥ ਦੀਨ ਕਉ ਕਰਹੁ ਹਮਾਰੀ **ਗਾਤੇ**।"

- ਗਉ **੫,** ੧੩੫, ੧:੨ (209)

**ਗਾਥ** ------ ਉਪਦੇਸ਼ (ਸ਼ਬਦਾਰਥ), ਸਤੋਤ੍ਰ, ਉਸਤਤੀ ਗੀਤ (ਮਹਾਨਕੋਸ਼) ਕਥਾ, ਸਿਫਤ ਸਾਲਾਹ (ਦਰਪਣ)

"ਕਰਹੁ ਕ੍ਰਿਪਾ ਮੁਰਾਰਿ ਮਾਧਉ ਸੁਣਿ ਨਾਨਕ ਜੀਵੈ **ਗਾਥ**।"

- ਮਾਰੂ **੫,** ੩੦, ੨:੨ (1007)

**ਗਾਥਾ** ------ (1) ਕਥਾ

"ਰਾਰਿ ਕਰਤ ਝੂਠੀ ਲਗਿ **ਗਾਥਾ**।"

- ਆਸਾ **੫,** ੨੨, ੧*:੨ (376)

(2) ਉਸਤਤ (ਮਹਾਨਕੋਸ਼)

"**ਗਾਥਾ** ਗਾਵੰਤਿ ਨਾਨਕ ਭਬੰ ਪਰਾ ਪੂਰਬਣਹ।"

- ਗਾਥਾ **੫,** ੧੮:੩ (1361)

(ਸ਼ਬਦਾਰਥ ਇਥੇ ਵੀ ਅਰਥ ਕਥਾ ਹੀ ਕਰਦਾ ਹੈ)

**ਗਾਥੁ** ------ ਪੂੰਜੀ ਮਾਲਧਨ

"ਮਹਰਾਜ ਰੇ **ਗਾਥੁ** ਵਾਹੂ ਸਿਉ ਲੁਭੜਿਓ ਨਿਹਭਾਗੜੋ ਭਾਹਿ ਸੰਜੋਇਓ ਰੇ।"

- ਟੋਡੀ **੫,** ੧੯, ੧:੨ (715)

**ਗਾਨੇ** ------ ਗੰਨੇ ਵਾਂਗ

"ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ **ਗਾਨੇ**।"

- ਗਉ **੪,** ੫੬, ੨:੨ (170)

**ਗਾਫਲ** ----- (ਅ ਗਾਫਲ) ਬੇਸੁਧ, ਬੇਖਬਰ, ਸੁਸਤ, ਆਲਸੀ

"ਕਿਆ ਸੋਵਹਿ ਨਾਮੁ ਵਿਸਾਰਿ **ਗਾਫਲ** ਗਹਿਲਿਆ।"

- ਆਸਾ **੫,** ੧੧੦, ੧:੧ (398)

"ਦੁੰਨੀਆ ਮੁਰਦਾਰ ਖੁਰਦਨੀ **ਗਾਫਲ** ਹਵਾਇ।" (ਬੇਖਬਰ, ਭੁਲੀ ਹੋਈ ਹੋਣਾ)

- ਤਿਲੰ **੫,** ੧, ੧*:੨ (723)

ਹੋਰ ਰੂਪ:

**ਗਾਫਲਿ –**
"ਪਾਇ ਕੁਹਾੜਾ ਮਾਰਿਆ **ਗਾਫਲਿ** ਅਪੁਨੈ ਹਾਥਿ।"
- ਸਲੋ **ਕਬ,** ੧੩:੨ (1365)

**ਗਾਫਲੁ –**
"**ਗਾਫਲੁ** ਹੋਇ ਕੈ ਜਨਮੁ ਗਵਾਇਓ ਚੋਰੁ ਮੁਸੈ ਘਰੁ ਜਾਈ।"
- ਗਉ **ਕਬ,** ੭੩, ੧*:੨ (339)

**ਗਾਫਿਲ** ----- ਬੇਸੁਧ, ਵੇਖੋ 'ਗਾਫਲ'
"ਬਦਬਖਤ ਹਮ ਚੁ ਬਖੀਲ **ਗਾਫਿਲ** ਬੇਨਜਰ ਬੇਬਾਕ।"
- ਤਿਲੰ **੧,** ੧, ੪:੧ (721)

**ਗਾਮ** ------ ਗਾਉਣਾ, ਗਾਇਨ ਕਰਨਾ, ਵੇਖੋ 'ਗਾਮੁ'
"ਕਾਮਧੇਨ ਹਰਿ ਹਰਿ ਗੁਣ **ਗਾਮ**।"
- ਗਉ **੫,** ਸੁਖ ੨, ੮:੨ (265)

**ਗਾਮਨੀ** ----- ਜਾਣ ਵਾਲੀ
"ਨਹ ਸੰਗਿ **ਗਾਮਨੀ**।"
- ਰਾਮ **੫,** ੬੦, ੧:੨ (901)

**ਗਾਮੀ** ------ ਜਾਣ ਵਾਲਾ, ਪਹੁੰਚਾ ਦੇਣ ਵਾਲਾ
"ਸਿਮਰਿ ਸੁਆਮੀ ਸੁਖਹ **ਗਾਮੀ** ਇਛ ਸਗਲੀ ਪੁੰਨੀਆ।"
- ਸਿਰੀ **੩,** ਛੰਤ ੨, ੪:੩ (80)

**ਗਾਂਮੀ** ------ ਸੰਗਮ ਕਰਨਾ, ਮਿਲਾਣ ਵਾਲਾ, ਭਾਵ ਧਾਰਣ ਕਰਨ ਵਾਲਾ
"ਸੀਸੁ ਧਰਨਿ ਸਹਸ ਭਗ **ਗਾਂਮੀ**।"
- ਜੈਤ **ਰਵਿ,** ੧, ੪:੨ (710)

**ਗਾਮੁ** ------ ਗਾਉਣਾ, ਗਾਇਨ ਕਰਨਾ
"ਸਦਾ ਅਨੰਦੁ ਜਾ ਹਰਿ ਗੁਣ **ਗਾਮੁ**।"
- ਗਉ **੫,** ੧੦੧, ੨:੨ (186)

**ਗਾਰ** ------ (1) ਗੜ੍ਹ, ਕਿਲਾ
"ਕੋਊ ਬਿਖਮ **ਗਾਰ** ਤੋਰੈ।"
- ਆਸਾ **੫,** ੧੫੪, ੧*:੧ (408)

(2) ਗਰਵ ਅਹੰਕਾਰ
"ਕਥਨ ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ **ਗਾਰ**।" (ਸ਼ਬਦਾਰਥ ਇਸ ਦੇ ਅਰਥ 'ਗੰਧਾਪਣ, ਗੰਦਮੰਦ ਕਰਦਾ ਹੈ)
- ਦੇਵ **੫,** ੩੧, ੧:੧ (534)

ਹੋਰ ਰੂਪ:

**ਗਾਰਹੁ –**
"ਦੇਹ ਨ ਗੇਹ ਨ ਨੇਹ ਨ ਨੀਤਾ ਮਾਇਆ ਮਤ ਕਹਾ ਲਉ **ਗਾਰਹੁ**।"
- ਸਯੁ **੫,** ੫*:੧ (1388)

(3) ਜਿਲਣ
"ਸੈਸਾਰ **ਗਾਰ** ਬਿਕਾਰ ਸਾਗਰ ਪਤਿਤ ਮੋਹ ਮਾਨ ਅੰਧ ਬਿਕਲ ਮਾਇਆ ਸੰਗਿ ਧੰਧ।"
- ਕਾਨ **੫,** ੪੧, ੧:੧ (1306)
(ਮਹਾਨਕੋਸ਼ ਇਸ ਦੇ ਅਰਥ ਟੋਆ ਕਰਦਾ ਹੈ)

**ਗਾਰਬਿ** ----- ਅਹੰਕਾਰ, ਨਾਲ
"ਮਨ ਤੂੰ ਗਾਰਬਿ ਅਟਿਆ **ਗਾਰਬਿ** ਲਦਿਆ ਜਾਇ।"
- ਆਸਾ **੩,** ਛੰਤ ੭, ੬:੧ (441)

**ਹੋਰ ਰੂਪ:**

**ਗਾਰਬੁ** –
"ਚਾਕਰੁ ਲਗੈ ਚਾਕਰੀ ਨਾਲੇ **ਗਾਰਬੁ** ਵਾਦੁ।"
- ਆਸਾ **੧,** ਵਾਰ ੨੨ਸ, **੨,** ੧:੧ (474)

**ਗਾਰਵੁ** ----- ਅਹੰਕਾਰ
"ਜਾਮਿ ਗੁਰੂ ਹੋਇ ਵਲਿ ਧਨਹਿ ਕਿਆ **ਗਾਰਵੁ** ਦਿਜਇ।"
- ਸਵ **੪,** ਨਲ ੭:੧ (1399)

**ਗਾਰੜੁ** ----- ਸਪ ਦੀ ਵਿਹੁ ਦੂਰ ਕਰਨ ਵਾਲਾ ਮੰਤਰ ਭਾਵ ਗੁਰਸਬਦ ਮੰਤਰ
"ਗੁਰਮੁਖਿ **ਗਾਰੜੁ** ਜੇ ਸੁਣੇ ਮੰਨੇ ਨਾਉ ਸੰਤੋਸੁ।"
- ਮਾਰੂ **੧,** ਅਸ ੨, ੪:੩ (1009)

**ਗਾਰੜੂ** ----- ਸੱਪਾਂ ਦਾ ਵਿਹੁ ਦੂਰ ਕਰਨ ਵਾਲੇ ਮੰਤਰ ਦਾ ਜਾਣੂ ਭਾਵ ਗੁਰਸ਼ਬਦ ਦਾ ਗਿਆਤਾ ਜੋ ਮਾਇਆ ਦੇ ਵਿਹੁ ਤੋਂ ਮੁਕਤ ਕਰਵਾ ਸਕੇ।
"ਗੁਰਮੁਖਿ ਕੋਈ **ਗਾਰੜੂ** ਤਿਨਿ ਮਲਿ ਦਲਿ ਲਾਈ ਪਾਇ।"
- ਗੂਜ **੩,** ਵਾਰ ੫ਸ, **੩,** ੨:੩ (510)

**ਗਾਰਾ** ------ (1) ਮਿਟੀ ਨੂੰ ਭਿਉਂ ਕੇ ਉਸਾਰੀ ਲਈ ਬਣਾਈ ਹੋਈ ਚਿਕੜਨੁਮਾ ਮੋਈ ਹੋਈ ਮਿਟੀ
"ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੂੰਦ ਕਾ **ਗਾਰਾ**।"
- ਸੋਰ **ਰਵਿ,** ੬, ੧:੧, (659)

**ਗਾਲਾ** –
(2) ਕਵਨ ਚਿਹਨ ਸੁਨਿ ਊਪਰਿ ਛੋਹਿਓ ਮੁਖ ਤੇ ਸੁਨਿ ਕਰਿ **ਗਾਲਾ**।"
- ਮਾਰੂ **੫,** ੪, ੧:੨ (999)

**ਹੋਰ ਰੂਪ:**

**ਗਾਰਿ** –
"ਇਕੁ ਰਾਮੁ ਨ ਛੋਡਉ ਗੁਰਹਿ **ਗਾਰਿ**।"
- ਬਸੰ **ਕਬ,** ੪, ੩:੩ (1194)

**ਗਾਰਿਆ** ---- ਗਾਲ/ਮਿਲਾ ਕੇ
"ਘਸਿ ਕੁੰਕਮ ਚੰਦਨੁ **ਗਾਰਿਆ**।"
- ਸੋਰ **ਕਬ,** ੬, ੨:੧ (655)

**ਗਾਰੀ** ------ ਗਾਲ੍ਹ

"ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ **ਗਾਰੀ**।"
- ਮਲਾ **੪,** ੧, ੨:੧ (1263)

**ਗਾਰੁੜੀ** ----- ਸਪ ਦਾ ਵਿਹੁ ਦੂਰ ਕਰਨ ਵਾਲਾ ਮੰਤਰ
"ਦਸਨ ਬਿਹੂਨ ਭੁਯੰਗ ਮੰਤ੍ਰੰ **ਗਾਰੁੜੀ** ਨਿਵਾਰੰ।"
- ਗਾਥਾ **੫,** ੧੬:੧ (1361)

**ਹੋਰ ਰੂਪ:**

**ਗਾਰੁੜੁ** -
"ੜਾੜੈ **ਗਾਰੁੜੁ** ਤੁਮ ਸੁਣਹੁ ਹਰਿ ਵਸੈ ਮਨ ਮਾਹਿ।"
- ਰਾਮ **੧,** ਓਅੰ ੪੭:੩ (936)

**ਗਾਰੈ** ------ ਗਾਲੇ, ਪਿਗਲਾਵੈ ਅਥਵਾ ਸਾੜੇ
"ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ **ਗਾਰੈ** ਰਾਮ ਨਾਮ ਸਰਿ ਤਊ ਨ ਪੂਜੈ।"
- ਰਾਮ **ਨਾਮ,** ੪, ੨:੨(973)

**ਗਾਰੁ** ------ ਟੋਆ, ਖਾਤਾ
"ਬਿਖਮ **ਗਾਰੁ** ਕਰੁ ਪਹੁਚੈ ਨਾਹੀ ਸੰਤ ਸਾਨਥ ਭਏ ਲੂਟਾ।"
- ਸਾਰ **੫,** ੨੨, ੧:੨ (1210)

**ਗਾਲ** ------ ਬਚਨ, ਗਲ
"ਗਿਆਨ ਧਿਆਨ ਨਾਨਕ ਵਡਿਆਈ ਸੰਤ ਤੇਰੇ ਸਿਉ **ਗਾਲ** ਗਲੋਹੀ।" (ਬਚਨ ਬਿਲਾਸ)
- ਗਉ **੫,** ੧੨੯, ੨:੨ (207)
"ਤਿਸੁ ਗੁਰ ਕੰਉ ਸਭਿ ਨਮਸਕਾਰੁ ਕਰਹੁ ਜਿਨਿ ਹਰਿ ਕੀ ਹਰਿ **ਗਾਲ** ਗਲੋਈਐ।"
(ਗਲ/ਮਹਿਮਾ ਆਖੀਐ)
- ਵਡ **੪,** ਵਾਰ ੪:੫ (587)

**ਗਾਲਾਇ** ---- ਆਖ, ਬੋਲ
"ਇਕੁ ਫਿਕਾ ਨ **ਗਾਲਾਇ** ਸਭਨਾ ਮੈ ਸਚਾ ਧਣੀ।"
- ਸਲੋ **ਫਰ,** ੧੨੯:੧ (1384)

**ਹੋਰ ਰੂਪ:**

**ਗਾਲਾਇਓ** -
"ਕਿਆ **ਗਾਲਾਇਓ** ਭੂਛ ਪਰ ਵੇਲਿ ਨ ਜੋਹੇ ਕੰਤ ਤੂ।" (ਆਖਦਾ/ਗਲਾਂ ਕਰਦਾ ਹੈ)
- ਮਾਰੂ **੫,** ਵਾਰ ੪ਸ, **੫,** ੩:੧ (1095)

**ਗਾਲਿ** ------ (1) ਗ੍ਾਲ, ਭਾਵ ਕਲੰਕ, ਬਦਨਾਮੀ, ਵੱਟਾ
"ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ **ਗਾਲਿ** ਜੀਉ।"
- ਮਾਝ **੫,** ੩੮, ੧:੩ (132)

(2) ਗਾਲ੍ਹ ਕੇ, ਪਿਗਲਾ ਕੇ
"ਸਤਿ ਤੀਰਥ ਬਰਤ ਜਗੁ ਪੁੰਨ ਕੀਏ ਹਿਵੈ **ਗਾਲਿ ਗਾਲਿ** ਤਨੁ ਛੀਜੈ।"
- ਕਲਿ **੪,** ਅਸ ੨, ੭:੧ (1325)

**ਹੋਰ ਰੂਪ:**

**ਗਾਲਿਆ –**
"ਨਿਡਰਿਆ ਡਰੁ ਲਗਿ **ਗਰਬਿ** ਸਿ ਗਾਲਿਆ।" (ਗਲਦੇ ਹਨ)
– ਮਾਝ **੧,** ਵਾਰ ੨੪:੭ (149)

**ਗਾਲੀ** ------ (1) ਖਰਾਬ ਕੀਤੀ/ਵਿਗੜੀ ਹੋਈ, ਗਾਲੀ/ਨਾਸ ਕੀਤੀ ਹੋਈ
"ਮੈ ਮਤ ਜੋਬਨਿ ਗਰਬਿ **ਗਾਲੀ** ਦੁਧਾ ਥਣੀ ਨ ਆਵਏ।"
– ਗਉ **੧,** ਛੰਤ ੧, ੧:੫ (242)

(2) ਗਲਾਂ
"ਨਾਨਕ **ਗਾਲੀ** ਕੂੜੀਆ ਬਾਝੁ ਪਰੀਤਿ ਕਰੇਇ।"
– ਵਡ **੪,** ਵਾਰ ੨੦ਸ, **੧,** ੨:੧ (594)

**ਗਾਲੀਅਹਿ** --- **ਗਾਲੇ** – ਪਿਘਲਾ ਕੇ ਖਤਮ ਕੀਤੇ ਜਾਂਦੇ ਹਨ)
"ਤੇ ਗਰਭ ਜੋਨੀ **ਗਾਲੀਅਹਿ** ਜਿਉ ਲੋਨੁ ਜਲਹਿ ਗਲਾਇਓ।"
– ਮਾਲੀ **੪,** ੩, ੩:੨ (985)

**ਹੋਰ ਰੂਪ:**

**ਗਾਲੀਐ –**
"ਤਨੁ ਹੈਮੰਚਲਿ **ਗਾਲੀਐ** ਭੀ ਮਨੁ ਤੇ ਰੋਗੁ ਨ ਜਾਇ।"
– ਸਿਰੀ **੧,** ਅਸ ੧੪, ੩:੨ (62)

**ਗਾਲੇ –**
"ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ ਤਿਨਾ ਮੁਹ ਭਲੇਰੇ ਫਿਰਹਿ ਦਯਿ **ਗਾਲੇ**।"
(ਗਾਲੇ ਭਾਵ ਫਿਟਕਾਰੇ ਹੋਏ)
– ਗਉ **੪,** ਵਾਰ ੧੦ਸ, **੪,** ੧:੪ (305)

"ਇਨਿ ਦੁਬਿਧਾ ਘਰ ਬਹੁਤੇ **ਗਾਲੇ**।" (ਨਾਸ ਕੀਤੇ ਹਨ)
– ਮਾਰੂ **੧,** ਸੋਲਾ ੯, ੧੩:੨ (1029)

**ਗਾਲੈ –**
"ਕਾਮੁ ਕ੍ਰੋਧੁ ਕਾਇਆ ਕਉ **ਗਾਲੈ**" (ਗਾਲਦਾ/ਨਾਸ ਕਰਦਾ ਹੈ)
– ਰਾਮ **੧,** ਓਅੰ ੧੮:੧ (932)

**ਗਾਲ੍ਹਿ** ------ ਗਲ, ਬਚਨ
"ਬਿੰਦਕੁ **ਗਾਲ੍ਹਿ** ਸੁਣੀ ਸਚੇ ਤਿਸੁ ਧਣੀ।"
– ਆਸਾ **੫,** ੧੦੫, ੨:੧ (397)

**ਹੋਰ ਰੂਪ:**

**ਗਾਲ੍ਹੀ –**
"**ਗਾਲ੍ਹੀ** ਅਲ ਪਲਾਲੀਆ ਕੰਮਿ ਨ ਆਵਹਿ ਮਿਤ।" (ਫੋਕੀਆਂ ਗੱਲਾਂ)
– ਗਉ **੫,** ਵਾਰ ੧੨ਸ, **੫,** ੧:੨ (320)

**ਗਾਵ** ------ ਪਿੰਡ, ਗ੍ਰਾਮ
"ਕਰਉ ਅਰਦਾਸਿ **ਗਾਵ** ਕਿਛੁ ਬਾਕੀ।"
– ਸੂਹੀ **ਕਬ,** ੩, ੨:੧ (792)

**ਗਾਵਉ** ----- (1) ਗਾਇਨ ਕਰਦਾ ਹਾਂ, ਗਾਉਂਦਾ ਹੈ

"ਪ੍ਰਭੁ ਦਇਆ ਤੇ ਮੰਗਲੁ **ਗਾਵਉ**।"

- ਮਾਝ **੫,** ੨੪, ੧:੨ (101)

**ਹੋਰ ਰੂਪ:**

**ਗਾਵਓ –**

"ਕਰਿ ਦਇਆ ਮਇਆ ਦਇਆਲ ਸਾਚੇ ਸਬਦਿ ਮਿਲਿ ਗੁਣ **ਗਾਵਓ**।"

- ਆਸਾ **੧,** ਛੰਤ ੧, ੧:੫ (436)

(2) ਜਪਦਾ ਹਾਂ

"ਅੰਤਰਿ **ਗਾਵਉ** ਬਾਹਰਿ **ਗਾਵਉ** **ਗਾਵਉ** ਜਾਗਿ ਸਵਾਰੀ।"

- ਆਸਾ **੫,** ੧੨੨, ੧:੧ (401)

**ਗਾਵਏ** ----- ਗਾਵੀਏ, ਗਾਇਨ ਕਰੀਏ, ਗਾਇਨ ਕਰਦੇ/ਗਾਉਂਦੇ ਹਨ

"ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ ਗੁਣ ਸਾਧਸੰਗਿ ਮਿਲਿ ਗਾਵਏ।"

- ਸਿਰੀ **੫,** ਛੰਤ ੩, ੧:੫ (80)

"ਨਖਿਅਤ੍ਰ ਸਸੀਅਰ ਸੂਰ ਧਿਆਵਹਿ ਬਸੁਧ ਗਗਨਾ **ਗਾਵਏ**।" (ਗਾਉਂਦੇ ਹਨ)

- ਆਸਾ **੫,** ਛੰਤ ੫, ੩:੩ (456)

**ਗਾਵਸਿ** ----- ਗਾਉਂਦਾ, ਜਪਦਾ

"ਜੋ ਸਮਰਥੁ ਸਰਬ ਗੁਣ ਨਾਇਕੁ ਤਿਸ ਕਉ ਕਬਹੁ ਨ **ਗਾਵਸਿ** ਰੇ।"

- ਮਾਰੂ **੫,** ੭, ੧:੧ (1000)

**ਹੋਰ ਰੂਪ:**

**ਗਾਵਸੀ –**

"ਮੈ ਦੀਜੈ ਨਾਮੁ ਨਿਵਾਸੁ ਹਰਿ ਗੁਣ **ਗਾਵਸੀ**।" (ਗਾਵਾਂ)

- ਸੂਹੀ **੧,** ਅਸ ੩੮:੨ (752)

**ਗਾਵਹ** ----- ਗਾਵੀਏ

"ਮਿਲਿ **ਗਾਵਹ** ਗੁਣ ਅਗਮ ਅਪਾਰੇ।"

- ਮਾਝ **੫,** ੩੫, ੧:੨ (104)

"ਹਰਿ ਗੁਣ **ਗਾਵਹ** ਸਹਜਿ ਸੁਭਾਇ।" (ਗਾਉਂਦੇ ਹਾਂ)

- ਗਉ **੫,** ੧੦੦, ੧*:੨ (186)

**ਹੋਰ ਰੂਪ:**

**ਗਾਵਹਿ –**

"ਹਰਿ ਗੁਣ **ਗਾਵਹਿ** ਹਰਿ ਨਿਤ ਪੜਹਿ ਹਰਿ ਗੁਣ ਗਾਇ ਸਮਾਇ।" (ਗਾਉਂਦਾ ਹਾਂ)

- ਸਿਰੀ **੩,** ੩੭, ੫:੩ (28)

"**ਗਾਵਹਿ** ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ।" (ਗਾਉਂਦੇ ਹਨ)

- ਜਪੁ **੧,** ੨੭:੬ (6)

**ਗਾਵਹੀ –**

"ਮਿਲਿ ਸਹੀਆ ਮੰਗਲੁ **ਗਾਵਹੀ** ਗੀਤ ਗੋਵਿੰਦ ਅਲਾਇ।" (ਗਾਉਂਦੀਆਂ ਹਨ)

- ਮਾਝ **੫,** ਬਾਰਾ ੧੩:੫ (136)

**ਗਾਵਹੁ –**

"ਤਿਤੁ ਘਰਿ **ਗਾਵਹੁ** ਸੋਹਿਲਾ ਸਿਵਰਿਹੁ ਸਿਰਜਣਹਾਰੋ।"

- ਗਉ **੧,** ਸੋਹ ੧, ੧:੨ (12)

**ਗਾਵਹੇ –**

"ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ **ਗਾਵਹੇ**।" (ਗਾਉਂਦੇ ਹਨ)

- ਗਉ **੫,** ਛੰਤ ੨, ੧:੩ (248)

**ਗਾਵਣ** ----- (1) ਗਾਇਨ ਕਰਨ, ਗਾਉਣ

"ਸੁਖ ਸੋਹਿਲੜੇ ਹਰਿ **ਗਾਵਣ** ਲਾਗੇ।"

- ਆਸਾ **੫,** ਛੰਤ ੧੦, ੪:੧ (459)

(2) ਗਾਇਨ ਸਿਫਤ ਸਲਾਹ ਦੇ

"ਗਾਈਐ ਰਾਤਿ ਦਿਨੰਤੁ **ਗਾਵਣ** ਜੋਗਿਆ।"

- ਰਾਮ **੫,** ਵਾਰ ੨:੭ (957)

**ਗਾਵਣਹਾਰੀਆ** ਗਾਇਨ ਕਰਨ ਵਾਲੀਆਂ

"ਬਹਿ ਸਖੀਆ ਜਸੁ ਗਾਵਹਿ **ਗਾਵਣਹਾਰੀਆ**।"

- ਸੋਰ **੪,** ਵਾਰ ੮:੧ (645)

**ਹੋਰ ਰੂਪ:**

**ਗਾਵਣਹਾਰੁ –**

"ਗਾਵੈ **ਗਾਵਣਹਾਰੁ** ਸਬਦਿ ਸੁਹਾਵਣੋ।" (ਗਾਇਨ ਕਰਨ ਵਾਲਾ ਗਾਇਕ)

- ਧਨਾ **੧,** ਛੰਤ ੧, ੩:੨ (688)

**ਗਾਵਣਹਾਰੇ –**

"ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ **ਗਾਵਣਹਾਰੇ**"

- ਜਪੁ **੧,** ੨੭:੩ (6)

**ਗਾਵਣਾ** ----- ਗਾਇਨ ਕਰਨਾ

"ਖਾਲਕ ਕਉ ਆਦੇਸੁ ਢਾਢੀ **ਗਾਵਣਾ**"

- ਮਾਝ **੧,** ਵਾਰ ੨੧:੭ (148)

**ਗਾਵਣਿ** ----- ਵਡਿਆਈ, ਜਸ, ਕੀਰਤਨ

"**ਗਾਵਣਿ** ਗਾਵਹਿ ਜਿਨ ਨਾਮ ਪਿਆਰੁ।"

- ਗਉ **੩,** ੨੪, ੧:੩ (158)

**ਗਾਵਣਿਆ** --- (1) ਗਾਉਣ ਵਾਲਿਆਂ ਨੂੰ

"ਨਾਨਕ ਸਚੁ ਕਹੈ ਬੇਨੰਤੀ ਸਚੁ ਮਿਲੈ ਗੁਣ **ਗਾਵਣਿਆ**"

- ਮਾਝ **੧,** ਅਸ ੧, ੮:੩ (109)

(2) ਗਾਉਣ ਲਗੇ

"ਗੁਰਮਤੀ ਪਰਗਾਸ ਹੋਆ ਜੀ ਅਨਦਿਨੁ ਹਰਿ ਗੁਣ **ਗਾਵਣਿਆ**।"

- ਮਾਝ **੧,** ਅਸ ੨, ੧*:੨ (110)

**ਗਾਵਣੁ** ----- ਗਾਇਨ ਕਰਨਾ

"**ਗਾਵਣੁ** ਸੁਨਣੁ ਸਭੁ ਤੇਰਾ ਭਾਣਾ।"

- ਮਲਾ **੫,** ੨੦, ੨:੧ (1270)

**ਹੋਰ ਰੂਪ:**

**ਗਾਵਣੇ –**
"ਗੁਣ ਗੋਵਿੰਦ ਨਿਤ **ਗਾਵਣੇ** ਨਿਰਮਲ ਸਾਚੈ ਨਾਇ।"
– ਸਿਰੀ **ਪ,** ੮੧, ੧:੪ (46)

**ਗਾਵਤ** ----- ਗਾਂਵਿਆ
"ਧੰਨੁ ਸੁ ਵੇਲਾ ਜਿਤੁ ਹਰਿ **ਗਾਵਤ** ਸੁਨਣਾ ਆਏ ਤੇ ਪਰਵਾਨਾ ਜੀਉ।"
– ਮਾਝ **ਪ,** ੨੯, ੧:੩ (103)
"ਗੁਣ **ਗਾਵਤ** ਮਨੁ ਹਰਿਆ ਹੋਵੈ।" (ਗਾਉਂਦਿਆ)
– ਮਾਝ **ਪ,** ੩੩, ੨:੧ (104)
"**ਗਾਵਤ** ਸੁਣਤ ਸਭੇ ਹੀ ਮੁਕਤੇ ਸੋ ਧਿਆਈਐ ਜਿਨਿ ਹਮ ਕੀਏ ਜੀਉ।" (ਗਾਵਿਆਂ)
– ਮਾਝ **ਪ,** ੩੫, ੧:੩ (104)

**ਹੋਰ ਰੂਪ:**

**ਗਾਵੰਤ –**
"ਜਾਂ ਚੈ ਘਰਿ ਗਣ ਗੰਧਰਬ ਰਿਖੀ ਬਪੁੜੇ ਢਾਢੀਆ **ਗਾਵੰਤ** ਆਛੈ।" (ਗਾਉਂਦੇ)
– ਮਲਾ **ਨਾਮ,** ੧, ੩:੧ (1292)

**ਗਾਵਤਾ –**
"ਵਾਹੁ ਵਾਹੁ ਕਿਆ ਖੂਬੁ **ਗਾਵਤਾ** ਹੈ।" (ਗਾਉਂਦਾ)
– ਆਸਾ **ਕਬ,** ੧੩, ੧*:੧ (478)

**ਗਾਵੰਤਾ –**
"ਗੀਤ ਨਾਦ ਕੀਰਤਨੁ **ਗਾਵੰਤਾ** ਜੀਉ।" (ਗਾਉਂਦਾ)
– ਗਉ **ਪ,** ੧੬੬*, ੩:੩ (216)

**ਗਾਵੰਤਿ –**
"ਗਾਥਾ **ਗਾਵੰਤਿ** ਨਾਨਕ ਭਬੰ ਪਰਾ ਪੂਰਬਣਹ।" (ਗਾਉਂਦੇ ਹਨ)
– ਗਾਥਾ **ਪ,** ੧੮:੨ (1361)

**ਗਾਵਤੀ –**
"ਪੰਚ ਭਾਗੇ ਚੋਰ ਸਹਜੇ ਸੁਖੈਨੋ ਹਰੇ ਗੁਨ **ਗਾਵਤੀ ਗਾਵਤੀ ਗਾਵਤੀ** ਦਰਸ ਪਿਆਰਿ।"
– ਕਾਨ **ਪ,** ੩੭, ੧*:੨ (1305)

**ਗਾਵਤੇ –**
"ਭਗਤ ਸੋਹਹਿ ਗੁਣ **ਗਾਵਤੇ** ਨਾਨਕ ਪ੍ਰਭ ਕੈ ਦੁਆਰ।" (ਗਾਉਂਦੇ)
– ਗਉ **ਪ,** ਥਿਤੀ ੬ਸ:੨ (297)

**ਗਾਵਦਾ** ----- ਗਾਉਂਦਾ
"ਧਨੁ ਧੰਨੁ ਗੁਰੂ ਗੁਣ **ਗਾਵਦਾ** ਤਿਸ ਨੋ ਸਦਾ ਸਦਾ ਨਮਸਕਾਰੁ।"
– ਗਉ **੪,** ਵਾਰ ੬ਸ, **੪,** ੧:੬ (302)

**ਹੋਰ ਰੂਪ:**

**ਗਾਵਦੇ –**
"ਹਰਿ ਕੇ ਗੁਣ ਨਿਤ **ਗਾਵਦੇ** ਹਰਿ ਗੁਣ ਗਾਇ ਗੁਣੀ ਸਮਝਾਹੀ।"
– ਸੋਰ **੪,** ਵਾਰ ੧੭:੪ (649)

**ਗਾਂਵਦੇ –**
"ਹਰਿ ਕੀਰਤਨੁ ਭਗਤ ਨਿਤ **ਗਾਂਵਦੇ** ਹਰਿ ਨਾਮੁ ਸੁਖਦਾਈ।"

- ਗਉ **੪,** ਵਾਰ ੨੦ਸ, **੪,** ੨:੨ (316)

**ਗਾਵਨ** ----- (1) ਗਾਉਂਦੇ ਹਨ
"ਕਥਨ ਸੁ ਨਾਵਨ ਗੀਤ ਨੀਕੇ **ਗਾਵਨ** ਮਨ ਮਹਿ ਧਰਤੇ ਗਾਰ।"
- ਦੇਵ **੫,** ੩੧, ੧:੧ (534)

(2) ਗਾਉਣਾ
"**ਗਾਵਨ** ਭਾਵਨ ਸੰਤਨ ਤੋਰੈ ਚਰਨ ਉਵਾ ਕੈ ਪਾਉ।"
- ਦੇਵ **੫,** ੩੮, ੧*:੨ (536)

**ਗਾਵਨਹਾਰੀ** -- ਗਾਉਣ ਵਾਲਾ ਗਵੱਈਆ
"ਬਿਨਾ ਕੰਠੈ ਕੈਸੇ **ਗਾਵਨਹਾਰੀ**।"
- ਭੈਰ **੫,** ੧੯, ੧:੨ (1140)

**ਹੋਰ ਰੂਪ:**

**ਗਾਵਨਹਾਰੇ** –
"ਗਾਵਿ ਲੇਹਿ ਤੂ **ਗਾਵਨਹਾਰੇ**।"
- ਆਸਾ **੫,** ੯੯, ੧:੧ (395)

**ਗਾਵਨਾ** ----- ਗਾਉਣਾ, ਗਾਇਨ ਕਰਨਾ
"ਤੁਧੁ ਆਵਤ ਮੇਰਾ ਮਨੁ ਤਨੁ ਹਰਿਆ ਹਰਿ ਜਸੁ ਤੁਮ ਸੰਗਿ **ਗਾਵਨਾ**।"
- ਮਾਰੂ **੫,** ਅਸ ੫, ੧:੧ (1018)

**ਹੋਰ ਰੂਪ:**

**ਗਾਵਨਿ** –
"**ਗਾਵਨਿ** ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ।" (ਗਾਉਂਦੇ ਹਨ)
- ਜਪੁ **੧,** ੨੭:੯ (6)

"ਹਉਮੈ **ਗਾਵਨਿ** ਗਾਵਹਿ ਗੀਤ।" (ਹਉਮੈ ਨੂੰ ਗਾਉਣ ਭਾਵ ਵਡਿਆਣ ਵਾਲੇ ਗੀਤ ਗਾਉਂਦੇ ਹਨ)
- ਭੈਰ **ਕਬ,** ਅਸ ੧, ੨:੨ (1162)

**ਗਾਵਨੀ** –
"ਹਾਹਾ ਹੂਹੂ ਗੰਧ੍ਰਬ ਅਪਸਰਾ ਅਨੰਦ ਮੰਗਲ ਰਸ **ਗਾਵਨੀ** ਨੀਕੀ।" (ਗਾਉਣਾ)
- ਮਲਾ **੫,** ੨੫, ੧*:੨ (1272)

**ਗਾਵਨੁ** –
"ਕੋ ਮੂਆ ਕਾ ਕੈ ਘਰਿ **ਗਾਵਨੁ**।" (ਗਾਉਣਾ, ਭਾਵ ਖੁਸ਼ੀ ਹੋ ਰਹੀ ਹੈ)
- ਆਸਾ **੫,** ੭੫, ੧*:੧ (389)

**ਗਾਵਨੋ** –
"ਮਿਲਿ ਸੰਗਤੀ ਗੁਨ **ਗਾਵਨੋ**।"
- ਬਿਲਾ **੪,** ੭, ੧:੫ (801)

**ਗਾਵਨਿੑ** –
"**ਗਾਵਨਿੑ** ਤੁਧਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮ ਦੁਆਰੇ।"
- ਆਸਾ **੧,** ਸੋਦ ੧:੪ (347)

**ਗਾਵਰ** ----- ਗਵਾਰ

"ਉਰਝਿ ਰਹਿਓ ਰੇ ਬਾਵਰ **ਗਾਵਰ** ਜਿਉ ਕਿਰਖੈ ਹਰਿਆਇਓ ਪਸੂਆ।" (ਮਹਾਨ ਕੋਸ਼ ਇਸ ਦੇ ਅਰਥ (ਫ਼ਾ. ਬੇਦੀਨ, ਕਾਫਰ ਕਰਦਾ ਹੈ)

- ਗਉ **੫,** ੧੨੭*, ੧*:੨ (206)

**ਗਾਵਾ** ------ (1) ਗਾਇਨ ਕਰਾਂ

"ਗੁਣ **ਗਾਵਾ** ਗੁਣ ਵਿਥਰਾ ਗੁਣ ਬੋਲੀ ਮੇਰੀ ਮਾਇ।"

- ਸਿਰੀ **੪,** ੬੭, ੧:੧ (40)

**ਹੋਰ ਰੂਪ:**

**ਗਾਵਾਂ –**

"ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ ਕਰਿ ਸਾਂਝੀ ਹਰਿ ਗੁਣ **ਗਾਵਾਂ**"

- ਵਡ **੪,** ੩, ੫:੨ (562)

(2) ਪਿੰਡ, ਗਾਂਵ

"ਬਾਬਾ ਦੇਹਿ ਵਸਾ ਸਚ **ਗਾਵਾ**।" (ਸਚੇ ਦੇ ਗ੍ਰਾਮ ਵਿਚ ਵਸਾ, ਦੇਹ)

- ਮਾਰੂ **੩,** ੧, ੧*:੧ (993)

"ਦੇਹੀ **ਗਾਵਾ** ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ।"

- ਮਾਰੂ **ਕਬ,** ੭, ੧:੧ (1104)

**ਗਾਵਾਇਣੁ** --- ਦੂਰ ਕਰਨ, ਮੇਟਨ

"ਸਭ ਕਿਲਵਿਖ ਪਾਪ ਗਏ **ਗਾਵਾਇਣੁ**"

- ਭੈਰ **੪,** ੧, ੩:੨ (1134)

**ਗਾਵਾਇਦਾ** -- ਗਾਇਨ ਕਰਵਾਉਂਦਾ

"ਆਪੇ ਗੁਣ **ਗਾਵਾਇਦਾ** ਪਿਆਰਾ ਆਪੇ ਸਬਦਿ ਸਮਾਹਾ।"

- ਸੋਰ **੪,** ੬, ੧:੨ (606)

**ਗਾਵਾਈਆ** -- ਗਾਇਨ ਕਰਵਾਈ

"ਸੰਤ ਜਨਾ ਕਰਿ ਮੇਲੁ ਗੁਰਬਾਣੀ **ਗਾਵਾਈਆ** ਬਲਿ ਰਾਮ ਜੀਉ।"

- ਸੂਹੀ **੪,** ਛੰਤ ੧, ੨:੨ (773)

**ਗਾਵਾਏ** ----- ਗਾਇਨ ਕਰਾਏ

"ਆਪਿ **ਗਾਵਾਏ** ਸੁ ਹਰਿ ਗੁਨ ਗਾਉ।"

- ਗਉ **੫,** ਸੁਖ ੬, ੮:੨ (270)

**ਗਾਵਾਹਾ** ---- ਗਾਇਨ ਕਰਵਾਉਂਦਾ ਹੈ

"ਭਾਣੈ ਹਰਿ ਗੁਣ ਗੁਰਮੁਖਿ **ਗਾਵਾਹਾ**।"

- ਮਾਝ **੫,** ੧੪, ੨:੨ (98)

"ਖਿਨੁ ਖਿਨੁ ਰਾਮ ਨਾਮੁ **ਗਾਵਾਹਾ**।" (ਗਾਓ)

- ਜੈਤ **੪,** ੮, ੪:੨ (699)

"ਸਖੀ ਮਿਲਹੁ ਮਿਲਿ ਗੁਣ **ਗਾਵਾਹਾ।**" (ਗਾਈਏ)

- ਜੈਤ **੪,** ੧੦, ੩:੧ (699)

**ਗਾਵਾਹੀ** ---- ਗਾਇਨ ਕਰਵਾਉਂਦਾ ਹੈ

"ਨਾਨਕ ਤਿਸੁ ਗੁਰ ਮਿਲਿ ਉਧਰੈ ਹਰਿ ਗੁਣ **ਗਾਵਾਹੀ**।"

- ਗਉ **੪,** ੫੨, ੪:੨ (168)

**ਗਾਵਾਧਾ** ---- ਗਾਉਂਦੇ ਹਨ, ਗਾਇਨ ਕਰਦੇ ਹਨ
"ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ **ਗਾਵਾਧਾ**।"

- ਮਾਰੂ **੫,** ਵਾਰ ੧੯:੩ (1101)

**ਗਾਵਾਰ** ----- ਅਸਭਯ, ਬੇਸਮਝ, ਮੂਰਖ
"ਹਮ ਕੀਆ ਹਮ ਕਰਹਗੇ ਹਮ ਮੂਰਖ **ਗਾਵਾਰ**"

- ਸਿਰੀ **੩,** ੬੪, ੩:੧ (39)

"ਬਾਹਰਹੁ ਪੰਡਿਤ ਸਦਾਇਦੇ ਮਨਹੁ ਮੂਰਖ **ਗਾਵਾਰ**।" (ਭਾਵ ਅਗਿਆਨੀ)

- ਮਾਰੂ **੩,** ਵਾਰ ੧੬ਸ, **੩,** ੧:੨ (1091)

**ਹੋਰ ਰੂਪ:**

**ਗਾਵਾਰਾ** –
"ਤਾ ਲਿਖੀਐ ਸਿਰਿ **ਗਾਵਾਰਾ** ਗਾਵਾਰੁ।" (ਮੂਰਖਾਂ ਤੋਂ)

- ਜਪੁ **੧,** ੨੬:੨੬ (6)

**ਗਾਵਾਰਿ** –
"ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ **ਗਾਵਾਰਿ**"

- ਸਿਰੀ **੪,** ਵਾਰ ੧੬ਸ, **੩,** ੧:੨ (89)

**ਗਾਵਾਰੀ** –
"ਮਾਇਆ ਕਉ ਲੂ ਝਹਿ **ਗਾਵਾਰੀ**।"

- ਆਸਾ **੪,** ੫੪, ੩:੨ (366)

"ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ **ਗਾਵਾਰੀ**।" (ਭਾਵ ਗਵਾਰਾਂ/ਮੂਰਖਾਂ ਵਾਲੀ ਵਿਦਿਆ)

- ਮਾਰੂ **੧,** ਅਸ ੧੧, ੫:੧ (1015)

**ਗਾਵਾਰੁ** –
"ਮਾਇਆ ਕਾਮਿ ਵਿਆਪਿਆ ਸਮਝੈ ਨਾਹੀ **ਗਾਵਾਰੁ**"

- ਸਿਰੀ **੫,** ੭੪, ੧:੨ (43)

**ਗਾਵਾਵਹਿ** --- ਗੁਆ ਬਹਿੰਦੇ ਹਨ
"ਧਰਮੀ ਧਰਮੁ ਕਰਹਿ **ਗਾਵਾਵਹਿ** ਮੰਗਹਿ ਮੋਖ ਦੁਆਰੁ।"

- ਆਸਾ **੧,** ਵਾਰ ੧੧ਸ, **੧,** ੨:੭ (469)

**ਗਾਵਿ** ------ ਗਾ/ਗਾਇਨ
"**ਗਾਵਿ** ਲੇਹੁ ਤੂ ਗਾਵਨਹਾਰੇ।"

- ਆਸਾ **੫,** ੯੯, ੧:੧ (395)

**ਗਾਵਿਆ** ---- ਗਾਇਨ ਕੀਤਾ
"ਸਹਜੇ **ਗਾਵਿਆ** ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ।"

- ਸਿਰੀ **੩,** ੨੩, ੨:੧ (68)

**ਹੋਰ ਰੂਪ:**

**ਗਾਵੀਅਹਿ** –

"ਗੁਣ ਗੋਵਿੰਦ ਨਿਤ **ਗਾਵੀਅਹਿ** ਅਵਗੁਣ ਕਟਣਹਾਰ।" (ਗਾਇਨ ਕਰੀਏ)
- ਸਿਰੀ **੫,** ੮੬, ੨:੧ (68)

**ਗਾਵੀਆ –**
"ਮਿਲਿ ਨਾਰੀ ਸਤਸੰਗਿ ਮੰਗਲੁ **ਗਾਵੀਆ**।" (ਗਾਇਨ ਕੀਤਾ)
- ਰਾਮ **੫,** ਵਾਰ ੧੫:੧ (964)

**ਗਾਵੀਐ –**
"ਨਾਨਕ **ਗਾਵੀਐ** ਗੁਣੀ ਨਿਧਾਨੁ।"
- (ਜਪੁ ਕਰੀਏ, ਗੁਣ ਗਾਇਣ ਕਰੀਏ)
- ਜਪੁ **੧,** ੫:੪ (2)

"ਸਾਸਿ ਸਾਸਿ ਚਿਤਾਰਿ ਜੀਵਾ ਪ੍ਰਭੁ ਪੇਖਿ ਹਰਿ ਗੁਣ **ਗਾਵੀਐ**।" (ਗਾਇਨ ਕਰੀਏ)
- ਆਸਾ **੫,** ਛੰਤ ੧੨, ੧:੪ (460)

"ਸਤਿਗੁਰ ਦੀਨ ਦਇਆਲ ਜਿਸੁ ਸੰਗਿ ਹਰਿ **ਗਾਵੀਐ** ਜੀਉ।" (ਜਪੀਏ)
- ਧਨਾ **੫,** ਛੰਤ ੧, ੧:੧ (691)

**ਗਾਵੀਜੈ** ----- ਗਾਵੋ, ਗਾਇਨ ਕਰੋ
"ਮਨ ਆਠ ਪਹਰ ਤਾ ਕਾ ਜਸੁ **ਗਾਵੀਜੈ**।"
- ਗਉ **੫,** ਸੁਖ ੬, ੨:੪ (270)

**ਗਾਵੀਤਾ** ---- ਗਾਏ, ਗਾਇਨ ਕੀਤੇ
"ਅੰਤਰਿ ਤ੍ਰਿਸਨਾ ਮਰਿ ਗਈ ਹਰਿ ਗੁਣ **ਗਾਵੀਤਾ**।"
- ਰਾਮ **੩,** ਵਾਰ ੧੮:੪ (955)

**ਗਾਵੇ** ------ ਗਾਇਨ ਕਰੇ, ਗਾਏ
"ਆਪੁ ਗਵਾਇਆ ਸੇਵ ਕਮਾਇਆ ਗੁਨ ਰਸਿ ਰਸਿ **ਗਾਵੇ**।"
- ਆਸਾ **੫,** ੧੪੭, ੧:੧ (407)

**ਹੋਰ ਰੂਪ:**

**ਗਾਵੈ –**
"**ਗਾਵੈ** ਕੋ ਤਾਣੁ ਹੋਵੈ ਕਿਸੈ ਤਾਣੁ।" (ਗਾਉਂਦਾ ਹੈ)
- ਜਪੁ **੧,** ੩:੧ (1)

"ਜਨੁ ਨਾਨਕੁ ਗੁਣ **ਗਾਵੈ** ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ।"
- ਆਸਾ **੪,** ਸੋਪੁ ੧, ੫:੫ (11)

"ਸਾਸਿ ਸਾਸਿ ਹਰਿ **ਗਾਵੈ** ਨਾਨਕੁ ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ।" (ਸਿਮਰੇ, ਜਪੇ)
- ਮਾਝ **੫,** ੨੪, ੪:੩ (101)

**ਗਾਂਵੈ –**
"ਅਨਦਿਨੁ ਬਾਣੀ ਸਬਦੇ **ਗਾਂਵੈ** ਸਾਚਿ ਰਹੈ ਲਿਵ ਲਾਇ।"
- ਮਲਾ **੩,** ੫, ੧:੪ (1259)

**ਗਾੜਾ** ------ ਡੂੰਘਾ, ਘਨਾ
"ਆਪਿ ਸੁ ਗਿਆਨੀ ਆਪਿ ਧਿਆਨੀ ਆਪਿ ਸਤਵੰਤਾ ਅਤਿ **ਗਾੜਾ**।"
- ਮਾਰੂ **੫,** ਸੋਲਾ ੧੦, ੧੧:੩ (1081)

"ਕੁਰੀਏ ਕੁਰੀਏ ਵੈਦਿਆ ਤਲਿ **ਗਾੜਾ** ਮਹਰੇਰੁ।" (ਡੂੰਘਾ ਭਾਵ ਵਡਾ)

– ਮਾਰੂ **੫,** ਵਾਰ ਪਸ, **੫,** ੧:੧ (1095)

**ਗਿਆਸ** ---- ਇਕਾਦਸੀ ਦਾ ਵਰਤ

"ਬ੍ਰਹਮ ਨ **ਗਿਆਸ** ਕਰਹਿ ਚਉਬੀਸਾ ਕਾਜੀ ਮਹ ਰਮਜਾਨਾ।"

– ਪ੍ਰਭਾ **ਕਬ,** ੨, ੩:੧ (1349)

**ਗਿਆਤਾ** ---- (ਸੰ. *ज्ञाता* ਗਯਾਤਾ) (1) ਗਿਆਨ ਵਾਨ, ਜਾਣਨ ਵਾਲੇ, ਗਿਆਨੀ

"ਇਕਿ ਮਨ ਹੀ **ਗਿਆਤਾ**।"

– ਸਿਰੀ **੫,** ਅਸ ੨੭, ੬:੩ (71)

(2) ਜਾਣ ਬੁਝ ਕੇ, ਸੁਚੇਤ ਰੂਪ ਵਿਚ

"ਕਹਾ ਭਇਆ ਨਰ ਦੇਵਾ ਧੋਖੇ ਕਿਆ ਜਲਿ ਬੋਰਿਓ **ਗਿਆਤਾ**।"

– ਗਉ **ਕਬ,** ੬੭, ੧:੨ (338)

**ਗਿਆਨ** ---- (1) ਸੰ. *ज्ञान* (ਗਯਾਨ ਮਹਾਨਕੋਸ਼ ਇਸ ਦੇ ਅਰਥ 'ਸਰੀਰ' ਕਰਦੇ ਹਨ) ਜਾਣਕਾਰੀ, ਬੋਧ

"ਅਸੰਖ ਭਗਤ ਗੁਣ **ਗਿਆਨ** ਵੀਚਾਰ।" (ਰਬੀ ਬੋਧ)

– ਜਪੁ **੧,** ੧੭:੫ (4)

"**ਗਿਆਨ** ਮਹਾ ਰਸੁ ਭੋਗਵੈ ਬਾਹੁੜਿ ਭੁਖ ਨ ਹੋਇ।" (ਰਬੀ ਬੋਧ)

– ਸਿਰੀ **੧,** ੧੮, ੫:੨ (21)

"ਗੁਰ ਗਮ **ਗਿਆਨ** ਬਤਾਵੈ ਭੇਦ।" (ਗੁਰੂ ਕੋਲ ਪਹੁੰਚਕੇ ਪ੍ਰਾਪਤ ਕੀਤੀ ਜਾਣਕਾਰੀ, ਵਾਕਫ਼ੀ)

– ਗਉ **ਕਬ,** ਥਿਤੀ ੯:੩ (343)

**ਹੋਰ ਰੂਪ:**

**ਗਿਆਨੰ –**

"ਕਿਰਪੰਤ ਹਰੀਅੰ ਮਤਿ ਤਤੁ **ਗਿਆਨੰ**।" (ਅਸਲੀ ਬੋਧ)

– ਸਸ **੫,** ੧੩:੧ (1355)

(2) ਸੂਝ ਬੂਝ, ਸੋਝੀ, ਵਿਵੇਕ

"**ਗਿਆਨ** ਵਿਹੂਣੀ ਪਿਰ ਮੁਤੀਆ ਪਿਰਮੁ ਨ ਪਾਇਆ ਜਾਇ।"

– ਸਿਰੀ **੩,** ੬੧, ੩:੧ (38)

"ਗੁਰਮੁਖਿ **ਗਿਆਨ** ਭੇਟਿ ਗੁਣ ਗਾਹੀ।" (ਗੁਰੂ ਦੁਆਰਾ ਸੋਝੀ ਪ੍ਰਾਪਤ ਕਰ)

– ਗਉ **੧,** ਅਸ ੧੩, ੭:੨ (227)

"ਤਜਿ ਹਉਮੈ ਗੁਰ **ਗਿਆਨ** ਭਜੋ।" (ਗੁਰੂ ਤੋਂ ਪ੍ਰਾਪਤ ਵਿਵੇਕ ਦੁਆਰਾ ਹਉਮੈ ਤਿਆਗ ਕੇ)

– ਗਉ **੫,** ਅਸ, ੧੩, ੧:੧ (241)

"ਅੰਧੀ ਰਯਤਿ **ਗਿਆਨ** ਵਿਹੂਣੀ ਭਾਹਿ ਭਰੇ ਮੁਰਦਾਰੁ।" (ਸਮਝ)

– ਆਸਾ **੧,** ਵਾਰ ੧੧ਸ, **੧,** ੨:੩ (469)

"**ਗਿਆਨ** ਮਤੀ ਕਮਲ ਪਰਗਾਸੁ।" (ਸਮਝ ਵਾਲੀ ਮਤ ਨਾਲ)

– ਮਲਾ **੩,** ਅਸ ੩, ੫:੩ (1277)

**ਹੋਰ ਰੂਪ:**

**ਗਿਆਨੰ –**
"ਮਤਿ ਤਤੁ **ਗਿਆਨੰ** ਕਲਿਆਣ ਨਿਧਾਨੰ ਹਰਿ ਨਾਮ ਮਨਿ ਰਮਣੰ।" (ਅਸਲੀ ਸਮਝ/ਸੂਝ ਵਾਲੀ ਮਤ)

– ਗੂਜ, **੧,** ਅਸ ੫, ੨:੨ (505)

(3) ਵਿਦਿਆ, ਇਲਮ
"**ਗਿਆਨ** ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ।"

– ਸਿਰੀ **੧,** ਅਸ ੭, ੩:੧ (57)

"ਗੁਰ **ਗਿਆਨ** ਅੰਜਨੁ ਸਚੁ ਨੇਤ੍ਰੀ ਪਾਇਆ।"

– ਮਾਝ **੩**, ਅਸ ੨੫, ੩:੧ (124)

"ਮਨ ਸਮਝਾਵਨ ਕਾਰਨੇ ਕਛੂਅਕ ਪੜੀਐ **ਗਿਆਨ**।"

– ਗਉ **ਕਬ,** ਬਾਅ ੫:੨ (340)

(4) ਵਿਚਾਰਾਂ, ਵਿਚਾਰ
"ਕਬਹੂ ਸਿਧ ਸਾਧਿਕ ਮੁਖਿ **ਗਿਆਨ**।" (ਮੂੰਹੋਂ ਵਿਚਾਰਾਂ ਗਿਆਨ ਦਾ ਪ੍ਰਗਟਾਵਾ ਕਰਦਾ ਹੈ)

– ਗਉ **੫,** ਸੁਖ ੧੧, ੭:੪ (277)

"ਸੁਰਤੇ ਚੁਲੀ **ਗਿਆਨ** ਕੀ ਜੋਗੀ ਕਾ ਜਤੁ ਹੋਇ।" (ਸਿਆਣੇ ਪੰਡਿਤ ਦੀ ਚੁਲੀ ਵਿਚਾਰ ਦੀ ਹੈ)

– ਸਾਰ **੪,** ਵਾਰ ੭ਸ, **੧,** ੨:੨ (1240)

(5) ਜਾਣਕਾਰੀ ਪ੍ਰਾਪਤ (ਕਰਨ ਜੋਗ)
"ਅੰਤਰਿ ਬਾਹਰਿ ਸੰਗਿ ਸਹਾਈ **ਗਿਆਨ** ਜੋਗੁ।"

– ਆਸਾ **੫,** ੧੧੨, ੨:੧ (398)

**ਗਿਆਨਸਰਿ --** ਗਿਆਨ (ਰਬੀ ਬੋਧ) ਰੂਪੀ ਸਰੋਵਰ
"ਗੁਰੁ ਸਾਧੂ ਅੰਮ੍ਰਿਤ **ਗਿਆਨਸਰਿ** ਨਾਇਣੁ।"

– ਭੈਰ **੪,** ੧, ੩:੧ (1134)

**ਗਿਆਨਹੀਨ --** ਗਿਆਨ (ਬੋਧ, ਸੂਝ) ਤੋਂ ਇਲਾਵਾ
"ਹਮ ਅੰਧੁਲੇ **ਗਿਆਨਹੀਨ** ਅਗਿਆਨੀ ਕਿਉ ਚਾਲਹ ਮਾਰਗਿ ਪੰਥਾ।"

– ਜੈਤ **੪,** ੧, ੪:੧ (696)

**ਹੋਰ ਰੂਪ:**

**ਗਿਆਨਹੀਨੀ –**
"ਕੁਲ ਰੂਪ ਧੂਪ **ਗਿਆਨਹੀਨੀ** ਤੁਝ ਬਿਨਾ ਮੋਹਿ ਕਵਨ ਮਾਤ।"

– ਆਸਾ **੫,** ਛੰਤ ੧੪, ੧:੫ (462)

**ਗਿਆਨ ਖੜਗੁ** ਬੋਧ/ਸਮਝ ਰੂਪੀ ਤਲਵਾਰ
"**ਗਿਆਨ ਖੜਗੁ** ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ।"

– ਮਾਰੂ **੧,** ਸੋਲਾ ੩, ੩:੩ (1022)

**ਗਿਆਨਨ ---** ਗਿਆਨਵਾਨ, ਸਮਝ ਸੂਝ ਵਾਲੇ
"ਨਾਮਨ ਮਹਿ ਤੇਰੋ ਪ੍ਰਭ ਨਾਮਾ **ਗਿਆਨਨ** ਮਹਿ ਗਿਆਨੀ।"

– ਗੂਜ **੫,** ਅਸ ੧, ੬:੧ (507)

**ਗਿਆਨਮਤੀ --** ਸਮਝ/ਬੂਝ ਵਾਲੀ ਮਤ/ਹਾਲਤ

"ਗੁਰ ਪਰਸਾਦੀ ਠਾਕੀਐ **ਗਿਆਨ ਮਤੀ** ਘਰਿ ਆਵੈ।"

- ਆਸਾ **੩,** ੮੦, ੧*:੨ (426)

**ਗਿਆਨਰਾਉ -** ਗਿਆਨ ਦਾ ਰਾਜਾ ਅਰਥਾਤ ਵਾਹਿਗੁਰੂ

"**ਗਿਆਨਰਾਉ** ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ।"

- ਆਸਾ **੧,** ੩੫, ੪:੨ (359)

**ਗਿਆਨ ਵਿਚਾਰੀ** ਗਿਆਨ ਦੀ ਵਿਚਾਰ ਕਰਨ ਵਾਲਾ

"ਅਮਰਾ ਪਦੁ ਪਾਇਆ ਆਪੁ ਗਵਾਇਆ ਵਿਰਲਾ **ਗਿਆਨ ਵਿਚਾਰੀ**।"

- ਧਨਾ **੧,** ਛੰਤ ੨, ੪:੫ (689)

**ਗਿਆਨਾ ----** (1) ਗਿਆਨ ਬੋਧ, ਜਾਣਕਾਰੀ

"ਖਟੁ ਸਾਸਤ ਬਿਚਰਤ ਮੁਖਿ **ਗਿਆਨਾ**।"

- ਮਾਝ **੫,** ੧੨, ੨:੧ (98)

"ਆਪਿ ਨਿਰਾਲਮੁ ਗੁਰ ਗਮ **ਗਿਆਨਾ**।" (ਗੁਰੂ ਨੂੰ ਪਹੁੰਚ ਕੇ ਬੋਧ ਪ੍ਰਾਪਤ ਹੁੰਦਾ)

- ਮਾਰੂ **੧,** ਸੋਲਾ ੧, ੧੬:੧ (1021)

**ਹੋਰ ਰੂਪ:**

**ਗਿਆਨਾਂ –**

"ਆਪੇ ਮੋਨੀ ਵਰਤਦਾ ਆਪੇ ਕਥੈ **ਗਿਆਨਾਂ**।"

- ਬਿਹਾ **੪,** ਵਾਰ ੧੯:੩ (556)

**ਗਿਆਨਿ –**

"ਜੋਰੁ ਨ ਸੁਰਤੀ **ਗਿਆਨਿ** ਵੀਚਾਰਿ।"

- ਜਪੁ **੧,** ੩੩:੫ (7)

"**ਗਿਆਨਿ** ਰਤਨਿ ਘਟਿ ਚਾਨਣੁ ਹੋਆ ਨਾਨਕ ਨਾਮ ਪਿਆਰੋ।" (ਰਬੀ ਬੋਧ, ਗਿਆਨ ਰੂਪੀ ਰਤਨ)

- ਵਡ **੩,** ਅਲ ੩, ੪:੫ (584)

(2) ਵਿਚਾਰ ਦੁਆਰਾ

"ਆਗੈ ਹੀ ਤੇ ਸਭੁ ਕਿਛੁ ਹੂਆ ਅਵਰੁ ਕਿ ਜਾਣੈ **ਗਿਆਨਾਂ**।"

- ਆਸਾ **੫,** ੪੭, ੧:੨ (383)

"ਮਤਿ ਪ੍ਰਗਾਸ ਭਈ ਹਰਿ ਧਿਆਇਆ **ਗਿਆਨ** ਤਤਿ ਲਿਵ ਲਾਇ।" (ਵਿਚਾਰ/ਗਿਆਨ ਦੁਆਰਾ)

- ਸਾਰ **੪**, ੪, ੩:੧ (1199)

(3) ਵਿਚਾਰ ਦੀ ਗੱਲ

"ਤੂੰ ਬਾਮ੍ਹਨੁ ਮੈ ਕਾਸੀਕ ਜੁਲਹਾ ਬੂਝਹੁ ਮੋਹ **ਗਿਆਨਾ**।"

- ਆਸਾ **ਕਬ,** ੨੬, ੩:੧ (482)

"ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ **ਗਿਆਨਾ**।"

- ਸੋਰ **੯,** ੭, ੨:੧ (633)

**ਹੋਰ ਰੂਪ:**

**ਗਿਆਨਿ –**

"ਦ੍ਰਿੜ ਸੰਤ ਮੰਤ **ਗਿਆਨਿ** ਹਾਂ।"

- ਆਸਾ **੫,** ੧੫੮, ੧*:੩ (409)

(4) ਸਮਝ, ਸੂਝ

"ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ **ਗਿਆਨਾ**"

- ਸੋਰ **੯,** ੩, ੨:੧ (632)

**ਹੋਰ ਰੂਪ:**

**ਗਿਆਨਿ –**

"ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ **ਗਿਆਨਿ** ਅਗਿਆਨੁ ਤਜਾਇ।" (ਗੁਰੂ ਤੋਂ ਪ੍ਰਾਪਤ ਸੂਝ)

- ਸਿਰੀ **੩,** ੬੪, ੨:੩ (39)

**ਗਿਆਨੀ ----** (1) ਉਚੀ ਸਮਝ ਵਾਲੇ, ਗਿਆਨਵਾਨ, ਵਿਦਵਾਨ

"**ਗਿਆਨੀ** ਧਿਆਨੀ ਗੁਰ ਗੁਰਹਾਈ।"

- ਆਸਾ **੧,** ਸੋਦ ੨, ੨:੩ (9)

"ਪ੍ਰਣਵਤਿ ਨਾਨਕ **ਗਿਆਨੀ** ਕੈਸਾ ਹੋਇ।"

- ਸਿਰੀ **੧,** ੩੦, ੪:੧ (25)

(2) ਗਿਆਨ (ਦੀਆਂ ਗੱਲਾਂ) ਦੁਆਰਾ

"ਨ ਭੀਜੈ ਸੁਰਤੀ **ਗਿਆਨੀ** ਜੋਗਿ।"

- ਸਾਰ **੪,** ਵਾਰ ੧ਸ, **੧,** ੨:੨ (1237)

**ਹੋਰ ਰੂਪ:**

**ਗਿਆਨੀਆ –**

"ਪੜਿਐ ਮੈਲੁ ਨ ਉਤਰੈ ਪੂਛਹੁ **ਗਿਆਨੀਆ** ਜਾਇ।"

- ਸਿਰੀ **੩,** ੬੪, ੧:੪ (39)

**ਗਿਆਨੁ ----** (1) ਬੋਧ, ਰਬੀ ਬੋਧ

"ਸੁਣਿਐ ਸਤੁ ਸੰਤੋਖੁ **ਗਿਆਨੁ**।"

- ਜਪੁ **੧,** ੧੦:੧ (3)

"ਸਭਿ ਸੁਖ ਹਰਿ ਰਸ ਭੋਗਣੇ ਸੰਤ ਸਭਾ ਮਿਲਿ **ਗਿਆਨੁ**।"

- ਸਿਰੀ **੧,** ੧੯, ੨:੨ (21)

"ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ।" (ਬੋਧ, ਜਾਣਕਾਰੀ)

- ਜੈਤ **੯,** ੧, ੨:੧ (702)

**ਹੋਰ ਰੂਪ:**

**ਗਿਆਨੇ –**

"ਸਭ ਸਿੰਗਾਰ ਬਣੇ ਤਿਸੁ **ਗਿਆਨੇ**" (ਗਿਆਨ ਰਾਹੀਂ)

- ਮਾਝ **੫,** ੧੧, ੩:੨ (97)

**ਗਿਆਨੈ –**

"ਜੇਤਾ ਬੋਲਣੁ ਤੇਤਾ **ਗਿਆਨੈ**।"

- ਗਉ **੫,** ਅਸ ੩, ੨:੨ (236)

"ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ **ਗਿਆਨੈ**।"

– ਸੋਰ **੪,** ਵਾਰ ੧੨ਸ, **੩,** ੧:੪ (647)

"**ਗਿਆਨੈ** ਕਾਰਨ ਕਰਮ ਅਭਿਆਸੁ।" (ਗਿਆਨ ਲਈ)

– ਭੈਰ **ਰਵਿ,** ੧, ੩:੩ (1167)

**ਗਿਆਨੋ –**

"ਗੁਰਮੁਖਿ ਤਤੁ **ਗਿਆਨੋ** (ਸਹੀ ਗਿਆਨ)

– ਮਾਰੂ **੫,** ੨੩, ੨:੨ (1006)

(2) ਸਿਖਿਆ, ਵਿਦਿਆ

"ਗੁਰ **ਗਿਆਨੁ** ਪ੍ਰਚੰਡੁ ਬਲਾਇਆ ਅਗਿਆਨੁ ਅੰਧੇਰਾ ਜਾਇ।"

– ਸਿਰੀ **੩,** ੪੦, ੨:੩ (29)

(3) ਅਸਲੀਅਤ ਦੀ ਸੋਝੀ

"ਨਾਨਕ ਸੂਤਕੁ ਏਵ ਨ ਉਤਰੈ **ਗਿਆਨੁ** ਉਤਾਰੇ ਧੋਇ।"

– ਆਸਾ **੧,** ਵਾਰ ੧੯ਸ, **੧,** ੧:੬ (472)

(4) ਸੋਝੀ

"ਮਨਿ ਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ ਅਗਾਮੰ।" (ਅਗਮ ਦੀ ਸੋਝੀ ਦੇ ਦਿੰਦਾ ਹੈ)

– ਸੋਰ **੧,** ਅਸ ੧, ੫:੪ (635)

"ਗੁਰਮਤਿ ਸੁਨਿ ਕਛੁ **ਗਿਆਨੁ** ਨ ਉਪਜਿਓ ਪਸੁ ਜਿਉ ਉਦਰੁ ਭਰਉ।"

– ਧਨਾ **੯,** ੪, ੨:੧ (685)

**ਹੋਰ ਰੂਪ:**

**ਗਿਆਨੇ –**

"ਹਉ ਹਉ ਕਰਤ ਨ ਤ੍ਰਿਸਨ ਬੂਝੈ ਨਹ ਕਾਮ ਪੂਰਨ **ਗਿਆਨੇ**।" (ਸੋਝੀ)

– ਬਿਹਾ **੫,** ਛੰਤ ੯, ੩:੫ (548)

(5) ਜਾਣਕਾਰੀ

"ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ **ਗਿਆਨੁ** ਵੇ ਲਾਲੋ।"

– ਤਿਲੰ **੧,** ੫, ੧:੧ (722)

**ਗਿਆਰਹ** --- ਯਾਰਾਂ, ਗਿਣਤੀ ਵਿਚ ਦਸ ਤੋਂ ਅਗਲਾ ਤੇ 12 ਤੋਂ ਪਹਿਲਾਂ ਦੀ ਗਿਣਤੀ

"**ਗਿਆਰਹ** ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ।"

– ਪ੍ਰਭਾ **ਕਬ,** ੨, ੩:੨ (1349)

**ਗਿਝਾਇਆ** -- ਗਿਝਾ/ਹਿੱਲਾਂ ਦਿੱਤਾ

"ਸਾਧ ਕ੍ਰਿਪਾਲਿ ਹਰਿ ਸੰਗਿ **ਗਿਝਾਇਆ**।"

– ਮਾਝ **੫,** ੨੧, ੪:੨ (100)

**ਗਿੰਦ** ------ ਗੇਂਦ

"ਜਰਮ ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ **ਗਿੰਦ** ਜੀਉ।"

– ਸਵ **੪,** ਗਯੰ ੯:੪ (1403)

**ਗਿਰਸਤ** ---- (1) (ਸੰ. *ਗ੍ਰਹਸਿ੍ਥ*) ਘਰਬਾਰ, ਘਰ ਵਿਚ ਇਸਥਿਤ ਹੋਣਾ

"ਕਿਆ ਤੂੰ ਰਤਾ **ਗਿਰਸਤ** ਸਿਉ ਸਭ ਫੁਲਾ ਕੀ ਬਾਗਾਤਿ।"

- ਸਿਰੀ **੫,** ੯੨, ੨:੨ (50)

**ਹੋਰ ਰੂਪ:**

**ਗਿਰਸਤਿ –**

"ਗਿਰਸਤੀ **ਗਿਰਸਤਿ** ਧਰਮਾਤਾ।" (ਘਰ ਬਾਰ ਵਿਚ ਮਸਤ ਹੈ)

- ਸਿਰੀ **੫,** ਅਸ ੨੭, ੪:੩ (71)

(2) ਗ੍ਰਸਿਆ, ਫਸਿਆ

"ਰੋਗ **ਗਿਰਸਤ** ਚਿਤਾਰੇ ਨਾਉ।"

- ਗਉ **੫,** ੧੫੧, ੨:੧ (196)

**ਹੋਰ ਰੂਪ:**

**ਗਿਰਸਤਿ –**

"ਮਾਇਆ **ਗਿਰਸਤਿ** ਭ੍ਰਮਤੁ ਹੈ ਪ੍ਰਾਨੀ ਰਖਿ ਲੇਵਹੁ ਜਨੁ ਅਪਨਾ।" (ਪਕੜਿਆ ਹੋਇਆ)

- ਬਿਲਾ **੪,** ੧, ੨:੧ (799)

**ਗਿਰਸਤੀ ----** ਘਰ ਬਾਰੀ, ਗ੍ਰਹਿਸਤੀ

"**ਗਿਰਸਤੀ** ਗਿਰਸਤ ਧਰਮਾਤਾ।"

- ਸਿਰੀ **੫,** ਅਸ ੨੭, ੪:੩ (71)

**ਗਿਰਸਤੁ ----** ਘਰ ਬਾਰ

"ਤਜੈ **ਗਿਰਸਤੁ** ਭਇਆ ਬਨਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਾਇਆ।"

- ਬਿਲਾ **੪,** ਅਸ ੪, ੨:੧ (835)

**ਗਿਰਹ -----** (1) (ਫਾ.) ਗੰਢ, ਗਠੜੀ

"ਮੋਹ ਮਗਨ ਲਪਟਿਓ ਭ੍ਰਮ **ਗਿਰਹ**।"

- ਰਾਮ **੫,** ੩੨, ੪:੩ (893)

(2) (ਸ. *ਗਰ੍ਹ*) ਘਰ

"ਨਹ **ਗਿਰਹ** ਨਿਰੰਹਾਰੰ।"

- ਰਾਮ **੫,** ੫੯, ੧:੨ (901)

(3) ਗ੍ਰਹਿਸਤ

"ਜਿਉ ਜਲ ਮਹਿ ਕਮਲ ਅਲਿਪਤੋ ਵਰਤੇ ਤਿਉ ਵਿਚੇ **ਗਿਰਹ** ਉਦਾਸ।"

- ਰਾਮ **੩,** ਵਾਰ ੭ਸ, **੩,** ੨:੭ (949)

"ਵਿਚੇ **ਗਿਰਹ** ਉਦਾਸ ਅਲਿਪਤ ਲਿਵ ਲਾਇਆ।"

- ਸਾਰ **੪,** ਵਾਰ ੩੧:੩ (1249)

**ਗਿਰਹਾ -----** ਪਹਾੜ

"ਸਮੁੰਦ ਸਾਹ ਸੁਲਤਾਨ **ਗਿਰਹਾ** ਸੇਤੀ ਮਾਲੁ ਧਨੁ।"

- ਜਪੁ **੧,** ੨੩:੩ (5)

**ਗਿਰਹਿ -----** ਡਿਗਣ

"ਜਿਉ ਬਨ ਫਲ ਪਾਕੇ ਭੁਇ **ਗਿਰਹਿ** ਬਹੁਰਿ ਨ ਲਾਗਹਿ ਡਾਰ।"

- ਸਲੋ **ਕਬ,** ੩੦:੨ (1366)

**ਗਿਰਹੀ** ----- (1) ਗ੍ਰਹਿ ਸਤੀ
"ਕਉਣੁ ਸੁ **ਗਿਰਹੀ** ਕਉਣੁ ਉਦਾਸੀ ਕਉਣੁ ਸੁ ਕੀਮਤਿ ਪਾਏ ਜੀਉ।"
- ਮਾਝ **੫,** ੩੬, ੧:੩ (131)

(2) ਗ੍ਰਹਿਸਤੀ ਭਾਵ ਮਾਇਆ
"ਇਕਿ ਸੰਚਹਿ **ਗਿਰਹੀ** ਤਿਨ੍ ਹੋਇ ਨ ਆਪੈ।"
- ਆਸਾ **੫,** ੧, ੨:੨ (370)

(3) ਗ੍ਰਹਿਸਤ
"**ਗਿਰਹੀ** ਮਹਿ ਸਦਾ ਹਰਿ ਜਨ ਉਦਾਸੀ ਗਿਆਨ ਤਤ ਬੀਚਾਰੀ।"
- ਸੋਰ **੩,** ੧, ੨:੨ (599)

**ਗਿਰਹੁ** ----- ਘਰ
"ਏਕੁ **ਗਿਰਹੁ** ਦਸ ਦੁਆਰ ਹੈ ਜਾ ਕੇ ਅਹਿਨਿਸਿ ਤਸਕਰ ਪੰਚ ਚੋਰ ਲਗਈਆ।"
- ਬਿਲਾ **੪,** ਅਸ ੧, ੨:੧ (833)

**ਗਿਰਹੋ** ----- ਗ੍ਰਹਿਸਤ
"ਇਸੁ ਭੇਖੈ ਥਾਵਹੁ **ਗਿਰਹੋ** ਭਲਾ ਜਿਥਹੁ ਕੋ ਵਰਸਾਇ।"
- ਵਡ **੪,** ਵਾਰ ੪ਸ, **੩,** ੧:੫ (587)

**ਗਿਰਝਨ** ---- ਗਿਧਾਂ, ਇਕ ਪੰਛੀ
"ਬਾਰਹ ਜੋਜਨ ਛਤ੍ਰ ਚਲੈ ਥਾ ਦੇਹੀ **ਗਿਰਝਨ** ਖਾਈ।"
- ਧਨਾ **ਨਾਮ,** ੧, ੨:੨ (693)

**ਗਿਰਤ** ----- ਗਿਰਦਾ/ਡਿਗਦਾ ਹੈ
"**ਗਿਰਤ** ਕੂਪ ਮਹਿ ਖਾਹਿ ਮਿਠਾਈ।"
- ਆਸਾ **੫,** ੮੧, ੧:੨ (390)

**ਹੋਰ ਰੂਪ:**

**ਗਿਰੰਤ –**
"**ਗਿਰੰਤ** ਗਿਰਿ ਪਤਿਤ ਪਾਤਾਲੰ ਜਲੰਤ ਦੇ ਦੀਪ੍ ਬੈਸ੍ਵਾਂਤਰਹ।" (ਡਿਗੇ)
- ਸਸ **੫,** ੧੭:੧ (1355)

**ਗਿਰੰਤਿ –**
"ਣਾਮ ਵਿਹੂਣੇ ਆਦਮੀ ਕਲਰ ਕੰਧ **ਗਿਰੰਤਿ**।" (ਡਿਗਦੇ ਹਨ)
- ਰਾਮ **੧,** ਓਅੰ ੩੨:੩ (934)

**ਗਿਰਤੇ –**
"ਨਾ ਤੁਮ ਡੋਲਹੁ ਨਾ ਹਮ **ਗਿਰਤੇ** ਰਖਿ ਲੀਨੀ ਹਰਿ ਮੇਰੀ।"
- ਰਾਮ **ਕਬ,** ੩, ੧:੨ (939)

**ਗਿਰਧਾਰੇ** ---- ਗੋਵਰਧਨ ਪਹਾੜ ਨੂੰ ਚੁਕਣ ਵਾਲਾ, ਸ੍ਰੀ ਕ੍ਰਿਸ਼ਨ ਭਾਵ ਅਕਾਲ ਪੁਰਖ
"ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ ਅਗਮ ਰੂਪ **ਗਿਰਧਾਰੇ**"
- ਧਨਾ **੫,** ੧, ੩:੨ (670)

**ਗਿਰਫਤਹ** --- (ਫਾ. ਗਰਿਫਤਹ) ਪਕੜਿਆ ਹੋਇਆ
"ਮਮਸਰ ਮੂਇ ਅਜਰਾਇਲ **ਗਿਰਫਤਹ** ਦਿਲ ਹੇਚਿ ਨ ਦਾਨੀ।"

- ਤਿਲੰ **੧**, ੧, ੧*:੨ (721)

**ਗਿਰੰਬਾਰੀ** --- ਵੱਡੇ ਭਾਰ ਵਾਲੀ, ਬਹੁਤ ਮਾਲ ਦੌਲਤ ਨਾਲ ਭਰਪੂਰ
"**ਗਿਰੰਬਾਰੀ** ਵਡ ਸਾਹਿਬੀ ਸਭੁ ਨਾਨਕ ਸੁਪਨੁ ਥੀਆ।"
- ਸਿਰੀ **੫**, ੭੨, ੪:੨ (42)

**ਗਿਰਾਉ** ---- ਪਿੰਡ, ਟਿਕਾਣਾ
"ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ **ਗਿਰਾਉ**।"
- ਸਿਰੀ **੩**, ਅਸ ੨੦, ੪:੨ (66)

**ਗਿਰਾਂਇ** ---- ਪਿੰਡ
"ਸਚੈ ਕੋਇ **ਗਿਰਾਂਇ** ਨਿਜ ਘਰਿ ਵਸਿਆ।"
- ਮਾਝ **੧**, ਵਾਰ ੧੮:੩ (146)

**ਗਿਰਾਸ** ----- ਬੁਰਕੀ, ਗਰਾਹੀਂ
"ਤੂੰ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ **ਗਿਰਾਸ**।"
- ਸਿਰੀ **੧**, ੧੭, ੧:੨ (20)
"ਸਿਮਰਤ ਸਾਸ **ਗਿਰਾਸ** ਪੂਰਨ ਨਹੀ ਟਾਰੀਐ ਗੁਣਵੰਤ ਪ੍ਰਾਨ ਹਮਾਰੇ।" (ਖਾਂਦਿਆ)
- ਸਿਰੀ **੫**, ਛੰਤ ੩, ੨:੨ (80)

**ਹੋਰ ਰੂਪ:**

**ਗਿਰਾਸਾ** –
"ਸਿਮਰਉ ਦਿਨ ਰੈਨਿ ਸਾਸ **ਗਿਰਾਸਾ**।"
- ਗਉ **੫**, ੭੫, ੩:੪ (177)

**ਗਿਰਾਸਾ** ---- (1) ਬੁਰਕੀ, ਗਰਾਹੀਂ ਵੇਖੋ 'ਗਿਰਾਸ'
(2) ਨਿਗਲਨਾ, ਗ੍ਰਸਣਾ
"ਸਸਿ ਕੀਨੋ ਸੂਰ **ਗਿਆਸਾ**।"
- ਰਾਮ **ਕਬ**, ੧੦, ੩:੨ (972)

**ਗਿਰਾਸਿ** ---- ਗਿਰਾਹੀ (ਨਾਲ)
"ਸਾਸਿ **ਗਿਰਾਸਿ** ਨ ਵਿਸਰੈ ਸਫਲੁ ਮੂਰਤਿ ਗੁਰੁ ਆਪਿ।" (ਹਰ ਸਵਾਸ, ਹਰ ਗਿਆਹੀ ਨਾਲ ਭਾਵ ਹਮੇਸ਼ਾ)
- ਸਿਰੀ **੫**, ੧੦੦, ੩:੧ (53)

**ਹੋਰ ਰੂਪ:**

**ਗਿਰਾਸੁ** –
"ਅੰਤਰਿ ਬਾਹਰਿ ਮੁਖਿ ਦੇ **ਗਿਰਾਸੁ** ਖਿਨੁ ਖਿਨੁ ਪੋਚਾਰਿ।" (ਗਿਰਾਹੀ/ਬੁਰਕੀ)
- ਗਉ **੪,** ੫੧, ੧:੨ (168)

**ਗਿਰਾਸੇ** –
"ਸਤਿਗੁਰ ਸੇਵਿ ਪਰਮ ਪਦੁ ਪਾਇਆ ਹਰਿ ਜਪਿਆ ਸਾਸ **ਗਿਰਾਸੇ**।"
-ਵਡ **੪,** ਛੰਤ ੩, ੧:੪ (573)

**ਗਿਰਾਹ** ----- (1) ਪਲੇ, ਗੰਢ ਵਿਚ

"ਪਰੰਦਏ ਨ **ਗਿਰਾਹ** ਜਰ।"

- ਮਾਝ **੧,** ਵਾਰ ੧੩ਸ, **੧,** ੬:੧ (144)

(2) ਗਿਰਾਹੀਂ, ਰੋਟੀ, ਭੋਜਨ, ਭਾਵ ਰੋਜ਼ੀ

"ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ **ਗਿਰਾਹ**।"

- ਮਾਝ **੧,** ਵਾਰ ੧੪ਸ, **੧,** ੧:੬ (144)

"ਹੁਕਮੀ ਸਾਹ **ਗਿਰਾਹ** ਦੇਦਾ ਜਾਣੀਐ।" (ਜੀਵਨ ਤੇ ਰੋਜੀ)

- ਮਲਾ **੧,** ਵਾਰ ੨੩:੮ (1288)

**ਹੋਰ ਰੂਪ:**

**ਗਿਰਾਹਾ –**

"ਆਪੇ ਕਰਤਾ ਕਰਿ ਕਰਿ ਵੇਖੈ ਦੇਦਾ ਸਾਸ **ਗਿਰਾਹਾ** ਹੇ।"

- ਮਾਰੂ **੩,** ਸੋਲਾ ੧੨, ੪:੩ (1055)

**ਗਿਰਾਨੀ** ---- ਗਿਰ/ਡਿਗ ਪਈਆਂ

"ਦੁਚਿਤੇ ਕੀ ਦੁਇ ਥੂਨਿ **ਗਿਰਾਨੀ** ਮੋਹ ਬਲੇਡਾ ਟੂਟਾ।"

- ਗਉ **ਕਬ,** ੪੩, ੧:੧ (331)

**ਗਿਰਾਮਾ** ---- ਪਿੰਡ

"ਖੋਜਤ ਖੋਜਤ ਭਇਓ ਬੈਰਾਗੀ ਫਿਰਿ ਆਇਓ ਦੇਹ **ਗਿਰਾਮਾ**।"

- ਸਾਰ **੫,** ੩੫, ੧:੧ (1211)

**ਗਿਰਾਵਹਿ** --- ਡੇਗਦਾ ਹੈ

"ਬਾਤਨ ਹੀ ਅਸਮਾਨੁ **ਗਿਰਾਵਹਿ**"

- ਗਉ **ਕਬ,** ੪੪, ੧:੨ (332)

**ਹੋਰ ਰੂਪ:**

**ਗਿਰਾਵੈ –**

"ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ **ਗਿਰਾਵੈ**।" (ਡੇਗਦਾ ਹੈ)

- ਸਾਰ **ਕਬ,** ੨, ੨:੨ (1252)

**ਗਿਰਿ** ------ (1) (ਸੰ. *ਗਿਰਿ* ਗਿਰ) ਪਹਾੜ

"ਕਈ ਜਨਮ ਸੈਲ **ਗਿਰਿ** ਕਰਿਆ।"

- ਗਉ **੫,** ੭੨, ੨:੧ (176)

(2) ਡਿਗਣਾ

"ਸਰਬ ਲੋਕ ਮਾਇਆ ਕੇ ਮੰਡਲ **ਗਿਰਿ ਗਿਰਿ** ਪਰਤੇ ਧਰਣੀ।"

- ਗਉ **੫,** ੧੬੨*, ੧*:੨ (215)

"ਲਾਗਤ ਹੀ ਭੁਇ **ਗਿਰਿ** ਪਰਿਆ ਪਰਾ ਕਰੇਜੇ ਛੇਕ।"

- ਸਲੋ **ਕਬ,** ੧੯੪:੨ (1374)

**ਹੋਰ ਰੂਪ:**

**ਗਿਰਿਓ –**

"**ਗਿਰਿਓ** ਜਾਇ ਰਸਾਤਲਿ ਪਰਿਓ ਛਿਟੀ ਛਿਟੀ ਸਿਰ ਭਾਰੈ।" (ਡਿਗਿਆ)

- ਸਾਰ **੫,** ੧੦, ੩:੨ (1205)

**ਗਿਰਿਵਰ** ---- ਬੱਦਲ, ਮੇਘ (ਭਾਵ) ਅਖਰੀ ਅਰਥ ਪਹਾੜ ਸੁਹਣੀ ਹਰਿਆਵਲ ਵਾਲਾ ਪਹਾੜ
"ਜਉ ਤੁਮ **ਗਿਰਿਵਰ** ਤਉ ਹਮ ਮੋਰਾ।"
- ਸੋਰ **ਰਵਿ,** ੫, ੧:੧ (658)

**ਗਿਰੀ** ------ ਪਹਾੜੀਆ
"ਕਈ ਕੋਟਿ **ਗਿਰੀ** ਮੇਰ ਸੁਵਰਨ ਥੀਵੇ।"
- ਗਉ **੫,** ਸੁਖ ੧੦, ੪:੬ (276)

**ਗਿਰੀਐ** ---- ਡਿਗ ਪਵੇ
"ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤਿ **ਗਿਰੀਐ**।"
- ਬਿਲਾ **੫,** ੯੫, ੧*:੨ (823)

**ਗਿਰੀਵਾਨ** --- (ਫਾ. ਗਰੇਬਾਨ) ਕੋਟ, ਕੁੜਤੇ ਭਾਵ ਬੁੱਕਲ
"ਆਪਨੜੇ **ਗਿਰੀਵਾਨ** ਮਹਿ ਸਿਰੁ ਨੀਵਾਂ ਕਰਿ ਦੇਖੁ।"
- ਸਲੋ **ਫਰ,** ੬:੨ (1378)

**ਗਿਰੈ** ------ ਡਿਗਦਾ ਹੈ
"ਨਾਮੁ ਬਿਸਾਰਿ **ਗਿਰੈ** ਦੇਖੁ ਭੀਤਿ।"
- ਬਸੰ **੧,** ਅਸ ੧, ੧:੨ (1187)

"ਸੂਰੀ ਊਪਰਿ ਖੇਲਨਾ **ਗਿਰੈ** ਤ ਠਾਹਰ ਨਾਹਿ।"
- ਸਲੋ **ਕਬ,** ੧੦੯:੨ (1370)

**ਗਿਲਾਨਿ** ---- ਘਿਰਨਾ, ਨਫਰਤ
"ਗਈ **ਗਿਲਾਨਿ** ਸਾਧ ਕੈ ਸੰਗਿ।"
- ਰਾਮ **੫,** ੩੧, ੨:੩ (892)

**ਗਿਲੀ** ------ ਨਮੀ ਵਾਲੀ, ਦ੍ਰਵਤ (ਭਾਵ)
"**ਗਿਲੀ ਗਿਲੀ** ਰੋਡੜੀ ਭਉਦੀ ਭਵਿ ਭਵਿ ਆਇ।"
- ਮਾਰੂ **੫,** ਵਾਰ ੯ਸ, **੫,** ੨:੧ (1097)

**ਗਿੜਵੜੀ** ---- ਪਹਾੜ ਜਿਡੇ ਉਚੇ
"ਗਚੁ ਜਿ ਲਗਾ **ਗਿੜਵੜੀ** ਸਖੀਏ ਧਉਲਹਰੀ।"
- ਸਲੋ **੧,** ੧:੩ (1410)

**ਗਿੜਿਮੁੜਿ** --- ਮੁੜ ਘਿੜ ਕੇ, ਡਿਗ ਕੇ ਤੇ ਭੁਆਟਨੀ ਖਾ ਕੇ
"ਕੇਤੇ ਨਚਹਿ ਮੰਗਤੇ **ਗਿੜਿ ਮੁੜਿ** ਪੂਰਹਿ ਤਾਲ।"
- ਆਸਾ **੧,** ਵਾਰ ੪ਸ, **੧,** ੨:੩ (464)

**ਗੀ** ------- ਗਾਂ ਦੀ ਇਸਤ੍ਰੀ ਲਿੰਗ, ਭਵਿਖਤੀ ਇਸਤ੍ਰੀ ਲਿੰਗ ਕਿਰਿਆ
"ਕਿਉ ਸੁਖੁ ਪਾਵੈ **ਗੀ** ਬਿਨੁ ਉਰਧਾਰੇ।"
- ਗਉ **੧,** ਛੰਤ ੧, ੨:੨ (242)

**ਗੀਓ** ------ ਗਿਆ, ਦੂਰ ਹੋਇਆ
"ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ ਤਾਪ ਸੰਤਾਪੁ ਮੇਰਾ ਬੈਰੁ **ਗੀਓ**।"
- ਆਸਾ **੫,** ੪੭, ੩:੨ (382)

**ਗੀਅ** ------ ਗੀਤ ਰਸ, ਰਾਗ

"ਇਕਨਾ ਨਾਦ ਨ ਬੇਦ ਨ **ਗੀਅ** ਰਸੁ ਰਸ ਕਸ ਨ ਜਾਣੰਤਿ।"

- ਸਾਰ **੪,** ਵਾਰ ੨੨ਸ, **੧,** ੨:੪ (1246)

"ਇਕਨਾ ਨਾਦੁ ਨ ਬੇਦੁ ਨ **ਗੀਅ** ਰਸੁ ਰਸੁ ਕਸੁ ਨ ਜਾਣੰਤਿ।"

- ਸਲੋ **੧,** ੧੫:੪ (1411)

**ਗੀਹਨਿ** ----- ਇਸਤ੍ਰੀ

"ਘਰ ਕੀ **ਗੀਹਨਿ** ਚੰਗੀ।"

- ਧਨਾ **ਧੰਨਾ,** ੧, ੨:੩ (695)

**ਗੀਤ** ------ ਗਉਣ, ਗਾਏ ਜਾਣ ਵਾਲਾ ਪਦ

"ਅਖਰੀ ਗਿਆਨੁ **ਗੀਤ** ਗੁਣ ਗਾਹ।"

- ਜਪੁ **੧,** ੧੯:੫ (4)

**ਗੀਤ ਨਾਦ** --- ਗਾਉਣਾ, ਵਜਾਉਣਾ

"ਤਹ **ਗੀਤ-ਨਾਦ** ਅਖਾਰੇ ਸੰਗਾ।"

- ਸੂਹੀ **੫,** ੧੨, ੨:੧ (739)

**ਗੀਤਾ** ------ (1) ਸ੍ਰੀ ਕ੍ਰਿਸ਼ਨ ਜੀ ਨੂੰ ਕੁਰੂਸ਼ੇਤਰ ਦੇ ਯੁੱਧ ਸਮੇਂ ਅਰਜਨ ਨੂੰ ਦਿਤੇ ਉਪਦੇਸ਼ਾਂ ਦਾ ਸੰਚਯ ਗ੍ਰੰਥ

"ਪ੍ਰਣਵੈ ਨਾਮਾ ਇਉ ਕਹੈ **ਗੀਤਾ**।"

- ਗੋਂਡ **ਨਾਮ,** ੬, ੫:੨ (874)

(2) ਗੀਤਾਂ, ਗੀਤ ਦਾ ਬਹੁਵਚਨ

"ਅੰਮ੍ਰਿਤ ਨਾਮ ਦਾਨੁ ਨਾਨਕ ਕਉ ਗੁਣ **ਗੀਤਾ** ਨਿਤ ਵਖਾਣੀਆ।"

- ਮਾਰੂ **੫,** ਅਸ ੮, ੮:੩ (1020)

**ਗੀਤੁ** ------ ਗਉਣ, ਗਾਏ ਜਾਣ ਵਾਲਾ/ਪਦ

"ਲੋਗੁ ਜਾਨੈ ਇਹੁ **ਗੀਤੁ** ਹੈ ਇਹੁ ਤਉ ਬ੍ਰਹਮ ਬੀਚਾਰ।"

- ਗਉ **ਕਬ,** ੫੫, ੩:੧ (335)

**ਹੋਰ ਰੂਪ:**

**ਗੀਤੇ -**

"ਗਾਵਹਿ **ਗੀਤੇ** ਚੀਤਿ ਅਨੀਤੇ।"

- ਆਸਾ **੧,** ਅਸ ੭, ੧:੧ (414)

**ਗੀਧ** ------ ਗਿਝਿਆ, ਲਗਿਆ, ਜੁੜਿਆ, ਰੀਝਿਆ

"ਨਾਮ ਸੰਗਿ ਇਹੁ ਮਨੂਆ **ਗੀਧ**।"

- ਗੋਂਡ **੫,** ੪, ੩:੪ (863)

**ਹੋਰ ਰੂਪ:**

**ਗੀਧਾ -**

"ਨਾਨਕ **ਗੀਧਾ** ਹਰਿ ਰਸ ਮਾਹਿ।" (ਗਿਝ ਗਿਆ)

- ਆਸਾ **੫,** ੨੭, ੩:੪ (377)

**ਗੀਧੀ -**

"ਰਸਨਾ **ਗੀਧੀ** ਬੋਲਤ ਰਾਮ।"

- ਗਉ **੫,** ੧੪੮, ੩:੧ (195)

**ਗੀਧੇ –**

"ਰਾਮ ਰਸਾਇਣਿ ਜੋ ਜਨ **ਗੀਧੇ**।" (ਗਿਝ ਗਏ)

- ਗਉ **੫,** ੧੬੩, ੧*:੧ (198)

**ਗੁਆਉ -----** ਕਥਨ, ਬਚਨ

"ਅੰਧੇ ਕਾ ਨਾਉ ਪਾਰਖੁ ਏਵੇ ਕਰੇ **ਗੁਆਉ**।"

- ਮਲਾ **੧,** ਵਾਰ ੨੨ਸ, **੨,** ੧:੨ (1288)

**ਗੁਆਰ -----** ਗੋਪਾਲ, ਗਊਪਾਲ, ਗੁਆਲਾ

"ਹਮ ਗੋਰੂ ਤੁਮ **ਗੁਆਰ** ਗੁਸਾਈ ਜਨਮ ਜਨਮ ਰਖਵਾਰੇ।"

- ਆਸਾ **ਕਬ,** ੨੬, ੨:੧ (482)

**ਗੁਆਰਿਨ ---** ਗਵਾਲਨ, ਗਊਆਂ ਚਾਰਨ ਵਾਲੀ, ਗੋਪੀ

"ਊਆ ਕਾ ਸਰੂਪੁ ਦੇਖਿ ਮੋਹੀ **ਗੁਆਰਨਿ** ਮੋ ਕਉ ਛੋਡਿ ਨ ਆਉ ਨ ਜਾਹੂ ਰੇ।"

- ਗਉ **ਕਬ,** ੬੬, ੧:੨ (338)

**ਗੁੋਆਲਾ ----** ਗੁਆਲਾ, ਗਊਪਾਲ

"ਗੋਪੀ ਕਾਨੁ ਨ ਗਊ **ਗੁੋਆਲਾ**"

- ਮਾਰੂ **੧,** ਸੋਲਾ ੧੫, ੭:੨ (1035)

**ਗੁਸਈਆ ---** (ਸੰ. *ਗੋਸ੍ਵਾਮਿਨ੍*) ਮਾਲਕ, ਭਾਵ ਪ੍ਰਭੂ, ਕਰਤਾਰ, ਪ੍ਰਿਥਵੀ ਦਾ ਮਾਲਕ

"ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ **ਗੁਸਈਆ**"

- ਗਉ **੪,** ੪੬, ੧*:੧ (166)

"ਕੋਈ ਸੇਵੈ **ਗੁਸਈਆ** ਕੋਈ ਅਲਾਹ।" (ਜਗਨਨਾਥ)

- ਰਾਮ **੫,** ੯, ੧:੨ (885)

**ਗੁਸਲ ------** (ਅ. ਗੁਸਲ) ਇਸ਼ਨਾਨ ਮਜਨ

"ਅਸਮਾਨ ਮ੍ਹਿਾਨੇ ਲਹੰਗ ਦਰੀਆ **ਗੁਸਲ** ਕਰਦਨ ਬੂਦ।"

- ਤਿਲੰ **ਕਬ,** ੧, ੩:੧ (727)

**ਗੁਸਾਇਨਿ ---** ਗੁਸਾਈ ਦਾ ਇਸਤ੍ਰੀ ਲਿੰਗ, ਮਾਲਕਨ ਭਾਵ ਮਾਤਾ

"ਗੰਗ **ਗੁਸਾਇਨਿ** ਗਹਿਰ ਗੰਭੀਰ।"

- ਭੈਰ **ਕਬ,** ੧੮, ੧:੧ (1162)

**ਗੁਸਾਈ -----** ਪ੍ਰਿਥਵੀ ਦਾ ਮਾਲਕ, ਪ੍ਰਭੂ

"ਭਏ ਕ੍ਰਿਪਾਲ ਗੋਵਿੰਦ **ਗੁਸਾਈ**।"

- ਮਾਝ **੫,** ੩੬, ੧:੧ (105)

**ਹੋਰ ਰੂਪ:**

**ਗੁਸਾਂਈ –**

"**ਗੁਸਾਂਈ** ਪਰਤਾਪੁ ਤੁਹਾਰੋ ਡੀਠਾ।"

- ਸਾਰ **੫,** ੧, ੧*:੧ (1235)

**ਗੁਸਾਂਈ –**
"**ਗੁਸਾਂਈ** ਗਰਿਸ੍ ਰੂਪੇਣ ਸਿਮਰਣੰ ਸਰਬਤ੍ਰ ਜੀਵਣਹ।"
– ਸਸ **੫,** ੫੪:੧ (1359)

**ਗੁਸਾਂਈ –**
"ਸੁਧ ਰਸ ਨਾਮੁ ਮਹਾ ਰਸੁ ਮੀਠਾ ਨਿਜ ਘਰਿ ਤਤੁ **ਗੁਸਾਂਈ।**"
–ਸਾਰ **੧,** ਅਸ ੧, ੭:੧ (1232)

**ਗੋੁਸਾਈ –**
"ਬੇਧੀਅਲੇ ਗੋਪਾਲ **ਗੋੁਸਾਈ**"
– ਪ੍ਰਭਾ **ਨਾਮ,** ੧, ੧*:੧ (1350)

**ਗੋੁਸਾਈਆ –**
"ਸੋ ਮੰਗਾ ਦਾਨੁ **ਗੋੁਸਾਈਆ** ਜਿਤੁ ਭੁਖ ਲਹਿ ਜਾਵੈ।"
– ਮਾਰੂ **੫,** ਵਾਰ ੯:੩ (1097)

**ਗੁਹਜ** ------ ਗੁਪਤ, ਲੁਕਵੀਂ, ਭੇਦ ਵਾਲੀ
"**ਗੁਹਜ** ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ।" (ਭਾਵ ਅਮੋਲਕ)
– ਵਡ **੪,** ਵਾਰ ੧੬:੨ (309)
"**ਗੁਹਜ** ਪਾਵਕੋ ਬਹੁਤੁ ਪ੍ਰਜਾਰੈ ਮੋ ਕਉ ਸਤਿਗੁਰਿ ਦੀਓ ਹੈ ਬਤਾਇ।" (ਗੁੱਝੀ ਅੱਗ)
– **ਗੂਜ, ੫,** ੨੧, ੧*:੨ (500)
"ਜਿਉ ਓਡਾ ਕੂਪੁ **ਗੁਹਜ** ਖਿਨ ਕਾਢੈ ਤਿਉ ਸਤਿਗੁਰਿ ਵਸਤੁ ਲਹਾਈਐ।" (ਲੁਕਿਆ ਹੋਇਆ)
– ਬਸੰ **੪,** ੬, ੨:੨ (1179)

**ਗੁਹਜੀ** ----- ਲੁਕਾ ਕੇ ਰਖੀ
"ਸੁਤ ਮੀਤ ਭ੍ਰਾਤ ਤੇ **ਗੁਹਜੀ** ਤਾ ਕੈ ਨਿਕਟਿ ਨ ਹੋਈ ਖਲੀਆ।"
– ਮਾਰੂ **੫,** ੧੮, ੩:੩ (1004)

**ਗੁਹੈ** ------- ਗੁੰਦ ਦੇਵੇ ਭਾਵ ਪਰੋ ਦੇਵੈ
"ਮਨੁ ਮਾਣਕੁ ਰਤਨਾ ਮਹਿ **ਗੁਹੈ**।"
– ਰਾਮ **ਬੇਣੀ,** ੧, ੮:੪ (974)

**ਗੁੰਗ** ------- (ਫਾ. ਗੁੰਗ) ਗੂੰਗਾ, ਜੋ ਬੋਲ ਨਾ ਸਕੇ
"ਕਹਾ ਬਿਸਨਪਦ ਗਾਵੈ **ਗੁੰਗ**।"
– ਗਉ **੫,** ਸੁਖ ੪, ੬:੫ (267)

**ਹੋਰ ਰੂਪ:**

**ਗੁੰਗੇ –**
"ਅੰਧੇ **ਗੁੰਗੇ** ਅੰਧ ਅੰਧਾਰੁ।"
– ਬਿਹਾ **੪,** ਵਾਰ ੨੦ਸ, **੧,** ੨:੩ (556)

**ਗੁਜਰਾਵੈ** ---- ਅਪੜਾਏ, ਪਹੁੰਚਾਏ, ਗੁਜਾਰਸ਼ ਕਰੇ
"ਮੋ ਗਰੀਬ ਕੀ ਕੋ **ਗੁਜਰਾਵੈ**"
– ਭੈਰ **ਕਬ,** ੧੫, ੧*:੧ (1161)

**ਗੁੰਜਾਤ** ----- ਗੂੰਜ ਰਹੇ ਹਨ
"ਅਲੀਅਲ **ਗੁੰਜਾਤ** ਅਲੀਅਲ ਗੁੰਜਾਤ ਹੇ ਮਕਰੰਦ ਰਸ ਬਾਸਨ ਮਾਤ ਹੇ ਪ੍ਰੀਤਿ ਕਮਲ ਬੰਧਾਵਤ ਆਪ।"
- ਆਸਾ **੫,** ਛੰਤ ੧੪, ੩:੧ (462)

**ਗੁਜਾਰਉ** ---- ਭਾਵ ਪੜ੍ਹੋ
"ਸੁਬਹ ਨਿਵਾਜ ਸਰਾਇ **ਗੁਜਾਰਉ**।"
-ਸੂਹੀ **ਕਬ,** ੩, ੨:੪ (792)

**ਹੋਰ ਰੂਪ:**

**ਗੁਜਾਰਹਿ –**
"ਪੰਜ ਵਖਤ ਨਿਵਾਜ **ਗੁਜਾਰਹਿ** ਪੜਹਿ ਕਤੇਬ ਕੁਰਾਣਾ।" (ਪੜ੍ਹੇ)
- ਸਿਰੀ **੧,** ੨੮, ੪:੧ (24)

**ਗੁਜਾਰਹੁ –**
"ਜਉ ਦਿਲ ਮਹਿ ਕਪਟੁ ਨਿਵਾਜ **ਗੁਜਾਰਹੁ** ਕਿਆ ਹਜ ਕਾਬੈ ਜਾਇਆ।" (ਪੜ੍ਹੋ)
- ਪ੍ਰਭਾ **ਕਬ,** ੪, ੩:੨ (1350)

**ਗੁਜਾਰਿ –**
"ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ **ਗੁਜਾਰਿ**।" (ਪੜ੍ਹ)
- ਸਲੋ **ਫਰ,** ੭੧:੧ (1381)

**ਗੁਜਾਰੈ –**
"ਰੋਜਾ ਧਰੈ ਨਿਵਾਜ **ਗੁਜਾਰੈ** ਕਲਮਾ ਭਿਸਤਿ ਨ ਹੋਈ।" (ਪੜ੍ਹਦਾ ਹੈ)
- ਆਸਾ **ਕਬ,** ੧੭, ੨:੧ (480)

**ਗੁਝੜਾ** ----- ਗੁਝਾ, ਗੁਹਜ, ਜਿਸ ਨੂੰ ਸਮਝਣਾ ਔਖਾ ਹੋਵੇ
"**ਗੁਝੜਾ** ਲਧਮੁ ਲਾਲੁ ਮਥੈ ਹੀ ਪਰਗਟੁ ਥਿਆ।"
- ਮਾਰੂ **੫,** ਵਾਰ ੭ਸ, **੫,** ੩:੧ (1096)

**ਗੁਝਾ** ------ ਲੁਕਿਆ ਹੋਇਆ, ਗੁਪਤ
"ਨਾਮੁ ਰਤਨੁ ਲੈ **ਗੁਝਾ** ਰਖਿਆ।" (ਗੁਪਤ)
- ਮਾਝ **੫,** ੩੫, ੧:੨ (130)
"ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ **ਗੁਝਾ** ਨ ਹੋਇ।" (ਗੁਪਤ)
- ਗਉ **੪,** ਵਾਰ ਪਸ, **੪,** ੨:੬ (302)
"**ਗੁਝਾ** ਕਮਾਣਾ ਪ੍ਰਗਟ ਹੋਆ ਈਤ ਉਤਹਿ ਖੁਆਰੀ।" (ਲੁਕੋ ਕੇ, ਛੁਪਾ ਕੇ)
- ਆਸਾ **੫,** ਛੰਤ ੧੧, ੩:੫ (460)

**ਹੋਰ ਰੂਪ:**

**ਗੁਝੀ –**
"ਕੂੜੁ ਠਗੀ **ਗੁਝੀ** ਨਾ ਰਹੈ ਮੁਲੰਮਾ ਪਾਜੁ ਲਹਿ ਜਾਇ।" (ਲੁਕਵੀਂ, ਛੁਪੀ ਹੋਈ)
- ਗਉ **੪,** ਵਾਰ ੭ਸ, **੪,** ੨:੫ (303)

**ਗੁਝੀ** ------ (1) ਲੁਕਵੀਂ, ਛੁਪੀ ਹੋਈ, ਵੇਖੋ 'ਗੁਝਾ'
(2) ਗੁਹਜ, ਰਹਸ ਭਰੀ ਜਿਸ ਦੀ ਸਮਝ ਨਾ ਆਵੇ
"ਕਿਝੁ ਨ ਬੁਝੈ ਕਿਛੁ ਨ ਸੁਝੈ ਦੁਨੀਆ **ਗੁਝੀ** ਭਾਇ।"

- ਸਲੋ **ਫਰ,** ੩:੧ (1378)

**ਗੁਟਇ** ----- ਸੁਆਦ ਲਾ ਕੇ ਪੀਣਾ, ਗਟਕਣਾ
"ਸਤਿਗੁਰ ਸਬਦੁ ਅਥਾਹੁ ਅਮਿਅਾ ਧਾਰਾ ਰਸੁ **ਗੁਟਇ**"

- ਸਵ **੪,** ਕਲ ੮:੨ (1397)

**ਗੁੰਡ** ------- ਸਿਰੀ ਰਾਗ ਦੇ ਅੱਠ ਪੁੱਤਰਾਂ ਵਿਚੋਂ ਇਕ, ਬਾਕੀ ਸਤ ਹਨ: ਸਾਲੂ, ਸਾਰਗ, ਸਾਗਰਾ, ਗੋਂਡ, ਗੰਭੀਰ, ਕੁੰਭ, ਹਮੀਰ।
"ਅਸਟ ਪੁਤ੍ਰ ਸ੍ਰੀਰਾਗ ਕੇ **ਗੁੰਡ** ਕੁੰਭ ਹਮੀਰ।"

- ਰਾਗੁ ੧:੪੮ (1430)

**ਗੁਣ** ------- (1) (ਸੰ. *ਗੁਣ*) ਸਿਫਤ, ਖੂਬੀ
"ਗਾਵੈ ਕੋ **ਗੁਣ** ਵਡਿਆਈਆ ਚਾਰ।"

- ਜਪੁ **੧,** ੩:੩ (1)

"ਤਰਕਸ ਤੀਰ ਕਮਾਣ ਸਾਂਗ ਤੇਗਬੰਦ **ਗੁਣ** ਧਾਤੁ।" (ਸਿਫਤ ਸਲਾਹ ਲਈ ਧਾਉਣਾ ਅਰਥਾਤ ਦੌੜ ਭੱਜ ਕਰਨੀ)

- ਸਿਰੀ **੧,** ੭, ੩:੨ (16)

"ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ **ਗੁਣ** ਸਾਰਿ।" (ਵਡਿਆਈ ਨੂੰ ਸਮਝ ਕੇ)

- ਸਿਰੀ **੩,** ੫੬, ੧:੨ (35)

"ਹਰਿ ਬਿਸਰਤ ਤੇਰੇ **ਗੁਣ** ਗਲਿਆ।" (ਖੂਬੀਆਂ, ਚੰਗੀਆਂ ਗਲਾਂ)

- ਆਸਾ **੧,** ੨੯, ੧*:੨ (1357)

(2) ਚੰਗੇ ਕੰਮ, ਨੇਕ ਅਮਲ, ਚੰਗਿਆਈ
"ਵਿਣੁ **ਗੁਣ** ਕੀਤੇ ਭਗਤਿ ਨ ਹੋਇ।"

- ਜੁਪ **੧,** ੨੧:੬ (4)

(3) ਤਾਸੀਰ, ਲੱਛਣ, ਖਾਸੀਅਤ, ਸੁਭਾ ਦੇ ਅੰਗ/ਹਿਸਾ
"ਤ੍ਰਿਹੁ **ਗੁਣ** ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ।"

- ਸਿਰੀ **੧,** ੧੮, ੪:੨ (21)

"ਤ੍ਰੈ **ਗੁਣ** ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ।" (ਰਜੋ, ਤਮੋ, ਸਤੋ)

- ਸਿਰੀ **੩,** ੫੧, ੨:੧ (33)

(4) ਪ੍ਰਭੂ ਦੇ ਗੁਣ/ਸਿਫਤ ਸਾਲਾਹ
"ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ **ਗੁਣ** ਮਾਹਿ।" (ਪ੍ਰਭੂ ਗੁਣ ਗਾਂਦਿਆ)

- ਸਿਰੀ **੧,** ੨੦, ੧:੩ (21)

"ਸਦਾ ਸਦਾ ਸਾਚੇ **ਗੁਣ** ਗਾਵਹਿ ਸਾਚੈ ਨਾਇ ਪਿਆਰੁ।"

- ਸਿਰੀ **੩,** ੫੮, ੧:੩ (36)

"**ਗੁਣ** ਗਾਵਾ **ਗੁਣ** ਵਿਥਰਾ **ਗੁਣ** ਬੋਲੀ ਮੇਰੀ ਮਾਇ।" (ਪ੍ਰਭੂ ਦੇ ਗੁਣ/ਸਿਫਤ ਸਾਲਾਹ)

- ਸਿਰੀ **੪,** ੬੭, ੧:੧ (40)

(5) ਗਿਆਨ, ਪ੍ਰਭੂ/ਚੰਗਿਆਈ ਦਾ ਗਿਆਨ
"ਜਿਨ **ਗੁਣ** ਤਿਨ ਸਦ ਮਨਿ ਵਸੈ ਅਉਗੁਣੁ ਵੰਞਿਆ ਦੂਰਿ।"

- ਸਿਰੀ **੩,** ੨:੩ (27)

(6) ਸੁਭਾਉ
"ਨਾਨਕ ਮੂਰਖ ਏਹਿ **ਗੁਣ** ਬੋਲੇ ਸਦਾ ਵਿਣਾਸੁ।"

- ਮਾਝ **੧,** ਵਾਰ ੧੨ਸ, **੧,** ੧:੮ (143)

(7) ਰਸ

"ਅਖੀ ਦੇਖਿ ਨ ਰਜੀਆ **ਗੁਣ** ਗਾਹਕ ਇਕ ਵੰਨ।" (ਇਸ ਤਰ੍ਹਾਂ ਦੇ ਗੁਣ (ਰਸ) ਦਾ ਗਾਹਕ ਹਨ)

- ਮਾਝ **੧,** ਵਾਰ ੧੯ਸ, **੨,** ੨:੨ (147)

(8) ਭਾਵ ਰਤਨ ਰੂਪੀ ਗੁਣ

"ਸਰੀਰਿ ਸਰੋਵਰਿ **ਗੁਣ** ਪਰਗਟਿ ਕੀਏ।"

- ਆਸਾ **੪,** ਪ੭, ੪:੧ (367)

(9) ਰਸੀ -

"ਕਹੁ ਕਬੀਰ ਐਸਾ **ਗੁਣ** ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾਂ।" (ਰਸੀ ਦੇ ਸੱਪ ਹੋਣ ਦਾ ਭਰਮ)

- ਆਸਾ **ਕਬ,** ੧, ੪:੨ (475)

(10) ਗੁਣਾਂ ਦਾ ਭੰਡਾਰ ਪ੍ਰਭੂ (ਭਾਵ)

"ਲਾਹਾ ਲਾਭੁ ਹਰਿ ਭਗਤਿ ਹੈ **ਗੁਣ** ਮਹਿ ਗੁਣੀ ਸਮਾਈ ਰਾਮ।"

- ਵਡ **੩,** ਛੰਤ ੪, ੧:੨ (570)

"ਸਾਚੋ ਸਾਚਾ ਨਾਉ **ਗੁਣ** ਗੋਵਿੰਦੁ ਹੈ ਜੀਉ।" (ਗੁਣਾਂ ਦਾ ਖਜਾਨਾ)

- ਧਨਾ **੧,** ਛੰਤ ੨, ੧:੨ (688)

(11) ਤ੍ਰੈ ਗੁਣ, ਰਜੋ ਤਮੋ ਸਤੋ (ਭਾਵ)

"ਨਾਨਕ ਭ੍ਰਮ ਭੈ **ਗੁਣ** ਬਿਨਾਸੇ ਮਿਲਿ ਜਲੁ ਜਲਹਿ ਖਟਾਨਾ।"

- ਵਡ **੫,** ਛੰਤ ੨, ੪:੬ (578)

(12) ਉਪਕਾਰ

"ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ।"
ਮਰਣ ਜੀਵਣ ਕਉ ਧਰਤੀ ਦੀਨੀ ਏਤੇ **ਗੁਣ** ਵਿਸਰੇ।"

- ਰਾਮ **੧,** ੪, ੨:੧, ੨ (877)

"ਤੇ **ਗੁਣ** ਵਿਸਰਿ ਗਏ ਅਪਰਾਧੀ ਮੈ ਬਉਰਾ ਕਿਆ ਕਰਉ ਹਰੇ।" (ਉਹ ਉਪਕਾਰ ਭੁੱਲ ਗਏ)

- ਮਾਰੂ **੧,** ਅਸ ੮, ੨:੧ (1013)

(13) ਵਿਦਿਆ, ਹੁਨਰ

"ਨਾਨਕ ਸੇ ਨਰ ਅਸਲਿ ਖਰ ਜਿ ਬਿਨੁ **ਗੁਣ** ਗਰਬੁ ਕਰੰਤਿ।"

- ਸਾਰ **੪,** ਵਾਰ ੨੨ਸ, **੧,** ੨:੬ (1246)

(14) ਫਲ, ਲਾਭ

"ਫਰੀਦਾ ਜਿਨ੍ਹੀ ਕੰਮੀ ਨਾਹਿ **ਗੁਣ** ਤੇ ਕੰਮੜੇ ਵਿਸਾਰਿ।"

- ਸਲੋ **ਫਰ,** ਪ੯:੧ (1381)

(15) ਫੁਲ (ਮਹਾਨਕੋਸ਼)

"ਬ੍ਰਹਮ ਨਾਮ **ਗੁਣ** ਸਾਖ ਤਰੋਵਰ ਨਿਤ ਚੁਨਿ ਚੁਨਿ ਪੂਜ ਕਰੀਜੈ।" (ਬਹਮ ਬ੍ਰਿਛ ਦੀ ਸ਼ਾਖਾ ਨਾਮ ਹੈ ਤੇ ਸ਼ੁਭ ਗੁਣ ਫਲ ਹਨ)

- ਕਲਿ **੪,** ਅਸ ੪, ੧:੧ (1325)

(16) ਸਰਗੁਣ ਦਾ ਸੰਖੇਪ

"ਬ੍ਰਹਮੰਡ ਖੰਡ ਪੂਰਨ ਬ੍ਰਹਮੁ **ਗੁਣ** ਨਿਰਗੁਣ ਸਮ ਜਾਣਿਓ।"

- ਸਵ **੧,** ੯:੫ (1390)

**ਗੁਣ ਸਾਂਝੀ ---** ਸਤਸੰਗੀ, ਗੁਣਾਂ ਦੀ ਸਾਂਝ ਕਰਨ ਵਾਲੇ

"**ਗੁਣ ਸਾਂਝੀ** ਤਿਨ ਸੰਗਿ ਬਸੇ ਆਠ ਪਹਰ ਪ੍ਰਭ ਜਾਪਿ ਜੀਉ।"

- ਸੂਹੀ **੫,** ਅਸ ੩, ੭:੨ (761)

**ਗੁਣਹ ------** ਗੁਣਾਂ, ਸ਼ੁਭ ਕਰਨੀ, ਚੰਗਿਆਈਆਂ

"ਨਿਰਗੁਣ ਰਾਮੁ **ਗੁਣਹ** ਵਸਿ ਹੋਇ।"

- ਗਉ **੧,** ਅਸ ੩, ੧*:੧ (222)

"ਮੋਲਿ ਨ ਪਾਈਐ **ਗੁਣਹ** ਅਮੋਲ।" (ਅਮੋਲ ਗੁਣਾਂ ਵਾਲਾ) ਗੁਣਾਂ ਕਰਕੇ ਅਮੋਲ

- ਗਉ **੫,** ਸੁਖ ੨੩, ੩:੬ (294)

"ਨਾਨਕ ਅਵਗਣ **ਗੁਣਹ** ਸਮਾਣੇ ਐਸੀ ਗੁਰਮਤਿ ਪਾਈ।" (ਗੁਣਾਂ ਸਦਕਾ)

- ਤੁਖਾ **੧,** ਛੰਤ ੩, ੩:੬ (1111)

**ਗੁਣਹਿ -----** (1) ਵਿਚਾਰਦਾ ਹੈ

"ਪੜਹਿ **ਗੁਣਹਿ** ਤੂੰ ਬਹੁਤੁ ਪੁਕਾਰਹਿ ਵਿਣੁ ਬੂਝੇ ਤੂੰ ਡੂਬਿ ਮੁਆ।"

- ਆਸਾ **੩,** ਪਟੀ ੮:੨ (435)

(2) ਗੁਣਾਂ ਦਾ, ਗੁਣਾਂ ਵਿਚ

"**ਗੁਣਹਿ** ਹਾਰੁ ਪਰੋਇ ਕਿਸ ਕਉ ਰੋਈਐ।" (ਗੁਣਾਂ ਦਾ)

- ਧਨਾ **੧,** ਛੰਤ ੧, ੨:੨ (687)

"ਗੁਣ **ਗੁਣਹਿ** ਸਮਾਣੇ ਮਸਤਕਿ ਨਾਮ ਨੀਸਾਣੋ।" (ਗੁਣਾਂ ਵਿਚ)

- ਤੁਖਾ **੧,** ਛੰਤ ੫, ੩:੧ (1112)

**ਗੁਣਹੀਣ ----** ਗੁਣਾਂ ਤੋਂ ਵਿਹੂਣਾ/ਖਾਲੀ

"**ਗੁਣਹੀਣ** ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ।"

- ਸਰੋ **੩,** ਅਸ ੨, ੧*:੨ (638)

**ਹੋਰ ਰੂਪ:**

**ਗੁਣਹੀਣੀ –**

"ਮੁੰਧੇ **ਗੁਣਹੀਣੀ** ਸੁਖੁ ਕੇਹਿ।"

- ਸਿਰੀ **੧,** ਅਸ ੫, ੧*:੧ (56)

**ਗੁਣਹੀਨੁ –**

"ਨੀਚੁ ਅਨਾਥੁ ਅਜਾਨੁ ਮੈ ਨਿਰਗੁਨੁ **ਗੁਣਹੀਨੁ**"

- ਬਿਲਾ **੫,** ੫੫, ੪:੧ (815)

**ਗੁਣਕਾਰੀ ---** (1) ਗੁਣ ਕਰਨ ਵਾਲਾ ਭਾਵ ਗੁਣ ਦੇਣ ਵਾਲਾ

"ਆਪੇ ਗੁਣ ਆਪੇ **ਗੁਣਕਾਰੀ**"

- ਗਉ **੫,** ਸੁਖ ੧੭, ੧:੬ (285)

"ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ **ਗੁਣਕਾਰੀ।**" (ਗੁਣ ਦੇਣ ਵਾਲਾ ਪ੍ਰਭੂ)

- ਧਨਾ **੧,** ਛੰਤ ੩, ੫:੫ (690)

(2) (ਗੁਣ ਕਾਰਨ ਵਾਲਾ ਭਾਵ ਉਪਕਾਰੀ ਅਰਥਾਤ ਗੁਰਮੁਖ)

"**ਗੁਣਕਾਰੀ** ਗੁਣ ਸੰਘਰੈ ਅਵਰਾ ਉਪਦੇਸੇਨਿ।"

- ਸੂਹੀ **੩,** ਅਸ ੩, ੯:੧ (755)

**ਹੋਰ ਰੂਪ:**

**ਗੁਣਕਾਰੀਆ –**

"ਗੁਰਮੁਖਿ ਸਜਣੁ **ਗੁਣਕਾਰੀਆ** ਮਿਲਿ ਸਜਣ ਹਰਿ ਗੁਣ ਗਾਇ।"

- ਸਿਰੀ **੪,** ੬੭, ੧:੨ (40)

(3) ਗੁਣਾਂ ਵਾਲਾ, ਗੁਣਾਂ ਦਾ ਧਾਰਨੀ

"ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ **ਗੁਣਕਾਰੀ**।"

- ਰਾਮ **੧,** ਅਸ ੯, ੧੦:੧ (907)

"ਅਨਦਿਨੁ ਰਾਮ ਨਾਮੁ ਜਪਿ ਹਿਰਦੈ ਸਰਬ ਕਲਾ **ਗੁਣਕਾਰੀ**।"

- ਸਾਰ **੪,** ੨, ੧:੨ (1198)

(4) ਲਾਭਕਾਰੀ, ਫਾਇਦੇਮੰਦ, ਭਲਾ ਕਰਨ ਵਾਲਾ

"ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ **ਗੁਣਕਾਰੀ**।"

- ਰਾਮ **੧,** ਅਸ ੯, ੧੪:੧ (908)

"ਭਗਤਾ ਕਾ **ਗੁਣਕਾਰੀ** ਕਰਤਾ ਬਖਸਿ ਲਏ ਵਡਿਆਈ ਹੇ।"

- ਮਾਰੂ **੧,** ਸੋਲਾ ੫, ੨:੩ (1024)

**ਗੁਣਗ੍ਯ** ----- ਗੁਣਾਂ ਦਾ ਗਿਆਤਾ

"ਨਚ ਬਿਦਿਆ ਨਿਧਾਨ ਨਿਗਮੰ ਨਚ **ਗੁਣਗ੍ਯ** ਨਾਮ ਕੀਰਤਨਹ।"

- ਸਸ **੫,** ੩੧:੧ (1356)

"ਸੁਭੰਤ ਤੁਯੰ ਅਚੁਤ **ਚੁਣਗ੍ਯੰ** ਪੂਰਨੰ ਬਹੁਲੋ ਕ੍ਰਿਪਾਲਾ।"

- ਸਸ **੫,** ੫:੧ (1354)

**ਗੁਣਤ** ------ ਵਿਚਾਰਨਾ

"ਦੂਜੈ ਭਾਇ ਜੇਤਾ ਪੜਹਿ ਪੜਤ **ਗੁਣਤ** ਸਦਾ ਦੁਖੁ ਹੋਈ।"

- ਗੂਜ **੩,** ੯, ੧:੨ (492)

**ਹੋਰ ਰੂਪ:**

**ਗੁਣੰਤ –**

"ਕਹੰਤ ਬੇਦਾ **ਗੁਣੰਤ** ਗੁਨੀਆ ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ।"

- ਸਸ **੫,** ੧੪:੧ (1355)

**ਗੁਣਤਾਸ** ---- **ਗੁਣਾਂ ਦਾ ਭਾਂਡਾ/ਖਜਾਨਾ, ਵਾਹਿਗੁਰੂ;** (ਗੁਣ (ਸੰ.) +ਤਾਸ਼ (ਫਾ.) - ਗੁਣਾਂ ਦਾ ਮਾਲਕ (ਕੋਸ਼))

"ਸਿਮਰਿ ਸਿਮਰਿ ਸਿਮਰਿ **ਗੁਣਤਾਸ**"

- ਗਉ **੫,** ੭੭, ੩:੪ (178)

**ਹੋਰ ਰੂਪ:**

**ਗੁਣਤਾਸਾ –**

"ਕਰੀ ਦਇਆ ਸਤਿਗੁਰਿ **ਗੁਣਤਾਸਾ**।"

- ਗਉ **੫,** ੧੨੭, ੨:੨ (191)

**ਗੁਣਤਾਸਿ –**

"ਨਦਰਿ ਕਰੇ ਤਾ ਪਾਈਐ ਸਚੁ ਨਾਮੁ **ਗੁਣਤਾਸਿ** ।"

- ਸਿਰੀ **੫,** ੧੦੦, ੩:੩ (53)

**ਗੁਣਤਾਸੁ –**
"ਓਤੁ ਮਤੀ ਸਾਲਾਹਣਾ ਸਚੁ ਨਾਮੁ **ਗੁਣਤਾਸੁ**"

- ਸਿਰੀ **੧,** ੮, ੧:੩ (17)

**ਗੁਣਤਾਸੇ –**
"ਹਉ ਮਨੁ ਤਨੁ ਦੇਵਾ ਸਤਿਗੁਰੈ ਮੈ ਮੇਲੇ ਪ੍ਰਭ **ਗੁਣਤਾਸੇ**"

- ਸੂਹੀ **੪,** ਛੰਤ ੫, ੧:੨ (776)

**ਗੁਣਦਾਤਾ** --- ਗੁਣਾਂ ਦੀ ਬਖਸ਼ਿਸ਼ ਕਰਨ ਵਾਲਾ, ਵਾਹਿਗੁਰੂ
"ਹਰਿ **ਗੁਣਦਾਤਾ** ਸਦ ਮਨਿ ਵਸੈ ਸਚੁ ਰਖਿਆ ਉਰ ਧਾਰਿ।"

- ਸਿਰੀ **੩,** ਅਸ ੧੮, ੬:੩ (65)

**ਗੁਣਨਿਧਾਨ** -- ਗੁਣਾਂ ਦਾ ਖਜਾਨਾ ਪ੍ਰਭੂ
"**ਗੁਣ ਨਿਧਾਨ** ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ।"

- ਸੋਰ **੫,** ੨੯, ੨:੧ (617)

**ਹੋਰ ਰੂਪ:**

**ਗੁਣ ਨਿਧਾਨੁ –**
"ਸਤਗੁਰੁ ਸੇਵਿ **ਗੁਣ ਨਿਧਾਨੁ** ਪਾਇਆ ਤਿਸ ਕੀ ਕੀਮ ਨ ਪਾਈ।"

- ਸਿਰੀ **੩,** ੪੮, ੩:੨ (32)

**ਗੁਣਨਿਧਿ** --- ਗੁਣਾਂ ਦਾ ਭੰਡਾਰ/ਖਜਾਨਾ/ਸਮੁੰਦਰ
"**ਗੁਣ ਨਿਧਿ** ਗਾਇਆ ਸਭ ਦੂਖ ਮਿਟਾਇਆ ਹਉਮੈ ਬਿਨਸੀ ਗਾਠੇ।"

- ਆਸਾ **੫,** ਛੰਤ ੩, ੧:੪ (454)

**ਹੋਰ ਰੂਪ:**

**ਗੁਣ ਨਿਧੇ –**
"ਹਰਿ **ਗੁਣ ਨਿਧੇ** ਗੋਪਾਲ।"

- ਬਿਲਾ **੫,** ਅਸ ੨, ੫:੧ (838)

**ਗੁਣਬਾਣੀ** --- ਲਾਭਦਾਇਕ/ਗੁਣ ਕਰਨ ਵਾਲੀ ਬਾਣੀ
"ਜਨੁ ਨਾਨਕੁ ਬੋਲੇ **ਗੁਣ ਬਾਣੀ** ਗੁਰਬਾਣੀ ਹਰਿ ਨਾਮਿ ਸਮਾਇਆ।"

- ਗੂਜਿ **੪,** ੫, ੪:੨ (494)

**ਗੁਣ ਬਾਦ** --- ਗੁਣਾਨਵਾਦ, ਗੁਣ, ਕਥਨ, ਤਾਰੀਫ, ਵਡਿਆਈ
"ਰਮਣ ਕਉ ਰਾਮ ਕੇ **ਗੁਣ ਬਾਦ**।"

- ਸਾਰ **੫**, ੧੦੩, ੧*:੧ (1224)

**ਗੁਣਮਤਿ** ---- ਗੁਣਾਂ ਦੀ ਮਤ ਵਾਲੇ
"ਖਲ ਮੁਗਧ ਮੂੜ ਕਟਾਖ੍ ਸ੍ਰੀਧਰ ਭਏ **ਗੁਣਮਤਿ** ਧੀਰ।"

- ਗੂਜ **੫,** ਅਸ ੨, ੬:੨ (508)

**ਗੁਣਵੰਤ** ---- (1) ਗੁਣਾਂ ਵਾਲਾ, ਭਾਵ ਪ੍ਰਭੂ
"ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ **ਗੁਣਵੰਤ** ਪ੍ਰਾਨ ਹਮਾਰੇ।"

- ਸਿਰੀ **੫,** ਛੰਤ ੩, ੨:੩ (80)

**ਹੋਰ ਰੂਪ:**

**ਗੁਣਵਤੀ –**

"ਰਸਨਾ ਉਚਰੈ **ਗੁਣਵਤੀ** ਕੋਇ ਨ ਪੁਜੈ ਦਾਨੁ।" (ਗੁਣਵਾਨ ਪ੍ਰਭੂ ਨੂੰ ਸਿਮਰੇ)

- ਸਿਰੀ **੫,** ੮੮, ੩:੨ (49)

(2) ਗੁਣਾਂ/ਖੂਬੀਆਂ ਵਾਲੇ

"ਹਿਮ ਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ **ਗੁਣਵੰਤ** ਜੀਉ।" (ਮਾਘ ਫੱਗਣ ਗੁਣਾਂ ਵਾਲੇ ਹਨ)

- ਰਾਮ **੫,** ਰੁਤੀ ੭:੧ (929)

**ਹੋਰ ਰੂਪ:**

**ਗੁਣਵੰਤਾ –**

"ਤੂੰ **ਗੁਣਵੰਤਾ** ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ।"

- ਗਉ **੪,** ੪੯, ੨:੨ (167)

"ਤੂ ਪਿਰੁ **ਗੁਣਵੰਤਾ** ਹਉ ਅਉਗਣਿਆਰਾ।"

- ਵਡ **੪,** ੨, ੫:੧ (561)

**ਗੁਣਵੰਤਿਆ –**

"ਨਾਨਕ ਨਿਰਗੁਣਿ ਗੁਣੁ ਕਰੇ **ਗੁਣਵੰਤਿਆ** ਗੁਣੁ ਦੇ।" (ਗੁਣਵਾਨ)

- ਜਪ **੧,** ੭:੬ (2)

"ਸਦਾ ਅਨੰਦਿ ਰਹਹਿ ਦਿਨੁ ਰਾਤੀ **ਗੁਣਵੰਤਿਆ** ਪਾ ਛਾਰੁ।"

- ਆਸਾ **੧,** ਵਾਰ ੬ਸ, **੧,** ੧:੧੪ (466)

**ਗੁਣਵੰਤੀ –**

"**ਗੁਣਵੰਤੀ** ਗੁਣ ਵੀਥਰੈ ਅਉਗੁਣਵੰਤੀ ਝੂਰਿ।" (ਗੁਣਾਂ ਵਾਲੀ, ਸੁਚਜੀ)

- ਸਿਰੀ **੧,** ੯, ੧:੧ (17)

"**ਗੁਣਵੰਤੀ** ਸਾਲਾਹਿਆ ਸਦਾ ਥਿਰੁ ਨਿਹਚਲੁ ਹਰਿ ਪੂਰਾ।" (ਗੁਣਵਾਨਾਂ ਨੇ)

- ਗੂਜ **੩,** ਵਾਰ ੭:੫ (511)

**ਗੁਣਵੰਤੀਆ –**

"**ਗੁਣਵੰਤੀਆ** ਗੁਣ ਸਾਰਹਿ ਆਪਣੇ ਕੰਤ ਸਮਾਲਹਿ ਨਾ ਕਦੇ ਲਗੈ ਵਿਜੋਗੋ।"

- ਵਡ **੩,** ਅਲਾ ੧, ੧:੫ (582)

**ਗੁਣਵੰਤੁ –**

"ਸੋ ਢਾਢੀ **ਗੁਣਵੰਤੁ** ਜਿਸ ਨੋ ਪ੍ਰਭ ਪਿਆਰੁ।"

- ਰਾਮ **੫,** ੧੧:੮ (962)

**ਗੁਣਾ** ------ (1) ਗੁਣਾਂ, ਚੰਗਿਆਈਆਂ

"ਸੁਣਿਐ ਸਰਾ **ਗੁਣਾ** ਕੇ ਗਾਹ।"

- ਜਪੁ **੧,** ੧੧:੧ (3)

"**ਗੁਣਾ** ਕਾ ਗਾਹਕੁ ਹੋਵੈ ਸੋ ਗੁਣ ਜਾਣੈ।"

- ਆਸਾ **੩,** ੪੧, ੨:੧ (361)

**ਹੋਰ ਰੂਪ:**

**ਗੁਣਿ –**

"ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ।" (ਗੁਣਾਂ ਰਾਹੀਂ/ਗੁਣਾਂ ਸਦਕਾ)

– ਮਾਝ **੧,** ਅਸ ੧, ੬:੩ (109)

(2) ਰਜੋ ਸਤੋ ਤਮੋ

"ਤ੍ਰਿਹੁ **ਗੁਣਾ** ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ।"

– ਸਿਰੀ **੩,** ਅਸ ੨੩, ੬:੧ (68)

(3) ਗੁਣਾਂ ਵਾਲਾ

"ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ **ਗੁਣਾ** ਸੁਖਦਾਇਓ।"

– ਸੋਰ **੫,** ੬੧, ੨:੧ (624)

**ਗੁਣਿ** ------ (1) ਚੰਗਿਆਈਆਂ, ਗੁਣਾਂ; ਵੇਖੋ 'ਗੁਣਾ' (1)

(2) ਵਿਚਾਰਕੇ

"ਕਿਸੈ ਪੜਾਵਹਿ ਪੜਿ **ਗੁਣਿ** ਬੂਝੇ ਸਤਿਗੁਰ ਸਬਦਿ ਸੰਤੋਖਿ ਰਹੇ।"

– ਆਸਾ **੧,** ੧੭, ੧:੨ (354)

(3) ਪਦ (ਭਾਵ), ਵੇਖੋ 'ਗੁਣੁ' (4)

"ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ **ਗੁਣਿ** ਚਉਥੈ ਮੁਕਤਿ ਕਰਾਇਦਾ।" (ਚੌਥੇ ਪਦ ਭਾਵ ਤੁਰੀਆ ਅਵਸਥਾ)

– ਮਾਰੂ **੧,** ਸੋਲਾ ੧੭, ੧੧:੩ (1038)

**ਗੁਣੀ** ------ (1) ਗੁਣਾਂ/ਚੰਗਿਆਈਆਂ ਦਾ

"ਨਾਨਕ ਗਾਵੀਐ **ਗੁਣੀ** ਨਿਧਾਨੁ।"

– ਜਪੁ **੧,** ੫:੪ (2)

(2) ਗੁਣਾਂ ਕਰਕੇ

"ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ **ਗੁਣੀ** ਗਹੀਰਾ।"

– ਆਸਾ **੧,** ਸੋਦ ੨, ੧*:੧ (9)

"ਸਭਿ ਅਉਗਣ **ਗੁਣੀ** ਮਿਟਾਇਆ ਗੁਰੁ ਆਪੇ ਬਖਸਣਹਾਰੁ।" (ਗੁਣਾਂ ਨਾਲ)

– ਸਿਰੀ **੪,** ਵਾਰ ੧੮ਸ, **੩,** ੨:੭ (90)

(3) ਗੁਣਾਂ ਵਾਲੇ ਪ੍ਰਭੂ

"ਗੁਰਮੁਖਿ ਹੋਵੈ ਸੋਈ ਬੂਝੈ ਗੁਣ ਕਹਿ **ਗੁਣੀ** ਸਮਾਵਣਿਆ।"

– ਮਾਝ **੩,** ਅਸ ੩, ੧:੩ (110)

"ਨਾਨਕ ਜਨੁ ਗੁਣ ਗਾਵੈ ਨਿਤ ਸਾਚੇ ਗੁਣ ਗਾਵਹ **ਗੁਣੀ** ਸਮਾਹਾ ਹੇ।"

– ਮਾਰੂ **੩,** ਸੋਲਾ ੧੩, ੧੬:੩ (1057)

(4) ਗੁਣਵਾਣ, ਗੁਣਾਂ ਵਾਲਾ, ਹੋਰ ਵੇਖੋ 'ਗੁਣੀਆ'

"ਪੰਡਿਤ **ਗੁਣੀ** ਸੂਰ ਹਮ ਦਾਤੇ ਏਹਿ ਕਹਹਿ ਬਡ ਹਮ ਹੀ।"

– ਗਉ **ਕਬ,** ੫੧, ੨:੨ (334)

"ਲਾਹਾ ਲਾਭੁ ਹਰਿ ਭਗਤਿ ਹੈ ਗੁਣ ਮਹਿ ਗੁਣੀ ਸਮਾਈ ਰਾਮ।" (ਗੁਣਾਂ ਵਾਲਾ ਗੁਰਮੁਖ)

– ਵਡ **੩,** ਛੰਤ ੪, ੧:੨ (570)

"**ਗੁਣੀ** ਗਿਆਨੀ ਬਹਿ ਮਤਾ ਪਕਾਇਆ ਫੇਰੇ ਤਤੁ ਦਿਵਾਏ।" (ਗੁਣਵਾਣਾਂ)

– ਸੂਹੀ **੪,** ਛੰਤ ੧, ੪:੪ (773)

(5) ਗੁਣਾਂ ਵਾਲਾ

"**ਗੁਣੀ** ਅਚਾਰਿ ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ।" (ਗੁਣਾਂ ਵਾਲਾ ਆਚਾਰ)

– ਧਨਾ **੧,** ਛੰਤ ੩, ੧:੪ (689)

(6) ਗੁਣਾਂ ਵਿਚ

"ਸਭਿ ਗਾਵਹੁ ਗੁਣ ਗੋਵਿੰਦ ਹਰੇ ਗੋਵਿੰਦ ਹਰੇ ਗੋਵਿੰਦ ਹਰੇ ਗੁਣ ਗਾਵਹ **ਗੁਣੀ** ਸਮਉਲਾ।" (ਗੁਣਾਂ ਵਿਚ ਸਮਾ ਜਾਈਦਾ ਹੈ)

– ਕਾਨ **੪,** ਵਾਰ ੬:੫ (1315)

**ਗੁਣੀਆ** ---- ਗੁਣਵਾਨ, ਗੁਣਾਂ ਵਾਲੇ

"**ਗੁਣੀਆ** ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ।"

– ਰਾਮ **੧,** ਓਅੰ ੪੪:੫ (936)

**ਗੁਣੀਐ** ----- (1) ਵਿਚਾਰੀਐ

"ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ।"

– ਸਿਰੀ **੩,** ਅਸ ੨੩, ੬:੨ (68)

(2) ਗੁਣਾਂ ਦੀ

"ਕਰਿ ਕੀਰਤਿ ਗੋਵਿੰਦ **ਗੁਣੀਐ** ਸਗਲ ਪ੍ਰਾਛਤ ਦੁਖ ਹਰੇ।"

– ਆਸਾ **੫,** ਛੰਤ ੪, ੧:੫ (454)

**ਗੁਣੀ ਗਹੀਰ** -- ਗੁਣਾਂ ਕਰਕੇ ਡੂੰਘਾ/ਗੰਭੀਰ

"ਨਾਨਕ ਨਾਮੁ ਸਮਾਲਿ ਤੂ ਭਾਈ ਅਪਰੰਪਰ **ਗੁਣੀ ਗਹੀਰ**।"

– ਸੂਹੀ **੩,** ਛੰਤ ੩, ੮:੨ (639)

**ਹੋਰ ਰੂਪ:**

**ਗੁਣੀ ਗਹੀਰਾ** –

"ਗੁਰ ਪਰਸਾਦੀ ਬ੍ਰਹਮੁ ਪਛਾਤਾ ਨਾਨਕ **ਗੁਣੀ ਗਹੀਰਾ।**"

– ਸੂਹੀ **੪,** ਛੰਤ ੧, ੨:੬ (773)

**ਗੁਣੀ ਗਹੀਰੁ** –

"ਨਾਨਕ ਨਾਮੁ ਸਲਾਹਿ ਤੂ ਹਰਿ **ਗੁਣੀ ਗਹੀਰੁ**।"

– ਸੂਹੀ **੩,** ਵਾਰ ੧੦:੫ (789)

**ਗੁਣੀਜਨ** ---- ਗੁਣਾਂ ਵਾਲੇ ਵਿਅਕਤੀ

"ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ **ਗੁਣੀਜਨ** ਬਣਤਿਆ।"

– ਸੋਰ **੪,** ਵਾਰ ੧੮:੩ (649)

**ਗੁਣੀ ਨਿਧਾਨਾ** – ਗੁਣਾਂ ਦਾ ਖਜ਼ਾਨਾ/ਭੰਡਾਰ

"ਸਚੁ ਸਬਦੁ ਕਮਾਈਐ ਨਿਜ ਘਰਿ ਜਾਈਐ ਪਾਈਐ **ਗੁਣੀ ਨਿਧਾਨਾ**।"

– ਆਸਾ **੧,** ਛੰਤ ੨, ੨:੩ (436)

**ਹੋਰ ਰੂਪ:**

**ਗੁਣੀ ਨਿਧਾਨੁ** –

"ਏ ਮਨ ਗੁਰ ਕੀ ਸਿਖ ਸੁਣਿ ਹਰਿ ਪਾਵਹਿ **ਗੁਣੀ ਨਿਧਾਨੁ**।"

– ਗੁਜ **੩,** ਵਾਰ ੯ਸ, **੩,** ੨:੧ (512)

**ਗੁਣੁ** ------- (1) ਚੰਗਿਆਈਆਂ, ਗੁਣ

"ਨਾਨਕ ਨਿਰਗੁਣਿ **ਗੁਣੁ** ਕਰੇ ਗੁਣਵੰਤਿਆ ਗੁਣੁ ਦੇ।"

(2) ਖੂਬੀ, ਲਛਣ

"**ਗੁਣੁ** ਏਹੋ ਹੋਰੁ ਨਾਹੀ ਕੋਇ।"

- ਆਸਾ **੧,** ਸੋਦ ੩, ੩:੩ (9)

(3) ਲਾਭ, ਫਾਇਦਾ

"ਬਧਾ ਚਟੀ ਜੋ ਭਰੇ ਨਾ **ਗੁਣੁ** ਨਾ ਉਪਕਾਰੁ।"

- ਸੂਹੀ **੩,** ਵਾਰ ੭ਸ, **੨,** ੩:੧ (787)

(4) ਪਦ, ਅਵਸਥਾ (ਭਾਵ) ਵੇਖੋ 'ਗੁਣਿ' (3)

"ਤ੍ਰੈ ਗੁਣ ਮਾਇਆ ਮੋਹਿ ਵਿਆਪੇ ਤੁਰੀਆ **ਗੁਣੁ** ਹੈ ਗੁਰਮੁਖਿ ਲਹੀਆ।"

- ਬਿਲਾ **੪,** ਅਸ ੧, ੭:੧ (833)

"ਤੁਰੀਆ **ਗੁਣੁ** ਸਤਸੰਗਤਿ ਪਾਈਐ ਨਦਰੀ ਪਾਰਿ ਉਤਾਰੀ।"

- ਮਲਾ **੩,** ੯, ੨:੨ (1260)

**ਗੁਣੇ** ------- ਗੁਣ ਕਰਕੇ

"ਭਗਤੀ ਤੋਖਿਤ ਦੀਨ ਕ੍ਰਿਪਾਲਾ **ਗੁਣੇ** ਨ ਕਿਤ ਹੀ ਹੈ ਭਿਗਾ।"

- ਮਾਰੂ **੫,** ਸੋਲਾ ੧੧, ੧੩:੩ (1083)

**ਗੁਣੈ** ------- ਗੁਣਾਂ

"ਓਇ ਲੋਚਨਿ ਓਨਾ **ਗੁਣੈ** ਨੋ ਓਇ ਅਹੰਕਾਰਿ ਸੜੰਦੇ।"

- ਗਉ **੪,** ਵਾਰ ੧੨:੫ (306)

**ਗੁਥਲੀ** ----- ਥੈਲੀ, ਝੋਲੀ

"ਰਤਨਾ ਕੇਰੀ **ਗੁਥਲੀ** ਰਤਨੀ ਖੋਲੀ ਆਇ।"

- ਰਾਮ **੩,** ਵਾਰ ੧੫ਸ, **੨,** ੨:੧ (954)

**ਗੁਦਰਾਣੁ** ---- ਗੁਜਾਰਾ, ਗੁਜਰਾਨ

"ਗੁਰਮੁਖਿ ਸਾਚੁ ਤਹਾ **ਗੁਦਰਾਣੁ**"

- ਆਸਾ **੧,** ੨੧, ੫:੪ (355)

**ਗੁਦਰੀ** ----- ਗੁਜਰੀ, ਲੰਘੀ

"ਸਗਲੀ ਰੈਣਿ **ਗੁਦਰੀ** ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ।"

- ਸਿਰੀ **੫,** ਪਹ ੪, ੪:੫ (78)

**ਹੋਰ ਰੂਪ:**

**ਗੁਦਰੈ -**

"ਝਗੜਾ ਕਰਦਿਆ ਅਨਦਿਨੁ **ਗੁਦਰੈ** ਸਬਦਿ ਨ ਕਰਹਿ ਵੀਚਾਰੁ।" (ਲੰਘ ਗਏ)

- ਗਉ **੪,** ਵਾਰ ੩ਸ, **੪,** ੧:੨ (316)

**ਗੁਦੜੁ** ------ ਗੋਦੜਾ, ਲੀਰਾਂ ਦਾ ਕਪੜਾ, ਜੁਲਾ

"ਜਿਨ੍ ਪਟੁ ਅੰਦਰਿ ਬਾਹਰਿ **ਗੁਦੜੁ** ਤੇ ਭਲੇ ਸੰਸਾਰਿ।"

- ਆਸਾ **੧,** ਵਾਰ ੨੦ਸ, **੧,** ੨:੩ (473)

**ਗੁੰਦਾਈਂ** ---- (ਸੰ. *ਗ੍ਰਨ੍ਥਨ*) ਗੁੰਦਾਉਣਾ, ਗੁਤ/ਮੇਢੀ ਕਰਨਾ

"ਮਾਠਿ **ਗੁੰਦਾਈਂ** ਪਟੀਆ ਭਰੀਐ ਮਾਗ ਸੰਧੂਰੇ।"

- ਵਡ **੧,** ੩, ੧:੧੧ (558)

**ਗੁਦਾਰਨਾ** ---- ਗੁਜਾਰਨਾ, ਲੰਘਾਣਾ
"ਨਾਮੁ ਜਪਤ ਮਨੁ ਨਿਰਮਲ ਹੋਵੈ ਸੂਖੇ ਸੂਖਿ **ਗੁਦਾਰਨਾ**"
- ਰਾਮ **੫,** ਅਸ ੫, ੪:੧ (915)

**ਗੁਦਾਰਿਆ** --- ਗੁਜਾਰਿਆ, ਲੰਘਾਣਾ
"ਨਾਨਕ ਦੁਨੀਆ ਸੰਗਿ **ਗੁਦਾਰਿਆ** ਸਾਕਤ ਮੂੜ ਨਪਾਕ।"
- ਗੂਜ **੫,** ਵਾਰ ੧੯ਸ, **੫,** ੧:੨ (523)

**ਹੋਰ ਰੂਪ:**

**ਗੁਦਾਰੀ –**
"ਪਰ ਹਰਨਾ ਲੋਭੁ ਝੂਠ ਨਿੰਦਾ ਇਵ ਹੀ ਕਰਤ **ਗੁਦਾਰੀ**।"
- ਧਨਾ **੫,** ੪੨, ੧:੧ (681)

**ਗੁਦਾਰੇ** ----- (1) ਮੁਕਾ ਦਿਤੇ (ਭਾਵ)
"ਜਿਨਿ ਪੰਚ ਮਾਰਿ ਬਿਦਾਰਿ **ਗੁਦਾਰੇ** ਸੋ ਪੂਰਾ ਇਹ ਕਲੀ ਰੇ।"
- ਆਸਾ **੫,** ੧੩੨, ੧*:੨ (404)

(2) ਗੁਜਾਰੇ, ਲੰਘਾਏ
"ਹੁਕਮੇ ਜੁਗ ਛਤੀਹ **ਗੁਦਾਰੇ**।"
- ਮਾਰੂ **੧,** ਸੋਲਾ ੧੬, ੧੪:੧ (1037)

**ਗੁਦਾਰੈ –**
"ਬਿਖਈ ਦਿਨੁ ਰੈਨਿ ਇਵ ਹੀ **ਗੁਦਾਰੈ**।"
- ਸਾਰ **੫,** ੧੦, ੧*:੧ (1205)

**ਗੁਧਾ** ------ ਗੁੰਨਿਆ ਗਿਆ; ਇਛਾਵਾਨ ਹੋਇਆ, ਲੁਬਧ ਭਇਆ (ਮਹਾਨਕੋਸ਼)
"ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ **ਗੁਧਾ**।"
- ਆਸਾ **੪,** ਛੰਤ ੧੬, ੧:੪ (449)

**ਗੁਨ** ------- (1) ਵਡਿਆਈ, ਸ਼ੋਭਾ ਸਿਫਤ ਸਾਲਾਹ, ਵੇਖੋ 'ਗੁਣ' (4)
"ਹਰਿ ਰਸੁ ਰਸਨਾ ਰਾਮ **ਗੁਨ** ਗਾਇ।"
- ਗਉ **੪,** ੪੦, ੧*:੨ (164)

"ਮੋਹਿ ਨਿਰਗੁਨੁ ਸਭ **ਗੁਨ** ਤੇਰੇ।"
- ਗਉ **੫,** ੧੨੫*, ੧*:੨ (205)

"**ਗੁਨ** ਕੀਰਤਿ ਨਿਧਿ ਮੋਰੀ।" (ਹਰਿ ਦੀ ਸਿਫਤ ਸਲਾਹ)
- ਗਉ **੫,** ੧੫੬*, ੧*:੧ (213)

"ਤਵ **ਗੁਨ** ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ।" (ਸ਼ੋਭਾ; ਵਡਿਆਈ)
- ਬਿਲਾ **ਸਧ,** ੧, ੧*:੧ (858)

(2) ਨੇਕ ਕੰਮ, ਚੰਗਿਆਈਆਂ, ਵੇਖੋ 'ਗੁਣ' (2)
"ਕਵਨ **ਗੁਨ** ਪ੍ਰਾਨਪਤਿ ਮਿਲਉ ਮੇਰੀ ਮਾਈ।"
- ਗਉ **੫,** ੧੧੮*, ੧*:੧ (204)

(3) ਸੁਭਾ, ਲਛਣ, ਵੇਖੋ 'ਗੁਣ' (6)
"ਨਿਜ ਘਰਿ ਪਾਰਸੁ ਤਜਹੁ **ਗੁਨ** ਆਨ।" (ਹੋਰ ਲਛਣ/ਸੁਭਾ ਦਾ ਤਿਆਗ ਕਰੋ)
- ਗਉ **ਕਬ,** ੯, ੩:੨ (325)

(4) ਲਾਭ, ਫਾਇਦਾ, ਵੇਖੋ 'ਗੁਣ' (14)
"ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ਕਹਿ ਰਵਿਦਾਸ ਛੂਟਿਬੋ ਕਵਨ **ਗੁਨ**"
- ਆਸਾ **ਰਵਿ,** ੪, ੩:੨ (487)

(5) ਉਪਕਾਰ, ਵੇਖੋ 'ਗੁਣ' (12)
"ਜਿਹਵਾ ਏਕ ਕਵਨ **ਗੁਨ** ਕਹੀਐ।"
- ਧਨਾ **੫,** ੧੨, ੧*:੧ (674)

(6) ਗੁਣਾਂ/ਲੱਛਣਾਂ (ਭਾਵ) ਕਾਰਨ
"ਕਾਲੀ ਕੋਇਲ ਤੂ ਕਿਤ **ਗੁਨ** ਕਾਲੀ।"
- ਸੂਹੀ **ਫਰ,** ੧, ੨:੧ (794)

(7) ਤਾਸੀਰ, ਖ਼ਾਸੀਅਤ, ਸੁਭਾ ਦਾ ਅੰਗ/ਹਿੱਸਾ, ਵੇਖੋ 'ਗੁਣ' (3)
"ਤ੍ਰੈ **ਗੁਨ** ਮਾਈ ਮੋਹਿ ਆਈ ਕਹੰਉ ਬੇਦਨ ਕਾਹਿ।"
- ਮਲਾ **੫,** ੨੪, ੧:੧ (1272)

**ਗੁਨਹ** ------ (ਫਾ. ਗੁਨਾਹ) ਪਾਪ, ਗੁਨਾਹ, ਅਵਗੁਣ, ਅਪਰਾਧ
"ਐਸੇ **ਗੁਨਹ** ਅਛਾਦਿਓ ਪ੍ਰਾਨੀ।"
- ਆਸਾ **੫,** ੨੨, ੨:੨ (376)

**ਗੁਨਹਗਾਰ** --- ਪਾਪੀ, ਗੁਨਾਹ ਕਰਨ ਵਾਲਾ, ਅਪਰਾਧੀ, ਦੋਸ਼ੀ
"ਲੂਣ ਹਰਾਮੀ **ਗੁਨਹਗਾਰ** ਬੇਗਾਨਾ ਅਲਪ ਮਤਿ।"
- ਗਉ **੧,** ਬਾਅ ੫੨:੧ (261)

**ਹੋਰ ਰੂਪ:**

**ਗੁਨਹਗਾਰੁ** –
"ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ **ਗੁਨਹਗਾਰੁ**"
- ਸਲੋ **੩,** ੨੯:੨ (1416)

**ਗੁਨਹਾਂ** ----- ਪਾਪਾਂ ਨੂੰ, ਵੇਖੋ 'ਗੁਨਹ'
"ਗੁਨਹਾਂ **ਬਖਸਣਹਾਰੁ** ਸਬਦੁ ਕਮਾਵਹੀ।"
- ਆਸਾ **੧,** ਅਸ ੧੬, ੮:੨ (420)

**ਗੁਨਹੀ** ----- ਗੁਨਾਹਾਂ ਨਾਲ, ਪਾਪਾਂ ਨਾਲ
"**ਗੁਨਹੀ** ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ।"
- ਸਲੋ **ਫਰ,** ੬੧:੨ (1381)

**ਗੁਨਹੀਨ** ---- ਗੁਣਾਂ ਤੋਂ ਵਿਹੂਨਾ
"ਰੇ **ਗੁਨਹੀਨ** ਦੀਨ ਮਾਇਆ ਕ੍ਰਿਮ ਸਿਮਰਿ ਸੁਆਮੀ ਏਕ ਘਰੀ।"
- ਸਮੁ **੫,** ੩*:੫ (1387)

**ਗੁਨਗਾਵਨ** --- ਗੁਣ ਗਾਉਣ ਵਾਲੇ
"ਸੁੰਦਰ ਸੁਘੜ ਚਤੁਰੁ ਸਭ ਬੇਤਾ ਰਿਦ ਦਾਸ ਨਿਵਾਸ ਭਗਤ **ਗੁਨ ਗਾਵਨ**।"
- ਟੋਡੀ **੫,** ੨੫, ੧:੧ (717)

**ਗੁਨਗ੍ਯ** ----- ਗੁਣਾਂ ਦੇ ਗਿਆਤਾ
"ਧੁਨਿਤ ਲਲਿਤ **ਗੁਨਗ੍ਯ** ਅਨਿਕ ਭਾਂਤਿ ਬਹੁ ਬਿਧਿ ਰੂਪ ਦਿਖਾਵਨੀ ਨੀਕੀ।"

- ਮਲਾ **੫,** ੨੫, ੧:੨ (1272)

**ਗੁਨਣਾ** ------ ਵਿਚਾਰਨਾ
"ਨਾਨਕ ਪੜਣਾ **ਗੁਨਣਾ** ਇਕੁ ਨਾਉ ਹੈ ਬੂਝੈ ਕੋ ਬੀਚਾਰੀ।"
- ਸਾਰ **੪,** ਵਾਰ ੨੪ਸ, **੩,** ੧:੬ (1246)

**ਗੁਨਤ** ------ ਵਿਚਾਰਦੇ
"ਪੜ੍ਹਤ **ਗੁਨਤ** ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ।"
- ਆਸਾ **ਕਬ,** ੮, ੧*:੨ (477)

**ਗੁਨਤਾਸ** ---- ਗੁਣਾਂ ਦਾ ਖਜ਼ਾਨਾ ਅਰਥਾਤ ਵਾਹਿਗੁਰੂ ਵੇਖੋ ਗੁਣਤਾਸ
"ਜਾ ਕੈ ਮਨਿ ਪ੍ਰਗਟੇ **ਗੁਨਤਾਸ**।"
- ਗਉ **੫,** ਸੁਖ ੧੮, ੬:੪ (287)

**ਹੋਰ ਰੂਪ:**

**ਗੁਨਤਾਸਿ -**
"ਅਨਦਿਨੁ ਜਪਉ ਨਾਮ **ਗੁਣਤਾਸਿ**।"
- ਆਸਾ **੪,** ੭੪, ੪:੧ (389)

**ਗੁਨਤਾਸੁ -**
"ਨਾਨਕ ਨਾਮੁ ਜਪਹੁ **ਗੁਨਤਾਸੁ**।"
- ਗਉ **੫,** ਸੁਖ ੨੦, ੫:੧੦ (290)

**ਗੁਨਨਾਇਕਾ** -- ਗੁਣਾਂ ਦਾ ਮਾਲਕ/ਖਜਾਨਾ, ਗੁਣਾਂ ਦਾ ਜਹਾਜ (ਸ਼ਬਦਾਰਥ)
"ਗੁਣ ਗਭੀਰ **ਗੁਨਨਾਇਕਾ** ਗੁਣ ਕਹੀਅਹਿ ਕੇਤ।"
- ਬਿਲਾ **੫,** ੩੯, ੪:੧ (810)

**ਗੁਨਨਿਧਾਨ** -- ਗੁਣਾਂ ਦਾ ਖਜ਼ਾਨਾ ਪ੍ਰਭੂ
"**ਗੁਨਨਿਧਾਨ** ਨਿਤਿ ਗਾਵੈ ਨਾਨਕ ਸਹਸਾ ਦੁਖੁ ਮਿਟਾਇ।"
- ਆਸਾ **੫,** ੩੧, ੨:੧ (378)

**ਹੋਰ ਰੂਪ:**

**ਗੁਨਨਿਧਾਨੁ -**
"**ਗੁਨਨਿਧਾਨੁ** ਪ੍ਰਗਟਿਓ ਇਹ ਚੋਲੈ।"
- ਕਾਨ **੫,** ੪੬, ੧:੩ (1307)

**ਗੁਨਾ** ------ ਸਿਫਤ ਸਲਾਹ
"ਜੀਅਰਾ ਹਰਿ ਕੇ **ਗੁਨਾ** ਗਾਉ।"
- ਗਉ **ਕਬ,** ੬੨, ੧*:੧ (337)

**ਗੁਨਾਂ** ------ ਲਾਭ, ਫਾਇਦਾ
"ਕਾਂਇਆ ਮਾਂਜਸਿ ਕਉਨ **ਗੁਨਾਂ**" (ਕੀ ਲਾਭ)
- ਸੋਰ **ਕਬ,** ੮, ੧*:੧ (656)

**ਗੁਨਾਉ** ----- ਗੁਣ
"ਬ੍ਰਹਮ ਗਿਆਨੀ ਕਾ ਇਹੈ **ਗੁਨਾਉ**।"

- ਗਉ **੫,** ਸੁਖ ੮, ੧:੯ (272)

**ਗੁਨਿ** ------ ਗੁਣੀ, ਗੁਣਵਾਨ
"ਬਹੁ **ਗੁਨਿ** ਧੁਨਿ ਮੁਨਿ ਜਨ ਖਟੁ ਬੇਤੇ ਅਵਰੁ ਨ ਕਿਛੁ ਲਾਈਕੀ ਰੇ।"
- ਆਸਾ **੫,** ੧੩੩, ੧:੧ (404)

**ਗੁਨਿਤ** ----- ਸੁਰਾਂ ਦਾ ਮੇਲ ਕੀਤਾ ਹੋਇਆ (ਸ਼ਬਦਾਰਥ); ਗੁਣਾਂ ਦਾ ਵੀਚਾਰ (ਦਰਪਣ)
ਤਲ ਤਾਰ ਨਾਲ ਜਿਸ ਦਾ ਵਿਭਾਗ ਕੀਤਾ ਹੋਇਆ ਹੇ (ਮਹਾਨਕੋਸ਼)
"ਅਨਿਕ **ਗੁਨਿਤ** ਧੁਨਿਤ ਲਲਿਤ ਅਨਿਕ ਧਾਰ ਮੁਨੀ।"

**ਗੁਨੀ** ------ (1) ਗੁਣੀ, ਗੁਣਵਾਨ
"ਜੋਗੀ ਜਤਨ ਕਰਤ ਸਭਿ ਹਾਰੇ **ਗੁਨੀ** ਰਹੇ ਗੁਨ ਗਾਈ।"
- ਗਉ **੯,** ੪, ੨:੧ (219)

"ਹਰਿ ਹਰਿ ਹਰਿ **ਗੁਨੀ** ਹਾਂ।" (ਗੁਣਾਂ ਦਾ ਮਾਲਕ)
- ਆਸਾ **੫,** ੧੫੯, ੧*:੧ (409)

(2) ਗੁਣਾਂ ਕਰਕੇ
"ਸਰਣਿ ਗਹੀ ਪ੍ਰਭ **ਗੁਨੀ** ਗਹੇਰਾ।"
- ਆਸਾ **੫,** ੭੪, ੧*:੨ (389)

(3) ਗੁਣਾਂ ਵਾਲਾ ਹਰੀ/ਪ੍ਰਭ
"ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ **ਗੁਨੀ**।"
- ਮਾਰੂ **੫,** ੧, ੧*:੨ (998)

(4) ਗੁਣਾਂ ਦਾ
"ਗਾਹਕ **ਗੁਨੀ** ਅਪਾਰ ਸੁ ਤਤੁ ਪਛਾਨੀਐ।"
- ਫੁਨ **੫,** ੧੨:੨ (1362)

(5) ਧੀਮੀ ਸੁਰ ਵਿਚ (ਮੁਹਾਵਰਾ- ਗੁਨ ਗੁਨੀ)
"ਪੁਨਿ ਗਾਵਹਿ ਆਸਾ ਗੁਨ **ਗੁਨੀ**।"
- ਰਾਮ ੧:੫੨ (1430)

**ਗੁਨੀਆ** ---- (1) ਗੁਣਵਾਨ
"ਕਹੁ ਕਬੀਰ ਸੁਨਹੁ ਰੇ **ਗੁਨੀਆ**।"
- ਗਉ **ਕਬ**, ੧੧, ੪:੧ (325)

(2) (ਤਿੰਨ) ਗੁਣਾਂ ਵਿਚ ਵਿਚਰਨ ਵਾਲਾ ਭਾਵ ਸੰਸਾਰੀ; ਸੰਸਾਰ
"ਸੁਰਿ ਨਰ ਦੇਵ ਅਸੁਰ ਤ੍ਰੈ **ਗੁਨੀਆ** ਸਗਲੋ ਭਵਨੁ ਲੁਟਿਓ ਰੀ।"
- ਆਸਾ **੫**, ੫੧, ੧:੨ (384)

(3) ਗੁਣ
"ਤਾ ਤੇ ਗਤੁ ਹੋਇ ਤ੍ਰੈ **ਗੁਨੀਆ**।" (ਤ੍ਰੈ ਗੁਣ ਦੂਰ ਹੋਏ)
- ਸਾਰ **੫**, ੧੪, ੨:੨ (1206)

**ਗੁਨੀਐ** ----- (1) ਵਿਚਾਰੀਐ
"ਕਿਆ ਪੜੀਐ ਕਿਆ **ਗੁਨੀਐ**।"
- ਸੋਰ **ਕਬ**, ੭, ੧:੧ (655)

(2) ਗੁਣਾਂ ਦਾ

"ਦਇਆਲ ਪ੍ਰਭੂ ਦਾਮੋਦਰ ਮਾਧੋ ਅੰਤੁ ਨ ਪਾਈਐ **ਗੁਨੀਐ** ਰਾਮ।"

- ਰਾਮ **ਪ**, ਛੰਤ ੩, ੩:੨ (926)

**ਗੁਨੀਤਾ** ------ ਗੁਣਾਂ ਵਾਲੇ

"ਕਵਨ ਵਡਾਈ ਕਹਿ ਸਕਉ ਬੇਅੰਤ **ਗੁਨੀਤਾ**।"

- ਬਿਲਾ **ਪ**, ੩੭, ੪:੧ (810)

**ਗੁਨੀਯ** ------ ਗੁਣਾਂ ਕਰਕੇ

"ਨੀਚ ਕੁਲਾ ਜੋਲਾਹਰਾ ਭਇਓ **ਗੁਨੀਯ** ਗਹੀਰਾ।"

- ਆਸਾ **ਧੰਨਾ**, ੨, ੧:੨ (487)

**ਗੁਨੁ** -------- (1) ਗੁਣ

"ਕਵਨ **ਗੁਨੁ** ਜੋ ਤੁਝੁ ਲੈ ਗਾਵਉ।"

- ਗਉ **ਪ**, ੧੦੫, ੧*:੧ (187)

(2) ਭਲਾਈ, ਚੰਗਿਆਈ

"ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ **ਗੁਨੁ** ਨਹੀ ਕੋਇ।"

- ਗਉ **ਪ**, ਬਾਅ ੫੫:੭ (261)

"ਕਹਿ ਕਬੀਰ ਕਿਛੁ ਗੁਨੁ ਬੀਚਾਰਿ।" (ਭਲਾਈ ਦੀ ਗੱਲ)

- ਭੈਰ **ਕਬ**, ੨, ੪:੧ (1158)

(3) ਉਪਕਾਰ

"ਇਹੁ ਨਿਰਗੁਨੁ **ਗੁਨੁ** ਕਛੂ ਨ ਬੂਝੈ।"

- ਗਉ **ਪ**, ਸੁਖ ੪, ੧:੯ (267)

"ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ **ਗੁਨੁ** ਨਹੀ ਮੂਰਖਿ ਜਾਤਾ ਰੇ।"

- ਸੋਰ **ਪ**, ੧੩, ੧:੨ (612)

"ਐਸੋ **ਗੁਨੁ** ਮੇਰੋ ਪ੍ਰਭ ਜੀ ਕੀਨ।"

- ਟੋਡੀ **ਪ**, ੨੦, ੧*:੧ (716)

(4) ਸੁਭਾ

"ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ **ਗੁਨੁ** ਨ ਗਵਾਵੈ।" (ਹਰਿ ਜਸ ਗਾਉਣ ਦਾ ਸੁਭਾ)

- ਬੈਰ **੪**, ੩, ੧*:੨ (720)

(5) ਲਾਭ, ਫਾਇਦਾ

"ਬੇਦ ਪੁਰਾਨ ਪੜੇ ਕਾ ਕਿਆ **ਗੁਨੁ** ਖਰ ਚੰਦਨ ਜਸ ਭਾਰਾ।"

- ਮਾਰੂ **ਕਬ**, ੧, ੧:੧ (1103)

**ਗੁਨੇ** -------- ਵਿਚਾਰੇ

"ਪਢੇ **ਗੁਨੇ** ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ।"

- ਆਸਾ **ਕਬ**, ੨੯, ੨:੨ (483)

**ਗੁਨੈ** -------- ਗੁਣ, ਅਰਥ

"ਕਰੈ ਨਿੰਦ **ਕਵਨੈ** ਨਹੀ ਗੁਨੈ।" (ਕਿਸੇ ਅਰਥ ਨਹੀਂ, ਬੇਅਰਥ ਹੈ)

- ਗੋਂਡ **ਰਵਿ**, ੨, ੨:੪ (875)

**ਗੁਪਸਿ** ------ ਗੁੰਦਨਾ, ਪਰੋਣਾ

"ਕਾਇਆ ਕੁਮਲ ਫੁਲ ਗੁਣ ਨਾਨਕ **ਗੁਪਸਿ** ਮਾਲ।"

- ਸੂਹੀ **੩**, ਵਾਰ ੧੮ਸ, **੧**, ੧:੧ (791)

**ਗੁਪਤ** ------ (1) ਇਕ ਦੇਵਤਾ ਅਥਵਾ ਧਰਮ ਰਾਜ ਦੇ ਦੋ ਮੁਨਸ਼ੀਆਂ ਵਿਚੋਂ ਇਕ

"ਚਿਤ੍ਰ **ਗੁਪਤ** ਕਾ ਕਾਗਦੁ ਫਾਰਿਆ ਜਮਦੂਤਾ ਕਛੂ ਨ ਚਲੀ।"

- ਸਿਰੀ **੫**, ਛੰਤ ੨, ੩:੫ (79)

**ਹੋਰ ਰੂਪ:**

**ਗੁਪਤੁ** –

"ਗਾਵਹਿ ਚਿਤੁ **ਗੁਪਤੁ** ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ।"

- ਜਪੁ **੧**, ੨੭:੫ (6)

(2) (ਸੰ. *ਗੁਪ੍ਤ*) ਲੁਕਵੇਂ

"ਭੀਤਰਿ ਪੰਚ **ਗੁਪਤ** ਮਨਿ ਵਾਸੇ।"

- ਆਸਾ **੧**, ੩੪, ੧:੧ (359)

"**ਗੁਪਤ** ਪ੍ਰਗਟ ਜਾ ਕਉ ਅਰਾਧਹਿ ਪਉਣ ਪਾਣੀ ਦਿਨਸੁ ਰਾਤਿ।" (ਗੁਝੇ)

- ਆਸਾ **੫**, ਛੰਤ ੫, ੩:੨ (456)

**ਹੋਰ ਰੂਪ:**

**ਗੁਪਤਹੁ** –

"ਖੰਡ ਬ੍ਰਹਮੰਡ ਪਾਤਾਲ ਅਰੰਭੇ **ਗੁਪਤਹੁ** ਪਰਗਟੀ ਆਇਦਾ।" (ਲੁਕਵੇਂ ਰੂਪ ਤੋਂ, ਗੁਹਜ ਤੋਂ)

- ਮਾਰੂ **੧**, ਸੋਲਾ ੧੫, ੧੫:੩ (1036)

**ਗੁਪਤਾ** –

"**ਗੁਪਤਾ** ਹੀਰਾ ਪ੍ਰਗਟ ਭਇਓ ਜਬ ਗੁਰ ਗਮ ਦੀਆ ਦਿਖਾਈ।" (ਲੁਕਿਆ/ ਛੁਪਿਆ ਹੋਇਆ)

- ਆਸਾ **ਕਬ**, ੩੧, ੨:੨ (483)

**ਗੁਪਤੀ** –

"**ਗੁਪਤੀ** ਖਾਵਹਿ ਵਟਿਕਾ ਸਾਰੀ।"

- ਗੋਂਡ **ਨਾਮ** ੧੧, ੩:੪ (873)

"**ਗੁਪਤੀ** ਬਾਣੀ ਪਰਗਟੁ ਹੋਇ।"

- ਰਾਮ **੧**, ਸਿਗੋ ੫੩:੫ (944)

**ਗੁਪਤੁ** –

"**ਗੁਪਤੁ** ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ।" (ਅੱਖਾਂ ਤੋਂ ਓਹਲੇ)

- ਸਿਰੀ **੧**, ੧, ੩:੨ (14)

"**ਗੁਪਤੁ** ਪਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ।" (ਲੁਕਵਾਂ)

- ਸਿਰੀ **੧**, ਅਸ ੭, ੩:੨ (57)

"ਪਾਖਣਿ ਕੀਟੁ **ਗੁਪਤੁ** ਹੋਇ ਰਹਤਾ ਤਾ ਚੋ ਮਾਰਗੁ ਨਾਹੀ।" (ਲੁਕ ਕੇ)

- ਆਸਾ **ਧੰਨਾ**, ੩, ੩:੧ (488)

"ਕੇਤੜਿਆ ਦਿਨ **ਗੁਪਤੁ** ਕਹਾਇਆ।" (ਅਦਿੱਖ ਹਾਲਤ ਵਿਚ ਭਾਵ ਨਿਰਗੁਣ ਸਰੂਪ ਵਿਚ)

- ਮਾਰੂ **੫**, ਸੋਲਾ ੧੦, ੧੨:੧ (1081)

**ਗੁਪਤੇ** –
"**ਗੁਪਤੇ** ਬੂਝਹੁ ਜੁਗ ਚਤੁਆਰੇ।" (ਗੁਪਤ ਹੋ ਕੇ, ਲੁਕ ਕੇ)
– ਮਾਰੂ **੧**, ਸੋਲ ੭, ੩:੧ (1026)

**ਗੁਪਤੋ** –
"ਜਲਿ ਥਲਿ ਮਹੀਅਲਿ **ਗੁਪਤੋ** ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ।" (ਛੁਪ ਕੇ)
– ਸੋਰ **੧**, ੮, ੧*:੨ (597)

**ਗੁਪਲਾਕ** ---- ਗਊ ਚਾਰਨ ਵਾਲਾ ਗਵਾਲਾ, ਕ੍ਰਿਸ਼ਨ ਭਾਵ ਕਰਤਾਰ, ਅਕਾਲ ਪੁਰਖ
"ਨਾਨਾ ਰੂਪ ਰੰਗ ਹਰਿ ਕੇਰੇ ਘਟਿ ਘਟਿ ਰਾਮੁ ਰਵਿਓ **ਗੁਪਲਾਕ**।"
– ਕਾਨ **੪**, ੪, ੧:੧ (1295)

**ਗੁਪਾਲ** ----- ਗਵਾਲਾ, ਕ੍ਰਿਸਨ ਭਾਵ ਪ੍ਰਭੂ, ਹਰੀ
"ਸਗਲ ਪਵਿਤ ਗੁਨ ਗਾਇ **ਗੁਪਾਲ**।"
– ਗਉ **੫**, ੧੧੧*, ੧*:੧ (202)

**ਗੁਪਾਲਹਿ** –
"ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ **ਗੁਪਾਲਹਿ** ਸੰਗਿ ਰੀ।" (ਹਰੀ ਨੂੰ)
– ਅਸਾ **੫**, ੧੧੮, ੧*:੨ (400)

**ਗੁਪਾਲਾ** –
"ਨਾਨਕ ਜਿਹ ਮਨਿ ਬਸਹਿ **ਗੁਪਾਲਾ**।" (ਹਰੀ, ਪ੍ਰਿਥਵੀ ਦਾ ਪਾਲਣਹਾਰ)
– ਗਉ **੫**, ਬਾਅ ੧੬:੮ (253)

"ਨਾਨਕ ਤੁਮਰੇ ਬਾਲ **ਗੁਪਾਲਾ**।" (ਹੇ ਹਰੀ)
– ਗਉ **੫**, ਬਾਅ ੪੮:੮ (260)

"ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ ਬਾਲ **ਗੁਪਾਲਾ**।" (ਗੁਆਲੇ ਦੇ ਮੁੰਡੇ ਭਾਵ ਨਿਮਾਣੇ, ਨਾਚੀਜ਼)
– ਸੋਰ **੫**, ੧, ੪:੨ (608)

"ਮਾਗੈ ਦਾਨੁ ਨਾਮੁ ਤੇਰੋ ਨਾਨਕੁ ਜਿਉ ਮਾਤਾ **ਬਾਲ ਗੁਪਾਲਾ**।" (ਛੋਟੇ ਬੱਚੇ)
– ਧਨਾ **੫**, ੧੪, ੩:੧ (674)

**ਗੁਪਾਲੁ** –
"ਹਿਰਦੈ ਵਸਿਆ ਸਦਾ **ਗੁਪਾਲੁ**।" (ਹਰੀ)
– ਗਉ **੫**, ੧੦੬*, ੧:੨ (200)

**ਗੁਪਾਲੇ** –
"ਪ੍ਰਿਅ ਸੁਖਵਾਸੀ **ਬਾਲ ਗੁਪਾਲੇ**।" (ਲਾਡਲੇ, ਪਿਆਰੇ)
– ਮਾਰੂ **੫**, ਸੋਲਾ ੨, ੭:੨ (1073)

**ਹੋਰ ਰੂਪ:**

**ਗੋੁਪਾਲ** –
"ਗੁਰਮੁਖਿ ਮਨੂਆ ਇਕਤੁ ਘਰਿ ਆਵੈ ਮਿਲਉ **ਗੋੁਪਾਲ** ਨੀਸਾਨੁ ਬਜਈਆ।"
– ਬਿਲਾ **੪**, ਅਸ ੧, ੫:੨ (833)

"ਤਜਿ **ਗੋੁਪਾਲ** ਜਿ ਆਨ ਲਾਗੇ ਸੇ ਬਹੁ ਪ੍ਰਕਾਰੀ ਰੋਤ।"
– ਕੇਦਾ **੫**, ੧੩, ੨:੧ (1121)

**ਗੋੁਪਾਲਾ** –

"ਤੁਮਰੇ ਕਰਤਬ ਤੁਮ ਹੀ ਜਾਣਹੁ ਤੁਮਰੀ ਓਟ **ਗੋੁਪਾਲਾ** ਜੀਉ।"

– ਮਾਝ **੫**, ੩੩, ੧:੩ (104)

**ਗੁੰਫ** ------- ਗੁੰਦਣਾ

"ਗਾਥਾ **ਗੁੰਫ** ਗੋਪਾਲ ਕਥੰ ਮਥੰ ਮਾਨ ਮਰਦਨਹ।" (ਮਹਾਨਕੋਸ਼ ਅਰਥ ਕਾਵ ਰਚਨਾ ਕਰਦਾ ਹੈ)

– ਗਾਥਾ **੫**, ੬:੧ (1360)

**ਹੋਰ ਰੂਪ:**

**ਗੁੰਫਹੁ** –

"ਹਰਿ ਗੁਣ **ਗੁੰਫਹੁ** ਮਨਿ ਮਾਲ ਹਰਿ ਸਭ ਮਲੁ ਪਰਹਰੀਐ।" (ਗੁੰਦੋ)

– ਗਉ **੫**, ਵਾਰ ੧੧:੪ (320)

**ਗੁਫਤਮ** ---- (ਫਾ. ਗੁਫਤਮ) ਮੈਂ ਆਖਦਾ ਹਾਂ

"ਯਕ ਅਰਜ **ਗੁਫਤਮ** ਪੇਸਿ ਤੋ ਦਰ ਗੋਸ ਕੁਨ ਕਰਤਾਰ।"

– ਤਿਲੰ **੧**, ੧, ੧:੧ (721)

**ਗੁਫਾ** ------ (1) (ਸੰ. *ਗੁਫਾ* ਭੋਰਾ, ਤਹਿਖਾਨਾ, ਕੰਦਰਾ)

"ਸਹਜ **ਗੁਫਾ** ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ।" (ਆਤਮ ਅਨੰਦ ਵਾਲੀ ਗੁਫਾ)

– ਮਾਝ **੫**, ੧੦, ੧:੨ (97)

"ਸੁਇਨੇ ਕੈ ਪਰਬਤਿ **ਗੁਫਾ** ਕਰੀ ਕੈ ਪਾਣੀ ਪਇਆਲਿ।"

– ਮਾਝ **੧**, ਵਾਰ ੪ਸ, **੧,** ੧:੧ (139)

(2) ਸਰੀਰ (ਭਾਵ) ਸਰੀਰ ਰੂਪੀ ਗੁਫਾ

"ਇਸੁ **ਗੁਫਾ** ਮਹਿ ਅਖੁਟ ਭੰਡਾਰਾ।"

– ਮਾਝ **੩**, ਅਸ ੨੫, ੧:੧ (124)

"ਅਲਿਪਤ ਗੁਫਾ ਮਹਿ ਰਹਹਿ ਨਿਰਾਰੇ।"

– ਰਾਮ **੧**, ਅਸ ੩, ੫:੧ (904)

(3) ਦਸਮ ਦੁਆਰ (ਭਾਵ)

"ਭੀਤਰਿ ਕੋਟ **ਗੁਫਾ** ਘਰ ਜਾਈ।" (ਸਰੀਰ ਰੂਪੀ ਕੋਟੁ ਵਿਚ ਦਸਮ ਦੁਆਰਾ ਰੂਪੀ ਗੁਫਾ ਹੈ)

– ਮਾਰੂ **੧**, ਸੋਲਾ ੧੩, ੩:੧ (1033)

**ਗੁੰਫਿਆ** ---- ਗੁੰਦਿਆ

"ਪੰਕਜ ਫਾਥੇ ਪੰਕ ਮਹਾ ਮਦ **ਗੁੰਫਿਆ**।" (ਭਾਵ ਫਸ ਗਿਆ)

– ਫੁਨ **੫**, ੧੫:੧ (1363)

**ਗੁਫੈ** ------- ਗੁਫਾ/ਕੰਦਰਾਂ ਵਿਚ

"ਚੰਦੁ ਸੂਰਜੁ ਦੁਇ **ਗੁਫੈ** ਨ ਦੇਖਾ ਸੁਪਨੈ ਸਉਣ ਨ ਥਾਉ।"

– ਸਿਰੀ **੧**, ੨, ੧:੨ (14)

**ਗੁਬਾਰ** ----- (ਅ. ਗੁਬਾਰ) ਹਨੇਰੀ ਦੇ ਫੈਲੇ ਗਰਦੇ ਕਰਕੇ ਹੋਇਆ ਹਨੇਰਾ।

"ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ **ਗੁਬਾਰ**।"

– ਸਿਰੀ **੫**, ੪੩, ੩:੧ (30)

"ਅੰਧ ਕੂਪ ਮਹਿ ਪਰਿਓ ਪਰਾਨੀ ਭਰਮ **ਗੁਬਾਰ** ਮੋਹ ਬੰਧਿ ਪਰੇ।" (ਹਨੇਰੇ)

– ਬਿਲਾ **੫**, ੯੬, ੨:੧ (823)

**ਹੋਰ ਰੂਪ:**

**ਗੁਬਾਰਾ** –

"ਬਾਝੁ ਗੁਰੂ ਹੈ ਅੰਧ **ਗੁਬਾਰਾ**।" (ਹਨੇਰਾ)

– ਮਾਝ **੩**, ਅਸ ੧੨, ੫:੧ (116)

**ਗੁਬਾਰਾ** ----- (1) ਹਨੇਰਾ, ਵੇਖੋ 'ਗੁਬਾਰ'

"ਬਾਝੁ ਗੁਰੂ **ਗੁਬਾਰਾ**।" (ਹਨੇਰਾ, ਅਗਿਆਨਤਾ ਦਾ)

– ਮਾਰੂ **੫**, ੧੭, ੨:੫ (1004)

**ਹੋਰ ਰੂਪ:**

**ਗੁਬਾਰੀ** –

"ਮਨਮੁਖ ਦੁਬਿਧਾ ਦੁਰਮਤਿ ਬਿਆਪੇ ਜਿਨ ਅੰਤਰਿ ਮੋਹ **ਗੁਬਾਰੀ**।" (ਹਨੇਰਾ)

– ਗੂਜ **੪**, ਅਸ ੧, ੫:੧ (507)

"ਜਿਨਿ੍ ਕੀਏ ਤਿਸਹਿ ਨ ਜਾਣਨੀ ਮਨਮੁਖਿ **ਗੁਬਾਰੀ**।" (ਹਨੇਰੇ ਵਿਚ ਹਨ)

– ਸੂਹੀ **੩**, ਵਾਰ ੮:੪ (788)

**ਗੁਬਾਰੁ** –

"ਅੰਧੁਲੈ ਨਾਮੁ ਵਿਸਾਰਿਆ ਮਨਮੁਖਿ ਅੰਧ **ਗੁਬਾਰੁ**।" (ਘੁਪ ਹਨੇਰਾ)

– ਸਿਰੀ **੧**, ੧੩, ੩:੨ (19)

"ਜੁਗ ਛਤੀਹ **ਗੁਬਾਰੁ** ਕਰਿ ਵਰਤਿਆ ਸੁੰਨਾਹਰਿ।" (ਹਨੇਰਾ)

– ਬਿਹਾ **੪**, ਵਾਰ ੧੮:੩ (555)

**ਗੁਬਾਰੇ** –

"ਉਰਧ ਮੁਖ ਮਹਾ **ਗੁਬਾਰੇ**।" (ਘੁਪ ਹਨੇਰਾ)

– ਮਾਰੂ **੫**, ੩੧, ੨:੨ (1007)

**ਗੁਬਾਰੈ** –

"ਕੇਤੇ ਜੁਗ ਵਰਤੇ **ਗੁਬਾਰੈ**।" (ਹਨੇਰੇ ਵਿਚ)

– ਮਾਰੂ **੧**, ਸੋਲਾ ੭, ੧:੧ (1026)

**ਗੁਬਾਰੋਵਾ** –

"ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ **ਗੁਬਾਰੋਵਾ**।" (ਹਨੇਰਾ)

– ਵਡ **੧**, ਅਲਾ ੪, ੩:੧ (581)

(2) (ਅਗਿਆਨਤਾ ਦੇ) ਹਨੇਰੇ ਵਾਲਾ ਭਾਵ ਅਗਿਆਨੀ

"ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ **ਗੁਬਾਰਾ**।"

– ਸੋਰ **੩**, ੪, ੩:੩ (601)

**ਗੁਬਿੰਦ** ----- (ਸੰ. *गोविंद*:ਗੋਵਿਦਹੁ) ਗਊ ਪ੍ਰਿਥਵੀ ਦਾ ਪਾਲਣਹਾਰ, ਪ੍ਰਭੂ

"ਆਪਿ ਤਰਿਆ ਕੁਟੰਬ ਸਿਉ ਗੁਣ **ਗੋਬਿੰਦ** ਪ੍ਰਭ ਰਵਨ।"

– ਗਉ **੫**, ਥਿਤੀ ੧੫:੬ (300)

"ਆਠ ਪਹਰ ਗੁਨ ਗਾਇ **ਗੋਬਿੰਦ**।"

– ਪ੍ਰਭਾ **੫,** ੬, ੧:੩ (1339)

**ਹੋਰ ਰੂਪ:**

**ਗੋੁਬਿੰਦ** –
"ਪ੍ਰਗਟ ਭਏ ਆਪਹਿ **ਗੋੁਬਿੰਦ** ਨਾਨਕ ਸੰਤ ਮਤਾਂਤ।" (ਪ੍ਰਭੂ)
– ਗਉ **੫**, ਬਾਅ ੨੨ਸ, :੨ (254)

**ਗੋੁਬਿੰਦੁ** –
"ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ **ਗੋੁਬਿੰਦੁ**।" (ਪ੍ਰਭੂ)
– ਸਲੋ **ਕਬ**, ੬:੨ (1364)

**ਗੋੁਬਿੰਦੇ** –
"ਸੰਸਾਰੁ ਸਮੁੰਦੇ ਤਾਰਿ **ਗੋੁਬਿੰਦੇ**।" (ਹੇ ਗੋਬਿੰਦ/ਪ੍ਰਭੂ)
– ਬਸੰ **ਨਾਮ**, ੨, ੧*:੧ (1196)
"ਜਪਿ ਮਨ ਹਰਿ ਹਰਿ ਨਾਮੁ **ਗੋੁਬਿੰਦੇ**।" (ਪ੍ਰਭੂ ਦਾ)
– ਬਿਲਾ **੪**, ੬, ੧*:੧ (800)

**ਗੁਮਾਨ** ----- (ਫਾ. ਗੁਮਾਨ) ਅਹੰਕਾਰ, ਗਰਬ
"ਬਿਸਟਾ ਅਸਤ ਰਕਤੁ ਪਰੇਟੇ ਚਾਮ। ਇਸੁ ਊਪਰਿ ਲੇ ਰਾਖਿਓ **ਗੁਮਾਨ**।"
– ਆਸਾ **੫**, ੧੪, ੩:੧;੨ (374)

**ਹੋਰ ਰੂਪ:**

**ਗੁਮਾਨਾ** –
"ਜਬ ਇਹੁ ਮਨ ਮਹਿ ਕਰਤ **ਗੁਮਾਨਾ**।"
– ਗਉ **੫**, ਅਸ ੧, ੧:੧ (235)

**ਗੁਮਾਨੀ** –
"ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ **ਗੁਮਾਨੀ**।" (ਅਹੰਕਾਰ)
– ਗਉ **੫**, ੧੬੪*, ੪:੨ (216)
"ਜੋਬੰਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ **ਗੁਮਾਨੀ**।" (ਅਹੰਕਾਰੀ)
– ਗਉ **੫**, ਅਸ ੧੫, ੩:੧ (242)

**ਗੁਮਾਨੀਆ** –
"ਗੁਮਾਨੁ ਕਰਹਿ ਮੂੜ **ਗੁਮਾਨੀਆ** ਵਿਸੁ ਖਾਧੀ ਮਰੀਐ।" (ਅਹੰਕਾਰੀ)
– ਗਉ **੪**, ਵਾਰ ੩੦:੨ (316)

**ਗੁਮਾਨੁ** –
"ਮਨ ਰੇ ਹਉਮੈ ਛੋਡਿ **ਗੁਮਾਨੁ**।"
– ਸਿਰੀ **੧**, ੧੯, ੧*:੧ (21)

**ਗੁਮਾਨੋ** –
"ਸੁਣਿ ਬਾਵਰੇ ਹਭੁ ਵੈਸੀ ਗਰਬੁ **ਗੁਮਾਨੋ**।"
– ਸੂਹੀ **੧**, ਛੰਤ ੧, ੩:੨ (777)

**ਗੁਰ** ------- (1) ਉਪਦੇਸ/ਸਿਖਿਆ ਦੇਣ ਵਾਲਾ, ਗਿਆਨ ਦਾਤਾ
"ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ **ਗੁਰ** ਕੀ ਸਿਖ ਸੁਣੀ,"
– ਜਪੁ **੧**, ੬:੩ (2)
"ਮਨ **ਗੁਰ** ਮਿਲਿ ਕਾਜ ਸਵਾਰੇ।" (ਆਤਮਕ ਸਿਖਿਆ ਦਾਤਾ)
– ਗਉ **੫**, ਸੋਹ ੫, ੧*:੨ (13)

"ਬਿਨੁ ਪਉੜੀ ਗੜਿ ਕਿਉ ਚੜਉ **ਗੁਰ** ਹਰਿ ਧਿਆਨ ਨਿਹਾਲ।" (ਹਰੀ - ਗੁਰੂ)
- ਆਸਾ **੧**, ੯, ੨:੩ (17)

**ਹੋਰ ਰੂਪ:**

**ਗੁਰੰ** -
"ਤਵ ਪ੍ਰਸਾਦਿ ਸਿਮਰਤੇ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ **ਗੁਰੰ**।"
- ਸਸ **੫**, ੨੨:੨ (1356)

(2) ਕਿਸੇ ਮਤ ਦਾ ਚਲਾਣ ਵਾਲਾ ਅਚਾਰੀਆ, ਕਰਤਾ
"ਛਿਅ ਘਰ ਛਿਅ **ਗੁਰ** ਛਿਅ ਉਪਦੇਸ।"
- ਆਸਾ **੧**, ਸੋਹ ੨, ੧:੧ (12)

(3) ਵਾਹਿਗੁਰੂ ਪ੍ਰਭੂ
"ਗੁਰੁ **ਗੁਰੁ** ਏਕੋ ਵੇਸ ਅਨੇਕ।" (ਇਸ਼ਟ ਪ੍ਰਭੂ)
- ਆਸਾ **੧**, ਸੋਹ ੨, ੧:੨ (12)

"ਸੋਭਾਵੰਤੀ ਸੋਹਾਗਣੀ ਜਿਨ **ਗੁਰ** ਕਾ ਹੇਤੁ ਅਪਾਰੁ।" (ਪ੍ਰਭੂ ਪਤੀ)
- ਸਿਰੀ **੩**, ੪੬, ੨:੩ (31)

(4) ਸਿਖ ਮਤ ਦੇ ਆਗੂਆਂ ਲਈ ਵਰਤਿਆ ਜਾਂਦਾ 'ਪਦ' (ਸ਼ਬਦਾਰਥ, ਨਿਰਣੈ)
"ਪ੍ਰਗਟ ਭਈ ਸਗਲੇ ਜੁਗ ਅੰਤਰਿ **ਗੁਰ** ਨਾਨਕ ਕੀ ਵਡਿਆਈ।"
- ਸੋਰ **੫**, ੧੧, ੪:੨ (611)

('ਦਰਪਣ' ਇਥੇ ਵੀ 'ਗੁਰ' ਦੇ ਅਰਥ ਆਤਮਕ ਸਿਖਿਆ ਦੇਣ ਵਾਲਾ ਹੀ ਮੰਨਦਾ ਹੈ)
"ਕਬਿ ਕਲ ਸੁਜਸੁ ਗਾਵਉ **ਗੁਰ** ਨਾਨਕ ਰਾਜੁ ਜੋਗੁ ਜਿਨਿ ਮਾਣਿਓ।"
- ਸਵ **੧**, ੨:੪ (1389)

(5) ਗੁਰੂ ਵਾਲਾ
"ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ **ਗੁਰ** ਸੁਖ ਪਾਈ।"
- ਸੂਹੀ **੪**, ਅਸ ੧, ੧੮:੧ (758)

(ਪਹਿਲੇ 'ਗੁਰ' ਦੇ ਅਰਥ 'ਗੁਰੂ' ਅਥਵਾ ਆਤਮਕ ਗਿਆਨ ਦਾਤਾ ਹੈ)

(6) ਵ੍ਰਿਹਸਪਤਿ, ਦੇਵ ਗੁਰ (ਮਹਾਨਕੋਸ਼)
"ਕਹੁ **ਗੁਰ** ਗਜ ਸਿਵ ਸਭੁ ਕੋ ਜਾਨੈ।" (ਗੁਰ-ਗਜ ਭਾਵ ਗਣੇਸ਼ ਨੂੰ ਸਬਦਾਰਥ, ਦਰਪਣ)
- ਗਉ **ਕਬ**, ੧੫, ੫:੧ (326)

(7) ਅੰਤਹਕਰਣ, ਮਨ
"ਗਿਆਨ ਕਾ ਬਧਾ ਮਨ ਰਹੈ **ਗੁਰ** ਬਿਨੁ ਗਿਆਨੁ ਨ ਹੋਇ।"
- ਆਸਾ **੧**, ਵਾਰ ੧੨ਸ, **੧**, ੫:੨ (469)

(8) ਪ੍ਰਧਾਨ, ਵਡ (ਮਹਾਨਕੋਸ਼)
"ਕਉਨੁ ਨਾਮੁ **ਗੁਰ** ਜਾ ਕੈ ਸਿਮਰੈ ਭਵ ਸਾਗਰ ਕਉ ਤਰਈ।"
- ਸੋਰ **੯**, ੫, ੧:੨ (632)

(9) ਸ੍ਰੇਸ਼ਟ ਮਨੁੱਖ, ਵੱਡਾ ਮਨੁੱਖ
"ਸੋ ਬਾਜਾਰੀ ਹਮ **ਗੁਰ** ਮਾਨੇ।"
- ਗੋਂਡ **ਕਬ,** ੧੦, ੩:੪ (873)

**ਗੁਰਏ** ------ ਗੁਰੂ ਨੂੰ, ਗੁਰੂ ਤਾਏਂ
"ਆਦਿ **ਗੁਰਏ** ਨਮਹ।"
- ਗਉ **੫**, ਸੁਖ ੧ਸ:੧ (262)

**ਗੁਰਸਬਦ** --- ਗੁਰੂ ਦੀ ਬਾਣੀ, ਗੁਰੂ ਦੇ ਉਪਦੇਸ

"ਸਚਿ ਰਤੇ **ਗੁਰ ਸਬਦ** ਸਿਉ ਤਿਨ ਸਚੀ ਸਦਾ ਲਿਵ ਹੋਇ।"

- ਸਿਰੀ **੪**, ਵਾਰ ੧੪ਸ, ੩, ੧:੬ (88)

"ਪਾਰਿ ਸਾਜਨੁ ਅਪਾਰੁ ਪ੍ਰੀਤਮੁ **ਗੁਰਸਬਦ** ਸੁਰਤਿ ਲੰਘਾਵਣੇ।" (ਗੁਰਬਾਣੀ ਦੀ ਸੋਝੀ)

- ਤੁਖਾ **੧**, ਛੰਤ ੬, ੫:੩ (1113)

**ਹੋਰ ਰੂਪ:**

**ਗੁਰਸਬਦਿ** –

"ਦੂਜਾ ਭਰਮੁ **ਗੁਰਸਬਦਿ** ਜਲਾਏ।" (ਗੁਰਬਾਣੀ/ਗੁਰ ਉਪਦੇਸ਼ ਦੁਆਰਾ)

- ਮਾਝ **੩**, ਅਸ, ੧੦, ੬:੨ (115)

"**ਗੁਰਸਬਦਿ** ਰਵੈ ਰਵਿ ਰਹਿਆ ਸੋ ਪ੍ਰਭੁ ਮੇਰਾ ਸੁਆਮੀ ਰਾਮ।" (ਗੁਰਬਾਣੀ ਦੁਆਰਾ)

- ਸੂਹੀ **੪**, ਛੰਤ ੪, ੨:੨ (775)

**ਗੁਰਸਬਦੀ** –

"ਗੁਰਮੁਖਾ ਕੇ ਮੁਖ ਉਜਲੇ **ਗੁਰਸਬਦੀ** ਬੀਚਾਰਿ।" (ਗੁਰਬਾਣੀ/ਗੁਰ ਉਪਦੇਸ ਦੁਆਰ)

- ਸਿਰੀ **੩**, ੪੨, ੨:੧ (30)

**ਗੁਰਸਬਦੀ** –

"ਜਗੁ ਖੋਟੌ ਸਚੁ ਨਿਰਮਲੌ **ਗੁਰਸਬਦੀਂ** ਵੀਚਾਰਿ।" (ਗੁਰਬਾਣੀ/ਗੁਰ ਉਪਦੇਸ ਰਾਹੀਂ)

- ਪ੍ਰਭਾ **੧**, ੧੩, ੪:੧ (1331)

**ਗੁਰਸਬਦੁ** –

"ਹਉ ਵਾਰੀ ਜੀਉ ਵਾਰੀ **ਗੁਰਸਬਦੁ** ਮੰਨਿ ਵਸਾਵਣਿਆ।" (ਗੁਰ ਉਪਦੇਸ਼ ਨੂੰ)

- ਮਾਝ **੩**, ਅਸ ੭, ੧*:੧ (113)

**ਗੁਰਸਬਦੇ** –

"**ਗੁਰਸਬਦੇ** ਰਾਤਾ ਸਹਜੇ ਮਾਤਾ ਨਾਮੁ ਮਨਿ ਵਸਾਏ।" (ਗੁਰਬਾਣੀ/ਉਪਦੇਸ਼ ਨਾਲ)

- ਸੂਹੀ **੩**, ਛੰਤ ੫, ੩:੫ (771)

**ਗੁਰਸਬਦੈ** –

"ਬਿਨੁ **ਗੁਰਸਬਦੈ** ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ।" (ਗੁਰ ਉਪਦੇਸ਼ ਦੇ)

- ਮਾਰੂ **੧**, ਸੋਲਾ ੪, ੧੦:੩ (1024)

**ਗੁਰਸਭਾ** ---- ਸਤਸੰਗਤ, ਗੁਰੂ ਦੀ ਸੰਗਤ

"**ਗੁਰਸਭਾ** ਏਵ ਨ ਪਾਈਐ ਨਾ ਨੇੜੈ ਨਾ ਦੂਰਿ।"

- ਸਿਰੀ **੪**, ਵਾਰ ੪ਸ, **੩**, ੨:੧ (84)

**ਗੁਰਸਰਣਾਈ** - ਗੁਰੂ ਦੀ ਸ਼ਰਨ ਵਿਚ

"ਹਰਿ **ਗੁਰਸਰਣਾਈ** ਪਾਈਐ ਵਣਜਾਰਿਆ ਮਿਤ੍ਰਾ ਵਡਭਾਗਿ ਪਰਾਪਤਿ ਹੋਇ।"

- ਸਿਰੀ **੪**, ਵਣ ੧, ੧*:੨ (81)

**ਗੁਰਸਰਣੀ** --- ਗੁਰੂ ਦੀ ਸ਼ਰਨ ਵਿਚ

"ਸਗਲ ਤਿਆਗਿ **ਗੁਰਸਰਣੀ** ਆਇਆ ਰਾਖਹੁ ਰਾਖਨਹਾਰੇ।"

- ਸੂਹੀ **੫**, ੫੮, ੧:੧ (750)

**ਗੁਰਸਾਖੀ** ---- ਗੁਰੂ ਦੀ ਸਿਖਿਆ (ਦੁਆਰਾ)

"**ਗੁਰਸਾਖੀ** ਜੋਤਿ ਪਰਗਟੁ ਹੋਇ।"

- ਧਨਾ **੧**, ਸੋਹ ੩, ੩:੩ (13)

"**ਗੁਰਸਾਖੀ** ਜੋਤਿ ਜਗਾਇ ਦੀਵਾ ਬਾਲਿਆ।" (ਗੁਰ-ਸਿਖਿਆ)

- ਮਲਾ **੧**, ਵਾਰ ੧੪:੪ (1284)

**ਗੁਰਸਿਖ** ---- ਗੁਰੂ ਦੀ ਸਿਖਿਆ ਨੂੰ ਮੰਨਣ/ਜੀਵਨ ਵਿਚ ਧਾਰਨ ਕਰਨ ਵਾਲਾ

"ਸਤਿਗੁਰ ਪ੍ਰੀਤਿ **ਗੁਰਸਿਖ** ਮੁਖਿ ਪਾਇ।"

- ਗਉ **੪**, ੪੧, ੧:੩ (164)

"ਜਨ ਨਾਨਕ ਕੇ **ਗੁਰਸਿਖ** ਪੁਤਹੁ ਹਰਿ ਜਪਿਅਹੁ ਹਰਿ ਨਿਸਤਾਰਿਆ।"

- ਗਉ **੪**, ਵਾਰ ੨੦ਸ, **੪**, ੨:੧੦ (312)

"**ਗੁਰਸਿਖ** ਮੀਤ ਚਲਹੁ ਗੁਰ ਚਾਲੀ।" (ਹੇ ਗੁਰਸਿਖ ਮਿੱਤਰੋ)

- ਧਨਾ **੪**, ੪, ੧*:੧ (667)

**ਹੋਰ ਰੂਪ:**

**ਗੁਰਸਿਖਹੁ** -

"ਅਨਦਿਨੁ ਨਾਮੁ ਜਪਹੁ **ਗੁਰਸਿਖਹੁ** ਹਰਿ ਕਰਤਾ ਸਤਿਗੁਰੁ ਘਰੀ ਵਸਾਏ।"

- ਗਉ **੪**, ਵਾਰ ੧੪ਸ, **੪**, ੨:੬ (308)

**ਗੁਰਸਿਖੜਾ** -

"ਜੋ ਦੀਸੈ **ਗੁਰਸਿਖੜਾ** ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ।"

- ਸੂਹੀ **੫**, ਕੁਚ ੩:੧ (763)

**ਗੁਰਸਿਖਾ** -

"ਗੁਰਸਿਖਾ ਲਹਦਾ ਭਾਲਿ ਕੈ। (ਗੁਰਸਿਖਾਂ ਨੇ)

**ਗੁਰਸਿਖਾਂ** -

"**ਗੁਰਸਿਖਾਂ** ਮਨਿ ਹਰਿ ਪ੍ਰੀਤਿ ਹੈ ਗੁਰੁ ਪੂਜਣ ਆਵਹਿ।"

- ਵਡ **੪**, ੧੧:੧ (590)

**ਗੁਰਸਿਖੀ** -

"**ਗੁਰਸਿਖੀ** ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ।" (ਗੁਰਸਿਖਾਂ ਨੂੰ)

- ਗਉ **੪**, ਵਾਰ ੭ਸ, **੪**, ੧:੨ (302)

**ਗੁਰਸਿਖੀਂ** -

"ਗੁਰਸਿਖੀਂ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ।"

- ਆਸਾ **੪**, ਛੰਤ ੧੯, ੨:੨ (450)

**ਗੁਰਸਿਖੁ** -

"ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ **ਗੁਰਸਿਖੁ** ਗੁਰੂ ਮਨਿ ਭਾਵੈ।"

- ਗਉ **੪**, ਵਾਰ ੧੧ਸ, **੪**, ੨:੫ (306)

**ਗੁਰਸੇਵਕ** --- ਗੁਰੂ ਦਾ ਸੇਵਕ

"**ਗੁਰਸੇਵਕ** ਕਉ ਬਿਘਨੁ ਨ ਭਗਤੀ ਹਰਿ ਪੂਰ ਦ੍ਰਿੜਾਇਆ ਗਿਆਨਾਂ ਹੇ।"

- ਮਾਰੂ **੫**, ਸੋਲਾ ੪, ੫:੩ (1075)

**ਗੁਰਸੇਵਾ** ---- ਗੁਰੂ ਦੀ ਟਹਿਲ

"ਪੂਰੈ ਭਾਗਿ **ਗੁਰਸੇਵਾ** ਹੋਵੈ **ਗੁਰਸੇਵਾ** ਤੇ ਸੁਖੁ ਪਾਵਣਿਆ।"

- ਮਾਝ **੩**, ਅਸ ੨੪, ੨:੩ (123)

**ਗੁਰਹ** ------ ਗੁਰੂ
"ਤੈਸੇ ਉਧਾਰਨ **ਗੁਰਹ** ਪੀਰ।"
- ਬਸੰ **੫**, ੬, ੧:੪ (1181)

**ਗੁਰਹਰਿ** ---- ਹਰੀ ਰੂਪ ਗੁਰੂ
"**ਗੁਰਹਰਿ** ਮਿਲਿਆ ਭਗਤਿ ਦ੍ਰਿੜਾਈ।"
- ਆਸਾ **੧**, ੨੪, ੪:੨ (356)

**ਗੁਰਹਾਈ** ---- ਗੁਰੂ ਦਾ ਬਹੁ ਵਚਨ
"ਗਿਆਨੀ ਧਿਆਨੀ ਗੁਰ **ਗੁਰਹਾਈ**।"
- ਆਸਾ **੧**, ਸੋਦ ੨, ੨:੩ (9)

**ਗੁਰਹਿ** ----- ਗੁਰੂ ਨੇ
"ਜਗੁ ਐਸਾ ਮੋਹਿ **ਗੁਰਹਿ** ਦਿਖਾਇਓ ਤਉ ਸਰਣਿ ਪਰਿਓ ਤਜ ਗਰਬਸੂਆ।"
- ਗਉ **੫**, ੧੨੭*, ੪:੧ (206)

"ਸੇਵਾ ਥਾਰੀ **ਗੁਰਹਿ** ਟੇਕ।" (ਗੁਰੂ ਦੇ ਆਸਰੇ)
- ਗਉ **੫**, ੧੪੧*, ੧*:੨ (210)

**ਗੁਰਕਥਾ** ---- ਗੁਰੂ ਦੀ ਕਥਾ
"ਨਾਮੁ ਦਾਨੁ ਇਸਨਾਨੁ ਦਿੜੁ ਸਦਾ ਕਰਹੁ **ਗੁਰਕਥਾ**।"
- ਮਾਰੂ **੫**, ਵਾਰ ੨੦:੭ (1101)

**ਗੁਰਕਰਣੀ** --- ਗੁਰੂ ਦੀ ਦਸੀ ਹੋਈ ਰਹਿਤ, ਗੁਰੂ ਦੀ ਦਸੀ ਹੋਈ ਕਾਰ
"ਨਾਮੁ ਭੈ ਭਾਇ ਰਿਦੈ ਵਸਾਹੀ **ਗੁਰਕਰਣੀ** ਸਚੁ ਬਾਣੀ।"
- ਮਲਾ **੧**, ਅਸ ੪, ੬:੧ (1275)

"**ਗੁਰਕਰਣੀ** ਬਿਨੁ ਭਰਮੁ ਨ ਭਾਗੈ।"
- ਬਸੰ **੧**, ੬, ੧*:੨ (1190)

**ਗੁਰਚਰਣ** --- ਗੁਰੂ ਦੇ ਚਰਨ
"ਭਗਤਿ ਹੇਤੁ **ਗੁਰਚਰਣ** ਨਿਵਾਸਾ।"
- ਆਸਾ **੧**, ਅਸ ੮, ੯:੩ (415)

**ਹੋਰ ਰੂਪ:**

**ਗੁਰਚਰਣਿ** –
"ਨਾਨਕ **ਗੁਰਚਰਣਿ** ਪਰਾਤਾ।" (ਗੁਰੂ ਚਰਣਾਂ ਵਿਚ)
- ਸਿਰੀ **੫**, ਅਸ ੨੭, ੮:੩ (71)

**ਗੁਰਚਰਣੀ** –
"ਕਰਿ ਸੰਗਤਿ ਨਿਤ ਸਾਧ ਕੀ **ਗੁਰਚਰਣੀ** ਚਿਤੁ ਲਾਇ।" (ਗੁਰੂ ਚਰਣਾਂ ਨਾਲ)
- ਸਿਰੀ **੫**, ੮੫, ੧*:੨ (47)

**ਗੁਰਚਰਨ** –
"ਸੋਵਤ ਜਾਗਿ ਹਰਿ ਹਰਿ ਹਰਿ ਗਾਇਆ ਨਾਨਕ **ਗੁਰਚਰਨ** ਪਰਾਤੇ।"
- ਦੇਵ **੫**, ੮, ੨:੨ (530)

**ਗੁਰਚਰਨਨ** –

"ਇਹ ਚਿੰਤਾ ਉਪਜੀ ਘਟ ਮਹਿ ਜਬ **ਗੁਰਚਰਨਨ** ਅਨੁਰਾਗਿਓ।"

- ਮਾਰੂ **੯**, ੩, ੨:੧ (1008)

**ਗੁਰਚਰਨਾ** –

"ਸਰਬ ਸੁਖਾ **ਗੁਰਚਰਨਾ**।" (ਗੁਰੂ ਚਰਨਾਂ ਵਿਚ)

- ਦੇਵ **੫**, ੧੬, ੧*:੧ (531)

**ਗੁਰਚਰਨੀ** –

"ਆਇ ਪਇਓ ਨਾਨਕ **ਗੁਰਚਰਨੀ** ਤਉ ਉਤਰੀ ਸਗਲ ਦੁਰਾਛੈ।" (ਗੁਰੂ ਚਰਨਾਂ ਵਿਚ)

- ਦੇਵ **੫**, ੨੮, ੨:੨ (534)

**ਗੁਰਜ** ------ (ਫਾ. (ਗੁਰਜ) ਗਦਾ ਵਰਗਾ ਲੋਹੇ ਦਾ ਇਕ ਸ਼ਸ਼ਤਰ)

"ਪਿਤਾ ਪ੍ਰਹਲਾਦ ਸਿਉ **ਗੁਰਜ** ਉਠਾਈ।"

- ਭੈਰ **੩**, ਅਸ ੧, ੮:੧ (1154)

**ਗੁਰਜੋਤਿ** ---- ਗੁਰੂ ਵਾਲੀ ਜੋਤੀ

"ਰਾਮਦਾਸਿ ਗੁਰੂ ਜਗ ਤਾਰਨ ਕਉ **ਗੁਰਜੋਤਿ** ਅਰਜੁਨ ਮਾਹਿ ਧਰੀ।"

- ਸਵ **੫**, ਮਥੁ ੪:੪ (1409)

**ਗੁਰਝੀ** ----- ਗੁੰਝਲਾਂ, ਉਲਝੀ ਹੋਈ ਗੰਠ

"ਸਾਕਤ ਸੂਤੁ ਬਹੁ **ਗੁਰਝੀ** ਭਰਿਆ ਕਿਉ ਕਰਿ ਤਾਨੁ ਤਨੀਜੈ।"

- ਕਲਿ **੪**, ਅਸ ੨, ੬:੧ (1324)

**ਗੁਰਦਰਸਨੁ** -- ਗੁਰੂ ਦੇ ਦੀਦਾਰ

"ਜਨਮ ਮਰਣ ਕੀ ਮਲੁ ਕਟੀਐ **ਗੁਰਦਰਸਨੁ** ਦੇਖਿ ਨਿਹਾਲ।"

- ਸਿਰੀ **੫**, ੮੦, ੨:੩ (45)

**ਗੁਰਦਰਸੁ** --- ਗੁਰੂ ਦੇ ਦਰਸ਼ਨਾਂ ਰਾਹੀ

"ਅਠਸਠਿ ਤੀਰਥ ਮਜਨਾ **ਗੁਰਦਰਸੁ** ਪਰਾਪਤਿ ਹੋਇ।"

- ਸੋਰ **੧**, ੭, ੨:੨ (597)

"**ਗੁਰਦਰਸੁ** ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ।" (ਗੁਰੂ ਦਾ ਦਰਸਨ)

- ਤੁਖਾ **੪**, ਛੰਤ ੪, ੧:੩ (1116)

**ਗੁਰਦਾਤਾ** --- ਗੁਰੂ ਰੂਪ ਦਾਤਾ, ਦਾਤਾਰ ਗੁਰੂ

"ਅਹਿਨਿਸਿ ਲਾਹਾ ਹਰਿ ਨਾਮੁ ਪਰਾਪਤਿ **ਗੁਰਦਾਤਾ** ਦੇਵਣਹਾਰੁ।"

- ਮਲਾ **੧**, ੫, ੩:੧ (1256)

**ਗੁਰਦੁਆਰਿ** -- ਗੁਰੂ ਦੇ ਦੁਆਰੇ

"ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ **ਗੁਰਦੁਆਰਿ**।"

- ਸਿਰੀ **੧**, ੧੩, ੫:੨ (19)

**ਹੋਰ ਰੂਪ:**

**ਗੁਰਦੁਆਰੈ** –

"ਜਿਸ ਨੋ ਕਥਾ ਸੁਣਾਇਹਿ ਆਪਣੀ ਸਿ **ਗੁਰਦੁਆਰੈ** ਸੁਖੁ ਪਾਵਹੇ।"

- ਰਾਮ **੩**, ਅਨੰ ੧੫:੪ (919)

**ਗੁਰਦੁਆਰੋ** –
"ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ **ਗੁਰਦੁਆਰੋ**।"
– ਰਾਮ **੧**, ਸਿਗੋ ੬:੨ (938)

**ਗੁਰਦੇਉ** ---- ਦੇਵ/ਦੇਵਤਾ ਰੂਪ ਸਤਿਗੁਰੂ
"ਭੇਟੇ ਤਾਸੁ ਪਰਮ **ਗੁਰਦੇਉ**।"
– ਰਾਮ **ਬੇਣੀ**, ੧, ੩:੪ (974)

**ਗੁਰਦੇਵ** ---- ਦੇਵ/ਦੇਵਤਾ ਰੂਪ ਗੁਰੂ, ਗੁਰੂ
"ਮੇਰੇ ਮੀਤ **ਗੁਰਦੇਵ** ਮੋ ਕਉ ਰਾਮ ਨਾਮੁ ਪਰਗਾਸਿ।"
– ਗੂਜ **੪**, ੪, ੧*:੨ (10)

**ਹੋਰ ਰੂਪ:**

**ਗੁਰਦੇਵਏ** –
"ਸ੍ਰੀ **ਗੁਰਦੇਵਏ** ਨਮਹ।" ਦੇਵ ਰੂਪ ਗੁਰੂ ਨੂੰ ਭਾਵ ਵਾਹਿਗੁਰੂ/ਪ੍ਰਭੂ ਨੂੰ
– ਗਉ **੫**, ਸੁਖ ੧ਸ:੪ (262)

**ਗੁਰਦੇਵਾ** –
"ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ **ਗੁਰਦੇਵਾ**।" (ਗੁਰੂ)
– ਸੋਰ **੫**, ੨੦, ੩:੨ (614)

**ਗੁਰਦੇਵਿ** –
"ਬਾਲਕ ਰਾਖਿ ਲੀਏ **ਗੁਰਦੇਵਿ**।" (ਗੁਰੂ ਨੇ)
– ਗੋਂਡ **੫**, ੧੫, ੧:੨ (866)

**ਗੁਰਪ੍ਰਸਾਦਿ** -- ਗੁਰੂ ਕ੍ਰਿਪਾ ਦੁਆਰਾ/ਨਾਲ
"ਤਿਨੀ **ਗੁਰਪਰਸਾਦਿ** ਪਰਮ ਪਦੁ ਪਾਇਆ।"
– ਮਾਰੂ **੪**, ਸੋਲਾ ੨, ੧੫:੨ (1071)

**ਹੋਰ ਰੂਪ:**

**ਗੁਰਪਰਸਾਦੀ** –
"**ਗੁਰਪਰਸਾਦੀ** ਮਨਿ ਵਸੈ ਹਉਮੈ ਦੂਰਿ ਕਰੇਇ।"
– ਸਿਰੀ **੩**, ੪੩, ੧:੨ (30)

**ਗੁਰਪੈਰੇ** ---- ਗੁਰੂ ਦੇ ਪੈਰ/ਚਰਨ ਨਾਲ
"ਸੋ ਸੀਸੁ ਭਲਾ ਪਵਿਤ੍ਰ ਪਾਵਨ ਹੈ ਮੇਰੀ ਜਿੰਦੁੜੀਏ ਜੋ ਜਾਇ ਲਗੈ **ਗੁਰਪੈਰੇ** ਰਾਮ।
– ਬਿਹਾ **੪**, ਛੰਤ ੪, ੨:੩ (540)

**ਗੁਰਪ੍ਰਸਾਦਿ** -- ਗੁਰੂ ਦੀ ਕ੍ਰਿਪਾ ਨਾਲ
"**ਗੁਰਪ੍ਰਸਾਦਿ** ਅੰਤਰਿ ਲਿਵ ਲਾਗੈ।"
– ਸਿਰੀ **ਕਬ**, ੧, ੩:੪ (92)

**ਹੋਰ ਰੂਪ:**

**ਗੁਰਪ੍ਰਸਾਦੀ** –
"**ਗੁਰਪ੍ਰਸਾਦੀ** ਬੂਝੀਐ ਏਕ ਹਰਿ ਕੈ ਰੰਗਿ।"
– ਆਸਾ **੫**, ੧੩੬, ੧*:੨ (405)

**ਗੁਰਬਚਨ** --- ਗੁਰੂ ਦੇ ਬਲ/ਉਪਦੇਸ਼

"ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ **ਗੁਰਬਚਨ** ਮਨਿ ਤੀਰ ਲਗਈਆ।"

– ਬਿਲਾ **੪**, ਅਸ ੧:੧ (835)

**ਹੋਰ ਰੂਪ:**

**ਗੁਰਬਚਨਿ** –

"ਅਦਿਸਟੁ ਅਗੋਚਰੁ **ਗੁਰਬਚਨਿ** ਧਿਆਇਆ ਪਵਿਤ੍ਰ ਪਰਮਪਦੁ ਪਾਇਆ।" (ਗੁਰ ਦੇ ਉਪਦੇਸ ਦੁਆਰਾ)

– ਆਸਾ **੪**, ਛੰਤ ੮, ੧:੪ (442)

"ਹਉ ਸਤਿਗੁਰ ਕਉ ਸਦ ਵਾਰਿਆ **ਗੁਰਬਚਨਿ** ਸਮਾਣੇ।" (ਗੁਰੂ ਦੇ ਉਪਦੇਸ ਵਿਚ ਸਮਾ (ਟਿਕ) ਗਏ ਹਨ)

– ਤਿਲੰ **੪**, ਅਸ ੨, ੨੦:੨ (326)

"ਹਰਿ ਸਾਜਨੁ ਮੇਲਿਓ ਗੁਰਿ ਪੂਰੈ **ਗੁਰਬਚਨਿ** ਬਿਕਾਨੋ ਹਟਿ ਹਾਟ।" (ਗੁਰੂ ਦੇ ਉਪਦੇਸ ਲਈ)

– ਮਾਲ **੪**, ੬, ੧:੨ (986)

**ਗੁਰਬਚਨੀ** –

"**ਗੁਰਬਚਨੀ** ਜਿਨਾ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ।"

– ਸੂਹੀ **੪**, ੧੪, ੧*:੨ (735)

"ਤਾਪ ਰੋਗ ਗਏ **ਗੁਰਬਚਨੀ** ਮਨ ਇਛੇ ਫਲ ਪਾਇਆ।" (ਗੁਰੂ ਦੇ ਬਚਨ ਭਾਵ ਹੁਕਮ ਨਾਲ)

– ਸੋਰ **੫**, ੪੩, ੧:੨ (619)

**ਗੁਰਬਾਣੀ** --- ਗੁਰੂ ਦੁਆਰਾ ਪ੍ਰਾਪਤ ਬਾਣੀ, ਸਿਖ ਗੁਰੂ ਸਾਹਿਬਾਨ ਦੀ ਰਚਨਾ।

"**ਗੁਰਬਾਣੀ** ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ।"

– ਸਿਰੀ **੩**, ੨੨, ੧:੩ (67)

**ਗੁਰਬੁਧਿ** ---- ਗੁਰੂ ਦੀ ਸਮਝ (ਦਰਪਣ); ਗੁਰੂ ਵਾਲੀ ਬੁੱਧੀ (ਸ਼ਬਦਾਰਥ); ਗੁਰੂ ਦੀ ਬਖਸ਼ੀ ਬੁੱਧੀ (ਨਿਰਣੈ)

"ਸਭੁ ਆਤਮ ਰਾਮੁ ਪਸਾਰਿਆ **ਗੁਰਬੁਧਿ** ਬੀਚਾਰੀ।"

– ਬਿਹਾ **੪**, ਵਾਰ ੯:੫ (589)

**ਗੁਰਭਗਤੀ** --- ਗੁਰੂ ਦੀ ਸੇਵਾ (ਸ਼ਬਦਾਰਥ); ਗੁਰੂ ਵਿਚ ਸ਼ਰਧਾ ਰਖਿਆ (ਦਰਪਣ)

"ਹਰਿ ਸਚਾ **ਗੁਰਭਗਤੀ** ਪਾਈਐ ਸਹਜੇ ਮੰਨਿ ਵਸਾਵਣਿਆ।"

– ਮਾਝ **੩**, ਅਸ ੧੨, ੧*:੨ (116)

**ਗੁਰਭਾਣਾ** --- ਗੁਰੂ ਦੀ ਰਜ਼ਾ

"ਧੁਰਿ ਪੂਰਬਿ ਹੋਵੈ ਲਿਖਿਆ **ਗੁਰਭਾਣਾ** ਮੰਨਿ ਲਏਨਿ੍।"

– ਸੂਹੀ **੩**, ਅਸ ੪, ੩:੨ (757)

**ਗੁਰਮੰਤ** ---- ਗੁਰੂ ਦਾ ਮੰਤਰ, ਗੁਰ ਉਪਦੇਸ

"ਹੁਕਮੇ ਜਪੈ ਨਿਰੋਧਰ **ਗੁਰਮੰਤ**।"

– ਰਾਮ **੫**, ਵਾਰ ੧੧ਸ, **੫**, ੨:੮ (962)

"ਤੇਰੀ ਟੇਕ ਜਪਉ **ਗੁਰਮੰਤ**।"

- ਭੈਰ **੫**, ੩੯, ੨:੨ (1147)

"ਹਮਰੇ ਹਰਿ ਜਗਜੀਵਨਾ ਹਰਿ ਜਪਿਓ ਹਰਿ **ਗੁਰਮੰਤ**।" (ਗੁਰੂ ਦੇ ਉਪਦੇਸ ਦੁਆਰਾ)

- ਕਾਨ **੪**, ਵਾਰ ੬ਸ, **੪,** ੧:੧ (1315)

**ਹੋਰ ਰੂਪ:**

**ਗੁਰਮੰਤਾ** -

"ਤਿਸੁ ਬਾਹੁੜਿ ਗਰਭਿ ਨ ਪਾਵਹੀ ਜਿਸੁ ਦੇਵਹਿ **ਗੁਰਮੰਤਾ**।" (ਗੁਰ-ਉਪਦੇਸ)

- ਮਾਰੂ **੫**, ਵਾਰ ੪:੭ (1095)

**ਗੁਰਮਤਿ** ---- (1) ਗੁਰੂ ਦਾ ਉਪਦੇਸ/ਸਿਖਿਆ (ਗੁਰਵਿਚਾਰ, ਗੁਰਦਰਸ਼ਨ)

"ਸਾਚੀ ਕਾਰੈ ਸਚੁ ਮਿਲੈ **ਗੁਰਮਤਿ** ਪਲੈ ਪਾਇ।" (ਗੁਰੂ ਦੀ ਸਿਖਿਆ)

- ਸਿਰੀ **੧**, ੧੪, ੪:੧ (19)

**ਹੋਰ ਰੂਪ:**

**ਗੁਰਮਤੀ** -

"**ਗੁਰਮਤੀ** ਸਾਲਾਹਿ ਸਚੁ ਹਰਿ ਪਾਇਆ ਗੁਣਤਾਸੁ।" (ਗੁਰ-ਉਪਦੇਸ਼ ਦੁਆਰਾ)

- ਸਿਰੀ **੩**, ੩੭, ੧:੨ (27)

(2) ਗੁਰੂ ਆਸ਼ੇ ਅਨੁਸਾਰ, ਗੁਰ ਦਰਸ਼ਨ ਅਨੁਸਾਰ

"**ਗੁਰਮਤਿ** ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ।"

- ਗੂਜ **੪**, ਸੋਦ ੪, ੧*:੨ (10)

(3) ਗੁਰ-ਉਪਦੇਸ਼/ਸਿਖਿਆ ਦੁਆਰਾ/ ਰਾਹੀਂ॥

"ਹਰਿ ਜਗਜੀਵਨੁ ਨਿਰਭਉ ਦਾਤਾ **ਗੁਰਮਤਿ** ਸਹਿਜ ਸਮਾਵਣਿਆ।"

- ਮਾਝ **੩**, ਅਸ ੨੮, ੧*:੨ (126)

"**ਗੁਰਮਤਿ** ਪਾਏ ਪਰਮਾਨੰਦਾ।"

- ਗਉ **੧**, ੧੨, ੩:੪ (154)

(4) ਸਮਝ, ਅਕਲ, ਬੁੱਧੀ, ਵਿਚਾਰ

"ਭਗਤਿ ਵਛਲੁ ਜਗਜੀਵਨੁ ਦਾਤਾ ਮਤਿ **ਗੁਰਮਤਿ** ਹਰਿ ਨਿਸਤਾਰੇ।" (ਆਪਣੀ ਮਤਿ ਨੂੰ ਗੁਰਮਤ ਦੇ ਅਧੀਨ ਕੀਤਿਆਂ)

- ਆਸਾ **੧**, ੧੬, ੩:੨ (353)

**ਗੁਰਮੰਤੁ** ---- **ਗੁਰ**-ਮੰਤਰ ਭਾਵ ਵਾਹਿਗੁਰੂ

"ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ **ਗੁਰਮੰਤੁ**।

- ਸਲੋ **੯**, ੫੬:੨ (1429)

**ਗੁਰਮਤੇ** ---- ਗੁਰੂ ਦੀ ਮਤ/ਸਿਖਿਆ ਰਾਹੀਂ

"ਹਉ ਬਲਿਹਾਰੀ ਤਿਨ ਕਉ ਜਿਨ ਹਰਿ ਪਾਇਆ **ਗੁਰਮਤੇ**।"

- ਸਿਰੀ **੪**, ਵਣ ੧, ੪:੪ (812)

**ਗੁਰਮੰਤ੍ਰ** ---- ਗੁਰੂ ਵਲੋਂ ਦਸਿਆ ਗਿਆ ਮੰਤਰ, ਗੁਰਮਤਿ ਵਿਚ ਇਹ ਮੰਤਰ 'ਸਤਿਨਾਮ ਵਾਹਿਗੁਰੂ' ਹੈ।

"**ਗੁਰਮੰਤ੍ਰ** ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ।"

- ਸਸ **੫**, ੩੩:੧ (1357)

**ਹੋਰ ਰੂਪ:**

**ਗੁਰਮੰਤ੍ਰ** –
"ਦੁਖ ਕਲੇਸੁ ਨ ਭਉ ਬਿਆਪੈ **ਗੁਰਮੰਤ੍ਰੁ** ਹਿਰਦੈ ਹੋਇ।"
– ਸਿਰੀ **੫**, ੯੪, ੨:੧ (51)

"ਅੰਧਕਾਰ ਮਹਿ **ਗੁਰਮੰਤ੍ਰ** ਉਜਾਰਾ।" (ਗੁਰੂ ਦਾ ਉਪਦੇਸ਼)
– ਗੋਂਡ **੫**, ੯, ੩:੩ (865)

**ਗੁਰਮੁਖ** ---- ਉਹ ਮਨੁੱਖ ਜੋ ਗੁਰੂ ਦੇ ਸਨਮੁਖ ਹੈ, ਜੋ ਗੁਰੂ ਦੀ ਸਿਖਿਆ ਅਨੁਸਾਰ ਚਲਦਾ ਹੈ ਗੁਰੂ ਦੀ ਗੱਲ ਮੰਨ ਕੇ ਚਲਣ ਵਾਲਾ ਮਨੁੱਖ
"**ਗੁਰਮੁਖ** ਸਿਉ ਮਨਮੁਖੁ ਅੜੈ ਡੁਬੈ ਹਰਿ ਨਿਆਇ।"
– ਮਾਝ **੧**, ਵਾਰ ੨੨ਸ, **੨**, ੧:੪ (148)

**ਗੁਰਮੁਖਹਿ** --- ਗੁਰੂ ਦੁਆਰਾ, ਗੁਰੂ ਦੇ ਮੁਖ ਤੋਂ ਨਿਕਲੇ ਬੋਲ ਦੁਆਰਾ
"ਫੁਨਿ ਪ੍ਰੇਮ ਰੰਗ ਪਾਈਐ **ਗੁਰਮੁਖਹਿ** ਧਿਆਈਐ ਅੰਨ ਮਾਰਗ ਤਜਹੁ ਭਜਹੁ ਹਰਿ ਗ੍ਯ੍ਯਾਨੀਅਹੁ।"
– ਸਵ **੪**, ਨਲ ੧੩:੩ (1400)

**ਗੁਰਮੁਖਹੁ** --- ਗੁਰੂ ਦੇ ਮੂੰਹ ਤੋਂ, ਗੁਰੂ ਦੇ ਰਾਹ ਤੇ ਤੁਰ ਕੇ
"**ਗੁਰਮੁਖਹੁ** ਅਲਾਏ ਤਾ ਸੋਭਾ ਪਾਏ ਤਿਸੁ ਜਮ ਕੈ ਪੰਥਿ ਨਾ ਪਾਇਣਾ।"
– ਮਾਰੂ **੫**, ਸੋਲਾ, ੭, ੧੧:੩ (1078)

**ਗੁਰਮੁਖਾ** ---- **'ਗੁਰਮੁਖ' ਦਾ ਬਹੁ**–ਵਚਨ ਗੁਰੂ ਦੀ ਗੱਲ/ਰਜ਼ਾ ਮੰਨ ਕੇ ਚਲਣ ਵਾਲੇ
"**ਗੁਰਮੁਖਾ** ਕੇ ਮੁਖ ਉਜਲੇ ਗੁਰ ਸਬਦੀ ਬੀਚਾਰਿ।"
– ਸਿਰੀ **੩**, ੪੨, ੨:੧ (30)

"ਅੰਮ੍ਰਿਤੁ ਸਚਾ ਵਰਸਦਾ **ਗੁਰਮੁਖਾ** ਮੁਖਿ ਪਾਇ।" (ਗੁਰਮੁਖਾਂ ਦੇ)
– ਆਸਾ **੩**, ਅਸ ੩੪, ੧*:੧ (428)

**ਹੋਰ ਰੂਪ:**

**ਗੁਰਮੁਖਾਂ** –
"**ਗੁਰਮੁਖਾਂ** ਨਦਰੀ ਆਵਦਾ ਮਾਇਆ ਸੁਟਿ ਪਾਇਆ।"
– ਸਾਰ **੪**, ਵਾਰ ੨੨:੪ (1246)

**ਗੁਰਮੁਖਿ** ---- (1) ਗੁਰੂ ਦੇ ਮੁਖ ਭਾਵ ਗੁਰੂ ਦੇ ਉਪਦੇਸ਼/ਸਿਖਿਆ ਵਿਚ
"**ਗੁਰਮੁਖਿ** ਨਾਦੰ **ਗੁਰਮੁਖਿ** ਵੇਦੰ **ਗੁਰਮੁਖਿ** ਰਹਿਆ ਸਮਾਈ।"
– ਜਪੁ **੧**, ੫:੭ (2)

"**ਗੁਰਮੁਖਿ** ਅਖਰੁ ਜਿਤੁ ਧਾਵਤੁ ਰਹਤਾ।" (ਗੁਰੂ ਦੇ ਮੁਖ ਤੋਂ ਨਿਕਲਿਆ ਅੱਖਰ ਭਾਵ ਗੁਰਬਾਣੀ)
– ਮਾਝ **੫**, ਅਸ ੩੬, ੮:੧ (131)

"**ਗੁਰਮੁਖਿ** ਸੋਭਾ ਸਾਚ ਦੁਆਰਾ।" (ਗੁਰਮੁਖਾਂ ਦੀ)
– ਗਉ **੩**, ਅਸ ੨, ੧:੩ (229)

"ਜਿਨਾ ਅੰਦਰਿ ਦੂਜਾ ਭਾਉ ਹੈ ਤਿਨ੍ਹਾ **ਗੁਰਮੁਖਿ** ਪ੍ਰੀਤ ਨ ਹੋਇ।"
– ਗਉ **੪**, ਵਾਰ ੩੧ਸ, **੪**, ੨:੧ (316)

(2) ਗੁਰੂ ਵੱਲ ਮੂੰਹ ਕਰਕੇ ਭਾਵ ਗੁਰੂ ਦੀ ਰਜਾ ਵਿਚ ਤੁਰਨ ਵਾਲਾ ਹੁਕਮੀ ਬੰਦਾ
"**ਗੁਰਮੁਖਿ** ਲਾਧਾ ਮਨਮੁਖਿ ਗਵਾਇਆ।"

– ਆਸਾ **੪**, ਸੋਪੁ ੨, ੧:੩ (11)

"**ਗੁਰਮੁਖਿ** ਜਪ ਤਪ ਸੰਜਮੀ ਹਰਿ ਕੈ ਨਾਮਿ ਪਿਆਰੁ।"

– ਸਿਰੀ **੩**, ੪੦, ੪:੧ (29)

**ਹੋਰ ਰੂਪ:**

**ਗੁਰਮੁਖੀਆ** –

"**ਗੁਰਮੁਖੀਆ** ਸੋਹਾਗਣੀ ਤਿਨ ਦਇਆ ਮਈ ਮਨਿ ਆਇ।" (ਗੁਰੂ ਦੇ ਭਾਣੇ ਅਨੁਸਾਰ ਚਲਣ ਵਾਲੀਆਂ)

– ਸਿਰੀ **੪**, ੬੯, ੨:੧ (49)

(3) ਗੁਰੂ ਦੇ ਮੁਖ ਤੋਂ ਭਾਵ ਗੁਰੂ ਰਾਹੀਂ/ ਦੁਆਰਾ ਗੁਰੂ ਦੀ ਸ਼ਰਨ ਲੈ ਕੇ

"ਜਨ ਨਾਨਕ **ਗੁਰਮੁਖਿ** ਪਰਗਟੁ ਹੋਇ।"

– ਆਸਾ **੧**, ੨, ੪:੪ (12)

"ਕਰਮ ਮਿਲੈ ਸਚੁ ਪਾਈਐ **ਗੁਰਮੁਖਿ** ਸਦਾ ਨਿਰੋਧੁ।"

– ਸਿਰੀ **੧**, ੧੪, ੩:੩ (19)

"ਸੁਖ ਸਾਗਰੁ ਹਰਿ ਨਾਮੁ ਹੈ **ਗੁਰਮੁਖਿ** ਪਾਇਆ ਜਾਇ।" (ਗੁਰੂ ਦੁਆਰਾ)

– ਸਿਰੀ **੩**, ੪੦, ੧:੧ (29)

"**ਗੁਰਮੁਖਿ** ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਇ।" (ਗੁਰੂ ਦੀ ਸ਼ਰਨ ਪਿਆ, ਗੁਰੂ ਦੇ ਸਨਮੁਖ ਹੋਇਆ)

– ਸਿਰੀ ੩, ਅਸ ੧੮, ੧:੧ (64)

**ਹੋਰ ਰੂਪ:**

**ਗੁਰਮੁਖੇ –**

"ਵੀਆਹੁ ਹੋਆ ਮੇਰੇ ਬਾਬੁਲਾ **ਗੁਰਮੁਖੇ** ਹਰਿ ਪਾਇਆ।" (ਗੁਰੂ ਦੁਆਰਾ)

– ਸਿਰੀ **੪**, ਛੰਤ ੧, ੨:੧ (79)

(4) ਗੁਰੂ

"**ਗੁਰਮੁਖਿ** ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ।"

– ਸਿਰੀ **੧**, ੯, ੧*:੨ (17)

"**ਗੁਰਮੁਖਿ** ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਈ।" (ਸਤਿਗੁਰੂ)

– ਸਿਰੀ **੩**, ੪੯, ੧:੧ (32)

(5) ਗੁਰ ਉਪਦੇਸ਼ ਰਾਹੀਂ/ਦੁਆਰਾ

"**ਗੁਰਮੁਖਿ** ਮਨੁ ਸਮਝਾਈਐ ਆਤਮ ਰਾਮੁ ਬੀਚਾਰਿ।"

– ਸਿਰੀ **੧**, ੧੨, ੨:੩ (18)

"**ਗੁਰਮੁਖਿ** ਮੁਕਤੋ ਬੰਧੁ ਨ ਪਾਇ।" (ਗੁਰੂ ਦੀ ਸਿਖਿਆ ਦੁਆਰਾ)

– ਗਉ **੧,** ੬, ੨:੩ (152)

(6) ਗੁਰਮੁਖਾਂ ਵਾਲੀ

"ਅੰਮ੍ਰਿਤ ਨਾਮੁ ਸਦ ਭੁੰਚੀਐ **ਗੁਰਮੁਖਿ** ਕਾਰ ਕਮਾਇ।"

– ਸਿਰੀ **੪,** ਵਾਰ ੧੨ਸ, **੩,** ੨:੭ (87)

"**ਗੁਰਮੁਖਿ** ਭਗਤਿ ਜਾ ਆਪ ਕਰਾਇ।" (ਗੁਰਮੁਖਾਂ ਵਾਲੀ ਭਗਤੀ)

– ਮਾਝ **੩,** ਅਸ ੨੧, ੫:੧ (122)

**ਹੋਰ ਰੂਪ:**

**ਗੁਰਮੁਖੀ –**
"ਇਹ ਚਾਲ ਨਿਰਾਲੀ **ਗੁਰਮੁਖੀ** ਗੁਰ ਦੀਖਿਆ ਸੁਣਿ ਮਨੁ ਭਿੰਨੇ।"

– ਗਉ **੪**, ਵਾਰ ੨੫:੫ (314)

(7) ਗੁਰਮੁਖ ਵਾਸਤੇ/ਲਈ
"**ਗੁਰਮੁਖਿ** ਰਿਧਿ ਸਿਧਿ ਸਚੁ ਸੰਜਮੁ ਸੋਈ।"
"**ਗੁਰਮੁਖਿ** ਗਿਆਨੁ ਨਾਮੁ ਮੁਕਤਿ ਹੋਈ।"

– ਮਾਝ **੩**, ਅਸ ੧੩, ੭:੧;੨ (117)

(8) ਗੁਰਬਾਣੀ, ਗੁਰਵਾਕ
"ਜੀਵਨੋ ਮੈ ਜੀਵਨੁ ਪਾਇਆ **ਗੁਰਮੁਖਿ** ਭਾਇ ਰਾਮ।"

– ਆਸਾ **੪**, ਛੰਤ ੮, ੧:੧ (442)

('ਦਰਪਣ' ਇਥੇ ਵੀ 'ਗੁਰੂ ਦੀ ਸਰਣ ਪਿਆਂ' ਹੀ ਅਰਥ ਕਰਦਾ ਹੈ)
(9) ਮੁਖੀ ਗੁਰੂ ਭਾਵ ਵਾਹਿਗੁਰੂ, ਪ੍ਰਭੂ
"ਓਅੰ **ਗੁਰਮੁਖਿ** ਕੀਓ ਅਕਾਰਾ।"

– ਗਉ **੫**, ਬਾਅ ੨:੧ (250)

"**ਗੁਰਮੁਖਿ** ਸੇਵ ਨ ਕੀਨੀਆ ਹਰਿ ਨਾਮੁ ਨ ਲਗੋ ਪਿਆਰੁ।" (ਮੁਖੀ ਗੁਰੂ ਭਾਵ ਵਾਹਿਗੁਰੂ)

– ਬਿਹਾ **੫**, ਵਾਰ ੧੭ਸ, **੩,** ੧:੧ (592)

**ਗੁਰਸਰਨਾ** --- ਗੁਰੂ ਦੀ ਜੀਭ
"**ਗੁਰਰਸਨਾ** ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ।"

– ਤਿਲੰ **੪**, ਅਸ ੨, ੧੮:੧ (726)

**ਗੁਰਵਾਕ** ---- ਗੁਰੂ ਦੇ ਬਚਨ
"ਮੇਰੈ ਮਨਿ ਰਾਮ ਨਾਮੁ ਜਪਿਓ **ਗੁਰਵਾਕ**।"

– ਕਾਨ **੪**, ੪, ੧*:੧ (1295)

**ਹੋਰ ਰੂਪ:**

**ਗੁਰਵਾਕਿ** –
"**ਗੁਰਵਾਕਿ** ਸਤਿਗੁਰ ਜੋ ਭਾਇ ਚਲੇ ਤਿਨ ਹਰਿ ਹਰਿ ਆਪਿ ਮਿਲਾਇਆ।"

– ਤੁਖਾ **੪**, ਛੰਤ ੨, ੧:੪ (1114)

**ਗੁਰਵਾਕੁ** –
"**ਗੁਰਵਾਕੁ** ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ।

– ਧਨਾ **੧**, ਛੰਤ ੧, ੧:੬ (687)

**ਗੁਰਾ** ------ ਹੇ ਗੁਰੂ
"**ਗੁਰਾ** ਇਕ ਦੇਹਿ ਬੁਝਾਈ।"

– ਜਪੁ **੧**, ੫:੧੦ (2)

**ਗੁਰਾਹਾ** ----- ਗੁਰੂ ਨਾਲ ਮਿਲ ਕੇ
"ਮਿਲਿ ਸਤਸੰਗਤਿ ਸੰਗਿ **ਗੁਰਾਹਾ**।"

– ਜੈਤ **੪**, ੧੧, ੧:੧ (699)

**ਗੁਰਿ** ------ ਗੁਰੂ/ਗਿਆਨ ਦਾਤੇ ਨੇ/ਨੂੰ

"**ਗੁਰਿ** ਰਾਖੇ ਸੇ ਉਬਰੇ ਹੋਰਿ ਮੁਠੀ ਧੰਧੈ ਠਗਿ।"

- ਸਿਰੀ **੧**, ੧੪, ੨:੩ (19)

"**ਗੁਰਿ** ਮਿਲਿਐ ਸਭ ਮਤਿ ਬੁਧਿ ਹੋਇ।"

- ਗਉ **੩**, ੨੧, ੩:੧ (158)

**ਗੁਰੀਆ** ---- ਗੁਰਤਵ ਵਾਲੀ, ਵਡੀ ਉਤਮ ਸ਼੍ਰੇਸ਼ਟ

"ਪ੍ਰੀਤਿ ਪ੍ਰੀਤਿ **ਗੁਰੀਆ** ਮੋਹਨ ਲਾਲਨਾ।"

- ਸੂਹੀ **੫**, ੪੪, ੧*:੧ (746)

**ਗੁਰੁ** ------- (1) ਮਤ ਦਾ ਚਲਾਣ ਵਾਲਾ, ਆਚਾਰੀਆ

"**ਗੁਰੁ** ਈਸਰੁ **ਗੁਰੁ** ਗੋਰਖੁ ਬਰਮਾ **ਗੁਰੁ** ਪਾਰਬਤੀ ਮਾਈ।"

- ਜਪੁ **੧**, ੫:੮ (2)

(2) ਉਪਦੇਸ਼ ਕਰਤਾ, ਗਿਆਨ ਦਾਤਾ, ਸਿਖਿਆ ਦਾਤਾ

"ਮੰਨੈ ਤਰੈ ਤਾਰੇ **ਗੁਰੁ** ਸਿਖ।" (ਜੋ ਸਿਖਿਆ ਲੈਣ ਆਉਣ ਤੇ ਉਪਦੇਸ ਦਾਤਾ ਹੋ ਕੇ ਤਾਰਦਾ ਹੈ)

- ਜਪੁ **੧**, ੧੫:੩ (15)

"ਪੰਚਾ ਕਾ **ਗੁਰੁ** ਏਕੁ ਧਿਆਨੁ।"

- ਜਪੁ **੧**, ੧੬:੪ (3)

**ਹੋਰ ਰੂਪ:**

**ਗੁਰੂ** -

"ਗੁਰੁ ਪਉੜੀ ਬੇੜੀ **ਗੁਰੂ** ਗੁਰੁ ਤੁਲਹਾ ਹਰਿ ਨਾਉ।"

- ਸਿਰੀ **੧**, ੯, ੩:੧ (17)

(3) ਪ੍ਰਭੂ

"ਹਰਿ ਸਜਣੁ **ਗੁਰੁ** ਸੇਵਦਾ ਗੁਰ ਕਰਣੀ ਪਰਧਾਨੁ।"

- ਸਿਰੀ **੧**, ੧੯, ੪:੨ (21)

(4) ਸਿੱਖ ਮਤ ਦੇ ਆਗੂਆਂ ਲਈ ਵਰਤਿਆ ਜਾਂਦਾ 'ਸਤਿਕਾਰ-ਪਦ'

"ਤਿਨ ਕਉ ਕਿਆ ਉਪਦੇਸੀਐ ਜਿਨ **ਗੁਰੁ** ਨਾਨਕ ਦੇਉ।"

- ਮਾਝ **੧**, ਵਾਰ ੨੭ਸ **੨**, ੧:੨ (150)

**ਗੁਰੁ ਗੁਰੁ** ---- ਗੁਰੂਆਂ ਦਾ ਗੁਰੂ, ਸ਼੍ਰੋਮਣੀ ਗੁਰੂ ਭਾਵ ਪ੍ਰਭੂ

"**ਗੁਰੁ ਗੁਰੁ** ਏਕੋ ਵੇਸ ਅਨੇਕ।"

- ਆਸਾ **੧**, ਸੋਹ ੨, ੧:੨ (12)

**ਗੁਰੂ** -------**ਗੁਰੁ:** ਗੁਰੂ ਦਾ ਗੁਰੂ ਭਾਵ ਪ੍ਰਭੂ

"ਅਨਦਿਨੁ ਜਪਉ **ਗੁਰੂ ਗੁਰੁ** ਨਾਮ।"

- ਗਉ **੫**, ੧੧੨*, ੨:੧ (202)

**ਗੁਲ ਗੋਲੀਐ** - ਦਾਸੀਆਂ ਦੀ ਦਾਸੀ, ਗੋਲੀਆਂ ਦੀ ਗੋਲੀ

"ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ ਹਮ ਤਿਸ ਕੀ **ਗੁਲ ਗੋਲੀਐ**।"

- ਦੇਵ **੪**, ੩, ੧:੨ (527)

**ਗੁਲ ਗੋਲੇ** --- ਦਾਸਾਂ ਦੇ ਦਾਸ

"ਜਨ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ **ਗੁਲ ਗੋਲੇ**।"
- ਸਲੋ **੪**, ੩੦:੫ (1424)

**ਗੁਲਮ ਗੁਲਾਮੀ** ਗੁਲਮ ਗੁਲਾਮ ਦਾ ਸੰਖੇਪ ਅਥਵਾ ਤਦ ਭਾਵ ਰੂਪ ਗੋਲਾ, ਦਾਸ, ਦਾਸਾਂ ਦਾ ਦਾਸ
"ਜਨ ਨਾਨਕੁ ਹਾਟਿ ਵਿਹਾਝਿਆ ਹਰਿ **ਗੁਲਮ-ਗੁਲਾਮੀ**।"
- ਗਉ **੪**, ੫੦, ੪:੩ (168)

**ਗੁਲਮੁ** ----- ਗੁਲਾਮੁ, ਮੁਲ ਖਰੀਦਿਆ ਸੇਵਕ, ਵੇਖੋ 'ਗੁਲਾਮੁ'
"ਜੋ ਸਿਖ ਗੁਰ ਕਾਰ ਕਮਾਵਹਿ ਹਉ **ਗੁਲਮੁ** ਤਿਨਾ ਕਾ ਗੋਲਿਆ।"
- ਗਉ **੪**, ਵਾਰ ੧੯ਸ, **੪**, ੧:੪ (311)

**ਗੁਲਾਮੁ** ----- (ਅ. ਗੁਲਾਮ) ਮੁਲ ਖਰੀਦਿਆ ਹੋਇਆ ਦਾਸ
"ਜੇ ਰਾਜਿ ਬਹਾਲੇ ਤਾ ਹਰਿ **ਗੁਲਾਮੁ** ਘਾਸੀ ਕਉ ਹਰਿ ਨਾਮੁ ਕਢਾਈ।"
- ਗਉ **੪**, ੪੬, ੪:੨ (166)

**ਗੁਲਾਰੇ** ----- ਗੁਲਾਲ ਅਥਵਾ ਲਾਲ ਫੁੱਲ ਦਾ ਗੂੜਾ ਲਾਲ ਰੰਗ ਵਰਗਾ
"ਹਰਿ ਹਰਿ ਰੂਪ ਰੰਗਿ ਸਭਿ ਤੇਰੇ ਮੇਰੇ ਲਾਲਨ ਲਾਲ **ਗੁਲਾਰੇ**।"
- ਨਟ **੪**, ਅਸ ੩, ੮:੧ (982)

**ਗੁਲਾਲ** ----- ਗੁਲੇ ਲਾਲਾ (ਲਾਲ ਫੁੱਲ) ਦਾ ਗੂੜਾ ਲਾਲ ਰੰਗ
"ਪ੍ਰੀਤਮ ਭਾਨੀ ਤਾ ਰੰਗਿ **ਗੁਲਾਲ**।"
- ਆਸਾ **੫**, ੫੨, ੪:੧ (384)

**ਗੁਲਾਲਾ** ---- (1) ਲਾਲਾ ਫੁਲ, ਗੁਲੇ ਲਾਲ ਦਾ ਸੰਖੇਪ
"ਲਾਲ ਨਿਹਾਲੀ ਫੂਲ **ਗੁਲਾਲਾ**।"
- ਗਉ **੧**, ੧੦, ੨:੨ (225)

(2) 'ਲਾਲਾ' ਦੇ ਫੁੱਲ ਵਾਂਗ, ਬਹੁਤ ਗੂੜਾ ਲਾਲ
"ਥੀਵਹਿ ਲਾਲਾ ਅਤਿ **ਗੁਲਾਲਾ** ਸਬਦੁ ਚੀਨਿ ਗੁਰ ਮੀਠਾ।"
- ਸੂਹੀ **੫**, ਛੰਤ ੧, ੧:੪ (777)

**ਹੋਰ ਰੂਪ:**

**ਗੁਲਾਲੀ** -
"ਕਵਨ ਰੰਗਿ ਤੂੰ ਭਈ **ਗੁਲਾਲੀ**।" ('ਲਾਲਾ' ਦੇ ਰੰਗ ਵਰਗੀ ਭਾਵ ਗੂੜੀ ਲਾਲ)
- ਆਸਾ **੫,** ੫੨, ੧*:੨ (384)

**ਗੁਲਾਲੁ** -
"ਲਾਲ **ਗੁਲਾਲੁ** ਗਹਬਰਾ ਸਚਾ ਰੰਗੁ ਚੜਾਉ।" (ਗੂੜਾ ਲਾਲ ਰੰਗ)
- ਸਿਰੀ **੧**, ੧੨, ੧:੨ (18)

**ਗੁਲ੍ਹਾ** ------ ਦਾਣੇ ਦੀ ਗੁਲੀ, ਇਕ ਅੱਧ ਦਾਣਾ
"ਅਧੁ **ਗੁਲ੍ਹਾ** ਚਿੜੀ ਕਾ ਚੁਗਣੁ ਗੈਣਿ ਚੜੀ ਬਿਲਲਾਇ।"
- ਮਲਾ **੧**, ਵਾਰ ੧੯ਸ, ੧**,** ੨:੫ (1286)

**ਗੁਵਿੰਦ** ----- ਜੋ ਗਿਆਨ ਕਰਕੇ ਲੱਭਿਆ ਜਾਵੇ ਭਾਵ ਪ੍ਰਮਾਤਮਾ
"ਮਨੁ ਤਨੁ ਹਰਿਆ ਰਵਿ ਗੁਣ **ਗੁਵਿੰਦ**।"

– ਬਸੰ **੩**, ੫, ੩:੨ (1173)

**ਹੋਰ ਰੂਪ:**

**ਗੁਵਿੰਦੁ** –
"ਐਸੋ ਧਣੀ **ਗੁਵਿੰਦੁ** ਹਮਾਰਾ।"

– ਭੈਰ **੫**, ਅਸ ੨, ੧*:੧ (1156)

**ਗੋੁਵਿੰਦ** –
"ਰਿਖੀਕੇਸ ਗੋਪਾਲ **ਗੋੁਵਿੰਦ**।"

– ਰਾਮ **੫**, ੪੫, ੨:੩ (897)

**ਗੁੜ** ------- ਗੰਨ੍ਹੇ ਦੇ ਰਸ ਨੂੰ ਕਾੜ੍ਹ ਕੇ ਬਣਾਇਆ ਮਿਠਾ ਪਦਾਰਥ ਅਥਵਾ ਭੇਲੀ
"ਸਚੁ ਸਰਾ **ਗੁੜ** ਬਾਹਰਾ ਜਿਸੁ ਵਿਚਿ ਸਚਾ ਨਾਉ।"

– ਸਿਰੀ **੧**, ੫, ੨:੧ (15)

**ਗੁੜਣਾ** ----- ਯਾਦ ਕਰਨਾ, ਵਿਚਾਰਨਾ
"ਪੜਣਾ **ਗੁੜਣਾ** ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ।"

– ਸੋਰ **੪**, ਵਾਰ ੨੧ਸ, **੩**, ੧:੧ (650)

**ਗੁੜੁ** ------- ਗੁੜ, ਗੰਨੇ ਦੇ ਰਸ ਨੂੰ ਕਾੜ੍ਹ ਕੇ ਬਣਾਈ ਭੇਲੀ
"**ਗੁੜੁ** ਮਿਠਾ ਮਾਇਆ ਪਸਰਿਆ ਮਨਮੁਖੁ ਲਗਿ ਮਾਖੀ ਪਚੈ ਪਚਾਇ।"

– ਸਿਰੀ **੪**, ੭੦, ੧:੨ (41)

**ਗੂਹ** ------- ਗੂੰਹ, ਮਲ, ਵਿਸ਼ਟਾ
"ਪਾਸਿ ਨ ਦੇਈ ਕੋਈ ਬਹਣਿ ਜਗਤ ਮਹਿ **ਗੂਹ** ਪੜਿ ਸਗਵੀ ਮਲੁ ਲਾਇ ਮਨਮੁਖੁ ਆਇਆ।"

– ਗਉ **੪**, ਵਾਰ ੧੨ਸ, **੪,** ੧:੨ (306)

**ਗੂੰਗਾ** ------ ਬੋਲਣ ਤੋਂ ਅਸਮਰਥ
"ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ **ਗੂੰਗਾ** ਮੁਸਕਾਵਤ।"

– ਸਾਰ **੫**, ੯, ੧:੨ (1205)

**ਹੋਰ ਰੂਪ:**

**ਗੂੰਗੇ** –
"ਜਿਉ **ਗੂੰਗੇ** ਸਾਕਰ ਮਨੁ ਮਾਨਿਆ।"

– ਗਉ **ਕਬ**, ੧੮, ੧:੪ (327)

**ਗੂੰਗੇ** –
"ਇਹੁ ਹਰਿ ਰਸੁ ਸੇਈ ਜਾਣਦੇ ਜਿਉ **ਗੂੰਗੇ** ਮਠਿਆਈ ਖਾਈ।"

– ਗਉ **੪**, ਵਾਰ ੧੮:੪ (311)

**ਗੂਜਰੀ** ----- (1) ਗੁਜਰ ਦੀ ਇਸਤ੍ਰੀ, ਪਸ਼ੂ ਪਾਲਣ ਵਾਲੀ
"**ਗੂਜਰੀ** ਜਾਤਿ ਗਵਾਰਿ ਜਾ ਸਹੁ ਪਾਏ ਆਪਣਾ।"

– ਗੂਜ **੩**, ਵਾਰ ੧੯ਸ, **੧**, ੧:੧ (516)

(2) ਦਿਨ ਦੇ ਪਹਿਲੇ ਪਹਿਰ ਗਾਏ ਜਾਣ ਵਾਲਾ ਇਕ ਰਾਗ, ਭੈਰਉ ਰਾਗ ਅਥਵਾ ਦੀਪਕ ਰਾਗ ਦੀ ਇਸਤ੍ਰੀ

"ਕਾਮੋਦੀ ਅਉ **ਗੂਜਰੀ** ਸੰਗਿ ਦੀਪਕ ਕੇ ਥਾਪਿ।"

- ਰਾਗੁ ੧:੩੯ (1430)

**ਗੂਝੀ** ------ ਗੁੱਝੀ, ਲੁਕਵੀਂ

"**ਗੂਝੀ** ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ।"

- ਧਨਾ **੫**, ੧੧, ੪:੨ (673)

**ਗੂਡੀ** ------ ਪਤੰਗ, ਗੁੱਡੀ

"ਆਨੀਲੇ ਕਾਗਦੁ ਕਾਟੀਲੇ **ਗੂਡੀ** ਆਕਾਸ ਮਧੇ ਭਰਮੀਅਲੇ।"

- ਰਾਮ **ਨਾਮ**, ੧, ੧:੧ (972)

**ਗੂਣਾ** ------ ਗੁਣਾ, ਗੁਣਨ ਕੀਤਾ ਹੋਇਆ

"ਦੇ ਦੇ ਮੰਗਹਿ **ਸਹਸਾ ਗੂਣਾ** ਸੋਭ ਕਰੇ ਸੰਸਾਰੁ।"

- ਆਸਾ **੧**, ਵਾਰ ੬ਸ, **੧,** ੧:੮ (466)

**ਗੂਣਿ** ------ ਛਟ

"ਤ੍ਰਿਸਨਾ **ਗੂਣਿ** ਭਰੀ ਘਟ ਭੀਤਰਿ ਇਨ ਬਿਧਿ ਟਾਂਡ ਬਿਸਾਹਿਓ।"

- ਗਉ **ਕਬ**, ੪੯, ੧:੨ (333)

**ਗੂੰਧੀ** ------ ਗੁੰਨ੍ਹੀ

"ਕੁਮ੍ਹਾਰੈ ਏਕ ਜੁ ਮਾਟੀ **ਗੂੰਧੀ** ਬਹੁ ਬਿਧਿ ਬਾਨੀ ਲਾਈ।"

- ਆਸਾ **ਕਬ**, ੧੬, ੨:੧ (479)

**ਗੂੜ** ------- ਡੂੰਘੇ, ਗੂੜ੍ਹੇ

"ਗੁਣ **ਗੂੜ** ਗੁਪਤ ਅਪਾਰ ਕਰਤੇ ਨਿਗਮ ਅੰਤ ਨ ਪਾਵਹੇ।"

- ਆਸਾ **੫**, ਛੰਤ ੧੦, ੩:੩ (459)

"ਗਾਥਾ **ਗੂੜ** ਅਪਾਰੰ ਸਮਝਣੰ ਬਿਰਲਾ ਜਨਹ।"

- ਗਾਥਾ ੧੦:੧ (1360)

**ਹੋਰ ਰੂਪ:**

**ਗੂੜਾ** –

"ਸਚਿ ਮਾਣੇ ਪਿਰ ਸੇਜੜੀ **ਗੂੜਾ** ਹੇਤੁ ਪਿਆਰੁ।" (ਡੂੰਘਾ)

- ਸਿਰੀ **੧,** ੯, ੨:੨ (58)

"ਜੋ ਰਾਤੇ ਰੰਗ ਏਕ ਕੈ ਨਾਨਕ **ਗੂੜਾ** ਰੰਗੁ।" (ਪਕਾ)

- ਗਉ **੫**, ਬਾਅ ੧੦ਸ:੨ (252)

"ਰਿਜਕੁ ਸੰਬਾਹੇ ਸਾਸਿ ਸਾਸਿ ਭਾਈ **ਗੂੜਾ** ਜਾ ਕਾ ਨਾਓ।" (ਡੂੰਘਾ ਲਾਲ ਭਾਵ ਅਕਰਸ਼ਕ ਸੁਹਣਾ)

- ਸੋਰ **੫**, ਅਸ ੨, ੭:੩ (640)

"ਨੈਣ ਅਲੋਇਆ ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪਿਆ **ਗੂੜਾ**।" (ਬਹੁਤ ਪਿਆਰਾ)

- ਰਾਮ **੫**, ਛੰਤ ੧, ੧:੩ (924)

"ਸੁਣਿ ਮੁੰਧੇ ਹਰਣਾਖੀਏ **ਗੂੜਾ** ਵੈਣੁ ਅਪਾਰੁ।" (ਗੁਪਤ, ਗੁਝਾ)

- ਸਲੋ **੧**, ੨:੧ (1410)

**ਗੂੜੀ** –

"ਮਤਿ ਨਿਹਚਲ ਅਤਿ **ਗੂੜੀ** ਗੁਰਮੁਖਿ ਸਹਜੇ ਨਾਮੁ ਵਖਾਣਿਆ।"

- ਵਡ **੩**, ਛੰਤ ੩, ੪:੪ (569)

"ਮੇਘੁ ਵਰਸੈ ਦਇਆ ਕਰਿ **ਗੂੜੀ** ਛਹਬਰ ਲਾਇ।"

- ਮਲਾ **੧**, ਵਾਰ ੧੫ਸ, **੩**, ੧:੨ (1284)

**ਗੂੜੈ –**

"ਸੇ ਲਾਲ ਭਏ **ਗੂੜੈ** ਰੰਗਿ ਰਾਤੇ ਜਿਨ ਗੁਰ ਮਿਲਿ ਹਰਿ ਹਰਿ ਗਾਇਆ।"

- ਮਾਰੂ **੫**, ੧੬, ੩:੨ (1003)

**ਗੂੜੋ –**

"ਰੂੜੋ **ਗੂੜੋ** ਗਹਿਰ ਗੰਭੀਰੋ ਊਚੌ ਅਗਮ ਅਪਾਰੇ।"

- ਸੋਰ **੫**, ੧੮, ੩:੨ (614)

**ਗੂੜ** –

"ਸਤਿਗੁਰ ਮਤਿ **ਗੂੜ** ਬਿਮਲ ਸਤਸੰਗਤਿ ਆਤਮੁ ਰੰਗਿ ਚਲੂਲੁ ਭਯਾ।"

- ਸਵ **੪**, ਕਲ ੩:੧ (1396)

**ਗੂੜ੍ਉ** –

"ਖੇਲੁ **ਗੂੜ੍ਉ** ਕੀਅਉ ਹਰਿ ਰਾਇ ਸੰਤੋਖਿ ਸਮਾਚਰ੍ਹਿਓ ਬਿਮਲ ਬੁਧਿ ਸਤਿਗੁਰਿ ਸਮਾਣਉ।" (ਗੁਝਾ, ਭੇਤ ਵਾਲਾ)

- ਸਵ **੫**, ਕਲ ੪:੧ (1407)

**ਗੂੜ੍ਹੀ** –

"ਇੰਦ੍ਰ ਵਰਸੈ ਦਇਆ ਕਰਿ **ਗੂੜ੍ਹੀ** ਛਹਬਰ ਲਾਇ।"

- ਸਲੋ **੩**, ੫੭:੨ (1420)

**ਗੇ** -------- ਭਵਿਖ ਬੋਧਕ ਸਹਾਇਕ ਕਿਰਿਆ

"ਹਰਿ ਜੀ ਕ੍ਰਿਪਾ ਕਰੇ ਜਉ ਅਪਨੀ ਤੌ ਗੁਰ ਕੇ ਸਬਦਿ ਸਮਾਵਹਿ**ਗੇ**।

- ਮਾਰੂ **ਕਬ**, ੪, ੩:੨ (1104)

**ਗੇਹ** ------- ਘਰ, ਨਿਵਾਸ ਸਥਾਨ

"ਦੇਹ ਨ **ਗੇਹ** ਨ ਨੇਹ ਨ ਨੀਤਾ ਮਾਇਆ ਮਤ ਕਹਾ ਲਉ ਗਾਰਹੁ।"

- ਸਮ **੫**, ੫*:੧ (1388)

**ਗੇਹਣਿ** ----- (ਸੰ. *ਗੇਹਿਨੀ*) ਹੇ ਪਤਨੀ ਦੇ/ਘਰ ਵਾਲੀਏ

"ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ **ਗੇਹਣਿ** ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ।"

- ਧਨਾ **ਤ੍ਰਿਲੋ**, ੧, ੬:੧ (695)

**ਗੇਹੁ** ------- ਘਰ, ਵੇਖੋ 'ਗੇਹ'

"ਦੇਹ **ਗੇਹੁ** ਤ੍ਰਿਅ ਸਨੇਹੁ ਚਿਤ ਬਿਲਾਸੁ ਜਗਤ ਏਹੁ ਚਰਨ ਕਮਲ ਸਦਾ ਸੇਉ ਦ੍ਰਿੜਤਾ ਕਰੁ ਮਤਿ ਜੀਉ।"

- ਸਵ **੪**, ਗਯੰ ੧੦:੪ (1403)

**ਗੇਰੀ** ------ ਗੇਰੂ ਰੰਗ ਦੇ

"ਪੂੰਅਰ ਤਾਪ **ਗੇਰੀ** ਕੇ ਬਸਤ੍ਰਾ।"

- ਪ੍ਰਭਾ **੫**, ਅਸ ੨, ੪:੧ (1348)

**ਹੋਰ ਰੂਪ:**

**ਗੇਰੂ** –

"ਘੋਲੀ **ਗੇਰੂ** ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ।"

– ਮਾਰੂ **੧**, ਅਸ ੭, ੨:੧ (1012)

**ਗੇੜਾ** ------ (1) ਚੱਕਰ, ਫੇਰਾ (ਦਰਪਣ), ਹੱਟ ਹੱਟ ਕੇ ਆਉਣਾ ਅਥਵਾ ਅਭਿਆਸ ਕਰਨਾ

"ਲਖੁ ਲਖੁ **ਗੇੜਾ** ਆਖੀਅਹਿ ਏਕੁ ਨਾਮੁ ਜਗਦੀਸ।"

– ਜਪੁ **੧**, ੩੨:੨ (7)

(2) ਵਾਰ, ਦਫਾ

"ਓਸ ਨੋ ਸੁਖੁ ਨ ਉਪਜੈ ਭਾਵੈ ਸਉ **ਗੇੜਾ** ਆਵਉ ਜਾਉ।"

– ਵਡ **੪**, ਵਾਰ ੧੪ਸ, **੩**, ੧:੨ (591)

**ਗੈ** -------- ਹਾਥੀ

"ਕਬੀਰ ਹੈ **ਗੈ** ਬਾਹਨ ਸਘਨ ਘਨ ਛਤ੍ਰਪਤੀ ਕੀ ਨਾਰਿ।"

– ਸਲੋ **ਕਬ**, ੧੫੯:੧ (1372)

**ਗੈਂਡਾ** ------ ਇਕ ਵਡ ਅਕਾਰੀ ਜੰਗਲੀ ਜਾਨਵਰ ਜਿਸ ਦੇ ਨਕ ਉਪਰ ਸਿੰਗ ਹੁੰਦਾ ਹੈ

"**ਗੈਂਡਾ** ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ।"

– ਮਲਾ **੧**, ਵਾਰ ੨੫ਸ, **੧**, ੨:੩ (1289)

**ਗੈਣ** ------- ਆਕਾਸ਼ ਮੰਡਲ

"ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੈ ਸਭਿ **ਗੈਣ**।"

– ਮਾਝ **੫**, ਦਿਨ ੧:੫ (136)

**ਗੈਣਾਰੰ** ----- ਗਗਨ ਮੰਡਲ

"ਹੁਕਮੇ ਪਉਣ ਪਾਣੀ **ਗੈਣਾਰੰ**।"

– ਮਾਰੂ **੧**, ਸੋਲਾ ੧੬, ੧੧:੨ (1037)

**ਹੋਰ ਰੂਪ:**

**ਗੈਣਾਰਾ** –

"ਸੂਰਜ ਕਿਰਣਿ ਨ ਬਿਜੁਲਿ **ਗੈਣਾਰਾ**।" (ਆਕਾਸ਼)

– ਮਾਰੂ **੧**, ਸੋਲਾ ੧੩, ੮:੨ (1033)

**ਗੈਣਾਰਿ** –

ਅਮਾਵਸਿਆ ਚੰਦੁ ਗੁਪਤੁ **ਗੈਣਾਰਿ**।" (ਅਕਾਸ਼ ਵਿਚ)

– ਬਿਲਾ **੧**, ਥਿਤੀ ੧੯:੧ (840)

**ਗੈਣਾਰੇ** –

"ਨਉ ਦਰ ਠਾਕੇ ਹੁਕਮਿ ਸਚੈ ਹੰਸੁ ਗਇਆ ਗੈਣਾਰੇ।"

– ਵਡ **੧**, ਅਲਾ ੩, ੫:੧ (580)

**ਗੈਣਿ** ------ ਅਕਾਸ਼ ਵਿਚ

"ਅਧੁ ਗੁਲ੍ਹਾ ਚਿੜੀ ਕਾ ਚੁਗਣੁ **ਗੈਣਿ** ਚਿੜੀ ਬਿਲਲਾਇ।"

– ਮਲਾ **੧**, ਵਾਰ ੧੯ਸ, **੧**, ੨:੫ (1286)

**ਗੈਨ** ------- ਆਕਾਸ਼

"ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈ **ਗੈਨ**।"

– ਧਨਾ **੫**, ੧੩, ੨:੧ (674)

**ਗੈਬਾਨ** – (ਫਾ. ਗਾਇਬਾਨਾ) ਗੁਪਤ, ਲੁਕਿਆ ਹੋਇਆ, ਨਾ ਦਿਸਨ ਵਾਲਾ, ਭੂਤ, ਪ੍ਰੇਤ

"**ਗੈਬਾਨ** ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ।"

– ਤਿਲੰ **੫**, ੧, ੨:੧ (723)

**ਗੈਬੁ** ------- (ਅ. ਗੈਬ) ਲੁੱਕਿਆ ਹੋਇਆ, ਅਡਿਠ

"ਅਲਹੁ **ਗੈਬੁ** ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ।"

– ਆਸਾ **ਕਬ** ੨੯, ੩:੧ (483)

**ਗੈਰ** ------- ਬਿਨਾ

"ਡਾਨੁ ਸਗਲ **ਗੈਰ** ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ।"

– ਆਸਾ **੫**, ੧੫੨, ੩:੧ (408)

**ਗੈਰਤਿ** – (ਅ. ਗੈਰਤ) ਸ਼ਰਮ, ਲਜਾ

"ਖਸਮੈ ਕਰੈ ਬਰਾਬਰੀ ਫਿਰਿ **ਗੈਰਤਿ** ਅੰਦਰਿ ਪਾਇ।"

– ਆਸਾ **੧**, ਵਾਰ ੨੨:੩ (474)

**ਗੈਰਮਹਲੁ** --- ਲਾਮਕਾਨ ਹਰੀ, ਉਹ ਪ੍ਰਭੂ ਜਿਸ ਦਾ ਕੋਈ ਖਾਸ ਸਥਾਨ ਨਹੀਂ

"ਮਹਲਾ ਅੰਦਰਿ **ਗੈਰਮਹਲੁ** ਪਾਏ ਭਾਣਾ ਬੁਝਿ ਸਮਾਹਾ ਹੇ।"

– ਮਾਰੂ **੩**, ਸੋਲਾ ੧੪, ੧੪:੩ (1058)

**ਗੈਲ** ------- ਨਿਟਕਤਾ, ਸਾਥ

"ਕਬੀਰ ਸੰਤ ਕੀ **ਗੈਲ** ਨ ਛੋਡੀਐ ਮਾਰਗਿ ਲਾਗਾ ਜਾਉ।"

– ਸਲੋ **ਕਬ**, ੧੩੦:੧ (1371)

('ਮਹਾਨਕੋਸ਼' ਇਸ ਦੇ ਅਰਥ 'ਮਾਰਗ ਰਸਤਾ' ਕਰਦਾ ਹੈ)

**ਗੈਲਿ** ------ ਵੱਲ, ਤਰਫ (ਸ਼ਬਦਾਰਥ), ਰੀਸ, ਪੈਰਵੀ (ਮਹਾਨਕੋਸ਼), ਵਾਦੀ, ਆਦਤ (ਦਰਪਣ) ਰਸਤਾ ਪਿਛਾ (ਕੋਸ਼)

"ਉਨ ਕੀ **ਗੈਲਿ** ਤੋਹਿ ਜਿਨਿ ਲਾਗੈ।"

– ਆਸਾ **ਕਬ**, ੩੪, ੧:੨ (484)

"ਪੂਜਾ ਚਕ੍ਰ ਬਰਤ ਨੇਮ ਤਪੀਆ ਊਹਾ **ਗੈਲਿ** ਨ ਛੋਰੀ।" (ਪਿਛਾ)

– ਸਾਰ **੫**, ੬੦, ੧:੨ (1216)

**ਗੈਵਰ** ------ ਉਤਮ ਹਾਥੀ

"ਹੈਵਰ **ਗੈਵਰ** ਬਹੁ ਰੰਗੇ ਕੀਏ ਰਥ ਅਥਾਕ।"

– ਸਿਰੀ **੫**, ੭੧, ੨:੨ (42)

**ਗੋ** -------- (1) ਭਵਿੱਖ, ਬੋਧਿਕ ਕਿਰਿਆ

"ਗਵਨੁ ਕਰੈ**ਗੋ** ਸਗਲੋ ਲੋਗਾ।"

– ਗਉ **੫**, ਅਸ ੪, ੪:੪ (237)

(2) ਹੈ

"ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ ਸਾਂਡੀ **ਗੋ**।"

– ਟੋਡੀ **ਨਾਮ**, ੩, ੧:੧ (718)

**ਗੋਅ** ------ ਕਥਨ ਕਰਤਾ, ਕਹਿਣ ਵਾਲਾ
"ਕੁਫਰ **ਗੋਅ** ਕੁਫਰਾਣੈ ਪਇਆ ਦਝਸੀ।"
- ਮਾਝ **੧**, ਵਾਰ ੯:੬ (142)

**ਗੋਆਲੀਆ** -- ਗਊਆਂ ਪਾਲਣ ਵਾਲਾ, ਭਾਵ ਸ੍ਰੀ ਕ੍ਰਿਸ਼ਨ
"ਗੋਪੀ ਨੈ **ਗੋਆਲੀਆ**।"
- ਸਿਰੀ **੧**, ਅਸ ੨੮, ੨੨:੧ (73)

**ਗੋਇ** ------ (1) ਪ੍ਰਿਥਵੀ
"ਤੁਧੁ ਆਪੇ **ਗੋਇ** ਉਠਾਲੀਆ।"
- ਸਿਰੀ **੫**, ਅਸ ੨੮, ੨੨:੨ (73)

(2) ਬਾਣੀ ਭਾਵ ਹਰਿ ਜਸ
"ਗਗੈ ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦੁ ਗਰਬਿ ਭਇਆ।"
- ਆਸਾ **੧**, ਪਟੀ ੭:੧ (432)

('ਦਰਪਣ' ਇਸ ਦੇ ਅਰਥ ਮਿਟੀ ਦੇ ਗੁਣਨ ਭਾਵ ਗੋਣ ਤੋਂ ਲੈਂਦੇ ਹਨ 'ਗੋਇ ਗਾਇ ਜਿਨਿ ਛੋਡੀ' ਭਾਵ ਸ੍ਰਿਸ਼ਟੀ ਦੀ ਸਾਜਨਾ ਕੀਤੀ)

(3) (ਫਾ. ਗੋਏ) ਗੇਂਦ, ਖਿਧੁ
"ਕਬੀਰ ਜਉ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ **ਗੋਇ**।"
- ਸਲੋ **ਕਬ**, ੨੩੯:੧ (1377)

**ਗੋਇਦਾ** ----- ਹੇ ਗੋਬਿੰਦ, ਹੇ ਪ੍ਰਭੂ
"ਜਿਥੈ ਨਾਮੁ ਨ ਜਪੀਐ ਮੇਰੇ **ਗੋਇਦਾ** ਸੇਈ ਨਗਰ ਉਜਾੜੀ ਜੀਉ।"
- ਮਾਝ **੫**, ੩੭, ੧:੩ (105)

**ਗੋਇੰਦ** ----- ਪ੍ਰਿਥਵੀ ਦਾ ਪਾਲਣਹਾਰ ਭਾਵ ਪ੍ਰਭੂ
"ਆਠ ਪਹਰ ਪ੍ਰਭੁ ਧਿਆਇ ਤੂੰ ਗੁਣ **ਗੋਇੰਦ** ਨਿਤ ਗਾਉ।"
- ਸਿਰੀ **੫**, ੭੭, ੧*:੨ (44)

**ਗੋਇਲੜਾ** --- ਉਹ ਥਾਂ ਜਿਥੇ ਬਰਸਾਤ ਵਿਚ ਹਰਾ ਘਾਹ ਉਗਾਨ ਕਰਕੇ ਪਸ਼ੂ ਚਾਰਨ ਲਈ ਕੁਝ ਸਮਾਂ ਬਤੀਤ ਕੀਤਾ ਜਾਂਦਾ ਹੈ, ਚਰਾਂਦ
"ਐਥੈ **ਗੋਇਲੜਾ** ਦਿਨ ਚਾਰੇ।"
- ਮਾਰੂ **੧**, ਸੋਲਾ ੩, ੯:੧ (1023)

**ਗੋਇਲਿ** ---- ਉਹ ਡੰਗਰ ਚਾਰਨ ਵਾਲਾ ਸਥਾਨ ਜਿਥੇ ਬਰਸਾਤ ਦੇ ਦਿਨਾਂ ਵਿਚ ਥੋੜੇ ਚਿਰਲਈ ਲੋਕ ਆ ਟਿਕਦੇ ਹਨ, ਵੇਖੋ 'ਗੋਇਲੜਾ' ਚਰਾਂਦ
"**ਗੋਇਲਿ** ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ।"
- ਸਿਰੀ **੫**, ੯੨, ੧:੧ (50)

**ਗੋਇਲੀ** ---- ਗਵਾਲਾ
"ਜਿਉ ਗਾਈ ਕਉ **ਗੋਇਲੀ** ਰਾਖਹਿ ਕਰਿ ਸਾਰਾ।"
- ਗਉ **੧**, ਅਸ ੧੭, ੧:੧ (228)

**ਗੋਈ** ------ (1) ਸਮੇਟ ਲਈ, ਮੁਕਾ ਦਿਤੀ, ਮਿਟਾਈ
"ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ **ਗੋਈ**।"

– ਆਸਾ **੪**, ਸੋਪੁ ੧, ੫:੪ (11)

**ਗੋਈਆ** ---- (ਫਾ.) ਆਖੀਆਂ
"ਮਨਿਮੁਖਿ ਗਲਾ **ਗੋਈਆ** ਕੀਤਾ ਚਾਉ ਰਲੀ।"
– ਮਲਾ **੧**, ਵਾਰ ੨੦ਸ, **੧**, ੨:੪ (1287)
**ਗੋਸ** – (ਫਾ.) ਕੰਨ
"ਯਕ ਅਰਜ ਗੁਫਤਮ ਪੇਸਿ ਤੋ ਦਰ **ਗੋਸ** ਕੁਨ ਕਰਤਾਰ।" (ਸੁਣ)
– ਤਿਲੰ **੧**, ੧, ੧:੧ (721)

**ਗੋਸਟਿ** ----- (1) ਚਰਚਾ, ਵਿਚਾਰ ਵਟਾਂਦਰਾ, ਗਲਬਾਤ
"ਸੰਤਸੰਗਿ ਤਹ **ਗੋਸਟਿ** ਹੋਇ।"
– ਗਉ **੫**, ੧੬੪, ੨:੧ (199)
**ਹੋਰ ਰੂਪ:**
**ਗੋਸਟੇ** –
"ਹਰਿ ਇਕਸੈ ਨਾਲਿ ਮੈ **ਗੋਸਟੇ** ਮੁਹੁ ਕਾਲਾ ਕਰੈ ਨ ਭੰਗੁ।"
– ਰਾਮ **੫**, ਵਾਰ ੫ਸ, **੫**, ੧:੩ (958)
(2) ਗਲਾਂ
"ਗੁਰ ਸਤਿਗੁਰ ਪਾਸਹੁ ਹਰਿ **ਗੋਸਟਿ** ਪੂਛਾਂ ਕਰਿ ਸਾਂਝੀ ਹਰਿ ਗੁਣ ਗਾਵਾ।"
– ਵਡ **੪**, ੩, ੫:੨ (562)

**ਗੋਸਾਈ** ----- (1) ਪ੍ਰਿਥਵੀ ਦਾ ਮਾਲਕ, ਭਾਵ ਮਾਲਕ, ਪ੍ਰਭੂ)
"**ਗੋਸਾਈ** ਮਿਹੰਡਾ ਇਠੜਾ।"
– ਸਿਰੀ **੫**, ਅਸ ੨੯, ੧:੧ (73)
"**ਗੋਸਾਈ** ਸੇਵੀ ਸਚੜਾ।"
– ਸਿਰੀ **੫**, ਅਸ ੨੯, ੮:੨ (73)
**ਹੋਰ ਰੂਪ:**
**ਗੋਸਾਂਈ** –
"ਅਪਨਾ ਕਾਜੁ ਸਵਾਰਹੁ ਆਪੇ ਸੁਖਦਾਤੇ **ਗੋਸਾਂਈ**।"
– ਮਲਾ **੧**, ਅਸ ੧, ੮:੧ (1273)
**ਗੋਸਾਈਐ** –
"ਅਨਿਕ ਪ੍ਰਕਾਰ ਫਿਰਤ ਬਿਲਲਾਤੇ ਮਿਲਤ ਨਹੀ **ਗੋਸਾਈਐ**।" (ਪ੍ਰਭੂ ਨੂੰ)
– ਦੇਵ **੫**, ੨੨, ੧*:੨ (532)

**ਗੋਹੇ** ------- ਗੋਬਰ ਵਿਚ, ਗਾਂ ਮੱਝ ਦਾ ਵਿਸ਼ਟਾ
"**ਗੋਹੇ** ਅਤੈ ਲਕੜੀ ਅੰਦਰਿ ਕੀੜਾ ਹੋਇ।"
– ਆਸਾ **੧**, ਵਾਰ ੧੮ਸ, **੧**, ੧:੨ (472)
**ਹੋਰ ਰੂਪ:**
**ਗੋਹੈ** –
"ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ **ਗੋਹੈ**।"
– ਗੁਜ **੪**, ੨, ੩:੨ (493)

**ਗੋਕਲ** ----- ਮਥਰਾ ਦੇ ਦਖਣ ਵੱਲ ਜਮਨਾ ਦੇ ਕੰਢੇ ਵਸਦਾ ਇਕ ਨਗਰ ਜਿਥੇ ਕ੍ਰਿਸ਼ਨ ਜੀ ਗਊਆਂ ਚਾਰਦੇ ਰਹੇ।"

"ਸੰਤਾ ਮਧੇ ਗੋਬਿੰਦੁ ਆਛੈ **ਗੋਕਲ** ਮਧੇ ਸਿਆਮ ਗੋ।"

- ਟੋਡ **ਨਾਮ**, ੩, ੪:੧ (718)

**ਗੋਚਰੇ** ------ ਅਧੀਨ, ਵਸ ਵਿਚ

"ਤੇਰੇ ਕੀਤੇ ਕੰਮ ਤੁਧੈ ਹੀ **ਗੋਚਰੇ**।"

- ਗੂਜ **੫**, ਵਾਰ ੧੧:੧ (521)

**ਗੋਡ** ------- ਗੋਡਾ

"ਇਕ ਦਿਨ ਸੋਵਨੁ ਹੋਇਗੋ ਲਾਂਬੇ **ਗੋਡ** ਪਸਾਰਿ।"

- ਸਲੋ **ਕਬ**, ੧੨੮:੨ (1371)

**ਗੋਂਡ** ------ ਦਿਨ ਦੇ ਤੀਜੇ ਪਹਿਰੇ ਗਾਏ ਜਾਣੇ ਵਾਲਾ ਇਕ ਰਾਗ, ਸਿਰੀ ਰਾਗ ਦੇ ਪੰਜ ਪੁੱਤਰਾਂ ਵਿਚੋਂ **ਇਕ ਬਾਕੀ ਚਾਰ ਪੁੱਤਰ ਹਨ** - ਸਾਲੂ, ਸਾਰਗ, ਸਾਗਰਾ ਤੇ ਗੰਭੀਰ

"ਸਾਲੂ ਸਾਰਗ ਸਾਗਰਾ ਅਉਰ **ਗੋਂਡ** ਗੰਭੀਰ।"

- ਰਾਮ ੧:੪੭ (1430)

**ਗੋਡਹੁ** ------ ਗੁਡੋ

"ਜਿਉ **ਗੋਡਹੁ** ਤਿਉ ਤੁਮ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ।"

- ਬਸੰ **੧**, ੯, ੩:੨ (1171)

**ਗੋਂਡਕਰੀ** ---- ਇਕ ਰਾਗ, ਰਾਗ ਮਾਲਕਉਸਕ ਦੀਆਂ ਪੰਜ ਰਾਗਨੀਆਂ ਵਿਚੋਂ ਇਕ, ਬਾਕੀ ਚਾਰ ਹਨ: ਦੇਵ ਗੰਧਾਰੀ, ਗੰਧਾਰੀ, ਸੀਹੁਤੀ ਅਤੇ ਧਨਾਸਰੀ

"**ਗੋਂਡਕਰੀ** ਅਰੁ ਦੇਵ ਗੰਧਾਰੀ।"

- ਰਾਗ ੧:੧੫ (1429)

**ਗੋਤਮ** ------ ਇਕ ਵਿਦਵਾਨ ਰਿਸ਼ੀ ਜਿਸ ਦੀ ਨਾਰ ਅਹਿਲਿਆ ਨਾਲ ਇੰਦਰ ਨੇ ਧੋਖੇ ਨਾਲ ਵਿਭਚਾਰ ਕੀਤਾ

"ਗੋਤਮ ਨਾਰਿ ਉਮਾਪਤਿ ਸ੍ਵਾਮੀ।"

- ਜੈਤ **ਰਵਿ**, ੧, ੪:੧ (710)

**ਹੋਰ ਰੂਪ:**

**ਗੋਤਮੁ** -

"**ਗੋਤਮੁ** ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ।"

- ਪ੍ਰਭਾ **੧**, ਅਸ ੪, ੧:੧ (1343)

**ਗੋਤੇ** ------- (ਅ.) ਟੁੱਭੀ, ਡੁਬਕੀ

"ਬਹੁਤੁ ਪਏ ਅਸਗਾਹ **ਗੋਤੇ** ਖਾਹਿ ਨ ਨਿਕਲਹਿ।"

- ਮਾਝ **੧**, ਵਾਰ ੧੭ਸ, **੧**, ੧:੪ (145)

**ਗੋਦਰੀ** ----- ਗੋਦੜੀ

"ਕਾਹੂ ਗਰੀ **ਗੋਦਰੀ** ਨਾਹੀ ਕਾਹੂ ਖਾਨ ਪਰਾਰਾ।"

- ਆਸਾ **ਕਬ**, ੧੬, ੧:੨ (479)

– ਰਾਮ **ਬਸ,** ੩:੯ (967)

**ਘਿਇ** ------ ਘੀ, ਘਿਉ
"ਤਿਤੁ **ਘਿਇ** ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ।"
– ਮਾਝ **੧,** ਵਾਰ ੨੬ਸ, **੧,** ੧:੨੨ (150)

**ਘਿਣਾਵਣੇ** --- ਘ੍ਰਿਣਾ/ਨਫਰਤ ਕਰਨ ਨਾਲ
"ਨਾ ਤੂ ਆਵਹਿ ਵਸਿ ਬਹੁਤੁ **ਘਿਣਾਵਣੇ**।"
– ਰਾਮ **੫,** ਵਾਰ ੧੦:੧ (962)

**ਘਿਤਾ** ------ ਲਿਆ, ਪ੍ਰਾਪਤ ਕੀਤਾ
"ਮਨੁ ਲੋਚੈ ਉਨ੍ਹ ਮਿਲਣ ਕਉ ਕਿਉ ਵੰਞੈ **ਘਿਤਾ**।"
– ਰਾਮ **੫,** ਵਾਰ ੧੯:੫ (965)

**ਘਿਧਾ** ------ ਲਿਆ, ਪ੍ਰਾਪਤ ਕੀਤਾ
"ਮੁਲਿ ਨ **ਘਿਧਾ** ਮੈ ਕੂ ਸਤਿਗੁਰਿ ਦਿਤਾ।"
– ਰਾਮ **੫,** ਵਾਰ ੧੭ਸ, **੫,** ੨:੨ (964)

**ਹੋਰ ਰੂਪ:**

**ਘਿਧੀ –**
"ਬਾਂਹ ਪਕੜਿ ਠਾਕੁਰਿ ਹਉ **ਘਿਧੀ** ਗੁਣ ਅਵਗੁਣ ਨ ਪਛਾਣੇ।" (ਲੈ ਗਿਆ)
– ਜੈਤ **੫,** ਛੰਤ ੧, ੩:੪ (704)

**ਘਿੰਨਹਿ** ----- ਲੈ ਜਾਂਦਾ
"ਸਸਤ ਵਖਰੁ ਤੂੰ **ਘਿੰਨਹਿ** ਨਾਹੀ ਪਾਪੀ ਬਾਧਾ ਰੇਨਾਇਆ।"
– ਆਸਾ **੫,** ੧੨੫, ੧:੨ (402)

**ਘਿਨਾ** ------ ਲਵਾਂ
"ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ **ਘਿਨਾ** ਤੇਰਾ ਨਾਉ ਜੀਉ।"
– ਸੂਹੀ **੧,** ਕੁਚ ੧:੫ (762)

**ਹੋਰ ਰੂਪ:**

**ਘਿੰਨਾ –**
"ਖੰਭ ਵਿਕਾਂਦੜੇ ਜੇ ਲਹਾਂ **ਘਿੰਨਾ** ਸਾਵੀ ਤੋਲਿ।"
– ਸਲੋ **੫,** ੨੧:੧ (1426)

**ਘਿਰਤੁ** ----- (ਸੰ. *ਘ੍ਰਤ*) ਘਿਉ, ਘੀ
"ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾ ਪਾਇਆ **ਘਿਰਤੁ**।"
– ਆਸਾ **੧,** ਵਾਰ ੧੯ਸ, **੧,** ੧:੫ (473)

**ਘਿਰੁ** ------ ਘਿੜ, ਚਕਰ ਲਾ ਕੇ
"ਫਿਰਿ **ਘਿਰਿ** ਅਪੁਨੇ ਗ੍ਰਿਹ ਮਹਿ ਆਇਆ।"
– ਮਾਝ **੫,** ੧੦, ੨:੧ (97)

**ਘਿਰੀਆ** ---- ਘਿਰਿਆ ਹੋਇਆ

"ਬਿਖਨਾ **ਘਿਰੀਆ**।"

– ਸੂਹੀ **੫,** ੪੪, ੨:੨ (746)

**ਘੀਉ** ------ ਘਿਉ, ਘੀ

"ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ **ਘੀਉ**।"

– ਮਾਝ **੧,** ਵਾਰ ੯ਸ, **੧,** ੧:੧ (141)

**ਘੀਆ** ----- ਘਿਉ

"ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ **ਘੀਆ**।"

– ਸੋਰ **੫,** ੨੯, ੧:੧ (617)

**ਘੀਸ** ------ ਚੂਹੇ ਦੀ ਪ੍ਰਕਾਰ ਦਾ ਜੀਵ, ਚੂਹੇ ਨਾਲੋਂ ਵੱਡੀ ਹੁੰਦੀ ਹੈ

"ਬੈਠਿ ਸਿੰਘੁ ਘਰਿ ਪਾਨ ਲਗਾਵੈ **ਘੀਸ** ਗਲਉਰੇ ਲਿਆਵੈ।"

– ਆਸਾ **ਕਬ,** ੬, ੨:੧ (477)

**ਘੀਜਈ** ----- ਧਾਰਨ ਕਰਦੇ ਹਨ, ਲੈਂਦੇ/ਮਾਣਦੇ ਹਨ

"ਹਰਿ ਭਗਤੀ ਅਸਨੇਹਿ ਗੁਰਮੁਖਿ **ਘੀਜਈ**।"

– ਮਲਾ **੧,** ਵਾਰ ੧੭:੮ (1285)

**ਘੁਸਰਿ** ----- ਘੁਸਰ ਕੇ, ਨਾਲ ਨਾਲ ਜੁੜ ਕੇ

"ਜਾ ਗੁਰੁ ਕਹੈ ਉਠਹੁ ਮੇਰੇ ਭਾਈ ਬਹਿ ਜਾਹਿ **ਘੁਸਰਿ** ਬਗੁਲਾਰੈ।"

– ਗਉ **੪,** ਵਾਰ ੨੧ਸ, **੪,** ੧:੨ (312)

**ਘੁਸੀਐ** ----- ਘੁਸ/ਰਹਿ ਜਾਈਏ, ਚੁਕੀਏ

"ਸਤਿਗੁਰ ਕੀ ਗਣਤੈ **ਘੁਸੀਐ** ਦੁਖੇ ਦੁਖਿ ਵਿਹਾਇ।"

– ਗਉ **੪,** ਵਾਰ ੨੬ਸ, **੩,** ੧:੪ (314)

**ਘੁਘਨਾ** ----- ਘੁਘੂ/ਉਲੂ ਵਾਂਗ

"ਸੰਪਤ ਦੋਲ ਝੋਲ ਸੰਗਿ ਝੂਲਤ ਮਾਇਆ ਮਗਨ ਭ੍ਰਮਤ **ਘੁਘਨਾ**।"

– ਸਮੁ **੫,** ੪*:੨ (1387)

**ਘੁੰਘਰੂ** ----- ਛੋਟੀ ਘੰਟੀ, ਮੰਜੀਰ

"**ਘੁੰਘਰੂ** ਵਾਜੈ ਜੇ ਮਨੁ ਲਾਗੈ।"

– ਆਸਾ **੧,** ੨੫, ੧*:੧ (356)

**ਘੁਘਿ** ------ ਸੰਘਣਾ

"ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ **ਘੁਘਿ** ਗਿਰਾਉ ਜੀਉ।"

– ਸਿਰੀ **੫,** ਅਸ ੨੯, ੫:੩ (73)

**ਘੁਟਿ** ------ ਨਿਪੀੜ (ਨਿਪੀੜ) ਕੇ

"**ਘੁਟਿ ਘੁਟਿ** ਜੀਆ ਖਾਵਣੇ ਬਗੇ ਨਾ ਕਹੀਅਨਿ੍।"

– ਸੂਹੀ **੧,** ੩, ੩:੨ (729)

**ਹੋਰ ਰੂਪ:**

**ਘੁਟੀਐ** –

"ਮੇਰੇ ਮਨ ਨਾਮ ਬਿਨਾ ਜੋ ਦੂਜੈ ਲਾਗੇ ਤੇ ਸਾਕਤ ਨਰ ਜਮਿ **ਘੁਟੀਐ**।" (ਨਪੀੜਦੇ ਹਨ)

– ਗਉ **੪,** ੫੭, ੪:੧ (170)

**ਘੁੰਡੀ** ------ ਵਲ
"**ਘੁੰਡੀ** ਬਿਨੁ ਕਿਆ ਗੰਠਿ ਚੜ੍ਹਾਈਐ।" (ਵਲ ਦੇਣ ਤੋਂ ਬਿਨਾਂ ਕਿਵੇਂ ਗੰਢ ਪੈ ਸਕਦੀ ਹੈ)
– ਗੋਂਡ **ਕਬ,** ੯, ੨:੩ (872)

**ਘੁਥਾ** ------ ਘੁਸਿਆ/ਭੁਲਿਆ ਹੋਇਆ
"ਪੜੀਐ ਗੁਣੀਐ ਕਿਆ ਕਥੀਐ ਜਾਂ ਮੁੰਢਹੁ **ਘੁਥਾ** ਜਾਇ।"
– ਸਿਰੀ **੩,** ਅਸ ੨੩, ੬:੨ (68)

**ਹੋਰ ਰੂਪ:**

**ਘੁਥਿਆ –**
"ਨਾਨਕ ਨਾਵਹੁ **ਘੁਥਿਆ** ਹਲਤੁ ਪਲਤੁ ਸਭੁ ਜਾਇ।" (ਭੁਲਿਆਂ, ਵਿਛੜਿਆਂ)
– ਸੋਰ **੪,** ਵਾਰ ੧੭ਸ, **੩,** ੧:੧ (648)

**ਘੁਥੀਆ –**
"ਖਸਮਹੁ **ਘੁਥੀਆ** ਫਿਰਹਿ ਨਿਮਾਣੀਆ।"
– ਸਿਰੀ **੧,** ਅਸ ੨੮, ੭:੨ (72)

**ਘੁਥੇ –**
"ਅੰਧੇ ਸੇਈ ਨਾਨਕਾ ਖਸਮਹੁ **ਘੁਥੇ** ਜਾਹਿ।" (ਕੁਰਾਹੇ ਜਾਂਦੇ ਹਨ)
– ਰਾਮ **੩,** ਵਾਰ ੧੬ਸ, **੨,** ੧:੪ (954)

**ਘੁਮਘਾ** ----- ਕੁਰਬਾਨ ਜਾਂਦੇ ਹਨ
"ਜਨ ਨਾਨਕ ਨਾਮੁ ਮਿਲੈ ਸੁਖੁ ਪਾਵੈ ਹਮ ਨਾਮ ਵਿਟਹੁ ਸਦ **ਘੁਮਘਾ**।"
– ਸੂਹੀ **੪,** ੨, ੪:੨ (731)

**ਘੁੰਮਣਵਾਣੀ** -- ਘੁੰਮਣਘਰੇ, ਭੰਵਰ
"ਘਰ **ਘੁੰਮਣਵਾਣੀ** ਭਾਈ।"
– ਮਾਰੂ **੧,** ੨, ੪:੧ (989)

**ਘੁੰਮਾ** ------ ਕੁਰਬਾਨ
"ਹਉ ਵਾਰੀ **ਘੁੰਮਾ** ਜਾਵਦਾ।"
– ਸਿਰੀ **੫,** ਅਸ ੨੯, ੬:੧ (73)

**ਘੁਮਾਇਆ** -- ਕੁਰਬਾਨ ਹੁੰਦਾ ਹਾਂ
"ਹਉ ਸਤਿਗੁਰ ਵਿਟਹੁ **ਘੁਮਾਇਆ**।"
– ਸਿਰੀ **੧,** ਅਸ ੨੮, ੧੪:੧ (72)

**ਹੋਰ ਰੂਪ:**

**ਘੁਮਾਈ –**
"ਹਉ ਘੋਲੀ ਜੀਉ ਘੋਲਿ **ਘੁਮਾਈ** ਗੁਰ ਦਰਸਨ ਸੰਤ ਪਿਆਰੇ ਜੀਉ।"
– ਮਾਝ **੫,** ੧, ੧*:੧ (96)

**ਘੁਮਾਈਆ –**
"ਮਿਲਿ ਸਤਸੰਗਤਿ ਲਧਾ ਹਰਿ ਸਜਣੁ ਹਉ ਸਤਿਗੁਰ ਵਿਟਹੁ **ਘੁਮਾਈਆ** ਜੀਉ।"
(ਕੁਰਬਾਨ ਹੁੰਦੀ ਹਾਂ)

- ਮਾਝ **੪,** ੭, ੧*:੩ (96)

**ਘੁਮਾਏ –**

"ਅਨਦਿਨੁ ਗੁਰੁ ਗੋਪਾਲੁ ਧਿਆਈ ਹਮ ਸਤਿਗੁਰ ਵਿਟਹੁ **ਘੁਮਾਏ**।" (ਕੁਰਬਾਨ ਹਾਂ)

- ਤੁਖਾ **੪,** ਛੰਤ ੧, ੨:੬ (1114)

**ਘੁਮਿ** ------ ਵਾਰੀ/ਸਦਕੇ ਜਾਣਾ

"ਜਿਨ ਗੁਰ ਕਾ ਭਾਣਾ ਮੰਨਿਆ ਤਿਨ **ਘੁਮਿ ਘੁਮਿ** ਜਾਏ।"

- ਤਿਲੰ **੪,** ਅਸ ੨, ੨:੨ (725)

**ਘੁੰਮਿ** ------ ਪਰਤ ਕੇ

"ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ **ਘੁੰਮਿ**।"

- ਸਲੋ **ਫਰ,** ੭:੧ (1378)

**ਘੁਮੇ** ------- ਵਾਰੀ, ਕੁਰਬਾਨ

"ਤੁਮਰੇ ਜਨ ਰਾਮੁ ਜਪਹਿ ਤੇ ਊਤਮ ਤਿਨ ਕਉ ਹਉ ਘੁਮਿ **ਘੁਮੇ** ਘੁਮਿ ਘੁਮਿ ਜੀਸ।"

- ਕਾਨ **੪,** ੮, ੧:੨ (1297)

**ਘੁਰਨਿ੍** ----- ਗਜਦੀਆਂ ਹਨ

"ਨਾਨਕ ਬਿਜੁਲੀਆਂ ਚਮਕੰਨਿ **ਘੁਰਨਿ੍** ਘਟਾ ਅਤਿ ਕਾਲੀਆ।"

- ਮਾਰੂ **੫,** ਵਾਰ ੨੨ਸ, **੫,** ੨:੧ (1102)

**ਘੁਰੈ** ------- ਖੁਡ ਵਿਚ

"ਹੋਇ ਸਤਾਣਾ **ਘੁਰੈ** ਨ ਮਾਵੈ ਸਾਹਿ ਗਇਐ ਪਛੁਤਾਇ।"

- ਮਲਾ **੧,** ਵਾਰ ੧੯ਸ, **੧,** ੨:੮ (1286)

**ਘੁਲਾਵੈ** ----- ਘੁਲਾਏ/ਰਲਾਏ

"ਮਾਇਆ ਪਟਲ ਪਟਲ ਹੈ ਭਾਰੀ ਘਰੁ ਘੂਮਨਿ ਘੇਰਿ **ਘੁਲਾਵੈ** ਗੋ।"

- ਕਾਨ **੪,** ਅਸ ੧, ੬:੧ (1308)

**ਘੁਲਿ** ------ ਰਲ ਕੇ

"ਲਬੈ ਮਾਲੈ **ਘੁਲਿ** ਮਿਲਿ ਮਿਚਲਿ ਊਂਘੈ ਸਉੜਿ ਪਲੰਘੁ।"

- ਮਲਾ **੧,** ਵਾਰ ੨੩ਸ, **੧,** ੧:੨ (1288)

**ਘੁਲੀਐ** ----- ਮਿਲਣਾ, ਰਲਣਾ (ਮਹਾਨਕੋਸ਼) ਢਲਦਾ, ਬੀਮਾਰੀ ਤੋਂ ਉਠਣਾ (ਸ਼ਬਦਾਰਥ); ਛੁੱਟੀ ਦਾ (ਦਰਪਣ)

"ਜੇ ਕੀਚਨਿ ਲਖ ਉਪਾਵ ਤਾਂ ਕਹੀ ਨ **ਘੁਲੀਐ**"

- ਰਾਮ **੫,** ਵਾਰ ੧੪:੨ (964)

**ਘੂੰਘਟ** ----- ਘੁੰਡ

"**ਘੂੰਘਟ** ਕਾਢੈ ਕੀ ਇਹੈ ਬਡਾਈ।"

- ਗਉ **ਕਬ,** ੩੪, ੨:੧ (484)

**ਘੂਘਟੁ** ----- ਘੁੰਡ

"ਲਾਜ ਮਰੰਤੀ ਮਰਿ ਗਈ **ਘੂਘਟ** ਖੋਲਿ ਚਲੀ।"

- ਰਾਮ **੧,** ਓਅੰ ੧੨:੧ (931)

**ਹੋਰ ਰੂਪ:**

**ਘੂੰਘਟੁ –**

"**ਘੂੰਘਟੁ** ਕਾਢਿ ਗਈ ਤੇਰੀ ਆਗੈ।"

– ਆਸਾ **ਕਬ,** ੩੪, ੧:੧ (484)

**ਘੂਘਰ** ----- ਘੁੰਘਰੂ

"ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ **ਘੂਘਰ** ਸਾਜਾ।"

– ਰਾਮ **੫,** ੭, ੧:੩ (884)

**ਹੋਰ ਰੂਪ:**

**ਘੂੰਘਰ –**

"**ਘੂੰਘਰ** ਖੜਕੁ ਤਿਆਗਿ ਵਿਸੂਰੇ।"

– ਰਾਮ **੫,** ੮, ੩:੨ (885)

**ਘੂਟਲਾ** ----- ਘੁਟਦਾ ਹੈ, ਘੁਟ ਭਰਦਾ ਹੈ

"ਥਨ ਚੋਖਤਾ ਮਾਖਨੁ **ਘੂਟਲਾ**।"

– ਗੋਂਡ **ਨਾਮ,** ੪, ੨:੨ (874)

**ਘੂਟਾ** ------ ਘੁਟ ਘੁਟ ਕਰਕੇ ਪੀਤਾ

"ਜਨ ਨਾਨਕ ਪ੍ਰਭਿ ਕਿਰਪਾ ਧਾਰੀ ਤਉ ਮਨ ਮਹਿ ਹਰਿ ਰਸੁ **ਘੂਟਾ**।"

– ਸਾਰ **੫,** ੩੨, ੨:੨ (1210)

**ਹੋਰ ਰੂਪ:**

**ਘੂਟੀਐ –**

"ਮਨ ਹਰਿ ਰਸ **ਘੂਟੀਐ** ਸੰਗਿ ਸਾਧੂ ਉਲਟੀਐ।" (ਘੁੱਟ ਘੁੱਟ ਕਰਕੇ ਪੀਵੀਏ)

– ਬਿਲਾ **੫,** ੧੨੯, ੨:੨ (830)

**ਘੂਪ** ------- (1) ਘੁਪ ਹਨੇਰਾ

"ਤਮ ਅਗਿਆਨ ਮੋਹਤ **ਘੂਪ**।"

– ਬਿਲਾ **੫,** ਅਸ ੨, ੨:੨ (838)

(2) 'ਕੂਪ' ਦਾ ਅਪਭ੍ਰੰਸ਼, ਰੂਪ ਖੂਹ

"ਮਨਹੁ ਜਿ ਅੰਧੇ **ਘੂਪ** ਕਹਿਆ ਬਿਰਦੁ ਨ ਜਾਣਨੀ।"

– ਸਲੋ **੧,** ੧੫:੧ (1411)

**ਘੂਮਨ ਘਿਰੀਆ** ਘੁੰਮਣਵਾਣੀ, ਭੰਵਰ

"ਵਿਚਿ **ਘੂਮਨ ਘਿਰੀਆ**।"

– ਬਿਹਾ **੫,** ੧, ੨:੩ (537)

**ਘੂਮਨਘੇਰ** --- ਘੁੰਮਣਵਾਣੀ, ਭੰਵਰ

"**ਘੂਮਨ ਘੇਰ** ਅਗਾਹ ਗਾਖਰੀ ਗੁਰ ਸਬਦੀ ਪਾਰਿ ਉਤਰੀਐ ਰੇ।"

– ਆਸਾ **੫,** ੧੩੦, ੨:੨ (404)

**ਹੋਰ ਰੂਪ:**

**ਘੂਮਨ ਘੇਰਿ –**

"**ਘੂਮਨ ਘੇਰਿ** ਮਹਾ ਅਤਿ ਬਿਖੜੀ ਗੁਰਮੁਖਿ ਨਾਨਕ ਪਾਰਿ ਉਤਾਰੀ।"
- ਰਾਮ **੫,** ੮, ੧*:੨ (916)

**ਘੂਮਨ ਘੇਰੈ –**
"ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ **ਘੂਮਨ ਘੇਰੈ**।"
- ਮਾਰੂ **੧,** ਅਸ ੭, ੧:੨ (1012)

**ਘੂਮਨਿ ਘੇਰਿ –**
"ਮਾਇਆ ਪਟਲ ਪਟਲ ਹੈ ਭਾਰੀ ਘਰੁ **ਘੂਮਨਿ ਘੇਰਿ** ਘੁਲਾਵੈਗੋ।"
- ਕਾਨ **੪,** ਅਸ ੧, ੬:੧ (1308)

**ਘੂਮਰਿ** ----- ਇਕ ਪ੍ਰਕਾਰ ਦਾ ਨਾਚ ਜੋ ਚੱਕਰ ਪਾ ਕੇ ਕੀਤਾ ਜਾਂਦਾ ਹੈ
"ਹਰਿ ਹਰਿ ਹਰਿ ਜਸੁ **ਘੂਮਰਿ** ਪਾਵਹੁ ਮਿਲਿ ਸਤਸੰਗਿ ਉਮਾਹਾ ਰਾਮ।"
- ਜੈਤ **੪,** ੮, ੨:੩ (698)

**ਘੂਲਹਿ** ----- ਘੁਲੇ/ਰਲੇ/ਭਿਜੇ ਗਾ
"**ਘੂਲਹਿ** ਤਉ ਮਨ ਜਉ ਆਵਹਿ ਸਰਨਾ।"
- ਗਉ **੫,** ਬਾਅ ੨੦:੩ (254)

**ਘੁਲੀਐ** ----- ਛੁਟ ਸਕੀਦਾ ਹੈ
"ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ **ਘੁਲੀਐ**।"
- ਜੈਤ **੫,** ਛੰਤ ੨, ੧:੪ (704)

**ਘੂਲੈ** ------- ਮਿਲਾਉਂਦਾ/ਰਲਾਉਂਦਾ ਹੈ
"ਜਿਸੁ ਕ੍ਰਿਪਾਲੁ ਤਿਸੁ ਸਾਧਸੰਗਿ **ਘੂਲੈ**।"
- ਆਸਾ **੫,** ੮੫, ੪:੨ (391)

**ਘੇਰ** ------- ਘੁੰਮਨ ਘੇਰੀ ਦਾ ਸੰਖੇਪ, ਭੰਵਰ
"ਤੀਨਿ ਆਵਰਤ ਕੀ ਚੂਕੀ **ਘੇਰ**।"
- ਰਾਮ **੫,** ੫੧, ੧:੩ (899)

**ਘੇਰਿਆ** ---- ਵਲਿਆ, ਚਾਰੇ ਪਾਸਿਓ ਰੋਕਨਾ
"ਮਾਇਆ ਭੁਇਅੰਗਮੁ ਸਰਪੁ ਹੈ ਜਗੁ **ਘੇਰਿਆ** ਬਿਖੁ ਮਾਇ।"
- ਸਲੋ **੩,** ੨੨:੧ (1415)

**ਹੋਰ ਰੂਪ:**

**ਘੇਰੇ –**
"ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ **ਘੇਰੇ**।" (ਵਲਦਾ/ਘੇਰਦਾ ਹੈ)
- ਗਉ **੫,** ੧੫੯*, ੩:੧ (214)

**ਘੇਰੈ –**
"ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ **ਘੇਰੈ**।"
- ਸੋਰ **੯,** ੧੨, ੧:੧ (634)

"ਅੰਗੀਕਾਰੁ ਕੀਓ ਪ੍ਰਭਿ ਅਪੁਨੈ ਕਾਢਿ ਲੀਆ ਬਿਖੁ **ਘੇਰੈ**।" (ਘੇਰੇ ਤੋਂ)
- ਸਾਰ **੫,** ੫੦, ੧:੧ (1214)

**ਘੋਖ** ------- ਧਿਆਨ ਨਾਲ ਪੜ੍ਹ ਕੇ, ਖੋਜ ਕੇ

"ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾ ਬੇਦ ਪੁਕਾਰਹਿ **ਘੋਖ**।"

- ਧਨਾ **੧,** ੫੦, ੧:੧ (682)

**ਹੋਰ ਰੂਪ:**

**ਘੋਖਾ –**

"ਉਦਮੁ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ **ਘੋਖਾ।**" (ਫਿਰਦਾ/ਖੋਜਦਾ)

- ਧਨਾ ੫, ੬, ੨:੨ (672)

**ਘੋਖਿ –**

"ਸਿਖਾਂ ਪੁਤ੍ਰਾਂ **ਘੋਖਿ** ਕੈ ਸਭ ਉਮਤਿ ਵੇਖਹੁ ਜਿ ਕਿਓਨੁ।" (ਚੰਗੀ ਤਰ੍ਹਾਂ ਪੜਤਾਲ ਕਰਕੇ)

- ਰਾਮ **ਬੰਸ** ਵਾਰ ੪:੯ (967)

**ਘੋਖੇ –**

"**ਘੋਖੇ** ਸਾਸਤ੍ਰ ਬੇਦ ਸਭ ਆਨ ਨ ਕਥਤਉ ਕੋਇ।"

- ਗਉ **੫,** ਬਾਅ ੨੦ਸ:੧ (254)

**ਘੋਟਿਮ** ----- ਰਗੜਿਆਂ, ਮਲਿਆਂ, ਘੋਟਿਆਂ

"ਉਜਲੁ ਕੈਹਾ ਚਿਲਕਣਾ **ਘੋਟਿਮ** ਕਾਲੜੀ ਮਸੁ।"

- ਸੂਹੀ **੧, ੩,** ੧:੧ (729)

**ਘੋਰ** ------- (1) ਸੰਘਣਾ, ਘੁਪ

"ਹਉਮੈ ਕਰਤਾ ਜਗੁ ਮੁਆ ਗੁਰ ਬਿਨੁ **ਘੋਰ** ਅੰਧਾਰੁ।"

- ਸਿਰੀ **੩,** ੫੩, ੩:੧ (34)

(2) ਭਿਆਨਕ, ਡਰਾਉਣੇ

"ਬਿਖਮ **ਘੋਰ** ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਲ ਨ ਪ੍ਰਵੇਸੰ।"

- ਸਿਰੀ **ਤ੍ਰਿਲੋ** ੨, ੩:੧ (92)

(3) ਘੋੜਾ

"**ਘੋਰ** ਮਹਲ ਸਦਾ ਰੰਗਿ ਰਾਤਾ।"

- ਸੂਹੀ **੫,** ੨੦, ੨:੧ (741)

"**ਘੋਰ** ਬਿਨਾ ਕੈਸੇ ਅਸਵਾਰ।"

- ਗੋਂਡ **ਕਬ,** ੯, ੩:੩ (872)

(4) ਘਨਘੋਰ, ਅਵਾਜ਼

"ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ **ਘੋਰ**।"

- ਮਲਾ **੪,** ੮, ੨:੧ (1265)

(5) ਗਜਦਾ

"ਘਨਹਰ **ਘੋਰ** ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ।"

- ਮਲਾ **੧,** ਅਸ ੧, ੩:੨ (1273)

(6) ਕਰੜੇ, ਸਖਤ

"**ਘੋਰ** ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ।"

- ਸਸਾ **੫,** ੧੮:੧ (1355)

(7) ਡੂੰਘੇ

"ਕਲਿ **ਘੋਰ** ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ।"

- ਸਵ **੫,** ਮਯ ੬:੨ (1409)

**ਘੋਰੰ** ------- ਔਖੇ
"ਪਾਵਕ ਤੋਅ ਅਸਾਧ **ਘੋਰੰ** ਅਗਮ ਤੀਰ ਨਹ ਲੰਘਨਹ।"
- ਸਸ **੫,** ੫੮:੪ (1359)

**ਘੋਰੰਧਾਰ** ---- ਘੋਰ+ਅੰਧਾਰ, ਘੁੱਪ ਹਨੇਰਾ
"ਹਰਿ ਮੰਦਰੁ ਏਹੁ ਜਗਤੁ ਹੈ ਗੁਰ ਬਿਨੁ **ਘੋਰੰਧਾਰ**।"
- ਪ੍ਰਭਾ **੩,** ਅਸ ੧, ੫:੧ (1346)

**ਘੋਰਾ** ------ ਗਰਜ, ਆਵਾਜ਼
"ਧੁਨਿ ਵਾਜੇ ਅਨਹਦ **ਘੋਰਾ**।"
- ਰਾਮ **੧,** ੧੦, ੨:੧ (879)

**ਘੋਰਿ** ------ (1) ਡਰਾਉਣੇ, ਭਿਆਨਕ
"ਪਾਪੀਆ ਨੋ ਨ ਦੇਈ ਥਿਰੁ ਰਹਣਿ ਚੁਣਿ ਨਰਕ **ਘੋਰਿ** ਚਾਲਿਅਨੁ।"

**ਹੋਰ ਰੂਪ:**

**ਘੋਰੀ –**
"ਸਿਮਰਤ ਨਾਹਿ ਸਿਰੀਧਰ ਠਾਕੁਰ ਮਿਲਤ ਅੰਧ ਦੁਖ **ਘੋਰੀ**।"
- ਸਾਰ **੫,** ੯੪, ੧*:੨ (1222)

**ਘੋਰੁ –**
"ਨਰਕ **ਘੋਰੁ** ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ।"
- ਗਉ **੪,** ਵਾਰ ੧੯ਸ, **੪,** ੧:੨ (309)

(2) ਘੋੜੇ
"ਪੁਤ੍ਰ ਕਲਤ੍ਰ ਨ ਸੰਗਿ ਸੋਭਾ ਹਸਤ **ਘੋਰਿ** ਵਿਕਾਰੀ।"
- ਬਿਹਾ **੫,** ਛੰਤ ੯, ੧:੫ (547)

**ਘੋਰੁ** ------- (1) ਡਰਾਉਣੇ, ਵੇਖੋ (ਘੋਰਿ) (1)
(2) ਘੁਪ, ਸੰਘਣਾ
"ਦੁਇ ਪੁੜ ਜੋੜਿ ਵਿਛੋੜਿਅਨੁ ਗੁਰ ਬਿਨੁ **ਘੋਰੁ** ਅੰਧਾਰੋ।"
- ਵਡ **੧,** ਅਲਾ ੩, ੧:੩ (580)

**ਘੋਰੈ** ------- ਘੋੜੇ ਉਤੇ
"**ਘੋਰੈ** ਚਰਿ ਭੈਸ ਚਰਾਵਨ ਜਾਈ।"
- ਅਸ **ਕਬ,** ੨੨, ੪:੧ (481)

**ਘੋਲਿ** ------ (1) ਸਦਕੇ, ਵਾਰੀ
"ਹਉ ਘੋਲੀ ਜੀਉ **ਘੋਲਿ** ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ।"
- ਮਾਝ **੫,** ੧, ੧*:੧ (96)

**ਹੋਰ ਰੂਪ:**

**ਘੋਲੀ –**
"ਗੁਰ ਵਿਟੜਿਅਹੁ ਹਉ **ਘੋਲੀ** ਮੇਰੇ ਪਿਆਰੇ ਜਿਨਿ ਹਰਿ ਮੇਲਾਈਆ।"
- ਆਸਾ **੪,** ਛੰਤ ੨੧, ੪:੨ (452)

(2) ਘੋਲ/ਰਲਾ ਕੇ

"**ਘੋਲਿ** ਮਹਾ ਰਸੁ ਅੰਮ੍ਰਿਤੁ ਤਿਹ ਪੀਆ।"

- ਗਉ **੫,** ਬਾਅ ੨੦:੭ (254)

**ਘੋਲੀਆ –**

"ਹਰਿ ਜਾਣਹਿ ਸੇਈ ਬਿਰਹੁ ਹਉ ਤਿਨ ਵਿਟਹੁ ਸਦ ਘੁਮਿ **ਘੋਲੀਆ।**"

- ਗਉ **੪,** ਵਾਰ ੧੯ਸ, **੪,** ੧:੨ (311)

**ਘੋਲੇ –**

"ਹਰਿ ਵਿਟੜਿਅਹੁ ਸਦਾ **ਘੋਲੇ** ਜੀਉ।"

- ਮਾਝ **੪,** ੬੬, ੨:੪ (173)

**ਹੋਰ ਰੂਪ:**

**ਘੋਲੀ –**

"**ਘੋਲੀ** ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ।"

- ਮਾਰੂ **੧,** ਅਸ ੭, ੨:੧ (1012)

**ਘੋੜੜੇ** ----- ਘੋੜੇ

"ਚੜਿ ਕੈ **ਘੋੜੜੈ** ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ।"

- ਗਉ **੫,** ਵਾਰ ੧੯ਸ, **੫,** ੨:੧ (322)

**ਘੋੜਾ** ------ ਇਕ ਚੌਪਾਇਆ ਜਾਨਵਰ ਜੋ ਸਵਾਰੀ ਲਈ ਵਰਤਿਆ ਜਾਂਦਾ ਹੈ, ਅਸ਼ਵ

"**ਘੋੜਾ** ਕੀਤੋ ਸਹਜ ਦਾ ਜਤੁ ਕੀਓ ਪਲਾਣੁ।"

- ਰਾਮ **ਬਸ,** ਵਾਰ ੬:੬ (968)

**ਹੋਰ ਰੂਪ:**

**ਘੋੜੀ –**

"ਚੜਿ ਦੇਹੜਿ **ਘੋੜੀ** ਬਿਖਮੁ ਲਘਾਏ ਮਿਲੁ ਗੁਰਮੁਖਿ ਪਰਮਾਨੰਦਾ।"

- ਵਡ **੪,** ਘੋੜੀ ੧, ੪:੪ (575)

**ਘੋੜੇ –**

"**ਘੋੜੇ** ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ।"

- ਸਿਰੀ **੧,** ੭, ੩:੧ (16)

**ਘ੍ਰਾਉ** ------ ਖੁਸ਼ਬੂ, ਵਾਸ਼ਨਾ

"ਜਿਉ ਉਦਿਆਨ ਕੁਸਮ ਪਰਫੁਲਿਤ ਕਿਨਹ ਨ **ਘ੍ਰਾਉ** ਲਇਓ।"

- ਗਉ **ਕਬ,** ੫੯, ੨:੧ (336)

**ਘ੍ਰਿਤ** ------ ਘਿਓ, ਘੀ

"ਧੂਪ ਦੀਪ **ਘ੍ਰਿਤ** ਸਾਜਿ ਆਰਤੀ।"

- ਧਨਾ **ਸੈਣਿ,** ੧, ੧:੧ (695)

## ਙ

**ਙੰਙਾ** ------ ਗੁਰਮੁਖੀ ਲਿਪੀ ਦਾ ਦਸਵਾਂ ਅੱਖਰ 'ਙ'

"**ਙੰਙਾ** ਙਿਆਨੁ ਨਹੀ ਮੁਖ ਬਾਤਉ।"

- ਗਉ **੫,** ਬਾਅ ੫:੧ (251)

**ਹੋਰ ਰੂਪ:**

**ਙੰਙੈ –**

"**ਙੰਙੈ** ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ।"

– ਆਸਾ **੧**, ਪਟੀ ੪:੧ (432)

**ਙਣਤੀ** ----- ਗਿਣਤੀ

"**ਙਣਤੀ** ਙਣੀ ਨਹੀ ਕੋਊ ਛੂਟੈ।"

– ਗਉ **੫**, ਬਾਅ ੨੧:੫ (254)

**ਙਨਿ** ------ ਗਿਣ ਕੇ

"**ਙਨਿ** ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ।"

– ਗਉ **੫**, ਬਾਅ ੨੧ਸ:੧ (254)

**ਹੋਰ ਰੂਪ:**

**ਙਣੀ –**

"ਙਣਤੀ **ਙਣੀ** ਨਹੀ ਕੋਊ ਛੂਟੈ।"

– ਗਉ **੫**, ਬਾਅ ੨੧:੫ (254)

**ਙਾਇਐ** ---- ਪ੍ਰਾਪਤ ਹੋਵੇ

"ਸਿੰਧ **ਙਾਇਐ** ਸਿਮਰਹਿ ਨਾਹੀ ਨੰਨੈ ਨਾ ਤੁਧੁ ਨਾਮੁ ਲਇਆ।" (ਸਿਧੀ ਪ੍ਰਾਪਤ ਹੋਵੇ)

– ਆਸਾ **੩**, ਪਟੀ ੨:੧ (434)

**ਙਿਆਤਾ** ---- ਗਿਆਤਾ, ਜਾਣਨਹਾਰ

"ਙੰਙਾ ਖਟੁ ਸਾਸਤ੍ਰ ਹੋਇ **ਙਿਆਤਾ।**"

– ਗਉ **੫**, ਬਾਅ ੧੬:੧ (253)

**ਙਿਆਨ** ---- ਗਿਆਨ, ਜਾਣਕਾਰੀ

"ਅਨਿਕ ਭੇਖ ਅਰੁ **ਙਿਆਨ** ਧਿਆਨ ਮਨ ਹਰਿ ਮਿਲਿਅਉ ਨ ਕੋਇ।"

– ਗਉ **੫**, ਬਾਅ ੫ਸ:੧ (251)

**ਙਿਆਨੀ** ---- ਗਿਆਨਵਾਨ

"ਕਹੁ ਨਾਨਕ ਕਿਰਪਾ ਭਈ ਭਗਤੁ **ਙਿਆਨੀ** ਸੋਇ।"

– ਗਉ **੫**, ਬਾਅ ੫ਸ:੨ (251)

**ਙਿਆਨੁ** ---- ਗਿਆਨ

"ਙੰਙਾ **ਙਿਆਨੁ** ਨਹੀ ਮੁਖ ਬਾਤਉ।"

– ਗਉ **੫**, ਬਾਅ ੫:੧ (251)

**ਙ੍ਰਾਸੈ** ------ ਹੜੱਪ ਕਰ ਲਏ, ਖਾ ਲਏ

"ਙੰਙਾ **ਙ੍ਰਾਸੈ** ਕਾਲੁ ਤਿਹ ਜੋ ਸਾਕਤ ਪ੍ਰਭਿ ਕੀਨ।"

– ਗਉ **੫**, ਬਾਅ ੨੧:੧ (254)

## ਚ

**ਚ** -------- ਦਾ, ਦੀ
"ਸੰਤ ਆਚਰਣ ਸੰਤ ਚੋ ਮਾਰਗੁ ਸੰਤ **ਚ** ਓਲ੍ਹਗ ਓਲ੍ਹਗਣੀ।"
- ਆਸਾ **ਰਵਿ,** ੨, ੨:੧ (486)

**ਚਉ** ------- ਆਖ, ਬੋਲ
"ਨਾ ਝੁਰੁ ਹੀਅੜੇ ਸਚੁ **ਚਉ** ਨਾਨਕ ਸਚੋ ਸਚੁ।"
- ਮਾਰੂ **੩,** ਵਾਰ ੪ਸ, **੩,** ੨:੨ (1088)
"ਤੂ **ਚਉ** ਸਜਣ ਮੈਡਿਆ ਡੇਈ ਸਿਸੁ ਉਤਾਰਿ।" (ਤੂ ਆਖ, ਕਹਿ)
- ਮਾਰੂ **੫,** ਵਾਰ ੧ਸ, **੫,** ੧:੧ (1094)
"ਮੁਖ ਸੁਹਾਵੇ ਨਾਮੁ **ਚਉ** ਆਠ ਪਹਰ ਗੁਣ ਗਾਉ।" (ਸਿਮਰ, ਉਚਾਰਨ ਕਰ)
- ਮਾਰੂ **੫,** ਵਾਰ ੧੪ਸ, **੫,** ੩:੧ (1099)

**ਚਉਸਠਿ** ---- ਸਠ ਜਮਾ ਚਾਰ, 64
"ਆਠ ਜਾਮ **ਚਉਸਠਿ** ਘਰੀ ਤੁਅ ਨਿਰਖਤ ਰਹੈ ਜੀਉ।"
- ਸਲੋ **ਕਬ,** ੨੩੫:੧ (1377)

**ਚਉਹਾ** ----- ਚਾਰਾਂ ਦੇ ਹੀ
"ਚਾਰਿ ਬਰਨ **ਚਉਹਾ** ਕੇ ਮਰਦਨ ਖਟੁ ਦਰਸਨ ਕਰ ਤਲੀ ਰੇ।"
- ਆਸਾ **੫,** ੧੩੨, ੧:੧ (404)

**ਚਉਹੂੰ** ----- ਚਾਰਾਂ ਵਿਚ ਹੀ
"ਮੁਕਤਿ ਭਇਓ **ਚਉਹੂੰ** ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ।"
- ਮਾਰੂ **ਨਾਮ,** ੧, ੧:੨ (1105)

**ਚਉਕੜਿ** ---- ਚਾਰ ਕਉਡਾਂ ਦਾ
"**ਚਉਕੜਿ** ਮੁਲਿ ਅਣਾਇਆ ਬਹਿ ਚਉਕੈ ਪਾਇਆ।"
- ਆਸ **੧,** ਵਾਹ ੧੫ਸ, **੧,** ੧:੫ (471)

**ਚਉਕੜੀ** ---- ਮੰਡਲੀ, ਮੰਡਲੀ
"ਦੁਸਟ **ਚਉਕੜੀ** ਸਦਾ ਕੂੜੁ ਕਮਾਵਹਿ ਨਾ ਬੂਝਹਿ ਵੀਚਾਰੈ।"
- ਸੋਰ **੩,** ੫, ੨:੧ (601)

**ਚਉਕਾ** ----- ਰਸੋਈ ਦਾ ਚਾਰ ਕੋਨਾ ਮੰਡਲ (ਭਾਵ ਰੋਟੀ ਪਕਾਣ ਦਾ ਸਥਾਨ)
"ਮੈਲਾ **ਚਉਕਾ** ਮੈਲੈ ਥਾਇ।"
- ਮਾਝ **੩,** ਅਸ ੨੦, ੭:੨ (121)

**ਚਉਕੀ** ----- ਪਹਿਰਾ, ਚਾਰ ਪਹਿਰੇਦਾਰਾਂ ਦੀ ਟੋਲੀ
"**ਚਉਕੀ** ਚਉਗਿਰਦ ਹਮਾਰੇ।"
- ਸੋਰ **੫,** ੬੮, ੧:੨ (626)

**ਚਉਕੇ** ----- ਰਸੋਈ ਦੇ ਚਾਰ ਕੋਨਿਆਂ ਵਾਲੇ ਮੰਡਲ
"**ਚਉਕੇ** ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ।"
- ਆਸਾ **੧,** ਅਸ ੧੧, ੬:੨ (417)
"ਝੂਠੇ **ਚਉਕੇ** ਨਾਨਕਾ ਸਚਾ ਏਕੋ ਸੋਇ।" (ਚਉਕੇ ਵਿਚ)
- ਮਾਰੂ **੩,** ਵਾਰ ੧੧ਸ, **੩,** ੧:੩ (1090)

ਹੋਰ ਰੂਪ:

**ਚਉਕੈ –**
"ਚਉਕੜਿ ਮੁਲਿ ਅਣਾਇਆ ਬਹਿ **ਚਉਕੈ** ਪਾਇਆ।" (ਚਉਕੇ ਵਿਚ)
– ਆਸਾ **੧,** ਵਾਰ ੧੫ਸ, **੧,** ੧:੫ (471)

**ਚਉਖੰਨੀਐ** -- ਚਾਰ ਟੁਕੜੇ ਹੋਵਾਂ ਭਾਵ ਕੁਰਬਾਨ ਹੋਵਾਂ, ਵਾਰਨੇ ਜਾਵਾਂ
"ਹਉ ਤਿਸੁ ਵਿਟਹੁ **ਚਉਖੰਨੀਐ** ਮੈ ਨਾਮ ਕਰੇ ਪਰਗਾਸ।"
– ਸਿਰੀ **੪,** ੬੬, ੧:੩ (40)

**ਚਉਗਿਰਦ** --- ਚਹੁੰਆਂ ਪਾਸੇ
"**ਚਉਗਿਰਦ** ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ।"
– ਬਿਲਾ **੫,** ੭੯, ੧:੨ (819)

ਹੋਰ ਰੂਪ:

**ਚਉਗਿਰਦਿ –**
"ਚਉਕੀ **ਚਉਗਿਰਦਿ** ਹਮਾਰੇ।"
– ਸੋਰ **੫,** ੬੮, ੧:੨ (626)

**ਚਉਗੁਨ** ---- ਚਾਰ ਗੁਣਾਂ
"ਉਸ ਤੇ **ਚਉਗੁਨ** ਕਰੈ ਨਿਹਾਲੁ।"
– ਗਉ **੫,** ਸੁਖ **੫,** ੨:੯ (268)

**ਚਉਚਕਿਆ** -- ਚਾਰ ਜਨਿਆਂ ਵਲੋਂ ਚੁਕਿਆ ਹੋਇਆ, ਦੁਸ਼ਟ ਮੰਡਲੀ ਵਲੋਂ ਭੜਕਾਇਆ ਹੋਇਆ (ਮਹਾਨਕੋਸ਼) ਚਹੁੰਆਂ ਪਾਸੇ ਭਉਣ ਵਾਲਾ, ਚੁਫੇਰ ਗੜੀਆਂ (ਸ਼ਬਦਾਰਥ)
"ਸੇਖਾ **ਚਉਚਕਿਆ** ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ।"
– ਸੋਰ **੪,** ਵਾਰ ੧੧ਸ, **੩,** ੧:੧ (646)

**ਚਉਣੀ** ----- ਚਾਰ ਗੁਣਾਂ
"ਦੂਣੀ **ਚਉਣੀ** ਕਰਾਮਾਤਿ ਸਚੇ ਕਾ ਸਚਾ ਢੋਆ।"
– ਰਾਮ **ਬਸ,** ਵਾਰ ੮:੮ (968)

**ਚਉਣੇ** ----- ਗਊਆਂ, ਆਦਿ ਦਾ ਵੱਗ
"**ਚਉਣੇ** ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ।"
– ਮਾਝ **੧,** ਵਾਰ ੧੨ਸ, **੧,** ੧:੬ (143)

**ਚਉਤੀਸ** ---- ਤੀਹ ਤੇ ਚਾਰ, 34, ਚੌਂਤੀ
"ਨਾਨਾ ਖਿਆਲ ਪੁਰਾਨ ਬੇਦ ਬਿਧਿ **ਚਉਤੀਸ** ਅੱਖਰ ਮਾਂਹੀ।"
– ਸੋਰ **ਰਵਿ,** ੪, ੨:੧ (658)

**ਚਉਥਹਿ** ---- ਚਉਥੀ ਥਾਂ ਤੇ, ਚੌਥੀ ਥਿਤ ਰਾਹੀਂ ਉਪਦੇਸ਼ ਹੈ
"**ਚਉਥਹਿ** ਚੰਚਲ ਮਨ ਕਉ ਗਹਹੁ।"
– ਗਉ **ਕਬ,** ੫:੧ (343)

**ਚਉਥੜੀ** ---- ਚੌਥੀ
"ਹਰਿ **ਚਉਥੜੀ** ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ।"

– ਸੂਹੀ **੪,** ਛੰਤ ੨, ੪:੧ (774)

**ਚਉਥਾ** ----- ਚਾਰਵਾਂ, ਚਤਰਥ
"ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ **ਚਉਥਾ** ਪਦੁ ਪਾਇ।" (ਚਉਥਾ ਪਦ ਭਾਵ ਗਿਆਨ/ਤੁਰੀਆ/ਪੂਰਨ ਅਡੋਲਤਾ ਵਾਲੀ ਅਵਸਥਾ)

– ਸਿਰੀ **੩,** ੪੪, ੧:੧ (40)

**ਚਉਥਿ** ----- ਚੌਥੀ ਤਿਥ
"**ਚਉਥਿ** ਉਪਾਏ ਚਾਰੇ ਬੇਦਾ।"

– ਬਿਲਾ **੧,** ਥਿਤੀ ੫:੧ (839)

**ਚਉਥੀ** ----- ਚਤਰਥ, ਚਾਰਵੀਂ
"**ਚਉਥੀ** ਪਉੜੀ ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ।" (ਸਹਜ ਦੀ ਉਚੀ ਅਵਸਥਾ)

– ਮਾਝ **੩,** ਅਸ ੭, ੪:੩ (113)

"**ਚਉਥੀ** ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ।" (ਚਉਥੀ ਗਲ ਇਹ ਹੈ)

– ਮਾਝ **੧,** ਵਾਰ ੭ਸ, **੧,** ੩:੩ (141)

**ਹੋਰ ਰੂਪ:**

**ਚਉਥੇ –**
"ਤੀਜੈ ਝਾਖ ਝਖਾਇਆ **ਚਉਥੈ** ਭੋਰੁ ਭਇਆ।"

– ਸਿਰੀ **੫,** ੭੪, ੩:੨ (43)

**ਚਉਥੈ –**
"ਸਤਿਗੁਰਿ ਮਿਲਿਐ ਤ੍ਰਿਕੁਟੀ ਛੂਟੈ **ਚਉਥੈ** ਪਦਿ ਮੁਕਤਿ ਦੁਆਰੁ।"

– ਸਿਰੀ **੩,** ੫੧, ੨:੩ (33)

**ਚਉਦਸ** ---- ਚੌਦਵੀ ਤਿਥਿ
"**ਚਉਦਸ** ਅਮਾਵਸ ਰਚਿ ਰਚਿ ਮਾਂਗਹਿ ਕਰ ਦੀਪਕੁ ਲੈ ਕੂਪਿ ਪਰਹਿ।"

– ਰਾਮ **ਕਬ,** ੫, ੨:੨ (970)

**ਹੋਰ ਰੂਪ:**

**ਚਉਦਸਿ –**
"**ਚਉਦਸਿ** ਚਉਦਹ ਲੋਕ ਮਝਾਰਿ।"

– ਗਉ **ਕਬ,** ਥਿਤੀ ੧੫:੧ (344)

**ਚਉਦਹ** ---- ਚੌਦਾਂ, 14
"ਦੁਇ ਦੀਵੇ **ਚਉਦਹ** ਹਟਨਾਲੇ।"

– ਸੂਹੀ **੩,** ਵਾਰ ੧੩ਸ, **੧,** ੧:੧ (789)

**ਚਉਦਹਿ** ---- ਚੌਦਵੀਂ ਥਿਤ ਦੁਆਰਾ
"**ਚਉਦਹਿ** ਚਾਰਿ ਕੁੰਟ ਪ੍ਰਭ ਆਪ।"

– ਗਉ **੫,** ਥਿਤੀ ੧੪:੧ (299)

**ਚਉਦਾ** ----- ਉਚਾਰਨ ਕਰਦਾ
"ਹਰਿ ਕੇ ਸੰਤ ਮਿਲਹੁ ਮਨੁ ਦੇਵਾ ਜੋ ਗੁਰਬਾਣੀ ਮੁਖਿ **ਚਉਦਾ** ਜੀਉ।"

– ਮਾਝ **੪,** ੫, ੨:੩ (95)

ਹੋਰ ਰੂਪ:

**ਚਉਦਿਆ –**
"ਗੁਰੁ ਪਾਇਆ ਵੇ ਸੰਤ ਜਨੋ ਮਨਿ ਆਸ ਪੂਰੀ ਹਰਿ **ਚਉਦਿਆ**।" (ਜਪਦਿਆਂ)
– ਸੂਹੀ **੪,** ਛੰਤ ੬, ੨:੩ (776)

**ਚਉਦੋ –**
"ਹਠ ਮੰਝਾਹੁ ਸੋ ਧਣੀ **ਚਉਦੋ** ਮੁਖਿ ਅਲਾਇ।" (ਬੋਲਦਾ)
– ਮਾਰੂ **੫,** ਵਾਰ ੧੨ਸ, **੫,** ੧:੨ (1098)

**ਚਉਧਰੀ** ---- ਮੁਖੀਆ
"**ਚਉਧਰੀ** ਰਾਉ ਸਦਾਈਐ ਜਲਿ ਬਲੀਐ ਅਭਿਮਾਨ।"
– ਸਿਰੀ **੧,** ਅਸ ੧੬, ੬:੨ (63)

**ਚਉਪੜਿ** ---- ਇਕ ਖੇਡ ਜੋ ਚਾਰ ਪਲਿਆਂ ਵਾਲੇ ਕਪੜੇ ਉਪਰ ਖਾਨੇ ਬਣਾ ਕੇ ਖੇਡੀ ਜਾਂਦੀ ਹੈ।
"ਹਉਮੈ **ਚਉਪੜਿ** ਖੇਲਣਾ ਝੂਠੇ ਅਹੰਕਾਰਾ।"
– ਆਸਾ **੧,** ਅਸ ੨੨, ੫:੧ (422)

**ਚਉਪਾਈ** --- ਚਾਰ ਪਾਵਿਆਂ ਵਾਲੀ
"ਖਾਟ ਮਾਂਗਉ **ਚਉਪਾਈ**।"
– ਸੋਰ **ਕਬ,** ੧੧, ੩:੧ (656)

**ਚਉਬਾਰਾ** --- ਉਪਰਲੀ ਮੰਜ਼ਲ ਦਾ ਕਮਰਾ/ਘਰ
"ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ **ਚਉਬਾਰਾ**"
– ਸੋਰ **੧,** ੪, ੧:੧ (596)

ਹੋਰ ਰੂਪ:

**ਚਉਬਾਰੇ –**
"ਸੇ ਅਸਥਲ ਸੋਇਨ **ਚਉਬਾਰੇ।**"
– ਮਾਝ **੫,** ੩੭, ੧:੨ (105)

**ਚਉਬਾਰੇ** ---- (1) ਉਪਰਲੀ ਮੰਜ਼ਲ ਦੇ ਕਮਰੇ/ਘਰ, ਵੇਖੋ 'ਚਉਬਾਰਾ'
(2) ਚਹੁੰ ਤਰਫ॥
"ਪਵਨ ਕੋਟਿ **ਚਉਬਾਰੇ** ਫਿਰੇ।" (ਕ੍ਰੋੜਾਂ ਹਵਾਵਾਂ ਤੇਰੇ ਚਹੁੰਆ ਪਾਸੇ ਫਿਰਦੀਆਂ ਹਨ)
– ਭੈਰ **ਕਬ,** ਅਸ ੨, ੩:੧ (1163)

**ਚਉਬੀਸਾ** --- ਚਵੀ, 24
"ਬ੍ਰਹਮਨ ਗਿਆਸ ਕਰਹਿ **ਚਉਬੀਸਾ** ਕਾਜੀ ਮਹ ਰਮਜਾਨਾ।"
– ਪ੍ਰਭਾ **ਕਬ,** ੨, ੩:੧ (1349)

**ਚਉਮੁਖ** ---- ਚਾਰ ਮੂੰਹਾਂ (ਬਤੀਆਂ) ਵਾਲਾ
"**ਚਉਮੁਖ** ਦੀਵਾ ਜੋਤਿ ਦੁਆਰ।"
– ਰਾਮ **ਬੇਣੀ,** ੧, ੮:੧ (974)

**ਚਉਰ** ------ ਚਉਰੀ

"**ਚਉਰ** ਢੁਲ ਜਾਂ ਚੈ ਹੈ ਪਵਣੁ।"

- ਮਲਾ **ਨਾਮ,** ੧, ੩:੩ (1292)

**ਚਉਰਾਸੀ** --- ਗਿਣਤੀ ਦੀ ਇਕ ਇਕਾਈ, ਅੱਸੀ ਤੇ ਚਾਰ, 84

"ਲਖ **ਚਉਰਾਸੀ** ਰਿਜਕੁ ਆਪਿ ਅਪੜਾਏ।"

- ਮਾਝ **੩,** ਅਸ ੫, ੮:੨ (112)

**ਹੋਰ ਰੂਪ:**

**ਚਉਰਾਸੀਹ –**

"ਲਖ **ਚਉਰਾਸੀਹ** ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰੁ।"

- ਸਿਰੀ **੩,** ੩੬, ੩:੩ (27)

**ਚਉਰੁ** ----- ਚਉਰੀ

"ਕੇਸਾ ਕਾ ਕਰਿ ਬੀਜਨਾ ਸੰਤ **ਚਉਰੁ** ਢੁਲਾਵਉ।"

- ਸੂਹੀ **੫,** ੪੨, ੧:੧ (745)

**ਚਉਵਾਇਆ** – ਚਹੁੰਆਂ ਹਵਾਵਾਂ ਨਾਲ ਇਧਰ ਉਧਰ ਝੂਲਦਾ ਭਾਵ ਚਹੁੰਆਂ ਪਾਸੇ ਰਟਨ ਕਰਨ ਵਾਲਾ

"ਸੇਖਾ ਚਉਚਕਿਆ **ਚਉਵਾਇਆ** ਏਹੁ ਮਨ ਇਕਤੁ ਘਰਿ ਆਇ।"

-ਸੋਰ **੪**, ਵਾਰ ੧੧, **੩**, ੧:੧ (646)

**ਚਉੜਿ** ----- ਰੜਾ, ਬਰੇਤਾ

"ਰੇ ਨਰ ਨਾਵ **ਚਉੜਿ** ਕਤ ਬੋੜੀ।"

- ਗਉ **ਕਬ,** ੨੪, ੧*:੧ (328)

**ਚਉਣੀ** ----- ਚਾਰ ਗੁਣਾਂ

"ਦੂਣ **ਚਉਣੀ** ਦੇ ਵਡਿਆਈ ਸੋਭਾ ਨੀਤਾ ਨੀਤ।"

- ਸੋਰ **੫,** ੩੭, ੧*:੨ (618)

**ਚਈਆ** ---- ਚਾਉ ਹੈ

"ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ ਮੈ ਪ੍ਰਭ ਦੇਖਨ ਕਉ ਬਹੁਤੁ ਮਨਿ **ਚਈਆ**।"

- ਬਿਲਾ **੪,** ਅਸ ੫, ੨:੧ (836)

**ਚਸਮ** ------ ਅੱਖ

"ਬੰਦੇ **ਚਸਮ** ਦੀਦੰ ਫਨਾਇ।"

- ਤਿਲੰ **੫,** ੧, ੧*:੧ (723)

**ਚਸਮੇ** ------ ਐਨਕਾਂ

"ਕਰਿ ਫਕਰੁ ਦਾਇਮ ਲਾਇ **ਚਸਮੇ** ਜਹ ਤਹਾ ਮਉਜੂਦੁ।"

- ਤਿਲੰ **ਕਬ,** ੧, ੩:੨ (727)

**ਚਸਾ** ------ ਸਮੇਂ ਦੀ ਇਕ ਬਹੁਤ ਛੋਟੀ ਇਕਾਈ ਭਾਵ ਇਕ ਪਲ ਦਾ ਤੀਹਵਾਂ ਹਿੱਸਾ, ਥੋੜਾ ਚਿਰ ਵੀ

"ਮਿਹਰ ਕਰੇ ਜੇ ਆਪਣੀ **ਚਸਾ** ਨ ਵਿਸਰੈ ਸੋਇ।"

- ਸਿਰੀ **੫,** ੮੯, ੧:੩ (49)

**ਹੋਰ ਰੂਪ:**

**ਚਸਾਈ –**
"ਸੇਵਉ ਸਾਧ ਗਹਉ ਓਟ ਚਰਨਾ ਨਹ ਬਿਸਰੈ ਮੁਹਤੁ **ਚਸਾਈ**।"
– ਸੋਰ **੫,** ੩, ੧*:੨ (609)

**ਚਸਾਹਾ –**
"ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ **ਚਸਾਹਾ**।"
– ਆਸਾ **੫,** ੧੨੩, ੩:੨ (402)

**ਚਸਿਅਹੁ** ---- ਥੋੜਾ, ਬਹੁਤ ਥੋੜਾ
"ਨਾਨਕ **ਚਸਿਅਹੁ** ਚੁਖ ਬਿੰਦ ਉਪਰਿ ਆਖਣੁ ਦੋਸੁ।"
– ਸਾਰ **੪,** ਵਾਰ ੧੦ਸ, **੧,** ੨:੪ (1241)

**ਚਸਿਆ** ---- ਸਮੇਂ ਦੀ ਇਕ ਛੋਟੀ ਇਕਾਈ, ਵੇਖੋ 'ਚਸਾ'
"ਵਿਸੁਏ **ਚਸਿਆ** ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ।"
– ਆਸਾ **੧,** ਸੋਹ ੨, ੨:੧ (12)

**ਚਸੂਆ** ----- ਰਤਾ ਵੀ, ਥੋੜਾ ਜਿਹਾ ਵੀ
"ਜਿਉ ਮੋਹਿਓ ਉਨਿ ਮੋਹਨੀ ਬਾਲਾ ਉਸ ਤੇ ਘਟੈ ਨਾਹੀ ਰੁਚ **ਚਸੂਆ**।"
– ਗਉ **੫,** ੧੨੭*, ੩:੨ (206)

**ਚਸੇ** ------- ਸਮੇਂ ਦੀ ਇਕ ਬਹੁਤ ਛੋਟੀ ਇਕਾਈ
"ਧੰਨੁ ਮੂਰਤ **ਚਸੇ** ਪਲ ਘੜੀਆ ਧੰਨਿ ਸੁ ਓਇ ਸੰਜੋਗਾ ਜੀਉ।"
– ਮਾਝ **੫,** ੧੭, ੧:੩ (99)

**ਚਹੀਐ** ----- ਚਾਹੀਦਾ ਹੈ, ਲੋੜ ਹੈ
"ਅੰਧਿਆਰੈ ਦੀਪਕੁ **ਚਹੀਐ**।"
– ਸੋਰ **ਕਬ,** ੭, ੨:੧ (655)

**ਚਹੁ** ------- (1) ਚਾਰਾਂ, ਚਹੁੰਆਂ
"ਸੇਈ ਸੁਖੀਏ **ਚਹੁ** ਜੁਗੀ ਜਿਨਾ ਨਾਮੁ ਅਖੁਟੁ ਅਪਾਰੁ।"
– ਸਿਰੀ **੩,** ੩੪, ੩:੪ (26)
"ਬਾਰਹ ਮਹਿ ਰਾਵਲ ਖਪਿ ਜਾਵਹਿ **ਚਹੁ** ਛਿਅ ਮਹਿ ਸੰਨਿਆਸੀ।" (ਚਾਰ ਤੇ ਛੇ ਦਸਾਂ ਵਿਚ)
– ਪ੍ਰਭਾ **੧,** ੧੬, ੧:੧ (1332)

(2) ਚਾਰ ਵੇਦ (ਭਾਵ)
"ਅਸਟ ਦਸੀ **ਚਹੁ** ਭੇਦੁ ਨ ਪਾਇਆ।"
– ਆਸਾ **੧,** ੨੦, ੫:੩ (355)

(3) ਚਾਰ ਜੁਗ (ਭਾਵ)
"**ਚਹੁ** ਮਹਿ ਏਕੈ ਮਟੁ ਹੈ ਕੀਆ।"
– ਰਾਮ **੫,** ੧੨, ੪:੧ (886)

**ਚਹੂੰਦਿਸਿ** --- ਚਹੁੰਆਂ ਪਾਸਿਆਂ ਤੋਂ
"ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ **ਚਹੂ ਦਿਸਿ** ਘੇਰੈ।"
– ਸੋਰ **੯,** ੧੨, ੧:੧ (634)

**ਚਕਈ** ----- ਚਕਵੀ, ਇਕ ਪੰਛੀ

"ਕਬੀਰ **ਚਕਈ** ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ।"

– ਸਲੋ **ਕਬ,** ੧੨੫:੧ (1371)

**ਚਕਹੁ** ------ ਚਕ ਉਪਰ, ਕੁਮਿਹਾਰ ਦਾ ਉਹ ਪਹੀਆ ਜਿਸ ਉਪਰ ਉਹ ਬਤਰਨਾਂ ਨੂੰ ਘੜਦਾ/ ਸ਼ਕਲ ਦਿਦਾ ਹੈ।

"ਕਰਣੀ ਤੇ ਕਰਿ **ਚਕਹੁ** ਢਾਲਿ।"

– ਰਾਮ **੧,** ੭, ੨:੩ (878)

**ਚਕਟੀ** ----- ਚੱਟੇ ਹਨ

"ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ ਤਿਨਾ ਸਾਧ ਜਨਾ ਪਗ **ਚਕਟੀ**।"

– ਦੇਵ **੪,** ੬, ੨:੧ (528)

**ਚਕਵੀ** ----- (ਸੰ. *चक्रवाक*) ਇਕ ਪੰਛੀ

"ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ **ਚਕਵੀ** ਸੂਰ।"

– ਸਿਰੀ **੧,** ਅਸ ੧੧, ੫:੧ (60)

**ਚਕੀ** ------ (1) ਪੱਥਰ ਦੇ ਪੁੜ ਜਿਨ੍ਹਾਂ ਵਿਚ ਦਾਣੇ ਪੀਸੇ ਜਾਂ ਦਲੇ ਜਾਂਦੇ ਹਨ

"ਦੁਇ ਪੁੜ **ਚਕੀ** ਜੋੜਿ ਕੈ ਪੀਸਣ ਆਇ ਬਹਿਠੁ।"

– ਮਾਝ ੧, ਵਾਰ ੧੧ਸ, **੧,** ੧:੩ (142)

(2) ਪਿੰਡ/ਬਸਤੀ ਵਿਚ

"ਉਗਵਣਹੁ ਤੈ ਆਥਵਣਹੁ ਚਹੁ **ਚਕੀ** ਕੀਅਨੁ ਲੋਆ।" (ਭਾਵ ਸਾਰੇ ਜਗਤ ਵਿਚ)

– ਰਾਮ **ਬਸ,** ਵਾਰ ੮:੬ (968)

**ਚਕੁ** ------- ਕੁਮਿਆਰ ਦਾ ਪਹੀਆ

"ਖਿਨੁ ਪੂਰਬਿ ਖਿਨੁ ਪਛਮਿ ਛਾਏ ਜਿਉ **ਚਕੁ** ਕਮਿਆਰਿ ਭਵਾਇਆ।"

– ਆਸਾ **੪,** ਛੰਤ ੮, ੨:੪ (442)

**ਚਕੋਰ** ------ ਇਕ ਪੰਛੀ, ਪਹਾੜੀ ਤਿਤਰ, ਚਕੋਰ

"ਮਨਿ ਪ੍ਰੀਤਿ ਚੰਦ **ਚਕੋਰ**"

– ਬਿਲਾ **੫,** ਅਸ ੨, ੬:੨ (838)

**ਹੋਰ ਰੂਪ:**

**ਚਕੋਰਾ –**

"ਜਉ ਤੁਮ ਚੰਦ ਤਉ ਹਮ ਭਏ ਹੈ **ਚਕੋਰਾ**"

– ਸੋਰ **ਰਵਿ,** ੫, ੧:੨ (658)

**ਚਕੋਰੀ** ----- ਚਕੋਰ ਦੀ ਮਾਦਾ

"ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ ਜੈਸੇ ਦ੍ਰਿਸਟਿ ਓਹ ਚੰਦ **ਚਕੋਰੀ**।"

– ਗਉ **੫,** ੧੩੪*, ੨:੨ (208)

**ਚਕ੍ਰ** ------- (1) ਗੋਲ ਰਸਤਾ

"ਉਲਟਤ ਪਵਨ **ਚਕ੍ਰ** ਖਟੁ ਭੇਦੇ ਸੁਰਤਿ ਸੁੰਨ ਅਨਰਾਗੀ।"

– ਗਉ **ਕਬ,** ੪੭, ੧:੧ (333)

ਜੋਗ ਮਤਿ ਅਨੁਸਾਰਸਰੀਰ ਦੇ ਛੇ ਚੱਕਰ ਹਨ : (1) ਮੂਲਾਕਾਰ (ਗੁਦਾ ਮੰਡਲ ਦਾ ਚੱਕਰ), (2)ਸ੍ਵਾਧਿ ਸ਼ਠਾਨ (ਲਿੰਗ ਦੀ ਜੜ ਵਿਚਸਥਿਤ ਚੱਕਰ) (3) ਮਣਿਪੁਰ ਚੱਕਰ (ਧੁੰਨੀ ਦੇ ਕੋਲ) (4) ਅਨਾਹਤ ਚੱਕਰ (ਹਿਰਦੇ ਵਿਚ); (5) ਵਿਸ਼ੁਧ ਚੱਕਰ (ਗਲੇ ਵਿਚ) ਅਤੇ (6) ਆਗਿਆ ਚੱਕਰ (ਭਰਵਟਿਆਂ ਵਿਚ)

(2) ਚੰਦਨ ਨਾਲ ਗੋਲ ਚੱਕਰ ਦਾ ਨਿਸ਼ਾਨ ਜੋ ਵੈਸ਼ਨੋ ਲੋਕ ਬਾਹਾਂ ਉਪਰ ਬਣਾਉਂਦੇ ਹਨ, ਯਾਤਰਾ ਸਮੇਂ ਵੀ ਇਹ ਚੱਕਰ

"ਦੇਹੀ ਧੋਵੈ **ਚਕ੍ਰ** ਬਣਾਏ ਮਾਇਆ ਨੋ ਬਹੁ ਧਾਵੈ।"

- ਰਾਮ **੫,** ਵਾਰ ੭ਸ, **੫,** ੧:੨ (960)

(3) ਧਾਤ ਦਾ ਬਣਿਆ ਦੰਦਿਆਂ ਵਾਲਾ ਗੋਲ ਚੱਕਰ ਜੋ ਵਿਸ਼ਨੂੰ ਦੇ ਹੱਥ ਵਿਚ ਹੁੰਦਾ ਹੈ।

"ਕਰ ਧਰੇ **ਚਕ੍ਰ** ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ।"

- ਮਾਲੀ **ਨਾਮ,** ੨, ੧:੧ (988)

**ਹੋਰ ਰੂਪ:**

"ਨ ਸੰਖੰ ਨ **ਚਕ੍ਰੰ** ਨ ਗਦਾ ਨ ਸਿਆਮੰ।"

- ਸਸ **੫,** ੫੭:੧ (1349)

(4) ਗੋਲਾਕਾਰ

"ਜਿਨਿ ਧਰ **ਚਕ੍ਰ** ਧਰੇ ਵੀਚਾਰੇ।" (ਧਰਤੀ ਦੇ ਚਕ੍ਰ (ਗੋਲਾਕਾਰ) ਨੂੰ ਸਿਆਣਪ ਨਾਲ ਚੁਕਿਆ ਹੈ)

- ਮਾਰੂ **੧,** ਸੋਲਾ ੧੨, ੧:੨ (1032)

(5) ਤਿਲਕ ਗਣੇਸ਼ ਆਦਿ ਜੋ ਬ੍ਰਾਹਮਣ ਪੂਜਾ ਸਮੇਂ ਬਣਾਂਦੇ ਹਨ; ਵਾਮ ਮਾਗੀਆਂ ਦਾ ਭੈਰਵ ਚਕ੍ਰ (ਮਹਾਨਕੋਸ਼)

"**ਚਕ੍ਰ** ਬਣਾਇ ਕਰੈ ਪਾਖੰਡ।"

- ਭੈਰ **੫,** ੫੩, ੧:੩ (1151)

**ਚਕ੍ਰਧਰ** ----- ਚੱਕਰਧਾਰੀ, ਵਿਸ਼ਨੂੰ ਭਾਵ ਹਰੀ, ਪ੍ਰਭੂ

"ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ **ਚਕ੍ਰਧਰ** ਸਰਣੰ।"

- ਗੂਜ **ਜੈਦੇ,** ੧, ੩:੨ (526)

**ਚਕ੍ਰਪਾਣਿ** --- ਜਿਸ ਦੇ ਹੱਥ ਵਿਚ ਚੱਕ੍ਰ ਹਨ, ਵਿਸ਼ਨੂੰ ਭਾਵ ਪ੍ਰਭੂ

"ਬਨਵਾਲੀ **ਚਕ੍ਰਪਾਣਿ** ਦਰਸਿ ਅਨੂਪਿਆ।"

- ਮਾਰੂ **੫,** ਸੋਲਾ ੧੧, ੪:੨ (1082)

**ਚਕ੍ਰਵੈ** ------ ਚਕ੍ਰਵਰਤੀ

"ਮਾਂਧਾਤਾ ਗੁਣ ਰਵੈ ਜੇਨ **ਚਕ੍ਰਵੈ** ਕਹਾਇਓ।"

- ਸਵ **੧,** ੧੦:੨ (1390)

**ਚਕ੍ਰ** ------- ਚੱਕਰ, ਪਹੀਆ

"ਅਚਿੰਤੁ ਜਾਲੁ ਕਾਲੁ **ਚਕ੍ਰ** ਪੇਲ।"

- ਰਾਮ **੫,** ੫੨, ੧:੪ (899)

**ਚਖਉ** ------ ਮੈਂ ਚਖਾਂ

"ਕਿਤੀ **ਚਖਉ** ਸਾਡੜੇ ਕਿਤੀ ਵੇਸ ਕਰੇਉ।"

- ਮਾਰੂ **੧,** ਅਸ ੯, ੫:੧ (1015)

**ਹੋਰ ਰੂਪ:**

**ਚਖਹਿ –**

"ਜੋ ਗੁਰਮੁਖਿ ਸਾਦ **ਚਖਹਿ** ਰਾਮ ਨਾਮਾ ਸਭ ਅਨ ਰਸ ਸਾਦ ਬਿਸਾਰੇ।" (ਚਖਦਾ ਹੈ)

– ਨਾਟ **੪,** ਅਸ ੧, ੫:੨ (980)

**ਚਖਾ –**

"ਗੁਰ ਪਰਸਾਦੀ ਉਬਰੇ ਜਿਨ ਹਰਿ ਰਸੁ **ਚਖਾ**।" (ਚਖਿਆ)

– ਮਾਰੂ **੩,** ਵਾਰ ੩:੪ (1088)

**ਚਖਾਇਓਨੁ –**

"ਅੰਮ੍ਰਿਤੁ ਜਿਨ੍ਹਾ **ਚਖਾਇਓਨੁ** ਰਸੁ ਆਇਆ ਸਹਜਿ ਸੁਭਾਇ।"

– ਆਸਾ **੩,** ੩੪, ੧:੧ (428)

**ਚਖਾਸੀ –**

"ਹਰਿ ਆਪਿ ਦਇਆਲੁ ਦਇਆ ਕਰਿ ਮੇਲੈ ਜਿਸੁ ਸਤਿਗੁਰੁ ਜੋ ਜਨੁ ਹਰਿ ਹਰਿ ਅੰਮ੍ਰਿਤ ਨਾਮੁ **ਚਖਾਸੀ**।"

– ਸਾਰ **੪,** ੧੨, ੧:੨ (1202)

**ਚਖਿ –**

"ਅਵਰਿ ਸਾਦ **ਚਖਿ** ਸਗਲੇ ਦੇਖੇ ਮਨ ਹਰਿ ਰਸੁ ਨ ਸਭ ਤੇ ਮੀਠਾ ਜੀਉ।" (ਚੱਖ ਕੇ)

– ਮਾਝ **੫,** ੨੨, ੧:੩ (100)

**ਚਖਿਓ –**

"ਰਸਨਾ ਹਰਿ ਰਸੁ ਨ **ਚਖਿਓ** ਫੀਕਾ ਬੋਲਾਤਾ।"

– ਗੂਜ **੩,** ਵਾਰ ੧੫:੪ (514)

**ਚਖਿਆ –**

"ਸਚੁ ਸਚਾ ਰਸੁ ਜਿਨੀ **ਚਖਿਆ** ਸੇ ਤ੍ਰਿਪਤਿ ਰਹੇ ਅਘਾਈ।"

– ਗਉ **੪,** ਵਾਰ ੧੮:੩ (311)

**ਚਖੀਐ –**

"ਮਹੁਰਾ ਹੋਵੈ ਹਥਿ ਮਰੀਐ **ਚਖੀਐ**।"

– ਮਾਝ **੧,** ਵਾਰ ੧੨:੨ (142)

**ਚਖੇ –**

"ਮੁਹਿ ਡਿਠੈ ਤਿਨ ਕੈ ਜੀਵੀਐ ਹਰਿ ਅੰਮ੍ਰਿਤ **ਚਖੇ**।"

– ਗਉ **੫,** ਵਾਰ ੨:੨ (318)

**ਚਖੈ –**

"ਕਰਦਾ ਪਾਪ ਅਮਿਤਿਆ ਨਿਤ ਵਿਸੋ **ਚਖੈ**"

– ਗਉ **੪,** ਵਾਰ ੨੮:੨ (315)

**ਚੰਗ ਚੰਗਨਾ –**

"ਸੇਵਕੁ ਠਾਕੁਰੁ ਸਭੁ ਤੂਹੈ ਤੂਹੈ ਗੁਰਮਤੀ ਹਰਿ **ਚੰਗ ਚੰਗਨਾ**।"

– ਕਾਨ **੪,** ਵਾਰ ੨:੪ (1313)

**ਚੰਗੜੀਆ** --- ਚੰਗੀ ਭਾਵ ਅਮੋਲਕ

"ਮਾਣਸ ਜਨਮੁ ਵਡ ਪੁੰਨੇ ਪਾਇਆ ਦੇਹ ਸੁ ਕੰਚਨ **ਚੰਗੜੀਆ**।"

– ਵਡ **੪,** ਘੋੜੀ ੧, ੧:੩ (575)

**ਚੰਗਾ** ------ ਸ੍ਰੇਸ਼ਟ, ਉਤਮ; ਭਲਾ, ਠੀਕ

"**ਚੰਗਾ** ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ।"

- ਜਪੁ **੧,** ੭:੩ (2)

"ਦੇਂਦੇ ਥਾਵਹੁ ਦਿਤਾ **ਚੰਗਾ** ਮਨਮੁਖਿ ਐਸਾ ਜਾਣੀਐ।"

- ਮਾਝ **੧,** ਵਾਰ ੨ਸ, **੨,** ੨:੧ (138)

"ਜਾ ਤੂੰ ਵਡਾ ਸਭ ਵਡਿਆਈਆ ਚੰਗੈ **ਚੰਗਾ** ਹੋਈ।" (ਭਲਾ)

- ਮਾਝ **੧,** ਵਾਰ ੧੫ਸ, **੧,** ੨:੧ (145)

"ਜੇ ਲੋੜਹਿ **ਚੰਗਾ** ਆਪਣਾ ਕਰਿ ਪੁੰਨਹੁ ਨੀਚੁ ਸਦਾਈਐ।"

- ਆਸਾ **੧,** ਵਾਰ ੫:੩ (465)

"ਕਰੇ ਸੁ **ਚੰਗਾ** ਮਾਨਿ ਦੁਯੀ ਗਣਤ ਲਾਹਿ।" (ਠੀਕ ਮੰਨ; ਸ਼ੁਭ ਮਨ)

- ਸਲੋ **੫,** ੭:੧ (1425)

**ਚੰਗਿਆਈ** --- ਚੰਗਾਪਣ, ਭਲਾਈ, ਨੇਕੀ

"ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਈ **ਚੰਗਿਆਈ**"

- ਆਸਾ **੧,** ਅਸ ੧੨, ੩:੩ (417)

**ਹੋਰ ਰੂਪ:**

**ਚੰਗਿਆਈਂ** –

"**ਚੰਗਿਆਈਂ** ਆਲਕੁ ਕਰੇ ਬੁਰਿਆਈ ਹੋਇ ਸੇਰੁ।" (ਭਲੇ ਕੰਮ ਲਈ)

- ਗੂਜ **੫,** ਵਾਰ ੩ਸ, **੫,** ੧:੧ (518)

**ਚੰਗਿਆਈਆ** –

"ਏਤੇ ਗੁਣ ਏਤੀਆ **ਚੰਗਿਆਈਆਂ** ਦੇਇ ਨ ਪਛੋਤਾਵੈ।"

- ਪ੍ਰਭਾ **੧,** ੩, ੩:੨ (1328)

"ਪਸੂ ਮਿਲਹਿ **ਚੰਗਿਆਈਆ** ਖੜੁ ਖਾਵਹਿ ਅੰਮ੍ਰਿਤੁ ਦੇਹਿ।" (ਸਾਬਾਸ਼, ਵਡਿਆਈ)

- ਗੂਜ **੧,** ੧, ੩:੧ (489)

"ਖਾਣਾ ਸਬਦੁ **ਚੰਗਿਆਈਆ** ਜਿਤੁ ਖਾਧੈ ਸਦਾ ਤ੍ਰਿਪਤਿ ਹੋਇ।" (ਭਾਵ ਪ੍ਰਭੂ ਦੇ ਗੁਣ)

- ਮਾਰੂ **੩,** ਵਾਰ ੧੭ਸ, **੩,** ੨:੩ (1092)

**ਚੰਗੀ** ------ ਭਲੀ, ਉਤਮ, ਸ੍ਰੇਸ਼ਟ

"ਜਿਥੈ ਬੋਲਣਿ ਹਾਰੀਐ ਤਿਥੈ **ਚੰਗੀ** ਚੁਪ।"

- ਮਾਝ **੧,** ਵਾਰ ੨੪ਸ, **੧,** ੨:੩ (149)

**ਹੋਰ ਰੂਪ:**

**ਚੰਗੀਆ** –

"ਜਨੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਭਗਤਿ ਗੋਵਿੰਦ **ਚੰਗੀਆ**।"

- ਵਡ **੪,** ਘੋੜੀ ੨, ੧:੬ (576)

**ਚੰਗੇ** –

"ਜਿਨ ਕੀ ਲੇਖੈ ਪਤਿ ਪਵੈ **ਚੰਗੇ** ਸੇਈ ਕੇਇ।"

- ਆਸਾ **੧,** ਵਾਰ ੧੧ਸ, **੧,** ੩:੪ (469)

**ਚੰਗੈ** –

"ਜਾ ਤੂੰ ਵਡਾ ਸਭਿ ਵਡਿਆਈਆਂ **ਚੰਗੈ** ਚੰਗਾ ਹੋਈ।" (ਚੰਗੇ ਤੋਂ)

- ਮਾਝ **੧,** ਵਾਰ ੧੫ਸ, **੧,** ੨:੧ (145)

"**ਚੰਗੈ** ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ।" (ਚੰਗੇ ਵਲੋਂ ਭਾਵ ਪ੍ਰਭੂ ਵਲੋਂ ਕੀਤਾ ਕੰਮ)
- ਆਸਾ **੧,** ਵਾਰ ੨੧ਸ, **੨,** ੧:੩ (474)

**ਚੰਗੇਰਾ –**
"ਹਰਿ ਹਿਰਦੈ ਮਨਿ ਤਨਿ ਮੀਠਾ ਲਾਗਾ ਮੁਖਿ ਮਸਤਕਿ ਭਾਗੁ **ਚੰਗੇਰਾ**।"
-ਟੋਡੀ **੪,** ੧, ੨:੨ (711)

**ਚੰਗੇਰਿਆ –**
"ਆਪਨੜੇ ਮਨਿ ਚਿਤਿ ਕਹਨਿ **ਚੰਗੇਰਿਆ**।"
- ਮਾਝ **੧,** ਵਾਰ ੧੧:੩ (143)

**ਚੰਗੇਰੀ –**
"ਇਕ ਤਾਜਨਿ ਤੁਰੀ **ਚੰਗੇਰੀ**"
- ਧਨਾ **ਧੰਨਾ,** ੪, ੨:੨ (695)

(2) ਠੀਕ
"ਜੇ ਇਕ ਅਧ **ਚੰਗੀ** ਕਰੇ ਦੂਜੀ ਭੀ ਵੇਰਾਸਿ।"
- ਆਸਾ **੧,** ਵਾਰ ੨੨ਸ, ੨, ੫:੨ (474)

(3) ਨੇਕ, ਭਲੀ, ਸੋਹਣੀ
"ਘਰ ਕੀ ਗੀਹਨਿ **ਚੰਗੀ**।"
- ਧਨਾ **ਧੰਨਾ** ੧, ੨:੩ (695)

**ਹੋਰ ਰੂਪ:**

**ਚੰਗੀਆ –**
"ਗਲੀ ਅਸੀ **ਚੰਗੀਆ** ਆਚਾਰੀ ਬੁਰੀਆਹ।"
- ਸਿਰੀ **੪,** ਵਾਰ ੭ਸ, **੧,** ੨:੧ (85)

**ਚੰਚਲ ------** (1) ਜੋ ਸਥਿਰ ਨਾ ਰਹੇ, ਇਕ ਥਾਂ ਨ ਟਿਕਣ ਵਾਲੀ, ਨਿਚਲਾ, ਨਿਹਚਲ ਤੋਂ ਉਲਟ
"**ਚੰਚਲ** ਚਪਲ ਬੁਧਿ ਕਾ ਖੇਲੁ।"
- ਗਉ **੧,** ੪, ੧:੧ (152)

"**ਚੰਚਲ** ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ।" (ਚੁਲਬੁਲੀ)
- ਗਉ **੯,** ੪, ੧*:੨ (219)

"**ਚੰਚਲ** ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ।"
- ਧਨਾ **੯,** ੩, ੨:੧ (685)

"ਨਚ ਰਾਗ ਰਤਨ ਕੰਠੰ ਨਹ **ਚੰਚਲ** ਚਤੁਰ ਚਾਤੁਰਹ।" (ਭਾਵ ਚਲਾਕ)
- ਸਸ **੫,** ੩੧:੨ (1356)

**ਹੋਰ ਰੂਪ:**

**ਚੰਚਲਹ –**
"ਨਚ ਦੁਰਲਭੰ ਬਿਦਿਆ ਪ੍ਰਬੀਣੰ ਨਚ ਦੁਰਲਭੰ ਚਤੁਰ **ਚੰਚਲਹ**।"
- ਸਸ **੫,** ੩੫:੪ (1357)

**ਚੰਚਲਾ –**
"ਮਨ ਕਰਹਲਾ ਤੂੰ **ਚੰਚਲਾ** ਚਤੁਰਾਈ ਛਡਿ ਵਿਕਰਾਲਿ।"
- ਗਉ **੪,** ਕਰ ੨, ੬:੧ (235)

**ਚੰਚਲਿ –**

"ਤਿਆਗਿ ਚਲਤੀ ਮਹਾ **ਚੰਚਲਿ** ਦੋਖ ਕਰਿ ਕਰਿ ਜੋਰੀ।"

– ਬਿਹਾ **੫,** ਛੰਤ ੮, ੩:੫ (547)

**ਚੰਚਲੁ –**

"ਇਹੁ ਮਨੁ **ਚੰਚਲੁ** ਵਸਿ ਨ ਆਵੈ।"

– ਮਾਰੂ **੩,** ਅਸ ੩੦, ੪:੧ (127)

(2) ਚਲਾਇਮਾਨ

"ਹਰਿਹਾਂ **ਚੰਚਲੁ** ਚੋਰਹਿ ਮਾਰਿ ਤ ਪਾਵਹਿ ਸਚੁ ਧਨਾ।" (ਕਾਮਾਦਿਕ ਚਲਾਇਮਾਨ ਚੋਰਾਂ ਨੂੰ)

– ਫੁਨ **੫,** ੧੨:੪ (1362)

**ਹੋਰ ਰੂਪ:**

**ਚੰਚਲਿ –**

"**ਚੰਚਲਿ** ਸੰਗਿ ਨ ਚਾਲਤੀ ਸਖੀਏ ਅੰਤਿ ਤਜਿ ਜਾਵਤ ਮਾਇਆ।" (ਚਲਾਇਮਾਨ)

– ਬਿਲਾ **੫,** ੫, ੨:੨ (803)

"ਰਾਜੁ ਕਮਾਇ ਕਰੀ ਜਿਨਿ ਥੈਲੀ ਤਾ ਕੈ ਸੰਗਿ ਨ **ਚੰਚਲਿ** ਚਲੀਆ।" (ਚਲਾਇਮਾਨ ਮਾਇਆ)

– ਮਾਰੂ **੫,** ੧੮, ੨:੩ (1004)

**ਚਚਾ** ------ ਗੁਰਮੁਖੀ ਲਿਪੀ ਦਾ ਗਿਆਰਵਾਂ ਅਖਰ 'ਚ'

"**ਚਚਾ** ਚਰਨ ਕਮਲ ਗੁਰ ਲਾਗਾ।"

– ਗਉ **੫,** ਬਾਅ ੨੨:੧ (254)

**ਹੋਰ ਰੂਪ:**

**ਚਚੈ –**

"**ਚਚੈ** ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ ਚਾਰਿ ਜੁਗਾ।" (ਚਚੈ, ਅਖਰ ਦੁਆਰਾ ਉਪਦੇਸ਼ ਹੈ)

– ਆਸਾ **੧,** ਪਟੀ ੯:੧ (432)

**ਚਜ** ------- (1) ਸੁਚਜ, ਸ੍ਰੇਸ਼ਟ

"**ਚਜ** ਅਚਾਰ ਕਿਛੁ ਬਿਧਿ ਨਹੀ ਜਾਨੀ।"

– ਆਸਾ **੫,** ੭, ੧:੩ (372)

(2) ਕੰਮ, ਕੰਮ ਕਰਨ ਦੇ ਸਲੀਕੇ

"ਨਵਾ ਖੰਡਾ ਵਿਚਿ ਜਾਣੀਆ ਅਪਨੇ **ਚਜ** ਵੀਚਾਰ।"

– ਸਲੋ **੩,** ੩:੨ (1413)

**ਹੋਰ ਰੂਪ:**

**ਚਜਿ –**

"ਨਵਖੰਡ ਮਧੇ ਪੂਜੀਆ ਅਪਣੈ **ਚਜਿ** ਵੀਚਾਰਿ।" (ਪੰਡਤਾਂ ਵਾਲੇ ਕਰਮ ਕਾਂਡ ਦੇ ਕਾਰਨ)

– ਮਾਰੂ **੩,** ਵਾਰ ੧੧ਸ, **੩,** ੧:੨ (1090)

**ਚਜੁ –**

"ਗੁਰ ਕਉ ਜਾਣਿ ਨ ਜਾਣਈ ਕਿਆ ਤਿਸੁ **ਚਜੁ** ਅਚਾਰੁ।"

– ਸਿਰੀ **੧,** ੧੩, ੩:੧ (19)

"ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ **ਆਚਾਰੁ**।" (ਕਰਨ ਯੋਗ ਕੰਮ)
- ਆਸਾ **੧,** ੨੦, ੧*:੨ (355)

"ਗੁਰਮੁਖਿ ਮਜਨੁ ਚਜੁ **ਅਚਾਰੁ**।" (ਭਾਵ ਕਰਮ ਕਾਂਡ)
- ਰਾਮ **੧,** ਓਅੰ ੨੨:੬ (932)

**ਚਟਸਾਲ** ---- ਮਦਰਾਸ, ਸਕੂਲ
"ਸਤਸੰਗਤਿ ਸਤਿਗੁਰ **ਚਟਸਾਲ** ਹੈ ਜਿਸੁ ਹਰਿ ਗੁਣ ਸਿਖਾ।"
- ਕਾਨ **੪,** ਵਾਰ ੮:੪ (1316)

**ਚਟਾਰਾ** ----- ਚਿੜਾ ਭਾਵ ਜੀਵਾਤਮਾ
"ਚਿਰਗਟ ਫਾਰਿ **ਚਟਾਰਾ** ਲੈ ਗਇਓ ਤਰੀ ਤਾਗਰੀ ਛੂਟੀ।"
- ਆਸਾ **ਕਬ,** ੧੬, ੫:੨ (480)

**ਚਟਿ** ------ ਜੀਭ ਨਾਲ ਖਾਣਾ, ਸੁਆਦ ਲਾ ਕੇ ਖਾਣਾ, ਲਕਣਾ
"ਰਤੁ ਪਿਤੁ ਕੁਤਿਹੋ **ਚਟਿ** ਜਾਹੁ।"
- ਮਲਾ **੧,** ਵਾਰ ੨੨ਸ, **੧,** ੨:੮ (1288)

**ਚਟੀ** ------ ਜੁਰਮਾਨਾ, ਦੰਡ
"ਬਧਾ **ਚਟੀ** ਜੋ ਭਰੇ ਨਾ ਗੁਣੁ ਨਾ ਉਪਕਾਰੁ।" (ਭਾਵ ਮਜ਼ਬੂਰ ਹੋ ਕੇ ਕੰਮ ਕਰੇ)
- ਸੂਹੀ **੧,** ਵਾਰ ੭ਸ, **੨,** ੩:੧ (787)

**ਚਟੀਆ** ---- ਚਾਟੜੇ ਨਾਲ ਦੇ ਵਿਦਿਆਰਥੀ
"ਰਾਮੁ ਕਹੈ ਕਰ ਤਾਲ ਬਜਾਵੈ **ਚਟੀਆ** ਸਭੈ ਬਿਗਾਰੇ।"
- ਭੈਰ **ਨਾਮ,** ੯, ੧:੩ (1165)

**ਚਟੀਐ** ----- ਜੀਭ ਨਾਲ ਖਾਈਏ ..... ਲਕੀਏ
"ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ **ਚਟੀਐ**।"
- ਰਾਮ **ਬਸ,** ੨:੪ (966)

**ਚਟੇ** – ਬੁਕ
"ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ **ਚਟੇ** ਸਿਰਿ ਛਾਈ।"
- ਮਾਝ **੧,** ਵਾਰ ੨੬ਸ, **੧,** ੧:੨੫ (150)

**ਚੰਡਈਆ** --- ਚੰਡ (ਘੋਰ) ਵ੍ਰਿਤੀ ਵਾਲਾ, ਤਾਮਸੀ
"ਸਾਧੂ ਸਰਣਿ ਪਰੈ ਸੋ ਉਬਰੈ ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲ **ਚੰਡਈਆ**।"
- ਬਿਲਾ **੪,** ਅਸ ੪, ੬:੨ (835)

**ਚੜਾ** ------ ਖੁਸ਼ਾਮਦ, ਪਰਵਾਹ, ਅਹਿਸਾਨ
"ਜਿਨ੍ਹੀ ਇਕ ਮਨਿ ਇਕੁ ਅਰਾਧਿਆ ਮੇਰੀ ਜਿੰਦੁੜੀਏ ਤਿਨਾ ਨਾਹੀ ਕਿਸੈ ਦੀ ਕਿਛੁ **ਚੜਾ** ਰਾਮ।"
- ਬਿਹਾ **੪,** ਛੰਤ ੫, ੪:੨ (541)

**ਚੰਡਾਰ** ----- ਤਾਮਸੀ ਸੁਭਾਉ ਵਾਲਾ, ਨੀਵੀਂ ਜਾਤ ਦਾ
"ਬ੍ਰਹਮਨ ਬੈਸ ਸੂਦ ਅਰੁ ਖੵਤ੍ਰੀ ਡੋਮ **ਚੰਡਾਰ** ਮਲੇਛ ਮਨ ਸੋਇ।"
- ਬਿਲਾ **ਰਵਿ,** ੨, ੧:੧ (858)

ਹੋਰ ਰੂਪ:

**ਚੰਡਾਰਾ –**

"ਬਸਇ ਕਰੋਧ ਸਰੀਰਿ **ਚੰਡਾਰਾ**।" (ਦੁਸ਼ਟ)

– ਸੂਹੀ **੫,** ਅਸ ੧, ੩:੧ (759)

**ਚੰਡਾਲ** ----- (ਸੰ. *ਚਣਡਾਲ*) ਤਾਮਸੀ ਬ੍ਰਿਤੀ ਵਾਲਾ ਦੁਸ਼ਟ

"ਕਾਮੁ ਕ੍ਰੋਧੁ ਤਨਿ ਵਸਹਿ **ਚੰਡਾਲ**।"

– ਸਿਰੀ **੧,** ਅਸ ੨੯, ੨:੩ (24)

ਹੋਰ ਰੂਪ:

**ਚੰਡਾਲਾ –**

"ਉਆ ਤੇ ਊਤਮੁ ਗਨਉ **ਚੰਡਾਲਾ**।"

– ਗਉ **੫,** ਬਾਅ ੧੬:੭ (253)

"ਪਸੂ ਮਲੇਛ ਨੀਚ **ਚੰਡਾਲਾ**।"

– ਬਿਲਾ **੧,** ਅਸ ੨, ੫:੨ (832)

**ਚੰਡਾਲਿ –**

"ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ **ਚੰਡਾਲਿ**।"

– ਸਿਰੀ **੪,** ਵਾਰ ੨੦ਸ, **੧,** ੧:੧ (91)

**ਚੰਡਾਲੀ –**

"ਅਧਮ **ਚੰਡਾਲੀ** ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ।" (ਚੰਡਾਲਣ)

– ਆਸਾ **੫,** ੪੪, ੧:੧ (381)

**ਚੰਡਾਲੁ –**

"ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ **ਚੰਡਾਲੁ**।"

– ਸਿਰੀ **੧,** ੪, ੧:੨ (15)

**ਚੰਡੂਰੁ** ------ ਇਕ ਰਾਖਸ਼ ਬਿਰਤੀ ਵਾਲਾ ਭਲਵਾਨ ਜਿਸ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਬਲਭੱਦਰ ਨੂੰ ਮਾਰਨ ਹਿੱਤ ਭੇਜਿਆ ਗਿਆ ਸੀ ਪਰ ਜੋ ਕੁਸ਼ਤੀ ਕਰਦਾ ਬਾਲਕ ਕ੍ਰਿਸ਼ਨ ਜੀ ਹਥੋਂ ਮਾਰਿਆ ਗਿਆ।

"ਕਰਿ ਬਾਲਕ ਰੂਪ ਉਪਾਇਦਾ ਪਿਆਰਾ **ਚੰਡੂਰੁ** ਕੰਸ ਕੇਸੁ ਮਾਰਾਹਾ।"

– ਸੋਰ **੪,** ੬, ੩:੨ (606)

**ਚਢਹਿ** ----- ਚੜਦਾ ਹੈ

"ਕਬੀਰ ਮੁਲਾਂ ਮੁਨਾਰੇ ਕਿਆ **ਚਢਹਿ** ਸਾਂਈ ਨ ਬਹਰਾ ਹੋਇ।"

– ਸਲੋ **ਕਬ,** ੧੮੪:੧ (1374)

**ਚਢਤ** ------ ਚੜਦਿਆਂ

"ਘਾਟੀ **ਚਢਤ** ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ।"

– ਗਉ **ਕਬ,** ੪੯, ੩:੨ (333)

**ਚਢਾ** ------ ਚੜੀ

"ਉਨਮਦ **ਚਢਾ** ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ।"

– ਰਾਮ **ਕਬ,** ੨, ੧*:੨ (969)

**ਹੋਰ ਰੂਪ:**

**ਚਢਾਇ –**

"ਕਬੀਰ ਸਭੁ ਜਗੁ ਹਉ ਫਿਰਿਓ ਮਾਂ ਦਲੁ ਕੰਧ **ਚਢਾਇ**।" (ਮੋਢੇ ਤੇ ਚੜ੍ਹ ਭਾਵ ਰੱਖਕੇ)

– ਸਲੋ **ਕਬ,** ੧੧੩:੧ (1370)

**ਚਢਾਈ –**

"ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ **ਚਢਾਈ**।"

– ਭੈਰ **ਕਬ,** ੧੭, ੩:੧ (1161)

**ਚਢਾਈਐ –**

"ਤਿਨਿ ਬਿਨੁ ਬਾਣੈ ਧਨਖੁ **ਚਢਾਈਐ** ਇਹੁ ਜਗੁ ਬੇਧਿਆ ਭਾਈ।"

– ਗਉ **ਕਬ,** ੪੬, ੩:੧ (333)

**ਚਢਾਵਉ** ---- ਚੜਾਂ

"ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ **ਚਢਾਵਉ**।"

– ਬਿਲਾ **ਸਧ,** ੧, ੩:੨ (858)

**ਚਢਾਵੈ –**

"ਧਰਤੀ ਤੇ ਆਕਾਸਿ **ਚਢਾਵੈ** ਚਢੇ ਅਕਾਸਿ ਗਿਰਾਵੈ।" (ਚੜਾਉਂਦਾ/ ਉਪਰ ਚੁੱਕਦਾ ਹੈ)

– ਸਾਰ **ਕਬ,** ੨, ੨:੨ (1252)

**ਚਢਿਬੋ –**

"ਇਆ ਮੁੰਡੀਆ ਸਿਰਿ **ਚਢਿਬੋ** ਕਾਲ।" (ਸਿਰ ਤੇ ਮੌਤ ਚੜੀ ਹੋਈ ਹੈ)

– ਗੋਂਡ **ਕਬ,** ੬, ੧:੪ (871)

**ਚਢੇ –**

"ਬਰਦ **ਚਢੇ** ਡਉਰੂ ਢਮਕਾਵੈ।" (ਚੜ੍ਹ ਕੇ)

– ਗੋਂਡ **ਨਾਮ,** ੬, ੨:੨ (874)

"ਧਰਤੀ ਤੇ ਆਕਾਸਿ ਚਢਾਵੈ **ਚਢੇ** ਅਕਾਸਿ ਗਿਰਾਵੈ।" (ਚੜ੍ਹੇ ਹੋਏ ਨੂੰ)

– ਸਾਰ **ਕਬ,** ੨, ੨:੨ (1252)

**ਚਢੈ –**

"ਤੁਲਿ ਨਹੀ **ਚਢੈ** ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ।" (ਚੜ੍ਹ ਸਕਦੀ)

– ਗਉ **ਕਬ,** ੪, ੮ ੧*:੨ (333)

**ਚਤੁਆਰੇ** ---- ਚਾਰ

"ਗੁਪਤੇ ਬੂਝਹੁ ਜੁਗ **ਚਤੁਆਰੇ**।"

– ਮਾਰੂ **੧,** ਸੋਲਾ ੭, ੩:੧ (1026)

**ਚਤੁਰ** ------ (1) (ਸੰ. *चतुर*) ਚਾਰ

"**ਚਤੁਰ** ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ।"

– ਗਉ **੫,** ੧੬੪, ੩:੧ (216)

(2) ਸਿਆਣਾ, ਗੁਣ ਵਿਚ ਨਿਪੁੰਨ

"ਅਤਿ ਸੁੰਦਰ ਕੁਲੀਨ **ਚਤੁਰ** ਮੁਖਿ ਙਿਆਨੀ ਧਨਵੰਤ।"

– ਗਉ **੫,** ਬਾਅ ੧੬ਸ:੧ (253)

"ਪਾਂਚ ਤਤ ਕੋ ਤਨੁ ਰਚਿਓ ਜਾਨਹੁ **ਚਤੁਰ** ਸੁਜਾਨ।"

– ਸਲੋ **੯,** ੧੧:੧ (1426)

(ਮਹਾਨਕੋਸ਼ ਇਥੇ 'ਚਤੁਰ' ਦੇ ਅਰਥ 'ਆਲਸ ਰਹਿਤ ਅਥਵਾ 'ਸਾਵਧਾਨ' ਕਰਦਾ ਹੈ)

**ਚਤੁਰਥਿ** ---- ਚਉਥੀ ਤਿੱਥ

"**ਚਤੁਰਥਿ** ਚਾਰੇ ਬੇਦ ਸੁਣਿ ਸੋਧਿਓ ਤਤੁ ਬੀਚਾਰੁ।"

– ਗਉ **੫,** ਥਿਤੀ ੪:੧ (297)

**ਚਤੁਰਦਸ** --- ਚਾਰ+ਦਸ ਅਰਥਾਤ ਚੌਦਾ

"**ਚਤੁਰਦਸ** ਹਾਟ ਦੀਵੇ ਦੁਇ ਸਾਖੀ।"

– ਮਾਰੂ **੧,** ਸੋਲਾ ੧੮, ੧੩:੧ (1039)

**ਚਤੁਰਭੁਜੁ** --- ਚਾਰ ਬਾਹਵਾਂ ਵਾਲਾ, ਵਿਸ਼ਨੂੰ ਭਾਵ ਪ੍ਰਭੂ

"ਚਤੁਰਾਈ ਨ **ਚਤੁਰਭੁਜੁ** ਪਾਈਐ।"

– ਗਉ **ਕਬ,** ੬, ੧*:੨ (324)

**ਚਤੁਰਾਈ** --- (1) ਚਤਰਤਾ, ਚਾਲਾਕੀ

"ਕਾਹੇ ਜੀਅ ਕਰਹਿ **ਚਤੁਰਾਈ**।"

– ਸਿਰੀ **੧,** ੩੦, ੧*:੧ (25)

"ਲਾਲਾ ਹਾਟਿ ਵਿਹਾਝਿਆ ਕਿਆ ਤਿਸੁ **ਚਤੁਰਾਈ**" (ਚਲਾਕੀਆਂ ਕੀ ਕਰ ਸਕਦਾ ਹੈ)

– ਗਉ **੪,** ੪੬, ੪:੧ (166)

**ਹੋਰ ਰੂਪ:**

**ਚਤੁਰਾਈਐ –**

"ਬੁਧਿ ਪਾਠਿ ਨ ਪਾਈਐ ਬਹੁ **ਚਤੁਰਾਈਐ** ਭਾਇ ਮਿਲੈ ਮਨਿ ਭਾਣੇ।"

– ਆਸਾ **੧,** ਛੰਤ ੧, ੪:੫ (436)

(2) ਸਿਆਣਪ

"ਸੁਰਤਿ ਮਤਿ **ਚਤੁਰਾਈ** ਤਾ ਕੀ ਕਿਆ ਕਰਿ ਆਖਿ ਵਖਾਣੀਐ।"

– ਮਾਝ **੧,** ਵਾਰ ੨ਸ, **੨,** ੨:੨ (138)

**ਚਤੁਰਾਂਗਾ** --- ਚਾਰ ਅੰਗਾਂ/ਪ੍ਰਕਾਰ ਦੀ

"ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ **ਚਤੁਰਾਂਗਾ**।"

– ਜੈਤ **੫,** ੧, ੩:੧ (700)

**ਚਤੁਰਿ** ----- ਸਿਆਣੀ

"ਨਹ **ਚਤੁਰਿ** ਸੁਘਰਿ ਸੁਜਾਣ ਬੇਤੀ ਮੋਹਿ ਨਿਰਗੁਨਿ ਗੁਨੁ ਨਹੀ।"

– ਬਿਲਾ **੫,** ਛੰਤ ੩, ੩:੩ (847)

**ਚਤੁਰੁ** ------ (1) ਗੁਣ ਵਿਚ ਪ੍ਰਬੀਨ

"ਹਉ ਪੰਡਿਤੁ ਹਉ **ਚਤੁਰੁ** ਸਿਆਣਾ।"

– ਗਉ **੫,** ੭੮, ੩:੩ (178)

(2) ਸਿਆਣਾ

"ਨਾ ਕੋ **ਚਤੁਰੁ** ਨਾਹੀ ਕੋ ਮੂੜਾ।"

– ਗਉ **੫,** ਅਸ ੬, ੮:੧ (238)

**ਚੰਦ** ------- ਚੰਦਰਮਾ

"ਕੇਤੇ ਇੰਦ **ਚੰਦ** ਸੂ ਕੇਤੇ ਕੇਤੇ ਮੰਡਲ ਦੇਸ।"

- ਜਪੁ **੧,** ੩੫:੬ (7)

"**ਚੰਦ** ਸੂਰਜ ਕੀ ਪਾਏ ਗੰਢਿ।" (ਭਾਵ ਸੀਤਲਤਾ)

- ਰਾਮ **੩,** ਵਾਰ ੧੨ਸ, **੧,** ੪:੩ (952)

**ਚੰਦਸਤ** ---- ਚੰਦਰਮਾ ਦੀ ਨਾੜੀ

"**ਚੰਦਸਤ** ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾ ਦਤ ਕੀਆ।"

- ਮਾਰੂ ਜੈਦੇ, ੧, ੧:੧ (1106)

**ਚੰਦਨ** ------ (ਸੰ. चन्दन) (1) ਇਕ ਸੁਗੰਧਤ ਬ੍ਰਿਛ ਦੀ ਭਿੰਨੀ ਭਿੰਨੀ ਖੁਸ਼ਬੋਈ

"ਚੋਆ **ਚੰਦਨ** ਦੇਹ ਫੂਲਿਆ।"

- ਗਉ **੫,** ੧੩੯*, ੩:੧ (210)

"ਪਹਿਰੈ ਬਾਗਾ ਕਰਿ ਇਸਨਾਨਾ ਚੋਆ **ਚੰਦਨ** ਲਾਏ।"

- ਗਉ **੫,** ੧੫੨*, ੩:੧ (213)

**ਹੋਰ ਰੂਪ:**

**ਚੰਦਨਹ** –

"ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ **ਚੰਦਨਹ**।"

- ਸਸ **੫,** ੩੯:੧ (1257)

**ਚੰਦਨਾ** –

"ਨਲ੍ਯ ਕਵਿ ਪਾਰਸ ਪਰਸ ਕਚ ਕੰਚਨਾ ਹੁਇ **ਚੰਦਨਾ** ਸੁਬਾਸੁ ਜਾਸੁ ਸਿਮਰਤ ਅਨ ਤਰ।"

- ਸਵ **੪,** ਨਲ ੩:੪ (1399)

**ਚੰਦਨਿ** –

"ਕਸਤੂਰਿ ਕੁੰਗੂ ਅਗਰਿ **ਚੰਦਨਿ** ਲੀਪਿ ਆਵੈ ਚਾਉ।"

- ਸਿਰੀ **੧,** ੧, ੧:੨ (14)

**ਚੰਦਨੁ** –

"**ਚੰਦਨੁ** ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ।"

- ਸਿਰੀ **੧,** ੧੩, ੪:੧ (19)

**ਚੰਦਨੋ** –

"ਨਾਮੁ ਤੇਰਾ ਅੰਭੁਲਾ ਨਾਮੁ ਤੇਰੋ **ਚੰਦਨੋ** ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ।"

- ਧਨਾ **ਰਵਿ,** ੩, ੧:੨ (694)

(2) ਇਕ ਖੂਬਸੂਰਤ ਲਕੜੀ ਦਾ ਦਰੱਖਤ

"ਤੁਮ **ਚੰਦਨ** ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ।"

- ਆਸਾ **ਰਵਿ,** ੩, ੧:੧ (486)

**ਹੋਰ ਰੂਪ:**

**ਚੰਦਨਿ** –

"ਕਬ **ਚੰਦਨਿ** ਕਬ ਅਕਿ ਡਾਲਿ ਕਬ ਉਚੀ ਪਰੀਤਿ।"

- ਮਾਝ **੧,** ਵਾਰ ੨੧ਸ, **੧,** ੨:੨ (148)

**ਚੰਦਨੁ** –

"ਭਾਰ ਅਠਾਰਹ ਮਹਿ ਚੰਦਨੁ ਊਤਮ ਚੰਦਨ ਨਿਕਟਿ ਸਭ **ਚੰਦਨੁ** ਹੁਈਆ।"

- ਬਿਲਾ **੪,** ਅਸ ੨, ੨:੧ (834)

"ਸੋ ਤਰਵਰੁ **ਚੰਦਨੁ** ਹੋਇ ਨਿਬਰਿਓ।"

- ਭੈਰ **ਕਬ,** ੫, ੨:੨ (1158)

**ਚੰਦਨੈ –**

"ਕਬੀਰ ਪਾਰਸ **ਚੰਦਨੈ** ਤਿਨ੍ ਹੈ ਏਕ ਸੁਗੰਧ।"

- ਸਲੋ **ਕਬ,** ੭੭:੧ (1368)

**ਚੰਦਾ** ------ 'ਚੰਦਰਮਾ' ਦਾ ਬਹੁ ਵਚਨ

"ਜੇ ਸਉ **ਚੰਦਾ** ਉਗਵਹਿ ਸੂਰਜ ਚੜਹਿ ਹਜਾਰ।"

- ਆਸਾ **੧,** ਵਾਰ ੧ਸ, **੨,** ੨:੧ (463)

**ਚੰਦਾਕੀ** ----- ਚਾਣਨੀ ਵਾਲਾ

"ਦਿਨੀਅਰੁ ਸੂਰੁ ਤ੍ਰਿਸਨਾ ਅਗਨਿ ਬੁਝਾਨੀ ਸਿਵ ਚਰਿਓ ਚੰਦ **ਚੰਦਾਕੀ**।"

- ਧਨਾ **੪,** ੬, ੩:੨ (668)

**ਚੰਦੰੀ** ------ ਇਤਨੇ, ਕੁਝ

"**ਚੰਦੰੀ** ਹਜ਼ਾਰ ਆਲਮ ਏਕਲ ਖਾਨਾਂ।"

- ਤਿਲੰ **ਨਾਮ,** ੩, ੩:੧ (727)

**ਚੰਦੁ** ------- (1) ਚੰਦਰਮਾ

"ਗਗਨ ਮੈ ਥਾਲੁ ਰਵਿ **ਚੰਦੁ** ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ।"

- ਧਨਾ **੧,** ਸੋਹ ੩, ੧:੧ (13)

"ਚੰਦਨ **ਚੰਦੁ** ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ।"

- ਜੈਤ **੫,** ਵਾਰ ੧੭ਸ, **੫,** ੨:੧ (709)

(2) ਗਿਆਨ (ਭਾਵ)

"ਦਾਨਿ ਤੇਰੈ ਘਟਿ ਚਾਨਣਾ ਤਨਿ **ਚੰਦੁ** ਦੀਪਾਇਆ।" (ਗਿਆਨ ਨੂੰ ਪ੍ਰਕਾਸ਼ਿਆ)

- ਸੂਹੀ **੧,** ਛੰਤ ੪, ਜ਼:੨ (765)

**ਹੋਰ ਰੂਪ:**

**ਚੰਦੋ –**

"**ਚੰਦੋ** ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ।"

- ਸੂਹੀ **੧,** ਛੰਤ ੪, ੧:੩ (765)

(3) ਸਤੋ ਸੁਭਾਵ (ਭਾਵ)

"ਰਵਿ ਊਪਰਿ ਗਹਿ ਰਾਖਿਆ **ਚੰਦੁ**।"

- ਭੈਰ **ਕਬ,** ੧੦, ੨:੨ (1159)

(4) ਨਾਂ ਦਾ ਪਛੇਤਰ

"ਪ੍ਰਥਮੇ ਨਾਨਕ **ਚੰਦੁ** ਜਗਤ ਭਯੋ ਆਨੰਦ ਤਾਰਨਿ ਮਨੁਖ ਜਨ ਕੀਅਉ ਪ੍ਰਗਾਸ।

- ਸਵ **੪,** ਨਲ, ੪:੨ (1399)

**ਚੰਦੋਆ** ----- ਸਾਇਬਾਨ ਜਿਸ ਵਿਚਕਾਰ 'ਚੰਦ' ਲਗਾ ਹੋਵੇ

"ਆਖਾਰ ਮੰਡਲੀ ਧਰਣਿ ਸਬਾਈ ਊਪਰਿ ਗਗਨੁ **ਚੰਦੋਆ**।"

- ਰਾਮ **੫,** ੭, ੨:੧ (884)

"ਗੁਰ ਰਾਮਦਾਸ ਤਨੁ ਸਰਬ ਮੈ ਸਹਜਿ **ਚੰਦੋਆ** ਤਾਣਿਅਉ।" (ਭਾਵ ਪੂਰਨ ਸ਼ਾਂਤੀ ਵਾਲਾ ਆਲਾ ਦੁਆਲਾ ਬਣਾਇਆ)

– ਸਵ **੫,** ਕਲ ੭:੫ (1407)

**ਚਦ੍ਰ** ------- (1) ਚੰਦ, ਚੰਦਰਮਾ

"ਕਰਤ ਕੇਲ ਬਿਖੈ ਮੇਲ **ਚੰਦ੍ਰ** ਸੂਰ ਮੋਹੇ।"

– ਸਾਰ **੫,** ੧੩੯, ੧*:੧ (1231)

(2) ਸੁੰਦਰ, ਸੋਹਣਾ

"ਕਮਲ ਨੈਨ ਅੰਜਨ ਸਿਆਮ **ਚੰਦ੍ਰ** ਬਦਨ ਚਿਤ ਚਾਰ।"

– ਚਉ **੫,** ੧੦:੧ (1364)

**ਚੰਦ੍ਰਹਾਂਸੁ** ---- ਧਰਮ ਨਾਮੀ ਰਾਜੇ ਦਾ ਪੁੱਤਰ ਜਿਸ ਨਾਲ ਧ੍ਰਿਸਟ ਬੁੱਧੀ ਦੀ ਈਰਖਾ ਸੀ, ਉਸ ਨੇ ਉਹ ਨੂੰ ਮਰਵਾਣਾ ਚਾਹਿਆ ਪਰ ਭੁਲੇਖੇ ਵਿਚ ਉਸ ਦਾ ਆਪਣਾ ਪੁੱਤਰ ਮਾਰਿਆ ਗਿਆ ਤੇ ਰਾਜ ਚੰਦ੍ਰਹਾਂਸ ਨੂੰ ਹੀ ਮਿਲਿਆ।

"ਜਿਉ ਜਨ **ਚੰਦ੍ਰਹਾਂਸੁ** ਦੁਖਿਆ ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ।"

– ਨਟ **੪,** ਅਸ ੪, ੬:੨ (962)

**ਚੰਦ੍ਰਮਾ** ----- ਚੰਦ, ਚੰਨ

"ਕੂੜੁ ਅਮਾਵਸ ਸਚੁ **ਚੰਦ੍ਰਮਾ** ਦੀਸੈ ਨਾ ਹੀ ਕਹ ਚੜਿਆ।"

– ਮਾਝ **੧,** ਵਾਰ ੧੬ਸ, **੧,** ੧:੨ (145)

**ਹੋਰ ਰੂਪ:**

**ਚੰਦ੍ਰਮੇ –**

"ਕੋਟਿ **ਚੰਦ੍ਰਮੇ** ਕਰਹਿ ਚਰਾਕ।"

– ਭੈਰ **ਕਬ,** ਅਸ ੨, ੨:੧ (1163)

**ਚੰਦ੍ਰਾਇਣਾ** --- ਚੰਦ੍ਰਮਾ ਦੇ, ਚੰਦ੍ਰਮਾ ਸਬੰਧੀ

"ਵਰਤ ਕਰਹਿ **ਚੰਦ੍ਰਾਇਣਾ** ਸੇ ਕਿਤੈ ਨ ਲੇਖੰ।"

– ਮਾਰੂ **੫,** ਵਾਰ ੧੩:੩ (1099)

**ਚੰਦ੍ਰਾਇਣੁ** --- ਚੰਦ ਵਰਗੀ ਰੋਸ਼ਨੀ, ਰੋਸ਼ਨੀ ਦੀ ਲਿਸ਼ਕ

"ਫਾਥੋਹੁ ਮਿਰਗ ਜਿਵੈ ਪੇਖਿ ਰੈਣਿ **ਚੰਦ੍ਰਾਇਣੁ**।"

– ਆਸਾ **੫,** ਛੰਤ ੧੧, ੨:੧ (460)

**ਚੰਦ੍ਰਾਵਲਿ** --- ਇਕ ਗੋਪੀ ਜਿਸ ਨੂੰ ਦੁਆਪਰ ਵਿਚ ਯਾਦਵ ਰੂਪ ਵਿਚ ਕ੍ਰਿਸ਼ਨ ਜੀ ਨੇ ਜੋਰ ਨਾਲ ਛਲਿਆ

"ਜੁਜ ਮਹਿ ਜੋਰਿ ਛਲੀ **ਚੰਦ੍ਰਾਵਲਿ** ਕਾਨ੍ ਕ੍ਰਿਸਨੁ ਜਾਦਮੁ ਭਇਆ।"

– ਆਸਾ **੧,** ਵਾਰ ੧੩ਸ, **੧,** ੨:੭ (470)

**ਚਨਣਾਠੀਆ** -- ਚੰਦਨ ਦੀ ਲਕੜੀ ਦਾ ਟੁਕੜਾ

"ਤੇਰਾ ਨਾਮੁ ਕਰੀ **ਚਨਣਾਠੀਆ** ਜੇ ਮਨੁ ਉਰਸਾ ਹੋਇ।"

– ਗੂਜ **੧,** ੧:੧ (489)

**ਚੰਨਣੁ** ------ ਚੰਦਨ

"ਕੁੰਗੂ **ਚੰਨਣੁ** ਫੁਲ ਚੜਾਏ।"

– ਸਾਰ **੪,** ਵਾਰ ੯ਸ, **੧,** ੧:੩ (1240)

**ਚਨਨ** ------ ਚਣੇ, ਛੋਲੇ

"ਜਿਉ ਕਪਿ ਕੇ ਕਰ ਮੁਸਟਿ **ਚਨਨ** ਕੀ ਲੁਬਧਿ ਨ ਤਿਆਗੁ ਦਇਓ।"

– ਗਉ **ਕਬ,** ੫੯, ੧:੧ (336)

**ਚਨੇ** ------- ਛੋਲੇ

"ਕਬਹੂ ਕੂਰਨੁ **ਚਨੇ** ਬਿਨਾਵੈ।"

– ਭੈਰ **ਨਾਮ,** ੫, ੧:੩ (1164)

**ਚੰਪਕ** ------ ਇਕ ਰਾਗ, ਦੀਪਕ ਰਾਗ ਦੇ ਅੱਠ ਪੁੱਤਰਾਂ ਵਿਚੋਂ ਇਕ

"ਕਮਲ ਕੁਸਮ **ਚੰਪਕ** ਕੇ ਨਾਮਾ।"

– ਰਾਗ ੧:੩੮ (1430)

**ਚਪਲ** ------ (1) ਅਸਥਿਰ, ਇਕ ਥਾਂ ਤੇ ਨਾ ਟਿਕਣ ਵਾਲੀ

"ਚੰਚਲ **ਚਪਲ** ਬੁਧਿ ਕਾ ਖੇਲੁ।"

– ਗਉ **੧,** ੪, ੧:੨ (152)

**ਹੋਰ ਰੂਪ:**

**ਚਪਲੁ –**

"ਧਨ ਅੰਧੀ ਪਿਰੁ **ਚਪਲੁ** ਸਿਆਨਾ।"

– ਮਾਰੂ **੫,** ੨, ੬:੧ (1072)

(2) ਚੰਚਲਤਾ, ਅਸਥਿਰਤਾ

"ਮੀਨ ਕੀ **ਚਪਲ** ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸ ਨਹ ਕੰਧ ਛੀਜੈ।"

– ਮਾਰੂ **੧,** ੯, ੧:੨ (991)

**ਚੰਪੈ** ------- ਚੰਬੜਦੀ

"ਤਿਸੁ ਭੇਟੇ ਦਾਰਿਦ੍ਰੁ ਨ **ਚੰਪੈ**।"

– ਸਵ **੪,** ਕਲ ੧:੭ (1396)

**ਚਬਣ** ------ ਚਿਥਣ ਵਾਲੇ, ਭਾਵ ਦੰਦ

"**ਚਬਣ** ਚਲਣ ਰਤੰਨ ਸੇ ਸੁਣੀਅਰ ਬਹਿ ਗਏ।"

– ਸਲੋ **ਫਰ,** ੭੭:੧ (1381)

**ਚਬਿ** ------ ਚਿਥ ਕੇ

"ਮੈਨ ਦੰਤ ਨਿਕਸੇ ਗੁਰ ਬਚਨੀ ਸਾਰੁ **ਚਬਿ ਚਬਿ** ਹਰਿ ਰਸੁ ਪੀਜੈ।"

– ਕਲਿ **੪,** ਅਸ ੩, ੩:੨ (1324)

**ਹੋਰ ਰੂਪ:**

**ਚਬੇ –**

"**ਚਬੇ** ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ।"

– ਸੋਰ **੪,** ਵਾਰ ੩੨:੨ (317)

**ਚਮਈਆ** --- ਚਮੜੇ ਦਾ ਧੰਧਾ, ਕਰਨ ਵਾਲਾ

"ਨਾਮਾ ਜੈ ਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ **ਚਮਈਆ**।"

– ਬਿਲਾ **੪,** ਅਸ ੪, ੭:੧ (835)

**ਚਮਕਏ** ---- ਚਮਕਦੀ/ਲਿਸ਼ਕਦੀ ਹੈ
"ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ ਜਿਵੈ **ਚਮਕਏ**।"
– ਆਸਾ **੧,** ਛੰਤ ੫, ੧:੪ (439)

**ਚਮਕੰਨਿ** ---- ਚਮਕਦੀਆਂ/ਲਿਸ਼ਕਦੀਆਂ ਹਨ
"ਨਾਨਕ ਬਿਜੁਲੀਆ **ਚਮਕੰਨਿ** ਘੁਰਨਿ੍ ਘਟਾ ਅਤਿ ਕਾਲੀਆ।"
– ਮਾਰੂ **੫,** ਵਾਰ ੨੨ਸ, **੫,** ੨:੧ (1102)

**ਚਮਕਾਰਿ** --- ਉਕਸਾ ਕੇ, ਉਤੇਜਿਤ ਕਰਕੇ
"ਗਜ ਹਸਤੀ ਦੀਨੋ **ਚਮਕਾਰਿ**।"
– ਭੈਰ **ਨਾਮ,** ੧੦, ੫:੨ (1165)

**ਚਮਕਿ** ----- ਚਮਕ ਕੇ/ਲਿਸ਼ਕ ਕੇ
"ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ **ਚਮਕਿ** ਡਰਾਇਓ।"
– ਸੋਰ **੫,** ੬੧, ੧:੧ (624)

**ਹੋਰ ਰੂਪ:**

**ਚਮਕਿਆ –**
"ਭਿੰਨੀ ਰੈਨਿ **ਚਮਕਿਆ** ਵੁਠਾ ਛਹਬਰ ਲਾਇ।"
– ਮਲਾ **੧,** ਵਾਰ ੧੦ਸ, **੩,** ੨:੧ (1282)

**ਚਮਕੈ –**
"ਬਿਜੁਲੀ **ਚਮਕੈ** ਹੋਇ ਅਨੰਦੁ।"
– ਭੈਰ **ਕਬ,** ਅਸ ੧, ੧:੩ (1162)

**ਚਮਤਕਾਰ** --- ਲਿਸ਼ਕਾਰਾ, ਚਮਕ
"ਦਾਮਨੀ **ਚਮਤਕਾਰ** ਤਿਉ ਵਰਤਾਰਾ ਜਗ ਖੇ।"
– ਗਉ **੫,** ਵਾਰ ੪ਸ, **੫,** ੨:੧ (319)

**ਚਮਰ** ------ ਚਵਰ, ਚੋਰ
"ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ **ਚਮਰ** ਤਖਤ ਆਸਨੰ।"
– ਜੈਤ **੫,** ਵਾਰ ੮ਸ, **੫,** ੧:੧ (707)

**ਚਮਰਟਾ** ---- ਚਮਿਆਰ, ਚਮੜੇ ਦਾ ਧੰਧਾ ਕਰਨ ਵਾਲਾ
"**ਚਮਰਟਾ** ਗਾਂਠਿ ਨ ਜਨਈ।"
– ਸੋਰ **ਰਵਿ,** ੭, ੧*:੧ (659)

**ਚਮਰਪੋਸ** --- ਚਮੜਾ ਪਾਏ ਹੋਏ, ਭਾਵ ਜੀਵ
"**ਚਮਰਪੋਸ** ਕਾ ਮੰਦਰੁ ਤੇਰਾ।" (ਚਮੜਾ ਪਹਿਣਨ ਵਾਲੇ ਜੀਵ ਤੇਰਾ ਨਿਵਾਸ ਸਥਾਨ ਹਨ)
– ਭੈਰ **ਨਾਮ,** ੧, ੧:੨ (1167)

**ਚਮੜ** ------ ਚਮੜਾ
"ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ **ਚਮੜ** ਲੀਏ।" (ਚਮੜਾ ਪਾ ਲਿਆ)
– ਆਸਾ **੪,** ੩੩, ੩:੧ (358)

**ਚਮੜੀ** ----- ਚਮੜਾ ਭਾਵ ਮਿਰਗਸ਼ਾਲਾ ਪਾਉਣ ਵਾਲੇ
"ਖਲੜੀ ਖਪਰੀ ਲਕੜੀ **ਚਮੜੀ** ਸਿਖਾ ਸੂਤੁ ਧੋਤੀ ਕੀਨ੍ਹੀ।"
- ਆਸਾ **੪,** ੩੩, ੪:੧ (358)

**ਚਮਾਰ** ----- ਚਮਿਆਰ, ਚਮੜੇ ਦਾ ਧੰਧਾ ਕਰਨ ਵਾਲਾ
"ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ **ਚਮਾਰ**।"
- ਗਉ **ਰਵਿ,** ੧, ੪:੨ (346)

**ਚੰਮਾਰੰ** ----- ਚੰਮ ਦਾ ਕੰਮ ਕਰਨ ਵਾਲੀ ਜਾਤੀ
"ਨਾਗਰ ਜਨਾਂ ਮੇਰੀ ਜਾਤਿ ਬਿਖਿਆਤ **ਚੰਮਾਰੰ**।"
- ਮਲਾ **ਰਵਿ,** ੧, ੧*:੧ (1293)

**ਚਮਾਰਾ** ----- ਚੰਮ ਦਾ ਧੰਧਾ ਕਰਨ ਵਾਲਾ
"ਕਹਿ ਰਵਿਦਾਸ ਖਲਾਸ **ਚਮਾਰਾ**।"
- ਗਉ **ਰਵਿ,** ੨, ੩:੩ (345)

**ਚਮਾਰੁ** ----- ਚਮਿਆਰ, ਚੰਮ ਦੀਆਂ ਜੁੱਤੀਆਂ ਬਣਾਨ/ਗੰਢਨ ਵਾਲਾ
"ਰਵਿਦਾਸੁ **ਚਮਾਰੁ** ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ।"
- ਸੂਹੀ **੪,** ੮, ੨:੧ (733)

**ਚੰਮਿ** ------ ਚਮੜੀ
"ਪਸੂ ਮਾਣਸ **ਚੰਮਿ** ਪਲੇਟੇ ਅੰਦਰਹੁ ਕਾਲਿਆ।"
- ਮਲਾ **੧,** ਵਾਰ ੧੪:੬ (1284)

**ਚਮਿਆਰੁ** --- ਚਮੜੇ ਦਾ ਕੰਮ ਕਰਨ ਵਾਲਾ, ਜੁਤੀਆਂ ਬਣਾਨ/ਗੰਢਣ ਵਾਲਾ
"ਨਾਮਾ ਜੈ ਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ **ਚਮਿਆਰੁ** ਚਮਈਆ।"
- ਬਿਲਾ **੪,** ਅਸ ੪, ੭:੧ (835)

**ਚੰਮਿਆਰੋ** --- ਚਮਾਰ
"ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ **ਚੰਮਿਆਰੋ**।"
- ਗੂਜ **੫,** ੧੦, ੨:੨ (498)

**ਚਮੁ** ------- ਚਮੜਾ
"ਓਹੁ ਢੋਵੈ ਢੋਰ ਹਾਥਿ **ਚਮੁ** ਚਮਰੇ ਹਰਿ ਉਧਰਿਓ ਪਰਿਓ ਸਰਨਾ।"
- ਬਿਲਾ **੪,** ੧, ੩:੨ (799)

**ਚੰਮੁ** ------- ਚਮੜੀ
"ਤੂੰ ਸਚਾ ਸਾਹਿਬੁ ਸਚੁ ਤੂ ਸਭੁ ਜੀਉ ਪਿੰਡੁ **ਚੰਮੁ** ਤੇਰਾ ਹਡੇ।"
- ਗਉ **੪,** ਵਾਰ ੩੩:੪ (317)

**ਚਮੋੜੀਐ** ---- ਚੰਮੋੜ ਦਿੰਦੇ/ਲਗਾ ਦਿੰਦੇ ਹਨ
"ਦਸ ਨਾਰੀ ਅਉਧੂਤ ਦੇਨਿ **ਚਮੋੜੀਐ**"
- ਗੂਜ **੫,** ਵਾਰ ੧੫:੩ (522)

**ਚਰ** ------- ਚਰਨ, ਪੈਰ
"ਜਨ **ਚਰ** ਰਜ ਮੁਖਿ ਮਾਥੈ ਲਾਗੀ ਆਸਾ ਪੂਰਨ ਅਨੰਤ ਤਰੰਗਾ।"

- ਬਿਲਾ **੫,** ੧੨੦, ੧:੨ (828)

**ਚਰਹਿ** ----- ਚਰਦੀਆਂ ਹਨ, ਘਾਹ ਖਾਂਦੀਆਂ ਹਨ
"ਵੁਠੈ ਘਾਹੁ **ਚਰਹਿ** ਨਿਤਿ ਸੁਰਹੀ ਸਾਧਨ ਦਹੀ ਵਿਲੋਵੈ।"
- ਮਾਝ **੧,** ਵਾਰ ੨੬ਸ, **੧,** ੧:੨੧ (150)

**ਚਰਖਾ** ----- ਰੂੰ ਕਤਣ ਦਾ ਯੰਤਰ
"ਕੋਲੂ **ਚਰਖਾ** ਚਕੀ ਚਕੁ।"
- ਆਸਾ **੧,** ਵਾਰ ੫ਸ, **੧,** ੨:੧੫ (465)

**ਚਰਗਾ** ----- (ਫਾ. ਇਲ ਨਾਲੋਂ ਥੋੜੇ) ਛੋਟੇ ਆਕਾਰ ਦਾ ਇਕ ਸ਼ਿਕਾਰੀ ਪੰਛੀ
"ਸੀਹਾ ਬਾਜਾ **ਚਰਗਾ** ਕੁਹੀਆ ਏਨਾ ਖਵਾਲੇ ਘਾਹ।"
- ਮਾਝ **੧,** ਵਾਰ ੧੪ਸ, **੧,** ੧:੧ (144)

**ਚਰਚ** ------ (ਸੰ. चर्च) ਚਰਚਾ
"ਕਰਤ ਕਰਤ **ਚਰਚ ਚਰਚ** ਚਰਚਰੀ।"
- ਕਾਨ **੫,** ੫੦, ੧*:੧ (1308)

**ਚਰਚਰੀ** ---- ਚਰਚਾ ਕਰਨ ਵਾਲੇ
"ਕਰਤ ਕਰਤ ਚਰਚ ਚਰਚ **ਚਰਚਰੀ**।"
- ਕਾਨ **੫,** ੫੦, ੧*:੧ (1308)

**ਚਰੰਜੀਵੀ** ---- ਸਦਾ ਜਿਉਂਦਾ ਰਹਿਣ ਵਾਲੇ
"ਬਾਪੁ ਹਮਾਰਾ ਸਦ **ਚਰੰਜੀਵੀ**।"
- ਭੈਰ **੫,** ੨੨, ੧:੧ (1141)

**ਚਰਣ** ------ ਪੈਰ
"ਮਨ ਚਿੰਦੇ ਸੇਈ ਫਲ ਪਾਵਹਿ **ਚਰਣ** ਕਮਲ ਚਿਤੁ ਲਾਏ।"
- ਸਿਰੀ **੫,** ਛੰਤ ੨, ੧:੪ (79)

**ਹੋਰ ਰੂਪ:**

**ਚਰਣੰ** –
"ਭ੍ਰਿਤਿਆ ਪ੍ਰਿਅੰ ਬਿਸ੍ਰਾਮ **ਚਰਣੰ**।"
- ਸਸ **੫,** ੫:੩ (1354)

**ਚਰਣਹ** –
"ਬਿਨਵੰਤਿ ਨਾਨਕ ਧਾਰਿ ਕਿਰਪਾ ਰਹਉ **ਚਰਣਹ** ਸੰਗਿ ਲਗਾ।"
- ਬਿਹਾ **੫,** ਛੰਤ ੪, ੧:੬ (544)

**ਚਰਣ ਕਮਲ** –
"ਸਹਜੇ ਵਖਾਣੀ ਅਮਿਉ ਬਾਣੀ **ਚਰਣ ਕਮਲ** ਰੰਗੁ ਲਾਇਆ।" (ਪਵਿੱਤਰ/ ਕਮਲ ਵਰਗੇ ਚਰਣ)
- ਆਸਾ **੫,** ਛੰਤ ੨, ੧:੩ (453)

**ਚਰਣਾ** –
"ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ **ਚਰਣਾ** ਜੀਉ।" (ਚਰਣਾਂ ਦੀ)
- ਮਾਝ **੫,** ੧੯, ੪:੩ (100)

"ਹਉ ਬਲਿਹਾਰੀ ਸਤਿਗੁਰ **ਚਰਣਾ**।" (ਚਰਣਾਂ ਤੋਂ)

- ਆਸਾ **੧,** ਅਸ ੪, ੩:੩ (413)

**ਚਰਣਾਤਲਿ –**

"ਅਖੀ ਕਾਢਿ ਧਰੀ **ਚਰਣਾਤਲਿ** ਸਭ ਧਰਤੀ ਫਿਰਿ ਮਤ ਪਾਈ।" (ਚਰਣਾਂ ਦੇ ਥੱਲੇ)

- ਸੂਹੀ **੪,** ਅਸ ੧, ੭:੧ (757)

**ਚਰਣਾਰਬਿੰਦ** – ਚਰਣ+ਅਰਬਿੰਦ, ਚਰਨ ਕਮਲ

"ਚਿਤਿ ਚਿਤਵਉ **ਚਰਣਾਰਬਿੰਦ** ਉਧ ਕਵਲ ਬਿਗਸਾਂਤ।"

- ਗਉ **੫,** ਬਾਅ ੨੨ਸ:੧ (254)

**ਚਰਣਾਰੇ** ---- ਚਰਨਾਂ ਤੇ

"ਸੰਤ ਦੇਉ ਸੰਦੇਸਾ ਪੈ **ਚਰਣਾਰੇ** ਜੀਉ।"

- ਗਉ **੫,** ੧੬੭*, ੧:੩ (217)

**ਚਰਣਿ** ----- ਪੈਰਾਂ ਤੇ

"ਤਾ ਕੈ **ਚਰਣਿ** ਪਰਉ ਤਾ ਜੀਵਾ ਜਨ ਕੈ ਸੰਗਿ ਨਿਹਾਲਾ।"

- ਗਉ **੫,** ੧੩੧*, ੩:੧ (207)

**ਹੋਰ ਰੂਪ:**

**ਚਰਣੀ –**

"ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਰ **ਚਰਣੀ** ਚਿਤੁ ਲਾਇ।" (ਚਰਨਾਂ ਵਿਚ)

- ਸਿਰੀ **੩,** ੩੫, ੪:੧ (26)

**ਚਰਣੀਠਾ** --- ਚਰਨਾਂ ਤੋਂ

"ਭਇਓ ਪਰਾਪਤਿ ਅੰਮ੍ਰਿਤ ਨਾਮਾ ਬਲਿ ਬਲਿ ਪ੍ਰਭ **ਚਰਣੀਠਾ**।"

- ਸਾਰ **੫,** ੪੨, ੧:੨ (1212)

**ਚਰਣੇ** ------ ਚਰਣੀਂ

"ਮਨੁ ਲਾਗਾ **ਚਰਣੇ** ਪ੍ਰਭ ਕੀ ਸਰਣੇ ਕਰਣ ਕਾਰਣ ਗੋਪਾਲਾ।"

- ਸੂਹੀ **੫,** ਛੰਤ ੬, ੪:੩ (781)

**ਚਰਨ** ------ ਪੈਰ

"ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰੁ **ਚਰਨ** ਗਹੇ।"

- ਸਿਰੀ **੫,** ੭੬, ੨:੩ (44)

"**ਚਰਨ** ਚਲਉ ਮਾਰਗਿ ਗੋਵਿੰਦ।" (ਪੈਰਾਂ ਨਾਲ)

- ਗਉ **੫,** ਸੁਖ ੧੪, ੨:੭ (281)

**ਹੋਰ ਰੂਪ:**

**ਚਰੰਨ –**

"ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ ਜਿਸੁ ਦੇਖਿ **ਚਰੰਨ** ਅਘੰਨ ਹਰ੍ਉ।"

- ਸਵ **੪,** ਕਲ ੧੧:੨ (1400)

**ਚਰਨਹ –**

"ਅਠਸਠਿ ਮਜਨੁ **ਚਰਨਹ** ਧੂਰੀ।" (ਚਰਨਾਂ ਦੀ)

- ਗਉ **੧,** ਅਸ ੮, ੧*:੨ (224)

"**ਚਰਨਹ** ਗੋਬਿੰਦ ਮਾਰਗੁ ਸੁਹਾਵਾ।" (ਪੈਰਾਂ ਲਈ)

- ਸਾਰ **੫,** ੩੯, ੧*:੧ (1212)

**ਚਰਨ ਕਮਲ –**

"ਦੁਖਹਰਣ ਦੀਨ ਸਰਣ ਸ੍ਰੀਧਰ **ਚਰਨ ਕਮਲ** ਆਰਾਧੀਐ।"

- ਗਉ **੫,** ਛੰਤ ੩, ੧:੩ (248)

**ਚਰਨ ਕਮਲੰ –**

"ਚਿਤਵੰਤਿ **ਚਰਨ ਕਮਲੰ** ਸਾਸਿ ਸਾਸਿ ਅਰਾਧਨਹ।"

- ਜੈਤ **੫,** ਵਾਰ ੧੩ਸ, **੫,** ੧:੧ (708)

**ਹੋਰ ਰੂਪ:**

**ਚਰਨ ਕਵਲ –**

"**ਚਰਨ ਕਵਲ** ਰਿਦ ਅੰਤਰਿ ਧਾਰੇ।"

- ਗਉ **੫,** ੧੨੫, ੨:੧ (191)

**ਚਰਨਨ –**

"ਨਿਮਖ ਨ ਲੀਨ ਭਇਓ **ਚਰਨਨ** ਸਿੰਉ ਬਿਰਥਾ ਅਉਧ ਸਿਰਾਨੀ।"

- ਗਉ **੯,** ੮, ੨:੨ (220)

**ਚਰਨਨ੍ –**

"ਬਲਿਹਾਰੀ ਗੁਰ ਆਪਨੇ **ਚਰਨਨ੍** ਬਲਿ ਜਾਉ।"

- ਬਿਲਾ **੫,** ੭੦, ੧*:੧ (818)

**ਚਰਨਾ –**

"ਧਰਤੀ ਸੇਵਕ ਪਾਇਕ **ਚਰਨਾ**।"

- ਮਾਝ **੫,** ਅਸ ੩੫, ੩:੨ (130)

**ਚਰਨਾ ਧੂਰੀਐ –**

"ਹੋਇ ਪਵਿਤ੍ਰ ਸਰੀਰੁ **ਚਰਨਾ ਧੂਰੀਐ**।"

- ਜੈਤ **੫,** ਵਾਰ ੧੩:੪ (708)

**ਚਰਨਾਰਬਿੰਦ –**

"ਮਨੁ ਬੇਧਿਆ **ਚਰਨਾਰਬਿੰਦ** ਦਰਸਨਿ ਲਗੜਾ ਸਾਹੁ।"

- ਮਾਝ **੫,** ਬਾਰਾ ੧੧:੨ (135)

**ਚਰਨਾਰਾ –**

"ਨਾਨਕ ਸਹ ਪਕਰੀ ਸੰਤਨ ਕੀ ਰਿਦੈ ਭਏ ਮਗਨ **ਚਰਨਾਰਾ**"

- ਸੋਰ **੫,** ੧੫, ੪:੨ (613)

**ਚਰਨਾਰੀ –**

"ਸ੍ਰਵਨੀ ਕਥਾ ਨੈਨ ਦਰਸੁ ਪੇਖਉ ਮਸਤਕੁ ਗੁਰ **ਚਰਨਾਰੀ।**" (ਚਰਨਾਂ ਉਪਰ)

- ਆਸਾ **੫,** ੧੨੨, ੪:੨ (401)

**ਚਰਨਾਰੇ –**

"ਮਿਤਿ ਨਹੀ ਪਾਈਐ ਅੰਤੁ ਨ ਲਹੀਐ ਮਨੁ ਤਰਸੈ **ਚਰਨਾਰੇ**" (ਚਰਨਾਂ ਲਈ)

- ਸੂਹੀ **੫,** ੬, ੧:੨ (738)

**ਚਰਨਾਰੈ –**

"ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ **ਚਰਨਾਰੈ**।" (ਚਰਨਾਂ ਨੂੰ)

- ਬਿਲਾ **੫,** ੯੨, ੨:੨ (820)

**ਚਰਨਾਵੈ –**
"ਆਹੇ ਮਨ ਅਵਰੁ ਨ ਭਾਵੈ **ਚਰਨਾਵੈ ਚਰਨਾਵੈ** ਉਲਝਿਓ ਅਲ ਮਕਰੰਦ ਕਮਲ ਜਿਉ।"
– ਬਿਲਾ **੫,** ੧੨੯, ੧:੧ (830)

**ਚਰਨਿ –**
"ਮਨ ਸੰਤਨਾ ਕੈ **ਚਰਨਿ** ਲਾਗੁ।"
– ਆਸਾ **੫,** ੧੫੫, ੧:੨ (409)

**ਚਰਨੀ –**
"ਨਾਨਕ ਤਿਹ ਬੰਧਨ ਕਟੇ ਗੁਰ ਕੀ **ਚਰਨੀ** ਪਾਹਿ।"
– ਗਉ **੫,** ਬਾਅ ੪੩ਸ:੨ (259)

**ਚਰਨੇਰੈ –**
"ਸੇਵਉ ਸਾਧ ਸੰਤ **ਚਰਨੇਰੈ।**" (ਚਰਨਾਂ ਨੂੰ)
– ਕਾਨ **੫,** ੩੪, ੧:੧ (1304)

**ਚਰਪਟੁ** ----- ਇਕ ਜੋਗੀ
"**ਚਰਪਟੁ** ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ।"
– ਰਾਮ **੧,** ਸਿਗੋ ੪:੨ (938)

**ਚਰਮ** ------ ਚੰਮ ਚਮੜੀ
"ਅਸਤਿ **ਚਰਮ** ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ।"
– ਕੇਦਾ **ਕਬ,** ੪, ੧*:੨ (1124)

**ਹੋਰ ਰੂਪ:**

**ਚਰਮਣਹ –**
"ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ **ਚਰਮਣਹ**।" (ਚਮੜੇ ਦਾ)
– ਸਸ **੫,** ੪:੧ (1354)

**ਚਰਾਇਹੁ** ---- ਚੜਾਇਆ
"ਕਬਹੂੰ ਨ ਪਾਰਿ ਉਤਾਰਿ **ਚਰਾਇਹੁ** ਕੈਸੇ ਖਸਮ ਹਮਾਰੇ।"
– ਆਸਾ **ਕਬ,** ੨੬, ੨:੨ (482)

**ਚਰਾਈ** ----- ਚੜ੍ਹਾਈ ਭਾਵ ਲਗਾਏ, ਮਲੀ
"ਭਰਮੁ ਜਰਾਇ **ਚਰਾਈ** ਬਿਭੂਤਾ ਪੰਥੁ ਏਕੁ ਕਰਿ ਪੇਖਿਆ।"
– ਗਉ **੫,** ੧੩੨, ੩:੧ (208)

**ਚਰਾਏ** ----- ਚਰਾਉਂਦੇ/ਖਵਾਉਂਦੇ ਹੋ
"ਕਊਆ ਕਹਾ ਕਪੂਰ **ਚਰਾਏ**।"
– ਆਸਾ **ਕਬ,** ੨੦, ੨:੧ (481)

**ਚਰਾਹਾ** ----- ਚਰਾਉਂਦਾ ਹੈ
"ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ **ਚਰਾਹਾ**।"
– ਸੋਰ **੪,** ੬, ੨:੧ (606)

**ਚਰਾਕ** ----- ਰੋਸ਼ਨੀ, ਚਾਨਣ
"ਕੋਟਿ ਚੰਦ੍ਰਮੇ ਕਰਹਿ **ਚਰਾਕ**।"

- ਭੈਰ **ਕਬ**, ਅਸ ੨, ੨:੧ (1163)

**ਚਰਾਗਾ** ----- (ਫਾ. ਚਰਾਗ) ਦੀਵੇ
"ਚੰਦੁ ਸੂਰਜੁ ਦੁਇ ਜਰੇ **ਚਰਾਗਾ** ਚਹੁੰ ਕੁੰਟ ਭੀਤਰਿ ਰਾਖੇ।"
- ਰਾਮ **੫,** ੭, ੩:੧ (884)

**ਹੋਰ ਰੂਪ:**

**ਚਰਾਗੁ –**
"ਅਗਿਆਨੁ ਅੰਧੇਰਾ ਮਿਟਿ ਗਇਆ ਗੁਰ ਚਾਨਣੁ ਗਿਆਨੁ **ਚਰਾਗੁ**।"
- ਬਿਲਾ **੪,** ਵਾਰ ੧ਸ, **੪,** ੧:੫ (849)

**ਚਰਾਨਿ** ----- ਚਰਨਾਂ ਦੀ
"ਸੇਵਾ ਗੁਰ **ਚਰਾਨਿ** ਹਾਂ।"
- ਆਸਾ **੫,** ੧੫੮, ੧*:੪ (409)

**ਚਰਾਵਉ** ---- ਚੜ੍ਹਾਵਾਂ
"ਮਾਈ ਗੋਬਿੰਦ ਪੂਜਾ ਕਹਾ ਲੈ **ਚਰਾਵਉ**।"
- ਗੂਜ **ਰਵਿ,** ੧, ੧*:੧ (525)
"ਚਰਨ ਪਖਾਰਿ ਕਰਉ ਗੁਰ ਸੇਵਾ ਮਨਹਿ **ਚਰਾਵਉ** ਭੋਗ।" (ਮਨ ਨੂੰ ਭੋਗ ਦੇ ਤੌਰ ਤੇ ਚੜਾਉ/ਭੇਂਟਾ ਕਰੋ)
- ਟੋਡੀ **੫,** ੮, ੧:੧ (713)

**ਚਰਾਵਹਿ** ---- ਚੜਾਵਾ, ਰਖਨਾ
"ਬਾਸਨ ਮਾਂਜਿ **ਚਰਾਵਹਿ** ਊਪਰਿ ਕਾਠੀ ਧੋਇ ਜਲਾਵਹਿ।"
- ਆਸਾ **ਕਬ,** ੨, ੨:੧ (476)

**ਚਰਾਵਹੁ** ---- ਚਾੜੋ
"ਹਰਿ ਹਰਿ ਨਾਮੁ **ਚਰਾਵਹੁ** ਰੰਗਨਿ ਆਪੇ ਹੀ ਪ੍ਰਭ ਰੰਗਿ।" (ਰੰਗਨ ਚੜ੍ਹਾਵੋ)
- ਆਸਾ **੫,** ੧੩੯, ੧:੨ (405)

**ਚਰਾਵਤ** ---- ਚਰਾਉਂਦਾ
"ਬ੍ਰਿੰਦਾਬਨ ਮਨ ਹਰਨ ਮਨੋਹਰ ਕ੍ਰਿਸਨ **ਚਰਾਵਤ** ਗਾਊ ਰੇ।"
- ਗਉ **ਕਬ,** ੬੬, ੨:੧ (338)

**ਚਰਾਵਨ** ---- ਚਰਾਉਣ ਲਈ
"ਘੋਰੈ ਚਰਿ ਭੈਸ **ਚਰਾਵਨ** ਜਾਈ।"
- ਆਸਾ **ਕਬ,** ੨੨, ੪:੧ (481)

**ਚਰਾਵੈ** ----- (1) ਚੜ੍ਹਾਵੈ
"ਤਲ ਕਾ ਬ੍ਰਹਮੁ ਲੇ ਗਗਨਿ **ਚਰਾਵੈ**।" (ਹੇਠਲੇ ਸਵਾਸਾਂ ਨੂੰ ਦਸਮ ਦੁਆਰ ਚੜ੍ਹਾਵੇ)
- ਆਸਾ **ਕਬ,** ੭, ੧*:੨ (477)

(2) ਲਗਾਉਂਦਾ ਹੈ (ਭਾਵ)
"ਤਿਲਕੁ **ਚਰਾਵੈ** ਪਾਈ ਪਾਇ।"
- ਰਾਮ **੫,** ੧੭, ੨:੩ (888)

(3) ਚਰਾਉਂਦਾ ਹੈ
"ਆਪੇ ਗਊ **ਚਰਾਵੈ** ਬਾਨਾ।"
- ਮਾਰੂ **੫,** ਸੋਲਾ ੧੧, ੧੫:੨ (1083)

**ਚਰਿ** ------ (1) ਚੜ੍ਹ ਕੇ
"ਗਊ **ਚਰਿ** ਸਿੰਘ ਪਾਛੈ ਪਾਵੈ।"
- ਗਉ **੫,** ੧੬੦, ੨:੨ (198)
"ਮੰਦਰਿ **ਚਰਿ** ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ।"
- ਸੋਰ **੫,** ੬੧, ੨:੨ (624)
(2) ਚੜ੍ਹਾ ਕੇ
"ਪਾਵਕੁ ਸਾਗਰੁ ਗਹਰੋ **ਚਰਿ** ਸੰਤਨ ਨਾਵ ਤਰਾਇਓ।"
- ਗਉ **੫,** ਅਸ ੧੪, ੩:੧ (241)
(3) ਚਰ ਗਏ, ਖਾ ਗਏ
"ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ **ਚਰਿ** ਬੇਲ।"
- ਆਸਾ **੪,** ੬੧, ੨:੨ (368)

**ਚਰਿਓ** ----- (1) ਚੜ੍ਹਿਆ ਪ੍ਰਾਪਤ ਹੋਇਆ ਹੈ (ਭਾਵ)
"ਹਰਿ ਧਨ ਤੇ ਮੈ ਨਵ ਨਿਧਿ ਪਾਈ ਹਾਥਿ **ਚਰਿਓ** ਹਰਿ ਥੋਕਾ।"
- ਗੂਜ **੫,** ੩, ੩:੨ (496)
(2) ਚੜ੍ਹਿਆ ਭਾਵ ਉਦੈ ਹੋਇਆ
"ਦਿਨੀਅਰੁ ਸੂਰੁ ਤ੍ਰਿਸਨਾ ਅਗਨਿ ਬੁਝਾਨੀ ਸਿਵ **ਚਰਿਓ** ਚੰਦੁ ਚੰਦਾਕੀ।"
- ਧਨਾ **੪,** ੬, ੩:੨ (668)
(3) ਚੜ੍ਹਿਆ ਭਾਵ ਤੁਰ ਪਿਆ, ਨਿਕਲ ਗਿਆ
"ਖੋਜਤ **ਚਰਿਓ** ਦੇਖਉ ਪ੍ਰਿਅ ਜਾਈ।"
- ਸੂਹੀ **੫,** ੫, ੧:੨ (737)

**ਚਰਿਤ** ----- (1) ਬਿਰਤਾਂਤ
"ਗੀਤ **ਚਰਿਤ** ਪ੍ਰਭ ਕੇ ਗੁਨ ਗਾਵਾ।"
- ਗਉ **੫,** ੧੪੯*, ੨:੨ (212)
(2) ਕਉਤਕ, ਲੀਲਾ
"ਅਪਨੇ **ਚਰਿਤ** ਪ੍ਰਭਿ ਆਪਿ ਬਨਾਏ।"
- ਗਉ **੫,** ਸੁਖ ੧੮, ੮:੩ (287)
"ਏਕ ਨਿਮਖ ਓਪਾਇ ਸਮਾਵੈ ਦੇਖਿ **ਚਰਿਤ** ਮਨ ਮੋਹੰ।" (ਲੀਲਾ, ਕਉਤਕ)
- ਸਾਰ **੫,** ੩੭, ੧*:੨ (1211)

**ਚਰਿਤ੍ਰ** ----- ਕਉਤਕ, ਲੀਲਾ
"ਦੇਖਿ **ਚਰਿਤ੍ਰ** ਭਈ ਹਉ ਬਿਸਮਨਿ ਗੁਰਿ ਸਤਿਗੁਰਿ ਪੁਰਖਿ ਮਿਲਾਈ।"
- ਸਾਰ **੫,** ੧੫, ੪:੧ (1207)

**ਚਰੀ** ------ ਚੜ੍ਹੀ (ਭਾਵ ਪ੍ਰਾਪਤ ਹੋਈ, ਹੱਥ ਲਗੀ)
"ਅਚਿੰਤ **ਚਰੀ** ਹਥਿ ਹਰਿ ਹਰਿ ਟੇਕਾ।"
- ਭੈਰ **੫,** ਅਸ ੩, ੭:੪ (1157)

**ਚਰੀਐ** ------ ਚੜੀਏ, ਸਵਾਰ ਹੋਈਏ
"ਚਰਨ ਕਮਲ ਜਪਿ ਬੋਹਿਥਿ **ਚਰੀਐ**।"
- ਮਾਰੂ **੫,** ਸੋਲਾ ੯, ੫:੧ (1080)

**ਚਰੈ** ------- (1) ਖਾਵੈ, ਚਰੇ
"ਅਚਰੁ **ਚਰੈ** ਤਾ ਨਿਰਮਲੁ ਹੋਇ।"
- ਗਉ **੩,** ੨੫, ੩:੨ (159)

(2) ਚੜੇ ਭਾਵ ਪ੍ਰਾਪਤ ਹੋਏ
"ਫਿਰਿ ਇਆ ਅਉਸਰੁ **ਚਰੈ** ਨ ਹਾਥਾ।"
- ਗਉ **੫,** ਬਾਅ ੩੮:੩ (258)

(3) ਉਪਰ ਚੜਨਾ (ਠੋ ਛਲਮਿਬ)
"ਜਲ ਕੀ ਮਾਛੁਲੀ **ਚਰੈ** ਖਜੂਰਿ।"
- ਟੋਡੀ **ਨਾਮ,** ੧, ੧:੨ (718)

(4) ਚੜ੍ਹੇ ਭਾਵ ਉਦੈ ਹੋਵੈ
"ਚੀਤਿ ਚਿਤਵਉ ਮਿਟੁ ਅੰਧਾਰੇ ਜਿਉ ਆਸ ਚਕਵੀ ਦਿਨੁ **ਚਰੈ**।"
- ਬਿਲਾ **੫,** ਛੰਤ ੩, ੪:੫ (847)

(5) ਚਰਾਉਂਦਾ ਹੈ
"ਬੇਨੁ ਬਜਾਵੈ ਗੋਧਨੁ **ਚਰੈ**"
- ਮਾਲੀ **ਨਾਮ,** ੧, ੪:੧ (988)

(6) ਚਾੜ੍ਹ ਕੇ ਭਾਵ ਚੁੱਕ ਕੇ
"ਕਬੀਰ ਭਾਰ ਪਰਾਈ ਸਿਰਿ **ਚਰੈ** ਚਲਿਓ ਚਾਹੈ ਬਾਟ।"
- ਸਲੋ **ਕਬ,** ੮੯:੧ (1369)

**ਚਰ੍ਹਾਵਉ** ---- ਚੜ੍ਹਾਉਂਦਾ ਅਰਥਾਤ ਭੇਟਾ ਕਰਦਾ ਹਾਂ
"ਅਨਿਕ ਬਾਰ ਕਰਉ ਤਿਹ ਬੰਦਨ ਮਨਹਿ **ਚਰ੍ਹਾਵਉ** ਧੂਪ।"
- ਜੈਤ **੫,** ੮, ੧:੨ (701)

**ਚਰ੍ਹੈ** ------- (1) ਚੜ੍ਹਦੀ ਭਾਵ ਰਖੀ ਜਾਂਦੀ
"ਕਾਇਆ ਹਾਂਡੀ ਕਾਠ ਕੀ ਨਾ ਓਹ **ਚਰ੍ਹੈ** ਬਹੋਰਿ।"
- ਸਲੋ **ਕਬ,** ੭੦:੨ (1368)

(2) ਉਦੇ ਹੋਵੇ
"ਸੂਰੁ **ਚਰ੍ਹੈ** ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ।"
- ਮਲਾ **੧,** ਅਸ ੧, ੧:੨ (1273)

**ਚਲ** ------- ਚੰਚਲ, ਸਥਿਰ ਨ ਰਹਿਣ ਵਾਲਾ, ਨਾਂ ਟਿਕਨ ਵਾਲਾ
"ਨਾਨਕ ਹੁਕਮੁ ਵਰਤੈ ਖਸਮ ਕਾ ਮਤਿ ਭਵੀ ਫਿਰਹਿ **ਚਲ** ਚਿਤ।"
- ਸਲੋ **ਕਬ,** ੬੬:੧ (1421)

**ਚਲਉ** ----- ਤੁਰੋ, ਚਲੋ
"ਚਰਨ **ਚਲਉ** ਮਾਰਗਿ ਗੋਬਿੰਦ।"
- ਗਉ **੫,** ਸੁਖ ੧੪, ੨:੭ (281)

**ਚਲਈ** ----- (1) ਜਾਂਦਾ, ਚਲਦਾ

"ਨਦਰੀ ਆਵਦਾ ਨਾਲਿ ਨ **ਚਲਈ** ਵੇਖਹੁ ਕੋ ਵਿਉਪਾਇ।"

- ਸਿਰੀ **੪,** ਵਾਰ ੫ਸ, **੩,** ੨:੧ (84)

(2) ਪੈਦਾ ਖੁਭਦਾ, ਰੁਚਿਤ ਹੁੰਦਾ (ਭਾਵ)

"ਲਬਿ ਨ **ਚਲਈ** ਸਚਿ ਰਹੈ ਸੋ ਵਿਸਟੁ ਪਰਵਾਣੁ।" (ਉਹ ਵਿਚੋਲਾ ਪਰਵਾਨ ਹੁੰਦਾ ਹੈ ਜੋ ਲੋਭ ਵਿਚ ਨਹ॥ ਪੈਂਦਾ)

- ਮਾਝ **੧,** ਵਾਰ ੨੨ਸ, **੨,** ੨:੫ (148)

(3) ਚਲਦਾ, ਪਰਵਾਨ ਹੁੰਦਾ, ਪੁਗਦਾ

"ਨਾਨਕ ਹੁਕਮੁ ਨ **ਚਲਈ** ਨਾਲਿ ਖਸਮ ਚਲੈ ਅਰਦਾਸਿ।"

- ਆਸਾ **੧,** ਵਾਰ ੨੨:੬ (474)

**ਚਲਈਆ** --- ਚਲਾਂਦਾ, ਤੋਰਦਾ

"ਨਾਨਕ ਜੰਤ ਵਜਾਏ ਵਾਜਹਿ ਜਿਤੁ ਭਾਵੈ ਤਿਤੁ ਰਾਹਿ **ਚਲਈਆ**"

- ਬਿਲਾ **੪,** ਅਸ ੨, ੮:੨ (834)

**ਚਲਸਹਿ** ---- ਜਾਵੇਗਾ, ਚਲੇਗਾ, ਰਵਾਨਾ ਹੋਵੇਗਾ

"ਜੈਸੇ ਰੈਣਿ ਪਰਾਹੁਣੇ ਉਠਿ **ਚਲਸਹਿ** ਪਰਭਾਤਿ।"

- ਸਿਰੀ **੫,** ੯੨, ੨:੧ (50)

**ਹੋਰ ਰੂਪ:**

**ਚਲਸੀ –**

"ਜੇ ਉਠੀ **ਚਲਸੀ** ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ।" (ਚਲਾ ਜਾਵੇਗਾ)

- ਸਿਰੀ **੫,** ੯੩, ੨:੨ (50)

**ਚਲਹ** ------ ਚਲੀਏ

"ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ **ਚਲਹ** ਮਿਲੰਥਾ।"

- ਜੈਤ **੪,** ੧, ੪:੨ (696)

**ਹੋਰ ਰੂਪ:**

**ਚਲਹਿ –**

"ਜਿਉ ਜਿਉ **ਚਲਹਿ** ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ।" (ਚਲਦਾ ਹੈ)

- ਗਉ **੪,** ਸੋਹ ੪, ੨:੨ (13)

"ਜਿਤੁ ਖਾਧੈ ਤਨੁ ਪੀੜੀਐ ਮਨ ਮਹਿ **ਚਲਹਿ** ਵਿਕਾਰ।" (ਪੈਦਾ ਹੋਏ, ਉਦੈ ਹੋਵੇ)

- ਸਿਰੀ **੧,** ੭, ੧*:੨ (16)

"ਸੁਣਿ ਸੁਣਿ ਕਾਮ ਗਹੇਲੀਏ ਕਿਆ **ਚਲਹਿ** ਬਾਹ ਲੁਡਾਇ।" (ਚਲਦੀ/ਤੁਰਦੀ ਹੈ)

- ਸਿਰੀ **੩,** ੬੧, ੧:੧ (37)

"ਕੁਮਿੜਾ ਸੇਈ ਕਾਂਢੀਅਹਿ ਇਕ ਵਿਖ ਨ **ਚਲਹਿ** ਸਾਥਿ।" (ਜਾਂਦੇ)

- ਗਉ **੫,** ਵਾਰ ੩ਸ **੫,** ੨:੨ (318)

"ਬਾਣੀ ਉਚਰਹਿ ਸਾਧ ਜਨ ਅਮਿਉ **ਚਲਹਿ** ਝਰਣੇ।" (ਵਗਦੇ)

- ਗਉ **੫,** ਵਾਰ ੯:੪ (320)

"ਨਚਿ ਨਚਿ ਹਸਹਿ **ਚਲਹਿ** ਸੇ ਰੋਇ।" (ਜਾਂਦੀ ਵੇਰ)

- ਆਸਾ **੧,** ਵਾਰ ੫ਸ, **੧,** ੨:੨੩ (465)

**ਚਲਹੁ –**

"ਈਹਾ ਖਾਟਿ **ਚਲਹੁ** ਹਰਿ ਲਾਹਾ ਆਗੈ ਬਸਨੁ ਸੁਹੇਲਾ।" (ਜਾਉ, ਚਲੋ)

- ਗਉ **੫,** ਸੋਹ ੫, ੧:੨ (13)

**ਚਲਚਿਤ** ---- ਚੰਚਲ, ਚਲਾਇਮਾਨ ਹੈ ਜਿਤ ਦਾ ਚਿਤ

"**ਚਲਚਿਤ** ਵਿਤ ਭ੍ਰਮਾਭ੍ਰਮੰ ਜਗੁ ਮੋਹ ਮਗਨ ਹਿਤੰ।"

- ਗੂਜ **੧,** ਅਸ ੫, ੩:੧ (505)

"**ਚਲਚਿਤ** ਜੋਗੀ ਆਸਣੁ ਤੇਰਾ।" (ਚਲਾਇਮਾਨ)

- ਰਾਮ **੫,** ੧੩, ੩:੧ (886)

**ਚਲਣ** ------ (1) ਤੁਰਨ

"ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ **ਚਲਣ** ਵੇਲਾ ਆਦੀ।"

- ਸਿਰੀ **੪,** ਪਹ ੩, ੪:੧ (77)

**ਹੋਰ ਰੂਪ:**

**ਚਲਣਹਾਰ –**

"ਦਰਿ ਕੂਚਾ ਕਰਿ ਗਏ ਅਵਰੇ ਭਿ **ਚਲਣਹਾਰ।**" (ਤੁਰਨ ਵਾਲੇ, ਚਲਾਇਮਾਨ, ਨਾਸ਼ਵਾਨ)

- ਸਿਰੀ **੧,** ਅਸ ੧੭, ੩:੨ (64)

(2) ਪੈਰ

"ਚਬਣ **ਚਲਣ** ਰਤੰਨ ਸੇ ਸੁਣੀਅਰ ਬਹਿ ਗਏ।"

- ਸਲੋ **ਫਰ,** ੭੭:੧ (1381)

**ਚਲਣਹਾਰ** --- (1) ਚਲਾਇਮਾਨ, ਨਾਸ਼ਵਾਨ ਵੇਖੋ 'ਚਲਣ' (1)

**ਹੋਰ ਰੂਪ:**

**ਚਲਣਹਾਰਾ –**

"ਮੋਹੁ ਕੁਟੰਬੁ ਦਿਸਿ ਆਵਦਾ ਸਭੁ **ਚਲਣਹਾਰਾ** ਆਵਣ ਜਾਣਾ।"

- ਗਉ **੪,** ਵਾਰ ੧੦:੩ (305)

**ਚਲਣਹਾਰੁ –**

"ਤਿਸੁ ਸਿਉ ਨੇਹੁ ਨ ਕੀਜਈ ਜੋ ਦੀਸੈ **ਚਲਣਹਾਰੁ**।"

- ਸਿਰੀ **੧,** ੨੦, ੩:੨ (21)

"ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ।" (ਜਗਤ ਨੂੰ ਚਲਾਇਮਾਨ ਰੂਪ ਵਿਚ ਜਾਣ ਲਵਾਂ)

- ਸਿਰੀ **੧,** ਅਸ ੧੬, ੨:੧ (63)

(2) ਪ੍ਰਾਣੀ, ਮੁਸਾਫਰ

"ਚਲੇ **ਚਲਣਹਾਰ** ਵਾਟ ਵਟਾਇਆ।"

- ਆਸਾ **੧,** ਅਸ ੧੬, ੧:੧ (419)

**ਚਲਣਵਾਰਾ** -- ਚਲਣ ਦਾ ਸਮਾਂ

"ਆਇਆ ਹਕਾਰਾ **ਚਲਣਵਾਰਾ** ਹਰਿ ਰਾਮ ਨਾਮਿ ਸਮਾਇਆ।"

- ਰਾਮ ਸੁੰਦ, ਸਦ ੧:੫ (923)

"ਅੰਤਿ ਸਖਾਈ **ਚਲਣਵਾਰਾ**"

- ਮਾਰੂ **੧,** ਸੋਲਾ ੨੨, ੪:੨ (1044)

**ਚਲਣਾ** ------ ਤੁਰਨਾ

"ਹੁਕਮਿ ਰਜਾਈ **ਚਲਣਾ** ਨਾਨਕ ਲਿਖਿਆ ਨਾਲਿ।"

- ਜਪੁ **੧,** ੧:੬ (1)

"ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ **ਚਲਣਾ**।"

- ਰਾਮ **੩,** ਅਨੰ ੧੪:੨ (918)

(2) ਚਲੇ ਜਾਣਾ

"ਹੁਣਿ ਉਠਿ **ਚਲਣਾ** ਮੁਹਤਿ ਕਿ ਤਾਲਿ।"

- ਧਨਾ **੧,** ੩, ੪:੧ (661)

**ਚਲਣਿ** ------ ਚਲਾਇਮਾਨ

"ਹਉਮੈ ਬੰਧਨ ਸਤਿਗੁਰਿ ਤੋੜੇ ਚਿਤੁ ਚੰਚਲੁ **ਚਲਣਿ** ਨ ਦੀਨਾ ਹੇ।"

- ਮਾਰੂ **੧,** ਸੋਲਾ ੮, ੧੬:੩ (1028)

**ਚਲਣੁ** ------ (1) ਚਲਣਾ

"ਓਨੀ **ਚਲਣੁ** ਸਦਾ ਨਿਹਾਲਿਆ ਹਰਿ ਖਰਚੁ ਲੀਆ ਪਤਿ ਪਾਇ।"

- ਸਿਰੀ **੫,** ੭੦, ੨:੨ (42)

**ਹੋਰ ਰੂਪ:**

**ਚਲਣੈ** –

"ਮੁਕਾਮੁ ਕਰਿ ਘਰਿ ਬੈਸਣਾ ਨਿਤ **ਚਲਣੈ** ਕੀ ਧੋਖ।"

- ਸਿਰੀ **੧,** ਅਸ ੧੭, ੧:੧ (64)

(2) ਵਰਤਣ

"ਆਗੈ **ਚਲਣੁ** ਅਉਰੁ ਹੈ ਭਾਈ ਊਹਾ ਕਾਮਿ ਨ ਆਇਆ।"

- ਗਉ **੫,** ੨੧੬*, ੧:੨ (216)

**ਚਲਤ** ------ (1) ਕੌਤਕ, ਚੋਜ, ਚਰਿਤ੍ਰ

"ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ **ਚਲਤ** ਮੋਹੀ।"

- ਧਨਾ ੧, ਸੋਹ ੩, ੨:੨ (13)

"ਕਉਣੁ ਜਾਣੈ **ਚਲਤ** ਤੇਰੇ ਅੰਧਿਆਰੇ ਮਹਿ ਦੀਪ।"

- ਤਿਲੰ **੫,** ੪, ੧:੨ (724)

(2) ਚਲਦਿਆਂ

"ਹਰਿ ਮਾਰਗਿ **ਚਲਤ** ਭ੍ਰਮੁ ਸਗਲਾ ਖੋਇਆ।"

- ਮਾਝ **੫,** ਅਸ ੧੭, ੨:੨ (99)

(3) ਚਲਣ

"ਬਿਖੈ ਬਿਲਾਸ ਕਹੀਅਤ ਬਹੁਤੇਰੇ **ਚਲਤ** ਨ ਕਛੂ ਸੰਗਾਰੇ।"

- ਟੋਡੀ **੫,** ੭, ੨:੧ (713)

(4) ਚਲਾ ਗਿਆ, ਬੀਤ ਗਿਆ

"ਤਨੁ ਧਨੁ ਜੋਬਨੁ **ਚਲਤ** ਗਇਆ।"

- ਬਿਲਾ **੫,** ੧੧੦, ੧*:੧ (826)

(5) ਤੁਰਦੀ ਭਾਵ ਵੱਧਦੀ ਹੈ

"ਤ੍ਰਿਸਨਾ **ਚਲਤ** ਬਹੁ ਪਰਕਾਰਿ।"

- ਸਾਰ **੫,** ੧੦੭, ੧*:੧ (1225)

**ਚਲਤਉ** ---- (1) ਦੋੜਦਾ, ਭਜਦਾ, ਚੰਚਲ

"**ਚਲਤਉ** ਮਨੁ ਰਾਖੈ ਅੰਮ੍ਰਿਤੁ ਚਾਖੈ।"

- ਆਸਾ **੧,** ੧੩, ੪:੧ (352)

"ਇਹੁ ਮਨੁ **ਚਲਤਉ** ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ।"

- ਰਾਮ **੧,** ਸਿਗੋ ੬:੩ (938)

(2) ਚਲਾਇਮਾਨ, ਨਾਸ਼ਮਾਨ

"ਸਭੁ ਜਗੁ **ਚਲਤਉ** ਪੇਖੀਐ ਨਿਹਚਲੁ ਹਰਿ ਕੋ ਨਾਉ।"

- ਆਸਾ **੫,** ਅਸ ੨, ੪:੧ (431)

**ਚਲਤਾ** ----- (1) ਕੌਤਕ, ਚਰਿਤ੍ਰ, ਚੋਜ

"**ਚਲਤਾ** ਤੁਮਾਰੇ ਦੇਖਿ ਮੋਹੀ ਉਦਾਸ ਧਨ ਕਿਉ ਧੀਰਏ।"

- ਗਉ **੫,** ਛੰਤ ੧, ੨:੩ (247)

(2) ਤੁਰਦਾ, ਦੌੜਦਾ ਭਾਵ ਚੰਚਲ

"ਉਠਿ **ਚਲਤਾ** ਠਾਕਿ ਰਖਹੁ ਘਰਿ ਅਪੁਨੈ ਦੁਖੁ ਕਾਟੇ ਕਾਟਣਹਾਰਾ ਹੇ।"

- ਮਾਰੂ **੧,** ਸੋਲਾ ੧੦, ੧੬:੩ (1031)

**ਚਲਤੀ** ----- (1) ਚਲੀ ਜਾਂਦੀ ਹੈ

"ਤਿਆਗਿ **ਚਲਤੀ** ਮਹਾ ਚੰਚਲਿ ਦੋਖ ਕਰਿ ਕਰਿ ਜੋਰੀ।"

- ਬਿਹਾ **੫,** ਛੰਤ ੮, ੩:੫ (547)

(2) ਜਾਂਦੀ (ਵਾਰੀ)

"**ਚਲਤੀ** ਬਾਰ ਤੇਰੋ ਕਛੂ ਨਾਹਿ।"

- ਬਸੰ **੧,** ਅਸ ੫, ੪:੨ (1189)

**ਚਲਤੁ** ------ (1) ਕੌਤਕ, ਚੋਜ, ਕ੍ਰਿਸ਼ਮਾ

"ਕਾਲਬੂਤ ਕੀ ਹਸਤਨੀ ਮਨ ਬਉਰਾ ਰੇ **ਚਲਤੁ** ਰਚਿਓ ਜਗਦੀਸ।"

- ਗਉ **ਕਬ,** ੫੭, ੧:੧ (335)

(2) ਚਾਲ, ਗਤੀ

"ਸੂਰਜੁ ਚੰਦੁ ਸਿਰਜਿ ਅਨੁ ਅਹਿਨਿਸਿ **ਚਲਤੁ** ਵੀਚਾਰੋ।"

- ਵਡ **੧,** ਅਲਾ ੩, ੧:੪ (580)

**ਚਲਤੇ** ------ (1) ਚਲਦਿਆਂ, ਤੁਰਦੇ ਹੋਇਆਂ

"ਹਰਿ ਧਨੁ **ਚਲਤੇ** ਹਰਿ ਧਨੁ ਬੈਸੇ ਹਰਿ ਧਨੁ ਜਾਗਤ ਸੂਤਾ।"

- ਗੂਜ **੫,** ੩, ੧*:੨ (495)

(2) ਚਲਣ ਲਗਿਆਂ, ਤੁਰਨ ਲਗਿਆਂ, ਜਾਣ ਵੇਲੇ

"ਏਤੀ ਨ ਜਾਨਉ ਕੇਤੀਕ ਮੁਦਤਿ **ਚਲਤੇ** ਖਬਰਿ ਨ ਪਾਇਓ।"

- ਮਾਰੂ **੫,** ੪, ੧*:੨ (999)

(3) ਦੌੜਦੇ, ਚੰਚਲ

"ਰਹੈ ਅਲਿਪਤੁ **ਚਲਤੇ** ਘਰਿ ਆਣੈ।"

- ਮਾਰੂ **੧,** ਸੋਲਾ ੨੧, ੧੫:੨ (1042)

**ਚਲੰਤੇ** ------ ਤੁਰਦੇ ਭਾਵ ਜਾਂਦੀ

"ਉਬਟ **ਚਲੰਤੇ** ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ।"

– ਕੇਦਾ **ਕਬ,** ੩, ੪:੨ (1123)

**ਚਲਤੈ** ------ (1) ਚੋਜ, ਖੇਡ, ਕੌਤਕ

"ਤੂ ਘਟਿ ਘਟਿ ਇਕੁ ਵਰਤਦਾ ਸਚੁ ਸਾਹਿਬ **ਚਲਤੈ**।"

– ਗਉ **੪,** ਵਾਰ ੨੪:੪ (314)

(2) ਤੁਰ ਪੈਂਦੇ, ਚਲਦਿਆਂ

"ਅਹਿਨਿਸਿ ਭੋਗੈ ਚੋਜ ਬਿਨੋਦੀ ਉਠਿ **ਚਲਤੈ** ਮਤਾ ਨ ਕੀਨਾ ਹੇ।"

– ਮਾਰੂ **੧,** ਸੋਲਾ ੮, ੬:੩ (1028)

**ਚਲਤੌ** ------ ਦੌੜਦੇ ਫਿਰਦੇ, ਭਟਕਦੇ

"**ਚਲਤੌ** ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ।"

– ਸੋਰ **੧,** ੧੧, ੩:੧ (599)

**ਚਲੰਥੋ** ------ ਚਲਦਾ ਹੈ

"ਕੀਰਤਿ ਸਾਥਿ **ਚਲੰਥੋ** ਭਣੰਤਿ ਨਾਨਕ ਸਾਧ ਸੰਗੇਣ।"

– ਗਾਥਾ **੫,** ੩:੨ (1360)

**ਚਲਦਾ** ----- (1) ਤੁਰੀ ਜਾਂਦਾ

"ਵਾਟ ਵਟਾਊ ਆਇਆ ਨਿਤ **ਚਲਦਾ** ਸਾਥੁ ਦੇਖੁ।"

– ਸਿਰੀ **੧,** ਅਸ ੧੩, ੨:੩ (61)

"ਉਹ ਹਰਿ ਮਾਰਗਿ ਆਪਿ **ਚਲਦਾ** ਹੋਰਨਾ ਨੋ ਹਰਿ ਮਾਰਗਿ ਪਾਏ।" (ਤੁਰਦਾ)

– ਮਾਝ **੧,** ਵਾਰ ਪਸ, **੪,** ੨:੨ (140)

(2) ਜਾਣ ਵਾਲਾ ਪ੍ਰਾਣੀ

"ਜੇ **ਚਲਦਾ** ਲੈ ਚਲਿਆ ਕਿਛੁ ਸੰਪੈ ਨਾਲੇ।"

– ਆਸਾ **੧,** ਅਸ ੧੩, ੬:੧ (418)

(3) ਜਾਂਦਾ ਹੋਇਆ

"ਜਮ ਦੁਆਰਿ ਜਾ ਪਕੜਿ ਚਲਾਇਆ ਤਾ **ਚਲਦਾ** ਪਛੁਤਾਣਾ।"

– ਧਨਾ **੧,** ੨, ੪:੨ (661)

**ਹੋਰ ਰੂਪ:**

**ਚਲਦਿਆ –**

"**ਚਲਦਿਆ** ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ।" (ਜਾਣ ਲੱਗਿਆਂ, ਮਰਿਆਂ)

– ਸਿਰੀ **੪,** ਵਣ ੧, ੩:੨ (82)

**ਚਲਦੀ** ----- ਤੁਰੀ, ਚਲੀ

"ਜਿਉ ਲਾਹਾ ਤੋਟਾ ਤਿਵੈ ਵਾਟ **ਚਲਦੀ** ਆਈ।"

– ਆਸਾ **੧,** ਅਸ ੧੩, ੧੦:੧ (418)

**ਚਲੰਦੀ** ----- ਤੁਰਦੀ, ਅੱਗੇ ਵੱਧਦੀ

"ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ **ਚਲੰਦੀ**।"

– ਸਿਰੀ **੪,** ਛੰਤ ੧, ੫:੨ (79)

**ਚਲਦੀਆ** --- ਤੁਰਦੀਆਂ

"ਸਤਿਗੁਰ ਕੈ ਭਾਣੈ **ਚਲਦੀਆ** ਨਾਮੇ ਸਹਜਿ ਸੀਗਾਰੁ।"

– ਆਸਾ **੩,** ਅਸ ੩੦, ੨:੨ (426)

**ਹੋਰ ਰੂਪ:**

**ਚਲਦੇ –**
"ਜਿਉ ਆਪਿ ਚਲਾਵਹਿ ਤਿਉ **ਚਲਦੇ** ਕਿਛੁ ਵਸਿ ਨ ਜੰਤਾ।"
– ਮਾਰੂ **੫,** ਵਾਰ ੪:੮ (1095)

**ਚਲਨ** ------ ਤੁਰਨ
"ਸੰਗਿ **ਚਲਨ** ਕਉ ਤੋਸਾ ਦੀਨ੍ਹਾ ਗੋਬਿੰਦ ਨਾਮ ਕੇ ਬਿਉਹਾਰੀ।"
– ਆਸਾ **੫,** ੧੨੨, ੧:੨ (401)
"ਸਭੁ ਕੋਈ **ਚਲਨ** ਕਹਤ ਹੈ ਊਹਾਂ।" (ਜਾਣ ਲਈ)
– ਭੈਰ **ਕਬ,** ੧੬, ੧*:੧ (1161)

**ਹੋਰ ਰੂਪ:**

**ਚਲਨਾ –**
"ਬਾਵੈ ਮਾਰਗੁ ਟੇਢਾ **ਚਲਨਾ**।" (ਤੁਰਨਾ)
– ਗਉ **੫,** ੯੮, ੩:੧ (185)
"ਇਤਨੀ ਨ ਬੂਝੈ ਕਬਹੂ **ਚਲਨਾ** ਬਿਕਲ ਭਇਓ ਸੰਗਿ ਮਾਇਓ।" (ਚਾਲੇ ਪਾ ਜਾਣੇ ਭਾਵ ਮਰਨਾ)
– ਦੇਵ **੫,** ੧੫, ੧*:੨ (531)
"ਤਨੁ ਧਨੁ ਆਪਨ ਥਾਪਿਓ ਹਰਿ ਜਪੁ ਨ ਨਿਮਖ ਜਪਿਓ ਅਰਥੁ ਦ੍ਰਬੁ ਦੇਖੁ ਕਛੁ ਸੰਗਿ ਨਾਹੀ **ਚਲਨਾ**।" (ਜਾਣਾ)
– ਧਨਾ **੫,** ੩੦, ੧:੨ (678)

**ਚਲਨਿ** ----- (1) ਉਠਦੇ, ਪੈਦਾ ਹੁੰਦੇ
"ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ ਇਤੁ ਦੋਸਤੀ **ਚਲਨਿ** ਵਿਕਾਰ।"
– ਵਡ **੪,** ਵਾਰ ੫ਸ, **੩,** ੧:੮ (587)

(2) ਚਲਦੇ ਹਨ, ਤੁਰਦੇ ਹਨ
"ਨਾਨਕ ਹਉ ਬਲਿਹਾਰੀ ਤਿੰਨ ਕਉ ਜੋ **ਚਲਨਿ** ਸਤਿਗੁਰ ਭਾਇ।"
– ਸੋਰ **੪,** ਵਾਰ ੨੪ਸ, **੩,** ੧:੪ (651)

**ਹੋਰ ਰੂਪ:**

**ਚਲੰਨਿ –**
"ਸੇ ਭਗਤ ਹਰਿ ਭਾਵਦੇ ਜੋ ਗੁਰਮੁਖਿ ਭਾਇ **ਚਲੰਨਿ**।" (ਤੁਰਨ)
– ਗਉ **੩,** ਅਸ ੯, ੨:੧ (233)

**ਚਲਨੀ –**
"ਨਾਨਕ ਨਾਲਿ ਨ **ਚਲਨੀ** ਜਲਿ ਬਲਿ ਹੋਏ ਛਾਰੁ।" (ਚਲਣ/ਤੁਰਨਗੇ)
– ਗਉ **੫,** ਵਾਰ ੨ਸ, **੫,** ੨:੨ (318)

**ਚਲਨੀ** ----- (1) ਚਲਣ/ਤੁਰਣਗੇ, ਵੇਖੋ 'ਚਲਨਿ' (2) ਟਲਦੇ
"ਸਾਹੇ ਲਿਖੇ ਨ **ਚਲਨੀ** ਜਿੰਦੂ ਕੂੰ ਸਮਝਾਇ।"
– ਸਲੋ **ਫਰ,** ੧:੪ (1377)

**ਚਲਨੈ** ------ ਤੁਰਨ/ਚਲਣ ਦਾ

"ਪੇਖਤ ਲੀਲਾ ਰੰਗ ਰੂਪ **ਚਲਨੈ** ਦਿਨੁ ਆਇਆ।"

- ਬਿਲਾ **੫,** ੫੦, ੩:੧ '813)

**ਚਲਨੋ** ------ ਚਲਾ ਜਾਏਗਾ, ਤੁਰ ਜਾਏਗਾ

"ਗਨਿ ਮਿਨਿ ਦੇਖਹੁ ਮਨੈ ਮਾਹਿ ਸਰਪਰ **ਚਲਨੋ** ਲੋਗ।"

- ਗਉ **੫,** ਬਾਅ ੧੯ਸ:੧ (254)

**ਚਲੰਨਿ੍** ----- ਤੁਰਨ

"ਸਜਣ ਸੇਈ ਨਾਲਿ ਮੈ ਚਲਦਿਆ ਨਾਲਿ **ਚਲੰਨਿ੍**।"

- ਸੂਹੀ **੧,** ੩, ੧*:੧ (729)

**ਚਲਾ** ------ ਮੈਂ ਤੁਰਾਂ

"ਆਪੁ ਛੋਡਿ ਚਰਣੀ ਲਗਾ **ਚਲਾ** ਤਿਨ ਕੈ ਭਾਇ।"

- ਸਿਰੀ **੩,** ੪੪, ੨:੨ (30)

**ਹੋਰ ਰੂਪ:**

"ਫਰੀਦਾ ਦਰ ਦਰਵੇਸੀ ਗਾਖੜੀ **ਚਲਾਂ** ਦੁਨੀਆਂ ਭਤਿ।" (ਚਲ ਰਿਹਾ ਹਾਂ)

- ਸਲੋ **ਫਰ,** ੨:੧ (1378)

**ਚਲਾਉ** ----- ਚਲਾਵਾਂ

"ਮਸੂ ਤੋਟਿ ਨ ਆਵਈ ਲੇਖਣਿ ਪਉਣੁ **ਚਲਾਉ**।"

- ਸਿਰੀ **੧,** ੨, ੪:੨ (15)

**ਚਲਾਊ** ----- ਚਲਣ ਵਾਲਾ, ਨਾਸ ਹੋ ਜਾਣ ਵਾਲਾ

"ਸੋ ਨਿਵਾਹੂ ਗਡਿ ਜੋ **ਚਲਾਊ** ਨ ਥੀਐ।"

- ਮਾਰੂ **੫,** ਵਾਰ ੧੪ਸ, **੫,** ੧:੧ (1099)

**ਚਲਾਏ** ----- (1) ਚਲਾਉਂਦਾ, ਦਿੰਦਾ

"ਹੁਕਮੁ **ਚਲਾਏ** ਨਿਸੰਗ ਹੋਇ ਵਰਤੈ ਅਫਰਿਆ।"

- ਸਿਰੀ **੫,** ੭੨, ੩:੧ (42)

(2) ਤੋਰਦਾ

"ਜਨ ਨਾਨਕ ਕੇ ਪ੍ਰਭ ਤੂ ਧਣੀ ਜਿਉ ਭਾਵੈ ਤਿਵੈ **ਚਲਾਇ**।"

- ਗਉ **੪,** ਵਾਰ ੭ਸ, **੪,** ੨:੮ (303)

(3) ਤੋਰ, ਭਾਵ ਬਦਲ ਡੋਲਾਅ

"ਗੁਰਮਤਿ ਅਚੁਲ ਹੈ **ਚਲਾਇ** ਨ ਸਕੈ ਕੋਇ।"

- ਬਿਹਾ **੪**, ਵਾਰ ੨ਸ, **੩,** ੧:੩ (548)

(4) ਚਲਾਉਂਦਾ ਭਾਵ ਛਡਦਾ, ਮਾਰਦਾ

"ਤੀਖਣ ਬਾਣ **ਚਲਾਇ** ਨਾਮੁ ਪ੍ਰਭ ਧ੍ਯਾਈਐ।"

- ਫੁਨ **੫,** ੧੬:੩ (1363)

**ਚਲਾਇਓ** --- (1) (ਪਕੜ) ਲਿਆ

"ਜਿਉ ਕੁੰਚਰੁ ਤਦੂਐ ਪਕਰਿ **ਚਲਾਇਓ** ਕਰਿ ਊਪਰੁ ਕਢਿ ਨਿਸਤਾਰੇ।"

- ਨਟ **੪,** ਅਸ ੪, ੧*:੨ (982)

(2) ਤੁਰ ਪਿਆ, ਚਲਾ ਗਿਆ
"ਰਤਨ ਜਵੇਹਰ ਬਨਜਨਿ ਆਇਓ ਕਾਲਰੁ ਲਾਦਿ **ਚਲਾਇਓ**"
- ਮਾਰੂ **੫,** ਅਸ ੧, ੨:੧ (1017)

**ਚਲਾਇਓਨੁ** -- ਦਿਤਾ, ਮਨਾਇਆ (ਹੁਕਮ)
"ਸਚਾ ਅਮਰੁ **ਚਲਾਇਓਨੁ** ਕਰਿ ਸਚੁ ਫੁਰਮਾਣੁ।"
- ਸੂਹੀ **੩,** ਵਾਰ ੧੧:੧ (789)

**ਚਲਾਇਆ** --- (1) ਤੋਰ ਲਿਆ, ਅਗੇ ਲਾ ਲਿਆ, ਧਕਿਆ
"ਜਾ ਜਮਿ ਪਕੜਿ **ਚਲਾਇਆ** ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ।"
- ਸਿਰੀ **੧,** ਪਹ ੧, ੪:੨ (75)
"ਜਮ ਦੁਆਰਿ ਜਾ ਪਕੜਿ **ਚਲਾਇਆ** ਤਾ ਚਲਦਾ ਪਛੁਤਾਣਾ।"
- ਧਨਾ **੧,** ੨, ੪:੨ (661)
(2) ਤੋਰਿਆ
"ਕਰਤਾ ਕਰੇ ਸੁ ਹੋਗੁ ਨ ਚਲੈ **ਚਲਾਇਆ।**"
- ਮਾਝ **੧,** ਵਾਰ ੪:੮ (140)
"ਸਿਰਿ ਸਿਰਿ ਹੋਇ ਨਿਬੇੜੁ ਹੁਕਮਿ **ਚਲਾਇਆ**।" (ਹੁਕਮ ਅਨੁਸਾਰ ਚਲਾਉਂਦਾ ਹੈ)
- ਮਲਾ **੧,** ਵਾਰ ੨੬:੧ (1290)
(3) ਪਰਚਲਤ ਕੀਤਾ, ਪਸਾਰ ਦਿੱਤਾ
"ਝੂਠਾ ਪਰਪੰਚੁ ਜੋਰਿ **ਚਲਾਇਆ**।"
- ਗਉ **ਕਬ,** ੬੦, ੨:੨ (337)
(4) ਕਾਇਮ ਕੀਤਾ, ਤੋਰਿਆ ਭਾਵ ਕੀਤਾ
"ਨਾਨਕਿ ਰਾਜੁ **ਚਲਾਇਆ** ਸਚੁ ਕੋਟੁ ਸਤਾਣੀ ਨੀਵ ਦੈ।"
- ਰਾਮ **ਬਸ,** ਵਾਰ ੧:੩ (966)
(5) ਦਿਤਾ, ਮਨਾਇਆ (ਹੁਕਮ)
"ਜੀਅ ਉਪਾਇ ਰਿਜਕੁ ਦੇ ਆਪੇ ਸਿਰਿ ਸਿਰਿ ਹੁਕਮੁ **ਚਲਾਇਆ**।"
- ਮਾਰੂ **੧,** ਸੋਲਾ ੨੨, ੧:੩ (1042)
"ਆਪੇ ਸੂਰਾ ਅਮਰੁ **ਚਲਾਇਆ**।" (ਭਾਵ ਹਕੂਮਤ ਕੀਤੀ)
- ਮਾਰੂ **੫,** ਸੋਲਾ ੧੦, ੧੩:੨ (1082)
(6) ਵਿਸਫੋਟਿਤ ਕੀਤਾ
"ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ **ਚਲਾਇਆ**।"
- ਭੈਰ **ਕਬ,** ੧੭, ੪:੧ (1161)
(7) ਸ਼ੁਰੂ ਕੀਤਾ, ਭਾਵ ਖੜਾ ਕੀਤਾ
"ਬਕਿ ਬਕਿ ਵਾਦੁ **ਚਲਾਇਆ** ਬਿਨੁ ਨਾਵੈ ਬਿਖੁ ਜਾਣਿ।"
- ਪ੍ਰਭਾ **੧,** ੧੩, ੧:੨ (1331)
(8) ਟਾਲੇ ਨਹੀਂ ਜਾ ਸਕਦੇ
"ਤਿਨ੍ਹਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ **ਚਲਾਇਆ**।" (ਕਰਮਾਂ ਤੋਂ ਭਾਗ ਟਾਲਿਆਂ ਨਹੀਂ ਟਾਲੇ ਜਾ ਸਕਦੇ)
- ਪ੍ਰਭਾ **੧,** ਅਸ ੪, ੪:੨ (1344)

**ਚਲਾਇਹਿ** --- ਤੋਰੇ

"ਜਿਉ ਤੂ **ਚਲਾਇਹਿ** ਤਿਵੈ ਚਲਹ ਸੁਆਮੀ ਹੋਰ ਕਿਆ ਜਾਣਾ ਗੁਣ ਤੇਰੇ।"
- ਰਾਮ **੩,** ਅਨੰ ੧੫:੧ (919)

**ਚਲਾਇਦਾ ---** (1) ਤੋਰਦਾ
"ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ **ਚਲਾਇਦਾ**।"
- ਆਸਾ **੧,** ਵਾਰ ੧੬:੧ (472)

(2) ਦਿੰਦਾ, ਮਨਾਂਦਾ (ਹੁਕਮ)
"ਆਪੇ ਹੁਕਮੁ **ਚਲਾਇਦਾ** ਜਗੁ ਧੰਧੈ ਲਾਇਆ।"
- ਸੂਹੀ **੩,** ਵਾਰ ੧੨:੧ (789)

**ਚਲਾਇਦੇ ---** ਕਰਦੇ, ਤੋਰਦੇ
"ਨਿਰਵੈਰਾ ਨਾਲਿ ਜਿ ਵੈਰੁ **ਚਲਾਇਦੇ** ਤਿਨ ਵਿਚਹੁ ਤਿਸਟਿਆ ਨ ਕੋਇ।"
- ਗਉ **੪,** ਵਾਰ ੫ਸ, **੪,** ੨:੩ (302)

**ਚਲਾਇਨਿ ---** ਅਗੇ ਤੋਰ/ਲਾ ਲੈਣ
"ਪਕੜਿ **ਚਲਾਇਨਿ** ਦੂਤ ਜਮ ਕਿਸੈ ਨ ਦੇਨੀ ਭੇਤੁ।"
- ਮਾਝ **੫,** ਬਾਰਾ ੭:੪ (134)

**ਚਲਾਈ -----** (1) ਤੋਰ ਲਵਾਂ, ਅਗੇ ਲਾ ਲਵਾਂ
"ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ **ਚਲਾਈ**।"
- ਮਾਝ **੧,** ਵਾਰ ੧੯ਸ, **੧,** ੧:੨ (147)

(2) ਚਲ ਸਕਦੀ ਹੈ
"ਮਾਨੁਖ ਕੀ ਕਹੁ ਕੇਤ **ਚਲਾਈ**।"
- ਆਸਾ **੫,** ੭੯, ੨:੨ (390)

(3) ਦਾਗੀ
"ਓਨ੍ਹੀ ਤੁਪਕ ਤਾਣਿ **ਚਲਾਈ** ਓਨ੍ਹੀ ਹਸਤਿ ਚਿੜਾਈ।"
- ਆਸਾ **੧,** ਅਸ ੧੨, ੫:੨ (418)

(4) ਅਰੰਭ ਕੀਤੇ/ਤੋਰੇ ਹਨ
"ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ **ਚਲਾਈ**।"
- ਆਸਾ **ਕਬ,** ੮, ੧:੧ (477)

"ਜਨ ਨਾਨਕ ਦੂਜੀ ਲਾਵ **ਚਲਾਈ** ਅਨਹਦ ਸਬਦ ਵਜਾਏ।" (ਆਰੰਭੀ)
- ਸੂਹੀ **੪,** ਛੰਤ ੨, ੨:੬ (774)

(5) ਚਲਾ ਰਿਹਾ/ਵਰਤ ਰਿਹਾ ਹੈ
"ਚੰਦੁ ਸੂਰਜੁ ਦੁਇ ਸਾਥ **ਚਲਾਈ**।" (ਚੰਦ ਸੂਰਜ ਦੋਵੇਂ ਨਾਲ ਚਲਾਈਆਂ ਹਨ)
- ਆਸਾ **ਕਬ,** ੩੬, ੨:੨ (484)

(6) ਤੋਰਦਾ ਹੈ, ਚਲਾਂਦਾ ਹੈ
"ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ ਜਿਸ ਨੋ ਦੇਇ ਸੁ ਹਰਿ ਧਨੁ ਲਦਿ **ਚਲਾਈ**।"
- ਸੂਹੀ **੪,** ੧੦, ੬:੧ (734)

"ਸਚਾ ਸਾਹਿਬੁ ਸਚੁ ਪਰਖੈ ਸਾਚੈ ਹੁਕਮਿ **ਚਲਾਈ** ਹੇ।" (ਚਲਾਉਂਦਾ/ਤੋਰਦਾ)
- ਮਾਰੂ **੧,** ਸੋਲਾ ੪, ੩:੩ (1023)

**ਚਲਾਈਅਹਿ** -- ਤੋਰੀਏ, ਅੱਗੇ ਲਾ ਲਈਏ

"ਮਨਮੁਖਿ ਬੰਨ੍ਹਿ **ਚਲਾਈਅਹਿ** ਨ ਮਿਲਹੀ ਵਗਿ ਸਗਿ।"

- ਸਲੋ **੩,** ੬:੪ (1413)

**ਚਲਾਈਆ** --- (1) ਤੁਰਦੇ ਹਾਂ

"ਲੇਖੈ ਵਾਟ **ਚਲਾਈਆ** ਲੇਖੈ ਸੁਣਿ ਵੇਖਾਉ।"

- ਸਿਰੀ **੧,** ੩, ੧:੨ (15)

**ਹੋਰ ਰੂਪ:**

**ਚਲਾਈਐ** –

"ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ।" (ਹੁਕਮ ਅੰਦਰ ਹੀ ਤੁਰਦਾ ਹੈ)

- ਮਾਝ **੧,** ਵਾਰ ੨ਜ਼ਸ, **੧,** ੨:੩ (148)

(2) ਅਗੇ ਲਾ ਲਈਆਂ, ਤੋਰ ਲਈਆਂ

"ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ **ਚਲਾਈਆ**"

- ਤਿਲੰ **੪,** ਅਸ ੨, ੧੩:੨ (726)

**ਹੋਰ ਰੂਪ:**

**ਚਲਾਈਐ** –

"ਆਸਾ ਬੰਧਿ **ਚਲਾਈਐ** ਮੁਹੇ ਮੁਹਿ ਚੋਟਾ ਖਾਇ।" (ਤੋਰ ਲਈਦਾ ਹੈ)

- ਸਿਰੀ **੧,** ਅਸ ੧੩, ੭:੨ (61)

**ਚਲਾਏ** ----- (1) ਤੋਰਦਾ/ਚਲਾਉਂਦਾ ਹੈ

"ਹੁਕਮੀ ਹੁਕਮੁ **ਚਲਾਏ** ਰਾਹੁ।"

- ਜਪੁ **੧,** ੩:੧੩ (2)

"ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ।" (ਹੁਕਮ ਅਨੁਸਾਰ ਚਲਾਉਂਦਾ ਹੈ)

- ਆਸਾ **੧,** ਅਸ ੧੨, ੭:੩ (418)

(2) ਰਾਜ ਕਰਦਾ, (ਹੁਕਮ) ਕਰਦਾ/ਦਿੰਦਾ

"ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ **ਚਲਾਏ**।"

- ਸਿਰੀ **੪,** ਵਾਰ ੧੫:੧ (89)

(3) ਪ੍ਰਚਲਤ ਕਰੇ, ਤੋਰੇ

"ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ **ਚਲਾਏ** ਰਾਹ।"

- ਮਾਝ **੧,** ਵਾਰ ੧੪ਸ, **੧,** ੧:੨ (144)

(4) ਤੋਰੇ

"ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ ਸਭਿ ਚਲਹਿ ਚਲਾਏ।" (ਸਾਰੇ ਚਲਾਏ ਹੋਏ ਚਲਦੇ ਹਨ)

- ਆਸਾ **੪,** ਛੰਤ ੧੮, ੩:੨ (450)

(5) ਚਲਾਉਣਾ ਭਾਵ ਵਰਤੋਂ ਵਿਚ ਲਿਆਉਣਾ

"ਆਪਿ ਸਰਾਫੁ ਕਸਵਟੀ ਲਾਏ ਆਪੇ ਪਰਖੇ ਆਪਿ **ਚਲਾਏ**।"

- ਬਿਲਾ **੩,** ੨, ੨:੨ (797)

(6) ਲੱਦ ਲਏ (ਭਾਵ)

"ਸਾਚੀ ਬਸਤੁ ਕੇ ਭਾਰ **ਚਲਾਏ** ਪਹੁਚੇ ਜਾਇ ਭੰਡਾਰੀ।"

- ਕੇਦਾ **ਕਬ,** ੨, ੨:੨ (1123)

(7) ਅਗੇ ਲਾ ਲੈਂਦਾ ਹੈ

"ਕਾਲੁ **ਚਲਾਏ** ਬੰਨਿ੍ ਕੋਇ ਨ ਰਖਸੀ।"

- ਮਲਾ **੧,** ਵਾਰ ੨੬:੩ (1290)

**ਚਲਾਹਾ** ----- ਟਾਲਿਆ

"ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ ਕਿਰਤੁ ਨ ਚਲੈ **ਚਲਾਹਾ** ਹੇ।"

- ਮਾਰੂ **੩,** ਸੋਲਾ ੧੪, ੮:੩ (1058)

**ਚਲਾਹੀ** ----- ਚਲਾਉਂਦਾ ਹੈ, ਤੋਰਦਾ ਹੈ

"ਸਭਨਾ ਤੇਰਾ ਜੋਰੁ ਹੈ ਜਿਉ ਭਾਵੈ ਤਿਵੈ **ਚਲਾਹੀ**।"

- ਰਾਮ **੩,** ਵਾਰ ੨:੪ (947)

**ਚਲਾਹੁ** ----- ਚਲਾਉਂਦਾ ਹੈ, ਤੋਰਦਾ ਹੈ

"ਆਪੇ ਸਾਗਰੁ ਬੋਹਿਥਾ ਪਿਆਰਾ ਗੁਰੁ ਖੇਵਟੁ ਆਪਿ **ਚਲਾਹੁ**।"

- ਸੋਰ **੪,** ੧, ੪:੧ (604)

**ਚਲਾਵਉ** ---- ਭੇਜੋ

"ਪ੍ਰਥਮੇ ਮਤਾ ਜਿ ਪਤ੍ਰੀ **ਚਲਾਵਉ**।"

- ਆਸਾ **੫,** ੫, ੧:੧ (371)

**ਚਲਾਵਹਿ** ---- (1) ਚਲਾਉਂਦਾ ਹੈ

"ਤੁਧੁ ਆਪੈ ਭਾਵੈ ਤਿਵੈ **ਚਲਾਵਹਿ** ਸਭ ਤੇਰੈ ਸਬਦਿ ਸਮਾਇ ਜੀਉ।"

- ਆਸਾ **੪,** ਛੰਤ ੧੪, ੪:੨ (448)

(2) ਚਲਾ/ਤੋਰ ਰਹੇ ਹਨ

"ਸੰਜੋਗੁ ਵਿਜੋਗੁ ਦੁਇ ਕਾਰ **ਚਲਾਵਹਿ** ਲੇਖੇ ਆਵਹਿ ਭਾਗ।"

- ਜਪੁ **੧,** ੨੯:੩ (6)

**ਚਲਾਵਹੁ** ---- ਤੋਰੋ

"ਵਖਰੁ ਨਾਮੁ ਲਦਿ ਖੇਪ **ਚਲਾਵਹੁ**।"

- ਆਸਾ **੫,** ਅਸ ੧, ੬:੧ (430)

**ਚਲਾਇਹਿ** --- ਤੋਰੇ, ਚਲਾਵੇਂ

"ਜਿਵ ਤੂ **ਚਲਾਇਹਿ** ਤਿਵੈ ਚਲਹ ਜਿਨਾ ਮਾਰਗਿ ਪਾਵਹੇ।"

- ਰਾਮ **੩,** ਅਨੰ ੧੫:੫ (919)

**ਚਲਾਵਣਹਾਰਾ** - ਦੇਣ ਵਾਲਾ

"ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ ਤੂ ਹੁਕਮਿ **ਚਲਾਵਣਹਾਰਾ**"

- ਸੋਰ **੧,** ਅਸ ੧, ੭:੨ (635)

**ਚਲਾਵੈ** ----- (1) ਤੋਰਦਾ ਹੈ

"ਜਿਵ ਤਿਸੁ ਭਾਵੈ ਤਿਵੈ **ਚਲਾਵੈ** ਜਿਵ ਹੋਵੈ ਫੁਰਮਾਣੁ।"

- ਜਪੁ **੧,** ੩੦:੩ (7)

(2) ਚਲਾਂਦਾ

"ਸਭ ਘਟ ਭੀਤਰਿ ਹਾਟੁ **ਚਲਾਵੈ**"

- ਸੂਹੀ **ਰਵਿ,** ੨, ੨:੨ (794)

**ਚਲਿ** ------ ਤੁਰ, ਫਿਰ

"ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ ਦਹ ਦਹ ਦਿਸਿ **ਚਲਿ ਚਲਿ** ਹਾਢੇ।" (ਭਟਕ)

- ਗਉ **੪,** ੫੯, ੧:੧ (171)

"ਇਕਿ ਸਜਣ ਚਲੇ ਇਕਿ **ਚਲਿ** ਗਏ ਰਹਦੇ ਭੀ ਫੁਨਿ ਜਾਹਿ।" (ਚਲੇ ਗਏ)

- ਵਡ **੪,** ਵਾਰ ੨ਸ, **੩,** ੨:੧ (586)

"ਕਬ ਹੀ **ਚਲਿ** ਨ ਆਇਆ ਪੰਜੇ ਵਖਤ ਮਸੀਤਿ।" (ਤੁਰ ਕੇ)

- ਸਲੋ **ਫਰ,** ੨੦:੨ (1381)

**ਹੋਰ ਰੂਪ:**

**ਚਲਿਓ –**

"ਜਿਥੈ ਬਹਿ ਸਮਝਾਈਐ ਤਿਥੈ ਕੋਇ ਨ **ਚਲਿਓ** ਨਾਲਿ।" (ਨਿਭਿਆ ਤੁਰਿਆਂ)

- ਸਿਰੀ **੧,** ੩, ੨:੨ (15)

"ਤਿਆਗਿ **ਚਲਿਓ** ਹੈ ਮੂੜ ਨੰਗ।" (ਚਲਿਆ)

- ਗਉ **੫,** ੧੩੯, ੨:੨ (210)

"ਦੇਖਤ ਨੈਨ **ਚਲਿਓ** ਜਗੁ ਜਾਈ।" (ਜਗਤ ਚਲੀ/ਮਰੀ ਜਾਂਦਾ ਹੈ)

- ਆਸਾ **ਕਬ,** ੨੧, ੧*:੨ (481)

**ਚਲਿਓ** ----- (1) ਨਿਭਿਆ, ਵੇਖੋ 'ਚਲਿ'

(2) ਚਲਿਆ, ਵੇਖੋ 'ਚਲਿ'

(3) ਮਰੀ ਜਾਣਾ, ਵੇਖੋ 'ਚਲਿ'

(4) ਵਗੀ, ਚਲੀ

"ਸੀਤ ਮੰਦ ਸੁਗੰਧ **ਚਲਿਓ** ਸਰਬ ਥਾਨ ਸਮਾਨ।"

- ਮਾਰੂ **੫,** ਅਸ ੩, ੬:੧ (1018)

(5) ਚਲਣਾ

"ਕਬੀਰ ਭਾਰ ਪਰਾਈ ਸਿਰਿ ਚਰੈ **ਚਲਿਓ** ਚਾਹੈ ਬਾਟ।"

- ਸਲੋ **ਕਬ,** ੮੯:੧ (1369)

**ਚਲਿਆ** ---- ਤੁਰ ਪਿਆ

"ਨਾਨਕ ਉਠੀ **ਚਲਿਆ** ਸਭਿ ਕੂੜੇ ਤੁਟੇ ਨੇਹ।"

- ਸਿਰੀ **੧,** ੬, ੪:੩ (16)

"ਤੂ ਨੇੜੀ ਦੇਖਿ **ਚਲਿਆ** ਮਾਇਆ ਬਿਉਹਾਰੀ ਰਾਮ।" (ਤੁਰਿਆ ਹੈ)

- ਬਿਹਾ **੫,** ੯, ੧:੨ (547)

(2) ਜਾਂਦਾ, ਤੁਰਦਾ

"ਹਰਿ ਲਧਾ ਰਤਨੁ ਪਦਾਰਥੋ ਫਿਰਿ ਬਹੁੜਿ ਨ **ਚਲਿਆ**।"

- ਆਸਾ **੪,** ੧੮, ੧:੩ (450)

**ਚਲਿਤ** ----- ਕੌਤਿਕ, ਚੋਜ

"ਅਪੁਨੇ **ਚਲਿਤ** ਆਪਿ ਕਰਣੈਹਾਰ।"

- ਗਉ **੫,** ਸੁਖ ੧੨, ੭:੭ (279)

**ਹੋਰ ਰੂਪ:**

**ਚਲਿਤੁ –**
"ਆਪਨ **ਚਲਿਤੁ** ਆਪ ਹੀ ਕਰੈ।"
– ਗਉ **੫,** ਸੁਖ ੧੪, ੬:੨ (281)

**ਚਲੀ** ------ (1) ਤੁਰੀ, ਤੁਰ ਪਈ
"ਗੁਣਾ ਗਵਾਈ ਗੰਠੜੀ ਅਵਗਣ **ਚਲੀ** ਬੰਨਿ।"
– ਸਿਰੀ **੧,** ੨੪, ੪:੨ (23)
(2) ਜਾ ਰਹੀ ਹੈ
"ਲਗਾ ਕਿਤੁ ਕੁਫਕੜੇ ਸਭ ਮੁਕਦੀ **ਚਲੀ** ਰੈਣਿ।"
– ਸਿਰੀ **੫,** ੭੩, ੧*:੨ (43)
(3) ਪੇਸ਼ ਜਾਣਾ
"ਚਿਤ੍ਰ ਗੁਪਤ ਕਾ ਕਾਗਦੁ ਫਾਰਿਆ ਜਮਦੂਤਾ ਕਛੂ ਨ **ਚਲੀ**।"
– ਸਿਰੀ **੫,** ਛੰਤ ੨, ੩:੫ (79)
(4) ਪੁਰਾਣਾ, ਚਲਣਾ, ਬਰ ਆਉਣਾ
"ਧੋਹੁ ਨ **ਚਲੀ** ਖਸਮ ਨਾਲਿ ਲਬਿ ਮੋਹਿ ਵਿਗੁਤੇ।"
– ਗਉ **੫,** ਵਾਰ ੧੨:੧ (321)

**ਚਲੀਅਹਿ** --- ਦੂਰ ਹੁੰਦੇ ਹਨ, ਚਲੇ ਜਾਂਦੇ ਹਨ
"ਉਤੁ ਭੁਖੈ ਖਾਇ **ਚਲੀਅਹਿ** ਦੂਖ।"
– ਆਸਾ **੧,** ਸੋਦ ੩, ੧:੪ (9)

**ਚਲੀਆ** ---- ਤੁਰੀ ਹੈ, ਨਿਭੀ ਹੈ
"ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ **ਚਲੀਆ** ਨਾਲਿ।"
– ਮਲਾ **੧,** ਵਾਰ ੨੬ਸ, **੨,** ੨:੨ (1290)

**ਚਲੀਐ** ----- (1) ਜਾਈਏ
"ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ **ਚਲੀਐ**।"
– ਸਿਰੀ **੪,** ਵਾਰ ੩ਸ, **੨,** ੨:੧ (83)
(2) ਤੁਰੀਏ
"ਸਿਰਿ ਧਰਿ **ਚਲੀਐ** ਸਹੀਐ ਭਾਰੁ।"
– ਗਉ **੧,** ੧, ੧:੩ (151)

**ਚਲੁ** ------- (1) ਤੁਰ
"ਮਨ ਮੇਰੇ ਸਤਿਗੁਰ ਕੈ ਭਾਣੈ **ਚਲੁ**।"
– ਸਿਰੀ **੩,** ੫੯, ੧*:੨ (37)
(2) ਚਲਣ ਵਾਲਾ, ਚੰਚਲ, ਟਿਕ ਕੇ ਨ ਬਹਿਣ ਵਾਲਾ
"ਅਬਲ ਬਲੁ ਤੋੜਿਆ ਅਚਲ **ਚਲੁ** ਥਪਿਆ ਅਘੜੁ ਘੜਿਆ ਤਹਾ ਅਪਿਉ ਪੀਆ।"
– ਮਾਰੂ **ਜੈਦੇ,** ੧, ੧:੨ (1106)

**ਚਲੂਲ** ------ (ਫਾ. ਚੂ ਲਾਲਾ 'ਲਾਲ' ਫੁੱਲ ਵਰਗਾ) ਗੂੜੇ ਲਾਲ ਰੰਗ ਦੇ
"ਬਸਤ੍ਰ ਹਮਾਰੇ ਰੰਗਿ **ਚਲੂਲ**।"

- ਆਸਾ **੫,** ੭, ੩:੧ (372)

**ਹੋਰ ਰੂਪ:**

**ਚਲੂਲਾ –**
"ਗੁਰਮੁਖਿ ਰੰਗੁ **ਚਲੂਲਾ** ਪਾਵੈ ਹਰਿ ਹਰਿ ਹਰਿ ਨਵ ਰੰਗੜੀਆ।"
- ਵਡ **੪,** ਘੋੜੀ ੧, ੧:੪ (575)

**ਚਲੂਲਿ –**
"ਮੁਹਬਤਿ ਜਿਸੁ ਖੁਦਾਇ ਦੀ ਰਤਾ ਰੰਗਿ **ਚਲੂਲਿ**।"
- ਰਾਮ **੫,** ਵਾਰ ੨੨ਸ, **੫,** ੧:੧ (966)

**ਚਲੂਲਿਆ –**
"ਗੁਰਮੁਖਿ ਰੰਗਿ **ਚਲੂਲਿਆ** ਰੰਗਿ ਹਰਿ ਰੰਗਿ ਰਾਤੀ।"
- ਮਾਝ **੧,** ਵਾਰ ੧:੫ (138)

**ਚਲੂਲੀ –**
"ਮਨੁ ਤਨੁ ਰਤਾ ਰਸਨਾ ਰੰਗਿ **ਚਲੂਲੀ** ਭੈ ਭਾਇ ਰੰਗਿ ਚੜਾਵਣਿਆ।"
- ਮਾਝ **੩,** ਅਸ ੯, ੧:੩ (114)

**ਚਲੂਲੁ –**
"ਰੂੜੌ ਰੂੜੌ ਆਖੀਐ ਭਾਈ ਰੂੜੌ ਲਾਲ **ਚਲੂਲੁ**।"
- ਸੋਰ **੧,** ਅਸ ੪, ੩:੧ (637)

**ਚਲੂਲੇ –**
"ਸਬਦਿ ਰਤੇ ਸੇ ਰੰਗਿ **ਚਲੂਲੇ** ਰਾਤੇ ਸਹਜਿ ਸੁਭਾਈ।"
- ਸਾਰ **੩,** ਅਸ ੨, ੨:੨ (1234)

**ਚਲੂਲੈ –**
"ਹੀਰੈ ਹੀਰੁ ਮਿਲਿ ਬੇਧਿਆ ਰੰਗਿ **ਚਲੂਲੈ** ਨਾਇ।"
- ਸਿਰੀ **੪,** ੬੭, ੧:੩ (40)

**ਚਲੇ** ------- (1) ਤੁਰੇ ਹਨ
"ਪੁਛਹੁ ਜਾਇ ਪਧਾਊਆ **ਚਲੇ** ਚਾਕਰ ਹੋਇ।"
- ਸਿਰੀ **੧,** ਅਸ ੬, ੮:੧ (57)

"ਸੇ ਚਰਣ ਸੁਹਾਵੇ ਜੋ ਹਰਿ ਮਾਰਗਿ **ਚਲੇ** ਹਉ ਬਲਿ ਤਿਨ ਸੰਗਿ ਪਛਾਣਾ ਜੀਉ।" (ਤੁਰੇ/ਤੁਰ ਪਏ)
- ਮਾਝ **੫,** ੨੯, ੨:੩ (103)

(2) ਨਿਭੇ
"ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ।"
ਕਿਸ ਹੀ ਨਾਲਿ ਨ **ਚਲੇ** ਨਾਨਕ ਝੜਿ ਝੜਿ ਪਏ ਗਵਾਰਾ।"
- ਗਉ **੧,** ੧੩, ੪:੧, ੨ (155)

(3) ਲੈਣਾ (ਭਾਵ) ਜਾਣਾ
"ਅਵਗਣ ਮੇਟਿ **ਚਲੇ** ਗੁਣ ਸੰਗਮ ਨਾਲੇ ਰਾਮ।" (ਔਗੁਣ ਦੂਰ ਕਰ ਲੈਂਦਾ ਹੈ)
- ਆਸਾ **੧,** ਛੰਤ ੩, ੩:੨ (437)

"ਨਾਮ ਧਿਆਵਹਿ ਸੇ ਜਿਣਿ **ਚਲੇ** ਗੁਰ ਪੂਰੇ ਸਨਬੰਧੁ ਜੀਉ।" (ਜਿਤ ਜਾਂਦੇ ਹਨ)
- ਸੂਹੀ **੫,** ਅਸ ੩, ੨:੩ (760)

(4) ਨਸ਼ਟ/ਨਾਸ਼ ਹੁੰਦਾ ਹੈ

"**ਚਲੇ** ਚਲਣਹਾਰ ਵਿਚਾਰਾ ਲੇਇ ਮਨੋ।"

- ਆਸਾ **ਫਰ,** ੨, ੭:੧ (488)

"ਇਕਿ ਸਜਣ **ਚਲੇ** ਇਕਿ ਚਲਿ ਗਏ ਰਹਦੇ ਭੀ ਫੁਨਿ ਜਾਹਿ।" (ਮਰ ਰਹੇ, ਨਾਸ਼ ਹੋ ਰਹੇ ਹਨ)

- ਵਡ **੪,** ਵਾਰ ੨ਸ, **੩,** ੨:੧ (586)

**ਚਲੇਸਹਿ ----** ਚਲਦੇ, ਤੁਰਦੇ

"ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ ਜੋ ਮਾਰਗਿ ਧਰਮ **ਚਲੇਸਹਿ** ਰਾਮ।"

- ਬਿਹਾ **੪,** ਛੰਤ ੪, ੩:੩ (540)

**ਚਲੈ -------** (1) ਨਿਭਦਾ

"ਸਹਸ ਸਿਆਣਪਾ ਲਖ ਹੋਹਿ ਤ ਇਕ ਨ **ਚਲੈ** ਨਾਲਿ।"

- ਜਪੁ **੧,** ੧:੪ (1)

"ਐਸਾ ਨਿਧਾਨੁ ਦੇਹੁ ਮੋ ਕਉ ਹਰਿ ਜਨ **ਚਲੈ** ਹਮਾਰੈ ਸਾਥੇ।"

- ਗਉ **੫,** ੧੩੫*, ੩:੨ (209)

(2) ਤੁਰਦੇ

"ਨਵਾ ਖੰਡਾ ਵਿਚਿ ਜਾਣੀਐ ਨਾਲਿ **ਚਲੈ** ਸਭੁ ਕੋਇ।"

- ਜਪੁ **੧,** ੭:੨ (2)

**ਹੋਰ ਰੂਪ:**

**ਚਲੋ -**

"ਬੂਡੀ ਘਰੁ ਘਾਲਿਓ ਗੁਰ ਕੈ ਭਾਇ **ਚਲੋ**।" (ਤੁਰੋ)

- ਧਨਾ **੧,** ਛੰਤ ੩, ੨:੧ (689)

(3) ਮਿਲੇ (ਭਾਵ)

"ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ **ਚਲੈ** ਮਾਣੁ।"

- ਸਿਰੀ **੧,** ੫, ੧*:੨ (15)

(4) ਡੋਲਦਾ ਹੈ

"ਚਿਤੁ **ਚਲੈ** ਵਿਤੁ ਜਾਵਣੋ ਸਾਕਤ ਡੋਲਿ ਡੋਲਾਇ।"

- ਸਿਰੀ **੧,** ਅਸ ੧੫, ੪:੧ (63)

(5) ਤੁਰ ਪਏ, ਮਰ ਗਏ

"ਖੇਹੂ ਖੇਹ ਰਲਾਈਐ ਛੋਡਿ **ਚਲੈ** ਘਰ ਬਾਰੁ।"

- ਸਿਰੀ **੧,** ਅਸ ੧੬, ੫:੩ (63)

**ਹੋਰ ਰੂਪ:**

**ਚਲੈਗੋ -**

"ਨਵ ਖੰਡਨ ਕੋ ਰਾਜੁ ਕਮਾਵੈ ਅੰਤਿ **ਚਲੈਗੋ** ਹਾਰੀ।"

- ਟੋਡੀ **੫,** ੨੧:੨ (712)

(7) ਤੁਰੇ, ਅਗੇ ਵੱਧੇ

"ਜੁਗਿ ਜੁਗਿ ਪੀੜੀ **ਚਲੈ** ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ।"

- ਸਿਰੀ **੪,** ਛੰਤ ੧, ੫:੩ (79)

(8) ਪਰਵਾਨ ਹੁੰਦਾ ਹੈ, ਮੰਨਿਆ ਜਾਂਦਾ ਹੈ
"ਜਾ ਕਾ ਕਹਿਆ ਦਰਗਹ **ਚਲੈ**।"

– ਗਉ **੫,** ੧੦੨, ੩:੧ (186)

(9) ਪੁਗਦਾ
"ਸਾਹਿਬ ਸੇਤੀ ਹੁਕਮੁ ਨ **ਚਲੈ** ਕਹੀ ਬਣੈ ਅਰਦਾਸਿ।"

– ਆਸਾ **੧,** ਵਾਰ ੨੨ਸ, **੨,** ੩:੪ (474)

"ਤਿਸੁ ਨਾਲਿ ਕਿਆ **ਚਲੈ** ਪਹਨਾਮੀ।" (ਪੁਗਦੀ)

– ਬਿਲਾ **੩,** ਅਸ ੧, ੪:੩ (833)

(10) ਕਾਰਗਰ ਹੋਣਾ
"ਕਾਲ ਫਾਸ ਅਬਧ ਲਾਗੇ ਕਛੁ ਨ **ਚਲੈ** ਉਪਾਇ।"

– ਆਸਾ **ਰਵਿ,** ੧, ੩:੨ (486)

(11) ਜੋਰ/ਵਸ ਚਲਣਾ
"ਮਿਲਨ ਕਉ ਕਰਉ ਉਪਾਵ ਕਿਛੁ ਹਮਾਰਾ ਨਹ **ਚਲੈ** ਰਾਮ।"

– ਬਿਹਾ **੫,** ਛੰਤ ੨, ੨:੨ (542)

"ਸੋ ਸਹੁ ਸਾਂਤਿ ਨ ਦੇਵਈ ਕਿਆ **ਚਲੈ** ਤਿਸੁ ਨਾਲਿ।"

– ਰਾਮ **੩,** ਵਾਰ ੩ਸ, **੩,** ੧:੨ (947)

(12) ਝੁਲਦਾ ਸੀ (ਭਾਵ)
"ਬਾਰਹ ਜੋਜਨ ਛਤ੍ਰੁ **ਚਲੈ** ਥਾ ਦੇਹੀ ਗਿਰਝਨ ਖਾਈ।"

– ਧਨਾ **ਨਾਮ,** ੧, ੨:੨ (692)

(13) ਹੰਢਦਾ, ਭਗਦਾ
"ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ।"
ਮਾਹੁ ਪਖੁ ਕਿਹੁ **ਚਲੈ** ਨਾਹੀ ਘੜੀ ਮੁਹਤੁ ਕਿਛੁ ਹੰਢੈ।"

– ਰਾਮ **੩,** ਵਾਰ ੧੯ਸ, **੧,** ੧:੬ (955)

(14) ਟਲਦਾ
"ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ ਕਿਰਤੁ ਨ **ਚਲੈ** ਚਲਾਹਾ ਹੇ।"

– ਮਾਰੂ **੩,** ਸੋਲਾ ੧੪, ੮:੩ (1058)

(15) ਭਟਕਦਾ/ਦੌੜਦਾ
"ਮਨੁ **ਚਲੈ** ਨ ਜਾਈ ਠਾਕਿ ਰਾਖੁ।" (ਦੌੜਦਾ)

– ਬਸੰ **੧,** ਅਸ ੨, ੪:੧ (1188)

"ਮੇਰਾ ਚਿਤੁ ਨ **ਚਲੈ** ਮਨੁ ਭਇਓ ਪੰਗੁ।" (ਭਟਕਦਾ)

– ਬਸੰ **ਰਾਮ,** ੧, ੧*:੨ (1195)

(16) ਖਰਾਬ ਹੋ ਜਾਂਦੀ/ਵਿਚਲ ਜਾਂਦੀ ਹੈ
"ਦੋਸੁ ਨ ਦੇਅਹੁ ਰਾਇ ਨੋ ਮਤਿ **ਚਲੈ** ਜਾਂ ਬੁਢਾ ਹੋਵੈ।"

– ਸਲੋ **੧,** ੩੨:੧ (1412)

**ਚਲੋ** ------- (1) ਤੁਰੋ, ਵੇਖੋ 'ਚਲੈ' (2)
(2) ਭਜ ਗਿਆ, ਦੌੜ ਗਿਆ
"ਘਾਟੀ ਚਢਤ ਬੈਲੁ ਇਕੁ ਥਾਕਾ **ਚਲੋ** ਗੋਨਿ ਛਿਟਕਾਈ।" (ਛੱਟ/ਸੁੱਟ ਕੇ ਭੱਜ ਗਿਆ)

– ਗਉ **ਕਬ,** ੪੯, ੩:੨ (333)

**ਚਵਹਿ** ----- ਕਹੇ, ਉਚਾਰੇ, ਬੋਲੇ, ਜਪੇ

"ਸਭਿ **ਚਵਹਿ** ਹਰਿ ਹਰਿ ਨਾਮੁ ਕਰਤੇ ਅਸੰਖ ਅਗਣਤ ਹਰਿ ਧਿਆਵਏ।"

– ਤੁਖਾ **੪,** ਛੰਤ ੩, ੩:੩ (1115)

"ਨਾਨਕ ਧਰਮ ਐਸੇ **ਚਵਹਿ** ਕੀਤੋ ਭਵਨੁ ਪੁਨੀਤ।" (ਗਲਾਂ ਕਰਦੇ ਹਨ)

– ਸਲੋ **੫,** ੧੦:੨ (1425)

**ਹੋਰ ਰੂਪ:**

**ਚਵਹੁ –**

"ਸਭਿ **ਚਵਹੁ** ਮੁਖਹੁ ਜਗੰਨਾਥੁ ਜਗੰਨਾਥੁ ਜਗਜੀਵਨੋ ਜਿਤੁ ਭਵਜਲ ਪਾਰਿ ਉਤਾਰਾ।" (ਬੋਲੋ)

– ਕਾਨ **੪,** ਵਾਰ ੪:੫ (1314)

**ਚਵਗਣ** ---- ਚਉਗੁਣੀ, ਚੌਗੁਣੀ

"ਨਾਨਕ ਵੇਖੈ ਨਦਰਿ ਕਰਿ ਚੜੈ **ਚਵਗਣ** ਵੰਨੁ।"

– ਸੋਰ **੧,** ੨, ੪:੩ (596)

**ਹੋਰ ਰੂਪ:**

**ਚਵਗਣਿ –**

"ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ **ਚਵਗਣਿ** ਵੰਨੇ।"

– ਗਉ **੪,** ਵਾਰ ੨੫:੪ (314)

**ਚਵਗਲਿ** ---- ਚੌਗੁਣਾ

"ਨਾਨਕ ਹੁਕਮਿ ਮੰਨਿਐ ਤਿਖ ਉਤਰੈ ਚੜੈ **ਚਵਗਲਿ** ਵੰਨੁ।"

– ਮਲਾ **੧,** ਵਾਰ ੯ਸ, **੩,** ੧:੨ (1282)

**ਚਵਰ** ------ ਚੌਰ

"ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ **ਚਵਰ** ਢੋਲਾਰੇ।"

– ਧਨਾ **ਰਵਿ,** ੩, ੩:੨ (694)

**ਚਵਰਾਸੀਹ** --- ਅੱਸੀ ਤੇ ਚਾਰ, ਗਿਣਤੀ ਦੀ ਇਕ ਇਕਾਈ

"**ਚਵਰਾਸੀਹ** ਸਿਧ ਬੁਧ ਜਿਤੁ ਰਾਤੇ ਅੰਬਰੀਕ ਭਵਜਲੁ ਤਰਿਆ।"

– ਸਵ **੩,** ੩:੨ (1393)

**ਚਵਰੁ** ------ ਚੌਰ

"ਜਾ ਕਾ **ਚਵਰੁ** ਸਭ ਊਪਰਿ ਝੁਲੈ।"

– ਆਸਾ **੫,** ੯੦, ੨:੩ (393)

**ਹੋਰ ਰੂਪ:**

**ਚਵਰੋ –**

"ਧੂਪੁ ਮਲਆਨਲੋ ਪਵਣੁ **ਚਵਰੋ** ਕਰੇ ਸਗਲ ਬਨਰਾਇ ਫੂਲੰਤ ਜੋਤੀ।"

– ਧਨਾ **੧,** ੯, ੧:੨ (663)

**ਚਵਾ** ------ ਕਹਾਂ, ਬੋਲਾਂ, ਜਪਾਂ, ਉਚਾਰਾਂ, ਕਥਨ ਕਰਾਂ, ਸਿਮਰਾਂ

"ਹਰਿ ਗੁਣ ਗਾਵਾ ਹਰਿ ਨਿਤ **ਚਵਾ** ਗੁਰਮਤੀ ਹਰਿ ਰੰਗੁ ਸਦਾ ਮਾਣਿ।"

– ਸੋਰ **੪,** ਵਾਰ ੨੨:੨ (651)

**ਚਵਾਂਈਐ** --- ਬੋਲੀਏ
"ਸਚੇ ਦੈ ਦਰਿ ਜਾਇ ਸਚੁ **ਚਵਾਂਈਐ**।"
- ਮਾਝ **੧,** ਵਾਰ ੧੫:੬ (145)

**ਚਵਾਵੈ** ----- ਬੋਲਦਾ ਹੈ
"ਕੁਬੁਧਿ **ਚਵਾਵੈ** ਸੋ ਕਿਤੁ ਠਾਇ।" (ਬੇਅਕਲੀ ਦੀਆਂ ਗੱਲਾਂ ਕਰੇ)
- ਰਾਮ **੧,** ਸਿਗੋ ੫੫:੧ (944)

**ਚਵਿਆ** ---- ਉਚਾਰਿਆ
"ਵਣਿ ਤ੍ਰਿਣਿ ਤ੍ਰਿਭਵਣਿ ਸਭ ਸ੍ਰਿਸਟਿ ਮੁਖਿ ਹਰਿ ਹਰਿ ਨਾਮ **ਚਵਿਆ**।"
- ਤੁਖਾ **੪**, ਛੰਤ ੩, ੩:੨ (1115)

**ਹੋਰ ਰੂਪ:**

**ਚਵੇ –**
"ਸਚੁ ਸਤਿਆ ਜਿਨੀ ਅਰਾਧਿਆ ਜਾ ਉਠੇ ਤਾ ਸਚੁ **ਚਵੇ**।" (ਬੋਲਦੇ, ਸਿਮਰਦੇ ਹਨ)
- ਗਉ **੪,** ਵਾਰ ੨੧:੧ (312)
"ਝੂਠੇ ਵੈਣ **ਚਵੇ** ਕਾਮਿ ਨ ਆਵਏ ਜੀਉ।" (ਬੋਲੇ)
- ਧਨਾ **੧,** ਛੰਤ ੩, ੪:੨ (689)

**ਚਵੈ –**
"ਜੈਸੀ ਚਾਤ੍ਰਿਕ ਪਿਆਸ ਖਿਨ ਖਿਨ ਬੂੰਦ **ਚਵੈ** ਬਰਸੁ ਸੁਹਾਵੇ ਮੇਹੁ।" (ਬੋਲਦਾ ਹੈ)
- ਆਸਾ **੫,** ਛੰਤ ੪, ੨:੨ (455)

**ਚੜਉ** ------ ਚੜ੍ਹਾਂ
"ਬਿਨੁ ਪਉੜੀ ਗੜਿ ਕਿਉ **ਚੜਉ** ਗੁਰ ਹਰਿ ਧਿਆਨ ਨਿਹਾਲ।"
- ਸਿਰੀ, ੯, ੨:੩ (17)
"ਬੋਹਿਥਿ **ਚੜਉ** ਜਾ ਆਵੈ ਵਾਰੁ।" (ਚੜ੍ਹ ਸਕਦਾ ਹਾਂ)
- ਗਉ **੧,** ੭, ੪:੧ (153)

**ਚੜਹਿ** ----- (1) ਵਧਦਾ ਹੈ, ਚੜਦਾ ਹੈ
"ਤੂੰ ਸਚਾ ਦਾਤਾਰੁ ਨਿਤ ਦੇਵਹਿ **ਚੜਹਿ** ਸਵਾਇਆ।"
- ਮਾਝ **੧,** ਵਾਰ ੨੬:੭ (150)

(2) ਉਦੈ ਹੋਵੇ, ਪ੍ਰਗਟ ਹੋਵੇ
"ਜੇ ਸਉ ਚੰਦਾ ਉਗਵਹਿ ਸੂਰਜ **ਚੜਹਿ** ਹਜਾਰ।"
- ਆਸਾ **੧,** ਵਾਰ ੧ਸ, **੨,** ੨:੧ (463)

(3) ਸਵਾਰ ਹੋਣਾ, ਚੜਨਾ
"ਇਕਨ੍ਹਾ ਗਲੀ ਜੰਜੀਰੀਆ ਇਕਿ ਤੁਰੀ **ਚੜਹਿ** ਬਿਸੀਆਰ।"
- ਆਸਾ **੧,** ਵਾਰ ੨੩:੩ (475)

(4) ਤੁਰੇ, ਨਿਕਲੇ
"ਕਾਇਆ ਨਗਰੀ ਮਹਿ ਮੰਗਣਿ **ਚੜਹਿ** ਜੋਗੀ ਤਾ ਨਾਮੁ ਪਲੈ ਪਾਈ।"
- ਰਾਮ **੩,** ਅਸ ੧, ੩:੨ (908)

(5) ਉਪਰ ਵਲ ਜਾਣਾ
"ਬਾਬੀਹਾ ਸਗਲੀ ਧਰਤੀ ਜੇ ਫਿਰਹਿ ਉਡਿ **ਚੜਹਿ** ਆਕਾਸਿ।"

– ਸਲੋ **੩,** ੫੮:੧ (1420)

**ਚੜਣਾ** ----- ਸਵਾਰੀ ਕਰਨਾ
"ਬਾਬਾ ਹੋਰੁ **ਚੜਣਾ** ਖੁਸੀ ਖੁਆਰ।"
– ਸਿਰੀ **੧,** ੭, ੩*:੧ (16)

**ਚੜਤੁ** ------ ਚੜਦਾ ਹੈ, ਉਪਰ ਵਲ ਨੂੰ ਜਾਂਦਾ ਹੈ
"ਕਬਹੂ ਜੀਅੜਾ ਊਭਿ **ਚੜਤੁ** ਹੈ ਕਬਹੂ ਜਾਇ ਪਇਆਲੇ।" (ਭਾਵ ਚੜਦੀ ਕਲਾ ਵਿਚ ਹੁੰਦਾ ਹੈ)
– ਰਾਮ **੧,** ੧, ੨:੧ (876)

**ਚੜੰਦੀਆ** --- ਚੜ੍ਹਕੇ, ਵੱਧ ਗੁਣਵਾਣ
"ਇਕ ਦੂ ਇਕਿ **ਚੜੰਦੀਆ** ਕਉਣੁ ਜਾਣੈ ਮੇਰਾ ਨਾਉ ਜੀਉ।"
– ਸੂਹੀ **੧,** ਕੁਚ ੧:੨ (762)

**ਚੜਾ** ------ (1) ਫਿਰਾਂ, ਭ੍ਰਮਣ ਕਰਾਂ, ਹੋਰ ਵੇਖੋ 'ਚੜਿ' (1)
"ਭੂਲੀ ਭੂਲੀ ਥਲਿ **ਚੜਾ** ਥਲਿ ਚੜਿ ਡੂਗਰਿ ਜਾਉ।"
– ਸਿਰੀ **੧,** ਅਸ ੬, ੭:੧ (57)

(2) ਉਪਰ ਵੱਲ ਜਾਵਾਂ
"ਊਡਾਂ ਊਡਿ **ਚੜਾ** ਅਸਮਾਨਿ।"
– ਮਲਾ **੧,** ੯, ੨:੧ (1257)

**ਚੜਾਉ** ----- (1) ਚੜ੍ਹ ਜਾਂਦਾ/ਹੋ ਜਾਂਦਾ ਹੈ (ਰੰਗ)
"ਲਾਲੁ ਗੁਲਾਲੁ ਗਹਬਰਾ ਸਚਾ ਰੰਗੁ **ਚੜਾਉ।"**
– ਸਿਰੀ **੧,** ੧੨, ੧:੨ (18)

(2) ਚੜਾਵਾ, ਚੜਾਉਂਣਾ, ਭੇਟਾ ਕਰਨਾ
"ਸੇਵਕ ਸੇਵਹਿ ਕਰਮਿ **ਚੜਾਉ**।"
– ਆਸਾ **੧,** ਵਾਰ ਪਸ, **੧,** ੨:੧੧ (465)

**ਚੜਾਊ** ----- ਸਵਾਰ, ਬੇੜੀ ਦਾ ਮੁਸਾਫਰ, ਚੜ੍ਹਨ ਵਾਲਾ, ਸਵਾਰ ਹੋਣ ਵਾਲਾ
"ਭਉ ਬੇੜਾ ਜੀਉ **ਚੜਾਊ**।"
– ਮਾਰੂ **੧,** ੨, ੪:੩ (990)

**ਚੜਾਇ** ----- (1) ਚਾੜ੍ਹੋ, ਚੜਵਾਓ
"ਏ ਮਨ ਰੂੜੇ ਰੰਗੁਲੇ ਤੂੰ ਸਚਾ ਰੰਗੁ **ਚੜਾਇ**।"
– ਆਸਾ **੩,** ਅਸ ੩੧, ੧*:੧ (427)

"ਰੰਗੁ ਤਿਸੈ ਕਉ ਅਗਲਾ ਵੰਨੀ ਚੜੈ **ਚੜਾਇ**।" (ਰੰਗਨ ਚੜ ਜਾਂਦੀ ਹੈ)
– ਗੂਜ **੩,** ਵਾਰ ਪਸ, **੩,** ੧:੮ (510)

(2) ਲਗਾਉਂਦਾ/ਮਲਦਾ ਹੈ, ਹੋਰ ਵੇਖੋ 'ਚੜਾਈ'
"ਭਸਮ **ਚੜਾਇ** ਕਰਹਿ ਪਾਖੰਡੁ।"
– ਰਾਮ **੧,** ਅਸ ੨, ੩:੧ (903)

**ਚੜਾਇਓ** --- ਚਾੜੀ, ਫਿੱਟ ਕੀਤੀ
"ਧਣਖੁ **ਚੜਾਇਓ** ਸਤ ਦਾ ਜਸ ਹੰਦਾ ਬਾਣੁ।"

- ਰਾਮ **ਬਸ,** ਵਾਰ ੬:੭ (968)

**ਚੜਾਇਆ ---** (1) ਸਵਾਰ ਕੀਤਾ

"ਸਭੁ ਪਰਵਾਰੁ **ਚੜਾਇਆ** ਬੇੜੇ।"

- ਗਉ **ਕਬ,** ੬੧, ੧*:੨ (337)

(2) ਆਕਰਮਣ ਕਰਵਾਇਆ

"ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ **ਚੜਾਇਆ।**"

- ਆਸਾ **੧**, ੩੯, ੧:੨ (360)

(3) ਭੇਟ ਕੀਤਾ, ਚੜ੍ਹਾਵੇ ਰੂਪ ਵਿਚ ਚੜ੍ਹਾਉਣਾ

"ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ ਅਰਪਿ **ਚੜਾਇਆ** ਰਾਮ।"

- ਆਸਾ **੪,** ਛੰਤ ੯, ੮:੨ (444)

**ਹੋਰ ਰੂਪ:**

**ਚੜਾਈ –**

"ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ ਕਿਆ ਹਉ ਪੂਜ **ਚੜਾਈ।**" (ਭੇਟਾ ਚੜਾਵਾ/ਕਰਾਂ)

- ਰਾਮ **੩,** ਅਸ ੩, ੨:੧ (910)

(4) ਚਾੜਿਆ/ਕੀਤਾ (ਰੰਗ)

"ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ ਹਰਿ ਰੰਗੁ ਤੁਰੀ **ਚੜਾਇਆ**"

- ਵਡ **੪,** ਘੋੜੀ, ੧, ੩:੫ (575)

**ਹੋਰ ਰੂਪ:**

**ਚੜਾਇਦਾ –**

"ਪੂਰੈ ਭਾਗਿ ਕੋ ਇਹੁ ਰੰਗੁ ਪਾਏ ਗੁਰਮਤੀ ਰੰਗੁ **ਚੜਾਇਦਾ**।"

- ਮਾਰੂ **੩,** ਸੋਲਾ ੨੨, ੮:੩ (1066)

(5) ਧਰਿਆ –

"ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ **ਚੜਾਇਆ**"

- ਸੋਰ **੪,** ੪, ੧:੩ (605)

**ਹੋਰ ਰੂਪ:**

**ਚੜਾਈ –**

"ਧਰਿ ਤਾਰਾ ਜੀ ਅੰਬਰੁ ਤੋਲੀ ਪਿਛੈ ਟੰਕੁ **ਚੜਾਈ**।"

- ਮਾਝ, ਵਾਰ ੧੯ਸ, **੧**, ੧:੩ (147)

(6) ਪਹਿਰਿਆ, ਪਾਇਆ

"ਧ੍ਰਿਗੁ ਧ੍ਰਿਗੁ ਕਾਪੜੁ ਅੰਗਿ **ਚੜਾਇਆ**"

- ਬਿਲਾ **੩,** ਵਾਰ ੧, ੧:੨ (796)

(7) ਚੜ੍ਹਾਨਾ, ਹੋਰ ਵੇਖੋ 'ਚੜਾਈਐ'

"ਕਟਿ ਕੁਟਿ ਕਰਿ ਖੁੰਬਿ **ਚੜਾਈਐ**।"

- ਰਾਮ **੩**, ਵਾਰ ੧੯ਸ, ੧, ੧:੨ (955)

(8) ਉਪਰ ਵੱਲ ਭੇਜਣਾ/ਚਾੜਨਾ

"ਪੰਚ ਬਾਣ ਲੇ ਜਮ ਕਉ ਮਾਰੈ ਗਗਨੰਤਰਿ ਧਣਖੁ **ਚੜਾਇਆ**।"

- ਮਾਰੂ **੧,** ਸੋਲਾ ੨੧, ੯:੩ (1042)

**ਚੜਾਈ** ----- (1) ਭੇਟਾ ਕਰਾਂ, ਧਰਿਆ, ਚੜ੍ਹਾਵਾਂ ਚੜ੍ਹਾਵਾਂ ਵੇਖੋ 'ਚੜਾਇ' (3)

(2) ਵੇਖੋ 'ਚੜਾਇ' (5)

(3) ਮਲੀ, ਲਾਈ

"ਛਾਣੀ ਖਾਕੁ ਬਿਭੂਤ **ਚੜਾਈ** ਮਾਇਆ ਕਾ ਮਗੁ ਜੋਹੈ।"

– ਮਾਰੂ **੧,** ਅਸ ੭, ੪:੧ (1013)

**ਚੜਾਈਆ** --- ਸੁਣਾਈਆਂ, ਦਿਤੀਆਂ

"ਸਿਖਾ ਕੰਨਿ **ਚੜਾਈਆ** ਗੁਰੁ ਬ੍ਰਾਹਮਣ ਥਿਆ।"

– ਆਸਾ **੧,** ਵਾਰ ੧੫ਸ, **੧,** ੧:੬ (471)

**ਚੜਾਈਐ** --- (1) ਚਾੜ੍ਹੀਏ

"ਭੈ ਵਿਚਿ ਖੁੰਬਿ **ਚੜਾਈਐ** ਸਰਮੁ ਪਾਹੁ ਤਨਿ ਹੋਇ।"

– ਆਸਾ **੧,** ਵਾਰ ੧੧ਸ **੧,** ੧:੫ (468)

(2) ਮਲਿਆਂ, ਵੇਖੋ 'ਚੜਾਇ' (2) ਚੜਾਈ (3)

"ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ **ਚੜਾਈਐ**"

– ਸੂਹੀ **੧,** ੮, ੧:੧ (730)

**ਚੜਾਏ** ----- (1) ਚਾੜ੍ਹੇ, ਕਰੇ (ਰੰਗ)

"ਗੁਰ ਕੈ ਸਬਦਿ ਹਰਿ ਰੰਗੁ ਚੜਾਏ।"

– ਮਾਝ **੩,** ੯, ੧:੨ (114)

(2) ਚਾੜ੍ਹੀ, ਫਿੱਟ ਕੀਤੀ

"ਸਹਜੇ ਸਿਫਤੀ ਧਣਖੁ **ਚੜਾਏ**।"

– ਮਾਰੂ **੧,** ੧੨, ੩:੨ (993)

(3) ਚਾੜ੍ਹੇ, ਸਵਾਰ ਕਰੇ

"""ਬੋਹਿਥੁ ਨਾਨਕ ਦੇਉ ਗੁਰੁ ਜਿਸੁ ਹਰਿ **ਚੜਾਏ** ਤਿਸੁ ਭਉਜਲੁ ਤਰਣਾ।"

– ਮਾਰੂ **੫,** ਵਾਰ ੨੨:੮ (1102)

(4) ਭੇਟਾ ਕਰੇ, ਚੜ੍ਹਾਵੇ ਦੇ ਰੂਪ ਵਿਚ ਚਾੜ੍ਹੇ

"ਕੁੰਗੂ ਚੰਨਣੁ ਫੁਲ **ਚੜਾਏ**।"

– ਸਾਰ **੪,** ਵਾਰ ੯ਸ, **੧,** ੧:੩ (1240)

**ਚੜਾਹੀ** ----- ਵੱਧਦੀ ਹੈ

"ਨਾਵੈ ਕੀ ਵਡਿਆਈ ਵਡੀ ਹੈ ਨਿਤ ਸਵਾਈ ਚੜੈ **ਚੜਾਹੀ**।"

– ਗਉ **੪,** ਵਾਰ ੧੫ਸ, **੪,** ੨:੧੩ (309)

**ਚੜਾਵਉ** ---- (1) ਲਾਵਾਂ, ਮਲਾਂ

"ਚੋਆ ਚੰਦਨੁ ਅੰਕਿ **ਚੜਾਵਉ**।"

– ਗਉ **੧,** ਅਸ, ੧੦, ੧:੧ (225)

(2) ਭੇਟਾ ਕਰਾਂ

"ਕਿਸੁ ਪੂਜ **ਚੜਾਵਉ** ਲਗਉ ਪਾਇ।"

– ਬਸੰ **੧,** ੨, ੧:੩ (1168)

**ਹੋਰ ਰੂਪ:**

**ਚੜਾਵਏ –**

"ਮਨੁ ਤਨੁ ਧਨੁ ਸਭੁ ਪ੍ਰਭੁ ਕੇਰਾ ਕਿਆ ਕੋ ਪੂਜ **ਚੜਾਵਏ**।"
- ਬਿਹਾ **੫,** ਛੰਤ ੧, ੩:੩ (542)

**ਚੜਾਵਹੁ** ---- ਲਗਾਓ
"ਨਾਵਹੁ ਧੋਵਹੁ ਤਿਲਕੁ **ਚੜਾਵਹੁ** ਸੁਚ ਵਿਣੁ ਸੋਚ ਨ ਹੋਈ।"
- ਰਾਮ **੧,** ਅਸ ੧, ੬:੨ (903)

**ਚੜਾਵਨਿਆ** -- ਚਾੜ੍ਹਨਾ, ਕਰਨਾ (ਰੰਗ)
"ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ **ਚੜਾਵਨਿਆ**।"
- ਮਾਝ **੩,** ਅਸ ੯, ੧:੩ (114)

**ਚੜਾਵੈ** ----- (1) ਲਗਾਵੇ, ਮਲੇ
"ਸੇਵਾ ਸੁਰਤਿ ਬਿਭੂਤ **ਚੜਾਵੈ**।"
- ਆਸਾ **੧,** ਅਸ ੧, ੪:੨ (411)

(2) ਉਦੈ ਕਰੇ, ਚੜਾਏ
"ਪਛਿਮ ਫੇਰਿ **ਚੜਾਵੈ** ਸੂਰੁ।" (ਪੱਛਮ ਵਲੋਂ ਫੇਰ ਕੇ ਸੂਰਜ ਚੜ੍ਹਾਵੇ)
- ਰਾਮ **ਬਣੀ**, ੧, ੭:੪ (974)

**ਚੜਿ** ------ (1) ਫਿਰ ਕੇ, ਗਮਨ ਕਰਕੇ, ਵੇਖੋ ('ਚੜਾ (1)
"ਭੂਲੀ ਭੂਲੀ ਥਲਿ ਚੜਾ ਥਲਿ **ਚੜਿ** ਡੂਗਰਿ ਜਾਉ।"
- ਸਿਰੀ **੧,** ਅਸ ੬, ੭:੧ (57)

(2) ਸਵਾਰ ਹੋ ਕੇ
"ਹਰਿ ਕੇ ਚਰਣ ਹਿਰਦੈ ਉਰਿ ਧਾਰਿ।"
"ਭਵ ਸਾਗਰੁ **ਚੜਿ** ਉਤਰਹਿ ਪਾਰਿ।"
- ਗਉ **੫,** ੧੫੩, ੨:੧;੨ (196)
"ਹੀਡੋਲੀ **ਚੜਿ** ਆਈਆ ਦੰਦ ਖੰਡ ਕੀਤੇ ਰਾਸਿ।" (ਵਿਚ ਬੈਠ ਕੇ)
- ਆਸਾ **੧,** ਅਸ ੧੧, ੨:੨ (417)

(3) ਉਪਰ ਜਾ ਕੇ
"**ਚੜਿ** ਸੁਮੇਰਿ ਢੂਢਿ ਜਬ ਆਵਾ।"
- ਗਉ **ਕਬ,** ਬਾਅ ੨੦:੩ (341)
"ਇਕ ਅਵਘਟ ਘਾਟੀ ਰਾਮ ਕੀ ਤਿਹ **ਚੜਿ** ਰਹਿਓ ਕਬੀਰ।" (ਉਪਰ ਜਾ ਰਿਹਾ ਹੈ)
- ਸਲੋ **ਕਬ,** ੧੯੫:੨ (1373)

(4) ਚੜਦਾ ਹੈ, ਆਉਂਦਾ ਹੈ
"**ਚੜਿ** ਚੇਤੁ ਬਸੰਤੁ ਮੇਰੇ ਪਿਆਰੇ ਭਲੀਆ ਰੁਤੇ।"
- ਆਸਾ **੪,** ਛੰਤ ੨੧, ੪:੧ (452)

**ਚੜਿਓ** ----- (1) ਆ ਗਿਆ, ਚੜ ਗਿਆ (ਹਥ), ਲਭਿਆ, ਪ੍ਰਾਪਤ ਹੋਇਆ
"ਹਾਥਿ **ਚੜਿਓ** ਹਰਿ ਸਾਲਗਿਰਾਮ।"
- ਆਸਾ **੫,** ੯੦, ੪:੩ (393)

(2) ਤੁਰ ਪਿਆ
"ਸੰਤਸੰਗਿ ਲੇ **ਚੜਿਓ** ਸਿਕਾਰ।"
- ਭਰ **੫,** ੪, ੧*:੧ (1136)

(3) ਪਿਆ
"ਜਿਉ ਕਨਿਕੋ ਕੋਠਾਰੀ **ਚੜਿਓ** ਕਬਰੋ ਹੋਤ ਫਿਰੋ।"
- ਸਾਰ **੫,** ੩, ੨:੧ (1203)

**ਚੜਿਅਉ ----** ਸਵਾਰ ਹੋਇਆ
"ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ **ਚੜਿਅਉ**।"
- ਸਵ **੩,** ੨੧:੧ (1396)

**ਹੋਰ ਰੂਪ:**

**ਚੜਿਆ –**
"ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ **ਚੜਿਆ** ਜਾਇ।"
- ਸਿਰੀ **੪,** ੬੭, ੪:੧ (40)

**ਚੜਿਆ ----** (1) ਸਵਾਰ ਹੋਇਆ ਵੇਖੋ 'ਚੜਿਆਉ'
"ਜਰ ਜਰਵਾਣਾ ਕੰਨਿ੍ **ਚੜਿਆ** ਨਚਸੀ।"
- ਮਲਾ **੧,** ਵਾਰ ੨੬:੪ (1290)

(2) ਹੋਇਆ
"ਹਰਿ ਰੰਗੁ **ਚੜਿਆ** ਅਤਿ ਅਪਾਰਾ ਹਰਿ ਰਸਿ ਰਸਿ ਗੁਣ ਗਾਵਣਿਆ।"
- ਮਾਝ **੩,** ਅਸ ੧੩, ੬:੨ (117)

(3) ਉਦੈ ਹੋਇਆ, ਪ੍ਰਗਟ ਹੋਇਆ
"ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ **ਚੜਿਆ**।"
- ਮਾਝ **੧,** ਵਾਰ ੧੬ਸ, **੧,** ੧:੨ (145)

"ਅਨਤ ਕਲਾ ਹੋਇ ਠਾਕੁਰੁ **ਚੜਿਆ**।" (ਪ੍ਰਗਟ ਹੋਇਆ)
- ਮਾਰੂ **੫,** ਸੋਲਾ ੯, ੧੬:੨ (1081)

(4) ਲਭਿਆ, ਪ੍ਰਾਪਤ ਹੋਇਆ
"ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ **ਚੜਿਆ** ਰਾਮ।"
- ਆਸਾ **੪,** ਛੰਤ, ੮, ੪:੨ (442)

**ਹੋਰ ਰੂਪ:**

**ਚੜ੍ਹਿਓ –**
"ਦਾਸੁ ਕਮੀਰੁ **ਚੜ੍ਹਿਓ** ਗੜ੍ਹ ਊਪਰਿ ਰਾਜਿ ਲੀਓ ਅਬਿਨਾਸੀ।"
- ਭੈਰ **ਕਬ,** ੧੭, ੬:੨ (1162)

(5) ਹੋਇਆ, ਚੜਿਆ ਹੋਇਆ ਹੈ
"ਮਨਮੁਖ ਕਰਜੁ **ਚੜਿਆ** ਬਿਖੁ ਭਾਰੀ ਉਤਰੈ ਸਬਦੁ ਵੀਚਾਰੇ।"
- ਨਟ **੪,** ਅਸ ੨, ੭:੧ (981)

(6) ਆਰੰਭ ਹੋਇਆ
"ਮਾਹਾ ਮਾਹ ਮੁਮਾਰਖੀ **ਚੜਿਆ** ਸਦਾ ਬਸੰਤੁ।"
- ਬਸੰ **੧,** ੧, ੧:੧ (1168)

"ਬਨਸਪਤਿ ਮੌਲੀ **ਚੜਿਆ** ਬਸੰਤੁ।"
- ਬਸੰ **੩,** ੧੪, ੧:੧ (1176)

(7) ਉਤਾਂਹ ਵੱਲ ਜਾਣਾ
"ਗੁਰਮੁਖਿ ਅੰਤਰਿ ਸਹਜੁ ਹੈ ਮਨੁ **ਚੜਿਆ** ਦਸਵੈ ਆਕਾਸਿ।"

- ਸਲੋ **੩,** ੧੬:੧ (1414)

**ਚੜਿਐ** ----- ਸਵਾਰ ਹੋਣ ਨਾਲ

"ਜਿਤੁ **ਚੜਿਐ** ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।"

- ਸਿਰੀ **੧,** ੭, ੩*:੨ (16)

**ਚੜੀ** ------ ਹੋਇਆ (ਰੰਗ)

"ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ **ਚੜੀ** ਚਵਗਣਿ ਵੰਨੇ।"

- ਗਉ **੪,** ਵਾਰ ੨੫:੪ (314)

**ਹੋਰ ਰੂਪ:**

**ਚੜੀਅਸ –**

"ਇਕੁ ਭਾਉ ਲਥੀ ਨਾਤਿਆ ਦੁਇ ਭਾ **ਚੜੀਅਸੁ** ਹੋਰ।" (ਚੜ ਗਈ, ਹੋ ਗਈ, ਲੱਗ ਗਈ)

- ਸੂਹੀ **੩,** ਵਾਰ ੧੨ਸ, **੧,** ੨:੨ (789)

(2) ਆਵੈ, ਉਦੈ ਹੋਵੇ, ਪ੍ਰਗਟ ਹੋਵੈ

"ਸਤਿਗੁਰੁ ਅਪਣਾ ਮਨਾਇ ਲੈ ਰੂਪੁ **ਚੜੀ** ਤ ਅਗਲਾ ਦੂਜਾ ਨਾਹੀ ਥਾਉ।"

- ਸੂਹੀ **੩,** ਵਾਰ ੨ਸ, **੩,** ੧:੨ (785)

(3) ਚੜ੍ਹ ਕੇ

"ਅਧੁ ਗੁਲ੍ਹਾ ਚਿੜੀ ਕਾ ਚੁਗਣੁ ਗੈਣਿ **ਚੜੀ** ਬਿਲਲਾਇ।"

- ਮਲਾ **੧,** ਵਾਰ ੧੯ਸ, **੧,** ੨:੫ (1286)

(4) ਬੈਠੀ, ਚੜ੍ਹੀ

"ਕਬੀਰ ਸਤੀ ਪੁਕਾਰੈ ਚਿਹ **ਚੜੀ** ਸੁਨੁ ਹੋ ਬੀਰ ਮਸਾਨ।"

- ਸਲੋ **ਕਬ,** ੮੫:੧ (1368)

**ਚੜੀਐ** ----- (1) ਉਪਰ ਚੜ੍ਹਨ ਨਾਲ

"ਏਤੁ ਰਾਹਿ ਪਤਿ ਪਵੜੀਆ **ਚੜੀਐ** ਹੋਇ ਇਕੀਸ।"

- ਜਪੁ **੧,** ੩੨:੩ (7)

(2) ਚੜਿਆ ਹੋਇਆ, ਵਡਾ

"ਤੂ ਸਚਾ ਸਭਸ ਦਾ ਖਸਮੁ ਹੈ ਸਭ ਦੂ ਤੂ **ਚੜੀਐ**।"

- ਗਉ **੪,** ਵਾਰ ੩:੪ (301)

**ਚੜੇ** ------- (1) ਧਰੇ

"ਇਕਨ੍ਹੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨਿ੍ **ਚੜੇ**।"

- ਆਸਾ **੧,** ਵਾਰ ੨੪ਸ, **੧,** ੧:੨ (475)

(2) ਪੁਜ ਗਏ (ਭਾਵ), ਵੇਖੋ 'ਚੜੈ' (2)

"ਸਾਗਰ ਤੇ ਕੰਢੈ **ਚੜੇ** ਗੁਰਿ ਕੀਨੇ ਧਰਮਾ।"

- ਮਾਰੂ **੫,** ੧੪, ੨:੨ (1002)

**ਚੜੈ** ------- (1) ਚੜਦਾ/ਉਦੈ ਹੁੰਦਾ ਹੈ

"ਦਿਨਸੁ **ਚੜੈ** ਫਿਰਿ ਆਥਵੈ ਰੈਣਿ ਸਬਾਈ ਜਾਇ।"

- ਸਿਰੀ **੪,** ੭੦, ੧:੧ (41)

"ਫਿਰ **ਚੜੈ** ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ।" (ਦਿਨ ਚੜਦਾ)

– ਗਉ **੪,** ਵਾਰ ੧੧ਸ, **੪,** ੨:੪ (305)

(2) ਪੁਜੇ (ਭਾਵ)

"ਭੂਲੀ ਡੂੰਗਰਿ ਥਲਿ **ਚੜੈ** ਭਰਮੈ ਮਨੁ ਡੋਲਾਇ।"

– ਸਿਰੀ **੧,** ਅਸ ੧੨, ੨:੨ (60)

(3) ਵਧੇ, ਵਾਧਾ ਹੋਵੇ

"ਹਰਿ ਪੁਰਖੁ ਨ ਕਬਹੀ ਬਿਨਸੈ ਜਾਵੈ ਨਿਤ ਦੇਵੈ **ਚੜੈ** ਸਵਾਇਆ।"

– ਸਿਰੀ **੪,** ਛੰਤ ੧, ੫:੪ (79)

"ਸੋ ਅਉਧੂਤੀ ਸਿਵ ਪੁਰਿ **ਚੜੈ**"

– ਰਾਮ **੩,** ਵਾਰ ੧੨ਸ, **੧,** ੩:੪ (952)

(4) ਚੜਦਾ ਹੈ, ਹੁੰਦਾ ਹੈ (ਰੰਗ)

"ਕੰਚਨ ਕਾਇਆ ਕਸੀਐ ਵੰਨੀ **ਚੜੈ** ਚੜਾਉ।"

– ਮਾਝ **੧,** ਵਾਰ ੧੮ਸ, **੨,** ੧:੭ (146)

(5) ਚੜਦਾ/ਸਰਕਰਦਾ ਹੈ

"ਸੁਕ੍ਰਿਤੁ ਸਹਾਰੈ ਸੁ ਇਹ ਬ੍ਰਤਿ **ਚੜੈ**।" (ਇਸ ਜੀਵਨ ਜੁਗਤ ਦੀ ਘਾਟੀ ਚੜਦਾ ਹੈ)

– ਗਉ **ਕਬ,** ਵਾਰ ੬:੧ (344)

(6) (ਉਪਰ ਵੱਲ) ਗਤੀਸ਼ੀਲ ਹੋਣਾ

"ਊਚਾ ਚੜੈ ਸੁ ਪਵੈ **ਪਇਆਲਾ।**"

– ਆਸਾ **੫,** ੧੩, ੩:੧ (374)

(7) ਸਵਾਰ ਹੋਵੇ

"ਪਥਰ ਕੀ ਬੇੜੀ ਜੇ **ਚੜੈ** ਭਰ ਨਾਲਿ ਬੁਡਾਵੈ।"

– ਆਸਾ **੧,** ਅਸ ੧੭, ੪:੨ (420)

**ਚੜ੍ਣਾ** ----- ਚੜਦੇ ਹਨ

"ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ **ਚੜ੍ਣਾ**।"

– ਤਿਲੰ **੧,** ੨, ੨:੧ (721)

**ਚੜ੍ਾਈਆ** --- ਪਾਈਏ, ਦੇਈਏ

"ਘੁੰਡੀ ਬਿਨੁ ਕਿਆ ਗੰਠਿ **ਚੜ੍ਾਈਐ**।"

– ਗੋਂਡ **ਕਬ,** ੯, ੨:੩ (872)

**ਚੜ੍ਾਵਹਿ** ---- ਲਾਉਣਾ

"ਇਕਿ ਭਸਮ **ਚੜ੍ਾਵਹਿ** ਅੰਗਿ ਮੈਲੁ ਨ ਧੋਵਹੀ।"

– ਮਲਾ **੧,** ਵਾਰ ੧੫:੩ (1284)

**ਚੜ੍ਿਓ** ----- ਹੋ ਗਿਆ

"ਬਦਿਸਾਹੁ **ਚੜ੍ਿਓ** ਅਹੰਕਾਰਿ।"

– ਭੈਰ **ਨਾਮ,** ੧੦, ੫:੧ (1165)

**ਚੜੂ** ------- ਚੜੇਗਾ, ਆਕਰਮਣ ਕਰੇਗਾ

"ਬਲਿਹਿ ਛਲਨ ਸਬਲ ਮਲਨ ਭਗ੍ਤਿ ਫਲਨ ਕਾਨ੍ਹ ਕੁਅਰ ਨਿਹਕਲੰਕ ਬਜੀ ਡੰਕ **ਚੜੂ** ਦਲ ਰਵਿੰਦ ਜੀਉ।"

– ਸਵ **੪,** ਗਯੰ ੯:੨ (1403)

**ਚੜੇ** ------- ਸਵਾਰ ਹੋ ਕੇ

"ਗਰੁੜ **ਚੜੇ** ਗੋਬਿੰਦ ਆਇਲਾ।"

– ਭੈਰ **ਨਾਮ,** ੧੦, ੧੫:੨ (1166)

**ਚਾ** ------- ਕਰ

"ਤਰਕੁ ਨ ਚਾ।" (ਤਰਕ ਨਾ ਕਰ)

ਭ੍ਰਮੀਆ ਚਾ।" (ਭਰਮ ਦੂਰ ਕਰ)

– ਧਨਾ **ਨਾਮ,** ੪, ੨:੩:੪ (693)

**ਚਾਉ** ------ ਹੁਲਾਸ/ਖੁਸ਼ੀ ਅਨੰਦ ਦੀ ਲਹਿਰ

"ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ **ਚਾਉ।**" (ਅਨੰਦ ਆਵੈ, ਮਨ ਖੁਸ਼ ਹੋਵੇ)

– ਸਿਰੀ **੧,** ੧, ੧:੨ (14)

"ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ **ਚਾਉ**।" (ਖੁਸ਼ੀ ਹੋ ਰਹੀ ਹੈ)

– ਆਸਾ **੧,** ਵਾਰ ੧:੨ (463)

(2) ਉਮੰਗ, ਸਿਕ ਭਰੀ ਇਛਾ, ਰੀਝ

"ਕਰਿ ਮਿੰਨਤਿ ਕਰਿ ਜੋਦੜੀ ਮੈ ਪ੍ਰਭੁ ਮਿਲਣੈ ਕਾ **ਚਾਉ**।"

– ਸਿਰੀ **੪,** ੬੮, ੧:੩ (41)

"ਮਨਿ ਹਰਿ ਹਰਿ ਲਗਾ **ਚਾਉ**।" (ਇਛਾ, ਉਪਜੀ)

– ਸਿਰੀ **੪,** ਵਣ, ੧, ੨*:੧ (82)

**ਹੋਰ ਰੂਪ:**

**ਚਾਉ –**

"ਹਰਿ ਘਟਿ ਘਟੇ ਘਟਿ ਬਸਤਾ ਹਰਿ ਜਲਿ ਥਲੇ ਹਰਿ ਬਸਤਾ ਹਰਿ ਥਾਨ ਥਨੰਤਰਿ ਬਸਤਾ ਮੈ ਹਰਿ ਦੇਖਨ ਕੋ **ਚਾਉ**।"

– ਸਾਰ **੪,** ੧੦, ੧:੧ (1201)

(3) ਉਤਸ਼ਾਹ

"ਚਉਥੈ ਪਹਿਰਿ ਸਬਾਹ ਕੈ ਸੁਰਤਿਆ ਉਪਜੈ **ਚਾਉ**।" (ਉਤਸ਼ਾਹ)

– ਮਾਝ **੧,** ਵਾਰ ੧੮ਸ, **੨,** ੧:੪ (146)

**ਹੋਰ ਰੂਪ:**

**ਚਾਓ –**

"ਜਿਹ ਅੰਮ੍ਰਿਤ ਬਚਨ ਬਾਣੀ ਸਾਧੂ ਜਨ ਜਪਹਿ ਕਰਿ ਬਿਚਿਤਿ **ਚਾਓ**।"

– ਸਵ **੪,** ਗਯੰ ੨:੧ (1401)

(4) ਸ਼ੌਕ, ਚਾਹਣਾ

"ਨਚਣੁ ਕੁਦਣੁ ਮਨੁ ਕਾ **ਚਾਉ**।"

– ਆਸਾ **੧,** ਵਾਰ ੫ਸ, **੧,** ੨:੨੫ (465)

**ਚਾਇ** ------ (1) ਚਾ ਵਿਚ, ਉਤਸ਼ਾਹ ਨਾਲ

"ਰੰਗ ਤਮਾਸੇ ਬਹੁ ਬਿਧੀ **ਚਾਇ** ਲਗਿ ਰਹਿਆ।"

- ਸਿਰੀ **੫,** ਅਸ ੨੬, ੬:੩ (70)

(2) ਸ਼ੌਕ, ਖੁਸ਼ੀ
"ਕਰਹਿ ਭਗਤਿ ਆਤਮ ਕੈ **ਚਾਇ।**"

- ਗਉ **੫,** ਸੁਖ ੧੭, ੭:੩ (286)

**ਚਾਇਆ** ---- ਚਾਉ, ਉਮੰਗ
"ਅਬਿਨਾਸੀ ਵਰੁ ਸੁਣਿਆ ਮਨਿ ਉਪਜਿਆ **ਚਾਇਆ** ਰਾਮ।"

- ਬਿਲਾ **੫,** ਛੰਤ ੧, ੧:੨ (845)

**ਚਾਇਲੇ** ---- ਚਾਅ ਵਾਲੇ ਭਾਵ ਪ੍ਰੇਮੀ
"ਚਿਤਵਉ ਚਿਤ ਨਾਥ ਚਿਤਵਉ ਚਿਤ ਨਾਥ ਹੇ ਰਖਿ ਲੇਵਹੁ ਸਰਣਿ ਅਨਾਥ ਹੇ ਮਿਲੁ ਚਾਉ **ਚਾਈਲੇ** ਪ੍ਰਾਨ।"

- ਆਸਾ **੫,** ਛੰਤ ੧੪, ੪:੧ (462)

**ਚਾਈਆ** ---- ਚਾਅ ਵਾਲਾ
"ਸਜਣੁ ਮੈਡਾ **ਚਾਈਆ** ਹਭ ਕਹੀ ਦਾ ਮਿਤੁ।"

- ਮਾਰੂ **੫,** ਵਾਰ ੭ਸ **੫,** ੨:੧ (1096)

**ਚਾਏ** ------ ਚਾਅ, ਉਮੰਗ, ਭਾਵ ਪ੍ਰੇਮ
"ਭਗਤ ਰੰਗਿ ਰਾਤੇ ਸਦਾ ਤੇਰੈ **ਚਾਏ**"

- ਮਾਝ **੩,** ਅਸ ੨੨, ੫:੧ (122)

**ਚਾਹ** ------ ਉਮੰਗ, ਲੋਚਾ
"ਪ੍ਰਭ ਮਿਲਬੇ ਕੀ **ਚਾਹ**।"

- ਮਲਾ **੫,** ੨੪, ੧*:੩ (1272)

**ਚਾਹਉ** ----- ਚਾਹਵਾਂ, ਮੰਗਾਂ, ਇਛਾ ਕਰਾਂ
"ਰਾਜੁ ਨ **ਚਾਹਉ** ਮੁਕਤਿ ਨ **ਚਾਹਉ** ਮਨਿ ਪ੍ਰੀਤਿ ਚਰਨ ਕਮਲਾਰੇ।"

- ਦੇਵ **੫,** ੨੯, ੧:੧ (534)

**ਹੋਰ ਰੂਪ:**

**ਚਾਹਹਿ –**
"ਜੋ **ਚਾਹਹਿ** ਸੋਈ ਮਿਲੈ ਨਾਨਕ ਹਰਿ ਗੁਨ ਗਾਇ।" (ਇਛਾ ਕਰੇ, ਲੋਚੇ)

- ਗਉ **੫,** ਥਿਤੀ ੧:੮ (296)

**ਚਾਹਹੁ –**
"ਮਨਿ ਤਨਿ ਮੁਖਿ ਹੀਐ ਬਸੈ ਜੋ **ਚਾਹਹੁ** ਸੋ ਹੋਇ।"

- ਗਉ **੫,** ਬਾਅ ੨੭:੨ (255)

**ਚਾਹਕੁ** ----- ਚਾਹੁਣ ਵਾਲਾ, ਇਛੁੱਕ
"ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ **ਚਾਹਕੁ** ਤਤ ਸਮਤ ਸਰੇ।"

- ਸਵ **੪,** ੧:੧੧ (1396)

**ਚਾਹਤ** ----- ਚਾਹੁੰਦਾ/ਲੋਚਦਾ ਸੀ
"ਜੋ **ਚਾਹਤ** ਸੋਈ ਜਬ ਪਾਇਆ।"

- ਗਉ **੫,** ੧੧੦*, ੪:੧ (202)

"ਅਨਿਕ ਸੂਖ ਚਕਵੀ ਨਹੀ **ਚਾਹਤ** ਅਨਦ ਪੂਰਨ ਪੇਖਿ ਦੇਹ।" (ਚਾਹੁੰਦੀ)

- ਜੈਤ **੫,** ੧੦, ੧:੧ (702)

"ਮਨਿ ਤਨਿ ਬਚਨਿ ਏਹੀ ਸੁਖੁ **ਚਾਹਤ** ਪ੍ਰਭ ਦਰਸੁ ਦੇਖਹਿ ਕਬ ਆਖੀ।" (ਚਾਹੁੰਦਾ/ਮੰਗਦਾ ਹੈ)

- ਸਾਰ **੫,** ੧੨੧, ੧*:੨ (1227)

**ਹੋਰ ਰੂਪ:**

**ਚਾਹਤਾ –**

"ਜਿਸੁ ਵਖਰ ਕਉ **ਚਾਹਤਾ** ਸੋ ਪਾਇਓ ਨਾਮਹਿ ਰੰਗਿ।"

- ਆਸਾ **੫,** ਅਸ ੨, ੨:੨ (431)

**ਚਾਹਨ** ----- (1) ਇਛਾ, ਲੋਚਾ

"ਅਨਤ ਕਉ **ਚਾਹਨ** ਜੋ ਗਏ ਸੇ ਆਏ ਅਨਤ ਗਵਾਇ।"

- ਗਉ **੧,** ੧੮, ੨:੨ (156)

**ਹੋਰ ਰੂਪ:**

**ਚਾਹਨਾ –**

"ਨਾਨਕ ਬਿਨੁ ਹਰਿ ਅਵਰੁ ਜਿ **ਚਾਹਨਾ** ਬਿਸਟਾ ਕ੍ਰਿਮ ਭਸਮਾ ਰਾਮ।" (ਚਾਹੁੰਣਾ/ਲੋਚਣਾ)

- ਬਿਲਾ **੫,** ਛੰਤ ੪, ੩:੪ (848)

(2) ਭਾਵਨਾ

"ਅੰਜਨੁ ਦੇਇ ਸਭੈ ਕੋਈ ਟੁਕੁ **ਚਾਹਨ** ਮਾਹਿ ਬਿਡਾਨੁ।"

- ਮਾਰੂ **ਕਬ,** ੨, ੩:੧ (1103)

**ਚਾਹਿ** ------ (1) ਚਾਹੁੰਦੇ, ਲੋਚਦੇ

"ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ ਈਸੁ ਬੰਮ੍ਯ੍ਰ ਗ੍ਯ੍ਯਾਨੁ ਧ੍ਯ੍ਯਾਨੁ ਧਰਤ ਹੀਐ **ਚਾਹਿ** ਜੀਉ।"

- ਸਵ **੪,** ਗਯੰ ੬:੪ (1402)

(2) ਚਾਅ/ਸ਼ੌਕ ਨਾਲ

"ਪੀਤ ਬਸਨ ਕੁੰਦ ਦਸਨ ਪ੍ਰਿਅ ਸਹਿਤ ਕੰਠ ਮਾਲ ਮੁਕਟੁ ਸੀਸਿ ਮੋਰ ਪੰਖ **ਚਾਹਿ** ਜੀਉ।"

- ਸਵ **੪,** ਗਯੰ ੮:੧ (1402)

**ਚਾਹਿਆ** ---- ਇਛਾ ਕੀਤੀ, ਲੋਚਿਆ

"ਅਨਤਾ ਧਨੁ ਧਰਣੀ ਧਰੇ ਅਨਤ ਨ **ਚਾਹਿਆ** ਜਾਇ।"

- ਗਉ **੧,** ੧੮, ੨:੧ (156)

**ਚਾਹੀ** ------ ਚਾਹੁੰਦਾ, ਲੋਚਦਾ

"ਕਿਛੁ ਕਿਛੁ ਨ **ਚਾਹੀ**।"

- ਆਸਾ **੫,** ੧੪੩, ੨:੨ (406)

**ਚਾਹੀਐ** ---- (1) ਲੋੜੀਏ, ਮੰਗੀਏ

"ਚਾੜ੍ਰਿਕ ਚਿਤ ਸੁਚਿਤ ਸੁ ਸਾਜਨੁ **ਚਾਹੀਐ**।"

- ਫੁਨ **੫,** ੧੧:੧ (1362)

**ਹੋਰ ਰੂਪ:**

**ਚਾਹੇ –**

"ਖੋਜਤ ਖੋਜਤ ਦਰਸਨ **ਚਾਹੇ**।" (ਲੋਚੇ/ਮੰਗੇ)

- ਮਾਝ **੫,** ੧੨, ੧:੧ (98)

**ਚਾਹੈ –**

"ਬ੍ਰਹਮਾਦਿਕ ਸਨਕਾਦਿਕ **ਚਾਹੈ**।"

- ਗਉ **੫,** ੧੧੭*, ੨:੧ (203)

"ਸਰਬ ਮਨੋਰਥ ਜੇ ਕੋ **ਚਾਹੈ** ਸੇਵੈ ਏਕੁ ਨਿਧਾਨਾ।"

- ਧਨਾ **੫,** ੮, ੩:੧ (672)

(2) ਚਾਹੀਦਾ ਹੈ

"ਹਰਿ ਜਨੁ ਐਸਾ **ਚਾਹੀਐ** ਜਿਉ ਪਾਨੀ ਸਰਬੰਗ।"

- ਸਲੋ **ਕਬ,** ੧੪੮:੨ (1372)

**ਚਾਹੈ** ------ (1) ਲੋਚੇ, ਵੇਖੋ 'ਚਾਹੀਐ' (1)

"ਹਰਿ ਸਿਮਰਨੁ ਛਾਡਿ ਪਰਮ ਗਤਿ **ਚਾਹੈ**।"

- ਭੈਰ **੫,** ੪੫, ੧:੩ (1149)

(2) ਪਿਆਰ ਕਰੇ

"ਬਿਨੁ ਅਪਨੇ ਨਾਹੈ ਕੋਇ ਨ **ਚਾਹੈ** ਕਿਆ ਕਹੀਐ ਕਿਆ ਕੀਜੈ।"

- ਤੁਖਾ **੧,** ਛੰਤ ੪, ੨:੩ (1111)

**ਚਾਕਰ** ----- (ਫ਼ਾ. ਚਾਕਰ) ਸੇਵਕ, ਨੌਕਰ

"ਪੁਛਹੁ ਜਾਇ ਪਧਾਊਆ ਚਲੇ **ਚਾਕਰ** ਹੋਇ।"

- ਸਿਰੀ **੧,** ਅਸ ੬, ੮:੧ (57)

**ਹੋਰ ਰੂਪ:**

**ਚਾਕਰਾਂ –**

"ਨਾਨਕ ਬੁਗੋਯਦ ਜਨੁ ਤੁਰਾ ਤੇਰੇ **ਚਾਕਰਾਂ** ਪਾ ਖਾਕ।"

- ਤਿਲੰ **੧,** ੧, ੪:੨ (721)

**ਚਾਕਰੀ** ----- (1) ਸੇਵਾ

"ਦੂਤ ਲਗੇ ਫਿਰਿ **ਚਾਕਰੀ** ਸਤਿਗੁਰ ਕਾ ਵੇਸਾਹੁ।"

- ਸਿਰੀ **੧,** ੧੧, ੧:੨ (18)

**ਹੋਰ ਰੂਪ:**

**ਚਾਕਰੀਆ –**

"**ਚਾਕਰੀਆ** ਚੰਗਿਆਈਆ ਅਵਰ ਸਿਆਣਪ ਕਿਤੁ।"

- ਸੂਹੀ **੧,** ੩, ੬:੧ (729)

(2) ਸੇਵਕੀ, ਨੌਕਰੀ

"ਏਹਾ ਸੇਵਾ **ਚਾਕਰੀ** ਨਾਮੁ ਵਸੈ ਮਨਿ ਆਇ।"

- ਸਿਰੀ **੩,** ੫੪, ੧:੩ (34)

"ਏਹ ਕਿਨੇਹੀ **ਚਾਕਰੀ** ਜਿਤੁ ਭਉ ਖਸਮ ਨ ਜਾਇ।"

– ਆਸਾ **੧,** ਵਾਰ ੨੩ਸ, **੨,** ੨:੧ (475)

"ਜਿਨ ਗੁਰ ਕੀ ਕੀਤੀ **ਚਾਕਰੀ** ਤਿਨ ਸਦ ਬਲਿਹਾਰੀ।"

– ਤਿਲੰ **੪,** ਅਸ ੨, ੩:੨ (725)

(3) ਕਮਾਈ (ਭਾਵ)

"ਜਾਂ ਨ ਸਿਆ ਕਿਆ **ਚਾਕਰੀ** ਜਾਂ ਜੰਮੇ ਕਿਆ ਕਾਰ।"

– ਸਾਰ **੪,** ਵਾਰ ੧੪ਸ, **੨,** ੨:੧ (1242)

**ਚਾਕਰੁ** ----- ਸੇਵਕ, ਨੌਕਰ, ਵੇਖੋ 'ਚਾਕਰ'

"**ਚਾਕਰੁ** ਲਗੈ ਚਾਕਰੀ ਨਾਲੇ ਗਾਰਬੁ ਵਾਦੁ।"

– ਆਸਾ **੧,** ਵਾਰ ੨੨ਸ, **੨,** ੧:੧ (474)

"**ਚਾਕਰੁ** ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ।" (ਦਾਸ)

– ਵਡ **੧,** ਛੰਤ ੨, ੪:੪ (567)

**ਚਾਕੀ** ------ ਚੱਕੀ, ਆਟਾ ਪੀਹਨ ਦਾ ਯੰਤਰ

"**ਚਾਕੀ** ਚਾਟਹਿ ਚੂਨੁ ਖਾਹਿ।"

– ਬਸੰ **ਕਬ,** ੧, ੨:੧ (1196)

**ਚਾਖਹਿ** ----- ਚਖਦਾ ਹੈ

"ਹਰਿ ਰਸੁ **ਚਾਖਹਿ** ਸੇ ਜਨ ਨਿਰਮਲ ਨਿਰਮਲ ਨਾਮੁ ਧਿਆਵਣਿਆ।"

– ਮਾਝ **੩,** ਅਸ ੩੨, ੧*:੨ (128)

"ਘਰੁ ਦਰੁ ਰਾਖਹਿ ਜੇ ਰਸੁ **ਚਾਖਹਿ** ਜੋ ਗੁਰਮੁਖਿ ਸੇਵਕੁ ਲਾਗਾ।" (ਚਖੇ ਭਾਵ ਪੀਵੇ, ਸੇਵਨ ਕਰੇ)

– ਸੋਰ **੧,** ੧੦, ੧:੨ (598)

"ਜੇ ਘਰੁ ਰਾਖਹਿ ਬੁਰਾ ਨ **ਚਾਖਹਿ** ਹੋਵਹਿ ਕੰਤ ਪਿਆਰੀ।" (ਭਾਵ ਕਰੇ)

– ਬਸੰ **੧,** ੧੦, ੨:੨ (1171)

**ਹੋਰ ਰੂਪ:**

**ਚਾਖਹੁ** –

"ਹਰਿ ਰਸੁ ਜਨ **ਚਾਖਹੁ** ਜੇ ਭਾਈ।" (ਭਾਵ ਪੀਵੋ, ਸੇਵਨ ਕਰੋ)

– ਸੂਹੀ **੪,** ੭, ੧*:੧ (733)

**ਚਾਖਤ** ----- (1) ਪੀਂਦਿਆਂ ਹੀ, ਸੇਵਨ ਕਰਦਿਆਂ ਹੀ, ਚਖਦਿਆਂ ਹੀ

"**ਚਾਖਤ** ਹੋਇ ਰਹਹਿ ਬਿਸਮਾਦੁ।"

– ਗਉ **੫,** ੮੪, ੧:੪ (180)

(2) ਭਾਲਦੇ (ਭਾਵ ਮੁਹਾਵਰੇ 'ਪੇਖਤ ਚਾਖਤ' ਵਿਚ)

"ਪੇਖਤ **ਚਾਖਤ** ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ।"

– ਸੂਹੀ **੫,** ੨੦, ੧:੧ (731)

**ਚਾਖਾ** ------ ਚਖਿਆ ਹੈ

"ਤੇ ਉਜੜਿ ਭਰਮਿ ਮੁਏ ਗਾਵਾਰੀ ਮਾਇਆ ਭੁਅੰਗ ਬਿਖੁ **ਚਾਖਾ**।"

– ਜੈਤ **੪,** ੨, ੨:੨ (696)

**ਹੋਰ ਰੂਪ:**

**ਚਾਖਿ –**
"ਰਸਨਾ ਰਸੁ **ਚਾਖਿ** ਸਦਾ ਰਹੈ ਰੰਗਿ ਰਾਤੀ ਸਹਜੇ ਹਰਿ ਗੁਣ ਗਾਵਣਿਆ।" (ਚੱਖਕੇ)
– ਮਾਝ **੩,** ਅਸ ੧੭, ੧*:੨ (119)

**ਚਾਖਿਓ –**
"ਜੇਹ ਰਸਨ **ਚਾਖਿਓ** ਤੇਹ ਜਨ ਤ੍ਰਿਪਤਿ ਅਘਾਏ।"
– ਸਮੁ **੫,** ੬:੪ (1386)

**ਚਾਖਿਅੜਾ –**
"**ਚਾਖਿਅੜਾ ਚਾਖਿਅੜਾ** ਮੈ ਹਰਿ ਰਸੁ ਮੀਠਾ ਰਾਮ।"
– ਆਸਾ **੫,** ਛੰਤ ੧, ੧:੨ (452)

**ਚਾਖਿਆ –**
"ਜਿਨੀ ਗੁਰਮੁਖਿ **ਚਾਖਿਆ** ਸਹਜੇ ਰਹੇ ਸਮਾਇ।"
– ਸਿਰੀ **੩,** ੩੪, ੧*:੨ (26)

"ਕੂਜਾ ਮੇਵਾ ਮੈ ਸਭ ਕਿਛੁ **ਚਾਖਿਆ** ਇਕੁ ਅੰਮ੍ਰਿਤੁ ਨਾਮੁ ਤੁਮਾਰਾ।" (ਭਾਵ ਸੁਆਦ ਪ੍ਰਾਪਤ ਕੀਤਾ)
– ਗਉ **੧,** ੧੩, ੪:੩ (155)

**ਚਾਖਿਬਾ** ---- ਚਖਿਆ
"ਹਰਿ ਕੀਏ ਪਤਿਤ ਪਵਿਤ੍ਰ ਮਿਲਿ ਸਾਧ ਗੁਰ ਹਰਿ ਨਾਮੈ ਹਰਿ ਰਸੁ **ਚਾਖਿਬਾ।**"
– ਜੈਤ **੪,** ੪, ੧*:੨ (697)

**ਚਾਖੀ** ------ ਚਖੀ, ਭਾਵ ਗ੍ਰਹਿਣ ਕੀਤੀ
"ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ **ਚਾਖੀ।**" (ਚੱਖੀ ਹੈ)
– ਸਿਰੀ **੪,** ਵਾਰ ੧੨:੩ (87)

"ਗੁਰ ਕੀ ਸਾਖੀ ਸਹਜੇ **ਚਾਖੀ** ਤ੍ਰਿਸਨਾ ਅਗਨਿ ਬੁਝਾਏ।" (ਭਾਵ ਗ੍ਰਹਿਣ ਕੀਤੀ, ਧਾਰਨ ਕੀਤੀ)
– ਸੂਹੀ **੩,** ਅਸ ੧, ੬:੩ (753)

**ਹੋਰ ਰੂਪ:**

**ਚਾਖੀਐ –**
"ਸੰਤਾ ਸੰਗਿ ਨਿਧਾਨੁ ਅੰਮ੍ਰਿਤੁ **ਚਾਖੀਐ।**"
– ਸਿਰੀ **੪,** ਵਾਰ ੨੦:੩ (91)

**ਚਾਖੁ –**
"ਮਨ ਮੇਰੇ ਹਰਿ ਰਸੁ **ਚਾਖੁ** ਤਿਖ ਜਾਇ।" (ਚੱਖ ਭਾਵ ਪੀ, ਸੇਵਨ ਕਰ)
– ਸਿਰੀ **੩,** ੩੪, ੧*:੧ (26)

**ਚਾਖੇ –**
"ਜਿਨੀ ਚਾਖਿਆ ਤਿਨੀ ਸਾਦੁ ਪਾਇਆ ਬਿਨੁ **ਚਾਖੇ** ਭਰਮਿ ਭੁਲਾਇ।" (ਚੱਖਣ ਤੋਂ)
– ਸਿਰੀ **੩,** ੫੦, ੨:੧ (33)

**ਚਾਖੈ –**
"ਹਰਿ ਰਸੁ ਨ **ਚਾਖੈ** ਫੀਕਾ ਆਲਾਇ।"
– ਗਉ **੩,** ੨੩, ੨:੨ (158)

"ਸਬਦੁ **ਚਾਖੈ** ਸਾਚਾ ਸਾਦੁ ਪਾਏ।"

- ਆਸਾ **੩,** ੪੩, ੨:੧ (362)

**ਚਾਗਾ ------** ਚੰਗਾ

"ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ **ਚਾਗਾ**।"

- ਮਾਲੀ **੪,** ੪, ੨:੧ (985)

**ਚਾਂਗੇਦਿਆ ---** ਦੁਹਾਈ ਦਿੰਦਿਆਂ

"ਫਰੀਦਾ ਕੂਕੇਦਿਆ **ਚਾਂਗੇਦਿਆ** ਮਤੀ ਦੇਦਿਆ ਨਿਤ।"

- ਸਲੋ **ਫਰ,** ੧੫:੧ (1378)

**ਚਾਟ ------** ਚਟਣ ਦੀ ਇਛਾ/ਅਭਿਲਾਸ਼ਾ (ਮਹਾਨਕੋਸ਼) ਚੱਟਣ ਯੋਗ (ਕੋਸ਼)

"ਸਤਿਗੁਰ ਚਾਟਉ ਪਗ **ਚਾਟ**।"

- ਕਾਨ **੪,** ੧੦, ੧*:੧ (1297)

**ਚਾਟਉ -----** ਮੈਂ ਚਟਦਾ ਹਾਂ

"ਸਤਿਗੁਰ **ਚਾਟਉ** ਪਗ ਚਾਟ।"

- ਕਾਨ **੪,** ੧੦, ੧*:੧ (1297)

**ਚਾਟਸਾਲ ---** ਸਕੂਲ, ਪਾਠਸ਼ਾਲਾ

"ਆਪੇ **ਚਾਟਸਾਲ** ਆਪਿ ਹੈ ਪਾਧਾ ਆਪੇ ਚਾਟੜੇ ਪੜਣ ਕਉ ਆਣੇ।"

- ਬਿਹਾ **੪,** ਵਾਰ ੧੧:੧ (552)

**ਚਾਟਹਿ -----** ਚਟਦਾ ਹੈ

"ਚਾਕੀ **ਚਾਟਹਿ** ਚੂਨੁ ਖਾਹਿ।"

- ਬਸੰ **ਕਬ,** ੧, ੨:੧ (1196)

**ਚਾਟੜਿਆ ---** ਵਿਦਿਆਰਥੀਆਂ, ਚੇਲਿਆਂ

"ਪਹਿਲਾ ਫਾਹਾ ਪਾਇਆ ਪਾਧੇ ਪਿਛੋ ਦੇ ਗਲਿ **ਚਾਟੜਿਆ।**"

- ਆਸਾ **੩,** ਪਟੀ ੫:੨ (435)

"ਪਾਧਾ ਗੁਰਮੁਖਿ ਆਖੀਐ **ਚਾਟੜਿਆ** ਮਤਿ ਦੇਇ।" (ਭਾਵ ਜਗਿਆਸੂਆਂ ਜਿਨ੍ਹਾਂ ਨੂੰ ਚਾਟ ਲੱਗੀ ਹੈ)

- ਰਾਮ **੧,** ਓਅੰ ੫੪:੧ (938)

**ਹੋਰ ਰੂਪ:**

**ਚਾਟੜੇ –**

"ਆਪੇ ਚਾਟ ਸਾਲ ਆਪਿ ਹੈ ਪਾਧਾ ਆਪੇ **ਚਾਟੜੇ** ਪੜਣ ਕਉ ਆਣੇ।"

- ਬਿਹਾ **੪,** ਵਾਰ ੧੧:੧ (552)

**ਚਾਟੇ ------** ਚੱਟਣ/ਚੁੰਮਣ ਨਾਲ

"ਜਨ ਨਾਨਕ ਪ੍ਰੀਤਿ ਸਾਧ ਪਗ **ਚਾਟੇ**।"

- ਗਉ **੪,** ੪੧, ੪:੩ (164)

**ਹੋਰ ਰੂਪ:**

**ਚਾਟੈ –**

"ਸੇਵਾ ਪੂਜ ਕਰਉ ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ **ਚਾਟੈ**।"

- ਗਉ **੫,** ੧੩੨*, ੫:੨ (208)

**ਚਾਂਙੂਰਿ** ----- ਚਾਣੂਰਿ, ਕੰਸ ਦਾ ਇਕ ਪਹਿਲਵਾਨ ਜਿਸ ਨੂੰ ਸ਼੍ਰੀ ਕ੍ਰਿਸ਼ਨ ਜੀ ਨੇ ਮਾਰਿਆ ਸੀ
"ਕੰਸੁ ਕੇਸੁ **ਚਾਂਙੂਰਿ** ਨ ਹੋਈ।"

- ਗਉ **੧,** ਅਸ ੯, ੧੧:੧ (225)

**ਚਾਣਨੁ** ----- ਪ੍ਰਕਾਸ਼, ਰੋਸ਼ਨੀ
"ਗੁਰ ਪਰਸਾਦਿ ਮਿਟਿਆ ਅੰਧਿਆਰਾ ਘਟਿ **ਚਾਣਨੁ** ਆਪੁ ਪਛਾਨਣਿਆ।"

- ਮਾਝ **੩,** ਅਸ ੩੨, ੭:੩ (129)

**ਚਾਤੁਰ** ----- ਚਤੁਰ, ਸਿਆਣਾ, ਬੁੱਧੀਵਾਨ
"ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ **ਚਾਤੁਰ** ਰੇ।"

- ਮਾਰੂ **੧,** ੪, ੩:੧ (990)

**ਹੋਰ ਰੂਪ:**

**ਚਾਤੁਰਹ –**
"ਨਚ ਰਾਗ ਰਤਨ ਕੰਠੰ ਨਹ ਚੰਚਲ ਚਤੁਰ **ਚਾਤੁਰਹ**।"

- ਸਸ **੫,** ੩੧:੨ (1356)

**ਚਾਤੁਰੀ** –
"ਤਿਆਗਿ ਸਿਆਣਪ **ਚਾਤੁਰੀ** ਤੂੰ ਜਾਣੁ ਗੁਪਾਲਹਿ ਸੰਗਿ ਰੀ।" (ਸਿਆਣਪ, ਚਤੁਰਤਾ)

- ਆਸਾ **੫,** ੧੧੮, ੧*:੨ (400)

"ਕਾਮੀ ਕ੍ਰੋਧੀ **ਚਾਤੁਰੀ** ਬਾਜੀਗਰ ਬੇਕਾਮ।" (ਸਿਆਣਾ, ਚਤੁਰ)

- ਮਾਰੂ **ਕਬ,** ੧, ੩:੧ (1105)

**ਚਾਤ੍ਰਿਕ** ----- ਪਪੀਹਾ, ਸਾਰੰਗ
"ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ **ਚਾਤ੍ਰਿਕ** ਮੇਹ।"

- ਸਿਰੀ **੧,** ਅਸ ੧੧, ੩:੧ (60)

**ਹੋਰ ਰੂਪ:**

**ਚਾਤ੍ਰਿਕੁ –**
"**ਚਾਤ੍ਰਿਕੁ** ਜਾਚੈ ਬੂੰਦ ਜਿਉ ਹਰਿ ਪ੍ਰਾਨ ਅਧਾਰਾ ਰਾਮ ਰਾਜੇ।"

- ਆਸਾ **੫,** ਛੰਤ ੩, ੩:੧ (454)

**ਚਾਤ੍ਰਿਕੋ –**
"ਬੂੰਦ ਵਿਹੂਣਾ **ਚਾਤ੍ਰਿਕੋ** ਕਿਉ ਕਰਿ ਤ੍ਰਿਪਤਾਵੈ।"

- ਜੈਤ **੫,** ਵਾਰ ੧੨:੨ (708)

**ਚਾਂਦ** ------ ਚੰਨ, ਭਾਵ ਰਾਤ ਸਮੇਂ
"ਕਬੀਰ ਸੂਰਜ **ਚਾਂਦ** ਕੈ ਉਦੈ ਭਈ ਸਭ ਦੇਹ।"

- ਸਲੋ **ਕਬ,** ੧੭੯:੧ (1374)

**ਚਾਦਨਾ** ----- ਪ੍ਰਕਾਸ਼, ਰੌਸ਼ਨੀ, ਚਾਨਣ
"**ਚਾਦਨਾ** ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ।"

- ਮਾਰੂ **੫,** ਅਸ ੪, ੧:੧ (1018)

**ਹੋਰ ਰੂਪ:**

**ਚਾਂਦਨਾ –**
"ਸੰਤ ਚਰਨ ਧਰਉ ਮਾਥੈ **ਚਾਂਦਨਾ** ਗ੍ਰਿਹਿ ਹੋਇ ਅੰਧੇਰੈ।"
– ਕਾਨ **੫,** ੧੬, ੨:੧ (1301)

**ਚਾਦਨੁ –**
"ਚਾਦਨਾ **ਚਾਦਨੁ** ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ।"
– ਮਾਰੂ **੫,** ਅਸ ੪, ੧:੧ (1018)

**ਚਾਨਣ** ----- ਪ੍ਰਕਾਸ਼, ਰੋਸ਼ਨੀ
"ਏਤੇ **ਚਾਨਣ** ਹੋਦਿਆਂ ਗੁਰ ਬਿਨੁ ਘੋਰ ਅੰਧਾਰ।"
– ਆਸਾ **੧,** ਵਾਰ ੨੧ਸ, **੨,** ੨:੧ (463)

**ਹੋਰ ਰੂਪ:**

**ਚਾਨਣਾ –**
"ਗੁਰਮਤੀ ਘਟਿ **ਚਾਨਣਾ** ਸਬਦਿ ਮਿਲੈ ਹਰਿ ਨਾਉ।" (ਗਿਆਨ ਦਾ ਪ੍ਰਕਾਸ਼)
– ਸਿਰੀ **੩,** ੪੩, ੨:੩ (30)
"ਬਾਹਰਿ ਦਿਸੈ **ਚਾਨਣਾ** ਦਿਲਿ ਅੰਧਿਆਰੀ ਰਾਤਿ।" (ਉਜਲਾ ਸਰੂਪ (ਭਾਵ)
– ਸਲੋ **ਫਰ,** ੫੦:੨ (1380)

**ਚਾਨਣਿ –**
"ਤਿਸ ਦੈ **ਚਾਨਣਿ** ਸਭ ਮਹਿ ਚਾਨਣੁ ਹੋਇ।" (ਪ੍ਰਕਾਸ਼ ਨਾਲ)
– ਧਨਾ **੧,** ਸੋਹ ੩, ੩:੨ (13)
"ਅੰਧਾ **ਚਾਨਣਿ** ਰਖੀਐ ਦੀਵੇ ਬਲਹਿ ਪਚਾਸ।" (ਰੋਸ਼ਨੀ)
– ਮਾਝ **੧,** ਵਾਰ ੧੨ਸ, **੧,** ੧:੫ (143)

**ਚਾਨਣੁ –**
"ਗੁਰਮੁਖਿ **ਚਾਨਣੁ** ਜਾਣੀਐ ਮਨਮੁਖਿ ਮੁਗਧੁ ਗੁਬਾਰੁ।" (ਗਿਆਨ ਦਾ ਪ੍ਰਕਾਸ਼)
– ਸਿਰੀ **੧,** ੧੬, ੪:੨ (20)
"ਕਰਿ **ਚਾਨਣੁ** ਸਾਹਿਬ ਤਉ ਮਿਲੈ।" (ਨਾਮ ਦਾ ਚਾਨਣ)
– ਸਿਰੀ **੧,** ੩੩, ੨*:੨ (25)
"**ਚਾਨਣੁ** ਹੋਵੈ ਛੋਡੈ ਹਉਮੈ ਮੇਰਾ।" (ਆਤਮ ਗਿਆਨ ਦਾ ਪ੍ਰਕਾਸ਼)
– ਮਾਝ **੩,** ਅਸ ੨੫, ੩:੨ (126)
"ਗੁਰ ਵਾਕੁ ਨਿਰਮਲੁ ਸਦਾ **ਚਾਨਣੁ** ਨਿਤ ਸਾਚੁ ਤੀਰਥੁ ਮਜਨਾ।" (ਰੌਸ਼ਨੀ, ਚਾਨਣ)
– ਧਨਾ **੧,** ਛੰਤ ੧, ੧:੬ (687)
"ਗੁਰਮਤੀ ਘਟਿ **ਚਾਨਣੁ** ਹੋਆ ਪ੍ਰਭੁ ਰਵਿ ਰਹਿਆ ਸਭ ਥਾਈ ਰਾਮ।" (ਗਿਆਨ)
– ਸੂਹੀ **੩,** ਛੰਤ ੪, ੪:੨ (770)
"ਅੰਧੇਰਾ **ਚਾਨਣੁ** ਆਪੇ ਕੀਆ।" (ਰੌਸ਼ਨੀ ਭਾਵ ਦਿਨ)
– ਮਾਰੂ **੩,** ਸੋਲਾ ੧੩, ੩:੧ (1056)

**ਚਾਨਣੇ –**
"ਚੰਦੁ ਸੂਰਜੁ ਦੁਇ **ਚਾਨਣੇ** ਪੂਰੀ ਬਣਤ ਬਣਾਈ।" (ਰੌਸ਼ਨ, ਪ੍ਰਕਾਸ਼ਮਈ)
– ਰਾਮ **੩,** ਵਾਰ ੧:੪ (947)

**ਚਾਨਾਣੁ –**
"ਆਪੇ ਸ੍ਰਿਸਟਿ ਉਪਾਇਦਾ ਪਿਆਰਾ ਕਰਿ ਸੂਰਜੁ ਚੰਦੁ **ਚਾਨਾਣੁ**।"
– ਸੋਰ **੪,** ੫, ੧:੧ (606)

**ਚਾਪੇ** ------ ਦਬਾਇਆ ਹੋਇਆ
"ਇਤ ਉਤ ਜਾਹਿ ਕਾਲ ਕੇ **ਚਾਪੇ**।"
- ਆਸਾ **੧,** ਅਸ ੮, ੧:੩ (415)

**ਹੋਰ ਰੂਪ:**

**ਚਾਪੈ –**
"ਕਾਲੁ ਨ **ਚਾਪੈ** ਦੁਖੁ ਨ ਸੰਤਾਪੈ।" (ਦਬਾਉਂਦਾ)
- ਮਾਝ **੩,** ਅਸ ੫, ੧:੨ (111)

**ਚਾਂਪੈ** ------ ਚਬਦਾ
"ਕਾਲੁ ਨ **ਚਾਂਪੈ** ਹਰਿ ਗੁਣ ਗਾਇ।"
- ਰਾਮ **੧,** ਓਅੰ ੨੬:੬ (933)

**ਚਾਬਕੁ** ----- ਕੋਰੜਾ
"ਤਨਿ ਪ੍ਰੇਮੁ ਹਰਿ ਹਰਿ ਲਾਇ **ਚਾਬਕੁ** ਮਨੁ ਜਿਣੈ ਗੁਰਮੁਖਿ ਜੀਤਿਆ।"
- ਵਡ **੪,** ਘੋੜੀ ੧, ੩:੩ (575)

**ਚਾਬਨੁ** ----- ਚਬੀਰ, ਭੁਜੇ ਹੋਏ ਦਾਣੇ
"ਹਮ ਕਉ **ਚਾਬਨੁ** ਉਨ ਕਉ ਰੋਟੀ।"
- ਗੋਂਡ **ਕਬ,** ੬, ੩:੪ (871)

**ਚਾਬਿਆ** ---- ਚਿਥਿਆ, ਭਾਵ ਪੀਸਿਆ ਗਿਆ
"ਪੀਸਤ ਪੀਸਤ **ਚਾਬਿਆ** ਸੋਈ ਨਿਬਹਿਆ ਸਾਥ।"
- ਸਲੋ **ਕਬ,** ੨੧੫:੨ (1376)

**ਚਾਬੁਕ** ----- ਕੋਰੜਾ, ਵੇਖੋ 'ਚਾਬਕੁ'
"ਹਿਚਹਿ ਤ ਪ੍ਰੇਮ ਕੈ **ਚਾਬੁਕ** ਮਾਰਉ।"
- ਗਉ **ਕਬ,** ੩੧, ੨:੨ (329)

**ਚਾਮ** ------ ਚੰਮ, ਚਮੜੀ
"ਕਿਆ ਨਾਗੇ ਕਿਆ ਬਾਧੇ **ਚਾਮ**।" (ਖਲ, ਖਲੜੀ)
- ਗਉ **ਕਬ,** ੪, ੧*:੧ (324)

"ਬਿਸਤਾ ਅਸਤ ਰਕਤੁ ਪਰੇਟੇ **ਚਾਮ**।" (ਚਮੜੀ)
- ਆਸਾ **੫,** ੧੪, ੩:੧ (374)

**ਚਾਮਕਨਿ** --- ਚਮਕਨ, ਲਿਸ਼ਕਨ
"ਭਿੰਨੀ ਰੈਨੜੀਐ **ਚਾਮਕਨਿ** ਤਾਰੇ।"
- ਆਸਾ **੫,** ਛੰਤ ੧੦, ੧:੧ (459)

**ਚਾਮਰੋ** ----- ਚਮੜਾ
"ਪਵਨਿ ਅਫਾਰ ਤੋਰ **ਚਾਮਰੋ** ਅਤਿ ਜਜਰੀ ਤੇਰੀ ਰੇ ਮਾਟੁਲੀ।"
- ਸਾਰ **੫,** ੬੧, ੧*:੨ (1216)

**ਚਾਮੁ** ------ ਚਮੜੀ
"ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ **ਚਾਮੁ**।"

- ਸਲੋ **ਕਬ,** ੬੩:੨ (1367)

**ਚਾਯ** ------ ਚਾਅ, ਉਤਸ਼ਾਹ

"ਨਾਮੁ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ ਨਾਮ ਰਸੁ ਸਦਾ **ਚਾਯ** ਮੁਖਿ ਮਿਸ੍ਟ ਬਾਣੀ।"

- ਸਵ **੩,** ੮:੧ (1393)

**ਚਾਰ** ------ (1) ਸੁੰਦਰ, ਸੋਹਣੀਆਂ

"ਗਾਵੈ ਕੋ ਗੁਣ ਵਡਿਆਈਆ **ਚਾਰ**।"

- ਜਪੁ **੧,** ੩:੪ (2)

"ਅਤਿ ਸੁੰਦਰ ਬਹੁ ਚਤੁਰ ਸਿਆਨੇ ਬਿਦਿਆ ਰਸਨਾ **ਚਾਰ**।" (ਵਿਦਿਆ ਕਰਕੇ ਸੋਹਣੀ ਹੈ)

- ਦੇਵ **੫,** ੩੧, ੨:੧ (534)

(2) ਆਚਾਰ ਦਾ ਸੰਖੇਪ

"**ਚਾਰ** ਬਿਚਾਰੁ ਬਿਨਸਿਓ ਸਭ ਦੂਆ।"

- ਗਉ **੫,** ਬਾਅ ੨੨:੫ (254)

"ਸਤਜੁਗਿ ਸਤੁ ਤੇਤਾ ਜੁਗੀ ਦੁਆਪਰਿ ਪੂਜਾ **ਚਾਰ**।"

- ਗਉ **ਰਵਿ,** ਅਸ ੧, ੧:੧ (346)

"ਮਜਨੁ ਝੂਠਾ ਚੰਡਾਲ ਕਾ ਫੋਕਟ **ਚਾਰ** ਸੀਂਗਾਰ।" (ਭਾਵ ਕਰਮ ਕਾਂਡ)

- ਪ੍ਰਭਾ **੧,** ਅਸ ੩, ੨:੪ (1343)

(3) ਚੰਗੇ, ਸ਼ੁਭ

"**ਚਾਰ** ਅਚਾਰ ਰਹੇ ਉਰਝਾਇ।"

- ਗਉ **ਕਬ,** ੯, ੨:੨ (325)

**ਚਾਰਹੁ** ----- ਚੜਾਓ

"ਅਧਿਕ ਗਰਤ ਸੰਸਾਰ ਸਾਗਰ ਕਰਿ ਦਇਆ **ਚਾਰਹੁ** ਧੋਰ।"

- ਕੇਦਾ **੫,** ੧੦, ੧:੧ (1121)

**ਚਾਰਣੋ** ----- ਚਰਨਾਂ ਦਾ

"ਓਹੁ ਸਭਨਾ ਕੀ ਰੇਣੁ ਬਿਰਹੀ **ਚਾਰਣੋ**।"

- ਰਾਮ **੫,** ਵਾਰ ੧੩:੭ (963)

**ਚਾਰਾ** ------ (ਫਾ. ਚਾਰਾ) ਤਦਬੀਰ, ਉਪਾਉ

"ਜਿਸੁ ਤੂ ਦੇਹਿ ਤਿਸੈ ਕਿਆ **ਚਾਰਾ**।"

- ਆਸਾ **੧,** ਸੋਦ ੨, ੪:੩ (9)

(2) ਵਾਹ/ਜੋਰ ਨਹੀ ਜਾਂਦੀ

"ਜਿਸੁ ਠਾਕੁਰ ਸਿਉ ਨਾਹੀ **ਚਾਰਾ**।"

- ਗਉ **੫,** ਸੁਖ ੫, ੧:੫ (268)

(3) ਆਚਾਰ

"ਅਠ ਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ **ਚਾਰਾ**।"

- ਸੂਹੀ **੫,** ਛੰਤ ੧੦, ੩:੫ (784)

(4) ਹੀਲਾ, ਇਲਾਜ

"ਜਿਉ ਤੁਮ੍ ਰਾਖਹੁ ਤਿਉ ਰਹਾ ਅਵਰੁ ਨਹੀ **ਚਾਰਾ**।"

- ਬਿਲਾ **੫,** ੩੫, ੨:੧ (809)

"ਕੀਤੇ ਕਾ ਨਾਹੀ ਕਿਹੁ **ਚਾਰਾ**।" (ਉਜਰ)

- ਮਾਰੂ **੧,** ਸੋਲਾ ੨੨, ੧:੨ (1042)

**ਚਾਰਿ** ------ (1) ਚਾਰ, ਗਿਣਤੀ ਦੀ ਇਕ ਇਕਾਈ

"ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ **ਚਾਰਿ**।"

- ਸਿਰੀ **੧,** ੫, ੧:੨ (15)

"ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ **ਚਾਰਿ**।" (ਚਾਰੇ)

- ਸਿਰੀ **੧,** ਅਸ ੬, ੨:੧ (56)

"**ਚਾਰਿ** ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ।"

- ਮਾਰੂ **ਨਾਮ,** ੧, ੧:੧ (1105)

(ਚਾਰ ਮੁਕਤੀਆਂ ਹਨ:
ਸਾ ਲੋਕਯ੍ - ਇਸ਼ਟ ਲੋਕ ਵਿਚ ਰਹਿਣਾ
ਸਾਮੀਪਯ੍ - ਇਸ਼ਟ ਦੇ ਕੋਲ ਰਹਿਣਾ
ਸਾਰੂਪਯ੍ - ਇਸ਼ਟ ਦੀ ਸ਼ਕਲ ਵਰਗਾ ਹੋਣਾ
ਸਾਯੁਜਲ੍ - ਇਸ਼ਟ ਨਾਲ ਇਕ ਮਿੱਕ ਹੋ ਜਾਣਾ

(2) ਸੁੰਦਰ

"ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ **ਚਾਰਿ**।"

- ਆਸਾ **੧,** ਵਾਰ ੧੯ਸ, **੧,** ੨:੭ (473)

(3) ਚਾਰ ਵੇਦ (ਭਾਵ)

"**ਚਾਰਿ** ਪੁਕਾਰਹਿ ਨਾ ਤੂ ਮਾਨਹਿ।"

- ਰਾਮ **੫,** ੧੨, ੧:੧ (886)

(4) ਚਾਰ ਪਹਿਰ (ਭਾਵ)

"ਫਰੀਦਾ **ਚਾਰਿ** ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ।"

- ਸਲੋ **ਫਰ,** ੩੮:੧ (1379)

**ਚਾਰੀ** ------ (1) ਚਹੁੰਆਂ

"ਜੀਅ ਜੰਤ ਸਭੇ ਹੀ ਨਾਚੇ ਨਾਚਹਿ ਖਾਣੀ **ਚਾਰੀ**।"

- ਗੂਜ **੩,** ਅਸ ੧, ੫:੨ (506)

(2) ਚਾਰਾ, ਉਪਾਉ

"ਹਉ ਨਾਹੀ ਨਾਹੀ ਕਿਛੁ ਮੇਰਾ ਨਾ ਹਮਰੋ ਬਸੁ **ਚਾਰੀ**।"

- ਸਾਰ **੫,** ੫੯, ੨:੧ (1216)

**ਚਾਰੁ** ------ (1) ਆਚਾਰ

"ਨਾਮ ਬਿਨਾ ਕੈਸੇ ਗੁਨ **ਚਾਰੁ**।"

- ਬਸੰ **੧,** ਅਸ ੧, ੧*:੨ (1187)

**ਚਾਰੇ** ------ (1) ਚਹੁੰ ਹੀ

"ਜੇ ਜੁਗ **ਚਾਰੇ** ਆਰਜਾ ਹੋਰ ਦਸੂਣੀ ਹੋਇ।"

- ਜਪੁ **੧,** ੬:੧ (2)

**ਹੋਰ ਰੂਪ:**

**ਚਾਰੈ** –
"ਚਾਰਿ ਮੁਕਤਿ **ਚਾਰੈ** ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ।" (ਚਾਰੇ ਹੀ)
– ਮਾਰੂ **ਨਾਮ,** ੧, ੧:੧ (1105)

(2) ਸੁੰਦਰ
"ਹਰਿ ਮੀਠਾ ਲਾਇਆ ਪਰਮ ਸੁਖ ਪਾਇਆ ਮੁਖਿ ਭਾਗਾ ਰਤੀ **ਚਾਰੇ**।"
– ਆਸਾ **੪,** ਛੰਤ ੧੨, ੨:੩ (446)

(3) ਚੜ੍ਹਾਉਂਦਾ ਹਾਂ
"ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ **ਚਾਰੇ**।"
– ਧਨਾ **ਰਵਿ,** ੩, ੧:੨ (694)

(4) ਚਰਾਉਂਦਾ, ਘਾਹ ਖੁਆਂਦਾ
"ਗਊ ਕਉ **ਚਾਰੇ** ਸਾਰਦੂਲੁ।"
– ਰਾਮ **੫,** ੫੦, ੧:੧ (898)

(5) ਚਾਰੇ ਵੇਦ (ਭਾਵ)
"**ਚਾਰੇ** ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ।"
– ਬਸੰ **੧,** ਅਸ ੮, ੧:੨ (1190)

**ਚਾਰੋ** ------ ਚਾਰਾ, ਵਸ, ਜ਼ੋਰ
"ਭੂਡੜੈ ਨਾਮੁ ਵਿਸਾਰਿਆ ਬੂਡੜੈ ਕਿਆ ਤਿਸੁ **ਚਾਰੋ**।"
– ਵਡ **੧,** ਅਲਾ ੩, ੩:੩ (580)

**ਚਾਰਿਓ** ----- ਚੜ੍ਹਾਇਆ
"ਹਰਿ **ਚਾਰ੍ਹਿਓ** ਰੰਗੁ ਮਿਲੈ ਗੁਰੁ ਸੋਭਾ ਹਰਿ ਰੰਗਿ ਚਲੂਲੈ ਰਾਂਗਾ।"
– ਮਾਲੀ **੪,** ੪, ੪:੧ (985)

**ਚਾਲ** ------ (1) ਤਰੀਕਾ, ਢੰਗ
"ਕਉਣੁ ਸੁ **ਚਾਲ** ਜਿਤੁ ਪਾਰਬ੍ਰਹਮੁ ਧਿਆਏ ਕਿਨਿ ਬਿਧਿ ਕੀਰਤਨੁ ਗਾਏ ਜੀਉ।"
– ਮਾਝ **੫,** ਅਸ ੩੬, ੪:੩ (131)

(2) ਜੀਵਨ-ਢੰਗ, ਜੀਵਨ ਜਾਂਚ
"ਗੁਰਮਤਿ **ਚਾਲ** ਨਿਹਚਲ ਨਹੀ ਡੋਲੈ।"
– ਗਉ **੧,** ਅਸ ੧੫, ੩:੧ (227)

"ਗੁਰ ਕੀ **ਚਾਲ** ਗੁਰੂ ਤੇ ਜਾਪੈ।"
– ਮਾਰੂ **੩,** ਸੋਲਾ ੨, ੧੩:੧ (1045)

"ਮੋਹਨ ਤੇਰੇ ਬਚਨ ਅਨੂਪ **ਚਾਲ** ਨਿਰਾਲੀ।" (ਰਹਿਤਲ, ਰਹਿਣ ਸਹਿਣ)
– ਗਉ **੫,** ਛੰਤ ੨, ੨:੧ (248)

(3) ਤੋਰ
"ਤੇਰੀ **ਚਾਲ** ਸੁਹਾਵੀ ਮਧੁਰਾੜੀ ਬਾਣੀ।"
– ਵਡ **੧,** ਛੰਤ ੨, ੮:੧ (567)

"ਸੁਰਹ ਕੀ ਜੈਸੀ ਤੇਰੀ **ਚਾਲ**।"
– ਬਸੰ **ਕਬ,** ੧, ੧:੧ (1196)

(4) ਮਰਯਾਦਾ, ਰੀਤ
"ਭਗਤਾ ਕੀ **ਚਾਲ** ਸਚੀ ਅਤਿ ਨਿਰਮਲ ਨਾਮੁ ਸਚਾ ਮਨਿ ਭਾਇਆ।"

- ਸੂਹੀ **੩,** ਛੰਤ ੨, ੧:੫ (768)

"ਭਗਤਾ ਕੀ **ਚਾਲ** ਨਿਰਾਲੀ।"

- ਰਾਮ **੩,** ਅਨੰ ੧੪:੧ (918)

**ਚਾਲਉ** ----- ਚਲੋ, ਤੁਰੋ

"ਅਕਥੈ ਕਾ ਕਿਆ ਕਥੀਐ ਭਾਈ **ਚਾਲਉ** ਸਦਾ ਰਜਾਈ।"

- ਸੋਰ **੧,** ਅਸ ੧, ੬:੨ (635)

**ਚਾਲਸਉ** ---- ਤੁਰੀਏ, ਚਲੀਏ

"ਚੜਿ ਬੋਹਿਥੈ **ਚਾਲਸਉ** ਸਾਗਰ ਲਹਰੀ ਦੇਇ।"

- ਮਾਰੂ **੩,** ਵਾਰ ੨ਸ **੪,** ੩:੧ (1087)

**ਚਾਲਸਹਿ** ---- ਚਲੇ ਜਾਣਗੇ

"ਇਕਿ ਚਾਲੇ ਇਕਿ **ਚਾਲਸਹਿ** ਸਭਿ ਅਪਨੀ ਵਾਰ।"

- ਬਿਲਾ **੫,** ੩੧, ੩:੨ (808)

**ਚਾਲਸਿ** ----- ਚਲਦੀ

"ਸੰਗਿ ਨ **ਚਾਲਸਿ** ਤੇਰੈ ਧਨਾ।"

- ਗਉ **੫,** ਸੁਖ ੧੯, ੫:੧ (288)

**ਹੋਰ ਰੂਪ:**

**ਚਾਲਸੀ** –

"ਜੋ ਦੀਸੈ ਸੋ **ਚਾਲਸੀ** ਕਿਸ ਕਉ ਮੀਤੁ ਕਰੇਉ।" (ਚਲੇਗਾ)

- ਰਾਮ **੧,** ਓਅੰ ੪੩:੫ (936)

**ਚਾਲਹ** –

"ਜਿਉ ਚਲਾਏ ਤਿਉ **ਚਾਲਹ** ਭਾਈ ਹੋਰ ਕਿਆ ਕੋ ਕਰੇ ਚਤੁਰਾਈ।" (ਚਲਦਾ ਹੈ)

- ਸੋਰ **੧,** ਅਸ ੧, ੬:੪ (635)

"ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ **ਚਾਲਹ** ਮਾਰਗਿ ਪੰਥਾ।" (ਚਲੀਏ)

- ਜੈਤ **੪,** ੧ ੪:੧ (696)

**ਚਾਲਹਿ** –

"**ਚਾਲਹਿ** ਗੁਰਮੁਖਿ ਹੁਕਮਿ ਰਜਾਈ।" (ਚਲਦੇ ਹਨ)

- ਗਉ **੧, ਅਸ** ੧੫, ੧:੨ (227)

"ਘਟਿ ਘਟਿ ਬੈਸਿ ਨਿਰੰਤਰਿ ਰਹੀਐ **ਚਾਲਹਿ** ਸਤਿਗੁਰ ਭਾਏ।" (ਚਲੇ)

- ਰਾਮ **੧,** ਸਿਗੋ ੩:੧ (938)

"ਪੰਚ ਚੋਰ ਚੰਚਲ ਚਿਤੁ **ਚਾਲਹਿ**।" (ਚਲਦਾ ਭਾਵ ਡੋਲਦਾ ਹੈ)

- ਮਾਰੂ **੧,** ਸੋਲਾ ੨, ੩:੧ (1021)

**ਚਾਲਹੀ** –

"ਕਾਹੂ ਸੰਗਿ ਨ **ਚਾਲਹੀ** ਮਾਇਆ ਜੰਜਾਲ।" (ਚਲਦਾ)

- ਬਿਲਾ **੫,** ੨੯, ੧:੧ (807)

**ਚਾਲਹੁ** –

"ਸਾਚਿ ਸੀਲਿ **ਚਾਲਹੁ** ਸੁਲਿਤਾਨ।" (ਚਲੋ)

- ਭੈਰ **ਨਾਮ,** ੧੦, ੨੪:੨ (1166)

**ਚਾਲਣਹਾਰ** -- ਚਲਾਏਮਾਨ
"ਨਿਜ ਘਰਿ ਵਾਸਾ ਤਹ ਮਗੁ ਨ **ਚਾਲਣਹਾਰ**।"
- ਮਲਾ **੧,** ਅਸ ੪, ੩:੪ (1275)

**ਹੋਰ ਰੂਪ:**

**ਚਾਲਣਹਾਰੋ –**
"ਪੇਡਿ ਲਗੀ ਹੈ ਜੀਅੜਾ **ਚਾਲਣਹਾਰੋ**।"
- ਆਸਾ **੫,** ੩੪, ੩:੨ (359)

**ਚਾਲਣਾ** ----- ਚਲਣਾ/ਤੁਰਨਾ ਹੈ
"ਬਿਖਮ ਘੋਰ ਪੰਥਿ **ਚਾਲਣਾ** ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ।"
- ਸਿਰੀ **ਤ੍ਰਿਲੋ,** ੧, ੩:੧ (92)

**ਚਾਲਤ** ----- (1) ਚਲਦਿਆਂ
"**ਚਾਲਤ** ਬੈਸਤ ਸੋਵਤ ਹਰਿ ਜਸੁ ਮਨਿ ਤਨਿ ਚਰਨ ਖਟਾਨੀ।"
- ਆਸਾ **੫,** ੧੩੫, ੨:੧ (404)
"ਕਬੀਰ ਦੁਨੀਆ ਕੇ ਦੋਖੇ ਮੂਆ **ਚਾਲਤ** ਕੁਲ ਕੀ ਕਾਨਿ।" (ਚਲਦਾ/ਰਹਿੰਦਾ)
- ਸਲੋ **ਕਬ,** ੧੯੬:੧ (1373)

(2) ਫਿਰਦਿਆਂ, ਤੁਰਦਿਆਂ
"ਕਾਹੂ ਬਿਹਾਵੈ ਦਿਨੁ ਰੈਨਿ **ਚਾਲਤ**।"
- ਰਾਮ **੫,** ਅਸ ੩, ੫:੧ (914)

**ਚਾਲਤੀ** ----- (1) ਚਲਦੀ, ਨਿਭਦੀ
"ਚੰਚਲਿ ਸੰਗਿ ਨ **ਚਾਲਤੀ** ਸਖੀਏ ਅੰਤਿ ਤਜਿ ਜਾਵਤ ਮਾਇਆ।"
- ਬਿਲਾ **੫,** ੫, ੨:੨ (803)

**ਹੋਰ ਰੂਪ:**

**ਚਾਲਹੇ –**
"ਸੰਚੰਤਿ ਬਿਖਿਆ ਛਲੰ ਛਿੰਦ੍ਰ ਨਾਨਕ ਬਿਨੁ ਹਰਿ ਸੰਗਿ ਨ **ਚਾਲਹੇ**।"
- ਜੈਤ **੫,** ਵਾਰ ੧੦ਸ, **੫,** ੧:੨ (708)

(2) ਤੁਰਦੀ/ਚਲਦੀ ਹੈ
"ਸਹਜ ਅਵਲਿ ਧੂੜਿ ਮਣੀ ਗਾਡੀ **ਚਾਲਤੀ**।"
- ਬਸੰ **ਨਾਮ,** ੩, ੧:੧ (1196)

**ਚਾਲਨਹਾਰ** -- ਚਲਾਏਮਾਨ
"ਹੈਵਰ ਗੈਵਰ **ਚਾਲਨਹਾਰ**।"
- ਰਾਮ **੫,** ੧੯, ੨:੨ (888)

**ਹੋਰ ਰੂਪ:**

**ਚਾਲਨਹਾਰੀ –**
"ਤੂ ਅਜਰਾਵਰੁ ਅਮਰੁ ਤੂ ਸਭ **ਚਾਲਨਹਾਰੀ**।" (ਕਈ ਬੀੜਾਂ ਵਿਚ ਇਹ ਸ਼ਬਦ 'ਚਾਲਣਹਾਰੀ' ਹੈ)
- ਮਾਰੂ **੧,** ਅਸ ੧, ੧*:੧ (1009)

**ਚਾਲਨਹਾਰੁ –**
"ਜੋ ਦੀਸੈ ਸੋ **ਚਾਲਨਹਾਰੁ**।"
– ਗਉ **੫,** ਸੁਖ ੫, ੩:੫ (268)

**ਚਾਲਾ** ------ **ਰੀਤ, ਮਰਯਾਦਾ, ਜੀਵਨ**–ਜੁਗਤ
"**ਚਾਲਾ** ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ।"
– ਰਾਮ **੩,** ਅਨੰ ੧੪:੨ (918)

**ਚਾਲਿਓ** ---- (1) ਚਲਿਆ, ਨਿਭਿਆ
"ਸੰਗਿ ਨ **ਚਾਲਿਓ** ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ।"
– ਜੈਤ **੫,** ੧, ੩:੨ (700)

(2) ਤੁਰ ਪਿਆ, ਚਾਲੇ ਪਿਆ
"ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ **ਚਾਲਿਓ**।"
– ਮਾਰੂ **੫,** ੫, ੧:੨ (1000)

**ਚਾਲਿਅਨੁ** --- ਚਲਾ ਗਿਆ, ਭਾਵ ਭੇਜ/ਧੱਕ ਦਿਤਾ ਗਿਆ
"ਪਾਪੀਆ ਨੋ ਨ ਦੇਈ ਥਿਰੁ ਰਹਣਿ ਚੁਣਿ ਨਰਕ ਘੋਰਿ **ਚਾਲਿਅਨੁ**।"
– ਸਿਰੀ **੪,** ਵਾਰ ੧੯:੪ (91)

**ਚਾਲਿਆ** ---- (1) ਤੋਰ ਲਿਆ, ਅਗੇ ਲਾ ਲਿਆ
"ਘਤਿ ਗਲਾਵਾਂ **ਚਾਲਿਆ** ਤਿਨਿ ਦੂਤਿ ਅਮਲ ਤੇ।"
– ਗਉ **੪,** ਵਾਰ ੩੨:੩ (317)

(2) ਤੁਰ ਪਿਆ
"ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ **ਚਾਲਿਆ।**"
– ਆਸਾ **੧,** ਵਾਰ ੨:੩ (463)

**ਚਾਲੀ** ------ (1) ਤੁਰੀ, ਅਗੇ ਵਧੀ
"ਵਧੀ ਵੇਲਿ ਬਹੁ ਪੀੜੀ **ਚਾਲੀ।**"
–ਆਸਾ **੫,** ੧੦੧, ੩:੧ (396)

(2) ਚਲੀ
"ਹਰਿ ਹਰਿ ਨਾਮੁ ਚੇਤਾਇ ਗੁਰ ਹਰਿ ਮਾਰਗਿ **ਚਾਲੀ**।"
– ਆਸਾ **੪,** ਛੰਤ ੧੬, ੨:੨ (449)

**ਹੋਰ ਰੂਪ:**

**ਚਾਲੀਐ –**
"ਇਕਨਿ ਕਿਨੈ **ਚਾਲੀਐ** ਦਰਵੇਸਾਵੀ ਰੀਤਿ।" (ਚਲਦੇ ਹਨ)
– ਸਲੋ **ਫਰ,** ੧੧੮:੨ (1384)

(3) ਰੀਤ, ਚਾਲ, ਮਰਿਯਾਦਾ
"ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ **ਚਾਲੀ**।"
– ਧਨਾ **੪,** ੪, ੧:੧ (667)

(4) ਨਿਭੀ, ਚਲੀ
"ਪ੍ਰੀਤਿ ਕਰੀ **ਚਾਲੀ** ਨਹੀ ਸਾਥਿ।"
– ਰਾਮ **੫,** ੨੯, ੧:੨ (891)

"ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ **ਚਾਲੀ** ਸਾਥਿ।"

- ਸਲੋ **ਕਬ,** ੧੩:੧ (1365)

(5) ਆਰੰਭ ਹੋ ਗਿਆ, ਪ੍ਰਚਲਤ ਹੋਣਾ, ਸ਼ੁਰੂ ਹੋ ਗਿਆ

"ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ **ਚਾਲੀ।**"

- ਸਾਸੰ **੧,** ਅਸ ੮, ੫:੨ (1191)

**ਚਾਲੀਸੀ ----** ਚਾਲ੍ਹੀਆਂ ਉਪਰ ਪੁੱਜ ਕੇ

"**ਚਾਲੀਸੀ** ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ।"

- ਮਾਝ **੧,** ਵਾਰ ੧ਸ, **੧,** ੩:੨ (138)

**ਚਾਲੁ ------** ਤੁਰ, ਚਲ

"ਲਾਦਿ ਖੇਪ ਸੰਤਹ ਸੰਗਿ **ਚਾਲੁ**।"

- ਗਉ **੫,** ਸੁਖ ੧੫, ੫:੫ (283)

**ਚਾਲੇ ------** ਚਲੇ ਗਏ

"ਇਕਿ **ਚਾਲੇ** ਇਕਿ ਚਾਲਸਹਿ ਸਭਿ ਅਪਨੀ ਵਾਰ।"

- ਬਿਲਾ **੫,** ੩੧, ੩:੨ (808)

"ਗਲਿ ਮਿਲਿ **ਚਾਲੇ** ਏਕੈ ਭਾਈ।" (ਚਲਦੇ/ਤੁਰਦੇ ਹਨ)

- ਰਾਮ **੫,** ੧੬, ੩:੪ (887)

**ਚਾਲੈ ------** (1) ਚਲਦੇ, ਤੁਰਦੇ

"ਪੰਕਜੁ ਮੋਹ ਪਗੁ ਨਹੀ **ਚਾਲੈ** ਹਮ ਦੇਖਾ ਤਹ ਡੂਬੀਅਲੇ।"

- ਆਸਾ **੧,** ਸੋਪੁ ੩, ੧:੨ (12)

(2) ਨਿਭਦੇ, ਚਲਦੇ

"ਇਹੁ ਮੋਹੁ ਮਾਇਆ ਤੇਰੈ ਸੰਗਿ ਨ **ਚਾਲੈ** ਝੂਠੀ ਪ੍ਰੀਤਿ ਲਗਾਈ।"

- ਸਿਰੀ **੫,** ਪਹ ੪, ੪:੪ (77)

"ਸੋ ਧਨੁ ਸੰਚਹੁ ਜੋ **ਚਾਲੈ** ਨਾਲੇ।" (ਨਿਭੇ, ਚਲੇ)

- ਗਉ **੫,** ੧੨੬, ੩:੨ (191)

(3) ਚਲਾ ਜਾਂਦਾ/ਤੁਰ ਜਾਂਦਾ ਹੈ

"ਬਹੁ ਚਿੰਤਾ ਪਿੜ **ਚਾਲੈ** ਹਾਰੀ।"

- ਗਉ, ਅਸ ੩, ੪:੨ (222)

(4) ਆਰੰਭ ਕਰੇ (ਗਾਇਣ)

"ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ **ਚਾਲੈ**।"

- ਰਾਮ **੫,** ੮, ੨:੧ (885)

(5) ਤੁਰਦੀ ਹੈ (ਗੱਲ)

"ਘਟਿ ਘਟਿ ਕਥਾ ਰਾਜਨ ਕੀ **ਚਾਲੈ** ਘਰਿ ਘਰਿ ਤੁਝਹਿ ਉਮਾਹਾ।"

- ਸਾਰ **੫,** ਅਸ ੧, ੪:੧ (1235)

(6) ਚਲੇ ਜਾਣ, ਭੱਜਣ ਵਾਲੇ

"ਗੁਰੁ ਅਰਜੁਨੁ ਪੁਰਖੁ ਪ੍ਰਮਾਣੁ ਪਾਰਥਉ **ਚਾਲੈ** ਨਾਹੀ।"

- ਸਵ **੫,** ਕਲ ੯, ੧:੧ (1408)

**ਚਾਵ ------** ਚਾਅ

"ਪ੍ਰਭ ਮਿਲੇ ਸੁਆਮੀ ਸੁਖਹ ਗਾਮੀ **ਚਾਵ** ਮੰਗਲ ਰਸ ਭਰੇ।"

- ਆਸਾ **੫,** ਛੰਤ ੧੦, ੨:੩ (459)

**ਚਾਵਰ** ----- ਚੋਰੀ ਕਰਨ ਵਾਲਾ

"ਛਤ੍ਰ ਨ ਪਤ੍ਰ ਨ ਚਉਰ ਨ **ਚਾਵਰ** ਬਹਤੀ ਜਾਤ ਰਿਦੈ ਨ ਬਿਚਾਰਹੁ।"

- ਸਮੁ **੫,** ੫*:੨ (1388)

**ਚਾਵਲ** ----- ਧਾਨ ਦਾ ਬੀਜ, ਚੌਲ

"ਕਬੀਰ **ਚਾਵਲ** ਕਾਰਣੇ ਤੁਖ ਕਉ ਮੁਹਲੀ ਲਾਇ।"

- ਰਾਮ **੫,** ਵਾਰ ੨੦ਸ, **੫,** ੨:੧ (965)

**ਚਾੜਸਿ** ----- ਚਾੜ੍ਹਦਾ ਹੈ

"**ਚਾੜਸਿ** ਪਵਨੁ ਸਿੰਘਾਸਨੁ ਭੀਜੈ।"

- ਰਾਮ **੧,** ਅਸ ੫, ੩:੧ (905)

**ਚਾੜਣ** ----- ਪਕਾਉਣ ਲਈ, ਕਿਸੇ ਵਸਤੂ ਦਾ ਚੁਲ੍ਹੇ ਅਥਵਾ ਅੱਗ ਉਪਰ ਰਖਨਾ

"ਘੜਿ ਭਾਂਡੇ ਜਿਨਿ ਆਵੀ ਸਾਜੀ **ਚਾੜਣ** ਵਾਹੈ ਤਈ ਕੀਆ।"

- ਆਸਾ **੧,** ਪਟੀ ੭:੨ (432)

**ਚਾੜਿ** ------ ਚੜਾਉਣਾ, ਵਿਚ ਬੈਠਾਉਣਾ

"ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ **ਚਾੜਿ** ਜੀਉ।"

- ਸਿਰੀ **੫,** ਅਸ ੨੯, ੧੧:੩ (74)

**ਚਾੜਿਆ** ---- ਚੜਾਇਆ (ਰੰਗ)

"ਗੁਰਿ ਤੁਠੈ ਹਰਿ ਰੰਗੁ **ਚਾੜਿਆ** ਫਿਰਿ ਬਹੁੜਿ ਨ ਹੋਵੀ ਭੰਗੁ।"

- ਸੂਹੀ **੪,** ੩, ੧:੨ (731)

**ਚਾੜੀ** ------ (ਕਿਸੇ ਨੂੰ) ਚੁਕਣਾ, ਭੜਕਾਉਣਾ, ਚੁਗਲੀ ਕਰਨੀ

"ਲਾੜੀ **ਚਾੜੀ** ਲਾਇਤਬਾਰੁ।"

- ਰਾਮ **੧,** ਓਅੰ ੧੩:੩ (931)

"ਲੋਕ ਮੁਹਾਵਹਿ **ਚਾੜੀ** ਖਾਹਿ।"

- ਰਾਮ **੩,** ਵਾਰ ੧੧ਸ, **੧,** ੧:ਜ਼੨ (951)

**ਚਾੜੇ** ------ (1) ਚਾੜਿਆ ਹੋਇਆ, ਵੱਧ

"ਹਿਕ ਦੂ ਹਿਕਿ **ਚਾੜੇ** ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ।"

- ਜੈਤ **੫,** ਛੰਤ ੧, ੨:੩ (703)

**ਹੋਰ ਰੂਪ:**

**ਚਾੜੈ** –

"ਯਾਰ ਵੇ ਹਿਕ ਡੂੰ ਹਿਕਿ **ਚਾੜੈ** ਹਉ ਕਿਸੁ ਚਿਤੇਹੀਆ।"

- ਜੈਤ **੫,** ਛੰਤ ੧, ੨:੨ (703)

(2) ਚਾੜ੍ਹ ਲੈਂਦਾ ਹੈ

"ਅੰਧ ਕੂਪ ਤੇ ਕੰਢੈ **ਚਾੜੇ**।"

- ਮਾਝ **੫,** ਅਸ ੩੭, ੪:੧ (131)

**ਚਿ** ------- (ਫਾ. ਚੇਹ) ਕੀ

"ਜਬ ਅਜਰਾਈਲੁ ਬਸਤਨੀ ਤਬ **ਚਿ** ਕਾਰੇ ਬਿਦਾਇ।"

- ਤਿਲੰ **੫,** ੧, ੩:੨ (723)

**ਚਿਹ** ------ ਚਿਖਾ

"ਕਬੀਰ ਸਤੀ ਪੁਕਾਰੈ **ਚਿਹ** ਚੜੀ ਸੁਨੁ ਹੋ ਬੀਰ ਮਸਾਨ।"

- ਸਲੋ **ਕਬ,** ੮੫:੧ (1368)

**ਚਿਹਨ** ----- ਨਿਸ਼ਾਨ, ਚਿੰਨ੍ਹ

"ਵਰਨ **ਚਿਹਨ** ਸਗਲਹ ਤੇ ਰਹਤਾ।"

- ਗਉ **੫,** ਬਾਅ ੪੬:੭ (260)

**ਹੋਰ ਰੂਪ:**

**ਚਿਹਨਾ –**

"ਵਰਨਾ **ਚਿਹਨਾ** ਬਾਹਰਾ ਕੀਮਤਿ ਕਹਿ ਨ ਸਕਾਉ।" (ਨਿਸ਼ਾਨਾ)

- ਸਿਰੀ **੫,** ੭੭, ੪:੨ (44)

**ਚਿਹਨੁ –**

"ਜਬ ਇਸ ਕਾ ਬਰਨੁ **ਚਿਹਨੁ** ਨ ਜਾਪਤ।"

- ਗਉ **੫,** ਸੁਖ ੨੧, ੧:੫ (290)

**ਚਿਹਨੁ** ----- (1) ਨਿਸ਼ਾਨ, ਵੇਖੋ 'ਚਿਹਨ'

(2) ਲਛਣ, ਨਿਸ਼ਾਨੀ

"ਬਰਨੁ ਨ ਦੀਸੈ **ਚਿਹਨੁ** ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ।"

- ਜੈਤ **੫,** ੨, ੧:੨ (700)

"ਨਾਨਕ ਸੋਹਾਗਣਿ ਕਾ ਕਿਆ **ਚਿਹਨੁ** ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ।"

- ਸੂਹੀ **੩,** ਵਾਰ ੨ਸ, **੩,** ੧:੪ (785)

(3) ਰੂਪ (ਭਾਵ)

"ਬਰਨੁ **ਚਿਹਨੁ** ਨਾਹੀ ਕਿਛੁ ਪੇਖਿਓ ਦਾਸ ਕਾ ਕੁਲੁ ਨ ਬੀਚਾਰਿਓ।" (ਰੰਗ ਰੂਪ)

- ਨਟ **੫,** ੪, ੧:੧ (979)

**ਚਿਕੜਿ** ----- ਗਾਰਾ ਕੀਚ

"ਕੂੜਾ ਗੰਢੁ ਨ ਚਲਈ **ਚਿਕੜਿ** ਪਥਰ ਬੰਧੁ।"

- ਰਾਮ **੫,** ਵਾਰ ੫ਸ, **੫,** ੨:੬ (959)

**ਹੋਰ ਰੂਪ:**

**ਚਿਕੜੁ –**

"ਫਰੀਦਾ ਗਲੀਏ **ਚਿਕੜੁ** ਦੂਰਿ ਘਰੁ ਨਾਲਿ ਪਿਆਰੇ ਨੇਹੁ।"

- ਸਲੋ **ਫਰ,** ੨੪:੧ (1379)

**ਚਿਕੜੋ –**

"ਐਬ ਤਨਿ **ਚਿਕੜੋ** ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ।"

- ਸਿਰੀ **੧,** ੭੭, ੨:੧ (24)

**ਚਿੰਜੁ** ------ ਚੁੰਝ

"ਮਨੁ ਤਨੁ ਮੈਲਾ ਅਵਗੁਣੀ **ਚਿੰਜੁ** ਭਰੀ ਗੰਧੀ ਆਇ।"

– ਸਲੋ **੧,** ੧੦:੨ (1411)

**ਹੋਰ ਰੂਪ:**

**ਚਿੰਜੂ –**

"**ਚਿੰਜੂ** ਬੋੜਨਿ੍ ਨ ਪੀਵਹਿ ਉਡਣ ਸੰਦੀ ਡੰਝ।"

– ਸਲੋ **ਫਰ,** ੬੪:੨ (1381)

**ਚਿਟਵੀਆਹ** -- ਸੁਫੈਦ, ਚਿਟੀਆਂ

"ਮਨਹੁ ਕੁਸੁਧਾ ਕਾਲੀਆ ਬਾਹਰਿ **ਚਿਟਵੀਆਹ**।"

– ਸਿਰੀ **੪,** ਵਾਰ ੭ਸ, **੧,** ੨:੨ (85)

**ਚਿਟੇ** ------ ਸੁਫੈਦ

"**ਚਿਟੇ** ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ।"

– ਸੂਹੀ **੧,** ਅਸ ੨, ੩:੧ (751)

**ਚਿਤ** ------ (1) ਮਨ, ਦਿਲ, ਅੰਤਹਕਰਣ

"ਮਨਮੁਖ ਮੂੜ ਮਾਇਆ **ਚਿਤ** ਵਾਸੁ।"

– ਗਉ **੧,** ਅਸ ੩, ੭:੨ (222)

"ਜਿਨ ਕੇ **ਚਿਤ** ਕਠੋਰ ਹਹਿ ਸਿ ਬਹਹਿ ਨ ਸਤਿਗੁਰ ਪਾਸਿ।"

– ਗਉ **੪,** ਵਾਰ ੨੬:੧ (314)

**ਹੋਰ ਰੂਪ:**

**ਚਿਤੰ –**

"ਅਨਿਤ੍ ਵਿਤੰ ਅਨਿਤ੍ **ਚਿਤੰ** ਅਨਿਤ੍ ਆਸਾ ਬਹੁ ਬਿਧਿ ਪ੍ਰਕਾਰੰ।"

– ਸਸ **੫,** ੧੬:੧ (1355)

(2) ਚਿਤ੍ਰਕਾਰੀ (ਸ਼ਬਦਾਰਥ)

"ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ **ਚਿਤ** ਚਾਰ।" (ਸੰਥਿਆ ਇਥੇ ਵੀ ਅਰਥ 'ਦਿਲ' ਹੀ ਕਰਦਾ ਹੈ)

– ਚਉ **੫,** ੧੦:੧ (1364)

**ਚਿੰਤ** ------ ਚਿੰਤਾ, ਫਿਕਰ

"ਮਿਟੇ ਵਿਸੂਰੇ ਉਤਰੀ **ਚਿੰਤ**।"

– ਗਉ **੫,** ੧੨੨, ੨:੨ (190)

**ਚਿੰਤੰ** ------ ਚਿੰਤਕ, ਚਿਤਵਨ ਕਰਨ ਵਾਲੀ

"ਏ ਮਨ ਮਿਰਤ ਸੁਭ **ਚਿੰਤੰ** ਗੁਰ ਸਬਦਿ ਹਰਿ ਰਮਣੰ।"

– ਗਜ **੧,** ਅਸ ੫, ੨:੧ (505)

**ਚਿਤਹ** ----- ਦਿਲ/ਹਿਰਦੇ ਵਿਚ

"ਸ੍ਰੀ ਸਤਿ ਨਾਮੁ ਕਰਤਾ ਪੁਰਖੁ ਗੁਰ ਰਾਮਦਾਸ **ਚਿਤਹ** ਬਸੈ।"

– ਸਵ **੪,** ਮਥੁ ੧:੬ (1404)

**ਹੋਰ ਰੂਪ:**

**ਚਿਤਹਿ -**

"**ਚਿਤਹਿ** ਨ ਬਿਸਰਹਿ ਕਾਹੂ ਬੇਰਾ।" (ਚਿਤ ਤੋਂ)

- ਸੂਹੀ **ਮ,** ੧੧, ੧*:੨ (739)

**ਚਿਤਕਾਰੀ** --- ਚਿਤ੍ਰਕਾਰ/ਬਣਾਉਣਾ ਵਾਲਾ ਨੂੰ

"ਤਜਿ ਚਿਤ੍ਰੈ ਚੇਤਹੁ **ਚਿਤਕਾਰੀ।**"

- ਗਉ **ਕਬ,** ਬਾਅ ੧੧:੨ (340)

**ਚਿਤਗੁਪਤ** --- ਜੀਵਾਂ ਦੇ ਚੰਗੇ ਬੁਰੇ ਕਰਮਾਂ ਦਾ ਲੇਖਾ ਰਖਨ ਵਾਲੇ ਦੇਵਤੇ

"**ਚਿਤ ਗੁਪਤ** ਕਰਮਹਿ ਜਾਨ।"

- ਬਿਲਾ **ਮ,** ਅਸ ੨, ੩:੪ (838)

**ਚਿੰਤਤ** ----- (1) ਇਛਤ, ਚਾਹੇ, ਸੋਚੇ ਹੋਏ

"ਮਨ **ਚਿੰਤਤ** ਸਗਲੇ ਫਲ ਪਾਏ।"

- ਆਸਾ **ਮ,** ੧੦੦, ੨:੨ (395)

(2) ਚਿੰਤਾਤੁਰ, ਫਿਕਰਮੰਦ

"**ਚਿੰਤਤ** ਹੀ ਦੀਸੈ ਸਭੁ ਕੋਇ।"

- ਰਾਮ **੧,** ਓਅੰ ੨੩:੫ (925)

**ਚਿੰਤਨ** ----- ਸੋਚ, ਖਿਆਲ

"ਸੁਭ **ਚਿੰਤਨ** ਗੋਬਿੰਦ ਰਮਣ ਨਿਰਮਲ ਸਾਧੂ ਸੰਗ।"

- ਗੂਜ **ਮ,** ਵਾਰ ੧੭ਸ, **ਮ,** ੨:੧ (522)

**ਚਿਤਵ** ----- ਧਿਆਨ ਕਰ

"ਜਾ ਕੋ ਪ੍ਰੇਮ ਸੁਆਉ ਹੈ ਚਰਨ **ਚਿਤਵ** ਮਨ ਮਾਹਿ।"

- ਚਉ, **ਮ,** ੮:੧ (1364)

**ਹੋਰ ਰੂਪ:**

**ਚਿਤਵਉ -**

"ਆਸ ਪਿਆਸੀ **ਚਿਤਵਉ** ਦਿਨੁ ਰੈਨੀ ਹੈ ਕੋਈ ਸੰਤੁ ਮਿਲਾਵੈ ਨੇਰਾ।" (ਯਾਦ ਕਰਦੀ ਹਾਂ)

- ਗਉ **ਮ,** ੧੨੧*, ੧*:੨ (204)

"ਜਉ ਲਉ ਹਉ ਕਿਛੁ ਸੋਚਉ **ਚਿਤਵਉ** ਤਉ ਲਉ ਦੁਖਨੁ ਭਰੇ।" (ਚਿੰਤਨ ਕਰਦਾ ਹਾਂ)

- ਗਉ **ਮ,** ੧੫੯*, ੧:੧ (214)

"ਮਨ ਮਹਿ **ਚਿਤਵਉ** ਚਿਤਵਨੀ ਉਦਮੁ ਕਰਉ ਉਠਿ ਨੀਤ।" (ਸੋਚਦਾ ਹੈ)

- ਗੂਜ **ਮ,** ਵਾਰ ੬ਸ, **ਮ,** ੧:੧ (519)

"**ਚਿਤਵਉ** ਵਾ ਅਉਸਰ ਮਨ ਮਾਹਿ।" (ਲੋਚਦਾ ਹਾਂ)

- ਸਾਰ **ਮ,** ੯੫, ੧*:੧ (1222)

"ਕਬੀਰ ਜੋ ਮੈ **ਚਿਤਵਉ** ਨਾ ਕਰੈ ਕਿਆ ਮੇਰੇ ਚਿਤਵੇ ਹੋਇ।" (ਸੋਚਦਾ ਹਾਂ)

- ਸਲੋ **ਕਬ,** ੨੧੯:੧ (1376)

**ਚਿਤਵਹਿ -**

"ਕਾਹੇ ਰੇ ਮਨ **ਚਿਤਵਹਿ** ਉਦਮੁ ਜਾ ਆਹਰਿ ਹਰਿ ਜੀਉ ਪਰਿਆ।" (ਭਜ ਦੌੜ ਲਈ ਸੋਚਦਾ ਹੈ)

– ਗੂਜ **੫,** ਸੋਦ ੫, ੧:੧ (10)

"ਜਿਨਿ ਕੀਏ ਤਿਸਹਿ ਨ ਜਾਣਨੀ **ਚਿਤਵਹਿ** ਅਨਿਕ ਉਪਾਇ।" (ਸੋਚਦਾ ਹੈ)

– ਗਉ **੫,** ਥਿਤੀ ੩:੪ (297)

**ਚਿਤਵਹੁ –**

"ਚਿਤਿ **ਚਿਤਵਹੁ** ਨਾਰਾਇਣ ਏਕ।" (ਧਿਆਨ ਧਰੋ)

– ਗਉ **੫,** ਸੁਖ ੨੪, ੨:੫ (295)

**ਚਿਤਵਤ –**

"ਭਰਤਾ **ਚਿਤਵਤ** ਪੂਰਨ ਆਸਾ।" (ਯਾਦ ਕਰਦੀ ਸੀ)

– ਮਾਝ **੫,** ੨੧, ੩:੨ (100)

"ਚਾਤ੍ਰਿਕ **ਚਿਤਵਤ** ਬਰਸਤ ਮੇਹ।" (ਲੋਚਨ ਨਾਲ)

– ਜ਼ੈਤ **੫,** ੧੦, ੧*:੧ (702)

**ਚਿਤਵਤਾ –**

"**ਚਿਤਵਤਾ** ਗੋਪਾਲ ਦਰਸਨ ਕਲਮਲਾ ਕਢੁ ਧੋਇ।" (ਧਿਆਨ ਕਰਨ ਵਾਲਾ)

– ਸਾਰ **੫,** ੧੨੫, ੧:੧ (1228)

**ਚਿਤਵੰਤਿ –**

"ਪਲਕਾ ਨ ਲਾਗੈ ਪ੍ਰਿਅ ਪ੍ਰੇਮ ਪਾਗੈ **ਚਿਤਵੰਤਿ** ਅਨਦਿਨੁ ਪ੍ਰਭ ਮਨਾ।" (ਪ੍ਰਭੂ ਦਾ ਖਿਆਲ ਕਰਦਿਆਂ)

– ਆਸਾ **੫,** ਛੰਤ ੧੪, ੨:੪ (462)

"ਹਰਿ ਬਿਸਰੁ ਨਾਹੀ ਪ੍ਰਾਨ ਪਿਆਰੇ **ਚਿਤਵੰਤਿ** ਦਰਸਨੁ ਸਦ ਮਨਾ।" (ਇਛਾ ਕਰਦਾ ਹੈ)

– ਬਿਹਾ **੫,** ਛੰਤ ੬, ੪:੪ (546)

**ਚਿਤਵਤੇ –**

"ਪਰਉਪਕਾਰੁ ਨਿਤ **ਚਿਤਵਤੇ** ਨਾਹੀ ਕਛੁ ਪੋਚ।" (ਸੋਚਦੇ ਰਹਿੰਦੇ ਹਨ)

– ਬਿਲਾ **੫,** ੫੯, ੨:੨ (816)

**ਚਿਤਵਦੇ –**

"ਮਾਇਆ ਮੋਹੁ ਬਹੁ **ਚਿਤਵਦੇ** ਬਹੁ ਆਸਾ ਲੋਭੁ ਵਿਕਾਰ।"

– ਸਲੋ **੩,** ੩੮:੧ (1417)

**ਚਿਤਵਨਿ –**

"ਸ਼ੁਭ **ਚਿਤਵਨਿ** ਦਾਸ ਤੁਮਾਰੇ।" (ਚੰਗੇ ਵਿਚਾਰ, ਸੋਚਦੇ ਹਨ)

– ਸੋਰ **੫,** ੭੪, ੧*:੧ (627)

"**ਚਿਤਵਨਿ** ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ।" (ਸੋਚਾਂ ਸੋਚਦੇ)

– ਸਾਰ **੫,** ੧੫, ੧:੧ (1207)

**ਚਿਤਵਨੀ –**

"ਮਨ ਮਹਿ ਚਿਤਵਉ **ਚਿਤਵਨੀ** ਉਦਮੁ ਕਰਹੁ ਉਠਿ ਨੀਤ।" (ਸੋਚ, ਲੋਚਾ)

– ਗੂਜ **੫,** ਵਾਰ ੬ਸ, **੫,** ੧:੧ (519)

"ਹਮਰੀ **ਚਿਤਵਨੀ** ਹਰਿ ਪ੍ਰਭੁ ਜਾਨੈ।" (ਮਨ ਦੇ ਭਾਵ)

– ਕਲਿ **੪,** ੫, ੧*:੧ (1320)

**ਚਿਤਵਿ –**

"ਚਿਤਵਉ **ਚਿਤਵਿ** ਸਰਬ ਸੁਖ ਪਾਵਉ ਆਗੈ ਭਾਵਉ ਕਿ ਨ ਭਾਵਉ।" (ਸੋਚ/ ਵਿਚਾਰ ਕੇ)

- ਆਸਾ **੫,** ੧੨੧, ੧:੧ (401)

**ਚਿਤਵਿਆ –**

"ਚਿਤਿ ਜਿ **ਚਿਤਵਿਆ** ਸੋ ਮੈ ਪਾਇਆ।" (ਜੋ ਦਿਲ ਵਿਚ ਸੋਚਿਆ/ਲੋਚਿਆ)

- ਜੈਤ **੫,** ਛੰਤ ੨, ੪ਸ:੧ (704)

**ਚਿਤਵੀ –**

"ਗਹੀ ਓਟ **ਚਿਤਵੀ** ਨਾਥ।" (ਲੋਚੀ)

- ਬਿਲਾ **੫,** ਅਸ ੨, ੪:੫ (838)

**ਚਿਤਵੀਅਹਿ –**

"ਅਨਿਕ ਉਪਾਵ **ਚਿਤਵੀਅਹਿ** ਬਹੁਤੇਰੇ ਸਾ ਹੋਵੈ ਜਿ ਬਾਤ ਹੋਵੈਨੀ।"

- ਬਿਲਾ **੪,** ੫, ੨:੧ (800)

**ਚਿਤਵੀਆਹਾ –** ਚਿਤਰੀਆਂ ਹੋਈਆਂ

"ਕੋਠੇ ਮੰਡਪ ਮਾੜੀਆ ਪਾਸਹੁ **ਚਿਤਵੀਆਹਾ**।"

- ਸੂਹੀ **੧,** ੩, ੨:੧ (729)

**ਚਿਤਵੀਐ ---** ਸੋਚਦੇ ਹਾਂ

"ਅਵਰ ਉਪਾਵ ਸਗਲ ਮੈ ਦੇਖੇ ਜੋ **ਚਿਤਵੀਐ** ਤਿਤੁ ਬਿਗਰਸਿ ਕਾਜੁ।"

**ਹੋਰ ਰੂਪ:**

**ਚਿਤਵਉ –**

"ਕਬੀਰ ਜੋ ਮੈ **ਚਿਤਵਉ** ਨਾ ਕਰੈ ਕਿਆ ਮੇਰੇ ਚਿਤਵੇ ਹੋਇ।"

- ਸਲੋ **ਕਬ,** ੨੧੯:੧ (1376)

**ਚਿਤਵੈ –**

"ਧਨੁ **ਚਿਤਵੈ** ਧਨੁ ਸੰਚਵੈ ਵਣਜਾਰਿਆ ਮਿਤ੍ਰਾ ਹਰਿ ਨਾਮਾ ਹਰਿ ਨ ਸਮਾਲਿ।" (ਲੋਚਦਾ)

- ਸਿਰੀ **੪,** ਪਹ ੩, ੩:੨ (76)

"ਬਹੁ ਚਿੰਤਾ **ਚਿਤਵੈ** ਆਪੁ ਨ ਪਛਾਨਾ।" (ਕਰਦਾ ਹੈ)

- ਗਉ **੩,** ੨੬, ੧:੩ (159)

"ਮਨ ਮਹਿ **ਚਿਤਵੈ** ਪੂਰਨ ਭਗਵੰਤ।" (ਯਾਦ ਕਰੇ/ਧਿਆਨ ਧਰੇ)

- ਗਉ **੫,** ਥਿਤੀ ੧੦:੬ (299)

"ਆਪੇ ਹਸੈ ਆਪਿ ਹੀ **ਚਿਤਵੈ** ਆਪੇ ਚੰਦੁ ਸੂਰੁ ਪਰਗਾਸਾ।" (ਸੋਚੇ ਭਾਵ ਵਿਚਾਰੇ)

- ਸਵ **੪,** ਗਯੰ ੧੨:੨ (1403)

**ਚਿੰਤਵੈ –**

"ਅਨਦਿਨੁ ਚਿੰਤਾ **ਚਿੰਤਵੈ** ਚਿੰਤਾ ਬਧਾ ਜਾਇ।" (ਸੋਚਦਾ ਰਹਿੰਦਾ ਹੈ)

- ਸਲੋ **੪,** ੨੬:੩ (1424)

**ਚਿਤਾ ------** ਚਿਤ, ਜੀਅ, ਮਨ

"ਦਸਨਿ ਸੰਤ ਪਿਆਰਿਆ ਸੁਣਹੁ ਲਾਇ **ਚਿਤਾ**।"

- ਰਾਮ **੫,** ਵਾਰ ੧੯:੭ (965)

**ਚਿੰਤਾ ------** (1) ਫਿਕਰ, ਸੋਚ

"ਮਰਣੈ ਕੀ **ਚਿੰਤਾ** ਨਹੀ ਜੀਵਣ ਕੀ ਨਹੀ ਆਸ।"

- ਸਿਰੀ **੧,** ੧੮, ੧:੧ (20)

"ਨਾ ਕਰਿ **ਚਿੰਤ** ਚਿੰਤਾ ਹੈ ਕਰਤੇ।" (ਸੋਚ)

- ਮਾਰੂ **੪,** ਸੋਲਾ ੨, ੬:੧ (1070)

(2) ਖਿਆਲ, ਧਿਆਨ

"ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ **ਚਿੰਤਾ** ਮਹਿ ਜੇ ਮਰੈ।"

- ਗੂਜ ਤ੍ਰਿਲੋ ੨, ੧:੧ (526)

"ਏਕਲ **ਚਿੰਤਾ** ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ।"

- ਮਾਲੀ ਨਾਮ, ੩, ੨:੧ (988)

**ਚਿਤਾਸਾ** ---- ਚਿਤ/ਹਿਰਦੇ ਵਿਚ

"ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ ਤਿਨ੍ ਅੰਤਿ ਛਡਾਏ ਜਿਨ੍ ਹਰਿ ਪ੍ਰੀਤਿ **ਚਿਤਾਸਾ**।"

- ਗੋਂਡ **੪,** ੨, ੪:੨ (860)

**ਚਿੰਤਾਮਣਿ** --- ਮਨ ਇਛਤ ਫਲ ਦੇਣ ਵਾਲੀ ਮਣੀ (ਰਤਨ) ਭਾਵ ਵਾਹਿਗੁਰੂ

"**ਚਿੰਤਾਮਣਿ** ਕਰੁਣਾ ਮਏ।"

- ਗਉ **੫,** ੧੫੧*, ੧*:੧ (212)

**ਹੋਰ ਰੂਪ:**

**ਚਿੰਤਾਮਨਿ –**

"ਨਾਨਕ ਕਹਤ ਚੇਤ **ਚਿੰਤਾਮਨਿ** ਤੈ ਭੀ ਉਤਰਹਿ ਪਾਰਾ।"

- ਸੋਰ **੯,** ੪, ੩:੨ (632)

**ਚਿਤਾਰਣਾ** --- ਚਿਤ ਧਾਰਣਾ, ਧਿਆਨ ਕਰਨਾ, ਚਿੰਤਨ ਕਰਨਾ

"ਗੁਣ ਗਾਵਹਿ ਅਨਹਦ ਧੁਨਿ ਬਾਣੀ ਤਹ ਨਾਨਕ ਦਾਸੁ **ਚਿਤਾਰਣਾ**।"

- ਮਾਰੂ **੫,** ਸੋਲਾ ੬, ੮:੩ (1077)

**ਹੋਰ ਰੂਪ:**

**ਚਿਤਾਰਦਾ –**

"ਅਉਗਣੁ ਕੋ ਨ **ਚਿਤਾਰਦਾ** ਗਲ ਸੇਤੀ ਲਾਇਕ।"

- ਮਾਰੂ **੫,** ਵਾਰ ੨੧:੪ (1101)

**ਚਿਤਾਰਾ –**

"ਸਾਧਸੰਗਿ ਹਰਿ ਹਰਿ ਨਾਮੁ **ਚਿਤਾਰਾ**।" (ਸਿਮਰਿਆ)

- ਟੋਡੀ **੫,** ੨੮, ੧*:੧ (717)

**ਚਿਤਾਰਿ –**

"ਕਹੁ ਨਾਨਕ ਗੁਰ ਮੰਤ੍ਰ **ਚਿਤਾਰਿ**।" (ਚੇਤੇ ਕਰ, ਸਿਮਰ)

- ਗਉ **੫,** ੧੦੧, ੪:੧ (186)

"ਸਾਸਿ ਸਾਸਿ ਹਰਿ ਦੇਹੁ **ਚਿਤਾਰਿ**।" (ਚੇਤੇ ਕਰਨਾ)

- ਭੈਰ **੫,** ੪੯, ੪:੪ (1150)

**ਚਿਤਾਰਿਆ –**

"ਦੇਵਣਹਾਰੁ ਦਾਤਾਰੁ ਮੈ ਨਿਤ **ਚਿਤਾਰਿਆ**।" (ਯਾਦ ਕੀਤਾ)

- ਗਉ **੫,** ਵਾਰ ੯ਸ, **੫,** ੧:੨ (320)

**ਚਿਤਾਰੀ –**

"ਦੁਖਿ ਲਾਗੈ ਰਾਮ ਨਾਮੁ **ਚਿਤਾਰੀ**।" (ਯਾਦ ਕਰਦਾ ਹੈ)

- ਗਉ **੫,** ੧੫੧, ੧:੨ (196)

**ਚਿਤਾਰੀਐ –**

"ਬਿਨਵੰਤਿ ਨਾਨਕ ਮਿਲਿ ਸੰਗਿ ਸਾਧੂ ਦਿਨਸੁ ਰੈਣਿ **ਚਿਤਾਰੀਐ**।"

- ਰਾਮ **੫,** ਛੰਤ ੨, ੧:੬ (925)

**ਚਿਤਾਰੁ –**

"ਅਵਰ ਤਿਆਗਿ ਤੂ ਤਿਸਹਿ **ਚਿਤਾਰੁ**।" (ਯਾਦ ਕਰ)

- ਗਉ **੫,** ਸੁਖ ੧੫, ੪:੪ (283)

**ਚਿਤਾਰੇ** –

"ਰੋਗ ਗਿਰਸਤ **ਚਿਤਾਰੇ** ਨਾਉ।" (ਸਿਮਰੇ)

- ਗਉ **੫**, ੧੫੧*, ੨:੧ (196)

"ਜੋ ਹਮ ਕਉ ਹਰਿ ਨਾਮੁ **ਚਿਤਾਰੇ**।" (ਯਾਦ ਕਰਵਾਏ/ਸਿਮਰਾਏ)

- ਸੂਹੀ **੫**, ੧੩, ੧*:੨ (739)

"ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ **ਚਿਤਾਰੇ**।" (ਵਿਚਾਰਦਾ, ਧਿਆਨ ਧਰਦਾ)

- ਸੂਹੀ **੫**, ਛੰਤ ੧੧, ੧:੩ (784)

"ਆਪਿ **ਚਿਤਾਰੇ** ਅਪਣਾ ਕੀਆ।" (ਧਿਆਨ ਰਖਦਾ ਹੈ)

- ਮਾਰੂ **੫**, ਸੋਲਾ ੬, ੨:੧ (1076)

**ਚਿਤਾਰੈ** –

"ਕਬੀਰ ਚੁਗੈ **ਚਿਤਾਰੈ** ਭੀ ਚੁਗੈ ਚੁਗਿ ਚੁਗਿ ਚਿਤਾਰੇ।" (ਯਾਦ ਕਰਦੀ ਹੈ)

- ਸਲੋ **ਕਬ**, ੧੨੩:੧ (1371)

**ਚਿਤਿ** ------ (1) ਚਿਤ ਅੰਦਰ, ਮਨ ਵਿਚ

"ਹੋਰਿ ਕੇਤੇ ਗਾਵਨਿ ਸੇ ਮੈ **ਚਿਤਿ** ਨ ਆਵਨਿ ਨਾਨਕੁ ਕਿਆ ਵੀਚਾਰੇ।" (ਯਾਦ ਨਹੀਂ ਆਉਂਦੇ)

- ਜਪੁ **੧**, ੨੭:੧੬ (6)

"ਏਨੈ ਚਿਤਿ ਕਠੋਰਿ ਸੇਵ ਗਵਾਈਐ।" (ਮਨ)

- ਮਾਝ **੧**, ਵਾਰ ੧੭:੩ (146)

(2) ਚਿਤਰਣ

"ਦੂਜਾ ਕਾਗਲੁ **ਚਿਤਿ** ਨ ਜਾਣਦਾ।" (ਭਾਵ ਲਿਖਣਾ)

- ਸਿਰੀ **੫**, ਅਸ ੨੯, ੩:੨ (73)

(3) ਯਾਦ

"ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ **ਚਿਤਿ**।"

- ਗਉ **੫**, ਵਾਰ ੩ਸ, **੫**, ੧:੧ (318)

"ਗਗੈ ਗੋਬਿਦੁ **ਚਿਤਿ** ਕਰਿ ਮੂੜੇ ਗਲੀ ਕਿਨੈ ਨ ਪਾਇਆ।" (ਯਾਦ ਕਰ)

- ਆਸਾ **੩**, ਪਟੀ ੧੫:੧ (435)

(4) ਸੁਣਦਾ ਹੈ (ਭਾਵ)

"ਆਪਿ ਉਲਾਮ੍ਹੇ **ਚਿਤਿ** ਧਰੇਇ।"

– ਆਸਾ **੧**, ੩, ੨:੨ (349)

(5) ਖਿਆਲ/ਧਿਆਨ (ਨਾ ਆਉਣਾ)

"ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ **ਚਿਤਿ** ਨ ਆਵੈ।"

– ਮਾਰੂ **੫**, ਵਾਰ ੯:੬ (1097)

**ਚਿੰਤਿ** ------ ਧਿਆਨ ਧਰਨ ਨਾਲ

"ਪਰਮਦਭੁਤੰ ਪਰਕ੍ਰਿਤਿ ਪਰੰ ਜਚਿ **ਚਿੰਤਿ** ਸਰਬ ਗਤੰ।"

– ਗੂਜ **ਜੈਦੇ**, ੧, ੧:੨ (526)

**ਚਿੰਤੀ** ------ ਫਿਕਰ, ਸੋਚ

"ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੁਕੈ ਮਨ ਕੀ **ਚਿੰਤੀ**।"

– ਸੋਰ **੫**, ੬੨, ੪:੨ (625)

**ਚਿਤੁ** ------ ਮਨ, ਦਿਲ

"ਭਾਉ ਕਲਮ ਕਰਿ **ਚਿਤੁ** ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ।"

– ਸਿਰੀ **੧**, ੬, ੧:੨ (16)

"ਸਤਿਗੁਰ ਸੇਤੀ **ਚਿਤੁ** ਲਾਇ ਸਦਾ ਸਦਾ ਰੰਗੁ ਮਾਣਿ।" (ਦਿਲ ਜੋੜ ਕੇ ਪ੍ਰੇਮ ਕਰਕੇ)

– ਸਿਰੀ **੫**, ੭੩, ੧:੩ (43)

**ਚਿਤੁ ਗੁਪਤੁ** -- ਜੀਵਾਂ ਦੇ ਚੰਗੇ ਮੰਦੇ ਕਰਮਾਂ ਦਾ ਹਿਸਾਬ ਰੱਖਣ ਵਾਲੇ ਦੇਵਤੇ, ਚਿਤਰ ਗੁਪਤ ਵੇਖੋ 'ਚਿਤ ਗੁਪਤ'

"ਗਾਵਨਿ੍ ਤੁਧਨੋ **ਚਿਤੁ ਗੁਪਤੁ** ਲਿਖਿ ਜਾਣਨਿ ਲਿਖਿ ਲਿਖਿ ਧਰਮ ਵੀਚਾਰੇ।"

– ਆਸਾ **੧**, ਸੋਦ ੧, ੧:੫ (347)

**ਚਿਤੇ** ------ ਚਿਤਰੇ ਹੋਏ

"**ਚਿਤੇ** ਦਿਸਹਿ ਧਉਲਹਰ ਬਗੇ ਬੰਕ ਦੁਆਰ।"

– ਸਿਰੀ **੧,** ਅਸ ੧੫, ੧:੧ (62)

**ਚਿਤੇਹੀਆ** --- ਯਾਦ ਹਾਂ

"ਯਾਰ ਵੇ ਹਿਕ ਡੂੰ ਹਿਕਿ ਚਾੜੈ ਹਉ ਕਿਸੁ **ਚਿਤੇਹੀਆ**।"

– ਜੈਤ **੫,** ਛੰਤ ੧, ੨:੨ (703)

**ਚਿਤੇਨ** ----- ਸਿਆਣੇ, ਸਮਝ ਵਾਲੇ

"ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ ਗੁਰਿ ਕੀਏ ਸੁਚਿਤ **ਚਿਤੇਨ**।"

– ਕਾਨ **੪,** ੨, ੧:੧ (1294)

**ਚਿਤੇਰਾ** ----- ਚਿਤਰਕਾਰ ਭਾਵ ਹਰੀ

"ਤਜਿ ਚਿਤ੍ਰੈ ਚਿਤੁ ਰਾਖਿ **ਚਿਤੇਰਾ**।"

– ਗਉ **ਕਬ,** ਬਾਅ ੧੨:੪ (340)

**ਚਿਤੇਰੇ** ----- ਯਾਦ ਕਰਾਇਆ ਹੈ

"ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ ਜਿਨਿ ਹਰਿ ਹਰਿ ਨਾਮੁ **ਚਿਤੇਰੇ** ਰਾਮ।"

– ਬਿਹਾ **੪,** ਛੰਤ ੪, ੨:੪ (540)

"ਮਨੁ ਜੀਵੈ ਪ੍ਰਭ ਨਾਮੁ **ਚਿਤੇਰੇ**।" (ਯਾਦ ਕਰਨੇ)

– ਵਡ **੫,** ੨, ੧*:੨ (562)

**ਚਿਤੈ** ------ (1) ਚਿਤਵਦਾ/ਸੋਚਦਾ ਹੈ
"ਮਨੁ ਭੂਲੋ ਬਹੁ **ਚਿਤੈ** ਵਿਕਾਰੁ।"
- ਗਉ **੧,** ਅਸ ੩, ੨:੧ (222)

(2) ਧਿਆਨ ਵਿਚ
"**ਚਿਤੈ** ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ।"
- ਆਸਾ **੧,** ਵਾਰ ੧੬:੧ (472)

**ਚਿਤੈਨੀ** ----- ਯਾਦ/ਸੋਚ ਵਿਚ
"ਅਪਨਾ ਭਲਾ ਸਭੁ ਕੋਈ ਬਾਛੈ ਸੋ ਕਰੇ ਜਿ ਮੇਰੈ ਚਿਤਿ ਨ **ਚਿਤੈਨੀ**।"
- ਬਿਲਾ **੪,** ੫, ੨:੨ (800)

**ਚਿਤੋ** ------ ਚਿਤ, ਦਿਲ
"ਬਿਦਾਰਣ ਕਦੇ ਨ **ਚਿਤੋ**।"
- ਗਾਧਾ **੫,** ੧੩:੨ (1361)

**ਚਿਤ੍ਰ** ------ (1) ਤਸਵੀਰ
"ਚਚਾ ਰਚਿਤ **ਚਿਤ੍ਰ** ਹੈ ਭਾਰੀ।"
- ਗਉ **ਕਬ,** ਬਾਅ ੧੨:੧ (340)

(2) ਚਿਤਰੀ ਹੋਈ
"ਨਾਨਕ ਮੂਰਤਿ **ਚਿਤ੍ਰ** ਜਿਉ ਛਾਡਿਤ ਨਾਹਿਨ ਭੀਤਿ।"
- ਸਲੋ **੯,** ੩੭:੨ (1428)

**ਚਿਤ੍ਰਸਾਲ** --- ਤਸਵੀਰਾਂ ਨਾਲ ਸਜੇ ਹਾਲ
"**ਚਿਤ੍ਰਸਾਲ** ਸੁੰਦਰ ਬਾਗ ਮੰਦਰ ਸੰਗਿ ਨ ਕਛਹੂ ਜਾਇਆ।"
- ਗੂਜ **੫,** ੮, ੧:੨ (497)

**ਹੋਰ ਰੂਪ:**

**ਚਿਤ੍ਰਸਾਲਾ –**
"ਜਾਂ ਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ **ਚਿਤ੍ਰਸਾਲਾ** ਸਪਤ ਲੋਕ ਸਾਮਾਨਿ-ਪੂਰੀਅਲੇ।"
- ਮਲਾ **ਨਾਮ,** ੧, ੧:੧ (1292)

**ਚਿਤ੍ਰਗੁਪਤ** --- ਜੀਵਾਂ ਦੇ ਚੰਗੇ ਮੰਦੇ ਕਰਮਾਂ ਦਾ ਹਿਸਾਬ ਕਿਤਾਬ ਰੱਖਣ ਵਾਲੇ ਦੇਵਤੇ
"**ਚਿਤ੍ਰਗੁਪਤ** ਕਾ ਕਾਗਦੁ ਫਾਰਿਆ ਜਮਦੂਤਾ ਕਛੂ ਨ ਚਲੀ।"
- ਸਿਰੀ **੫,** ਛੰਤ ੨, ੩:੫ (79)

**ਹੋਰ ਰੂਪ:**

**ਚਿਤ੍ਰ ਗੁਪਤਿ –**
"ਲੇਖਾ **ਚਿਤ੍ਰ ਗੁਪਤਿ** ਜੋ ਲਿਖਿਆ ਸਭ ਛੂਟੀ ਜਮ ਕੀ ਬਾਕੀ।"
- ਧਨਾ **੪,** ੬, ੨:੨ (668)

**ਚਿਤ੍ਰਗੁਪਤੁ –**
"**ਚਿਤ੍ਰ ਗੁਪਤੁ** ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ।"
- ਸੋਰ **੫,** ੨੬, ੩:੨ (616)

**ਚਿਤ੍ਰੈ** ------ ਚਿਤਰ ਨੂੰ
"ਤਜਿ **ਚਿਤ੍ਰੈ** ਚੇਤਹੁ ਚਿਤਕਾਰੀ।"
- ਗਉ **ਕਬ,** ਬਾਅ ੧੨:੨ (340)

**ਚਿਥਿਆ** ---- ਮਸਲਣਾ, ਦਰੜਨਾ
"ਸਣੁ ਕੀਸਾਰਾ **ਚਿਥਿਆ** ਕਣੁ ਲਇਆ ਤਨੁ ਝਾੜਿ।"
- ਮਾਝ **੧,** ਵਾਰ ੧੧ਸ, **੧,** ੧:੨ (142)

**ਚਿੰਦ** ------ (1) ਵਿਚਾਰ, ਚਿੰਤਨ
"ਬਾਲ ਬਿਨੋਦ **ਚਿੰਦ** ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ।"
- ਸਿਰੀ ਬੇਣੀ, ੧, ੨:੧ (93)

"ਕਬਹੂ ਨਿੰਦ **ਚਿੰਦ** ਬਿਉਹਾਰ।" (ਸੋਚਨਾ)
- ਗਉ **੫,** ਸੁਖ ੧੧, ੫:੭ (277)

"ਨਿੰਦ **ਚਿੰਦ** ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ।" (ਨਿੰਦਾ ਦੇ ਵਿਚਾਰ)
- ਆਸਾ **੫,** ੧੨੫, ੨:੨ (402)

**ਹੋਰ ਰੂਪ:**

**ਚਿੰਦਾ –**
"ਨਿੰਦਾ **ਚਿੰਦਾ** ਕਰਹਿ ਪਰਾਈ ਝੂਠੀ ਲਾਇਤਬਾਰੀ।" (ਨਿੰਦਾ ਦਾ ਖਿਆਲ)
- ਗਉ **੧,** ੧੩, ੨:੨ (155)

(2) ਚਿੰਤਾ
"ਮਨ ਅੰਤਰ ਕੀ ਉਤਰੈ **ਚਿੰਦ**।"
- ਗਉ **੫**, ਸੁਖ ੨੪, ੧:੪ (295)

**ਹੋਰ ਰੂਪ:**

**ਚਿੰਦਾ –**
"ਗਣਤ ਮਿਟਾਈ ਚੂਕੀ ਧਾਈ ਕਦੇ ਨ ਵਿਆਪੈ ਮਨ **ਚਿੰਦਾ**।" (ਚਿੰਤਾ)
- ਆਸਾ **੫,** ਛੰਤ ੧, ੩:੪ (453)

**ਚਿੰਦਿਅੜਾ** --- ਇਛਤ, ਭਾਉਂਦਾ
"ਮਨਿ **ਚਿੰਦਿਅੜਾ** ਫਲੁ ਪਾਇਆ ਮੇਰੇ ਗੋਵਿੰਦਾ ਗੁਰੁ ਪੂਰਾ ਵੇਖਿ ਵਿਗਸੁ ਜੀਉ।"
- ਗਉ **੪,** ੬੬, ੩:੨ (173)

**ਹੋਰ ਰੂਪ:**

**ਚਿੰਦਿਅੜੇ –**
"ਮਨ **ਚਿੰਦਿਅੜੇ** ਫਲ ਪਾਵੈ।"
- ਸੋਰ **੫,** ੫੭, ੨:੨ (623)

**ਚਿੰਦਿਆ** ---- ਇਛਿਤ, ਭਾਉਂਦਾ, ਚਾਹਿਆ, ਮੰਗਿਆ, ਚਿਤਵਿਆ
"ਮਨ **ਚਿੰਦਿਆ** ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ।"
- ਸਿਰੀ **੩**, ੩੪, ੧:੩ (26)

**ਹੋਰ ਰੂਪ:**

**ਚਿੰਦੀ –**

"ਮਨ **ਚਿੰਦੀ** ਸੋ ਫਲੁ ਪਾਇਦਾ।"

- ਸਿਰੀ **੫,** ਅਸ ੨੯, ੭:੨ (73)

**ਚਿੰਦੇ –**

"ਮਨ **ਚਿੰਦੇ** ਸੇਈ ਫਲ ਪਾਵਹਿ ਚਰਣ ਕਮਲ ਚਿਤੁ ਲਾਏ।"

- ਸਿਰੀ **੫,** ਛੰਤ ੨, ੧:੪ (79)

**ਚਿਨੀ** ------ (ਫਾ. ਚਿੰਨੀ) ਇਹੋ ਜਿਹਾ, ਅਜੇਹਾ

"ਗਾਹੇ ਨ ਨੇਕੀ ਕਾਰ ਕਰਦਮ ਮਮ ਈ **ਚਿਨੀ** ਅਹਵਾਲ।"

- ਤਿਲੰ **੧,** ੧, ੩:੨ (721)

(2) ਜਿਹੇ, ਵਰਗੇ

"ਹਮ **ਚਿਨੀ** ਪਾਤਿਸਾਹ ਸਾਂਵਲੇ ਬਰਨਾਂ।"

- ਤਿਲੰ **ਨਾਮ,** ੩, ੩:੨ (727)

**ਚਿਰੰਕਾਲ** --- ਚਿਰ ਪਿਛੋਂ

"**ਚਿਰੰਕਾਲ** ਇਹ ਦੇਹ ਸੰਜਰੀਆ।" (ਭਾਗਾਂ ਨਾਲ)

- ਗਉ **੫,** ੭੨, ੧*:੨ (176)

"**ਚਿਰੰਕਾਲ** ਨ ਜੀਵੈ ਦੋਊ ਕੁਲ ਲਜੈ।" (ਬਹੁਤਾ ਸਮਾਂ)

-ਬਸੰ **ਨਾਮ,** ੧, ੧:੨ (1195)

**ਚਿਰਗਟ** ---- ਚਿੜੇ ਦੇ ਰਹਿਣ ਦੀ ਥਾਂ, ਪਿੰਜਰਾ ਭਾਵ ਦੇਹ

"**ਚਿਰਗਟ** ਫਾਰਿ ਚਟਾਰਾ ਲੈ ਗਇਓ ਤਰੀ ਤਾਗਰੀ ਛੂਟੀ।"

- ਆਸਾ **ਕਬ,** ੧੬, ੫:੨ (480)

**ਚਿਰਜੀਵੇ** ---- ਲੰਮੀ ਉਮਰ ਵਾਲੇ

"ਕਈ ਕੋਟਿ ਕੀਏ **ਚਿਰਜੀਵੇ**।"

- ਗਉ **੫,** ਸੁਖ ੧੦, ੪:੫ (276)

**ਚਿਰਾਣਾ** ---- ਪੁਰਾਣਾ, ਚਿਰਾਂ ਤੋਂ ਭਾਵ ਅਟਲ

"ਅਮਰੁ ਅਜੋਨੀ ਅਸਥਿਰੁ ਜਾਪੈ ਸਾਚਾ ਮਹਲੁ **ਚਿਰਾਣਾ**।"

- ਤੁਖਾ **੧,** ਛੰਤ ੫, ੪:੪ (1112)

**ਚਿਰਾਣੀਆ** -- ਕਦੋਂ ਦੀ, ਚਿਰਾਂਦੀ, ਚਿਰੋਕਣੀ

"ਮੁਦਤਿ ਪਈ **ਚਿਰਾਣੀਆ** ਫਿਰਿ ਕਡੂ ਆਵੈ ਰੁਤਿ।"

**ਚਿਰਾਣੇ** ----- (1) ਦੇਰ ਨਾਲ, ਚਿਰ ਪਿਛੋਂ

"ਪਿਰੁ ਅਪਨਾ ਪਾਇਆ ਰੰਗੁ ਲਾਲੁ ਬਣਾਇਆ ਅਤਿ ਮਿਲਿਓ ਮਿਤ੍ਰ **ਚਿਰਾਣੇ**।"

- ਆਸਾ **੫,** ਛੰਤ ੪, ੪:੪ (455)

(2) ਚਿਰ ਤੱਕ ਰਹਿਣ ਵਾਲਾ ਭਾਵ ਵਡੀ ਉਮਰ ਵਾਲਾ

"ਰਾਂਡ ਨ ਬੈਸਈ ਪ੍ਰਭ ਪੁਰਖ **ਚਿਰਾਣੇ**।"

- ਬਿਹਾ **੫,** ਛੰਤ ੪, ੩:੨ (544)

(3) ਚਿਰਾਂ ਦੇ

"ਮਿਟਹਿ ਕਮਾਣੇ ਪਾਪ **ਚਿਰਾਣੇ** ਸਾਧਸੰਗਤਿ ਮਿਲਿ ਮੁਆ ਜੀਜੈ।"

- ਧਨਾ **੫,** ੫੪, ੧*:੨ (683)

**ਚਿਰਾਨੋ** ----- ਚਿਰਾਂ ਤੋਂ, ਮੁੱਢ ਤੋਂ ਭਾਵ ਧੁਰ ਤੋਂ
"ਕੋਟਿ ਮਧੇ ਕੋਊ ਬਿਰਲਾ ਸੇਵਕੁ ਪੂਰਨ ਭਗਤੁ **ਚਿਰਾਨੋ**।"
- ਮਲਾ **੫,** ੧੫, ੧*:੨ (1269)

**ਚਿਰਾਂਮੰ** ----- ਚਿਰ ਤੱਕ, ਲੰਮੀ
"ਕਲਿ ਭਗਵਤ ਬੰਦ **ਚਿਰਾਂਮੰ**।"
- ਪ੍ਰਭਾ **ਬੇਣੀ,** ੧, ੧*:੧ (1351)

**ਚਿਰੀ** ------ ਚਿਰਾਂ ਦੇ, ਬਹੁਤ ਦੇਰ ਦੀ
"**ਚਿਰੀ** ਵਿਛੁੰਨੇ ਮੇਲਿਅਨੁ ਸਤਗੁਰ ਪੰਨੈ ਪਾਇ।"
- ਸਿਰੀ **੩,** ੪੯, ੩:੨ (32)

**ਚਿਰੀਆ** ---- ਚੇਲੀ, ਦਾਸੀ
"ਮਾਨੁ ਕਰਉ ਅਭਿਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ **ਚਿਰੀਆ**।"
- ਸਾਰ **੫,** ੨੪, ੧*:੨ (1209)

**ਚਿਰੀ ਵਿਛੁੰਨਾ** - ਚਿਰਾਂ ਤੋਂ ਵਿਛੜਿਆ ਹੋਇਆ
"**ਚਿਰੀ ਵਿਛੁੰਨਾ** ਹਰਿ ਪ੍ਰਭੁ ਪਾਇਆ ਗਲਿ ਮਿਲਿਆ ਸਹਜਿ ਸੁਭਾਏ ਰਾਮ।"
- ਬਿਹਾ **੪,** ਛੰਤ ੧, ੨:੩ (538)

**ਹੋਰ ਰੂਪ:**

**ਚਿਰੀ ਵਿਛੁੰਨਿਆ -**
"ਹਰਿ ਲਾਭੁ ਪਾਇਆ ਆਪੁ ਮਿਟਾਇਆ ਮਿਲੇ **ਚਿਰੀ ਵਿਛੁੰਨਿਆ**।"
- ਬਿਹਾ **੫,** ਛੰਤ ੫, ੨:੪ (545)

**ਚਿਰੀ ਵਿਛੁੰਨੇ -**
"ਗੁਰਮੁਖਿ ਪਿਆਰੇ ਆਇ ਮਿਲ ਮੈ **ਚਿਰੀ ਵਿਛੁੰਨੇ** ਰਾਮ ਰਾਜੇ।"
- ਆਸਾ **੪,** ਛੰਤ ੧੬, ੩:੧ (449)

**ਚਿਰੁ** ------ ਦੇਰ, ਬਹੁਤ ਸਮਾਂ
"**ਚਿਰੁ** ਹੋਆ ਦੇਖੇ ਸਾਰੰਗਪਾਣੀ।"
- ਮਾਝ **੫,** ੮, ੨:੨ (96)

"ਨਉ ਖੰਡ ਪ੍ਰਿਥਮੀ ਫਿਰੈ **ਚਿਰੁ** ਜੀਵੈ।"
- ਗਉ **੫,** ਸੁਖ ੩, ੨:੧ (265)

**ਚਿਰੁਜੀਵਨੁ** -- ਲੰਮੀ ਉਮਰ, ਲੰਮਾ ਜੀਵਨ
"**ਚਿਰੁਜੀਵਨੁ** ਚੇਤਨੁ ਨਿਤ ਨੀਤ।"
- ਰਾਮ **੧,** ਓਅੰ ੨੩:੪ (932)

"**ਚਿਰੁ ਜੀਵਨੁ** ਉਪਜਿਆ ਸੰਜੋਗਿ।" (ਵਡੀ ਉਮਰ ਵਾਲਾ)
- ਆਸਾ **੫,** ੧੦੧, ੧:੨ (396)

**ਚਿਲਕਣਾ** --- ਚਮਕਣ ਵਾਲਾ, ਚਮਕੀਲਾ
"ਉਜਲ ਕੈਹਾ **ਚਿਲਕਣਾ**।"
- ਸੂਹੀ **੧,** ੩, ੧:੧ (729)

**ਚਿਲਕਿਓਨੁ** -- ਚਮਕਾ ਦਿੱਤਾ (ਭਾਵ ਪ੍ਰਕਾਸ਼ ਸਮਾਨ ਕਰ ਦਿਤਾ)
"ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣੁ **ਚਿਲਕਿਓਨੁ**।"
- ਰਾਮ **ਬਸ,** ਵਾਰ ੪:੪ (967)

**ਚਿਲਿਮਿਲਿ** -- ਚਮਕਾਰ, ਪ੍ਰਕਾਸ਼, ਬਿਜਲੀ ਦੀ ਲਿਸ਼ਕ
"**ਚਿਲਿਮਿਲ** ਬਿਸੀਆਰ ਦੁਨੀਆ ਫਾਨੀ।"
- ਮਲਾ ੧, ਵਾਰ ੨੭ਸ, **੧,** ੨:੧ (1291)

**ਚਿੜਾਇਆ** -- ਕ੍ਰੋਧਿਤ ਕਰਨਾ, ਖਿਝਾਉਣਾ
"ਸੰਤ ਜਨਾ ਕੀ ਨਿੰਦਾ ਕਰਹਿ ਦੁਸਟੁ ਦੈਤੁ **ਚਿੜਾਇਆ**।"
- ਭੈਰ **੩,** ੨੧, ੩:੨ (1133)

**ਹੋਰ ਰੂਪ:**

**ਚਿੜਾਈ** –
"ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ **ਚਿੜਾਈ**।" (ਚਿੜਾਏ, ਖਿਝਾਈ, ਕ੍ਰੋਧਿਤ ਕੀਤੇ)
- ਆਸਾ **੧,** ਅਸ ੧੨, ੫:੨ (418)

**ਚਿੜੀ** ------ ਇਕ ਪੰਛੀ
"**ਚਿੜੀ** ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ।"
- ਗਉ **੫,** ਵਾਰ ੬ਸ, **੫,** ੧:੧ (319)

**ਚੀ** ------- ਦੀ
"ਸੰਤ **ਚੀ** ਸੰਗਤਿ ਸੰਤ ਕਥਾ ਰਸੁ ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ।"
- ਆਸਾ **ਰਵਿ,** ੨, ੧*:੧ (486)

**ਚੀਸਾ** ------ ਚੀਕ, ਚੰਘਿਆੜ
"ਹਸਤਿ ਭਾਗਿ ਕੈ **ਚੀਸਾ** ਮਾਰੈ।"
- ਗੋਂਡ **ਕਬ,** ੪, ੧:੩ (870)

**ਚੀਕੜਿ** ----- ਚਿਕੜ, ਕੀਚ
"ਮੋਹ **ਚੀਕੜਿ** ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ।"
- ਆਸਾ **੪,** ਛੰਤ ੧੨, ੪:੨ (446)

**ਹੋਰ ਰੂਪ:**

**ਚੀਕੜੁ** –
"ਬਿਨੁ ਸੰਗਤਿ ਕਰਮ ਕਰੈ ਅਭਿਮਾਨੀ ਕਢਿ ਪਾਣੀ **ਚੀਕੜੁ** ਪਾਵੈਗੋ।" (ਮਾੜੇ ਕਰਮਾਂ ਰੂਪੀ ਚਿਕੜ)
- ਕਾਨ **੪,** ਅਸ ੨, ੩:੨ (1309)

**ਚੀਜ** ------ (1) ਚੋਜ, ਕੌਤਕ, ਮੌਜ
"**ਚੀਜ** ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ।"
- ਆਸਾ **੧,** ਵਾਰ ੧੭:੩ (472)

(2) ਵਡਿਆਈ ਵਾਲੇ, ਗੁਣ ਵਾਲੇ

"ਨਿਚੀਜਿਆਂ **ਚੀਜ** ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ।"
- ਸੋਰ **੫,** ੬੨, ੧*:੨ (624)

(3) (ਫਾ. ਚੀਜ਼) ਵਸਤ, ਪਦਾਰਥ
"ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ।"
- ਤਿਲੰ **੫,** ੪, ੪:੧ (724)

**ਚੀਜੀ** ------ ਚੀਜਾਂ ਭਾਵ ਭੋਜਨ ਜੋ ਯੱਗ ਸਮੇਂ ਧਰਤੀ ਨੂੰ ਅਰਪਣ ਕੀਤੇ ਜਾਂਦੇ ਹਨ
"ਧਰਤੀ **ਚੀਜੀ** ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ।"
- ਮਾਝ **੧,** ਵਾਰ ੨੬ਸ, **੨,** ੨:੩ (150)

**ਚੀਜੁ** ------ ਵਸਤ, ਪਦਾਰਥ
"ਏਕੁ **ਚੀਜੁ** ਮੁਝੈ ਦੇਹਿ ਅਵਰ ਜਹਰ ਚੀਜ ਨ ਭਾਇਆ।"
- ਮਲਾ **੧,** ਵਾਰ ੨੭ਸ, ੧, ੨:੪ (1291)

**ਚੀਟੀ** ------ ਕੀੜੀ
"ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ **ਚੀਟੀ** ਹੋਇ ਚੁਨਿ ਖਾਈ।"
- ਰਾਮ **ਕਬ,** ੧੨, ੨:੨ (972)
"ਏਕਲ ਮਾਟੀ ਕੁੰਜਰ **ਚੀਟੀ** ਭਾਜਨ ਹੈ ਬਹੁ ਨਾਨਾ ਰੇ।" (ਕੀੜੇ)
- ਮਾਲੀ **ਨਾਮ,** ੩, ੧:੧ (988)

**ਚੀਤ** ------ (1) ਚਿਤ, ਮਨ
"ਪ੍ਰਾਨ ਅਧਾਰੁ ਰਾਖਹੁ ਸਦ **ਚੀਤ**।"
- ਗਉ **੫,** ੧੦੮, ੧*:੨ (187)

(2) ਬਾਤ ਸਮਾਸ 'ਬਾਤ ਚੀਤ' ਵਿਚ
"ਬਾਤ **ਚੀਤ** ਸਭ ਰਹੀ ਸਿਆਨਪ।"
- ਗਉ **੫,** ਬਾਅ ੩੯:੭ (258)

**ਚੀਤਨਹਾਰੇ** --- ਚਿਤ੍ਰਕਾਰ ਨੇ, ਚਿਤਰਣ ਵਾਲੇ ਨੇ
"ਕਿਨਿ ਓਇ ਚੀਤੇ **ਚੀਤਨਹਾਰੇ**।"
- ਗਉ **ਕਬ,** ੨੯, ੧:੩ (329)

**ਚੀਤਾ** ------ (1) ਮਨ, ਚਿਤ
"ਹਰਿ ਅਉਖਧੁ ਜਾ ਕਉ ਗੁਰਿ ਦੀਆ ਤਾ ਕੇ ਨਿਰਮਲ **ਚੀਤਾ**।"
- ਗਉ **੫,** ੧੩੩, ੧*:੨ (208)
"ਚਰਣ ਕਮਲ ਵਸਹਿ ਮੇਰੈ **ਚੀਤਾ**।" (ਚਿਤ ਵਿਚ)
- ਸੂਹੀ **੫,** ੨੪, ੩:੨ (742)

(2) ਦਿਲੋਂ, ਮਨ ਕਰਕੇ
"ਸਾਕਤ ਉਲਟਿ ਸੁਜਨ ਭਏ **ਚੀਤਾ**।"
- ਗਉ **ਕਬ,** ੧੭, ੧:੪ (326)

**ਚੀਤਿ** ------ (1) ਚਿਤ/ਮਨ ਵਿਚ
"ਚੰਦਨੁ **ਚੀਤਿ** ਵਸਿਆ ਮੰਦਰੁ ਦਸਵਾ ਦੁਆਰੁ।"
- ਸਿਰੀ **੧,** ਅਸ ੨, ੫:੨ (54)

ਹੋਰ ਰੂਪ:

**ਚੀਤੁ –**

"ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ **ਚੀਤੁ**।" (ਚਿਤ, ਮਨ)

– ਸਿਰੀ **੫,** ੭੫, ੪:੩ (44)

(2) ਯਾਦ ਵਿਚ

"ਓਹ ਬੇਲਾ ਕਛੁ **ਚੀਤਿ** ਨ ਆਵੈ।"

– ਗਉ **੫,** ੭੮, ੧*:੧ (178)

"ਤੂੰ ਵਿਸਰਹਿ ਤਾਂ ਸਭੁ ਕੋ ਲਾਗੂ **ਚੀਤਿ** ਆਵਹਿ ਤਾਂ ਸੇਵਾ।" (ਯਾਦ ਆਵੇ)

– ਆਸਾ **੫,** ੪੯, ੧:੧ (383)

"ਜਉ ਮੈ ਅਪੁਨਾ ਸਾਹਿਬੁ **ਚੀਤਿ।**" (ਯਾਦ ਕੀਤਾ)

– ਆਸਾ **੫,** ੮੦, ੨:੧ (390)

**ਚੀਤੇ** ------ (1) ਚਿਤਰਾ, ਇਕ ਜੰਗਲੀ ਜਾਨਵਰ

"ਬੰਤਰ **ਚੀਤੇ** ਅਰੁ ਸਿੰਘਾਤਾ।"

– ਭੈਰ **ਕਬ,** ੧੩, ੪:੨ (1160)

(2) ਚਿਤਰੇ ਹਨ

"ਕਿਨਿ ਓਇ **ਚੀਤੇ** ਚੀਤਨਹਾਰੇ।"

– ਗਉ **ਕਬ,** ੨੯, ੧:੨ (329)

**ਚੀਥਰਾ** ----- ਪਰੋਲਾ, ਪੂੰਝਨ ਵਾਲੀ ਲੀਰ

"ਚਾਕੀ ਕਾ **ਚੀਥਰਾ** ਕਹਾਂ ਲੈ ਜਾਹਿ।"

– ਬਸੰ **ਕਬ,** ੧, ੨:੨ (1196)

**ਚੀਨ** ------ ਸਮਝ, ਵੇਖ

"ਸਗਲ ਅਸਥਾਨ ਭੈ ਭੀਤ **ਚੀਨ**।"

– ਗਉ **੫,** ੧੪੪*, ੨:੧ (211)

"ਤਹ ਬੇਦ ਕਤੇਬ ਕਹਾ ਕੋਊ **ਚੀਨ**।" (ਸਮਝਦਾ/ਵਿਚਾਰਦਾ ਸੀ)

– ਗਉ **੫,** ਸੁਖ ੨੧, ੫:੪ (291)

ਹੋਰ ਰੂਪ:

**ਚੀਨਈ –**

"ਅੰਤਰਿ ਬ੍ਰਹਮੁ ਨ **ਚੀਨਈ** ਮਨਿ ਮੂਰਖੁ ਗਾਵਾਰੁ।" (ਪਛਾਣਦਾ)

– ਸਿਰੀ **੪,** ਵਾਰ ੧੦ਸ, **੩,** ੧:੨ (86)

"ਮੂਰਖੁ ਸਬਦੁ ਨ **ਚੀਨਈ** ਸੂਝ ਬੂਝ ਨਹ ਕਾਇ।"

– ਗਉ **੫,** ਬਾਅ, ੫੩:੪ (938)

**ਚੀਨਸਿ –**

"ਜਬ ਨਹੀ **ਚੀਨਸਿ** ਆਤਮ ਰਾਮ।" (ਸਮਝਿਆ)

– ਗਉ **ਕਬ,** ੪, ੧*:੨ (324)

"ਆਤਮ ਮਹਿ ਰਾਮੁ ਰਾਮ ਮਹਿ ਆਤਮੁ **ਚੀਨਸਿ** ਗੁਰ ਬੀਚਾਰਾ।" (ਸਮਝਦੀ ਹੈ)

– ਭੈਰ **੧,** ਅਸ ੧, ੧:੧ (1153)

**ਚੀਨਹਿ** ----- ਸਮਝਦਾ, ਪਛਾਣਦਾ

"ਤਤੁ ਨ **ਚੀਨਹਿ** ਬੰਨਹਿ ਪੰਡ ਪਰਾਲਾ।"

- ਗਉ **੩,** ਅਸ ੪, ੨:੩ (231)

**ਹੋਰ ਰੂਪ:**

**ਚੀਨਹੁ –**

"ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ ਆਤਮੁ **ਚੀਨਹੁ** ਭਾਈ।" (ਸਮਝੋ, ਪਛਾਣੋ)

- ਰਾਮ **੫,** ੨, ੩:੧ (883)

**ਚੀਨਤ** ----- ਸਮਝਕੇ

"**ਚੀਨਤ** ਚੀਤੁ ਨਿਰੰਜਨ ਲਾਇਆ।"

- ਗਉ **ਕਬ,** ੨੭, ੩:੧ (328)

**ਚੀਨਾ** ------ ਸਮਝਿਆ

"ਤਾ ਤੇ ਰਮਈਆ ਘਟਿ ਘਟਿ **ਚੀਨਾ**।"

- ਗਉ **੫,** ਅਸ ੧, ੧:੪ (235)

"ਗੁਰ ਕਾ ਸਬਦੁ ਰਿਦੇ ਮਹਿ **ਚੀਨਾ**।" (ਵਿਚਾਰਿਆ)

- ਬਿਲਾ **੫,** ੧੨, ੧:੧ (804)

"ਘਟਿ ਘਟਿ ਰਮਈਆ ਸਭ ਮਹਿ **ਚੀਨਾ**।"

- ਗੋਂਡ **੫,** ੧੩, ੧:੪ (866)

**ਹੋਰ ਰੂਪ:**

**ਚੀਨਿ –**

"ਆਤਮ **ਚੀਨਿ** ਪਰਮ ਰੰਗ ਮਾਨੀ।" (ਆਪਣੇ ਆਤਮਾ ਨੂੰ ਪਛਾਣਕੇ)

- ਗਉ **੫,** ੧੦੭, ੧*:੨ (187)

"ਆਤਮੁ **ਚੀਨਿ** ਰਹੈ ਲਿਵ ਲਾਇਆ।" (ਪਛਾਣਕੇ)

- ਆਸਾ **੧,** ੧੭, ੩:੨ (354)

"ਸਬਦੁ **ਚੀਨਿ** ਸਦਾ ਸੁਖੁ ਪਾਇਆ।" (ਸਮਝਕੇ)

- ਆਸਾ **੩,** ੨੪, ੧:੩ (423)

**ਹੋਰ ਰੂਪ:**

**ਚੀਨਿਉ –**

"ਗੁਰ ਕਾ ਸਬਦੁ ਨ **ਚੀਨਿਓ** ਫਿਰਿ ਫਿਰਿ ਜੋਨੀ ਪਾਇ।"

- ਗਉ **੩,** ੩੬, ੨:੨ (162)

**ਚੀਨਿਆ –**

"ਨਿਰਭਉ ਨਿਰੰਕਾਰ ਨਹੀ **ਚੀਨਿਆ** ਜਿਉ ਹਸਤੀ ਨਾਵਾਏ।" (ਸਮਝਿਆ, ਪਛਾਣਿਆ)

- ਗਉ **੫,** ੧੫੨*, ੩:੨ (213)

**ਚੀਨੀ** ------ (1) ਖੋਜਿਆ ਹੈ

"ਗਤਿ ਮਿਤਿ ਪਾਈ ਆਤਮੁ **ਚੀਨੀ**।"

- ਗਉ **੧,** ਅਸ ੧੫, ੪:੩ (227)

(2) ਸਮਝੀ ਜਾਂਦੀ ਹੈ

"ਸੰਤ ਵਡਾਈ ਹਰਿ ਜਸੁ **ਚੀਨੀ**।"

- ਧਨਾ **੫,** ੨੩, ੨:੨ (676)

**ਚੀਨੀਐ** ---- ਪਛਾਣੀਦਾ

"ਗੁਰ ਬਿਨੁ ਆਪੁ ਨ **ਚੀਨੀਐ** ਕਹੇ ਸੁਣੇ ਕਿਆ ਹੋਇ।"

- ਸਿਰੀ **੧,** ਅਸ ੮, ੮:੨ (58)

**ਹੋਰ ਰੂਪ:**

**ਚੀਨੇ –**

"ਕੇਤੇ ਰੁਖ ਬਿਰਖ ਹਮ **ਚੀਨੇ** ਕੇਤੇ ਪਸੂ ਉਪਾਏ।" (ਸਮਝੇ ਭਾਵ ਵੇਖੇ, ਅਸਾਂ ਜਨਮ ਧਾਰੇ)

- ਗਉ **੧,** ਅਸ ੧੭, ੨:੧ (156)

**ਚੀਨੈ –**

"ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ **ਚੀਨੈ** ਆਪੁ।" (ਸਮਝੇ, ਵਿਚਾਰੇ)

- ਸਿਰੀ **੧,** ੧੭, ੩:੩ (20)

**ਚੀਨੋ –**

"ਆਪਨ ਰਾਮੁ ਨ **ਚੀਨੋ** ਖਿਨੂਆ।" (ਪਛਾਣਿਆ)

- ਟੋਡੀ **੫,** ੧੬, ੧:੧ (715)

**ਚੀਨੑ** ------ ਦੇਖ, ਸਮਝ

"ਪ੍ਰਭ ਅਬਿਨਾਸੀ ਘਟਿ ਘਟਿ **ਚੀਨੑ**।"

- ਆਸਾ **੫,** ੨੩, ੪:੨ (376)

"ਗੋਬਿੰਦ ਬਿਸਰੇ ਕਵਨ ਦੁਖ ਗਨੀਅਹਿ ਸੁਖੁ ਨਾਨਕ ਹਰਿ ਪਦ **ਚੀਨੑ**।" (ਸਮਝਨ ਵਿਚ)

- ਸਾਰ **੫,** ੧੦੮, ੨:੨ (1225)

**ਹੋਰ ਰੂਪ:**

**ਚੀਨੑਸੀ –**

"ਪਾਰਬ੍ਰਹਮੁ ਜਿ **ਚੀਨੑਸੀ** ਆਸਾ ਤੇ ਨ ਭਾਵਸੀ।" (ਸਮਝੇਗਾ, ਅਨੁਭਵ ਕਰੇਗਾ)

- ਆਸਾ **ਨਾਮ,** ੫, ੧:੧ (486)

**ਚੀਨੑਹੀ –**

"ਗੁਰ ਕਾ ਸਬਦੁ ਨ **ਚੀਨੑਹੀ** ਤਤੁ ਸਾਰੁ ਨਿਰੰਤਰ।" (ਖੋਜਦੇ, ਸਮਝਦੇ)

- ਆਸਾ **੧,** ਅਸ ੧੪, ੩:੨ (419)

**ਚੀਨੑਾ –**

"ਮਨ ਤਨ ਰਸਨਾ ਹਰਿ **ਚੀਨੑਾ**।" (ਵਿਚਾਰਿਆ)

- ਬਿਲਾ **੫,** ੭੨, ੧*:੨ (823)

"ਵਡਭਾਗੀ ਮੇਲਾਵੜਾ ਗੁਰਮੁਖਿ ਪਿਰੁ **ਚੀਨੑਾ** ਰਾਮ।" (ਪਛਾਣਿਆ)

- ਬਿਲਾ **੫,** ਛੰਤ ੫, ੨:੨ (848)

**ਚੀਨੑਾਂ –**

"ਜੋਲਾਹੇ ਘਰੁ ਅਪਨਾ **ਚੀਨੑਾਂ** ਘਟ ਹੀ ਰਾਮੁ ਪਛਾਨਾਂ।"

- ਆਸਾ **ਕਬ,** ੩੬, ੩:੨ (484)

**ਚੀਨਿੑ –**

"ਆਤਮੁ **ਚੀਨਿੑ** ਪਰਮ ਸੁਖੁ ਪਾਇਆ।" (ਸਮਝ ਕੇ)

- ਆਸਾ **੫,** ੧੫, ੪:੨ (375)

"ਸਬਦੁ **ਚੀਨਿੑ** ਸਹਜ ਘਰਿ ਆਵਹੁ।" (ਵਿਚਾਰ ਕੇ)

**ਚੀਨ੍ਹਿਆ –**
"ਆਪਾ ਪਦੁ ਨਿਰਬਾਣੁ ਨ **ਚੀਨ੍ਹਿਆ** ਇਨ ਬਿਧਿ ਅਭਿਉ ਨ ਚੂਕੇ।"
– ਆਸਾ **ਕਬ,** ੧, ੨:੨ (475)

**ਚੀਨ੍ਹੇ –**
"ਗੁਰੁ ਧਿਆਇ ਹਰਿ ਚਰਨ ਮਨ **ਚੀਨ੍ਹੇ**।" (ਵਿਚਾਰੇ)
– ਸੂਹੀ **੫,** ੩੬, ੧*:੧ (744)

**ਚੀਨ੍ਹੈ –**
"**ਚੀਨ੍ਹੈ** ਤਤੁ ਗਗਨ ਦਸ ਦੁਆਰ।"
– ਆਸਾ **੧,** ੨੦, ੩:੩ (355)

**ਚੀਰ** ------ ਕਪੜਾ, ਵਸਤ੍ਰ
"ਧਨਾਢਿ ਆਢਿ ਭੰਡਾਰ ਹਰਿ ਨਿਧਿ ਹੋਤ ਜਿਨਾ ਨ **ਚੀਰ**।"
– ਗੂਜ **੫,** ਅਸ ੨, ੬:੧ (508)

**ਚੀਰਹਿ** ----- ਕਟੇ, ਚੀਰੇ, ਦੋ ਖੰਡੇ ਕਰੇ
"ਜਉ ਤਨੁ **ਚੀਰਹਿ** ਅੰਗੁ ਨ ਮੋਰਉ।"
– ਆਸਾ **ਕਬ,** ੩੫, ੨:੧ (484)

**ਚੀਰਾ** ------ ਪਲਾ, ਵਿਸਤਾਰ, ਖਿਲਾਰਾ (ਸ਼ਬਦਾਰਥ /ਨਿਰਣੈ): ਬਲ, ਸ਼ਕਤੀ (ਮਹਾਨਕੋਸ਼) ਪਾਟ, ਚੌੜਾਈ, ਵਿਸਤਾਰ (ਸੰਥਿਆ)
"ਕੋਇ ਨ ਜਾਣੈ ਤੇਰਾ ਕੇਵਡੁ **ਚੀਰਾ।**"
– ਆਸਾ **੧,** ਸੋਦ ੨, ੧*:੨ (9)

**ਚੀਰਿਆ** ---- ਕਟਿਆ, ਦੋਫਾੜ ਕੀਤਾ
"ਕੰਚਨ ਵੰਨੇ ਪਾਸੇ ਕਲਵਤਿ **ਚੀਰਿਆ**।"
– ਆਸਾ **ਫਰ,** ੨, ੪:੨ (488)

**ਚੀਰੀ** ------ (1) ਪਰਚੀ
"ਜਿਨ੍ ਕੀ **ਚੀਰੀ** ਦਰਗਾਹ ਪਾਟੀ ਤਿਨ੍ਾ ਮਰਣਾ ਭਾਈ।"
– ਆਸਾ **੧,** ਅਸ ੧੨, ੫:੩ (418)

(2) ਚਿੱਠੀ, ਸਦਾ
"**ਚੀਰੀ** ਆਈ ਢਿਲ ਨ ਕਾਊ।"
– ਰਾਮ **੩,** ਵਾਰ ੧੧ਸ, **੧,** ੨:੧੪ (952)

(3) ਹੁਕਮ, ਪਰਵਾਨਾ
"**ਚੀਰੀ** ਜਾ ਕੀ ਨ ਫਿਰੈ ਸਾਹਿਬੁ ਸੋ ਪਰਵਾਣੁ।"
– ਸਾਰ **੪,** ਵਾਰ ੫ਸ **੨,** ੧:੨ (1239)

"**ਚੀਰੀ** ਜਿਸ ਕੀ ਚਲਣਾ ਮੀਰ ਮਲਕ ਸਲਾਰ।"
– ਸਾਰ **੪,** ਵਾਰ ੫ਸ, **੨,** ੧:੩ (1239)

**ਚੀਰੀਐ** ---- ਚੀਰਦਾ/ਕੱਟਦਾ ਹੈ
"ਉਹ ਝੂਲੈ ਉਹ **ਚੀਰੀਐ** ਸਾਕਤ ਸੰਗੁ ਨ ਹੇਰਿ।"
– ਸਲੋ **ਕਬੁ,** ੮੮:੨ (1369)

**ਚੀਰੁ** ------ ਕਪੜਾ

"ਕਾਇਆ ਕਚੀ ਕਚਾ **ਚੀਰੁ** ਹੰਢਾਏ।"

- ਮਾਝ **੩,** ਅਸ ੫, ੨:੧ (111)

**ਚੀਰੇ** ------ ਹਦ, ਹਲਕੇ

"ਸਭੁ ਕੋ ਜਮ ਕੇ **ਚੀਰੇ** ਵਿਚਿ ਹੈ ਜੇਤਾ ਸਭੁ ਆਕਾਰੁ।"

- ਬਿਲਾ **੪,** ਵਾਰ ਪਸ, **੩,** ੨:੨ (851)

**ਹੋਰ ਰੂਪ:**

**ਚੀਰੈ –**

"ਹਰਿ ਜੀ ਸਚਾ ਸਚੁ ਤੂ ਸਭੁ ਕਿਛੁ ਤੇਰੈ **ਚੀਰੈ**।" (ਹਦਬੰਦੀ, ਵਸ ਵਿਚ ਹੈ)

- ਸਿਰੀ **੩,** ੬੩, ੧:੧ (38)

**ਚੀਰੈ** ------ (1) ਹਦ ਵਿਚ, ਵਸ ਵਿਚ, ਵੇਖੋ 'ਚੀਰੇ'

"ਸਭੁ ਜਗੁ ਹੈ ਤਿਸ ਹੀ ਕੈ **ਚੀਰੈ**।" (ਵਸ ਵਿਚ, ਪਲੇ ਵਿਚ)

- ਮਾਰੂ **੩,** ਸੋਲਾ **੫,** ੧:੨ (1048)

(2) ਪਰਚੀ, ਚਿਠੀ

"ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ **ਚੀਰੈ**।"

- ਮਾਰੂ **੧,** ਅਸ ੬, ੧:੧ (1012)

(3) ਕਟੇ, ਚੀਰੇ

"ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ **ਚੀਰੈ** ਕੋਇ।"

- ਸਲੋ **ਫਰ,** ੫੧:੧ (1380)

**ਚੁਆਇਆ** -- ਟਪਕਾਇਆ

"ਤਿਸੁ ਮਹਿ ਧਾਰ ਚੂਐ ਅਤਿ ਨਿਰਮਲ ਰਸ ਮਹਿ ਰਸਨ **ਚੁਆਇਆ**।"

- ਸਿਰੀ **ਕਬ,** ੩, ੨:੨ (92)

"ਰਾਮ ਨਾਮੁ ਗੁਰਿ ਉਦਕੁ **ਚੁਆਇਆ** ਫਿਰਿ ਹਰਿਆ ਹੋਆ ਰਸਿਆ।" (ਚੋਅ ਦਿਤਾ, ਟਿਪਕਾ ਦਿਤਾ)

- ਬਸੰ **੪,** ਅਸ ੧, ੨:੨ (1191)

**ਹੋਰ ਰੂਪ:**

**ਚੁਆਇਆਥਾ –**

"ਅਨਹਦ ਸਬਦੁ ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮ **ਚੁਆਇਆਥਾ**।" (ਚੋਅ ਰਿਹਾ ਹੈ)

- ਮਾਰੂ **੫,** ਅਸ ੧੨, ੨:੨ (1002)

**ਚੁਆਈਐ –**

"ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ **ਚੁਆਈਐ**।" (ਚੋਈਦਾ ਹੈ)

- ਆਸਾ **੧,** ੩੮, ੧:੨ (360)

**ਚੁਆਵਉ –**

"ਮਨੁ ਮਤਵਾਰ ਮੇਰ ਸਰ ਭਾਠੀ ਅੰਮ੍ਰਿਤ ਧਾਰ **ਚੁਆਵਉ**।"

- ਕੇਦਾ **ਕਬ,** ੩, ੧:੨ (1123)

**ਚੁਆਵੈ –**

"ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰਧਾਰ **ਚੁਆਵੈਗੋ**।"

- ਕਾਨ **੪,** ਅਸ ੧, ੩:੨ (1308)

**ਚੁਐ –**

"ਤਿਸੁ ਮਹਿ ਧਾਰ **ਚੁਐ** ਅਤਿ ਨਿਰਮਲ ਰਸ ਮਹਿ ਰਸਨ ਚੁਆਇਆ।" (ਚੋਂਦੀ ਹੈ, ਟਪਕਦੀ ਹੈ)

- ਸਿਰੀ **ਕਬ,** ੩, ੨:੨ (92)

"ਗਗਨਿ ਰਸਾਲ ਚੁਐ ਮੇਰੀ ਭਾਠੀ।" (ਮੇਰੀ ਦਸਮ ਦੁਆਰ ਰੂਪੀ ਭੱਠੀ ਵਿਚ ਸੁੰਦਰ ਅੰਮ੍ਰਿਤ ਚੋਅ ਰਿਹਾ ਹੈ)

- ਗਉ **ਕਬ,** ੨੭, ੧:੧ (328)

**ਚੁਈਜੈ** ----- ਚੋਂਦਾ/ਟਪਕਦਾ ਹੈ

"ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ **ਚੁਈਜੈ**।"

- ਕਲਿ **੪,** ਅਸ ੧, ੨:੧ (1323)

**ਚੁਹਕੀ** ----- ਧੀਮੀ ਮਧੁਰ ਆਵਾਜ਼ ਵਿਚ ਬੋਲਣਾ, ਬੋਲਣਾ

"ਚਿੜੀ **ਚੁਹਕੀ** ਪਹੁ ਫੁਟੀ ਵਗਨਿ ਬਹੁਤੁ ਤਰੰਗ।"

- ਗਉ **੫,** ਵਾਰ ੬ਸ, **੫,** ੧:੧ (319)

**ਚੁਕਈ** ----- ਮੁਕਣਾ, ਖਤਮ ਹੋਣਾ

"ਆਵਣੁ ਜਾਣੁ ਨ **ਚੁਕਈ** ਮਰਿ ਜਨਮੈ ਹੋਇ ਖੁਆਰੁ।"

- ਸਿਰੀ **੧,** ੧੩, ੩:੩ (19)

"ਸਹਸਾ ਮੂਲਿ ਨ **ਚੁਕਈ** ਵਿਚਿ ਵਿਸਟਾ ਪਚੈ ਪਚਾਇ।" (ਦੂਰ ਹੋਣਾ)

- ਗੂਜ **੩,** ਵਾਰ ੧੦ਸ, **੩,** ੨:੫ (512)

"ਹਉਮੈ ਮੈਲੁ ਨ **ਚੁਕਈ** ਨਾਮਿ ਨ ਲਗੈ ਪਿਆਰੁ।" (ਦੂਰ ਹੁੰਦੀ ਭਾਵ ਲਹਿੰਦੀ)

- ਵਡ **੪,** ਵਾਰ ੨੧ਸ, **੩,** ੧:੩ (594)

**ਚੁਕਨਿ** ----- ਮੁਕਦੇ, ਦੂਰ ਹੁੰਦੇ

"ਤੁਧਹੁ ਭੁਲੇਸਿ ਜਮਿ ਜਮਿ ਮਰਦੇ ਤਿਨ ਕਦੇ ਨ **ਚੁਕਨਿ** ਹਾਵੇ।"

- ਰਾਮ **੫,** ਵਾਰ ੯ਸ, **੫,** ੧:੨ (961)

**ਚੁਕਾ** ------ ਮੁਕ ਗਿਆ, ਮਿਟ ਗਿਆ

"**ਚੁਕਾ** ਨਿਹੋਰਾ ਸਖੀ ਸਹੇਰੀ।"

- ਆਸਾ **੫,** ੫੩, ੧*:੧ (384)

**ਹੋਰ ਰੂਪ:**

**ਚੁਕਾਇ –**

"ਮਨ ਰੇ ਦੂਜਾ ਭਾਉ **ਚੁਕਾਇ**।" (ਦੂਰ ਕਰ)

- ਸਿਰੀ **੩,** ੫੨, ੧*:੧ (33)

"ਜਿਨੀ ਇਕੁ ਪਛਾਣਿਆ ਦੂਜਾ ਭਾਉ **ਚੁਕਾਇ**।" (ਦੂਰ ਕਰਕੇ)

- ਸਿਰੀ **੩,** ੬੨, ੩:੩ (38)

**ਚੁਕਾਇਓ –**

"ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ **ਚੁਕਾਇਓ**।"

- ਸੋਰ **੫,** ੨੯, ੨:੧ (617)

**ਚੁਕਾਇਓਨੁ –**
"ਗੁਰਮੁਖਿ ਝਗੜੁ **ਚੁਕਾਇਓਨੁ**।" (ਮੁਕਾ ਦਿਤਾ)
– ਸੂਹੀ **੩,** ਵਾਰ ੧੪:੩ (790)

**ਚੁਕਾਇਆ –**
"ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਹਉਮੈ ਮੋਹੁ **ਚੁਕਾਇਆ**।" (ਦੂਰ ਕੀਤਾ)
– ਸਿਰੀ **੩,** ਅਸ ੧੮, ੫:੨ (65)
"ਪੰਚਾ ਤੇ ਮੇਰਾ ਸੰਗੁ **ਚੁਕਾਇਆ**।" (ਮੁਕਾ/ਤੋੜ ਦਿਤਾ)
– ਆਸਾ **ਕਬ,** ੩, ੨:੨ (476)

**ਚੁਕਾਇਸੀ –**
"ਹੁਕਮੀ ਹੋਇ ਨਿਬੇੜੁ ਭਰਮੁ **ਚੁਕਾਇਸੀ** ਜੀਉ।" (ਦੂਰ ਕਰੇਗਾ)
– ਧਨਾ **੧,** ਛੰਤ ੨, ੨:੨ (688)

**ਚੁਕਾਇਦਾ –**
"ਆਪੇ ਮੁਕਤਿ ਦਾਨੁ ਮੁਕਤੀਸਰੁ ਮਮਤਾ ਮੋਹੁ **ਚੁਕਾਇਦਾ**।" (ਦੂਰ ਕਰਦਾ ਹੈ)
– ਮਾਰੂ **੧,** ਸੋਲਾ ੧੪, ੧੪:੩ (1035)

**ਚੁਕਾਈ** ----- ਦੂਰ ਕੀਤੀ
"ਮੇਰ ਤੇਰ ਜਬ ਇਨਹਿ **ਚੁਕਾਈ**।"
– ਗਉ **੫,** ਅਸ ੧, ੨:੩ (235)

**ਹੋਰ ਰੂਪ:**

**ਚੁਕਾਈਅਨੁ –**
"ਦੁਬਿਧਾ ਮੈਲੁ **ਚੁਕਾਈਅਨੁ** ਹਰਿ ਰਾਖਿਆ ਉਰ ਧਾਰਿ।"
– ਸਿਰੀ **੩,** ੫੬, ੧:੩ (35)

**ਚੁਕਾਈਐ –**
"ਸਤਿਗੁਰ ਸੇਵਿ ਨਿਸੰਗੁ ਭਰਮੁ **ਚੁਕਾਈਐ**।"
– ਮਾਝ **੧,** ਵਾਰ ੧੫:੧ (145)

**ਚੁਕਾਏ** ----- ਦੂਰ ਕਰੇ, ਮੁਕਾਏ
"ਸਚਾ ਤਾਲੁ ਪੂਰੇ ਮਾਇਆ ਮੋਹੁ **ਚੁਕਾਏ** ਸਬਦੇ ਨਿਰਤਿ ਕਰਾਵਣਿਆ।"
– ਮਾਝ **੩,** ਅਸ ੨੧, ੩:੩ (121)
"ਸਤਿਗੁਰੁ ਸੇਵੇ ਭਰਮੁ **ਚੁਕਾਏ**।" (ਦੂਰ ਕਰਦਾ ਹੈ)
– ਬਿਲਾ **੩,** ਵਾਰ ੨, ੯:੫ (843)

**ਚੁਕਾਹਾ** ----- ਦੂਰ ਕੀਤਾ
"ਅਨਦਿਨੁ ਨਾਮਿ ਰਤਾ ਦਿਨੁ ਰਾਤੀ ਮਾਇਆ ਮੋਹੁ **ਚੁਕਾਹਾ** ਹੇ।"
– ਮਾਰੂ **੩,** ਸੋਲਾ ੧੩, ੮:੩ (1057)

**ਹੋਰ ਰੂਪ:**

**ਚੁਕਾਹੀ –**
"ਬਾਬਾ ਤੂੰ ਐਸੇ ਭਰਮੁ **ਚੁਕਾਹੀ**।"
– ਗਉ **੩,** ੩੫, ੧*:੧ (162)

**ਚੁਕਾਵਹਿਗੇ** -- ਦੂਰ ਹੋਣਗੇ

"ਜਬ ਚੂਕੈ ਪੰਚ ਧਾਤੁ ਕੀ ਰਚਨਾ ਐਸੇ ਭਰਮੁ **ਚੁਕਾਵਹਿਗੇ**।"

- ਮਾਰੂ **ਕਬ,** ੪, ੨:੧ (1103)

**ਚੁਕਾਵਹੁ** ---- ਦੂਰ ਕਰੋ

"ਭਰਮੁ **ਚੁਕਾਵਹੁ** ਗੁਰਮੁਖਿ ਲਿਵ ਲਾਵਹੁ ਆਤਮੁ ਚੀਨਹੁ ਭਾਈ।"

- ਰਾਮ **੫,** ੨, ੩:੧ (883)

**ਹੋਰ ਰੂਪ:**

**ਚੁਕਾਵਹੇ -**

"ਭਰਮੋ ਭੁਲਾਵਾ ਤੁਝਹਿ ਕੀਆ ਜਾਮਿ ਏਹੁ **ਚੁਕਾਵਹੇ**।" (ਦੂਰ ਕਰੇ)

- ਵਡ **੧,** ਛੰਤ ੨, ੫:੫ (567)

**ਚੁਕਾਵਣਿਆ** - ਦੂਰ ਕਰ ਲੈਂਦਾ ਹੈ

"ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ **ਚੁਕਾਵਣਿਆ**।"

- ਮਾਝ **੩,** ਅਸ ੨, ੧:੩ (110)

**ਚੁਕਾਵੈ** ----- ਦੂਰ ਕਰੇ

"ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ **ਚੁਕਾਵੈ**।"

- ਮਾਝ **੧,** ਵਾਰ ੮ਸ, **੧,** ੧:੩ (141)

"ਹਿੰਸਾ ਮਮਤਾ ਮੋਹੁ **ਚੁਕਾਵੈ**।" (ਛਡ ਦੇਵੇ)

- ਬਿਲਾ **੧,** ਥਿਤੀ ੧੩:੨ (840)

**ਹੋਰ ਰੂਪ:**

**ਚੁਕਾਵੈਗੋ -**

"ਜੋ ਜੋ ਭਗਤੁ ਹੋਇ ਸੋ ਪੂਜਹੁ ਭਰਮਨ ਭਰਮੁ **ਚੁਕਾਵੈਗੋ**।" (ਦੂਰ ਕਰੇਗਾ)

- ਕਾਨ **੪,** ਅਸ ੨, ੬:੨ (1309)

**ਚੁਕਿ** ------ ਉਕ ਕੇ, ਭੁਲੇਖੇ ਕਰਕੇ, ਖੁੰਝ ਕੇ

"ਜੇ ਬਾਹਰਹੁ ਭੁਲਿ **ਚੁਕਿ** ਬੋਲਦੇ ਭੀ ਖਰੇ ਹਰਿ ਭਾਣੇ।"

- ਆਸਾ ੪, ਛੰਤ ੧੯, ੧:੨ (450)

(2) ਮੁਕ ਗਿਆ, ਦੂਰ ਹੋ ਗਿਆ

"ਮਨਮੁਖਾ ਨੋ ਕੋ ਨ ਵਿਸਹੀ **ਚੁਕਿ** ਗਇਆ ਵੇਸਾਸੁ।"

- ਸੋਰ **੪,** ਵਾਰ ੩ਸ, **੩,** ੧:੭ (643)

**ਚੁਕਿਹਿ** ----- ਦੂਰ ਹੋ ਜਾਂਦਾ ਹੈ

"ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ **ਚੁਕਿਹਿ**।"

- ਸਵ **੩,** ੧੪:੪ (1394)

**ਚੁਕੀ** ------ ਉਕੀ, ਖੁੰਝੀ

"ਜੇ ਭੁਲੀ ਜੇ **ਚੁਕੀ** ਸਾਂਈ ਭੀ ਤਹਿੰਜੀ ਕਾਢੀਆ।"

- ਸੂਹੀ **੫,** ਅਸ ੪, ੧:੧ (761)

**ਹੋਰ ਰੂਪ:**

**ਚੁਕੇ -**

"ਓਇ ਬੋਲੇ ਕਿਸੈ ਨ ਭਾਵਨੀ ਮੁਹ ਕਾਲੇ ਸਤਿਗੁਰ ਤੇ **ਚੁਕੇ**।" (ਭੁਲੇ ਹੋਏ ਭਾਵ ਵਿਛੜੇ ਹੋਏ)

- ਗਉ **੪,** ਵਾਰ ੮:੫ (304)

(2) ਮੁਕ ਗਈ, ਦੂਰ ਹੋ ਗਈ

"ਗੁਣ ਨਿਧਾਨ ਨਾਨਕ ਪ੍ਰਭੁ ਮਿਲਿਆ ਸਗਲ **ਚੁਕੀ** ਮੁਹਤਾਈਐ।"

- ਸਾਰ **੫,** ੪੯, ੨:੨ (1214)

**ਹੋਰ ਰੂਪ:**

**ਚੁਕੇ –**

"ਦਇਆ ਧਾਰੀ ਸਮਰਥਿ **ਚੁਕੇ** ਬਿਲ ਬਿਲਾਪ।"

- ਗੂਜ **੫,** ਵਾਰ ੧੩:੩ (521)

**ਚੁਕੈ –**

"ਸਹਸਾ ਮੂਲਿ ਨ **ਚੁਕੈ** ਵਿਕਾਰਾ।" (ਮੁਕੇ, ਦੂਰ ਹੋਵੇ)

- ਮਾਰੂ **੩,** ਸੋਲਾ ੧੮, ੯:੨ (1062)

**ਚੁਖ** ------- (1) ਟੁਕੜਾ, ਖੰਡ

"ਨਾਨਕ ਤਾ ਕਾ ਦਾਸੁ ਹੈ ਬਿੰਦ ਬਿੰਦ **ਚੁਖ ਚੁਖ** ਹੋਇ।"

- ਧਨਾ **੧,** ੧, ੪:੨ (660)

(2) ਥੋੜਾ, ਤਨਿਕ

"**ਚੁਖ ਚੁਖ** ਲੇ ਗਏ ਬਾਂਢੇ ਬਾਟਿ।"

- ਭੈਰ **੫,** ੪, ੩:੨ (1136)

(3) ਰਤੀ ਕੁ, ਥੋੜਾ

"ਨਾਨਕ ਚਸਿਅਹੁ **ਚੁਖ** ਬਿੰਦ ਉਪਰਿ ਆਖਣੁ ਦੋਸੁ।"

- ਸਾਰ **੪,** ਵਾਰ ੧੦ਸ, **੧,** ੨:੪ (1241)

"ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ **ਚੁਖ**।"

- ਸਲੋ **ਫਰ,** ੭੬:੧ (1381)

**ਹੋਰ ਰੂਪ:**

**ਚੁਖਾ –**

"ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ **ਚੁਖਾ**।" (ਰਤੀ ਵੀ)

- ਵਡ **੪,** ਵਾਰ ੬:੪ (588)

**ਚੁਗਹਿ** ----- ਚੁਣਦੇ ਹਨ, ਪੰਛੀਆਂ ਦਾ ਚੁੰਜ ਨਾਲ ਦਾਣੇ/ਚੋਗ ਚੁਗਣਾ

"ਸੰਤ **ਚੁਗਹਿ** ਨਿਤ ਗੁਰਮੁਖਿ ਹੋਈ।" (ਗੁਰਮੁਖ ਹੰਸ ਬਣ ਨਿਰਮਲ ਸਾਗਰ ਤੋਂ ਨਾਮ ਰੂਪੀ ਮੋਤੀ ਚੁਣਦੇ ਹਨ)

- ਮਾਝ **੩,** ਅਸ ੩੨, ੪:੨ (128)

"ਹਰਿ ਰਸੁ ਚੋਗ **ਚੁਗਹਿ** ਪ੍ਰਭ ਭਾਵੈ।"

- ਧਨਾ **੧,** ਅਸ ੧, ੧:੨ (685)

**ਚੁਗਣਾ** ----- ਚੁਣਨਾ ਭਾਵ ਖਾਣਾ

"ਹੰਸਾ ਹੀਰਾ ਮੋਤੀ **ਚੁਗਣਾ** ਬਗੁ ਡਡਾ ਭਾਲਣ ਜਾਵੈ।"

- ਰਾਮ **੫,** ਵਾਰ ੭ਸ, **੫,** ੧:੮ (960)

ਹੋਰ ਰੂਪ:

**ਚੁਗਣੁ –**
"ਅਧੁ ਗੁਲ੍ਹਾ ਚਿੜੀ ਕਾ **ਚੁਗਣੁ** ਗੈਣਿ ਚਿੜੀ ਬਿਲਲਾਇ।" (ਖਾਣਾ, ਖ਼ੁਰਾਕ)
– ਮਲਾ **੧,** ਵਾਰ ੧੯ਸ, **੧,** ੨:੫ (1286)

**ਚੁਗਦੇ** ----- ਚੁਣਦੇ ਭਾਵ ਭਾਲ ਕੇ ਚੁੰਜ ਨਾਲ ਚੁਕ ਚੁਕ ਕੇ ਖਾਂਦੇ
"ਖੇਲਿ ਗਏ ਸੇ ਪੰਖਣੂੰ ਜੋ **ਚੁਗਦੇ** ਸਰ ਤਲਿ।"
– ਸਿਰੀ **੧,** ਅਸ ੧੧, ੮:੧ (60)

**ਚੁਗਨਿ** ----- ਚੁੰਜ ਨਾਲ ਚੁਣ ਕੇ ਖਾਂਦੇ ਹਨ
"ਕਕਰੁ **ਚੁਗਨਿ** ਥਲਿ ਵਸਨਿ ਰਬ ਨ ਛੋਡਨਿ ਪਾਸੁ।"
– ਸਲੋ **ਫਰ,** ੧੦੧:੨ (1383)

**ਚੁਗਲ** ----- (ਫਾ. ਚੁਗਲ) ਪਿੱਠ ਪਿਛੇ ਨਿੰਦਾ/ਬੁਰਾਈ ਕਰਨ ਵਾਲਾ
"ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਦੀ ਕਹਿਆ **ਚੁਗਲ** ਕਾ।"
– ਸਿਰੀ **੪,** ਵਾਰ ੬:੪ (84)

**ਚੁਗਲੀ** ----- ਪਿੱਠ ਪਿਛੇ ਕੀਤੀ ਬੁਰਾਈ, ਨਿੰਦਾ
"ਪਰਾਈ ਜੋ ਨਿੰਦਾ **ਚੁਗਲੀ** ਨੋ ਵੇਮੁਖੁ ਕਰਿ ਕੈ ਭੇਜਿਆ ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ।"
– ਗਉ **੪,** ਵਾਰ ੧੨ਸ, **੪,** ੧:੩ (306)

**ਚੁਗਲੋ** ----- ਚੁਗਲ ਕਰਕੇ
"ਜਿਸੁ ਅੰਦਰਿ ਚੁਗਲੀ **ਚੁਗਲੋ** ਵਜੈ ਕੀਤਾ ਕਰਤਿਆ ਓਸ ਦਾ ਸਭੁ ਗਇਆ।"
– ਗਉ **੪,** ਵਾਰ ੧੫ਸ, **੪,** ੧:੩ (308)

**ਚੁਗਾਇਦਾ** --- ਚੁਗਾਉਂਦਾ ਹੈ
"ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ **ਚੁਗਾਇਦਾ**।"
– ਮਾਰੂ **੧,** ਸੋਲਾ ੧੩, ੭:੩ (1033)

**ਚੁਗਾਵੈ** ----- ਚੁਗਾਉਂਦਾ ਹੈ
"ਤਿਨ ਕਵਣੁ ਖਲਾਵੈ ਕਵਣੁ **ਚੁਗਾਵੈ** ਮਨ ਮਹਿ ਸਿਮਰਨੁ ਕਰਿਆ।"
– ਗੂਜ **੫,** ਸੋਦ ੫, ੩:੧ (10)

**ਚੁਗਿ** ------ ਚੁਣ ਕੇ, ਚੁੰਝ ਨਾਲ ਚੁਕ ਕੇ
"ਕਬੀਰ ਚੁਗੈ ਚਿਤਾਰੈ ਭੀ ਚੁਗੈ **ਚੁਗਿ ਚੁਗਿ** ਚਿਤਾਰੇ।"
– ਸਲੋ **ਕਬ,** ੧੨੩:੧ (1371)

**ਚੁਗੈ** ------- ਚੁਗ ਕੇ
"ਪੰਖੀ ਬਿਰਖਿ ਸੁਹਾਵੜਾ ਸਚੁ **ਚੁਗੈ** ਗੁਰ ਭਾਇ।"
– ਸਿਰੀ **੩,** ੨੦, ੧:੧ (66)

**ਚੁੰਙਿਆ** ---- ਜੋਗ ਮਤ ਅਨੁਸਾਰ ਖਿੱਚ ਕੇ ਬਾਹਰ ਕੱਢਣ ਵਾਲੀ ਨਾਲ, ਪਿੰਗਲਾ (ਖਬੀ) ਸੁਰ ਰੂਪ ਨਾੜੀ
"ਭਾਠੀ ਗਗਨੁ ਸਿਙਿਆ ਅਰੁ **ਚੁੰਙਿਆ** ਕਨਕ ਕਲਸ ਇਕੁ ਪਾਇਆ।"
– ਸਿਰੀ **ਕਬ,** ੩, ੨:੧ (92)

**ਚੁੰਚ** ------- (ਸੰ. ਚञ्चु) ਚੁੰਜ, ਚੋਚ
"ਜੋ ਸਿਰ **ਚੁੰਚ** ਸਵਾਰਹਿ ਕਾਗ।"
- ਗਉ **ਕਬ,** ੩੫, ੧:੨ (330)

**ਚੁਣਿ** ------ (1) ਚੁਣ ਕੇ, ਛਾਂਟ ਕੇ, ਚੋਣ ਕਰਕੇ, ਵਖ ਕਰਕੇ
"ਬਿਨੁ ਨਾਵੈ **ਚੁਣਿ** ਸੁਟੀਅਹਿ ਕੋਇ ਨ ਸੰਗੀ ਸਾਥਿ।"
- ਸਿਰੀ **੧,** ਅਸ ੪, ੩:੩ (55)

(2) ਚੁਗ ਕੇ, ਹੋਰ ਵੇਖੋ 'ਚੁਨਿ'
"ਇਕਿ ਕੰਦ ਮੂਲੁ **ਚੁਣਿ** ਖਾਹਿ ਵਣ ਖੰਡਿ ਵਾਸਾ।"
- ਮਾਝ **੧,** ਵਾਰ ੫:੧ (140)

**ਹੋਰ ਰੂਪ:**

**ਚੁਣੀਅਹਿ –**
"ਏਨੀ ਫੁਲੀ ਰਉ ਕਰੇ ਅਵਰ ਕਿ **ਚੁਣੀਅਹਿ** ਡਾਲ।"
- ਸੂਹੀ **੩,** ਵਾਰ ੧੯ਸ, **੧,** ੧:੨ (791)

**ਚੁਨਤ** ------ ਚੁਣਨ ਵਿਚ, ਚੋਣ ਕਰਨ ਵਿਚ (ਸ਼ੲਲੲਚਟਨਿਗ)
"ਮੇਲਤ **ਚੁਨਤ** ਖਿਨ ਪਲੁ ਚਸਾ ਲਾਗੈ ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ।"
- ਆਸਾ **੪,** ੬੨, ੨:੨ (368)

**ਚੁਨਿ** ------ ਚੁਗ ਕੇ, ਭਾਵ ਇਕਠੇ ਕਰਕੇ
"ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ **ਚੁਨਿ** ਖਾਇਆ।"
- ਸੋਰ **ਕਬ,** ੩, ੨:੧ (654)

**ਹੋਰ ਰੂਪ:**

**ਚੁਨਿਓ –**
"ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀ **ਚੁਨਿਓ** ਨ ਜਾਈ।"
- ਰਾਮ **ਕਬ,** ੧੨, ੨:੧ (972)

**ਚੁਨੀ –**
"ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ **ਚੁਨੀ** ਨ ਜਾਇ।"
- ਸਲੋ **ਕਬ,** ੨੩੮:੧ (1377)

**ਚੁਪ** ------- ਖਾਮੋਸ਼ੀ, ਮੋਨ
"ਚੁਪੈ **ਚੁਪ** ਨ ਹੋਵਈ ਜੇ ਲਾਇ ਰਹਾ ਲਿਵ ਤਾਰ।"
- ਜਪੁ **੧,** ੧:੨ (1)

"ਜਿਥੈ ਬੋਲਣਿ ਹਾਰੀਐ ਤਿਥੈ ਚੰਗੀ **ਚੁਪ**।"
- ਮਾਝ **੧,** ਵਾਰ ੨੪ਸ, **੧,** ੨:੩ (149)

**ਹੋਰ ਰੂਪ:**

**ਚੁਪੈ –**
"ਆਖਣਿ ਜੋਰੁ **ਚੁਪੈ** ਨਹ ਜੋਰੁ।"
- ਜਪੁ **੧,** ੩੩:੧ (7)

**ਚੁਭਹਿ** ----- ਚੁਭ ਦੀਆਂ/ਖੁੜਦੀਆਂ ਹਨ

"ਕਰੈ ਗੁਮਾਨੁ **ਚੁਭਹਿ** ਤਿਸੁ ਸੂਲਾ ਕੋ ਕਾਢਨ ਕਉ ਨਾਹੀ।"

- ਰਾਮ **ਕਬ,** ੩, ੪:੧ (969)

**ਹੋਰ ਰੂਪ:**

**ਚੁਭੈ –**

"ਜਿਉ ਜਿਉ ਚਲਹਿ **ਚੁਭੈ** ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ।"

- ਗਉ **੪,** ਸੋਹ ੪, ੨:੨ (13)

**ਚੁੰਮਾ** ------ ਚੁੰਮਦਾ/ਬੋਸਾ, ਲੈਂਦਾ ਹਾਂ

"ਜਿਨਾ ਪਛਾਤਾ ਸਚੁ **ਚੁੰਮਾ** ਪੈਰ ਮੂੰ।"

- ਆਸਾ **ਫਰ,** ੧, ੩:੨ (488)

**ਹੋਰ ਰੂਪ:**

**ਚੁੰਮਿ –**

"ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ **ਚੁੰਮਿ**।" (ਬੋਸਾ ਲੈ, ਚੁੰਮ)

- ਸਲੋ **ਫਰ,** ੭:੨ (1378)

**ਚੁਰਾਇਆ** --- ਚੋਰੀ ਕੀਤੀ

"ਹਮ ਅਪਰਾਧ ਪਾਪ ਬਹੁ ਕੀਨੇ ਕਰਿ ਦੁਸਟੀ ਚੋਰ **ਚੁਰਾਇਆ**।"

- ਗਉ **੪**, ੬੩, ੪:੧ (172)

"ਭਲਕੇ ਉਠਿ ਨਿਤ ਪਰ ਦਰਬੁ ਹਿਰਹਿ ਹਰਿ ਨਾਮੁ **ਚੁਰਾਇਆ**।" (ਲੁਕਾ ਰਖਿਆ, ਭਾਵ ਉਚਾਰਨ ਨ ਕੀਤਾ)

- ਸਾਰ **੪**, ਵਾਰ ੧੭:੩ (1244)

**ਹੋਰ ਰੂਪ:**

**ਚੋੁਰਾਏ** –

"ਕਾਹੂ ਬਿਹਾਵੈ ਪਰ ਦਰਬ **ਚੋੁਰਾਏ**।" (ਚੁਰਾਨ ਵਿਚ)

- ਰਾਮ **੫**, ਅਸ ੩, ੩:੩ (914)

**ਚੁਰੂ** ------- ਚੁਲੀ ਭਰਕੇ

"ਆਪਿ ਨ ਦੇਹਿ **ਚੁਰੂ** ਭਰਿ ਪਾਨੀ।"

- ਗਉ **ਕਬ**, ੪੪, ੨:੧ (332)

**ਚੁਲੰਭੁ** ------ ਗੂੜ੍ਹੇ ਲਾਲ ਰੰਗ ਦਾ

"ਮਨ ਤਨੁ ਹੋਇ **ਚੁਲੰਭੁ** ਜੇ ਸਤਿਗੁਰ ਭਾਇਆ।"

- ਸੂਹੀ **੧**, ਅਸ ੩, ੧:੨ (751)

**ਚੁਲੀ** ------ (1) ਇਕ ਹੱਥ ਵਿਚ ਜਿਤਨਾ ਜਲ ਆ ਸਕੇ

"ਮਨਿ ਜੂਠੈ **ਚੁਲੀ** ਭਰੇਨਿ।"

- ਆਸਾ **੧**, ਵਾਰ ੧੯ਸ, **੧**, ੨:੨੦ (472)

(2) ਮੂੰਹ ਸਾਫ ਕਰਨ ਲਈ ਹੱਥ ਵਿਚ ਲਿਆ ਜਲ, ਕੁਰਲੀ

"ਆਪੇ ਜਲੁ ਆਪ ਦੇ ਛਿੰਮਾ ਆਪੇ **ਚੁਲੀ** ਭਰਾਵੈ।"

- ਬਿਹਾ **੪**, ਵਾਰ ੬:੩ (551)

**ਹੋਰ ਰੂਪ:**

**ਚੁਲੀਆ** –
"ਨਾਨਕ **ਚੁਲੀਆ** ਸੁਚੀਆ ਜੇ ਭਰਿ ਜਾਣੈ ਕੋਇ।" (ਕੁਰਲੀ)
– ਸਾਰ **੪**, ਵਾਰ ੭ਸ, **੧**, ੨:੧ (1240)

**ਚੁਲੈ** ------- (ਸੰ. *ਚੁਲਿ* ) ਅੱਗ ਰੱਖਣ ਦੀ ਥਾਂ, ਭੋਜਨ ਪਕਾਉਣ ਲਈ ਜਿਥੇ ਅੱਗ ਬਾਲੀ ਦੀ ਹੈ।
"ਇਕਨ੍ੀ ਦੁਧੁ ਸਮਾਈਐ ਇਕਿ **ਚੁਲੈ** ਰਹਨ੍ਿ ਚੜੇ।"
– ਆਸਾ **੧**, ਵਾਰ ੨੪ਸ, **੧**, ੧:੨ (475)

**ਚੁੰ** -------- (ਫਾ. ਚੁੰ) ਜਿਵੇਂ, ਸਮਾਨ, ਤੁਲ
"ਆਖਿਰ ਬਿਅਫਤਮ ਕਸ ਨ ਦਾਰਦ **ਚੁੰ** ਸਵਦ ਤਕਬੀਰ।"
– ਤਿਲੰ **੧**, ੧, ੨:੨ (721)

**ਚੂਸਏ** ------ ਚੂਸ ਲੈਂਦਾ, ਕੱਢ ਲੈਂਦਾ ਹੈ
"ਵਾਰੀ ਆਵੈ ਕਵਣੁ ਜਗਾਵੈ ਸੂਤੀ ਜਮ ਰਸੁ **ਚੂਸਏ**।"
– ਤੁਖਾ **੧**, ਛੰਤ ੨, ੧:੩ (1110)

**ਹੋਰ ਰੂਪ:**

**ਚੂਸੀਐ –**
"ਕਬੀਰ ਰਸ ਕੋ ਗਾਂਡੋ **ਚੂਸੀਐ** ਗੁਨ ਕਉ ਮਰੀਐ ਰੋਇ।" (ਰਸ ਮੂੰਹ ਨਾਲ ਅਥਵਾ ਹੋਰ ਸਾਧਨ ਨਾਲ ਖਿਚ ਲੈਣਾ)
– ਸਲੋ **ਕਬ,** ੭੧:੧ (1368)

**ਚੂਹੜਾ** ----- ਮਲ/ਕੂੜਾ ਹੂੰਝਨ ਅਥਵਾ ਚੁਕਣ ਵਾਲਾ
"ਲਬੁ ਕੁਤਾ ਕੂੜੁ **ਚੂਹੜਾ** ਠਗਿ ਖਾਧਾ ਮੁਰਦਾਰੁ।"
– ਸਿਰੀ **੧**, ੪, ੧:੧ (15)

**ਚੂਹੜੀ** ----- ਮਲ/ਕੂੜਾ ਹੂੰਝਨ ਅਥਵਾ ਚੁਕਣ ਵਾਲੀ ਇਸਤ੍ਰੀ, ਚੂਹੜੇ ਦਾ 'ਇਸਤ੍ਰੀ' ਲਿੰਗ'
"ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ **ਚੂਹੜੀ** ਮੁਠੀ ਕ੍ਰੋਧਿ ਚੰਡਾਲਿ।"
– ਸਿਰੀ **੪**, ਵਾਰ ੨੦ਸ, **੧**, ੧:੧ (91)

**ਚੂਹਾ** ------ ਮੂਸਾ, ਪੂਛਲ ਵਾਲਾ ਇਕ ਛੋਟਾ
"ਜੀਵ ਜੋ ਘਰਾਂ ਤੇ ਖੇਤਾਂ ਵਿਚ ਅਨਾਜ ਖਾਂਦਾ ਅਥਵਾ ਖਰਾਬ ਕਰਦਾ ਹੈ
"ਜਮੁ **ਚੂਹਾ** ਕਿਰਸ ਨਿਤ ਕੁਰਕਦਾ ਹਰਿ ਕਰਤੈ ਮਾਰਿ ਕਢਾਇਆ।"
– ਗਉ **੪**, ਵਾਰ ੯ਸ, **੪**, ੧:੫ (304)

**ਚੂਕ** ------- (1) ਭੁੱਲ, ਖਤਾ, ਉਕਾਈ
"ਹਮ ਭੂਲ **ਚੂਕ** ਗੁਰ ਕਿਰਪਾ ਧਾਰਹੁ ਜਨ ਨਾਨਕ ਕੁਤਰੇ ਕਾਢੇ।"
(ਭੁਲਾਂ ਚੁਕਾਂ ਅਣਡਿਠ ਕਰ, ਮਿਹਰ ਕਰੋ)
–ਗਉ **੪**, ੫੯, ੪:੨ (171)
(ਭੂਲ ਚੁਕ ਗੁਰੂ ਗ੍ਰੰਥ ਸਾਹਿਬ ਵਿਚ ਸਿਵਾਏ ਕਬੀਰ ਜੀ ਦੇ ਇਹ ਸਲੋਕਾਂ ਦੀ ਬਾਕੀ ਹਰ ਥਾਂ ਇਕੱਠਾ ਹੀ ਆਇਆ ਹੈ ਅਤੇ ਉਥੇ ਇਸ ਦੇ ਅਰਥ 'ਘਾਟ, 'ਕਸਰ' ਦੇ ਹਨ)
(2) ਘਾਟ, ਕਸਰ
"ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ **ਚੂਕ**।"
– ਸਲੋ **ਕਬ,** ੧੫੮:੧ (1372)

**ਚੂਕਈ** ----- ਮੁਕਦਾ, ਖਤਮ ਹੁੰਦਾ

"ਬਿਨੁ ਸਬਦੈ ਭਰਮੁ ਨ **ਚੂਕਈ** ਨਾ ਵਿਚਹੁ ਹਉਮੈ ਜਾਇ।"

- ਸਿਰੀ **੩,** ਅਸ ੨੧, ੬:੩ (67)

"ਜੰਮਣੁ ਮਰਣੁ ਨ **ਚੂਕਈ** ਫਿਰਿ ਫਿਰਿ ਆਵੈ ਜਾਇ।"

- ਸਿਰੀ **੩,** ਅਸ ੨੩, ੫:੩ (68)

"ਨਾਨਕ ਮੇਲੁ ਨ **ਚੂਕਈ** ਲਾਹਾ ਸਚੁ ਪਾਵੈ।" (ਟੁਟਦਾ)

- ਗਉ **੧,** ਅਸ ੧੭, ੮:੨ (229)

"ਪਾਖੰਡਿ ਮੈਲੁ ਨ **ਚੂਕਈ** ਭਾਈ ਅੰਤਰਿ ਮੈਲੁ ਵਿਕਾਰੀ।" (ਦੂਰ ਹੁੰਦੀ)

- ਸੋਰ **੧,** ਅਸ ੨, ੨:੨ (635)

**ਚੂਕਸਿ** ----- ਮੁਕਦਾ/ਦੂਰ ਹੁੰਦਾ ਹੈ

"ਸਬਦੁ ਵੀਚਾਰੈ **ਚੂਕਸਿ** ਸੋਗਾ।"

- ਰਾਮ **੧,** ਅਸ ੨, ੭:੨ (903)

**ਚੂਕਹ** ------ ਖੁੰਝੇ ਹੋਏ

"ਤੁਝ ਬਿਨੁ ਦੂਜਾ ਅਵਰੁ ਨ ਕੋਈ ਭੂਲਹ **ਚੂਕਹ** ਪ੍ਰਭ ਤੇਰੇ।"

- ਰਾਮ **੫,** ੩੭, ੧*:੨ (894)

**ਚੂਕਹਿ** ----- (1) ਮੁਕ ਜਾਣ, ਦੂਰ ਹੋਣ

"ਕਬੀਰ ਰਮਈਆ ਕੰਠਿ ਮਿਲੁ **ਚੂਕਹਿ** ਸਰਬ ਜੰਜਾਲ।"

- ਸਲੋ **ਕਬ,** ੮੨:੨ (1368)

(2) ਖੁੰਝੀਂ

"ਇਹ ਪਧਤਿ ਤੇ ਮਤ **ਚੂਕਹਿ** ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ।"

- ਸਵ **੫,** ਮਥੁ ੫:੩ (1409)

**ਚੂਕਾ** ------ (1) ਦੂਰ ਹੋਇਆ, ਮੁਕ ਗਿਆ

"ਅੰਤਰਿ ਹਰਿ ਰਸੁ ਰਵਿ ਰਹਿਆ **ਚੂਕਾ** ਮਨਿ ਅਭਿਮਾਨੁ।"

- ਸਿਰੀ **੩,** ੩੪, ੨:੨ (26)

"ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ **ਚੂਕਾ**।" (ਰਹਿ ਗਿਆ)

- ਪ੍ਰਭਾ **੫,** ਅਸ ੨, ੫:੨ (1348)

"ਕਹਿ ਕਬੀਰ ਭਿਸਤਿ ਤੇ **ਚੂਕਾ** ਦੋਜਕ ਸਿਉ ਮਨੁ ਮਾਨਿਆ।" (ਰਹਿ ਗਿਆ)

- ਪ੍ਰਭਾ **ਕਬ,** ੪, ੪:੨ (1350)

(2) ਹਟਿਆ, ਦੂਰ ਹੋਇਆ

"**ਚੂਕਾ** ਪੜਦਾ ਤਾਂ ਨਦਰੀ ਆਇਆ।"

- ਭੈਰ **੫,** ੨੩, ੨:੩ (1141)

**ਚੂਕਿ** ------ (1) ਮੁਕ, ਖਤਮ ਹੋ

"**ਚੂਕਿ** ਗਈ ਫਿਰਿ ਆਵਨ ਜਾਨੀ।"

- ਗਉ **ਕਬ,** ੬੧, ੩:੨ (337)

(2) ਸਮਾਪਤ ਹੋ ਗਿਆ

"ਜਿਸ ਤੇ ਹੋਆ ਤਿਸਹਿ ਸਮਾਣਾ **ਚੂਕਿ** ਗਇਆ ਪਾਸਾਰਾ।"

- ਮਲਾ **੩,** ੧, ੪:੩ (1258)

**ਚੁਕਿਆ** ---- ਰਹਿ ਗਿਆ, ਉਕ ਗਿਆ ਭਾਵ ਹਥੋ ਗੰਵਾ ਲਿਆ
"ਇਹ ਅਉਸਰ ਤੇ **ਚੂਕਿਆ** ਬਹੁ ਜੋਨਿ ਭ੍ਰਮਾਦਿ।"
- ਬਿਲਾ **੫,** ੩੮, ੩:੨ (810)

**ਚੂਕੀ** ------ (1) ਮੁੱਕ ਗਈ
"ਆਪੇ ਤਖਤਿ ਬਹੈ ਸਚੁ ਨਿਆਈ ਸਭ **ਚੂਕੀ** ਕੂਕ ਪੁਕਾਰਿਆ ਜੀਉ।"
- ਮਾਝ **੫,** ੧੦, ੩:੩ (97)

(2) ਦੂਰ ਹੋ ਗਈ
"ਮਨ ਤੇ ਮਨੁ ਮਾਨਿਆ **ਚੂਕੀ** ਅਹੰ ਭ੍ਰਮਣੀ।"
- ਗਉ **੧,** ਅਸ ੧੫, ੬:੩ (227)

**ਚੂਕੀਅਲੇ** --- ਦੂਰ ਹੋਇਆ ਹੈ
"**ਚੂਕੀਅਲੇ** ਮੋਹ ਮਇਆਸਾ।" (ਮਾਇਆ ਮੋਹ ਦੂਰ ਹੋਇਆ ਹੈ)
- ਰਾਮ **ਕਬ,** ੧੦, ੩:੧ (972)

**ਚੂਕੇ** ------- (1) ਮੁਕ ਗਏ
"ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ **ਚੂਕੇ** ਸਭਿ ਸੋਗ ਸੰਤਾਪੇ।"
- ਗਉ **੪,** ੪੯, ੪:੩ (167)

**ਹੋਰ ਰੂਪ:**

**ਚੂਕੈ –**
"ਦੇਦਾ ਰਹੈ ਨ **ਚੂਕੈ** ਭੋਗੁ।" (ਮੁਕਦਾ)
- ਆਸਾ **੧,** ਸੋਦ ੩, ੩:੨ (9)

"ਗੁਰ ਮਿਲਿਐ ਨਾਮੁ ਪਾਈਐ **ਚੂਕੈ** ਮੋਹ ਪਿਆਸ।" (ਮੁੱਕ ਜਾਏ)
- ਸਿਰੀ **੩,** ੩੪, ੪:੧ (26)

"ਗੁਰਮੁਖਿ ਹਉਮੈ **ਚੂਕੈ** ਪੀਰ।" (ਮੁੱਕ ਜਾਂਦੀ ਹੈ)
- ਮਾਝ **੩,** ਅਸ ੨੬, ੪:੨ (124)

"ਨਾਨਕ ਮਾਇਆ ਕਾ ਦੁਖੁ ਤਦੇ **ਚੂਕੈ** ਜਾ ਗੁਰ ਸਬਦੀ ਚਿਤੁ ਲਾਏ।" (ਮਿਟਦਾ ਹੈ)
- ਗਉ **੩,** ਛੰਤ ੫, ੩:੬ (247)

"ਪੇਖਿਓ ਪ੍ਰਭ ਜੀਉ ਅਪੁਨੈ ਸੰਗੇ **ਚੂਕੈ** ਭੀਤਿ ਭ੍ਰਮਾਰੀ।" (ਹੱਟ ਜਾਂਦੀ ਹੈ)
ਸੋਰ **੫,** ੨੮, ੩:੧ (616)

**ਚੂਕੋ –**
"ਜਨਮ ਮਰਣ ਕੋ **ਚੂਕੋ** ਸਹਸਾ ਸਾਧਸੰਗਤਿ ਦਰਸਾਰੀ।"
- ਗਉ **੫,** ੧੨੮*, ੩:੨ (207)

(2) ਰਹਿ ਗਏ, ਹਟ ਗਏ
"ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ **ਚੂਕੇ**।"
- ਗਉ **੫,** ੧੬੧, ੧:੨ (215)

(3) ਖੁੰਝੇ, ਘੁਥੇ
"ਭੂਲੇ **ਚੂਕੇ** ਮਾਰਗਿ ਪਾਵਹਿ।"
- ਮਾਰੂ **੧,** ਸੋਲਾ ੨, ੮:੧ (1021)

**ਹੋਰ ਰੂਪ:**

**ਚੂਕੈ –**
"ਇਸੁ ਪਉੜੀ ਤੇ ਜੋ ਨਰੁ **ਚੂਕੈ** ਸੋ ਆਇ ਜਾਇ ਦੁਖੁ ਪਾਇਦਾ।"
– ਮਾਰੂ **੫,** ਸੋਲਾ ੫, ੨:੩ (1075)

**ਚੁਗਹਿ** ----- ਚੁਗਹਿ, ਚੁੰਜ ਨਾਲ ਚੁਣ ਕੇ ਖਾਵੇ
"ਊਜਲ ਮੋਤੀ **ਚੂਗਹਿ** ਹੰਸ।"
– ਆਸਾ **੧,** ੧੨, ੧:੩ (352)

**ਚੂਘੈ** ------- ਚੁੰਘਦੀ ਹੈ ਥਨਾਂ ਨੂੰ ਮੂੰਹ ਨਾਲ ਚੂਸ ਕੇ ਰਸ ਪੀਂਦੀ ਹੈ
"ਲੇਲੇ ਕਉ **ਚੂਘੈ** ਨਿਤ ਭੇਡ।"
– ਗਉ **ਕਬ,** ੧੪, ੩:੨ (326)

**ਚੂੰਡਿ** ------ ਚੁੰਜ ਅਥਵਾ ਨਹੁੰਆਂ ਨਾਲ ਨੋਚਨਾ
"ਕਾਗਾ **ਚੂੰਡਿ** ਨ ਪਿੰਜਰਾ ਬਸੈ ਤ ਉਡਰਿ ਜਾਹਿ।"
– ਸਲੋ **ਫਰ,** ੯੨:੧ (1382)

**ਚੂਨ** ------- ਆਟਾ
"ਕਬੀਰ ਹਰਦੀ ਪੀਰਤਨੁ ਹਰੈ **ਚੂਨ** ਚਿਹਨੁ ਨ ਰਹਾਇ।"
– ਸਲੋ **ਕਬ,** ੫੭:੧ (1367)

**ਚੂਨੜੀ** ----- ਚੁੰਘਣ ਵਾਲੀ
"ਜੀਭ ਰਸਾਇਣਿ **ਚੂਨੜੀ** ਰਤੀ ਲਾਲ ਲਵਾਇ।"
– ਮਾਰੂ **੩,** ਵਾਰ ੧੫ਸ, **੧,** ੨:੪ (1091)

**ਚੂਨਾ** ------ ਆਟਾ
"ਦੁਇ ਸੇਰ ਮਾਂਗਉ **ਚੂਨਾ**।"
– ਸੋਰ **ਕਬ,** ੧੧, ੨:੧ (656)

**ਹੋਰ ਰੂਪ:**

**ਚੂਨਾਂ –**
"ਕਬੀਰ ਹਰਦੀ ਪੀਅਰੀ **ਚੂਨਾਂ** ਊਜਲ ਭਾਇ।"
– ਸਲੋ **ਕਬ,** ੫੬:੧ (1367)

**ਚੂਨੁ –**
"ਚਾਕੀ ਚਾਟਹਿ **ਚੂਨੁ** ਖਾਹਿ।"
– ਬਸੰ **ਕਬ,** ੧, ੨:੧ (1196)

**ਚੂਪ** ------- ਚੁਪ, ਮੌਨ
"ਸਹਜੇ **ਚੂਪ** ਸਹਜੇ ਹੀ ਜਪਨਾ।"
– ਗਉ **੫,** ਅਸ ੩, ੩:੪ (236)

**ਹੋਰ ਰੂਪ:**

**ਚੂਪੀ –**
"ਦਾਦੀ ਦਾਦਿ ਨ ਪਹੁਚਨਹਾਰਾ **ਚੂਪੀ** ਨਿਰਨਉ ਪਾਇਆ ਰੇ।" (ਚੁਪ ਰਹਿਣ ਨਾਲ)
– ਆਸਾ **੫,** ੪੪, ੩:੧ (381)

**ਚੂਰਾ** ------ ਚੂਰਮਾ

"ਅਖੰਡ ਕੀਰਤਨੁ ਤਿਨਿ ਭੋਜਨੁ **ਚੂਰਾ**।"

- ਗਉ **੫,** ਅਸ ੨, ੮:੩ (236)

**ਚੂਰੁ** ------- ਚੂਰਣ ਦਾ ਸੰਖੇਪ/ਮਹਾਨਕੋਸ਼ ਟੋਟੇ ਟੋਟੇ ਹੋ ਜਾਂਦਾ ਹੈ ਭਾਵ ਤਬਾਹ ਹੋ ਜਾਂਦਾ ਹੈ (ਦਰਪਣ)

"ਨਿੰਦਾ ਤੇਰੀ ਜੋ ਕਰੇ ਸੋ ਵੰਞੈ **ਚੂਰੁ**।" (ਚੂਰਣ ਬਣ ਜਾਂਦਾ ਹੈ)

- ਰਾਮ **ਬਸ,** ਵਾਰ ੫:੭ (967)

**ਚੂਰੇ** ------- ਚੂਰਾ ਕਰੇ, ਮਾਰੇ ਭਾਵ ਵਸ ਕਰੇ

"ਮਨ **ਚੂਰੇ** ਖਟੁ ਦਰਸਨ ਜਾਣੁ।"

- ਆਸਾ **੧,** ੧੧, ੧*:੧ (352)

"ਕਹਤ ਕਬੀਰ ਪੰਚ ਜੋ **ਚੂਰੇ**।" (ਮਾਰੇ, ਕਾਬੂ ਕਰੇ)

- ਆਸਾ **ਕਬ,** ੧੧, ੪:੧ (478)

**ਚੂਲ੍ਹੇ** ------- ਚੁਲੇ, ਅੱਗ ਬਾਲਣ ਲਈ ਬਣਾਇਆ ਸਥਾਨ

"ਬਸੁਧਾ ਖੋਦਿ ਕਰਹਿ ਦੁਇ **ਚੂਲ੍ਹੇ** ਸਾਰੇ ਮਾਣਸ ਖਾਵਹਿ।"

- ਆਸਾ **ਕਬ,** ੨, ੨:੨ (476)

**ਚੂੜਾ** ------ ਸ਼ਗਨਾਂ ਵਾਲੀਆਂ ਲਾਲ ਵੰਗਾਂ ਦਾ ਸਮੂੰਹ

"**ਚੂੜਾ** ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ।"

- ਵਡ **੧,** ੩, ੧:੫ (557)

**ਚੂੜੀਆ** ---- ਵੰਗਾਂ

"ਨਾ ਮਨੀਆਰੁ ਨ **ਚੂੜੀਆ** ਨਾ ਸੇ ਵੰਗੁੜੀਆਹਾ।"

- ਵਡ **੧,** ੩, ੧:੭ (558)

**ਚੇ** -------- (1) ਦੇ

"ਨਾਮੇ **ਚੇ** ਸੁਆਮੀ ਬੀਠਲੋ ਜਿਨਿ ਤੀਨੈ ਜਰਿਆ।"

- ਗੂਜ **ਨਾਮ,** ੨, ੩:੨ (525)

(2) ਤਾਂ (ਮਹਾਨਕੋਸ਼); ਵਰਗਾ (ਦਰਪਣ)

"ਤੁਮ੍ ਚੇ ਪਾਰਸੁ ਹਮ **ਚੇ** ਲੋਹਾ ਸੰਗੇ ਕੰਚਨੁ ਭੈਇਲਾ।"

- ਪ੍ਰਭਾ **ਨਾਮ,** ੨, ੩:੧ (1351)

**ਚੇਟਕ** ------ ਕੌਤਕ, ਤਮਾਸ਼ਾ

"ਕਿ ਨਹੀ ਸਿਧ ਬਹੁ **ਚੇਟਕ** ਲਾਏ।" (ਜਾਦੂ ਵਾਲੇ ਤਮਾਸ਼ੇ)

- ਰਾਮ **੫,** ਅਸ ੧, ੬:੧ (913)

**ਹੋਰ ਰੂਪ:**

**ਚੇਟਕਈਆ –**

"ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ **ਚੇਟਕਈਆ।**"

- ਬਿਲਾ **੪,** ਅਸ ੪, ੫:੧ (835)

**ਚੇਤ** ------- (1) ਯਾਦ ਕਰ, ਸਮਰਣ ਕਰ

"ਮਨ ਅਪੁਨੇ ਮਹਿ ਫਿਰਿ ਫਿਰਿ **ਚੇਤ**।"

– ਗਉ **੫,** ਅਸ ੬, ੪:੧ (238)

**ਹੋਰ ਰੂਪ:**

**ਚੇਤਈ –**

"ਅੰਧੀ ਨਾਮੁ ਨ **ਚੇਤਈ** ਸਭ ਬਾਧੀ ਜਮਕਾਲਿ।"

– ਸਿਰੀ **੩,** ੪੭, ੩:੨ (32)

**ਚੇਤਸਿ –**

"ਮਨ ਏਕੁ ਨ **ਚੇਤਸਿ** ਮੂੜ ਮਨਾ।" (ਸਿਮਰਦਾ, ਯਾਦ ਕਰਦਾ)

– ਆਸਾ **੧,** ਸੋਪੁ ੩, ੧*:੧ (12)

"ਤੂ ਅਜਹੁ ਨ **ਚੇਤਸਿ** ਚੇਰੀ।" (ਸੋਚ ਦੀ)

– ਸੋਰ **ਕਬ,** ੫, ੨:੩ (655)

**ਚੇਤਹਿ –**

"ਨਾਮੁ ਨ **ਚੇਤਹਿ** ਉਪਾਵਣਹਾਰਾ।"

– ਗਉ **੩,** ਅਸ ੬, ੨:੨ (232)

**ਚੇਤਹੁ –**

"ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਪ੍ਰਭੁ **ਚੇਤਹੁ** ਲਿਵ ਲਾਇ।"

– ਸਿਰੀ **੧,** ਪਹ ੨, ੩:੬ (76)

**ਚੇਤਤ –**

"**ਚੇਤਤ ਚੇਤਤ** ਨਿਕਸਿਓ ਨੀਰੁ।"

– ਗਉ **ਕਬ,** ੨੪, ੩:੧ (328)

(2) ਚੇਤੰਨ –

"ਰੇ ਚਿਤ ਚੇਤਿ **ਚੇਤ** ਅਚੇਤ।" (ਚੇਤੰਨ ਤੋਂ 'ਅਚੇਤ' ਹੋਏ ਹੇ ਮਨ)

– ਕੇਦਾ **ਰਵਿ,** ੧, ੧*:੧ (1124)

**ਚੇਤਨੰ** ------ ਖਬਰਦਾਰ, ਚੇਤਨ, ਸਾਵਧਾਨ

"ਨਿਵੰਤਿ ਹੋਵੰਤਿ ਮਿਥਿਆ **ਚੇਤਨੰ** ਸਤਿ ਸ੍ਰਜਨਹ।"

– ਸਸ **੫,** ੬੦:੨ (1359)

**ਚੇਤਨਹ** ----- ਸਾਵਧਾਨ, ਸੁਚੇਤ

"ਸ੍ਰਿਜੰਤ ਰਤਨ ਜਨਮ ਚਤੁਰ **ਚੇਤਨਹ**।"

– ਸਸ **੫,** ੨੩:੩ (1356)

**ਚੇਤਨਾ** ----- ਸਿਮਰਣਾ, ਯਾਦ ਕਰਨਾ

"**ਚੇਤਨਾ** ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ।"

– ਤਿਲੰ **੯,** ੧, ੧*:੧ (726)

**ਹੋਰ ਰੂਪ:**

**ਚੇਤਨੀ –**

"ਨਾਨਕ ਗੁਰੂ ਨ **ਚੇਤਨੀ** ਮਨਿ ਆਪਣੈ ਸੁਚੇਤ।" (ਯਾਦ ਕਰਦੇ)

– ਆਸਾ **੧,** ਵਾਰ ੧ਸ, **੧,** ੩:੧ (463)

**ਚੇਤਨੁ** ------ ਸੁਚੇਤ, ਸਾਵਧਾਨ

"ਚਿਰੁ ਜੀਵਨੁ **ਚੇਤਨੁ** ਨਿਤ ਨੀਤ।"

– ਰਾਮ **੧,** ਓਅੰ ੨੩:੪ (932)

**ਹੋਰ ਰੂਪ:**

**ਚੇਤੰਨੁ –**
"ਗਿਆਨੀ ਹੋਇ ਸੁ **ਚੇਤੰਨੁ** ਹੋਇ ਅਗਿਆਨੀ ਅੰਧੁ ਕਮਾਇ।"
– ਬਿਹਾ **੪,** ਵਾਰ ੧੯ਸ, **੩,** ੧:੩ (556)

**ਚੇਤਵਿਆ** --- ਚੇਤੇ, ਯਾਦ ਕੀਤਾ
"ਮੰਮੈ ਮੋਹੁ ਮਰਣੁ ਮਧੁਸੂਧਨੁ ਮਰਣੁ ਭਇਆ ਤਬ **ਚੇਤਵਿਆ**।"
– ਆਸਾ **੧,** ਪਟੀ ੨੮:੧ (434)

**ਚੇਤਾ** ------ (1) ਯਾਦ
"**ਚੇਤਾ** ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ।"
– ਗਉ **੫,** ਵਾਰ ੨ਸ, **੫,** ੧:੧ (318)

(2) ਚੇਤਦਾ/ਸਿਮਰਦਾ ਹਾਂ
"ਹਰਿ ਨਾਮੁ **ਚੇਤਾ** ਅਵਰੁ ਨ ਪੂਜਾ।"
– ਮਾਰੂ **੩,** ਸੋਲਾ ੫, ੭:੧ (1048)

**ਹੋਰ ਰੂਪ:**

**ਚੇਤਾਇ –**
"ਹਰਿ ਹਰਿ ਨਾਮੁ **ਚੇਤਾਇ** ਗੁਰ ਹਰਿ ਮਾਰਗਿ ਚਾਲੀ।" (ਸਿਮਰਾਓ)
– ਆਸਾ **੪,** ਛੰਤ ੧੬, ੨:੨ (449)

**ਚੇਤਾਇਆ –**
"ਹਰਿ ਦਇਆ ਧਾਰਿ ਪ੍ਰਭ ਬੇਨਤੀ ਹਰਿ ਹਰਿ **ਚੇਤਾਇਆ**।"
– ਗਉ **੩,** ੩੮, ੪:੩ (163)

**ਚੇਤਾਏ –**
"ਸੋ ਚੇਤੇ ਜਿਸੁ ਆਪਿ **ਚੇਤਾਏ**।"
– ਮਾਰੂ **੩,** ਸੋਲਾ ੨੧, ੯:੧ (1065)

(3) ਸਿਮਰਨ
"ਹਲੁ ਹਲੇਮੀ ਹਾਲੀ ਚਿਤੁ **ਚੇਤਾ** ਵਤ੍ਰ ਵਖਤ ਸੰਜੋਗੁ।"
– ਰਾਮ **੩,** ਵਾਰ ੧੭ਸ, **੧,** ੨:੨ (955)

**ਚੇਤਾਵਨੀ** ---- ਯਾਦ ਦਹਾਨੀ ਭੁਲ ਗਈ, ਚੇਤੇ ਕਰਵਾਉਣ ਦੀ ਕਿਰਿਆ
"ਕਬੀਰ ਇਹ **ਚੇਤਾਵਨੀ** ਮਤ ਸਹਸਾ ਰਹਿ ਜਾਇ।"
– ਸਲੋ **ਕਬ,** ੪੪:੧ (1366)

**ਚੇਤਾਵੈ** ----- ਸਿਮਰਾਵੇ, ਯਾਦ ਕਰਵਾਏ
"ਗੁਰੁ ਭੇਟੇ ਹਰਿ ਨਾਮੁ **ਚੇਤਾਵੈ** ਬਿਨੁ ਨਾਵੈ ਹੋਰ ਝੂਠੁ ਪਰੀਤਿ।"
– ਬਿਲਾ **੩,** ਅਸ ੧, ੧*:੨ (832)

**ਚੇਤਿ** ------ (1) ਸਿਮਰ, ਯਾਦ ਕਰ
"ਮਨ ਮੇਰੇ ਅਨਦਿਨੁ ਜਾਗੁ ਹਰਿ **ਚੇਤਿ**।"
– ਸਿਰੀ **੩,** ੫੪, ੧*:੧ (34)

"ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਛੂਟਹਿਗਾ ਹਰਿ **ਚੇਤਿ**।"
- ਸਿਰੀ **੧,** ਪਹ ੨, ੧:੬ (75)

**ਹੋਰ ਰੂਪ:**

**ਚੇਤਿਓ –**
"ਜਿਨਿ ਹਰਿ ਹਰਿ ਨਾਮੁ ਨ **ਚੇਤਿਓ** ਸੁ ਅਉਗੁਣਿ ਆਵੈ ਜਾਇ।" (ਸਿਮਰਿਆ)
- ਸਿਰੀ **੧,** ੨੨, ੩:੨ (22)

**ਚੇਤਿਆ –**
"ਕਹਤ ਕਬੀਰ ਅਕੁਲੁ ਨਹੀ **ਚੇਤਿਆ** ਬਿਖਿਆ ਸਿਉ ਲਪਟਾਨਾ।"
- ਗਉ **ਕਬ,** ੪੫, ੪:੨ (332)

(2) ਯਾਦ ਰੱਖ, ਚੇਤੇ ਰੱਖ
"**ਚੇਤਿ** ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ।"
- ਸਿਰੀ **੧,** ਪਹ ੧, ੨:੪ (75)

(3) ਬਿਕਰਮੀ ਸੰਮਤ ਦਾ ਪਹਿਲਾ ਮਹੀਨਾ
"**ਚੇਤਿ** ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ।"
- ਮਾਝ **੫,** ਬਾਰਾ ੨:੧ (133)

"ਕਤਿਕ ਕੂੰਜਾਂ **ਚੇਤਿ** ਡਉ ਸਾਵਣਿ ਬਿਜਲੀਆਂ।"
- ਆਸਾ **ਫਰ,** ੨, ੬:੧ (488)

(4) ਸੋਚ ਕੇ, ਵਿਚਾਰ ਕੇ
"ਬਾਜੀਗਰੀ ਸੰਸਾਰੁ ਕਬੀਰਾ **ਚੇਤਿ** ਢਾਲਿ ਪਾਸਾ।"
- ਆਸਾ **ਕਬ,** ੨੩, ੩:੨ (482)

"**ਚੇਤਿ** ਸੁਚੇਤ ਹੋਇ ਰਹੁ ਤਉ ਲੈ ਪਰਗਾਸੁ ਉਜਾਰਾ।" (ਯਾਦ ਕਰ/ਵਿਚਾਰ ਕੇ)
- ਗਉ **ਕਬ,** ੭੩, ੨:੨ (339)

**ਚੇਤੀਅਲੇ ----** ਸਿਮਰੋ
"ਰਾਮਾ ਭਗਤਹ **ਚੇਤੀਅਲੇ** ਅਚਿੰਤ ਮਨੁ ਰਾਖਸੀ।"
- ਆਸਾ **ਨਾਮ,** ੫, ੧:੨ (486)

**ਚੇਤੀਐ -----** ਸਿਮਰੀਏ
"ਅਗੋ ਦੇ ਜੇ **ਚੇਤੀਐ** ਤਾਂ ਕਾਇਤੁ ਮਿਲੈ ਸਜਾਇ।"
- ਆਸਾ **੧,** ਅਸ ੧੧, ੫:੧ (417)

**ਚੇਤੁ -------** (1) ਚਿਤ, ਇਰਾਦਾ
"ਭੇਤੁ **ਚੇਤੁ** ਹਰਿ ਕਿਸੈ ਨ ਮਿਲਿਓ ਜਾਂ ਜਮਿ ਪਕੜਿ ਚਲਾਇਆ।"
- ਸਿਰੀ **੧,** ਪਹ ੧, ੪:੩ (75)

(2) ਯਾਦ ਰੱਖ, ਸਮਝ
"ਜੋ ਕੀਚੈ ਸੋ ਹਰਿ ਜਾਣਦਾ ਮੇਰੇ ਮਨ ਹਰਿ **ਚੇਤੁ**।"
- ਸਿਰੀ **੪,** ਵਾਰ ੫:੨ (84)

(3) ਬਿਕਰਮੀ ਸੰਮਤ ਦਾ ਪਹਿਲਾ ਮਹੀਨਾ
"ਚੜਿ **ਚੇਤੁ** ਬਸੰਤੁ ਮੇਰੇ ਪਿਆਰੇ ਭਲੀਆ ਰੁਤੇ।"
- ਆਸਾ **੪,** ਛੰਤ ੨੧, ੪:੧ (452)

**ਚੇਤੂ** ------- ਚਿਤਰ ਗੁਪਤ
"ਘਰੀ ਘਰੀ ਕਾ ਲੇਖਾ ਮਾਗੈ ਕਾਇਥੁ **ਚੇਤੂ** ਨਾਉ।"
- ਮਾਰੂ **ਕਬ,** ੭, ੧*:੨ (1104)

**ਚੇਤੇ** ------- (1) ਯਾਦ ਕਰੇ, ਚੇਤੇ ਰਖੇ
"ਪੇਈਅੜੈ ਪਿਰੁ **ਚੇਤੇ** ਨਾਹੀ।"
- ਮਾਝ **੩,** ਅਸ ੨੯, ੬:੧ (127)
"ਜੋ ਮਨਿ ਚਿਤਿ ਨ **ਚੇਤੇ** ਸਨਿ ਸੋ ਗਾਲੀ ਰਬ ਕੀਆਂ।" (ਚੇਤੇ/ਯਾਦ ਵਿਚ)
- ਸਲੋ **ਫਰ,** ੯੯:੪ (1383)
(2) ਸਿਮਰੇ
"ਏਕੋ ਨਾਮੁ **ਚੇਤੇ** ਵਿਚਹੁ ਭਰਮੁ ਚੁਕਾਏ।"
- ਗਉ **੩,** ੩੧, ੪:੨ (161)

**ਹੋਰ ਰੂਪ:**

**ਚੇਤੈ –**
"ਇਹੁ ਜਨਮੁ ਪਦਾਰਥੁ ਪਾਇ ਕੈ ਹਰਿ ਨਾਮੁ ਨ **ਚੇਤੈ** ਲਿਵ ਲਾਇ।" (ਸਿਮਰੇ)
- ਸਿਰੀ **੩,** ੩੭, ੪:੧ (28)

**ਚੇਰਾ** ------ ਨੌਕਰ, ਚੇਲਾ, ਦਾਸ
"ਤਹ ਕਉਨ ਠਾਕੁਰੁ ਕਉਨੁ ਕਹੀਐ **ਚੇਰਾ**।"
- ਗਉ **੫,** ਸੁਖ ੨੧, ੫:੮ (291)

**ਚੇਰਿ** ------ ਚੇਲੀ
"ਅਨਿਕ ਮਾਇਆ ਹੈ ਤਾ ਕੀ **ਚੇਰਿ**।"
- ਰਾਮ **੫,** ੧੮, ੧:੨ (888)
"ਸਰਬ ਜੋਤਿ ਨਾਮੈ ਕੀ **ਚੇਰਿ।**" **(ਚੇਲੀਆਂ)**
- ਬਸੰ **੧,** ਅਸ ੧, ੨:੪ (1187)

**ਹੋਰ ਰੂਪ:**

**ਚੇਰੀ –**
"ਪ੍ਰਿਅ ਕੀ **ਚੇਰੀ** ਕਾਂਢੀਐ ਲਾਲੀ ਮਾਨੈ ਨਾਉ।"
- ਸਿਰੀ **੧,** ਅਸ ੨, ੩:੧ (54)
"**ਚੇਰੀ** ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ।" (ਦਾਸੀ ਭਾਵ ਮਾਇਆ)
- ਗਉ **੧,** ਅਸ ੧੮, ੭:੧ (229)
"**ਚੇਰੀ** ਤੂ ਰਾਮੁ ਨ ਕਰਸਿ ਭਤਾਰਾ।" (ਹੇ ਦਾਸੀ)
- ਸੋਰ **ਕਬ,** ੫, ੧*:੧ (655)

**ਚੇਰੁਲੀ** ----- ਨਿਮਾਣੀ ਜਿਹੀ ਦਾਸੀ/ਸੇਵਕਾ
"ਜਾ ਪ੍ਰਭ ਕੀ ਹਉ **ਚੇਰੁਲੀ** ਸੋ ਸਭ ਤੇ ਊਚਾ।"
- ਆਸਾ **੫,** ੧੧੭, ੧:੧ (400)

**ਚੇਰੇ** ------- ਚੇਲੇ, ਸੇਵਕ
"ਸਦਾ **ਚੇਰੇ** ਗੋਵਿੰਦ ਗੋਸਾਈ।"

- ਆਸਾ **੫,** ੬੦, ੧*:੧ (386)

"ਕੋਟਿ ਅਪ੍ਰਾਧ ਭਰੇ ਭੀ ਤੇਰੇ **ਚੇਰੇ** ਰਾਮ।"

- ਬਿਹਾ **੫,** ੮, ੧:੨ (547)

**ਹੋਰ ਰੂਪ:**

**ਚੇਰੋ –**

"ਹਰਿ ਚਰਣ ਸਰਣ ਮੋਹਿ **ਚੇਰੋ**।"

- ਸੋਰ **੫,** ੩੫, ੧*:੨ (618)

**ਚੇਲ** ------- (ਸਿੰ. *चेल*) ਚਲਦੇ ਹਨ

"ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਤਿਤੁ **ਚੇਲ**।"

- ਆਸਾ **੪,** ੬੧, ੪:੧ (368)

**ਚੇਲਾ** ------ ਸ਼ਿਸ਼, ਚਾਟੜਾ, ਸੇਵਕ

"ਤੂੰ ਸਤਿਗੁਰੁ ਹਉ ਨਉ ਤਨੁ **ਚੇਲਾ**।"

- ਗਉ **ਕਬ,** ੨, ੪:੧ (324)

"ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ **ਚੇਲਾ**।" (ਸੇਵਕ)

- ਤਿਲੰ **੧,** ੫, ੨:੫ (723)

**ਹੋਰ ਰੂਪ:**

**ਚੇਲੇ –**

"ਏਕਾ ਮਾਈ ਜੁਗਤਿ ਵਿਆਈ ਤਿਨਿ **ਚੇਲੇ** ਪਰਵਾਣੁ।"

- ਜਪੁ **੧,** ੩੦:੧ (7)

"ਪੰਚ **ਚੇਲੇ** ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ।" (ਭਾਵ ਗਿਆਨ ਇੰਦ੍ਰੇ)

- ਗਉ **੧,** ੧੫, ੧:੨ (155)

**ਚੈ** -------- ਦੇ

"ਜਾਂ **ਚੈ** ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ।"

- ਮਲਾ **ਨਾਮ,** ੧, ੧:੧ (1292)

**ਚੈਨ** ------- ਸੁਖ ਸ਼ਾਂਤੀ

"ਪ੍ਰਭ ਜੀ ਕੋ ਨਾਮੁ ਜਪਤ ਮਨ **ਚੈਨ**।"

- ਧਨਾ **੫,** ੧੩, ੧*:੧ (674)

**ਹੋਰ ਰੂਪ:**

**ਚੈਨਾ –**

"ਗ੍ਰਿਹਿ ਸੇਜ ਸੁਹਾਵੀ ਆਗਨਿ **ਚੈਨਾ** ਤੋਰੋ ਰੀ ਤੋਰੋ ਪੰਚ ਦੂਤਨ ਸਿਉ ਸੰਗੁ ਤੋਰੋ।"

- ਕਾਨ **੫,** ੪੩, ੧:੧ (1306)

**ਚੈਨੁ –**

"ਹਰਿ ਪਿਰ ਬਿਨੁ **ਚੈਨੁ** ਨ ਪਾਈਐ ਖੋਜਿ ਡਿਠੇ ਸਭਿ ਗੈਣ।"

- ਮਾਝ **੫,** ਦਿਨ ੧:੫ (136)

**ਚੋ** -------- ਦਾ

"ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ **ਚੋ** ਮਾਰਗੁ ਨਾਹੀ।"

- ਆਸਾ **ਧੰਨਾ,** ੩, ੩:੧ (488)

**ਚੋਆ** ------ ਅਗਰ ਦੀ ਲਕੜੀ ਤੋਂ ਟਪਕਿਆ ਹੋਇਆ ਤੇਲ, ਅਤਰ

"**ਚੋਆ** ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ।"

- ਸਿਰੀ **੧,** ੧੩, ੪:੨ (19)

**ਚੋਇ** ------ ਟਪਕੇ

"ਆਪਿ ਦਇਆ ਕਰਿ ਦੇਵਸੀ ਗੁਰਮੁਖਿ ਅੰਮ੍ਰਿਤੁ **ਚੋਇ**।"

- ਸਿਰੀ **੪,** ੬੯, ੪:੨ (41)

**ਹੋਰ ਰੂਪ:**

**ਚੋਇਆ –**

"ਗੁਰਿ ਅੰਮ੍ਰਿਤੁ ਹਰਿ ਮੁਖਿ **ਚੋਇਆ** ਮੇਰੀ ਜਿੰਦੁੜੀਏ ਫਿਰਿ ਮਰਦਾ ਬਹੁੜਿ ਜੀਵਾਇਆ ਰਾਮ।" (ਟਪਕਾਇਆ)

- ਬਿਹਾ **੪,** ਛੰਤ ੩, ੩:੩ (539)

"ਮਿਟਿਆ ਅਧੇਰਾ ਦੂਖੁ ਨਾਠਾ ਅਮਿਉ ਹਰਿ ਰਸੁ **ਚੋਇਆ**।"

- ਬਿਹਾ **੫,** ਛੰਤ ੧, ੪:੪ (542)

**ਚੋਖਤਾ** ----- ਚੁੰਘਦਾ

"ਥਨ **ਚੋਖਤਾ** ਮਾਖਨੁ ਘੂਟਲਾ।"

- ਗੋਂਡ **ਨਾਮ,** ੪, ੨:੨ (874)

**ਚੋਖੀ** ------ ਸੁਥਰੀ

"ਅਖਰ ਬਿਰਖ ਬਾਗ ਭੁਇ **ਚੋਖੀ** ਸਿੰਚਿਤ ਭਾਉ ਕਰੇਹੀ।"

- ਆਸਾ **੧,** ੧੯, ੩:੧ (354)

**ਚੋਗ** ------- ਪੰਛੀਆਂ ਦੇ ਚੁਗਣ ਯੋਗ ਵਸਤ, ਦਾਣੇ

"ਮਾਇਆ ਜਾਲੁ ਪਸਾਰਿਆ ਭੀਤਰਿ **ਚੋਗ** ਬਣਾਇ।" (ਵਿਸ਼ੇ ਰੂਪ, ਭੋਗਾਂ ਰੂਪੀ)

- ਸਿਰੀ **੫,** ੯੧, ੩:੧ (50)

**ਹੋਰ ਰੂਪ:**

**ਚੋਗੜੀ –**

"ਫਾਥਾ ਚੁਗੈ ਨਿਤ **ਚੋਗੜੀ** ਲਗਿ ਬੰਧੁ ਵਿਗਾੜੀ।"

- ਮਾਰੂ **੧,** ਅਸ ੪, ੬:੨ (1011)

**ਚੋਗੈ –**

"ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ **ਚੋਗੈ** ਸਾਥਿ।" (ਚੋਗ ਨਾਲ)

- ਸਿਰੀ **੧,** ਅਸ ੪, ੩:੨ (55)

**ਚੋਜ** ------- ਕੌਤਕ, ਤਮਾਸ਼ਾ ਖੇਲ, ਲੀਲਾ

"ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ **ਚੋਜ** ਵਿਡਾਣਾ।"

- ਆਸਾ **੪,** ਸੋਪੁ ੧, ੨:੨ (11)

"ਆਪਹਿ ਕਉਤਕ ਕਰੈ ਅਨਦ **ਚੋਜ**।" (ਖੇਡ)

- ਗਉ **੫,** ਸੁਖ ੨੧, ੮:੫ (292)

**ਚੋਜਾਹਾ** ------ ਕੌਤਕ, ਲੀਲਾ, ਖੇਡ
"ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ **ਚੋਜਾਹਾ।**"
- ਸੋਰ **੪,** ੬, ੩:੧ (606)

**ਚੋਜੀ** ------- ਚੋਜ (ਕੌਤਕ, ਲੀਲਾ) ਕਰਨ ਵਾਲਾ
"ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ **ਚੋਜੀ** ਜੀਉ।"
- ਮਾਝ **੪,** ੬੮, ੧:੧ (174)

**ਚੋਜੁ** -------- ਕੌਤਕ, ਲੀਲਾ
"ਸਭੁ ਤੇਰਾ **ਚੋਜੁ** ਵਰਤਦਾ ਦੁਖੁ ਸੁਖੁ ਤੁਧੁ ਪਾਸਿ।"
- ਬਿਹਾ **੪,** ਵਾਰ ੨:੫ (549)

**ਚੋਟ** -------- ਸਟ, ਜ਼ਰਬ
"ਗੁਣ ਸੰਜਮਿ ਜਾਵੈ **ਚੋਟ** ਨ ਖਾਵੈ ਨਾ ਤਿਸੁ ਜੰਮਣੁ ਮਰਣਾ।"
- ਸਿਰੀ **੧,** ਪਹ ੨, ੫:੩ (76)

**ਹੋਰ ਰੂਪ:**

**ਚੋਟਾ –**
"ਮੰਨੈ ਮੁਹਿ **ਚੋਟਾ** ਨਾ ਖਾਇ।" (ਸੱਟਾਂ)
- ਜਪੁ **੧,** ੧੩:੩ (3)
"ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ **ਚੋਟਾ** ਖਾਏ।" (ਭਾਵ ਮਾਰ ਖਾਂਦਾ/ਦੁੱਖੀ ਹੁੰਦਾ ਹੈ)
- ਬਿਹਾ ੪, ਵਾਰ ੪ਸ **੩,** ੨:੨ (549)

**ਚੋਟਾਂ –**
"ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ **ਚੋਟਾਂ** ਖਾਇ।"
- ਮਲਾ **੧,** ਵਾਰ ੨੧ਸ, **੧,** ੧:੨ (1287)

**ਚੋਟੀ** ------- ਬੋਦੀ
"ਨਾ ਹਰਿ ਭਜੇ ਨ ਤੀਰਥ ਸੇਵੇ **ਚੋਟੀ** ਕਾਲਿ ਗਹੀ।"
- ਸੋਰ **੮,** ੨, ੧*:੨ (631)

**ਚੋਟੈ** -------- ਚੋਟ ਨਾਲ, ਸਟ ਨਾਲ
"**ਚੋਟੈ** ਸੇਤੀ ਜੋ ਮਰੈ ਲਗੀ ਸਾ ਪਰਵਾਣੁ।"
- ਸਲੋ **੧,** ੧੩:੨ (1411)

**ਚੋਪੜੀ** ------ ਘੀ ਆਦਿ ਨਾਲ ਪੋਚੀ ਹੋਈ
"ਜਿਨਾ ਖਾਧੀ **ਚੋਪੜੀ** ਘਣੇ ਸਹਨਿਗੇ ਦੁਖ।"
- ਸਲੋ **ਫਰ,** ੨੮:੨ (1379)

**ਚੋਭ** -------- ਰੜਕ, ਚੁਭਵੀਂ ਪੀੜ
"ਅਜੈ ਸੁ **ਚੋਭ** ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ।"
- ਰਾਮ **ਕਬ,** ੩, ੪:੨ (969)

**ਚੋਰ** -------- (1) ਚੋਰੀ ਕਰਨ ਵਾਲਾ, ਤਸਕਰ

"ਅਸੰਖ **ਚੋਰ** ਹਰਾਮਖੋਰ।"

- ਜਪੁ **੧,** ੧੮:੨ (4)

"ਜਿਨਿ੍ ਕੀਤੇ ਤਿਸੈ ਨ ਜਾਣਨ੍ੀ ਬਿਨੁ ਨਾਵੈ ਸਭਿ **ਚੋਰ**।" (ਭਾਵ ਬੁਰੇ, ਅਸਿਸ਼ਟ)

- ਆਸਾ **੩,** ਅਸ ੩੧, ੬:੨ (427)

(2) ਚੋਰੀ ਚੋਰੀ, ਲੁਕੋ ਕੇ

"ਕਰਿ ਪੰਜੀਰੁ ਖਵਾਇਓ **ਚੋਰ**।"

- ਭੈਰ **੫,** ੧, ੨:੧ (1136)

**ਚੋਰਈਐ** ---- ਚੋਰੀ ਹੈ, ਲੁਕਵੀਂ ਹੈ

"ਹਰਿ ਅੰਤਰਿ ਨਾਲੇ ਬਾਹਰਿ ਨਾਲੇ ਕਹੁ ਤਿਸੁ ਪਾਸਹੁ ਮਨ ਕਿਆ **ਚੋਰਈਐ**।"

- ਗੋਂਡ **੪,** ੫, ੩:੧ (861)

**ਚੋਰਹਿ** ----- ਚੋਰਾਂ ਨੂੰ

"ਹਰਿਹਾਂ ਚੰਚਲ **ਚੋਰਹਿ** ਮਾਰਿ ਤ ਪਾਵਹਿ ਸਚੁ ਧਨਾ।"

- ਫੁਨ **੫,** ੧੨:੪ (1362)

**ਚੋਰਟੀ** ----- ਚੋਰਨੀ, ਚੋਰੀ ਲਈ ਫਿਰਨ ਵਾਲੀ

"ਕਬੀਰ ਮਾਇਆ **ਚੋਰਟੀ** ਮੁਸਿ ਮੁਸਿ ਲਾਵੈ ਹਾਟਿ।"

- ਸਲੋ **ਕਬ,** ੨੦:੧ (1365)

**ਚੋਰਾ** ------ ਚੋਰਾਂ/ਤਸਕਰਾਂ ਦਾ

"**ਚੋਰਾ** ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ।"

- ਆਸਾ **੧,** ਵਾਰ ੬ਸ, **੧,** ੧:੯ (466)

**ਚੋਰਾਇ** ----- ਚੁਰਾਂਦਾ ਹੈ

"ਦੇਸਿ ਪਰਦੇਸਿ ਧਨੁ **ਚੋਰਾਇ** ਆਣਿ ਮੁਹਿ ਪਾਇਆ।"

- ਸਾਰ **੪,** ਵਾਰ ੩੨:੩ (1249)

**ਚੋਰਾਇਆ** --- ਲੁਕਾ ਕੇ ਰੱਖਿਆ

"ਅਨੇਕ ਕਰਮ ਕਰਹਿ ਅਭਿਮਾਨੀ ਹਰਿ ਨਾਮੋ ਨਾਮੁ **ਚੋਰਾਇਆ।**"

- ਆਸਾ **੪,** ਛੰਤ ੯, ੪:੪ (443)

**ਚੋਰਿ** ------ ਚੋਰੀ ਭਾਵ ਠੱਗੀ

"ਮੁਠੀ ਧੰਧੈ **ਚੋਰਿ** ਮਹਲੁ ਨ ਪਾਈਐ।"

- ਮਾਝ **੧,** ਵਾਰ ੧੭:੨ (146)

**ਚੋਰੀ** ------ ਤਸਕਰੀ

"ਵੇਲਿ ਪਰਾਈ ਜੋਹਹਿ ਜੀਅੜੇ ਕਰਹਿ **ਚੋਰੀ** ਬੁਰਿਆਰੀ।"

- ਗਉ **੧,** ੧੩, ੨:੩ (155)

(2) ਲੁਕ ਛੁਪ ਕੇ

"ਜਿਤੁ ਮਿਰਗ ਪੜਤ ਹੈ **ਚੋਰੀ**।"

- ਸੋਰ **ਕਬ,** ੧੦, ੧:੨ (656)

**ਚੋਰੀਆ** ---- ਤਸਕਰੀਆਂ, ਭਾਵ ਮਾੜੇ ਕਰਮ

"ਲਖ **ਚੋਰੀਆ** ਲਖ ਜਾਰੀਆ ਲਖ ਕੂੜੀਆ ਲਖ ਗਾਲਿ।"

- ਆਸਾ **੧,** ਵਾਰ ੧੫ਸ, **੧,** ੨:੧ (471)

**ਚੋਰੁ** ------- (1) ਤਸਕਰ, ਚੋਰੀ ਕਰਨ ਵਾਲਾ

"ਹਉ ਕਿਆ ਮੁਹੁ ਦੇਸਾ ਦੁਸਟੁ **ਚੋਰੁ**।"

- ਸਿਰੀ **੧,** ੨੯, ੪:੨ (24)

"ਚੋਰੁ ਸਲਾਹੇ ਚੀਤੁ ਨ ਭੀਜੈ।" (ਭਾਵ ਮਾੜਾ ਆਦਮੀ)

- ਧਨਾ ੧, ੬, ੧:੧ (662)

"ਅੰਤਰਿ **ਚੋਰੁ** ਕਿਉ ਸਾਦੁ ਲਹੀਜੈ।" (ਭਾਵ ਕਾਮਾਦਿਕ)

- ਰਾਮ **੧,** ਅਸ ੫, ੪:੨ (905)

"ਅੰਤਰਿ **ਚੋਰੁ** ਮੁਹੈ ਘਰੁ ਮੰਦਰੁ ਇਨਿ ਸਾਕਤਿ ਦੂਤੁ ਨ ਜਾਤਾ ਹੇ।" (ਭਾਵ ਅਹੰਕਾਰ)

- ਮਾਰੂ **੧,** ਸੋਲਾ ੧੧, ੭:੩ (1031)

(2) ਚੋਰ ਭਾਵ ਮੌਤ

"ਆਇਓ **ਚੋਰੁ** ਤੁਰੰਤਹ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ।"

- ਆਸਾ **ਕਬ,** ੧੫, ੨:੨ (479)

**ਚੋਰੈ** ------- ਚੋਰ ਦੀ/ਵਾਗ

"**ਚੋਰੈ** ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ।"

- ਆਸਾ **੩,** ਅਸ ੨੮, ੬:੨ (425)

**ਚੋਲਨਾ** ----- ਚੋਲਾ, ਇਕ ਪ੍ਰਕਾਰ ਦਾ ਪਹਿਰਨ, ਚੋਗਾ

"ਲਾਲੁ **ਚੋਲਨਾ** ਤੈ ਤਨਿ ਸੋਹਿਆ।"

- ਆਸਾ **੫,** ੫੨, ੧:੧ (384)

**ਚੋਲੜਾ** ----- (1) ਚੋਲਾ, ਚੋਗਾ

"ਮੇਰੇ ਕੰਤ ਨ ਭਾਵੈ **ਚੋਲੜਾ** ਪਿਆਰੇ ਕਿਉ ਧਨ ਸੇਜੈ ਜਾਇ।" (ਜੀਵਨ ਰੂਪੀ)

- ਤਿਲੰ **੧,** ੩, ੧:੨ (721)

(2) ਚੋਲੀ, ਇਸਤ੍ਰੀ

"ਆਪੇ ਹੋਵੈ **ਚੋਲੜਾ** ਆਪੇ ਸੇਜ ਭਤਾਰੁ।"

- ਸਿਰੀ **੧,** ੨੫, ੧:੨ (23)

**ਚੋਲਾ** ------ ਚੋਗਾ

"ਦਿਨ ਥੋੜੜੇ ਥਕੇ ਭਇਆ ਪੁਰਾਣਾ **ਚੋਲਾ**।" (ਭਾਵ ਸਰੀਰ)

- ਸਿਰੀ **੧,** ੨੪, ੧*:੨ (23)

"ਮਾਇਆ ਮੋਹ ਕਾ ਕਚਾ **ਚੋਲਾ** ਤਿਤੁ ਪੈਧੈ ਪਗੁ ਖਿਸੈ।" (ਚੋਗਾ)

- ਵਡ **੩,** ਅਲਾ ੩, ੨:੪ (584)

**ਚੋਲੀ** ------ ਅੰਗੀ, ਇਸਤ੍ਰੀਆਂ ਦਾ ਥਲੇ ਪਾਉਣ ਵਾਲਾ ਪਹਿਰਨ

"ਗੁਰਮੁਖਿ ਰੰਗੁ ਭਇਆ ਅਤਿ ਗੂੜਾ ਹਰਿ ਰੰਗਿ ਭੀਨੀ ਮੇਰੀ **ਚੋਲੀ**।" (ਭਾਵ ਜੀਵਨ)

"ਹਰਿ **ਚੋਲੀ** ਦੇਹ ਸਵਾਰੀ ਕਢਿ ਪੈਧੀ ਭਗਤਿ ਕਰਿ।" (ਸਰੀਰ ਰੂਪੀ)

- ਸੋਰ **੪,** ਵਾਰ ੧੧:੧ (646)

**ਹੋਰ ਰੂਪ:**

**ਚੋਲੀਆ –**

"ਹਰਿ ਰੰਗਿ ਚਲੂਲੇ ਜੋ ਰਤੇ ਤਿਨ ਭਿਨੀ ਹਰਿ ਰੰਗਿ **ਚੋਲੀਆ**।" (ਸਰੀਰ ਰੂਪੀ ਚੋਲੀ)
- ਗਉ **੪,** ਵਾਰ ੧੯ਸ, **੪,** ੧:੫ (311)

**ਚੋਲੀਐ –**
"ਗੁਰਮੁਖਿ ਰੰਗਿ ਚਲੂਲੈ ਰਾਤੀ ਹਰਿ ਪ੍ਰੇਮ ਭੀਨੀ **ਚੋਲੀਐ**।" (ਜੀਵਨ ਰੂਪੀ)
- ਦੇਵ **੪,** ੩, ੧*:੨ (527)

**ਚੋਲੇ –**
"ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ **ਚੋਲੇ**।" (ਚੋਲੀ ਅੰਗੀ) ਜੀਵਨ ਰੂਪੀ
- ਸੋਰ **੪,** ਵਾਰ ੧ਸ, **੪,** ੨:੩ (642)

**ਚੋਲੇ** ------- (1) ਚੋਲੀ, ਅੰਗੀ, ਵੇਖੋ 'ਚੋਲੀ'
(2) ਚੋਗੇ
"ਜਿਨ ਕੇ **ਚੋਲੇ** ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ।"
- ਤਿਲੰ **੧,** ੩, ੩:੧ (722)

**ਚੋਲੈ** ------- (1) ਖਾਂਦੀ/ਮਾਣਦੀ ਹੈ
"ਸਾ ਧਨ ਸਭਿ ਰਸ **ਚੋਲੈ** ਅੰਕਿ ਸਮਾਣੀਆ।"
- ਤੁਖਾ **੧,** ਬਾਰਾ ੨:੨ (1107)

(2) ਚੋਗਾ ਭਾਵ ਸਰੀਰ
"ਗੁਨ ਨਿਧਾਨੁ ਪ੍ਰਗਟਿਓ ਇਹ **ਚੋਲੈ**।"
- ਕਾਨ **੫,** ੪੬, ੧:੩ (1307)

**ਚੋਲ੍ਹਾ** ------ (1) ਚੁਹਲ, ਕੌਤਕ
"ਅਲਖੁ ਲਖਾਇਆ ਗੁਰ ਤੇ ਪਾਇਆ ਨਾਨਕ ਇਹੁ ਹਰਿ ਕਾ **ਚੋਲ੍ਹਾ**।"
- ਆਸਾ **੫,** ੧੪੫, ੩:੧ (407)

(2) ਚੂਰੀ, ਘਿਉ ਪਾ ਕੇ ਗੁੰਨੀ ਹੋਈ ਭਾਵ ਸੁਆਦੀ ਪਕਵਾਨ
"ਹਰਿ ਧਨੁ ਸੰਚਨੁ ਹਰਿ ਨਾਮੁ ਭੋਜਨੁ ਇਹੁ ਨਾਨਕ ਕੀਨੋ **ਚੋਲ੍ਹਾ**।"
- ਧਨਾ **੫,** ੮, ੪:੨ (673)

## ਛ

**ਛਉੜ** ------ ਪੜਦਾ, ਅੱਖਾਂ ਵਿਚ ਪੈਦਾ ਹੁੰਦਾ ਪੜਦਾ ਭਾਵ ਮੋਤੀਆ ਬਿੰਦ ਜੋ ਨਜ਼ਰ ਵਿਚ ਬਾਧਾ ਬਣਦਾ ਹੈ।
"ਸਾਹਿਬ ਸਦਾ ਹਜੂਰਿ ਹੈ ਭਰਮੈ ਕਾ **ਛਉੜ** ਕਟਿ ਕੈ ਅੰਤਰਿ ਜੋਤਿ ਧਰੇਹੁ।"
- ਬਿਹ **੪,** ਵਾਰ ੧੫ਸ, **੩,** ੨:੩ (554)

**ਛਹ** ------- ਛੇ
"ਚਾਰਿ ਮੰਤਰਹ **ਛਹ** ਮੂਏ ਚਾਰਿ ਪੁਰਖ ਦੁਇ ਨਾਰਿ।"
- ਸਲੋ **ਕਬ,** ੯੧:੨ (1369)

**ਛਹਬਰ** ----- ਮੂਸਲਾਧਾਰ, ਝੜੀ ਲਾ ਕੇ

"ਦੁਖ ਭੁਖ ਕਾੜਾ ਸਭੁ ਚੁਕਾਇਸੀ ਮੀਹੁ ਵਠਾ **ਛਹਬਰ** ਲਾਇ।"
- ਸਾਰ **੪**, ਵਾਰ ੩੪ਸ, **੪**, ੩:੨ (1250)

**ਛਹੀਆ** ---- ਛਾਂ, ਸਾਇਆ
"ਤਹ ਪਾਵਸ ਸਿੰਧੁ ਧੂਪ ਨਹੀ **ਛਹੀਆ** ਤਹ ਉਤ ਪਤਿ ਪਰਲਉ ਨਾਹੀ।"
- ਗਉ **ਕਬ,** ੪੮, ੧:੧ (333)

**ਛਹੂੰ** ------- ਛੇਹਾਂ
"ਛਠਿ ਖਟੁ ਚਕ੍ਰ **ਛਹੂੰ** ਦਿਸ ਧਾਇ।"
- ਗਉ **ਕਬ,** ਥਿਤੀ ੭:੧ (343)

**ਛਕਿ** ------ (1) ਤ੍ਰਿਪਤ ਹੋ ਕੇ ਭਾਵ ਪ੍ਰਸੰਨ ਹੋ ਕੇ
"**ਛਕਿ** ਕਿ ਨ ਰਹਹੁ ਛਾਡਿ ਕਿ ਨ ਆਸਾ।"
- ਗਉ **ਕਬ,** ਬਾਅ ੧੩:੨ (340)

(2) ਛੱਕ/ਖਾ ਕੇ
"ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ **ਛਕਿ** ਛਕੇ।"
- ਆਸਾ **੪,** ਛੰਤ ੧੬, ੪:੨ (449)

**ਛਕੇ** ------- ਖਾ ਕੇ, ਛੱਕ ਕੇ
"ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ **ਛਕੇ।**"
- ਆਸਾ **੪,** ਛੰਤ ੧੬, ੪:੨ (449)

**ਛਛਾ** ------ ਗੁਰਮੁਖੀ ਲਿਪੀ ਦਾ 12ਵਾਂ ਅੱਖਰ 'ਛ'
"**ਛਛਾ** ਛੋਹਰੇ ਦਾਸ ਤੁਮਾਰੇ।"
- ਗਉ **੫,** ਬਾਅ ੨੩:੧ (254)

**ਛੰਛਾਰਾ** ----- ਸੰਸਾਰ
"ਤਹ ਦੀਪਕ ਜਲੈ **ਛੰਛਾਰਾ**।"
- ਸੋਰ **ਨਾਮ,** ੧, ੪:੨ (657)

**ਛਛੈ** ------- ਵੇਖੋ 'ਛਛਾ' ਛਛੇ ਦੁਆਰਾ ਉਪਦੇਸ਼ ਹੈ
"**ਛਛੈ** ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ।"
- ਆਸਾ **੧,** ਪਟੀ ੧੦:੧ (433)

**ਛਜ** ------- ਅੰਨ ਵਿਚੋਂ ਮਿੱਟੀ ਕੱਖ ਕਾਨ ਆਦਿ ਕੱਢਣ ਦਾ ਸੰਦ
"ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ **ਛਜ**।"
- ਮਲਾ **੧,** ਵਾਰ ੧੯ਸ, **੧,** ੧:੨ (1286)

**ਛਜਿ** ------ ਛਜੀਂ ਭਾਵ ਝੜੀ ਲਾ ਕੇ (ਮੁਹਾਵਰੇ ਵਿਚ)
"ਤ ਧਰਿਓ ਮਸਤਕਿ ਹਥੁ ਸਹਜਿ ਅਮਿਉ ਵੁਠਉ **ਛਜਿ** ਸੁਰਿ ਨਰ ਗਣ ਮੁਨਿ ਬੋਹਿਯ ਅਗਾਜਿ।"
- ਸਵ **੨,** ੧:੩ (1391)

**ਛਜੇ** ------- ਛਤ ਦਾ ਬਾਹਰ ਨੂੰ ਵਧਿਆ ਭਾਗ ਜੋ ਘਰ ਦੀ ਸ਼ੋਭਾ ਅਥਵਾ ਬਾਰਸ਼ ਦੇ ਫਾਂਡੇ ਆਦਿ ਨੂੰ ਰੋਕਣ ਲਈ ਬਣਾਇਆ ਹੁੰਦਾ ਹੈ।

"ਅੰਦਰਿ ਕੋਟ **ਛਜੇ** ਹਟਨਾਲੇ।"

- ਮਾਰੂ **੧,** ਸੋਲਾ ੧੩, ੨:੧ (1033)

**ਛਟੀਐ** ----- ਛਟਾਂ, ਗੁਣ, ਬੋਰੀ ਜਿਸ ਵਿਚ ਦਾਣੇ ਆਦਿ ਪਾ ਕੇ ਘੋੜੇ ਅਥਵਾ ਖੋਤੇ ਉਪਰ ਲੱਦੇ ਜਾਂਦੇ ਹਨ।

"ਦਿਲਿ ਖੋਟੈ ਆਕੀ ਫਿਰਨਿ੍ ਬੰਨ੍ਹ ਭਾਰੁ ਉਚਾਇਨਿ੍ **ਛਟੀਐ**।"

- ਰਾਮ **ਬਸ,** ਵਾਰ ੨:੧੧ (967)

**ਛਠਿ** ------ ਛੇਵੀਂ

"**ਛਠਿ** ਖਟੁ ਚਕ੍ਰ ਛਹੂੰ ਦਿਸ ਧਾਇ।"

- ਗਉ **ਕਬ,** ਥਿਤੀ ੭:੧ (343)

**ਛਡਈਐ** ---- ਛਡਾਏ, ਬਚਾ (ਭਾਵ)

"ਜਨ ਨਾਨਕ ਸੋ ਹਰਿ ਨਾਲਿ ਹੈ ਤੇਰੈ ਹਰਿ ਸਦਾ ਧਿਆਇ ਤੂ ਤੁਧੁ ਲਏ **ਛਡਈਐ**।"

- ਗੋਂਡ **੪,** ੫, ੪:੨ (861)

**ਛਡਹਿ** ----- ਤਿਆਗੇ, ਤਰਕ ਕਰੇ

"ਪਾਪਾ ਕਮਾਣੇ **ਛਡਹਿ** ਨਾਹੀ ਲੈ ਚਲੇ ਘਤਿ ਗਲਾਵਿਆ।"

- ਆਸਾ **੫,** ਛੰਤ ੧੧, ੨:੩ (460)

**ਹੋਰ ਰੂਪ:**

**ਛਡਹੈ –**

"ਏਕਹਿ ਸੁਪਨੈ ਦਾਮੁ ਨ **ਛਡਹੈ**।" (ਤਿਆਗਦਾ)

- ਮਾਰੂ **੫,** ੧੮, ੨:੨ (1004)

**ਛਡਣੇ –**

"ਘਰ **ਛਡਣੇ** ਰਹੈ ਨ ਕੋਈ।" (ਛਡ ਜਾਣੇ, ਤਿਆਗ ਜਾਣੇ)

- ਮਾਰੂ **੧,** ੨, ੨:੨ (989)

**ਛਡਨਾ –**

"ਜੋ **ਛਡਨਾ** ਸੁ ਅਸਥਿਰੁ ਕਰਿ ਮਾਨੈ।" (ਤਿਆਗਨ ਯੋਗ ਇਥੇ ਭਾਵ 'ਨਾਸ਼ਵਾਨ')

**ਛਡਾ** ------ ਛੋਡਿਆ ਭਾਵ ਦਿਤਾ

"ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ ਧੁਰਿ ਮਸਤਕਿ ਹਰਿ ਲਿਖਿ **ਛਡਾ** ਰਾਮ।"

- ਬਿਹਾ **੪,** ਛੰਤ ੫, ੪:੪ (541)

**ਛਡਾਊਂ** ----- ਮੈਂ ਛੁਡਾ/ਬਚਾ ਲਵਾਂਗੀ

"ਤੁਝੁ ਤੁਰਤੁ **ਛਡਾਊ** ਮੇਰੋ ਕਹਿਓ ਮਾਨਿ।"

- ਬਸੰ **ਕਬ,** ੪, ੨:੪ (1194)

**ਛਡਾਇ** ----- ਛੁਡਾ, ਬਚਾਅ, ਮੁਕਤ ਕਰਣਾ

"ਨਾਮੁ ਸਹਾਈ ਸਦਾ ਸੰਗਿ ਆਗੈ ਲਏ **ਛਡਾਇ**।"

- ਸਿਰੀ **੫,** ੭੮, ੧*:੨ (45)

**ਹੋਰ ਰੂਪ:**

**ਛਡਾਇਆ –**
"ਐਸਾ ਹਰਿ ਨਾਮੁ ਮਨਿ ਚਿਤਿ ਨਿਤਿ ਧਿਆਵਹੁ ਜਨ ਨਾਨਕ ਜੋ ਅੰਤੀ ਅਉਰਿ ਲਏ **ਛਡਾਇਆ**।" (ਛੁਡਵਾ/ਮੁਕਤ ਕਰਵਾਇਆ)

– ਗਉ **੪,** ੫੧, ੪:੩ (168)

**ਛਡਾਇਦਾ –**
"ਜਿਥੈ ਪੁਤਰੁ ਕਲਤ੍ਰੁ ਨ ਬੇਲੀ ਕੋਈ ਤਿਥੈ ਹਰਿ ਆਪਿ **ਛਡਾਇਦਾ**।"

– ਮਾਰੂ **੫,** ਸੋਲਾ ੫, ੧੧:੩ (1076)

**ਛਡਾਈ –**
"ਹਰਿ ਤਿਸੈ ਧਿਆਵਹੁ ਸੰਤ ਜਨਹੁ ਜੋ ਲਏ **ਛਡਾਈ**।"

– ਸਿਰੀ **੪,** ਵਾਰ ੨:੫ (83)

**ਛਡਾਏ –**
"ਆਪਿ **ਛਡਾਏ** ਛੂਟੀਐ ਆਪੇ ਬਖਸਣਹਾਰੁ।"

– ਸਿਰੀ **੧,** ਅਸ ੧੫, ੨:੩ (62)

**ਛਡਾਹਿ** ----- ਮੁਕਤ ਕਰਾਵੇ, ਬਚਾ ਲਵੇ, ਛਡਾ ਲਏ
"ਓਇ ਆਪਿ ਤਰੇ ਸਭ ਕੁਟੰਬ ਸਿਉ ਤਿਨ ਪਿਛੈ ਸਭੁ ਜਗਤੁ **ਛਡਾਹਿ**।"

– ਗਉ **੪,** ਵਾਰ ੧੭ਸ, **੪,** ੧:੬ (310)

**ਹੋਰ ਰੂਪ:**

**ਛਡਾਹੀ –**
"ਸਭਿ ਜੀਅ ਤੇਰੇ ਤੂ ਸਭਸ ਦਾ ਤੂ ਸਭ **ਛਡਾਹੀ**।"

– ਗਉ **੪,** ਵਾਰ ੪:੫ (302)

**ਛਡਾਤਾ** ----- ਛੁਡਾਉਂਦਾ/ਮੁਕਤ ਕਰਾਉਂਦਾ ਹੈ
"ਹਰਿ ਨਾਮੈ ਜੇਵਡੁ ਅਵਰੁ ਨ ਸੂਝੈ ਹਰਿ ਨਾਮੋ ਅੰਤਿ **ਛਡਾਤਾ**।"

– ਵਡ **੪,** ਵਾਰ ੧੬:੩ (592)

**ਛਡਾਨਾ** ----- ਛੱਡ ਜਾਣਾ ਹੈ
"ਉਰਝਿ ਪਰੇ ਜੋ ਛੋਡਿ **ਛਡਾਨਾ**।"

– ਗਉ **੫,** ਬਾਅ ੬:੫ (251)

**ਛਡਾਵਹੁ** ---- ਛੁਡਵਾ/ਮੁਕਤ ਕਰਵਾ ਲਵੋ
"ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ।"

– ਸੋਰ **੫,** ੩੧, ੧:੧ (617)

**ਛਡਾਵਣਹਾਰਾ** – ਮੁਕਤ ਕਰਵਾਉਣ/ਛੁਡਾਵਣ ਵਾਲਾ
"ਸੋ ਐਸਾ ਹਰਿ ਸੇਵਹੁ ਮੇਰੇ ਮਨ ਹਰਿ ਅੰਤਿ **ਛਡਾਵਣਹਾਰਾ**।"

– ਬੈਰਾ **੪,** ੫, ੧:੨ (720)

**ਹੋਰ ਰੂਪ:**

**ਛਡਵਾਣਹਾਰੋ –**
"ਆਪਿ ਨਿਰਾਲਮੁ ਧੰਧੈ ਬਾਧੀ ਕਰਿ ਹੁਕਮੁ **ਛਡਾਵਣਹਾਰੋ**।"

– ਵਡ **੧,** ਅਲਾ ੪, ੨:੫ (581)

**ਛਡਾਵਨ** ---- ਛੁਡਾਉਣਾ/ਮੁਕਤ ਕਰਵਾਉਣਾ ਹੈ
"ਜਬ ਜਮੁ ਆਇ ਕੇਸ ਕੇ ਪਕਰੈ ਤਹ ਹਰਿ ਕੋ ਨਾਮੁ **ਛਡਾਵਨ**।"
- ਮਾਰੂ **ਕਬ,** ੬, ੧*:੨ (1104)

**ਛਡਾਣੀਐ** --- ਛੁਡਵਾ/ਮੁਕਾ ਦਿੰਦਾ ਹੈ, ਮੁਕਤ ਕਰ ਦਿੰਦਾ ਹੈ
"ਜਿਸ ਨੋ ਨਾਮੁ ਦੇਇ ਮੇਰਾ ਸੁਆਮੀ ਤਿਸੁ ਲੇਖਾ ਸਭੁ **ਛਡਾਵੀਐ** ਰੇ।"
- ਕੇਦਾ **੪,** ੧, ੨:੨ (1118)

**ਛਡਾਵੈ** ----- ਮੁਕਤ ਕਰਦਾ/ਛੁਡਵਾਉਂਦਾ ਹੈ
"ਮੈ ਮੂਰਖ ਹਰਿ ਨਾਮੁ **ਛਡਾਵੈ**।"
- ਗਉ **੪,** ੩੯, ੩:੩ (164)

**ਛਡਿ** ------ ਛਡ ਕੇ, ਤਿਆਗ ਕੇ
"ਜੋ ਘਰੁ **ਛਡਿ** ਗਵਾਵਣਾ ਸੋ ਲਗਾ ਮਨ ਮਾਹਿ।"
- ਸਿਰੀ **੫,** ੭੩, ੩:੧ (43)

"ਸਭੇ **ਛਡਿ** ਸਿਆਣਪਾ ਗੁਰ ਕੀ ਪੈਰੀ ਪਾਹਿ।"
- ਸਿਰੀ **੫,** ੭੫, ੧*:੨ (43)

**ਹੋਰ ਰੂਪ:**

**ਛਡਿਓ –**
"**ਛਡਿਓ** ਹਭੁ ਆਪੁ ਲਗੜੋ ਚਰਣਾ ਪਾਸਿ।" (ਛਡ/ਤਿਆਗ ਦਿਤਾ)
- ਜੈਤ **੫,** ਵਾਰ ੧੬ਸ, **੫,** ੨:੧ (709)

**ਛਡਿਆ –**
"ਮੈ **ਛਡਿਆ** ਸਭੋ ਧੰਧੜਾ।" ਤਿਆਗਿਆ, (ਤਿਆਗ ਦਿਤਾ)
- ਸਿਰੀ **੫,** ਅਸ ੨੫, ੮:੧ (73)

**ਛਡਿਆ** ---- (1) ਤਿਆਗਿਆ, ਵੇਖੋ 'ਛਡਿ'
(2) ਦਿਤਾ
"ਧਰਮ ਰਾਇ ਜਮਕੰਕਰਾ ਨੋ ਆਖਿ **ਛਡਿਆ** ਏਸੁ ਤਪੇ ਨੋ ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ ਹਤਿਆਰਿਆ।"
- ਗਉ **੪,** ਵਾਰ ੩੦ਸ, **੪,** ੧:੧੧ (316)

**ਛਡੀਅਨੁ** ---- ਦਿਤੇ, ਛਡੇ
"ਇਕਿ ਆਪੇ ਆਪਿ ਖੁਆਇਅਨੁ ਦੂਜੈ **ਛਡਿਅਨੁ** ਲਾਇ।"
- ਸਿਰੀ **੩,** ੫੮, ੪:੨ (36)

**ਛਡੀਆ** ---- (1) ਦਿਤੀ ਸੀ, ਛਡੀ ਸੀ
"ਖੋਜੀ ਲਧਮੁ ਖੋਜੁ **ਛਡੀਆ** ਉਜਾੜਿ।"
- ਗੂਜ **੫,** ਵਾਰ ੧੨ਸ, **੫,** ੨:੧ (521)

(2) ਤਿਆਗ ਦੇਈਏ
"ਕੂੜਾ ਲਾਲਚੁ **ਛਡੀਐ** ਹੋਇ ਇਕ ਮਨਿ ਅਲਖੁ ਧਿਆਈਐ।"
- ਆਸਾ **੧,** ਵਾਰ ੧੦:੨ (468)

**ਹੋਰ ਰੂਪ:**

**ਛਡੇ –**
"ਇਹੁ ਮਨੂਆ ਅਤਿ ਸਬਲ ਹੈ **ਛਡੇ** ਨ ਕਿਤੈ ਉਪਾਇ।" (ਤਿਆਗੇ, ਛਡ ਦੇਵੇ)
– ਸਿਰੀ **੩,** ੫੧, ੪:੧ (33)

**ਛਡੈ –**
"ਕਹਿਆ ਸਬਦੁ ਨ ਮਾਨਈ ਹਉਮੈ **ਛਡੈ** ਨ ਕੋਇ।"
– ਰਾਮ **੩,** ਵਾਰ ੪ਸ, **੩,** ੨:੨ (948)

**ਛੰਤ** ------- ਵਡਿਆਈ/ਗੁਣਾਂ ਦਾ ਗੀਤ
"ਛਾਤੀ ਸੀਤਲ ਮਨੁ ਸੁਖੀ **ਛੰਤ** ਗੋਬਿਦ ਗੁਨ ਗਾਇ।"
– ਗਉ **੫,** ਬਾਅ ੨੩ਸ:੧ (254)

**ਛਤਰੀਆ** --- ਛੱਤਰ
"ਤਲੈ ਕੁੰਚਰੀਆ ਸਿਰਿ ਕਨਿਕ **ਛਤਰੀਆ**।"
– ਆਸਾ **੫,** ੫੫, ੨:੧ (385)

**ਛਤਰੇ** ------ ਛੱਤੇ ਹੋਏ, ਜਿੰਨਾਂ ਉਪਰ ਛੱਤ ਹੈ
"**ਛਤੜੇ** ਬਾਜਾਰ ਸੋਹਨਿ ਵਿਚਿ ਵਪਾਰੀਏ।"
– ਰਾਮ **੫,** ਵਾਰ ੧੯ਸ, **੫,** ੧:੧ (965)

**ਛੰਤਾ** ------ ਵਡਿਆਈ/ਸਿਫਤ/ਗੁਣਾਂ ਦੇ ਗੀਤ
"ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹ ਹਰਿ ਗੁਣ **ਛੰਤਾ**।"
– ਸੋਰ **੪,** ਵਾਰ ੨੦:੧ (650)

**ਛਤਾਰਾ** ----- (ਸੰ. छत्र) ਛਤਰਾ, ਭੇਡੂ, ਮੀਂਢਾ
"ਬਿਨੁ ਸਿਮਰਨ ਜੈਸੇ ਸੀਙ **ਛਤਾਰਾ**।"
– ਗਉ **੫,** ੭, ੪:੧ (239)

**ਛਤਿ** ------ ਮਕਾਨ ਦਾ ਉਪਰਲਾ ਢਕਾਉ
"ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ **ਛਤਿ**।"
– ਸਾਰ **੪,** ਵਾਰ ੧ਸ, **੨,** ੧:੧ (1237)

**ਛਤੀਹ** ----- ਗਿਣਤੀ ਦੀ ਇਕ ਇਕਾਈ, ਪੈਂਤੀ ਤੋਂ ਬਾਅਦ ਤੇ ਸੈਂਤੀ ਤੋਂ ਪਹਿਲਾਂ ਦੀ ਇਕਾਈ
"**ਛਤੀਹ** ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ।" (ਭਾਵ ਕਈ ਪ੍ਰਕਾਰ ਦੇ)
– ਸਿਰੀ **੧,** ੭, ੧:੩ (16)

"**ਛਤੀਹ** ਜੁਗ ਗੁਬਾਰੁ ਸਾ ਆਪੇ ਗਣਤ ਕੀਨੀ।" (ਭਾਵ ਅਨੇਕ)
– ਰਾਮ **੩,** ਵਾਰ ੭:੧ (949)

**ਛਤੁ** ------- (ਸੰ. छत्त्र) ਛਤਰ
"ਏਕੁ ਸਾਹਿਬੁ ਸਿਰਿ **ਛਤੁ** ਦੂਜਾ ਨਾਹਿ ਕੋਇ।"
– ਆਸਾ **੫,** ੧੦੯, ੧:੨ (398)

**ਛਤ੍ਰ** ------- ਛੱਤਰ, ਰਾਜਿਆਂ ਦਾ ਰਾਜ ਦਾ ਚਿੰਨ੍ਹ
"ਪਾਤਿਸਾਹੁ **ਛਤ੍ਰ** ਸਿਰ ਸੋਊ।"
– ਗਉ **੫,** ਬਾਅ ੩੭:੭ (258)

**ਛਤ੍ਰਧਾਰ** ---- ਛੱਤਰ ਦੇ ਧਾਰਨ ਵਾਲਾ ਰਾਜਾ
"**ਛਤ੍ਰਧਾਰ** ਬਾਦਿਸਾਹੀਆ ਵਿਚਿ ਸਹਸੇ ਪਰੀਆ।"
- ਸਿਰੀ **੫,** ੭੨, ੧:੨ (42)

**ਛਤ੍ਰਪਤਿ** ---- ਛੱਤਰਧਾਰੀ ਅਰਥਾਤ ਪ੍ਰਤਾਪੀ
"ਕਬਹੂ ਰਾਜਾ **ਛਤ੍ਰਪਤਿ** ਕਬਹੂ ਭੇਖਾਰੀ।"
- ਗਉ **ਕਬ,** ੧੩, ੨:੨ (326)
"ਛਛਾ ਇਹੈ **ਛਤ੍ਰਪਤਿ** ਪਾਸਾ।" (ਭਾਵ ਬਾਦਸ਼ਾਹ ਹਰੀ)
- ਗਉ **ਕਬ,** ਬਾਅ ੧੩:੧ (340)
"ਸਗਲ **ਛਤ੍ਰਪਤਿ** ਏਕੋ ਠਾਕੁਰੁ ਕਉਨੁ ਸਮਸਰਿ ਲਾਵਉ।" (ਪ੍ਰਤਾਪੀ ਰਾਜਾ)
- ਆਸਾ **੫,** ੧੨੧, ੧*:੨ (401)

**ਹੋਰ ਰੂਪ:**

**ਛਤ੍ਰਪਤੀ –**
"ਕਬੀਰ ਹੈ ਗੇ ਬਾਹਨ ਸਘਨ ਘਨ **ਛਤ੍ਰਪਤੀ** ਕੀ ਨਾਰਿ।" (ਪ੍ਰਤਾਪੀ ਰਾਜਾ)
- ਸਲੋ **ਕਬ,** ੧੫੯:੧ (1373)

**ਛਤ੍ਰ** ------- ਛੱਤਰ, ਰਾਜਿਆਂ ਦੀ ਪ੍ਰਤਾਪੀ ਦਾ ਚਿੰਨ੍ਹ
"ਤਾਜ ਕੁਲਹ ਸਿਰਿ **ਛਤ੍ਰ** ਬਨਾਵਉ।"
- ਗਉ **੧,** ਅਸ ੧੦, ੬:੨ (225)

**ਛੰਦ** ------- (1) ਖੁਸ਼ੀ ਦੇ ਗੀਤ
"ਗੂੰਗਾ ਬਕਤ ਗਾਵੈ ਬਹੁ **ਛੰਦ**।"
- ਰਾਮ **੫,** ਅਸ ੪, ੪:੨ (914)
(2) (ਸੰ. छन्दस्) ਵੇਦ
"ਬ੍ਰਹਮਾਦਿਕ ਸਿਵ **ਛੰਦ** ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ।"
- ਸਮੁ **੫,** ੭*:੧ (1388)

**ਛਦਮ** ------ ਛਲ (ਬਾਵਨ) ਰੂਪ, (ਸ਼ਬਦਾਰਥ) ਲੁਕਾਉ ਛਪਾਉ (ਮਹਾਨਕੋਸ਼) ਛਲ ਅਰਥਾਤ ਛਪਾਣਾ (ਗੁਰੂ ਗਿਰਾਰਥ)
"ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ **ਛਦਮ** ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ।"
- ਸਵ **੪,** ਗਯੰ ੭:੩ (1402)

**ਛੰਦਾ** ------ ਮੁਹਛੰਗੀ, ਮੁਥਾਜੀ, ਹੋਰ ਵੇਖੋ 'ਛੰਦੇ' (2) ਇਛਾ ਅਭਿਲਾਸ਼ਾ (ਮਹਾਨਕੋਸ਼)
"ਯਾਰ ਵੇ ਪਿਰੁ ਆਪਣ ਭਾਣਾ ਕਿਛੁ ਨੀਸੀ **ਛੰਦਾ।**"
- ਜੈਤ **੫,** ਛੰਤ ੧, ੩:੧ (703)

**ਛੰਦ** ------- (1) ਛੰਦ/ਕਾਵਿ ਬੰਦ ਵਿਚ
"ਤੀਨਿ **ਛੰਦੇ** ਖੇਲੁ ਆਛੈ।"
- ਟੋਡੀ **ਨਾਮ,** ੩, ੧*:੧ (718)
(2) ਮੁਹਥਾਜੀ (ਸ਼ਬਦਾਰਥ) ਬੰਧਨ (ਮਹਾਨਕੋਸ਼)
"ਧਰਮ ਰਾਇ ਕੀ ਕਾਣਿ ਚੁਕਾਈ ਸਭਿ ਚੂਕੇ ਜਮ ਕੇ **ਛੰਦੇ**।"

- ਬਿਲਾ **੪,** ੬, ੧:੨ (800)

**ਛਨਹਰੀ** ---- ਛੰਨ (ਗੁਪਤ) ਨੂੰ ਬਾਹਰ ਲਿਆਉਣ ਵਾਲੀ
"ਪਗ ਨੇਵਰ ਛਨਕ **ਛਨਹਰੀ।**"
- ਗੋਂਡ **ਕਬ,** ੮, ੩:੨ (872)

**ਛਨਕ** ------ ਝਾਂਜਰ ਦੀ ਛਨ ਛਨ ਦੀ ਆਵਾਜ਼
"ਪਗ ਨੇਵਰ **ਛਨਕ** ਛਨਹਰੀ।"
- ਗੋਂਡ **ਕਬ,** ੮, ੩:੨ (872)

**ਛਨਿਛਰਵਾਰਿ** - ਹਫਤੇ ਦਾ ਛੇਵਾਂ ਦਿਨ
"**ਛਨਿਛਰਵਾਰਿ** ਸਉਣ ਸਾਸਤ ਬੀਚਾਰੁ।"
- ਬਿਲਾ **੩,** ਵਾਰ ੧, ੮:੧ (841)

**ਛੰਨੀ** ------ ਢਕੀ/ਲੁਕੀ ਹੋਈ
"ਗੁਝੀ **ਛੰਨੀ** ਨਾਹੀ ਬਾਤ।"
- ਆਸਾ **੫,** ੧੦੧, ੪:੩ (396)

**ਛਪਸਿ** ----- ਛਪਦਾ, ਲੁਕਦਾ
"**ਛਪਸਿ** ਨਾਹਿ ਕਛੁ ਕਰੈ ਛਪਾਇਆ।"
- ਗਉ **੫,** ਸੁਖ ੪, ੫:੪ (267)

**ਛਪਹਿ** ----- ਛਪਦਾ, ਲੁਕਿਆ ਰਹਿੰਦਾ
"ਨਾਨਕ ਜਿਨ ਅੰਦਰਿ ਸਚੁ ਹੈ ਸੇ ਜਨ **ਛਪਹਿ** ਨ ਕਿਸੈ ਦੇ ਛਪਾਏ।"
- ਬਿਲਾ **੪,** ਵਾਰ ੪ਸ, **੩,** ੧:੭ (850)

**ਛਪਨ** ------ ਛਪੰਜਾ, ਗਿਣਤੀ ਦੀ ਇਕ ਇਕਾਈ
"**ਛਪਨ** ਕੋਟਿ ਜਾ ਕੇ ਖੇਲ ਖਾਸੀ।"
- ਭੈਰ **ਕਬ,** ੧੫, ੧:੪ (1161)

**ਛਪਰਾ** ----- ਛਪਰ
"ਬਾਝੁ ਥੂਨੀਆ **ਛਪਰਾ** ਥਾਮ੍ਹਿਆ ਨੀਘਰਿਆ ਘਰੁ ਪਾਇਆ ਰੇ।" (ਸਰੀਰ ਰੂਪੀ)
- ਆਸਾ **੫,** ੪੪, ੨:੧ (381)

**ਹੋਰ ਰੂਪ:**

**ਛਪਰਿ** -
"ਕਿਚਰੁ ਝਤਿ ਲਘਾਈਐ **ਛਪਰਿ** ਤੁਟੈ ਮੇਹੁ।"
- ਸਲੋ **ਫਰ,** ੧੮:੨ (1378)

**ਛਪੜਿ** ----- ਟੋਭਾ, ਕਚਾ ਤਲਾ
"ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ **ਛਪੜਿ** ਨਾਤੈ ਸਗਵੀ ਮਲੁ ਲਾਏ।"
- ਮਾਝ **੧,** ਵਾਰ ੫ਸ, **੪,** ੨:੩ (140)
"**ਛਪੜਿ** ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥਿ।" (ਭਾਵ ਦੰਭੀ ਗੁਰੂ)
- ਸਲੋ **ਫਰ,** ੫੩:੨ (1380)

**ਹੋਰ ਰੂਪ:**

**ਛਪੜੀ –**
"ਕਿਆ ਬਗੁ ਬਪੁੜਾ **ਛਪੜੀ** ਨਾਇ।"
– ਧਨਾ **੧,** ਅਸ, ੧, ੧*:੧ (685)

**ਛਪਾਇਓ** --- ਲੁਕਾਇਆ
"ਜਿਨਿ ਹਰਿ ਪਾਇਓ ਤਿਨਹਿ **ਛਪਾਇਓ।**"
– ਧਨਾ **ਨਾਮ,** ੧, ੧*:੨ (718)

**ਛਪਾਇਆ** --- (1) ਲੁਕੋ, ਓਲਾ
"ਛਪਸਿ ਨਾਹਿ ਕਛੁ ਕਰੈ **ਛਪਾਇਆ**।"
– ਗਉ **੫,** ਸੁਖ ੪, ੫:੪ (267)

(2) ਲੁਕਾਇਆ
"ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ **ਛਪਾਇਆ**।"
– ਆਸਾ **੫,** ੪੨, ੩:੨ (381)

"ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ **ਛਪਾਇਆ।**" (ਲੁਕਾਣ ਨਾਲ)
– ਸੋਰ **ਭੀਖ,** ੨, ੧:੨ (659)

**ਛਪਾਇਨਿ** --- ਛੁਪਾਉਂਦੇ/ਲੁਕਾਉਂਦੇ ਹਨ
"ਓਇ ਅਗੈ ਪਿਛੈ ਬਹਿ ਮੁਹੁ **ਛਪਾਇਨਿ** ਨ ਰਲਨੀ ਖੋਟੇਆਰੇ।"
– ਗਉ **੪,** ਵਾਰ ੨੧ਸ, **੪,** ੧:੪ (312)

**ਛਪਾਈ** ----- ਛੁਪਾ/ਲੁਕੋ ਲੈਣਾ
"ਕਰਤ ਬੁਰਾਈ ਮਾਨੁਖ ਤੇ **ਛਪਾਈ** ਸਾਖੀ ਭੂਤ ਪਵਾਨ।"
– ਸਾਰ **੫,** ੨, ੧*:੨ (1202)

**ਹੋਰ ਰੂਪ:**

**ਛਪਾਈਆ –**
"ਤਸਿ ਦੇਵੈ ਆਪਿ ਦਇਆਲੁ ਨ ਛਪੈ **ਛਪਾਈਆ**।" (ਛਪਾਣ ਨਾਲ)
– ਸਾਰ **੪,** ਵਾਰ ੩੪:੨ (1250)

**ਛਪਾਏ** –
"ਸਾਚੁ ਨ ਛਪੈ ਜੇ ਕੋ ਰਖੈ **ਛਪਾਏ**।" (ਛਪਾ ਕੇ)
– ਗਉ **੩,** ਅਸ ੬, ੫:੨ (232)

**ਛਪਾਨੀ** –
"ਮੁਕਤਿ ਕੀ ਬਰੀਆ ਕਹਾ **ਛਪਾਨੀ**।" (ਛਪ ਜਾਂਦੀ/ਲੁਕ ਜਾਂਦੀ ਹੈ)
– ਗੋਂਡ **ਨਾਮ,** ੬, ੪:੨ (874)

**ਛਪਾਵੈ** –
"ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ **ਛਪਾਵੈ**।"
– ਗਉ **੧,** ੧੭, ੩:੨ (156)

**ਛਪਿ** ------ ਲੁਕ, ਛੁਪ
"ਬੰਧਨ ਖੋਲਨਿ੍ ਸੰਤ ਦੂਤ ਸਭਿ ਜਾਹਿ **ਛਪਿ**।"
– ਗੂਜ **੫,** ਵਾਰ ੮:੪ (520)

"ਬਲਬੰਚ **ਛਪਿ** ਕਰਤ ਉਪਾਵਾ ਪੇਖਤ ਸੁਨਤ ਪ੍ਰਭ ਅੰਤਰਜਾਮੀ।"

- ਸਮੁ **੫**, ੧*:੫ (1387)

**ਛਪਿਆ** ---- ਲੁਕਿਆ, ਗੁਝਾ ਰਿਹਾ
"ਪ੍ਰਗਟ ਭਏ ਨਾਨਕ ਨਹ **ਛਪਿਆ**।"
- ਗਉ **੫**, ਬਾਅ ੨੧:੮ (254)

**ਹੋਰ ਰੂਪ:**

**ਛਪੇ** –
"ਗੁਰ ਕ੍ਰਿਪਾਲ ਜਬ ਭਏ ਤ ਅਵਗੁਣ ਸਭਿ **ਛਪੇ**।" (ਲੁਕ ਗਏ)
- ਜੈਤ **੫**, ਵਾਰ ੧੯:੨ (710)

**ਛਪੈ** –
"ਸਾਚੁ ਨ **ਛਪੈ** ਜੇ ਕੋ ਰਖੈ ਛਪਾਏ।" (ਲੁਕਦਾ, ਛੁਪਦਾ)
- ਗਉ **੩**, ਅਸ ੬, ੫:੨ (232)

**ਛਬਿ** ------ (ਫਾ. ਸ਼ਬ) ਰਾਤ ਨੂੰ (ਮਹਾਨਕੋਸ਼) ਰੋਅਬਦਾਬ, ਦਬਦਬਾ (ਸ਼ਬਦਾਰਥ)
"ਪਾਹਰੂਅਰਾ **ਛਬਿ** ਚੋਰੁ ਨ ਲਾਗੈ।"
- ਆਸਾ **੧**, ੨੦, ੪:੨ (355)

**ਛਬੀਲਾ** ----- ਛਬੀ ਵਾਲਾ ਭਾਵ ਸੁੰਦਰ
"ਪਿਰੁ ਛੈਲੁ **ਛਬੀਲਾ** ਛਡਿ ਗਵਾਇਓ ਦੁਰਮਤਿ ਕਰਮਿ ਵਿਹੂਣੀ।"
- ਰਾਮ **੫**, ਵਾਰ ੬ਸ, **੫**, ੧:੫ (959)

**ਹੋਰ ਰੂਪ:**

**ਛਬੀਲੀ** –
"ਸੁੰਦਰ ਬਚਨ ਤੁਮ ਸੁਣਹੁ **ਛਬੀਲੀ** ਪਿਰੁ ਤੈਡਾ ਮਨ ਸਾਧਾਰਣੁ।" (ਹੇ ਸੁੰਦਰੀ)
- ਰਾਮ **੫**, ਵਾਰ ੬ਸ, **੫**, ੧:੨ (959)

**ਛਮਿ ਛਰੀ** --- ਪ੍ਰਿਥਵੀ ਉਪਰ ਫਿਰਨ ਵਾਲੇ, ਪਿਤਰ
"ਇਕ ਲੋਕੀ ਹੋਰੁ **ਛਮਿਛਰੀ** ਬ੍ਰਾਹਮਣੁ ਵਟਿ ਪਿੰਡੁ ਖਾਇ।"
- ਆਸਾ **੧**, ੩੨, ੪:੧ (358)

**ਛਰਿਆ** ---- ਛਡੇ ਹੋਏ ਹਨ
"ਊਡੈ ਉਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ **ਛਰਿਆ**।"
- ਗੂਜ **੫**, ੧, ੩:੧ (495)

**ਛਲ** ------- (1) ਕਪਟ, ਧੋਖਾ
"ਅਨਿਕ ਬੰਚ ਬਲ **ਛਲ** ਕਰਹੁ ਮਾਇਆ ਏਕ ਉਪਾਵ।"
- ਗਉ **੫**, ਬਾਅ ੩੩:੨ (257)

**ਹੋਰ ਰੂਪ:**

**ਛਲੰ** –
"ਸੰਚੰਤਿ ਬਿਖਿਆ **ਛਲੰ** ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ।"
- ਜੈਤ **੫**, ਵਾਰ ੧੦ਸ, **੫**, ੧:੨ (708)

(2) ਛਲਵਾਨ, ਛਲੀ

"**ਛਲ** ਬਪੁਰੀ ਇਹ ਕਉਲਾ ਡਰਪੈ ਅੰਤਿ ਡਰਪੈ ਧਰਮ ਰਾਇਆ।"
- ਮਾਰੂ **੫,** ੧, ੩:੨ (999)

**ਛਲਨ** ------ ਛਲਨ ਵਾਲਾ
"ਬਲਿਹਿ **ਛਲਨ** ਸਬਲ ਮਲਨ ਭਗ੍ਤਿ ਫਲਨ ਕਾਨ੍ ਕੁਆਰ ਨਿਹਕਲੰਕ ਬਜੀ ਡੰਕ ਚੜ੍ਹੂ ਦਲ ਰਵਿੰਦ ਜੀਉ।"
- ਸਵ **੪,** ਗਯੰ ੯:੨ (1403)

**ਛਲਨਾ** ----- ਛਲਿਆ ਜਾ ਸਕਨਾ
"ਆਪ ਹੀ ਅਛਲੁ ਨ ਜਾਈ **ਛਲਨਾ**।"
- ਬਿਲਾ **੫,** ੭, ੨:੨ (803)

**ਛਲਾ** ------ ਛਲਿਆ, ਗਿਆ
"ਗਾਵਹਿ ਸਨਕਾਦਿ ਸਾਧ ਸਿਧਾਦਿਕ ਮੁਨਿ ਜਨ ਗਾਵਹਿ ਅਛਲ **ਛਲਾ**।"
- ਸਵ **੧,** ੩:੨ (1389)

**ਛਲਾਈ** ----- ਛਲਨ ਲਗਿਆਂ
"ਅਛਲ **ਛਲਾਈ** ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ।"
- ਸਿਰੀ **੧,** ੩੩, ੧:੧ (25)

**ਛਲਿਓ** ----- (ਤੂੰ) ਛਲਿਆ
"ਸਤਜੁਗਿ ਤੈ ਮਾਣਿਓ **ਛਲਿਓ** ਬਲਿ ਬਾਵਨ ਭਾਇਓ।"
- ਸਵ **੧,** ੭:੧ (1390)

**ਛਲੀ** ------ ਛਲ ਲਈ
"ਕਉਲਾ ਬਪੁਰੀ ਸੰਤੀ **ਛਲੀ**।"
- ਆਸਾ **੫,** ੮੮, ੩:੪ (392)
"ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ **ਛਲੀ** ਰੇ।" (ਛਲਿਆ ਹੈ)
- ਆਸਾ **੫,** ੧੩੨, ੧:੨ (404)

**ਛਲੀਆ** ---- (1) ਧੋਖਾ ਦੇਣ ਵਾਲਾ, ਕਪਟੀ
"ਮਾਇਆ **ਛਲੀਆ** ਬਿਕਾਰ ਬਿਖਲੀਆ।"
- ਆਸਾ **੫,** ੫੫, ੪:੧ (385)

(2) ਛਲ ਲਿਆ, ਧੋਖੇ ਨਾਲ ਠਗ ਲਿਆ
"ਜਿਨਿ ਬ੍ਰਹਮਾ ਬਿਸਨੁ ਮਹਾਦੇਉ **ਛਲੀਆ**।"
- ਆਸਾ **ਕਬ,** ੧੯, ੧:੨ (480)

**ਹੋਰ ਰੂਪ:**

**ਛਲੀਐ** –
"ਕਿਉ ਪਇਆਲਿ ਜਾਇ ਕਿਉ **ਛਲੀਐ** ਜੇ ਬਲਿ ਰੂਪੁ ਪਛਾਨੈ।" (ਛਲਿਆ ਜਾਂਦਾ)
- ਪ੍ਰਭਾ **੧,** ਅਸ ੪, ੩:੨ (1344)

**ਛਲੁ** ------- ਕਪਟ, ਧੋਖਾ
"ਇਕਿ ਵਲੁ **ਛਲੁ** ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ।"

- ਸਿਰੀ **੪,** ਵਾਰ ੮:੨ (85)

"ਮਾਈ ਮਾਇਆ **ਛਲੁ**।"

- ਟੋਡੀ **੫,** ੨੬, ੧*:੧ (717)

**ਛਲੇ** ------- ਕਪਟ/ਧੋਖੇ ਵਿਚ ਆਏ ਹੋਏ

"ਰੂਪ ਰੰਗ ਸੁਗੰਧ ਭੋਗ ਤਿਆਗਿ ਚਲੇ ਮਾਇਆ **ਛਲੇ** ਕਨਿਕ ਕਾਮਿਨੀ।"

- ਰਾਮ **੫,** ੬੦, ੧*:੧ (901)

**ਛਲੈ** ------- ਛਲਿਆ ਜਾ ਸਕਦਾ, ਧੋਖੇ ਵਿਚ ਲਿਆਂਦਾ ਜਾ ਸਕਦਾ

"ਅਛਲ ਛਲਾਈ ਨਹ **ਛਲੈ** ਨਹ ਘਾਉ ਕਟਾਰਾ ਕਰਿ ਸਕੈ।"

- ਸਿਰੀ **੧,** ੩੩, ੧:੧ (25)

"ਹਰਿ ਸੰਗਿ ਰਾਤੇ ਮਾਇਆ ਨਹੀ **ਛਲੈ**।" (ਛਲਦੀ, ਧੋਖਾ ਦੇਂਦੀ)

- ਗਉ **੫,** ੧੦੯, ੧:੨ (201)

(2) ਛਲ ਰੂਪ ਭਾਵ ਬਿਨਸਨਹਾਰ, ਵਿਨਾਸ਼ ਹੋਣ ਵਾਲੇ

"ਇਸਟ ਮੀਤ ਜਾਣੁ ਸਭ **ਛਲੈ**।"

- ਰਾਮ **੫,** ੨੨, ੧:੩ (889)

**ਛਵਾਈ** ----- ਬਣਵਾਇਆ ਹੈ, ਛਤਾਉਣਾ

"ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ **ਛਵਾਈ** ਹੋ।"

- ਸੋਰ **ਨਾਮ,** ੨, ੧:੧ (657)

**ਛਵਾਵੈ** ----- ਬਣਵਾਉਂਦਾ, ਛਤਾਉਂਦਾ

"ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ **ਛਵਾਵੈ** ਹੋ।"

- ਸੋਰ **ਨਾਮ,** ੨, ੨:੧ (657)

**ਛਡਾਵਣੀ** ---- ਮੁਕਤ ਕਰਾਉਣੀ

"ਸਭ ਤੇਰੀ ਤੁਧੁ **ਛਡਾਵਣੀ** ਸਭ ਤੁਧੈ ਲਾਗੈ।"

- ਮਾਰੂ **੩,** ਵਾਰ ੧੨:੫ (1090)

**ਛਾਉ** ------ (1) ਛਾਂ, ਸਾਇਆ

"ਮਨਮੁਖ ਉਭੇ ਸੁਕਿ ਗਏ ਨਾ ਫਲੁ ਤਿੰਨਾ **ਛਾਉ**।"

- ਸਿਰੀ **੩,** ਅਸ ੨੦, ੪:੧ (66)

**ਹੋਰ ਰੂਪ:**

**ਛਾਂਉ** –

"ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ **ਛਾਂਉ**।"

- ਮਲਾ **੧,** ਵਾਰ ੨੨ਸ, **੧,** ੨:੪ (1288)

(2) ਆਸਰਾ (ਭਾਵ)

"ਸਭਨਾ ਜੀਆ ਇਕਾ **ਛਾਂਉ**।"

- ਸਿਰੀ **੪,** ਵਾਰ ੩ਸ, **੧,** ੧:੨ (83)

"ਸਰਬ ਪ੍ਰਤਿਪਾਲਹਿ ਸਗਲ ਸਮਾਲਹਿ ਸਗਲਿਆ ਤੇਰੀ **ਛਾਉ**।"

- ਕੇਦਾ **੫,** ੪, ੨:੧ (1120)

**ਛਾਇ** ------ ਫੈਲੀ/ਖਿਲਰੀ/ਛਾਈ ਹੈ

"ਮੁਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ **ਛਾਇ**।"

- ਚਉ **੫,** ੪:੧ (1364)

**ਹੋਰ ਰੂਪ:**

**ਛਇਓ -**

"ਕ੍ਰਿਪਾ ਨਿਧਾਨ ਸੂਖ ਕੇ ਸਾਗਰ ਜਸੁ ਸਭ ਮਹਿ ਜਾ ਕੋ **ਛਾਇਓ।**" (ਫੈਲਿਆ ਹੈ)

- ਸਾਰ **੫,** ੬੬, ੧:੧ (1217)

**ਛਾਇਆ ----** (1) ਅਕਸ, ਪ੍ਰਤਿਬਿੰਬ

"ਆਪੇ ਮਾਇਆ ਆਪੇ **ਛਾਇਆ**।" (ਭਾਵ ਜੀਵਾਤਮਾ)

- ਮਾਝ **੩,** ਅਸ ੨੭, ੫:੧ (125)

"ਸਭੁ ਜਗੁ ਦੇਖਿਆ ਮਾਇਆ **ਛਾਇਆ**।" (ਮਾਇਆ ਦੇ ਅਕਸ (ਪਰਦੇ) ਹੇਠਾਂ)

- ਆਸਾ **੧,** ੧੭, ੪:੩ (354)

**ਹੋਰ ਰੂਪ:**

**ਛਾਇਐ -**

"ਤੂੰ ਸਭਨਾ ਕਾ ਖਸਮੁ ਸਭ ਤੇਰੀ **ਛਾਇਐ**।"

- ਗੂਜ **੫,** ਵਾਰ ੮:੮ (520)

(2) ਫੈਲਿਆ, ਖਿਲਰਿਆ

"ਸਾਵਣਿ ਵਰਸੁ ਅੰਮ੍ਰਿਤਿ ਜਗੁ **ਛਾਇਆ** ਜੀਉ।"

- ਗਉ **੪,** ੬੫, ੪:੧ (173)

"ਰਾਰੈ ਰੂਪਿ ਨਿਰਾਲਮੁ ਬੈਠਾ ਨਦਰਿ ਕਰੇ ਵਿਚਿ **ਛਾਇਆ**।" (ਪ੍ਰਵੇਸ਼ ਕਰਕੇ)

- ਆਸਾ **੧,** ੮, ੩:੨ (351)

"ਜਪਿ ਏਕ ਪ੍ਰਭੂ ਅਨੇਕ ਰਵਿਆ ਸਰਬ ਮੰਡਲ **ਛਾਇਆ।**" (ਵਿਆਪਕ)

- ਸੂਹੀ **੫,** ਛੰਤ ੮, ੪:੩ (782)

"ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ **ਛਾਇਆ** ਰਾਮ।" (ਪਸਰਿਆ)

- ਸੂਹੀ **੫,** ਛੰਤ ੧੦, ੧:੨ (783)

(3) ਛਤਿਆ ਹੋਇਆ (ਮਹਾਨਕੋਸ਼)

"ਊਚੇ ਮੰਦਰ ਸੁੰਦਰ **ਛਾਇਆ**।"

- ਗਉ **੫,** ੭੧, ੧:੨ (175)

"ਅਵਗਣ ਮਾਰਿ ਗੁਣੀ ਘਰੁ **ਛਾਇਆ** ਪੂਰੈ ਪੁਰਖਿ ਬਿਧਾਤੈ।" (ਛਤਿਆ)

- ਸੂਹੀ **੧,** ਛੰਤ ੩, ੨:੪ (765)

(4) ਪਰਛਾਵਾਂ ਭਾਵ ਅਸਰ

"ਸਾਚ ਮਹਲਿ ਗੁਰਿ ਅਲਖੁ ਲਖਾਇਆ ਨਿਹਚਲ ਮਹਲੁ ਨਹੀ **ਛਾਇਆ** ਮਾਇਆ।" (ਮਾਇਆ ਦਾ ਅਸਰ)

- ਗਉ **੧,** ਅਸ ੧੫, ੮:੧, ੨ (228)

(5) ਛਾਂ, ਸਾਇਆ ਭਾਵ ਚਲਾਇਮਾਨ, ਨਾਸ਼ਮਾਨ

"ਬਿਰਖ ਕੀ **ਛਾਇਆ** ਸਿਉ ਰੰਗੁ ਲਾਵੈ।"

- ਗਉ **੫,** ਸੁਖ ੫, ੩:੩ (268)

"ਧਨੁ ਜੋਬਨੁ ਆਕ ਕੀ **ਛਾਇਆ** ਬਿਰਧਿ ਭਏ ਦਿਨ ਪੁੰਨਿਆ।"

- ਧਨਾ **੧,** ਛੰਤ ੩, ੧:੫ (689)

(6) ਛਾਂ ਭਾਵ ਅਵਿਦਿਆ
"ਛਛੈ **ਛਾਇਆ** ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ।"
- ਆਸਾ **੧,** ਪਟੀ ੧੦:੧ (433)
"ਹਉ ਵਿਚਿ ਮਾਇਆ ਹਉ ਵਿਚਿ **ਛਾਇਆ।**" (ਭਰਮ, ਅਵਿਦਿਆ)
- ਆਸਾ **੧,** ਵਾਰ ੭ਸ, **੧,** ੧:੧੩ (466)
"ਨਾ ਤਦਿ ਮਾਇਆ ਮਗਨੁ ਨ **ਛਾਇਆ** ਨਾ ਸੂਰਜ ਚੰਦ ਨ ਜੋਤਿ ਅਪਾਰ।"
(ਅਗਿਆਨਤਾ ਦਾ ਹਨੇਰਾ)
- ਗੂਜ **੧,** ਅਸ ੨, ੩:੧ (504)
(7) ਸੁਆਹ
"ਨਿੰਦਕ ਕੈ ਮੁਖਿ **ਛਾਇਆ**।"
- ਸੋਰ **੫,** ੮੪, ੧:੨ (629)
(8) ਛਾਇਆ ਭਾਵ ਓਟ, ਆਸਰਾ
"**ਛਾਇਆ** ਪ੍ਰਭਿ ਛਤ੍ਰਪਤਿ ਕੀਨ੍ਹੀ ਸਗਲੀ ਤਪਤਿ ਬਿਨਾਸੀ ਰਾਮ।"
- ਸੂਹੀ **੫,** ਅਸ ਛੰਤ ੭, ੩:੧ (781)
(9) ਭਰਮ, ਚਲਾਇਮਾਨ ਭਾਵ ਮਾਇਆ
"**ਛਾਇਆ** ਛੂਛੀ ਜਗਤੁ ਭੁਲਾਨਾ।"
- ਰਾਮ **੧,** ਓਅੰ ੨੪:੫ (932)
(10) ਪਸਾਰਾ, ਵਰਤਾ (ਭਾਵ)
"ਰਜ ਤਮ ਸਤ ਕਲ ਤੇਰੀ **ਛਾਇਆ।**"
- ਮਾਰੂ **੧,** ਸੋਲਾ ੧੮, ੨:੧ (1038)
(11) ਛਾਂ
"ਰਥੁ ਫਿਰੈ **ਛਾਇਆ** ਧਨ ਤਾਕੈ ਟੀਡੁ ਲਵੈ ਮੰਝਿ ਬਾਰੇ।"
- ਤੁਖਾ **੧,** ਬਾਰਾ ੮:੪ (1108)

**ਛਾਇਯਉ** --- ਫੈਲਿਆ/ਪਸਰਿਆ ਹੋਇਆ
"ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ ਜਸੁ ਜਗਤ੍ਰ ਪਰਿ **ਛਾਇਯਉ**।"
- ਸਵ **੪,** ਬਲ ੩:੩ (1405)

**ਛਾਇਲੈ** ----- ਛਾਪੀ ਹੋਈ ਚਾਦਰ/ਕਪੜਾ, ਛੀਟ
"ਕਾਹੈ ਛੀਪਹੁ **ਛਾਇਲੈ** ਰਾਮ ਨ ਲਾਵਹੁ ਚੀਤੁ।"
- ਸਲੋ **ਕਬ,** ੨੧੨:੨ (1375)

**ਛਾਈ** ------ (1) ਸੁਆਹ
"ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ **ਛਾਈ।**"
- ਮਾਝ **੧,** ਵਾਰ ੨੬ਸ, **੧,** ੧:੨੫ (150)
(2) ਛਾਇਆ, ਪਰਛਾਵਾਂ, ਛਾਂ
"ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ **ਛਾਈ**।"
- ਗਉ **੯,** ੨, ੨:੧ (219)

**ਹੋਰ ਰੂਪ:**

**ਛਾਏ** -
"ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰਵਰ ਕੀ **ਛਾਏ**।"

- ਗਉ **੫,** ੧੫੨*, ੧:੨ (212)

(3) ਅਕਸ, ਪ੍ਰਤਿਬਿੰਬ

"ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ **ਛਾਈ**।"

- ਧਨਾ **੯,** ੧, ੧:੧ (684)

(4) ਛਤ ਲਈ, ਛਤੀ

"ਜਉ ਗੁਰਦੇਉ ਤ ਛਾਪਰਿ **ਛਾਈ**।"

- ਭੈਰ **ਨਾਮ,** ੧੧, ੬:੩ (1167)

(5) ਕਾਲਖ, ਮੈਲ, ਦਾਗ

"ਮਿਲਿ ਸਾਧੂ ਸੁਖੁ ਊਪਜੈ ਲਥੀ ਸਭ **ਛਾਈ**।"

- ਬਸੰ **੫,** ਵਾਰ ੧:੪ (1193)

(6) ਖਤਮ ਹੋ ਜਾਣਾ, ਭਸਮ ਹੋ ਜਾਣਾ, ਸੁਆਹ ਹੋ ਜਾਣਾ, ਖਾਕ ਹੋ ਜਾਣਾ

"ਪੂਰਨ ਮਨਮੋਹਨ ਘਟ ਘਟ ਸੋਹਨ ਜਬ ਖਿੰਚੈ ਤਬ **ਛਾਈ**।"

- ਸਾਰ **੫,** ਛੰਤ ੧, ੨:੩ (1236)

**ਛਾਏ** ------ (1) ਛਾਂ, ਅਕਸ ਵੇਖੋ 'ਛਾਈ' (2) ਫੈਲਦਾ ਹੈ

"ਖਿਨੁ ਪੂਰਬਿ ਖਿਨੁ ਪਛਮਿ **ਛਾਏ** ਜਿਉ ਚਕੁ ਕੁਮ੍ਹਿਆਰਿ ਭਵਾਇਆ।"

- ਆਸਾ **੪,** ਛੰਤ ੮, ੨:੪ (442)

"ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ **ਛਾਏ**।" (ਫੈਲੇ ਹੋਏ ਭਾਵ ਲੱਗੇ ਹੋਏ ਹਨ)

- ਆਸਾ **ਕਬ**, ੬, ੩:੧ (477)

"ਉਨਵਿ ਘਨ **ਛਾਏ** ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ।" (ਫੈਲੇ ਹੋਏ ਹਨ)

- ਤੁਖਾ **੧,** ਬਾਰਾ ੪:੫ (1107)

(3) ਛਤੇ ਹੋਏ ਹਨ

"ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ **ਛਾਏ**।"

- ਧਨਾ **ਨਾਮ,** ੧, ੧*:੧ (692)

**ਛਾਹ** ------ ਛਾਂ

"ਅਮਲ ਨ ਮਲ ਨ **ਛਾਹ** ਨਹੀ ਧੂਪ।"

- ਗਉ **ਕਬ,** ਥਿਤੀ ੧੧:੪ (344)

**ਹੋਰ ਰੂਪ:**

**ਛਾਹੀ –**

"ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ **ਛਾਹੀ**।"

- ਸਾਰ **੯,** ੨, ੧:੨ (1231)

**ਛਾਛਿ** ------ ਲੱਸੀ

"ਸੰਤਹੁ ਮਾਖਨੁ ਖਾਇਆ **ਛਾਛਿ** ਪੀਐ ਸੰਸਾਰੁ।"

- ਸਲੋ **ਕਬ,** ੧੮:੨ (1365)

**ਛਾਜਾ** ------ ਛਾਇਆ ਹੋਇਆ, ਫੈਲਿਆ ਹੋਇਆ (ਸ਼ਬਦਾਰਥ) ਸਜਿਆ ਹੋਇਆ, ਛਬੀ ਸਹਿਤ (ਮਹਾਨਕੋਸ਼)

"ਤੇਰੋ ਜਨੁ ਹੋਇ ਸੋਇ ਕਤ ਡੋਲੈ ਤੀਨਿ ਭਵਨ ਪਰ **ਛਾਜਾ**।"

– ਬਿਲਾ **ਕਬ,** ੫, ੧:੧ (856)

**ਛਾਜੈ** ------ ਵਿਆਪਕ ਹੋ ਰਿਹਾ ਹੈ

"ਸ੍ਰਿਸਟਿ ਉਪਾਇ ਰਹੇ ਪ੍ਰਭ **ਛਾਜੈ**।"

– ਮਾਰੂ **੧,** ਸੋਲਾ ੮, ੭:੧ (1028)

**ਛਾਂਟਿ** ------ (1) ਛਡ

"ਕਿਲਬਿਖ ਕਰਤ ਕਰਤ ਪਛੁਤਾਵਹਿ ਕਬਹੁ ਨ ਸਾਕਿ **ਛਾਂਟਿ**।"

– ਸਾਰ **੫,** ੧੦੫, ੧:੨ (1224)

(2) ਚੁਣ ਕੇ

"ਸਰਨਿ ਗਹੀ ਅਚੁਤ ਅਬਿਨਾਸੀ ਕਿਲਬਿਖ ਕਾਢੇ ਹੈ **ਛਾਂਟਿ**।"

– ਮਲਾ **੫,** ੧੪, ੨:੧ (1269)

**ਛਾਡਉ** ----- ਛਡਾਂ, ਤਿਆਗਾਂ

"ਭਗਤਿ ਨ **ਛਾਡਉ** ਰਾਮ ਕੀ ਭਾਵੈ ਨਿੰਦਉ ਲੋਗੁ।"

– ਸਲੋ **ਕਬ,** ੪੫:੨ (1366)

**ਹੋਰ ਰੂਪ:**

**ਛਾਡਹੁ –**

"ਮਨ ਰੇ **ਛਾਡਹੁ** ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ।" (ਛੱਡ ਦੇ, ਤਿਆਗ ਦੇ)

– ਗਉ **ਕਬ,** ੬੮, ੧:੧ (338)

**ਛਾਡਨ** ----- ਤਿਆਗ ਕਰਨਾ, ਛਡਨਾ

"ਕਾਚ ਬਿਹਾਝਨ ਕੰਚਨ **ਛਾਡਨ** ਬੈਰੀ ਸੰਗਿ ਹੇਤੁ ਸਾਜਨ ਤਿਆਗਿ ਖਰੇ।"

– ਬਿਲਾ **੫,** ੯੬, ੧:੧ (823)

**ਛਾਡਿ** ------ (1) ਛਡ/ਤਿਆਗ (ਕਿਰਿਆ ਦਾ 'ਅਮਰ' ਰੂਪ)

"**ਛਾਡਿ** ਸਿਆਨਪ ਬਹੁ ਚਤੁਰਾਸੀ।"

– ਗਉ **੫,** ੧੨੨, ੧:੧ (190)

(2) ਛਡ ਕੇ (ਪਿਛੇ), ਛੋੜ ਕੇ

"**ਛਾਡਿ ਛਾਡਿ** ਸਗਲੀ ਗਈ ਮੂੜ ਤਹਾ ਲਪਟਾਹਿ।"

– ਗਉ **੫,** ਬਾਅ ੧੯:੬ (254)

"ਜੋਨਿ **ਛਾਡਿ** ਜਉ ਜਗ ਮਹਿ ਆਇਓ।" (ਛੱਡ ਕੇ)

– ਗਉ **ਕਬ,** ੬੨, ੧:੧ (337)

(3) ਤੋਂ ਬਿੰਨਾਂ, (ਇਸ ਨੂੰ) ਛੱਡ ਕੇ

"**ਛਾਡਿ** ਕੁਚਰਚਾ ਆਨ ਨ ਜਾਨਹਿ।"

– ਗਉ **ਕਬ,** ੪੪, ੪:੧ (332)

**ਛਾਡਿਆ** ---- ਛੱਡਿਆ, ਜਾਣ ਦਿਤਾ (ਸ਼ਪਓਰਦ)

"ਸੰਤਾ ਬਿਨੁ ਤੈ ਕੋਇ ਨ **ਛਾਡਿਆ** ਸੰਤ ਪਰੇ ਗੋਬਿੰਦ ਕੀ ਪਾਧੀ।"

**ਛਾਡਿਤ** ----- ਛਡਦੀ, ਤਿਆਗ ਦੀ, ਵਖ ਹੁੰਦੀ

"ਨਾਨਕ ਮੂਰਤਿ ਚਿਤ੍ਰ ਜਿਉ **ਛਾਡਿਤ** ਨਾਹਿਨ ਭੀਤਿ।"

– ਸਲੋ **੯,** ੩੭:੨ (1428)

"ਬਿਪਤਿ ਪਰੀ ਸਭ ਹੀ ਸੰਗੁ **ਛਾਡਿਤ** ਕੋਊ ਨ ਆਵਤ ਨੇਰੈ।" (ਛੱਡ ਗਏ)

– ਸੋਰ **੯,** ੧੨, ੧:੨ (634)

**ਛਾਡੀ** ------ ਛਡ ਦਿਤੀ, ਤਿਆਗ ਦਿਤੀ

"ਸਾਧਸੰਗਿ ਚਿੰਤ ਬਿਰਾਨੀ **ਛਾਡੀ।**"

– ਧਨਾ **੫,** ੩, ੧*:੧ (671)

**ਛਾਡੀਅਲੇ** --- ਛਡੀਆਂ/ਖੋਲ ਕੇ ਛਡੀਆਂ ਹਨ

"ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ **ਛਾਡੀਅਲੇ।**"

– ਰਾਮ **ਨਾਮ,** ੧, ੩:੧ (972)

**ਛਾਡੁ** ------ ਤਿਆਗ, ਛਡ ਦੇ

"ਸਸਾ ਸਿਆਨਪ **ਛਾਡੁ** ਇਆਨਾ।"

– ਗਉ **੫,** ਬਾਅ ੫੦:੧ (260)

**ਹੋਰ ਰੂਪ:**

**ਛਾਡੇ –**

"ਇਹ ਰਸ **ਛਾਡੇ** ਉਹ ਰਸੁ ਆਵਾ।" (ਛਡੇ, ਤਿਆਗੇ)

– ਗਉ **ਕਬ,** ਬਾਅ ੩੫:੩ (342)

**ਛਾਡੇ** ------ (1) ਛਡੇ, ਤਿਆਗੇ, ਵੇਖੋ 'ਛਾਡੁ'

**ਹੋਰ ਰੂਪ:**

**ਛਾਡੈ –**

"ਸਾਪੁ ਕੁੰਚ ਛੋਡੈ ਬਿਖੁ ਨਹੀ **ਛਾਡੈ**।" (ਤਿਆਗਦਾ)

– ਆਸਾ ਨਾਮ, ੪, ੧:੧ (485)

**ਛਾਡੈ –**

"ਤੈਸੇ ਸੰਤ ਜਨਾ ਰਾਮ ਨਾਮੁ ਨ **ਛਾਡੈ**।"

– ਬਸੰ **ਨਾਮ,** ੧, ੨:੨ (1195)

**ਛਾਡ੍ਉ** –

"ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ **ਛਾਡ੍ਉ** ਏਕ ਘਰੀ।" (ਤਿਆਗਾਂ, ਛਡਾਂ)

– ਸਵ ੫, ਮਥੁ ੪:੨ (1409)

(2) ਛਡੇ, ਦਿਤੇ

"ਜਨਮ ਮਰਨ ਬਿਕਾਰ ਅੰਕੁਰ ਹਰਿ ਕਾਟਿ **ਛਾਡੇ** ਖੋਇ।"

– ਸਾਰ **੫,** ੧੨੫, ੧:੨ (1228)

**ਛਾਣਿ** ------ ਪੁਨ ਕੇ, ਪੁਣ ਕੇ

"ਭਈ ਮਿਤ੍ਰਾਈ ਮਿਟੀ ਬੁਰਾਈ ਦ੍ਰੁਸਟ ਦੂਤ ਹਰਿ ਕਾਢੇ **ਛਾਣਿ**।"

–ਬਿਲਾ **੫,** ੧੧੨, ੨:੧ (826)

**ਹੋਰ ਰੂਪ:**

**ਛਾਣੀ –**

"**ਛਾਣੀ** ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ।" (ਪੁਨੀ, ਚੁਣੀ)

- ਮਾਰੂ **੧,** ਅਸ ੭, ੪:੧ (1013)

**ਛਾਣੈ** ------ ਪਾ ਲੈਣਾ/ਬਿਖੇਰ ਲੈਂਦਾ ਹੈ (ਭਾਵ) ਹੋਰ ਵੇਖੋ 'ਛਾਨਹਿ'

"ਜਿਉ ਕੁੰਚਰੁ ਨਾਇ ਖਾਕੁ ਸਿਰਿ **ਛਾਣੈ**।"

- ਆਸਾ **੪,** ੫੯, ੪:੧ (367)

**ਛਾਤੀ** ------ ਸੀਨਾ

"**ਛਾਤੀ** ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ।"

- ਗਉ **੫,** ਬਾਅ ੨੩ਸ:੧ (254)

**ਛਾਦਨ** ----- ਕਪੜੇ ਬਸਤਰ

"ਅੰਦਰਿ ਤ੍ਰਿਸਨਾ ਬਹੁਤੁ **ਛਾਦਨ** ਭੋਜਨ ਕੀ ਆਸਾ।"

- ਮਾਝ **੧,** ਵਾਰ ੫:੩ (140)

**ਹੋਰ ਰੂਪ:**

**ਛਾਦਨੁ -**

"**ਛਾਦਨੁ** ਭੋਜਨੁ ਨ ਲੈਹੀ ਸਤ ਭਿਖਿਆ ਮਨਹਠਿ ਜਨਮ ਗਵਾਇਆ।"

- ਗੂਜ **੩,** ਵਾਰ ੧੨ਸ, **੩,** ੨:੫ (513)

**ਛਾਦਿ** ------ 'ਛਾਦਨ' ਦਾ ਸੰਖੇਪ, ਕਪੜੇ

"ਕਾਮ ਕ੍ਰੋਧ ਕਰਿ ਅੰਧ ਮਾਇਆ ਕੇ ਬੰਧ ਅਨਿਕ ਦੋਖਾ ਤਨਿ **ਛਾਦਿ** ਪੂਰੇ।"

- ਧਨਾ **੫,** ੫੩, ੧:੧ (683)

**ਛਾਨਹਿ** ----- ਪਾ ਲੈਂਦਾ ਹੈ, ਵੇਖੋ ਛਾਣੈ, 'ਛਾਨੈ'

"ਕਹਿਆ ਨ ਮਾਨਹਿ ਸਿਰਿ ਖਾਕੁ **ਛਾਨਹਿ** ਜਿਨ ਸੰਗਿ ਮਨੁ ਤਨੁ ਜਾਲਿਆ।"

- ਜੈਤ **੫,** ਛੰਤ ੩, ੩:੪ (705)

**ਛਾਨਾ** ------ (ਸੰ. ਛਾ) ਗੁਪਤ, ਲੁਕਿਆ ਹੋਇਆ

"ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ **ਛਾਨਾ** ਰੇ।"

- ਆਸਾ **੫,** ੪੪, ੪:੧ (382)

**ਛਾਨਿ** ------ ਛਪਰੀ, ਛੰਨ, ਫੂਸ ਦਾ ਛੱਪਰ

"ਤਿਸਨਾ **ਛਾਨਿ** ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ।"

- ਗਉ **ਕਬ,** ਅਸ ੪੩, ੧:੨ (332)

**ਛਾਨੀ** ------ ਛੁਪੀ, ਲੁਕੀ

"ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ **ਛਾਨੀ**।"

- ਸੋਰ **੫,** ੨੬, ੧*:੨ (616)

**ਛਾਨੈ** ------ ਉਪਰ ਪਾ ਲੈਂਦਾ ਹੈ, ਵੇਖੋ ਛਾਣੈ, 'ਛਾਨਹਿ'

"ਨਾਂਗਾ ਆਇਆ ਨਾਂਗੋ ਜਾਸੀ ਜਿਉ ਹਸਤੀ ਖਾਕੁ **ਛਾਨੈ**।"

- ਆਸਾ **੫,** ੩੮, ੩:੩ (380)

**ਛਾਪ** ------ ਮੁਹਰ

"ਸਤਿਗੁਰਿ ਕਰਿ ਦੀਨੀ ਧੁਰ ਕੀ **ਛਾਪ**।" (ਭਾਵ ਮੁਆਫੀ ਦੀ ਮੋਹਰ)

- ਆਸਾ **੫,** ਅਸ ੧, ੫:੨ (430)

**ਛਾਪਣ** ----- ਛੁਪਣਾ, ਭਾਵ ਮਰਨਾ

"ਨਾਨਕ ਰੰਗੁ ਲਗਾ ਪਰਮੇਸਰ ਬਾਹੁੜਿ ਜਨਮ ਨ **ਛਾਪਣ।**"

-ਧਨਾ **੫,** ੪੯, ੨:੨ (682)

**ਛਾਪਰਿ** ----- ਝੁੱਗੀ, ਝੌਂਪੜੀ

"ਜਉ ਗੁਰਦੇਉ ਤ **ਛਾਪਰਿ** ਛਾਈ।"

- ਭੈਰ **ਨਾਮ,** ੧੧, ੬:੩ (1167)

**ਹੋਰ ਰੂਪ:**

**ਛਾਪਰੀ -**

"ਭਲੀ ਸੁਹਾਵੀ **ਛਾਪਰੀ** ਜਾ ਮਹਿ ਗੁਨ ਗਾਏ।"

- ਸੂਹੀ **੫,** ੪੧, ੧*:੧ (745)

**ਛਾਪਰੁ** ----- ਛੱਪਰ ਛੰਨ

"**ਛਾਪਰੁ** ਬਾਂਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ ਜਾਰੈ।"

- ਸਾਰ **੫,** ੧੦, ੧:੨ (1205)

**ਛਾਪੈ** ------ ਸੁਤਿਆਂ ਪਿਆ, ਦਬਾਅ, ਮਹਿਸੂਸ ਕਰਨ ਦਾ ਰੋਗ, ਉਥਾਰਾ ਰੋਗ

"ਸਤਿਗੁਰ ਬਾਝਹੁ ਸਮਝ ਨ ਹੋਵੀ ਸਭੁ ਜਗੁ ਦਬਿਆ **ਛਾਪੈ**।"

- ਮਲਾ **੧,** ਅਸ ੪, ੪:੨ (1275)

**ਛਾਬਾ** ------ ਤਕੜੀ ਦਾ ਪਲਾ

"ਜਿਹਵਾ ਡੰਡੀ ਇਹੁ ਘਟੁ **ਛਾਬਾ** ਤੋਲਉ ਨਾਮੁ ਅਜਾਚੀ।"

- ਮਾਰੂ **੧,** ੧੧, ੩:੧ (992)

**ਛਾਮ** ------ ਛਾਂ, ਪਰਛਾਵਾਂ

"ਤਹ ਹਰਿ ਕੇ ਨਾਮ ਕੀ ਤੁਮ ਊਪਰਿ **ਛਾਮ**।" (ਭਾਵ ਰਖਿਆ)

- ਗਉ **੫,** ਸੁਖ ੨, ੪:੮ (264)

"ਹਲਤਿ ਪਲਤਿ ਜਾ ਕੀ ਸਦ **ਛਾਮ**।" (ਭਾਵ ਆਸਰਾ)

- ਭੈਰ **੫,** ੬, ੧*:੨ (1137)

**ਛਾਮਨੀ** ----- ਛਾਂ

"ਸੁਤ ਕਲਤ੍ਰ ਭ੍ਰਾਤ ਮੀਤ ਉਰਝਿ ਪਰਿਓ ਭਰਮਿ ਮੋਹਿਓ ਇਹ ਬਿਰਖ **ਛਾਮਨੀ।**"

- ਰਾਮ **੫,** ੬੦, ੨:੧ (901)

**ਛਾਯਉ** ----- ਫੈਲਿਆ, ਵਿਆਪਕ ਹੋਇਆ

"ਪ੍ਰਗਟ ਜੋਤਿ ਜਗਮਗੈ ਤੇਜੁ ਭੂਅ ਮੰਡਲਿ **ਛਾਯਉ**।"

- ਸਵ **੫,** ਮਥੁ ੨:੩ (1408)

**ਛਾਯਾ** ------ ਛਾਂ

"ਮ੍ਰਿਗ ਤ੍ਰਿਸਨਾ ਗੰਧਰਬ ਨਗਰੰ ਦ੍ਰੁਮ **ਛਾਯਾ** ਰਚਿ ਦੁਰਮਤਿਹ।"

- ਸਸ **੫,** ੩੦:੧ (1356)

**ਛਾਰ** ------ ਸੁਆਹ

"ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ **ਛਾਰ।**"

- ਆਸਾ **੧,** ਵਾਰ ੪ਸ, **੧,** ੨:੭ (465)

**ਛਾਂਰਹੁ** ----- ਛਾਂ

"ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ ਉਲਟਤ ਜਾਤ ਬਿਰਖ ਕੀ **ਛਾਂਰਹੁ**।"

- ਸਸੁ **੫,** ੫*:੬ (1388)

**ਛਾਰਾ** ------ ਸੁਆਹ, ਖੇਹ

"ਵਿਣੁ ਨਾਵੈ ਹੋਰੁ ਧਨੁ ਨਾਹੀ ਹੋਰੁ ਬਿਖਿਆ ਸਭੁ **ਛਾਰਾ**।"

- ਮਾਝ **੧,** ਵਾਰ ੭:੭ (141)

**ਹੋਰ ਰੂਪ:**

**ਛਾਰੀ –**

"ਖੰਨਾ ਸਗਲ ਰੇਨੁ **ਛਾਰੀ**।" (ਚਰਨ ਧੂੜ)

- ਸੋਰ **੫,** ੮੦, ੧:੨ (628)

**ਛਾਰੁ –**

"ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ **ਛਾਰੁ**।"

-ਸੂਹੀ **੩,** ਵਾਰ ੪ਸ, **੧,** ੨:੩ (786)

"ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ **ਛਾਰੁ**।" (ਸੁਆਹ ਵਾਂਗ)

- ਮਾਝ **੫,** ਬਾਰਾ ੬:੩ (134)

"ਬਿਨੁ ਭਗਤੀ ਤਨੁ ਹੋਸੀ **ਛਾਰੁ**।" (ਮਿੱਟੀ)

- ਗਉ **੫,** ਸੁਖ ੨੦, ੫:੬ (290)

"ਨਾਨਕ ਨਾਲਿ ਨ ਚਲਨੀ ਜਲਿ ਬਲਿ ਹੋਏ **ਛਾਰੁ**।" (ਸੁਆਹ)

- ਗਉ **੫,** ਵਾ ੨ਸ, **੫,** ੨:੨ (318)

"ਹੋਇ ਰਹੇ ਸਭ ਕੀ ਪਗ **ਛਾਰੁ**।" (ਧੂੜ)

- ਆਸਾ **੫,** ੮੮, ੧:੪ (392)

"ਏਕ ਸਾਚੇ ਨਾਮ ਬਾਝਹੁ ਸਗਲ ਦੀਸੈ **ਛਾਰੁ**।" (ਭਾਵ ਤੁਛ)

- ਆਸਾ **੫,** ੧੩੬, ੧:੨ (405)

"ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ **ਛਾਰੁ**।" (ਭਾਵ ਕੁਝ ਵੀ ਨਾ)

- ਆਸਾ **ਕਬ,** ੧੪, ੪:੨ (479)

"ਨਾਨਕ ਦਾਸ ਸਰਨਾਗਤੀ ਤੇਰੇ ਸੰਤਨਾ ਕੀ **ਛਾਰੁ**।" (ਚਰਨ ਧੂੜਾ)

- ਕੇਦਾ **੫,** ੧੨, ੨:੨ (1121)

**ਛਾਰੋ –**

"ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰ **ਛਾਰੋ**।"

- ਗਉ **੧,** ੧੩, ੧:੩ (154)

**ਛਾਲਾ** ------ ਕੁਦਾੜੀ, ਟਪੂਸੀ

"ਸਭਨੀ **ਛਾਲਾ** ਮਾਰੀਆ ਕਰਤਾ ਕਰੇ ਸੁ ਹੋਇ।" (ਛਾਲਾਂ ਮਾਰੀਆਂ ਭਾਵ ਟਿੱਲ/ ਵਾਹ ਲਾਇਆ)

- ਆਸਾ **੧,** ਵਾਰ ੧੧ਸ, **੧,** ੩:੨ (469)

**ਛਾਵ** ------ ਛਾਂ, ਸਾਇਆ

"ਸਫਲਿਓ ਬਿਰਖੁ ਹਰੀਆਵਲਾ **ਛਾਵ** ਘਣੇਰੀ ਹੋਇ।"

- ਸਿਰੀ **੧,** ਅਸ ੧੦, ੨:੨ (59)

"ਧੂਪ **ਛਾਵ** ਜੇ ਸਮ ਕਰਿ ਜਾਣੈ।" (ਭਾਵ ਸੁਖ)

- ਰਾਮ **੧,** ਓਅੰ ੨੪:੩ (932)

**ਹੋਰ ਰੂਪ:**

**ਛਾਂਵ –**

"ਰਾਜੁ ਮਾਲੁ ਜੋਬਨੁ ਸਭੁ **ਛਾਂਵ।**"

- ਮਲਾ **੧,** ੮, ੨:੧ (1257)

**ਛਾਵਨੀ** ----- ਛਾਈ/ਫੈਲੀ, ਖਿਲਰੀ, ਵਿਆਪਕ

"ਗਿਰਿ ਤਰ ਥਲ ਜਲ ਭਵਨ ਭਰਪੁਰਿ ਘਟਿ ਘਟਿ ਲਾਲਨ **ਛਾਵਨੀ** ਨੀਕੀ।"

- ਮਲਾ **੫,** ੨੫, ੨:੧ (1272)

**ਛਾਵੜੀਏਹ** -- ਛਾਂ ਥਲੇ

"ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ **ਛਾਵੜੀਏਹ** ਜੀਉ।" (ਭਾਵ ਸੁਖੀ)

- ਸੂਹੀ **੧,** ਕਚ ੧:੩ (762)

**ਛਾਵਾ** ------ ਰਖਿਆ ਓਟ

"ਸਿਖ ਮਤਿ ਸਭ ਬੁਧਿ ਤੁਮ੍ਹਾਰੀ ਮੰਦਿਰ **ਛਾਵਾ** ਤੇਰੇ।"

- ਬਿਲਾ **੧,** ੨, ੩:੧ (795)

**ਛਾਵਾਣਿਆ** --- (ਫਾ. ਸਾਇਵਾਨ) ਸਾਇਬਾਨ, ਚੰਦੋਆ

"ਪਰਗਟੁ ਭਇਆ ਸੰਸਾਰਿ ਮਿਹਰ **ਛਾਵਾਣਿਆ।**"

- ਮਲਾ **੧,** ਵਾਰ ੨੭:੬ (1291)

**ਛਾਵਾਣੁ** ----- (1) ਛਾਂ

"ਸਤਹੁ ਖੇਤੁ ਜਮਾਇਓ ਸਤਹੁ **ਛਾਵਾਣੁ**।"

- ਰਾਮ **ਬਸ,** ਵਾਰ ੬:੯ (968)

(2) ਵਿਛੌਣਾ, ਬਿਸਤਰਾ

"ਸੇਜ ਸਧਾ ਸਹਜੁ **ਛਾਵਾਣੁ** ਸੰਤੋਖੁ ਸਰਾਇਚਉ ਸਦਾ ਸੀਲ ਸੰਨਾਹੁ ਸੋਹੈ।"

- ਸਵ **੪,** ਕਲ ੧੦:੧ (1398)

**ਛਿਅ** ------ ਛੇ, ਗਿਣਤੀ ਦੀ ਇਕ ਇਕਾਈ

"**ਛਿਅ** ਘਰ ਛਿਅ ਗੁਰ ਛਿਅ ਉਪਦੇਸ।"

- ਆਸਾ **੧,** ੨, ੧:੧ (12)

**ਛਿਕਿ** ------ ਖਿਚ ਕੇ, ਭਾਵ ਘੁਟ ਕੇ

"ਨਉ ਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ **ਛਿਕਿ** ਜੀਉ।"

- ਸਿਰੀ **੫,** ਅਸ ੨੯, ੮:੩ (73)

**ਹੋਰ ਰੂਪ:**

**ਛਿਕਿਓਨੁ –**

"ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ **ਛਿਕਿਓਨੁ**।"

- ਰਾਮ **ਬਸ,** ਵਾਰ ੪:੬ (967)

**ਛਿਕੇ –**

"ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ **ਛਿਕੇ**।" (ਖਿਚ ਕੇ ਭਾਵ ਬੰਨ੍ਹ ਕੇ)

- ਗਉ **੪,** ਵਾਰ ੮:੩ (304)

**ਛਿੰਗਾ** ------ ਨੋਕਦਾਰ ਪਤਲਾ ਤੀਲਾ (ਡੱਕਾ) ਜਿਸ ਨਾਲ ਦੰਦਾਂ ਦੀਆਂ ਵਿਰਲਾਂ ਸਾਫ ਕੀਤੀਆਂ ਜਾਂਦੀਆਂ ਹਨ

"ਆਪੇ ਜਲੁ ਆਪੇ ਦੇ **ਛਿੰਗਾ** ਆਪੇ ਚੁਲੀ ਭਰਾਵੈ।"

- ਬਿਹਾ **੪,** ਵਾਰ ੬:੩ (551)

**ਛਿਜਈ** ----- ਛਿਜੇ, ਨਾਸ ਹੋਵੇ, ਭਾਵ ਉਜੜੇ

"ਤੈ ਸਹਿ ਦਿਤੀ ਵਾੜਿ ਨਾਨਕ ਖੇਤੁ ਨ **ਛਿਜਈ**।"

- ਗੂਜ **੫,** ਵਾਰ ੧੨ਸ, **੫**, ੨:੨ (521)

**ਹੋਰ ਰੂਪ:**

**ਛਿਜਹਿ –**

"ਇਕੁ **ਛਿਜਹਿ** ਬਿਆ ਲਤਾੜੀਅਹਿ।" (ਕਟਦੇ/ਤੋੜਦੇ ਹਨ)

- ਸਲੋ **ਫਰ,** ੧੬:੩ (1378)

**ਛਿਜਣਾ –**

"ਜੇ ਜਾਣਾ ਲੜੁ **ਛਿਜਣਾ** ਪੀਡੀ ਪਾਈ ਗੰਢਿ।" (ਖੁੱਲ ਜਾਣ/ਛਿੱਜ ਜਾਣ ਵਾਲਾ)

- ਸਲੋ **ਫਰ,** ੫:੧ (1378)

**ਛਿਜਤ** ----- ਛਿਜਦੀ, ਟੁੱਟਦੀ

"ਦਿਨੁ ਦਿਨੁ **ਛਿਜਤ** ਬਿਕਾਰ ਕਰਤ ਅਉਧ ਫਾਹੀ ਫਾਥਾ ਜਮ ਕੈ ਜਾਲਾ।"

- ਬਿਲਾ **੫,** ੨੨, ੧:੨ (806)

**ਹੋਰ ਰੂਪ:**

**ਛਿਜੰਤ –**

"**ਛਿਜੰਤ** ਮਹਾ ਸੁੰਦਰੀ ਕਾਇਆ ਕਾਲ ਕੰਨਿਆ ਗ੍ਰਾਸਤੇ।" (ਟੁੱਟਦੀ ਹੈ)

- ਸਸ **੫,** ੬੧:੨ (1359)

**ਛਿਜੰਤਿ –**

"ਤੇਨ ਕਲਾ ਅਸਥੰਭੰ ਸਰੋਵਰੰ ਨਾਨਕ ਨਹ **ਛਿਜੰਤਿ** ਤਰੰਗ ਤੋਯਣਹ।" (ਭੰਨ ਦੀਆਂ, ਤੋੜਦੀਆਂ)

- ਸਸ **੫,** ੫੩:੪ (1359)

**ਛਿਜੰਦੜੀ** --- ਟੁੱਟ ਗਈ

"ਦੇਹ **ਛਿਜੰਦੜੀ** ਊਣ ਮਝੂਣਾ ਗੁਰਿ ਸਜਣਿ ਜੀਉ ਧਰਾਇਆ।"

- ਰਾਮ **੫,** ਵਾਰ ੧੬ਸ, **੫,** ੨:੧ (964)

**ਛਿਜਦੀ** ----- ਘਟਦੀ

"ਅਨਦਿਨੁ ਆਰਜਾ **ਛਿਜਦੀ** ਜਾਏ।"

- ਮਾਰੂ **੩,** ਸੋਲਾ ੧੭, ੭:੧ (1061)

**ਛਿਜੀਐ** ---- ਤੁੱਟੀਦਾ, ਉਜੜੀਦਾ
"ਕਿਤ ਹੀ ਕੰਮਿ ਨ **ਛਿਜੀਐ** ਜਾ ਹਿਰਦੈ ਸਚਾ ਸੋਇ।"
- ਸਿਰੀ **੫,** ੭੫, ੨:੨ (43)

**ਛਿਜੈ** ------ ਨਾਸ ਹੋ ਰਿਹਾ/ਟੁੱਟ ਰਿਹਾ ਹੈ
"ਭੈ ਤੇਰੈ ਡਰੁ ਅਗਲਾ ਖਪਿ ਖਪਿ **ਛਿਜੈ** ਦੇਹ।"
- ਸਿਰੀ **੧,** ੬, ੪:੧ (16)
"ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਕਾ ਕੰਧੁ ਨ ਕਬਹੂ **ਛਿਜੈ**।" (ਟੁੱਟਦਾ ਹੈ)
- ਗਉ **੪,** ਵਾਰ ੨੦:੨ (312)

**ਛਿੰਝ** ------ (1) ਮਲ ਅਖਾੜਾ, ਘੋਲ/ਕੁਸ਼ਤੀ ਦਾ ਨਾਇਕ/ਸਿਰਮੌਰ ਬਣਕੇ
"ਹਉ ਬਾਹੁੜਿ **ਛਿੰਝ** ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ।"
- ਸਿਰੀ **੫,** ਅਸ ੨੯, ੨੧:੩ (74)
(2) ਕੁਸ਼ਤੀਆਂ ਵੇਖਣ ਲਈ ਇਕੱਠੀ ਹੋਈ ਲੋਕਾਈ
"ਸਭ ਹੋਈ **ਛਿੰਝ** ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ।"
- ਸਿਰੀ **੫,** ਅਸ ੨੯, ੧੭:੩ (74)
(3) ਮਲਯੁੱਧ, ਘੋਲ ਦਾ ਉਤਸਵ
"ਆਪੇ **ਛਿੰਝ** ਪਵਾਇ ਮਲਾਖਾੜਾ ਰਚਿਆ।"
- ਮਲਾ **੧,** ਵਾਰ ੪:੧ (1280)

**ਛਿਟਕਾਈ** --- ਸੁਟ/ਛੁਟਕਾਰਾ ਪਾ ਕੇ
"ਘਾਟੀ ਚੜਤ ਬੈਲੁ ਇਕੁ ਥਾਕਾ ਚਲੋ ਗੋਨਿ **ਛਿਟਕਾਈ**।"
- ਗਉ **ਕਬ,** ੪੯, ੩:੨ (333)

**ਛਿਟਕਾਏ** --- ਖੋਲ੍ਹ ਕੇ, ਖਲਾਰ ਕੇ
"ਲਟ **ਛਿਟਕਾਏ** ਤਿਰੀਆ ਰੋਵੈ ਹੰਸੁ ਇਕੇਲਾ ਜਾਈ।"
- ਆਸਾ **ਕਬ,** ੯, ੩:੨ (478)

**ਛਿਟਕਾਰੇ** --- ਛਿੜਕਦਾ ਹਾਂ
"ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ **ਛਿਟਕਾਰੇ**।"
- ਧਨਾ **ਰਵਿ,** ੩, ੧:੧ (694)

**ਛਿਟੜਿ** ----- ਦਾਗੀ, ਛਿਟਾਂ ਵਾਲਾ
"ਵੇਖੇ **ਛਿਟੜਿ** ਥੀਵਦੋ ਜਾਮਿ ਖਿਸੰਦੋ ਪੇਰੁ।"
- ਮਾਰੂ **੫,** ਵਾਰ ਪਸ, **੫,** ੧:੨ (1095)

**ਛਿਟੀ** ------ ਟਾਹਣੀ, ਟੋਟੇ
"ਗਿਰਿਓ ਜਾਇ ਰਸਾਤਲਿ ਪਰਿਓ **ਛਿਟੀ ਛਿਟੀ** ਸਿਰ ਭਾਰੈ।"
- ਸਾਰ **੫,** ੧੦, ੩:੨ (1205)

**ਛਿਦੇ** ------ ਵਿੰਨ ਜਾਂਦੇ ਹਨ
"ਨਾਨਕ ਰੋਗ ਦੋਖ ਅਘ ਮੋਹ **ਛਿਦੇ** ਹਰਿ ਨਾਮ ਖਗਿ।"
- ਸਸ **੫,** ੧੦:*੩ (1389)

**ਛਿਦ੍ਰ** ------ ਛੇਕ, ਨੁਕਸ

"ਅਨਿਕ **ਛਿਦ੍ਰ** ਬੋਹਿਥ ਕੇ ਛੁਟਕਤ ਥਾਮ ਨ ਜਾਹੀ ਕਰੇ।"

– ਟੋਡੀ **੫,** ੧੨, ੧:੧ (714)

"ਜਿਹ ਪ੍ਰਸਾਦਿ ਤੇਰੇ ਸਗਲ **ਛਿਦ੍ਰ** ਢਾਕੇ।" (ਦੋਸ਼)

– ਗਉ **੫,** ਸੁਖ ੬, ੩:੫ (270)

"ਤਹ ਛਲ **ਛਿਦ੍ਰ** ਲਗਤ ਕਹੁ ਕੀਸ।" (ਪਾਪ)

– ਗਉ **੫,** ਸੁਖ ੨੧, ੪:੬ (291)

"ਨਉਮੀ ਨਵੇ **ਛਿਦ੍ਰ** ਅਪਵੀਤ।" (ਛੇਕ ਭਾਵ ਗੋਲਕਾਂ)

– ਗਉ **੫,** ਥਿਤੀ ੯:੧ (298)

"ਨਵੇ **ਛਿਦ੍ਰ** ਸ੍ਰਵਹਿ ਅਪਵਿਤ੍ਰਾ।" (ਨੌਵੇਂ ਗੋਲਕਾਂ)

– ਮਾਰੂ **੪,** ੭, ੩:੧ (998)

"ਪੰਚ ਦੋਖ **ਛਿਦ੍ਰ** ਇਆ ਤਨ ਮਹਿ ਬਿਖੈ ਬਿਆਧਿ ਕੀ ਕਰਣੀ।" (ਕਲੰਕ)

– ਸਾਰ **੫,** ੭੭, ੧:੧ (1219)

**ਹੋਰ ਰੂਪ:**

**ਛਿਦ੍ਰੰ –**

"ਸੰਚੰਤਿ ਬਿਖਿਆ ਛਲੰ **ਛਿਦ੍ਰੰ** ਨਾਨਕ ਬਿਨੁ ਹਰਿ ਸੰਗਿ ਨ ਚਾਲਤੇ।"

– ਜੈਤ **੫,** ਵਾਰ ੧੦ਸ, **੫,** ੧:੨ (708)

**ਛਿਦ੍ਰੁ –**

"ਕਾਇਆ ਰੋਗੁ ਨ **ਛਿਦ੍ਰੁ** ਕਿਛੁ ਨਾ ਕਿਛੁ ਕਾੜਾ ਸੋਗੁ।" (ਨੁਕਸ, ਦੋਸ਼)

– ਸਿਰੀ **੫,** ਅਸ ੨੬, ੮:੧ (71)

"ਪਰਾਇਆ **ਛਿਦ੍ਰੁ** ਅਟਕਲੈ ਆਪਣਾ ਅਹੰਕਾਰੁ ਵਧਾਵੈ।"

– ਆਸਾ **੪,** ੫੪, ੫:੨ (366)

**ਛਿਨ** ------ ਪਲ, ਸਮੇਂ ਦੀ ਬਹੁਤ ਛੋਟੀ ਇਕਾਈ ਭਾਵ ਝਟ ਹੀ

"**ਛਿਨ** ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ।"

– ਬਿਹਾ **੯,** ੧, ੧:੧ (537)

"ਦੀਨ ਦਯਾਲ ਪੁਰਖ ਪ੍ਰਭ ਪੂਰਨ **ਛਿਨ ਛਿਨ** ਸਿਮਰਹੁ ਅਗਮ ਅਪਾਰਹੁ।" (ਭਾਵ ਹਰ ਸਮੇਂ)

– ਸਮੁ **੫,** ੫*:੭ (1388)

**ਛਿਨਹੂ** ----- ਛਿਨ/ਪਲ ਵਿਚ ਹੀ, ਭਾਵ ਝਟ ਤੁਰੰਤ

"ਗਜ ਕੀ ਤ੍ਰਾਸ ਮਿਟੀ **ਛਿਨਹੂ** ਮਹਿ ਜਬ ਹੀ ਰਾਮੁ ਬਖਾਨੋ।"

– ਬਿਲਾ **੯,** ੧, ੧:੧ (830)

**ਛਿਨਵੈ** ----- ਗਿਣਤੀ ਦੀ ਇਕ ਇਕਾਈ, ਸੌ ਤੋਂ ਚਾਰ ਘੱਟ 96

"ਅਠਾਰਹ ਭਾਰ ਬਨਾਸਪਤੀ ਮਾਲਣੀ **ਛਿਨਵੈ** ਕਰੋੜੀ ਮੇਘ ਮਾਲਾ ਪਾਣੀਹਾਰੀਆ।"

– ਮਲਾ **ਨਾਮ,** ੧, ੪:੨ (1292)

**ਛਿਨਾ** ------ ਲੁਕਿਆ ਹੋਇਆ ਗੁਪਤ (ਸ਼ਬਦਾਰਥ) ਕੰਗਾਲ (ਮਹਾਨਕੋਸ਼)

"ਪਾਰਬ੍ਰਹਮੁ ਜਾ ਕੈ ਮਨਿ ਵੂਠਾ ਸੋ ਪੂਰ ਕਰੰਮਾ ਨਾ **ਛਿਨਾ**।" (ਨ ਛਨਾ ਭਾਵ ਉਘਾ)

– ਮਾਰੂ **੫,** ਸੋਲਾ ੮, ੧੧:੩ (1079)

**ਛਿੰਨਾ** ------ (ਸੰ. *छिन्न*) ਪਾਟੇ ਹੋਏ, ਖੰਡਿਤ

"ਬਸਤਾ ਤੂਟੀ ਝੁੰਪੜੀ ਚੀਰ ਸਭਿ **ਛਿੰਨਾ**।"

- ਜੈਤ **੫,** ਵਾਰ ੭:੧ (707)

**ਛਿਨਾਏ** ----- ਖੋਹ ਲਏ

"ਭਗਤਿ ਕਰਤ ਮੇਰੇ ਤਾਲ **ਛਿਨਾਏ** ਕਿਹ ਪਹਿ ਕਰਉ ਪੁਕਾਰਾ।"

- ਭੈਰ **ਨਾਮ,** ੧, ੪:੧ (1167)

**ਛਿਨੁ** ------ (ਸੰ. ক্ষ) ਪਲ, ਥੋੜਾ ਸਮਾਂ

"ਸਗਲ ਭਵਨ ਕੇ ਨਾਇਕਾ ਇਕੁ **ਛਿਨੁ** ਦਰਸੁ ਦਿਖਾਇ ਜੀ।"

- ਗਉ **ਰਵਿ,** ੧, ੧*:੧ (346)

"**ਛਿਨੁ ਛਿਨੁ** ਤਨੁ ਛੀਜੈ ਜਰਾ ਜਨਾਵੈ।"

- ਸੋਰ **ਕਬ,** ੯, ੨:੧ (656)

(2) ਟੁਕੜਾ

"ਕਹਾ ਭਇਓ ਜਉ ਤਨੁ ਭਇਓ **ਛਿਨੁ ਛਿਨੁ**।"

- ਆਸਾ **ਰਵਿ,** ੪, ੧:੧ (486)

**ਛਿਵੈ** ------ ਛੇਵੀਂ ਅਵਸਥਾ

"**ਛਿਵੈ** ਕਾਮੁ ਨ ਪੁਛੈ ਜਾਤਿ।"

- ਮਾਝ **੧,** ਵਾਰ ੧ਸ, **੧,** ੨:੬ (137)

**ਛੀਕਿ** ------ ਖਿਚ ਕੇ ਭਾਵ ਚੰਗੀ ਤਰਾਂ

"ਬਚਨ ਗੁਰੂ ਜੋ ਪੂਰੈ ਕਹਿਓ ਮੈ **ਛੀਕਿ** ਗਾਂਠਰੀ ਬਾਧਾ।"

- ਸਾਰ **੫,** ੬, ੧*:੨ (1204)

**ਛੀਕੇ** ------ ਛੱਤ ਨਾਲ ਲਟਕਿਆ ਟੋਕਰਾ ਜਿਸ ਵਿਚ ਖਾਦ ਪਦਾਰਥ ਰਖੇ ਜਾਂਦੇ ਹਨ

"**ਛੀਕੇ** ਪਰ ਤੇਰੀ ਬਹੁਤ ਡੀਠਿ।"

- ਬਸੰ **ਕਬ,** ੧, ੩:੧ (1196)

**ਛੀਜਹਿ** ----- ਟੁੱਟ ਰਿਹਾ/ਛਿਜ ਰਿਹਾ/ਖੀਨ ਹੋ ਰਿਹਾ ਹੈ

"ਛਛੈ **ਛੀਜਹਿ** ਅਹਿਨਿਸਿ ਮੂੜੇ ਕਿਉ ਛੂਟਹਿ ਜਮਿ ਪਾਕੜਿਆ।"

- ਆਸਾ **੩,** ਪਟੀ ੨:੨ (434)

**ਹੋਰ ਰੂਪ:**

**ਛੀਜਤ -**

"**ਛੀਜਤ** ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ।"

- ਗਉ **੫,** ੧੨੭, ੨:੨ (206)

**ਛੀਜਿ** ------ ਮੁਕ ਗਿਆ (ਭਾਵ)

"ਆਲਸੁ **ਛੀਜਿ** ਗਇਆ ਸਭੁ ਤਨ ਤੇ ਪ੍ਰੀਤਮ ਸਿਉ ਮਨੁ ਲਾਗਾ।"

- ਧਨਾ **੫,** ੪੭, ੧*:੨ (682)

**ਛੀਜੈ** ------ (1) ਨਾਸ ਹੋਏ

"ਆਰਜਾ ਨ **ਛੀਜੈ** ਸਬਦੁ ਪਛਾਣੁ।"

- ਮਾਝ **੩,** ਅਸ ੨੬, ੨:੨ (124)

(2) ਕੰਮਜ਼ੋਰ ਹੋਣਾ, ਖੀਨ ਹੋਣਾ
"ਰੰਡ ਬੈਠੀ ਦੂਜੈ ਭਾਇ ਮਾਇਆ ਮੋਹਿ ਦੁਖੁ ਪਾਏ ਆਵ ਘਟੈ ਤਨੁ **ਛੀਜੈ**।"
- ਵਡ **੩,** ਅਲਾ ੨, ੩:੩ (583)

(3) ਘਟਨਾ
"ਜੇ ਬਦੀ ਕਰੇ ਤਾ ਤਸੂ ਨ **ਛੀਜੈ**।"
- ਧਨਾ **੧,** ੬, ੧:੨ (662)

"ਜਮਕਾਲੁ ਘੜੀ ਮੁਹਤੁ ਨਿਹਾਲੇ ਅਨਦਿਨੁ ਆਰਜਾ **ਛੀਜੈ**।"
- ਮਾਰੂ **੩,** ਸੋਲਾ ੬, ੪:੩ (1049)

(4) ਖਰਾਬ ਹੋਣਾ (ਭਾਵ)
"ਜੇ ਕੋ ਸਤ ਕਰੇ ਸੋ **ਛੀਜੈ** ਤਪ ਘਰਿ ਤਪੁ ਨ ਹੋਈ।"
- ਰਾਮ **੧,** ਅਸ ੧, ੩:੧ (902)

**ਛੀਨਤ** ----- ਖੋਏ ਜਾਣ ਸਮੇਂ, ਖੋਹਦਿਆਂ
"ਬਸਤ੍ਰ **ਛੀਨਤ** ਦ੍ਰੋਪਤੀ ਰਖੀ ਲਾਜ।"
- ਬਸੰ **੫,** ਅਸ ੧, ੪:੨ (1192)

**ਛੀਨਾ** ------ ਛਿੰਨ ਮਾਤਰ, ਥੋੜਾ ਜਿਹਾ
"ਕਹੁ ਨਾਨਕ ਠਾਕੁਰ ਭਾਰੋਸੈ ਕਹੂ ਨ ਮਾਨਿਓ ਮਨਿ **ਛੀਨਾ**।"
- ਬਿਲਾ **੫,** ੯੭, ੨:੨ (823)

**ਛੀਨਾਂ** ------ ਕਟਿਆ, ਵਢ ਦਿੱਤਾ
"ਬਜਰ ਕੁਠਾਰੁ ਮੋਹਿ ਹੈ **ਛੀਨਾਂ** ਕਰਿ ਮਿੰਨਤਿ ਲਗਿ ਪਾਵਉ।"
- ਧਨਾ **ਨਾਮ,** ੨, ੨:੧ (693)

**ਛੀਨਿ** ------ ਖੋਹ ਕੇ ਲੈ ਜਾਣਾ
"ਜੇਤਾ ਮੋਹੁ ਹਉਮੈ ਕਰਿ ਭੂਲੇ ਮੇਰੀ ਮੇਰੀ ਕਰਤੇ **ਛੀਨਿ** ਖਰੇ।"
- ਮਾਰੂ **੧,** ਅਸ ੮, ੬:੧ (1014)

**ਛੀਪਰੁ** ----- ਛਾਪੋ, ਠੇਕੋ
"ਕਾਹੇ **ਛੀਪਰੁ** ਛਾਇਲੈ ਰਾਮ ਨ ਲਾਵਹੁ ਚੀਤੁ।"
- ਸਲੋ **ਕਬ,** ੨੧੨:੨ (1375)

**ਛੀਪਰੋ** ----- ਛੀਂਬਾ ਅਥਵਾ ਕਪੜਿਆਂ ਤੇ ਵੇਲ ਬੂਟੇ ਛਾਪਨ ਵਾਲਾ
"ਆਢ ਦਾਮ ਕੋ **ਛੀਪਰੋ** ਹੋਇਓ ਲਾਖੀਣਾ।"
- ਆਸਾ **ਧਨਾ,** ੨, ੧*:੨ (487)

**ਛੀਪਾ** ------ ਛੀਂਬਾ
"ਨਾਮ ਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ।"
- ਸੂਹੀ **੪,** ੮, ੩:੧ (733)

**ਹੋਰ ਰੂਪ:**

**ਛੀਪੇ –**
"ਛੀਪੇ ਕੇ ਘਰਿ ਜਨਮੁ **ਦੈਲਾ** ਗੁਰ ਉਪਦੇਸੁ ਭੈਲਾ।"
- ਆਸਾ ਨਾਮ, ੫, ੨:੧ (486)

**ਛੀਪੈ** ------ ਦੀਪ (ਦਾਗ)
"ਬਸੈ ਘਟਾ ਘਟ ਲੀਪ ਨ **ਛੀਪੈ**।"
- ਕਾਨ **ਨਾਮ,** ੧, ੧:੧ (1318)

**ਛੀਬਾ** ------ ਛੀਂਬਾ, ਵੇਖੋ 'ਛੀਪਰੋ'
"ਨਾਮਾ **ਛੀਬਾ** ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ।"
- ਸਿਰੀ **੩,** ਅਸ ੨੨, ੩:੧ (67)

**ਛੁਏ** ------- ਛੂਹੇ, ਨਾਲ ਲੱਗੇ
"ਪਾਰਸ ਮਾਨੋ ਤਾਬੋ **ਛੁਏ** ਕਨਕ ਹੋਤ ਨਹੀ ਬਾਰ।"
- ਗਉ **ਰਵਿ,** ਅਸ ੧, ੫:੨ (346)

**ਛੁਹਉ** ------ ਛੂਹਣਾ ਭਾਵ ਛੇੜਨਾ
"ਏ ਦੁਇ ਨੈਨਾ ਮਤਿ **ਛੁਹਉ** ਪਿਰ ਦੇਖਨ ਕੀ ਆਸ।"
- ਸਲੋ **ਫਰ,** ੯੧:੨ (1382)

**ਛੁਹਾਰੇ** ----- ਸੁਕੀ ਹੋਈ ਅਰਬੀ ਖਜੂਰ, ਖੁਰਮਾ
"ਗਰੀ **ਛੁਹਾਰੇ** ਖਾਂਦੀਆਂ ਮਾਣਨਿ ਸੇਜੜੀਆ।"
- ਆਸਾ **੧,** ਅਸ ੧੧, ੩:੨ (417)

**ਛੁਹਿ** ------ ਸਪਰਸ਼, ਛੂਹਣ ਤੋਂ ਭਾਵ
"ਜਿਉ **ਛੁਹਿ** ਪਾਰਸ ਮਨੂਰ ਭਏ ਕੰਚਨ ਤਿਉ ਪਤਿਤ ਜਨ ਮਿਲਿ ਸੰਗਤੀ ਸੁਧ ਹੋਵਤ ਗੁਰਮਤੀ ਸੁਧ ਹਾਥੋ।"
- ਕਾਨ **੪,** ੧੧, ੧:੨ (1297)

**ਛੁਕਟੀ** ----- ਛਟਕੀ ਦਾ ਤਦਭਵ ਰੂਪ ਅਰਥਾਤ ਛੁਟਕਾਰਾ ਪਾਇਆ
"ਨਾਨਕ ਪਤਿਤ ਪਵਿਤ ਮਿਲਿ ਸੰਗਤਿ ਗੁਰ ਸਤਿਗੁਰ ਪਾਛੈ **ਛੁਕਟੀ**।"
- ਦੇਵ **੪,** ੬, ੨:੨ (528)

**ਛੁਟਈ** ----- (1) ਦੂਰ ਹੋਈ
"ਹਉਮੈ ਮੂਲਿ ਨ **ਛੁਟਈ** ਵਿਣੁ ਸਾਧੂ ਸਤਸੰਗੈ।"
- ਮਾਰੂ **੫,** ਵਾਰ ੧੧:੫ (1098)

**ਹੋਰ ਰੂਪ:**

**ਛੂਟਹਿ** –
"ਜਿਸੁ ਸਿਮਰਤ ਸੰਕਟ **ਛੂਟਹਿ** ਅਨਦ ਮੰਗਲ ਬਿਸ੍ਰਾਮ।" (ਦੂਰ ਹੋਏ)
- ਗਉ **੫,** ਵਾਰ ੧੦ਸ, **੫,** ੨:੧ (320)

(2) ਛੁਟ ਜਾਈਦਾ/ਮੁਕਤ ਹੋ ਜਾਈਦਾ ਹੈ
"ਖਾਵਹੁ ਭੁੰਚਹੁ ਸਭਿ ਗੁਰਮੁਖਿ **ਛੁਟਈ**।"
- ਫੁਨ **੫,** ੧੭:੨ (1363)

**ਹੋਰ ਰੂਪ:**

**ਛੁਟਸੀ** –
"ਕਿਉ ਗੁਰ ਬਿਨੁ ਤ੍ਰਿਕੁਟੀ **ਛੁਟਸੀ** ਸਹਿਜ ਮਿਲਿਐ ਸੁਖੁ ਹੋਇ।"

(ਛੁਟੇਗੀ/ਦੂਰ ਹੋਏਗੀ/ਮੁਕਤ ਹੋਇਆ ਜਾਵੇਗਾ)

- ਸਿਰੀ **੧**, ੧੨, ੩:੨ (18)

**ਛੁਟਹਿ** –
"ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ **ਛੁਟਹਿ** ਜਿਤੁ"

- ਸਿਰੀ **੧**, ਪਹ ੧, ੩:੨ (75)

**ਛੁਟਹਿ** ----- (1) ਦੂਰ ਹੋਣਾ, ਵੇਖੋ 'ਛੁਟਈ' (1)
(2) ਮੁਕਤ ਹੋਈਏ, ਵੇਖੋ 'ਛੁਟਈ' (2)
"ਨਾਨਕ ਨਾਮੁ ਸਮਾਲਿ ਤੂੰ ਬਧਾ **ਛੁਟਹਿ** ਜਿਤੁ।" (ਅਜ਼ਾਦ ਹੋ ਜਾਵੇ)

- ਸੂਹੀ **੧**, ੩, ੬:੨ (729)

(3) ਨਿਕਲ ਜਾਣ (ਭਾਵ)
"ਲਖ ਸੂਰਤਣ ਸੰਗਰਾਮ ਰਣ ਮਹਿ **ਛੁਟਹਿ** ਪਰਾਣ।"

- ਆਸਾ **੧**, ਵਾਰ ੮ਸ, **੧,** ੨:੩ (467)

**ਛੁਟਹੁ** ------ ਮੁਕਤ ਹੋ ਜਾਓਗੇ
"ਭਰਮ ਭੂਲੇ ਸੰਸਾਰ **ਛੁਟਹੁ** ਜੂਨੀ ਸੰਘਾਰ ਜਮ ਕੋ ਨ ਡੰਡ ਕਾਲ ਗੁਰਮਤਿ ਧ੍ਯਾਈ ਹੈ।"

- ਸਵ **੪**, ਕਲ ੨:੪ (1398)

**ਛੁਟਕਹਿ** ---- ਛੁਟਦੇ/ਖੁਲਦੇ ਹਨ
"ਤੁਮਹਿ ਛਡਾਵਹੁ **ਛੁਟਕਹਿ** ਬੰਧ।"

- ਰਾਮ **੫**, ੨੩, ੪:੩ (890)

**ਛੁਟਕਤ** ---- (1) ਖੁਲ ਜਾਂਦੇ ਹਨ (ਭਾਵ)
"ਉਨਮਨ ਮਨ ਮਨ ਹੀ ਮਿਲੇ **ਛੁਟਕਤ** ਬਜਰ ਕਪਾਟ।"

- ਗਉ **ਰਵਿ**, ਅਸ ੧, ੬:੨ (346)

(2) ਮੁਕਤ ਹੁੰਦਿਆਂ, ਆਜ਼ਾਦ ਹੁੰਦਿਆਂ
"ਤਬ ਅਰੋਗ ਜਬ ਤੁਮ ਸੰਗਿ ਬਸਤੌ **ਛੁਟਕਤ** ਹੋਇ ਰਵਾਰੈ।"

- ਸਾਰ **੫**, ੫੨, ੧:੨ (1214)

**ਛੁਟਕੰਤ** ---- ਖੁਲਦਾ ਭਾਵ ਚਲਦਾ ਹੈ
"ਅੰਮ੍ਰਿਤ ਪਰਵਾਹ **ਛੁਟਕੰਤ** ਸਦ ਦ੍ਵਾਰਿ ਜਿਸ ਗ੍ਯਾਨ ਗੁਰ ਬਿਮਲ ਸਰ ਸੰਤ ਸਿਖ ਨਾਈਐ।"

- ਸਵ **੪**, ਨਲ ੧੫:੪ (1401)

**ਛੁਟਕਾਏ** ---- ਛਡਾ/ਮੁਕਤ ਕਰਾ ਲਿਆ
"ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ **ਛੁਟਕਾਏ**।"

- ਧਨਾ **੫**, ੩, ੧:੧ (671)

**ਛੁਟਕਾਕੀ** --- ਛੁਟਣ ਦੇ ਅਭਿਲਾਸ਼ੀ
"ਕਲਿਜੁਗ ਕਾ ਧਰਮੁ ਕਹਹੁ ਤੁਮ ਭਾਈ ਕਿਵ ਛੂਟਹ ਹਮ **ਛੁਟਕਾਕੀ**।"

- ਧਨਾ **੪**, ੬, ੧:੧ (668)

**ਛੁਟਕਾਰ** ---- ਛੁਟਕਾਰਾ, ਮੁਕਤੀ, (ਬੰਧ) ਖਲਾਸੀ
"ਇਨ ਤੇ ਕਹਹੁ ਕਵਨ **ਛੁਟਕਾਰ**।"

– ਗਉ **੫**, ਸੁਖ ੧੯, ੫:੬ (288)

**ਹੋਰ ਰੂਪ:**

**ਛੁਟਕਾਰਾ** –
"ਬਿਨੁ ਹਰਿ ਭਜਨ ਨਾਹੀ **ਛੁਟਕਾਰਾ**।"
– ਗਉ **੫**, ੧੧੩, ੩:੨ (188)

**ਛੁਟਕਾਰਿ** –
"ਗੁਰ ਸੇਵਾ ਜਮ ਤੇ **ਛੁਟਕਾਰਿ**।" (ਖਲਾਸੀ)
– ਗੋਂਡ **੫**, ੯, ੩:੨ (864)

**ਛੁਟਕਾਰੀ** –
"ਕਰਿ ਕਿਰਪਾ ਪਾਰਬ੍ਰਹਮ ਸੁਆਮੀ ਇਹ ਬੰਧਨ **ਛੁਟਕਾਰੀ**।" (ਛੁਡਾ ਦਿਓ, ਤੋੜ ਦਿਓ)
– ਧਨਾ **੫,** ੪੨, ੨:੧ (681)

**ਛੁਟਕਾਵਨਿ** -- ਛੁਡਾਵਨ, ਖਲਾਸੀ ਕਰਾਉਣ
"ਜਾ ਪਹਿ ਜਾਉ ਆਪੁ **ਛੁਟਕਾਵਨਿ** ਤੇ ਬਾਧੇ ਬਹੁ ਫੰਧਾ।"
– ਗਉ **ਕਬ**, ੫੧, ੧*:੨ (334)

**ਛੁਠਕਾਵੈ**----- ਮੁਕਤ/ਖਲਾਸੀ ਕਰਵਾਏ
"ਬੰਧਨ ਤੇ **ਛੁਟਕਾਵੈ** ਪ੍ਰਭੂ ਮਿਲਾਵੈ ਹਰਿ ਹਰਿ ਨਾਮੁ ਸੁਨਾਵੈ।"
– ਧਨਾ **੫**, ੧੪, ੧:੧ (674)

**ਛੁਟਕਿ** ----- (1) ਮੁਕ, ਖਤਮ
"ਜਿਨ ਕਉ ਤੂ ਹਰਿ ਮੇਲਹਿ ਸੁਆਮੀ ਸਭੁ ਤਿਨ ਕਾ ਲੇਖਾ **ਛੁਟਕਿ** ਗਇਆ।"
– ਤੁਖਾ **੪**, ਛੰਤ ੨, ੪:੩ (1115)
"ਜਲ ਬਿਨੁ ਪਿਆਸ ਨ ਉਤਰੈ **ਛੁਟਕਿ** ਜਾਂਹਿ ਮੇਰੇ ਪ੍ਰਾਨ।" (ਖਤਮ ਹੋ ਜਾਣ, ਮੁਕ ਜਾਣ)
– ਮਲਾ **੧**, ਵਾਰ ੧੩ਸ, **੩**, ੨:੨ (1284)
(2) ਮੁਕਤ/ਆਜ਼ਾਦ ਹੋ ਗਏ
"ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ **ਛੁਟਕਿ** ਗਇਆ।
– ਤੁਖਾ **੪**, ੪, ੪:੫ (1116)

**ਛੁਟਕਿਓ** ---- ਛਡਿਆ ਗਿਆ, ਮੁਕਿਆ
"ਪੰਚ ਜਨਾ ਸਿਉ ਸੰਗੁ ਨ **ਛੁਟਕਿਓ** ਅਧਿਕ ਅਹੰਬੁਧਿ ਬਾਧੇ।"
– ਸੋਰ **੫**, ਅਸ ੩, ੧:੨ (641)
"ਬਲੁ **ਛੁਟਕਿਓ** ਬੰਧਨ ਪਰੇ ਕਛੂ ਨ ਹੋਤ ਉਪਾਇ।" (ਖਤਮ ਹੋ ਗਿਆ)
– ਸਲੋ **੯**, ੫੩:੧ (1429)

**ਛੁਟਕੀ** ----- (1) ਮੁਕਤ/ਆਜ਼ਾਦ ਹੋਈ
"ਮੋਹ ਮਲਨ ਨੀਦ ਤੇ **ਛੁਟਕੀ** ਕਉਨੁ ਅਨੁਗ੍ਰਹੁ ਭਇਓ ਰੀ।"
– ਆਸਾ **੫**, ੫੧, ੧*:੧ (383)
(2) ਛੁਟਕਾਰਾ –
"ਝੂਠੈ ਕੀ ਰੇ ਝੂਠੁ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ ਸਾਕਤ ਸੰਗਿ ਨ **ਛੁਟਕੀ** ਰੇ।"
– ਦੇਵ **੫**, ੩੭, ੧:੩ (535)

**ਛੁਟਕੇ** ------ (1) ਖੁੰਝੇ

"ਅਬ ਕੇ **ਛੁਟਕੇ** ਠਉਰ ਨ ਠਾਇਓ।"

– ਗਉ **ਕਬ**, ੬੨, ੩:੨ (337)

(2) ਮੁਕ ਗਏ

"ਗੁਰਿ ਕਾਟੀ ਅਗਿਆਨਤਾ ਤਬ **ਛੁਟਕੇ** ਫੰਧਾ।" (ਭਾਵ ਖੁਲ੍ਹ ਗਏ)

– ਆਸਾ **੫**, ੧੧੯, ੨:੨ (400)

"ਕਾਲ ਜਾਲ ਅਰੁ ਮਹਾ ਜੰਜਾਲਾ **ਛੁਟਕੇ** ਜਮਹਿ ਡਰਾ।" (ਮੁਕ ਗਏ)

– ਜੈਤ **੫**, ੬, ੧:੧ (701)

**ਹੋਰ ਰੂਪ:**

**ਛੁਟਕੈ** –

"ਹਉ **ਛੁਟਕੈ** ਹੋਇ ਅਨੰਦੁ ਤਿਹ ਹਉ ਨਾਹੀ ਤਹ ਆਪਿ।" (ਮੁਕਿਆਂ, ਤੋਂ ਖਲਾਸੀ ਹੋਇਆਂ)

– ਗਉ **੫**, ਬਾਅ, ੫੧:੩ (260)

"ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ **ਛੁਟਕੈ** ਦੁਰਮਤਿ ਅਪੁਨੀ ਧਾਰੀ।" (ਛੁਟ ਜਾਏ ਖਲਾਸੀ ਹੋ ਜਾਵੇ)

– ਆਸਾ **੫**, ੨੮, ੧:੧ (377)

"ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ **ਛੁਟਕੈ** ਨਾਹੀ।" (ਛੰਡੀ ਜਾਣੀ)

– ਸੋਰ **੫**, ਅਸ ੩, ੨:੨ (642)

**ਛੁਟਕ੍ਹਾ** –

"ਅਵਲੋਕ੍ਹਾ ਬ੍ਰਹਮੁ ਭਰਮੁ ਸਭੁ **ਛੁਟਕ੍ਹਾ** ਦਿਬ੍ਹ ਦ੍ਰਿਸ੍ਹਟਿ ਕਾਰਣ ਕਰਣੰ।

– ਸਵ **੪**, ਗਯੰ ੩:੫ (1402)

**ਛੁਟਤ** ------ ਛੁਟ ਪਿਆ, ਚਲ ਪਿਆ

"**ਛੁਟਤ** ਪਰਵਾਹ ਅਮਿਅ ਅਮਰਾਪਦ ਅੰਮ੍ਰਿਤ ਸਰੋਵਰ ਸਦ ਭਰਿਆ।"

– ਸਵ **੪**, ਕਲ ੨:੧ (1396)

**ਛੁਟੜਿ** ----- ਤਿਆਗੀ/ਛਡੀ ਹੋਈ

"ਹੰਸੁ ਚਲਿਆ ਤੂੰ ਪਿਛੈ ਰਹ ਏਹਿ **ਛੁਟੜਿ** ਹੋਈਅਹਿ ਨਾਰੀ।"

– ਗਉ **੧**, ੧੩, ੨:੪ (155)

"ਜਿਉ **ਛੁਟੜਿ** ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ।" (ਛਡੀ ਹੋਈ ਇਸਤ੍ਰੀ)

– ਸੋਰ **੪**, ਵਾਰ ੭ਸ, **੩,** ੨:੨ (645)

**ਛੁਟਾ** ------ ਛੁਟ/ਛਡਿਆ ਗਿਆ

"ਹਉਮੈ ਮਮਤਾ ਮੋਹੁ **ਛੁਟਾ** ਜਾ ਸੰਗਿ ਮਿਲਿਆ ਸਾਧੇ।"

– ਬਿਹਾ **੫**, ਛੰਤ ੧, ੨:੫ (542)

**ਹੋਰ ਰੂਪ:**

**ਛੁਟਾਹੀ** –

"ਆਵੈ ਜਾਇ ਜੰਮੈ ਮਰੈ ਗੁਰ ਸਬਦਿ **ਛੁਟਾਹੀ**।" (ਛੁਟਦਾ/ਮੁਕਤ ਹੁੰਦਾ ਹੈ)

– ਮਾਰੂ **੩**, ਵਾਰ ੧੬:੪ (1092)

**ਛੁਟਾਰ** ----- ਛੁਟਕਾਰਾ, ਰਹਾਈ, ਛੁਟੀਦਾ ਹੈ

"ਅਹੰਬੁਧਿ ਬੰਧਨ ਪਰੇ ਨਾਨਕ ਨਾਮ **ਛੁਟਾਰ**।"

– ਗਉ **੫**, ਬਾਅ ੨੪ਸ:੨ (255)

**ਹੋਰ ਰੂਪ:**

**ਛੁਟਾਰਾ** –

"ਅਨਿਕ ਜਤਨ ਨਹੀ ਹੋਤ **ਛੁਟਾਰਾ**।" (ਛੁਟਕਾਰਾ)

– ਗਉ **੫,** ੭੯, ੧:੧ (178)

**ਛੁਟਿ** ------ ਛਡੀ, ਤਿਆਗੀ

"ਨਾਨਕ ਦੁਰਮਤਿ **ਛੁਟਿ** ਗਈ ਪਾਰਬ੍ਰਹਮ ਬਸੇ ਚੀਤਿ।"

– ਗਉ **੫**, ਥਿਤੀ ੨:੮ (297)

**ਹੋਰ ਰੂਪ:**

**ਛੁਟਿਓ** –

"ਤਾ ਤੇ **ਛੁਟਿਓ** ਬਿਖੁ ਸੰਸਾਰੁ।" (ਛੁਟ ਗਿਆ, ਛਡਿਆ ਗਿਆ)

– ਗਉ **੫**, ੧੫੫, ੩:੨ (197)

**ਛੁਟਿਆ** –

"ਖੇਤੈ ਅੰਦਰਿ **ਛੁਟਿਆ** ਕਹੁ ਨਾਨਕ ਸਉ ਨਾਹ।" (ਛਡੇ ਗਿਆਂ)

– ਆਸਾ **੧**, ੧ਸ, **੧,** ੩:੩ (463)

**ਛੁਟੀ** ------ (1) ਮੁਕਤ ਹੋ ਗਈ, ਬੰਧ ਖਲਾਸ ਹੋ ਗਈ

"ਨਾਨਕ ਤੇ ਮੁਖ ਉਜਲੇ ਕੇਤੀ **ਛੁਟੀ** ਨਾਲਿ।"

– ਜਪੁ **੧,** ੩੮ਸ:੬ (8)

**ਹੋਰ ਰੂਪ:**

**ਛੁਟੀਆ –**

"ਜਨ ਨਾਨਕ ਗੁਰਮੁਖਿ ਉਬਰੇ ਗੁਰ ਸਬਦੀ ਹਉਮੈ **ਛੁਟੀਆ**।"

– ਸੂਹੀ **੪,** ਛੰਤ ੬, ੧:੪ (776)

**ਛੁਟੀਐ –**

"ਹਰਿ ਜਪਿ ਜੀਅਰੇ **ਛੁਟੀਐ** ਗੁਰਮੁਖਿ ਚੀਨੈ ਆਪੁ।" (ਛੁਟਕਾਰਾ ਮਿਲਦਾ ਹੈ)

– ਸਿਰੀ **੧,** ੧੭, ੩:੩ (20)

**ਛੁਟੀਵੇ –**

"ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ **ਛੁਟੀਵੇ**।" (ਛੁਟਦਾ ਹੈ)

– ਸਿਰੀ **੪,** ਵਾਰ ੩:੫ (83)

**ਛੁਟੁ** –

"ਸਭਿ ਅੰਦੇਸੇ ਮਿਟਿ ਗਏ ਜਮ ਕਾ ਭਉ **ਛੁਟੁ**।" (ਛੁਟ ਗਿਆ)

– ਗਉ **੪**, ਵਾਰ ੨੯:੨ (315)

**ਛੁਟੇ** –

"ਓਇ ਆਪਿ **ਛੁਟੇ** ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ।" (ਮੁਕਤ ਹੋਏ, ਛੁਟਕਾਰਾ ਪਾ ਗਏ)

– ਸਿਰੀ **੪**, ਵਾਰ ੩:੫ (83)

(2) ਛੁਟ ਗਈ, ਵਖ ਹੋ ਗਈ

"ਸਾ ਧਨ **ਛੁਟੀ** ਮੁਠੀ ਝੂਠਿ ਵਿਧਣੀਆ ਮਿਰਤਕੜਾ ਅੰਙਨੜੇ ਬਾਰੇ।"

- ਵਡ **੧,** ਅਲਾ ੩, ੫:੨ (580)

(3) ਖੁਲ੍ਹ ਗਈ

"ਭੈ ਭਰਮ ਨਾਠੇ **ਛੁਟੀ** ਗਾਠੇ ਜਮ ਪੰਥਿ ਮੂਲਿ ਨ ਆਵੀਐ।"

- ਧਨਾ **੫,** ਛੰਤ ੧, ੧:੫ (691)

(4) ਉਤਰੀ, ਦੂਰ ਹੋਈ, ਮਿਟੀ

"ਮਗਨ ਰਹਿਓ ਮਾਇਆ ਮੈ ਨਿਸ ਦਿਨਿ ਛੁਟੀ ਨ ਮਨ ਕੀ ਕਾਈ।"

- ਟੋਡੀ **੯,** ੧, ੨:੧ (718

**ਛੁਟੇ** ------- (1) ਮੁਕਤ ਹੋਏ, ਵੇਖੋ ਛੁਟੀ (1)

**ਹੋਰ ਰੂਪ:**

**ਛੁਟੈ –**

"ਜਿਥੈ ਲੇਖਾ ਮੰਗੀਐ ਤਿਥੈ **ਛੁਟੈ** ਸਚੁ ਕਮਾਏ।" (ਮੁਕਤ ਹੋਈਦਾ/ਛੁਟਕਾਰਾ ਪਾਈਦਾ ਹੈ)

- ਮਾਝ **੩,** ਅਸ ੫, ੩:੨ (112)

(2) ਰਹਿ ਗਏ

"**ਛੁਟੇ** ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ।"

- ਆਸਾ **੧,** ਵਾਰ ੧੩ਸ; **੧,** ੩:੨ (463)

(3) ਵਖ ਹੋਏ ਭਾਵ ਸਬੰਧ ਖਤਮ ਹੋ ਜਾਵੇਗਾ

"ਜਾ **ਛੁਟੇ** ਤਾ ਖਾਕੁ ਤੂ ਸੁੰਞੀ ਕੰਤੁ ਨ ਜਾਣਹੀ।"

- ਮਾਰੂ **੫,** ਵਾਰ ੧੦ਸ, **੫,** ੧:੧ (1097)

(4) ਖਤਮ ਹੋ ਜਾਣਾ, ਮੁਕ ਜਾਣਾ

"ਨਾਮੁ ਲੈਤ **ਛੁਟੇ** ਜੰਜਾਰਾ।"

- ਭੈਰ **੫,** ੨੫, ੨:੪ (1142)

**ਹੋਰ ਰੂਪ:**

**ਛੁਟੈ –**

"ਤਜਿ ਅਭਿਮਾਨੁ **ਛੁਟੈ** ਤੇਰੀ ਬਾਕੀ।"

- ਗਉ **੫,** ਬਾਅ ੪੪:੨ (259)

**ਛੁਟੈ** ------- (1) ਮੁਕਤ ਹੋਵੇ, ਛੁਟਕਾਰਾ ਹੋ ਜਾਏ ਵੇਖੋ 'ਛੁਟੇ (1)

(2) ਖਤਮ ਹੋ ਜਾਵੇ, ਮੁਕ ਜਾਵੇ, ਵੇਖੋ 'ਛੁਟੇ' (4)

(3) ਛੁਟ ਜਾਏ, ਤਿਆਗ ਹੋ ਜਾਵੇ

"ਮਨ ਕਾਮਨਾ ਤੀਰਥ ਦੇਹ **ਛੁਟੈ**।"

- ਗਉ **੫,** ਸੁਖ ੩, ੩:੧ (265)

(4) ਰਹਿ ਜਾਂਦਾ ਹੈ, ਹੋਰ ਵੇਖੋ 'ਛੁਟੇ' (2)

"ਸੰਤ ਕਾ ਦੋਖੀ **ਛੁਟੈ** ਇਕੇਲਾ।"

- ਗਉ **੫,** ਸੁਖ ੧੩, ੬:੫ (280)

**ਛੁਟੈਗੀ** ----- ਛਡ ਦਿਤੀ ਜਾਵੇਗੀ

"ਸੋ ਪ੍ਰਭੁ ਚਿਤੁ ਨ ਆਇਓ **ਛੁਟੈਗੀ** ਬੇਬਾਣਿ।"

- ਸਿਰੀ **੫,** ੭੩, ੧:੨ (43)

**ਛੁਟੋ** ------- ਛੁਟਕਾਰਾ ਪਾਵੇਗਾ
"ਲਾਗਿ **ਛੁਟੋ** ਸਤਿਗੁਰ ਕੀ ਪਾਈ।"
- ਆਸਾ **੫,** ੮੭, ੧:੪ (392)

**ਛੁਡਾਇ** ----- ਛਡਾ/ਮੁਕਤ ਕਰਾ ਲਵੇ
"ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ **ਛਡਾਇ** ਜੀਉ।"
- ਸਿਰੀ **੫,** ਅਸ ੨੯, ੧੨:੩ (74)

**ਛੁਰਾ** ------ ਵਡਾ ਚਾਕੂ
"ਕੂੜੁ **ਛੁਰਾ** ਮੁਠਾ ਮੁਰਦਾਰੁ।"
- ਸਿਰੀ **੧,** ੨੯, ੧:੩ (24)

**ਛੁਰੀ** ------ ਛੋਟਾ ਚਾਕੂ
"**ਛੁਰੀ** ਕਾਢਿ ਲੇਵੈ ਹਥਿ ਦਾਨਾ।" (ਭਾਵ ਜੋਰੀ)
- ਗਉ **੫,** ੧੦੭*, ੨:੨ (201)

**ਛੁੜਕਿ** ----- ਛੁਟ, ਨਿਕਲ
"ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ **ਛੁੜਕਿ** ਗਇਆ ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ।"
- ਸੂਹੀ **੪,** ੧੦, ੫:੨ (734)

**ਛੁਟਕਿਆ** --- ਭਾਵ ਉਕਿਆ
"ਏਥਹੁ **ਛੁਟਕਿਆ** ਠਉਰ ਨ ਪਾਇ।"
- ਆਸਾ **੩,** ੪੫, ੩:੨ (362)

**ਛੁਟਕੀ** ----- (1) ਛੁਟ ਗਈ
"ਹਥਹੁ **ਛੁਟਕੀ** ਤਨੁ ਸਿਆਹੁ ਹੋਇ ਬਦਨੁ ਜਾਇ ਕੁਮਲਾਇ।"
- ਗੂਜ **੩,** ਵਾਰ ਪਸ, **੩,** ੧:੪ (510)
"ਪਉੜੀ **ਛੁਟਕੀ** ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ।" (ਮੌਕਾ ਖੁੰਝ ਗਿਆ)
- ਬਿਲਾ **੩,** ੧, ੧:੩ (796)
(2) ਟੁੱਟ ਗਈ, ਛੁੱਟ ਗਈ
"ਲਿਵ **ਛੁੜਕੀ** ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ।"
- ਰਾਮ **੩,** ਅਨੰ ੨੯:੪ (921)

**ਛੂਛ** ------- ਨਿਕੰਮਾ, ਤੁਛ, ਹਲਕਾ
"ਸ੍ਰਪਨੀ ਤੇ ਆਨ **ਛੂਛ** ਨਹੀ ਅਵਰਾ।"
- ਆਸਾ **ਕਬ,** ੧੯, ੩:੧ (480)

**ਛੂਛਾ** ------ ਖਾਲੀ, ਸਖਣਾ
"ਕਹੁ ਕਬੀਰ **ਛੂਛਾ** ਘਟੁ ਬੋਲੈ।"
- ਗੋਂਡ **ਕਬ,** ੧, ੪:੧ (870)

**ਛੂਛੀ** ------ ਥੋਥੀ

"ਛਾਇਆ **ਛੂਛੀ** ਜਗਤੁ ਭੁਲਾਨਾ।"

- ਰਾਮ **੧,** ਓਅੰ ੨੪:੫ (932)

**ਛੂਛੇ** ------- ਥੋਥੇ, ਫੋਕਟ, ਤੁਛ

"ਕਹਿ ਕਬੀਰ ਸਗਲੇ ਮਦ **ਛੂਛੇ** ਇਹੈ ਮਹਾ ਰਸੁ ਸਾਚੋ ਰੇ।"

- ਰਾਮ **ਕਬ,** ੧, ੪:੨ (969)

**ਹੋਰ ਰੂਪ:**

**ਛੂਛੈ –**

"ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ **ਛੂਛੈ** ਭਾਉ ਧਰੇ।"

- ਆਸਾ **੧,** ੩੮, ੨:੨ (360)

**ਛੂਟ** ------- ਮੁਕਤ ਹੋਣ/ਛੁਟਕਾਰਾ ਪਾਉਣ/ਛੁਟ ਜਾਣ/ਨਿਕਲ ਜਾਣ ਤੋਂ ਭਾਵ

"ਮਾਤ ਗਰਭ ਸੰਕਟ ਤੇ **ਛੂਟ**।"

- ਰਾਮ **੫,** ਅਸ ੪, ੧:੨ (914)

**ਹੋਰ ਰੂਪ:**

**ਛੂਟਉ –**

"ਇਹ ਸੰਸਾਰ ਤੇ ਤਬ ਹੀ **ਛੂਟਉ** ਜਉ ਮਾਇਆ ਨਹ ਲਪਟਾਵਉ।"

- ਧਨਾ **ਨਾਮ,** ੨, ੩:੧ (693)

**ਛੂਟਉ** ------ (1) ਛੁਟਕਾਰਾ ਪਾਵਾਂ, ਵੇਖੋ 'ਛੂਟ'

(2) ਵਿਛੜਾ, ਵੱਖ ਹੋ ਜਾਵਾਂ

"ਜਉ **ਛੂਟਉ** ਤਉ ਜਾਇ ਪਇਆਲ।"

- ਰਾਮ **੫,** ੫੧, ੪:੧ (899)

**ਛੂਟਈ** ----- ਖੁਲਦੀ

"ਬਿਨੁ ਗੁਰ ਗਾਠਿ ਨ **ਛੂਟਈ** ਭਾਈ ਥਾਕੇ ਕਰਮ ਕਮਾਇ।"

- ਸੋਰ **੧,** ਅਸ ੨, ੬:੨ (635)

**ਛੂਟਸਹਿ** ---- ਛੁਟ ਸਕਦੀ ਬਚ ਸਕਦੀ

"ਇਹ ਦੋਘਨੈ ਨ **ਛੂਟਸਹਿ** ਫਿਰਿ ਕਰਿ ਸਮੁੰਦੁ ਸਮ੍ਹਾਲਿ।"

- ਸਲੋ **ਕਬ,** ੪੯:੨ (1367)

**ਛੂਟਸਿ** ----- ਛੁਟੀ ਦਾ/ਛੁਟਕਾਰਾ ਪਾਈਦਾ ਹੈ

"ਸਭਨਾ ਕਾ ਦਰਿ ਲੇਖਾ ਸਚੈ **ਛੂਟਸਿ** ਨਾਮਿ ਸੁਹਾਵਣਿਆ।"

- ਮਾਝ **੧,** ਅਸ ੧, ੩:੩ (109)

"**ਛੂਟਸਿ** ਪ੍ਰਾਣੀ ਗੁਰਮੁਖਿ ਦਾਸਾ।" (ਭਾਵ ਮੁਕਤ ਹੁੰਦਾ ਹੈ)

- ਅਸ **੧,** ਅਸ ੨, ੧*:੨ (412)

**ਹੋਰ ਰੂਪ:**

**ਛੂਟਸੀ –**

"ਬਿਨੁ ਹਰਿ ਨਾਮ ਨ **ਛੂਟਸੀ** ਮਰਿ ਨਰਕ ਸਮਾਏ।" (ਛੁਟੇਗਾ)

- ਆਸਾ **੧,** ਅਸ ੮, ੫:੨ (420)

**ਛੂਟਹ –**
"ਕਲਿਜੁਗ ਕਾ ਧਰਮੁ ਕਹਹੁ ਤੁਮ ਭਾਈ ਕਿਵ **ਛੂਟਹ** ਹਮ ਛੁਟਕਾਕੀ।" (ਛੁਟੀਏ/ਮੁਕਤ ਹੋਈਏ)

– ਧਨਾ **੪,** ੬, ੧:੧ (668)

**ਛੂਟਹਿ –**
"ਮਨ ਰੇ ਕਿਉ **ਛੂਟਹਿ** ਬਿਨੁ ਪਿਆਰ।" (ਛੁਟ ਸਕਦਾ ਹੈ)

– ਸਿਰੀ **੧,** ਅਸ ੧੧, ੧*:੧ (60)

**ਛੂਟਹਿ** ----- (1) ਛੁਟ ਸਕਦਾ ਹੈ, ਵੇਖੋ 'ਛੂਟਸਿ'

**ਹੋਰ ਰੂਪ:**

**ਛੂਟਹਿਗਾ –**
"ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ **ਛੂਟਹਿਗਾ** ਹਰਿ ਚੇਤਿ।"

– ਸਿਰੀ **੧,** ਪਹ ੨, ੧:੬ (75)

(2) ਖੁਲ ਜਾਂਦੇ ਹਨ
"ਜਾ ਕੈ ਸਿਮਰਨਿ **ਛੂਟਹਿ** ਬੰਧ।"

– ਮਾਲੀ **੫,** ੨, ੧:੨ (986)

**ਛੂਟਹੀ** ----- ਛੁਟ ਸਕਦਾ, ਬੰਧਨ ਮੁਕਤ ਹੋ ਸਕਦਾ
"ਬਿਨੁ ਗੁਰ ਸਬਦ ਨ **ਛੂਟਹੀ** ਭ੍ਰਮਿ ਆਵਹਿ ਜਾਵਹਿ।"

– ਆਸਾ **੧,** ਅਸ ੧੪, ੬:੨ (419)

**ਹੋਰ ਰੂਪ:**

**ਛੂਟਹੁ –**
"ਕਹਿ ਕਬੀਰ ਰਾਮੈ ਰਮਿ **ਛੂਟਹੁ** ਨਾਹਿ ਤ ਬੂਡੇ ਭਾਈ।"

– ਮਾਰੂ **ਕਬ,** ੧, ੪:੨ (1103)

**ਛੂਟਣ** ------ ਛੁਟਕਾਰਾ
"ਜਨ ਨਾਨਕ ਅਨਦਿਨੁ ਨਾਮ ਜਪਹੁ ਹਰਿ ਸੰਤਹੁ ਇਹ **ਛੂਟਣ** ਕਾ ਸਾਚਾ ਭਰਵਾਸਾ।"

– ਗੋਂਡ **੪,** ੨, ੪:੩ (860)

**ਛੂਟਤ** ------ ਛੁਟਕਾਰਾ ਪਾ ਸਕਨਾ, ਮੁਕਤ ਹੋ ਸਕਨਾ
"ਕਹਾ ਹੋਤ ਅਬ ਕੈ ਪਛੁਤਾਏ **ਛੂਟਤ** ਨਾਹਿਨ ਭਾਗਿਓ।"

– ਮਾਰੂ **੯,** ੩, ੧:੨ (1008)

**ਛੂਟਨ** ------ ਛੁਟਕਾਰਾ, ਮੁਕਤੀ, ਬੰਧ ਖਲਾਸੀ
"ਫਾਸਨ ਕੀ ਬਿਧਿ ਸਭੁ ਕੋਊ ਜਾਨੈ **ਛੂਟਨ** ਕੀ ਇਕੁ ਕੋਈ।"

– ਗਉ **ਕਬ,** ੪੧, ੩:੧ (331)

"**ਛੂਟਨ** ਬਿਧਿ ਸੁਨੀ ਹਾਂ।" (ਮੁਕਤੀ ਦਾ ਸਾਧਨ ਸੁਣੀਦਾ ਹੈ)

– ਆਸਾ **੫,** ੧੫੯, ੧*:੪ (409)

**ਛੂਟਨਹਾਰੇ** --- ਬਚ ਸਕਨਾ
"ਅਨਿਕ ਉਪਾਵ ਨ **ਛੂਟਨਹਾਰੇ**।"

– ਗਉ **੫,** ਸੁਖ ੧੯, ੪:੭ (288)

**ਛੂਟਨੁ** ------ ਛੁਟਕਾਰਾ, ਮੁਕਤੀ
"ਸੰਤ ਜਨਹੁ ਸੁਣਿ ਭਾਈਹੋ **ਛੂਟਨੁ** ਸਾਚੈ ਨਾਇ।"
- ਸਿਰੀ **੫,** ੧੦੦, ੧:੧ (52)

**ਛੂਟਰਿ** ----- ਛਡੀ ਹੋਈ ਅਥਵਾ ਵਿਧਵਾ
"ਊਠਿ ਸਿਧਾਇਓ **ਛੂਟਰਿ** ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ।"
- ਮਾਰੂ **੫,** ਸੋਲਾ ੨, ੧੦:੩ (1073)
"**ਛੂਟਰਿ** ਤੇ ਗੁਰਿ ਕੀਈ ਸੋੁਹਾਗਨਿ ਹਰਿ ਪਾਇਓ ਸੁਘੜ ਸੁਜਾਨੀ।"
- ਸਾਰ **੫,** ੩੧, ੧:੧ (1210)

**ਛੂਟਲਾ** ----- ਛੁਟਿਆ ਹੋਇਆ, ਕਿਲਿਉਂ ਖੁਲਿਆ ਹੋਇਆ
"ਜੈਸੇ ਗਾਇ ਕਾ ਬਾਛਾ **ਛੂਟਲਾ**।"
- ਗੋਂਡ **ਨਾਮ,** ੪, ੨:੧ (874)

**ਛੂਟਾ** ------ (1) ਮੁਕਤ/ਅਜ਼ਾਦ ਹੋਇਆ, ਛੁਟਿਆ, ਛੁਟਕਾਰਾ ਹੋਇਆ
"ਕਿਨਿ ਬਿਧਿ ਬਾਧਾ ਕਿਨਿ ਬਿਧਿ **ਛੂਟਾ**।"
- ਮਾਝ **੫,** ਅਸ ੩੬, ੨:੧ (131)
"ਹਰਿ ਪ੍ਰਭੁ ਚਿਤਿ ਨ ਆਵਈ ਕਿਉ **ਛੂਟਾ** ਮੇਰੇ ਹਰਿ ਰਾਇਆ।" (ਛੂਟਾਂ, ਮੈਂ ਮੁਕਤ ਹੋਵਾਂ)
- ਗਉ **੪,** ੫੦, ੧:੩ (167)
(2) ਮੁਕਿਆ, ਖਤਮ ਹੋਇਆ
"ਕਹੁ ਨਾਨਕ ਤ੍ਰੈ ਗੁਣ ਭ੍ਰਮੁ **ਛੂਟਾ** ਜਉ ਪ੍ਰਭ ਭਏ ਸਹਾਈ।"
- ਮਾਰੂ **੫,** ੭, ੪:੨ (1000)

**ਛੂਟਿ** ------ (1) ਛੁਟ ਗਈ, ਮੁਕਤ ਹੋ ਗਈ
"ਕਾਣਿ ਕਢਨ ਤੇ **ਛੂਟਿ** ਪਰੀ।"
- ਆਸਾ **੫,** ੫੩, ੨:੨ (384)
"ਕਾਮੁ ਕ੍ਰੋਧੁ ਦੁਇ ਕੀਏ ਜਲੇਤਾ **ਛੂਟਿ** ਗਈ ਸੰਸਾਰੀ।"
- ਰਾਮ **ਕਬ,** ੨, ੨:੨ (969)

**ਹੋਰ ਰੂਪ:**

**ਛੂਟਿਓ** –
"ਮਨੁ ਮੇਰੋ ਧਾਵਨ ਤੇ **ਛੂਟਿਓ** ਕਰਿ ਬੈਠੋ ਬਿਸਰਾਮੁ।"
- ਬਸੰ **੯,** ੩, ੧*:੨ (1186)

(2) ਮੁਕ, ਖਤਮ ਹੋ
"ਤਿਨ ਹਰਿ ਹਿਰਦੈ ਬਾਸੁ ਬਸਾਨੀ **ਛੂਟਿ** ਗਈ ਮੁਸਕੀ ਮੁਸਕਾਰ।"
- ਕਾਨ **੪,** ੪, ੩:੨ (1295)
"ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ **ਛੂਟਿ**।" (ਨਿਕਲ/ਮੁਕ ਜਾਣਗੇ)
- ਸਲੋ **ਕਬ,** ੪੧:੨ (1366)

**ਹੋਰ ਰੂਪ:**

**ਛੂਟਿਓ** –

"ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ **ਛੂਟਿਓ** ਦੇਵਾ।" (ਛਡਿਆ ਗਿਆ/ਖਤਮ ਹੋਇਆ)

- ਸਾਰ **ਪਰ**, ੧, ੧:੧ (1253)

**ਛੂਟਿਆ** ---- ਮੁਕਤ ਹੋਇਆ, ਬੰਧਨ ਮੁਕਤ ਹੋਇਆ

"ਕਹੁ ਕਬੀਰ ਮੈ ਰਾਮ ਕਹਿ **ਛੂਟਿਆ**।"

- ਗਉ **ਕਬ,** ੩੦, ੩:੨ (329)

**ਛੂਟਿਬੋ** ----- ਛੁਟੇ/ਮੁਕਤ ਹੋਏਗਾ

"ਕਹਿ ਰਵਿਦਾਸ **ਛੂਟਿਬੋ** ਕਵਨ ਗੁਨ।"

- ਆਸਾ **ਕਬ,** ੪, ੩:੨ (487)

**ਛੂਟੀ** ------ (1) ਛੁਟੜ ਹੋ ਗਈ

"ਦਰਿ ਘਰਿ ਢੋਈ ਨ ਲਹੈ **ਛੂਟੀ** ਦੂਜੈ ਸਾਦਿ।"

- ਸਿਰੀ **੧,** ਅਸ ੫, ੫:੩ (56)

"ਨਾਨਕ ਨਾਮ ਬਿਨਾ ਦੋਹਾਗਣਿ **ਛੂਟੀ** ਝੂਠਿ ਵਿਛੁੰਨਿਆ।" (ਛੱਡ ਦਿਤੀ)

- ਧਨਾ **੧,** ਛੰਤ ੩, ੧:੬ (689)

(2) ਛੱਡੀ ਹੋਈ, ਛੁਟੜ

"ਅਵਗੁਣਿਆਰੀ ਕੰਤਿ ਵਿਸਾਰੀ **ਛੂਟੀ** ਵਿਧਣ ਰੈਣੀ।" (ਛੁਟੜ ਦੀ ਰਾਤ ਨਿਖਸਮੀ ਹੋ ਗਈ)

- ਧਨਾ **੧,** ਛੰਤ ੩, ੪:੪ (689)

(3) ਮੁਕਤ ਹੋ ਗਈ

"ਜਿਨ ਹਰਿ ਜਪਿਆ ਤਿਨ ਪੀਛੈ **ਛੂਟੀ** ਘਣੀ।"

- ਗਉ **੪,** ੪੩, ੧:੩ (165)

(4) ਛਡੀ ਗਈ, ਤਿਆਗੀ ਗਈ

"ਤ੍ਰਿਕੁਟੀ **ਛੂਟੀ** ਬਿਮਲ ਮਝਾਰਿ।"

- ਗਉ **੧,** ਅਸ ੧, ੧:੩ (220)

"ਪਰ ਨਿੰਦਾ ਮੁਖ ਤੇ ਨਹੀ **ਛੂਟੀ** ਨਿਫਲ ਭਈ ਸਭ ਸੇਵਾ।"

- ਸਾਰ **ਪਰ,** ੧, ੧:੨ (1253)

(5) ਪਿਛੇ/ਬਾਕੀ ਰਹਿ ਗਈ

"ਚਿਰਗਟ ਫਾਰਿ ਚਟਾਰਾ ਲੈ ਗਇਓ ਤਰੀ ਤਾਗਰੀ **ਛੂਟੀ**।"

- ਆਸਾ **ਕਬ,** ੧੬, ੫:੨ (480)

(6) ਮੁਕ ਗਿਆ

"ਕਾਮ ਚੋਲਨਾ ਭਇਆ ਹੈ ਪੁਰਾਨਾ ਗਇਆ ਭਰਮੁ ਸਭੁ **ਛੂਟੀ**।"

- ਆਸਾ **ਕਬ,** ੨੮, ੨:੨ (483)

"ਲੇਖਾ ਚਿਤ੍ਰ ਗੁਪਤਿ ਜੋ ਲਿਖਿਆ ਸਭ **ਛੂਟੀ** ਜਮ ਕੀ ਬਾਕੀ।" (ਮੁਕ ਗਈ)

- ਧਨਾ **੪,** ੬, ੨:੨ (668)

"ਅਵਰ **ਛੂਟੀ** ਸਭ ਆਸ।" (ਮੁੱਕ ਗਈ)

- ਰਾਮ **੫,** ੪੪, ੧:੩ (896)

(7) ਖਿਲਰੀ

"ਲਟ **ਛੂਟੀ** ਵਰਤੈ ਬਿਕਰਾਲ।" (ਲਿਟਾਂ ਖਿਲਾਰੀ)

- ਭੈਰ **ਕਬ,** ਅਸ ੨, ੫:੩ (1163)

**ਛੂਟੀਐ** ----- ਛੁਟਕਾਰਾ ਹੁੰਦਾ, ਮੁਕਤੀ ਹੁੰਦੀ

"ਬਿਨੁ ਗੁਰ ਸਬਦ ਨ **ਛੂਟੀਐ** ਦੇਖਹੁ ਵੀਚਾਰਾ।"

- ਗਉ **੧,** ਅਸ ੧੮, ੧*:੧ (229)

**ਛੂਟੇ** ------- (1) ਖਤਮ ਹੋ ਜਾਏ

"ਤਨ **ਛੂਟੇ** ਮਨੁ ਕਹਾ ਸਮਾਈ।"

- ਗਉ **ਕਬ,** ਅਸ ੩੬, ੪:੨ (330)

"ਭ੍ਰਮ **ਛੂਟੇ** ਤੇ ਏਕੰਕਾਰਾ।"

- ਸੂਹੀ **੫,** ੧, ੩:੪ (736)

**ਹੋਰ ਰੂਪ:**

**ਛੂਟੈ** –

"ਸਤਗੁਰਿ ਮਿਲਿਐ ਤ੍ਰਿਕੁਟੀ **ਛੂਟੈ** ਚਉਥੇ ਪਦਿ ਮੁਕਤਿ ਦੁਆਰੁ।"

- ਸਿਰੀ **੩,** ੫੧, ੨:੩ (33)

"ਤਨ **ਛੂਟੈ** ਕਛੁ ਸੰਗਿ ਨ ਚਾਲੈ ਕਹਾ ਤਹਾ ਲਪਟਾਈ।"

- ਸਾਰ **੯,** ੧, ੧:੨ (1231)

(2) ਛੁਟ ਜਾਂਦੇ/ਖੁਸ ਜਾਂਦੇ ਹਨ

"**ਛੂਟੇ** ਕੂੰਡੇ ਭੀਗੈ ਪੁਰੀਆ ਚਲਿਓ ਜੁਲਾਹੋ ਰੀਸਾਈ।"

- ਗਉ **ਕਬ,** ੫੪, ੩:੨ (335)

(3) ਛੁਟਕਾਰਾ ਪਾਇਆ, ਮੁਕਤ ਹੋਏ

"ਹਰਿ ਸਿਮਰਨੁ ਕਰਿ ਹਰਿ ਜਨ **ਛੂਟੇ**।"

- ਆਸਾ **੫,** ੭੩, ੧:੨ (388)

**ਹੋਰ ਰੂਪ:**

**ਛੂਟੈ** –

"ਅਵਗਣਿ ਬਧਾ ਮਾਰੀਐ **ਛੂਟੈ** ਗੁਰਮਤਿ ਨਾਇ।" (ਛੁਟੀਦਾ/ਛੁਟਕਾਰਾ ਪਾਈਦਾ ਹੈ)

- ਸਿਰੀ **੧,** ਅਸ ੧੩, ੭:੩ (61)

**ਛੂਟੈ** ------- (1) ਮੁਕ ਜਾਏ ਵੇਖੋ 'ਛੂਟੇ' (1)

"**ਛੂਟੈ** ਸੰਸਾ ਮਿਟਿ ਜਾਹਿ ਦੁਖ।"

- ਗਉ **ਕਬ**, ਥਿਤੀ ੮:੩ (343)

(2) ਛੁਟਕਾਰਾ ਪਾਈਦਾ ਹੈ, ਵੇਖੋ 'ਛੂਟੇ' (3)

**ਹੋਰ ਰੂਪ:**

**ਛੂਟੋ** –

"ਪ੍ਰਭ ਕੀ ਓਟ ਗਹੀ ਤਉ **ਛੂਟੋ**।"

- ਧਨਾ **੫,** ੧੧, ੧*:੧ (673)

(3) ਨਿਰਲੇਪ, ਛੁਟਿਆ ਹੋਇਆ

"ਤਾੜੀ ਲਾਗੀ ਤ੍ਰਿਪਲੁ ਪਲਟੀਐ **ਛੂਟੈ** ਹੋਇ ਪਸਾਰੀ।"

- ਗਉ **ਕਬ,** ੫੩, ੨:੨ (334)

(4) ਛਡੀ ਜਾ ਸਕਦੀ

"ਤੋਰੀ ਨ ਤੂਟੈ ਛੋਰੀ ਨ **ਛੂਟੈ** ਐਸੀ ਮਾਧੋ ਖਿੰਚ ਤਨੀ।"

- ਬਿਲਾ **੫,** ੧੧੪, ੧:੧ (827)

(5) ਖੁਲਣਾ (ਭਾਵ)

"ਦੇਵ ਸੰਸੈ ਗਾਂਠਿ ਨ **ਛੂਟੈ**।"

- ਰਾਮ **ਰਵਿ,** ੧, ੧*:੧ (973)

(6) ਛਡਾਈ ਜਾ ਸਕਦੀ

"ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ **ਛੂਟੈ** ਮੋਹਿ।"

- ਸਾਰ **ਨਾਮ,** ੩, ੧:੧ (1252)

**ਛੇਆ** ------ (ਸੰ. *ਕ੍ਸ਼ਯ*) ਨਾਸ

"**ਛੇਆ** ਨਿਤ ਦੇਖਹੁ ਜਗਿ ਹੰਢਿ।"

- ਰਾਮ **੧,** ਓਅੰ ੨੪:੨ (932)

**ਛੇਂਕ** ------ ਮੋਰੀ

"ਕਬੀਰ ਬੇੜਾ ਜਰਜਰਾ ਫੂਟੇ **ਛੇਂਕ** ਹਜਾਰ।"

- ਸਲੋ **ਕਬ,** ੩੫:੧ (1366)

**ਹੋਰ ਰੂਪ:**

**ਛੇਕ –**

"ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ **ਛੇਕ**।"

- ਸਲੋ **ਕਬ,** ੧੫੭:੨ (1372)

**ਛੇਦੰਤ** ------ ਵਿੰਨ ਦੇ, ਟੁਕੜੇ ਕਰਦੇ

"ਜੇਨ ਕਲਾ ਮਾਤ ਗਰਭ ਪ੍ਰਤਿਪਾਲੰ ਨਹ **ਛੇਦੰਤ** ਜਠਰ ਰੋਗਣਹ।"

- ਸਸ **੫,** ੫੩:੩ (1359)

**ਛੇਦਾਵੈ** ----- ਤੋੜਦੀ ਹੈ

"ਭਗਤ ਕੀ ਨਿੰਦਾ ਕੰਧੁ **ਛੇਦਾਵੈ**।" (ਸਰੀਰ ਨੂੰ ਤੋੜਦੀ ਭਾਵ ਨਾਸ ਕਰਦੀ ਹੈ)

- ਭੈਰ **੫,** ੩੪, ੨:੧ (1145)

**ਛੇਦਿ** ------ ਛੇਦ ਕੇ, ਕੱਟ ਕੇ ਭਾਵ ਮਾਰ ਕੇ

"ਆਗੈ ਅੰਤੁ ਨ ਪਾਇਓ ਤਾ ਕਾ ਕੰਸੁ **ਛੇਦਿ** ਕਿਆ ਵਡਾ ਭਇਆ।"

- ਆਸਾ **੧,** ੭, ੩:੨ (350)

"**ਛੇਦਿ** ਅਹੰਬੁਧਿ ਕਰੁਣਾ ਮੈ ਚਿੰਤ ਮੇਟਿ ਪੁਰਖ ਅਨੰਤ।" (ਤੋੜਦੇ)

- ਗੂ **੫,** ਅਸ ੨, ੩:੨ (508)

"ਸਾਧ ਕ੍ਰਿਪਾਲ ਦਇਆਲ ਭਏ ਹੈ ਇਹੁ **ਛੇਦਿਓ** ਦੁਸਟੁ ਬਿਗਾਨਾ।" (ਕਟਿਆ ਹੈ)

- ਸਾਰ **੫,** ੨੯, ੧*:੨ (1210)

**ਹੋਰ ਰੂਪ:**

**ਛੇਦਿਓ –**

"ਹਰਨਾਖਸੁ **ਛੇਦਿਓ** ਨਖ ਬਿਦਾਰ।" (ਮਾਰਿਆ ਅਥਵਾ ਨਾਸ ਕੀਤਾ)

- ਬਸੰ **ਕਬ,** ੪, ੪:੪ (1194)

**ਛੇਦੀ** ------ ਵਿੰਨ੍ਹ ਦਿਤੀ

"ਗੁਰ ਕੈ ਬਾਨਿ ਬਜਰ ਕਲ ਛੇਦੀ ਪ੍ਰਗਟਿਆ ਪਦੁ **ਪਰਗਾਸਾ**।"
- ਗਉ **ਕਬ,** ੪੬, ੨:੧ (332)

**ਛੇਦੇ** ------- (1) ਕਟੇ ਜਾਣ
"ਸਹਜ ਸੰਤੋਖ ਕਾ ਆਸਣੁ ਜਾਣੈ ਕਿਉ **ਛੇਦੇ** ਬੈਰਾਈਐ।"
- ਰਾਮ **੧,** ਸਿਗੋ ੨੧:੪ (940)
"ਬੈਰ ਬਿਰੋਧ **ਛੇਦੇ** ਭੈ ਭਰਮਾਂ।" (ਕੱਟ ਦਿੱਤੇ)
- ਪ੍ਰਭਾ **ਪ,** ਅਸ ੩, ੩:੩ (1348)
(2) ਵਿੰਨੇ ਹੋਏ
"ਦੀਪਕ ਪਤੰਗ ਮਾਇਆ ਕੇ **ਛੇਦੇ**।"
- ਭੈਰ **ਕਬ**, ੧੩, ੧:੨ (1160)

**ਛੇਦ੍ਤੇ** ------ ਕਟਿਆ ਜਾਣਾ, ਭਾਵ ਵਿੰਗਾ ਹੋਣਾ, ਕੋਈ ਦੁੱਖ ਜਾਂ ਨੁਕਸਾਨ ਪੁੱਜਣਾ
"ਅਹੋ ਜਸੵ ਰਖੇਣ ਗੋਪਾਲਹ ਨਾਨਕ ਰੋਮ ਨ **ਛੇਦ੍ਤੇ**।"
- ਸਸ **ਪ,** ੬:੨ (1354)

**ਛੇਧੇ** ------- ਮਾਰੇ, ਨਾਸ ਕੀਤੇ
"ਬਡੇ ਭੂਪਤਿ ਰਾਜੇ ਹੈ **ਛੇਧੇ**।"
- ਗੋਂਡ **ਕਬ,** ੮, ੪:੪ (872)

**ਛੇਪ** ------- ਦਾਗ (ਸ਼ਬਦਾਰਥ); ਅਹੰਕਾਰ (ਮਹਾਨਕੋਸ਼)
"ਸਰਬਤ੍ਰ ਰਮਣੰ ਗੋਬਿੰਦਹ ਨਾਨਕ ਲੇਪ **ਛੇਪ** ਨ ਲਿਪ੍ਤੇ।"
- ਸਸ **ਪ,** ੩੬:੨ (1357)

**ਛੇਰੀਂ** ------ ਛੇਕਾਂ/ਮੋਰੀਆਂ ਵਿਚ
"**ਛੇਰੀਂ** ਭਰਮੈ ਮੁਕਤਿ ਨ ਹੋਇ।"
- ਬਿਲਾ **੧,** ਥਿਤੀ ੭:੪ (839)

**ਛੇਲ** ------- (ਸੰ. *छेलक*) ਭੇਡ ਦਾ ਬੱਚਾ, ਛੇਲਾ, ਮੇਂਮਣਾ
"ਕੁਦਮ ਕਰੈ ਗਾਡਰ ਜਿਉ **ਛੇਲ**।"
- ਰਾਮ **ਪ,** ਪ੨, ੧:੩ (899)

**ਛੇਵਾ** ------ ਛੱਟਾਂ
"ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ **ਛੇਵਾ** ਕਰਿਉ ਜੇ ਕਿਛੁ ਕੀਤਾ ਹੋਵੈ।"
- ਸੂਹੀ **੪,** ੧੫, ੩:੧ (736)

**ਛੇੜਿ** ------ ਉਕਸਾਉਂਣਾ, ਖਿਝਾਉਣਾ, ਤੰਗ ਕਰਨਾ
"ਜਿਉ ਜਿਉ ਨਿਵਹਿ ਸਾਕਤ ਨਰ ਸੇਤੀ **ਛੇੜਿ ਛੇੜਿ** ਕਢੈ ਬਿਖੁ ਖਾਰੇ।"
- ਨਟ **੪,** ਅਸ ੬, ੫:੨ (683)

**ਛੈ** -------- (ਸੰ. *क्षय*) ਨਾਸ ਹੋ ਗਏ
"ਅਲਹ ਲਹੰਤਾ ਭੇਦ **ਛੈ** ਕਛੁ ਕਛੁ ਪਾਇਓ ਭੇਦ।"
- ਗਉ **ਕਬ,** ਬਾਅ ੪:੧ (340)
(2) ਹੈ
"ਜੁਗਤਿ ਨ ਜਾਨਾ ਗੁਨੁ ਨਹੀ ਕੋਈ ਮਹਾ ਦੁਤਰੁ ਮਾਇਆ **ਛੈ**।"

– ਦੇਵ **੫,** ੨੮, ੨:੧ (534)

(ਇਸ ਦਾ ਪਾਠ-ਛੇਦ 'ਮਾਇ ਆਛੈ' ਵੀ ਕੀਤਾ ਜਾਂਦਾ ਹੈ)

**ਛੈਲ** ------- ਬਾਂਕੇ ਜੁਆਨ

"**ਛੈਲ** ਲੰਘੰਦੇ ਪਾਰਿ ਗੋਰੀ ਮਨੁ ਧੀਰਿਆ।"

– ਆਸਾ **ਫਰ,** ੨, ੪:੧ (488)

**ਹੋਰ ਰੂਪ:**

**ਛੈਲੁ –**

"ਪਿਰੁ **ਛੈਲੁ** ਛਬੀਲਾ ਛਡਿ ਗਵਾਇਓ ਦੁਰਮਤਿ ਕਰਮਿ ਵਿਹੂਣੀ।"

– ਰਾਮ **੫,** ਵਾਰ ੬ਸ, **੫,** ੧:੫ (959)

**ਛੋਹਰਾ** ----- ਲੜਕਾ

"ਸੰਤ ਜਨਾ ਕਾ **ਛੋਹਰਾ** ਤਿਸੁ ਚਰਣੀ ਲਾਗਿ।" (ਭਾਵ ਸੇਵਕ ਬਾਲਕੇ)

– ਬਿਲਾ **੫,** ੪੪, ੧*:੧ (811)

"ਬਿਦਰ ਦਾਸੀ ਸੁਤੁ ਛੋਕ **ਛੋਹਰਾ** ਕ੍ਰਿਸਨੁ ਅੰਕਿ ਗਲਿ ਲਾਵੈਗੋ।"

– ਕਾਨ **੪,** ਅਸ ੩, ੨:੨ (1309)

**ਛੋਹਰਿ** ----- ਇਆਣੀ, ਇਸਤ੍ਰੀ, ਬਾਲੜੀ

"ਘਰਿ ਵਰੁ ਸਹਜੁ ਨ ਜਾਣੈ **ਛੋਹਰਿ** ਬਿਨੁ ਪਿਰ ਨੀਦ ਨ ਪਾਈ ਹੇ।"

– ਮਾਰੂ **੧,** ਸੋਲਾ ੨, ੧:੩ (1022)

**ਛੋਹਰੇ** ------ ਛੋਕਰੇ, ਬਾਲਕੇ, ਛੋਟੇ ਦਾਸ

"ਛਛਾ **ਛੋਹਰੇ** ਦਾਸ ਤੁਮਾਰੇ।"

– ਗਉ **੫,** ਬਾਅ ੨੩:੧ (254)

**ਛੋਹਾਇਆ** --- ਗੁੱਸੇ ਹੁੰਦਾ ਹੈ

"ਸਾਚ ਧਰਮ ਸਿਉ ਰੁਚਿ ਨਹੀਂ ਆਵੈ ਸਤਿ ਸੁਨਤ **ਛੋਹਾਇਆ**।"

– ਆਸਾ **੫,** ੧੨੫, ੩:੨ (402)

**ਛੋਹਿਓ** ----- ਛੂਹਿਆ, ਲਗਿਆ

"ਕਵਨ ਚਿਹਨ ਸੁਨਿ ਊਪਰਿ **ਛੋਹਿਓ** ਮੁਖ ਤੇ ਸੁਨਿ ਕਰਿ ਗਾਰਾ।"

– ਮਾਰੂ **੫,** ੪, ੧:੨ (999)

**ਛੋਹੈ** ------- ਗੁੱਸਾ ਲਗਨਾ

"ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ **ਛੋਹੈ**।"

– ਮਾਰੂ **੧,** ਅਸ ੭, ੪:੨ (1013)

**ਹੋਰ ਰੂਪ:**

**ਛੋਹੋ** –

"ਸਚੁ ਕਹੈ ਤਾ **ਛੋਹੋ** ਆਵੈ ਅੰਤਰਿ ਬਹੁਤਾ ਰੋਹਾ।"

– ਰਾਮ **੫,** ਵਾਰ ੭ਸ, **੫,** ੨:੪ (960)

**ਛੋਕ** ------- ਅਛੂਤ

"ਬਿਦਰ ਵਾਸੀ ਸੁਤੁ **ਛੋਕ** ਛੋਹਰਾ ਕ੍ਰਿਸਨੁ ਅੰਕਿ ਗਲਿ ਲਾਵੈਗੋ।"

- ਕਾਨ **੪**, ਅਸ ੩, ੨:੨ (1309)

**ਛੋਛਾ** ------ ਥੋੜਾ, ਨਿਗੁਣਾ
"ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸ ਦਾ ਮੁਲੁ।"
- ਸਿਰੀ **੪**, ਵਾਰ ੮ਸ, ੩, ੨:੨ (85)

**ਛੋਛੀ** ------ ਥੋਥੀ, ਖਾਲੀ
"**ਛੋਛੀ** ਨਲੀ ਤੰਤੁ ਨਹੀ ਨਿਕਸੈ ਨਤਰ ਰਹੀ ਉਰਝਾਈ।"
- ਗਉ **ਕਬ,** ੫੪, ੪:੧ (335)

**ਛੋਟ** ------- (1) ਛੁਟਕਾਰਾ
"ਸੰਤ ਪ੍ਰਸਾਦਿ ਜਨਮ ਮਰਣ ਤੇ **ਛੋਟ**।"
- ਗਉ **੫,** ੧੧੫, ੧:੨ (189)

(2) ਮੁਆਫੀ
"ਦਿਨਸੁ ਰੈਨੀ ਥਕਤ ਨਾਹੀ ਕਤਹਿ ਨਾਹੀ **ਛੋਟ**।"
- ਸਾਰ **੫,** ੧੦੪, ੧*:੨ (1224)

**ਛੋਟਾ** ------ ਛੁਟਕਾਰਾ, ਮੁਆਫੀ
"ਕੋਟ ਨ ਓਟ ਨ ਕੋਸ ਨ **ਛੋਟਾ** ਕਰਤ ਬਿਕਾਰ ਦੋਊ ਕਰ ਝਾਰਹੁ।"
- ਸਮੁ **੫,** ੫*:੫ (1388)

**ਹੋਰ ਰੂਪ:**

**ਛੋਟਿ –**
"ਨਿਮਖ ਮਾਹਿ ਹੋਵੈ ਤੇਰੀ **ਛੋਟਿ**।"
- ਗਉ **੫,** ੭੩, ੩:੪ (177)

"ਗੁਰਿ ਕ੍ਰਿਪਾਲਿ ਮੋਹਿ ਕੀਨੀ **ਛੋਟਿ**।" (ਛੁਟਕਾਰਾ ਕਰਾ ਦਿਤਾ, ਬਚਾ ਲਿਆ)
- ਪ੍ਰਭਾ **੫,** ਅਸ ੧, ੩:੨ (1347)

**ਛੋਡਉ** ------ ਛਡਨਾਂ, ਤਿਆਗਨਾ
"ਕਹਿ ਕਬੀਰ ਰਾਜਾ ਰਾਮ ਨ **ਛੋਡਉ** ਸਗਲ ਊਚ ਤੇ ਊਚਾ।"
- ਗਉ **ਕਬ,** ੬੮, ੨:੨ (338)

**ਛੋਡਇ** ----- ਛਡਦੀਆ, ਤਿਆਗ ਦਿਤਾ
"ਫੁਨਿ ਕੀਰਤਿਵੰਤ ਸਦਾ ਸੁਖ ਸੰਪਤਿ ਰਿਧਿ ਅਰੁ ਸਿਧਿ ਨ **ਛੋਡਇ** ਸਥੁ।"
- ਸਵ **੪,** ਮਥੁ ੭:੨ (1404)

**ਹੋਰ ਰੂਪ:**

**ਛੋਡਈ –**
"ਪਾਖੰਡਿ ਜਮਕਾਲੁ ਨ **ਛੋਡਈ** ਲੈ ਜਾਸੀ ਪਤਿ ਗਵਾਇ।" (ਛਡੇਗਾ)
- ਵਡ **੪,** ਵਾਰ ੪ਸ, **੩,** ੨:੭ (587)

"ਅਜਹੁ ਬਿਕਾਰ ਨ **ਛੋਡਈ** ਪਾਪੀ ਮਨੁ ਮੰਦਾ।" (ਛੱਡਦਾ)
- ਬਿਲਾ **ਕਬ,** ੩, ੧:੨ (855)

**ਛੋਡਸਿ** ----- ਛਡਦਾ, ਤਿਆਗਦਾ

"ਅਪਨਾ ਆਪੁ ਤੂ ਕਬਹੁ ਨ **ਛੋਡਸਿ** ਪਿਸਨ ਪ੍ਰੀਤਿ ਜਿਉ ਰੇ।"
- ਮਾਰੂ **੧,** ੪, ੩:੨ (990)

**ਛੋਡਹ** ------ ਛਡ ਦੇ, ਤਿਆਗ ਦੇ
"ਸਗਲ ਪਰਾਧ ਏਕੁ ਗੁਣ ਨਾਹੀ ਠਾਕੁਰੁ **ਛੋਡਹ** ਦਾਸਿ ਭਜਹਾ।"
- ਸਾਰ **੫,** ੪, ੩:੧ (1203)

**ਹੋਰ ਰੂਪ:**

**ਛੋਡਹਿ –**
"ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ **ਛੋਡਹਿ** ਕਤਹੂੰ ਨਾਹੀ।" (ਛਡੇ, ਤਿਆਗੇ)
- ਗਉ **੫,** ੧੨੫*, ੨:੧ (206)

**ਛੋਡਹਿ** ----- (1) ਛਡੇ, ਤਿਆਗੇ, ਵੇਖੋ 'ਛੋਡਾ'
(2) ਛਡਦੇ/ਦਿੰਦੇ ਹਨ
"ਅਭਖੁ ਭਖਹਿ ਭਖੁ ਤਜਿ **ਛੋਡਹਿ** ਅੰਧੁ ਗੁਰੂ ਜਿਨ ਕੇਰਾ।"
- ਮਲਾ **੧,** ਵਾਰ ੧੨ਸ, **੧,** ੨:੧੪ (1290)

**ਛੋਡਹੁ** ------ ਛਡੋ, ਤਿਆਗੋ
"ਅਉਗਣ **ਛੋਡਹੁ** ਗੁਣ ਕਰਹੁ ਐਸੇ ਤਤੁ ਪਰਾਵਹੁ।"
- ਆਸਾ **੧,** ਅਸ ੧੩, ੭:੨ (418)

**ਛੋਡਨ** ------ ਛਡਦੇ/ਦਿੰਦੇ ਹਨ
"ਜੋ ਤਜਿ **ਛੋਡਨ** ਤਿਸੁ ਸਿਉ ਮਨੁ ਰਚਨਾ।"
- ਗਉ **੫,** ੯੮, ੧:੨ (185)

**ਛੋਡਨਿ** ----- ਤਿਆਗਨ, ਛਡਨਾ
"ਹਰਿ **ਛੋਡਨਿ** ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ।"
- ਗਉ **੫,** ਵਾਰ ੧੯ਸ, **੫,** ੨:੨ (322)

**ਛੋਡਾ** ------ ਛਡਾਂ, ਤਿਆਗਾਂ
"ਜੇ ਕਰੁ ਗਹਹਿ ਪਿਆਰੜੇ ਤੁਧੁ ਨ **ਛੋਡਾ** ਮੂਲਿ।"
- ਗਉ **੫,** ਵਾਰ ੧੯ਸ, **੫,** ੨:੧ (322)

**ਛੋਡਾਇਸੀ** --- ਛੁਡਵਾ ਲਵੇਗਾ, ਮੁਕਤ ਕਰਵਾ ਲਵੇਗਾ
"ਜਨ ਨਾਨਕ ਨਾਮੁ ਧਿਆਇ ਤੂ ਹਰਿ ਹਲਤਿ ਪਲਤਿ **ਛੋਡਾਇਸੀ**।"
- ਗਉ **੪,** ਵਾਰ ੧੯ਸ, **੪,** ੧:੫ (310)

**ਛੋਡਿ** ------ (1) ਛਡ/ਤਿਆਗ ਦੇ
"ਮਨ ਰੇ ਹਉਮੈ **ਛੋਡਿ** ਗੁਮਾਨੁ।" (ਛਡਣਾ ਦਾ 'ਹੁਕਮੀ' ਰੂਪ)
- ਸਿਰੀ **੧,** ੧੯, ੧*:੧ (21)
"ਆਪੁ **ਛੋਡਿ** ਜੀਵਤ ਮਰੈ ਗੁਰ ਕੈ ਸਬਦਿ ਵੀਚਾਰ।" (ਛੱਡ/ਤਿਆਗ ਕੇ)
- ਸਿਰੀ **੩,** ੫੩, ੪:੨ (34)

**ਹੋਰ ਰੂਪ:**

**ਛੋਡਿਓ –**

"ਜੋ ਅਨਿੰਦੁ ਨਿੰਦੁ ਕਰਿ **ਛੋਡਿਓ** ਸੋਈ ਫਿਰਿ ਫਿਰਿ ਖਾਤ।"

- ਗੂਜ **੫,** ੫, ੩:੨ (496)

**ਛੋਡਿਅੜਾ –**

"ਮੈ ਊਪਰਿ ਨਦਰਿ ਕਰੀ ਪਿਰਿ ਸਾਚੈ ਮੈ **ਛੋਡਿਅੜਾ** ਮੇਰਾ ਤੇਰਾ।"

- ਵਡ **੪,** ੩, ੩:੨ (561)

**ਛੋੜਿਅੜੀ –**

"ਹਉ ਮੁਠੜੀ ਧੰਧੈ ਧਾਵਣੀਆ ਪਿਰਿ **ਛੋਡਿਅੜੀ** ਵਿਧਣਕਾਰੀ।"

- ਵਡ **੧**, ਅਲਾ ੩, ੭:੨ (581)

(2) ਪਿਛੇ ਛਡਨਾ/ਰਹਿ ਜਾਣਾ

"ਇਹੁ ਧਨੁ ਸੰਪੈ ਮਾਇਆ ਝੂਠੀ ਅੰਤਿ **ਛੋਡਿ** ਚਲਿਆ ਪਛੁਤਾਈ।"

- ਸਿਰੀ **੪,** ਪਹ ੩, ੩:੪ (77)

"**ਛੋਡਿ** ਚਲੈ ਤ੍ਰਿਸ਼ਨਾ ਨਹੀ ਬੂਝੈ।"

- ਗਉ **੫,** ੧੧੩, ੨:੨ (188)

(3) ਪਿਛੇ ਛਡਨਾ, ਵੱਖ ਹੋਣਾ

"ਬਿਨਸਤ ਨਾਹੀ **ਛੋਡਿ** ਨ ਜਾਇ।" (ਸਾਥ ਨਹੀਂ ਛਡਦੀ)

- ਗਉ **੫,** ਅਸ ੧੧, ੨:੧ (240)

(4) ਛਡ ਦੇ, ਪਿਛੇ ਨਾ ਪੈ, ਭੁਲ ਜਾ, ਨੂੰ ਅਧਾਰ ਨਾ ਬਣਾ

"ਲੇਖਾ **ਛੋਡਿ** ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ।"

- ਟੋਡੀ **੫,** ੯, ੧:੨ (713)

**ਛੋਡਿਆ** ---- (1) ਦਿਤਾ

"ਨਾਨਕ ਰੰਗੁ ਨ ਉਤਰੈ ਜੋ ਹਰਿ ਧੁਰਿ **ਛੋਡਿਆ** ਲਾਇ।"

- ਸਿਰੀ **੩,** ੪੭, ੪:੩ (32)

"ਜਿਨਿ ਤੂ ਬੰਧਿ ਕਰਿ **ਛੋਡਿਆ** ਫੁਨਿ ਸੁਖ ਮਹਿ ਪਾਇਆ।" (ਦਿਤਾ ਹੈ, ਰੱਖਿਆ ਹੈ)

- ਬਿਲਾ **੫,** ੬੦, ੧:੧ (816)

**ਹੋਰ ਰੂਪ:**

**ਛੋਡੀ –**

"ਨਾਨਕ ਸਹ ਪ੍ਰੀਤਿ ਨ ਜਾਇਸੀ ਜੋ ਧੁਰਿ **ਛੋਡੀ** ਸਚੈ ਪਾਇ।"

- ਸਿਰੀ **੪,** ਵਾਰ ੫ਸ, **੩,** ੧:੪ (84)

"ਸਾਈ ਕਾਰ ਕਮਾਵਣੀ ਧੁਰਿ **ਛੋਡੀ** ਤਿੰਨੈ ਪਾਇ।"

- ਆਸਾ **੧,** ਵਾਰ ੨੪:੩ (475)

**ਛੋਡੇ –**

"ਲਬੁ ਲੋਭੁ ਬੁਰਿਆਈਆਂ **ਛੋਡੇ** ਮਨਹੁ ਵਿਸਾਰਿ।"

- ਰਾਮ **੧,** ਓਅੰ ੪੫:੩ (936)

(2) ਛਡਿਆ, ਤਿਆਗਿਆ

"ਪਿਰੁ **ਛੋਡਿਆ** ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ।"

- ਸਿਰੀ **੪,** ਵਾਰ ੧੭ਸ, **੩,** ੧:੨ (89)

**ਹੋਰ ਰੂਪ:**

**ਛੋਡਿਐ –**

"ਘਰਿ **ਛੋਡਿਐ** ਜਾਇ ਜੁਲਾਹੋ।" (ਛੱਡਣ/ਤਿਆਗਣ ਕਰਕੇ)

- ਗਉ **ਕਬ,** ੫੪, ੧*:੨ (335)

**ਛੋਡਿਹੁ –**

"**ਛੋਡਿਹੁ** ਨਿੰਦਾ ਤਾਤਿ ਪਰਾਈ।" (ਛਡੀ, ਤਿਆਗੀ)

- ਮਾਰੂ **੧,** ਸੋਲਾ ੬, ੭:੧ (1026)

**ਛੋਡੀ –**

"ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ **ਛੋਡੀ** ਭਤਾਰਿ।" (ਛੱਡ ਦਿੱਤੀ)

- ਸਿਰੀ **੪,** ਵਾਰ ੧੭ਸ, **੩,** ੧:੪ (89)

**ਛੋਡੀਆ –**

"ਬਾਦਿ ਕਾਰਾ ਸਭਿ **ਛੋਡੀਆ** ਸਾਚੀ ਤਰੁ ਤਾਰੀ।"

- ਮਾਰੂ **੧,** ਅਸ ੪, ੭:੩ (1011)

**ਛੋਡੀਐ –**

"ਕੂੜਾ ਲਾਲਚੁ **ਛੋਡੀਐ** ਤਉ ਸਾਚੁ ਪਛਾਣੈ।"

- ਆਸਾ ਅਸ ੧੫, ੨:੧ (419)

"ਕਬੀਰ ਸਮੁੰਦੁ ਨ **ਛੋਡੀਐ** ਜਉ ਅਤਿ ਖਾਰੋ ਹੋਇ।" (ਛਡੀਐ, ਤੋ ਪਰਾਂ ਹੋਈਏ)

- ਸਲੋ **ਕਬ,** ੫੦:੧ (1367)

**ਛੋਡੀਲੇ –**

"**ਛੋਡੀਲੇ** ਪਾਖੰਡਾ।"

- ਆਸਾ **੧,** ਵਾਰ ੧੯ਸ, **੧,** ੧:੪ (471)

**ਛੋਡੇ –**

"ਇਹ ਰਸ ਰਾਤੀ ਬਹੁਰਿ ਨ **ਛੋਡੇ**।" (ਛਡੇਗੀ)

- ਗਉ **੫,** ੮੪, ੪:੨ (180)

"ਜੋਤੀ ਜੋਤਿ ਸਮਾਣੀ ਭੀਤਰਿ ਤਾ **ਛੋਡੇ** ਮਾਇਆ ਕੇ ਲਾਹੇ।" (ਤਿਆਗੇ)

- ਆਸਾ **੧,** ੮, ੨:੨ (351)

**ਛੋਡੇਂ** –

"ਘਰ **ਛੋਡੇਂ** ਬਾਹਰਿ ਜਿਨਿ ਜਾਇ।"

- ਗਉ **ਕਬ**, ਵਾ੩:੩ (344)

**ਛੋਡੈ –**

"ਚਾਨਣੁ ਹੋਵੈ **ਛੋਡੈ** ਹਉਮੈ ਮੇਰਾ।"

- ਮਾਝ **੩,** ਅਸ ੨੮, ੫:੨ (126)

"ਆਪੇ ਮਾਰੇ ਆਪੇ **ਛੋਡੈ** ਆਪੇ ਲੇਵੈ ਦੇਇ।" (ਛੱਡ ਦੇਣਾ, ਭਾਵ ਮਾਰ ਤੋਂ ਬਚਾ ਲੈਣਾ)

- ਆਸਾ **੧,** ੫, ੨:੧ (350)

"ਆਪੇ ਮਾਰੇ ਆਪੇ **ਛੋਡੈ** ਆਪੇ ਬਖਸੇ ਕਰੇ ਦਇਆ।" (ਬਚਾ ਲੈਂਦਾ ਹੈ)

- ਬਿਹਾ **੪,** ਵਾਰ ੧੩:੩ (553)

"ਤਟਿ ਤੀਰਥਿ ਨ **ਛੋਡੈ** ਜੋਗ ਸੰਨਿਆਸ।" (ਛਡਦੀ, ਬਖਸ਼ਦੀ ਮਾਇਆ ਦਰਿਆਵਾਂ ਦੇ ਕੰਢਿਆਂ ਅਥਵਾ ਤੀਰਥਾਂ ਉਤੇ ਬੈਠੇ ਜੋਗੀਆਂ ਸੰਨਿਆਸੀਆਂ ਨੂੰ ਵੀ ਨਹੀਂ ਬਖਸ਼ਦੀ/ ਛਡਦੀ)

- ਆਸਾ **੫,** ੪, ੨:੩ (371)

"ਬਿਰਥਾ ਕਾਹੂ **ਛੋਡੈ** ਨਾਹੀ।" (ਵਿਹਲਾ ਰਹਿਣ ਦਿੰਦਾ/ਛਡਦਾ)

- ਆਸਾ **੫,** ੯੦, ੧:੩ (393)

"ਨਿੰਦਕ ਕਉ ਦਈ **ਛੋਡੈ** ਨਾਹਿ।" (ਛੁਟਕਾਰਾ ਨਹੀਂ ਦਿੰਦਾ)

- ਭੈਰ **੫,** ੫੪, ੨:੪ (1152)

**ਛੋਤਿ** ------ ਛੂਤ, ਭਿਟ

"ਬਿਨੁ ਨਾਵੈ ਸੂਤਕੁ ਜਗਿ **ਛੋਤਿ।**"

- ਆਸਾ **੧,** ਅਸ ੪, ੪:੨ (413)

**ਛੋਰਾਇ** ----- ਛੁਟਦੀ, ਖੁਲਦੀ

"ਅਨਿਕ ਭਾਂਤਿ ਕੀ ਏਕੈ ਜਾਲੀ ਤਾ ਕੀ ਗੰਠਿ ਨਹੀਂ **ਛੋਰਾਇ**।"

- ਕਾਨ **੫,** ੨੩, ੧:੨ (1302)

**ਛੋਰਿ** ------ (1) ਖੋਲਨ/ਤੋੜਨ ਵਾਲਾ

"ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ **ਛੋਰਿ**।"

- ਜੈਤ **੫,** ੯, ੨:੨ (702)

(2) ਛੁਡਾ ਕੇ

"ਬੰਧਨ ਤੋਰਿ **ਛੋਰਿ** ਬਿਖਿਆ ਤੇ ਗੁਰ ਕੋ ਸਬਦੁ ਮੇਰੈ ਹੀਅਰੈ ਦੀਨ।"

- ਟੋਡ **੫,** ੨੦, ੧:੧ (716)

**ਛੋਰੀ** ------ (1) ਛਡਿਆਂ

"ਤੋਰੀ ਨ ਤੂਟੈ **ਛੋਰੀ** ਨਾ ਛੂਟੈ ਐਸੀ ਮਾਧੋ ਖਿੰਚ ਤਨੀ।"

- ਬਿਲਾ **੫,** ੧੧੪, ੧:੧ (827)

(2) ਛਡਦੀ

"ਪੂਜਾ ਚਕ੍ਰ ਬਰਤ ਨੇਮ ਤਪੀਆ ਊਹਾ ਗੈਲਿ ਨ **ਛੋਰੀ**।"

- ਸਾਰ **੫,** ੬੦, ੧:੨ (1216)

**ਛੋਰੂ** ------- ਛੋਕਰੇ, ਛੋਟੇ ਦਾਸ

"ਮੈ ਓਲ੍ਗੀਆ ਓਲ੍ਗੀ ਹਮ **ਛੋਰੂ** ਥਾਰੇ।"

- ਆਸਾ **੧,** ਅਸ ੧੯, ੧*:੧ (421)

**ਛੋਰੇ** ------- ਛੱਡ ਦਿਤੇ, ਤਿਆਗ ਦਿਤੇ

"ਮਿਰਤਕ ਭਏ ਦਸੈ ਬੰਦ ਛੂਟੇ ਮਿਤ੍ਰ ਭਾਈ ਸਭ **ਛੋਰੇ**।"

- ਆਸਾ **ਕਬ,** ੧੮, ੫:੧ (480)

**ਹੋਰ ਰੂਪ:**

**ਛੋਰੈ -**

"ਸਾਧਸੰਗਿ ਇਹ ਹਉਮੈ **ਛੋਰੈ**।"

- ਗਉ **੫,** ਸੁਖ ੩, ੫:੬ (266)

**ਛੋੜਿ** ------ ਛਡ

"ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ **ਛੋੜਿ**।"

- ਮਾਰੂ **੫,** ਵਾਰ ੨੨ਸ, **੫,** ੧:੨ (1102)

**ਛੋੜਿਆ** ---- ਛੱਡ ਦਿਤਾ

"ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ **ਛੋੜਿਆ** ਹਭੁ ਕਿਝੁ ਤਿਆਗੀ।"

- ਰਾਮ **ਪ,** ਵਾਰ ੧੪ਸ, **ਪ,** ੧:੧ (963)

**ਛੋੜੁ** ------- ਛੁਡਾਉਣ ਵਾਲੇ

"ਗਈ ਬਹੋੜੁ ਬੰਦੀ **ਛੋੜੁ** ਨਿਰੰਕਾਰੁ ਦੁਖਦਾਰੀ।"

- ਸੋਰ **ਪ,** ੬੨, ੧:੧ (624)

**ਛੋੜੇ** ------- ਛੱਡਦਾ

"ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ **ਛੋੜੇ**।"

- ਗਉ **ਪ,** ਵਾਰ ੨੧:੪ (323)

## ਜ

**ਜਉ** ------- (1) ਜਦ, ਜਦੋਂ

"ਕੈ ਪਹਿ ਕਰਉ ਅਰਦਾਸਿ ਬੇਨਤੀ **ਜਉ** ਸੁਨਤੋ ਹੈ ਰਘੁਰਾਇਓ।"

- ਗਉ **ਪ,** ੧੨੩*, ੧:੨ (205)

"**ਜਉ** ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ ਭਰੇ।" (ਜਦ)

- ਗਉ **ਪ,** ੧੫੯*, ੧:੧ (214)

"**ਜਉ** ਦਿਨੁ ਰੈਨਿ ਤਊ ਲਉ ਬਜਿਓ ਮੂਰਤ ਘਰੀ ਪਲੋ।" (ਜਦੋ ਤੱਕ ਰਾਤ ਹੈ)

- ਸਾਰ **ਪ,** ੩, ੩:੧ (1203)

(2) ਜਿਸ ਵੇਲੇ

"**ਜਉ** ਸੁਪ੍ਰਸੰਨ ਭਏ ਪ੍ਰਭ ਠਾਕੁਰ ਸਭੁ ਆਨਦ ਰੂਪੁ ਦਿਖਾਇਓ।"

- ਗਉ **ਪ,** ੧੩੬*, ੩:੨ (209)

(3) ਜੇ, ਅਗਰ, ਯਦਿ

"ਤਉ ਕੀਜੈ **ਜਉ** ਆਪਨ ਜੀਜੈ।"

- ਗਉ **ਕਬ,** ੧੨, ੧:੨ (325)

"**ਜਉ** ਤਨੁ ਚੀਰਹਿ ਅੰਗੁ ਨ ਮੋਰਉ।"

- ਆਸਾ **ਕਬ,** ੩੫, ੨:੧ (484)

"ਨਾਨਕ ਭਉਜਲੁ ਪਾਰਿ ਪਰੈ **ਜਉ** ਗਾਵੈ ਪ੍ਰਭ ਕੇ ਗੀਤ।" (ਜੇਕਰ)

- ਦੇਵ **੯,** ੩, ੨:੨ (536)

(4) ਕਿਉਂਕਿ, ਚੂੰਕਿ

"**ਜਉ** ਮੈ ਰੂਪ ਕੀਏ ਬਹੁਤੇਰੇ ਅਬ ਫੁਨਿ ਰੂਪੁ ਨ ਹੋਈ।"

- ਆਸਾ **ਕਬ,** ੨੮, ੧:੧ (483)

"ਲੋਹਾ ਕੰਚਨੁ ਹਿਰਨ ਹੋਇ ਕੈਸੇ **ਜਉ** ਪਾਰਸਹਿ ਨ ਪਰਸੈ।" (ਜੇਕਰ, ਜਦੋਂ ਤੱਕ)

- ਰਾਮ **ਰਵਿ,** ੧, ੧:੨ (973)

(5) ਜੋ ਜਿਹੜਾ

"ਬੇਢੀ ਪ੍ਰੀਤਿ ਮਜੂਰੀ ਮਾਂਗੈ **ਜਉ** ਕੋਊ ਛਾਨਿ ਛਵਾਵੈ ਹੋ।"

- ਸੋਰ **ਨਾਮ,** ੨, ੨:੧ (657)

(6) ਭਾਵੇਂ, ਬੇਸ਼ੱਕ

"ਕਬੀਰ ਸਮੁੰਦੁ ਨ ਛੋਡੀਐ **ਜਉ** ਅਤਿ ਖਾਰੋ ਹੋਇ।"

- ਸਲੋ **ਕਬ,** ੫੦:੧ (1367)

"ਕਬੀਰ ਸੰਤੁ ਨ ਛਾਡੈ ਸੰਤਈ **ਜਉ** ਕੋਟਿਕ ਮਿਲਹਿ ਅਸੰਤ।"

– ਸਲੋ **ਕਬ,** ੧੭੪:੧ (1373)

(7) ਜੌਂ, ਇਕ ਪ੍ਰਕਾਰ ਦਾ ਅੰਨ

"ਕਬੀਰ ਸਾਧੂ ਕੀ ਸੰਗਤਿ ਰਹਉ **ਜਉ** ਕੀ ਭੂਸੀ ਖਾਉ।"

– ਸਲੋ **ਕਬ,** ੯੯:੧ (1369)

**ਜਉਹਰੀ** ---- ਹੀਰਿਆਂ ਦਾ ਵਾਪਾਰੀ।"

"ਕਬੀਰ ਹਰਿ ਹੀਰਾ ਜਨ **ਜਉਹਰੀ** ਲੇ ਕੈ ਮਾਂਡੈ ਹਾਟ।"

– ਸਲੋ **ਕਬ,** ੧੬੨:੧ (1373)

**ਜਉਤ** ------ ਜੇਕਰ, ਯਦਿ, ਅਗਰ, ਜੇ ਤਾਂ

"**ਜਉਤ** ਸਭ ਸੁਖ ਇਤ ਉਤ ਤੁਮ ਬੰਛਵਹੁ ਗੁਰੂ ਗੁਰੁ ਗੁਰੁ ਗੁਰੂ ਗੁਰੂ ਜਪੁ ਪ੍ਰਾਨੀਅਹੁ।"

– ਸਵ **੪,** ਕਲ ੧੩:੫ (1400)

**ਜਉਪੈ** ------ ਜੇਕਰ, ਅਗਰ, ਯਦਿ

"**ਜਉਪੈ** ਹਮ ਨ ਪਾਪ ਕਰੰਤਾ ਅਹੇ ਅਨੰਤਾ।"

– ਸਿਰੀ **ਰਵਿ,** ੧, ੧*:੧ (13)

"**ਜਉਪੈ** ਰਸਨਾ ਰਾਮੁ ਨ ਕਹਿਬੋ।" (ਜਦ ਤੱਕ)

– ਗਉ **ਕਬ,** ੮, ੧*:੧ (325)

**ਜਉਲਾ** ----- (1) (ਅ. ਜਉਲਾਂ ਦੌੜਨਾ) ਅੱਡ ਹੋਣਾ

"ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ **ਜਉਲਾ** ਜੀਉ।"

– ਮਾਝ **੫,** ੨੬, ੪:੩ (102)

('ਜਉਲਾਂ' ਦੇ ਅਰਬੀ ਵਿਚ ਇਕ ਅਰਥ 'ਜੰਜੀਰ' ਵੀ ਹੁੰਦੇ ਹਨ 'ਮਹਾਨਕੋਸ਼' ਇਸੇ ਅਧਾਰ ਉਤੇ ਇਸ ਦੇ ਅਰਥ 'ਬੇੜੀ ਅਥਵਾ ਬੰਧਨ' ਕਰਦਾ ਹੈ)

"ਇਸੁ ਮਾਰੀ ਬਿਨੁ ਸਭੁ ਕਿਛੁ **ਜਉਲਾ**।" (ਦੌੜ ਜਾਣ ਵਾਲਾ ਅਰਥਾਤ ਨਾਸ ਹੋਣ ਵਾਲਾ)

– ਗਉ **੫,** ਅਸ ੫, ੭:੪ (238)

('ਮਹਾਨਕੋਸ਼' ਇਸ ਦੇ ਅਰਥ ਵੀ 'ਬੰਧਨ ਰੂਪ' ਹੀ ਕਰਦਾ ਹੈ)

(2) ਨਿਰਲੇਪ, ਵੱਖਰਾ

"ਨਿਤ ਸਾਰਿ ਸਮ੍ਹਾਲੇ ਸਭ ਜੀਅ ਜੰਤ ਹਰਿ ਵਸੈ ਨਿਕਟਿ ਸਭ **ਜਉਲਾ**।"

– ਕਾਨ **੪,** ਵਾਰ ੬:੩ (1315)

**ਜਈਅੰਪਹਿ** -- ਅਲਾਪਦੇ/ਉਚਾਰਣ ਕਰਦੇ ਹਨ

"ਜੈ ਜੈ **ਜਇਅੰਪਹਿ** ਸਗਲ ਜਾ ਕਉ ਕਰੁਣਾਪਤਿ ਗਤਿ ਕਿਨਿ ਲਖਹੁ।"

– ਬਿਲਾ **੫,** ਛੰਤ ੩, ੩:੫ (847)

**ਜਇਆ** ---- (1) ਜੈ, ਜੈਜੈਕਾਰ

"ਅਤੁਲ ਬਡਾਈ ਅਚੁਤ ਅਬਿਨਾਸੀ ਨਾਨਕੁ ਉਚਰੈ ਹਰਿ ਕੀ **ਜਇਆ**।"

– ਬਿਲਾ **੫,** ੧੨੪, ੨:੨ (829)

"ਜਿਨਹਿ ਨਿਵਾਜੇ ਤਿਨ ਹੀ ਸਾਜੇ ਆਪੇ ਕੀਨੇ ਸੰਤ **ਜਇਆ**।" (ਫਤਹਿਮੰਦ)

– ਰਾਮ **੫,** ੫੫, ੪:੧ (900)

(2) ਜਨਮਿਆ, ਪੈਦਾ ਹੋਇਆ ਭਾਵ ਜਨਮ, ਜੀਵਨ

"ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧਸੰਗਤਿ ਬਿਨੁ ਬਾਦਿ **ਜਇਆ**।"

– ਰਾਮ **੧,** ਅਸ ੭, ੩:੨ (906)

**ਜਈ** ------ ਜਾਣਾ
"ਰਾਮ ਮੋ ਕਉ ਤਾਰਿ ਕਹਾਂ ਲੈ **ਜਈ** ਹੈ।" (ਲਈ ਜਾਂਦੇ ਹੋ)
- ਮਾਰੂ **ਕਬ,** ੫, ੧*:੧ (1104)

**ਜਈਐ** ----- ਜਾਈਐ
"ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ **ਜਈਐ** ਭਾਗਿ।"
- ਸਲੋ **ਕਬ,** ੧੩੧:੧ (1371)
(1957 ਤੋਂ ਬਾਅਦ ਦੀਆਂ ਛਾਪਾਂ ਵਿਚ ਇਸ ਸ਼ਬਦ ਨੂੰ 'ਜਾਈਐ' ਕਰਕੇ ਛਾਪਿਆ ਹੈ)

**ਜਈਹੈ** ----- (1) ਜਾਂਦਾ ਹੈ
"ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ **ਜਈਹੈ** ਨਾਰਿ।" (ਜਿਵੇਂ ਫੁਲ ਜੀਅ ਪੈਂਦਾ ਹੈ ਨਾਰਿ ਪਾਣੀ ਵਿਚ)
- ਗਉ **ਕਬ,** ੬੬, ੨:੧ (338)

(2) ਦੂਰ ਹੋਵੈ
"ਤਉ ਮਨੁ ਮਾਨੈ ਜਾ ਤੇ ਹਉਮੈ **ਜਈਹੈ**।"
- ਗਉ **ਕਬ,** ੧੦, ੨:੨ (325)

**ਜਏ** ------- ਜੈ, ਜੈਜੈਕਾਰ
"ਗੋਵਿੰਦ ਗੁਪਾਲ ਦਇਆਲ ਸੰਮ੍ਰਿਥ ਬੋਲਿ ਸਾਧੂ ਹਰਿ ਜੈ **ਜਏ**।"
- ਆਸਾ **੫,** ਛੰਤ ੯, ੨:੫ (458)

**ਜਸ** ------- (1) (ਸੰ.;यशः) ਵਡਿਆਈ, ਕੀਰਤ
"ਤੂੰ ਹੀ ਰਸ ਤੂੰ ਹੀ **ਜਸ** ਤੂੰ ਹੀ ਰੂਪ ਤੂੰ ਹੀ ਰੰਗ।"
- ਗਉ **੫,** ੧੫੬, ੧:੧ (213)
"ਧਣਖੁ ਚੜਾਇਓ ਸਤ ਦਾ **ਜਸ** ਹੰਦਾ ਬਾਣੁ।" (ਕੀਰਤੀ ਦਾ ਤੀਰ)
- ਰਾਮ **ਬਸ**, ਵਾਰ ੬:੭ (968)

(2) ਜਿਵੇਂ
"**ਜਸ** ਦੇਖੀਐ ਤਰਵਰ ਕੀ ਛਾਇਆ।"
- ਗਉ **ਕਬ**, ੮, ੩:੧ (325)

(3) ਜੈਸਾ, ਜਿਵੇਂ ਦਾ, ਜਿਸ ਪ੍ਰਕਾਰ ਦਾ, ਜਿਹਾ
"**ਜਸ** ਓਹੁ ਹੈ ਤਸ ਲਖੈ ਨ ਕੋਈ।"
- ਗਉ **ਕਬ**, ਬਾਅ ੨:੪ (340)
"ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰੇ ਚੰਦਨ **ਜਸ** ਭਾਰਾ।"
- ਮਾਰੂ **ਕਬ**, ੧, ੧:੧ (1103)

(4) ਜੋ, ਜਿਹੜਾ
"**ਜਸ** ਅਦੇਖਿ ਤਸ ਰਾਖਿ ਬਿਚਾਰਾ।"
- ਗਉ **ਕਬ**, ਬਾਅ ੨੪:੨ (341)

**ਜਸਮਰਣੇਨ** -- ਜਿਸ ਦਾ ਸਿਮਰਨ ਕਰਨ ਨਾਲ
"ਨ ਦਨੋਤਿ **ਜਸਮਰਣੇਨ** ਜਨਮ ਜਰਾਧਿ ਮਰਣ ਭਇਅੰ।"
- ਗੂਜ **ਜੈਦੇ**, ੧, ੧*:੩ (526)

**ਜਸਰਥ** ----- ਸ੍ਰੀ ਰਾਮ ਜੀ ਦੇ ਪਿਤਾ, ਅਯੋਧਿਆ ਦਾ ਸੂਰਵੰਸੀ ਰਾਜਾ ਦਸ਼ਰਥ

"**ਜਸਰਥ** ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ।"
- ਰਾਮ **ਨਾਮ**, ੪, ੪:੨ (973)

**ਜਸੁ** ------- (1) ਇਜ਼ਤ, ਸਨਮਾਨ, ਮਾਨ, ਵਡਿਆਈ
"ਚੰਗਾ ਨਾਉ ਰਖਾਇ ਕੈ **ਜਸੁ** ਕੀਰਤਿ ਜਗਿ ਲੇਇ।"
- ਜਪੁ **੧**, ੭:੨ (2)

"ਹਰੀਚੰਦੁ ਦਾਨੁ ਕਰੈ **ਜਸੁ** ਲੇਵੈ।" (ਸ਼ੋਭਾ)
- ਗਉ **੧**, ਅਸ ੯, ੩:੧ (224)

(2) ਵਡਿਆਈ, ਕੀਰਤ, ਸਿਫਤ ਸਲਾਹ
"ਮੁਖਿ ਤਾ ਕੋ **ਜਸੁ** ਰਸਨ ਬਖਾਨੈ।"
- ਗਉ **੫**, ਸੁਖ ੬, ੨:੬ (270)

**ਜਸੁਦਾ** ----- ਨੰਦ ਗੁਆਲੇ ਦੀ ਇਸਤ੍ਰੀ, ਜਿਸ ਨੇ ਕ੍ਰਿਸ਼ਨ ਜੀ ਨੂੰ ਪਾਲਿਆ
"ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ **ਜਸੁਦਾ** ਘਰਿ ਕਾਨੁ।"
- ਸਿਰੀ **੧**, ਪਹ ੧, ੨:੨ (75)

**ਜਸੋ** ------- ਜਸ, ਸਿਫਤ ਸਲਾਹ
"ਸੁਨਤ **ਜਸੋ** ਕੋਟਿ ਅਘ ਖਏ।"
- ਗਉ **੫,** ੧੫੧*, ੨:੨ (212)

**ਜਸੋਦ** ------ ਸ੍ਰੀ ਕ੍ਰਿਸ਼ਨ ਜੀ ਦੀ ਪਾਲਣਹਾਰ ਮਾਤਾ
"ਕਵਲ ਨੈਨ ਮਧੁਰ ਬੈਨ ਕੋਟਿ ਸੈਨਿ ਸੰਗ ਸੋਭ ਕਹਤ ਮਾ **ਜਸੋਦ** ਜਿਸਹਿ ਦਹੀ ਭਾਤੁ ਖਾਹਿ ਜੀਉ।"
- ਸਵ **੪,** ਗਯੰ ੬:੨ (1402)

**ਜਸੁ** ------- (1) ਜਿਸ ਨੂੰ
"ਅਹੋ **ਜਸੁ** ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਰਤੇ।"
- ਸਸ **੫,** ੬:੨ (1354)

(2) ਕੀਰਤ, ਸਿਫਤ ਸਲਾਹ
"ਬ੍ਰਿਥਾ ਅਨੁਗ੍ਰਹੰ ਗੋਬਿੰਦਹ **ਜਸੁ** ਸਿਮਰਣ ਰਿਦੰਤਰਹ।"
- ਸਸ **੫,** ੨੫:੧ (1356)

**ਜਹ** ------- (1) ਜਿਥੇ
"**ਜਹ** ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ।"
- ਸਿਰੀ **੧**, ੧੯, ੪:ਜ਼ (21)

(2) ਜਦ, ਜਿਸ ਵੇਲੇ
"**ਜਹ** ਪ੍ਰਭ ਸਿਮਰੇ ਤਹੀ ਮਨੁ ਮਾਨਿਆ।"
- ਗਉ **੧,** ੯, ੧:੩ (224)

**ਜਹਰ** ------ (ਫਾ. ਜ਼ਹਿਰ) ਵਿਹੁ ਮਹੁਰਾ
"ਏਕੁ ਚੀਜੁ ਮੁਝੈ ਦੇਹਿ ਅਵਰ **ਜਹਰ** ਚੀਜ ਨ ਭਾਇਆ।"
- ਮਲਾ **੧,** ਵਾਰ ੨੭ਸ, **੧,** ੨:੪ (1291)

**ਹੋਰ ਰੂਪ:**

**ਜਹਰੁ –**
"ਲਾਹੋਰ ਸਹਰੁ **ਜਹਰੁ** ਕਹਰੁ ਸਵਾ ਪਹਰੁ।" (ਆਤਮਿਕ ਮੌਤ ਲਿਆਉਣ ਵਾਲਾ ਜ਼ਹਿਰ)
– ਸਲੋ **੧,** ੨੭:੧ (1412)

**ਜਹਾ** ------ ਜਿਥੇ, ਜਿਸ ਸਥਾਨ ਤੇ
"ਧੰਨੁ ਸੇ ਦੇਸੁ **ਜਹਾ** ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ।"
– ਮਾਝ **੫,** ੮, ੨:੩ (96)
"**ਜਹਾ** ਪੰਥਿ ਤੇਰਾ ਕੋ ਨ ਸਿਞਾਨੂ।" (ਜਿਸ ਰਸਤੇ ਤੋਂ)
– ਗਉ **੫,** ਸੁਖ ੨, ੪:੫ (264)
"**ਜਹਾ ਜਹਾ** ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ।" (ਜਿਸ ਅਵਸਥਾ ਵਿਚ)
– ਗੋਂਡ **ਨਾਮ,** ੩, ੨:੧ (873)

**ਹੋਰ ਰੂਪ:**

**ਜਹਾਂ –**
"ਬੇਦੁ ਬਡਾ ਕਿ **ਜਹਾਂ** ਤੇ ਆਇਆ।" (ਜਿਸ ਸਥਾਨ ਤੋਂ)
– ਗਉ **ਕਬੁ,** ਅਸ ੪੨, ੨:੨ (331)
"**ਜਹਾਂ** ਸਬਦੁ ਵਸੈ ਤਹਾਂ ਦੁਖੁ ਜਾਏ।"
– ਆਸਾ **੩,** ੫੦, ੪:੩ (364)

**ਜਹਾਜੁ** ----- (ਅ. ਜਹਾਜ਼) ਬੋਹਿਥ, ਬੇੜਾ, ਸਮੁੰਦਰ ਵਿਚ ਚਲਣ ਵਾਲੀ ਬਹੁਤ ਵਡੀ ਕਿਸ਼ਤੀ
"ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ ਗਹਿਓ ਨ ਰਾਮ **ਜਹਾਜੁ**।"
– ਗਉ **ਕਬ,** ੫੭, ੧*:੨ (336)

**ਜਹਾਨ** ----- (ਫਾ.) ਜਗਤ, ਸੰਸਾਰ, ਦੁਨੀਆਂ
"ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ **ਜਹਾਨ**।"
– ਸਿਰੀ **੫,** ੮੦, ੪:੨ (45)

**ਹੋਰ ਰੂਪ:**

**ਜਹਾਨੰ –**
"ਮਨੁ ਧਨੁ ਤੇਰੋ ਪ੍ਰਾਨੰ ਏਕੈ ਸੂਤਿ ਹੈ **ਜਹਾਨੰ** ਕਵਨ ਉਪਮਾ ਦੇਉ ਬਡੇ ਤੇ ਬਡਾਨੰ।"
– ਸਮੁ **੫,** ੪:੨ (1386)

**ਜਹਾਨੁ –**
"ਸਚੀ ਕੁਦਰਤਿ ਧਾਰੀਅਨੁ ਸਚਿ ਸਿਰਜਿਓਨੁ **ਜਹਾਨੁ**।"
– ਸਿਰੀ **੫,** ੮੬, ੪:੨ (48)

**ਜਹਾਂਨੁ –**
"ਸਿਮਰਿ ਸਿਮਰਿ ਸਿਮਰਿ ਸੁਖਦਾਤਾ ਜਾ ਕਾ ਕੀਆ ਸਗਲ **ਜਹਾਂਨੁ**।"
– ਬਿਲਾ **੫,** ੧੧੫, ੧:੧ (827)
(ਦਸੰਬਰ 1956 ਤੋਂ ਬਾਅਦ ਦੀਆਂ ਛਾਪਾਂ ਵਿਚ ਇਹ ਸ਼ਬਦ 'ਜਹਾਨੁ' ਕਰਕੇ ਹੈ)

**ਜਹਾਨੋ –**
"ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ **ਜਹਾਨੋ**।"
– ਸਿਰੀ **੧,** ੩੧, ੪:੨ (25)

**ਜਹਾਨੈ –**

"ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ **ਜਹਾਨੈ**।"

– ਸੋਰ **੪,** ਵਾਰ ੧੨ਸ, **੩,** ੧:੧ (647)

**ਜਹੀਰ** ----- (ਅ. ਜ਼ਹੀਰ) ਦੁੱਖੀ, (ਕੋਸ਼) ਜ਼ਹੀਰੇ ਦੇ ਅਖਰੀ ਅਰਥ ਹਨ 'ਪੇਚਸ਼' ਦੀ ਬੀਮਾਰੀ, ਭਾਵ ਹੈ ਗਮਗੀਨ, ਕੰਗਾਲ (ਸ਼ਬਦਾਰਥ), ਲਾਚਾਰ, ਅਸਮਰਥ (ਗਿਰਾਰਥ ਕੋਸ਼)

"ਇਕਨਾ ਵਡੀ ਆਰਜਾ ਇਕਿ ਮਰਿ ਹੋਹਿ **ਜਹੀਰ**।"

– ਮਲਾ **੧,** ਵਾਰ ੨੪, **੧,** ੧:੪ (1289)

**ਜਕੀੜਾ** ----- ਖਿਚ ਭਾਵ ਉਮਾਹ, ਲਗਨ

"ਸਾਕਤ ਬੰਧ ਭਏ ਹੈ ਮਾਇਆ ਬਿਖੁ ਸੰਚਹਿ ਲਾਇ **ਜਕੀੜਾ**।"

– ਜੈ **੪,** ੬, ੨:੧ (698)

**ਜਖ** ------- ਯਕਸ, ਦੇਵਤਿਆਂ ਦਾ ਇਕ ਵਰਗ

"ਸੁਰ ਸਿਧ ਗਣ ਗੰਧਰਬ ਧਿਆਵਹਿ **ਜਖ** ਕਿੰਨਰ ਗੁਣ ਭਨੀ।"

– ਆਸਾ **੫,** ਛੰਤ ੫, ੨:੪ (455)

**ਹੋਰ ਰੂਪ:**

**ਜਖੵ –**

"ਕਈ ਕੋਟਿ **ਜਖੵ** ਕਿੰਨਰ ਪਿਸਾਚ।"

– ਗਉ **੫,** ਸੁਖ ੧੦, ੪:੭ (276)

**ਜਖੵਿ –**

"ਸਿਮਰਹਿ **ਜਖੵਿ** ਦੈਤ ਸਭਿ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ।"

– ਮਾਰੂ **੫,** ਸੋਲਾ ੮, ੩:੩ (1079)

**ਜਗ** ------- (1) *ਜਗਤ*) ਜਗਤ, ਦੁਨੀਆਂ, ਸੰਸਾਰ

"ਨਾਨਕ ਰਤਾ ਰੰਗਿ ਹਰਿ ਸਭ **ਜਗ** ਮਹਿ ਚਾਨਣੁ ਹੋਇ।"

– ਸਿਰੀ **੪,** ੭੧, ੪:੪ (42)

"ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ।"

– ਗੂਜ **੫,** ਵਾਰ ੧ਸ, **੫,** ੧:੫ (517)

(2) (ਸੰ.;*ਕ੍ਸ਼*) ਯਗ

"ਤਿਤੁ ਘਿਇ ਹੋਮ **ਜਗ** ਸਦ ਪੂਜਾ ਪਇਐ ਕਾਰਜੁ ਸੋਹੈ।"

– ਮਾਝ **੧,** ਵਾਰ ੨੬ਸ, **੧,** ੧:੨੨ (150)

"ਕਈ ਕੋਟਿਕ **ਜਗ** ਫਲਾ ਸੁਣਿ ਗਾਵਨਹਾਰੇ ਰਾਮ।"

– ਬਿਹਾ **੫,** ਛੰਤ ੬, ੪:੧ (546)

(3) ਲੋਕ, ਲੋਕਾਈ

"ਬਿਖੁ ਕਾ ਮਾਤਾ **ਜਗ** ਸਿਉ ਲੂਝੈ।"

– ਆਸਾ **੧,** ਅਸ ੫, ੬:੩ (414)

(4) ਯਕਸ਼, ਦੇਵਤਿਆਂ ਦੀ ਇਕ ਜਾਤੀ (ਇਹ ਅਰਥ ਕੇਵਲ 'ਮਹਾਨਕੋਸ਼' ਦੇ ਹਨ, ਬਾਕੀ ਸਭ ਇਥੇ ਵੀ ਅਰਥ 'ਯਗ' ਹੀ ਕਰਦੇ ਹਨ)

"ਕੋਟਿ **ਜਗ** ਜਾ ਕੈ ਦਰਬਾਰ।"

– ਭੈਰ **ਕਬ,** ਅਸ ੨, ੬:੧ (1163)

**ਜਗਜੀਵਨ** --- ਜਗਤ ਦੇ ਜੀਵਨ, ਜਗਤ ਨੂੰ ਜੀਵਨ ਦੇਣ ਵਾਲੇ ਭਾਵ ਪ੍ਰਭੂ, ਕਰਤਾਰ

"ਮੈ ਆਇ ਮਿਲਹੁ **ਜਗਜੀਵਨ** ਪਿਆਰੇ।"

- ਮਾਝ **੪,** ੪, ੪:੧ (95)

"ਨਾਨਕ ਸਹਜਿ ਮਿਲੇ **ਜਗਜੀਵਨ** ਸਤਿਗੁਰ ਬੂਝ ਬੁਝਾਈਐ।"

- ਆਸਾ **੧,** ਛੰਤ ੨, ੨:੬ (436)

**ਜਗਜੀਵਨ ਦਾਤਾ** ਜਗਤ ਨੂੰ ਜੀਵਨ ਦੇਣ ਵਾਲਾ, ਭਾਵ ਪ੍ਰਭੂ

"ਕਾਇਆ ਅੰਦਰਿ **ਜਗਜੀਵਨਦਾਤਾ** ਵਸੈ ਸਭਨਾ ਕਰੇ ਪ੍ਰਤਿਪਾਲਾ।"

- ਸੂਹੀ **੩,** ੨, ੨:੨ (754)

**ਜਗਜੀਵਨਾ** -- ਹੇ ਜਗਤ ਦੇ ਜੀਵਨ ਭਾਵ ਹੇ ਪ੍ਰਭੂ

"ਓਟ ਤੇਰੀ **ਜਗਜੀਵਨਾ** ਮੇਰੇ ਠਾਕੁਰ ਅਗਮ ਅਗਾਧਿ।"

- ਗਉ **੫,** ੧੨੦, ੨:੨ (218)

**ਹੋਰ ਰੂਪ:**

**ਜਗਜੀਵਨਿ –**

"ਜਿਨ ਕਉ ਕ੍ਰਿਪਾ ਕਰੀ **ਜਗਜੀਵਨਿ** ਹਰਿ ਉਰਿ ਧਾਰਿਓ ਮਨ ਮਾਝਾ।"

- ਜੈਤ **੪,** ੫, ੪:੧ (698)

**ਜਗਜੀਵਨੁ –**

"ਆਪੇ **ਜਗਜੀਵਨੁ** ਸੁਖਦਾਤਾ ਆਪੇ ਬਖਸਿ ਮਿਲਾਏ।"

- ਸਿਰੀ **੩,** ੪੮, ੨:੧ (32)

**ਜਗਜੀਵਨੁਦਾਤਾ** ਜਗਤ ਨੂੰ ਜੀਵਨ ਦੇਣ ਵਾਲਾ ਭਾਵ ਪ੍ਰਭੂ

"**ਜਗਜੀਵਨੁਦਾਤਾ** ਕਰਮਿ ਬਿਧਾਤਾ ਆਪੇ ਬਖਸੇ ਸੋਈ।"

- ਵਡ **੩,** ਛੰਤ ੪, ੪:੪ (570)

**ਜਗਜੀਵਨੋ** --- ਜਗਤ ਦਾ ਜੀਵਨ ਭਾਵ ਪ੍ਰਭੂ

"ਪ੍ਰਭੁ ਪੁਰਖੁ **ਜਗਜੀਵਨੋ** ਸੰਤ ਰਸੁ ਪੀਵਨੋ ਜਪਿ ਭਰਮ ਮੋਹ ਦੁਖ ਡਾਰਾ।"

- ਆਸਾ **੫,** ਛੰਤ ੩, ੩:੫ (454)

**ਜਗਜੀਵਨੋਦਾਤਾ** ਜਗਤ ਦੇ ਜੀਵਨ ਦੇਣ ਵਾਲਾ ਭਾਵ ਪ੍ਰਭੂ

"ਮਨਿ ਤਨਿ ਰਵਿ ਰਹਿਆ **ਜਗਜੀਵਨੋਦਾਤਾ** ਰਾਮ।"

- ਆਸਾ **੧,** ਛੰਤ ੩, ੪:੨ (437)

**ਜਗਤ** ------ (1) (ਸੰ. *ਜਗਤ੍*) ਸੰਸਾਰ, ਵਿਸ਼ਵ, ਹੋਰ ਵੇਖੋ 'ਜਗਤਿ'

"ਜਿਥੈ ਜਾਈਐ **ਜਗਤ** ਮਹਿ ਤਿਥੈ ਹਰਿ ਸਾਈ।"

- ਬਿਲਾ **੪,** ਵਾਰ ੫:੧ (851)

(2) ਲੋਕਾਈ

"**ਜਗਤ** ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ।"

- ਗਉ **੫,** ੧੩੧*, ੨:੧ (207)

**ਜਗਤਗੁਰ** --- (ਸੰ. *ਜਗਦਗੁਰ*) ਸੰਸਾਰ ਦਾ ਗੁਰੂ

"ਤੁਮ ਕਹੀਅਤ ਹੌ **ਜਗਤ ਗੁਰ** ਸੁਆਮੀ।"

- ਜੈਤ **ਰਵਿ,** ੧, ੧:੧ (711)

"ਜਿਸ ਘਰਿ ਵਿਰਤੀ ਸੋਈ ਜਾਣੈ **ਜਗਤ ਗੁਰ** ਨਾਨਕ ਪੂਛਿ ਕਰਹੁ ਬੀਚਾਰਾ।"

– ਸੂਹੀ **੪,** ੯, ੪:੧ (733)

**ਹੋਰ ਰੂਪ:**

**ਜਗਤਗੁਰਾ –**

"ਤਵ ਗੁਨ ਕਹਾ **ਜਗਤਗੁਰਾ** ਜਉ ਕਰਮੁ ਨ ਨਾਸੈ।"

– ਬਿਲਾ ਸਧ, ੧, ੧:੧ (858)

**ਜਗਤਗੁਰੂ** --- ਸੰਸਾਰ ਦੇ ਗੁਰੂ, ਸੰਸਾਰ ਨੂੰ ਗਿਆਨ ਦੇਣ ਵਾਲਾ

"ਜਾ ਕੈ ਘਰਿ ਈਸਰੁ ਬਾਵਲਾ **ਜਗਤ ਗੁਰੂ** ਤਤ ਸਾਰਖਾ ਗਿਆਨੁ ਭਾਖੀਲੇ।"

– ਮਲਾ **ਨਾਮ,** ੧, ੨:੨ (1292)

**ਜਗਤਪਿਤ** --- ਜਗਤ ਦਾ ਪਿਤਾ ਅਰਥਾਤ ਉਤਪਤ ਕਰਤਾ, ਜਗਤ ਨੂੰ ਪੈਦਾ ਕਰਨ ਵਾਲਾ ਭਾਵ ਪ੍ਰਭੂ

"ਓਟ ਗਹੀ **ਜਗਤ ਪਿਤ** ਸਰਣਾਇਆ।"

– ਮਾਰੂ **੫,** ਸੋਲਾ ੧੧, ੧੭:੧ (1083)

"ਸੁਤੁ ਖਿਨੁ ਖਿਨੁ ਭੂਲਿ ਬਿਗਾਰਿ **ਜਗਤਪਿਤ** ਭਾਵਹਿਗੋ।"

– ਕਲਿ **੪,** ੬, ੧:੨ (1321)

**ਹੋਰ ਰੂਪ:**

**ਜਗਤ ਪਿਤਾ –**

"ਹਰਿ ਅੰਤੁ ਨਾਹੀ ਪਾਰਾਵਾਰੁ ਕਉਨੁ ਹੈ ਕਰੈ ਬੀਚਾਰੁ **ਜਗਤ ਪਿਤਾ** ਹੈ ਸ੍ਰਬ ਪ੍ਰਾਨ ਕੋ ਅਧਾਰੁ।"

– ਸਵ **੫,** ੧:੬ (1385)

**ਜਗਤਿ** ----- ਸੰਸਾਰ, ਵੇਖੋ 'ਜਗਤ'

"ਜੋ ਸਤਿਗੁਰਿ ਫਿਟਕੇ ਸੇ ਸਭ **ਜਗਤਿ** ਫਿਟਕੇ ਨਿਤ ਭੰਭਲ ਭੂਸੇ ਖਾਹੀ।"

– ਗਉ **੪,** ਵਾਰ ੧੫ਸ, **੪,** ੨:੩ (308)

**ਹੋਰ ਰੂਪ:**

**ਜਗਤੁ –**

"ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ **ਜਗਤੁ**।"

– ਜਪੁ **੧,** ੩੮ਸ:੨ (8)

**ਜਗਤੁ** ------ (1) ਸੰਸਾਰ ਸ੍ਰਿਸ਼ਟੀ, ਵੇਖੋ 'ਜਗਤਿ', ਜਗਤੈ', ਜਗਤੋ, 'ਜਗਤ੍'

(2) ਮੁਲਕ, ਦੇਸ

"ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ **ਜਗਤੁ** ਸੰਸਾਰੁ।" (ਸੰਸਾਰ ਦੇ ਸਾਰੇ ਦੇਸ਼, ਮੁਲਕ)

– ਵਡ **੪,** ਵਾਰ ੨੧ਸ, **੩,** ੧:੧ (594)

(3) ਲੋਕਾਈ, ਲੋਕ

"**ਜਗਤੁ** ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ।"

– ਸਲੋ **੯,** ੪੦:੧ (1428)

**ਜਗਤੈ** ------ ਸੰਸਾਰ ਦਾ

"ਨਿਰਵੈਰੈ ਨਾਲਿ ਜਿ ਵੈਰੁ ਰਚਾਏ ਸਭੁ ਪਾਪੁ **ਜਗਤੈ** ਕਾ ਤਿਨਿ ਸਿਰਿ ਲਇਆ।"

– ਗਉ **੪,** ਵਾਰ ੧੩ਸ, **੪,** ੨:੫ (307)

"ਬਾਬੀਹਾ ਕਿਆ ਬਪੁੜਾ **ਜਗਤੈ** ਕੀ ਤਿਖ ਜਾਇ।"

- ਮਲਾ **੧,** ਵਾਰ ੧੨ਸ, **੩,** ੧:੪ (1283)

**ਹੋਰ ਰੂਪ:**

**ਜਗਤੋ –**
"ਏਕਸ ਮਹਿ ਸਭੁ **ਜਗਤੋ** ਵਰਤੈ ਵਿਰਲਾ ਏਕੁ ਪਛਾਣੈ।" (ਸੰਸਾਰ)
- ਸਾਰ **੩,** ਅਸ ੨, ੭:੧ (1234)

**ਜਗਤੁ –**
"ਜੈ ਜੈ ਕਾਰੁ **ਜਗਤੁ** ਮਹਿ ਲੋਚਹਿ ਸਭਿ ਜੀਆ।" (ਸੰਸਾਰ, ਲੋਕਾਈ)
- ਬਿਲਾ **੫,** ੩੦, ੧:੧ (808)

**ਜਗਦੀਸ** ---- (1) ਜਗਤ ਦਾ ਈਸ਼ (ਸੁਆਮੀ) ਭਾਵ ਪ੍ਰਭੂ
"ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ **ਜਗਦੀਸ**।"
- ਜਪੁ **੧,** ੩੨:੨ (7)

(2) ਸੰਸਾਰ ਦੇ ਰਾਜੇ
"**ਜਗਦੀਸ** ਈਸ ਗੋੁਪਾਲ ਮਾਧੋ ਗੁਣ ਗੋਵਿੰਦ ਵੀਚਾਰੀਐ।" (ਸੰਸਾਰ ਦੇ ਰਾਜਿਆਂ ਦਾ ਸੁਆਮੀ ਭਾਵ ਪ੍ਰਭੂ)
- ਰਾਮ **੫,** ਛੰਤ ੨, ੧:੫ (925)

**ਜਗਦੀਸਰ** --- ਜਗਤ/ਸੰਸਾਰ ਦਾ ਮਾਲਕ ਪ੍ਰਭੂ
"ਜਗੰਨਾਥ **ਜਗਦੀਸਰ** ਕਰਤੇ ਅਪਰੰਪਰ ਪੁਰਖੁ ਅਤੋਲੁ।"
- ਕਾਨ ੪, ਵਾਰ ੧੨:੧ (1317)

**ਹੋਰ ਰੂਪ:**

**ਜਗਦੀਸਰਾ –**
"ਸਰਬ ਜਾਚਿਕ ਏਕੁ ਦਾਤਾ ਕਰੁਣਾ ਮੈ **ਜਗਦੀਸਰਾ**।"
- ਰਾਮ **੫,** ਛੰਤ ੨, ੩:੪ (925)

**ਜਗਦੀਸਰਿ –**
"ਖਿਨੁ ਕਿੰਚਿਤ ਕ੍ਰਿਪਾ ਕਰੀ **ਜਗਦੀਸਰਿ** ਤਬ ਹਰਿ ਹਰਿ ਹਰਿ ਜਸੁ ਧਿਆਇਓ।"
- ਬੈਰਾ **੪,** ੨, ੨:੧ (719)

**ਜਗਦੀਸਰੁ –**
"ਚੀਨਹੁ ਆਪੁ ਜਪਹੁ **ਜਗਦੀਸਰੁ** ਹਰਿ ਜਗੰਨਾਥੁ ਮਨਿ ਭਾਇਆ।"
- ਮਾਰੂ **੧,** ਸੋਲਾ ੨੦, ੧੩:੩ (1041)

**ਜਗਦੀਸਰੈ –**
"ਆਨੰਦ ਅਨਦਿਨੁ ਸਦਾ ਸਾਚਾ ਸਰਬ ਗੁਣ **ਜਗਦੀਸਰੈ**।"
- ਬਿਹਾ **੫,** ਛੰਤ ੬, ੩:੪ (546)

**ਜਗਦੀਸਰੋ –**
"ਜਪਿ ਮਨ ਜਗੰਨਾਥ **ਜਗਦੀਸਰੋ** ਜਗਜੀਵਨੋ ਮਨਮੋਹਨ ਸਿਉ ਪ੍ਰੀਤਿ ਲਾਗੀ ਮੈ ਹਰਿ ਹਰਿ ਹਰਿ ਟੇਕ ਸਭ ਦਿਨਸੁ ਸਭ ਰਾਤਿ।"
- ਸਾਰ **੪,** ੮, ੧*:੧ (1200)

**ਜਗਦੀਸਾ** --- ਜਗਤ/ਸੰਸਾਰ ਦਾ ਮਾਲਕ ਭਾਵ ਹਰੀ
"ਅਨਦਿਨੁ ਹਿਰਦੈ ਜਪਉ **ਜਗਦੀਸਾ**।"

– ਗਉ **੩,** ਅਸ ੭, ੧*:੧ (232)

**ਹੋਰ ਰੂਪ:**

**ਜਗਦੀਸੁ –**
"ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ **ਜਗਦੀਸੁ** ਜਪਾਇਆ।"
– ਵਡ **੪,** ਵਾਰ ੩:੨ (586)

**ਜਗਦੀਸੁਰ** --- ਪ੍ਰਭੂ, ਹਰੀ, ਜਗਤ ਦਾ ਮਾਲਕ
"ਜਗਜੀਵਨ ਅਪਰੰਪਰ ਸੁਆਮੀ **ਜਗਦੀਸੁਰ** ਪੁਰਖ ਬਿਧਾਤੇ।"
– ਗਉ **੪,** ਪ੪, ੧:੧ (169)

**ਹੋਰ ਰੂਪ:**

**ਜਗਦੀਸੁਰਹ –**
"ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ **ਜਗਦੀਸੁਰਹ**।"
– ਜੈਤ **੫,** ਵਾਰ ੧ਸ, **੫,** ੧:੨ (705)

**ਜਗਦੀਸੁੋਰਾ –**
"ਨਿਤ ਨਿਤ ਜਾਗਰਣੁ ਕਰਹੁ ਸਦਾ ਸਦਾ ਆਨੰਦੁ ਜਪਿ **ਜਗਦੀਸੁੋਰਾ**।"
– ਸਾਰ **੪,** ੯, ੨:੩ (1201)

**ਜਗਦੀਸੁਰਿ –**
"ਹਰਿ ਹਰਿ ਕ੍ਰਿਪਾ ਕਰੀ **ਜਗਦੀਸੁਰਿ** ਹਰਿ ਧਿਆਇਓ ਜਨ ਪਗਿ ਲਗੇ।"
– ਨਟ **੪,** ੪, ੧*:੨ (976)

**ਜਗਦੀਸੁਰੁ –**
"ਮਨਿ ਤਨਿ ਰਵਿ ਰਹਿਆ **ਜਗਦੀਸੁਰੁ** ਪੇਖਤ ਸਦਾ ਹਜੂਰੇ।"
– ਮਲਾ **੫,** ੧੨, ੨:੧ (1269)

**ਜਗਦੀਸੈ** ---- ਪ੍ਰਭੂ ਦੀ
"ਸਰਬ ਕਲਾ **ਜਗਦੀਸੈ** ਅੰਸ।"
– ਆਸਾ **੧,** ੧੨, ੧:੪ (352)
"ਸੰਤ ਪ੍ਰਸਾਦਿ ਭੇਟੇ ਪ੍ਰਭੂ ਪੂਰਨ **ਜਗਦੀਸੈ**।" (ਪ੍ਰਭੂ ਨੂੰ)
– ਬਿਲਾ **੫,** ੬੩, ੩:੨ (817)

**ਜਗਦੀਸ੍ਵਰਹ** -- ਪ੍ਰਭੂ ਦੀ
"ਹਰਿ ਕਰਣਹਾਰੰ ਨਮਸਕਾਰੰ ਸਰਣਿ ਨਾਨਕ **ਜਗਦੀਸ੍ਵਰਹ**।"
– ਸਸ **੫,** ੪੫:੩ (1358)

**ਜਗਦਗੁਰੋ** --- ਵੇਖੋ 'ਜਗਤਗੁਰ' ਸੰਸਾਰ ਦਾ ਗੁਰੂ ਭਾਵ ਪ੍ਰਭੂ, ਹਰੀ
"ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ **ਜਗਦਗੁਰੋ।**" (ਨਵੀਆਂ ਛਾਪਾਂ ਵਿਚ ਇਸ ਨੂੰ 'ਜਗਦਗੁਰੋ' ਕਰ ਦਿਤਾ ਹੈ)
– ਸਸ **੫,** ੫੦:੧ (1358)

**ਜਗਨ** ------ ਯੱਗ, ਵੇਖੋ 'ਜਗਨੇ'
"**ਜਗਨ** ਕਰੈ ਬਹੁ ਭਾਰ ਅਫਾਰੀ।"
– ਗਉ **੧,** ਅਸ ੯, ੨:੨ (224)

**ਜਗੰਨਥਈ** --- ਜਗੰਨਾਥ, ਜਗਤ ਦਾ ਮਾਲਕ
"ਜਨ ਤੇਰਾ ਜਸੁ ਗਾਵਹਿ ਹਰਿ ਹਰਿ ਪ੍ਰਭ ਹਰਿ ਜਪਿਓ **ਜਗੰਨਥਈ**।"
- ਕਲਿ **੪,** ੪, ੪:੧ (1320)

**ਜਗੰਨਾਥ** ---- ਜਗਤ ਦਾ ਮਾਲਕ, ਪ੍ਰਭੂ
"**ਜਗੰਨਾਥ** ਜਗਦੀਸੁਰ ਕਰਤੇ ਸਭ ਵਸਗਤਿ ਹੈ ਹਰਿ ਕੇਰੀ।"
- ਗਉ **੪,** ੫੮, ੪:੧ (170)

**ਹੋਰ ਰੂਪ:**

**ਜਗੰਨਾਥਾ** –
"ਮੋ ਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ ਧਾਰਿ **ਜਗੰਨਾਥਾ**।"
- ਜੈਤ **੪,** ੧, ੩:੨ (696)

**ਜਗਨਾਥਿ** –
"ਨਾਨਕ ਈਸਰਿ **ਜਗਨਾਥਿ** ਉਚਹਦੀ ਵੈਣੁ ਵਿਰਿਕਿਓਨੁ।"
- ਰਾਮ **ਬਸ,** ਵਾਰ ੪:੨ (967)

**ਜਗੰਨਾਥਿ** –
"**ਜਗੰਨਾਥਿ** ਕਿਰਪਾ ਪ੍ਰਭਿ ਧਾਰੀ ਮਤਿ ਗੁਰਮਤਿ ਨਾਮ ਬਨੇ।"
- ਨਟ **੪,** ੫, ੧*:੨ (976)

**ਜਗੰਨਾਥੁ** –
"ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ **ਜਗੰਨਾਥੁ** ਜਗਦੀਸੁ ਜਪਾਇਆ।"
- ਵਡ **੪,** ਵਾਰ, ੩:੨ (586)

**ਜਗੰਨਾਥੇ** –
"ਮੇਰੇ ਮਨ ਜਪੁ ਜਪਿ **ਜਗੰਨਾਥੇ**।"
- ਕਲਿ **੪,** ੩, ੧*:੧ (1320)

**ਜਗਨੇ** ------ ਯੱਗ, ਵੇਖੋ 'ਜਗਨ'
"ਅਸੁਮੇਧ **ਜਗਨੇ**।"
- ਗੋਂਡ **ਨਾਮ,** ੧, ੧:੧ (873)

**ਜਗਬੰਦਨ** --- ਜਗ/ਸੰਸਾਰ ਦੇ ਨਮਸਕਾਰ ਕਰਨਯੋਗ
"ਨਾਨਕ ਸਰਨਿ ਪਰਿਓ **ਜਗ ਬੰਦਨ** ਰਾਖਹੁ ਬਿਰਦੁ ਤੁਹਾਰਾ।"
- ਜੈਤ **੯,** ੩, ੨:੨ (703)

**ਜੰਗਮ** ------ (1) (ਸੰ. *ਜੰਗਮ*) ਗਮਨ ਕਰਨ ਵਾਲਾ ਜੋ ਇਕ ਥਾਂ ਤੇ ਨਾ ਟਿਕੇ, ਲੱਤਾਂ ਵਾਲੇ ਜੀਵ
"ਅਸਥਾਵਰ **ਜੰਗਮ** ਕੀਟ ਪਤੰਗਾ।"
- ਗਉ **ਕਬ,** ੧੩, ੧:੧ (325)

(2) ਸ਼ਿਵ-ਉਪਾਸ਼ਕ ਸਾਧੂ ਦਾ ਇਕ ਟੋਲਾ ਜੋ ਫਿਰਦੇ ਤੁਰਦੇ ਰਹਿੰਦੇ ਹਨ ਅਤੇ ਟੱਲੀ ਖੜਕਾ ਕੇ ਭਿਖਿਆ ਮੰਗਦੇ ਹਨ; ਇਹ ਸਿਰ ਤੇ ਸੱਪ ਦੀ ਸ਼ਕਲ ਦੀ ਰੱਸੀ ਬੰਨਦੇ ਹਨ।
"ਨਾ ਓਇ ਜੋਗੀ ਨਾ ਓਇ **ਜੰਗਮ** ਨਾ ਓਇ ਕਾਜੀ ਮੁੰਲਾ।"
- ਮਾਝ **੧,** ਵਾਰ ੨੬ਸ, **੧,** ੧:੧੦ (149)

**ਜਗਮਗੈ** ---- ਚਮਕੇ, ਪ੍ਰਕਾਸ਼ਿਤ ਹੋਵੇ, ਲਿਸ਼ਕੇ
"ਪ੍ਰਗਟ ਜੋਤਿ **ਜਗਮਗੈ** ਤੇਜੁ ਭੂਅ ਮੰਡਲਿ ਛਾਯਉ।"

- ਸਵ **੫,** ਮਥੁ ੨:੩ (1408)

**ਜਗਮੋਹਨੀ** --- ਜਗਤ ਨੂੰ ਲੁਭਾਇਮਾਨ ਕਰਨ ਵਾਲੀ ਭਾਵ ਮਾਇਆ
"**ਜਗ ਮੋਹਨੀ** ਹਮ ਤਿਆਗਿ ਗਵਾਈ।"
- ਆਸਾ **੫,** ੮੭, ੧*:੧ (392)

**ਜਗਮੋਹਨੋ** --- ਜਗਤ ਨੂੰ ਮੋਹ ਲੈਣ ਵਾਲਾ ਪ੍ਰਭੂ, ਹਰਿ
"ਸਭਿ ਸੇਵਹੁ ਮੋਹਨੋ ਮਨਮੋਹਨੋ **ਜਗਮੋਹਨੋ** ਜਿਨਿ ਜਗਤੁ ਉਪਾਇ ਸਭੋ ਵਸਿ ਕੀਤਾ।"
- ਕਾਨ **੪,** ਵਾਰ ੧੧:੫ (1317)

**ਜਗਰਚਨਾ** --- ਜਗਤ ਦੀ ਰਚਨਾ, ਸ੍ਰਿਸ਼ਟੀ, ਜਗਤ
"**ਜਗ ਰਚਨਾ** ਤੈਸੇ ਰਚੀ ਕਹੁ ਨਾਨਕ ਸੁਨਿ ਮੀਤ।"
- ਸਲੋ **੯,** ੨੫:੧ (1427)

**ਜੰਗਲ** ------ (ਫਾ.) ਵਣ, ਰੋਹੀ
"ਤੇਲੀ ਕੈ ਘਰ ਤੇਲੁ ਆਛੈ **ਜੰਗਲ** ਮਧੇ ਬੇਲ ਗੋ।"
- ਟੋਡੀ **ਨਾਮ,** ੩, ੩:੧ (718)

**ਹੋਰ ਰੂਪ:**

**ਜੰਗਲਿ** –
"ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ **ਜੰਗਲਿ** ਜਿੰਨ੍ਾ ਵਾਸੁ।"
- ਸਲੋ **ਫਰ,** ੧੦੧:੧ (1383)

**ਜੰਗਲੁ** –
"ਕਿਆ **ਜੰਗਲੁ** ਢੂਢੀ ਜਾਇ ਮੈ ਘਰਿ ਬਨੁ ਹਰੀਆਵਲਾ।"
- ਆਸਾ **੧,** ਅਸ ੧੭, ੧:੧ (420)

**ਜੰਗਾ** ------ (ਫਾ. ਜੰਗ) ਲੜਾਈ, ਯੁੱਧ ਦਰਪਣ (ਸ਼ਬਦਾਰਥ) ਜਾਗਦਿਆਂ ਜਾਗਰਨ ਰਹਿੰਦਿਆਂ
"ਬਿਸਰਿਓ ਧੰਧੁ ਬੰਧੁ ਮਾਇਆ ਕੋ ਰਜਨਿ ਸਬਾਈ **ਜੰਗਾ**।"
- ਸਾਰ **੫**, ੩੦, ੧*:੨ (1210)

**ਜਗਾਇ** ----- (1) ਨੀਂਦ ਤੋਂ ਸਾਵਧਾਨ ਕਰੇ, ਜਾਗ੍ਰਤ ਅਵਸਥਾ ਵਿਚ ਲਿਆਵੇ
"ਜਿਸਹਿ **ਜਗਾਇ** ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ।"
- ਗਉ **੫,** ਸੋਹ ੫, ੨:੨ (13)

(2) ਰੋਸ਼ਨ/ਪ੍ਰਜਵਲਤ ਕਰੇ, ਬਾਲੇ
"ਸਬਦਿ ਜੋਤਿ **ਜਗਾਇ** ਦੀਪਕੁ ਨਾਨਕਾ ਭਉ ਭੰਜਨੋ।"
- ਬਿਲਾ **੧,** ਛੰਤ ੧, ੩:੬ (843)

**ਜਗਾਇਆ** --- (1) ਸਾਵਧਾਨ ਰਖਿਆ, ਜਾਗ੍ਰਤ ਰਖਿਆ
"ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ **ਜਗਾਇਆ**।" ('ਸਬਦ' ਨੇ ਜਗਾਈ/ਸਾਵਧਾਨ ਰੱਖਿਆ)
- ਮਾਰੂ **੧,** ਸੋਲਾ ੧੯, ੧:੩ (1039)

(2) ਰੌਸ਼ਨ/ਪ੍ਰਜਵਲਤ ਕਰ ਦਿਤੀ
"ਸਕਤਿ ਗਈ ਭ੍ਰਮੁ ਕਟਿਆ ਸਿਵ ਜੋਤਿ **ਜਗਾਇਆ**।"
- ਸਾਰ **੪,** ਵਾਰ ੨:੩ (1238)

"ਜੋਤਿ ਲਾਇ ਜਗਦੀਸ **ਜਗਾਇਆ** ਬੂਝੈ ਬੂਝਨਹਾਰਾ।" (ਜਗਦੀਸ/ਪ੍ਰਭੂ ਨੇ ਜੋਤ ਨਾਲ ਇਹ ਦੀਪਕ ਬਾਲਿਆ)

– ਪ੍ਰਭਾ **ਕਬ,** ੫, ੨:੨ (1350)

**ਜਗਾਇਨਿ੍** --- ਉਠਾ ਦੇਣ, ਨੀਂਦ ਭੰਗ ਕਰ ਦੇਣ

"ਜਾਇ **ਜਗਾਇਨਿ੍** ਬੈਠੇ ਸੁਤੇ।" (ਭਾਵ ਬੇ-ਆਰਾਮ ਕਰਨ)

– ਮਲਾ **੧,** ਵਾਰ ੨੨ਸ, **੧,** ੨:੬ (1288)

**ਜਗਾਈ** ----- ਸਾਵਧਾਨ ਕਰੇ, ਨੀਂਦ ਤੋਂ ਉਠਾ ਕੇ

"ਆਪੇ ਸੁਤਿਆ ਦੇਇ **ਜਗਾਈ**।"

– ਗਉ **੩,** ੨੯, ੨:੩ (160)

**ਹੋਰ ਰੂਪ:**

**ਜਗਾਈਐ** –

"ਗੁਰਮੁਖਿ ਚੋਰੁ ਨ ਲਾਗਿ ਹਰਿ ਨਾਮਿ **ਜਗਾਈਐ**।" (ਉਠਾਈ ਰਖਦਾ ਹੈ)

– ਸੂਹੀ **੧,** ਅਸ ੪, ੬:੧ (752)

**ਜਗਾਏ** –

"ਜਾ ਤਿਨਿ੍ ਸਵਾਲਿਆ ਤਾਂ ਸਵਿ ਰਹਿਆ **ਜਗਾਏ** ਤਾਂ ਸੁਧਿ ਹੋਇ।"

– ਬਿਹਾ **੪,** ਵਾਰ ੧੬ਸ, **੩,** ੨:੨ (554)

**ਜਗਾਏ** ----- (1) ਬਾਲੇ, ਪ੍ਰਜਵਲਤ ਕਰੇ

"ਆਸਾ ਮਨਸਾ ਏਹੁ ਸਰੀਰੁ ਹੈ ਅੰਤਰਿ ਜੋਤਿ **ਜਗਾਏ**।"

– ਵਡ **੩,** ੩, ੪:੧ (559)

(2) ਸਾਵਧਾਨ ਕਰੇ, ਨੀਂਦ ਤੋਂ ਉਠਾਏ, ਵੇਖੋ 'ਜਗਾਈ'

**ਜਗਾਤਿ** ----- ਮਸੂਲ, ਚੁੰਗੀ

"ਜੇਜੀਆ ਡੰਨੁ ਕੋ ਲਏ ਨ **ਜਗਾਤਿ**।"

– ਆਸਾ **੫,** ਅਸ ੧, ੫:੧ (430)

**ਜਗਾਤੀ** ----- ਮਸੂਲ ਲੈਣ ਵਾਲੇ

"ਕਾਮੁ ਕ੍ਰੋਧੁ ਦੁਇ ਭਏ **ਜਗਾਤੀ** ਮਨ ਤਰੰਗ ਬਣਵਾਰਾ।"

– ਗਉ **ਕਬ,** ੪੯, ੨:੧ (333)

**ਜੰਗਾਲੀ** ----- ਜੰਗਾਲ ਵਾਲੇ, ਜਿਨ੍ਹਾਂ ਨੂੰ ਜੰਗਾਲ ਲੱਗਾ ਹੋਵੇ, ਭਾਵ ਪਾਪੀ

"ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ **ਜੰਗਾਲੀ**।"

– ਰਾਮ **ਬਸ,** ਵਾਰ ੩:੬ (967)

**ਜਗਾਵਨ** ---- ਜਗਾਉਣ

"ਕਬੀਰ ਹਰਿ ਕਾ ਸਿਮਰਨ ਛਾਡਿ ਕੈ ਰਾਤਿ **ਜਗਾਵਨ** ਜਾਇ।" (ਇਥੇ ਭਾਵ ਰੂਹਾਂ ਨੂੰ ਜਗਾਉਣਾ ਅਥਵਾ 'ਪ੍ਰੇਤ' ਵਸ ਕਰਨੇ)

– ਸਲੋ **ਕਬ,** ੧੦੭:੧ (1370)

**ਜਗਾਵੈ** ----- ਨੀਂਦ ਤੋਂ ਉਠਾਉਣਾ

"ਤਨਿ ਬਿਰਹੁ **ਜਗਾਵੈ** ਮੇਰੇ ਪਿਆਰੇ ਨੀਂਦ ਨ ਪਵੈ ਕਿਵੈ।"

- ਆਸਾ **੪,** ਛੰਤ ੨੧, ੩:੩ (452)

**ਜਗਿ** ------ (1) ਜਗ/ਸੰਸਾਰ ਵਿਚ/ ਤੇ; ਜਗਤ ਨੇ; ਜਗਤ ਦੇ

"ਚੰਗਾ ਨਾਉ ਰਖਾਇ ਕੈ ਜਸੁ ਕੀਰਤਿ **ਜਗਿ** ਲੇਇ।" (ਸੰਸਾਰ ਵਿਚ)

- ਜਪੁ **੧,** ੭:੩ (2)

"ਨਾਨਕ ਗਿਆਨੀ ਜਗੁ ਜੀਤਾ **ਜਗਿ** ਜੀਤਾ ਸਭੁ ਕੋਇ।" (ਜਗਤ ਨੇ)

- ਬਿਹਾ **੪,** ਵਾਰ ੨ਸ, **੩,** ੧:੧ (548)

"ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਲਥਿਅੜੇ **ਜਗਿ** ਤਾਪਾ ਰਾਮ।"

- ਵਡ **੪,** ਛੰਤ ੪, ੨:੨ (574)

(2) ਗਿਆਨਵਾਨ, ਪੰਡਿਤ (ਕੇਵਲ ਮਹਾਨਕੋਸ਼)

"ਵਿਣੁ ਨਾਵੈ ਸਭਿ ਭਰਮਦੇ ਨਿਤ **ਜਗਿ** ਤੋਟਾ ਸੈਸਾਰਿ।" (ਬਾਕੀ ਸਭ 'ਜਗਤ ਵਿਚ' ਹੀ ਕਰਦੇ ਹਨ)

- ਸੋਰ **੪,** ਵਾਰ ੯ਸ, **੩,** ੧:੧ (646)

(ਨਿਰਣੈ ਇਥੇ 'ਜਗਿ' ਦੇ ਅਰਥ 'ਜਗਤ ਵਾਲਾ' ਕਰਦਾ ਹੈ)

**ਜਗਿਜੀਵਨੁ** -- ਜਗਤ ਵਿਚ ਜਿਊਣਾ

"**ਜਗਿ ਜੀਵਨੁ** ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ।"

- ਆਸਾ **ਕਬ,** ੨੭, ੧:੧ (482)

**ਜਗੀ** ------ ਯਗਾਂ ਕਰਕੇ (ਮਹਾਨਕੋਸ਼), ਯੱਗ (ਸ਼ਬਦਾਰਥ)

"ਸਤਜੁਗਿ ਸਤੁ ਤੇਤਾ **ਜਗੀ** ਦੁਆਪਰਿ ਪੂਜਾਚਾਰ।"

- ਗਉ **ਰਵਿ,** ਅਸ ੧, ੧:੧ (346)

(ਤ੍ਰੇਤਾ ਯੁੱਗਾਂ ਕਰਕੇ/ਤ੍ਰੇਤਾ ਵਿਚ ਯੱਗ ਪ੍ਰਧਾਨ ਸਨ)

**ਜੰਗੀਲਾ** ----- ਜੰਗ

"ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ **ਜੰਗੀਲਾ**।"

- ਗੂਜ **੫,** ੧੩, ੨:੧ (498)

**ਜਗੁ** ------- (1) ਜਗਤ, ਸੰਸਾਰ

"**ਜਗੁ** ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ।"

- ਸਿਰੀ **੧,** ੧੧, ੩:੧ (18)

"ਸਭੁ **ਜਗੁ** ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ।"

- ਸਿਰੀ **੧,** ਅਸ ੧੬, ੭:੨ (64)

(2) ਲੋਕਾਈ, ਜਨ ਸਮੂਹ

"ਆਈ ਪੰਥੀ ਸਗਲ ਜਮਾਤੀ ਮਨਿ ਜੀਤੈ **ਜਗੁ** ਜੀਤੁ।"

- ਜਪੁ **੧,** ੨੮:੩ (6)

"ਭਾਈ ਰੇ **ਜਗੁ** ਦੁਖੀਆ ਦੂਜੈ ਭਾਇ।"

- ਸਿਰੀ **੩,** ੪੦, ੧*:੧ (29)

(3) ਯੱਗ

"ਅਸੁਮੇਧ **ਜਗੁ** ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ।"

- ਰਾਮ **ਨਾਮ,** ੪, ੧:੨ (973)

**ਜਗੇ** ------- ਜਗਤ/ਸੰਸਾਰ ਵਿਚ

"ਰਾਮੁ ਆਪੇ ਆਪਿ ਆਪੇ ਸਭ ਕਰਤਾ ਰਾਮੁ ਆਪੇ ਆਪਿ ਆਪਿ ਸਭਤੁ **ਜਗੇ**।"
- ਸਾਰ **੪,** ੧੩, ੧:੧ (1202)

**ਜਗੇਨ** ------ ਯਗ
"ਜੋਗੇਨ ਕਿੰ **ਜਗੇਨ** ਕਿੰ ਦਾਨੇਨ ਕਿੰ ਤਪਸਾ।"
- ਗੂਜ **ਜੈਦੇ,** ੧, ੪:੨ (526)

**ਜਗੈ** ------- ਸੰਸਾਰ, ਜਗਤ
"ਸੇਈ ਉਬਰੇ **ਜਗੈ** ਵਿਚਿ ਜੋ ਸਚੈ ਰਖੇ।"
- ਗਉ **੫,** ਵਾਰ ੨:੧ (318)

**ਹੋਰ ਰੂਪ:**

**ਜਗੋ –**
"ਇਹੁ **ਜਗੋ** ਦੁਤਰੁ ਮਨਮੁਖੁ ਪਾਰਿ ਨ ਪਾਈ ਰਾਮ।" (ਸੰਸਾਰ)
- ਸੂਹੀ **੪,** ਛੰਤ ੪, ੩:੧ (775)

**ਜਗੋਟਾ** ----- ਊਨ ਦਾ ਰਸਾ ਜੋ ਜੋਗੀ ਲੱਕ ਨਾਲ ਬੰਨਦੇ ਹਨ
"ਸਹਜ **ਜਗੋਟਾ** ਬੰਧਨ ਤੇ ਛੂਟਾ।"
- ਰਾਮ **੧,** ੧੧, ੪:੧ (879)

**ਜਗੁ** ------- ਯੱਗ
"ਸਭਿ ਤੀਰਥ ਬਰਤ **ਜਗੁ** ਪੁੰਨ ਕੀਏ ਹਿਵੈ ਗਾਲਿ ਗਾਲਿ ਤਨੁ ਛੀਜੈ।"
- ਕਲਿ **੪,** ਅਸ ੩, ੭:੧ (1325)

**ਜੰਘੀਐ** ----- ਲੱਤਾਂ ਨਾਲ
"ਫਰੀਦਾ ਇਨੀ ਨਿਕੀ **ਜੰਘੀਐ** ਥਲ ਡੂੰਗਰ ਭਵਿਓਮ੍ਹਿ।"
- ਸਲੋ **ਫਰ,** ੨੦:੧ (1378)

**ਜਚਨਾ** ----- (1) ਫਬਨਾ, ਢੁਕਵੇਂ ਹੋਣਾ
"ਜਾ ਉਹੁ ਨਿਰਮਲੁ ਤਾਂ ਹਮ **ਜਚਨਾ**।" (ਸ਼ੁਧ (ਕੋਸ਼)
- ਆਸਾ **੫,** ੮੩, ੩:੪ (391)

(2) ਯਾਚਕ ਕੋਸ਼ (ਮਹਾਨਕੋਸ਼) ਕੌਤਕ ਚੋਜ (ਨਿਰਣੈ) ਦਰਪਣ); ਖਿਆਲ ਜੋ ਉਸ ਨੂੰ ਜਚਦੇ ਹਨ (ਸ਼ਬਦਾਰਥ)
"ਕਹੁ ਨਾਨਕ ਪ੍ਰਭ ਕੇ ਸਭਿ **ਜਚਨਾ**।"
- ਬਿਲਾ **੫,** ੭, ੪:੨ (803)

"ਕਰਿ ਕਰਿ ਵੇਖੈ ਅਪਣੇ **ਜਚਨਾ**।" (ਚੋਜ਼, ਕੌਤਕ)
- ਮਾਰੂ **੫,** ਅਸ ੭, ੮:੨ (1019)

"ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ **ਜਚਨਾ**।" (ਮੰਗਦੇ ਹਨ, ਯਾਚਕ ਹਨ)
- ਸਵ **੪**, ਗਯੰ ੧੩:੩ (1403)

**ਜਚਨੀ** ----- ਯਾਚਨਾ ਕੀਤੇ ਜਾਣ ਵਾਲੀ ਵਸਤ, ਮੰਗ
"ਜੋ ਇਛੈ ਸੋ ਫਲੁ ਪਾਇਸੀ ਸਭਿ ਘਰੈ ਵਿਚਿ **ਜਚਨੀ**।"
- ਸੂਹੀ **੩,** ਵਾਰ ੧੮:੫ (791)

**ਜਚਾ** ------ ਚੋਜ਼, ਕੌਤਕ (ਸ਼ਬਦਾਰਥ, ਨਿਰਣੈ, 'ਦਰਪਣ') ਭਿਖਾਰੀ (ਯਾਚਕ, (ਮਹਾਨਕੋਸ਼)

"ਗੁਰਮੁਖਿ ਸਦਾ ਸਲਾਹੀਐ ਸਭਿ ਤਿਸ ਦੇ **ਜਚਾ**।"

- ਮਾਰੂ **੩,** ਵਾਰ ੨੨:੫ (1094)

**ਜਜਮਾਨ** ---- (ਸੰ.;*ਜਮਾਨ*) ਜੋ ਪੁਰੋਹਿਤ ਤੋਂ ਯੱਗ ਕਰਵਾਉਂਦਾ ਹੈ

"ਸਾਈ ਪੁਤ੍ਰੀ **ਜਜਮਾਨ** ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ।"

- ਆਸਾ **੩,** ਪਟੀ ੬:੨ (435)

**ਹੋਰ ਰੂਪ:**

**ਜਜਮਾਨੁ** –

"ਨਾਨਕ ਪਰਮੇਸਰੁ **ਜਜਮਾਨੁ** ਤਿਸਹਿ ਭੁਖ ਨ ਮੂਲਿ।"

- ਗਉ **੫,** ਵਾਰ ੨੧ਸ, **੫,** ੨:੨ (323)

**ਜਜਮਾਲਿਆ** -- ਕੁਸ਼ਟ ਰੋਗੀ, ਛੂਤ ਦੇ ਰੋਗ ਵਾਲਾ, ਕੋਹੜੀ

"ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ **ਜਜਮਾਲਿਆ**।"

- ਗਉ **੪,** ਵਾਰ ੩੦ਸ, **੪,** ੧:੧ (315)

"ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ **ਜਜਮਾਲਿਆ**।" (ਮਾੜੇ ਬੰਦੇ)

- ਆਸਾ **੧,** ਵਾਰ ੨:੨ (463)

**ਹੋਰ ਰੂਪ:**

**ਜਜਮਾਲੇ** –

"ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ **ਜਜਮਾਲੇ**।"

- ਗਉ **੪,** ਵਾਰ ੧੦ਸ, **੪,** ੧:੨ (304)

**ਜਜਰੀ** ----- ਪੁਰਾਣਾ, ਜੀਰਣ

"ਇਹੁ ਸਰੀਰੁ **ਜਜਰੀ** ਹੈ ਇਸ ਨੋ ਜਰੁ ਪਹੁਚੈ ਆਏ।"

- ਵਡ **੩,** ਅਲਾ ੪, ੧:੧ (584)

**ਜਜਾ** ------ ਗੁਰਮੁਖੀ ਲਿਪੀ ਦਾ 13ਵਾਂ ਅੱਖਰ, 'ਜ'

"**ਜਜਾ** ਜਾਨੈ ਹਉ ਕਛੁ ਹੂਆ।"

- ਗਉ **੫,** ਬਾਅ ੨੪:੧ (255)

**ਜੰਜਾਰ** ----- ਜੰਜੀਰ, ਬੰਧਨ, ਉਲਝਾਉ, ਸੰਸਾਰ ਬੰਧਨ

"ਕਰਮ ਕਰਤ ਜੀਅ ਕਉ **ਜੰਜਾਰ**।"

- ਆਸਾ **੫,** ੫੮, ੩:੨ (385)

**ਹੋਰ ਰੂਪ:**

**ਜੰਜਾਰਾ** –

"ਬਹੁਰਿ ਬਹੁਰਿ ਲਪਟਿਓ **ਜੰਜਾਰਾ**।" (ਬੰਧਨ, ਧੰਧੇ)

- ਸੂਹੀ **੫,** ੮, ੨*:੨ (738)

"ਨਾਮੁ ਲੈਤ ਛੁਟੇ **ਜੰਜਾਰਾ**।"

- ਭੈਰ **੫,** ੨੫, ੨:੪ (1142)

**ਜੰਜਾਰੀ** –

"ਅਨਿਕ ਕਾਜ ਅਨਿਕ ਧਾਵਰਤਾ ਉਰਝਿਓ ਆਨ **ਜੰਜਾਰੀ**।"

- ਸਾਰ **੫,** ੯੩, ੧*:੨ (882)

**ਜੰਜਾਰੋ –**

"ਧੰਧੁ ਬੰਧੁ ਅਰੁ ਸਗਲ **ਜੰਜਾਰੋ** ਅਵਰ ਕਾਜ ਤੇ ਛੂਟਿ ਪਰੀ।"

- ਬਿਲਾ **੫,** ੯੩, ੧*:੨ (822)

**ਜੰਜਾਲ** ----- (1) ਬੰਧਨ, ਝਮੇਲੇ

"ਸਤਗੁਰ ਕੈ ਉਪਦੇਸਿਐ ਬਿਨਸੇ ਸਰਬ **ਜੰਜਾਲ**।"

- ਸਿਰੀ **੫,** ੮੬, ੧:੨ (48)

**ਹੋਰ ਰੂਪ:**

**ਜੰਜਾਲਾ –**

"ਮਾਇਆ ਮੋਹੁ ਸਰਬ **ਜੰਜਾਲਾ**।"

- ਗਉ **੧,** ਅਸ ੪, ੬:੧ (222)

**ਜੰਜਾਲਿ –**

"ਦੇਖਿ ਕੁਟੰਬੁ ਮਾਇਆ ਗ੍ਰਿਹ ਮੰਦਰੁ ਸਾਕਤੁ **ਜੰਜਾਲਿ** ਪਰਾਲਿ ਪਇਆ।"

- ਰਾਮ **੧,** ਅਸ ੭, ੯:੨ (907)

**ਜੰਜਾਲੁ –**

"ਪੂਰਾ ਸਤਿਗੁਰੁ ਭੇਟਿਆ ਬਿਨਸਿਆ ਸਭੁ **ਜੰਜਾਲੁ**।"

- ਸਿਰੀ **੧,** ੯੮, ੧:੩ (52)

"ਰਾਜੁ ਮਾਲੁ **ਜੰਜਾਲੁ** ਕਾਜਿ ਨ ਕਿਤੈ ਗਨੋ।"

- ਆਸਾ **੫,** ੧੧੧, ੨:੧ (398)

(2) ਧੰਧੇ, ਬੰਧਨ ਵਿਚ ਫਸਾਨ ਵਾਲੇ ਕੰਮ, ਝਮੇਲੇ, ਬਿਖੇੜੇ, ਟੰਟੇ

"ਨਾਨਕ ਤਜੀਅਲੇ ਅਵਰਿ **ਜੰਜਾਲਾ**।"

ਗਉ **੫**, ੧੨੧, ੪:੨ (190)

"ਅਵਰ ਤਿਆਗਿ ਬਿਖਿਆ **ਜੰਜਾਲ**।"

- ਗਉ **੫**, ਸੁਖ ੧੫, ੫:੬ (283)

**ਹੋਰ ਰੂਪ:**

**ਜੰਜਾਲਾ –**

"ਪੰਡਿਤੁ ਪੜਿ ਨ ਪਹੁਚਈ ਬਹੁ ਆਲ **ਜੰਜਾਲਾ**।" (ਘਰ ਦਾ ਧੰਧੇ)

- ਮਾਰੂ **੧,** ਅਸ ੬, ੪:੧ (1012)

**ਜੰਜਾਲਿ –**

"ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਗਾ ਆਲਿ **ਜੰਜਾਲਿ**।"

- ਸਿਰੀ **੪,** ਪਹ ੩, ੩:੧ (76)

**ਜੰਜਾਲੀ –**

"ਮਨੁ **ਜੰਜਾਲੀ** ਵੇੜਿਆ ਭੀ ਜੰਜਾਲਾ ਮਾਹਿ।"

- ਰਾਮ **੧,** ਓਅੰ ੩੮:੭ (935)

**ਜੰਜਾਲੁ –**

"ਤੇਰੈ ਕਾਜਿ ਨ ਬਿਖੈ **ਜੰਜਾਲੁ**।"

- ਰਾਮ **੫,** ੨੨, ੧:੨ (889)

**ਜੰਜਾਲੇ –**

"ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ **ਜੰਜਾਲੇ** ਰਾਮ।"
- ਆਸਾ **੧,** ਛੰਤ ੫, ੩:੧ (439)

**ਜਜਿ** ------ ਯਜਨ, ਦੇਵ ਪੂਜਾ, ਯੱਗ
"**ਜਜਿ** ਕਾਜਿ ਪਰਥਾਇ ਸੁਹਾਈ।"
- ਆਸਾ **੫,** ੩, ੧*:੨ (371)

**ਜੰਜੀਰ** ----- (ਫਾ. ਜੰਜੀਰ) ਸੰਗਲ, ਲੋਹੇ ਦੀਆਂ ਕੜੀਆਂ ਦੀ ਰੱਸੀ
"ਨਾਨਕ ਅਉਗੁਣ ਜੇਤੜੇ ਤੇਤੇ ਗਲੀ **ਜੰਜੀਰ**।"
- ਸੋਰ **੧,** ੧, ੪:੧ (595)

"**ਜੰਜੀਰ** ਬਾਂਧਿ ਕਰਿ ਖਰੇ ਕਬੀਰ।"
- ਭੈਰ **ਕਬ,** ੧੮, ੧:੨ (1162)

**ਹੋਰ ਰੂਪ:**

**ਜੰਜੀਰੀ –**
"ਜਾ ਸਿਕਦਾਰੈ ਪਵੈ **ਜੰਜੀਰੀ** ਤਾ ਚਾਕਰ ਹਥਹੁ ਮਰਣਾ।"
- ਰਾਮ **੧,** ਅਸ ੧, ੪:੨ (903)

**ਜੰਜੀਰੀਆ –**
"ਇਕਨ੍ਹਾ ਗਲੀ **ਜੰਜੀਰੀਆ** ਇਕਿ ਤੁਰੀ ਚੜਹਿ ਬਿਸੀਆਰ।"
- ਆਸਾ **੧,** ਵਾਰ ੨੩:੩ (475)

**ਜਜੈ** ------- 'ਜ' ਅਖਰ ਦੁਆਰਾ
"**ਜਜੈ** ਜਾਨੁ ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ।"
- ਆਸਾ **੧,** ਪਟੀ ੧੧:੧ (433)

**ਜੰਞ** ------- ਜਨੇਤ, ਬਰਾਤ
"ਹਰਿ ਹਰਿ ਕਾਜੁ ਰਚਾਇਆ ਪੂਰੈ ਮਿਲਿ ਸੰਤ ਜਨਾ **ਜੰਞ** ਆਈ।"
- ਵਡ **੪,** ਘੋੜੀ ੧, ੪:੫ (575)

**ਜਟ** ------- ਜਟਾਂ, ਵੇਖੋ 'ਜਟ'
"ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ ਸਿਧ ਸਾਧਿਕ ਜੋਗੀਆ ਕਰਿ **ਜਟ** ਜਟਾ **ਜਟ** ਜਾਟ।"
- ਕਾਨ **੪,** ੧੦, ੧:੧ (1297)

**ਜਟਧਾਰੈ** ---- ਜਟਾਂ ਵਾਲੇ (ਜੋਗੀ)
"ਦੰਡਧਾਰ **ਜਟਧਾਰੈ** ਪੇਖਿਓ ਵਰਤ ਨੇਮ ਤੀਰਥਾਏ।"
- ਭੈਰ **੫,** ੧੫, ੧:੨ (1139)

**ਜਟਨ** ------ ਜਟਾਂ
"ਤਟਨ ਖਟਨ **ਜਟਨ** ਹੋਮਨ ਨਾਹੀ ਡੰਡਧਾਰ ਸੁਆਉ।"
- ਕਾਨ **੫,** ੩੯, ੧:੧ (1306)

**ਜਟਾ** ------ ਸਿਰ ਦੇ ਉਲਝੇ ਹੋਏ ਰੱਸੀ ਵਾਂਗੂੰ ਬਣੇ ਕੇਸ
"**ਜਟਾ** ਧਾਰਿ ਧਾਰਿ ਜੋਗੀ ਮੂਏ ਤੇਰੀ ਗਤਿ ਇਨਹਿ ਨ ਪਾਈ।"

– ਸੋਰ **ਕਬ,** ੧, ੨:੨ (654)

"**ਜਟਾ** ਮੁਕਟੁ ਤਨਿ ਭਸਮ ਲਗਾਈ ਬਸਤ੍ਰ ਛੋਡਿ ਤਨਿ ਨਗਨੁ ਭਇਆ।"

– ਭੈਰ **੧,** ੮, ੪:੧ (1127)

**ਜਟਾ ਜੂਟ** --- ਜਟਾਂ ਦਾ ਜੂੜਾ

"ਜਾ ਕੌ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ **ਜਟਾ ਜੂਟ** ਭੇਖ ਕੀਏ ਫਿਰਤ ਉਦਾਸ ਕਉ।"

– ਸਵ **੪,** ਮਥੁ ੫:੩ (1404)

**ਜਟਾਧਰ** ---- ਜਟਾਂ ਰੱਖਨ ਵਾਲਾ

"ਲੁੰਜਿਤ ਮੁੰਜਿਤ ਮੋਨਿ **ਜਟਾਧਰ** ਅੰਤਿ ਤਊ ਮਰਨਾ।"

– ਆਸਾ **ਕਬ,** ੫, ੧:੨ (476)

**ਜਟਾਧਾਰ** ---- ਜਟਾਂ ਨੂੰ ਧਾਰਨ (ਰੱਖਨ) ਵਾਲਾ

"ਕੋਟਿ ਬਿਸਨ ਅਵਤਾਰ ਸੰਕਰ **ਜਟਾਧਾਰ**।"

– ਆਸਾ **੫,** ਛੰਤ ੫, ੨:੧ (455)

**ਹੋਰ ਰੂਪ:**

**ਜਟਾਧਾਰਿ –**

"ਕਬਿ ਜਨ ਜੋਗੀ **ਜਟਾਧਾਰਿ**।"

– ਬਸੰ **ਕਬ,** ੫, ੨:੩ (1194)

**ਜਟਾਰੋ** ----- ਜੱਟ, ਵਾਹੀ ਕਰਨ ਵਾਲਾ, ਮੂੜ ਜਿਹਾ ਕਿਸਾਨ

"ਇਹ ਬਿਧਿ ਸੁਨਿ ਕੈ **ਜਟਾਰੋ** ਉਠਿ ਭਗਤੀ ਲਾਗਾ।"

– ਆਸਾ **ਧੰਨਾ,** ੨, ੪:੧ (488)

**ਜਟੁ** ------- ਕਿਸਾਨ, ਵਾਹੀ ਕਰਨ ਵਾਲਾ

"ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ **ਜਟੁ** ਸੈਣੁ ਮਿਲਿਆ ਹਰਿ ਦਈਆ।"

– ਬਿਲਾ **੪,** ਅਸ ੪, ੭:੨ (835)

**ਜਟੂਆ** ----- ਜਟਾਂ, ਵਾਲਾ ਦੀਆਂ ਲਿਟਾਂ

"ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ **ਜਟੂਆ**।"

– ਸਮੁ **੫,** ੧੧*:੨ (1389)

**ਜਠਰ** ------ ਪੇਟ, ਢਿੱਡ

"ਤਉ **ਜਠਰ** ਅਗਨਿ ਮਹਿ ਰਹਤਾ।"

– ਗਉ **ਕਬ,** ੬੨, ੨:੨ (337)

**ਜਠਰਾਗਨਿ** -- ਪੇਟ ਦੀ ਅਗਨੀ

"ਫਿਰੰਤ ਜੋਨਿ ਅਨੇਕ **ਜਠਰਾਗਨਿ** ਨਹ ਸਿਮਰੰਤ ਮਲੀਣ ਬੁਧੰ।"

– ਸਸ **੫,** ੧੬:੩ (1355)

**ਜਠਾਨੜੀਆਹ** – ਪਤੀ ਦੀ ਵਡੀ ਭਰਜਾਈ

"ਫੁਫੀ ਨਾਨੀ ਮਾਸੀਆ ਦੇਰ **ਜਠਾਨੜੀਆਹ**।"

– ਮਾਰੂ **੧,** ਅਸ ੧੦, ੨:੧ (1015)

**ਜਣਜਣ** ---- ਜਣਾ ਖਣਾ
"ਕਾਮੁ ਕ੍ਰੋਧੁ ਲੋਭੁ ਮੋਹੁ **ਜਣ ਜਣ** ਸਿਉ ਛਾਡੁ ਧੋਹੁ ਹਉਮੈ ਕਾ ਫੰਧੁ ਕਾਟੁ ਸਾਧਸੰਗਿ ਰਤਿ ਜੀਉ।"
- ਸਵ **੪,** ਗਯੰ ੧੦:੩ (1403)

**ਜਣਾ** ------ ਜਾਣਾ, ਸਮਝਾਂ, ਗਿਣਾਂ
"ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ **ਜਣਾ**।"
- ਮਾਝ **੫,** ਬਾਰਾ ੨:੪ (133)

**ਜਣਾਇਆ** --- ਦੱਸਿਆ, ਪ੍ਰਗਟ ਕੀਤਾ, ਸਮਝਾਇਆ
"ਗਹਿ ਭੁਜਾ ਲੀਨ੍ਹੀ ਦਾਸਿ ਕੀਨ੍ਹੀ ਅੰਕੁਰਿ ਉਦੋਤੁ **ਜਣਾਇਆ**।"
- ਬਿਲਾ **੫**, ਛੰਤ ੨, ੩:੩ (846)

**ਜਣਾਇਹਿ** --- ਪ੍ਰਗਟ ਕਰੇ, ਦਸੇ, ਸਮਝਾਏ
"ਹਾਥਿ ਹਮਾਰੈ ਕਛੂਐ ਨਾਹੀ ਜਿਸੁ **ਜਣਾਇਹਿ** ਤਿਸੈ ਜਣਾਵਣਾ।"
- ਮਾਰੂ **੫,** ਸੋਲਾ ੧੪, ੬:੩ (1086)

**ਜਣਾਏ** ----- (1) ਜਣਾਉਣਾ, ਜਤਾਉਣਾ
"ਹਉ ਹਉ ਕਰੇ ਤੈ ਆਪੁ **ਜਣਾਏ**।"
- ਮਾਝ **੩,** ਅਸ ੩੦, ੫:੧ (127)

(2) ਦਸਨਾ, ਪ੍ਰਗਟ ਕਰਨਾ
"ਆਪਣਾ ਕੀਆ ਆਪਿ **ਜਣਾਏ**।"
- ਰਾਮ **੫,** ੩੬, ੩:੪ (894)

**ਜਣਾਵਹਿ** ---- (1) ਜਤਲਾਏ
"ਭਗਤਿ ਕਰਹਿ ਮੂਰਖ ਆਪੁ **ਜਣਾਵਹਿ**।"
- ਗਉ **੩,** ੨੪, ੩:੧ (159)

(2) ਦਸੇ, ਪ੍ਰਗਟ ਕਰੇ
"ਜਿਸਹਿ **ਜਣਾਵਹਿ** ਤਿਨਿ ਤੂ ਜਾਤਾ।"
- ਰਾਮ **੫,** ੩੭, ੩:੪ (894)

**ਜਣਾਵਣਾ** ---- ਸਮਝ ਆਉਣਾ, ਪਤਾ ਲੱਗਣਾ
"ਹਾਥਿ ਹਮਾਰੈ ਕਛੂਅ ਨਾਹੀ ਜਿਸੁ ਜਣਾਇਹਿ ਤਿਸੈ **ਜਣਾਵਣਾ**।"
- ਮਾਰੂ **੫,** ਸੋਲਾ ੧੪, ੬:੩ (1086)

**ਜਣਾਵਣਿਆ** -- ਪ੍ਰਗਟ ਕਰਦਾ ਹੈ
"ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ ਵਾਸੁ **ਜਣਾਵਣਿਆ**।"
- ਮਾਝ **੩,** ਅਸ ੧੫, ੫:੩ (118)

**ਜਣਿ** ------ ਜਨਮ ਦੇ ਕੇ
"ਜਿਉ ਜਨਨੀ ਸੁਤੁ **ਜਣਿ** ਪਾਲਤੀ ਰਾਖੈ ਨਦਰਿ ਮਝਾਰਿ।"
- ਗਉ **੪,** ੫੧, ੧:੧ (168)

**ਜਣਿਓਹਿ** --- ਜਨਮ ਦਿਤਾ ਸੀ

"ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ **ਜਣਿਓਹਿ**।"

- ਸਲੋ **ਫਰ,** ੭੩:੧ (1381)

**ਜਣਿਆ** ---- (1) ਜਨਮ ਦਿਤਾ

"ਧਨੁ ਧੰਨੁ ਪਿਤਾ ਧਨ ਧੰਨੁ ਕੁਲੁ ਧਨੁ ਧਨੁ ਸੁ ਜਨਨੀ ਜਿਨਿ ਗੁਰੂ **ਜਣਿਆ** ਮਾਇ।"

- ਗਉ **੪**, ਵਾਰ ੧੭ਸ, **੪,** ੨:੩ (310)

"ਮੀਤ ਸਖਾ ਸੁਤ ਬੰਧਿਪੋ ਸਭਿ ਤਿਸ ਦੇ **ਜਣਿਆ**।" (ਜਨਮੇ ਹੋਏ ਪੈਦਾ ਕੀਤੇ ਹੋਏ)

- ਗਉ **੫,** ਵਾਰ ੭:੪ (319)

(2) ਮਨੁੱਖਾਂ, ਵਿਅਕਤੀਆਂ, ਬੰਦਿਆਂ

"ਵੇਖਹੁ ਬੰਦਾ ਚਲਿਆ ਚਹੁ **ਜਣਿਆ** ਦੈ ਕੰਨਿ੍।"

- ਸਲੋ **ਫਰ,** ੧੦੦:੫ (1383)

**ਜਣੀ** ------ ਕਦੀ ਵੀ ਨਾ, ਮਤ, ਨਾਹ

"**ਜਣੀ** ਲਖਾਵਹੁ ਅਸੰਤ ਪਾਪੀ ਸਣਿ।"

- ਆਸਾ **ਰਵਿ,** ੨, ੩:੨ (486)

**ਜਣੁ** ------- ਜਾਣੋ, ਸਮਝੋ

"ਜਿਸ ਨੋ ਵਿਸਰੈ ਮੇਰਾ ਰਾਮ ਸਨੇਹੀ ਤਿਸੁ ਲਾਖ ਬੇਦਨ **ਜਣੁ** ਆਈ।"

- ਸੋਰ **੫,** ੧੫, ੧*:੨ (613)

**ਜਣੇ** ------- ਜਨਮੇ

"ਪੰਚ ਪੂਤ **ਜਣੇ** ਇਕ ਮਾਇ।"

- ਗੋਂਡ **੫,** ੧੧, ੩:੧ (865)

**ਜਣੇਦਾ** ----- ਜਣਨ ਵਾਲਾ ਭਾਵ ਪਿਤਾ

"ਨਾਨਕ ਲੇਖੈ ਮੰਗਿਐ ਅਉਤੁ **ਜਣੇਦਾ** ਜਾਇ।"

- ਰਾਮ **੩,** ਵਾਰ ੧੭ਸ, **੧,** ੧:੪ (955)

**ਜਣੇਦੀ** ----- ਜਣਨ ਵਾਲੀ, ਜਨਮ ਦੇਣ ਵਾਲੀ

"ਕੁਲੁ ਉਧਾਰਹਿ ਆਪਣਾ ਧੰਨੁ **ਜਣੇਦੀ** ਮਾਇ।"

- ਸਿਰੀ **੩,** ੩੮, ੩:੨ (28)

**ਜਤ** ------- (1) ਜਿਧਰ, ਜਿਥੇ

"**ਜਤ** ਕਤ ਦੇਖਉ ਤਤ ਰਹਿਆ ਸਮਾਇ।"

- ਗਉ **੫,** ੧੩੮, ੪:੧ (193)

(2) ਇੰਦ੍ਰੀਆਂ ਨੂੰ ਵੱਸ ਵਿਚ ਰੱਖਣਾ

"ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ **ਜਤ** ਵਿਣੁ ਕਾਹੇ ਜਨੇਊ।"

- ਰਾਮ **੧,** ਅਸ ੧, ੬:੧ (903)

(3) ਜਦ, ਜਦੋਂ, ਜਿਸ ਸਮੇਂ

"ਕਰਉ ਸੇਵਾ ਸਤ ਪੁਰਖ ਪਿਆਰੇ **ਜਤ** ਸੁਨੀਐ ਤਤ ਮਨਿ ਰਹਸਾਉ।"

- ਕੇਦਾ **੫,** ੪, ੧:੧ (1120)

(4) ਜਿਧਰੋ, ਜਿਥੋਂ

"ਰਤਨ ਪਦਾਰਥੁ ਪਰਹਰਿ ਤਿਆਗਿਆ **ਜਤ** ਕੋ ਤਤ ਹੀ ਆਇਆ।" (ਜਿਥੋ ਆਇਆ ਉਥੋ)

- ਮਲਾ **੧,** ੩, ੨:੨ (1255)

**ਜੰਤ** ------- (1) (ਸੰ. *ਜਨ੍ਤੁ*) ਜੰਤੁ, ਜਨਮ ਲੈਣ ਵਾਲਾ ਜੀਵ, ਹੋਰ ਵੇਖੋ 'ਜੰਤਨ'

"ਸੈਲ ਪਥਰ ਮਹਿ **ਜੰਤ** ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ।"

- ਗੂਜ **੫,** ਸੋਦ ੫, ੧:੨ (10)

(2) (ਸੰ.;*ਯਤ੍ਰ*) ਯੰਤ੍ਰ, ਯੰਤਰ

"ਸੂਐ ਚਾੜਿ ਭਵਾਈਅਹਿ **ਜੰਤ**।"

- ਆਸਾ **੧,** ਵਾਰ ਪਸ, **੧,** ੨:੯ (465)

(3) ਵਾਜਾ

"ਹਮ ਤੇਰੇ **ਜੰਤ** ਤੂ ਬਜਾਵਨਹਾਰਾ।"

- ਭੈਰ **੫,** ੩੧, ੨:੧ (1144)

**ਜਤਨ** ------ (1) (ਸੰ.;*ਯਤ੍ਨ* ਯਤਨ) ਉਪਾਏ, ਕੋਸ਼ਿਸ਼, ਉਦਮ

"ਅਵਰਿ **ਜਤਨ** ਕਹਹੁ ਕਉਨ ਕਾਜ।"

- ਗਉ **੫,** ੭੬, ੨:੩ (178)

(2) ਇੰਦ੍ਰੀਆਂ ਨੂੰ ਵੱਸ ਵਿਚ ਰੱਖ ਕੇ, ਜਤ ਧਾਰਨ ਕਰਕੇ

"ਇਕਿ ਬਿੰਦੁ **ਜਤਨ** ਕਰਿ ਰਾਖਦੇ ਸੇ ਜਤੀ ਕਹਾਵਹਿ।"

- ਆਸਾ **੧,** ਅਸ ੧੪, ੬:੧ (419)

"**ਜਤਨ** ਭਾਂਤਨ ਤਪਨ ਭ੍ਰਮਨ ਅਨਿਕ ਕਥਨ ਕਥਤੇ ਨਹੀ ਥਾਹ ਪਾਈ ਠਾਉ।"

- ਕਾਨ **੫,** ੩੯, ੨:੧ (1306)

**ਜੰਤਨ** ------ ਜੀਵਾਂ, 'ਜੰਤ' ਦਾ ਬਹੁ ਵਚਨ

"ਪ੍ਰਭ ਥਾਨੁ ਤੇਰੋ ਕੇਹਰੋ ਜਿਤੁ **ਜੰਤਨ** ਕਰਿ ਬੀਚਾਰੁ।"

- ਕਾਨ **੫,** ੩੨, ੨:੨ (1305)

**ਜਤਨਾ** ----- ਉਦਮ, ਉਪਾਇ, 'ਜਤਨ' ਦਾ ਬਹੁ ਵਚਨ

"ਕੋਟਿ **ਜਤਨਾ** ਕਰਿ ਰਹੇ ਗੁਰ ਬਿਨੁ ਤਰਿਓ ਨ ਕੋਇ।"

- ਸਿਰੀ **੫,** ੯੪, ੨:੨ (51)

**ਜਤਨਿ** ----- ਉਦਮ/ਕੋਸ਼ਿਸ਼ ਨਾਲ, ਮਿਹਨਤ ਨਾਲ

"ਅਵਰ **ਜਤਨਿ** ਨਹੀ ਪਾਈਐ।"

- ਗਉ **੫,** ੧੪੨*, ੧:੧ (211)

"ਇੰਦ੍ਰੀ ਕੈ **ਜਤਨਿ** ਨਾਮੁ ਉਚਰੈ।"

- ਗੋਂਡ **ਕਬ,** ੧੦, ੪:੨ (873)

**ਹੋਰ ਰੂਪ:**

**ਜਤਨੁ –**

"ਸੁਆਨੁ ਪੂਛ ਜਿਉ ਭਇਓ ਨ ਸੂਧਉ ਬਹੁਤੁ **ਜਤਨੁ** ਮੈ ਕੀਨਉ।"

- ਸੋਰ **੯,** ੯, ੩:੧ (633)

**ਜਤੰਨੁ –**

"ਹਰਿਹਾ ਸੋਈ **ਜਤੰਨੁ** ਬਤਾਇ ਸਖੀ ਪ੍ਰਿਉ ਪਾਈਐ।"

– ਫੁਨ **੫,** ੧੩:੪ (1362)

**ਜੰਤਰੀਆ** --- ਨਿਮਾਣੇ, ਜੀਵ/ਜੰਤ
"ਤੁਮ ਗੰਭੀਰ ਧੀਰ ਉਪਕਾਰੀ ਹਮ ਕਿਆ ਬਪੁਰੇ **ਜੰਤਰੀਆ**।"
– ਸਾਰ **੫,** ੪੫, ੨:੧ (1213)

**ਜੰਤਾ** ------ ਜੀਵਾਂ, 'ਜੰਤ' ਦਾ ਬਹੁ ਵਚਨ
"ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ **ਜੰਤਾ** ਵਸਿ ਕਿਛੁ ਨਾਹਿ।"
– ਸਿਰੀ **੧,** ਅਸ ੪, ੮:੩ (55)
"ਗੁਰਮੁਖਿ ਪਾਈ ਕਿਨੈ ਵਿਰਲੈ **ਜੰਤਾ**।" (ਜੀਵ/ਮਨੁੱਖ ਨੇ)
– ਆਸਾ **੫,** ੩, ੧:੪ (371)

**ਜੰਤਾਇਲੇ** --- ਜੰਤ, ਜੀਵ
"ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਸਭਿ ਤੁਮ੍ਰੇ ਜੀਅ **ਜੰਤਾਇਲੇ**।"
– ਗੋਂਡ **੫,** ੨, ੪:੧ (862)

**ਜੰਤਾਹ** ----- ਜੀਵਾਂ ਦਾ
"ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ **ਜੰਤਾਹ**।"
– ਆਸਾ **੧,** ਵਾਰ ੮ਸ, **੧,** ੧:੪ (467)

**ਜਤਿ** ------ (1) ਜਾਤੀ, ਜ਼ਾਤ
"ਮੈ ਹਰਿ ਹਰਿ ਨਾਮੁ ਵਿਸਾਹੁ ਹੈ ਹਰਿ ਨਾਮੇ ਹੀ **ਜਤਿ** ਪਤਿ।"
– ਸਿਰੀ **੪,** ਵਣ ੧, ੫:੪ (82)
(2) ਜਤੀ, ਇੰਦ੍ਰੀਆਂ ਨੂੰ ਕਾਬੂ ਵਿਚ ਰੱਖਣ ਵਾਲਾ
"ਜੋਗ ਭੇਖ ਸੰਨਿਆਸੈ ਪੇਖਿਓ **ਜਤਿ** ਜੰਗਮ ਕਾਪੜਾਏ।"
– ਭੈਰ **੫,** ੧੫, ੨:੧ (1139)

**ਹੋਰ ਰੂਪ:**

**ਜਤੀ –**
"ਗਾਵਨਿ **ਜਤੀ** ਸਤੀ ਸੰਤੋਖੀ ਗਾਵਹਿ ਵੀਰ ਕਰਾਰੇ।"
– ਜਪੁ **੧,** ੨੭:੯ (6)
"ਛਿਅ **ਜਤੀ** ਮਾਇਆ ਕੇ ਬੰਦਾ।" (ਇਹ ਛੇ ਜਤੀ ਹਨ – ਭੈਰੋ, ਹਨੂੰਮਾਨ, ਲਛਮਣ,ਗੋਰਖ, ਭੀਸ਼ਮ, ਦਤ)
–ਭੈਰ **ਕਬ,** ੧੩, ੩:੧ (1160)
(3) ਜਿਥੇ
"**ਜਤਿ** ਜਾਤ ਜਾਤ ਜਾਤ ਸਦਾ ਸਦਾ ਸਦਾ ਸਦਾ ਕਾਲ ਹਈ।"
– ਕਾਨ **੫,** ੫੦, ੧:੨ (1308)

**ਜੰਤੀ** ------ (1) ਜੰਤਰ ਵਜਾਉਣ ਵਾਲਾ, ਵਜੰਤ੍ਰੀ
"ਜਸ **ਜੰਤੀ** ਮਹਿ ਜੀਉ ਸਮਾਨਾ।"
– ਗਉ **ਕਬ,** ੮, ੩:੧ (325)
(2) ਯੰਤਰ ਇਥੇ ਭਾਵ ਕੋਹਲੂ
"ਆਠ ਪਹਰ ਮਹਾ ਸ੍ਰਮੁ ਪਾਇਆ ਜੈਸੇ ਬਿਰਖ **ਜੰਤੀ** ਜੋਤ।"

-ਕੇਦਾ **੫**, ੧੩, ੧:੨ (1121)

**ਜਤੁ** ------- ਇੰਦ੍ਰੀਆਂ ਨੂੰ ਕਾਬੂ ਕਰਨਾ

"**ਜਤੁ** ਪਾਹਾਰਾ ਧੀਰਜੁ ਸੁਨਿਆਰੁ।"

- ਜਪੁ **੧,** ੩੮:੧ (8)

**ਜੰਤੁ** ------- (1) ਜੀਵ

"ਲੋਭੀ **ਜੰਤੁ** ਨ ਜਾਣਈ ਭਖੁ ਅਭਖੁ ਸਭ ਖਾਇ।"

- ਸਿਰੀ **੫,** ੯੧, ੨:੨ (50)

"ਨਾਨਕ ਵਜਦਾ **ਜੰਤੁ** ਵਜਾਇਆ।" (ਜੀਵ ਰੂਪੀ ਵਾਜਾ)

- ਗਉ **੪,** ਵਾਰ ੨੪ਸ, **੩,** ੨:੬ (313)

(2) ਵਾਜਾ

"ਆਪੇ ਜੰਤੀ **ਜੰਤੁ** ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ।"

- ਸੋਰ **੪,** ੪, ੪:੩ (606)

"ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ **ਜੰਤੁ**।"

- ਸੋਰ **੪,** ਵਾਰ ੨੫ਸ, **੪,** ੧:੨ (652)

"ਕਬੀਰ ਜੋ ਹਮ **ਜੰਤੁ** ਬਜਾਵਤੇ ਟੂਟਿ ਗਈਂ ਸਭ ਤਾਰ।" (ਸਰੀਰ ਰੂਪ ਵਾਜਾ)

- ਸਲੋ **ਕਬ,** ੧੦੩:੧ (1369)

**ਜਤੈ** ------- ਜਤ, ਇੰਦ੍ਰੀਆਂ ਦਾ ਸੰਜਮ

"ਤ੍ਰੇਤੈ ਰਥੁ **ਜਤੈ** ਕਾ ਜੋਰੁ ਅਗੈ ਰਥਵਾਹੁ।"

- ਆਸਾ **੧,** ਵਾਰ ੧੩ਸ, **੧,** ੧:੪ (470)

**ਜੰਤੈ** ------- ਜੀਵ ਦੇ/ਨੂੰ

"ਕਰਮ ਸੁਕਰਮੁ ਕਰਾਏ ਆਪੇ ਇਸੁ **ਜੰਤੈ** ਵਸਿ ਕਿਛੁ ਨਾਹਿ।"

- ਸਿਰੀ **੫,** ੫ਹ, ੪, ੧:੫ (77)

"ਨਾਨਕ ਜਰਾ ਮਰਣ ਭੈ ਨਰਕ ਨਿਵਾਰੈ ਪੁਨੀਤ ਕਰੈ ਤਿਸੁ **ਜੰਤੈ**।"

- ਗਉ **੫,** ਛੰਤ ੪, ੧:੪ (249)

**ਜੰਤੈਨੀ** ----- ਜੰਤ (ਵਾਜਾ) ਵਜਾਉਣਾ ਵਾਲਾ

"ਮਤਿ ਸੁਮਤਿ ਤੇਰੈ ਵਸਿ ਸੁਆਮੀ ਹਮ ਜੰਤ ਤੂ ਪੁਰਖੁ **ਜੰਤੈਨੀ**।"

- ਬਿਲਾ **੪,** ੫, ੪:੧ (800)

**ਜਤ੍ਰ** ------- (ਸੰ.;ਤ੍ਰ) ਜਿਥੇ, ਜਿਧਰ

"**ਜਤ੍ਰ** ਜਾਉ ਤਤ ਬੀਠਲੁ ਭੈਲਾ।"

- ਆਸਾ **ਨਾਮ,** ੨, ੧*:੧ (485)

**ਜੰਤ੍ਰ** ------- (1) ਯੰਤਰ, ਭਾਵ ਸਰੀਰ (ਮਹਾਨਕੋਸ਼)

"ਜੀਅ **ਜੰਤ੍ਰ** ਸਭ ਤੇਰੇ ਥਾਪੇ।" (ਜੀਵ ਆਤਮਾ ਤੇ ਸਰੀਰ ਸਭ ......)

- ਮਾਝ **੫,** ੪੬, ੧:੨ (107)

(2) ਜੰਤ, ਜੀਵ

"ਮਾਇਆ ਕਰਿ ਮੂਲ **ਜੰਤ੍ਰ** ਭਰਮਾਏ।"

- ਗਉ **੩,** ਅਸ ੬, ੪:੧ (232)

"ਜਗੰਨਾਥ ਸਭਿ **ਜੰਤ੍ਰ** ਉਪਾਏ ਨਕਿ ਖੀਨੀ ਸਭ ਨਥਹਾਰੇ।"

- ਨਟ **੪,** ਅਸ ੨, ੮:੧ (981)

(3) ਪਸ਼ੂ

"ਜੀਅ **ਜੰਤ੍ਰ** ਸਭਿ ਤਿਸ ਕੇ ਕੀਏ ਸੋਈ ਸੰਤ ਸਹਾਈ।"

- ਸੋਰ **੫,** ੫੦, ੧:੧ (621)

**ਜਥ** ------- ਜਿਥੇ

"**ਜਥ** ਕਥ ਰਮਣੰ ਸਰਣੰ ਸਰਬਤ੍ਰ ਜੀਅਣਹ।"

- ਗਾਥਾ **੫,** ੧੭:੧ (1361)

**ਜਥਾ** ------ ਜਿਵੇਂ, ਜਿਸ ਪ੍ਰਕਾਰ

"ਰਵਿ ਪ੍ਰਗਾਸ ਰਜਨੀ **ਜਥਾ** ਗਤਿ ਜਾਨਤ ਸਭ ਸੰਸਾਰ।"

- ਗਉ **ਰਵਿ,** ਅਸ, ੧, ੫:੧ (346)

"ਬਿਖਯੰਤ ਜੀਵੰ ਵਸੰ ਕਰੋਤਿ ਨਿਰਤੰ ਕਰੋਤਿ **ਜਥਾ** ਮਰਕਟਹ।" (ਵਾਂਗ)

- ਸਸ **੫,** ੪੭, ੨ (1358)

**ਜਦਹੁ** ------ ਜਿਸ ਸਮੇਂ, ਜਦੋਂ

"**ਜਦਹੁ** ਸੀਆ ਵੀਆਹੀਆ ਲਾੜੇ ਸੋਹਨਿ ਪਾਸਿ।"

- ਆਸਾ **੧,** ਅਸ ੧੧, ੨:੧ (417)

**ਜੰਦਾਰ** ----- (1) **ਜਿੰਦ+ਆਰਿ** - ਜਿੰਦ ਦਾ ਵੈਰੀ (ਕੋਸ਼), ਅਵੈੜਾ ਭਾਵ ਜਮ (ਸ਼ਬਦਾਰਥ, ਦਰਪਣ (ਫਾ. ਜੰਦਾਲ), ਗਵਾਰ, ਜ਼ਾਲਮ ਸ਼ਬਦਾਰਥ, ਮਹਾਨਕੋਸ਼)

"ਉਠਿ ਚਲਿਆ ਪਛੁਤਾਇਆ ਪਰਿਆ ਵਸਿ **ਜੰਦਾਰ**।"

-ਸਿਰੀ **੫,** ੭੪, ੧:੩ (43)

**ਹੋਰ ਰੂਪ:**

**ਜੰਦਾਰਾ** -

"ਪੂਰਾ ਸਤਿਗੁਰੁ ਕਬਹੂੰ ਨ ਸੇਵਿਆ ਸਿਰਿ ਠਾਢੇ ਜਮ **ਜੰਦਾਰਾ**।"

- ਸਿਰੀ **੫,** ਪਹ ੪, ੨:੪ (77)

(ਵੱਡਾ ਡੰਡਾ (ਕੋਸ਼) ਜਮ ਸਿਰ ਵਿਚ ਵਡਾ ਮੋਟਾ ਡੰਡਾ ਮਾਰਦਾ ਹੈ)

- ਅਵੈੜ (ਸ਼ਬਦਾਰਥ, ਨਿਰਣੈ, ਦਰਪਣ)

**ਜੰਦਾਰੁ** -

"ਜਮ **ਜੰਦਾਰੁ** ਨ ਲਗਈ ਇਉ ਭਉਜਲੁ ਤਰੈ ਤਰਾਸਿ।"

- ਸਿਰੀ **੧,** ੨੧, ੨:੩ (22)

**ਜੰਦਾਰੇ** -

"ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ **ਜੰਦਾਰੇ**।"

- ਗਉ **੪,** ਵਾਰ ੧੪ਸ, **੪,** ੧:੪ (307)

**ਜਦਿ** ------ (ਸੰ.;ਕ੍ਰ) ਜੋ

(1) "ਪਰਮਦਭੁਤੰ ਪਰਕ੍ਰਿਤਿ ਪਰੰ **ਜਦਿ** ਚਿੰਤਿ ਸਰਬ ਗਤੰ।" (ਜੋ ਚਿੰਤਨ ਤੋਂ ਪਰਾਂ ਹੈ)

- ਗੂਜ **ਜੈਦੇ,** ੧, ੧:੨ (526)

"ਲੋਭਾਦਿ ਦ੍ਰਿਸਟਿ ਪਰ ਗ੍ਰਿਹੰ **ਜਦਿ** ਬਿਧਿ ਆਚਰਣੰ।" (ਜੋ ਵਿਧੀ ਤੋਂ ਰਹਿਤ ਹਨ)

- ਗੂਜ **ਜੈਦੇ,** ੧, ੩:੧ (526)

(2) ਜਦੋਂ, ਜਿਸ ਵਕਤ

"ਦੂਖੁ ਤਦੇ **ਜਦਿ** ਵੀਸਰੈ ਸੁਖੁ ਪ੍ਰਭ ਚਿਤਿ ਆਏ।"

- ਬਿਲਾ **੫,** ੫੦, ੧*:੧ (813)

**ਜਨ** ------- (1) ਸਮੂਹ

"ਆਖਹਿ ਸੁਰਿ ਨਰ ਮੁਨਿ **ਜਨ** ਸੇਵ।"

- ਜਪੁ **੧,** ੨੬:੧੮ (6)

(2) ਭਗਤ, ਸਾਧੂ

"ਹਰਿ **ਜਨ** ਕੇ ਵਡ ਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ।"

- ਗੂਜ **੪,** ਸੋਦ ੪, ੧:੧ (10)

"ਹਰਿ ਧਿਆਵਹਿ ਹਰਿ ਧਿਆਵਹਿ ਤੁਧ ਜੀ, ਸੇ **ਜਨ** ਜੁਗ ਮਹਿ ਸੁਖਵਾਸੀ।"

- ਆਸਾ **੪,** ਸੋਪੁ ੧, ੩:੧ (11)

"ਦੁਸਟਾ ਸੇਤੀ ਪਿਰਹੜੀ **ਜਨ** ਸਿਉ ਵਾਦੁ ਕਰੰਨਿ੍।" (ਹਰਿ ਜਨ ਅਰਥਾਤ ਭਗਤ)

- ਬਿਲਾ **੪,** ਵਾਰ ੧੨ਸ, **੩,** ੧:੫ (854)

(3) ਮਨੁੱਖ, ਲੋਕ, ਪ੍ਰਾਣੀ

"ਸੇ **ਜਨ** ਸਬਦੇ ਸੋਹਣੇ ਤਿਤੁ ਸਚੈ ਦਰਬਾਰਿ।" (ਉਸ ਸੱਚੇ ਦਰਬਾਰ ਵਿਚ ਉਹੋ ਲੋਕ ਨਾਮ ਦੇ ਸਵਾਰੇ ਹੋਏ ਲਗਣਗੇ)

- ਸਿਰੀ **੩,** ੬੦, ੨:੩ (37)

"ਸੇ **ਜਨ** ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰੁ।"

- ਸਿਰੀ **੩,** ਅਸ ੧੯, ੫:੧ (65)

"ਲੋਕੁ ਧਿਕਾਰੁ ਕਹੈ ਮੰਗਤ **ਜਨ** ਮਾਗਤ ਮਾਨੁ ਨ ਪਾਇਆ।"

- ਰਾਮ **੧,** ੮, ੪:੧ (878)

**ਹੋਰ ਰੂਪ:**

**ਜੰਨ –**

"ਫੁਨਿ ਤਰਹਿ ਤੇ ਸੰਤ ਹਿਤ ਭਗਤ ਗੁਰੁ ਗੁਰੁ ਕਰਹਿ ਤਰਿਓ ਪ੍ਰਹਲਾਦੁ ਗੁਰ ਮਿਲਤ ਮੁਨਿ **ਜੰਨ** ਰੇ।"

- ਸਵ **੪,** ਨਲ ੧੬:੩ (1401)

(4) ਦਾਸ, ਸੇਵਕ

"ਬਿਖ ਭਉਜਲ ਡੁਬਦੇ ਕਢਿ ਲੈ **ਜਨ** ਨਾਨਕ ਕੀ ਅਰਦਾਸਿ।"

- ਸਿਰੀ **੪,** ੬੫, ੪:੩ (40)

"ਪ੍ਰਭੁ ਤੇ ਜਨੁ ਜਾਨੀਜੈ **ਜਨ** ਤੇ ਸੁਆਮੀ।"

- ਸਿਰੀ **ਰਵਿ,** ੧, ੨:੨ (93)

"ਕਰਿ ਕਿਰਪਾ ਪ੍ਰਭ ਆਪਣੀ **ਜਨ** ਧੂੜੀ ਸੰਗਿ ਸਮਾਉ।" (ਸੇਵਕਾਂ ਦੀ ਧੂੜੀ ਵਿਚ ਸਮਾਇਆ ਰਹਾਂ)

- ਮਾਝ **੫,** ਦਿਨ, ੪:੩ (137)

(5) (ਫਾ. ਜ਼ਨ, ਇਸਤ੍ਰੀ, ਔਰਤ, ਬੀਵੀ, ਜੋਰੂ)

"**ਜਨ** ਪਿਸਰ ਪਦਰ ਬਿਰਾਦਰਾਂ, ਕਸ ਨੇਸ ਦਸਤੰਗੀਰ।"

- ਤਿਲੰ **੧,** ੧, ੨:੧ (721)

"ਬਲਵੰਡ ਖੀਵੀ ਨੇਕ **ਜਨ** ਜਿਸੁ ਬਹੁਤੀ ਛਾਉ ਪਤ੍ਰਾਲੀ।"

- ਰਾਮ **ਬਸ,** ਵਾਰ ੩:੮ (967)

**ਜਨਈ** ------ ਜਾਣਦਾ

"ਚਮਰਟਾ ਗਾਂਠਿ ਨ **ਜਨਈ**।"

- ਸੋਰ **ਰਵਿ,** ੭, ੧*:੧ (659)

**ਜਨਹ** ------ ਵਿਅਕਤੀ, ਮਨੁੱਖ, ਪ੍ਰਾਣੀ

"ਗਾਥਾ ਗੂੜ ਅਪਾਰੰ ਸਮਝਣੰ ਬਿਰਲਾ **ਜਨਹ**।"

- ਗਾਥਾ **੫,** ੧੦:੧ (1360)

"ਸਤਿਗੁਰ ਪੂਰਿ **ਜਨਹ** ਕੀ ਆਸਾ।" ( ਬਹੁ ਵਚਨ, ਮਨੁੱਖਾਂ, ਲੋਕਾਂ)

- ਸਵ **੪,** ਕਲ ੧:੪ (1396)

**ਜਨਹਿ** ------ ਦਾਸ/ਸੇਵਕ ਨੇ

"ਅੰਮ੍ਰਿਤੁ ਨਾਮੁ ਤੁਮਾਰਾ ਠਾਕੁਰ ਏਹੁ ਮਹਾ ਰਸ **ਜਨਹਿ** ਪੀਓ।"

- ਆਸਾ **੫,** ੪੭, ੧:੧ (382)

"ਰੋਗ ਸੋਗ ਦੁਖ ਜਰਾ ਮਰਾ ਹਰਿ **ਜਨਹਿ** ਨਹੀ ਨਿਕਟਾਨੀ।" (ਦਾਸਾਂ)

- ਟੋਡੀ **੫,** ੧, ੨:੧ (711)

**ਜਨਹੁ** ------ **ਪ੍ਰਾਣੀਓ, ਜਨੋ ਪੁਰਸ਼ੋ (ਬਹੁ**-ਵਚਨ)

"ਸੰਤ **ਜਨਹੁ** ਮਿਲਿ ਭਾਈਹੋ ਸਚਾ ਨਾਮੁ ਸਮਾਲਿ।"

- ਸਿਰੀ **੫,** ੯੦, ੧:੧ (49)

**ਜਨਕ** ------ (1) ਮਾਨੋ, ਜਿਵੇਂ ਕਿ

"ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ **ਜਨਕ** ਮੋਤੀ।"

- ਧਨਾ **੧,** ਸੋਹ ੩, ੧:੧ (13)

(2) ਮਿਥਲਾਪੁਰੀ ਦਾ ਰਾਜਾ ਜੋ ਗ੍ਰਹਿਸਥੀ ਹੁੰਦਾ ਹੋਇਆ ਵੀ ਧਰਮਾਤਮਾ ਸੀ ਅਤੇ ਰਾਜਜੋਗ ਦਾ ਪ੍ਰਤੀਕ ਬਣ ਗਿਆ, ਸੀਤਾ ਦਾ ਪਿਤਾ ਤੇ ਸ੍ਰੀ ਰਾਮਚੰਦਰ ਜੀ ਦਾ ਸਹੁਰਾ

"ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ **ਜਨਕ** ਪਗੀਂ ਲਗਿ ਧਿਆਵੈਗੋ।"

- ਕਾਨ **੪,** ਅਸ ੨, ੭:੧ (1309)

"ਜਨਕ **ਜਨਕ** ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ।"

- ਕਾਨ **੪,** ਅਸ ੨, ੮:੧ (1309)

(ਪਹਿਲੇ 'ਜਨਕ' ਦੇ ਅਰਥ 'ਗਿਆਨਵਾਨ' ਜਾਣਨ ਵਾਲਾ ਹੈ। ਮਹਾਨਕੋਸ਼ ਇਸ ਦੇ ਅਰਥ ਪੈਦਾ ਕਰਨ ਵਾਲਾ ਪਿਤਾ, ਕਰਤਾਰ ਕਰਦੇ ਹਨ)

(3) ਪੁਰਸ਼ਾਂ ਤੋਂ

"ਹਰਿ ਕੇ ਸੰਤ ਜਨਾ ਮਹਿ ਹਰਿ ਹਰਿ ਤੇ ਜਨ ਊਤਮ **ਜਨਕ** ਜਨਾਕ।" (ਉਤਮ ਜਨਾਂ ਤੋਂ ਵੀ ਉਤਮ ਜਨ)

- ਕਾਨ **੪,** ੪, ੩:੧ (1295)

(4) ਗਿਆਨਵਾਨ, ਜਾਣਨਵਾਲਾ

"**ਜਨਕ** ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ।"

- ਕਾਨ **੪,** ਅਸ ੨, ੮:੧ (1309)

('ਮਹਾਨਕੋਸ਼' ਜਨਕ ਜਨਕ' ਦੇ ਅਰਥ 'ਜਨਕ (ਪਿਤਾ ਕਰਤਾਰ) ਦੇ ਜਨਾਉਣ (ਗਿਆਨ ਕਰਾਉਣਾ) ਵਾਲਾ ਕਰਦੇ ਹਨ

(ਦੂਜੇ 'ਜਨਕ' ਦੇ ਅਰਥ 'ਰਾਜਾ ਜਨਕ' ਹੈ - ਗਿਆਨਵਾਨ ਜਨਕ ਸਿੰਘਾਸਨ ਉਪਰ ਬੈਠੇ ......)

**ਜਨਕਹ** ----- ਗਿਆਨ ਦੇ

"ਗੁਰ ਅਰਜੁਨ ਕਲੁਚਰੈ ਤੈ **ਜਨਕਹ** ਕਲਸੁ ਦੀਪਾਇਅਉ।"

– ਸਵ **੫,** ਕਲ ੯:੪ (1408)

(ਗਿਆਨ ਦੇ ਕਲਸ ਨੂੰ ਚਮਕਾਇਆ ਹੈ)

**ਜਨਕਾਦਿ** ---- ਰਾਜਾ ਜਨਕ ਆਦਿਕ, ਵੇਖੋ ਜਨਕ (2)

"ਗਾਵਹਿ **ਜਨਕਾਦਿ** ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ।"

– ਸਵ **੧,** ੩:੧ (1389)

**ਜਨਕਿ** ----- ਰਾਜੇ ਜਨਕ ਨੇ, ਵੇਖੋ 'ਜਨਕ' (2)

"ਗੁਰਮੁਖਿ **ਜਨਕਿ** ਹਰਿ ਨਾਮਿ ਲਿਵ ਲਾਈ।"

– ਵਡ **੪,** ਵਾਰ ੧੩:੨ (591)

**ਜਨਕੁ** ------ (1) ਗਿਆਨਵਾਣ, ਗਿਆਨੀ

"**ਜਨਕੁ** ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ।"

– ਸਵ **੪,** ਕਲ ੧੩:੧ (1398)

(2) ਰਾਜਾ ਜਨਕ, ਵੇਖੋ ਜਨਕ (2)

"ਭਗਤਿ ਜੋਗ ਕੈ ਜੈਤਵਾਰੁ ਹਰਿ **ਜਨਕੁ** ਉਪਾਯਉ।"

– ਸਵ **੫,** ਕਲ ੧:੯ (1407)

**ਜਨਖੇ** ------ (ਜਨ+ਖੇ) ਜਨਾਂ (ਭਗਤ ਜਨਾਂ) ਦੇ (ਸ਼ਬਦਾਰਥ, ਦਰਪਣ); ਭਗਤ ਜਨਾਂ ਦੀ ਕ੍ਰਿਪਾ ਨਾਲ (ਮਹਾਨਕੋਸ਼)

"ਅਵਗਨਿਆਰੇ ਪਾਥਰ ਭਾਰੇ ਹਰਿ ਤਾਰੇ ਸੰਗਿ **ਜਨਖੇ**।"

– ਨਟ **੪,** ੩, ੩:੨ (976)

**ਜਨਗੇ** ------ (ਜਨ+ਗੇ) ਦਾਸ ਦੀ, ਸੇਵਕ ਦੀ

"ਗੁਨ ਗਾਵਤ ਛੀਪਾ ਦੁਸਟਾਰਿਓ ਪ੍ਰਭਿ ਰਾਖੀ ਪੈਜ **ਜਨਗੇ**।"

– ਨਟ **੪,** ੪, ੨:੨ (976)

**ਜਨਜਨ** ----- ਹਰ ਇਕ, ਐਰੇ ਗੈਰੇ

"ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ **ਜਨ ਜਨ** ਕੀ।"

– ਆਸਾ **੯,** ੧, ੧:੧ (411)

**ਜਨਨਿ** ----- ਜਨਮ ਦੇਣ ਵਾਲੀ, ਮਾਂ, ਮਾਤਾ

"**ਜਨਨਿ** ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ।"

– ਗੂਜ **੫,** ਸੋਦ ੫, ੨:੧ (10)

**ਹੋਰ ਰੂਪ:**

**ਜਨਨੀ –**

"ਧਨੁ **ਜਨਨੀ** ਜਿਨਿ ਜਾਇਆ ਧੰਨੁ ਪਿਤਾ ਪਰਧਾਨੁ।"

– ਸਿਰੀ **੩,** ੪੯, ੧:੧ (32)

**ਜਨਮ** ------ (1) (ਸੰ. *ਜਨ੍ਮ*) ਪੈਦਾਇਸ਼

"ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ **ਜਨਮ** ਮਰਣ ਭਵ ਖੰਡਾ ਹੇ।"

- ਗਉ **੪,** ਸੋਹ ੪, ੩:੧ (13)

**ਹੋਰ ਰੂਪ:**

**ਜਨਮੰ –**

"**ਜਨਮੰ** ਤ ਮਰਣੰ ਹਰਖੰ ਤ ਸੋਗੰ ਭੋਗੰ ਤ ਰੋਗੰ।"

- ਸਸ **੫,** ੧੨:੧ (1355)

(2) ਜੂਨ (ਭਾਵ) ਜੀਵਨ

"ਉਨ **ਜਨਮ ਜਨਮ** ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ।"

- ਸਿਰੀ ੪, ੬੬, ੪:੨ (40)

"ਵੇਮੁਖ ਹੋਏ ਰਾਮ ਤੇ ਲਗਨਿ **ਜਨਮ** ਵਿਜੋਗ।"

- ਮਾਝ **੫,** ਬਾਰਾ ੯:੩ (135)

"ਕਈ **ਜਨਮ** ਭਏ ਕੀਟ ਪਤੰਗਾ।"

- ਗਉ **੫,** ੭੨, ੧:੧ (176)

**ਹੋਰ ਰੂਪ:**

**ਜਨੰਮ –**

"ਨਾਨਕ ਸਾਧ ਕੈ ਸੰਗਿ ਸਫਲ **ਜਨੰਮ**।"

- ਗਉ **੫,** ਸੁਖ ੭, ੫:੧ (272)

"ਹੋਛਉ ਕਾਜੁ ਅਲਪ ਸੁਖ ਬੰਧਨ ਕੋਟਿ **ਜਨੰਮ** ਕਹਾ ਦੁਖ ਭੰਉ।"

- ਸਮੁ **੫,** ੨*:੫ (1387)

**ਜਨਮਸਿ** ---- (ਜਨਮ+ਮਸਿ) ਜਨਮ ਹੈ, ਜੀਵਨ ਹੈ

"ਨਿਹਫਲੰ ਤਸਿ **ਜਨਮਸਿ** ਜਾਵਤੁ ਬ੍ਰਹਮ ਨ ਬਿੰਦਤੇ।"

- ਮਾਝ **੧,** ਵਾਰ ੨੩ਸ, **੨,** ੨:੧ (148)

**ਹੋਰ ਰੂਪ:**

**ਜਨਮਸੁ –**

"ਨਿਹਫਲੰ ਤਸੁ **ਜਨਮਸੁ** ਜਾਵਦ ਬ੍ਰਹਮ ਨ ਬਿੰਦਤੇ।"

- ਸਸ **੧,** ੨:੧ (1353)

**ਜਨਮਹ** ----- ਜਨਮ/ਪੈਦਾਇਸ਼ ਦੇ

"ਹਤੇ ਦੂਖ **ਜਨਮਹ** ਮਰਨ ਸੰਤਸੰਗ ਪਰਤਾਪ।"

- ਗਉ **੫,** ਬਾਅ ੫੧:੪ (260)

**ਹੋਰ ਰੂਪ:**

**ਜਨਮਹਿ –**

"ਭਰਮੇ ਭੂਲੇ ਫਿਰਨਿ ਦਿਨ ਰਾਤੀ ਮਰ **ਜਨਮਹਿ** ਜਨਮੁ ਗਵਾਵਣਿਆ।" (ਜੰਮਦੇ)

- ਮਾਝ **੩,** ਅਸ ੧੧, ੭:੩ (116)

**ਜਨਮਤ** ----- ਜੰਮਦਿਆਂ ਹੀ, ਜਨਮ ਤੋਂ ਹੀ

"**ਜਨਮਤ** ਮੋਹਿਓ ਮੋਹਨੀ ਮਾਇਆ।"

- ਗਉ **੫,** ਬਾਅ ੬:੨ (251)

"ਪਾਇ ਠਗਉਰੀ ਆਪਿ ਭੁਲਾਇਓ **ਜਨਮਤ** ਬਾਰੋ ਬਾਰ।" (ਜੰਮਦਾ ਹੈ)

- ਸਾਰ **੫,** ੧੦੧, ੧:੧ (1223)

**ਜਨਮਤੇ** ----- ਜੰਮਦੇ

"ਆਵਹਿ ਜਾਹਿ ਅਨੇਕ ਮਰਿ ਮਰਿ **ਜਨਮਤੇ**।"

- ਸੂਹੀ **੫,** ਅਸ ੫, ੫:੧ (762)

**ਜਨਮਨਹ** ---- ਜਨਮ, ਪੈਦਾਇਸ਼, ਹੋਂਦ, ਵਜੂਦ

"ਚਰਨ ਕਮਲ ਨਹ ਭਜੰਤ ਤ੍ਰਿਣ ਸਮਾਨਿ ਧ੍ਰਿਗੁ **ਜਨਮਨਹ**।"

- ਸਸ **੫,** ੬੩:੩ (1359)

**ਜਨਮੜਾ** ---- ਜਨਮ, ਪੈਦਾਇਸ਼

"ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ **ਜਨਮੜਾ**।"

- ਮਾਰੂ **੫,** ਵਾਰ ੭ਸ, **੫,** ੧:੨ (1096)

**ਜਨਮੜੀਆਹ** - ਜਨਮ ਦੀਆਂ, ਪੈਦਾ ਹੁੰਦੀਆਂ

"ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ **ਜਨਮੜੀਆਹ**।"

- ਮਾਝ **੫,** ਬਾਰਾ ੧੦:੯ (135)

**ਜਨਮਾ** ----- (1) ਜਨਮਿਆ

"ਇਹੁ ਮਨੁ ਪੰਚ ਤਤੁ ਤੇ **ਜਨਮਾ**।"

- ਆਸਾ **੧,** ਅਸ ੮, ੩:੧ (415)

(2) ਜਨਮ, ਹੋਂਦ ਵਿਚ ਆਉਣਾ, ਜੀਵਨ

"ਸੋ ਸੁਖੀਆ ਧੰਨੁ ਉਸੁ **ਜਨਮਾ** ਨਾਨਕ ਤਿਸੁ ਬਲਿਹਾਰੀ।"

- ਸੋਰ **੫,** ੨, ੨:੨ (712)

**ਹੋਰ ਰੂਪ:**

**ਜਨੰਮਾ** -

"ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਜਨ ਨਾਨਕ ਸਫਲੁ **ਜਨੰਮਾ**।"

- ਬਿਲਾ **੪,** ੨, ੪:੨ (799)

(3) ਜੂਨ

"ਸਾਧਸੰਗਤਿ ਕੈ ਬਲਿ ਬਲਿ ਜਾਈ ਬਹੁੜਿ ਨ **ਜਨਮਾ** ਧਾਇ।" (ਫਿਰ ਜੂਨ ਵਿਚ ਨਹੀਂ ਧਾਉਣਾ ਪੈਂਦਾ)

- ਸਾਰ **੫,** ੯੮, ੨:੧ (1223)

**ਜਨਮਾਸੀ** ---- ਜਨਮ ਦੀ

"ਅਸਟਮ ਥੀਤਿ ਗੋਵਿੰਦ **ਜਨਮਾਸੀ**।"

- ਭੈਰ **੫,** ੧, ੧:੨ (1136)

**ਜਨਮਾਂਤੁ** ---- ਜਨਮਾਂਤਰ, ਹੋਰ ਜਨਮ (ਸ਼ਬਦਾਰਥ, ਮਹਾਨਕੋਸ਼) ਜਨਮ ਦੇ ਅੰਤ ਭਾਵ ਜਨਮ ਮਰਣ (ਕੋਸ਼)

"ਮੇਟਿਆ **ਜਨਮਾਂਤੁ** ਮਰਣ ਭਉ ਭਾਗਾ ਚਿਤੁ ਲਾਗਾ ਸੰਤੋਖ ਸਰੇ।"

- ਸਵ **੪,** ਕਲ ੪:੩ (1397)

**ਜਨਮਾਧੇ** ---- ਜਨਮ ਧਾਰਦੇ

"ਦੀਈ ਭਵਾਰੀ ਪੁਰਖਿ ਬਿਧਾਤੈ ਬਹੁਰਿ ਬਹੁਰਿ **ਜਨਮਾਧੇ।**"

- ਆਸਾ **੫,** ੧੨੬, ੩:੨ (403)

**ਜਨਮਿ** ----- (1) ਜਨਮ ਲੈ ਕੇ, ਪੈਦਾ ਹੋ ਕੇ

"ਗਿਆਨੁ ਧਿਆਨੁ ਗੁਣ ਸੰਜਮੁ ਨਾਹੀ **ਜਨਮਿ** ਮਰਹੁਗੇ ਝੂਠੇ।"

- ਸਿਰੀ **੧,** ਪਹ ੨, ੨:੪ (75)

(2) ਜਨਮ-ਮਰਨ/ਜੂਨਾਂ ਵਿਚ

"ਤੂੰ ਆਪੇ ਮਨਮੁਖਿ **ਜਨਮਿ** ਭਵਾਇਹਿ।"

- ਮਾਝ **੫,** ੯, ੪:੨ (97)

"ਐ ਜੀ ਕਾਲੁ ਸਦਾ ਸਿਰ ਊਪਰਿ ਠਾਢੇ **ਜਨਮਿ ਜਨਮਿ** ਵੈਰਾਈ।" (ਹਰ ਜਨਮ ਹਰ ਜੂਨ ਦਾ)

- ਗੂਜ **੧,** ਅਸ ੩, ੩:੧ (504)

(3) ਜਨਮ ਵਿਚ, ਪੈਦਾਇਸ਼ ਵਿਚ

"ਨਾਨਕ ਤਤੁ ਤਤ ਸਿਉ ਮਿਲਿਆ ਪੁਨਰਪਿ ਜਨਮਿ ਨ ਆਹੀ।"

- ਗਉ **੩,** ੩੫, ੪:੨ (162)

"ਪੂਰਬ **ਜਨਮਿ** ਕਰਮ ਭੂਮਿ ਬੀਜੁ ਨਾਹੀ ਬੋਇਆ।" (ਜਨਮ ਵਿਚ)

- ਆਸਾ **ਕਬ,** ੨੩, ੧*:੨ (481)

(4) ਜਨਮ ਤੋਂ ਹੀ, ਮੁੱਢ/ਸ਼ੁਰੂ ਤੋਂ ਹੀ

"ਜੇ ਜਾਣਾ ਬਗੁ ਬਪੁੜਾ ਤ **ਜਨਮਿ** ਨ ਦੇਦੀ ਅੰਗੁ।"

- ਵਡ **੪,** ਵਾਰ ੧ਸ, **੩,** ੨:੨ (585)

**ਜਨਮਿਓ** ---- ਜੰਮਿਆ, ਪੈਦਾ ਹੋਇਆ

"ਕਬੀਰ ਐਸਾ ਕੋਈ ਨ **ਜਨਮਿਓ** ਅਪਨੈ ਘਰਿ ਲਾਵੈ ਆਗਿ।"

- ਸਲੋ **ਕਬ,** ੪੨:੧ (1366)

**ਜਨਮਿਆ** --- ਜਨਮ ਲਿਆ, ਪੈਦਾ ਹੋਇਆ

ਇਹੁ ਜਗੁ **ਜਨਮਿਆ** ਦੂਜੈ ਭਾਇ।"

- ਗਉ **੩,** ੩੧, ੨:੨ (161)

**ਜਨਮੁ** ------ (1) ਜੀਵਨ, ਜੂਨ, ਉਮਰ

"**ਜਨਮੁ** ਬ੍ਰਿਥਾ ਜਾਤ ਰੰਗਿ ਮਾਇਆ ਕੈ।"

- ਆਸਾ **੫,** ਸੋਪੁ ੪, ੧*:੨ (12)

"ਬਿਨੁ ਬੂਝੇ ਕਰਮ ਕਮਾਵਣੇ **ਜਨਮੁ** ਪਦਾਰਥੁ ਖੋਇ।" (ਮਨੁੱਖਾ ਜਨਮ)

- ਸਿਰੀ **੩,** ੫੦, ੧:੨ (33)

**ਹੋਰ ਰੂਪ:**

**ਜਨੰਮ –**

"ਨਾਨਕ ਸਫਲ **ਜਨੰਮੁ** ਜੈ ਘਟਿ ਵੁਠਾ ਸਚੁ ਧਣੀ।"

- ਵਡ **੫,** ਛੰਤ ੨, ੩ਸ:੨ (577)

(2) ਪੈਦਾਇਸ਼, ਜੰਮਣ

"ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ **ਜਨਮੁ** ਜਰਾ।"

- ਸਿਰੀ **੫,** ੭੬, ੪:੩ (44)

"**ਜਨਮੁ** ਜਰਾ ਮਿਰਤੁ ਜਿਸੁ ਵਾਸਿ।"

- ਗਉ **੫,** ੧੫੬, ੩:੧ (197)

"ਇਸੁ ਮਾਰੀ ਬਿਨੁ **ਜਨਮੁ** ਨ ਮਿਟੈ।" (ਭਾਵ ਆਵਣ ਜਾਣ, ਜਨਮ ਮਰਨ)

- ਗਉ **੫,** ਅਸ ੫, ੬:੩ (238)

"ਬਿਨੁ ਸਤਿਗੁਰ ਸੇਵੇ **ਜਨਮੁ** ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ।" (ਜਨਮ ਮਰਨ)

- ਸੋਰ **੩,** ਅਸ ੧, ੭:੧ (638)

(3) ਜੀਵਨ ਦਾ ਮਨੋਰਥ (ਭਾਵ)

"**ਜਨਮੁ** ਜੀਤਿ ਮਰਣਿ ਮਨੁ ਮਾਨਿਆ।"

- ਗਉ **੧,** ੮, ੨:੧ (153)

**ਜਨਮੇ** ------ (1) ਜੰਮੇ/ਜਨਮ ਧਾਰਣ ਕੀਤਾ, ਜਨਮ ਲਿਆ

"**ਜਨਮੇ** ਸੂਤਕੁ ਮੂਏ ਫੁਨਿ ਸੂਤਕੁ ਸੂਤਕ ਪਰਜ ਬਿਗੋਈ।"

- ਗਉ **ਕਬ,** ੪੧, ੧:੨ (331)

(2) ਜਨਮ ਤੇ, ਜੰਮਣ ਸਮੇਂ

"**ਜਨਮੇ** ਕਉ ਵਾਜਹਿ ਵਾਧਾਏ।"

- ਮਾਰੂ **੧,** ਸੋਲਾ ੧੨, ੭:੧ (1032)

**ਜਨਮੇਂ** ----- ਜਨਮ ਵਿਚ, ਜੂਨ ਵਿਚ

"ਜਿਨ ਹਰਿ ਕਾ ਨਾਮੁ ਨ ਚੇਤਿਓ ਬਾਦਹਿ **ਜਨਮੇਂ** ਆਇ।"

- ਸਲੋ **ਕਬ,** ੯੪:੨ (1369)

**ਜਨਮੇਜਾ** ---- ਇਕ ਕੌਰਵਵੰਸ਼ੀ ਰਾਜਾ ਜੋ ਅਰਜਨ ਦਾ ਪੜਪੋਤਾ ਸੀ, ਇਸ ਦੇ ਪਿਤਾ ਪ੍ਰੀਖਤ ਦੀ ਮੌਤ ਸਰਪ ਤਰਸ਼ਕ ਦੇ ਡੱਸਣ ਕਰਕੇ ਹੋਈ, ਇਸ ਨੇ ਬਦਲੇ ਵਜੋਂ ਸਰਪਮੇਧ ਯੱਗ ਕਰਕੇ ਅਨੇਕ ਸੱਪਾਂ ਨੂੰ ਨਸ਼ਟ ਕੀਤਾ। ਰਿਸ਼ੀ ਬਿਆਸ ਦੀ ਹੋਣੀ ਦੇ ਅਟੱਲ ਹੋਣ ਦੀ ਸਿਖਿਆ ਨੂੰ ਇਸ ਨੇ ਨਾ ਮੰਨਿਆ। ਰਿਸ਼ੀ ਨੇ ਇਸ ਦਾ ਭਵਿੱਖ ਵੇਖ ਕੇ ਇਸ ਨੂੰ ਚਿਤਾਵਨੀ ਦਿੱਤੀ ਕਿ ਉਹ ਯੱਗ ਕਰਦਿਆਂ 18 ਬ੍ਰਾਹਮਣ ਦਾ ਘਾਤ ਕਰੇਗਾ ਤੇ ਫਲ ਵਜੋਂ ਉਸ ਨੂੰ ਕੋਹੜ ਹੋਵੇਗਾ। ਮਨੁੱਖੀ ਸਿਆਣਪ ਦੇ ਵਿਸ਼ਵਾਸੀ ਨੇ ਕਈ ਹੀਲੇ ਕੀਤੇ ਪਰ ਬਚ ਨਾ ਸਕਿਆ। ਅੰਤ ਕੋਹੜ ਤੋਂ ਮੁਕਤੀ ਮਹਾਂ ਭਾਰਤ ਦੀ ਕਥਾ ਸੁਣ ਕੇ ਹੋਈ। ਇਸ ਨੂੰ ਸੱਪਾਂ ਦਾ ਵੈਰੀ ਰਾਜਾ ਕਰਕੇ ਵੀ ਜਾਣਿਆ ਜਾਂਦਾ ਹੈ।

"ਰੋਵੈ **ਜਨਮੇਜਾ** ਖੁਇ ਗਇਆ।"

- ਰਾਮ **੧,** ਵਾਰ ੧੪ਸ, **੧,** ੧:੧੧ (954)

"ਰਾਜਾ **ਜਨਮੇਜਾ** ਦੇ ਮਤੀ ਬਰਜਿ ਬਿਆਸਿ ਪੜ੍ਹਾਇਆ।"

- ਪ੍ਰਭਾ **੧,** ਅਸ ੪, ੪:੧ (1344)

**ਹੋਰ ਰੂਪ:**

**ਜਨਮੇਜੈ** -

"**ਜਨਮੇਜੈ** ਗੁਰ ਸਬਦੁ ਨ ਜਾਨਿਆ।"

- ਗਉ **੧,** ਅਸ ੯, ੧੦:੧ (225)

**ਜਨਮੈ** ------ (1) ਜੰਮਦਾ/ਪੈਦਾ ਹੁੰਦਾ/ਜਨਮ ਧਾਰਦਾ ਹੈ

"ਆਵਣੁ ਜਾਣੁ ਨ ਚੁਕਈ ਮਰਿ **ਜਨਮੈ** ਹੋਇ ਖੁਆਰੁ।"

- ਸਿਰੀ **੧,** ੧੩, ੩:੩ (19)

(2) ਜਨਮ, ਹੋਂਦ ਵਿਚ ਆਉਣ, ਪੈਦਾਇਸ਼

"**ਜਨਮੈ** ਕਾ ਫਲੁ ਪਾਇਆ।"

- ਮਾਝ **੫,** ਅਸ ੩੮, ੭:੨ (132)

**ਜਨਾ** ------ (1) ਸਮੂਹ

"ਮੇਰੇ ਭਾਈ **ਜਨਾ** ਕੋਈ ਮੋ ਕਉ ਹਰਿ ਪ੍ਰਭੁ ਮੇਲਿ ਮਿਲਾਇ।"

- ਸਿਰੀ **੪,** ੬੮, ੧*:੧ (41)

**ਹੋਰ ਰੂਪ:**

**ਜਨਾਂ –**

"ਤਾ ਚੇ ਹੰਸਾ ਸਗਲੇ **ਜਨਾਂ**।" (ਜੀਵ ਸਮੂਹ)

- ਧਨਾ **ਨਾਮੁ,** ੪, ੧:੨ (693)

**ਜੰਨਾਂ –**

"ਨਾ ਚੰਤੀ ਗੋਪੀ **ਜੰਨਾ**।"

- ਧਨਾ **ਨਾਮ,** ੪, ੨:੧ (693)

(2) ਪੁਰਸ਼, ਵਿਅਕਤੀ

"ਅਵਰਿ ਪੰਚ ਹਮ ਏਕ **ਜਨਾ** ਕਿਉ ਰਾਖਉ ਘਰ ਬਾਰੁ ਮਨਾ।" (ਨਿਮਾਣਾ ਵਿਅਕਤੀ)

- ਗਉ **੧,** ੧੪, ੧:੧ (155)

"ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ **ਜਨਾ**।"

- ਗਉ **੧,** ੧੪, ੨:੨ (155)

"ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ **ਜਨਾ**।"

- ਆਸਾ **੧,** ਪਟੀ ੨੧:੨ (433)

"ਰਾਖਨਹਾਰੁ ਸਮ੍ਹਾਰਿ **ਜਨਾ**।" (ਹੇ ਮਨੁੱਖ)

- ਰਾਮ **੫,** ਅਸ ੨, ੧*:੧ (913)

**ਹੋਰ ਰੂਪ:**

**ਜਨਾਂ –**

"ਭਗਤ **ਜਨਾਂ** ਕਉ ਦੇਹੁਰਾ ਫਿਰੈ।"

- ਭੈਰ ਨਾਮ, ੬, ੩:੨ (1164)

(3) ਭਗਤਾ

"ਰਾਮ **ਜਨਾ** ਕਉ ਰਾਮ ਭਰੋਸਾ।"

- ਗਉ **੫,** ੧੪੨, ੧*:੧ (194)

"ਕੋਟਿ **ਜਨਾ** ਕਰਿ ਸੇਵ ਲਗਾਇਆ ਜੀਉ।" (ਕ੍ਰੋੜਾਂ ਭਗਤ ਪੈਦਾ ਕਰ)

- ਗਉ **੫,** ੧੬੬*, ੧:੨ (216)

**ਹੋਰ ਰੂਪ:**

**ਜਨਾਂ –**

"ਗਿਆਨੁ ਕਮਾਈਐ ਪੂਛਿ **ਜਨਾਂ**।" (ਭਗਤਾਂ, ਸੰਤਾਂ)

- ਬਸੰ **੫,** ੩, ੨:੨ (1180)

(4) ਸੇਵਕਾਂ

"ਸੰਤ **ਜਨਾ** ਕੀ ਰੇਨੁ ਮਨਿ ਭਾਈ ਮਿਲਿ ਹਰਿ ਜਨ ਹਰਿ ਨਿਸਤਾਰੇ।"

- ਨਟ **੪,** ਅਸ ੫, ੫:੨ (983)

**ਹੋਰ ਰੂਪ:**

**ਜਨਾਂ –**
"ਸੰਤ **ਜਨਾਂ** ਕੀ ਧੂੜਿ ਨਿਤ ਬਾਂਛਹਿ ਨਾਮੁ ਸਚੇ ਕਾ ਗਹਣਾ।"

- ਮਾਝ **੫,** ੫੦, ੩:੨ (109)

**ਜਨਾਇ** ----- ਗਿਆਨ/ਗਿਆਨ ਕਰਵਾਏ, ਦਸੇ
"ਆਪੁ **ਜਨਾਇ** ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ।"

- ਆਸਾ **ਕਬ,** ੧੭, ੪:੨ (480)

**ਹੋਰ ਰੂਪ:**

**ਜਨਾਇਆ –**
"ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ **ਜਨਾਇਆ**।" (ਗਿਆਤ ਕਰਵਾਇਆ ਸਮਝਾਇਆ)

- ਸੋਰ ਰਵਿ, ੧, ੧*:੧ (658)

**ਜਨਾਈ –**
"ਮਨ ਬਚ ਕ੍ਰਮ ਜਿਹ ਆਪਿ ਜਨਾਈ।" (ਸਮਝਾਈ, ਸਮਝ ਦਿਤੀ)

- ਗਉ **੫,** ਬਾਅ ੪੩:੯ (259)

"ਜੇਤੀ ਪ੍ਰਭੂ **ਜਨਾਈ** ਰਸਨਾ ਤੇਤ ਭਨੀ।" (ਗਿਆਨ ਵਿਚ ਲਿਆਂਦੀ)

- ਆਸਾ **੫,** ਛੰਤ ੫, ੪:੧ (456)

**ਜਨਾਏ –**
"ਅੰਤਰਗਤਿ ਜਿਸੁ ਆਪਿ **ਜਨਾਏ**।"

- ਗਉ **੫,** ਸੁਖ ੨੩, ੫:੯ (294)

**ਜਨਾਕ** ----- ਗਿਆਨ ਦਾਤਾ
"ਹਰਿ ਕੇ ਸੰਤ ਜਨਾ ਮਹਿ ਹਰਿ ਹਰਿ ਤੇ ਜਨ ਊਤਮ ਜਨਕ **ਜਨਾਕ**।"

- ਕਾਨ **੪,** ੪, ੩:੧ (1295)

**ਜਨਾਵਹੁ** ---- ਦਸੋ, ਹੋਰ ਵੇਖੋ 'ਜਨਾਇ' 'ਜਨਾਵਨ, ਜਨਾਵੈ
"ਜਿਸਹਿ **ਜਨਾਵਹੁ** ਸੋ ਜਾਨੈ ਨਾਨਕ।"

- ਗਉ **੫,** ਬਾਅ ੩੯:੮ (258)

**ਜਨਾਵਤ** ---- ਸਮਝਾਂਦਾ ਦਸਦਾ ਹੈ
"ਕਿਸੈ ਦੂਰਿ **ਜਨਾਵਤ** ਕਿਸੈ ਬੁਝਾਵਤ ਨੇਰਾ।"

- ਗਉ **੫,** ਸੁਖ ੫, ੮:੪ (269)

**ਜਨਾਵੈ** ----- (1) ਸਮਝਾ/ਦੱਸ ਸਕੇ
"ਕਰਤਾ ਹੋਇ **ਜਨਾਵੈ**।"

- ਗਉ **੫,** ੧੬੩*, ੧*:੨ (215)

(2) ਜਤਲਾਵੇ, ਦਸੇ, ਪ੍ਰਗਟ ਕਰੇ
"ਆਪਸ ਕਉ ਕਰਿ ਕਛੁ ਨ **ਜਨਾਵੈ**।"

- ਗਉ **੫,** ਸੁਖ ੧੮, ੨:੩ (286)

(3) ਜਿੱਤਦਾ ਜਾਦਾ ਹੈ
"ਛਿਨੁ ਛਿਨੁ ਤਨੁ ਛੀਜੈ ਜਰਾ **ਜਨਾਵੈ**।"

- ਸੋਰ **ਕਬ,** ੯, ੨:੧ (656)

**ਜਨਿ** ------ (1) ਪ੍ਰਾਣੀ, ਪੁਰਸ਼, ਮਨੁੱਖ
"ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ **ਜਨਿ** ਲੈ ਹਿਰਦੈ ਰਾਖੀ।"

- ਸਿਰੀ **੪,** ਵਾਰ ੧੨:੨ (87)

(2) ਦਾਸ, ਸੇਵਕ
"**ਜਨਿ** ਨਾਨਕਿ ਨਾਮੁ ਧਿਆਇਆ ਗੁਰਮੁਖਿ ਪਰਗਾਸ।"

- ਗਉ **੪,** ੪੭, ੪:੩ (166)

(3) ਭਗਤ ਨੇ
"ਪੁਰਖੋਤਮੁ ਹਰਿ ਨਾਮੁ **ਜਨਿ** ਗਾਇਓ ਸਭਿ ਦਾਲਦ ਦੁਖ ਦਲਲੇ।"

- ਨਾਟ **੪,** ੨, ੨:੧ (975)

**ਜਨਿਕ** ----- ਰਾਜ ਯੋਗ ਦਾ ਪ੍ਰਤੀਕ ਰਾਜਾ ਜਨਕ, ਵੇਖੋ 'ਜਨਕ' (2)
"ਤੂ ਤਾ **ਜਨਿਕ** ਰਾਜਾ ਅਉਤਾਰੁ ਸਬਦੁ ਸੰਸਾਰਿ ਸਾਰੁ ਰਹਹਿ ਜਗਤ੍ਰ ਜਲ ਪਦਮ ਬੀਚਾਰ।"

- ਸਵ **੨,** ੩:੩ (1391)

**ਜਨੀ** ------ ਪੁਰਸ਼ਾਂ/ਵਿਅਕਤੀਆਂ/ਪ੍ਰਾਣੀਆਂ/ਜਨਾਂ ਨੇ
"ਅੰਮ੍ਰਿਤੁ ਹਰਿ ਕਾ ਨਾਮੁ ਤਿਨ੍ਹੀ **ਜਨੀ** ਜਪਿ ਲਇਆ।"

- ਸੂਹੀ **੫,** ਅਸ ੫, ੬:੨ (762)

**ਜਨੀਆ** ---- ਭਗਤ/ਸੇਵਕ
"ਲੇ ਰਾਖਿਓ ਰਾਮ **ਜਨੀਆ** ਨਾਉ।"

- ਆਸਾ **ਕਬ,** ੩੩, ੧:੨ (484)

**ਜਨੁ** ------- (1) ਦਾਸ, ਸੇਵਕ
"ਜੋ ਸੇਵਹਿ ਜੋ ਸੇਵਹਿ ਤੁਧੁ ਜੀ **ਜਨੁ** ਨਾਨਕੁ ਤਿਨ ਕੁਰਬਾਣਾ।"

- ਆਸਾ **੪,** ਸੋਪੁ ੧, ੨:੫ (11)

"ਪ੍ਰਭੁ ਤੇ **ਜਨੁ** ਜਾਨੀਜੈ ਜਨ ਤੇ ਸੁਆਮੀ।"

- ਸਿਰੀ **ਰਵਿ,** ੧, ੨:੨ (93)

(2) ਪੁਰਖ, ਵਿਅਕਤੀ, ਮਨੁਖ
"ਜਿਸ ਨੋ ਤੂ ਜਾਣਾਇਹਿ ਸੋਈ **ਜਨੁ** ਜਾਣੈ।"

- ਆਸਾ **੧,** ਸੋਪੁ ੨, ੩:੧ (11)

"ਨਾ ਹਰਿ ਭਜਿਓ ਨ ਗੁਰ **ਜਨੁ** ਸੇਵਿਓ ਨਹ ਉਪਜਿਓ ਕਛੁ ਗਿਆਨਾ।" (ਗੁਰੂਪੁਰਬ)

- ਸੋਰ **੯,** ੩, ੨:੧ (632)

(3) ਮਾਨੋ, ਗੋਇਆ, ਸਮਝੋ, ਜਿਵੇ
"ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ **ਜਨੁ** ਬਿਚਰੈ ਅਨਰਾਧਾ।"

- ਸਿਰੀ **ਬੇਣੀ,** ੧, ੧*:੨ (93)

(4) ਭਗਤ
"ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ **ਜਨੁ** ਕਈ ਮਹਿ ਲਾਖ ਕਰੋਰੀ।"

- ਗਉ **੫,** ੧੩੪, ੩:੨ (208)

**ਜਨੂਆ** ----- ਜਨ, ਭਗਤ

"ਧਧਾ ਧੂਰਿ ਪੁਨੀਤ ਤੇਰੇ **ਜਨੂਆ**।"

- ਗਉ **੫,** ਬਾਅ ੪:੧ (251)

**ਜਨੇਊ** ------ ਜੰਞੂ, ਸੂਤਰ ਦਾ ਵੱਟ ਚਾੜ ਕੇ ਗਲ ਪਾਇਆ ਧਾਗਾ, ਯਗੋਂਪਵੀਤ

"ਗਿਆਨੁ **ਜਨੇਊ** ਧਿਆਨੁ ਕੁਸਪਾਤੀ।"

- ਆਸਾ **੧,** ੨੦, ੧:੨ (355)

**ਜਨੈ** ------- ਸੇਵਕ/ਭਗਤ

"ਐਸੀ ਸੋਭਾ **ਜਨੈ** ਕੀ ਜੇਵਡੁ ਹਰਿ ਪਰਤਾਪੈ।"

- ਮਾਰੂ **੫,** ਵਾਰ ੮:੭ (1097)

**ਜਨੋ** ------- ਸੇਵਕ/ਭਗਤ

"ਭਣਤਿ ਨਾਨਕੁ **ਜਨੋ** ਰਵੈ ਜੇ ਹਰਿ ਮਨੋ ਮਨ ਪਵਨ ਸਿਉ ਅੰਮ੍ਰਿਤੁ ਪੀਜੈ।"

- ਮਾਰੂ **੧,** ੯, ੩:੧ (992)

**ਜਪ** ------- (ਸੰ. जप्) ਜਪਨਾ, ਮਨ ਹੀ ਮਨ ਵਿਚ ਵਾਰ ਵਾਰ ਕਹਿਣਾ, ਹੌਲੇ ਸਵਰ ਵਿਚ ਉਚਾਰਣ ਕਰਨਾ

"ਚਰਣ ਭਜੇ ਪਾਰਬ੍ਰਹਮ ਕੇ ਸਭਿ **ਜਪ** ਤਪ ਤਿਨ ਹੀ ਕੀਤਿ।" (ਜਾਪ)

- ਸਿਰੀ **੫,** ੮੭, ੩:੨ (48)

"ਅਨਿਕ ਬਰਖ ਕੀਏ **ਜਪ** ਤਾਪਾ।" (ਜਾਪ)

- ਮਾਝ **੫,** ੧੨, ੩:੧ (98)

(2) ਜਾਪ ਕਰਨ ਵਾਲੇ (ਭਾਵ)

"ਅਸੰਖ **ਜਪ** ਅਸੰਖ ਭਾਉ।"

- ਜਪੁ **੧,** ੧੭:੧ (3)

"ਗੁਰਮੁਖਿ **ਜਪ** ਤਪ ਸੰਜਮੀ ਹਰਿ ਕੈ ਨਾਮਿ ਪਿਆਰੁ।"

- ਸਿਰੀ **੩,** ੪੦, ੪:੧ (29)

**ਜਪਉ** ------ ਮੈ ਜਪਾਂ

"ਭੇਟਤ ਸੰਗਿ ਸਾਧ ਸੰਤਨ ਕੈ ਸਦਾ **ਜਪਉ** ਦਇਆਲਾ ਜੀਉ।"

- ਮਾਝ **੫,** ੩੩, ੨:੩ (104)

**ਹੋਰ ਰੂਪ:**

**ਜੰਪਉ –**

"ਕਹਿ ਕਬੀਰ ਇਉ ਰਾਮਹਿ **ਜੰਪਉ** ਮੇਟਿ ਜਨਮ ਮਰਨਾ।" (ਜਪਦਾ ਹਾਂ)

- ਆਸਾ **ਕਬ,** ੫, ੪:੨ (477)

**ਜਪਈ** ----- ਜਪਦਾ

"ਨਾਮੁ ਨ **ਜਪਈ** ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ।"

- ਮਾਰੂ **੧,** ਅਸ ੭, ੪:੪ (1013)

**ਜਪਸਿ** ----- ਜਪ, ਜਪਦਾ

"**ਜਪਸਿ** ਨਿਰੰਜਨੁ ਰਚਸਿ ਮਨਾ।"

- ਗਉ **੧,** ੧੫, ੩*:੧ (156)

"ਹਰਿ ਕਾ ਨਾਮੁ ਨ **ਜਪਸਿ** ਗਵਾਰਾ।"

- ਸੋਰ **ਕਬ,** ੭, ੧*:੧ (655)

**ਜਪਹ** ------ ਜਪਦਾ ਹੈ

"ਅੰਮ੍ਰਿਤ ਨਾਮੁ ਹਰਿ ਹਰਿ **ਜਪਹ** ਮਿਲਿ ਪਾਪਾ ਮੁੰਚਹ।"

- ਆਸਾ **੫,** ੧੧੪, ੧:ਜ਼ (399)

"ਹਮ ਕਿਉ ਕਰਿ **ਜਪਹ** ਇਆਣਿਆ ਹਰਿ ਤੁਮ ਵਡ ਅਗਮ ਅਗਾਹ।" (ਜਪੀਏ)

- ਕਾਨ **੪,** ਵਾਰ ਪਸ, **੪,** ੧:੨ (1314)

**ਹੋਰ ਰੂਪ:**

**ਜਪਹਿ –**

"ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ ਤਪੁ ਤਾਪਹਿ **ਜਪਹਿ** ਬੇਅੰਤਾ।" (ਜਪਦੇ ਹਨ)

- ਆਸਾ **੪**, ਸੋਪੁ, ਜ਼, ੪:੩ (11)

"ਨਾਮੁ ਨ **ਜਪਹਿ** ਤੇ ਆਤਮਘਾਤੀ।" (ਜਪਦੇ)

- ਗਉ **੫,** ੧੧੧, ੧:੨ (188)

**ਜੰਪਹਿ** –

"ਰਹਸੁ ਕੀਅਉ ਸੁਰ ਦੇਣ ਤੋਹਿ ਜਸੁ ਜਯ ਜਯ **ਜੰਪਹਿ**।"

- ਸਵ **੫,** ਹਰਿ ੨:੩ (1409)

**ਜਪਹੀਨ** ---- ਜਾਪ ਵਿਹੂਣੇ

"**ਜਪ ਹੀਨ** ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ।"

- ਗਉ **ਨਾਮ,** ੧, ੨:੨ (345)

**ਜਪਹੁ** ------ (1) ਜਾਪ ਕਰੋ, ਜਪੋ

"ਮੂੜੇ ਰਾਮੁ **ਜਪਹੁ** ਗੁਣ ਸਾਰਿ।"

- ਸਿਰੀ **੧,** ੧੪, ੧*:੧ (19)

(2) ਦ੍ਰਿੜ ਕਰੋ (ਸ਼ਬਦਾਰਥ), ਸਮਝੋ, ਜਾਣੋ (ਮਹਾਨਕੋਸ਼) ਵੇਖੋ 'ਜਪਾਈ' (2)

"ਐਸਾ ਗਿਆਨੁ **ਜਪਹੁ** ਮੇਰੇ ਮੀਤਾ।"

- ਗਉ **ਕਬ,** ੪੧, ੧*: ੨ (331)

"ਐਸਾ ਗਿਆਨੁ **ਜਪਹੁ** ਮਨ ਮੇਰੇ।"

- ਸੂਹੀ **੧,** ੨, ੧*:੧ (728)

**ਹੋਰ ਰੂਪ:**

**ਜੰਪਹੁ –**

"ਰੁਕਮਾਂਗਦ ਕਰਤੂਤਿ ਰਾਮੁ **ਜੰਪਹੁ** ਨਿਤ ਭਾਈ।"

- ਸਵ **੩,** ੧੩:੩ (1394)

**ਜਪਣਾ** ----- ਧੀਮੀ ਸੁਰ ਵਿਚ ਉਚਾਰਨਾ, ਮਨ ਵਿਚ ਉਚਾਰਨਾ, ਜਾਪ ਕਰਨਾ

"ਜੀਅ ਜੰਤ ਸੋਈ ਹੈ **ਜਪਣਾ**।"

- ਮਾਰੂ **੫,** ਸੋਲਾ ੬, ੭:੨ (1077)

ਹੋਰ ਰੂਪ:

**ਜਪਣੇ** –

"ਹਰਿ ਹਰਿ ਦਇਆਲਿ ਦਇਆ ਪ੍ਰਭ ਧਾਰੀ ਲਗਿ ਸਤਿਗੁਰ ਹਰਿ **ਜਪਣੇ**।"

– ਨਟ **੪,** ੬, ੧*:੨ (977)

**ਜਪਤ** ------ ਜਪਦਿਆਂ, ਜਾਪ ਕਰਦਿਆਂ, ਹੋਰ ਵੇਖੋ 'ਜਪਤੀ' ਜਪਤੁ'

"ਜੀਅਰੇ ਰਾਮ **ਜਪਤ** ਮਨੁ ਮਾਨੁ।"

– ਸਿਰੀ **੧,** ੧੮, ੧*:੧ (20)

ਹੋਰ ਰੂਪ:

**ਜਪੰਤ** –

"ਹਰਿ ਹਰਿ ਜਸੁ ਜਪਤ **ਜਪੰਤ** ਜਨ ਇਕੁ ਤਿਲੁ ਨਹੀ ਕੀਮਤਿ ਪਾਇ।"

– ਕਾਨ **੪,** ਵਾਰ ੪ਸ, **੪,** ੨:੩ (1316)

**ਜਪੰਤਿ** –

"ਸਰਣਿ ਸੂਰ ਭਗਵਾਨਹ **ਜਪੰਤਿ** ਨਾਨਕ ਹਰਿ ਹਰਿ ਹਰੇ।" (ਜਪਦਾ ਹਾਂ)

– ਜੈਤ **੫,** ਵਾਰ ੧੬ਸ, **੫,** ੧:੨ (709)

**ਜਪਤਿਅਹੁ** --- ਜਪਣ ਵਾਲੇ, ਜਾਪ ਕਰਨ ਵਾਲੇ

"ਜਿਨ ਤੂ ਜਪਿਓ ਤੇਈ ਜਨ ਨੀਕੇ ਹਰਿ **ਜਪਤਿਅਹੁ** ਕਉ ਸੁਖੁ ਪਾਵੈਗੋ।" (ਜਾਪ ਕਰਨ ਵਾਲਿਆਂ ਨੂੰ ਸੁਖ ਬਖਸ਼ਦਾ ਹੈ)

– ਕਾਨ **੪,** ਅਸ ੩, ੨:੧ (1309)

**ਜਪਤਿਆ** --- ਜਪਦਿਆਂ, ਜਾਪ ਕਰਦਿਆਂ, ਜਪਨ ਨਾਲ

"ਨ ਹੋਵੀ ਪਛੋਤਾਉ ਤੁਧ ਨੋ **ਜਪਤਿਆ**।"

– ਗੂਜ **੫,** ਵਾਰ ੭:੨ (519)

ਹੋਰ ਰੂਪ:

**ਜਪੰਤਿਆ** –

"ਹਰਿ ਹਰਿ ਨਾਮੁ **ਜਪੰਤਿਆ** ਕਛੁ ਨ ਕਹੈ ਜਮਕਾਲੁ।"

– ਆਸਾ **੫,** ੮, ੧ਸ:੧ (457)

**ਜਪਤੀ** ----- ਜਪਦੀ, ਧੀਮੇ ਸੁਰ ਵਿਚ ਉਚਾਰਨ ਕਰਦੀ

"ਰਸਨਾ **ਜਪਤੀ** ਹਰਿ ਹਰਿ ਨੀਤ।"

– ਗਉ **੫,** ਸੁਖ ੨੦, ੮:੬ (290)

ਹੋਰ ਰੂਪ:

**ਜਪਤੁ** –

"ਅਨਦਿਨੁ **ਜਪਤੁ** ਰਹਉ ਤੇਰੀ ਸਰਣਾਇ।"

– ਗਉ **੧,** ਅਸ ੧੨, ੮:੨ (226)

**ਜਪਤੁ** ------ (1) ਜਪਦਾ, ਵੇਖੋ 'ਜਪਤੀ'

ਹੋਰ ਰੂਪ:

**ਜਪਤੇ** –

"ਨਾਮੁ ਨਿਧਾਨੁ ਗੁਰਮੁਖਿ ਜੋ **ਜਪਤੇ**।"

– ਗਉ **੫,** ਬਾਅ ੩੬:੩ (257)

(2) ਕਰਦਾ

"ਤਾਸੁ ਤਾਸੁ ਧਰਮ ਰਾਇ **ਜਪਤੁ** ਹੈ ਪਏ ਸਚੇ ਕੀ ਸਰਨਾ।" (ਤ੍ਰਾਹ ਤ੍ਰਾਹ ਕਰਦਾ ਹੈ)

– ਮਾਰੂ **੩**, ੧, ੫:੨ (993)

**ਜਪੰਥਾ** ----- ਜਪਤਾ

"ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ **ਜਪੰਥਾ**।"

– ਮਾਰੂ **੫,** ਵਾਰ ੨੦:੩ (1101)

**ਜਪੰਦੜੀ** ---- ਜਪਦਿਆਂ

"ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ **ਜਪੰਦੜੀ** ਲਾਲੀ।"

– ਰਾਮ **੫,** ਵਾਰ ੧੭ਸ, **੫,** ੧:੧ (964)

**ਹੋਰ ਰੂਪ:**

**ਜਪੰਦੜੋ** –

"ਸੀਤਲੁ ਥੀਵੈ ਨਾਨਕਾ **ਜਪੰਦੜੋ** ਹਰਿ ਨਾਮੁ।"

– ਜੈਤ **੫,** ਵਾਰ ੧੭ਸ, **੫,** ੨:੨ (709)

**ਜਪਦਿਆ** --- ਜਾਪ ਕਰਦਿਆਂ, ਧੀਮੀ ਸੁਰ ਵਿਚ ਉਚਾਰਦਿਆਂ

"ਹਰਿ **ਜਪਦਿਆ** ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ।"

– ਬਿਹਾ **੪,** ਛੰਤ ੫, ੨:੨ (540)

**ਹੋਰ ਰੂਪ:**

**ਜਪੰਦਿਆ** –

"ਧਰਤਿ ਸੁਹਾਵੜੀ ਆਕਾਸੁ ਸੁਹੰਦਾ **ਜਪੰਦਿਆ** ਹਰਿ ਨਾਉ।"

– ਸਾਰ **੪,** ਵਾਰ ੨੬ਸ, **੫,** ੨:੧ (1247)

**ਜਪਦੇ** ------ ਧੀਮੀ ਸੁਰ ਵਿਚ ਉਚਾਰਨ ਕਰਦੇ

"ਜੋ **ਜਪਦੇ** ਹਰਿ ਹਰਿ ਦਿਨਸੁ ਰਾਤਿ ਤਿਨ ਹਉ ਕੁਰਬੈਣੀ।"

– ਸੋਰ **੪,** ਵਾਰ ੨੪:੩ (652)

**ਹੋਰ ਰੂਪ:**

**ਜਪੰਦੋ** –

"ਵਥੁ ਸੁਹਾਵੀ ਸਾਇ ਨਾਨਕ ਨਾਉ **ਜਪੰਦੋ** ਤਿਸੁ ਧਣੀ।"

– ਗਉ **੫,** ਵਾਰ ੪ਸ, **੫,** ੨:੨ (319)

**ਜਪਨ** ------ ਜਾਪ ਧੀਮੀ ਸੁਰ ਵਿਚ ਉਚਾਰਨ

"ਹਰਿ ਕਾ ਨਾਮੁ **ਜਪਨ** ਕਉ ਦੀਏ।"

– ਪ੍ਰਭਾ **੫,** ੬, ੧:੨ (1339)

**ਹੋਰ ਰੂਪ:**

**ਜਪਨਾ** –

"ਹਰਿ ਹਰਿ ਕਥਾ ਸਦਾ ਜਪੁ **ਜਪਨਾ**।"

- ਗਉ **੫,** ੯੬, ੨:੪ (184)

"ਜੇ ਤੂੰ ਦੇਹਿ ਤੇਰਾ ਨਾਉ **ਜਪਨਾ**।"

-ਸੂਹੀ **੫,** ੩੫, ੧*:੨ (744)

**ਜਪੰਨਾ –**

"ਕਾਹੇ ਕਉ ਕੀਜੈ ਧਿਆਨੁ **ਜਪੰਨਾ**।"(ਜਾਪ ਜਪੀਏ)

- ਆਸਾ **ਨਾਮ,** ੪, ੧*:੧ (485)

**ਜਪੰਨਿ –**

"ਗੁਰਮੁਖਿ ਹਰਿ ਹਰਿ ਨਾਮੁ **ਜਪੰਨਿ**।"

- ਸੂਹੀ **੩,** ਅਸ ੪, ੧:੧ (756)

**ਜਪਨੀ** ----- (1) ਜਪਮਾਲਾ, ਜਿਸ ਨਾਲ ਜਾਪ ਕੀਤਾ ਜਾਵੇ

"ਕਰਿ ਕਿਰਪਾ ਰਾਖਹੁ ਸਰਣਾਈ ਮੋ ਕਉ ਦੇਹੁ ਹਰੇ ਹਰਿ **ਜਪਨੀ**।"

- ਆਸਾ **੫,** ੭੦, ੧*:੧ (388)

(2) ਜਪਨਾ

"ਸਤਿਗੁਰ ਚਰਣੀ ਲਗਿਆ ਹਰਿ ਨਾਮੁ ਨਿਤ **ਜਪਨੀ**।"

- ਸੂਹੀ **੩,** ਵਾਰ ੧੮:੪ (791)

**ਜਪਨੁ** ------ ਜਾਪ, ਜਪ

"ਮਨਿ ਹਰਿ ਹਰਿ **ਜਪਨੁ** ਕਰੇ।"

- ਸਿਰੀ **੪,** ਵਣ ੧, ੪*:੧ (82)

"ਹਰਿ ਹਰਿ **ਜਪਨੁ** ਜਪਉ ਦਿਨੁ ਰਾਤੀ ਜਪਿ ਹਰਿ ਹਰਿ ਹਰਿ ਉਰਿਧਾਰੀ।"

- ਧਨਾ **੪,** ੧, ੩:੧ (666)

**ਹੋਰ ਰੂਪ:**

**ਜਪਨੇ –**

"ਨਾਨਕ ਜਿਸ ਪ੍ਰਸਾਦਿ ਐਸਾ ਪ੍ਰਭੁ **ਜਪਨੇ**।" (ਜਪ ਕਰਨਾ)

- ਗਉ **੫,** ਸੁਖ ੧੮, ੫:੧੦ (287)

**ਜਪਮਾਲੀ** ---- ਜਪਨੀ, ਜਾਪ ਕਰਨ ਵਾਲੀ ਮਾਲਾ

"ਧੋਤੀ ਟਿਕਾ ਤੈ **ਜਪਮਾਲੀ** ਧਾਨੁ ਮਲੇਛਾਂ ਖਾਈ।"

- ਆਸਾ **੧,** ਵਾਰ ੧੬ਸ, **੧,** ੧:੨ (471)

**ਹੋਰ ਰੂਪ:**

**ਜਪਮਾਲੀਆ –**

"ਗਲੀ ਜਿਨ੍ਾ **ਜਪਮਾਲੀਆ** ਲੋਟੇ ਹਥਿ ਨਿਬਗ।"

- ਆਸਾ **ਕਬ,** ੨, ੧:੨ (475)

**ਜਪਲਾ** ----- ਜਪਿਆ, ਜਾਪ ਕੀਤਾ

"ਹਰਿ ਹਰਿ ਜਾਪੁ **ਜਪਲਾ**।"

- ਰਾਮ **੫,** ੨੭, ੧*:੧ (891)

**ਜਪਾ** ------ ਜਪ ਨਾਲ

"ਹੋਮ **ਜਪਾ** ਨਹੀ ਜਾਨਿਆ ਗੁਰਮਤੀ ਸਾਚੁ ਪਛਾਣੁ।"

- ਮਾਰੂ **੧,** ੧੦, ੩:੩ (992)

**ਜਪਾਇ** ----- ਜਪ ਕਰਾਏ, ਧੀਮੀ ਸੁਰ ਵਿਚ ਉਚਾਰਨ ਕਰਾਏ

"ਜਿਉ ਭਾਈ ਤਿਉ ਨਾਮੁ **ਜਪਾਇ**।"

- ਗਉ **੧**, ੧੦, ੩:੨ (154)

"ਜਿਸੁ ਤੂੰ ਬਖਸਹਿ ਨਾਮੁ **ਜਪਾਇ**।" (ਜਪਾਉਂਦਾ ਹੈ)

- ਆਸਾ **੧**, ਅਸ ੯, ੨:੩ (416)

**ਜਪਾਇਅਨੁ** -- ਉਸਨੇ ਜਪਾਏ

"ਆਪਣੇ ਚਰਣ **ਜਪਾਇਅਨੁ** ਵਿਚ ਦਯੁ ਖੜੋਆ।"

- ਬਸੰ **੫**, ਵਾਰ ੨:੨ (1193)

**ਹੋਰ ਰੂਪ:**

**ਜਪਾਇਆ –**

"ਹਰਿ ਦਾਤੈ ਹਰਿ ਨਾਮੁ **ਜਪਾਇਆ** ਨਾਨਕੁ ਪੈਨਾਇਆ।"

- ਸਿਰੀ **੪**, ਵਾਰ ੨੧:੫ (91)

**ਜਪਾਇਹਿ –**

"ਆਪੇ ਸੰਜਮਿ ਵਰਤੈ ਸ੍ਵਾਮੀ ਆਪਿ **ਜਪਾਇਹਿ** ਨਾਮੁ।" (ਜਪਾਉਂਦਾ ਹੈ)

- ਬਿਹਾ **੪**, ਵਾਰ ਜ਼੪:੨ (554)

**ਜਪਾਇਦਾ** –

"ਆਪੇ ਨਾਉ **ਜਪਾਇਦਾ** ਪਿਆਰਾ ਆਪੇ ਹੀ ਜਪੁ ਜਾਪੈ।"

- ਸੋਰ **੪**, ੩, ੪:੧ (605)

**ਜਪਾਈ** –

"ਆਪਣਾ ਨਾਉ ਆਪਿ **ਜਪਾਈ**।"

- ਮਾਝ **੫**, ੪੮, ੪:੨ (108)

**ਜਪਾਈ** ----- (1) ਜਪਾਇਆ, ਜਾਪ ਕਰਵਾਇਆ, ਵੇਖੋ 'ਜਪਾਇਅਨੁ'

**ਹੋਰ ਰੂਪ:**

**ਜਪਾਈਐ** –

" ਅਗਮ ਰੂਪ ਅਬਿਨਾਸੀ ਕਰਤਾ ਪਤਿਤ ਪਵਿਤ ਇਕ ਨਿਮਖ **ਜਪਾਈਐ**।" (ਜਪਾਉ)

- ਬਿਲਾ **੫**, ੮੨, ੧:੧ (822)

**ਜਪਾਏ –**

"ਆਪਿ **ਜਪਾਏ** ਜਪੈ ਸੋ ਨਾਉ।" (ਜਾਪ ਕਰਾਏ)

- ਗਉ **੫,** ਸੁਖ ੬, ੮:੧ (270)

(2) ਦ੍ਰਿੜ ਕਰਵਾਇਆ, ਸਮਝਾਇਆ ਵੇਖੋ 'ਜਾਪਹੁ (2)

"ਹੋਆ ਓਹੀ ਅਲੁ ਜਗ ਮਹਿ ਗੁਰ ਗਿਆਨੁ **ਜਪਾਈ**।"

- ਮਾਰੂ **੫,** ਵਾਰ ੧੬:੭ (1100)

"ਗੁਰਮੁਖਿ ਘਾਲੇ ਗੁਰਮੁਖਿ ਖਟੇ ਗੁਰਮੁਖਿ ਨਾਮੁ **ਜਪਾਏ**।" (ਜਪਾਉਂਦਾ ਹੈ)

- ਸੂਹੀ **੩,** ਅਸ ੧, ੪:੧ (753)

**ਜਪਾਹਾ** ----- ਜਪੀਏ

"ਆਵਹੁ ਸੰਤਹੁ ਮਿਲਿ ਨਾਮੁ **ਜਪਾਹਾ**।"

- ਗਉ **੪,** ੬੫, ੩:੧ (173)

"ਹਰਿ ਹਰਿ ਹਰਿ ਹਰਿ ਨਾਮੁ **ਜਪਾਹਾ**।" (ਜਪੋ) (ਮਹਾਨਕੋਸ਼, ਇਸ ਦੇ ਅਰਥ 'ਜਪਨਯੋਗ ਨਾਮ'ਕਰਦਾ ਹੈ)

- ਜੈਤ **੪,** ੮, ੧:੧ (698)

"ਨਾਮੁ ਰਤਨੁ ਹਰਿ ਨਾਮੁ **ਜਪਾਹਾ**।" (ਜਪਦੇ ਹਾਂ)

- ਜੈਤ **੪,** ੯, ੩:੧ (699)

**ਜਪਾਤ** ----- ਜਪਦੇ ਹਨ

"ਜਾ ਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ **ਜਪਾਤ**।"

- ਆਸਾ **੫,** ਛੰਤ ੪, ੧ਸ:੧ (454)

**ਹੋਰ ਰੂਪ:**

**ਜਪਾਤਿ –**

"ਸਿਮ੍ਰਿਤਿ ਪੁਰਾਣ ਚਤੁਰ ਬੇਦਹ ਖਟੁ ਸਾਸਤ੍ਰ ਜਾ ਕਉ **ਜਪਾਤਿ**।" (ਜਪਦੇ ਹਨ)

- ਆਸਾ **੫,** ਛੰਤ ੫, ੩:੫ (456)

**ਜਪਾਤੀ –**

"ਜਿਤੁ ਮੁਖਿ ਭਾਗਿ ਲਿਖਿਆ ਧੁਰਿ ਸਾਚੈ ਹਰਿ ਤਿਤੁ ਮੁਖਿ ਨਾਮੁ **ਜਪਾਤੀ**।" (ਜਪਾਉਂਦਾ ਹੈ)

- ਸਿਰੀ **੪,** ਵਾਰ ੧੩:੫ (88)

**ਜਪਾਨਾ** ----- ਜਪਿਆ ਹੈ

"ਮਨਿ ਨਾਮੁ **ਜਪਾਨਾ** ਹਰਿ ਹਰਿ ਮਨਿ ਭਾਨਾ ਹਰਿ ਭਗਤ ਜਨਾ ਮਨਿ ਚਾਉ ਜੀਓ।"

- ਆਸਾ **੪,** ਛੰਤ ੧੩, ੧:੧ (447)

**ਹੋਰ ਰੂਪ:**

**ਜਪਾਨੀ –**

"ਗੁਰ ਸਬਦੀ ਖੋਲਾਈਅਨ੍ਹਿ ਹਰਿ ਨਾਮੁ **ਜਪਾਨੀ**।" (ਜਪਿਆ ਜਾਂਦਾ ਹੈ)

- ਗੂਜ **੩,** ਵਾਰ ੧੪:੪ (514)

**ਜਪਾਨੀ** ----- (1) ਜਪਿਆ ਜਾਦਾ ਹੈ, ਵੇਖੋ 'ਜਪਾਨਾ'
(2) ਜਾਪ (ਸ਼ਬਦਾਰਥ, ਨਿਰਣੈ ਦਰਪਣ, ਜਪਨ ਯੋਗ (ਮਹਾਨਕੋਸ਼)

"ਜਿਨ ਕੇ ਵਡੇ ਭਾਗ ਵਡ ਊਚੇ ਤਿਨ ਹਰਿ ਜਪਿਓ **ਜਪਾਨੀ**।"

- ਧਨਾ **੪,** ੩, ੪:੧ (667)

**ਜਪਾਵਹਿ** ---- ਜਪਾਉਂਦਾ ਹੈ

"ਤੁਧੁ ਭਾਵੈ ਤਾ ਨਾਮੁ **ਜਪਾਵਹਿ** ਸੁਖੁ ਤੇਰਾ ਦਿਤਾ ਲਹੀਐ।"

- ਸੂਹੀ **੫,** ੫੫, ੧*:੨ (749)

**ਹੋਰ ਰੂਪ:**

**ਜਪਾਵਹੁ –**

"ਨਾਨਕ ਕੀ ਬੇਨੰਤੀ ਹਰਿ ਪਹਿ ਅਪੁਨਾ ਨਾਮੁ **ਜਪਾਵਹੁ**।" (ਜਪਾਓ)

- ਗਉ **੫,** ੧੬੫, ੨:੨ (216)

**ਜਪਾਵਣਿਆ** -- ਜਪਾਉਂਦਾ ਹੈ

"ਜਾ ਤੁਧੁ ਭਾਵੈ ਤਾ ਨਾਇ ਰਚਾਵਹਿ ਤੂੰ ਆਪੇ ਨਾਉ **ਜਪਾਵਣਿਆ**।"

- ਮਾਝ **੩,** ਅਸ ੨੨, ੩:੩ (122)

**ਜਪਾਵੈ** ----- ਜਪਾਏ, ਜਪਾਉਂਦਾ ਹੈ

"ਸੋ ਸੁਖਦਾਤਾ ਜਿ ਨਾਮੁ **ਜਪਾਵੈ**।"

- ਗਉ **੫,** ੯੩, ੧*:੧ (183)

**ਜਪਿ** ------ (1) ਜਪ, ਧੀਮੀ ਸੁਰ ਵਿਚ ਉਚਾਰਨ ਕਰ, ਜਪੋ

"ਰਾਮ ਨਾਮੁ **ਜਪਿ** ਦਿਨਸੁ ਰਾਤਿ ਗੁਰਮੁਖਿ ਹਰਿ ਧਨੁ ਜਾਨੁ।"

- ਸਿਰੀ **੧,** ੧੯, ੨:੧ (21)

"ਮਨ ਮੇਰੇ ਰਾਮ ਨਾਮੁ **ਜਪਿ** ਜਾਪੁ।"

- ਸਿਰੀ **੫,** ੮੭, ੧*:੧ (48)

**ਹੋਰ ਰੂਪ:**

**ਜਪਿਓ** –

"ਸਾਧਸੰਗਿ **ਜਪਿਓ** ਭਗਵੰਤੁ।"

- ਗਉ **੫,** ੯੨, ੧:੧ (183)

"ਸਿਧ ਸਮਾਧਿ **ਜਪਿਓ** ਲਿਵ ਲਾਈ ਸਾਧਿਕ ਮੁਨਿ ਜਪਿਆ।"

- ਮਾਰੂ **੪,** ੨, ੧:੧ (995)

**ਜਪਿਅਹੁ** –

"ਜਨ ਨਾਨਕ ਕੇ ਗੁਰਸਿਖ ਪੁਤਹਹੁ ਹਰਿ **ਜਪਿਅਹੁ** ਹਰਿ ਨਿਸਤਾਰਿਆ।" ਜਪੋ, ਜਪਿਆ ਜੇ

- ਗਉ **੪,** ਵਾਰ ੨੦ਸ, **੪,** ੨:੧੦ (312)

**ਜਪਿਆ** –

"ਸੋ ਗੁਰਮੁਖਿ ਨਾਮੁ **ਜਪਿਆ** ਵਡਭਾਗੀ ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ।" (ਧੀਮੀ ਸੁਰ ਵਿਚ ਉਚਾਰਨ ਕੀਤਾ, ਜਾਪ ਕੀਤਾ)

- ਸਿਰੀ **੪,** ਵਾਰ ੧੫:੪ (89)

"ਸੰਤ ਸੰਗਿ ਮਿਲਿ ਹਰਿ ਹਰਿ **ਜਪਿਆ** ਬਿਨਸੇ ਆਲਸ ਰੋਗਾ ਜੀਉ।" (ਆਰਾਧਿਆ)

- ਮਾਝ **੫,** ੪੮, ੧:੩ (108)

**ਜਪਿਐ** –

"ਸਭਿ ਸੁਖ ਸਭਿ ਗੁਣ ਸਭਿ ਨਿਧਾਨ ਹਰਿ ਜਿਤੁ **ਜਪਿਐ** ਦੁਖ ਭੁਖ ਸਭ ਲਹਿ ਜਾਈ।" (ਜਪਣ ਨਾਲ, ਜਪਿਆਂ)

- ਗੂਜ **੪,** ੪, ੧:੨ (493)

**ਜਪਿਹੁ** –

"ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ **ਜਪਿਹੁ** ਸਾਰਿਗਪਾਣੀ।" (ਜਪੋ ਜਪਿਆ ਜੇ)

- ਰਾਮ **੩,** ਅਨੰ ੨੩:੪ (920)

**ਜਪਿਬੋ** –

"ਰਾਮ ਨਾਮਾ **ਜਪਿਬੋ** ਕਰੈ।" (ਜਪੇ, ਜਪਦਾ ਰਹੇ)

- ਭੈਰ **ਨਾਮ,** ੯, ੧*:੧ (1165)

**ਜਪਿਭਾ** –

"ਗੁਰ ਸਤਿਗੁਰਿ ਨਾਮੁ ਦ੍ਰਿੜਾਇਓ ਹਰਿ ਹਰਿ ਹਮ ਮੁਏ ਜੀਵੇ ਹਰਿ **ਜਪਿਭਾ**।"

- ਪ੍ਰਭਾ **੪,** ੬, ੧:੧ (1337)

(2) ਜਪ ਕੇ

"ਨਾਨਕੁ ਜੀਵੈ **ਜਪਿ** ਹਰੀ ਦੋਖ ਸਭੇ ਹੀ ਹੰਤੁ।"

- ਮਾਝ **੫,** ਦਿਨ ੩:੭ (137)

"ਮਤਿ ਮਲੀਣ ਪਰਗਟ ਭਈ **ਜਪਿ** ਨਾਮੁ ਮੁਰਾਰਾ।"

- ਗਉ **੩,** ੩੮, ੧:੨ (163)

(3) ਜਪਨਯੋਗ (ਮਹਾਨਕੋਸ਼)

"**ਜਪਿ** ਜਗਦੀਸੁ ਜਪਉ ਮਨ ਮਾਹਾ।"

- ਜੈਤ **੪,** ੯, ੪:੧ (699)

**ਜਪੀ** ------ (1) ਜਪੀ, ਜਪਾਂ, ਜਪ ਕਰਾਂ

"ਅਨਦਿਨੁ ਨਾਮੁ **ਜਪੀ** ਸੁਖੁ ਪਾਈ ਨਿਤ ਜੀਵਾ ਆਸ ਹਰਿ ਤੇਰੀ।"

- ਗਉ **੪,** ੫੮, ੨:੨ (170)

(2) ਜਪਿਆ

"ਜਿਨਿ ਜਿਨਿ **ਜਪੀ** ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ।"

- ਮਾਰੂ **੫,** ਸੋਲਾ ੪, ੮:੩ (1075)

**ਜਪੀਐ** ----- ਜਾਪ ਕਰੀਐ

"ਕਰਿ ਕਿਰਪਾ ਪ੍ਰਭ ਆਪਣੀ **ਜਪੀਐ** ਅੰਮ੍ਰਿਤ ਨਾਮੁ।"

- ਸਿਰੀ **੫**, ੮੨, ੧:੨ (46)

**ਜਪੀਸ** ----- **ਜਪਨ ਯੋਗ (ਸ਼ਬਦਾਰਥ) (ਦਰਪਣ): ਜਪ**-ਦੀਸ, ਸਾਰੇ ਜਪਾਂ ਦਾ ਸੁਆਮੀ (ਮਹਾਨਕੋਸ਼) ਮੁਖ ਜਪ, ਸ੍ਰੇਸ਼ਟ ਜਪ (ਕੋਸ਼)

"ਜਪਿ ਹਰਿ ਹਰਿ ਸਬਦਿ **ਜਪੀਸ**।"

- ਕਾਨ **੪,** ੮, ੧*:੩ (1296)

**ਜਪੀਜੈ** ----- ਜਪੋ, ਜਪ ਕਰੋ

ਜਿਨਿ ਧਾਰੇ ਬ੍ਰਹਮੰਡ ਖੰਡ ਹਰਿ ਤਾ ਕੋ ਨਾਮੁ **ਜਪੀਜੈ** ਰੇ।"

- ਗਉ **੫**, ੧੩੭, ੧*:੨ (209)

**ਜਪੀਨੇ** ----- ਜਪੋ

"ਉਰਧਾਰਿ ਬੀਚਾਰਿ ਮੁਰਾਰਿ ਰਮੋ ਰਮੁ ਮਨਮੋਹਨ ਨਾਮੁ **ਜਪੀਨੇ**।"

- ਧਨਾ **੪,** ੭, ੧:੧ (668)

**ਜਪੁ** ------- (1) ਗੁਰੂ ਨਾਨਕ ਸਾਹਿਬ ਦੀ ਇਕ ਬਾਣੀ ਜਿਸ ਦੀਆਂ 38 ਪਉੜੀਆਂ ਤੇ ਦੋ ਸਲੋਕ ਹਨ। ਇਹ ਗੁਰੂ ਗ੍ਰੰਥ ਸਾਹਿਬ ਦੇ ਮੁੱਢ ਉਪਰ ਹੈ।

"**ਜਪੁ**।"

- ਜਪੁ **੧***, (1)

(2) ਜਾਪ, ਜਪ

"**ਜਪੁ** ਤਪੁ ਸੰਜਮੁ ਧਰਮੁ ਨ ਕਮਾਇਆ।"

- ਆਸਾ **੫**, ਸੋਪੁ ੪, ੨:੧ (12)

(3) ਜਾਪ ਕਰਨਾ

"ਮੈ ਮੂਰਖ ਹਰਿ ਹਰਿ **ਜਪੁ** ਪੜਿਆ।" (ਜਾਪ ਕਰਨਾ ਹੀ ਪੜਿਆ/ਸਿਖਿਆ ਹੈ)
- ਗਉ **੪**, ੩੯, ੧:੩ (163)

**ਜਪੇ** ------- (1) ਜਾਪ ਕਰੇ
"ਹਰਿ ਹਰਿ ਨਾਮੁ **ਜਪੇ** ਆਰਾਧੇ ਵਿਚ ਅਗਨੀ ਹਰਿ ਜਪਿ ਜੀਵਿਆ।"
- ਸਿਰੀ **੪**, ਪਹ, ੩, ੧:੬ (76)

(2) ਜਪ ਕੇ
"ਬ੍ਰਹਮੇ ਕੋਟਿ ਅਰਾਧਹਿ ਗਿਆਨੀ ਜਾਪ **ਜਪੇ**।"
- ਆਸਾ **੫**, ਛੰਤ, ੫, ੧:੨ (455)

"ਹਰਿ ਕਿਰਪਾ ਕਰਿ ਸੁਆਮੀ ਹਮ ਲਾਇ ਹਰਿ ਸੇਵਾ ਹਰਿ ਜਪਿ **ਜਪੇ** ਹਰਿ ਜਪਿ **ਜਪੇ** ਜਪੁ ਜਾਪਉ ਜਗਦੀਸ।"
- ਕਾਨ **੪,** ੮, ੧:੧ (1297)

(3) ਜਪਣ ਲਈ
"ਹਰਿ **ਜਪੇ** ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ।"
- ਸੂਹੀ **੫**, ਛੰਤ ੭, ੧:੧ (781)

**ਜਪੇਉ** ------ ਜਪਣ ਯੋਗ (ਹਰੀ)
"ਗੁਰਿ ਨਾਮੁ ਦ੍ਰਿੜਾਇਆ ਜਪੁ **ਜਪੇਉ**।"
- ਬਸੰ **੧**, ੬, ੨:੪ (1170)

**ਜਪੇਇ** ----- ਜਪਦੇ ਹਨ
"ਨਾਨਕ ਤਿਸੁ ਬਲਿਹਾਰਣੈ ਹਰਿ ਹਰਿ ਨਾਮੁ **ਜਪੇਇ**।"
- ਗਉ **੫**, ਥਿਤੀ ੭:੮ (298)

**ਜਪੇਹਾ** ----- ਜਪਦੇ ਹਨ
"ਸਾਜਨ ਸੰਤ ਮਿਲਿ ਨਾਮੁ **ਜਪੇਹਾ**।"
- ਮਾਝ **੫**, ੩੪, ੧:੨ (104)

**ਹੋਰ ਰੂਪ:**

**ਜਪੇਹੀ** -
"ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ **ਜਪੇਹੀ**।" (ਜਪਨਾ)
- ਸਿਰੀ **੪,** ਵਾਰ ੨੦ ਸ, **੧**, ੧:੩ (91)

**ਜਪੇਦਿਆ** --- ਜਪਦਿਆਂ
"ਰਾਮ ਗੋਬਿੰਦ **ਜਪੇਦਿਆ** ਹੋਆ ਮੁਖੁ ਪਵਿਤ੍ਰੁ।"
- ਗਉ **੫**, ੧੭੧*, ੧:੧ (218)

**ਜਪੇਨ** ------ ਜਪਦੇ ਹਨ
"ਪ੍ਰਭਿ ਦੀਨ ਦਇਆਲਿ ਕੀਓ ਅੰਗੀਕ੍ਰਿਤੁ ਮਨਿ ਹਰਿ ਹਰਿ ਨਾਮੁ **ਜਪੇਨ**।"
- ਕਾਨ **੪**, ੨, ੧:੨ (1294)

**ਜਪੇਰੈ** ------ ਜਪ ਕੇ, ਜਪਦਾ ਰਹੁ
"ਉਧਰੁ ਦੇਹ ਦੁਲਭ ਸਾਧੂ ਸੰਗਿ ਹਰਿ ਹਰਿ ਨਾਮੁ **ਜਪੇਰੈ**।"
- ਦੇਵ **੫**, ੧੨, ੧:੧ (530)

**ਜਪੈ** ------- (1) ਜਪਦਾ/ਜਪਦੀ ਹੈ

"ਜਿਹਵਾ ਜਲਉ ਜਲਾਵਣੀ ਨਾਮੁ ਨ **ਜਪੈ** ਰਸਾਇ।"

– ਸਿਰੀ **੧**, ਅਸ ੧੦, ੫:੨ (59)

(2) ਚੇਤੇ ਰਖਣਾ, ਸਿਮਰਨ ਵਿਚ ਰਖਣਾ, ਧਿਆਨ ਧਰਨਾ

"ਨਾਨਕ ਬ੍ਰਹਮ ਗਿਆਨੀ **ਜਪੈ** ਸਗਲ ਸੰਸਾਰੁ।"

– ਗਉ **੫**, ਸੁਖ ੮, ੪:੧੦ (273)

"ਤਾ ਕੇ ਚਰਣ **ਜਪੈ** ਜਨੁ ਨਾਨਕੁ ਬੋਲੇ ਅੰਮ੍ਰਿਤ ਬਾਣੀ।"

– ਆਸਾ **੩**, ਅਸ ੨੩, ੧*:੧ (422)

**ਹੋਰ ਰੂਪ:**

**ਜੰਪੈ** –

"ਨਾਨਕੁ ਪਇਅੰਪੈ ਚਰਣ **ਜੰਪੈ** ਨਾਮੁ ਜਪਤ ਗੋਬਿੰਦ ਨਹ ਅਲਸਾਈਐ।" (ਜਪਦਾ ਹੈ)

– ਆਸਾ ੫, ਛੰਤ ੬, ੧:੬ (456)

"ਨਾਨਕੁ **ਜੰਪੈ** ਪਤਿਤ ਪਾਵਨ ਹਰਿ ਦਰਸੁ ਪੇਖਤ ਨਹ ਸੰਤਾਪ।" (ਭਾਵ ਕਹਿੰਦਾ ਹੈ)

– ਆਸਾ **੫**, ਛੰਤ ੧੪, ੩:੬ (462)

"ਭਗਤਿ ਹੀਣੁ ਨਾਨਕੁ ਜਨੁ **ਜੰਪੈ** ਹਉ ਸਾਲਾਹੀ ਸਚਾ ਸੋਈ।" (ਬੇਨਤੀ ਕਰਦਾ ਹੈ)

– ਸੂਹੀ **੧**, ੧, ੪:੨ (728)

**ਜਪੈਨੀ** ----- ਜਪਣਯੋਗ

"ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ **ਜਪੈਨੀ**।"

– ਬਿਲਾ **੪,** ੫, ੧:੧ (800)

**ਜਪੋ** ------- ਜਾਪ ਕਰੋ

"ਸਖਾ ਸੈਨੁ ਪਿਆਰੁ ਪ੍ਰੀਤਮੁ ਨਾਮੁ ਹਰਿ ਕਾ ਜਪੁ **ਜਪੋ**।"

– ਤੁਖਾ **੧**, ਛੰਤ ੬, ੨:੬ (1113)

**ਜਪੵਉ** ------ ਜਪਿਆ ਹੈ

"**ਜਪੵਉ** ਜਿਨੑ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ।"

– ਸਵ **੫**, ਮਥੁ ੬:੪ (1409)

**ਜਬ** ------- ਜਦੋ, ਜਿਸ ਸਮੇਂ

"ਜਪੁ ਤਪੁ ਸੰਜਮੁ ਹੋਹਿ **ਜਬ** ਰਾਖੇ ਕਮਲ ਬਿਗਸੈ ਮਧੁ ਆਸ੍ਰਮਾਈ।"

– ਸਿਰੀ **੧**, ੨੬, ੨:੨ (23)

"ਕੈਸੇ ਬੂਝੈ **ਜਬ** ਮੋਹਿਆ ਹੈ ਮਾਇਆ।" (ਜਦੋਂ ਕਿ)

– ਸਿਰੀ **ਕਬ**, ੧, ੧*:੨ (92)

**ਜਬਹੀ** ----- ਜਦੋਂ, ਜਿਸ ਸਮੇਂ

"**ਜਬਹੀ** ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ।"

– ਸੋਰ **੯**, ੯, ੧:੨ (633)

"ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ **ਜਬਹੀ** ਰਾਮੁ ਬਖਾਨੋ।"

– ਬਿਲਾ **੯,** ੧, ੧:੧ (830)

**ਜਬਹੂ** ------ ਜਦੋ

"ਸੁਖੁ ਆਇਓ ਭੈ ਭਰਮ ਬਿਨਾਸੇ ਕ੍ਰਿਪਾਲ ਹੂਏ ਪ੍ਰਭ **ਜਬਹੂ**।"
- ਦੇਵ **੫**, ੪, ੨:੧ (529)

**ਜਬਲਉ** ---- ਜਦ ਤੱਕ
"**ਜਬ ਲਉ** ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ।"
- ਸਵ **੫**, ਮਥੁ ੬:੧ (1409)

**ਜਬਲਗ** ----- ਜਦ ਤੱਕ, ਜਿਨਾਂ ਚਿਰ
"ਬਿਨੁ ਗੁਰ ਬੂਡੋ ਠਉਰ ਨ ਪਾਵੈ **ਜਬਲਗ** ਦੂਜੀ ਰਾਈ।"
- ਪ੍ਰਭਾ **੧**, ੧੧, ੩:੨ (1330)

**ਹੋਰ ਰੂਪ:**

**ਜਬਲਗਿ** -
"ਜਿਉ ਸੁਪਨੈ ਨਿਸਿ ਭੁਲੀਐ **ਜਬਲਗਿ** ਨਿਦ੍ਰਾ ਹੋਇ।"
- ਸਿਰੀ **੧**, ਅਸ ੧੫, ੭:੧ (63)

**ਜਬਲਗੁ** -
"**ਜਬਲਗੁ** ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ।"
- ਸਿਰੀ **੧**, ੧੩, ੫:੩ (19)

**ਜਬਲੀਧਰ** --- ਰਾਗ ਮੇਘ ਦੇ ਅੱਠ ਪੁੱਤਰਾਂ ਵਿਚੋਂ ਇਕ, ਬਾਕੀ ਦੇ ਸੱਤ ਹਨ:
ਬੈਰਾਧਰ, ਗਜਧਰ, ਕੇਦਾਰਾ, ਨਟ, ਜਲਧਾਰਾ, ਸੰਕਰ ਤੇ ਸਿਆਮਾ
"**ਜਬਲੀਧਰ** ਨਟ ਅਉ ਜਲਧਾਰਾ।"
- ਰਾਗ ੧:੫੬ (1430)

**ਜਬਾਬੁ** ----- (1) (ਅ. **ਜਵਾਬ**) - ਉਤਰ
"ਧਰਮਰਾਇ ਜਬ ਪਕਰਸਿ ਬਵਰੇ ਤਬ ਕਿਆ **ਜਬਾਬੁ** ਕਰੇਇ।"
- ਸਿਰੀ **੫**, ਪਹ ੪, ੨:੫ (77)

(2) ਨਾ ਇਨਕਾਰ ਕਰਨਾ, ਨਾ ਨੁਕਰ (ਦਰਪਣ); ਸਾਹਮਣੇ ਬੋਲਣਾ; ਹੁਕਮ ਮੰਨਣੋ ਨਾਂਹ ਕਰਨੀ (ਨਿਰਣੈ)
"ਸਲਾਮੁ **ਜਬਾਬੁ** ਦੋਵੈ ਕਰੇ ਮੁੰਢਹੁ ਘੁਥਾ ਜਾਇ।"
- ਆਸਾ **੧**, ਵਾਰ ੨੧ਸ, **੨**, ੨:੧ (474)

(3) ਮੁਨਕਰ ਹੋਣਾ, ਨਾ ਮੰਨਾਂ (ਭਾਵ)
"ਤੁਮ ਦਾਤੇ ਹਮ ਸਦਾ ਭਿਖਾਰੀ।" ਦੇਉ **ਜਬਾਬੁ** ਹੋਇ ਬਜਗਾਰੀ।"
- ਭੈਰ **ਕਬ**, ੧੫, ੪:੧੨ (1161)

(4) ਉਜ਼ਰ, ਨਾਹ (ਭਾਵ)
"ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ **ਜਬਾਬੁ** ਨ ਹੋਇ।"
- ਸਾਰ **ਨਾਮ**, ੩, ੧:੨ (1253)

**ਜਬਿ** ------ ਜਿਸ ਸਮੇਂ, ਜਦੋਂ
"ਕਾਲ ਫਾਸ **ਜਬਿ** ਗਲਿ ਪਰੀ ਸਭਿ ਭਇਓ ਪਰਾਇਓ।"
- ਤਿਲੰ **੯**, ੩, ੧:੨ (727)

**ਜੰਬੁਕੁ** ------ (ਸੰ. *ਜੰਬੁਕ* ਜੰਬੁਕ, ਗਿਦੜ

ਬ੍ਰ *ਜੰਬ* *ਕੰ* ਜੰਬੂਕ
"ਸਿੰਘ ਸਰਨ ਕਤ ਜਾਈਐ ਜਉ **ਜੰਬੁਕੁ** ਗ੍ਰਾਸੈ।"

– ਬਿਲਾ **ਸਧ**, ੧, ੧*:੨ (858)

**ਜੰਬੂਰ** ------ (ਫਾ. **ਜ਼ੰਬੂਰ**) – ਭ੍ਰਿੰਡ, ਡੇਮੂ (ਮਹਾਨਕੋਸ਼) ਸੰਨ੍ਹੀ ਵਰਗਾ ਕਿਸੇ ਚੀਜ਼ ਨੂੰ ਫੜਨ ਵਾਲਾ ਹਥਿਆਰ (ਨਿਰਣੈ); ਚਿਮਟੇ ਵਰਗਾ ਹਥਿਆਰ ਜਿਸ ਨਾਲ ਵੈਰੀ ਨੂੰ ਤਸੀਹੇ ਦਿਤੇ ਜਾਂਦੇ ਹਨ (ਦਰਪਣ)
"ਵਿਛੋਹੇ **ਜੰਬੂਰ** ਖਵੇ ਨ ਵੰਞਨਿ ਗਾਖੜੇ।"

– ਗੂਜ **੫**, ਵਾਰ ੧੧ਸ, **੫**, ੧:੧ (520)

**ਜਬੈ** ------- ਜਦੋਂ ਵੀ
"ਦਰਿਵਾਟ ਉਪਰਿ ਖਰਚੁ ਮੰਗਾ **ਜਬੈ** ਦੇਇ ਤ ਖਾਹਿ।"

– ਆਸਾ **੧**, ਵਾਰ ੨੦ਸ, **੧,** ੨:੭ (473)

**ਜਮ** ------- (1) ਕਾਲ, ਪ੍ਰਾਣ ਕਢਣ ਵਾਲਾ ਦੇਵਤਾ
"ਮੰਨੈ **ਜਮ** ਕੈ ਸਾਥਿ ਨ ਜਾਇ।"

– ਜਪੁ **੧**, ੧੩:੪ (3)

(2) ਯਮਰਾਜ, ਧਰਮਰਾਜ
"**ਜਮ** ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ।"

– ਸਿਰੀ **੩**, ਅਸ ੨੫, ੫:੨ (69)

"ਚਿਤਿ ਨ ਆਇਓ ਪਾਰਬ੍ਰਹਮੁ **ਜਮ** ਕੰਕਰ ਵਸਿ ਪਰਿਆ।" (ਧਰਮਰਾਜ ਦੇ ਸੇਵਕਾਂ)

– ਸਿਰੀ **੩**, ੨੬, ੮:੪ (71)

(3) **ਜਨਮ**
"**ਜਮ** ਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ।" (ਜਨਮ ਤੇ ਮੌਤ)

– ਮਾਝ **੧**, ਵਾਰ ੫:੫ (140)

**ਜਮਈਆ** --- ਜਮਾਈ/ਪੈਦਾ ਕੀਤੀ ਹੈ (ਸ਼ਬਦਾਰਥ) ਦ੍ਰਿੜ ਵਸਾਈ (ਮਹਾਨਕੋਸ਼)
"ਪੂਰਬ ਜਨਮਿ ਭਗਤਿ ਕਰਿ ਆਏ ਗੁਰਿ ਹਰਿ ਹਰਿ ਹਰਿ ਹਰਿ ਭਗਤਿ **ਜਮਈਆ**।"

– ਬਿਲਾ **੪**, ਅਸ ੬, ੭:੧ (837)

**ਜੰਮਸੀ** ----- ਜੰਮੇਗਾ, ਸਫੁਟਿਤ ਹੋਵੇਗਾ
"ਭਾਉ ਕਰਮ ਕਰਿ **ਜੰਮਸੀ** ਸੇ ਘਰ ਭਾਗਠ ਦੇਖੁ।"

– ਸੋਰ **੧**, ੨, ੧:੩ (595)

**ਜਮਹ** ------ ਜਮ ਦਾ
"ਹਰਿ ਹਰਿ ਕਰਤ ਨਹੀ ਦੁਖੁ **ਜਮਹ**।"

– ਗੋਡ **ਨਾਮ**, ੫, ੧*:੨ (874)

**ਹੋਰ ਰੂਪ:**

**ਜਮਹਿ** –
"ਦੂਜਾ ਆਇਓਹਿ **ਜਮਹਿ** ਤਣਾ।" (ਜਮ ਦਾ ਪੁੱਤਰ ਭਾਵ ਬੁਢੇਪਾ) (ਬੁਢਾਪਾ ਜਮ ਦਾ ਸੁਨੇਹਾ ਲੈ ਕੇ ਆਇਆ)

– ਸਿਰੀ **ਤ੍ਰਿਲੋ** ੨, ੧*:੧ (92)

**ਜਮਹਿ** ----- (1) ਜਮ ਦਾ, ਜਮ ਨੇ, ਜਮ ਨੂੰ ਵੇਖੋ 'ਜਮਹ'

"ਤਨੁ ਭਸਮ ਢੇਰੀ **ਜਮਹਿ** ਹੇਰੀ ਕਾਲਿ ਬਪੁੜੈ ਜਿਤਿਆ।" (ਜਮ ਨੇ ਵੇਖੀ)

- ਆਸਾ **੫**, ਛੰਤ ੧੧, ੧:੪ (460)

"ਮਨਹਿ ਨ ਕੀਜੈ ਰੋਸੁ **ਜਮਹਿ** ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ।"

-ਰਾਮ **ਨਾਮ**, ੪, ੪:੧ (973)

(2) ਜਨਮੇ

"ਨਾਨਕ ਪ੍ਰਭ ਬਿਸਰਤ ਮਰਿ **ਜਮਹਿ** ਅਭਾਗੇ।"

- ਗਉ **੫**, ਥਿਤੀ ੯:੮ (298)

"ਜਿਸਹਿ ਭੁਲਾਏ ਆਪਿ ਮਰਿ ਮਰਿ **ਜਮਹਿ** ਨਿਤ।"

- ਗੂਜ **੫**, ਵਾਰ ੨੦ਸ, **੫**, ੨:੮ (523)

**ਜੰਮਹਿ** ----- ਜਨਮ ਲੈ ਕੇ

"ਬਿਨੁ ਸਬਦੈ ਮੈਲੁ ਨ ਉਤਰੈ ਮਰਿ **ਜੰਮਹਿ** ਹੋਇ ਖੁਆਰੁ।"

- ਸਿਰੀ **੩,** ੪੦, ੩:੨ (29)

**ਜਮਹਿ ਡਰਾ** -- ਜਮ ਦਾ ਡਰ/ਭੈ

"ਕਾਲ ਜਾਲ ਅਰੁ ਮਹਾ ਜੰਜਾਲਾ ਛੁਟਕੇ **ਜਮਹਿ** ਡਰਾ।"

- ਜੈਤ **੫**, ੬, ੧:੧ (701)

**ਜਮਹੁ** ------ ਜਮ ਤੋਂ

"ਗੁਰ ਪਰਸਾਦੀ ਕਰਹੁ ਕਿਰਪਾ ਲੇਹੁ **ਜਮਹੁ** ਉਬਾਰੇ।"

- ਵਡ **੧**, ਛੰਤ ੨, ੫:੬ (567)

**ਜਮਕੰਕਰ** --- ਜਮਰਾਜ ਦੇ ਸੇਵਕ/ਦਾਸ, ਜਮਦੂਤ

"ਸਤਿਗੁਰਿ ਗਿਆਨ ਖੜਗੁ ਹਥਿ ਦੀਨਾ **ਜਮਕੰਕਰ** ਮਾਰਿ ਬਿਦਾਰੇ।"

- ਵਡ **੪**, ਛੰਤ ੪,; ੨:੪ (574)

**ਹੋਰ ਰੂਪ:**

**ਜਮਕੰਕਰਿ** -

"ਆਏ ਖਰੇ ਕਠਿਨ **ਜਮਕੰਕਰਿ** ਪਕੜਿ ਲਇਆ।" (ਜਮਦੂਤਾਂ ਨੇ)

- ਬਿਹਾ **੫**, ਛੰਤ ੭, ੩:੨ (546)

**ਜਮਕੰਕਰੁ** -

"**ਜਮਕੰਕਰੁ** ਨੇੜਿ ਨ ਆਇਆ।"

- ਸੋਰ **੫**, ੫੯, ੪:੩ (624)

**ਜਮਕਲੈ** ---- ਜਮਕਾਲ, ਜਨਮ ਤੇ ਮਰਣ ਦਾ ਸਮਾਂ, ਦੋ ਵੇਲੇ

"ਹਰਿ ਜਨ ਨੇੜਿ ਨ ਆਵਈ ਜਮਕੰਕਰ **ਜਮਕਲੈ** ।"

- ਮਾਰੂ **੩**, ਵਾਰ ੧੫:੩ (1091)

**ਜਮਕਾਣਿ** --- ਜਮਰਾਜ ਦੀ ਮੁਥਾਜੀ

"ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ ਨ **ਜਮਕਾਣਿ** ਨ ਜਮ ਕੀ ਬਾਕੀ।"

- ਗੂਜ **੧**, ਅਸ ੪, ੧*:੨ (505)

**ਜਮਕਾਲ** ---- ਜਨਮ ਤੇ ਮਰਣ ਦਾ ਸਮਾਂ, ਦੋ ਵੇਲੇ (ਮਹਾਨਕੋਸ਼) ਵੇਖੋ ਜਮਕਲੈ; ਕਾਲ ਦਾ ਕਰਤਾ ਜਮ

"**ਜਮਕਾਲ** ਕੀ ਫਿਰਿ ਆਵੈ ਨ ਫੇਟੈ।"

- ਬਸੰ **੩**, ੧੬, ੩:੨ (1176)

**ਜਮਕਾਲਾ** --- ਕਾਲ ਦਾ ਕਰਤਾ ਜਮ, ਵੇਖੋ 'ਜਮਕਾਲ'

"ਪੜਿ ਵਾਦੁ ਵਖਾਣਹਿ ਸਿਰਿ ਮਾਰੇ **ਜਮਕਾਲਾ**।"

- ਗਉ **੩**, ਅਸ ੪, ੨:੧ (231)

"ਪਾਪ ਪੁੰਨ ਦੁਇ ਸੰਗਮੇ ਖੁਧਿਆ **ਜਮਕਾਲਾ**।"

- ਮਾਰੂ **੧**, ਅਸ ੬, ੪:੨ (1012)

**ਹੋਰ ਰੂਪ:**

**ਜਮਕਾਲਿ** -

"ਬਾਝਹੁ ਗੁਰੂ ਅਚੇਤੁ ਹੈ ਸਭ ਬਧੀ **ਜਮਕਾਲਿ**।"

- ਸਿਰੀ **੩**, ੪੩, ੪:੨ (30)

"ਗੁਰ ਗਿਆਨੁ ਖੜਗੁ ਹਥਿ ਧਾਰਿਆ ਜਮੁ ਮਾਰਿਅੜਾ **ਜਮਕਾਲਿ**।" (ਜਮ ਜੋ ਕਾਲ ਦਾ ਰੂਪ ਹੈ)

- ਗਉ **੪**, ਕਰ ੨, ੭:੨ (235)

**ਜਮਕਾਲੁ** -

"ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ **ਜਮਕਾਲੁ** ਸਹਹਿ ਸਿਰਿ ਡੰਡਾ ਹੇ।"

- ਗਉ **੪**, ਸੋਹ ੪, ੨:੨ (13)

**ਜਮਕਾਲੇ** -

"ਮਾਇਆ ਮੋਹਿ ਜੋਹਿਆ **ਜਮਕਾਲੇ**।"

- ਮਾਝ **੩**, ਅਸ ੨੧, ੪:੨ (121)

**ਜਮਕਾਲੈ** -

"**ਜਮਕਾਲੈ** ਵਸਿ ਜਗੁ ਬਾਂਧਿਆ ਤਿਸ ਦਾ ਫਰੂ ਨ ਕੋਇ।"

- ਵਡ **੪**, ਵਾਰ ੭ਸ, **੩**, ੧:੩ (588)

**ਜਮਜੰਦਾਰੁ** --- (ਫਾ. ਜੰਦਾਲ) ਅਵੈੜ/ਗਵਾਰ ਭਾਵ ਜ਼ਾਲਮ ਜਮ

"ਮਨਮੁਖ ਹੁਕਮੁ ਨ ਜਾਣਨੀ ਤਿਨ ਮਾਰੇ **ਜਮਜੰਦਾਰੁ**।"

- ਸਿਰੀ **੪**, ਵਾਰ ੧੮ਸ, **੩**, ੨:੫ (90)

**ਜਮਜਾਲ** ---- ਜਮ/ਕਾਲ ਦੀ ਫਾਹੀ

"ਕਰਿ ਕਿਰਪਾ ਕਾਟੇ **ਜਮਜਾਲ**।"

- ਗਉ **੫**, ੧੨੨, ੩:੨ (190)

**ਹੋਰ ਰੂਪ:**

**ਜਮਜਾਲਾ** -

"ਰਵਣ ਗੁਣਾ ਕਟੀਐ **ਜਮਜਾਲਾ**।"

- ਸੂਹੀ **੫**, ਅਸ ੨, ੩:੨ (760)

**ਜਮਜਾਲੀ** -

"ਕਰਿ ਕਿਰਪਾ ਮੇਲਹੁ ਸਤਸੰਗਤਿ ਤੂਟਿ ਗਈ ਮਾਇਆ **ਜਮਜਾਲੀ**।"

- ਭੈਰ ੪, ੩, ੧*:੨ (1134)

**ਜਮਜਾਲੁ** -

"ਜਾ ਕੀ ਧੂਰਿ ਕਾਟੈ **ਜਮਜਾਲੁ**।"

- ਰਾਮ **੫**, ੫੬, ੧:੨ (900)

**ਜਮਜਾਲੇ** -

"ਅਨਦਿਨੁ ਦੁਖ ਕਮਾਵਦੇ ਨਿਤ ਜੋਹੇ **ਜਮਜਾਲੇ**।"

- ਸਿਰੀ **੩**, ੪੨, ੩:੨ (30)

**ਜਮਡੰਡੁ** ----- ਜਮਾਂ ਵਲੋਂ ਦਿਤੀ ਗਈ ਸਜ਼ਾ/ਦੁਖ

"ਹਉਮੈ ਕਰਮ ਕਮਾਵਦੇ **ਜਮਡੰਡੁ** ਲਗੈ ਤਿਨ ਆਇ।"

- ਸਿਰੀ **੩**, ਅਸ ੧੯, ੧:੧ (65)

**ਜੰਮਣ** ------ ਜਨਮਣਾ, ਪੈਦਾ ਹੋਣਾ

"**ਜੰਮਣ** ਮਰਣੁ ਨ ਚੂਕੈ ਫੇਰਾ।"

- ਮਾਝ **੩**, ਅਸ ੨੮, ੩:੨ (126)

**ਹੋਰ ਰੂਪ:**

**ਜੰਮਣੁ** -

"ਆਵਣੁ ਜਾਣਾ **ਜੰਮਣੁ** ਮਰਣਾ ਮਨਮੁਖਿ ਪਤਿ ਗਵਾਈ।"

- ਸਿਰੀ **੩**, ੪੫, ੨:੨ (31)

"**ਜੰਮਣੁ** ਮਰਣਾ ਹੈ ਸੰਸਾਰੁ।"

- ਆਸਾ **੩**, ੪੯, ੩:੧ (364)

**ਜਮਤ** ------ ਅਪਣਾ ਕੇ (ਮਹਾਨਕੋਸ਼); ਪੈਦਾ ਹੋਣਾ (ਸ਼ਬਦਾਰਥ, ਦਰਪਣ)

"ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ ਗਿਆਨੁ, ਪੰਚ ਭੂਤ ਬਸਿ ਕੀਨੇ **ਜਮਤ** ਨ ਤ੍ਰਾਸ।" (ਆਪਣਾ ਕੇ, ਡਰ ਨਾਲ ਨਹੀਂ) (ਡਰ ਪੈਦਾ ਨਹੀਂ ਹੁੰਦਾ)

- ਸਵ **੪**, ਨਲ ੪:੩ (1399)

**ਜਮਤੀਰੁ** ---- ਜਮਾਂ ਦਾ ਤੀਰ ਭਾਵ ਜਮਾਂ ਦੀ ਚੋਟ ਅਥਵਾ ਦੁੱਖ

"ਜਿਨਿ ਜਪਿਆ ਤਿਨ ਹੀ ਸੁਖੁ ਪਾਇਆ ਹਰਿ ਕੈ ਨਾਮਿ ਨ ਲਗੈ **ਜਮਤੀਰੁ**।"

- ਰਾਮ **੧**, ਅਸ ੬, ੧*:੨ (905)

**ਜਮਤੁ** ------ ਜਨਮ ਦਾ, ਜਨਮ ਲੈਂਦਾ

"ਜਿਉ ਬੇਸੁਆ ਕੇ ਘਰਿ ਪੂਤੁ **ਜਮਤੁ** ਹੈ ਤਿਸੁ ਨਾਮੁ ਪਰਿਓ ਹੈ ਧ੍ਰਕਟੀ।"

- ਦੇਵ **੪**, ੬, ੧*:੨ (528)

**ਜਮਦਗਨਿ** --- ਇਕ ਤਪੱਸਵੀ ਤੇ ਸੂਰਬੀਰ ਰਿਸ਼ੀ ਜੋ ਭ੍ਰਿਗੂ ਵੰਸ਼ ਵਿਚ ਪਿਤਾ ਰਿਚੀਕ ਤੇ ਮਾਤਾ ਸਤਯਵਤੀ ਦਾ ਪੁੱਤਰ ਸੀ; ਦਮਕਰਨ ਦਾ

"ਗਾਵੈ **ਜਮਦਗਨਿ** ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ।"

- ਸਵ **੧**, ੪:੨ (1389)

**ਜਮਦਰਿ** ---- ਜਮਰਾਜ ਦੇ ਦੁਆਰ ਤੇ

"**ਜਮਦਰਿ** ਬਧਾ ਚੋਟਾ ਖਾਏ।"

- ਮਾਝ **੧**, ਅਸ ੧, ੪:੨ (109)

**ਜਮਦੁਆਰ** --- ਜਮ ਰਾਜੇ ਦੇ ਦੁਆਰੇ

"**ਜਮਦੁਆਰ** ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ।"

– ਆਸਾ **ਕਬ,** ੨੬, ੧*:੧ (482)

**ਹੋਰ ਰੂਪ:**

**ਜਮਦੁਆਰਿ** –

"**ਜਮਦੁਆਰਿ** ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ।"

– ਵਡ **੧**, ਛੰਤ ੨, ੭:੫ (567)

**ਜਮਦੂਤ** ----- ਜਮਰਾਜ ਦੇ ਸੇਵਕ, ਜਮਗਣ

"ਜਿਨਿ ਗੁਰੁ ਸੇਵਿਆ ਆਪਣਾ **ਜਮਦੂਤ** ਨ ਲਾਗੈ ਡੰਡੁ।"

– ਸਿਰੀ **੫**, ੯੦, ੪:੨ (50)

**ਹੋਰ ਰੂਪ:**

**ਜਮਦੂਤਨ** –

"ਸਾਧਸੰਗਿ ਮਿਲਿ ਹਰਿ ਗੁਨ ਗਾਏ **ਜਮਦੂਤਨ** ਕਉ ਤ੍ਰਾਸ ਅਹੇ।" (ਜਮਰਾਜ ਦੇ ਸੇਵਕਾਂ, ਜਮਗਣਾਂ)

– ਬਿਲਾ **੫**, ੧੦੩, ੧*:੨ (824)

**ਜਮਦੂਤਾ** –

"ਚਿਤ੍ਰ ਗੁਪਤ ਕਾ ਕਾਗਦੁ ਫਾਰਿਆ **ਜਮਦੂਤਾ** ਕਛੂ ਨ ਚਲੀ।" (ਜਮਗਣਾਂ, ਜਮ ਦੇ ਸੇਵਕਾਂ)

– ਸਿਰੀ **੫**, ਛੰਤ ੨, ੩:੫ (79)

**ਜਮਦੂਤੀ** –

"**ਜਮਦੂਤੀ** ਹੈ ਹੇਰਿਆ ਦੁਖ ਹੀ ਮਹਿ ਪਚਾ।" (ਜਮਦੂਤਾਂ ਨੇ)

– ਮਾਰੂ **੫**, ਵਾਰ ੧੫:੭ (1099)

**ਜਮਦੂਤੁ** –

"**ਜਮਦੂਤੁ** ਨ ਆਵੈ ਨੇਰੈ।"

– ਸੋਰ **੫**, ੮੮, ੧:੨ (630)

**ਜਮਦੂਤੈ** –

"ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ **ਜਮਦੂਤੈ** ਕਿਸੈ ਕਾ ਗਵਾਇਆ ਨ ਜਾਈ।"

– ਸੂਹੀ **੪**, ੧੦, ੪:੧ (734)

**ਜਮਧਾਰਾ** ---- ਜਮ ਦੇ ਕਾਨੂੰਨ ਦਾ ਦਫਾ

"ਆਵਣੁ ਜਾਣੁ ਨਹੀ **ਜਮਧਾਰਾ**।"

– ਮਾਰੂ **੧**, ਸੋਲਾ ੧੨, ੧੩:੨ (1033)

**ਜਮਨਾ** ----- ਵਿਚਾਰਾ/ਨਿਗੁਣਾ ਯਮ

"ਰਸਨਾ ਰਾਮ ਨਾਮ ਹਿਤੁ ਜਾ ਕੈ ਕਹਾ ਕਰੈ **ਜਮਨਾ**।"

– ਆਸਾ **ਕਬ,** ੫, ੧*:੨ (476)

**ਜੰਮਨਿ** ----- ਸਫੁਟਿਤ ਹੋਣਾ, ਉਗਨਾ

"ਇਬ ਕੇ ਰਾਹੇ **ਜੰਮਨਿ** ਨਾਹੀ ਪਛੁਤਾਣੇ ਸਿਰਿ ਭਾਰੋ।"

– ਵਡ **੧**, ਅਲ ੪, ੩:੫ (581)

**ਜਮਪੰਥ** ----- **ਜਮ**–ਮਾਰਗ ਭਾਵ ਮੌਤ

"ਹਰਿ ਗੁਣ ਰਮਤ ਨਾਹੀ **ਜਮਪੰਥ**।"

– ਗੋਂਡ **੫**, ੧੭, ੧:੩ (867)

**ਹੋਰ ਰੂਪ:**

**ਜਮਪੰਥਿ** –

"ਭੈ ਭਰਮ ਨਾਠੇ ਛੁਟੀ ਗਾਠੇ **ਜਮਪੰਥਿ** ਮੂਲਿ ਨ ਆਵੀਐ।"

– ਧਨਾ **੫**, ਛੰਤ ੧, ੧:੫ (691)

**ਜਮਪੰਥੁ** –

"ਹਰਿ ਆਰਾਧੇ **ਜਮਪੰਥੁ** ਸਾਧੇ ਦੂਖੁ ਨ ਵਿਆਪੈ ਕੋਈ।"

– ਸੂਹੀ **੫**, ਛੰਤ ੬, ੧:੩ (780)

**ਜਮਪਾਸਿ** ---- ਜਮ ਦੀ ਫਾਹੀ ਵਿਚ

"ਜਿਨ੍ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ **ਜਮਪਾਸਿ**।"

– ਗੂਜ **੪**, ੧, ੩:੧ (492)

**ਜਮਪੀਰ** ---- ਜਮਾਂ ਦਾ ਦਿਤਾ ਦੁੱਖ

"ਅੰਤਰਿ ਵਸੈ ਨ ਲਗੈ **ਜਮਪੀਰ**।"

– ਗਉ **੩,** ੨੬, ੪:੨ (159)

**ਹੋਰ ਰੂਪ:**

**ਜਮਪੀੜ** –

"ਹਰਿ ਸੇਵਕ ਨਾਹੀ **ਜਮਪੀੜ**।"

– ਬਿਲਾ **੫**, ੩, ੨:੨ (802)

**ਜਮਪੁਰ** ----- ਜਮਾਂ ਦੀ ਪੁਰੀ, ਜਮਾਂ ਦਾ ਦੇਸ਼

"ਸਰਣਿ ਪਰਹਿ ਤੇ ਉਬਰਹਿ ਛੋਡਿ **ਜਮਪੁਰ** ਕੀ ਲਿਖਹ।"

– ਸਵ **੩**, ੧੭:੨ (1395)

**ਹੋਰ ਰੂਪ:**

**ਜਮਪੁਰਿ** –

"ਬਿਨੁ ਨਾਵੈ ਠਉਰੁ ਨ ਪਾਇਨੀ **ਜਮਪੁਰਿ** ਦੂਖ ਸਹਾਹਿ।" (ਜਮਾਂ ਦੀ ਪੁਰੀ ਵਿਚ)

– ਸਿਰੀ **੩**, ੫੭, ੩:੩ (36)

"ਜਨਮ ਮਰਣੁ ਨਿਵਾਰੀਐ ਦੁਖੁ ਨ **ਜਮਪੁਰਿ** ਹੋਇ।" (ਭਾਵ ਧਰਮਰਾਜ ਦੇ ਦਰਬਾਰ ਵਿਚ)

– ਆਸਾ **੫**, ੧੩੬, ੩:੧ (426)

"**ਜਮਪੁਰਿ** ਬਾਧੇ ਮਾਰੀਅਹਿ ਬਿਰਥਾ ਜਨਮੁ ਗਵਾਈ।" (ਅਗਲੇ ਜਹਾਨ)

– ਆਸਾ **੩**, ਅਸ ੨੯, ੬:੨ (426)

**ਜਮਪੁਰੁ** –

"ਰਾਮ ਸਨੇਹੀ ਬਾਹਰਾ **ਜਮਪੁਰੁ** ਮੇਰੇ ਭਾਂਇ।"

– ਸਲੋ **ਕਬ**, ੧੫੧:੨ (1372)

**ਜਮਫੰਧ** ----- ਜਮਾਂ ਦੀ ਫਾਹੀ

"ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ **ਜਮਫੰਧ** ਪਰੇ।"

– ਆਸਾ **ਧੰਨਾ**, ੧, ੨:੧ (487)

**ਹੋਰ ਰੂਪ:**

**ਜਮਫੰਧੁ** –
"ਓਹ ਬੇਰਾ ਨਹ ਬੂਝੀਐ ਜਉ ਆਇ ਪਰੈ **ਜਮਫੰਧੁ**।"

– ਗਉ **੫**, ਬਾਅ ੧੯:੪ (254)

**ਜਮਫਾਸਾ** ---- ਮੌਤ/ਜਮ ਦੀ ਫਾਂਸੀ ਭਾਵ ਜਨਮ ਮਰਨ ਦਾ ਚੱਕਰ
"ਤੁਮਰੇ ਭਜਨ ਕਟਹਿ ਜਮਫਾਂਸਾ।"

– ਸੋਰ **ਰਵਿ**, ਪ, ਪ:੧ (659)

**ਹੋਰ ਰੂਪ:**

**ਜਮਫਾਸੀ** –
"ਕਟੀਐ **ਜਮਫਾਸੀ** ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ।"

– ਸੂਹੀ **੫**, ਛੰਤ ੬, ੨:੩ (781)

**ਜਮਬੰਧ** ----- ਜਮਾਂ ਦਾ ਬੰਧਨ/ਪਕੜ, ਜਮਾਂ ਦੀ ਫਾਹੀ
"ਮੇਰੇ ਮਨ ਨਾਮਿ ਲਏ **ਜਮਬੰਧ** ਤੇ ਛੂਟਹਿ ਸਰਬ ਸੁਖਾ ਸੁਖ ਪਾਈਐ।"

– ਗਉ **੫**, ੧੫੩*, ੨:੧ (213)

**ਜਮਭਉ** ---- ਜਮਾਂ ਦਾ ਭੈ/ਡਰ
"ਸਾਧ ਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ **ਜਮਭਉ** ਭਾਗਾ।"

– ਸੋਰ **੧**, ੧੦, ੫:੧ (598)

**ਜਮਮਗਿ** ---- ਜਮਾਂ ਵੱਲ ਨੂੰ ਜਾਂਦਾ ਰਾਹ
"ਮਨਮੁਖ ਜਮਮਗਿ ਪਾਈਅਨਿ੍ ਜਿਨ੍ ਦੂਜਾ ਭਾਉ ਪਿਆਰਾ।"

– ਗੂਜ **੩**, ਵਾਰ ੧੨:੩ (513)

**ਜਮਰਾ** ----- ਵਿਚਾਰਾ/ਨਿਮਾਣਾ ਜਿਹਾ ਜਮ
"ਸੁ੍ਪਨੀ ਜੀਤੀ ਕਹਾ ਕਰੈ **ਜਮਰਾ**।"

– ਆਸਾ **ਕਬ,** ੧੯, ੩:੨ (480)

**ਜਮਰਾਉ** ---- ਜਮਾਂ ਦਾ ਰਾਜਾ, ਧਰਮਰਾਜ
"ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ **ਜਮਰਾਉ** ਹਸੈ।"

– ਸਿਰੀ **ਕਬ**, ੧, ੧:੨ (92)

**ਜਮਰਾਜੇ** ---- ਧਰਮਰਾਜ
"**ਜਮਰਾਜੇ** ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ।"

– ਆਸਾ **੧**, ਪਟੀ ੫:੨ (432)

**ਹੋਰ ਰੂਪ:**

**ਜਮਰਾਜੈ** –
"**ਜਮਰਾਜੈ** ਨਿਤ ਨਿਤ ਮਨਮੁਖ ਹੇਰਿਆ।"

– ਮਾਝ **੧**, ਵਾਰ ੧੧:੪ (143)

**ਜਮਾ** ------ ਜਮਾਂ ਦਾ
"ਤਾ ਕੈ ਕਛੂ ਨਾਹੀ ਡਰੁ **ਜਮਾ**।"
- ਗਉ **੫**, ੧੦੩, ੩:੨ (186)

**ਜਮਾਇ** ----- ਉਪਜਾਏ ਭਾਵ ਇਕਠੇ ਕੀਤੇ; ਹੋਰ ਵੇਖੋ "ਜਮਾਵੈ"
"ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ **ਜਮਾਇ** ਜੀਉ।"
- ਸਿਰੀ **੫**, ਅਸ ੨੯, ੨:੩ (73)

**ਹੋਰ ਰੂਪ:**

**ਜੰਮਾਇ** –
"ਮਨੁ ਕਿਰਸਾਣੁ ਹਰਿ ਰਿਦੈ **ਜੰਮਾਇ** ਲੈ ਇਉ ਪਾਵਸਿ ਪਦੁ ਨਿਰਬਾਣੀ।"
- ਸਿਰੀ **੧**, ੨੬, ੧:੨ (23)

**ਜਮਾਇਓ** –
"ਸਤਹੁ ਖੇਤੁ **ਜਮਾਇਓ** ਸਤਹੁ ਛਾਵਾਣੁ।"
- ਰਾਮ **ਬਸ**, ਵਾਰ ੬:੮ (968)

**ਜਮਾਇਆ** –
"ਸਭੁ ਕੋ ਬੀਜੇ ਆਪਣੇ ਭਲੇ ਨੋ ਹਰਿ ਭਾਵੈ ਸੋ ਖੇਤੁ **ਜਮਾਇਆ**।"
- ਗਉ **੪**, ਵਾਰ ੯ਸ, **੪**, ੧:੩ (304)

**ਜਮਾਈ** –
"ਨਾਨਕ ਗੁਰਮੁਖਿ ਹਿਰਦੈ ਰਾਮ ਨਾਮੁ ਲੇਹੁ **ਜਮਾਈ**।"
- ਭੈਰ **੩**, ੧੦, ੪:੨ (1130)

**ਜਮਾਏ** –
"ਗੁਰਮੁਖਿ ਖੇਤੀ ਹਰਿ ਅੰਤਰਿ ਬੀਜੀਐ ਹਰਿ ਲੀਜੈ ਸਰੀਰਿ **ਜਮਾਏ** ਰਾਮ।"
- ਵਡ **੩**, ਛੰਤ ੨, ੨:੧ (568)

**ਜਮਾਣੀ** ----- ਜਮਾਂ ਦੀ
"ਤਨੁ ਮਨੁ ਦਿਤਾ ਭਵਜਲੁ ਜਿਤਾ ਚੂਕੀ ਕਾਂਣਿ **ਜਮਾਣੀ**।"
- ਵਡ **੫**, ਛੰਤ ੧, ੧:੩ (576)

**ਜਮਾਤੀ** ----- ਹਮ ਬਰਾਬਰ, ਇਕੋ ਜਮਾਤ ਨਾਲ ਸਬੰਧ ਰਖਣ ਵਾਲਾ
"ਆਈ ਪੰਥੀ ਸਗਲ **ਜਮਾਤੀ** ਮਨਿ ਜੀਤੈ ਜਗੁ ਜੀਤੁ।"
- ਜਪੁ **੧**, ੨੮:੩ (6)

**ਜਮਾਦਿ** ----- ਜਮ ਆਦਿਕ
"ਇਛਸਿ **ਜਮਾਦਿ** ਪਰਾਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ।"
- ਗੂਜ **ਜੈਦੇ,** ੧, ੨:੧ (526)

**ਜਮਾਨੈ** ----- ਜਮਾਂ ਦਾ
"ਤਿਸ ਨਾਰੀ ਕਉ ਦੁਖੁ ਨ **ਜਮਾਨੈ**।"
- ਗਉ **੫**, ੯੯, ੩:੨ (185)

**ਜਮਾਲ** ----- (ਅ. ਜ਼ਮਾਲ) ਸੁੰਦਰਤਾ, ਕੋਮਲ ਸੁੰਦਰਤਾ
"ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ **ਜਮਾਲ**।"

– ਚਉ **੫**, ੯:੨ (1364)
(ਹੇ ਜਮਾਲ, ਜਮਾਲ ਇਕ ਸਿਖ ਦਾ ਨਾਂ ਹੈ, ਸ਼ਬਦਾਰਥ)

**ਜਮਾਵੈ** ----- ਇਕਠੇ ਕਰੇ
"ਹਉਮੈ ਕਰੈ ਕਰਾਵੈ ਹਉਮੈ ਪਾਪ ਕੋਇਲੇ ਆਨਿ **ਜਮਾਵੈਗੋ**।"
– ਕਾਨ **੪**, ਅਸ ੫, ੬:੧ (1311)

**ਜਮਿ** ------ (1) ਯਮ, ਜਮ
"ਜਾ **ਜਮਿ** ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ।"
– ਸਿਰੀ **੧**, ਪਹ ੧, ੪:੨ (75)
(2) ਜੰਮਦਾ
"ਢੇਰੀ ਜਾਮੈ **ਜਮਿ** ਮਰੈ ਗਰਭ ਜੋਨਿ ਦੁਖ ਪਾਇ।" (ਜੰਮਦਾ ਮਰਦਾ)
– ਗਉ **੫**, ਬਾਅ ੩੦:੫ (256)
"ਤੁਧਹੁ ਭੁਲੇ ਸਿ **ਜਮਿ ਜਮਿ** ਮਰਦੇ ਤਿਨ ਕਦੇ ਨ ਚੁਕਨਿ ਹਾਵੇ।"
– ਰਾਮ **੫**, ਵਾਰ ੯ ਸ, **੫**, ੧:੨ (961)

**ਜਮਿਓ** ----- ਉਗਿਆ
"ਬਿਰਖੁ **ਜਮਿਓ** ਹੈ ਪਾਰਜਾਤ।"
– ਬਸੰ **੫**, ੧, ੪:੧ (1180)

**ਜੰਮਿਆ** ---- (1) ਪੈਦਾ ਹੋਇਆ, ਜਨਮਿਆ
"ਆਸਾ ਅੰਦਰਿ **ਜੰਮਿਆ** ਆਸਾ ਰਸ ਕਸ ਖਾਇ।"
– ਸਿਰੀ **੧**, ਅਸ ੧੩, ੭:੧ (61)
(2) ਉਗਿਆ
"ਖੇਤਿ ਮੇਰੈ **ਜੰਮਿਆ** ਨਿਖੁਟਿ ਨ ਕਬਹੂ ਜਾਇ।"
– ਮਾਰੂ **੫**, ੧੩, ੩:੨ (1002)

**ਜੰਮਿਹਿ** ----- ਜਮ (ਯਮ) ਉਤੇ
"ਅਗਮ ਨਿਗਮ ਉਧਰਣ ਜਰਾ **ਜੰਮਿਹਿ** ਆਰੋਅਹ।" (ਜਮ ਉਤੇ ਸੁਆਰ ਹੋ)
– ਸਵ **੪**, ਸਲ ੨:੪ (1406)

**ਜੰਮੀ** ------ ਉੱਗੀ
"ਖੇਤੀ **ਜੰਮੀ** ਅਗਲੀ ਮਨੂਆ ਰਜਾ ਸਹਜਿ ਸੁਭਾਇ।"
– ਸਿਰੀ **੩**, ੫੫, ੨:੨ (35)

**ਜੰਮੀਐ** ----- ਜਨਮ ਲਈਦਾ ਹੈ, ਜਨਮੀਦਾ ਹੈ
"ਭੰਡਿ **ਜੰਮੀਐ** ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ।"
– ਆਸਾ **੧**, ਵਾਰ ੧੯ਸ, **੧**, ੨:੧ (473)

**ਜਮੁ** ------- ਯਮ, ਕਾਲ, ਮੌਤ
"ਭਰਮੇ ਭੂਲਾ ਦੁਖੁ ਘਣੋ **ਜਮੁ** ਮਾਰਿ ਕਰੈ ਖੁਲਹਾਨੁ।"
– ਸਿਰੀ **੧**, ੧੯, ੩:੨ (21)
"ਗੁਰਮਤੀ **ਜਮੁ** ਜੋਹਿ ਨ ਸਾਕੈ ਸਾਚੈ ਨਾਮਿ ਸਮਾਇਆ।"
– ਸਿਰੀ **੪**, ਵਾਰ ੧੧ਸ, **੩**, ੨:੪ (87)

**ਜਮੁਨ** ------ (1) ਸਜੀ ਸੁਰ ਯੋਗ ਮਨ ਅਨੁਸਾਰ ਪਿੰਗਲਾ ਨਾਂੜੀ ਵਿਚ ਚਲਦਾ ਸੁਰ
"ਉਲਟੀ ਗੰਗਾ **ਜਮੁਨ** ਮਿਲਾਵਉ।"
- ਗਉ **ਕਬ,** ੧੮, ੩:੧ (327)

(2) ਜਮਨਾ ਨਦੀ ਜਿਸ ਦੀ ਗਿਣਤੀ ਤ੍ਰਿਵੇਣੀ ਵਿਚ ਹੈ
"ਦੁਤੀਆ **ਜਮੁਨ** ਗਏ ਗੁਰਿ ਹਰਿ ਹਰਿ ਜਪਨੁ ਕੀਆ।"
- ਤੁਖਾ **੪**, ਛੰਤ ੪, ੪:੧੬ (1116)

"ਗੰਗ **ਜਮੁਨ** ਜਉ ਉਲਟੀ ਬਹੈ।"
- ਭੈਰ **ਨਾਮ**, ੧੦, ੧੩:੧ (1166)

**ਹੋਰ ਰੂਪ:**

**ਜਮੁਨਾ** -
"ਗੰਗਾ **ਜਮੁਨਾ** ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ।"
- ਮਲਾ **੪**, ੨, ੧:੧ (1263)

**ਜਮੂਆ** ----- ਵਿਚਾਰਾ/ਨਿਗੁਣਾ ਯਮ
"**ਜਮੂਆ** ਨ ਜੋਹੈ ਹਰਿ ਕੀ ਸਰਣਾਈ।"
- ਗਉ **੩**, ਅਸ ੫, ੫:੧ (231)

**ਜੰਮੇ** ------- (1) ਜਨਮੇ, ਜਨਮ ਲਿਆ
"ਖਤਿਅਹੁ **ਜੰਮੇ** ਖਤੇ ਕਰਨਿ ਤ ਖਤਿਆ ਵਿਚਿ ਪਾਹਿ।"
- ਮਾਝ **੧**, ਵਾਰ ੨੪ਸ, **੧**, ੧:੧ (149)

**ਜਮੈ** ------- (1) ਉਗੇ, ਪੈਦਾ ਹੋਏ
"ਗੁਰਮੁਖਿ ਬੀਜੇ ਸਚੁ **ਜਮੈ** ਸਚੁ ਨਾਮੁ ਵਾਪਾਰੁ।
- ਆਸਾ **੩**, ਅਸ ੩੪, ੩:੧ (428)

(2) ਜਮ ਦੇ ਨਾਲ
"ਮੁਨਿ ਜੋਗੀ ਦਿਗੰਬਰਾ **ਜਮੈ** ਸਣੁ ਜਾਸੀ।"
- ਮਾਰੂ **੫**, ਵਾਰ ੧੮:੬ (1100)

"**ਜਮੈ** ਕਾਲੈ ਤੇ ਛੁਟੈ ਸੋਇ।"
- ਭੈਰ **੩**, ੨, ੫:੨ (1128)

**ਜੰਮੈ** ------- (1) ਜਨਮੇ, ਜਨਮ ਲਿਆ
"ਸੋ ਨਰੁ **ਜੰਮੈ** ਨਾ ਮਰੈ ਨਾ ਆਵੈ ਨਾ ਜਾਇ।"
- ਸਿਰੀ **੧**, ੧੪, ੪:੨ (19)

(2) ਉਗੇ, ਸਫੁਟਿਤ ਹੋਏ
"ਕੁਰੁਤਾ ਬੀਜੁ ਬੀਜੇ ਨਹੀਂ **ਜੰਮੈ** ਸਭੁ ਲਾਹਾ ਮੂਲੁ ਗਵਾਇਦਾ।"
- ਮਾਰੂ **੫**, ਸੋਲ ੫, ੫:੩ (1075)

**ਜਯ** ------- ਜੈ, ਸੋਭਾ, ਜਸ; ਜਿਤ, ਫਤਹਿ (ਮਹਾਨਕੋਸ਼)
"ਸ੍ਰੀ ਗੁਰ ਰਾਮਦਾਸ ਜਯੋ ਜਯ **ਜਗ** ਮਹਿ ਤੈ ਹਰਿ ਪਰਮਪਦੁ ਪ੍ਰਾਇਯਉ।"
- ਸਵ **੪**, ਬਲ ੧:੭ (1405)

**ਜਯਦੇਵ** ---- ਕਨੌਂਜ ਨਿਵਾਸੀ ਭੋਜਦੇਵ ਬ੍ਰਾਹਮਣ ਦਾ ਪੁੱਤਰ, ਮੂਲ ਰੂਪ ਵਿਚ ਵੈਸ਼ਨਵ ਤੇ ਕ੍ਰਿਸ਼ਨ ਉਪਾਸ਼ਕ ਸੀ, ਤਤਵੇਤਾ ਸਾਧੂਆਂ ਦੀ ਸੰਗਤ ਕਾਰਨ ਪ੍ਰਭੂ ਭਗਤ ਹੋਇਆ, ਅਧਿਕ ਸਮਾਂ ਬੰਗਾਲ ਵਿਚ ਹੀ ਗੁਜਾਰਿਆ ਗੀਤ ਗੋਵਿੰਦ ਇਸ ਦੀ ਪ੍ਰਸਿੱਧ ਰਚਨਾ ਹੈ, ਇਸ ਦੇ ਦੋ ਸ਼ਬਦ ਰਾਗ ਗੂਜਰੀ ਤੇ ਮਾਰੂ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਹੋਰ ਵੇਖੋ 'ਜੈਦੇਵ'

"ਅੰਬਰੀਕੁ **ਜਯਦੇਵ** ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ।"

– ਸਵ **੪**, ਬਲ ੩:੨ (1405)

**ਜਯੋ** ------- ਜੈ ਹੋਵੇ, ਜਸ/ਵਡਿਆਈ ਹੋਵੇ

"ਸ੍ਰੀ ਗੁਰੂ ਰਾਮਦਾਸ **ਜਯੋ** ਜਯ ਜਗ ਮਹਿ ਤੈ ਹਰਿ ਪਰਮਪਦੁ ਪਾਇਯਉ।"

– ਸਵ **੪**, ਬਲ ੧:੭ (1405)

**ਜਰ** ------- ਦੌਲਤ, ਧਨ

"ਪਰੰਦਏ ਨ ਗਿਰਾਹ **ਜਰ**।"

– ਮਾਝ **੧**, ਵਾਰ ੧੩ਸ, **੧**, ੬:੧ (144)

**ਜਰਉ** ------ ਸੜ ਰਹੀ ਹਾਂ

"ਸਖੀ ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ **ਜਰਉ** ਰੇ।"

– ਆਸਾ **ਕਬ**, ੨੫, ੧:੨ (482)

(2) ਜਰਾਂ, ਸਹਾਰਾ

"ਧਰਤ ਧਿਆਨੁ ਗਿਆਨੁ ਸਸਤ੍ਰਗਿਆ ਅਜਰ ਪਦੁ ਕੈਸੇ **ਜਰਉ**।"

– ਕਲਿ **੫**, ੬, ੧*:੨ (1322)

**ਜਰਹੁ** ------ ਸਾੜੋ

"ਤਸਕਰ ਪੰਚ ਨਿਵਾਰਹੁ ਠਾਕੁਰ ਸਗਲੋ ਭਰਮਾ ਹੋਮਿ **ਜਰਹੁ**।"

– ਬਿਲਾ **੫**, ੧੧੯, ੧:੨ (828)

**ਜਰੰਗਾ** ----- ਸੜਦੇ ਹਨ

"ਕਾਮ ਕ੍ਰੋਧ ਅਤਿ ਤ੍ਰਿਸਨ **ਜਰੰਗਾ**।"

– ਕਾਨ **੫**, ੩੬, ੨:੩ (1305)

**ਜਰਜਰਾ** ---- (ਸੰ. *जर्जरित*) ਖਸਤਾ, ਜੀਰਣ, ਬਹੁਤ ਪੁਰਾਣਾ

"ਕਬੀਰ ਬੇੜਾ **ਜਰਜਰਾ** ਫੂਟੇ ਛੇਂਕ ਹਜਾਰ।"

– ਸਲੋ **ਕਬ,** ੩੫:੧ (1366)

**ਜਰਣੀ** ----- ਬੁਢਾਪਾ

"ਆਸ ਅਪਾਰ ਦਿਨਸ ਗਣਿ ਰਾਖੇ ਗ੍ਰਸਤ ਜਾਤ ਬਲੁ **ਜਰਣੀ**।"

– ਸਾਰ **੫**, ੭੭, ੧:੨ (1219)

**ਜਰਣੇ** ------ ਸਹਾਰਿਆ ਹੈ

"ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ **ਜਰਣੇ**।"

– ਗਉ **੫,** ਵਾਰ ੯ :੩ (320)

**ਜਰਤ** ------ ਸਹਾਰਣਾ, ਬਰਦਾਸ਼ਤ ਕਰਨਾ, ਝਲਣਾ

"ਸੁਖਦਾਈ ਪੂਰਨ ਪ੍ਰਭੁ ਕਰਤਾ ਮੇਰੀ ਬਹੁਤੁ ਇਆਨਪ **ਜਰਤ**।"

– ਦੇਵ **੫**, ੩, ੨:੧ (529)

**ਜਰਤਾ** ------ ਸੜਦਾ

"ਇਹੁ ਜਗੁ **ਜਰਤਾ** ਦੇਖਿ ਕੈ ਭਇਓ ਕਬੀਰੁ ਉਦਾਸੁ।"

– ਸਲੋ **ਕਬ**, ੩੬:੨ (1366)

**ਹੋਰ ਰੂਪ:**

**ਜਰਤੇ** –

"ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ **ਜਰਤੇ**।"

– ਮਲਾ **੫**, ੪, ੩:੧ (1267)

**ਜਰਦਰੂਬਾਨੀ** – (ਫਾ. ਜ਼ਰਦਰੂ) ਪੀਲੇ ਰੰਗੇ ਮੂੰਹ ਵਾਲਾ (ਬਾਨੀ–ਰੰਗਤ, ਵੰਨ)

"ਦਿਲ ਖਲਹਲੁ ਜਾ ਕੈ **ਜਰਦਰੂਬਾਨੀ**।"

– ਭੈਰ **ਕਬ**, ੧੫, ੩:੧ (1161)

**ਜਰਨ** ------- ਸਹਾਰਦੇ ਹਨ

"ਜਾ ਕਉ ਭਇਓ ਕ੍ਰਿਪਾਲੁ ਬੀਠੁਲਾ ਤਿਨਿ  ਹਰਿ ਹਰਿ ਅਜਰ **ਜਰਨ**।"

– ਸਾਰ **੫**, ੧੩, ੩:੨ (1206)

**ਹੋਰ ਰੂਪ:**

**ਜਰਨਾ** –

"ਆਪਨ ਬਿਭਉ ਆਪ ਹੀ **ਜਰਨਾ**।"

– ਬਿਲਾ **੫**, ੭, ੧*:੨ (803)

**ਜਰਮ** ------- ਉਤਪਤਿ ਜਨਮ

"**ਜਰਮ** ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ।"

– ਸਵ **੪**, ਗਯੰ ੯:੩ (1403)

**ਜਰਵਾਣਾ** ---- (1) ਬਲਵਾਨ, ਜ਼ਾਲਮ

"ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ ਜਰੁ **ਜਰਵਾਣਾ** ਕੰਨਿ।"

– ਸਿਰੀ **੪**, ਪਹ ੨, ੫:੧ (76)

"ਜਰੁ ਜਰਵਾਣਾ ਕੰਨ੍ਹਿ ਚੜਿਆ ਨਚਸੀ।"

– ਮਲਾ **੧**, ਵਾਰ ੨੬:੪ (1290)

(2) ਜਰਾ ਦਾ ਵਰਣ (ਰੰਗ) ਬੁਢੇਪੇ ਦਾ ਰੰਗ, ਚਿਟੇ ਵਾਲ

"ਜੇ **ਜਰਵਾਣਾ** ਪਰਹਰੈ ਜਰੁ ਵੇਸ ਕਰੇਦੀ ਆਈਐ।"

– ਆਸਾ **੧**, ਵਾਰ ੫:੪ (465)

('ਦਰਪਣ' 'ਜਰਵਾਣਾ' ਦੇ ਅਰਥ 'ਬਲਵਾਲਾ ਬੁਢਾਪਾ' ਉਹ ਬੁਢਾਪਾ ਜੋ ਟਾਲਿਆ ਨਾ ਜਾ ਸਕੇ ਕਰਦੇ ਹਨ।)

**ਜਰਾ** ------- (1) ਬੁਢਾਪਾ

"ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ **ਜਰਾ**।"

– ਸਿਰੀ **੫**, ੭੬, ੪:੩ (44)

(2) ਬਰਦਾਸ਼ਤ ਕੀਤਾ

"ਅਪਿਉ ਪੀਓ ਗਤੁ ਥੀਓ ਭਰਮਾ ਕਹੁ ਨਾਨਕ ਅਜਰੁ **ਜਰਾ**।"

- ਜੈਤ **੫**, ੬, ੨:੨ (701)

**ਜਰਾਇ** ----- ਜਲਾ/ਸਾੜ ਕੇ

"ਭਰਮੁ **ਜਰਾਇ** ਚਰਾਈ ਬਿਭੂਤਾ ਪੰਥਿ ਏਕੁ ਕਰਿ ਪੇਖਿਆ।"

- ਗਉ **੫**, ੧੩੨*, ੩:੧ (208)

**ਜਰਾਏ** ----- ਜਰਨ ਦੀ ਸਮਰਥਾ

"ਜਿਸਹਿ **ਜਰਾਏ** ਆਪਿ ਸੋਈ ਅਜਰੁ ਜਰੈ।"

- ਰਾਮ **੫**, ਵਾਰ ੩:੭ (958)

**ਜਰਾਸੰਧਿ** ---- ਸ੍ਰੀ ਕ੍ਰਿਸਨ ਜੀ ਵਲੋਂ ਮਾਰਿਆ ਗਿਆ ਇਕ ਦੈਂਤ

"**ਜਰਾਸੰਧਿ** ਕਾਲਜਮੁਨ ਸੰਘਾਰੇ।"

- ਗਉ **੧**, ਅਸ ੯, ੭:੧ (224)

**ਜਰਾਧਿ** ----- ਜਰਾ (ਬੁਢਾਪੇ) ਆਧਿ ਦਾ ਰੋਗ, ਬੁਢਾਪੇ ਦਾ ਰੋਗ

"ਨ ਦਨੋਤਿ ਜਸਮਰਣੇਨ ਜਨਮ **ਜਰਾਧਿ** ਮਰਣ ਭਇਅੰ।"

- ਗੂਜ **ਜੈਦੇ**, ੧, ੧*:੩ (526)

**ਜਰਾਵਤ** ---- ਜਲਾਉਂਦਾ, ਬਾਲਦਾ

"ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ **ਜਰਾਵਤ** ਹੇ।"

- ਬਿਲਾ **੫**, ੮੮, ੨:੧ (821)

**ਜਰਾਵੈ** ----- ਸਾੜੇ, ਜਲਾਵੈ

"ਜਜਾ ਜਉ ਤਨ ਜੀਵਤ **ਜਰਾਵੈ**।"

- ਗਉ **ਕਬ**, ਬਾਅ ੧੪:੧ (340)

**ਜਰਿ** ------ (1) ਸੜ

"ਰਾਮ ਜਪਤ ਤਨੁ **ਜਰਿ** ਕੀ ਨ ਜਾਇ।" (ਸਰੀਰ ਕਿਵੇਂ ਸੜ ਸਕਦਾ ਹੈ)

- ਗਉ **ਕਬ** ੩੩, ੧*:੧ (329)

(2) ਬਰਦਾਸ਼ਤ ਕਰਨਾ, ਝਲਣਾ

"ਮਾਣੁ ਮਹਤਾ ਤੇਜੁ ਆਪਣਾ ਆਪਿ **ਜਰਿ**।"

- ਰਾਮ **੫**, ਵਾਰ ੧੮:੬ (965)

(3) ਬੁਢਾਪਾ

"ਨੈਨੀ ਦ੍ਰਿਸਟਿ ਨਹੀ ਤਨੁ ਹੀਨਾ **ਜਰਿ** ਜੀਤਿਆ ਸਿਰਿ ਕਾਲੋ।"

- ਭੈਰ **੧**, ੩, ੧:੧ (1125)

**ਜਰਿਓ** ----- (1) ਸੜਿਆ

"ਪਾਵਕ **ਜਰਿਓ** ਨ ਜਾਤ ਰਹਿਓ ਜਨ ਧੂਰਿ ਲਗਿ।"

- ਸਮੁ **੫**, ੧੦*:੩ (1389)

(2) ਬਰਦਾਸ਼ਤ ਕਰਨਾ, ਝਲਣਾ

"ਗੁਰ ਗਮ ਪ੍ਰਮਾਣਿ ਅਜਰੁ **ਜਰਿਓ** ਸਰਿ ਸੰਤੋਖ ਸਮਾਇਓ।"

- ਸਵ **੫**, ਕਲ ੮:੫ (1408)

**ਹੋਰ ਰੂਪ:**

**ਜਰਿਆ** –
"ਕਹੁ ਨਾਨਕ ਅਜਰੁ ਜਿਨਿ **ਜਰਿਆ** ਤਿਸ ਹੀ ਕਉ ਬਨਿ ਆਵਤ।"
– ਸਾਰ **੫**, ੯, ੪:੨ (1205)
"ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ **ਜਰਿਆ**।" (ਤਿੰਨੇ ਤਲੀਆਂ ਭਾਵ ਤਿੰਨੇ ਢੁਕਦੀਆਂ ਹਨ)
(ਤਿੰਨਾਂ ਲੋਕਾਂ ਦਾ ਭਾਰ ਸਹਾਰਿਆ ਹੋਇਆ ਹੈ– 'ਨਿਰਣੈ'
ਤਿੰਨੇ ਤਾਪ ਸਾੜ ਦਿਤੇ ਹਨ – 'ਦਰਪਣ'
– ਗੂਜ **ਨਾਮ**, ੨, ੩:੨ (525)

**ਜਰੀ** ------ (1) ਸੜੀ
"ਲਕਰੀ ਬਿਖਰਿ **ਜਰੀ** ਮੰਝ ਭਾਰਿ।"
– ਰਾਮ **੧**, ੧੧, ੨:੪ (879)
(2) ਝਲਣਾ, ਸਹਾਰਨਾ
"ਬਰਧਮਾਨ ਹੋਵਤ ਦਿਨ, ਪ੍ਰਤਿ ਨਿਤ ਆਵਤ ਨਿਕਟਿ ਬਿਖੰਮ **ਜਰੀ**।"
– ਸਮੁ **੫**, ੩*:੪ (1387)

**ਹੋਰ ਰੂਪ:**

**ਜਰੀਆ** –
"ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ **ਜਰੀਆ**।" (ਝਲੀਦੀ ਹੈ)
– ਆਸਾ **੪**, ਛੰਤ ੧੫, ੨:੨ (449)

**ਜਰੀਆ** ---- (1) ਝਲਦਾ, ਵੇਖੋ 'ਜਰੀ' (2)
(2) ਬੁਢਾਪਾ
"ਨਹ ਮਰੀਆ ਨਹ **ਜਰੀਆ**।"
– ਸੂਹੀ **੫**, ੪੪, ੧:੫ (746)
(3) ਸੜਨਾ
"ਅਨਿਤ ਬਿਉਹਾਰ ਅਚਾਰ ਬਿਧਿ ਹੀਨਤ ਮਮ ਮਦ ਮਾਤ ਕੋਪ **ਜਰੀਆ**।"
– ਕਾਨ **੫**, ੩੦, ੨:੧ (1303)

**ਹੋਰ ਰੂਪ:**

**ਜਰੀਐ** –
"ਜਬ **ਜਰੀਐ** ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ।" (ਸੜੀਦਾ ਹੈ)
– ਸੋਰ **ਕਬ**, ੨, ੧:੧ (654)

**ਜਰੀਨਾ** ----- ਦੌਲਤ (ਸ਼ਬਦਾਰਥ); ਸੋਨੇ ਦੀ ਮੋਹਰ, ਅਸ਼ਰਫੀ (ਮਹਾਨਕੋਸ਼)
"ਤੁਮਹਿ ਖਜੀਨਾ ਤੁਮਹਿ **ਜਰੀਨਾ** ਤੁਮ ਹੀ ਮਾਣਿਕ ਲਾਲਾ।"
– ਸਾਰ **੫**, ੫੬, ੨:੧ (1215)

**ਜਰੁ** ------- (1) ਬੁਢੇਪਾ
"ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ **ਜਰੁ** ਜਰਵਾਣਾ ਕੰਨਿ।"
– ਸਿਰੀ **੧**, ਪਹ ੨, ੫:੧ (76)
(2) ਦੌਲਤ, ਧਨ
"ਏਕ ਘੜੀ ਮਹਿ ਥਾਪਿ ਉਥਾਪੇ **ਜਰੁ** ਵੰਡਿ ਦੇਵੈ ਭਾਂਈ।"

– ਆਸਾ **੧**, ਅਸ ੧੨, ੧*:੨ (417)

**ਜਰੂਆ** ----- ਬੁਢੇਪਾ
"ਜੋਬਨੁ ਘਟੈ **ਜਰੂਆ** ਜਿਣੈ ਵਣਜਾਰਿਆ ਮਿਤ੍ਰਾ ਆਵ ਘਟੈ ਦਿਨੁ ਜਾਇ।"
– ਸਿਰੀ **੧**, ਪਹ ੨, ੩:੨ (75)

**ਜਰੂਰਤਿ** ---- (1) ਲੋੜਵੰਦੇ ਹੋ ਕੇ
"ਕਾਹੂ ਬਿਹਾਵੈ ਸੇਵਾ **ਜਰੂਰਤਿ**।"
– ਰਾਮ **੫**, ਅਸ ੩, ੭:੨ (914)

(2) (ਅ ਜਰੂਰਤ) ਆਵਸ਼ਕਤਾ, ਲੋੜ
"ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ **ਜਰੂਰਤਿ**।"
– ਸਾਰ **੪**, ਵਾਰ ੨੦ਸ, **੨**, ੨:੧ (1245)

**ਜਰੇ** ------- (1) ਸੜਦੇ
"ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ **ਜਰੇ**।"
– ਮਾਝ **੫**, ਬਾਰਾ ੧੪:੪ (136)

"ਬਿਨੁ ਗੁਰ ਬਾਦਿ ਜੀਵਣੁ ਹੋਰੁ ਮਰਣਾ ਬਿਨੁ ਗੁਰ ਸਬਦੈ ਜਨਮੁ **ਜਰੇ**।" (ਸੜਦਾ ਭਾਵ ਜਾਇਆ ਜਾਂਦਾ ਹੈ)
– ਮਾਰੂ **੧**, ਅਸ ੮, ੯:੨ (1014)

**ਹੋਰ ਰੂਪ:**

**ਜਰੈ** –
"ਕਾ ਕੋ **ਜਰੈ** ਕਾਹਿ ਹੋਇ ਹਾਨਿ।"
– ਗਉ **ਕਬ,** ੩੩, ੨:੧ (329)

(2) ਜੜੇ, ਲਗੇ
"ਭ੍ਰਮਤ ਬਿਆਪਤ **ਜਰੇ** ਕਿਵਾਰਾ।"
– ਸੂਹੀ **੫**, ਅਸ ੧, ੪:੧ (759)

(3) ਬਲੇ, ਜਲੇ
"ਚੰਦੁ ਸੂਰਜੁ ਦੁਇ **ਜਰੇ** ਚਰਾਗਾ ਚਹੁ ਕੁੰਟ ਭੀਤਰਿ ਰਾਖੇ।"
– ਰਾਮ **੫**, ੭, ੩:੧ (884)

**ਜਰੈ** ------- (1) ਸੜੇ, ਵੇਖੋ 'ਜਰੇ' (1)
"ਏਹੁ ਸੰਸਾਰੁ ਤਿਸੈ ਕੀ ਕੋਠੀ ਜੋ ਪੈਸੈ ਸੋ ਗਰਬਿ **ਜਰੈ**।" (ਸੜਦਾ ਹੈ)
– ਮਾਰੂ **੧**, ਅਸ ੧੧, ੬:੨ (1016)

(2) ਸਹਾਰਦਾ ਹੈ, ਬਰਦਾਸ਼ਤ ਕਰਦਾ ਹੈ
"ਜਿਸਹਿ ਜਰਾਏ ਆਪਿ ਸੋਈ ਅਜਰੁ **ਜਰੈ**।"
– ਰਾਮ **੫**, ਵਾਰ ੩:੭ (958)

**ਜਲ** ------- (1) ਪਾਣੀ)
"**ਜਲ** ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ।"
– ਸਿਰੀ **੧**, ੧੫, ੩:੨ (19)

"ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ **ਜਲ** ਕਮਲੇਹਿ।"
– ਸਿਰੀ **੧**, ਅਸ ੧੧, ੧:੧ (59)

"ਜਹਾ ਜਾਈਐ ਤਹ **ਜਲ** ਪਖਾਨ।" (ਭਾਵ ਤੀਰਥ)

- ਬਸੰ **ਰਾਮਾ**, ੧, ੨:੧ (1195)

**ਹੋਰ ਰੂਪ:**

**ਜਲੰ** –

"ਤਿਅਕਤ **ਜਲੰ** ਨਹ ਜੀਵ ਮੀਨੰ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ।"

- ਜੈਤ **੫**, ਵਾਰ ੧੨ਸ, **੫**, ੧:੧ (708)

(2) ਸ਼ਮੁੰਦਰੀ ਭਾਗ

"**ਜਲ** ਥਲ ਮਹੀਅਲ ਸਭਿ ਤ੍ਰਿਪਤਾਣੇ ਸਾਧੂ ਚਰਨ ਪਖਾਲੀ ਜੀਉ।"

- ਮਾਝ **੫**, ੩੯, ੩:੩ (106)

"ਫਿਰਦੀ ਫਿਰਦੀ ਦਹ ਦਿਸਾ **ਜਲ** ਪਰਬਤ ਬਨਰਾਇ।"

- ਗਉ **੫**, ਵਾਰ ੧੭ਸ **੫**, ੨:੧ (322)

"**ਜਲ** ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ।"

- ਸਾਰ **ਕਬ**, ੨, ੨:੧ (1252)

(3) ਸਮੁੰਦਰ (ਭਾਵ)

"**ਜਲ** ਭੀਤਰਿ ਕੁੰਭ ਸਮਾਨਿਆ।"

- ਸੋਰ **ਨਾਮ**, ੩, ੩:੧ (657)

"ਘਣ ਉਨਵਿ ਵੁਠੇ **ਜਲ** ਥਲ ਪੂਰਿਆ ਮਕਰੰਦ ਜੀਉ।"

- ਰਾਮ **੫**, ਰੁਤੀ, ੪:੨ (928)

(4) ਭਾਵ ਹਰੀ, ਪੈਦਾ ਕਰ ਪ੍ਰਫੁਲਤ ਕਰਨ ਵਾਲੀ ਸ਼ਕਤੀ ਵੇਖੋ 'ਜਲੁ (5)

"ਨਾਨਕ ਇਹੁ ਜਗਤੁ ਸਭੁ ਜਲੁ ਹੈ **ਜਲ** ਹੀ ਤੇ ਸਭ ਹੋਇ।"

- ਮਲਾ **੧**, ਵਾਰ ੧੧ਸ, **੩**, ੨:੪ (1283)

**ਜਲਉ** ------ ਸੜਨ, ਸੜ ਜਾਣ

"ਅੰਕੁ **ਜਲਉ** ਤਨੁ ਜਾਲੀਅਉ ਮਨੁ ਧਨੁ ਜਲਿ ਬਲਿ ਜਾਇ।"

- ਸਿਰੀ **੧**, ਅਸ ੨, ੭:੨ (54)

**ਜਲਹਰ** ----- ਬਦਲ, ਜਲ ਲੈ ਜਾਣ ਵਾਲਾ

"ਤਿਨ੍ਹ ਤਰਿਓ ਸਮੁਦ੍ਰੁ ਰੁਦ੍ਰੁ ਖਿਨ ਇਕ ਮਹਿ **ਜਲਹਰ** ਬਿੰਬ ਜੁਗਤਿ ਜਗੁ ਰਚਾ।"

- ਸਵ **੪**, ਗਯੰ ੫:੨ (1402)

**ਹੋਰ ਰੂਪ:**

**ਜਲਹਰੁ** –

"ਸਾਵਣੁ ਆਇਆ ਹੇ ਸਖੀ **ਜਲਹਰੁ** ਬਰਸਨਹਾਰੁ।" (ਬਦਲ)

- ਮਲਾ **੧**, ਵਾਰ ੪ਸ, **੨**, ੨:੧ (1280)

**ਜਲਹਿ** ----- (1) ਸੜਨਾ

"ਗਰਬਿ ਅਟੀਆ ਤ੍ਰਿਸਨਾ **ਜਲਹਿ** ਦੁਖੁ ਪਾਵਹਿ ਦੂਜੈ ਭਾਇ।"

- ਸਿਰੀ **੩**, ੬੧, ੨:੨ (38)

"ਹਰਿ ਸਿਮਰਤ ਤੂ ਨਾ **ਜਲਹਿ** ਮਨਿ ਤਨਿ ਉਰ ਧਾਰਿ।" (ਸੜਦਾ)

- ਜੈਤ **੫**, ਵਾਰ ੨:੩ (706)

(2) ਜਲ (ਪਾਣੀ) ਵਿਚ/ਅੰਦਰ

"ਸਭੁ ਜਗਜੀਵਨੁ ਜਗਿ ਆਪਿ ਹੈ ਨਾਨਕ ਜਲੁ **ਜਲਹਿ** ਸਮਾਇ।"

- ਸਿਰੀ **੪,** ੬੮, ੪:੩ (41)

(3) ਜਲ ਹੀ

"ਜਲ ਮਹਿ ਰਹਉ **ਜਲਹਿ** ਬਿਨੁ ਖੀਨੁ।"

- ਗਉ **ਕਬ,** ੨, ੧:੨ (323)

(4) ਜਲ ਦਾ

"ਜਿਉ ਦੂਧ **ਜਲਹਿ** ਸੰਜੋਗੁ।"

- ਬਿਲਾ **੫,** ਅਸ ੨, ੭:੩ (838)

**ਜਲਹੀਨ** ---- ਪਾਣੀ ਤੋਂ ਬਿਨਾਂ

"ਮੀਨਾ **ਜਲਹੀਨ** ਮੀਨਾ **ਜਲਹੀਨ** ਹੇ ਓਹੁ ਬਿਛੁਰਤ ਮਨ ਤਨ ਖੀਨ ਹੇ ਕਤ ਜੀਵਨੁ ਪ੍ਰਿਅ ਬਿਨੁ ਹੋਤ।"

- ਆਸਾ **੫,** ਛੰਤ ੧੪, ੨:੧ (462)

**ਜਲਹੁ** ------ ਸੜਦਾ ਹੈ

"ਅੰਤ ਕਾਲਿ ਭਜਿ ਜਾਹਿਗੇ ਕਾਹੇ **ਜਲਹੁ** ਕਰੋਧੀ।"

- ਬਿਲਾ **੫,** ੩੬, ੩:੨ (809)

**ਜਲਨਿ** ----- ਸਾੜਾ, ਈਰਖਾ ਤਪਸ਼

"**ਜਲਨਿ** ਬੁਝੀ ਸੀਤਲ ਭਏ ਮਨਿ ਤਨਿ ਉਪਜੀ ਸਾਂਤਿ।"

- ਰਾਮ **੫,** ਰੁਤੀ ੬, ੧ਸ:੧ (929)

**ਜਲਤ** ------ (1) ਸੜਦੇ, ਜਲਦੇ

"ਜੁਗਤਿ ਜਾਨਿ ਨਹੀ ਰਿਦੈ ਨਿਵਾਸੀ **ਜਲਤ** ਜਾਲ ਜਮ ਫੰਧ ਪਰੇ।"

- ਆਸਾ **ਧੰਨਾ** ੧, ੨:੧ (487)

**ਹੋਰ ਰੂਪ:**

**ਜਲੰਤ –**

"ਗਿਰੰਤ ਗਿਰਿ ਪਤਿਤ ਪਾਤਾਲੰ **ਜਲੰਤ** ਦੇ ਦੀਪੵ ਬੇਸ੍ਵਾਂਤਰਹ।"

- ਸਸ **੫,** ੧੭:੧ (1355)

(2) ਸੜਦੇ, ਕ੍ਰਿੜਦੇ, ਦੁਖੀ ਹੁੰਦੇ

"ਪੜਿ ਥਕੇ ਸੰਤੋਖੁ ਨ ਆਇਓ ਅਨਦਿਨੁ **ਜਲਤ** ਵਿਹਾਇ।"

- ਸੋਰ **੪,** ਵਾਰ ੧੨ਸ, **੩,** ੨:੬ (647)

**ਹੋਰ ਰੂਪ:**

**ਜਲੰਤ –**

"ਮਿਤ੍ਰ ਪੁਤ੍ਰ ਕਲਤ੍ਰ ਸੁਰਿ ਰਿਦ ਤੀਨਿ ਤਾਪ **ਜਲੰਤ**।"

- ਗੂਜ **੪,** ੩੦, ੪:੧ (502)

**ਜਲਤਉ** ---- ਸੜ ਰਿਹਾ/ਦੁਖੀ ਹੋ ਰਿਹਾ ਹਾਂ

"ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ **ਜਲਤਉ** ਕਿਰਪਾ ਕੀਜੈ।"

- ਮਲਾ **੫,** ੧੭, ੨:੧ (1270)

**ਜਲਤਰੰਗ** --- ਪਾਣੀ ਦੀਆਂ ਲਹਿਰਾਂ

"**ਜਲਤਰੰਗ** ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ।"

– ਆਸਾ **ਨਾਮ,** ੧, ੨:੧ (485)

**ਜਲਤਾ** ----- ਸੜਦਾ, ਦੁਖੀ ਹੁੰਦਾ

"ਏਹੁ ਜਗੁ **ਜਲਤਾ** ਦੇਖਿ ਕੈ ਭਜਿ ਪਏ ਸਤਿਗੁਰ ਸਰਣਾ।"

– ਸਿਰੀ **੫,** ੨੫, ੬:੧ (70)

"ਦੂਜੈ ਭਾਇ ਬਹੁਤੁ ਦੁਖੁ ਲਾਗਾ **ਜਲਤਾ** ਕਰੇ ਪੁਕਾਰ।"

– ਵਡ **੪,** ਵਾਰ ੨੧ਸ, **੩,** ੨:੨ (594)

"ਜੈਸੇ ਸਕਤਿ ਸੂਰੁ ਬਹੁ **ਜਲਤਾ** ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ।" (ਤਪਨਾ, ਗਰਮ ਹੋਣਾ)

– ਗੋਂਡ **੪,** ੩, ੧:੨ (860)

**ਜਲਤੀ** ----- (1) ਬਲਦੀ

"ਸੀਤਲ ਸਾਂਤਿ ਸੂਖ ਹਰਿ ਸਰਣੀ **ਜਲਤੀ** ਅਗਨਿ ਨਿਵਾਰੇ।"

– ਗਉ **੫,** ੧੩੮*, ੧:੩ (210)

(2) ਸੜਦੀ

"ਲਖ ਚਉਰਾਸੀ ਮੇਦਨੀ ਤਿਸਨਾ **ਜਲਤੀ** ਕਰੇ ਪੁਕਾਰ।"

– ਸਲੋ **੩,** ੨੮:੧ (1416)

**ਹੋਰ ਰੂਪ:**

**ਜਲਤੁ –**

"ਤਾਮਸਿ ਲਗਾ ਸਦਾ ਫਿਰੈ ਅਹਿਨਿਸਿ **ਜਲਤੁ** ਬਿਹਾਇ।" (ਸੜਦਿਆਂ)

– ਬਿਹਾ **੪,** ਵਾਰ ੧੫ਸ, **੩,** ੧:੩ (554)

**ਜਲਤੇ –**

"ਕਰਿ ਕਿਰਪਾ ਕਰਿ ਲੀਨੋ ਅਪੁਨਾ **ਜਲਤੇ** ਸੀਤਲ ਹੋਣੀ।" (ਸੜਦੇ)

– ਦੇਵ **੫,** ੯, ੧:੨ (530)

"ਘਰ **ਜਲਤੇ** ਕੀ ਖਬਰਿ ਨ ਪਾਈ।"

– ਮਾਰੂ **੩,** ਸੋਲਾ ੩, ੫:੨ (1046)

**ਜਲਤੋ –**

"**ਜਲਤੋ** ਜਲਤੋ ਕਬਹੂ ਨ ਬੂਝਤ ਸਗਲ ਬ੍ਰਿਥੇ ਬਿਨੁ ਨਾਮਾ।"

– ਗਉ **੫,** ੧੬੨*, ੩:੨ (215)

**ਜਲਤੌ –**

"ਸਿਵ ਬਿਰੰਚ ਅਰੁ ਇੰਦ੍ਰ ਲੋਕ ਤਾ ਮਹਿ **ਜਲਤੌ** ਫਿਰਿਆ।"

– ਸਾਰ **੫,** ੭੫, ੧:੧ (1219)

**ਜਲਥਲਿ** ---- ਪਾਣੀ ਤੇ, ਧਰਤੀ ਭਾਵ ਸਮੁੰਦਰ ਤੇ ਧਰਤੀ

"ਆਪੇ **ਜਲਥਲਿ** ਸਭਤੁ ਹੈ ਪਿਆਰਾ ਪ੍ਰਭੁ ਆਪੇ ਕਰੇ ਸੁ ਹੋਇ।"

– ਸੋਰ **੪,** ੨, ੨:੧ (605)

**ਜਲੰਦਾ** ----- ਸੜਦਾ, ਦੁਖੀ ਹੁੰਦਾ

"ਜਗਤੁ **ਜਲੰਦਾ** ਦੇਖਿ ਕੈ ਭਜਿ ਪਏ ਸਰਣਾਈ।"

– ਆਸਾ **੩,** ਅਸ ੨੬, ੧*:੨ (424)

**ਜਲਦੀ** ----- (1) ਸੜਦੀ
"ਤ੍ਰਿਸਨਾ ਕਦੇ ਨ ਚੁਕਈ **ਜਲਦੀ** ਕਰੇ ਪੂਕਾਰ।"
- ਸਿਰੀ **੪,** ਵਾਰ ੧੭ਸ, **੩,** ੧:੩ (89)
"ਘੜਿ ਭਾਂਡੇ ਇਟਾ ਕੀਆ **ਜਲਦੀ** ਕਰੇ ਪੁਕਾਰ।"
- ਆਸਾ **੧,** ਵਾਰ ੬ਸ, **੧,** ੨:੨ (466)
(2) ਦੁਖੀ ਹੁੰਦੀ, ਕ੍ਰਿਝਦੀ, ਕੁੜਦੀ
"ਅਨਦਿਨੁ **ਜਲਦੀ** ਫਿਰੈ ਦਿਨੁ ਰਾਤੀ ਬਿਨੁ ਪਿਰ ਬਹੁ ਦੁਖੁ ਪਾਵਣਿਆ।"
- ਮਾਝ **੩,** ਅਸ ੫, ੨:੩ (112)

**ਹੋਰ ਰੂਪ:**

**ਜਲਦੀਆ –**
"ਅਨਦਿਨੁ ਸਦਾ **ਜਲਦੀਆ** ਫਿਰਹਿ ਸੇਜੈ ਰਵੈ ਨ ਭਤਾਰੁ।"
- ਅਸ **੩,** ਅਸ ੩੭, ੫:੨ (430)

**ਜਲਧਰਾ** ---- ਜਲ ਦੀ ਧਾਰਾ ਇਥੇ ਭਾਵ ਸ੍ਵਾਂਤ ਬੂੰਦ
"ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ **ਜਲਧਰਾ**।"
- ਧਨਾ **ਨਾਮ,** ੩, ੪:੧ (693)

**ਹੋਰ ਰੂਪ:**

**ਜਲਧਾਰਾ –**
"ਸਾਰਿੰਗ ਪ੍ਰੀਤਿ ਬਸੈ **ਜਲ ਧਾਰਾ**।" (ਲਗਾਤਾਰ ਮੀਂਹ)
- ਗਉ **੪,** ੪੧, ੩:੧ (164)

**ਜਲਧਾਰਾ** ---- (1) ਜਲ ਦੀ ਧਾਰਾ ਭਾਵ ਲਗਾਤਾਰ ਮੀਂਹ, ਵੇਖੋ 'ਜਲਧਰਾ'
(2) ਰਾਗ ਮੇਘ ਦੇ ਅੱਠ ਪੁੱਤਰਾਂ ਵਿਚੋਂ ਇਕ, ਬਾਕੀ ਦੇ ਸੱਤ ਹਨ:
"ਬੈਰਾਧਰ, ਗਜਧਰ, ਕੇਦਾਰਾ, ਜਬਲੀਧਰ, ਨਟ, ਸੰਕਰ ਤੇ ਸਿਆਮਾ।"
"ਜਬਲੀਧਰ ਨਟ ਅਉ **ਜਲਧਾਰਾ**।"
- ਰਾਗ ੧:੫੬ (1430)

**ਜਲਧਿ** ----- ਜਲਧਾਰਨ ਵਾਲਾ, ਸਮੁੰਦਰ
"ਬੇਢੀ ਕੇ ਗੁਣ ਸਨਿ ਰੀ ਬਾਈ **ਜਲਧਿ** ਬਾਂਧਿ ਧ੍ਰੂ ਥਾਪਿਓ ਹੋ।"
- ਸੋਰ **ਨਾਮ,** ੨, ੪:੧ (657)

**ਜਲਨ** ------ ਜਲਾਂ ਵਿਚ, ਪਾਣੀਆਂ ਵਿਚ
"**ਜਲਨ** ਥਲਨ ਬਸੁਧ ਗਗਨ ਏਕ ਏਕੰਕਾਰੰ।"
- ਰਾਮ **੫,** ੫੯, ੧*:੨ (901)

**ਜਲਨਿ** ----- (1) ਤਪਸ਼, ਜਲਣ (ਵਿਛੋੜੇ ਦੀ)
"**ਜਲਨਿ** ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ।"
- ਮਾਝ **੫,** ੩੦, ੧:੩ (103)
"ਮਾਥੇ ਪੀਰ ਸਰੀਰਿ **ਜਲਨਿ** ਹੈ ਕਰਕ ਕਰੇਜੇ ਮਾਹੀ।"
- ਸੋਰ ਭੀਖ, ੧, ੨:੧ (659)
(2) ਸੜਨ

"ਸੰਸਾਰ ਸਾਗਰ ਮਹਿ **ਜਲਨਿ** ਨ ਦੀਨੇ ਕਿਨੈ ਨ ਦੁਤਰੁ ਭਾਖੇ।"
- ਧਨਾ **੫,** ੨੬, ੧:੨ (677)

**ਹੋਰ ਰੂਪ:**

**ਜਲੰਨ੍ਹਿ –**
"ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ **ਜਲੰਨ੍ਹਿ**।"
- ਸੂਹੀ **੩,** ਵਾਰ ੬ਸ, **੩,** ੧:੧ (787)

**ਜਲਨਿਧਿ** ---- (1) ਪਾਣੀ ਦਾ ਖਜ਼ਾਨਾ/ਭੰਡਾਰ, ਸਮੁੰਦਰ
"ਹਰਿ **ਜਲਨਿਧਿ** ਹਮ ਜਲ ਕੇ ਮੀਨੇ ਜਨ ਨਾਨਕ ਜਲ ਬਿਨੁ ਮਰੀਐ ਜੀਉ।"
- ਮਾਝ **੪,** ੩, ੪:੩ (95)

(2) ਜਲ ਦੇ ਖਜਾਨੇ ਭਾਵ ਅੰਮ੍ਰਿਤ ਨਾਮ
"ਜਿਸੁ **ਜਲ ਨਿਧਿ** ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ।"
- ਸੋਰ **੧,** ੯, ੧:੧ (598)

(3) ਭਾਵ ਸਰਵ-ਵਿਆਪੀ ਹਰਿ
"ਚਾਰਿ ਕੁੰਟ ਦਹ ਦਿਸਿ **ਜਲ ਨਿਧਿ** ਊਨ ਥਾਉ ਨ ਕੇਹੁ।"
- ਸਾਰ **੫,** ੧੧੪, ੧:੧ (1226)

**ਜਲਨੁ** ------ ਸੜ ਜਾਣ, ਸੜਨ
"ਜੋ ਸਹ ਕੰਠਿ ਨ ਲਗੀਆ **ਜਲਨੁ** ਸਿ ਬਾਹੜੀਆਹਾ।"
- ਵਡ **੧,** ੩, ੧:੮ (558)

**ਜਲਮੀਨ** ---- ਪਾਣੀ ਦੀ ਮੱਛੀ
"ਜਿਉ **ਜਲਮੀਨ** ਜਲੰ ਜਲ ਪ੍ਰੀਤਿ ਹੈ ਖਿਨੁ ਜਲ ਬਿਨੁ ਫੂਟਿ ਮਰੀਜੈ।"
- ਕਲਿ **੪,** ਅਸ ੩, ੫:੨ (1325)

**ਜਲਾ** ------ (1) **ਜਲ ਦਾ ਬਹੁ**-ਵਚਨ
"ਅਨਿਕ **ਜਲਾ** ਜੇ ਧੋਵੈ ਦੇਹੀ।"
- ਗਉ **੫,** ੧੬੯, ੨:੧ (200)

(2) ਅਗਨੀ ਦੀ ਲਾਟ (ਕੇਵਲ ਮਹਾਨਕੋਸ਼)
"ਜੈਸੇ ਮੈਲੁ ਨ ਲਾਗੈ **ਜਲਾ**।"
- ਗਉ **੫,** ਸੁਖ ੮, ੨:੨ (272)

(ਬਾਕੀ ਸਾਰੇ ਇਥੇ ਵੀ 'ਜਲਾ' ਦੇ ਅਰਥ 'ਪਾਣੀ' ਹੀ ਕਰਦੇ ਹਨ)

(3) ਸਮੁੰਦਰਾਂ
"ਡੂੰਗਰਿ **ਜਲਾ** ਥਲਾ ਭੂਮਿ ਬਨਾ ਫਲ ਕੰਦਰਾ।"
- ਮਾਰੂ **੫,** ਵਾਰ ੨੧ਸ, **੫,** ੩:੧ (1101)

**ਜਲਾਇ** ----- (1) ਸਾੜ, ਬਾਲ
"ਧੰਧਾ ਸਭ **ਜਲਾਇ** ਕੈ ਗੁਰਿ ਨਾਮੁ ਦੀਆ ਸਚੁ ਸੁਆਉ।"
- ਸਿਰੀ **੫,** ੭੫, ੧:੨ (43)

"ਆਸਾ ਮਨਸਾ **ਜਲਾਇ** ਤੂ ਹੋਇ ਰਹੁ ਮਿਹਮਾਣੁ।" (ਭਾਵ ਖਤਮ ਕਰ)
- ਸੋਰ **੪,** ਵਾਰ ੧੧ਸ **੩,** ੧:੪ (646)

**ਹੋਰ ਰੂਪ:**

**ਜਲਾਇਆ –**
"ਮਾਇਆ ਮੋਹੁ ਸਬਦਿ **ਜਲਾਇਆ**।"
– ਮਾਝ **੩,** ਅਸ ੧੮, ੪:੨ (120)

(2) ਦੁਖੀ ਹੋਣਾ
"ਮਨਮੁਖ ਕਰਮ ਕਮਾਵਣੇ ਹਉਮੈ ਜਲੈ **ਜਲਾਇ**।"
– ਸਿਰੀ **੩,** ਅਸ ੨੩, ੫:੨ (68)

**ਜਲਾਇਆ** --- (1) ਸਾੜਿਆ, ਵੇਖੋ 'ਜਲਾਇ' (1)

**ਹੋਰ ਰੂਪ:**

**ਜਲਾਈ –**
"ਜਹਾ ਸਤਿਗੁਰੁ ਤਹਾ ਹਉਮੈ ਸਬਦਿ **ਜਲਾਈ**।"
– ਗਉ **੩,** ਅਸ ੨੮, ੨:੩ (160)

**ਜਲਾਈਅਲੇ –**
"ਕਾਲ ਕੇ ਠੀਗਾ ਕਿਉ **ਜਲਾਈਅਲੇ** ਕਿਉ ਨਿਰਭਉ ਘਰਿ ਜਾਈਐ।"
– ਰਾਮ **੧,** ਸਿਗੋ ੨੧:੩ (940)

**ਜਲਾਈਐ –**
"ਖੋਟੇ ਨਦਰਿ ਨ ਆਵਨੀ ਲੇ ਅਗਨਿ **ਜਲਾਈਐ**।"
– ਆਸਾ **੧,** ਅਸ ੨੦, ੫:੨ (421)

**ਜਲਾਏ –**
"ਦੂਜਾ ਭਰਮੁ ਗੁਰ ਸਬਦਿ **ਜਲਾਏ**।"
– ਮਾਝ **੩,** ਅਸ ੧੦, ੬:੨ (115)

(2) ਬਾਲਿਆ, ਜਗਾਇਆ
"ਦੀਪਕੁ ਸਹਜਿ ਬਲੈ ਤਤਿ **ਜਲਾਇਆ**।"
– ਤੁਖਾ **੧,** ਬਾਰਾ ੧੨:੨ (1109)

**ਹੋਰ ਰੂਪ:**

**ਜਲਾਈਐ –**
"ਸਚੁ ਬੂਝਣੁ ਆਣਿ **ਜਲਾਈਐ**।" (ਬਾਲੀਏ)
– ਸਿਰੀ **੧,** ੩੩, ੨:੩ (25)

**ਜਲਾਏ –**
"ਅੰਧਿਆਰੈ ਦੀਪਕ ਆਨਿ **ਜਲਾਏ** ਗੁਰ ਗਿਆਨਿ ਗੁਰੂ ਲਿਵ ਲਾਗੇ।" (ਬਾਲੇ, ਜਗਾਏ)
– ਗਉ **੧,** ਅਸ ੩, ੬:੨ (222)

**ਜਲਾਹਿ** ----- ਸਾੜਦੀਆਂ ਹਨ
"ਕੰਤਾ ਨਾਲਿ ਮਹੇਲੀਆ ਸੇਤੀ ਅਗਿ **ਜਲਾਹਿ**।"
– ਸੂਹੀ **੩,** ਵਾਰ ੬ਸ, **੩,** ੩:੧ (787)

**ਜਲਾਵਹਿ** ---- ਬਾਲਦੇ
"ਇਕਿ ਅਗਨਿ **ਜਲਾਵਹਿ** ਦੇਹ ਖਪਾਵਹਿ।"
– ਮਾਰੂ **੧,** ਸੋਲਾ ੫, ੧੪:੨ (1025)

**ਜਲਾਵਣਿਆ** -- ਸਾੜਨਾ

"ਹਉ ਵਾਰੀ ਹੀਉ ਵਾਰੀ ਮਾਇਆ ਮੋਹੁ ਸਬਦਿ **ਜਲਾਵਣਿਆ**।"
- ਮਾਝ **੩,** ਅਸ ੩੩, ੧*:੧ (129)

**ਜਲਾਵਣੀ** ---- ਸਾੜਨ ਯੋਗ
"ਜਿਹਵਾ ਜਲਉ **ਜਲਾਵਣੀ** ਨਾਮੁ ਨ ਜਪੈ ਰਸਾਇ।"
- ਸਿਰੀ **੧,** ਅਸ ੧੦, ੫:੨ (59)

**ਜਲਾਵੈ** ----- ਸਾੜੇ
"ਹਉਮੈ ਦੂਜਾ ਸਬਦਿ **ਜਲਾਵੈ**।"
- ਗਉ **੩,** ਅਸ ੪, ੫:੨ (231)

**ਜਲਿ** ------ (1) ਸੜ, ਦਗਧ
"ਹਰਿ ਬਿਨੁ ਜੀਉ **ਜਲਿ** ਬਲਿ ਜਾਉ।"
- ਸਿਰੀ **੧,** ੧, ੧*:੧ (14)
(ਮਹਾਨਕੋਸ਼ ਇਥੇ 'ਜਲਿ' ਦੇ ਅਰਥ 'ਜ੍ਵਾਲਾ' ਅਥਵਾ 'ਅਗਨੀ' ਕਰਦਾ ਹੈ)
(2) ਜਲਨ, ਅੱਗ, ਤ੍ਰਿਸ਼ਨਾ ਰੂਪੀ ਅੱਗ
"ਅੰਤਰਿ ਲਾਗੀ **ਜਲਿ** ਬੁਝੀ ਪਾਇਆ ਗੁਰਮੁਖਿ ਗਿਆਨੁ।"
- ਸਿਰੀ **੧,** ੧੮, ੧*:੨ (20)
(3) ਪਾਣੀ
"ਜਿਉ ਅਗਨਿ ਮਰੈ **ਜਲਿ** ਪਾਈਐ ਤਿਉ ਤ੍ਰਿਸਨਾ ਦਾਸਨਿ ਦਾਸਿ।"
- ਸਿਰੀ **੧,** ੨੧, ੨:੨ (22)
(4) ਜਲ ਵਿਚ, ਜਲ ਵਾਲੇ ਭਾਗ ਵਿਚ
"**ਜਲਿ** ਥਲਿ ਮਹੀਅਲਿ ਪੂਰਿਆ ਪ੍ਰਭੁ ਆਪਣੀ ਨਦਰਿ ਨਿਹਾਲਿ।"
- ਸਿਰੀ **੫,** ੮੭, ੨:੨ (48)
"ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ **ਜਲਿ** ਨਾਵਹਿ।" (ਜਲ ਵਿਚ)
- ਮਾਝ **੧,** ਵਾਰ ੧੫ਸ, **੧,** ੧:੧ (144)
(5) ਦੁਖੀ ਹੋ ਕੇ
"ਰੈਣਿ ਸਬਾਈ **ਜਲਿ** ਮੁਈ ਕੰਤ ਨ ਲਾਇਓ ਭਾਉ।"
- ਗੂਜ **੩,** ਵਾਰ ੬ਸ, **੩,** ੨:੧ (510)
"ਜੇ ਕੋ ਬੋਲੈ ਸਚੁ ਕੂੜਾ **ਜਲਿ** ਜਾਵਈ।" (ਸੜ ਜਾਂਦਾ/ਦੁੱਖੀ ਹੋ ਜਾਂਦਾ ਹੈ)
- ਸੋਰ **੪,** ਵਾਰ ੧੦:੨ (646)
(6) ਪਾਣੀ ਨਾਲ
"**ਜਲਿ** ਮਲਿ ਜਾਨੀ ਨਾਵਾਲਿਆ ਕਪੜਿ ਪਟਿ ਅੰਬਾਰੇ।"
- ਵਡ **੧,** ਅਲਾ ੩, ੬:੧ (580)
(7) ਜਲਦ, ਛੇਤੀ (ਕੇਵਲ ਮਹਾਨਕੋਸ਼)
"ਹਥੁ ਨ ਲਾਇ ਕੁਸੁੰਭੜੈ **ਜਲਿ** ਜਾਸੀ ਢੋਲਾ।" (ਇਹ ਰੰਗ ਛੇਤੀ ਮਿਟ ਜਾਣ ਵਾਲਾ ਹੈ)
(ਬਾਕੀ ਸਾਰੇ ਸੜ ਜਾਣ ਦੇ ਅਰਥ ਕਰਦੇ ਹਨ)
- ਸੂਹੀ **ਫਰ,** ੨, ੧*:੧ (794)

**ਜਲਿਓ** ----- ਬਲਿਆ, ਜਗਿਆ
"ਮਨ ਮੰਦਰ ਮਹਿ ਦੀਪਕੁ **ਜਲਿਓ**।"
- ਗਉ **੫,** ਅਸ ੧, ੭:੨ (235)

**ਜਲਿਓਹੁ** ---- ਸੜਿਆ ਹੋਇਆ
"ਤਤੈ ਤਾਮਸਿ **ਜਲਿਓਹੁ** ਮੂੜੇ ਥਥੈ ਥਾਨ ਭਰਿਸਟੁ ਹੋਆ।"
- ਆਸਾ **੩,** ਪਟੀ ੯:੧ (435)

**ਜਲਿਆ** ---- ਸੜਿਆ ਭਾਵ ਦੁਖੀ ਹੋਇਆ
"ਆਪਣੈ ਅਹੰਕਾਰਿ ਜਗਤੁ **ਜਲਿਆ** ਮਤ ਤੂੰ ਆਪਣਾ ਆਪੁ ਗਵਾਵਹੇ।"
- ਆਸਾ **੩,** ਛੰਤ ੭, ੭:੪ (441)

**ਜਲਿਐ** ----- ਸੜੇ ਹੋਏ ਨੇ
"ਨਾਨਕ ਇਹੁ ਤਨੁ ਜਾਲਿ ਜਿਨਿ **ਜਲਿਐ** ਨਾਮੁ ਵਿਸਾਰਿਆ।"
- ਸੂਹੀ **੩,** ਵਾਰ ੧੧ਸ, **੧,** ੧:੧ (789)

**ਜਲਿਥਲੇ** ---- ਪਾਣੀ ਤੇ ਧਰਤੀ ਉਤੇ
"**ਜਲਿ ਥਲੇ** ਰਾਮ ਨਾਮੁ।"
- ਬਿਲਾ **੪,** ੭, ੧*:੪ (801)

**ਜਲਿਬਲਿ** --- (1) ਜ੍ਵਾਲਾ (ਅਗਨੀ) ਦੀ ਬਲੀ (ਭੇਟਾ) (ਕੇਵਲ ਮਹਾਨਕੋਸ਼)
"ਹਰਿ ਬਿਨੁ ਜੀਉ **ਜਲਿ ਬਲਿ** ਜਾਉ।"
- ਸਿਰੀ **੧,** ੧, ੧*:੧ (14)

(2) ਸੜ ਮਚ ਕੇ
"ਅੰਕ ਜਲਉ ਤਨੁ ਜਾਲੀਅਉ ਮਨੁ ਧਨੁ **ਜਲਿ ਬਲਿ** ਜਾਇ।"
- ਸਿਰੀ **੧,** ਅਸ ੨, ੭:੨ (54)

"ਬਿਨੁ ਗੁਰ ਸਬਦੈ **ਜਲਿ ਬਲਿ** ਤਾਤਾ।"
- ਰਾਮ **੧,** ਸਿਗੋ ੬੨:੨ (945)

**ਜਲੀ** ------ ਸੜੀ
"ਨਾ ਸੁਖੁ ਪੇਈਐ ਸਾਹੁਰੈ ਝੂਠਿ **ਜਲੀ** ਵੇਕਾਰਿ।"
- ਸਿਰੀ **੧,** ਅਸ ੫, ੪:੨ (56)

**ਜਲੀਆ** ---- ਸੜ ਗਈਆਂ ਭਾਵ ਮੁਕ ਗਈਆਂ, ਨਾਕਾਮ ਹੋ ਗਈਆਂ
"**ਜਲੀਆ** ਸਭਿ ਸਿਆਣਪਾ ਉਠੀ ਚਲਿਆ ਰੋਇ।"
- ਸਿਰੀ **੧,** ੮, ੪:੨ (17)

**ਜਲੀਈ** ----- ਸੜੀਆਂ ਹੋਈਆਂ ਨੇ
"ਏਨੀ **ਜਲੀਈ** ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ।"
- ਮਲਾ **੧,** ਵਾਰ ੨੬ਸ, **੨,** ੨:੨ (1290)

**ਜਲੁ** ------- (1) ਪਾਣੀ
"ਸਾਚੇ ਤੇ ਪਵਨਾ ਭਇਆ ਪਵਨੈ ਤੇ **ਜਲੁ** ਹੋਇ।"
- ਸਿਰੀ **੧,** ੧੫, ੩:੧ (19)

(2) ਜਲ ਵਾਲਾ ਭਾਗ ਭਾਵ ਸਮੁੰਦਰ
"**ਜਲੁ** ਥਲੁ ਧਰਣਿ ਗਗਨੁ ਤਹ ਨਾਹੀ ਆਪੇ ਆਪੁ ਕੀਆ ਕਰਤਾਰ।"
- ਗੂਜ **੧,** ਅਸ ੨, ੨:੨ (503)

(3) ਹੰਝੂ (ਭਾਵ)

"ਸੁਪਨੈ ਆਇਆ ਭੀ ਗਇਆ ਮੈ **ਜਲੁ** ਭਰਿਆ ਰੋਇ।"

- ਵਡ **੧,** ੩, ੧:੧੫ (558)

(4) ਸੜ

"ਦੁਰਜਨ ਤੂ **ਜਲੁ** ਭਾਹੜੀ ਵਿਛੋੜੇ ਮਰਿ ਜਾਹਿ।"

- ਮਾਰੂ **੫,** ਵਾਰ ੨ਸ, **੫,** ੨:੧ (1094)

(5) ਪ੍ਰਭੂ ਹਰਿ, ਪੈਦਾ ਕਰਕੇ ਪ੍ਰਫੁਲਤ ਕਰਨ ਵਾਲੀ ਮੂਲ ਤਾਕਤ ਭਾਵ ਚੇਤੰਨ ਹਰੀ; ਵੇਖੋ 'ਜਲ' (4)

"ਨਾਨਕ ਇਹੁ ਜਗਤੁ ਸਭੁ **ਜਲੁ** ਹੈ ਜਲ ਹੀ ਤੇ ਸਭ ਹੋਇ।"

- ਮਲਾ **੧,** ਵਾਰ ੧੧ਸ **੩,** ੨:੪ (1283)

**ਜਲੇ** ------- (1) ਸੜੇ

"ਥਾਨ ਮੁਕਾਮ **ਜਲੇ** ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ।"

- ਆਸਾ **੧,** ਅਸ ੧੨, ੪:੨ (417)

(2) ਸੜ ਕੇ ਮੁਕ ਜਾਣ

"ਤੇਲ **ਜਲੇ** ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ।"

- ਆਸਾ **ਕਬ,** ੯, ੧:੨ (477)

(3) ਮੁਕ ਗਏ, ਮਿਟ ਗਏ

"ਸਾਧ ਸੰਗਮਿ ਹਰਿ ਅਰਾਧੇ ਸਗਲ ਕਲਮਲ ਦੁਖ **ਜਲੇ**।"

- ਬਿਹਾ **੫,** ਛੰਤ ੯, ੪:੩ (548)

**ਜਲੇਤਾ** ----- ਸੜਨ ਵਾਲੀ ਵਸਤ ਬਾਲਣ

"ਕਾਮੁ ਕ੍ਰੋਧੁ ਦੁਇ ਕੀਏ **ਜਲੇਤਾ** ਛੂਟਿ ਗਈ ਸੰਸਾਰੀ।"

- ਰਾਮ **ਕਬ,** ੨, ੨:੨ (969)

**ਜਲੈ** ------- (1) ਬਲਣਾ

"ਆਗੈ ਦੇਖਉ ਡਉ **ਜਲੈ** ਪਾਛੈ ਹਰਿਓ ਅੰਗੂਰੁ।"

- ਸਿਰੀ **੧,** ੧੬, ੨:੧ (20)

(2) ਜਗਨਾ

"ਬਿਨੁ ਤੇਲ ਦੀਵਾ ਕਿਉ **ਜਲੈ**।"

- ਸਿਰੀ **੧,** ੩੩, ੧*:੧ (25)

(3) ਸੜੇ

"ਮਨਮੁਖ ਕਰਮ ਕਮਾਵਣੇ ਹਉਮੈ **ਜਲੈ** ਜਲਾਇ।"

- ਸਿਰੀ **੩,** ਅਸ ੨੩, ੫:੨ (68)

(4) ਸੜਨਾ ਭਾਵ ਦੁਖੀ ਹੋਣਾ

"ਤਿਸਨਾ ਅਗਨਿ **ਜਲੈ** ਸੰਸਾਰਾ।"

- ਮਾਝ **੩,** ਅਸ ੧੯, ੩:੧ (120)

(5) ਸੜਨ ਨਾਲ

"**ਜਲੈ** ਨ ਪਾਈਐ ਰਾਮ ਸਨੇਹੀ।"

- ਗਉ **੫,** ੯੯, ੧*:੧ (185)

**ਜਲੋ** ------- ਪਾਣੀ

"ਨ ਸਪਤ ਦੀਪ ਨਹ **ਜਲੋ**।"

– ਮਾਝ **੧,** ਵਾਰ ੧੩ਸ, **੧,** ੪:੨ (144)

**ਜਲ੍** ------- 'ਜਾਲਪ' ਭੱਟ (ਜਿਸ ਦੇ ਗੁਰੂ ਅਮਰਦਾਸ ਜੀ ਦੀ ਸਿਫਤ ਦੇ 5 ਸਵਯੈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ) ਦੇ ਕਾਵਿ ਉਪ ਨਾ
"ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁ ਮਤਿ **ਜਲ੍** ਜਾਣੀ ਜੁਗਤਿ।"

– ਸਵ **੩,** ੧੩:੫ (1394)

**ਜਲ੍ਨ** ------ ਪਾਣੀਆਂ ਦੇ
"ਗੋਬਿੰਦਵਾਲੁ ਗੋਬਿੰਦ ਪੁਰੀ ਸਮ **ਜਲ੍ਨ** ਤੀਰਿ ਬਿਪਾਸਿ ਬਨਾਯਉ।"

– ਸਵ **੪,** ਕਲ ੧੦:੪ (1400)

**ਜਵਾਈ** ----- (ਸੰ. *ਵਾਥਗ*) ਦਾਮਾਦ, ਪੁਤਰੀ ਦਾ ਪਤੀ
"ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ **ਜਵਾਈ**।"

– ਆਸਾ **੪,** ੫੪, ੧:੨ (366)

**ਜਵਾਹਰ** ---- (ਅ. ਜਵਾਹਰ) ਰਤਨ
"ਮਤਿ ਵਿਚਿ ਰਤਨ **ਜਵਾਹਰ** ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ।"

– ਜਪੁ **੧,** ੬:੩ (2)

**ਜਵਾਲੁ** ----- (ਅ. ਜਵਾਲ) ਗਿਰਾਉ
"ਖਉਫੁ ਨ ਖਤਾ ਨ ਤਰਸੁ **ਜਵਾਲੁ**।"

– ਗਉ **ਰਵਿ,** ੨, ੧:੪ (345)

**ਜਵੇਹਰ** ----- ਰਤਨ, ਵੇਖੋ 'ਜਵਾਹਰ'
"ਰਤਨ **ਜਵੇਹਰ** ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ।"

– ਸਿਰੀ **੫,** ੮੭, ੪:੧ (48)

**ਜਵੇਹਰੀ** ---- ਰਤਨਾਂ ਵਰਗੇ/ਵਾਂਗਰ
"ਹਰਿ ਧਨੁ ਰਤਨ **ਜਵੇਹਰੀ** ਸੋ ਗੁਰਿ ਹਰਿ ਧਨੁ ਹਰਿ ਪਾਸਹੁ ਦੇਵਾਇਆ।"

– ਬਿਲਾ **੪,** ਵਾਰ ੯:੧ (853)

**ਜਵੇਹਰੁ** ----- ਰਤਨ, ਵੇਖੋ 'ਜਵਾਹਰ'
"ਹਰਿ ਧਨੁ ਰਤਨੁ **ਜਵੇਹਰੁ** ਮਾਣਕੁ ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ।"

– ਸਿਰੀ **੪,** ੧੦, ੩:੧ (734)

**ਜੜ** ------- ਮੂਲ, ਬੂਟੇ ਦਾ ਉਹ ਭਾਗ ਜੋ ਧਰਤੀ ਵਿਚ ਹੁੰਦਾ ਹੈ
"ਦੁਲਭ ਦੇਹ ਖੋਈ ਅਗਿਆਨੀ **ਜੜ** ਅਪੁਣੀ ਆਪਿ ਉਪਾੜੀ ਜੀਉ।"

– ਮਾਝ **੫,** ੩੭, ੩:੩ (105)

**ਜੜਤੀ** ----- ਜੜੀ ਹੋਈ
"ਧਰਤੀ ਤ ਹੀਰੇ ਲਾਲ **ਜੜਤੀ** ਪਲਘਿ ਲਾਲ ਜੜਾਉ।"

– ਸਿਰੀ **੧,** ੧, ੨:੧ (14)

**ਜੜੰਦੀਆਂ** --- ਜੜੀਆਂ ਹੋਈਆਂ
"ਸੇਜੜੀਆਂ ਸੋਇੰਨ ਹੀਰੇ ਲਾਲ **ਜੜੰਦੀਆ**।"

- ਮਾਰੂ **੫,** ਵਾਰ ੨੨ਸ, **੫,** ੩:੨ (1102)

**ਜੜਵਤ** ----- ਜੜ+ਵਤ, ਜੜ੍ਹ ਵਸਤੂਆਂ ਵਾਂਗ
"ਆਈ ਮਸਟਿ **ਜੜਵਤ** ਕੀ ਨਿਆਈ ਜਿਉ ਤਸਕਰੁ ਦਰਿ ਸਾਂਨ੍ਹਿਹਾ।"
- ਸਾਰ **੫,** ੪, ੩:੨ (1203)

**ਜੜਾ** ------ ਜੜ੍ਹ ਭਾਵ ਮੂਰਖ
"ਕਵਨ ਸੁ ਦਾਨਾ ਕਵਨੁ ਸੁ ਹੋਛਾ ਕਵਨ ਸੁ ਸੁਰਤਾ ਕਵਨੁ **ਜੜਾ**।"
- ਮਾਰੂ **੫,** ਸੋਲਾ ੧੦, ੬:੩ (1081)

**ਜੜਾਉ** ----- ਜੜਿਆ ਹੋਇਆ
"ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ **ਜੜਾਉ**।" (ਜੜ੍ਹਿਆ ਹੋਇਆ)
- ਮਾਝ **੧,** ਵਾਰ ੯ਸ, **੧,** ੧:੩ (142)

**ਜੜਾਈ** ----- ਲਗਾਈ, ਜੜ ਦਿਤੀ
"ਸਗਲ ਬਨਸਪਤਿ ਆਣਿ **ਜੜਾਈ**।"
- ਆਸਾ **੫,** ੫੬, ੩:੧ (385)

**ਹੋਰ ਰੂਪ:**

**ਜੜਾਂਈ –**
"ਤੰਨਿ **ਜੜਾਂਈ** ਆਪਣੈ ਲਹਾਂ ਸੁ ਸਜਣੁ ਟੋਲਿ।" (ਜੜ/ਲਗਾਂ ਲਵਾਂ)
- ਸਲੋ **੫,** ੨੧:੨ (1426)

**ਜੜਾਵਾ** ----- ਜੜਾਉ ਗਹਿਣਾ, ਉਹ ਭੂਸ਼ਨ ਜਿਸ ਵਿਚ ਕੁਝ ਜੜਿਆ (ਠੋਕ ਕੇ ਵਿਚ ਲਾਇਆ) ਹੋਵੇ
"ਬਿਨੁ ਜੜੀਏ ਲੈ ਜੜਿਓ **ਜੜਾਵਾ** ਥੇਵਾ ਅਚਰਜੁ ਲਾਇਆ ਰੇ।"
- ਆਸਾ **੫,** ੪੪, ੨:੧ (381)

**ਜੜਾਵੀ** ----- ਜੜਾਉ
"ਧਰਣਿ ਸੁਵੰਨੀ ਖੜ ਰਤਨ **ਜੜਾਵੀ** ਹਰਿ ਪ੍ਰੇਮ ਪੁਰਖੁ ਮਨਿ ਵੁਠਾ।" (ਜੜੇ ਹੋਏ ਰਤਨਾਂ ਦਾ ਘਾਹ)
- ਗਉ **੫,** ਵਾਰ ੧੭ਸ, **੫,** ੧:੧ (322)

**ਜੜਿ** ------ (1) ਜੜੇ ਹੋਏ, ਲਗੇ ਹੋਏ
"**ਜੜਿ** ਹਰਿ ਹਰਿ ਨਾਮੁ ਰਤੰਨਾ ਰਾਮ।"
- ਵਡ **੪,** ਘੋੜੀ ੨, ੨:੨ (576)

(2) ਬੰਦ ਕਰਨੇ, ਲਗਾਨੇ
"ਬਜਰ ਕਪਾਟ ਜੜੇ **ਜੜਿ** ਜਾਣੈ ਗੁਰ ਸਬਦੀ ਖੋਲਾਇਦਾ।"
- ਮਾਰੂ **੧,** ਸੋਲਾ ੧੩, ੨:੩ (1033)

**ਜੜਿਓ** ----- ਜੜ ਦਿਤੇ, ਲਾ ਦਿਤੇ
"ਬਿਨੁ ਜੜੀਏ ਲੈ **ਜੜਿਓ** ਜੜਾਵਾ ਥੇਵਾ ਅਚਰਜੁ ਲਾਇਆ ਰੇ।"
- ਆਸਾ **੫,** ੪੪, ੨:੧ (381)

**ਜੜੀਅੰ** ----- ਲਗਨਾ, ਜੁੜਨਾ
"ਪਤ੍ਰ ਭੁਰਿਜੇਣ ਝੜੀਯੰ ਨਹ **ਜੜੀਅੰ** ਪੇਡ ਸੰਪਤਾ।"

- ਗਾਥਾ **੫,** ੮:੧ (1360)

**ਜੜੀਆਹ** --- ਜੜੇ ਹੋਏ, ਲਗੇ ਹੋਏ (ਸਜਾਵਟ ਵਜੋਂ)
"ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ **ਜੜੀਆਹ**।"
- ਮਾਝ **੫,** ਬਾਰਾ ੧੦:੭ (135)

**ਜੜੀਏ** ----- ਝੜਨ ਵਾਲੇ ਮਨੁੱਖ ਭਾਵ ਕਾਰੀਗਰ
"ਬਿਨੁ **ਜੜੀਏ** ਲੈ ਜੜਿਓ ਜੜਾਵਾ ਥੇਵਾ ਅਚਰਜੁ ਲਾਇਆ ਰੇ।"
- ਆਸਾ **੫,** ੪੪, ੨:੨ (381)

**ਜੜੀਜੈ** ----- ਜੜੋ, ਲਾਓ
"ਨਿਰਮਲ ਨਿਰਮਲ ਕਰਮ ਬਹੁ ਕੀਨੇ ਨਿਤ ਸਾਖਾ ਹਰੀ **ਜੜੀਜੈ**।"
- ਕਲਿ **੪,** ਅਸ ੪, ੫:੧ (1325)

**ਜੜੇ** ------- (1) ਲਗੇ ਹੋਏ
"ਦੁਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ **ਜੜੇ**।"
- ਰਾਮ **੧,** ੩, ੨:੧ (877)

(2) ਬੰਦ ਕੀਤੇ ਹੋਏ
"ਬਜਰ ਕਪਾਟ **ਜੜੇ** ਜੜਿ ਜਾਣੈ ਗੁਰ ਸਬਦੀ ਖੋਲਾਇਦਾ।"
- ਮਾਰੂ **੧,** ਸੋਲਾ ੧੩, ੨:੩ (1033)

**ਜਾ** ------- (1) ਜਦੋਂ, ਜਿਸ ਵੇਲੇ
"**ਜਾ** ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ।"
- ਜਪੁ **੧,** ੨੧:੧੪ (4)

**ਹੋਰ ਰੂਪ:**

**ਜਾਂ** –
"**ਜਾਂ** ਤਿਸੁ ਭਾਵੈ ਤਾ ਲਾਗੈ ਭਾਉ।"
- ਸਿਰੀ **ਕਬ,** ੧, ੩:੧ (92)

(2) ਜਿਸ
"ਵਡਾ ਸਾਹਿਬੁ ਵਡੀ ਨਾਈ ਕੀਤਾ **ਜਾ** ਕਾ ਹੋਵੈ।"
- ਜਪੁ **੧,** ੨੧:੧੭ (5)
"ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ **ਜਾ** ਤੇ ਤੇਰੇ ਨਾਇ ਵਾਸਾ।" (ਜਿਸ ਤੋਂ)
- ਧਨਾ **੧,** ਸੋਹ ੩, ੪:੨ (13)
"**ਜਾ** ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ।" (ਜਿਸ ਲਈ)
- ਗਉ **੫,** ਸੋਹ ੫, ੩:੧ (13)

**ਹੋਰ ਰੂਪ:**

**ਜਾਂ** –
"**ਜਾਂ** ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ।"
- ਰਾਮ **੯,** ੧, ੨:੨ (902)

(3) ਜਦ ਕਿ
"ਕਾਹੇ ਰੇ ਮਨ ਚਿਤਵਹਿ ਉਦਮੁ **ਜਾ** ਆਹਰਿ ਹਰਿ ਜੀਉ ਪਰਿਆ।"

- ਗੂਜ **੫,** ਸੋਦ ੫, ੧:੧ (10)

**ਹੋਰ ਰੂਪ:**

**ਜਾਂ –**

"ਕਾਰੀ ਕਢੀ ਕਿਆ ਥੀਐ **ਜਾਂ** ਚਾਰੇ ਬੈਠੀਆਂ ਨਾਲਿ।"

- ਸਿਰੀ **੪,** ਵਾਰ ੨੦ਸ, **੧,** ੧:੨ (91)

"**ਜਾਂ** ਆਪੇ ਵਰਤੈ ਏਕੋ ਸੋਈ।"

- ਭੈਰ **੩,** ੪, ੧*:੨ (1128)

(4) ਜੇ ਕਰ, ਜੇ

"ਤਾ ਮਨੁ ਖੀਵਾ ਜਾਣੀਐ **ਜਾ** ਮਹਲੀ ਪਾਏ ਥਾਉ।"

- ਸਿਰੀ **੧,** ੫, ੨:੩ (16)

**ਹੋਰ ਰੂਪ:**

**ਜਾਂ –**

"**ਜਾਂ** ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਰਸਨੁ ਦੇਖਿ ਕਰਹਿ ਸਾਬਾਸਿ।"

- ਗਉ **੪,** ਵਾਰ ੧੦ਸ, **੪,** ੨:੩ (305)

(5) ਜਦ ਤੱਕ

"ਰੰਗੁ ਮਾਣਿ ਲੈ ਪਿਆਰਿਆ **ਜਾ** ਜੋਬਨੁ ਨਉ ਹੁਲਾ।"

- ਸਿਰੀ **੧,** ੨੪, ੧*:੧ (23)

(6) ਕਿਉਂਕਿ, ਕਿਉਂ ਜੋ

"ਹਰਿ ਕੀ ਵਡਿਆਈ ਵਡੀ ਹੈ **ਜਾ** ਨਿਆਉ ਹੈ ਧਰਮ ਕਾ।"

- ਸਿਰੀ **੪,** ਵਾਰ ੬:੨ (84)

(7) ਜਿਥੇ (ਸਥਾਨ) ਜਦੋਂ ਵੀ/ਸਮਾਂ)

"ਠਾਕੁਰ **ਜਾ** ਸਿਮਰਾ ਤੂੰ ਤਾਹੀ।" (ਜਿਥੇ/ਜਦੋਂ ਵੀ)

- ਗੂਜ **੫,** ੧੯, ੧*:੧ (499)

**ਹੋਰ ਰੂਪ:**

**ਜਾਂ –**

"ਚਿਕੜਿ ਲਾਇਐ ਕਿਆ ਥੀਐ **ਜਾਂ** ਤੁਟੈ ਪਥਰ ਬੰਧੁ।" (ਜਿਥੇ, ਜਿਸ ਥਾਂ)

- ਮਲਾ **੧,** ਵਾਰ ੨੧ਸ, **੧,** ੩:੨ (1287)

(8) ਜਿੰਨ੍ਹਾਂ –

"**ਜਾ** ਕਉ ਗੁਰਮੁਖਿ ਆਪਿ ਬੁਝਾਈ।" (ਜਿੰਨ੍ਹਾਂ ਨੂੰ)

- ਸੋਰ **ਕਬ,** ੪, ੩:੩ (655)

"**ਜਾ** ਕੈ ਕੀਆ ਸ੍ਰਮੁ ਕਰੈ ਤੇ ਬੈਰ ਬਿਰੋਧੀ।"

- ਬਿਲਾ **੫,** ੩੬, ੩:੧ (809)

**ਜਾਉ** ------ (1) ਜਾਂਦਾ ਹਾਂ (ਸਹਾਇਕ ਕ੍ਰਿਆ ....)

"ਆਖਾ ਜੀਵਾ ਵਿਸਰੈ ਮਰਿ **ਜਾਉ**।"

- ਆਸਾ **੧,** ਸੋਦ ੩, ੧:੧ (9)

"ਹਰਿ ਬਿਨੁ ਜੀਉ ਜਲਿ ਬਲਿ **ਜਾਉ।**" (ਜਾਂਦਾ ਹੈ)

- ਸਿਰੀ ੧, ੧, ੧*:੧ (14)

"ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ **ਜਾਉ**।" (ਜਾਵਾਂ)

– ਸਿਰੀ **੧,** ੨, ੨:੨ (14)

**ਹੋਰ ਰੂਪ:**

**ਜਾਂਉ –**

"ਬਲਿ ਬਲਿ **ਜਾਂਉ** ਹਉ ਬਲਿ ਬਲਿ **ਜਾਂਉ**।"

– ਤਿਲੰ **ਨਾਮ,** ੩, ੧*:੨ (727)

**ਜਾਓ –**

"ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ **ਜਾਓ**।"

– ਰਾਮ **੧,** ਸਿਗੋ ੨:੨ (938)

(2) ਜਾਣਾ, ਤੁਰ ਕੇ ਜਾਣਾ, ਫਾਸਲਾ (ਵਿੱਥ) ਤਹਿ ਕਰਕੇ ਪੁੱਜਣਾ, ਗਮਨ ਕਰਕੇ ਜਾਣਾ

"ਹਉ ਪੰਥੁ ਦਸਾਈ ਨਿਤ ਖੜੀ ਕੋਈ ਪ੍ਰਭੁ ਦਸੇ ਤਿਨਿ **ਜਾਉ**।"

– ਸਿਰੀ **੪,** ੬੮, ੧:੧ (41)

"ਅੰਬੜਿ ਕੋਇ ਨ ਸਕਈ ਹਉ ਕਿਸ ਨੋ ਪੁਛਣਿ **ਜਾਉ**।"

– ਸਿਰੀ **੧,** ਅਸ ੧, ੫:੩ (53)

"ਭਰਮੇ ਭੂਲੇ ਆਵਉ **ਜਾਉ**।"

– ਗਉ **੩,** ਅਸ ੧, ੧:੨ (229)

**ਹੋਰ ਰੂਪ:**

**ਜਾਂਉ –**

"ਜਹਾ ਪਠਾਵਉ **ਜਾਂਉ** ਤਤੀ ਰੀ।"

– ਸੂਹੀ **੫,** ੧੦, ੨:੨ (739)

(3) ਗਮਨ, ਗਵਨ

"ਕਰਿ ਕਿਰਪਾ ਪ੍ਰਭੁ ਭੇਟਿਆ ਮਰਣੁ ਨ ਆਵਣੁ **ਜਾਉ**।"

– ਸਿਰੀ **੫,** ੮੮, ੧:੪ (48)

(4) ਚਲੀਆਂ ਜਾਣ, ਦੂਰ ਹੋ ਜਾਣ (ਸ਼ਬਦਾਰਥ, ਮਹਾਨਕੋਸ਼); ਨਾਸ਼ਮਾਨ ਚਲੇ ਜਾਣ ਵਾਲੀਆਂ (ਕੋਸ਼)

"ਸੁਰਗੈ ਦੀਆ ਮੋਹਣੀਆ ਇਸਤਰੀਆਂ ਹੋਵਨਿ ਨਾਨਕ ਸਭੋ **ਜਾਉ**।"

– ਮਾਝ **੧,** ਵਾਰ ੯ਸ, **੧,** ੪:੨ (142)

"ਕਬੀਰ ਰਾਮੁ ਨ ਛੋਡੀਐ ਤਨੁ ਧਨੁ ਜਾਇ ਤਾ **ਜਾਉ**।" (ਚਲਾ ਜਾਏ)

– ਸਲੋ **ਕਬ,** ੧੦੨:੧ (1369)

**ਜਾਇ** ------ (1) ਜਾ ਸਕਦਾ

"ਥਾਪਿਆ ਨ **ਜਾਇ** ਕੀਤਾ ਨ ਹੋਇ।"

– ਜਪੁ **੧,** ੫:੧ (2)

"ਕਥਨੁ ਨ **ਜਾਇ** ਅਕਥੁ ਸੁਆਮੀ ਸਦਕੇ ਜਾਇ ਨਾਨਕ ਵਾਰਿਆ।"

– ਸਿਰੀ **੫,** ਛੰਤ ੩, ੫:੬ (81)

(2) ਜਾਵੇ (ਸਹਾਇਕ ਕ੍ਰਿਆ)

"ਦੁਖੁ ਪਰਹਰਿ ਸੁਖੁ ਘਰਿ ਲੈ **ਜਾਇ**।"

– ਜਪੁ **੧,** ੫:੬ (2)

"ਨਾਨਕ ਗਇਆ ਜਾਪੈ **ਜਾਇ**।" (ਜਾਣਿਆ ਜਾਂਦਾ ਹੈ)

– ਜਪੁ **੧,** ੩੪:੧੨ (7)

(3) ਜੰਮਦਾ, ਉਤਪਤਿ ਹੁੰਦਾ, ਹੋਰ ਵੇਖੋ 'ਜਾਇਆ' (1)

"ਹੈ ਭੀ ਹੋਸੀ **ਜਾਇ** ਨ ਜਾਸੀ ਰਚਨਾ ਜਿਨਿ ਰਚਾਈ।" (ਨਾ ਜਨਮੇਗਾ ਅਤੇ ਨਾ ਮਰੇਗਾ)

- ਜਪੁ **੧,** ੨੭:੧੮ (6)

"ਜੀਵਣ ਮਰਣਾ ਜਾਇ ਕੈ ਏਥੈ ਖਾਜੈ **ਕਾਲਿ**।" (ਜਨਮ ਲੈ ਕੇ)

- ਸਿਰੀ **੧,** ੩, ੨:੧ (15)

"ਪਿਰੁ ਰੀਸਾਲੂ ਨਉਤਨੋ ਸਾਚਉ ਮਰੈ ਨ **ਜਾਇ**।" (ਜਨਮਦਾ)

- ਸਿਰੀ **੧,** ਅਸ ੨, ੪:੨ (54)

(4) ਜਾਂਦਾ

"ਵਡਾ ਨ ਹੋਵੈ ਘਾਟਿ ਨ **ਜਾਇ**।"

- ਆਸਾ **੧,** ਸੋਦ ੩, ੨:੪ (9)

(5) ਜਾ ਕੇ

"**ਜਾਇ** ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ।"

- ਸਿਰੀ **੧,** ੧੦, ੨:੧ (17)

"ਸਜਣ ਮੇਰੇ ਰੰਗੁਲੇ **ਜਾਇ** ਸੁਤੇ ਜੀਰਾਣਿ।"

- ਸਿਰੀ **੧,** ੨੪, ੨:੧ (23)

(6) ਮਿਟੇ, ਦੂਰ ਹੋਇ

"ਮਨ ਰੇ ਸਚੁ ਮਿਲੈ ਭਉ **ਜਾਇ**।"

- ਸਿਰੀ **੧,** ੧੧, ੧*:੧ (18)

"ਮਨ ਮੇਰੇ ਹਰਿ ਰਸੁ ਚਾਖੁ ਤਿਖ **ਜਾਇ**।" (ਮਿਟੇ, ਦੂਰ ਹੋਏ)

- ਸਿਰੀ **੩,** ੩੪, ੧*:੧ (26)

(7) ਚਲਾ ਜਾਣਾ

"ਸੰਜੋਗੀ ਮਿਲ ਏਕਸੇ ਵਿਜੋਗੀ ਉਠਿ **ਜਾਇ**।"

- ਸਿਰੀ **੧,** ੧੧, ੩:੨ (18)

"ਸੁੰਞੀ ਦੇਹ ਡਰਾਵਣੀ ਜਾ ਜੀਉ ਵਿਚਹੁ **ਜਾਇ**।" (ਚਲਾ ਜਾਏ)

- ਸਿਰੀ **੧,** ੧੪, ੧:੨ (19)

"ਇਹੁ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ **ਜਾਇ**।"

- ਸਿਰੀ **੧, ੨**੨, ੩:੩ (22)

"ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਇ **ਜਾਇ**।" (ਚਲੀ ਜਾਦੀ ਭਾਵ ਲੰਘ ਜਾਂਦੀ ਹੈ)

- ਸਿਰੀ **੩,** ੭੦, ੧:੧ (41)

(8) ਥਾਂ, ਸਥਾਨ

"ਚਾਰੇ ਕੁੰਡਾ ਝਾਲੀਆ ਸਹ ਬਿਨੁ ਅਵਰੁ ਨ **ਜਾਇ**।"

- ਸਿਰੀ **੫,** ੮੯, ੨:੩ (49)

"ਸਚੇ ਸੇਤੀ ਰਤਿਆ ਦਰਗਹ ਬੈਸਣੁ **ਜਾਇ**।" (ਬੈਠਣ ਦੀ ਥਾਂ ਮਿਲਦੀ ਹੈ)

- ਸਿਰੀ **੫,** ੯੮, ੩:੨ (52)

**ਜਾਇਓ** ----- ਜਾਇਆ ਜਾਵੇ

"ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਿਰ ਕੈਠੈ **ਜਾਇਓ**।"

- ਗਉ **੫,** ੧੨੩*, ੩:੨ (205)

(2) ਜਾਂਦਾ ਹੈ, ਹੋਰ ਵੇਖੋ 'ਜਾਇਆ' (2)

"ਖਿਨਹੂੰ ਰਸ ਭੋਗਨ ਖਿਨੰਹੂ ਖਿਨਹੂ ਤਜਿ **ਜਾਇਓ**।"

- ਆਸਾ **੫,** ੧੫੬, ੧:੨ (409)

**ਜਾਇਆ** ---- (1) ਜਨਮਿਆ

"ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ **ਜਾਇਆ**।"

- ਸਿਰੀ **੪,** ਛੰਤ ੧, ੨:੫ (78)

"ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ।" (ਪੈਦਾ ਕੀਤਾ ਹੋਇਆ, ਸੰਤਾਨ)

- ਗਉ ਕਬ, ੭, ੨:੧ (324)

(2) ਜਾਂਦਾ ਹੈ (ਸਹਾਇਕ ਕ੍ਰਿਆ)

"ਜਨ ਨਾਨਕੁ ਨਾਮੁ ਲਏ ਤਾਂ ਜੀਵੈ ਬਿਨੁ ਨਾਵੈ ਖਿਨੁ ਮਰਿ **ਜਾਇਆ**।"

- ਸਿਰੀ **੪,** ਵਾਰ ੧੧ਸ, **੩,** ੨:੬ (87)

(3) ਜਾਵੇ (ਸਕ੍ਰਮਿਕ) ਗਮਨ ਕਰੇ

"ਤਬ ਢੂੰਢਨ ਕਹਾ ਕੋ **ਜਾਇਆ**।"

- ਗਉ **੫,** ੧੧੦, ੪:੨ (202)

"ਬਿਨਵੰਤ ਨਾਨਕ ਆਪਿ ਮਿਲਿਆ ਬਹੁੜਿ ਕਤਹੂ ਨ **ਜਾਇਆ**।" (ਗਿਆ)

- ਬਿਹਾ **੫,** ਛੰਤ ੭, ੫:੬ (547)

**ਹੋਰ ਰੂਪ:**

**ਜਾਇਆਥਾ –**

"ਅਨਭਉ ਅਚਰਜ ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ **ਜਾਇਆਥਾ।**"

- ਮਾਰੂ **੫,** ੧੨, ੧:੨ (1002)

(4) ਜਨਮ ਦੇਣ ਵਾਲੀ, ਇਸਤਰੀ

"ਤਹ ਮਾਤ ਨ ਬੰਧੁ ਨ ਮੀਤ ਨ **ਜਾਇਆ**।"

- ਮਾਰੂ **੫,** ੧੯, ੩:੧੦ (1005)

(5) ਦੂਰ ਹੋਣਾ, ਮਿਟਨਾ

"ਆਨਦ ਰੂਪ ਅਨੂਪ ਅਗੋਚਰ ਗੁਰ ਮਿਲਿਐ ਭਰਮੁ **ਜਾਇਆ**।"

- ਮਾਰੂ ੧, ਸੋਲਾ ੨੨, ੩:੩ (1042)

**ਜਾਇਸਾ** ---- ਜਾਵਾਂਗਾ

"ਭੂਖ ਪਿਆਸੋ ਆਥਿ ਕਿਉ ਦਰਿ **ਜਾਇਸਾ** ਜੀਉ।"

- ਧਨਾ **੧,** ਛੰਤ ੨, ੫:੧ (689)

**ਜਾਇਸਿ** ---- ਜਾਂਦੀ, ਮਿਟਦੀ, ਦੂਰ ਹੁੰਦੀ

"ਮਨੁ ਨਹੀ ਧ੍ਰਾਪੈ ਤ੍ਰਿਸਨਾ ਨਾ **ਜਾਇਸਿ**।"

- ਆਸਾ **੫,** ੧੧, ੩:੪ (373)

**ਜਾਇਸੀ** ---- ਜਾਵੇਗਾ, ਗਮਨ ਕਰੇਗਾ

"ਹਉਮੈ ਕਰਿ ਕਰਿ **ਜਾਇਸੀ** ਜੋ ਆਇਆ ਜਗ ਮਾਹਿ।"

- ਸਿਰੀ **੧,** ਅਸ ੧੬, ੭:੧ (64)

**ਜਾਇਗਾ** ---- (1) ਜਾਵੇਗਾ (ਸਹਾਇਕ ਕ੍ਰਿਆ)

"ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ ਉਨ ਕਾ ਉਤਰਿ **ਜਾਇਗਾ** ਝੂਠੁ ਗੁਮਾਨੁ।"

- ਸੂਹੀ **੪,** ੧੧, ੩:੨ (734)

ਹੋਰ ਰੂਪ:

**ਜਾਇਗੋ –**
"ਬਿਨਸਿ **ਜਾਇਗੋ** ਸਗਲ ਆਕਾਰਾ।"
– ਗਉ **੫,** ਅਸ ੪, ੫:੪ (237)

(2) ਭਾਵ ਨਿਭੇਗਾ
"ਨ ਇਹੁ ਤਨੁ **ਜਾਇਗਾ** ਨ ਜਾਹਿਗੇ ਖੰਭ।"
– ਮਲਾ **੧,** ੯, ੪:੧ (1257)

**ਜਾਇਗੋ** ----- (1) ਜਾਵੇਗਾ, ਵੇਖੋ ਜਾਇਗਾ (1)
(2) ਮਿਟ ਜਾਵੇ ਗਾ, ਨਾਸ ਹੋ ਜਾਏਗਾ
"ਗਿਰਿ ਬਸੁਧਾ ਜਲ ਪਵਨ **ਜਾਇਗੋ** ਇਕਿ ਸਾਧ ਬਚਨ ਅਟਲਾਧਾ।"
– ਸਾਰ **੫,** ੬, ੧:੨ (1204)

**ਜਾਇਣੁ** ----- ਜਾਣਾ, ਗਵਨ
"ਨਾਨਕ ਮ੍ਰਿਗ ਅਗਿਆਨਿ ਬਿਨਸੇ ਨਹ ਮਿਟੈ ਆਵਣੁ **ਜਾਇਣੁ**।"
– ਆਸਾ **੫,** ਛੰਤ ੧੧, ੨:੬ (460)

**ਜਾਇਥਾ** ---- ਗਿਆ ਸੀ
"ਕਬੀਰ ਹਜ ਕਾਬੇ ਹਉ **ਜਾਇਥਾ** ਆਗੈ ਮਿਲਿਆ ਖੁਦਾਇ।"
– ਸਲੋ **ਕਬ,** ੧੯੭:੧ (1375)

**ਜਾਇਦਾ** ---- (1) ਜਾਂਦਾ ਭਾਵ ਮਰਦਾ
"ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ **ਜਾਇਦਾ**।"
– ਮਾਰੂ **੧,** ਸੋਲਾ ੧੫, ੩:੩ (1035)

(2) ਜਾਂਦਾ/ਗਮਨ ਕਰਦਾ ਹੈ
"ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ **ਜਾਇਦਾ**।"
– ਮਾਰੂ ੫, ਸੋਲਾ ੫, ੬:੩ (1076)

**ਜਾਇਬਾ** ---- ਜਾਂਦਾ ਹੈ
"ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ ਸਭੁ ਬਿਰਥਾ ਜਨਮੁ ਤਿਨ **ਜਾਇਬਾ**।"
– ਜੈਤ **੪,** ੪, ੩:੨ (697)

**ਜਾਇਬੇ** ----- ਜਾਣ ਦੇ ਸਮੇਂ
"ਮਰਿ **ਜਾਇਬੇ** ਕਉ ਕਿਆ ਕਰਹੁ ਅਭਾਗੇ।"
– ਸੂਹੀ **ਕਬ,** ੧, ੧*:੨ (792)

**ਜਾਇਬੋ** ----- ਜਾਂਦਾ ਹੈ
"ਨਾ ਕਛੁ ਆਇਬੋ ਨਾ ਕਛੁ **ਜਾਇਬੋ** ਰਾਮ ਕੀ ਦੁਹਾਈ।"
– ਧਨਾ ਪੀਪਾ, ੧, ੧*:੨ (695)

**ਜਾਇਲੇ** ----- (1) ਜਾਂਦਾ ਹੈ
"ਅਪਨੇ ਰਹਨ ਕਉ ਠਉਰੁ ਨ ਪਾਵਹਿ ਕਾਏ ਪਰ ਕੈ **ਜਾਇਲੇ**।"
– ਗੋਂਡ **੫,** ੨, ੧*:੨ (862)

(2) ਜਾਣਾ, ਮਿਟਣਾ, ਨਾਸ ਹੋਣਾ

"ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ **ਜਾਇਲੇ**।"
- ਗੋਂਡ **ਕਬ,** ੩, ੧:੨ (870)

**ਜਾਈ** ------ (1) ਜਾ ਸਕਦਾ
"ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ **ਜਾਈ**।"
- ਜਪੁ **੧,** ੨:੧ (1)

(2) ਜਾਵੇ (ਸਹਾਇਕ ਕ੍ਰਿਆ)
"ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ **ਜਾਈ**।"
- ਜਪੁ **੧,** ੫:੧੧ (2)

"ਸਭ ਕਿਛੁ ਤੂੰਹੈ ਤੂੰਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿ **ਜਾਈ** ਜੀਉ।" (ਜਾਂਦਾ ਹਾਂ)
-ਮਾਝ **੫,** ੨੪, ੨:੩ (98)

"ਨਿਮਖ ਨ ਬਿਸਰਉ ਹੀਏ ਮੋਰੇ ਤੇ ਬਿਸਰਤ **ਜਾਈ** ਹਉ ਮਰਤ।" (ਜਾਣ ਤੇ)
- ਦੇਵ ੫, ੩, ੧:੨ (529)

**ਹੋਰ ਰੂਪ:**

**ਜਾਈਂ –**
"ਸਦਾ ਸਦਾ **ਜਾਈਂ** ਬਲਿਹਾਰ।"
- ਗੋਂਡ **੫,** ੨੦, ੪:੨ (868)

**ਜਾਂਈ –**
"ਸਾਧਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ **ਜਾਂਈ**।" (ਜਾਵਾਂ)
- ਸੋਰ **੫,** ੪੯, ੧:੨ (621)

(3) ਜਾਂਦਾ, ਗਮਨ ਕਰਦਾ ਭਾਵ ਨਿਭਦਾ
"ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ **ਜਾਈ**।"
- ਸਿਰੀ **੩,** ੪੮, ੩:੧ (32)

"ਨੈਨਹ ਦੇਖਤ ਇਹੁ ਜਗੁ **ਜਾਈ**।" (ਚਲਾ ਜਾਂਦਾ ਹੈ)
- ਗਉ **ਕਬ,** ੧੧, ੧:੨ (325)

"ਆਨੰਦਿ ਮਾਤੇ ਅਨਦਿਨੁ **ਜਾਈ**।" (ਜਾਂਦਾ/ਲੰਘਦਾ ਹੈ)
- ਗਉ **ਕਬ,** ੨੭, ੨:੨ (328)

"ਖੋਜਤ ਚਰਿਓ ਦੇਖਉ ਪ੍ਰਿਅ **ਜਾਈ**।" (ਜਾਕੇ)
- ਸੂਹੀ **੫,** ੫, ੧:੨ (737)

"ਸਹਜੇ ਮਾਤੇ ਅਨਦਿਨੁ **ਜਾਈ**।" (ਜਾਂਦਾ ਭਾਵ ਲੰਘਦਾ ਹੈ)
- ਮਾਰੂ **੧,** ੮, ੩:੨ (991)

**ਹੋਰ ਰੂਪ:**

**ਜਾਈਂ –**
"ਜਹਾ ਪਠਾਵਹੁ ਤਹ ਤਹ **ਜਾਈਂ**।" (ਜਾਂਦਾ ਹੈ)
- ਆਸਾ **੫,** ੬੦, ੧:੧ (386)

(4) ਦੂਰ ਹੁੰਦਾ, ਮਿਟਦਾ
"ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ **ਜਾਈ**।" (ਹਉਮੈ ਨਹੀਂ ਮਿਟਦੀ)
- ਸਿਰੀ **੩,** ਅਸ ੧੮, ੮:੧ (65)

"ਇਸਨਾਨੁ ਕਰੈ ਪਰੁ ਮੈਲੁ ਨ **ਜਾਈ**।" (ਦੂਰ ਹੁੰਦੀ, ਲਹਿੰਦੀ)

- ਮਾਝ **੩,** ਅਸ ੩੨, ੬:੨ (129)

"ਹਰਿ ਬੋਲਤ ਸਭ ਪਾਪ ਲਹਿ **ਜਾਈ**।" (ਦੂਰ ਹੁੰਦੇ, ਮੁਕ ਜਾਂਦੇ ਹਨ)

- ਗਉ **੪,** ੪੩, ੧*:੨ (165)

"ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ **ਜਾਈ**।" (ਤ੍ਰਿਪਤ ਹੋਣਾ, ਮਿਟਣਾ)

ਮਲਾ **੧,** ਅਸ ੧, ੩:੨ (1273)

(5) ਥਾਵਾਂ

"ਸਭ ਕਿਛੁ ਦੀਆ ਭਲੀਆ **ਜਾਈ**।"

- ਮਾਝ **੫,** ੧੯, ੨:੨ (100)

"ਆਪੇ ਸਾਜੇ ਕਰੇ ਆਪਿ **ਜਾਈ** ਭਿ ਰਖੈ ਆਪਿ।" (ਥਾਂ ਸਿਰ)

- ਆਸਾ **੧,** ਵਾਰ ੨੪ਸ, **੨,** ੨:੧ (475)

**ਹੋਰ ਰੂਪ:**

**ਜਾਂਈ –**

"ਸਚੈ ਤਖਤੁ ਰਚਾਇਆ ਬੈਸਣ ਕਉ **ਜਾਂਈ**।" (ਥਾਂ)

- ਰਾਮ **੩,** ਵਾਰ ੧:੧ (947)

**ਜਾਈਅਹੁ** --- ਜਾਵੀਂ

"ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ **ਜਾਈਅਹੁ** ਦੂਤ।"

- ਗਉ **੫,** ਬਾਅ ੩੧ਸ:੨ (256)

**ਜਾਈਆ** ---- ਜਾਂਦਾ ਹਾਂ

"ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ **ਜਾਈਆ**।"

- ਤਿਲੰ **੪,** ਅਸ ੨, ੧:੨ (725)

**ਜਾਈਐ** ---- (1) ਜਾਣੀਏ (ਸਹਾਇਕ ਕਿਰਿਆ)

"ਜਨ ਨਾਨਕ ਬਲਿ ਬਲਿ ਸਦ ਬਲਿ **ਜਾਈਐ** ਤੇਰਾ ਅੰਤੁ ਨ ਪਾਰਾਵਰਿਆ।"

- ਗੂਜ **੫,** ਸੋਦ ੫, ੪:੨ (10)

"ਤਿਸਹਿ ਤਿਆਗਿ ਮਾਨੁਖੁ ਜੇ ਸੇਵਹੁ ਤਉ ਲਾਜ ਲੋਨੁ ਹੋਇ **ਜਾਈਐ**।" (ਜਾਈਦਾ ਹੈ)

- ਸਾਰ **੫,** ੪੯, ੧:੨ (1214)

(2) ਗਮਨ ਕਰਨਾ, ਜਾਣਾ

"ਮੁਇਆ ਜਿਤੁ ਘਰਿ **ਜਾਈਐ** ਤਿਤੁ ਜੀਵਦਿਆ ਮਰੁ ਮਾਰਿ।" (ਜਾਈਦਾ ਹੈ, ਜਾਣਾ ਹੈ)

- ਸਿਰੀ **੧,** ੧੮, ੨:੨ (21)

"ਬਿਨੁ ਗੁਰ ਭੇਟੇ ਮਰਿ ਆਈਐ **ਜਾਈਐ**।" (ਭਾਵ ਮਰੀਏ)

- ਧਨਾ **੧,** ਅਸ ੨, ੧*:੨ (686)

(3) ਜਾ ਸਕਦੀ

"ਕੀਮਤਿ ਕਹਣੁ ਨ **ਜਾਈਐ** ਸਾਗਰੁ ਗੁਣੀ ਅਥਾਹੁ।"

- ਸਿਰੀ **੫,** ੮੨, ੨:੧ (46)

(4) ਦੂਰ ਹੋਵੇ, ਮਿਟੇ

"ਕੋਈ ਨ ਆਖੈ ਘਟਿ ਹਉਮੈ **ਜਾਈਐ**।"

- ਮਾਝ **੧,** ਵਾਰ ੧੭:੬ (146)

(5) ਜਾਂਦੀ ਹੁੰਦੀ

"ਜਾ ਤੇ ਘਾਲ ਨ ਬਿਰਥੀ **ਜਾਈਐ**।"

- ਗੂਜ **੫,** ੨੨, ੧*:੧ (500)

**ਜਾਏ** ------ (1) ਜਾਂਦਾ, ਲੰਘਦਾ

"ਸੰਗਿ ਸਹਾਈ ਹਰਿ ਨਾਮੁ ਧਿਆਈ ਬਿਰਥਾ ਕੋਇ ਨ **ਜਾਏ**।"

- ਸਿਰੀ **੫,** ਛੰਤ ੨, ੧:੩ (79)

"ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ **ਜਾਇ**।" (ਲੰਘਦਾ)

- ਆਸਾ **੪,** ਛੰਤ ੧੮, ੨:੨ (450)

(2) ਦੂਰ ਹੋਵੇ, ਹਟਦੀ, ਮਿਟਦੀ

"ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ **ਜਾਏ**।"

- ਸਿਰੀ **੪,** ਵਾਰ ੧੪ਸ, **੩,** ੩:੪ (88)

"ਗੁਰ ਪਰਸਾਦੀ ਹਉਮੈ **ਜਾਏ**।"

- ਮਾਝ **੩,** ਅਸ ੯, ੮:੨ (114)

"ਗੁਰਿ ਆਸਾ ਮਨਸਾ ਪੂਰੀਆ ਮੇਰੀ ਜਿੰਦੁੜੀਏ ਹਰਿ ਮਿਲਿਆ ਭੁਖ ਸਭ **ਜਾਏ** ਰਾਮ।" (ਤ੍ਰਿਪਤ ਹੋਏ)

- ਬਿਹਾ **੪,** ਛੰਤ ੩, ੨:੩ (539)

(3) ਜਾ ਸਕਦੀ

"ਮਹਿਮਾ ਤਿਸ ਕੀ ਕਹਣੁ ਨ **ਜਾਏ**।"

- ਮਾਝ **੫,** ੧੧, ੪:੧ (97)

"ਪੂਰਬਿ ਲਿਖਿਆ ਸੁ ਮੇਟਣਾ ਨ **ਜਾਏ**।"

- ਮਾਝ **੩,** ਅਸ ੩, ੩:੩ (110)

(4) ਥਾਂ

"ਜਿਥੈ ਰਖੈ ਸਾ ਭਲੀ **ਜਾਏ**।"

- ਮਾਝ **੫,** ੪੯, ੧:੨ (108)

"ਜਲਿ ਥਲਿ ਮਹੀਅਲਿ ਪੂਰਿ ਪੂਰਨ ਤਿਸੁ ਬਿਨਾ ਨਹੀ **ਜਾਏ**।"

- ਸੂਹੀ **੫,** ਛੰਤ ੮, ੪:੫ (782)

(5) ਜਾਂਦਾ/ਜਾਂਦੀ, ਗਮਨ ਕਰਦੀ

"ਦੇਹੀ ਜਾਤਿ ਨ ਆਗੈ **ਜਾਏ**।"

- ਮਾਝ **੩,** ਅਸ ੫, ੩:੧ (112)

"ਖੇਤੁ ਖਸਮ ਕਾ ਰਾਖਾ ਉਠਿ **ਜਾਏ**।" (ਚਲਾ ਜਾਂਦਾ ਹੈ)

- ਗਉ **੫,** ੮੦, ੩:੨ (179)

"ਗੁਰ ਬਿਨੁ ਭੂਲੋ ਆਵੈ **ਜਾਏ**।"

- ਆਸਾ **੧,** ਅਸ ੨, ੫:੩ (412)

**ਹੋਰ ਰੂਪ:**

**ਜਾਂਏ –**

"ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ **ਜਾਂਏਂ**।" (ਜਾਂਦੇ ਹਨ)

- ਪ੍ਰਭਾ **ਕਬ,** ੨, ੪:੨ (1349)

(6) ਜਾਂਦਾ/ਜਾਂਦੀ (ਸਹਾਇਕ ਕ੍ਰਿਆ)

"ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ **ਜਾਏ** ਰਾਮ।"

– ਬਿਹਾ **੪,** ਛੰਤ ੨, ੧:੨ (538)

"ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ **ਜਾਏ**।" (ਜਾਂਦਾ ਹਾਂ)

– ਤਿਲੰ **੪,** ਅਸ ੨, ੨:੨ (725)

"ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ **ਜਾਏ**।" (ਜਾਵੇ)

– ਰਾਮ **੩,** ਅਨੰ ੧੮:੩ (919)

(7) ਜਾ ਕੇ

"ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ **ਜਾਏ**।"

– ਤਿਲੰ **੪,** ਅਸ ੧, ੫:੧ (725)

(8) ਸੰਤਾਨ, ਜਨਮੇ ਹੋਏ

"ਸਰਪਨਿ ਹੋਇ ਕੈ ਅਉਤਰੈ **ਜਾਏ** ਅਪੁਨੇ ਖਾਇ।"

– ਸਲੋ **ਕਬ,** ੧੦੭:੨ (1370)

**ਜਾਸ** ------ (1) ਜਸ, ਕੀਰਤ, ਵਡਿਆਈ

"ਨਿਤ ਗਾਵਹਿ ਹਰਿ ਹਰਿ ਗੁਣ **ਜਾਸ**।"

– ਗਉ **੫,** ੭੩, ੧:੪ (176)

"ਪੂਰਨ ਪਾਰਬ੍ਰਹਮ ਸੁਖਦਾਤੇ ਅਬਿਨਾਸੀ ਬਿਮਲ ਜਾ ਕੋ **ਜਾਸ**।"

– ਟੋਡੀ **੫,** ੨੪, ੧:੨ (716)

(2) ਜਿਸ ਦਾ

"ਬੇਦ ਪੁਰਾਨ **ਜਾਸ** ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ।"

– ਗਉ **੯,** ੯, ੧:੧ (220)

(3) ਜਾਂਦਾ ਹਾਂ

"ਜਨ ਨਾਨਕ ਦਾਸੁ ਕਹੀਅਤੁ ਹੈ ਤੁਮ੍ਹਰਾ ਹਉ ਬਲਿ ਬਲਿ ਸਦ ਬਲਿ **ਜਾਸ**।"

– ਕਾਨ **੫,** ੩੩, ੨:੫ (1304)

**ਜਾਸਹਿ** ----- ਜਾਵੇਗਾ

"ਬਿਨੁ ਸਾਚੇ ਹੋਰੁ ਸਾਲਾਹਣਾ **ਜਾਸਹਿ** ਜਨਮੁ ਸਭੁ ਖੋਇ।"

– ਵਡ **੩,** ਅਸ ੧, ੨:੨ (565)

**ਜਾਸਨ** ----- (1) ਜਸ ਕਰਦਾ, ਕੀਰਤ ਕਰਦਾ

"ਆਪਹਿ ਸੁਨਤ ਆਪ ਹੀ **ਜਾਸਨ**।"

(2) ਜਸ ਦਾ ਪਾਤਰ, ਜਸ ਕਰਨ ਜੋਗ

"**ਜਾਸਨ** ਬਾਸਨ ਸਹਜ ਕੇਲ ਕਰੁਣਾ ਮੈ ਏਕ ਅਨੰਤ ਅਨੂਪੈ ਠਾਉ।"

– ਦੇਵ **੫,** ੩੮, ੧:੧ (536)

**ਜਾਸਨਿ** ----- ਜਾਣਗੇ

"ਮਨਮੁਖ ਸਬਦੁ ਨ ਜਾਣਨੀ **ਜਾਸਨਿ** ਪਤਿ ਗਵਾਇ।"

– ਸਿਰੀ **੩,** ੫੨, ੩:੨ (33)

**ਜਾਸਾ** ------ ਜਾਂਦਾ ਹੈ, ਜਾਂਦਾ ਹਾਂ

"ਨਾਨਕ ਤਾ ਕੈ ਬਲਿ ਬਲਿ **ਜਾਸਾ**।" (ਜਾਂਦਾ ਹੈ)

– ਗਉ **੫,** ਸੁਖ ੩, ੫:੧੦ (266)

"ਗੁਰੁ ਪੂਰਾ ਮੇਲਾਵੈ ਮੇਰਾ ਪ੍ਰੀਤਮੁ ਹਉ ਵਾਰਿ ਵਾਰਿ ਆਪਣੇ ਗੁਰੂ ਕਉ **ਜਾਸਾ**।" (ਜਾਂਦਾ ਹੈ)

- ਵਡ **੪,** ੧, ੧*:੨ (561)

**ਜਾਸਿ** ------ (1) ਜਿਸ

"ਸਭੁ ਕੋਊ ਕਹੈ **ਜਾਸੁ** ਕੀ ਬਾਤਾ।"

- ਗਉ **ਕਬ,** ਅਸ ੩੮, ੪:੧ (330)

(2) ਜਾਂਦਾ

"ਦੁਖੁ ਲਾਗਾ ਬਹੁ ਅਤਿ ਘਣਾ ਪੁਤੁ ਕਲਤੁ ਨ ਸਾਥਿ ਕੋਈ **ਜਾਸਿ**।"

- ਸੋਰ **੪,** ਵਸ ੩ਸ, **੩,** ੧:੫ (643)

**ਜਾਸੀ** ------ (1) ਜਾਵੇਗਾ, ਗਮਨ ਕਰੇਗਾ

"ਹੈ ਭੀ ਹੋਸੀ ਜਾਇ ਨ **ਜਾਸੀ** ਰਚਨਾ ਜਿਨਿ ਰਚਾਈ।"

- ਜਪੁ **੧,** ੨੭, ੧੮ (6)

"ਜੋ ਆਇਆ ਸੋ ਸਭੁ ਕੋ **ਜਾਸੀ** ਉਬਰੇ ਗੁਰ ਵੀਚਾਰੇ।" (ਜਾਵੇਗਾ, ਮਰੇਗਾ)

- ਗਉ **੩,** ਛੰਤ ੪, ੨:੪ (246)

(2) ਜਾਵੇਗਾ (ਸਹਾਇਕ ਕ੍ਰਿਆ)

"ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀਉ ਜਨੁ ਨਾਨਕੁ ਤਿਨ ਬਲਿ **ਜਾਸੀ**।"

- ਆਸਾ **੪,** ਸੋਦ ੨, ੩:੫ (348)

**ਜਾਸੁ** ------ (1) ਜਾਂਦਾ ਹਾਂ (ਸਹਾਇਕ ਕ੍ਰਿਆ)

"ਨਾਨਕ ਦੇਖਿ ਦਿਖਾਈਐ ਹਉ ਸਦ ਬਲਿਹਾਰੈ **ਜਾਸੁ**।"

- ਸਿਰੀ **੧,** ੧੨, ੪:੩ (18)

(2) ਜਿਸ ਦੇ

"ਪੀਵਤ ਰਾਮ ਰਸੁ ਅੰਮ੍ਰਿਤ ਗੁਣ **ਜਾਸੁ**।"

- ਗਉ **੫,** ੧੪੯, ੧*:੧ (195)

(3) ਜਸ, ਕੀਰਤ, ਵਡਿਆਈ

"ਗੁਰਮੁਖਿ ਬੁਧਿ ਪ੍ਰਗਟੀ ਪ੍ਰਭ **ਜਾਸੁ**।"

- ਗਉ **੩,** ਅਸ ੭, ੭:੩ (232)

"ਸਿਮਰਉ **ਜਾਸੁ** ਬਿਸੁੰਭਰ ਏਕੈ।"

- ਗਉ **੫,** ਸੁਖ ੧, ੧:੩ (262)

(4) ਜਿਸ ਨੂੰ

"ਬ੍ਰਹਮਾ ਬਡਾ ਕਿ **ਜਾਸੁ** ਉਪਾਇਆ।"

- ਗਉ **ਕਬ,** ੪੨, ੨:੧ (331)

**ਜਾਹ** ------ ਜਾਵੇ

"ਮੈ ਤਨਿ ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰਿ **ਜਾਹ**।"

- ਰਾਮ **੧,** ਸਿਗੋ ੪੪:੪ (936)

**ਜਾਹਰਨਵੀ** --- ਜਹਨਵੀ, ਗੰਗਾ ਨਦੀ

"**ਜਾਹਰਨਵੀ** ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ।"

- ਮਲਾ **੪,** ੨, ੨:੧ (1263)

**ਜਾਹਰਾ** ----- (ਅ. ਜ਼ਾਹਰਾ) ਪ੍ਰਗਟ/ਪ੍ਰਤੱਖ ਰੂਪ ਵਿਚ
"ਹਰਿ ਦਿਸਹਿ ਹਾਜਰੁ **ਜਾਹਰਾ**।"
- ਸਿਰੀ **੫,** ਅਸ ੨੯, ੨੦:੨ (74)

**ਹੋਰ ਰੂਪ:**

**ਜਾਹਰਿ** –
"ਉਨ੍ਹਿ ਕੈ ਸੰਗਿ ਤੂ ਹੋਈ ਹੈ **ਜਾਹਰਿ**।"
- ਆਸਾ **੫,** ੮੨, ੨:੨ (390)

**ਜਾਹਰੁ** –
"ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ ਸੇਵਕੁ ਠਾਕੁਰ ਹੀ ਸੰਗਿ **ਜਾਹਰੁ** ਜੀਉ।"
- ਮਾਝ **੫,** ੨੫, ੩:੩ (102)

**ਜਾਹਾ** ------ (1) ਜਾਂਦਾ ਹੈ
"ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ ਸਿੰਧੁ ਗਲਿ **ਜਾਹਾ**।"
- ਆਸਾ **੫,** ੧੨੩, ੩:੧ (402)

(2) ਚਲੀਏ, ਜਾਈਏ
"ਚਲੁ ਸਖੀਏ ਪ੍ਰਭੁ ਰਾਵਣ **ਜਾਹਾ**।"
- ਸੂਹੀ **੫,** ੨੬, ੧*:੧ (742)

**ਜਾਹਿ** ------ (1) ਜਾਂਦੇ ਹਨ (ਸਹਾਇਕ ਕ੍ਰਿਆ)
"ਅਸੰਖ ਅਮਰ ਕਰਿ **ਜਾਹਿ** ਜੋਰ।" (ਜੋਰ ਦਾ ਰਾਜ ਕਰ ਜਾਂਦੇ ਹਨ)
- ਜਪੁ **੧,** ੧੮:੩ (4)

**ਹੋਰ ਰੂਪ:**

**ਜਾਹਂ** –
"ਫਿਰਿ ਪਾਛੈ ਪਛੁਤਾਹੁਗੇ ਪ੍ਰਾਨ **ਜਾਹਿੰਗੇ** ਛੂਟਿ।" (ਜਾਣਗੇ)
- ਸਲੋ **ਕਬ,** ੪੨:੨ (1366)

**ਜਾਂਹਿ** –
"ਬਿਨੁ ਹਰਿ ਭਜਨ ਜੇਤੇ ਕਾਮ ਕਰੀਅਹਿ ਤੇਤੇ ਬਿਰਥੇ **ਜਾਂਹਿ**।"
- ਸਾਰ **੫,** ੯੫, ੧:੧ (1222)

(2) ਜਾਉ, ਗਮਨ ਕਰੋ
"ਮੇਰੇ ਮਨ ਲੈ ਲਾਹਾ ਘਰਿ **ਜਾਹਿ**।" (ਜਾਉ)
- ਸਿਰੀ **੧,** ੧੭, ੧*:੧ (20)

"ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ **ਜਾਹਿ।**" (ਜਾਂਦੇ ਹਨ)
- ਸਿਰੀ **੩,** ੨੦, ੨:੧ (66)

"**ਜਾਹਿ** ਬੈਕੁੰਠਿ ਨਹੀ ਸੰਸਾਰਿ।" (ਸਵਰਗਾਂ ਵਿਚ ਜਾਂਵੇ .....)
- ਰਾਮ **ਕਬ,** ੯, ੧:੨ (971)

"ਮੰਞਹੁ ਦੂਰਿ ਨ **ਜਾਹਿ** ਪਿਰਾ ਜੀਉ ਘਰਿ ਬੈਠਿਆ ਹਰਿ ਪਾਏ।" (ਜਾਉ)
- ਗਉ **੩,** ਛੰਤ ੫, ੧:੨ (246)

**ਜਾਹਿ** –
"ਗੁਰ ਪ੍ਰਸਾਦਿ ਨਾਨਕ ਜਗੁ ਜੀਤਿਓ ਬਹੁਰਿ ਨ ਆਵਹਿ **ਜਾਂਹਿ**।"
- ਸਾਰ ੫, ੧੧੧, ੨:੨ (1225)

"ਏਕਸ ਹਰਿ ਕੇ ਨਾਮ ਬਿਨੁ ਬਾਧੇ ਜਮ ਪੁਰਿ **ਜਾਂਹਿ**।"

- ਸਲੋ ਕਬ, ੩੪:੨ (1366)

(3) ਜਾ ਸਕਦਾ

"ਤਾ ਕੇ ਅੰਤ ਨ ਪਾਏ **ਜਾਹਿ**।"

- ਜਪੁ **੧,** ੨੪:੮ (5)

(4) ਦੂਰ ਹੋ/ਮਿਟ ਜਾਂਦੇ ਹਨ

"ਦੇਖਿ ਦਰਸਨੁ ਮਨੁ ਸਾਧਾਰੈ ਪਾਪ ਸਗਲੇ **ਜਾਹਿ**।"

- ਸਿਰੀ **੫,** ੯੪, ੩:੧ (51)

(5) ਭਾਵ ਰਖਦਾ ਹੈ

"**ਜਾਹਿ** ਸਵਾਰੈ ਸਾਝ ਬਿਆਲ।"

- ਗਉ **੧,** ੧੧, ੩:੧ (154)

(6) ਤੁਰ ਜਾਣਾ ਭਾਵ ਮਰ ਜਾਣਾ

"ਜਿਨ੍ ਸਿਉ ਧੜੇ ਕਰਹਿ ਸੇ **ਜਾਹਿ**।"

- ਆਸਾ **੪,** ਪ੪, ੨:੧ (366)

(7) ਜਿਸ ਦੇ

"ਕਲ ਮੈ ਏਕੁ ਨਾਮੁ ਕਿਰਪਾ ਨਿਧਿ **ਜਾਹਿ** ਜਪੈ ਗਤਿ ਪਾਵੈ।"

- ਸੋਰ **੯,** ੫, ੨:੧ (632)

**ਜਾਹੀ** ------ ਜਾਂਦੇ ਹਨ, ਗਮਨ ਕਰਦੇ ਹਨ

"ਤਿਨ ਐਥੇ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ **ਜਾਹੀ**।"

- ਸਿਰੀ **੪,** ਵਾਰ ੧੪:੫ (89)

"ਪਤਿ ਸੇਤੀ ਅਪੁਨੈ ਘਰਿ **ਜਾਹੀ**।"

- ਗਉ **੫,** ਬਾਅ ੧੫:੬ (253)

**ਹੋਰ ਰੂਪ:**

**ਜਾਂਹੀ –**

"ਹਰਿ ਤਜਿ ਕਤ ਕਾਹੂ ਕੇ **ਜਾਂਹੀ**।"

- ਗਉ **ਕਬ,** ਅਸ ੩੮, ੧:*੨ (330)

(2) ਜਾਂਦੇ (ਸਹਾਇਕ ਕ੍ਰਿਆ)

"ਮਰਿ ਨ **ਜਾਹੀ** ਜਿਨਾ ਬਿਸਰਤ ਰਾਮ।"

- ਗਉ **੫,** ੧੧੧, ੧*:੧ (188)

**ਹੋਰ ਰੂਪ:**

**ਜਾਂਹੀ –**

"ਮੋਇਆ ਰੋਂਹਿ ਰੋਂਦੇ ਮਰਿ **ਜਾਂਹੀ**।"

- ਮਲਾ **੧,** ਵਾਰ ੨੦ਸ, **੧,** ੧:੮ (1287)

**ਜਾਂਹੀ –**

"ਜਿਨ ਕਉ ਬਿਸਰੈ ਮੇਰੋ ਰਾਮੁ ਪਿਆਰਾ ਸੇ ਮੂਏ ਮਰਿ **ਜਾਂਹੀ**।"

- ਮਲਾ **੧,** ੧੨, ੧:੨ (1269)

(3) ਲੰਘਦਾ/ਲੰਘ ਜਾਂਦਾ ਹੈ

"ਡਰਪਤ ਡਰਪਤ ਜਨਮ ਬਹੁਤੁ **ਜਾਹੀ**।"

- ਗਉ **੫,** ੧੫੬, ੧*:੨ (197)

"ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ **ਜਾਹੀ**।" (ਲੰਘ ਗਏ)

- ਸੋਰ **ਰਵਿ,** ੩, ੨:੧ (658)

(4) ਜਾ ਸਕਦੇ

"ਬੇਅੰਤ ਗੁਣ ਤੇਰੇ ਕਥੇ ਨ **ਜਾਹੀ** ਸਤਿਗੁਰ ਪੁਰਖ ਮੁਰਾਰੇ।"

- ਗਉ **੫,** ਛੰਤ ੨, ੪:੫ (248)

(5) ਮਿਟ ਜਾਂਦੇ/ਦੂਰ ਹੋ ਜਾਂਦੇ ਹਨ

"ਪ੍ਰਭ ਸਰਨੀ ਆਈਐ ਸਰਬ ਫਲ ਪਾਈਐ ਸਗਲੇ ਦੁਖ **ਜਾਹੀ**।"

- ਆਸਾ **੫,** ੧੪੮, ੨:੧ (407)

**ਜਾਹੁ** ------ (1) ਜਾਵੋ, ਗਮਨ ਕਰੋ

"ਨਾਨਕ ਹੁਕਮੀ ਆਵਹੁ **ਜਾਹੁ**।"

- ਜਪੁ **੧,** ੨੦:੧੦ (4)

(2) ਜਾਉ, ਜਾਵੋ (ਸਹਾਇਕ ਕ੍ਰਿਆ)

"ਲੋਭ ਮੋਹ ਸਭ ਬੀਸਰਿ **ਜਾਹੁ**।"

- ਗਉ **ਕਬ,** ਥਿਤੀ ੯:੩ (343)

"ਆਪਿ ਕਰਾਏ ਸਾਖਤੀ ਪਿਆਰਾ ਆਪਿ ਮਾਰੇ ਮਰਿ ਜਾਹੁ।" (ਜਾਂਦੀ ਹੈ)

- ਸੋਰ **੪,** ੧, ੩:੨ (604)

"ਭਜਹੁ ਗੋਬਿੰਦ ਭੂਲਿ ਮਤ **ਜਾਹੁ**।" (ਜਾਵੋ)

- ਭੈਰ **ਕਬ,** ੯, ੧*:੧ (1159)

**ਜਾਹੂ** ------ (1) ਜਾਂਦਾ, ਗਮਨ ਕਰਦਾ

"ਜੋ ਏਕ ਛਾਡਿ ਅਨ ਕਤਹਿ ਨ **ਜਾਹੂ**।"

- ਗਉ **੫,** ਬਾਅ ੪:੬ (251)

"ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ ਮੋ ਕਉ ਛੋਡਿ ਨ ਆਉ ਨ **ਜਾਹੂ** ਰੇ।"

- ਗਉ **ਕਬ,** ੬੬, ੧:੨ (338)

(2) ਜਿਸ ਦੇ

"ਗੁਰ ਪ੍ਰਸਾਦਿ ਸਿਮਰਤ ਰਹੈ **ਜਾਹੂ** ਮਸਤਕਿ ਭਾਗ।"

- ਗਉ **੫,** ਬਾਅ ੧੯:੭ (254)

"ਮਮਾ **ਜਾਹੂ** ਮਰਮੁ ਪਛਾਨਾ।" (ਜਿਸ ਨੇ)

- ਗਉ **੫,** ਬਾਅ ੪੨:੧ (259)

(3) ਜਿਥੇ

"ਲਲਾ ਲਾਵਉ ਅਉਖਧ **ਜਾਹੂ**।"

- ਗਉ **੫,** ਬਾਅ ੪੫:੧ (259)

"**ਜਾਹੂ** ਕਾਹੂ ਅਪੁਨੋ ਹੀ ਚਿਤਿ ਆਵੈ।" (ਜਿਥੇ ਕਿਥੇ)

- ਸਾਰ **੫,** ੫੭, ੧*:੧ (1215)

**ਜਾਹੇ** ------ ਜਾਂਦੇ ਹਨ

"ਵਣਜਾਰੇ ਇਕ ਭਾਤੀ ਆਵਹਿ ਲਾਹਾ ਹਰਿ ਨਾਮੁ ਲੈ **ਜਾਹੇ**।"

- ਆਸਾ **੪,** ਛੰਤ ੮, ੩:੫ (442)

**ਜਾਹੋ** ------ ਜਾ ਰਿਹਾ ਹੈ

"ਕਹ ਬੈਸਹੁ ਕਹ ਰਹੀਐ ਬਾਲੇ ਕਹ ਆਵਹੁ ਕਹ **ਜਾਹੋ**।"
- ਰਾਮ ੪, ਸਿਗੋ ੨:੩ (938)

**ਜਾ ਕੇ** ------ ਜਿਸ ਦੇ
"ਸੋ ਕਿਉ ਮਨਹੁ ਵਿਸਾਰੀਐ **ਜਾ ਕੇ** ਜੀਅ ਪਰਾਣ।"
- ਸਿਰੀ **੧,** ੫, ੪:੧ (16)

**ਜਾਗ** ------ ਜਾਗਦਾ, ਸੁਚੇ ਤੰਨ
"ਸਭ ਮਦ ਮਾਤੇ ਕੋਊ ਨ **ਜਾਗ**।"
- ਬਸੰ **ਕਬ,** ੨, ੧*:੧ (1193)

**ਹੋਰ ਰੂਪ:**

**ਜਾਗਉ –**
"ਅਜੈ ਸੁ **ਜਾਗਉ** ਆਸ ਪਿਆਸੀ।" (ਜਾਗ ਪਵਾਂ, ਸੁਚੇਤੰਨ ਹੋ ਜਾਵਾਂ)
- ਆਸਾ **੧,** ੨੬, ੩*:੧ (357)

**ਜਾਗਸਿ –**
"**ਜਾਗਸਿ** ਜੀਵਣ ਜਾਗਣਹਾਰਾ।" (ਜਾਗਦਾ ਹੈ)
- ਪ੍ਰਭਾ **੧,** ੧੧, ੧*:੨ (1330)

**ਜਾਗਹਿ –**
"ਰਾਮ ਪਿਆਰੇ ਸਦਾ **ਜਾਗਹਿ** ਨਾਮੁ ਸਿਮਰਹਿ ਅਨਦਿਨੋ।" (ਜਾਗਦੇ ਹਨ)
- ਆਸਾ **੫,** ਛੰਤ ੧੦, ੧:੩ (459)

**ਜਾਗਹੁ –**
"ਗੁਰ ਪ੍ਰਸਾਦਿ ਨਾਨਕ ਮਨਿ **ਜਾਗਹੁ**।" (ਸੁਚੇਤ ਰਹੋ)
- ਗਉ **੫,** ਸੁਖ ੬, ੬:੧੦ (270)

**ਜਾਗਣਹਾਰਾ** -- ਜਾਗਣ ਵਾਲਾ
"ਜਾਗਸਿ ਜੀਵਣ **ਜਾਗਣਹਾਰਾ**।"
- ਪ੍ਰਭਾ **੧,** ੧੧, ੧*:੧ (1330)

**ਜਾਗਣਾ** ----- ਜਾਗਦਾ, ਸੁਚੇਤੰਨ
"ਹਉ ਸੁਤੀ ਪਿਰੁ **ਜਾਗਣਾ** ਕਿਸ ਕਉ ਪੂਛਉ ਜਾਇ।"
- ਸਿਰੀ **੧,** ਅਸ ੨, ੮:੨ (54)

**ਹੋਰ ਰੂਪ:**

**ਜਾਗਣੁ –**
"ਸਹਜੇ **ਜਾਗਣੁ** ਸਹਜੇ ਸੋਇ।" (ਜਾਗਦੇ)
- ਗਉ **੫,** ਅਸ ੩, ੩:੧ (236)

**ਜਾਗਤ** ----- ਜਾਗਦਿਆਂ
"ਊਠਤ ਬੈਠਤ ਸੋਵਤ **ਜਾਗਤ** ਹਰਿ ਧਿਆਈਐ ਸਗਲ ਅਵਰਦਾ ਜੀਉ।"
- ਮਾਝ **੫,** ੨੪, ੧:੩ (101)

"ਸੂਤੇ ਕਉ ਜਾਗਤੁ ਕਹੈ **ਜਾਗਤ** ਕਉ ਸੂਤਾ।" (ਜਾਗਦੇ)
- ਗਉ **੧,** ਅਸ ੧੮, ੪:੧ (229)

"ਰਾਜਨ ਕਿਉ ਸੋਇਆ ਤੂ ਨੀਦ ਭਰੇ **ਜਾਗਤ** ਕਤ ਨਾਹੀ ਰਾਮ।" (ਜਾਗਦਾ)
- ਬਿਹਾ **੫,** ਛੰਤ ੯, ੨:੧ (548)

**ਜਾਗਤਾ** ----- (1) ਚੇਤੰਨ, ਜਿਉਂਦਾ
"ਸਤਿਗੁਰੁ **ਜਾਗਤਾ** ਹੈ ਦੇਉ।"
- ਆਸਾ **ਕਬ,** ੧੪, ੧*:੨ (479)

(2) ਸੁਚੇਤੰਨ, ਜਾਗਦਾ
"ਇਕੋ ਸਤਿਗੁਰੁ **ਜਾਗਤਾ** ਹੋਰੁ ਜਗੁ ਸੂਤਾ ਮੋਹਿ ਪਿਆਸਿ।"
- ਵਡ **੪,** ਵਾਰ ੧੭ਸ, **੩,** ੨:੧ (592)

**ਹੋਰ ਰੂਪ:**

**ਜਾਗੰਤਾ –**
"ਧਨ ਸੂਤੀ ਪਿਰੁ ਸਦ **ਜਾਗੰਤਾ**।" (ਸੁਚੇਤ)
- ਸੂਹੀ **੫,** ੫, ੨:੨ (737)

**ਜਾਗਤੁ –**
"ਤੁਮਰੈ ਭਾਣੈ ਭਰਮਿ ਮੋਹਿ ਮੋਹਿਆ **ਜਾਗਤੁ** ਨਾਹੀ ਸੂਤਾ।"
- ਗਉ **੫,** ੧੩੦*, ੨:੨ (207)

"**ਜਾਗਤੁ** ਜਾਗਿ ਰਹੈ ਲਿਵ ਲਾਇ।" (ਜਾਗ ਦੇ)
- ਬਿਲਾ **੧,** ਥਿਤੀ ੧੫:੩ (840)

**ਜਾਗੰਦੇ** ----- ਜਾਗਦੇ
"ਇਕ **ਜਾਗੰਦੇ** ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ।"
- ਸਿਰੀ **੪,** ਵਾਰ ੨ਸ, **੧,** ੧:੨ (83)

**ਜਾਗਨ** ----- ਜਾਗ੍ਰਤ ਅਵਸਥਾ
"**ਜਾਗਨ** ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ।"
- ਬਿਲਾ **੫,** ੬੧, ੧*:੨ (816)

**ਜਾਗਨਹਾਰੇ** -- ਜਾਗਨ ਵਾਲੇ
"ਜਾਗੁ ਰੇ ਮਨ **ਜਾਗਨਹਾਰੇ**।"
- ਆਸਾ **੫,** ੬੭, ੧*:੧ (387)

**ਜਾਗਨਾ** ----- ਸੁਚੇਤ ਹੋਣਾ
"**ਜਾਗਨਾ** ਜਾਗਨੁ ਨੀਕਾ ਹਰਿ ਕੀਰਤਨ ਮਹਿ **ਜਾਗਨਾ**।"
- ਮਾਰੂ **੫,** ਅਸ ੪, ੫:੧ (1018)

**ਹੋਰ ਰੂਪ:**

**ਜਾਗਨਿ –**
"ਈਤ ਊਤ ਨਹ ਡੋਲੀਐ ਹਰਿ ਸੇਵਾ **ਜਾਗਨਿ** ਰਾਮ।" (ਸਾਵਧਾਨ ਰਹਿਣਾ)
- ਬਿਲਾ **੫,** ਛੰਤ ੪, ੪:੩ (848)

**ਜਾਗੰਨਿ –**
"ਸਤਿਗੁਰੁ ਸੇਵਨਿ **ਜਾਗੰਨਿ** ਸੇ ਜੋ ਰਤੇ ਸਚਿ ਨਾਮਿ ਗੁਣਤਾਸਿ।" (ਜਾਗਦੇ ਹਨ)
- ਵਡ **੪,** ਵਾਰ ੧੭ਸ, **੩,** ੨:੨ (592)

**ਜਾਗਨੁ –**
"ਜਾਗਨਾ **ਜਾਗਨੁ** ਨੀਕਾ ਹਰਿ ਕੀਰਤਨ ਮਹਿ ਜਾਗਨਾ।" (ਸੁਚੇਤ ਹੋਣਾ)
– ਮਾਰੂ **੫,** ਅਸ ੪, ੫:੧ (1018)

**ਜਾਗੰਨਿ੍ –**
"ਜੋ **ਜਾਗੰਨਿ੍** ਲਹੰਨਿ ਸੇ ਸਾਈ ਕੰਨੋ ਦਾਤਿ।"
– ਸਲੋ ਫਰ, ੧੧੨:੨ (1384)

**ਜਾਗਰਣੁ** ---- ਜਾਗ, ਨੀਂਦ ਦਾ ਅਭਾਵ ਭਾਵ ਗਿਆਨ ਵਾਲੀ ਅਵਸਥਾ
"ਨਿਤ ਨਿਤ **ਜਾਗਰਣੁ** ਕਰਹੁ ਸਦਾ ਸਦਾ ਆਨੰਦੁ ਜਪਿ ਜਗਦੀਸੁੋਰਾ।"
– ਸਾਰ **੪,** ੯, ੨:੩ (1201)

**ਜਾਗਾ** ------ ਜਾਗਿਆ, ਸੁਚੇਤੰਨ ਹੋਇਆ, ਜਾਗ ਪਿਆ
"ਜਨਮ ਜਨਮ ਕਾ ਸੋਇਆ **ਜਾਗਾ**।"
– ਗਉ **੫,** ੯੬, ੧:੨ (184)

**ਜਾਗਾਇ** ---- ਜਗਾਏ, ਬਾਲੇ, ਪ੍ਰਜਵਲਤ ਕਰੇ
"ਪਰਮ ਜੋਤਿ **ਜਾਗਾਇ** ਵਾਜਾ ਵਾਵਸੀ।"
– ਸਲੋ **੧,** ੧੪:੪ (1411)

**ਜਾਗਾਈ** ---- ਜਾਗ੍ਰਤ/ਸੁਚੇਤਨ ਅਵਸਥਾ ਵਿਚ ਲਿਆਉਣਾ, ਜਗਾਨਾ
"ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ **ਜਾਗਾਈ**।"
– ਸੂਹੀ **੪,** ਅਸ ੧, ੨੩:੧ (758)

**ਜਾਗਾਏ** ----- ਜਗਾਵੇ, ਸੁਚੇਤਨ ਕਰੇ
"ਜਿਸ ਤੇ ਸੁਤਾ ਸੋ **ਜਾਗਾਏ** ਗੁਰਮਤਿ ਸੋਝੀ ਪਾਵਣਿਆ।"
– ਮਾਝ **੩,** ਅਸ ੫, ੬:੩ (112)

**ਜਾਗਾਤਿ** ---- (1) ਮਸੂਲੀਆ, ਕਰ ਲੈਣ/ਲਾਣ ਵਾਲਾ
"ਜਮੁ ਜਾਗਤਿ ਨਾਹੀ ਕਰੁ ਲਾਗੈ ਜਿਸੁ ਅਗਨਿ ਬੁਝੀ ਠਰੁ ਸੀਨਾ ਹੇ।"
– ਮਾਰੂ ੧, ਸੋਲਾ ੮, ੫:੩ (1028)

**ਹੋਰ ਰੂਪ:**

**ਜਾਗਾਤੀ –**
"ਜਮੁ **ਜਾਗਾਤੀ** ਦੂਜੈ ਭਾਇ ਕਰੁ ਲਾਏ।"
– ਮਾਝ ੩, ਅਸ ੨੯, ੫:੧ (127)

(2) ਟੈਕਸ, ਮਸੂਲ
"ਜਮੁ **ਜਾਗਾਤਿ** ਨ ਲਾਗਈ ਜੇ ਚਲੈ ਸਤਿਗੁਰ ਭਾਇ।"
– ਸਲੋ **੧,** ੯:੩ (1411)

**ਜਾਗਾਤੀ** ---- (1) ਮਸੂਲੀਆ, ਕਰ ਲੈਣ/ ਲਾਣ ਵਾਲਾ, ਵੇਖੋ 'ਜਾਗਾਤਿ' (1)

**ਹੋਰ ਰੂਪ:**

**ਜਾਗਾਤੀਆ –**

"ਆਢੁ ਦਾਮੁ ਕਿਛੁ ਪਇਆ ਨ ਬੋਲਕ **ਜਾਗਾਤੀਆ** ਮੋਹਣ ਮੁੰਦਣਿ ਪਈ।" (ਮਸੂਲੀਆ ਦੇ ਮੂੰਹ ਬੰਦ ਹੋ ਗਏ)

– ਤੁਖਾ ੪, ਛੰਤ ੪, ੫:੩ (1116)

(2) ਮਸੂਲੀ, ਜਿਥੇ ਮਸੂਲ ਲਗਾ ਹੋਵੇ

"ਜਹ ਲਾਲਚ **ਜਾਗਾਤੀ** ਘਾਟ।" (ਮਸੂਲੀ ਪਤਨ)

– ਆਸਾ ੫, ੯੧, ੨:੨ (393)

**ਜਾਗਾਵੈ** ----- ਉਠਾਏ, ਸੁਚੇਤਨ ਅਵਸਥਾ ਵਿਚ ਲਿਆਵੇ

"ਸੋ ਜਾਗੈ **ਜਾਗਾਵੈ** ਸੋਈ।"

– ਆਸਾ ੩, ਅਸ ੨੫, ੧:੪ (423)

**ਜਾਗਿ** ------ ਜਾਗਏ/ਸੁਚੇਤੰਨ ਰਹਿੰਦੇ ਹਨ

"ਸੰਤ ਕ੍ਰਿਪਾ ਤੇ ਅਨਦਿਨੁ **ਜਾਗਿ**।"

– ਗਉ **੫**, ਸੁਖ ੧, ੬:੯ (263)

"ਅੰਤਰਿ ਗਾਵਉ ਬਾਹਰਿ ਗਾਵਉ ਗਾਵਉ **ਜਾਗਿ** ਸਵਾਰੀ।" (ਜਾਗਦਿਆਂ)

– ਆਸਾ **੫,** ੧੨੨, ੧:੧ (401)

"**ਜਾਗਿ** ਲੇਹੁ ਰੇ ਮਨਾ **ਜਾਗਿ** ਲੇਹੁ ਕਹਾ ਗਾਫਲ ਸੋਇਆ।" (ਸੁਚੇਤ/ ਖਬਰਦਾਰ ਹੋ ਜਾ)

– ਤਿਲੰ **੯,** ੨, ੧*:੧ (726)

**ਹੋਰ ਰੂਪ:**

**ਜਾਗਿਓ** –

"ਸਾਧ ਸੰਗਤਿ ਪਰਸਾਦਿ ਸੰਤਨ ਕੈ ਸੋਇਓ ਮਨੁ **ਜਾਗਿਓ**।" (ਜਾਗ/ਚੇਤੰਨ ਹੋ ਗਿਆ)

– ਗਉ **੫,** ੧੬੦*, ੩:੨ (215)

**ਜਾਗਿਓਹਿ** –

"ਫਰੀਦਾ ਪਿਛਲ ਰਾਤਿ ਨ **ਜਾਗਿਓਹਿ** ਜੀਵਦੜੋ ਮੁਇਓਹਿ।" (ਤੂੰ ਜਾਗਿਆ)

– ਸਲੋ **ਫਰ,** ੧੦੭:੧ (1383)

**ਜਾਗਿਆ** –

"ਉਲਟ ਭਈ ਜੀਵਤ ਮਰਿ **ਜਾਗਿਆ**।" (ਜਾਗ ਗਿਆ ਸੁਚੇਤੰਨ ਹੋ ਗਿਆ)

– ਗਉ **੧,** ਅਸ ੧, ੩:੧ (221)

"ਗੁਰ ਕੈ ਬਚਨਿ **ਜਾਗਿਆ** ਮੇਰਾ ਕਰਮੁ।" (ਭਾਗ ਜਾਗ ਪਏ ਭਾਵ ਭਾਗ ਚੰਗੇ ਹੋ ਗਏ)

– ਗਉ **੫,** ਅਸ ੮, ੮:੧ (239)

"ਪਰਾ ਪੂਰਬਲਾ ਅੰਕੁਰੁ **ਜਾਗਿਆ**।" (ਬੀਜ ਫੁਟਿਆ/ਚੇਤੰਨ ਹੋ ਗਿਆ)

– ਸੋਰ **੫,** ੭੨, ੨:੧ (627)

**ਜਾਗੀ** –

"ਗੁਣ ਗਾਵੈ ਅਨਦਿਨੁ ਨਿਤਿ **ਜਾਗੀ**।" (ਜਾਗ ਕੇ)

– ਮਾਝ **੫,** ੫੦, ੨:੨ (109)

"ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ **ਜਾਗੀ**।" (ਜਾਗ ਪਈ)

– ਗਉ **੫,** ੧੧੯*, ੨:੨ (204)

**ਜਾਗੀ** ------ (1) ਜਾਗ ਪਈ, ਜਾਗ ਕੇ, ਵੇਖੋ 'ਜਾਗਿ'

(2) ਜਗੀ, ਪ੍ਰਕਾਸ਼ਮਾਨ ਹੋਈ

"ਗੁਰ ਸਾਖੀ ਅੰਤਰਿ **ਜਾਗੀ**।"

- ਸੋਰ **੧,** ੧੨, ੨:੧ (599)

"ਸਾਖੀ **ਜਾਗੀ** ਗੁਰਮੁਖਿ ਜਾਣੀ।" (ਸਿਖਿਆ ਪ੍ਰਗਟ ਹੋਈ ਹੈ)

- ਰਾਮ **ਬੇਣੀ,** ੧, ੨:੪ (974)

**ਜਾਗੀਆ** ---- ਜਾਗਦੀਆਂ ਹਨ

"ਸੁਖ ਸਹਜਿ ਸੋਵਹਿ ਕਿਲਵਿਖ ਖੋਵਹਿ ਨਾਮ ਰਸਿ ਰੰਗ **ਜਾਗੀਆ।**"

- ਬਿਹਾ **੫,** ਛੰਤ ੪, ੩:੪ (544)

**ਹੋਰ ਰੂਪ:**

**ਜਾਗੀਐ –**

"ਕਰਿ ਦਾਸ ਦਾਸੀ ਤਜਿ ਉਦਾਸੀ ਕਰ ਜੋੜਿ ਦਿਨੁ ਰੈਣਿ **ਜਾਗੀਐ।**" (ਭਾਵ ਸੇਵਾ ਵਿਚ ਹਾਜਰ ਰਹੀ ਏ)

- ਆਸਾ **੫,** ਛੰਤ ੭, ੩:੫ (457)

**ਜਾਗੀਲੇ –**

"ਸਤਸੰਗਤਿ ਸਹਸ ਸਾਰਿ **ਜਾਗੀਲੇ** ਗੁਰ ਬੀਚਾਰਿ ਨਿੰਮਰੀ ਭੂਤ ਸਦੀਵ ਪਰਮ ਪਿਆਰਿ।" (ਜਾਗੀ ਰਹਿੰਦੀ ਹੈ)

- ਸਵ **੨,** ੨:੩ (1391)

**ਜਾਗੁ –**

"ਮਨ ਮੇਰੇ ਅਨਦਿਨੁ **ਜਾਗੁ** ਹਰਿ ਚੇਤਿ।" (ਜਾਗ ਕੇ)

- ਸਿਰੀ **੩,** ੫੪, ੨:੧ (34)

**ਜਾਗੁ** ------ (1) ਜਾਗ ਕੇ, ਵੇਖੋ 'ਜਾਗੀਆ'

"**ਜਾਗੁ** ਰੇ ਮਨ ਜਾਗਨਹਾਰੇ।" (ਉਠ, ਸੁਚੇਤੰਨ ਹੋ ਕੇ, ਹੋਸ਼ ਕਰ)

- ਆਸਾ **੫,** ੬੭, ੧*:੧ (387)

(2) ਜਾਵੇਗਾ

"ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ **ਜਾਗੁ।**"

- ਸਿਰੀ **੫,** ੮੫, ੨:੩ (47)

(3) ਜਾਗਦਿਆਂ

"**ਜਾਗੁ** ਸੋਇ ਸਿਮਰਨ ਰਸ ਭੋਗ।"

- ਰਾਮ **ਕਬ,** ੯, ੭:੩ (971)

**ਜਾਗੂਤਾ** ----- ਨੀਂਦ ਤਿਆਗੀ, ਜਾਗਰਣ ਕਰਨ ਵਾਲਾ

"ਕਾਪੜੀ ਕਉਤੇ **ਜਾਗੂਤਾ।**"

- ਸਿਰੀ **੫,** ਅਸ ੨੭, ੫:੨ (71)

**ਜਾਗੇ** ------ (1) ਸੁਚੇਤੰਨ ਹੋਏ, ਹੋਸ਼ ਵਿਚ ਆਏ

"ਜੋ **ਜਾਗੇ** ਸੇ ਉਬਰੇ ਸੂਤੇ ਗਏ ਮੁਹਾਇ।"

- ਸਿਰੀ **੩,** ੫੪, ੩:੧ (34)

"ਸਗਲੀ ਰੈਣਿ ਸੋਈ ਅੰਧਿਆਰੀ ਗੁਰ ਕਿੰਚਤ ਕਿਰਪਾ **ਜਾਗੇ।**" (ਹੋਸ਼ ਵਿਚ ਆਏ)

- ਦੇਵ **੪,** ੧, ੨:੧ (527)

**ਹੋਰ ਰੂਪ:**

**ਜਾਗੈ –**

"ਉਪਜੈ ਸਹਜੁ ਗਿਆਨ ਮਤੁ **ਜਾਗੈ।**"

- ਸਿਰੀ **ਕਬ,** ੧, ੩:੩ (92)

(2) ਪ੍ਰਗਟ/ਪ੍ਰਕਾਸ਼ਮਾਨ ਹੋਏ

"ਚਾਰੇ **ਜਾਗੇ** ਚਹੁ ਜੁਗੀ ਪੰਚਾਇਣੁ ਆਪੇ ਹੋਆ।"

- ਰਾਮ **ਬਸ,** ੮:੧ (968)

**ਹੋਰ ਰੂਪ:**

**ਜਾਗੈ –**

"ਗਿਆਨੁ ਧਿਆਨੁ ਜੁਗਤਿ ਸਚੁ **ਜਾਗੈ**।" (ਸਚ ਦਾ ਪ੍ਰਕਾਸ਼ ਹੋਇਆ)

- ਗਉ **੧,** ਅਸ ੬, ੪:੨ (223)

"ਅੰਤਰਿ ਜੋਤਿ ਸਬਦੁ ਧੁਨਿ **ਜਾਗੈ** ਸਤਿਗੁਰੁ ਝਗਰੁ ਨਿਬੇਰੈ।" (ਧੁਨੀ ਉਠੇ)

- ਗੂਜ **੧,** ੨, ੩:੨ (489)

"ਸਰਬ ਨਿਰੰਤਰਿ ਏਕੋ **ਜਾਗੈ**।" (ਇਕੋ ਹਰੀ ਪ੍ਰਕਾਸ਼ ਕਰ ਰਿਹਾ ਹੈ)

- ਸੂਹੀ **੫,** ੨੯, ੩:੧ (743)

(3) ਜਾਗਦਾ ਹੈ ਭਾਵ ਜਾਗਦੀ ਜੋਤ ਹੈ

"ਬਾਬਾ ਗੋਰਖੁ **ਜਾਗੈ**।"

- ਰਾਮ **੧,** ੪, ੧*:੧ (877)

**ਜਾਗੋਟੀ** ----- ਲੰਗੋਟੀ

"ਕਾਂਇਆ ਕੜਾਸਣੁ ਮਨੁ **ਜਾਗੋਟੀ**।"

- ਰਾਮ **੧,** ਸਿਗੋ ੧੧:੨ (939)

**ਜਾਗ੍ਰਣ** ----- ਜਗਰਾਤਾ

"ਭੈ ਭਾਇ ਜਾਗੇ ਸੇ ਜਨ **ਜਾਗ੍ਰਣ** ਕਰਹਿ ਹਉਮੈ ਮੈਲੁ ਉਤਾਰਿ।"

- ਪ੍ਰਭਾ **੩,** ਅਸ ੨, ੧:੧ (1346)

**ਹੋਰ ਰੂਪ:**

**ਜਾਗ੍ਰਣੁ –**

"ਹਉਮੈ ਵਿਚਿ **ਜਾਗ੍ਰਣੁ** ਨ ਹੋਵਈ ਹਰਿ ਭਗਤਿ ਨ ਪਵਈ ਥਾਇ।"

- ਪ੍ਰਭਾ **੩,** ਅਸ ੨, ੪:੧ (1346)

**ਜਾਗ੍ਰਾ** ------ ਜਾਗਿਆ, ਹੋਸ਼ ਵਿਚ ਆਇਆ, ਸੁਚੇਤੰਨ ਹੋਇਆ

"**ਜਾਗ੍ਰਾ** ਮਨੁ ਕਵਲੁ ਸਹਜਿ ਪਰਕਾਸ੍ਯਾ ਅਭੈ ਨਿਰੰਜਨੁ ਘਰਹਿ ਲਹਾ।"

- ਸਵ **੪,** ਕਲ ੩:੨ (1396)

**ਜਾਚਉ** ----- ਮੰਗਾਂ

"ਕਿਸੁ **ਜਾਚਉ** ਨਾਹੀ ਕੋ ਥਾਉ।"

- ਗਉ **੧,** ੮, ੨:੧ (153)

"ਹਰਿ ਨਾਮਾ ਜਸੁ **ਜਾਚਉ** ਨਾਉ।" (ਮੰਗਦਾ ਹਾਂ)

- ਆਸਾ **੧,** ੨੦, ੧:੩ (355)

**ਹੋਰ ਰੂਪ:**

**ਜਾਚੰਉ** –

"ਸੇਵੀ ਸਾਹਿਬੁ ਆਪਣਾ ਅਵਰੁ ਨ **ਜਾਚੰਉ** ਕੋਇ।

- ਧਨਾ **੧**, ੧, ੪:੧ (660)

**ਜਾਚਹਿ** -
"ਹਰਿ ਜੀਉ ਸੋਈ ਕਰਹਿ ਜਿ ਭਗਤ ਤੇਰੇ **ਜਾਚਹਿ** ਏਹੁ ਤੇਰਾ ਬਿਰਦੁ।"
(ਮੰਗਦੇ/ਚਾਹੁੰਦੇ/ਲੋਚਦੇ ਹਨ)

- ਆਸਾ **੫**, ੧੪੦, ੪:੧ (406)

"ਜਿਹ ਤੁ **ਜਾਚਹਿ** ਸੋ ਤ੍ਰਿਭਵਨ ਭੋਗੀ।" (ਜਿਸ ਮਾਇਆ ਨੂੰ ਤੂੰ ਮੰਗਦਾ ਹੈ)

- ਬਿਲਾ **ਕਬ**, ੮, ੨:੧ (857)

**ਜਾਚਹੁ** -
"ਤਿਹ ਜਨ **ਜਾਚਹੁ** ਜਗਤ ਪਰ ਜਾਨੀਅਤੁ ਬਾਸੁਰ ਰਯਨਿ ਬਾਸੁ ਜਾ ਕੋ ਹਿਤੁ ਨਾਮ ਸਿਉ।" (ਮੰਗੋ)

- ਸਵ **੫**, ਮਥੁ ੩:੧ (1408)

**ਜਾਚਕ** ----- ਮੰਗਤਾ, ਸਵਾਲੀ, ਇਛਕ
"**ਜਾਚਕ** ਜਨੁ ਜਾਚੈ ਪ੍ਰਭ ਦਾਨੁ।"

- ਗਉ **੫**, ਸੁਖ ੨੦, ੧:੧ (289)

**ਹੋਰ ਰੂਪ:**

**ਜਾਚਕੁ** -
"ਨਾਨਕੁ **ਜਾਚਕੁ** ਦਰਿ ਤੇਰੈ ਪ੍ਰਭ ਤੁਧਨੋ ਮੰਗੈ ਦਾਨੁ।" (ਮੰਗਤਾ)

- ਗਉ **੫**, ੧੭੨*, ੪:੨ (218)

**ਜਾਚੰਗਨਾ** --- ਭਿਖਿਆ, ਦਾਨ
"ਹਰਿ ਦਾਤਾ ਜੀਅ ਜੰਤ ਭੇਖਾਰੀ ਜਨੁ ਬਾਛੈ **ਜਾਚੰਗਨਾ**।"

- ਮਾਰੂ **੫**, ਸੋਲਾ ੯, ੧:੩ (1080)

**ਜਾਚਤ** ----- ਮੰਗਦਿਆਂ
"ਮਾਨੁਖ ਕਉ **ਜਾਚਤ** ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ।"

- ਧਨਾ **੫**, ਪ੦, ੧*:੨ (682)

**ਹੋਰ ਰੂਪ:**

**ਜਾਚੰਤ** -
"ਨਾਮ ਦਾਨੁ ਜਾਚੰਤ ਨਾਨਕ ਦੈਨਹਾਰ ਗੁਰ ਗੋਪਾਲਾ।" (ਮੰਗਦਾ ਹੈ)

- ਸਸ **੫**, ੧੪:੩ (1355)

**ਜਾਚੰਤਿ** -
"ਜਾਚੰਤਿ ਨਾਨਕ ਕ੍ਰਿਪਾਲ ਪ੍ਰਸਾਦੰ ਨਹ ਬਿਸਰੰਤਿ ਨਹ ਬਿਸਰੰਤਿ ਨਾਰਾਇਣਹ (ਮੰਗਦਾ ਹੈ)

- ਸਸ **੫**, ੨੧:੬ (1356)

**ਜਾਚੰਦੀ** -
"ਜਾਚੜੀ ਸਾ ਸਾਰੁ ਜੋ **ਜਾਚੰਦੀ** ਹੇਕੜੋ।" (ਮੰਗਦੀ)

- ਗਉ **੫**, ਵਾਰ ੧੪ਸ, **੫**, ੧:੧ (321)

**ਜਾਚਨਾ** ----- ਮੰਗ
"ਸਾਧ ਤੇਰੇ ਕੀ **ਜਾਚਨਾ** ਵਿਸਰੁ ਨ ਸਾਸਿ ਗਿਰਾਸਿ।"

– ਆਸਾ **੫**, ਅਸ ੨, ੭:੧ (431)

**ਜਾਚੜੀ** ----- ਸੰਗ

"**ਜਾਚੜੀ** ਸਾ ਸਾਰੁ ਜੋ ਜਾਚੰਦੀ ਹੇਕੜੋ।"

– ਗਉ **੫**, ਵਾਰ ੧੪ਸ, **੫**, ੧:੧ (321)

**ਜਾਚਾ** ------ ਮੰਗਾਂ

"ਤੁਧੁ ਬਿਨੁ ਅਵਰੁ ਨ ਕੋਈ **ਜਾਚਾ** ਗੁਰ ਪਰਸਾਦੀ ਤੂੰ ਪਾਵਣਿਆ।"

– ਮਾਝ **੪**, ਅਸ ੩੪, ੪:੩ (130)

**ਜਾਚਿ** ------ ਮੰਗ ਕੇ

"ਸਿਧ ਸਮਾਧੀ ਅੰਤਰਿ ਜਾਚਹਿ ਰਿਧਿ ਸਿਧਿ **ਜਾਚਿ** ਕਰਹਿ ਜੈਕਾਰ।"

– ਗੂਜ **੧**, ਅਸ ੨, ੬:੧ (504)

**ਜਾਚਿਆ** ---- ਮੰਗਿਆਂ

"ਅਨਭਉ ਬਿਸਰਿ ਗਏ ਪ੍ਰਭੁ **ਜਾਚਿਆ** ਹਰਿ ਨਿਰਮਾਇਲੁ ਸੰਗੀ।"

– ਸਾਰ **੧**, ਅਸ ੨, ੧:੨ (1232)

**ਜਾਚਿਕ** ----- ਮੰਗਤਾ, ਮੰਗਣ ਵਾਲਾ

"ਤਿਨ ਕੀ ਸੰਗਤਿ ਦੇਹਿ ਪ੍ਰਭ ਮੈ **ਜਾਚਿਕ** ਕੀ ਅਰਦਾਸਿ।"

– ਸਿਰੀ **੧**, ੭੦, ੪:੨ (42)

**ਜਾਚਿਕਹ** ---- ਮੰਗਦੇ ਹਨ

"ਗੁਣ ਨਿਧਾਨ ਸਿਮਰੰਤਿ ਨਾਨਕ ਸਫਲ ਜਾਚੰਤ **ਜਾਚਿਕਹ**।"

– ਸਸ **੫**, ੪੩:੪ (1357)

**ਜਾਚਿਕਾ** ----- ਮੰਗਤੇ

"ਤੂ ਦਾਤੌ ਹਮ **ਜਾਚਿਕਾ** ਹਰਿ ਦਰਸਨ ਦੀਜੈ।"

– ਆਸਾ **੧**, ੧੫, ੧*:੧ (419)

**ਜਾਚਿਕੁ** ----- ਮੰਗਤਾ

"**ਜਾਚਿਕੁ** ਜਾਚੈ ਸਾਧ ਰਵਾਲਾ।"

– ਮਾਝ **੫**, ੪੫, ੪:੨ (107)

**ਜਾਚੀ** ------ ਮੰਗਾਂ

"ਕਿਸੁ ਹਉ **ਜਾਚੀ** ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ।"

– ਸੋਰ **੫**, ੧, ੧:੧ (608)

"ਅਉਹਠਿ ਹਸਤ ਮਹਿ ਭਿਖਿਆ **ਜਾਚੀ** ਏਕ ਭਾਇ ਲਿਵ ਲਾਗੀ।" (ਮੰਗੀ)

– ਪ੍ਰਭਾ **੧**, ੧੬, ੧*:੨ (1332)

**ਹੋਰ ਰੂਪ:**

**ਜਾਚੀਐ** –

"ਦੀਨ ਦਇਆਲ ਪ੍ਰਸੰਨ ਪੂਰਨ **ਜਾਚੀਐ** ਰਜ ਸਾਧ।" (ਮੰਗੀਏ)

– ਗੂਜ **੫**, ਅਸ, ੨, ੪:੨ (508)

**ਜਾਚੁ** –

"ਸਗਲ ਜੀਅ ਜਾ ਕਉ ਆਰਾਧਹਿ ਤਾਹੂ ਕਉ ਤੂੰ **ਜਾਚੁ**।" (ਮੰਗ)

- ਗੁਜ **੫**, ੨੩, ੧*:੨ (500)

**ਜਾਚੇ** –

"ਤੁਮ ਦਇਆਲ ਸਰਣਿ ਪ੍ਰਤਿਪਾਲਕ ਮੋ ਕਉ ਦੀਜੈ ਦਾਨੁ ਹਰਿ ਹਮ **ਜਾਚੇ**।" (ਮੰਗਦੇ ਹਾਂ)

- ਗਉ **੪**, ੫੫, ੩:੧ (169)

"ਬਿਨੁ ਹਰਿ **ਜਾਚੇ** ਭਗਤਿ ਨ ਨਾਮੁ।" (ਮੰਗਿਆ)

- ਗਉ **੧**, ਅਸ ੧੨, ੩:੩ (226)

"ਤੁਮ੍ ਤਉ **ਜਾਚੇ** ਭੂਪਤਿ ਰਾਜੇ ਹਰਿ ਸਉ ਮੋਰ ਧਿਆਨਾ।" (ਮੰਗਦਾ ਹੈ)

- ਆਸਾ **ਕਬ**, ੨੬, ੩:੨ (482

**ਜਾਚੈ** –

"ਜਾਚਿਕ **ਜਾਚੈ** ਸਾਧ ਰਵਾਲਾ।" (ਮੰਗਦਾ ਹੈ)

- ਮਾਝ **੫**, ੪੫, ੪:੨ (107)

**ਜਾਚੋਵੈ** ----- ਮੰਗਦਾ ਹੈ

"ਤਉ ਜੇਵਡੁ ਦਾਤਾਰ ਨ ਕੋਈ ਜਾਚਕੁ ਸਦਾ **ਜਾਚੋਵੈ**।"

- ਰਾਮ **੫**, ਵਾਰ ੧੯ਸ, **੫**, ੧:੨ (964)

**ਜਾਞੀ** ------ (1) ਜੰਞ ਦਾ ਮਾਲਕ, ਭਾਵ ਲਾੜਾ

"**ਜਾਞੀ** ਨਾਉ ਨਰਹ ਨਿਹਕੇਵਲੁ ਰਵਿ ਰਹਿਆ ਤਿਹੁ ਲੋਈ।"

- ਸੂਹੀ **੧**, ਛੰਤ ੧, ੩:੪ (763)

(2) ਜੰਞ ਵਿਚ ਸ਼ਾਮਲ ਹੋਣ ਵਾਲਾ, ਬਰਾਤੀ

"ਆਪੇ **ਜਾਞੀ** ਆਪੇ ਮਾਞੀ ਆਪਿ ਸੁਆਮੀ ਆਪਿ ਦੇਵਾ।"

- ਆਸਾ **੫**, ਛੰਤ ੧, ੨:੪ (452)

**ਹੋਰ ਰੂਪ:**

**ਜਾਞੀਆ** –

"ਮਿਲਿ ਸੰਤ ਆਏ ਪ੍ਰਭ ਧਿਆਏ ਬਣੇ ਅਚਰਜ **ਜਾਞੀਆ**।"

- ਬਿਲਾ **੫**, ਛੰਤ ੧, ੩:੩ (846)

**ਜਾਟ** ------ ਜੂੜਾ

"ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ **ਜਾਟ**।"

- ਕਾਨ **੪**, ੧੦, ੧:੧ (1297)

**ਜਾਟਰੋ** ----- ਨਿਮਾਣਾ ਜਿਹਾ ਜੱਟ/ਕਿਸਾਨ/ਵਾਹੀ ਕਰਨ ਵਾਲਾ

"ਇਹ ਬਿਧਿ ਸੁਨਿ ਕੈ **ਜਾਟਰੋ** ਉਠਿ ਭਗਤੀ ਲਾਗਾ।"

- ਆਸਾ **ਧੰਨਾ,** ੨, ੪:੧ (488)

**ਜਾਡਾ** ------ ਜਾੜਾ, ਸਰਦੀ

"ਆਗੈ ਘਾਮ ਪਿਛੈ ਰੁਤਿ **ਜਾਡਾ**।"

- ਤੁਖਾ **੧,** ਬਾਰਾ ੧੧:੪ (1109)

**ਜਾਣ** ------ (1) ਗਮਨ, ਜਾਣਾ

"ਆਵਣ **ਜਾਣ** ਰਹੈ ਵਡਭਾਗੀ ਨਾਨਕ ਪੂਰਨ ਆਸਾ ਜੀਉ।" (ਭਾਵ ਮਰਨ)

- ਮਾਝ **੫**, ੩੮, ੪:੨ (105)

"ਧਨੁ ਗਇਆ ਤਾ **ਜਾਣ** ਦੇਹਿ ਜੇ ਰਾਚਹਿ ਰੰਗਿ ਏਕ।" (ਚਲੇ ਜਾਣ ਦੇਉ)

- ਰਾਮ **੧,** ਓਅੰ ੩੬:੩ (934)

(2) ਜਾਣੇ ਜਾਣਾ, ਸਮਝੇ ਜਾਣ

"ਨਾਨਕ ਜੁਗਿ ਜੁਗਿ **ਜਾਣ** ਸਿਜਾਣਾ ਰੋਵਹਿ ਸਚੁ ਸਮਾਲੇ।"

- ਵਡ **੧**, ਅਲਾ ੫, ੪:੬ (582)

**ਜਾਣਉ** ----- ਜਾਣਦਾ ਦਾ, ਪਤਾ ਨਹੀਂ

"ਮਾਰਗੁ ਪੰਥੁ ਨ **ਜਾਣਉ** ਵਿਖੜਾ ਕਿਉ ਪਾਈਐ ਪਿਰੁ ਪਾਰੇ।"

- ਤੁਖਾ **੧**, ਛੰਤ ੪, ੩:੪ (1111)

**ਜਾਣੀਅਹਿ** --- ਸਮਝੋ, ਮੰਨੋ

"ਤੇ ਨਰ ਵਿਰਲੇ **ਜਾਣੀਅਹਿ** ਜਿਨ ਅੰਤਰਿ ਗਿਆਨੁ ਮੁਰਾਰਿ।"

- ਪ੍ਰਭਾ **੧**, ੧੩, ੪:੨ (1331)

**ਜਾਣਇ** ----- ਜਾਣਦਾ ਹੈ

"ਸਦਾ ਚਾਇ ਹਰਿ ਭਾਇ ਪ੍ਰੇਮ ਰਸੁ ਆਪੇ **ਜਾਣਇ**।"

- ਸਵ **੪**, ਕਲ ੫:੩ (1397)

**ਹੋਰ ਰੂਪ:**

**ਜਾਣਈ** -

"ਗੁਰ ਕਉ ਜਾਣਿ ਨ **ਜਾਣਈ** ਕਿਆ ਤਿਸੁ ਚਜੁ ਅਚਾਰੁ।" (ਜਾਣਦਾ)

- ਸਿਰੀ **੧**, ੧੩, ੩:੧ (19)

"ਜਿਨਿ ਕੀਤਾ ਤਿਸਹਿ ਨ **ਜਾਣਈ** ਮਨਮੁਖ ਪਸੁ ਨਾਪਾਕ।" (ਜਾਣਦਾ, ਪਛਾਣਦਾ, ਅਹਿਸਾਨ ਮੰਨਦਾ)

- ਸਿਰੀ **੫**, ੮੪, ੨:੩ (47)

"ਕੀਮਤਿ ਕੋਇ ਨ **ਜਾਣਈ** ਕੋ ਨਾਹੀ ਤੋਲਣਹਾਰੁ।" (ਜਾਣਦਾ, ਗਿਆਨ ਨਹੀਂ)

- ਮਾਝ **੫**, ਦਿਨ ੨:੮ (137)

"ਖੁਧਿਆਵੰਤੁ ਨ **ਜਾਣਈ** ਲਾਜ ਕੁਲਾਜ ਕੁਬੋਲੁ।" (ਜਾਣਦਾ, ਪਰਵਾਹ ਕਰਦਾ)

- ਗਉ **੪**, ਵਾਰ ੩੨ਸ, **੫**, ੨:੧ (317)

"ਪਿਰ ਕੀ ਸਾਰ ਨ **ਜਾਣਈ** ਦੂਜੇ ਭਾਇ ਪਿਆਰੁ।" (ਸੋਝੀ)

- ਸੋਰ **੪**, ਵਾਰ ੨੪ਸ, **੩**, ੨:੨ (652)

"ਦੇਖੈ ਸੁਣੇ ਨ **ਜਾਣਈ** ਮਾਇਆ ਮੋਹਿਆ ਅੰਧੁ ਜੀਉ।" (ਸਮਝਦਾ)

- ਸੂਹੀ **੫,** ਅਸ ੩, ੨:੧ (760)

**ਜਾਣਏ -**

"ਕਰਿ ਬੈਰਾਗੁ ਤੂੰ ਛੋਡਿ ਪਾਖੰਡੁ ਸੋ ਸਹੁ ਸਭੁ ਕਿਛੁ **ਜਾਣਏ**।" (ਜਾਣਦਾ ਹੈ)

- ਆਸਾ **੩,** ਛੰਤ ੭, ੨:੩ (440)

**ਜਾਣਸਿ** ----- ਜਾਣਦਾ

"ਜੇ **ਜਾਣਸਿ** ਬ੍ਰਹਮੰ ਕਰਮੰ।"

– ਆਸਾ **੧,** ਵਾਰ ੧੪ਸ, **੧,** ੨:੭ (470)

**ਹੋਰ ਰੂਪ:**

**ਜਾਣਸੀ –**

"ਦਰਗਹ ਨਾਮੁ ਹਦੂਰਿ ਗੁਰਮੁਖਿ **ਜਾਣਸੀ**।" (ਸਮਝਦਾ/ਜਾਣਦਾ ਹੈ)

– ਆਸਾ **੧,** ਅਸ ੨੧, ੪:੧ (422)

**ਜਾਣਹ –**

"ਕਿਆ ਹਮ ਕਥਹ ਕਿਛੁ ਕਥ ਨਹੀ **ਜਾਣਹ** ਪ੍ਰਭ ਭਾਵੈ ਤਿਵੈ ਬੋੁਲਾਨ।"

– ਸਾਰ **੫,** ੨, ੫:੧ (1203)

**ਜਾਣਹਾ –**

"ਹਮ ਮੂਰਖ ਕਿਛੂਅ ਨਾ **ਜਾਣਹਾ** ਕਿਵ ਪਾਵਹ ਪਾਰੋ।" (ਜਾਣਦੇ)

– ਆਸਾ **੪,** ਛੰਤ ੧੭, ੩:੩ (450)

**ਜਾਣਹਿ –**

"ਗਾਵਹਿ ਚਿਤੁ ਗੁਪਤੁ ਲਿਖਿ **ਜਾਣਹਿ** ਲਿਖਿ ਲਿਖਿ ਧਰਮੁ ਵੀਚਾਰੇ।" (ਜਾਣਦੇ ਹਨ)

– ਜਪੁ **੧,** ੨੭:੫ (6)

"ਤਾ ਤੂ ਮੁਲਾ ਤਾ ਤੂ ਕਾਜੀ **ਜਾਣਹਿ** ਨਾਮੁ ਖੁਦਾਈ।" (ਜਾਣਦਾ ਹੈ, ਵਾਕਫ ਹੈ)

– ਸਿਰੀ **੧,** ੨੮, ੨:੧ (24)

"ਰਾਜਨੁ **ਜਾਣਹਿ** ਆਪਣਾ ਦਰਿ ਘਰਿ ਠਾਕ ਨ ਹੋਇ।" (ਆਪਣਾ ਰਾਜਾ ਸਮਝਦੇ ਹਨ)

– ਸਿਰੀ **੧,** ਅਸ ੬, ੮:੨ (57)

"ਖਿਨ ਭੰਗੁਨਾ ਕੈ ਮਾਨਿ ਮਾਤੇ ਅਸੁਰ **ਜਾਣਹਿ** ਨਾਹੀ।" (ਸਮਝਦੇ ਨਹੀਂ)

– ਆਸਾ **੫,** ੧੫੨, ੧*:੨ (408)

"ਸੁਣਿ ਬਾਵਰੇ ਮਤੁ **ਜਾਣਹਿ** ਪ੍ਰਭੁ ਮੈ ਪਾਇਆ।" (ਸਮਝੇ)

– ਸੂਹੀ **੫,** ਛੰਤ ੧, ੪:੧ (777)

**ਜਾਣਹੀ –**

"ਦਰਿ ਸੇਵਕੁ ਦਰਵਾਨੁ ਦਰਦੁ ਤੂੰ **ਜਾਣਹੀ**।" (ਜਾਣਦਾ)

– ਆਸਾ **੧,** ਅਸ ੨੧, ੩:੧ (422)

**ਜਾਣਹੁ –**

"ਭਾਈ ਰੇ ਇਉ ਸਿਰਿ **ਜਾਣਹੁ** ਕਾਲੁ।" (ਸਮਝੋ)

– ਸਿਰੀ **੧,** ਅਸ ੪, ੧*:੨ (55)

"ਤੁਮਰੇ ਕਰਤਬ ਤੁਮ ਹੀ **ਜਾਣਹੁ** ਤੁਮਰੀ ਓਟ ਗੋੁਪਾਲਾ ਜੀਉ।" (ਜਾਣਦਾ ਹੈ)

– ਮਾਝ **੫,** ੩੩, ੧:੧ (104)

ਕੋਈ **ਜਾਣਹੁ** ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ।" (ਸਮਝੇ)

– ਗਉ **੪,** ੫੧, ੩:੨ (168)

"**ਜਾਣਹੁ** ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ।" (ਸਮਝੋ ਭਾਵ ਵੇਖੋ)

– ਆਸਾ **੧,** ੩, ੧*:੧ (349)

"ਜੋ ਇਹੁ ਜਾਣਹੁ ਸੋ ਇਹੁ ਨਾਹਿ।" (ਇਸ ਨੂੰ ਸਮਝਦੇ ਹੋ)

– ਰਾਮ **੫,** ੧੦, ੪:੧ (885)

"ਕਢਿ ਕਸੀਦਾ ਪਹਿਰਹਿ ਚੋਲੀ ਤਾ ਤੁਮ੍ **ਜਾਣਹੁ** ਨਾਰੀ।" (ਆਖੀ, ਸਮਝੀ ਜਾ ਸਕਦੀ ਹੈ)

– ਬਸੰ **੧,** ੧੦, ੨:੧ (1171)

**ਜਾਣਹੁ –**
"ਮੋਇਆ ਕਉ ਕਿਆ ਰੋਵਹੁ ਰੋਇ ਨ **ਜਾਣਹੂ**।" (ਜਾਣਦੇ)
– ਆਸਾ **੧,** ਅਸ ੧੬, ੩:੧ (419)

**ਜਾਣਹੇ –**
"ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ **ਜਾਣਹੇ**।" (ਸਮਝ)
– ਰਾਮ **੩,** ਅਨੰ ੧੨:੨ (918)
"ਮੈਲੁ ਪਰਹਰਿ ਸਬਦੁ ਨਿਰਮਲੁ ਮਹਲੁ ਘਰੁ ਸਚੁ **ਜਾਣਹੇ**।" (ਸਮਝ ਲੈ, ਭਾਵ ਲੱਭ ਲੈ)
– ਤੁਖਾ **੧,** ਛੰਤ ੬, ੪:੪ (1113)

**ਜਾਣੰਤ –**
"ਅਚੇਤ ਮੂੜਾ ਨ **ਜਾਣੰਤ** ਘਟੰਤ ਸਾਸਾ ਨਿਤ ਪ੍ਰਤੇ।" (ਜਾਣਦਾ)
– ਸਸ **੫,** ੬੧:੧ (1359)

**ਜਾਣਤਾ** ----- ਜਾਣਦਾ ਹੈ
"ਜਿਨਿ ਪ੍ਰੀਤਿ ਲਾਈ ਸੋ **ਜਾਣਤਾ** ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ।"
– ਗਉ **੪,** ੪੯, ੧:੨ (167)

**ਹੋਰ ਰੂਪ:**

**ਜਾਣੰਤਿ –**
"ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ **ਜਾਣੰਤ**।"
– ਸਾਰ **੪,** ਵਾਰ ੨੨ਸ, **੧,** ੨:੪ (1246)

**ਜਾਣਦਾ** ----- (1) ਗਿਆਤਾ ਹੈ, ਵਾਕਫ ਹੈ, ਜਾਣੂੰ ਹੈ
"ਮੇਰਾ ਪ੍ਰਭੁ ਸਭੁ ਕਿਛੁ **ਜਾਣਦਾ**।"
– ਸਿਰੀ **੧,** ਅਸ ੨੮, ੧੭:੨ (72)

**ਹੋਰ ਰੂਪ:**

**ਜਾਣਦੇ –**
"ਇਹੁ ਹਰਿ ਰਸੁ ਸੇਈ **ਜਾਣਦੇ** ਜਿਉ ਗੂੰਗੈ ਮਿਠਿਆਈ ਖਾਈ।"
– ਗਉ **੪,** ਵਾਰ ੧੮:੪ (311)

**ਜਾਣਦੋ –**
"ਸਾਈ ਨਾਮੁ ਅਮੋਲੁ ਕੀਮ ਨ ਕੋਈ **ਜਾਣਦੋ**।"
– ਸਿਰੀ **੫,** ਛੰਤ ੩, ੫, ੩:੧ (81)

(2) ਆਉਂਦਾ (ਭਾਵ)
"ਹਉ ਆਪਹੁ ਬੋਲ ਨ **ਜਾਣਦਾ** ਮੈ ਕਹਿਆ ਸਭੁ ਹੁਕਮਾਉ ਜੀਉ।" (ਭਾਵ ਸਮਝ ਨਹੀਂ)
– ਸੂਹੀ **੫,** ਕੁਚ ੩:੧੦ (763)

**ਜਾਣਨਿ** ----- ਜਾਣਦੇ ਹਨ, ਵਾਕਫ ਹਨ, ਨੂੰ ਪਤਾ ਹੈ, ਸਮਝ ਦੇ
"ਜਿਨਾ ਅੰਦਰਿ ਉਮਰਥਲ ਸੇਈ **ਜਾਣਨਿ** ਸੂਲੀਆ।"
– ਗਉ **੪,** ਵਾਰ ੧੯ਸ, **੪,** ੧:੧ (311)
"ਪਾਖੰਡੁ ਵਰਤਿਆ ਹਰਿ **ਜਾਣਨਿ** ਦੂਰਿ।" (ਸਮਝਦੀਆਂ ਹਨ)
– ਰਾਮ **੩,** ੧, ੨:੨ (880)

**ਹੋਰ ਰੂਪ:**

**ਜਾਣਨੀ –**

"ਮਨਮੁਖ ਨਾਮੁ ਨ **ਜਾਣਨੀ** ਵਿਣੁ ਨਾਵੈ ਪਤਿ ਜਾਇ।" (ਜਾਣਦੇ)

– ਸਿਰੀ **੩,** ੩੮, ੨:੧ (28)

"ਮਨਮੁਖ ਹੁਕਮੁ ਨ **ਜਾਣਨੀ** ਤਿਨ ਮਾਰੇ ਜਮ ਜੰਦਾਰੁ।" (ਸਮਝ ਕੇ)

– ਸਿਰੀ **੪,** ਵਾਰ ੧੮ਸ, **੩,** ੨:੫ (90)

"ਬਾਲਕ ਬਿਰਧਿ ਨ **ਜਾਣਨੀ** ਤੋੜਨਿ ਹੇਤੁ ਪਿਆਰੋ।" (ਨਿਖੇੜਾ ਨਹੀਂ ਕਰਦੇ)

– ਵਡ **੧,** ਅਲਾ ੩, ੪:੪ (580)

"ਮਨਮੁਖ ਮੂਲੁ ਨ **ਜਾਣਨੀ** ਮਾਣਸਿ ਹਰਿ ਮੰਦਰੁ ਨ ਹੋਇ।" (ਮੂਲ ਨਹੀਂ ਪਛਾਣਦੇ)

– ਪ੍ਰਭਾ **੩,** ਅਸ ੧, ੨:੨ (1346)

"ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ **ਜਾਣਨੀ**।" (ਕੀਤੇ ਉਪਦੇਸ਼ ਦੀ ਲਾਜ ਨਹੀਂ ਪਾਲਦੇ)

– ਸਲੋ **੧,** ੧੫:੧ (1411)

**ਜਾਣੰਨਿ੍ –**

"ਸਾਕਤ ਮੁਠੇ ਦੁਰਮਤੀ ਹਰਿ ਰਸੁ ਨ **ਜਾਣੰਨਿ੍।**" (ਜਾਣਦੇ)

– ਬਿਲਾ **੪,** ਵਾਰ ੧੨ਸ, **੩,** ੧:੩ (854)

**ਜਾਣਨ੍ੀ –**

"ਜਿਨਿ੍ ਕੀਤੇ ਤਿਸੈ ਨ **ਜਾਣਨ੍ੀ** ਬਿਨੁ ਨਾਵੈ ਸਭਿ ਚੋਰ।" (ਜਾਣਦੇ)

– ਆਸਾ **੩,** ਅਸ ੩੧, ੬:੨ (427)

**ਜਾਣਲਾ** ------ ਜਾਣਦਾ

"ਜੀਆ ਅੰਦਰਿ ਜੀਉ ਸਭੁ ਕਿਛੁ **ਜਾਣਲਾ**।"

– ਰਾਮ **੫,** ਵਾਰ ੧੮:੩ (965)

**ਜਾਣਾ** ------ (1) ਜਾਣਦਾ, ਹੋਵਾਂ, ਗਿਆਤਾ ਹੋਵਾਂ

"ਜੇ ਹਉ **ਜਾਣਾ** ਆਖਾ ਨਾਹੀ ਕਹਣਾ ਕਥਨੁ ਨ ਜਾਈ।"

– ਜਪੁ **੧,** ੫:੯ (2)

"ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ **ਜਾਣਾ**।" (ਜਾਣਦਾ)

– ਆਸਾ **੪,** ਸੋਦ ੨, ੨:੩ (348)

"ਜੇ **ਜਾਣਾ** ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ।" (ਜਾਣਦੀ, ਪਤਾ ਹੁੰਦਾ)

– ਵਡ **੪,** ਵਾਰ ੧ਸ, **੩,** ੨:੨ (585)

**ਹੋਰ ਰੂਪ:**

**ਜਾਣਾਂ –**

"ਫਰੀਦਾ ਜੇ **ਜਾਣਾਂ** ਤਿਲ ਥੋੜੜੇ ਸਮਲਿ ਬੁਕੁ ਭਰੀ।"

– ਸਲੋ **ਫਰ,** ੪:੧ (1378)

(2) ਗਿਆਨ ਪ੍ਰਾਪਤ ਕਰਾਂ

"ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ **ਜਾਣਾ**।"

– ਜਪੁ **੧,** ੨੧:੧੫ (5)

(3) ਗਮਨ ਕਰਾਂ

"ਆਵਣੁ **ਜਾਣਾ** ਜੰਮਣੁ ਮਰਣਾ ਮਨਮੁਖਿ ਪਤਿ ਗਵਾਈ।"

– ਸਿਰੀ **੩,** ੪੫, ੨:੨ (31)

"ਆਵਣੁ **ਜਾਣਾ** ਤੁਮ ਹੀ ਕੀਆ।" (ਭਾਵ ਮਰਨਾ)

- ਵਡ **੫,** ੭, ੩:੧ (563)

"ਜਮ ਮਾਰਗਿ ਨਹੀ **ਜਾਣਾ** ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ।" (ਭਾਵ ਜਮ ਦੇ ਰਸਤੇ ਤੇ ਨਹੀਂ ਪੈਣਾ ਅਰਥਾਤ ਤੁਰਨਾ)

- ਵਡ **੧,** ਅਲਾ ੫, ੨:੫ (582)

(4) ਗਿਆਨੀ, ਜਾਣਨ ਵਾਲਾ (ਮਹਾਨਕੋਸ਼) ਜਾਣਿਆ ਭਾਵ ਲਗਦਾ ਹੈ (ਦਰਪਣ)

"ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ **ਜਾਣਾ**।"

- ਸਿਰੀ **੫,** ੯੬, ੧:੨ (51)

(5) ਸਮਝਾਂ, ਮੰਨਾ

"ਬਿਨਉ ਕਰੀ ਜੇ **ਜਾਣਾ** ਦੂਰਿ।"

- ਸੂਹੀ **੫,** ੩, ੪:੧ (737)

"ਦੁਖੁ ਸੁਖੁ ਗੁਰਮੁਖਿ ਸਮ ਕਰਿ **ਜਾਣਾ** ਹਰਖ ਸੋਗ ਤੇ ਬਿਰਕਤੁ ਭਇਆ।" (ਸਮਝਦਾ ਹੈ)

- ਰਾਮ **੧,** ਅਸ ੭, ੧੨:੧ (907)

(6) ਦਾਨਾ, ਖਾਜ

"**ਜਾਣੀ** ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ।"

- ਸਲੋ **੧,** ੩੦:੩ (1412)

**ਜਾਣਾਇਆ** -- ਸਮਝਾਇਆ, ਬੁਝਾਇਆ

"ਗੁਰਿ ਪੂਰੈ **ਜਾਣਾਇਆ** ਭਾਈ ਤਿਸੁ ਬਿਨੁ ਅਵਰੁ ਨ ਕੋਇ।"

- ਸੋਰ **੫,** ੨, ੧*:੨ (608)

**ਹੋਰ ਰੂਪ:**

**ਜਾਣਾਇਹਿ –**

"ਜਿਸਨੋ ਤੂ **ਜਾਣਾਇਹਿ** ਸੋਈ ਜਨੁ ਜਾਣੈ।" (ਸਮਝਾਵੇ, ਬੁਝਾਏ)

- ਆਸਾ **੪,** ੫੩, ੩:੧ (365)

**ਜਾਣਾਈ –**

"ਉਸਤਤਿ ਨਿੰਦਾ ਗੁਰਿ ਸਮ **ਜਾਣਾਈ** ਇਸੁ ਜੁਗ ਮਹਿ ਲਾਹਾ ਹਰਿ ਜਪਿ-ਲੈ ਜਾਇ।" (ਦਸੀ ਸਮਝਾਦੀ)

- ਆਸਾ **੩,** ੪੫, ੧*:੨ (362)

"ਸਬਦਿ ਭੇਦਿ ਜਾਣੈ **ਜਾਣਾਈ**।" (ਦਸਦਾ/ਸਮਝਾਉਂਦਾ ਹੈ)

- ਰਾਮ **੧,** ਸਿਗੋ ੨੯:੫ (941)

**ਜਾਣਾਈਐ** --- ਦਸੀਏ, ਪ੍ਰਗਟ ਕਰੀਏ, ਗਿਣਵਾਈ ਦੇ, ਜਤਾਉਣਾ

"ਤਜਿ ਆਪੁ ਮਿਟੈ ਸੰਤਾਪੁ ਆਪੁ ਨਹ **ਜਾਣਾਈਐ**।"

- ਆਸਾ **੫,** ਛੰਤ ੭, ੩:੩ (457)

**ਜਾਣਾਏ** ----- (1) ਦਸਿਆਂ, ਸਮਝਾਇਆ

"ਵਿਣੁ **ਜਾਣਾਏ** ਕੋਇ ਨ ਜਾਣੈ।"

- ਮਾਰੂ **੧,** ਸੋਲਾ ੧੪, ੪:੧ (1034)

(2) ਜਤਾਉਣਾ

"ਕਹਿ ਕਹਿ ਕਹਣੁ ਆਪੁ **ਜਾਣਾਏ**।"

- ਮਲਾ **੩,** ਅਸ ੩, ੬:੩ (1278)

**ਜਾਣਾਵੈ** ----- ਦਸੇ, ਬੁਝਾਏ, ਸਮਝਾਵੇ

"ਸਮਝੈ ਸੂਝੈ ਜਾਣੀਐ ਜੇ ਆਪਿ **ਜਾਣਾਵੈ**।"

- ਸੂਹੀ **੧,** ਛੰਤ ੫, ੪:੨ (766)

**ਜਾਣਿ** ------ (1) ਜਾਣ ਕੇ, ਜਾਣ ਬੁੱਝ ਕੇ, ਸਮਰਥਾ ਹੁੰਦਿਆਂ ਹੋਇਆਂ ਵੀ

"ਗੁਰ ਕਉ **ਜਾਣਿ** ਨ ਜਾਣਈ ਕਿਆ ਤਿਸੁ ਚਜੁ ਅਚਾਰੁ।" (ਜਾਣ ਕੇ ਨਹੀ ਜਾਣਦਾ ਭਾਵ ਅਕਲ ਹੁੰਦਿਆਂ ਨਹੀਂ ਸਮਝਦਾ)

- ਸਿਰੀ **੧,** ੧੩, ੩:੧ (19)

(ਮਹਾਨਕੋਸ਼ ਇਥੇ ਜਾਣਿ ਦੇ ਅਰਥ 'ਵਿਦਵਾਨ' ਕਰਦਾ ਹੈ)

"ਕੋਈ **ਜਾਣਿ** ਨ ਭੂਲੈ ਭਾਈ।"

- ਪ੍ਰਭਾ **੧,** ਅਸ ੪, ੧*:੧ (1344)

(2) ਜਾਣ ਕੇ, ਸਮਝ ਕੇ, ਹੋਰ ਵੇਖੋ 'ਜਾਣਿਆ'

"ਗੁਰਮੁਖਿ **ਜਾਣਿ** ਸਿਞਾਣੀਐ ਗੁਰਿ ਮੇਲੀ ਗੁਣ ਚਾਰੁ।"

- ਸਿਰੀ **੧,** ਅਸ ੯, ੨:੩ (58)

"ਮੂਲੁ **ਜਾਣਿ** ਗਲਾ ਕਰੇ ਹਾਣਿ ਲਾਏ ਹਾਣੁ।" (ਵਿਤ ਨੂੰ ਸਮਝ ਕੇ)

- ਮਾਝ **੧,** ਵਾਰ ੨੨ਸ, **੨,** ੨:੪ (148)

**ਹੋਰ ਰੂਪ:**

**ਜਾਣਿਓ** –

"ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸ ਜਿਨਿ **ਜਾਣਿਓ**।" (ਸਮਝਿਆ/ਜਾਣਿਆ ਹੈ)

- ਸਵ **੧,** ੨:੩ (1389)

**ਜਾਣਿਅਉ** –

"ਗੁਰ ਅਰਜਨੁ ਕਲੁਚਰੈ ਤੈ ਰਾਜ ਜੋਗ ਰਸੁ **ਜਾਣਿਅਉ**।" (ਸਮਝਿਆ ਹੈ)

- ਸਵ **੫,** ਕਲ ੭:੬ (1407)

**ਜਾਣਿਅਹੁ** –

"ਨੇੜਾ ਹੈ ਦੂਰਿ ਨ **ਜਾਣਿਹੁ** ਨਿਤ ਸਾਰੇ ਸੰਮ੍ਹਾਲੇ।"

- ਗੂਜ **੧,** ੧, ੪:੧ (489)

(3) ਸਮਝ/ਜਾਣ ਲੈ

"ਨਰਪਤਿ **ਜਾਣਿ** ਗ੍ਰਹਿਓ ਸੇਵਕ ਸਿਆਣੇ ਰਾਮ।" (ਹੇ ਰਾਜੇ/ਸਮਝ ਲੈ)

- ਬਿਲਾ **੫,** ਛੰਤ ੯, ੩:੧ (548)

(4) ਗਮਨ ਕਰਨ, ਜਾਣਾ

"ਮਾਇਆ ਕੇ ਵਾਪਰਾ ਜਗਤਿ ਪਿਆਰਾ ਆਵਣਿ **ਜਾਣਿ** ਦੁਖੁ ਪਾਈ।" (ਭਾਵ ਮਰਨ)

- ਵਡ **੩,** ਛੰਤ ੫, ੩:੩ (571)

**ਜਾਣਿਆ** ---- (1) ਸਮਝਿਆ, ਚੇਤੰਨ ਹੋਣਾ

"ਸਾਕਤ ਹਰਿ ਰਸ ਸਾਦੁ ਨ **ਜਾਣਿਆ** ਤਿਨ ਅੰਤਰਿ ਹਉਮੈ ਕੰਡਾ ਹੇ।"

- ਗਉ **੪,** ਸੋਹ ੪, ੨:੧ (13)

"ਜੇਹਾ ਸਤਿਗੁਰੁ ਕਰਿ **ਜਾਣਿਆ** ਤੇਹੋ ਜੇਹਾ ਸੁਖੁ ਹੋਇ।" (ਸਮਝਿਆ)

- ਸਿਰੀ **੩,** ੪੪, ੪:੧ (30)

"ਮਛੁਲੀ ਜਾਲੁ ਨ **ਜਾਣਿਆ** ਸਰੁ ਖਾਰਾ ਅਸਗਾਹੁ।"

- ਸਿਰੀ **੧,** ਅਸ ੪, ੧:੧ (55)

"ਭਗਤਾ ਕਾ ਸਹਾਈ ਜੁਗਿ ਜੁਗਿ **ਜਾਣਿਆ**।" (ਜਾਣਿਆ/ਸਮਝਿਆ ਗਿਆ, ਪ੍ਰਸਿਧ ਹੋਇਆ)

- ਆਸਾ **੫,** ੧੦੯, ੩:੨ (398)

**ਹੋਰ ਰੂਪ:**

**ਜਾਣਿਆ -**

"ਕਿੰਤੇ ਨਾਮਾ ਅੰਤੁ ਨ **ਜਾਣਿਆ** ਤੁਮ ਸਰਿ ਨਾਹੀ ਅਵਰੁ ਹਰੇ।"

- ਰਾਮ **੧,** ੩, ੩:੧ (877)

(2) ਜਾਣਦੇ, ਸਵੀਕਾਰਦੇ, ਮੰਨਦੇ

"ਮਨਮੁਖ ਲੂਣ ਹਾਰਾਮ ਕਿਆ ਨ **ਜਾਣਿਆ**।"

- ਮਾਝ **੧,** ਵਾਰ ੧੧:੫ (143)

(3) ਗਮਨ ਕਰਨਾ, ਜਾਣਾ ਭਾਵ ਮਰਨਾ

"ਵਿਣੁ ਨਾਵੈ ਦੁਖੁ ਪਾਇ ਆਵਣ **ਜਾਣਿਆ**।"

- ਮਾਝ **੧,** ਵਾਰ ੧੩:੭ (144)

"ਸਚੈ ਤਖਤਿ ਨਿਵਾਸੁ ਹੋਰ ਆਵਣ **ਜਾਣਿਆ**।" (ਜਾਣ ਵਾਰੇ)

- ਮਲਾ **੧,** ਵਾਰ ੧:੮ (1279)

**ਜਾਣੀ** ------ (1) ਸਮਝ, ਸਮਝੀ

"ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ **ਜਾਣੀ**।" (ਹੇ ਮੂਰਖ ਸਮਝ)

- ਸਿਰੀ **੧,** ੨੭, ੧:੨ (24)

"ਗੁਰ ਪਰਸਾਦਿ ਕਿਨੈ ਵਿਰਲੈ **ਜਾਣੀ**।" (ਸਮਝੀ)

- ਮਾਝ **੫,** ੨੯, ੧:੨ (103)

"ਜਿਸ ਨੋ ਸਾਹਿਬ ਵਡਾ ਕਰੇ ਸੋਈ ਵਡ **ਜਾਣੀ।**" (ਸਮਝ)

- ਗਉ **੪,** ਵਾਰ ੫:੧ (302)

(2) ਜਾਣ ਭਾਵ ਮਰਨ ਵਾਲੀ

"ਨਾਮ ਤੇਰਾ ਸਭੁ ਕੋਈ ਲੇਤੁ ਹੈ ਜੇਤੀ ਆਵਣ **ਜਾਣੀ**।"

- ਆਸਾ **੩,** ਅਸ ੨੩, ੫:੧ (423)

"ਜੋ ਦੀਸੈ ਸਭ ਆਵਣ **ਜਾਣੀ**।" (ਜਾਣ/ਮਰਨ ਵਾਲੀ)

- ਮਾਝ **੧,** ਸੋਲਾ ੧, ੧੩:੨ (1021)

(3) ਜਾਣਾ, ਭਾਵ ਮਰਨਾ

"ਅਸਥਿਰੁ ਥੀਆ ਅੰਮ੍ਰਿਤੁ ਪੀਆ ਰਹਿਆ ਆਵਣ **ਜਾਣੀ**।" (ਜਾਣਾ ਭਾਵ ਮਰਨਾ)

- ਵਡ **੫,** ਛੰਤ ੧, ੧:੪ (576)

"ਸਾਚੈ ਰਾਤੀ ਮਿਲੈ ਮਿਲਾਈ ਮਨਮੁਖਿ ਆਵਣ **ਜਾਣੀ**।"

- ਤੁਖਾ **੧,** ਛੰਤ ੪, ੪:੪ (1112)

(4) ਜਾਣਨ ਵਾਲਾ

"ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ **ਜਾਣੀ** ਰਾਮ।"

- ਬਿਹਾ **੫,** ਛੰਤ ੭, ੨:੧ (546)

"ਆਪਣਾ ਚੋਜੁ ਕਰਿ ਵੇਖੈ ਆਪੇ ਆਪੇ ਸਭਨਾ ਜੀਆ ਕਾ ਹੈ **ਜਾਣੀ**।"

– ਬਿਹਾ **੪,** ਵਾਰ ੧੨:੫ (553)

**ਹੋਰ ਰੂਪ:**

**ਜਾਣੀਅ –**

"ਹਰਿ ਹਰਿ ਦਰਸ ਸਮਾਨ ਆਤਮਾਵੰਤ ਗਿਆਨ **ਜਾਣੀਅ** ਅਕਲ ਗਤਿ ਗੁਰ ਪਰਵਾਨ।" (ਜਾਣਨ ਵਾਲਾ)

– ਸਵ **੨,** ੪:੨ (1391)

**ਜਾਣੀਅਹਿ** --- ਜਾਣੇ ਜਾਂਦੇ, ਸਮਝੇ ਜਾਂਦੇ, ਗਿਣੇ ਜਾਂਦੇ

"ਨਦੀਆ ਅਤੇ ਵਾਹ ਪਵਹਿ ਸਮੁੰਦਿ ਨ **ਜਾਣੀਅਹਿ**।" (ਭਾਵ ਪਛਾਣੇ ਜਾਂਦੇ)

– ਜਪੁ **੧,** ੨੩:੨ (5)

"ਸੇ ਵਡਭਾਗੀ ਵਡ **ਜਾਣੀਅਹਿ** ਜਿਨ ਹਰਿ ਰਸੁ ਖਾਧਾ ਗੁਰ ਭਾਇ।" (ਜਾਣੇ ਜਾਂਦੇ)

– ਸਿਰੀ **੪,** ੬੯, ੨:੩ (41)

"ਸੁਖ ਦੁਖ ਸਮ ਕਰਿ **ਜਾਣੀਅਹਿ** ਸਬਦਿ ਭੇਦਿ ਸੁਖੁ ਹੋਇ।" (ਸਮਝੀਏ)

– ਸਿਰੀ **੧,** ਅਸ ੭, ੫:੩ (57)

"ਇਸੁ ਜਗ ਮਹਿ ਵਿਰਲੇ **ਜਾਣੀਅਹਿ** ਨਾਨਕ ਸਚੁ ਲਹੰਨਿ।" (ਸਮਝੋ)

– ਸੂਹੀ **੩,** ਅਸ ੩, ੩੪:੨ (756)

**ਹੋਰ ਰੂਪ:**

**ਜਾਣੀਅਹੁ –**

"ਤਾਂ ਵਾਪਾਰੀ **ਜਾਣੀਅਹੁ** ਲਾਹਾ ਲੈ ਜਾਵਹੁ।" (ਸਮਝੇ/ਕਹੇ/ਮੰਨੇ ਜਾਓਗੇ)

– ਆਸਾ **੧,** ਅਸ ੧੩, ੮:੨ (418)

**ਜਾਣੀਅਨਿ –**

"ਨਾਨਕ ਸਤੀਆ **ਜਾਣੀਅਨਿ** ਜਿ ਬਿਰਹੇ ਚੋਟ ਮਰੰਨ੍ਹਿ।" (ਸਮਝੀਆਂ ਜਾਣੀਆਂ ਚਾਹੀਦੀਆਂ ਹਨ)

– ਸੂਹੀ **੩,** ਵਾਰ ੬ਸ, **੩,** ੧:੨ (787)

(2) ਪ੍ਰੀਚਿਤ/ਗਿਆਤਾ/ਹੋਣਾ

"ਗੁਣ ਗੋਬਿੰਦ ਨ **ਜਾਣੀਅਹਿ** ਮਾਇ।"

– ਮਲਾ **੧,** ੬, ੧*:੧ (1256)

(3) ਪਤਾ ਲਗੇਗਾ

"ਨਾਨਕ ਓਥੈ **ਜਾਣੀਅਹਿ** ਸਾਹ ਕੇਈ ਪਾਤਿਸਾਹ।"

– ਮਲਾ **੧,** ਵਾਰ ੨੧ਸ, **੧,** ੪:੫ (1287)

**ਜਾਣੀਆ** ---- (1) ਜਾਣ ਵਾਲੀ, ਖਤਮ ਹੋ ਜਾਣ ਵਾਲੀ, ਮਰਨ ਵਾਲੀ

"ਸਭ ਦੁਨੀਆ ਆਵਣ **ਜਾਣੀਆ**।"

– ਸਿਰੀ **੧,** ੩੩, ੩:੩ (26)

(2) ਜਾਣਿਆ, ਬੋਧ ਪ੍ਰਾਪਤ ਕੀਤਾ, ਸਮਝਿਆ

"ਸੇਵਾ ਸੁਰਤਿ ਨ **ਜਾਣੀਆ** ਨਾ ਜਾਪੈ ਆਰਾਧਿ।"

– ਗਉ **੫,** ੧੭੦, ੨:੧ (218)

"ਜਿਸੁ ਭੁਲਾਏ ਆਪਿ ਤਿਸੁ ਕਲ ਨਹੀ **ਜਾਣੀਆ**।"

– ਗਉ **੫,** ੧੬ਸ, **੫,** ੨:੨ (322)

**ਹੋਰ ਰੂਪ:**

**ਜਾਣੀਐ –**

"ਨਾਨਕ ਏਵੈ **ਜਾਣੀਐ** ਸਭੁ ਆਪੇ ਸਚਿਆਰੁ।" (ਸਮਝੀਏ)

– ਜਪੁ **੧,** ੪:੭ (2)

"ਅਗੈ ਗਇਆ **ਜਾਣੀਐ** ਵਿਣੁ ਨਾਵੈ ਵੇਕਾਰ।" (ਸਮਝ ਆਉਂਦੀ/ਪਤਾ ਲਗਦਾ ਹੈ)

– ਸਿਰੀ **੧,** ੬, ੩:੩ (16)

"ਹੁਕਮੀ ਵਜਹੁ ਲਿਖਾਇ ਆਇਆ **ਜਾਣੀਐ।**" (ਸਮਝਣਾ ਚਾਹੀਦਾ/ ਆਉਣਾ ਚਾਹੀਦਾ ਹੈ)

– ਆਸਾ **੧,** ੧੬, ੪:੧ (419)

(3) ਜਾਣਿਆ ਗਿਆ, ਪ੍ਰਸਿੱਧ ਹੋਇਆ

"ਨਵਾ ਖੰਡਾ ਵਿਚਿ **ਜਾਣੀਆ** ਅਪਨੇ ਚਜ ਵੀਚਾਰ।"

– ਸਲੋ **੩,** ੩:੨ (1413)

"ਮੁਕਾਮੁ ਤਾ ਪਰੁ **ਜਾਣੀਐ** ਜਾ ਰਹੈ ਨਿਹਚਲੁ ਲੋਕ।" (ਮੰਨ/ਸਮਝ ਸਕਦੇ ਹਾਂ)

– ਸਿਰੀ **੧,** ਅਸ ੧੭, ੧:੨ (64)

**ਹੋਰ ਰੂਪ:**

**ਜਾਣੀਐ –**

"ਨਵਾ ਖੰਡਾ ਵਿਚਿ **ਜਾਣੀਐ** ਨਾਲਿ ਚਲੈ ਸਭੁ ਕੋਇ।" (ਜਾਣਿਆ ਜਾਂਦਾ ਪ੍ਰਸਿੱਧ ਹੁੰਦਾ)

– ਜਪੁ **੧,** ੭:੨ (2)

"ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ **ਜਾਣੀਐ।**"

– ਮਾਝ **੧,** ਵਾਰ ੨ਸ, **੨,** ੨ :੩ (138)

**ਜਾਣੁ** ------ (1) ਸਮਝ

"ਨਾਨਕ ਸਾਚੇ ਕਉ ਸਚੁ **ਜਾਣੁ।**"

– ਸਿਰੀ **੧,** ੫, ੧*:੧ (15)

"ਨਾਨਕ ਡਿਠਾ ਸਦਾ ਨਾਲਿ ਹਰਿ ਅੰਤਰਜਾਮੀ **ਜਾਣੁ।**" ('ਮਹਾਨਕੋਸ਼' ਜਾਣਨ ਵਾਲੇ)

– ਸਿਰੀ **੫,** ੭੪, ੪:੩ (43)

(2) ਜਾਣ, ਗਮਨ ਕਰਨ, ਭਾਵ ਮਰਨ

"ਆਵਣ **ਜਾਣੁ** ਨ ਚੁਕਈ ਮਰਿ ਜਨਮੈ ਹੋਇ ਖੁਆਰੁ।"

– ਸਿਰੀ **੧,** ੧੩, ੩:੩ (19)

(3) ਜਾਣੂ, ਜਾਣਨ ਵਾਲਾ, ਸਿਆਣਾ, ਸੁਜਾਣ

"ਹਰਿ ਜੇਵਡੁ ਨਾਹੀ ਕੋਈ **ਜਾਣੁ** ਹਰਿ ਧਰਮੁ ਬੀਚਾਰਦਾ।"

– ਸਿਰੀ **੪,** ਵਾਰ ੧੮:੨ (90)

"ਅੰਧੀ ਦੁਨੀਆ ਸਾਹਿਬੁ **ਜਾਣੁ।**"

– ਆਸਾ **੧,** ੪, ੧*:੨ (349)

"ਮੇਰਾ ਪ੍ਰਭੁ ਸਾਚਾ ਆਪੇ **ਜਾਣੁ।**"

– ਆਸਾ **੩,** ੫੧, ੨:੩ (364)

"ਸਭੁ ਕਿਛੁ ਜਾਣੈ **ਜਾਣੁ** ਬੁਝਿ ਵੀਚਾਰਦਾ।"

– ਗੂਜ **੫,** ਵਾਰ ੪:੪ (519)

"ਜਿਨੀ **ਜਾਣੁ** ਸੁਜਾਣਿਆ ਜਗਿ ਤੇ ਪੂਰੇ ਪਰਵਾਣੁ।" (ਜਾਣਨਹਾਰ ਹਰੀ)

- ਪ੍ਰਭਾ **੧,** ੬, ੨:੨ (1329)

(4) ਪਛਾਣ, ਗਿਆਨ

"ਮਨ ਚੂਰੇ ਖਟੁ ਦਰਸਨ ਜਾਣੁ।" (ਛੇ ਦਰਸ਼ਨਾਂ ਦੀ ਪਛਾਣ/ਗਿਆਨ ਇਹ ਮਨ ਨੂੰ ਵੱਸ ਕਰਦਾ ਹੈ)

- ਆਸਾ **੧,** ੧੧, ੧*:੧ (352)

(5) ਜਾਣਨਯੋਗ ਹਰੀ

"ਪੂਰੇ ਗੁਰ ਤੇ ਜਾਣੈ **ਜਾਣੁ**।"

- ਬਸੰ **੧,** ਅਸ ੩, ੩:੪ (1188)

**ਜਾਣੇ ------** (1) ਜਾਣਿਆ, ਗਿਆਨ/ਜਾਣਕਾਰੀ ਪ੍ਰਾਪਤ ਕੀਤੀ

"ਸੇ ਵਡਭਾਗੀ ਜਿਨਿ ਤੁਮ **ਜਾਣੇ**।"

- ਮਾਝ **੫,** ੨੭, ੩:੧ (102)

"ਆਪੇ **ਜਾਣੇ** ਅੰਤਰਜਾਮੀ।" (ਜਾਣਦਾ ਹੈ)

- ਮਾਰੂ **੧,** ਸੋਲਾ ੭, ੫:੨ (1027)

"ਇਹੁ ਰਾਜ ਜੋਗ ਗੁਰ ਰਾਮਦਾਸ ਤੁਮ੍ ਹੁ ਰਸੁ **ਜਾਣੇ**।" (ਜਾਣਦਾ ਹੈ)

- ਸਵ **੪,** ਕਲ ੧੨:੪ (1398)

(2) ਸਹਾਇਕ ਕਿਰਿਆ

"ਗਰਭ ਜੋਨੀ ਵਾਸੁ ਪਾਇਦੇ ਗਰਭੇ ਗਲਿ **ਜਾਣੇ**।"

- ਗਉ **੩,** ੩੭, ੩:੩ (163)

(3) ਜਾਣੇ ਗਏ ਭਾਵ ਪਰਵਾਨ ਚੜੇ

"ਜਿਨਾ ਆਪੇ ਗੁਰਮੁਖਿ ਦੇ ਵਡਿਆਈ ਸੇ ਜਨ ਸਚੀ ਦਰਗਹਿ **ਜਾਣੇ**।"

- ਬਿਹਾ **੪,** ਵਾਰ ੧੧:੫ (553)

"ਸਨਮੁਖ ਸਦਾ ਸੋਹਣੇ ਸਚੈ ਦਰਿ **ਜਾਣੇ**।" (ਜਾਣੇ ਗਏ)

(4) ਗਮਨ ਕਰਨਾ, ਭਾਵ ਮਰਨਾ

"ਜਮ ਦਰਿ ਬਾਧੇ ਆਵਣ **ਜਾਣੇ**।"

- ਬਿਲਾ **੧,** ਥਿਤੀ ੨:੨ (839)

**ਜਾਣੈ ------** (1) ਸਮਝਦਾ/ਮੰਨਦਾ ਹੈ

"ਗਾਵੈ ਕੋ ਦਾਤਿ **ਜਾਣੈ** ਨੀਸਾਣੁ।"

- ਜਪੁ **੧,** ੩:੨ (1)

"ਏਹੁ ਲੇਖਾ ਲਿਖਿ **ਜਾਣੈ** ਕੋਇ।" (ਜਾਣਦਾ ਹੋਵੇ/ਜਾਣਦਾ ਹੈ)

- ਜਪੁ **੧,** ੧੬:੧੬ (3)

"ਓਹੁ **ਜਾਣੈ** ਜੇਤੀਆ ਮੁਹਿ ਖਾਇ।" (ਜਾਣਾ ਹੈ/ਉਸ ਨੂੰ ਹੀ ਪਤਾ ਹੈ)

- ਜਪੁ **੧,** ੨੫:੧੩ (5)

(2) ਵੇਖੋ (ਦਰਪਣ) ਜਾਣ ਸਕਦਾ ਹੈ (ਸੰਪਿਅ ਨਿਰਣੇ)

"ਜੇ ਕੋ ਮੰਨਿ **ਜਾਣੈ** ਮਨਿ ਕੋਇ।"

- ਜਪੁ **੧,** ੧੨:੬ (3)

"ਆਵਤ ਕਿਨੈ ਨ ਪੇਖਿਓ ਕਵਨੈ **ਜਾਣੈ** ਰੀ ਬਾਈ।" (ਕੌਣ ਜਾਣ ਸਕਦਾ ਹੈ)

- ਗੂਜ **ਨਾਮ,** ੨, ੧:੨ (525)

(3) ਜਾਣਿਆ, ਜਾਣਨ ਨਾਲ

"ਤਾ ਕੋ **ਜਾਣੈ** ਦੁਬਿਧਾ ਜਾਇ।"

- ਬਿਲਾ **੩,** ੨, ੧*:੨ (797)

(4) ਗਮਨ ਕਰਨ, ਜਾਣ ਭਾਵ ਮਰਨ

"ਆਵਣ **ਜਾਣੈ** ਪਰਜ ਵਿਗੋਈ।"

- ਮਾਰੂ **੩,** ਸੋਲਾ ੨੪, ੬:੧ (1068)

**ਜਾਣੋ** ------ (1) ਜਾਣੂ, ਜਾਣਨ ਵਾਲਾ, ਜਾਣਨਹਾਰ

"ਨਾਨਕ ਸਚੁ ਧਿਆਈਐ ਸਦ ਹੀ ਅੰਤਰਜਾਮੀ **ਜਾਣੋ** ਜੀਉ।"

- ਮਾਝ **੫,** ੪੪, ੪:੩ (107)

(2) ਜਾਣਾ, ਭਾਵ ਮਰਨਾ

"ਸਚੁ ਸਾਚਿ ਸਮਾਇਆ ਚੂਕਾ ਆਵਣ **ਜਾਣੋ**।"

- ਤੁਖਾ **੧,** ਛੰਤ ੫, ੩:੨ (1112)

(3) ਸਮਝੋ, ਮੰਨੋ

"**ਜਾਣੋ** ਸਤਿ ਹੋਵੰਤੋ ਮਰਣੋ ਦ੍ਰਿਸਟੇਣ ਮਿਥਿਆ।"

- ਗਾਥਾ ੩:੧ (1360)

**ਜਾਣੋਈ** ----- ਜਾਣਨਵਾਲਾ, ਜਾਣਨਹਾਰ

"ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ **ਜਾਣੋਈ**।"

- ਆਸਾ **੪,** ਸੋਪੁ ੧, ੫:੫ (11)

**ਜਾਤ** ------ (1) ਜਾਂਦਾ, ਗੁਜ਼ਰਦਾ, ਲੰਘਾਂ

"ਜਨਮੁ ਬ੍ਰਿਥਾ **ਜਾਤ** ਰੰਗਿ ਮਾਇਆ ਕੈ।"

- ਆਸਾ **੫,** ੪, ੧*:੨ (12)

"ਸੰਤ ਪ੍ਰਸਾਦਿ ਗਾਏ ਗੁਨ ਸਾਗਰ ਜਨਮ ਜਨਮ ਕੋ **ਜਾਤ** ਬਹੋਰਾ।" (ਅਗਰਸਰ ਹੁੰਦੇ/ਜਾਂਦੇ ਨੂੰ ਮੋੜ ਲਿਆ)

- ਗਉ **੫,** ੧੨੧*, ੨:੧ (204)

"ਜਿਹ ਮਾਰਗਿ ਇਹੁ **ਜਾਤ** ਇਕੇਲਾ।"

- ਗਉ **੫,** ਸੁਖ ੨, ੨:੭ (264)

"ਸੋ ਜਨੁ ਪਰ ਘਰ **ਜਾਤ** ਨ ਸੋਹੀ।"

- ਗਉ **ਕਬ,** ਅਸ ੩੮, ੧ :੨ (330)

"ਕਮਲਾ ਭ੍ਰਮਿ ਭੀਤਿ ਕਮਲਾ ਭ੍ਰਮਿ ਭੀਤਿ ਹੇ ਤੀਖਣ ਮਦ ਬਿਪਰੀਤ ਹੇ ਅਵਧ ਅਕਾਰਥ **ਜਾਤ**।"

- ਆਸਾ **੫,** ਛੰਤ ੧੪, ੧:੧ (461)

(2) ਜਾਂਦਾ (ਸਹਾਇਕ ਕਿਰਿਆ)

"ਜਿਉ ਪਾਣੀ ਕਾਗਦੁ ਬਿਨਸਿ **ਜਾਤ** ਹੈ ਤਿਉ ਮਨਮੁਖ ਗਰਭਿ ਗਲਾਢੇ।"

- ਗਉ **੪,** ੫੯, ੩:੨ (171)

"ਸਾਧਸੰਗਿ ਮਿਟਿ **ਜਾਤ** ਬਿਕਾਰ।"

- ਗਉ **੫,** ੧੬੧, ੩:੧ (198)

"ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ **ਜਾਤ** ਕਹਿਓ ਰੀ।"

- ਆਸਾ **੫,** ੫੧, ੨:੨ (384)

**ਹੋਰ ਰੂਪ:**

**ਜਾਂਤ –**

"ਤਿਨ੍ ਦੇਖੇ ਮੇਰਾ ਮਨੁ ਬਿਗਸੈ ਹਉ ਤਿਨ ਕੈ ਸਦ ਬਲਿ **ਜਾਂਤ**।"

- ਮਲਾ **੪,** ੫, ੧:੨ (1264)

**ਜਾਤਉ –**

"ਨਿਕਸਿ **ਜਾਤਉ** ਰਹੈ ਅਸਥਿਰੁ ਜਾਮਿ ਸਚੁ ਪਛਾਣਿਆ।"

- ਗਉ **੧,** ਛੰਤ ੧, ੩:੪ (242)

(3) ਗਮਨ ਕਰਨ, ਜਾਣ

"ਆਵਤ **ਜਾਤ** ਜੋਨੀ ਦੁਖ ਖੀਨਾ।"

- ਗਉ **੫,** ੧੨੪, ੧*:੨ (190)

"ਆਵਤ **ਜਾਤ** ਨਰਕ ਅਵਤਾਰ।" (ਭਾਵ ਮਰਨ)

- ਗਉ **੫,** ਥਿਤੀ ੧੩:੨ (299)

"ਆਵਤ **ਜਾਤ** ਨ ਦੀਸਹੀ ਨਾ ਪਰ ਪੰਖੀ ਤਾਹਿ।" (ਜਾਂਦਾ)

- ਬਿਹਾ **੪,** ਵਾਰ ੬ਸ, **੩,** ੨:੨ (550)

**ਹੋਰ ਰੂਪ:**

**ਜਾਤਉ –**

"ਬਾਹਰਿ **ਜਾਤਉ** ਉਲਟਿ ਪਰਾਵੈ।"

- ਆਸਾ **੧,** ਅਸ ੫, ੫:੩ (414)

(4) ਦੂਰ ਹੁੰਦਾ, ਮਿਟਦਾ

"ਆਠ ਪਹਰ ਗੁਨ ਗਾਵਤ ਪ੍ਰਭ ਕੇ ਕਾਮ ਕ੍ਰੋਧ ਇਸੁ ਤਨ ਤੇ **ਜਾਤ**।"

- ਬਿਲਾ ੫, ੯੪, ੧:੨ (821)

**ਜਾਤਉ** ----- (1) ਜਾਂਦਾ (ਸਹਾਇਕ ਕਿਰਿਆ) ਵੇਖੋ 'ਜਾਤ (2)

(2) ਜਾਂਦਾ, ਗਮਨ ਕਰਦਾ, ਵੇਖੋ 'ਜਾਤ (3)

(3) ਜਾਇਆ

"ਰਿਦੈ ਬਸੈ ਅਕਹੀਉ ਸੋਇ ਰਸੁ ਤਿਨ ਹੀ **ਜਾਤਉ**।"

- ਸਵ **੩,** ੯:੩ (1394)

**ਜਾਤਨ** ----- ਜਾਤੀਆ

"**ਜਾਤਨ** ਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ।" (ਮਹਾਨਕੋਸ਼ ਇਥੇ ਪਦ ਛੇਦ ਜਾਤ ਨਜਾਤਿ ਕਰਕੇ ਅਰਥ ਉਚੀ ਨੀਵੀ)

**ਜਾਤਾ** ------ (1) ਜਾਣਿਆ

"ਮੈ ਕੀਤਾ ਨ **ਜਾਤਾ** ਹਰਾਮਖੋਰੁ।"

- ਸਿਰੀ **੧,** ੨੯, ੪:੧ (24)

"ਸਾ ਧਨ ਖਰੀ ਸੁਹਾਵਣੀ ਜਿਨਿ ਪਿਰੁ ਜਾਤਾ **ਸੰਗਿ।**" (ਸਮਾਝਿਆ)

- ਸਿਰੀ **੧,** ਅਸ ੬, ੬:੧ (57)

"ਸਗਲੀ ਜੋਤਿ **ਜਾਤਾ** ਤੂ ਸੋਈ ਮਿਲਿਆ ਭਾਇ ਸੁਭਾਏ।" (ਜਾਣਿਆ ਜਾਂਦਾ ਹੈ)

- ਸੂਹੀ **੧,** ਛੰਤ ੩, ੧:੫ (765)

(2) ਜਨਮਦਾ

"ਮਰਤਾ **ਜਾਤਾ** ਨਦਰਿ ਨ ਆਇਆ।" (ਜਨਮਦਾ ਮਰਦਾ ਕੋਈ ਨਹੀਂ ਦਿਸਦਾ)

- ਗਉ **੧,** **੪,** ੪:੪ (152)

(3) ਜਾਣਿਆ ਗਿਆ, ਪ੍ਰਸਿੱਧ ਹੋਇਆ

"ਜਗ ਜੀਵਨੁ ਸੇਵਿ ਜੁਗ ਚਾਰੇ **ਜਾਤਾ**।"

– ਗਉ **੩,** ੨੬, ੨:੨ (159)

"ਤੀਨਿ ਭਵਨ ਜੁਗ ਚਾਰੇ ਜਾਤਾ।" (ਪ੍ਰਸਿਧ ਹੋਇਆ ਹਰ ਸਮੇਂ ਜਾਣਿਆ ਜਾਂਦਾ ਹੈ)

– ਰਾਮ **੧,** ਓਅੰ ੧੦:੪ (931)

(4) ਜਾਂਦਾ, ਗਮਨ ਕਰਦਾ

"ਆਵਤ ਕਉ **ਜਾਤਾ** ਕਹੈ ਜਾਤੇ ਕਉ ਆਇਆ।"

– ਗਉ ੧, ਅਸ ੧੮, ੫:੧ (229)

"ਪਿੰਡਿ ਮੂਐ ਜੀਉ ਕਿਹ ਘਰਿ **ਜਾਤਾ**।"

– ਗਉ **ਕਬ,** ੧੮, ੧:੧ (327)

"ਆਇ ਗਇਆ ਕੀ ਨ ਆਇਓ ਕਿਉ ਆਵੈ **ਜਾਤਾ**।" (ਭਾਵ ਮਰਨਾ)

– ਸੂਹੀ **੩,** ਛੰਤ ੫, ੩:੧ (766)

(5) ਜਾਂਦਾ (ਸਹਾਇਕ ਕਿਰਿਆ)

"ਆਨ ਰਸਾ ਖਿਨ ਮਹਿ ਲਹਿ ਜਾਤਾ।"

– ਆਸਾ **੫,** ੨੭, ੧:੨ (377)

(6) ਜੰਤ, ਜੀਵ

"ਜਾਤਿ ਮੈ ਜੋਤਿ ਜੋਤਿ ਮਹਿ **ਜਾਤਾ** ਅਕਲ ਕਲਾ ਭਰਪੂਰਿ ਰਹਿਆ।"

– ਆਸਾ **੧,** ਵਾਰ ੧੨ਸ, **੧,** ੨:੧ (469)

(7) ਯਾਤ੍ਰਾ ਭਾਵ ਜੀਵਨ

"ਹਰਿ ਕੀਈ ਹਮਾਰੀ ਸਫਲ **ਜਾਤਾ**।"

– ਬਿਲਾ **੪,** ੭, ੧:੪ (801)

**ਜਾਤਿ –**

(1) ਕੁਲ, ਵੰਸ਼

"ਜੀਅ **ਜਾਤਿ** ਰੰਗਾ ਕੇ ਨਾਵ।" (ਭਾਵ ਸ਼੍ਰੇਣੀਆ)

– ਜਪੁ **੧,** ੧੬:੧੪ (3)

"ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ **ਜਾਤਿ**।" (ਕੁਲ, ਵੰਸ਼)

– ਸਿਰੀ **੧,** ੭, ੩:੩ (16)

"**ਜਾਤਿ** ਅਜਾਤਿ ਨਾਮੁ ਜਿਨ ਧਿਆਇਆ ਤਿਨ ਪਰਮ ਪਦਾਰਥੁ ਪਾਇਆ।" (ਉਚੀ ਕੁਲ)

– ਵਡ **੪,** ਛੰਤ ੪, ੩:੫ (574)

(2) ਜਾਂਦੀ (ਸਹਾਇਕ ਕਿਰਿਆ)

"ਮਨ ਕੀ ਮੈਲੁ ਨ ਤਨ ਤੇ **ਜਾਤਿ**।"

– ਗਉ **੫,** ਸੁਖ ੩, ੩:੪ (265)

"ਤਿਸ ਕੇ ਕਰਤਬ ਬਿਰਥੇ **ਜਾਤਿ**।" (ਜਾਂਦੇ ਹਨ)

– ਗਉ **੫,** ਸੁਖ ੧੭, ੫:੬ (286)

**ਹੋਰ ਰੂਪ:**

**ਜਾਂਤਿ –**

"ਸਿਮਰਤ ਇਕ ਬਾਰ ਹਰਿ ਹਰਿ ਮਿਟਿ ਕੋਟਿ ਕਸਮਲ **ਜਾਂਤਿ**।"

– ਕਾਨ **੫,** ੧੫, ੨:੧ (1301)

(3) ਸ੍ਰਿਸ਼ਟੀ (ਪੈਦਾ ਕੀਤੀ ਹੋਈ)

"ਜੋਤਿ ਕੀ **ਜਾਤਿ ਜਾਤਿ** ਕੀ ਜੋਤੀ।"

- ਗਉ **ਕਬ,** ੯, ੧:੧ (325)

"**ਜਾਤਿ** ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ।" (ਪ੍ਰਾਣੀ, ਜੀਵ)

- ਆਸਾ **੧,** ਵਾਰ ੧੨ਸ, **੧,** ੨:੧ (469)

(4) ਹੋਂਦ, ਵਿਅਕਤਿਤਵ ਸਖਸ਼ੀਅਤ

"ਲਾਲੈ ਆਪਣੀ **ਜਾਤਿ** ਗਵਾਈ।"

- ਆਸਾ **੩,** ੪੬, ੧:੧ (363)

"ਹਉਮੈ ਏਹਾ **ਜਾਤਿ** ਹੈ ਹਉਮੈ ਕਰਮ ਕਮਾਹਿ।" (ਸਖਸ਼ੀਅਤ)

- ਆਸਾ **੧,** ਵਾਰ ੭ਸ, **੨,** ੨:੧ (466)

"ਜੇ ਕਿਹੁ ਹੋਇ ਤ ਕਿਹੁ ਦਿਸੈ ਜਾਪੈ ਰੂਪੁ ਨ **ਜਾਤਿ**।"

- ਸਾਰ **੪,** ਵਾਰ ੬ਸ, **੧,** ੨:੩ (1239)

(5) ਉਤਪਤੀ

"ਪਵਣੈ ਪਾਣੀ ਜਾਣੈ **ਜਾਤਿ**।" (ਹਵਾ ਪਾਣੀ ਤੋਂ ਉਤਪਤੀ ਜਾਣਦਾ ਹੈ)

- ਮਲਾ **੧,** ੬, ੧:੧ (1256)

('ਦਰਪਣ' ਇਸ ਦਾ ਅਰਥ ਅਸਲ ਦਾ, ਮੂਲ, ਮੁੱਢ ਕਰਦਾ ਹੈ)

**ਜਾਤਿਅਹੁ** --- ਜਾਂਦਿਆਂ

"ਕਬੀਰ ਜਿਹ ਦਰਿ ਆਵਤ **ਜਾਤਿਅਹੁ** ਹਟਕੈ ਨਾਹੀ ਕੋਇ।"

- ਸਲੋ **ਕਬ,** ੬੬:੧ (1367)

**ਜਾਤੀ** ------ (1) ਕੁਲ, ਵੰਸ਼, ਜਾਤ

"ਫਕੜ **ਜਾਤੀ** ਫਕੜੁ ਨਾਉ।"

- ਸਿਰੀ **੪,** ਵਾਰ ੩ਸ, **੧,** ੧:੧ (83)

"**ਜਾਤੀ** ਦੈ ਕਿਆ ਹਥਿ ਸਚੁ ਪਰਖੀਐ।"

- ਮਾਝ **੧,** ਵਾਰ ੧੦:੧ (142)

**ਹੋਰ ਰੂਪ:**

**ਜਾਤੀਂ** –

"ਉਤਮ ਮਧਿਮ **ਜਾਤੀਂ** ਜਿਨਸੀ ਭਰਮਿ ਭਵੈ ਸੰਸਾਰੁ।"

- ਸਾਰ **੪,** ਵਾਰ ੧੬ਸ, **੨,** ੧:੩ (1243)

(1957 ਦੀ ਛਾਪ ਵਿਚ ਇਹ ਸ਼ਬਦ ਜਾਤੀ ਕਰਕੇ ਹੈ)

(2) ਜਾਂਦਾ ਹੈ (ਸਹਾਇਕ ਕਿਰਿਆ)

"ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਦਾਲਦੁ ਦੁਖ ਭੁਖ ਸਭ ਲਹਿ **ਜਾਤੀ**।"

- ਸਿਰੀ **੪,** ਵਾਰ ੧੩:੩ (88)

(3) ਜਾਣੀ, ਸਮਝੀ, ਹੋਰ ਵੇਖੋ 'ਜਾਤੀਆ'

"ਗੁਰਮੁਖਿ ਨਾਮੁ ਜਪੀਐ ਤਿਤੁ ਤਰੀਐ ਗਤਿ ਨਾਨਕ ਵਿਰਲੀ **ਜਾਤੀ** ਜੀਉ।"

- ਮਾਝ **੫,** ੧੩, ੪:੩ (98)

(4) ਕਿਸਮ, ਪ੍ਰਕਾਰ

"ਕੁਦਰਤਿ **ਜਾਤੀ** ਜਿਨਸੀ ਰੰਗੀ ਕੁਦਰਤਿ ਜੀਅ ਜਹਾਨ।"

- ਆਸਾ **੧,** ਵਾਰ ੩ਸ**੧** ੨:੫ (464)

(5) ਯਾਤਰੀ, ਤੀਰਥਾਂ ਤੇ ਜਾਣ ਵਾਲਾ

"ਜਉ ਤੁਮ ਤੀਰਥ ਤਉ ਹਮ **ਜਾਤੀ**।"

- ਸੋਰ **ਰਵਿ,** ਪ, ੨:੨ (559)

(6) ਹਸਤੀਆਂ

"ਜੋਤੀ **ਜਾਤੀ** ਗਣਤ ਨ ਆਵੈ।" (ਜੋਤ ਵਾਲੀਆਂ ਹਸਤੀਆਂ)

- ਬਿਲਾ **੧,** ਥਿਤੀ ੪:੩ (839)

(7) ਜਾਂਦੀ, ਤੁਰਦੀ, ਗਮਨ ਕਰਦੀ

"ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ **ਜਾਤੀ** ਥੀ।"

- ਗੋਂਡ **ਨਾਮ,** ੭, ੧:੨ (875)

**ਜਾਤੀਆ** ---- (1) ਜਾਣੀਆਂ, ਸਮਝੀਆਂ

"ਸਭੇ ਗਲਾ **ਜਾਤੀਆ** ਸੁਣਿ ਕੈ ਚੁਪ ਕੀਆ।"

- ਗਉ **੫,** ੧੬੯*, ੧:੧ (217)

**ਜਾਤੁ** ------ (1) ਜਾਂਦਾ (ਸਹਾਇਕ ਕਿਰਿਆ)

"ਕਹੈ ਨਾਨਕੁ ਰਾਮੁ ਭਜਿ ਲੈ **ਜਾਤੁ** ਅਉਸਰੁ ਬੀਤ।"

- ਸੋਰ **੯,** ੧, ੨:੨ (631)

(2) ਜਾਂਦਾ, ਗਮਨ ਕਰਦਾ

"ਆਵਤ ਕਰਤਾ ਜਾਤੁ ਭੀ ਕਰਤਾ।"

- ਗੋਂਡ **੫,** ੧, ੨:੨ (862)

"ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ **ਜਾਤੁ** ਆਜੁ ਹੈ।"

- ਜੇਜਾ **੯,** ੧, ੨:੩ (1352)

**ਜਾਤੇ** ------ (1) ਜਾਣੇ ਗਏ, ਪ੍ਰਸਿੱਧ ਹੋਏ

"ਗੁਰ ਸੇਵਾ ਤੇ ਜੁਗ ਚਾਰੇ **ਜਾਤੇ**।"

- ਮਾਝ **੩,** ਅਸ ੪, ੩:੨ (111)

"ਹਰਿ ਕੇ ਭਗਤ ਸਦਾ ਜਨ ਨਿਰਮਲ ਜੁਗਿ ਜੁਗਿ ਸਦ ਹੀ **ਜਾਤੇ**।" (ਜਾਣੇ ਗਏ, ਪ੍ਰਗਟ ਹੋਏ)

- ਸੂਹੀ **੩,** ਛੰਤ ੫, ੪:੪ (771)

(2) ਜਾਂਦੇ ਹਾਂ, ਗਮਨ ਕਰਦੇ ਹਾਂ

"ਜਿਤੁ ਮਾਰਗਿ ਤੁਮ ਪ੍ਰੇਰਹੁ ਸੁਆਮੀ ਤਿਤੁ ਮਾਰਗਿ ਹਮ **ਜਾਤੇ**।"

- ਗਉ **੪,** ੫੪, ੧:੨ (169)

"ਆਵਤ ਕਉ ਜਾਤਾ ਕਹੈ **ਜਾਤੇ** ਕਉ ਆਇਆ।" (ਜਾਂਦੇ)

- ਗਉ **੧,** ਅਸ ੧੮, ੫:੧ (229)

(3) ਜਾਣ/ਸਮਝ ਲਿਆ

"ਸੀਤਲ ਸਾਤਿ ਗੁਰ ਤੇ ਪ੍ਰਭ **ਜਾਤੇ**।"

- ਗਉ **੫,** ੯੧, ੧*:੨ (183)

"ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ **ਜਾਤੇ**।"

- ਗਉ **੫,** ੧੨੮*, ੨:੨ (207)

"ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ **ਜਾਤੇ**।" (ਜਾਣਿਆ, ਪਛਾਣਿਆ)

- ਸੂਹੀ **੫,** ੫੪, ੩:੨ (749)

**ਜਾਤੋ** ------ (1) ਜਾਂਦਾ ਹੈ (ਸਹਾਇਕ ਕਿਰਿਆ)

"ਮਾਇਆ ਕਾ ਰੰਗੁ ਸਭੁ ਫਿਕਾ **ਜਾਤੋ** ਬਿਨਸਿ ਨਿਦਾਨਿ।"

- ਸਿਰੀ **੫,** ੭੮, ੨:੨ (45)

**ਹੋਰ ਰੂਪ:**

**ਜਾਤੌ –**

"ਬਾਹਰਿ **ਜਾਤੌ** ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ।"

- ਪ੍ਰਭਾ **੧,** ੧੭, ੪:੨ (1332)

(2) ਜਾਣਿਆ, ਮੰਨਿਆ, ਪਛਾਣਿਆ

"ਪੇਈਅੜੈ ਪਿਰੁ **ਜਾਤੋ** ਨਾਹੀ।"

- ਮਾਝ **੧,** ਅਸ ੧, ੬:੧ (109)

(3) ਜਨਮਦਾ

"**ਜਾਤੋ** ਜਾਇ ਕਹਾ ਤੇ ਆਵੈ।" (ਜਨਮਦਾ ਮਰਦਾ ਹੈ)

- ਗਉ **੧,** ੬, ੧:੧ (152)

(4) ਸਮਝਿਆ, ਜਾਣਿਆ

"ਮਨਿ ਓਹੋ ਸੁਖੁ **ਜਾਤੋ**।"

- ਸਿਰੀ **੫,** ੭੮, ੨:੨ (45)

**ਜਾਤ੍ਰ** ------ ਯਾਤਰਾ

"ਨਾਨਕ ਸੇਵ ਅਪਾਰ ਦੇਵ ਤਟਹ ਖਟਹ ਬਰਤ ਪੂਜਾ ਗਵਨ ਭਵਨ **ਜਾਤ੍ਰ** ਕਰਨ ਸਗਲ ਫਲ ਪੁਨੀ।"

- ਭੈਰ **੫,** ੫੭, ੨:੨ (1153)

**ਹੋਰ ਰੂਪ:**

**ਜਾਤ੍ਰਾ –**

"ਸਫਲ ਸਫਲ ਭਈ ਸਫਲ **ਜਾਤ੍ਰਾ**।" (ਜੀਵਨ ਰੂਪ ਯਾਤਰਾ)

- ਧਨਾ **੫,** ਅਸ ੧, ੯*:੧ (687)

**ਜਾਦਮੁ** ----- ਯਾਦਵ, ਖਤਰੀਆਂ ਦੀ ਇਕ ਵੰਸ਼/ਜਾਤ

"ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ਹ ਕ੍ਰਿਸਨੁ **ਜਾਦਮੁ** ਭਇਆ।"

- ਆਸਾ **੧,** ਵਾਰ ੧੩ਸ, **੧,** ੨:੭ (470)

**ਜਾਦਵ** ----- ਯਾਦਵ, ਯਾਦਵ ਜਾਤੀ ਦਾ ਵਿਅਕਤੀ

"ਦੁਰਬਾਸਾ ਸਿਉ ਕਰਤ ਠਗਉਰੀ **ਜਾਦਵ** ਏ ਫਲ ਪਾਏ।"

- ਧਨਾ **ਨਾਮ,** ੧, ੪:੧ (693)

**ਜਾਦਾ** ------ ਗਮਨ ਕਰਦਾ

"ਬਾਹਰਿ **ਜਾਦਾ** ਘਰ ਮਹਿ ਆਣਿਆ।"

- ਬਸੰ **੩,** ੧੧, ੨:੪ (1175)

**ਹੋਰ ਰੂਪ:**

**ਜਾਂਦਾ –**

"ਇਹੁ ਮਨੁ ਭੂਲਾ **ਜਾਂਦਾ** ਫੇਰੇ।" (ਭਟਕਦਾ ਫਿਰਦਾ ਹੈ)

- ਮਾਝ **੩,** ਅਸ ੧੬, ੫:੨ (118)

"ਜੋਬਨੁ **ਜਾਂਦਾ** ਨਦਰਿ ਨ ਆਵਈ ਜਰੁ ਪਹੁਚੈ ਮਰ ਜਾਇ।" (ਚਲਦਾ)
– ਸਲੋ **੩,** ੧੯:੫ (1414)

**ਜਾਦਿਮ** ------ ਯਾਦਵ ਜਾਤੀ ਦਾ ਵਿਅਕਤੀ
"ਹੀਨੜੀ ਜਾਤਿ ਮੇਰੀ **ਜਾਦਿਮ** ਰਾਇਆ।"
– ਭੈਰ **ਨਾਮ,** ੬, ੧*:੧ (1164)

**ਜਾਂਦੀ** ------ ਮਿਟਦੀ, ਖਤਮ ਹੁੰਦੀ
"ਇਹੁ ਮਾਇਆ ਕੀ ਸੋਭਾ ਚਾਰਿ ਦਿਹਾੜੇ **ਜਾਂਦੀ** ਬਿਲਮੁ ਨ ਹੋਇ।"
– ਆਸਾ **੩,** ਅਸ ੩੫, ੫:੨ (429)

**ਜਾਦੇ** ------ (1) ਤੁਰਦੇ, ਗਮਨ ਕਰਦੇ
"ਉਝੜਿ **ਜਾਦੇ** ਮਾਰਗਿ ਪਾਏ।"
– ਮਾਰੂ **੧,** ਸੋਲਾ ੧੧, ੧੩:੨ (1032)

**ਹੋਰ ਰੂਪ:**

**ਜਾਂਦੇ –**
"ਜੇ ਓਇ ਦਿਸਹਿ ਨਰਕਿ **ਜਾਂਦੇ** ਤਾਂ ਉਨ੍ ਕਾ ਦਾਨੁ ਨ ਲੇਣਾ।"
– ਮਲਾ **੧,** ਵਾਰ ੨੫ਸ, **੧,** ੨:੨੦ (1290)

(2) ਖਤਮ ਹੁੰਦੇ, ਮਿਟਦੇ, ਲੋਪ ਹੁੰਦੇ
"ਸੂਹਾ ਰੰਗੁ ਦਿਨ ਥੋੜੇ ਹੋਵੈ ਇਸੁ **ਜਾਦੇ** ਬਿਲਮ ਨ ਲਾਇਦਾ।"
– ਮਾਰੂ **੩,** ਸੋਲਾ ੨੨, ੭:੩ (1066)

**ਹੋਰ ਰੂਪ:**

**ਜਾਂਦੇ –**
"**ਜਾਂਦੇ** ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ।"
– ਸਿਰੀ **੫,** ੯੧, ੧:੩ (50)

"ਜੋਬਨ **ਜਾਂਦੇ** ਨ ਡਰਾਂ ਜੇ ਸਹ ਪ੍ਰੀਤਿ ਨ ਜਾਇ।"
– ਸਲੋ **ਫਰ,** ੩੪:੧ (1379)

**ਜਾਦੋ –**
"ਹੁਕਮੈ ਅੰਦਰਿ ਆਇਆ ਪਿਆਰੇ ਹੁਕਮੇ **ਜਾਦੋ** ਜਾਇ।" (ਜਾਣ ਲਗਿਆਂ ਤੁਰਨ ਲਗਿਆਂ)
– ਸੋਰ **੧,** ਅਸ ੩, ੫:੧ (636)

**ਜਾਨ** ------ (1) ਸਮਝੋ, ਜਾਣੋ
"ਜੈਸਾ ਜਨਾਵੈ ਤੈਸਾ ਨਾਨਕ **ਜਾਨ**।"
– ਗਉ **੫,** ਸੁਖ ੧੬, ੩:੧੦ (284)

"ਮੋਹਿ ਨਿਰਗੁਨ ਇਕੁ ਗੁਨੁ ਨ **ਜਾਨ**।" (ਜਾਣਦਾ/ਸਮਝਦਾ)
– ਬਸੰ **੫,** ੭, ੧:੪ (1181)

"ਜਿਨ ਕੈ ਹਿਰਦੈ ਤੂ ਸੁਆਮੀ ਤੇ ਸੁਖ ਫਲ ਪਾਵਹਿ ਤੇ ਤਰੇ ਭਵਸਿੰਧੁ ਤੇ ਭਗਤ ਹਰਿ **ਜਾਨ**।"
– ਕਾਨ **੪,** ੧੨, ੨:੧ (1298)

('ਮਹਾਨਕੋਸ਼' ਇਥੇ 'ਜਾਨ' ਦੇ ਅਰਥ 'ਦਾਸ', 'ਸੇਵਕ' ਕਰਦਾ ਹੈ)

**ਹੋਰ ਰੂਪ:**

**ਜਾਨਉ –**

"ਹਉ ਮਾਣੁ ਤਾਣੁ ਕਰਉ ਤੇਰਾ ਹਉ **ਜਾਨਉ** ਆਪਾ।" (ਸਮਝਦਾ ਹਾਂ)

– ਸਿਰੀ **੫,** ੯੭, ੧:੧ (51)

"ਨਾ **ਜਾਨਉ** ਕਿਆ ਕਰਸੀ ਪੀਉ।" (ਜਾਣਦਾ)

– ਸੂਹੀ **ਕਬ,** ੨, ੧:੨ (792)

"ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ **ਜਾਨਉ** ਕਿਆ ਹੋਇ।" (ਜਾਣਾ)

– ਸਲੋ **ਕਬ,** ੩੯:੨ (1366)

**ਜਾਨਊ –**

"ਕ੍ਰਿਸ੍ਨਾ ਤੇ **ਜਾਨਊ** ਹਰਿ ਹਰਿ ਨਾਚੰਤੀ ਨਾਚਨਾ।"

– ਧਨਾ **ਨਾਮ,** ੪, ੧:੨ (693)

"ਸੇਵਾ ਕਛੂ ਨ **ਜਾਨਊ** ਨੀਚੁ ਮੂਰਖਾਰੇ।"

– ਬਿਲਾ **੫,** ੩੪, ੧:੨ (809)

(2) (ਸੰ. ज्ञानी) ਗਿਆਨ

"**ਜਾਨ** ਪ੍ਰਬੀਨ ਸੁਆਮੀ ਪ੍ਰਭ ਮੇਰੇ ਸਰਣਿ ਤੁਮਾਰੀ ਅਹੀ।" (ਗਿਆਨ ਨਾਲ ਭਰਿਆ ਹੋਇਆ)

– ਦੇਵ **੫,** ੭, ੨:੧ (529)

(3) ਜਾਣਨ ਵਾਲਾ, ਗਿਆਤਾ

"ਨਾਨਕ ਤਿਸੁ ਸਰਣਾਗਤੀ ਘਟ ਘਟ ਸਭ **ਜਾਨ।**"

– ਬਿਲਾ **੫,** ੭੬, ੨:੨ (819)

"""ਚਿਤ ਗੁਪਤ ਕਰਮਹਿ **ਜਾਨ**।" (ਜਾਣਨ ਵਾਲਾ ਹੈ)

– ਬਿਲਾ **੫,** ਅਸ ੨, ੩:੪ (838)

(4) ਜਾਣਾ, ਗਮਨ ਕਰਨਾ

"ਕਹੁ ਨਾਨਕ ਗੁਰੁ ਪੂਰਾ ਭੇਟਿਓ ਆਵਨ **ਜਾਨ** ਰਹੇ।"

– ਬਿਲਾ **੫,** ੧੨੬, ੨:੨ (829)

**ਜਾਨਈ** ----- ਜਾਣਦਾ

"ਗੁਣ ਬੇਅੰਤ ਸੁਆਮੀ ਤੇਰੇ ਕੋਇ ਨ **ਜਾਨਈ**।"

– ਰਾਮ **੫,** ਛੰਤ ੨, ੩:੧ (925)

"ਫਿਰਤਉ ਗਰਬ ਗੁਬਾਰਿ ਮਰਣੁ ਨਹ **ਜਾਨਈ**।" (ਜਾਣਦਾ ਭਾਵ ਚੇਤੇ ਰਖਦਾ)

– ਫੁਨ **੫,** ੨੦:੩ (1363)

**ਜਾਨਸਿ** ----- ਜਾਣਦਾ, ਸਮਝਦਾ, ਮੰਨਦਾ

"ਸੇਵਾ ਏਕ ਨ **ਜਾਨਸਿ** ਅਵਰੇ।"

– ਗਉ **੧,** ਅਸ ੧੧, ੧:੧ (225)

"ਜਬ ਕਿਸ ਕਉ ਇਹੁ **ਜਾਨਸਿ** ਮੰਦਾ।"

– ਗਉ **੫,** ਅਸ ੧, ੨:੧ (235)

**ਜਾਨਹ** ----- ਜਾਣਾ/ਸਮਝਾਂਗੇ

"ਹਮ ਜਾਨਿਆ ਕਛੂ ਨ **ਜਾਨਹ** ਆਗੈ ਜਿਉ ਹਰਿ ਰਾਖੈ ਤਿਉ ਠਾਢੇ।"

– ਗਉ **੪,** ਪ੯, ੪:੧ (171)

"ਤੁਮ ਕਰਹੁ ਭਲਾ ਹਮ ਭਲੋ ਨ **ਜਾਨਹ** ਤੁਮ ਸਦਾ ਸਦਾ ਦਇਆਲਾ।" (ਜਾਣਦੇ)
- ਸੋਰ **੫,** ੧੭, ੩:੧ (613)

**ਹੋਰ ਰੂਪ:**

**ਜਾਨਹਿ –**
"ਤੂੰ ਦਾਨਾ ਠਾਕੁਰੁ ਸਭ ਬਿਧਿ **ਜਾਨਹਿ**।" (ਜਾਣਦਾ ਹੈ)
- ਮਾਝ **੫,** ੨੫, ੩:੧ (101)

"ਜੋ **ਜਾਨਹਿ** ਹਰਿ ਪ੍ਰਭ ਧਨੀ।" (ਜੋ ਹਰਿ ਪ੍ਰਭੂ ਨੂੰ ਮਾਲਕ ਜਾਣਦੇ ਹਨ)
- ਗਉ **੫,** ੧੪੭*, ੨:੧ (212)

"ਛਾਡਿ ਕੁ ਚਰਚਾ ਆਨ ਨ **ਜਾਨਹਿ**।" (ਜਾਣਦੇ)
- ਗਉ **ਕਬ,** ੪੪, ੪:੧ (332)

"ਲੋਹਾ ਕੰਚਨੁ ਸਮ ਕਰਿ **ਜਾਨਹਿ** ਤੇ ਮੂਰਤਿ ਭਗਵਾਨਾ।" (ਸਮਝਨ)
- ਕੇਦਾ **ਕਬ,** ੧, ੧:੨ (1123)

**ਜਾਨਹਿ -----** (1) ਜਾਣਦਾ ਹੈ ਜਾਣਦੇ/ਸਮਝਦੇ ਹਨ, ਵੇਖੋ 'ਜਾਨੇ'
"ਆਪੁਨਾ ਕੀਆ **ਜਾਨਹਿ** ਆਪਿ।"
- ਸਾਰ **੫,** ਅਸ ੨, ੧੨:੩ (1236)

**ਹੋਰ ਰੂਪ:**

**ਜਾਨਹੁ –**
"ਜੋ ਹਮਰੈ ਮਨ ਚਿਤਿ ਹੈ ਸੁਆਮੀ ਸਾ ਬਿਧਿ ਤੁਮ ਹਰਿ **ਜਾਨਹੁ** ਮੇਰੀ।" (ਜਾਣਦੇ ਹਨ)
- ਗਉ **੪,** ੫੮, ੨:੧ (170)

"ਦੁਖ ਸੁਖ ਏ ਬਾਧੇ ਜਿਹ ਨਾਹਿਨ ਤਿਹ ਤੁਮ **ਜਾਨਹੁ** ਗਿਆਨੀ।"
- ਗਉ **੯,** ੭, ੩:੧ (220)

(ਹੁਣ ਵਾਲੀ ਛਾਪ ਵਿਚ ਇਹ ਸ਼ਬਦ 'ਜਾਨਉ' ਹੈ)
"ਤਿਸ ਕੀ **ਜਾਨਹੁ** ਤ੍ਰਿਸਨਾ ਬੁਝੈ।" (ਸਮਝੋ)
- ਗਉ **੫,** ਸੁਖ ੧੪, ੪:੨ (281)

**ਜਾਨਹੁਗੇ –**
"ਤਬ **ਜਾਨਹੁਗੇ** ਜਬ ਉਘਰੈਗੋ ਪਾਜ।" (ਸਮਝੇਗਾ)
- ਗਉ **ਕਬ,** ੩, ੩:੨ (324)

(2) ਹੋ ਸਕੇ (ਭਾਵ)
"ਹਮ ਬਾਰਿਕ ਦੀਨ ਪਿਤਾ ਪ੍ਰਭ ਮੇਰੇ ਜਿਉ **ਜਾਨਹਿ** ਤਿਉ ਪਾਰੈ।"
- ਸਾਰ **੫,** ੫੨, ੧*:੨ (1214)

"ਜਿਉ **ਜਾਨਹਿ** ਤਿਉ ਤਾਰਿ ਸੁਆਮੀ।"
- ਕਾਨ **੫,** ੧੯, ੧*:੨ (1301)

**ਹੋਰ ਰੂਪ:**

**ਜਾਨਹੁ –**
"ਜਿਉ **ਜਾਨਹੁ** ਤਿਉ ਕਰੁ ਗਤਿ ਮੇਰੀ।" (ਹੋ ਸਕੇ ਭਾਵੇ)
- ਸੂਹੀ **ਰਵਿ,** ੧, ੩:੪ (793)

**ਜਾਨਣਹਾਰ ---** ਜਾਣਨ ਵਾਲਾ, ਗਿਆਤਾ

"ਪਾਰਬ੍ਰਹਮੁ ਪਰਮੇਸਰੋ ਸਭ ਬਿਧਿ **ਜਾਨਣਹਾਰ**।"

- ਗਉ **੫,** ਥਿਤੀ ੧੬:੫ (300)

**ਹੋਰ ਰੂਪ:**

**ਜਾਨਣਹਾਰੁ –**
"ਸੋਈ ਅਜਾਣੁ ਕਹੈ ਮੈ ਜਾਨਾ **ਜਾਨਣਹਾਰੁ** ਨ ਛਾਨਾ ਰੇ।"

- ਆਸਾ **੫,** ੪੪, ੪:੧ (382)

**ਜਾਨਣਹਾਰੇ –**
"**ਜਾਨਣਹਾਰੇ** ਕਉ ਬਲਿ ਜਾਉ।"

- ਰਾਮ **੫,** ੧੦, ੪:੨ (885)

**ਜਾਨਣਿਆ** --- ਜਾਣਿਆ, ਸਮਝਿਆ, ਮੰਨਿਆ
"ਨਾਨਕ ਨਾਮਿ ਮਿਲੈ ਵਡਿਆਈ ਦੁਖੁ ਸੁਖੁ ਸਮ ਕਰਿ **ਜਾਨਣਿਆ**।"

- ਮਾਝ **੩,** ਅਸ ੧੧, ੮:੩ (116)

**ਜਾਨਣੋ** ----- ਜਾਣੋ/ਸਮਝੋ; ਜਾਣਿਆ/ਸਮਝਿਆ ਜਾਂਦਾ ਹੈ
"ਜਿਸ ਨੋ ਇਕੋ ਰੰਗੁ ਭਗਤੁ ਸੋ **ਜਾਨਣੋ**।"

- ਰਾਮ **੫,** ਵਾਰ ੧੩:੬ (963)

**ਜਾਨਤ** ----- ਜਾਣਦੀ/ਸਮਝਦੀ ਹੈ
"ਜਨਨੀ **ਜਾਨਤ** ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ।"

- ਸਿਰੀ **ਕਬ,** ੧, ੧:੧ (91)

"ਸਿਮਰਿ ਗੁਪਾਲ ਦਇਆਲ ਸਤਸੰਗਤਿ ਨਾਨਕ ਜਗੁ **ਜਾਨਤ** ਸੁਪਨਾ।" (ਜਾਣਦਿਆ ਹੋਇਆ)

- ਸਮੁ **੫,** ੪*:੬ (1388)

**ਹੋਰ ਰੂਪ:**

**ਜਾਨਤਾ –**
"ਮੇਰਾ ਤੇਰਾ **ਜਾਨਤਾ** ਤਬ ਹੀ ਤੇ ਬੰਧਾ।" (ਸਮਝਦਾ, ਕਰਦਾ)

- ਆਸਾ **੫,** ੧੧੯, ੨:੧ (400)

"ਹਮਰੀ ਬੇਦਨਿ ਤੂ **ਜਾਨਤਾ** ਸਾਹਾ ਅਵਰੁ ਕਿਆ ਜਾਨੈ ਕੋਇ।"(ਜਾਣਦਾ)

- ਧਨਾ **੪,** ੧੩, ੧*:੨ (670)

**ਜਾਨੰਤਿ –**
"ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ **ਜਾਨੰਤਿ** ਅਸਥਿਰੰ।" (ਜਾਣਦਾ ਹੈ)

- ਸਸ **੫,** ੪:੩ (1354)

**ਜਾਨਤੇ –**
"ਸਭ ਬਿਧਿ ਤੁਮ ਹੀ **ਜਾਨਤੇ** ਪਿਆਰੇ ਕਿਸੁ ਪਹਿ ਕਹਉ ਸੁਨਾਇ।"

- ਆਸਾ **੫,** ਬਿਹ ੩, ੧:੧ (432)

"**ਜਾਨਤੇ** ਦਇਆਰ।" (ਜਾਣਦਾ ਹੈ)

- ਸਾਰ **੫,** ੧੩੭, ੧*:੨ (1230)

**ਜਾਨਥ** ----- ਜਾਣਦਾ/ਸਮਝਦਾ ਹੈ

"ਸਤਿ ਹੋਤਾ ਅਸਤਿ ਕਰ ਮਾਨਿਆ ਜੋ ਬਿਨਸਤ ਸੋ ਨਿਹਚਲੁ **ਜਾਨਥ**।"

- ਮਾਰੂ **੫,** ੧੦, ੩:੧ (1001)

**ਜਾਂਨਦ** ----- ਜਾਣਦਾ ਹੈ

"ਨਾਨਕ ਪੂਰਿ ਰਹਿਓ ਹੈ ਸਰਬ ਮੈ ਸਗਲ ਗੁਣਾ ਬਿਧਿ **ਜਾਂਨਦ**।"

- ਸਾਰ **੫,** ੭, ੪:੨ (1204)

**ਜਾਨਨਹਾਰ** --- ਜਾਣਨ ਵਾਲਾ, ਗਿਆਤਾ

"**ਜਾਨਨਹਾਰ** ਪ੍ਰਭੁ ਪਰਬੀਨ।"

- ਗਉ **੫,** ਸੁਖ ੫, ੭:੩ (269)

**ਜਾਨਾ** ------ (1) ਜਾਣਦਾ, ਮੰਨਦਾ

"ਹਉ ਹਰਿ ਬਿਨੁ ਦੂਜਾ ਅਵਰੁ ਨ **ਜਾਨਾ**।"

- ਮਾਝ **੪,** ੨, ੧:੨ (94)

"ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ **ਜਾਨਾ**।" (ਸਮਝਿਆ ਹੈ)

- ਗਉ **੯,** ੧, ੨:੨ (219)

"ਕਿਆ **ਜਾਨਾ** ਕਿਆ ਹੋਇਗਾ ਰੀ ਮਾਈ।" (ਪਤਾ ਹੈ, ਜਾਣਾ)

- ਆਸਾ **੧,** ੨੬, ੨*:੧ (357)

"ਜਿਸ ਕਾ ਅਨੁ ਧਨੁ ਸਹਜਿ ਨ **ਜਾਨਾ**।" (ਸਮਝਿਆ)

- ਆਸਾ **੧,** ਅਸ ੬, ੭:੧ (414)

**ਹੋਰ ਰੂਪ:**

**ਜਾਨਾਂ** –

"ਭਗਤਿ ਕੈ ਪ੍ਰੇਮਿ ਇਨ ਹੀ ਹੈ **ਜਾਨਾਂ**।" (ਸਮਝਿਆ, ਜਾਣਿਆ)

- ਗਉ **ਕਬ,** ਅਸ ੩੬, ੫:੨ (330)

"ਕਿਆ **ਜਾਨਾਂ** ਕਿਆ ਕਰੈ ਕਰਾਵੈ।" (ਪਤਾ ਹੈ, ਜਾਣਾਂ)

- ਪ੍ਰਭਾ **੧,** ੧੪, ੧*:੧ (1331)

(2) ਜਾਣਾ, ਗਮਨ ਕਰਨਾ

"ਆਵਨ **ਜਾਨਾ** ਤਿਹ ਮਿਟੈ ਨਾਨਕ ਜਿਹ ਮਨਿ ਸੋਇ।"

- ਗਉ **੫,** ਬਾਅ ੭ਸ:੨ (251)

"ਅਉਰਨ ਪਹਿ **ਜਾਨਾ** ਚੂਕਾ।"

- ਸੋਰ **ਕਬ,** ੬, ੩:੪ (655)

**ਹੋਰ ਰੂਪ:**

**ਜਾਨਾ** –

"ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ **ਜਾਨਾਂ।**"

- ਆਸਾ **ਕਬ,** ੩੭, ੧:੧ (484)

(3) ਜਾਣਾ (ਸਹਾਇਕ ਕਿਰਿਆ)

"ਅਤਿ ਰਚਿਓ ਕਰਿ ਲੀਨੋ ਅਪੁਨਾ ਉਨਿ ਛੋਡਿ ਸਰਾਪਰ **ਜਾਨਾ**।"

- ਧਨਾ **੫,** ੨, ੩:੨ (671)

**ਜਾਨਾਤ** ----- ਜਣਾਉਂਦਾ, ਲਖਾਉਂਦਾ

"ਹੋਇ ਅਨੰਨਿ ਮਨ ਹਠ ਕੀ ਦ੍ਰਿੜਤਾ ਆਪਸ ਕਉ **ਜਾਨਾਤ**।"

- ਗੂਜ **੫,** ੫, ੩:੧ (496)

**ਜਾਨਾਨਾ** ---- ਜਾਣ ਲਿਆ

"ਬਿਖੈ ਰੋਗ ਭੈ ਬੰਧਨ ਭਾਗੇ ਮਨ ਨਿਜ ਘਰਿ ਸੁਖੁ **ਜਾਨਾਨਾ।**"

- ਗਉ **ਕਬ,** ੭੪, ੧:੨ (339)

**ਜਾਨਿ** ------ (1) ਜਾਣ ਕੇ, ਸਮਝ ਕੇ

"ਪੁਤ੍ਰ ਕਲਤ੍ਰ ਉਰਝਿਓ **ਜਾਨਿ** ਮੇਰੀ।"

- ਗਉ **੫,** ੮੦, ੧:੩ (179)

"**ਜਾਨਿ** ਬੂਝਿ ਅਪਨਾ ਕੀਓ ਨਾਨਕ ਭਗਤਨ ਕਾ ਅੰਕੁਰੁ ਰਾਖਿਓ।" (ਦੇਖ ਚਾਖ ਅਥਵਾ ਸਮਝ ਬੁੱਝ ਕੇ)

- ਧਨਾ **੫,** ੨੬, ੨:੨ (677)

**ਹੋਰ ਰੂਪ:**

**ਜਾਨਿਉ –**

"ਕਬੀਰ ਮੈ **ਜਾਨਿਉ** ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ।"

- ਸਲੋ **ਕਬ,** ੪੫:੧ (1366)

(1992 ਦੀ ਛਾਪ ਵਿਚ ਇਹ ਸ਼ਬਦ 'ਜਾਨਿਓ' ਹੈ)

**ਜਾਨਿਓ –**

"ਜਨ ਨਾਨਕ ਜਗੁ **ਜਾਨਿਓ** ਮਿਥਿਆ ਰਹਿਓ ਰਾਮ ਸਰਨਾਈ।" (ਜਾਣਿਆ, ਸਮਝਿਆ)

- ਗਉ **੯,** ੨, ੨:੨ (219)

**ਜਾਨਿਆ** –

"ਸੇਵਾ ਸਾਧ ਨ **ਜਾਨਿਆ** ਹਰਿ ਰਾਇਆ।" (ਜਾਣੀ, ਸਮਝੀ)

- ਆਸਾ **੫**, ਸੋਪੁ ੪, ੨:੨ (12)

(2) ਜਾਂਦੇ ਹਨ

"ਹਰਿ ਸੋਭਾ ਪਾਈ ਹਰਿ ਨਾਮਿ ਵਡਿਆਈ ਹਰਿ ਦਰਗਹ ਪੈਧੇ **ਜਾਨਿ** ਜੀਉ।"

- ਆਸਾ **੪**, ਛੰਤ ੧੩, ੩:੨ (447)

(3) ਗਮਨ ਕਰਨ, ਤੁਰ ਜਾਣ

"ਆਵਨਿ ਅਠਤਰੈ **ਜਾਨਿ** ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ।"

- ਤਿਲੰ **੧**, ੫, ੨:੫ (723)

(4) ਜਾਣ, ਜਾਂਦੇ (ਸਹਾਇਕ ਕਿਰਿਆ)

"ਵੇਖਦਿਆ ਹੀ ਭਜਿ **ਜਾਨਿ** ਕਦੇ ਨ ਪਾਇਨਿ ਬੰਧੁ।"

- ਰਾਮ **੫**, ਵਾਰ ਪਸ, **੫**, ੨:੨ (959)

**ਜਾਨਿਆ** ---- (1) ਜਾਣਿਆ, ਸਮਝਿਆ, ਵੇਖੋ, 'ਜਾਨਿ' (1)

(2) ਪ੍ਰਸਿੱਧ ਹੋਇਆ, ਜਾਣਿਆ ਗਿਆ

"ਸੋ ਸੇਵਕੁ ਚਹੁ ਜੁਗ ਚਹੁ ਕੁੰਟ **ਜਾਨਿਆ**।"

- ਮਾਰੂ **੪**, ੮, ੩:੨ (998)

(3) ਸਨਮਾਨਤ ਹੋਏ, ਜਾਣੇ ਗਏ

"ਹਰਿਹਾਂ ਹਉ ਬਲਿਹਾਰੀ ਤਿੰਨ ਜਿ ਦਰਗਹਿ **ਜਾਨਿਆ**।"

- ਫੁਨ **੫**, ੧੯:੪ (1363)

**ਜਾਨੀ** ------ (1) ਸਮਝੀ, ਜਾਣੀ

"ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ **ਜਾਨੀ**।"

- ਗਉ **੫**, ਸੋਹ ੫, ੨:੨ (13)

**ਹੋਰ ਰੂਪ:**

**ਜਾਨੀਅਹੁ** –

"ਸਬਦੁ ਹਰਿ ਹਰਿ ਜਪੈ ਨਾਮੁ ਨਵਨਿਧਿ ਅਪੈ ਰਸਨਿ ਅਹਿਨਿਸਿ ਰਸੈ ਸਤਿ ਕਰਿ **ਜਾਨੀਅਹੁ**।" (ਸਮਝੋ, ਮੰਨੋ)

- ਸਵ **੪**, ਕਲ ੧੩:੨ (1400)

**ਜਾਨੀਅਤੁ** –

"ਤਿਹ ਜਨ ਜਾਚਹੁ ਜਗਤ੍ਰ ਪਰ **ਜਾਨੀਅਤੁ** ਬਾਸੁਰ ਰਯਨਿ ਬਾਸੁ ਜਾ ਕੋਹਿਤੁ ਨਾਮ ਸਿਉ।" (ਜਾਣਿਆ ਜਾਣ ਵਾਲਾ)

- ਸਵ ੫, ਮਸ ੩:੧ (1408)

**ਜਾਨੀਐ** –

"ਡਰਿ ਡਰਿ ਮਰਤੇ ਜਬ **ਜਾਨੀਐ** ਦੂਰਿ।" (ਸਮਝੀਐ)

- ਗਉ **੫**, ੧੦੧, ੧:੧ (186)

"ਜਬ ਲਗੁ ਜੁਗਤਿ ਨ **ਜਾਨੀਐ** ਭਾਉ ਭਗਤਿ ਭਗਵਾਨ।" (ਜਾਣਦੇ ਹੋਏ ਏ)

- ਗਉ **ਕਬ**, ੬੩, ੨:੨ (337)

(2) ਜਾਂਦੇ, ਜਾ ਸਕਦੇ

"ਕਹੇ ਨ ਜਾਨੀ ਅਉਗਣ ਮੇਰੇ।" (ਕਹੇ ਨ ਜਾਣ/ਨਹੀਂ ਜਾਂਦੇ)

- ਗਉ **੧**, ੧੭, ੧*:੨ (156)

(3) ਜਾਣ; ਗਮਨ ਕਰਨਾ

"ਚੂਕਿ ਗਈ ਫਿਰਿ ਆਵਨ **ਜਾਨੀ**।"

- ਗਉ **ਕਬ**, ੬੧, ੩:੨ (337)

(4) ਜਾਣੀ; (ਸਹਾਇਕ ਕਿਰਿਆ)

"ਸਹਜਿ ਵਿਹਾਝੀ ਸਹਜਿ ਲੈ **ਜਾਨੀ**।"

- ਆਸਾ **੫**, ੬, ੩:੨ (372)

"ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ **ਜਾਨੀ**।"

- ਸੋਰ **੫**, ੨੦, ੧:੧ (614)

(5) ਪਿਆਰਾ, ਮਹਿਬੂਬ

"**ਜਾਨੀ** ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ।"

- ਵਡ **੧**, ਅਲਾ ੧, ੧:੩ (579)

"ਪੁਤ੍ਰ ਕਲਤ੍ਰ ਲਛਿਮੀ ਮਾਇਆ ਇਹੈ ਤਜਹੁ ਜੀਅ **ਜਾਨੀ** ਰੇ।" (ਪਿਆਰੇ ਜੀਵ)

- ਬਿਲਾ **ਕਬ**, ੧, ੪:੧ (855)

"ਜੀਉ ਮਹਿੰਜਾ ਤਉ ਮੋਹਿਆ ਕਦਿ ਪਸੀ **ਜਾਨੀ** ਤੋਹਿ।" (ਹੇ ਪਿਆਰੇ, ਹੇ ਮਹਿਬੂਬ)

- ਮਾਰੂ **੫**, ਵਾਰ ੨ਸ **੫**, ੧:੨ (1094)

**ਹੋਰ ਰੂਪ:**

**ਜਾਨੀਅੜਾ** –

"ਮੁਹਲਤਿ ਪੁਨੀ ਪਾਈ ਭਰੀ **ਜਾਨੀਅੜਾ** ਘਤਿ ਚਲਾਇਆ।"

- ਵਡ **੧**, ਅਲਾ ੧, ੧:੨ (579)

(ਮਹਾਨਕੋਸ਼ ਇਥੇ ਅਰਥ 'ਜਾਨਧਾਰੀ' ਕਰਦਾ ਹੈ)

**ਜਾਨੀਆ** –

"ਸਦੜੇ ਆਏ ਤਿਨਾ **ਜਾਨੀਆ** ਹੁਕਮਿ ਸਚੇ ਕਰਤਾਰੋ।" (ਪਿਆਰਿਆਂ)

- ਵਡ **੧**, ਅਲਾ ੩, ੪:੧ (580)

"ਜਾਨੀਅੜਾ ਹਰਿ ਜਾਨੀਅੜਾ ਨੈਣ ਅਲੋਇਅੜਾ ਹਰਿ ਜਾਨੀਅੜਾ।" (ਜਾਨ ਤੋਂ ਪਿਆਰਾ 'ਮਹਾਨਕੋਸ਼')

- ਰਾਮ **੫**, ਛੰਤ ੧, ੧:੨ (924)

**ਜਾਨੀਜੈ** ----- ਜਾਣਿਆ ਜਾਂਦਾ ਹੈ

"ਪ੍ਰਭ ਤੇ ਜਨੁ **ਜਾਨੀਜੈ** ਜਨ ਤੇ ਸੁਆਮੀ।"

- ਸਿਰੀ **ਰਵਿ**, ੧, ੨:੨ (93)

**ਜਾਨੁ** ------ (1) ਗਮਨ ਕਰਨ ਭਾਵ ਮਰਨ, ਜਾਣਾ

"ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ **ਜਾਨੁ**।"

- ਸਿਰੀ **੧**, ੧੯, ੧:੨ (21)

"ਫਿਰਿ ਫਿਰਿ ਆਵਨ **ਜਾਨੁ** ਨ ਹੋਈ।"

- ਗਉ **੫**, ਬਾਅ ੩੮:੫ (258)

"**ਜਾਨੁ ਜਾਨੁ** ਸਭਿ ਕਰਹਿ ਤਹਾ ਹੀ।" (ਜਾਣਾ ਹੈ)

- ਗਉ **ਕਬ**, ੧੦, ੧*:੨ (325)

(2) ਸਮਝ

"ਰਾਮ ਨਾਮੁ ਜਪਿ ਦਿਨਸੁ ਰਾਤਿ ਗੁਰਮੁਖਿ ਹਰਿ ਧਨੁ **ਜਾਨੁ**।"

- ਸਿਰੀ **੧**, ੧੯, ੨:੧ (21)

"ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ **ਜਾਨੁ**।"

- ਸਲੋ **੯**, ੨੯:੧ (1427)

(3) ਮੰਨ, ਜਾਣ

"ਪਾਰਬ੍ਰਹਮ ਬਿਨੁ **ਜਾਨੁ** ਨ ਦੂਜਾ।"

- ਗਉ **੫**, ੧੬੫, ੨:੨ (199)

"ਜਿਨਿ ਤੂੰ ਕੀਆ ਤਿਸ ਕਉ **ਜਾਨੁ**।" (ਮੰਨ, ਪਛਾਣ)

- ਗੋਂਡ **੫**, ੧੩, ੩:੧ (866)

**ਹੋਰ ਰੂਪ:**

**ਜਾਨੂ** –

"ਤੁਝ ਬਿਨਾ ਪ੍ਰਭ ਕਿਛੂ ਨ **ਜਾਨੂ**।" (ਜਾਣਦਾ, ਮੰਨਦਾ)

- ਕਲਿ **੫**, ੭, ੩:੧ (1322)

(4) (ਸੰ. *ਗ੍ਯਾਨ*) ਗਿਆਨ

"ਜਜੈ **ਜਾਨੁ** ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ।"

- ਆਸਾ **੧**, ਪਟੀ ੧੧:੧ (433)

(5) ਸੁਜਾਨ, ਸਿਆਣਾ

"ਤੂੰ **ਜਾਨੁ** ਗਿਆਨੀ ਅੰਤਰਜਾਮੀ ਆਪੇ ਕਾਰਣੁ ਕੀਨਾ।"

- ਸੂਹੀ **੧**, ਛੰਤ ੨, ੩:੫ (764)

(6) ਜਾਣਨਵਾਲਾ, ਗਿਆਤਾ
"ਆਪੇ ਸੁਰਤਾ ਆਪੇ **ਜਾਨੁ**।"

- ਬਿਲਾ **੧**, ੩, ੧:੨ (796)

"ਕਿਆ ਗੁਣ ਤੇਰੇ ਆਖਿ ਵਖਾਣਾ ਪ੍ਰਭ ਅੰਤਰਜਾਮੀ **ਜਾਨੁ**।"

- ਨਟ **੫**, ੮, ੨:੧ (919)

**ਜਾਨੇ** ------ (1) ਜਾਣੇ ਜਾਣਾ/ਗਏ
"ਜਿਸ ਤੇ ਤੁਮ ਹਰਿ **ਜਾਨੇ** ਸੁਆਮੀ ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ।"

- ਗਉ **੪**, ੫੬, ੧:੨ (169)

"ਹਮ ਮੂੜ ਮੁਗਧ ਅਸੁਧ ਮਤਿ ਹੋਤੇ ਗੁਰ ਸਤਿਗੁਰ ਕੈ ਬਚਨ ਹਰਿ ਹਮ **ਜਾਨੇ**।" (ਸਮਝੇ, ਗਿਆਤ ਹੋਏ)

- ਗਉ **੪**, ੫੬, ੧:੨ (169)

"ਸਾਧਸੰਗਿ **ਜਾਨੇ** ਪਰਮਾਨੰਦਾ।" (ਜਾਣ ਲੈਂਦਾ ਹੈ)

- ਗਉ **੫**, ਸੁਖ ੭, ੩:੬ (271)

"ਵਾਵਾ ਵਾਹੀ ਜਾਨੀਐ ਵਾ **ਜਾਨੇ** ਇਹੁ ਹੋਇ।" (ਜਾਣਨ ਨਾਲ/ ਜਾਣਕੇ)

- ਗਉ **ਕਬ**, ਬਾਅ ੩੮:੧ (342)

"ਰੈਣਿ ਭਈ ਤਬ ਅੰਤੁ ਨ **ਜਾਨੇ**।" (ਅੰਤ ਨਹੀਂ ਜਾਣਦੀ ਭਾਵ ਮੁੱਕਣ ਵਿਚ ਹੀ ਨਹੀਂ ਆਉਂਦੀ)

- ਆਸਾ **੫**, ੧੫, ੨:੨ (375)

**ਹੋਰ ਰੂਪ:**

**ਜਾਨੈ** –
"ਵਸਤੁ ਪਰਾਈ ਅਪੁਨੀ ਕਰਿ **ਜਾਨੈ** ਹਉਮੈ ਵਿਚਿ ਦੁਖੁ ਘਾਲੇ।" (ਜਾਣੇ, ਸਮਝੇ)

- ਮਾਝ **੧**, ਵਾਰ ੪ਸ **੧**, ੨:੪ (139)

"ਜਿਨਿ ਕਿਛੁ ਕੀਆ ਸੋਈ **ਜਾਨੈ** ਜਿਨਿ ਇਹ ਸਭ ਬਿਧਿ ਸਾਜੀ।" (ਜਾਣਦਾ ਹੈ)

- ਗਉ **੫**, ੧੨੬, ੫:੧ (206)

(2) ਜਨੇ/ਜਨਮੇ ਹੋਏ
"ਨਾਭਿ ਕਮਲ **ਜਾਨੇ** ਬ੍ਰਹਮਾਦਿ।"

- ਬਸੰ **ਕਬ**, ੫, ੨:੨ (1194)

**ਜਾਨੈ** ------ (1) ਜਾਣਦਾ ਹੈ, ਵੇਖੋ 'ਜਾਨੇ' (18)
(2) ਜਨ ਦੀ
"ਹਰਿ ਸੇਵਾ ਤੇ ਕਾਲੁ ਜੋਹਿ ਨ ਸਾਕੈ ਚਰਨੀ ਆਇ ਪਵੈ ਹਰਿ **ਜਾਨੈ**।"

- ਕਲਿ **੪**, ੫, ੧:੨ (1320)

**ਜਾਨੋ** ------ (1) ਜਾਣਾ ਹੈ, ਗਮਨ ਕਰਨਾ ਹੈ
"ਜਹ **ਜਾਨੋ** ਸੋ ਚੀਤਿ ਨ ਆਵੈ ਅਹੁੰਬੁਧਿ ਭਏ ਆਧੇ।"

- ਆਸਾ **੫**, ੧੨੬*, ੧:੨ (402)

"ਜਹ **ਜਾਨੋ** ਤਹ ਰਹਨੁ ਨ ਪਾਵੈ। (ਜਾਂਦਾ ਹੈ)

- ਮਾਰੂ **੫**, ੧੯, ੩:੩ (1005)

(2) ਜਾਣੋ, ਸਮਝੋ

"ਅਜਾਮਲੁ ਗਨਿਕਾ ਜਿਹ ਸਿਮਰਤ ਮੁਕਤ ਭਏ ਜੀਅ **ਜਾਨੋ**।" (ਜੀਅ ਨਾਲ-ਜਾਣੋ, ਚੰਗੀ ਤਰ੍ਹਾਂ ਸਮਝੋ)

– ਬਿਲਾ **੯**, ੧, ੧*:੨ (830)

**ਹੋਰ ਰੂਪ:**

**ਜਾਨੌ** –

"ਕਛੂ ਨ **ਜਾਨੌ** ਕਛੂ ਦਿਖਾਏ।"

– ਕਾਨ **੫**, ੪੬, ੧*:੨ (1307)

**ਜਾਨ੍ਉ** –

"ਨਾਨਕਿ ਨਾਮੁ ਨਿਰੰਜਨ **ਜਾਨ੍ਉ** ਕੀਨੀ ਭਗਤਿ ਪ੍ਰੇਮ ਲਿਵ ਲਾਈ।"

– ਸਵ **੪**, ਨੀਰ ੩:੧ (1406)

**ਜਾਪ** ------ (1) ਜਪਨ, ਸਿਮਰਨ, ਜਪ

"ਕਾਹੂ **ਜਾਪ** ਕਾਹੂ ਤਾਪ ਕਾਹੂ ਪੂਜਾ ਹੋਮ ਨੇਮ।"

– ਗਉ **੫**, ੧੫੫, ੨:੧ (213)

(2) ਜਪ ਨੇ, ਜਪਨ ਨਾਲ

"ਸੀਤਲ ਭਏ ਗੁਰ ਚਰਨੀ ਲਾਗੇ ਰਾਮ ਨਾਮ ਹਿਰਦੇ ਮਹਿ **ਜਾਪ**।"

– ਬਿਲਾ **੫**, ੧੦੬, ੧*:੨ (825)

**ਜਾਪਉ** ----- ਮੈਂ ਜਪਾਂ

"ਕਿਆ ਜਪੁ **ਜਾਪਉ** ਬਿਨੁ ਜਗਦੀਸੈ।"

– ਬਿਲਾ **੧**, ਥਿਤੀ ੧*:੧ (839)

**ਜਾਪਈ** ---- (1) ਮਾਲੂਮ ਹੁੰਦਾ, ਜਾਣੀਦਾ, ਪਤਾ ਲਗਦਾ, ਸੋਝੀ ਹੋਈ

"ਬਿਨੁ ਗੁਰ ਮਹਲੁ ਨ **ਜਾਪਈ** ਨਾ ਅੰਮ੍ਰਿਤ ਫਲ ਪਾਹਿ।"

– ਸਿਰੀ **੩**, ਅਸ ੨੦, ੨:੩ (66)

"ਬਿਨੁ ਸਬਦੈ ਆਪੁ ਨ **ਜਾਪਈ** ਸਭ ਅੰਧੀ ਭਾਈ।" (ਸੋਝੀ ਹੁੰਦੀ)

– ਆਸਾ **੩**, ਅਸ ੨੯, ੨:੧ (426)

"ਏਵ ਭਿ ਆਖਿ ਨ **ਜਾਪਈ** ਜਿ ਕਿਸੈ ਆਣੇ ਰਾਸਿ।" (ਮਾਲੂਮ ਹੋ ਸਕਦਾ)

– ਆਸਾ **੧**, ਵਾਰ ੨ ਸ, **੨**, ੩:੪ (463)

"ਜਿਥੈ ਸੁ ਵਸਤੁ ਨ **ਜਾਪਈ** ਆਪੇ ਵਰਤਉ ਜਾਣਿ।" (ਪਤਾ ਲੱਗੇ, ਪਛਾਣੀ ਜਾਏ)

– ਰਾਮ **੩**, ਵਾਰ ੧੬ਸ, **੨**, ੨:੩ (954)

**ਜਾਪਏ** ----- ਜਾਪਦਾ ਹੈ, ਦਿਸ ਰਿਹਾ ਹੈ

"ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ **ਜਾਪਏ**।"

– ਰਾਮ **੩**, ਅਨੰ ੩੪:੪ (921)

**ਜਾਪਸਿ** ----- ਦਿਸਦਾ ਹੈ

"ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉ ਕਰਿ ਜਾਪਸਿ ਸਾਚਾ।"

– ਰਾਮ **੧**, ਸਿਗੋ ੬੬:੫ (945)

"ਦੂਜੀ ਅਵਰ ਨ **ਜਾਪਸਿ** ਕਾਈ ਸਗਲ ਤੁਮਾਰੀ-ਧਾਰਣਾ।"

– ਮਾਰੂ **੫**, ਸੋਲਾ ੬, ੧:੩ (1076)

**ਜਾਪਹਿ** ----- (1) ਜਪ ਕਰਦੇ ਹਨ

"ਸਾਚਾ ਮੁਰਾਰੇ ਤਾਮਿ **ਜਾਪਹਿ** ਜਾਮਿ ਮੰਨਿ ਵਸਾਵਹੇ।"

- ਵਡ **੧**, ਛੰਤ ੨, ੫:੪ (567)

"ਜਿਨ੍ਹੀ ਨਾਮੁ ਵਿਸਾਰਿਆ ਕਿਆ ਜਪੁ **ਜਾਪਹਿ** ਹੋਰਿ।"

- ਸਾਰ **੪**, ਵਾਰ ੨੫ਸ **੩**, ੨:੧ (1247)

(2) ਜਾਣੀਦੇ, ਦਿਸਦੇ

"ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ **ਜਾਪਹਿ** ਸੇਈ। (ਪਾਉਂਦੇ)

- ਸੂਹੀ **੩**, ੧੧, ੪:੨ (604)

"ਸਾਚੀ ਭਗਤਿ ਕਰਹਿ ਦਰਿ **ਜਾਪਹਿ** ਘਰਿ ਦਰਿ ਸਚਾ ਸੋਈ।" (ਮਾਨ ਪਾਉਂਦੇ)

- ਸੂਹੀ **੩**, ਛੰਤ ੫, ੪:੫ (771)

**ਜਾਪਹੁ** ----- ਜਪੋ, ਧਿਆਓ

"ਸੋ ਹਰਿ ਹਰਿ ਤੁਮ੍ ਸਦ ਹੀ **ਜਾਪਹੁ** ਜਾ ਕਾ ਅੰਤ ਨਾ ਪਾਰੋ।"

- ਗੂਜ **੫**, ੪, ੧:੨ (496)

**ਜਾਪਣ** ----- ਜਾਪ ਕਰਨ

"ਸ੍ਰਸਤਿ ਬਿਵਸਥਾ ਹਰਿ ਕੀ ਸੇਵਾ ਮਧੁੰਤ ਪ੍ਰਭ **ਜਾਪਣ**।"

- ਧਨਾ **੫**, ੪੯, ੨:੧ (682)

**ਹੋਰ ਰੂਪ:**

**ਜਾਪਣਾ** –

"ਉਦਮੁ ਕਰਿ ਹਰਿ **ਜਾਪਣਾ** ਵਡਭਾਗੀ ਧਨੁ ਖਾਟਿ।" (ਜਪਣ ਦਾ)

- ਸਿਰੀ **੫**, ੮੭, ੧:੧ (48)

"ਤਿਨਹਿ ਗੁਸਾਈ **ਜਾਪਣਾ**।" (ਜਪਿਆ ਹੈ)

- ਮਾਝ **੫**, ਅਸ ੩੮, ੫:੨ (132)

"ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿ ਜਪੁ **ਜਾਪਣਾ**।" (ਜਪਣਾ)

- ਗੂਜ **੩**, ਵਾਰ ੧੯ਸ, **੩**, ੧:੨ (516)

**ਜਾਪਣੇ** –

"ਹੋਵੈ ਅਨਦੁ ਘਣਾ ਮਨਿ ਤਨਿ **ਜਾਪਣੇ**।" (ਜਪਣ ਨਾਲ)

- ਆਸਾ **੫**, ੧੦੫, ੧*:੨ (397)

**ਜਾਪਤ** ----- (1) ਜਪਣ/ਜਾਪ ਕਰਨ ਨਾਲ

"ਪ੍ਰਗਟ ਪ੍ਰਤਾਪੁ ਤਾਹੂ ਕੋ **ਜਾਪਤ**।"

- ਗਉ **੫**, ਬਾਅ ੩:੬ (250)

"ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ **ਜਾਪਤ** ਹੈ ਨਹੀ ਹੋਰ।" (ਜਪਦੇ)

- ਮਲਾ **੪**, ੮, ੩:੧ (1265)

(2) ਪਤਾ ਲਗਣਾ ਦਿਸਣਾ

"ਜਬ ਇਸ ਕਾ ਬਰਨੁ ਚਿਹਨੁ ਨ **ਜਾਪਤ**।"

- ਗਉ **੫**, ਸੁਖ ੨੧, ੧:੫ (290)

**ਜਾਪਦਾ** ----- ਸਹੀ ਹੁੰਦਾ, ਜਾਣੀਦਾ, ਮਹਿਸੂਸ ਹੁੰਦਾ, ਲਖੀਦਾ

"ਜੋਤੀ ਹੁ ਪ੍ਰਭੁ **ਜਾਪਦਾ** ਬਿਨੁ ਸਤਿਗੁਰ ਬੂਝ ਨ ਪਾਇ।"

- ਸਿਰੀ **੩**, ੨੩, ੨:੩ (35)

"ਪਰਗਟਿ ਪਾਹਾਰੈ **ਜਾਪਦਾ**।" (ਸੰਸਾਰ ਵਿਚ ਪ੍ਰਤੱਖ ਦਿਸ ਪੈਂਦਾ ਹੈ)

- ਸਿਰੀ **੧**, ਅਸ ੨੮, ੩:੧ (71)

**ਹੋਰ ਰੂਪ:**

**ਜਾਪਦੇ** -

"ਪਰਗਟ ਪਾਹਾਰੈ **ਜਾਪਦੇ** ਸਭਿ ਲੋਕ ਸੁਣੰਦੇ।" (ਦਿਸ ਪੈਂਦੇ)

- ਗਉ **੪**, ਵਾਰ ੩੧:੩ (316)

"ਐਥੈ ਘਰਿ ਘਰਿ **ਜਾਪਦੇ** ਆਗੈ ਜੁਗਿ ਜੁਗਿ ਪਰਗਟੁ ਹੋਇ।" (ਜਾਣੇ ਜਾਂਦੇ, ਸਿੱਧ ਹੁੰਦੇ)

- ਆਸਾ **੩**, ਅਸ ੩੧, ੧:੨ (427)

**ਜਾਪਨੀ** ----- ਸਮਝੇ

"ਬਿਨੁ ਗੁਰ ਗੁਣ ਨ **ਜਾਪਨੀ** ਬਿਨੁ ਗੁਣ ਭਗਤਿ ਨ ਹੋਇ।"

- ਸਿਰੀ **੩**, ਅਸ ੨੧, ੮:੧ (67)

"ਵਿਣੁ ਸਤਗੁਰ ਨ **ਜਾਪਨੀ** ਜਿਚਰੁ ਸਬਦਿ ਨ ਕਰੇ ਬੀਚਾਰੁ।"

- ਰਾਮ **੧,** ਓਅੰ ੪੪:੮ (936)

**ਹੋਰ ਰੂਪ:**

**ਜਾਪਨਿ੍** -

"ਰੰਗ ਪਰੰਗ ਅਨੇਕ ਨ **ਜਾਪਨਿ੍** ਕਰਤਬਾ।" (ਸਮਝੇ, ਜਾਣ)

- ਰਾਮ **੫**, ਵਾਰ ੧੮:੨ (965)

**ਜਾਪਨ੍ੀ** -

"ਨਾਨਕ ਅੰਤ ਨ **ਜਾਪਨ੍ੀ** ਹਰਿ ਤਾ ਕੇ ਪਾਰਾਵਾਰ।" (ਦਿਸਦਾ, ਲਭਦਾ)

- ਆਸਾ **੧**, ਵਾਰ ੨੩:੧ (475)

**ਜਾਪਿ** ------ (1) ਜਪੋ

"ਜੀਅ ਜੰਤ ਸਭਿ ਜਿਨਿ ਕੀਏ ਆਠ ਪਹਰ ਤਿਸੁ **ਜਾਪਿ**।"

- ਸਿਰੀ **੫**, ੭੯, ੩:੨ (45)

"ਆਪਨ ਕੀਆ ਨਾਨਕਾ ਆਪੇ ਹੀ ਫਿਰਿ **ਜਾਪਿ**।" (ਜਪਦਾ ਹੈ, 'ਮਹਾਨਕੋਸ਼' ਇਸ ਦੇ ਅਰਥ ਉਸਤਤ ਕਰਦਾ ਹੈ)

- ਗਉ **੫**, ਸੁਖ ੨੧ਸ:੨ (290)

"ਨਾਨਕ ਅਨਦ ਭਏ ਦੁਖ ਭਾਗੇ ਸਦਾ ਸਦਾ ਹਰਿ **ਜਾਪਿ**।" (ਜਪ ਕੇ)

- ਧਨਾ **੫**, ੪੪, ੨:੨ (681)

**ਹੋਰ ਰੂਪ:**

**ਜਾਪਿਓ** -

"ਤਨੁ ਧਨੁ ਆਪਨ ਥਾਪਿਓ ਹਰਿ ਜਪੁ ਨ ਨਿਮਖ **ਜਾਪਿਓ** ਅਰਥੁ ਦ੍ਰਬੁ ਦੇਖੁ
ਕਛੁ ਸੰਗਿ ਨਾਹੀ ਚਲਨਾ।" (ਜਪਿਆ)

- ਧਨਾ **੫**, ੩੦, ੧:੨ (678)

**ਜਾਪਿਆ** -

"ਬਿਨਵੰਤ ਨਾਨਕ ਸੰਜੋਗਿ ਭੂਲਾ ਹਰਿ ਜਾਪੁ ਰਸਨ ਨ **ਜਾਪਿਆ**।"

- ਬਿਹਾ **੫**, ਛੰਤ ੭, ੩:੬ (546)

(2) ਜਪ
"ਤਾ ਤੇ ਜਾਪਿ ਮਨਾ ਹਰਿ **ਜਾਪਿ**।"
- ਕਾਨ **੫**, ੪੪, ੧*:੧ (1307)

**ਜਾਪੀ** ------ (1) ਪਤਾ ਲਗਨਾ, ਸਮਝ ਆਉਂਦਾ
"ਤੇਰਾ ਹੁਕਮ ਨ **ਜਾਪੀ** ਕੇਤੜਾ ਲਿਖਿ ਨ ਜਾਣੈ ਕੋਇ।"
- ਸਿਰੀ **੧**, ਅਸ ੧, ੨:੧ (53)
"ਨਾਨਕ ਸਾਹਿਬੁ ਸਚੋ ਸਚਾ ਤਿਚਰੁ **ਜਾਪੀ** ਜਾਪੈ।" (ਪਤਾ ਲੱਗਦਾ, ਦਿਸਦਾ ਹੈ)
- ਰਾਮ **੩**, ਵਾਰ ੧੯ਸ, **੧**, ੧:੮ (956)
(2) ਜਾਪਕ, ਜਪਨ ਵਾਲਾ (ਮਹਾਨਕੋਸ਼)
"ਨਾਨਕ **ਜਾਪੀ** ਜਪੁ ਜਾਪੁ।" (ਸ਼ਬਦਾਰਥ ਇਥੇ ਵੀ ਅਰਥ 'ਜਪਾਂ' ਹੀ ਕਰਦਾ ਹੈ)
- ਰਾਮ **੫**, ੪੩, ੪:੩ (896)
(3) ਜਪਾਂ
"ਏਹ ਦੇਹ ਸੁ ਬਾਕੀ ਜਿਤੁ ਹਰਿ **ਜਾਪੀ** ਹਰਿ ਹਰਿ ਨਾਮਿ ਸੁਹਾਵੀਆ।"
- ਵਡ **੪**, ਘੋੜੀ ੧, ੧:੫ (575)

**ਜਾਪੀਅਲੇ** --- ਜਪਦਾ ਹਾਂ
"ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾ ਚੇ ਮੋਹਿ **ਜਾਪੀਅਲੇ** ਰਾਮ ਚੇ ਨਾਮੰ।"
- ਧਨਾ **ਤਿਲੋ,** ੧, ੬:੧ (695)

**ਜਾਪੀਐ** ---- ਜਪੀਏ, ਜਾਪ ਕਰੀਏ
"ਸੰਤ ਪ੍ਰਸਾਦਿ ਹਰਿ **ਜਾਪੀਐ**।"
- ਗਉ **੫**, ੧੪੫*, ੨:੧ (211)

**ਜਾਪੁ** ------ (1) ਜਾਪ, ਜਿਸ ਦਾ ਜਪ ਕੀਤਾ ਜਾਵੇ
"ਮਨ ਮੇਰੇ ਰਾਮ ਨਾਮੁ ਜਪਿ **ਜਾਪੁ**।" (ਮਹਾਨਕੋਸ਼ ਇਥੇ ਅਰਥ 'ਜਪਨ ਯੋਗ' ਕਰਦਾ ਹੈ)
- ਸਿਰੀ **੫**, ੮੭, ੧:੧ (48)
"ਸਭੋ ਜਪੀਐ **ਜਾਪੁ** ਜਿ ਮੁਖਹੁ ਬੋਲੇਟਿਆ।"
- ਗੂਜ **੫**, ਵਾਰ ੧੦:੬ (520)
(2) ਜਪ, ਜਪੋ
"ਚਰਣ ਕਮਲ ਹਿਰਦੇ ਮਹਿ **ਜਾਪੁ**।"
- ਗਉ **੫**, ੧੫੭, ੪:੧ (197)

**ਜਾਪੇ** ------ (1) ਜਪੇ, ਚੇਤੇ ਕਰੇ
"ਪੂਰਨ ਆਸ ਕਰੀ ਖਿਨ ਭੀਤਰਿ ਹਰਿ ਹਰਿ ਹਰਿ ਗੁਣ **ਜਾਪੇ** ਜੀਉ।"
- ਮਾਝ **੫**, ੩੪, ੪:੩ (104)
"ਭਏ ਮਨੋਰਥ ਸੋ ਪ੍ਰਭੁ **ਜਾਪੇ**।" (ਜਪਨ ਨਾਲ)
- ਬਿਲਾ **੫**, ੧੭, ੨:੨ (805)

**ਹੋਰ ਰੂਪ:**

**ਜਾਪੈ** –
"ਆਠ ਪਹਰ ਤੁਧੁ **ਜਾਪੈ** ਪਵਨਾ।" (ਜਪਦੀ ਹੈ)

- ਮਾਝ **੫**, ਅਸ ੩੫, ੩:੧ (130)

(2) ਸੁਝਾਉਣਾ, ਜਣਾਉਣਾ, ਦਸਨਾ

"ਆਪਿ ਬੁਝਾਏ ਆਪੇ **ਜਾਪੇ**।"

- ਬਿਲਾ **੩**, ੨, ੪:੨ (797)

**ਜਾਪੈ** ------ (1) ਜਪਣਾ, ਵੇਖੋ 'ਜਾਪੇ' (1)

"ਏਕੁ ਅਖਰੁ ਜੋ ਗੁਰਮੁਖਿ **ਜਾਪੈ** ਤਿਸ ਕੀ ਨਿਰਮਲ ਸੋਈ।"

- ਸੂਹੀ **੫**, ੫੦, ੩:੨ (747)

(2) ਪਤਾ ਲਗਨਾ, ਸਮਝ ਆਉਣਾ, ਦਿਸਨਾ ਪ੍ਰਤੀਤ ਹੋਣਾ

"ਅੰਤੁ ਨ **ਜਾਪੈ** ਕੀਤਾ ਆਕਾਰੁ।"

- ਜਪੁ **੧**, ੨੪:੫ (5)

"ਨਹ **ਜਾਪੈ** ਨਹ ਬੂਝੀਐ ਨਰ ਕਛੁ ਕਰਤ ਬੀਚਾਰੁ।" (ਦਿਸਦੀ ਹੈ)

- ਗਉ **੫**, ਥਿਤੀ ੫:੩ (297)

"ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ।" (ਪਤਾ ਹੈ)

- ਬਿਹਾ **੪**, ਛੰਤ ੫, ੨:੨ (540)

"ਉਗਵੈ ਸੂਰੁ ਨ **ਜਾਪੈ** ਚੰਦੁ।" (ਦਿਸਦਾ)

- ਸੂਹੀ **੩**, ਵਾਰ ੧੭ਸ, **੩**, ੧:੩ (791)

(3) ਜਾਪਨਾ, ਉਘੜਨਾ

"ਨਾਨਕ ਐਸਾ ਆਗੂ **ਜਾਪੈ**।"

- ਮਾਝ **੧**, ਵਾਰ ੫ਸ, **੧**, ੧:੪ (140)

"ਰਤੁ ਪੀਣੈ ਰਾਜੇ ਸਿਰੈ ਉਪਰਿ ਰਖੀਅਹਿ ਏਵੈ **ਜਾਪੈ** ਭਾਉ।" (ਹਾਲਤ ਇਸ ਤਰ੍ਹਾਂ ਦੀ ਹੋ ਜਾਵੇ/ਬਣ ਜਾਵੈ)

- ਮਾਝ **੧**, ਵਾਰ ੯ਸ, **੧**, ੩:੨ (142)

"ਸਚੀ ਬਾਣੀ ਜੁਗੁ ਚਾਰੇ **ਜਾਪੈ**।" (ਜਾਣੀ ਜਾਂਦੀ ਹੈ)

- ਗਉ **੩**, ੨੩, ੧:੩ (158)

"ਭਗਤਿ ਨਿਰਾਲੀ ਅਲਾਹ ਦੀ **ਜਾਪੈ** ਗੁਰ ਵੀਚਾਰਿ।" (ਲਗਦੀ/ਜਾਪਦੀ ਹੈ)

- ਆਸਾ **੩**, ਅਸ ੩੬, ੯:੧ (430)

(4) ਵੇਖਿਆ, ਜਾਤਾ

"ਸੇਵਾ ਸੁਰਤਿ ਨ ਜਾਣੀਆ ਨਾ **ਜਾਪੈ** ਆਰਾਧਿ।"

- ਗਉ **੫**, ੧੭੦*, ੨:੧ (218)

(5) ਪ੍ਰਗਟ ਹੋਣਾ, ਪ੍ਰਸਿੱਧ ਹੋਣਾ

"ਗੁਰ ਕਾ ਸੇਵਕੁ ਦਹਦਿਸਿ **ਜਾਪੈ**।"

- ਗੋਂਡ **੫**, ੮, ੩:੪ (864)

"ਜਿਨਿ ਜਿਨਿ ਗੁਰਮੁਖਿ ਬੁਝਿਆ ਸੁ ਚਹੁ ਕੁੰਡੀ **ਜਾਪੈ**।"

- ਮਾਰੂ **੫**, ਵਾਰ ੮:੨ (1097)

(6) ਅਹੁੜਦਾ, ਸੁਝਦਾ

"ਹਰਿ ਕੀ ਕੀਮਤਿ ਨਾ ਪਵੈ ਕਿਛੁ ਕਹਣੁ ਨ **ਜਾਪੈ**।"

- ਰਾਮ **੩**, ਵਾਰ ੧੩:੨ (953)

(7) ਜਾਣੇ ਜਾਣਾ

"ਸਭ ਅੰਤਰਿ ਜਨ ਵਰਤਾਇਆ ਹਰਿ ਜਨ ਤੇ **ਜਾਪੈ**।" (ਹਰਿ ਸੇਵਕ/ਜਨ ਤੋਂ ਜਾਣਿਆ ਜਾਂਦਾ ਹੈ)

- ਮਾਰੂ **੫**, ਵਾਰ ੮:੮ (1097)

**ਜਾਮ** ------ (1) ਯਮ, ਧਰਮ ਰਾਜ ਦੇ ਦੂਤ

"ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ **ਜਾਮ**।"

- ਮਾਝ **੫**, ਬਾਰਾ ੧:੮ (133)

"ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ **ਜਾਮ** ਕਾ।" (ਜਮਾਂ ਦਾ)

- ਗਉ **੫**, ੧੪੨*, ੧*:੨ (211)

(2) ਜਨਮ

"ਅਨਿਕ ਜੋਨ ਜਨਮੈ ਮਰਿ **ਜਾਮ**।" (ਜਨਮ ਹੋਵੇ)

- ਗਉ **੫**, ਸੁਖ ੨, ੩:੫ (264)

(3) ਪਹਿਰ, ਸਮੇਂ ਦੀ ਇਕ ਇਕਾਈ

"ਆਠ **ਜਾਮ** ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ।"

- ਸਲੋ **ਕਬ**, ੨੩੫:੧ (1377)

**ਜਾਂਮਣੁ** ----- ਜੰਮਣ

"**ਜਾਂਮਣੁ** ਮਰਣਾ ਦੀਸੈ ਸਿਰਿ ਉਭੌ ਖੁਧਿਆ ਨਿਦ੍ਰਾ ਕਾਲੰ।"

- ਮਲਾ **੧** ਅਸ ੪, ੮:੩ (1275)

**ਜਾਮਾ** ------ (ਫਾ. ਜਾਮਾ) ਕਪੜਾ, ਵਸਤ੍ਰ, ਪਹਿਰਾਵਾ

"ਜੇ ਰਤੁ ਲਗੈ ਕਪੜੈ **ਜਾਮਾ** ਹੋਇ ਪਲੀਤੁ।"

- ਮਾਝ **੧**, ਵਾਰ ੬ਸ, **੧**, ੧:੧ (140)

**ਜਾਮਿ** ------(1) ਜਦੋਂ

"ਨਿਕਸਿ ਜਾਤਉ ਰਹੈ ਅਸਥਿਰੁ **ਜਾਮਿ** ਸਚੁ ਪਛਾਣਿਆ।"

- ਗਉ **੧**, ਛੰਤ ੧, ੩:੪ (242)

"ਇਕੁ ਕਰਮੁ ਧਰਮੁ ਨ ਹੋਇ ਸੰਜਮੁ **ਜਾਮਿ** ਨ ਏਕੁ ਪਛਾਣੀ।" (ਜਦੋਂ ਤੱਕ)

- ਵਡ **੧**, ਛੰਤ ੨, ੩:੫ (566)

"**ਜਾਮਿ** ਨ ਉਚਰਸਿ ਸ੍ਰੀ ਗੋਬਿੰਦ।" (ਜੇਕਰ)

- ਭੈਰ **ਨਾਮ**, ੧, ੧:੨ (1763)

**ਜਾਮੁ** ------ ਜਮ

"ਜਿਸੁ ਚੀਤਿ ਆਵੈ ਤਿਸੁ ਸਦਾ ਸੁਖੁ ਹੋਵੈ ਨਿਕਟਿ ਨ ਆਵੈ ਤਾ ਕੈ **ਜਾਮੁ**।"

- ਭੈਰ **੫**, ੩੮, ੧*:੨ (1146)

**ਜਾਮੈ** ------ (1) ਜੰਮਦਾ, ਜਨਮ ਲੈਂਦਾ

"ਫੇਰੀ **ਜਾਮੈ** ਜਮਿ ਮਰੈ ਗਰਭ ਜੋਨਿ ਦੁਖ ਪਾਇ।"

- ਗਉ **੫**, ਬਾਅ ੩੦:੫ (256)

(2) ਉਗਦਾ, ਜੰਮੇਗਾ

"ਆਜੁ ਕਾਲ੍ਹਿ ਭੁਇ ਲੇਟਣਾ ਊਪਰਿ **ਜਾਮੈ** ਘਾਸੁ।"

- ਸਲੋ **ਕਬ**, ੩੮:੨ (1366)

**ਹੋਰ ਰੂਪ:**

**ਜਾਂਮੈ** –
"ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ **ਜਾਂਮੈ**।" (ਜੰਮਦੀ, ਉਗਦੀ)
– ਸਾਰ **੫**, ੧੧, ੨:੧ (1205)

**ਜਾਰ** ------ ਵਿਭਚਾਰੀ
"ਚੋਰ **ਜਾਰ** ਜੂਆਰ ਤੇ ਬੁਰਾ।"
– ਭੈਰ **੫**, ੩੪, ੩:੩ (1145)

**ਜਾਰਉ** ----- ਸਾੜ ਦਿਓ
"ਯਯਾ **ਜਾਰਉ** ਦੁਰਮਤਿ ਦੋਊ।"
– ਗਉ **੫**, ਬਾਅ ੧੪:੧ (253)
"ਸਾਧੂ ਧੂਰਿ ਲਾਈ ਮੁਖਿ ਮਸਤਕਿ ਕਾਮ ਕ੍ਰੋਧ ਬਿਖੁ **ਜਾਰਉ**।" (ਸਾੜਦਿਆਂ)
– ਦੇਵ **੫**, ੧੯, ੧:੧ (532)

**ਜਾਰਸਿ** ----- ਸਾੜਦਾ ਹੈ
"ਬੈਰੀ ਸੰਗਿ ਰੰਗ ਰਸਿ ਰਚਿਆ ਤਿਸੁ ਸਿਉ ਜੀਅਰਾ **ਜਾਰਸਿ** ਰੇ।"
– ਮਾਰੂ **੫**, ੭, ੧*:੨ (1000)

**ਜਾਰਹੁ** ----- ਸਾੜ ਦਿਓ
"ਬੁਧਿ ਗਰੀਬੀ ਖਰਚੁ ਲੈਹੁ ਹਉਮੈ ਬਿਖੁ **ਜਾਰਹੁ**।"
– ਆਸਾ **੫**, ੧੦੪, ੨:੧ (399)

**ਜਾਰਾ** ------ (1) ਵਿਭਚਾਰੀ ਲੋਕਾਂ, ਵਿਭਚਾਰੀਆ
"ਚੋਰਾ **ਜਾਰਾ** ਤੈ ਕੂੜਿਆਰਾ ਖਾਰਾਬਾ ਵੇਕਾਰ।"
– ਆਸਾ **੧**, ਵਾਰ ੬ਸ, **੧**, ੧:੯ (466)
(2) ਸਾੜਿਆ –
"ਭੈ ਮਰਬੇ ਕੋ ਬਿਸਰਤ ਨਾਹਿਨ ਤਿਹ ਚਿੰਤਾ ਤਨੁ **ਜਾਰਾ**।"
– ਜੈਤ **੯**, ੨, ੧:੨ (703)

**ਹੋਰ ਰੂਪ:**

**ਜਾਰਿ** –
"ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ **ਜਾਰਿ**।" (ਸਾੜ ਦੇਹ)
– ਸਿਰੀ **੪**, ਵਾਰ ੧੫ਸ, **੨**, ੧:੨ (89)
"ਸਤਿਗੁਰੁ **ਜਾਰਿ** ਗਇਓ ਭ੍ਰਮੁ ਮੋਰਾ।" (ਸਾੜਿਆ ਹੈ)
– ਬਿਲਾ **ਕਬ**, ੨, ੨:੨ (855)
"ਮੋ ਕਉ ਘਾਲਿ **ਜਾਰਿ** ਭਾਵੈ ਮਾਰਿ ਡਾਰਿ।" (ਅੱਗ ਵਿਚ ਪਾ/ਸੁਟ (ਮਹਾਨਕੋਸ਼)
– ਬਸੰ **ਕਬ**, ੪, ੩:੪ (1194)

**ਜਾਰਿਓ** –
"ਕਰਮ ਧਰਮ ਕਰਤੇ ਬਹੁ ਸੰਜਮ ਅਹੰਬੁਧਿ ਮਨੁ **ਜਾਰਿਓ** ਰੇ।" (ਸਾੜਿਆ ਹੈ)
– ਗਉ **ਕਬ**, ੫੬, ੧:੨ (355)

**ਜਾਰਿਆ** –
"ਜਿਨਿ ਜੁਆਲਾ ਜਗੁ **ਜਾਰਿਆ** ਸੁ ਜਨ ਕੇ ਉਦਕ ਸਮਾਨਿ।" (ਸਾੜਿਆ)
– ਸਲੋ **ਕਬ**, ੧੭੫:੨ (1373)

**ਜਾਰੀ –**
"ਕਾਮੁ ਕ੍ਰੋਧੁ ਮਾਇਆ ਲੈ **ਜਾਰੀ** ਤ੍ਰਿਸਨਾ ਗਾਗਰਿ ਫੂਟੀ।" (ਸਾੜ ਦਿਤੀ)
- ਆਸਾ **ਕਬ,** ੨੮, ੨:੧ (483)

**ਜਾਰੀ** ------ (1) ਸਾੜ ਦਿਤੀ, ਵੇਖੋ ਜਾਰਾ (2)
(2) ਬਾਲੀ, ਪ੍ਰਜਵਲਤ ਕੀਤੀ
"ਭਵਨ ਚਤੁਰ ਦਸ ਭਾਠੀ ਕੀਨ੍ਹੀ ਬ੍ਰਹਮ ਅਗਨਿ ਤਨਿ **ਜਾਰੀ** ਰੇ।"
- ਰਾਮ **ਕਬ,** ੧, ੨:੧ (969)
(3) ਲੰਘਾ ਦਿਤੀ (ਭਾਵ)
"ਧਾਵਨ ਪਾਵਨ ਕੂਰ ਕਮਾਵਨ ਇਹ ਬਿਧਿ ਕਰਤ ਅਉਧ ਤਨ **ਜਾਰੀ**।"
- ਸਮੁ **੫,** ੬:*੩ (1388)

**ਜਾਰੀਆ** ---- ਵਿਭਚਾਰ ਦੇ ਕੰਮ
"ਲਖ ਚੋਰੀਆ ਲਖ **ਜਾਰੀਆ** ਲਖ ਕੂੜੀਆ ਲਖ ਗਾਲਿ।"
- ਆਸਾ **੧,** ਵਾਰ ੧੫ਸ **੧,** ੨:੧ (471)

**ਜਾਰੀਐ** ---- ਸੜ ਜਾਣ
"ਘਬੁ ਦਬੁ ਜਬ **ਜਾਰੀਐ** ਬਿਛੁਰਤ ਪ੍ਰੇਮਿ ਬਿਹਾਲ।"
- ਚਉ **੫,** ੭:੧ (1364)

**ਜਾਰੇ** ------ ਸਾੜ ਦੇਵੇ
"ਕਾਲੁ ਜਾਲੁ ਬ੍ਰਹਮ ਅਗਨੀ **ਜਾਰੇ**।"
- ਗਉ **੧,** ਅਸ ੭, ੩:੧ (223)
"ਜਿਹ ਪਾਵਕ ਸੁਰਿ ਨਰ ਹੈ **ਜਾਰੇ**।" (ਸਾੜੇ ਹਨ)
- ਗਉ **ਕਬ,** ੧, ੨:੧ (323)

**ਹੋਰ ਰੂਪ:**

**ਜਾਰੈ –**
"**ਜਾਰੈ** ਖਸਮੁ ਤ ਰਾਖੈ ਕਵਨਾ।"
- ਗਉ **ਕਬ,** ੩੩, ੧:੨ (329)

**ਜਾਰੈ** ------ (1) ਸਾੜੇ, ਵੇਖੋ 'ਜਾਰੇ'
(2) ਬਾਲੇ, ਪ੍ਰਜਵਲਤ ਕਰੇ
"ਛਾਪਰ ਬਾਂਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ **ਜਾਰੈ**।"
- ਸਾਰ **੫,** ੧੦, ੧:੩ (1205)

**ਹੋਰ ਰੂਪ:**

**ਜਾਰੋ –**
"ਬੂਝੀ ਤ੍ਰਿਸਨਾ ਸਹਜਿ ਸੁਹੇਲਾ ਕਾਮੁ ਕ੍ਰੋਧੁ ਬਿਖੁ **ਜਾਰੋ**।" (ਸਾੜੇ)
- ਸਾਰ **੫,** ੫੪, ੧:੧ (1215)

**ਜਾਲ** ------ (1) ਜੀਵਾਂ ਨੂੰ ਫਸਾ ਕੇ ਫੜਨ ਲਈ ਬਣਾਈ ਧਾਗੇ ਅਥਵਾ ਹੋਰ ਵਸਤੂ ਨਾਲ ਬਣਾਈ ਫਾਹੀ, ਫਾਹੀ (ਫੰਧਾ)
"ਆਪ **ਜਾਲ** ਮਣਕੜਾ ਆਪੇ ਅੰਦਰਿ ਲਾਲੁ।"

- ਸਿਰੀ **੧,** ੨੫, ੨:੨ (23)

"ਆਲ **ਜਾਲ** ਮਾਇਆ ਜੰਜਾਲ।" (ਘਰ ਦੇ ਫੰਧੇ ਭਾਵ ਘਰ ਦੇ ਧੰਦੇ ਤੇ ਬੰਧਨ)

- ਗਉ **੫,** ਸੁਖ ੨੧, ੭:੫ (292)

(2) ਬੰਧਨ

"ਗੁਰਿ ਪੂਰੈ ਤਾ ਕੇ ਕਾਟੇ **ਜਾਲ**।"

- ਗਉ **੫,** ੮੨, ੪:੪ (180)

**ਜਾਲਉ** ----- ਸਾੜ ਦੇਵਾਂ

"**ਜਾਲਉ** ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ।"

- ਵਡ **੪,** ਵਾਰ ੧੦ਸ, **੧,** ੨:੧ (590)

**ਜਾਲਹੁ** ----- ਸਾੜ ਦੇਵੋ

"ਹਉਮੈ ਮਮਤਾ ਲੋਭੁ **ਜਾਲਹੁ** ਸਬਦਿ ਮੈਲੁ ਚੁਕਾਈਐ।"

- ਬਿਲਾ **੧,** ਛੰਤ ੧, ੪:੪ (843)

**ਜਾਲਕਾ** ----- ਸਾੜਕੇ

"ਬਾਸਨ ਮੇਟਿ ਨਿਬਾਸਨ ਹੋਈਐ ਕਲਮਲ ਸਗਲੇ **ਜਾਲਕਾ**।"

- ਮਾਰੂ **੫,** ਸੋਲਾ ੧੩, ੭:੩ (1085)

**ਜਾਲਣ** ----- ਸਮਾਂ ਕੱਟਣਾ, ਭੋਗਨਾ (ਦੁੱਖ), ਦੁੱਖ ਸਹਾਰਨਾ

"**ਜਾਲਣ** ਗੋਰਾਂ ਨਾਲਿ ਉਲਾਮੇ ਜੀਅ ਸਹੇ।"

- ਆਸਾ **ਫਰ,** ੨, ੮:੨ (488)

**ਜਾਲਪਾ** ----- ਇਕ ਭੱਟ ਜਿਸ ਦੇ ਗੁਰੂ ਅਮਰਦਾਸ ਜੀ ਦੀ ਵਡਿਆਈ ਦੇ 5 ਸਵਯੈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਹਨ।

"**ਜਾਲਪਾ** ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ।"

- ਸਵ **੩,** ੧੪:੬ (1395)

**ਹੋਰ ਰੂਪ:**

**ਜਲਪੁ** –

"ਸਕਯਥੁ ਸੁ ਸਿਰੁ **ਜਾਲਪੁ** ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ।"

- ਸਵ **੩,** ੧੦:੭ (1394)

**ਜਾਲਾ** ------ (1) ਜਾਲ, ਫਾਹੀ

"ਕਿਆ ਲੈ ਆਇਆ ਲੇ ਜਾਇ ਕਿਆ ਫਾਸਹਿ ਜਮ **ਜਾਲਾ**।"

- ਗਉ **੧,** ਅਸ ੧੭, ੬:੧ (228)

(2) ਬੰਧਨ

"ਸੁਣਿ ਸਿਖਵੰਤੇ ਨਾਨਕੁ ਬਿਨਵੈ ਛੋਡਹੁ ਮਾਇਆ **ਜਾਲਾ**।"

- ਗੂਜ **੧,** ਅਸ ੧, ੪:੧ (503)

"ਅਮਰੁ ਅਜੋਨੀ ਜਾਤਿ ਨ **ਜਾਲਾ**।"

- ਬਿਲਾ **੧,** ਥਿਤੀ ੧:੨ (838)

(3) ਜੰਗਾਲ, ਮੈਲ

"ਹੰਸ ਹੰਸਾ ਬਗ ਬਗਾ ਲਹੈ ਮਨ ਕੀ **ਜਾਲਾ**।"

– ਵਡ **੧,** ਛੰਤ ੨, ੭:੬ (567)

(4) ਜਲਾ/ਸਾੜ ਦਿਤੇ

"ਬਹੁ ਮੈਲੇ ਨਿਰਮਲ ਹੋਇਆ ਸਭ ਕਿਲਬਿਖ ਹਰਿ ਜਸਿ **ਜਾਲਾ**।"

– ਮਾਲੀ **੪,** ੫, ੪:੧ (985)

**ਜਾਲਾਇ** ---- ਸਾੜ ਦਿਤੇ

"ਭੀ ਸੋ ਫੋਗੁ ਸਮਾਲੀਐ ਦਿਚੈ ਅਗਿ **ਜਾਲਾਇ**।"

– ਮਾਝ **੧,** ਵਾਰ ੧੧ਸ, **੧,** ੨:੪ (143)

**ਜਾਲਿ** ------ (1) ਸਾੜਨਾ

"**ਜਾਲਿ** ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ।" (ਸਾੜਕੇ)

– ਸਿਰੀ **੧,** ੬, ੧:੧ (16)

"**ਜਾਲਿ** ਨ ਸਾਕਹਿ ਤੀਨੇ ਤਾਪ।" (ਸਾੜ ਨਹੀ ਸਕਦੇ)

– ਸੂਹੀ **੫,** ੩੧, ੩:੨ (743)

"ਨਾਨਕ ਹਉਮੈ **ਜਾਲਿ** ਸਮਾਈ।" (ਹਉਮੈ ਸਾੜ ਕੇ)

– ਰਾਮ **੧,** ਸਿਗੋ ੨੯:੬ (941)

**ਹੋਰ ਰੂਪ:**

**ਜਾਲਿਓਨੁ –**

"ਨਾਨਕ ਭਗਤਾ ਸਦਾ ਅਨੰਦੁ ਭਾਉ ਦੂਜਾ **ਜਾਲਿਓਨੁ**।"

– ਸੋਰ **੪,** ਵਾਰ ੨੮:੫ (653)

(2) ਫੰਧਾ, ਜਾਲ, ਫਾਹੀ

"ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ **ਜਾਲਿ**।"

– ਸਿਰੀ **੫,** ੭੩, ੨:੨ (43)

**ਜਾਲਿਆ** ---- (1) ਬਿਤਾਈ, ਲੰਘਾਈ, ਕਟੀ

"ਕਹਿਆ ਨ ਮਾਨਹਿ ਸਿਰਿ ਖਾਕੁ ਛਾਨਹਿ ਜਿਨ ਸੰਗਿ ਮਨੁ ਤਨੁ **ਜਾਲਿਆ**।"

– ਜੈਤ **੫,** ਛੰਤ ੩, ੩:੪ (705)

(2) ਸਾੜਨਾ

"ਮਮਤਾ **ਜਾਲਿਆ** ਪਿੰਡੁ ਵਣਾਹੰਬੈ।" (ਸਾੜਿਆ, ਸੜ ਰਹੀ ਹੈ)

– ਮਾਰੂ **ਕਬ,** ੮, ੪:੨ (1104)

**ਜਾਲੀ** ------ (1) ਜਾਲ, ਫਾਹੀ

"ਨ ਜਾਣਾ ਮੇਉ ਨ ਜਾਣਾ **ਜਾਲੀ**।"

– ਸਿਰੀ **੧,** ੩੧, ੧*:੧ (25)

**ਹੋਰ ਰੂਪ:**

**ਜਾਲੁ –**

"ਆਪੇ ਮਾਛੀ ਮਛੁਲੀ ਆਪੇ ਪਾਣੀ **ਜਾਲੁ**।"

– ਸਿਰੀ **੧,** ੨੫, ੨:੧ (23)

**ਜਾਲੇ –**

"ਅੰਧਾ ਭੂਲਿ ਪਇਆ ਜਮ **ਜਾਲੇ**।" (ਜਾਲ ਵਿਚ)

– ਮਾਝ **੧,** ਵਾਰ ੪ਸ, **੧,** ੨:੩ (139)

**ਜਾਲੋ –**
"ਰੂਪੁ ਰੰਗੁ ਰਹਸੁ ਨਹੀ ਸਾਚਾ ਕਿਉ ਛੋਡੈ ਜਮ **ਜਾਲੋ**।"
– ਭੈਰ **੧,** ੩, ੧:੨ (1126)

**ਜਾਲੋੁ –**
"ਜਿਨਿ ਜਗੁ ਥਾਪਿ ਵਤਾਇਆ **ਜਾਲੁ'** ਸੋ ਸਾਹਿਬੁ ਪਰਵਾਣੋ।"
– ਵਡ **੧,** ਅਸ ੪, ੧:੬ (581)

(2) ਸਾੜੀ
"ਮਰਤੀ ਬਾਰ ਅਗਨਿ ਸੰਗਿ **ਜਾਲੀ**।"
– ਗਉ **ਕਬ,** ੧੧, ੨:੨ (325)

**ਹੋਰ ਰੂਪ:**

**ਜਾਲੀਅਉ –**
"ਅੰਕੁ ਜਲਉ ਤਨੁ **ਜਾਲੀਅਉ** ਮਨੁ ਧਨੁ ਜਲਿ ਬਲਿ ਜਾਇ।" (ਸਾੜਿਆ ਜਾਏ)
– ਸਿਰੀ **੧,** ਅਸ ੨, ੭:੨ (54)

**ਜਾਲੀਅਹਿ –**
"ਕਟੀਅਹਿ ਤੈ ਨਿਤ **ਜਾਲੀਅਹਿ** ਓਨਾ ਸਬਦੁ ਨ ਨਾਉ।"
– ਸਿਰੀ **੩,** ਅਸ ੨੦, ੪:੩ (66)
"ਸਭ ਬੁਧੀ **ਜਾਲੀਅਹਿ** ਇਕੁ ਰਹੈ ਤਤੁ ਗਿਆਨੁ।" (ਸੜ ਜਾਣ)
– ਸਲੋ **੩,** ੪:੪ (1413)

**ਜਾਲੀਆ –**
"ਅਗੀ ਸੇਤੀ **ਜਾਲੀਆ** ਭਸਮ ਸੇਤੀ ਰਲਿ ਜਾਉ।" (ਸਾੜਿਆ ਜਾਣਾ)
– ਸਿਰੀ **੧,** ੨, ੨:੨ (14)

**ਜਾਲੀਐ –**
"ਹਰਿ ਏਕ ਬਿਨੁ ਕਛੁ ਅਵਰੁ ਨਾਹੀ ਭਾਉ ਦੁਤੀਆ **ਜਾਲੀਐ**।" (ਸਾੜ ਦੇਈਏ)
– ਆਸਾ **੫,** ਛੰਤ ੧੩, ੪:੪ (461)

**ਜਾਲੁ –**
"ਰਾਜ ਮਿਲਖ ਸਿਕਦਾਰੀਆ ਅਗਨੀ ਮਹਿ **ਜਾਲੁ**।"
– ਬਿਲਾ **੫,** ੪੪, ੧:੨ (811)

**ਜਾਲੇ –**
"ਨਾਨਕੁ ਸਿਖ ਦੇਇ ਮਨ ਪ੍ਰੀਤਮ ਸਾਧਸੰਗਿ ਭ੍ਰਮੁ **ਜਾਲੇ**।"
– ਸਿਰੀ **੫,** ਛੰਤ ੨, ੧:੬ (79)

**ਜਾਲੇ** ------ (1) ਜਾਲ ਵਿਚ, ਵੇਖੋ ('ਜਾਲੀ' (1)
(2) ਸਾੜੇ, ਵੇਖੋ 'ਜਾਲੀ' (2)
(3) ਬਾਲੇ, ਜਗਾਏ, ਪ੍ਰਜਵਲਤ ਕਰੇ
"ਮਨ ਮੰਦਰਿ ਜੇ ਦੀਪਕੁ **ਜਾਲੇ** ਕਾਇਆ ਸੇਜ ਕਰੇਈ।"
– ਆਸਾ **੧,** ੩੫, ੪:੧ (359)

**ਜਾਲੇਨਿ –**
"ਸਬਰ ਅੰਦਰਿ ਸਾਬਰੀ ਤਨੁ ਏਵੈ **ਜਾਲੇਨਿ**।" (ਸਾੜਨ)
– ਸਲੋ **ਫਰ,** ੧੧੬:੧ (1384)

**ਜਾਲੈ –**
"ਭਾਹਿ ਨ **ਜਾਲੈ** ਜਲਿ ਨਹੀ ਡੂਬੈ ਸੰਗੁ ਛੋਡਿ ਕਰਿ ਕਤਹੁ ਨ ਜਾਈ।" (ਸਾੜਦੀ)
– ਆਸਾ **੫,** ੧੮, ੧*:੨ (375)

**ਜਾਵਉ** ----- (1) ਜਾਵਾਂ
"ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ **ਜਾਵਉ**।"
– ਗਉ **੫,** ਵਾਰ ੧੭:੫ (322)
"ਸਾਧਸੰਗਤਿ ਕੀ **ਜਾਵਉ** ਟੇਕ।" (ਭਾਵ ਲੈਂਦਾ ਹਾਂ)
– ਰਾਮ **੫,** ੮, ੪:੩ (885)
(2) ਜਾਵਾਂ (ਸਹਾਇਕ ਕਿਰਿਆ)
"ਬਲਿ **ਜਾਵਉ** ਦਰਸਨ ਸਾਧੂ ਕੈ ਜਿਹ ਪ੍ਰਸਾਦਿ ਹਰਿ ਨਾਮੁ ਲੀਨਾ।"
– ਬਿਲਾ **੫,** ੯੭, ੨:੧ (823)

**ਜਾਵਏ** ----- ਜਾਂਦਾ ਹੈ ਅਰਥਾਤ ਖਤਮ ਹੁੰਦਾ ਹੈ
"ਥਿਰੁ ਸੰਤਨ ਸੋਹਾਗੁ ਮਰੈ ਨ **ਜਾਵਏ**।"
– ਆਸਾ **੫,** ਛੰਤ ੭, ੧:੧ (457)

**ਜਾਵਸਿ** ----- ਜਾਏਗਾ
"ਕਿਆ ਲੇ ਆਵਨਿ ਕਿਆ ਲੇ **ਜਾਵਸਿ** ਰਾਮ ਜਪਹੁ ਗੁਣਕਾਰੀ।"
– ਭੈਰ **੧,** ੫, ੧*:੨ (1126)

**ਜਾਵਸਿਤਾ** --- ਜਾਂਦਾ, ਭਾਵ ਮਿਟਦਾ, ਖਤਮ ਹੁੰਦਾ
"ਕਰਿ ਪਟੰਬੁ ਗਲੀ ਮਨੁ ਲਾਵਸਿ ਸੰਸਾ ਮੂਲਿ ਨ **ਜਾਵਸਿਤਾ**।"
– ਗਉ **੧,** ੧੫, ੩:੧ (155)

**ਜਾਵਹਗੇ** ---- (1) ਜਾਵਾਂ ਗੇ, ਪਹੁੰਚ ਕਰਾਂਗੇ
"ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ **ਜਾਵਹਗੇ**।"
– ਕਲਿ **੪,** ੬, ੨:੨ (1321)
(2) ਜਾਵਾਂ ਗੇ, (ਸਹਾਇਕ ਕਿਰਿਆ)
"ਜੋਤੀ ਜੋਤਿ ਮਿਲਾਇ ਜੋਤਿ ਰਲਿ **ਜਾਵਹਗੇ**।"
– ਕਲਿ **੪,** ੬, ੩:੨ (1321)

**ਜਾਵਹਿ** ----- (1) ਦੂਰ ਹੋਣ, ਮਿਟਣ, ਜਾਣ
"ਜਨਮ ਜਨਮ ਕੇ ਕਿਲਬਿਖ **ਜਾਵਹਿ**।"
– ਮਾਝ **੫,** ੩੫, ੨:੧ (104)
(2) ਜਾਣਾ ਹੈ (ਸਹਾਇਕ ਕਿਰਿਆ)
"ਕੂੜੁ ਲਿਖਹਿ ਤੈ ਕੂੜੁ ਕਮਾਵਹਿ ਜਲਿ **ਜਾਵਹਿ** ਕੂੜਿ ਚਿਤੁ ਲਾਵਣਿਆ।"
– ਮਾਝ **੩,** ਅਸ ੨੩, ੬:੩ (123)
"ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ **ਜਾਵਹਿ**।"
– ਮਾਝ **੧,** ਵਾਰ ੧੫ਸ, **੧,** ੧:੫ (145)
(3) ਜਾਏ, ਗਮਨ ਕਰੇ
"ਨਾਨਕ ਪਤਿ ਸੇਤੀ ਘਰਿ **ਜਾਵਹਿ**।"
– ਗਉ **੫,** ਸੁਖ ੬, ੨:੧੦ (270)

"ਇਕਿ ਆਵਹਿ ਇਕ **ਜਾਵਹਿ** ਆਈ।" (ਜਾਂਦੇ ਭਾਵ ਮਰਦੇ)

- ਆਸਾ **੧,** ੧੫, ੧:੧ (353)

**ਹੋਰ ਰੂਪ:**

**ਜਾਵਹੀ –**

"ਇਕਿ ਆਵਹਿ ਇਕਿ **ਜਾਵਹੀ** ਪੂਰਿ ਭਰੇ ਅਹੰਕਾਰਿ।" (ਜਾਂਦੇ/ਮਰਦੇ ਹਨ)

- ਸਿਰੀ **੧,** ੧੬, ੧:੨ (20)

**ਜਾਵਹੁ –**

"ਤਾਂ ਵਾਪਾਰੀ ਜਾਣੀਅਹੁ ਲਾਹਾ ਲੈ **ਜਾਵਹੁ**।" (ਜਾਏ, ਲੈ ਕੇ ਗਮਨ ਕਰੇ)

- ਆਸਾ **੧,** ਅਸ ੧੩, ੮:੨ (418)

"ਗੁਰ ਤੇ ਭੂਲੇ ਆਵਹੁ **ਜਾਵਹੁ**।" (ਭਾਵ ਜਨਮੋਂ, ਮਰੋ)

- ਮਾਰੂ **੧,** ਸੋਲਾ ੧੦, ੧੩:੧ (1030)

**ਜਾਵਹੇ –**

"ਇਉ ਕਹੈ ਨਾਨਕ ਮਨ ਤੂੰ ਗਾਰਬਿ ਘਟਿਆ ਗਰਬਿ ਲਦਿਆ **ਜਾਵਹੇ**।"

- ਆਸਾ **੩,** ਛੰਤ ੭, ੬:੬ (441)

**ਜਾਵਣਾ** ----- (1) ਜਾਣਾ, ਗਮਨ ਕਰਨਾ

"ਕੇਤੇ ਕਹਹਿ ਵਖਾਣ ਕਹਿ ਕਹਿ **ਜਾਵਣਾ**।"

- ਮਾਝ **੧,** ਵਾਰ ੨੧:੧ (148)

**ਹੋਰ ਰੂਪ:**

**ਜਾਵਣਿਆ –**

"ਅਗਿਆਨੀ ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣ **ਜਾਵਣਿਆ**।" (ਭਾਵ ਮਰਨਾ)

- ਮਾਝ **੩,** ਅਸ ੨, ੫:੩ (110)

**ਜਾਵਣੀ –**

"ਸਭ ਦੁਨੀ ਆਵਣ **ਜਾਵਣੀ** ਮੁਕਾਮੁ ਏਕੁ ਰਹੀਮੁ।"

- ਸਿਰੀ **੧,** ਅਸ ੧੭, ੬:੨ (64)

**ਜਾਵਣੁ –**

"ਕਿਨਿ ਬਿਧਿ ਆਵਣੁ **ਜਾਵਣੁ** ਤੂਟਾ।"

- ਮਾਝ **੫,** ਅਸ ੩੬, ੨:੨ (131)

**ਜਾਵਣੇ –**

"ਆਵਣੇ **ਜਾਵਣੇ** ਖਰੇ ਡਰਾਵਣੇ ਤੋਟਿ ਨ ਆਵੈ ਫੇਰੀਆ।"

- ਸੂਹੀ ੧, ਛੰਤ ੫, ੭:੪ (767)

**ਜਾਵਣੋ –**

"ਚਿਤੁ ਚਲੈ ਵਿਤੁ **ਜਾਵਣੋ** ਸਾਕਤ ਡੋਲਿ ਡੋਲਾਇ।"

- ਸਿਰੀ **੧,** ਅਸ ੧੫, ੪:੧ (63)

(2) ਜਾਣਾ (ਸਹਾਇਕ ਕਿਰਿਆ)

"ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ **ਜਾਵਣਾ**।"

- ਸੋਰ **੪,** ਵਾਰ ੬:੨ (645)

"ਭਗਤਿ ਦਾਨੁ ਮੰਗੈ ਜਨੁ ਤੇਰਾ ਨਾਨਕ ਬਲਿ ਬਲਿ **ਜਾਵਣਾ**।"

- ਮਾਰੂ **੫,** ਸੋਲਾ ੧੪, ੧੫:੩ (1086)

ਹੋਰ ਰੂਪ:

**ਜਾਵਣਿਆ** –
"ਨਾਨਕ ਅੰਮ੍ਰਿਤੁ ਨਾਮੁ ਸਦਾ ਸੁਖਦਾਤਾ ਪੀ ਅੰਮ੍ਰਿਤ ਸਭ ਭੁਖ ਲਹਿ **ਜਾਵਣਿਆ**।"
– ਮਾਝ **੩,** ਅਸ ੧੬, ੮:੩ (119)

**ਜਾਵਣੀ** –
"ਸਭਿ ਬੋਲਹੁ ਰਾਮ ਰਮੋ ਸ੍ਰੀ ਰਾਮ ਰਮੋ ਜਿਤੁ ਦਾਲਦੁ ਦੁਖ ਭੁਖ ਸਭ ਲਹਿ **ਜਾਵਣੀ**।"
– ਕਾਨ **੪,** ਵਾਰ ੩:੫ (1314)

**ਜਾਵਤ** ----- (1) ਜਾਂਦਾ, ਗਮਨ ਕਰਦਾ
"ਨਾ ਕਿਛੁ ਆਵਤ ਨਾ ਕਿਛੁ **ਜਾਵਤ** ਸਭੁ ਖੇਲੁ ਕੀਓ ਹਰਿ ਰਾਇਓ।"
– ਗਉ **੫,** ੧੩੬*, ੪:੧ (209)
"ਮਨਮੁਖ ਕਉ ਆਵਤ **ਜਾਵਤ** ਦੁਖੁ ਮੋਹੈ।" (ਮਰਨ)
– ਗਉ **੧,** ਅਸ ੧੫, ੧*:੨ (227)
"ਆਵਤ ਹਰਖ ਨ **ਜਾਵਤ** ਦੂਖਾ ਨਹ ਬਿਆਪੈ ਮਨ ਰੋਗਨੀ।" (ਛੱਡ ਕੇ ਜਾਂਦੀ)
–ਰਾਮ **੫,** ੩, ੧:੧ (883)

ਹੋਰ ਰੂਪ:

**ਜਾਵੰਤ** –
"ਆਵੰਤ **ਜਾਵੰਤ** ਥਕੰਤ ਜੀਆ ਦੁਖ ਸੁਖ ਬਹੁ ਭੋਗਣਾ।"
– ਸਸ **੫,** ੪੯:੩ (1358)

(2) ਜਾਂਦਾ/ਜਾਂਦੀ (ਸਹਾਇਕ ਕਿਰਿਆ)
"ਚੰਚਲਿ ਸੰਗਿ ਨ ਚਾਲਤੀ ਸਖੀਏ ਅੰਤਿ ਤਜਿ **ਜਾਵਤ** ਮਾਇਆ।"
– ਬਿਲਾ **੫,** ੫, ੨:੨ (803)
"ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ **ਜਾਵਤ**।"
– ਸਸ **੫,** ੭*:੫ (1388)

**ਜਾਵਤੁ** ----- (1) (ਸੰ.;*ਯਾਵਤ*) ਜਦ ਤੱਕ
"ਨਿਹਫਲੰ ਤਸਿ ਜਨਮਸਿ **ਜਾਵਤੁ** ਬ੍ਰਹਮ ਨ ਬਿੰਦਤੇ।"
– ਮਾਝ **੧,** ਵਾਰ ੨੩ਸ **੨,** ੨:੧ (148)

(2) ਜਾਂਦਾ, ਗਮਨ ਕਰਦਾ ਭਾਵ ਮਰਦਾ
"ਆਵਤੁ ਕਿਨੈ ਨ ਰਾਖਿਆ **ਜਾਵਤੁ** ਕਿਉ ਰਾਖਿਆ ਜਾਇ।"
– ਪ੍ਰਭਾ **੧,** ੮, ੧:੧ (1329)

**ਜਾਵਦ** ----- ਜਦ ਤਾਂਈ ਵੇਖੋ 'ਜਾਵਤੁ' (1)
"ਨਿਹਫਲੰ ਤਸੵ ਜਨਮਸੵ **ਜਾਵਦ** ਬ੍ਰਹਮ ਨ ਬਿੰਦਤੇ।"
– ਸਸ **੧,** ੨:੧ (1353)

**ਜਾਵਦਾ** ----- ਜਾਂਦਾ (ਸਹਾਇਕ ਕਿਰਿਆ)
"ਹਉ ਵਾਰੀ ਘੁੰਮਾ **ਜਾਵਦਾ**।"
– ਸਿਰੀ **੫,** ਅਸ ੨੯, ੬:੧ (73)

**ਜਾਵਨ** ----- (1) ਜਾਣ (ਸਹਾਇਕ ਕਿਰਿਆ)

"ਰਸਨਾ ਸਿਮਰਿ ਸਿਮਰਿ ਜਸੁ ਜੀਵਾ ਨਾਨਕ ਦਾਸ ਸਦਾ ਬਲਿ **ਜਾਵਨ**।"

- ਟੋਡੀ **੫,** ੨੫, ੨:੨ (717)

(2) ਜਾਣਾ, ਗਮਨ ਕਰਨਾ ਭਾਵ ਮਰਨਾ

"ਨਾਮੇ ਆਵਨ **ਜਾਵਨ** ਰਹੇ।"

- ਗੋਂਡ **੫,** ੪, ੪:੨ (863)

**ਹੋਰ ਰੂਪ:**

**ਜਾਵਨਾ –**

"ਸੰਤ ਬਿਨਾ ਮੈ ਥਾਉ ਨ ਕੋਈ ਅਵਰ ਨ ਸੂਝੈ **ਜਾਵਨਾ**।" (ਜਾਣਾ)

- ਮਾਰੂ **੫,** ਅਸ ੫, ੬:੧ (1018)

**ਜਾਵਨੁ –**

"ਆਵਨੁ **ਜਾਵਨੁ** ਮਾਇਆ ਧੰਧ।" (ਮਰਨ)

- ਰਾਮ **੫,** ੧੯, ੧:੪ (888)

**ਜਾਵਲ** ----- ਜਾਲਾ, ਗੰਦ

"ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ **ਜਾਵਲ** ਰੇ।"

- ਮਾਰੂ **੧,** ੪, ੧:੧ (990)

**ਜਾਵਾ** ------ (1) ਜਾ ਸਕਨਾ (ਸਹਾਇਕ ਕਿਰਿਆ)

"ਵਾਰਿਆ ਨ **ਜਾਵਾ** ਏਕ ਵਾਰ।"

- ਜਪੁ **੧,** ੧੬:੨੩ (3)

**ਹੋਰ ਰੂਪ:**

**ਜਾਵਾਂ –**

"ਬਲਿ **ਜਾਵਾਂ** ਗੁਰ ਅਪਨੇ ਪ੍ਰੀਤਮ ਜਿਨਿ ਹਰਿ ਪ੍ਰਭੁ ਆਣਿ ਮਿਲਾਇਆ।"

- ਮਲਾ **੧,** ੪, ੧*:੨ (1255)

(2) ਜਾਵਾਂ, ਗਮਨ ਕਰਾ,

"ਦੇਖਿ ਅਟਲ ਟਲਿ ਕਤਹਿ ਨ **ਜਾਵਾ**।"

- ਗਉ **ਕਬ**, ਬਾਅ ੧੭:੩ (341)

"ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ **ਜਾਵਾ**।"

- ਵਡ **੧,** ੩, ੧:੯ (558)

"ਸਹਜੇ ਆਵਾ ਸਹਜੇ **ਜਾਵਾ** ਸਹਜੇ ਮਨੁ ਖੇਲਾਇਆ ਥਾ।" (ਭਾਵ ਮਰਨਾ)

- ਮਾਰੂ **੫,** ੧੨, ੪:੧ (1002)

**ਜਵਾਈ** ----- ਧੀ ਦਾ ਪਤੀ, ਦਾਮਾਦ

"ਪੁਤੀ ਭਾਤੀਈ **ਜਾਵਾਈ** ਸਕੀ ਅਗਹੁ ਪਿਛਹੁ ਟੋਲਿ ਡਿਠਾ ਲਾਹਿਓਨੁ ਸਭਨਾ ਕਾ ਅਭਿਮਾਨੁ।"

- ਬਿਲਾ **੪,** ਵਾਰ ੧੦:੨ (853)

**ਜਾਵੀ** ------ ਚਲੀ ਜਾਂਦੀ ਹੈ ਭਾਵ ਮੁਕ ਜਾਂਦੀ ਹੈ

"ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ **ਜਾਵੀ**।"

- ਤਿਲੰ **੪,** ਅਸ ੨, ੧੮:੨ (726)

**ਜਾਵੇ** ------ ਜਾਏ, ਜਾਂਦਾ ਹੈ (ਸਹਾਇਕ ਕਿਰਿਆ)

"ਦਇਆ ਤੁਹਾਰੀ ਕਿਆ ਜੰਤ ਵਿਚਾਰੀ ਨਾਨਕ ਬਲਿ ਬਲਿ **ਜਾਵੇ**।"

- ਆਸਾ **੫,** ੧੪੭, ੩:੧ (407)

**ਜਾਵੈ** ------ (1) ਜਾਏ, ਗਮਨ ਕਰੇ

"ਪਤਿ ਸੇਤੀ **ਜਾਵੈ** ਸਹਜਿ ਸਮਾਵੈ ਸਗਲੇ ਦੂਖ ਮਿਟਾਵੈ

- ਸਿਰੀ **੪,** ਪਹ ੨, ੫:੫ (76)

"ਦੁਬਿਧਾ ਬਾਧਾ ਆਵੈ **ਜਾਵੈ**।" (ਭਾਵ ਮਰਦਾ)

- ਮਾਝ **੧,** ਅਸ ੧, ੫:੨ (109)

(2) ਜਾਏ, ਜਾਵੇ (ਸਹਾਇਕ ਕਿਰਿਆ)

"ਦੁਖੁ ਤਦੇ ਜਾ ਵਿਸਰਿ **ਜਾਵੈ**।"

- ਮਾਝ **੫,** ੧੫, ੧:੧ (98)

"ਸਾਧ ਕੈ ਸੰਗਿ ਨ ਬਿਰਥਾ **ਜਾਵੈ**।" (ਜਾਂਦਾ)

- ਗਉ **੫,** ਸੁਖ ੭, ੬:੮ (272)

(3) ਮਿਟੇ, ਖਤਮ ਹੋਏ, ਮੁਕ ਜਾਵੇ

"ਤਉ ਭੀ ਹਉਮੈ ਮੈਲੁ ਨ **ਜਾਵੈ**।"

- ਗਉ **੫,** ਸੁਖ ੩, ੨:੮ (265)

"ਜਿਨ ਸਾਲਾਹਨਿ ਸੇ ਮਰਹਿ ਖਪਿ **ਜਾਵੈ** ਸਭੁ ਅਪਵਾਦੁ।"

- ਗਉ **੪,** ਵਾਰ ੨ਸ, **੪,** ੧:੩ (301)

"ਰਾਜੁ ਤੇਰਾ ਕਬਹੁ ਨ **ਜਾਵੈ**।" (ਮੁੱਕੇ, ਖਤਮ ਹੋਵੇ)

- ਵਡ **੧,** ਛੰਤ ੨, ੪:੨ (567)

**ਜਿ** ------- (1) ਜਿਹੜਾ, ਜੋ, ਜੋ ਕੋਈ

"ਤੇਹਾ ਕੋਇ ਨ ਸੁਝਈ **ਜਿ** ਤਿਸੁ ਗੁਣੁ ਕੋਇ ਕਰੇ।" (ਜਿਹੜਾ)

- ਜਪੁ **੧,** ੭:੭ (2)

"ਭਲੀ ਸਰੀ **ਜਿ** ਉਬਰੀ ਹਉਮੈ ਮੁਈ ਘਰਾਹੁ।" (ਜੋ)

- ਸਿਰੀ **੧,** ੧੧, ੧:੧ (18)

"ਪਾਰਬ੍ਰਹਮੁ **ਜਿ** ਚੀਨ੍ਹਸੀ ਆਸਾ ਤੇ ਨ ਭਾਵਸੀ।" (ਜੋ ਕੋਈ)

- ਆਸਾ **ਨਾਮ,** ੫, ੧:੧ (486)

(2) ਜੇਕਰ

"ਵੇਲ ਨ ਪਾਈਆ ਪੰਡਤੀ **ਜਿ** ਹੋਵੈ ਲੇਖੁ ਪੁਰਾਣੁ।"

- ਜਪੁ **੧,** ੨੧:੧੧ (4)

"ਓਇ **ਜਿ** ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ।"

- ਆਸਾ **੧,** ਵਾਰ ੧੪ਸ, **੧,** ੧:੨ (470)

(3) ਜਿਸ ਤੋਂ

"ਤਿਨਿ ਮਾਰਿਆ **ਜਿ** ਰਖੈ ਨ ਕੋਇ।" (ਜਿਸ ਤੋਂ)

- ਗਉ **੫,** ੧੬੭, ੩:੧ (199)

"**ਜਿ** ਹੋਂਦੈ ਗੁਰੂ ਬਹਿ ਟਿਕਿਆ ਤਿਸੁ ਜਨ ਕੀ ਵਡਿਆਈ ਵਡੀ ਹੋਈ।" (ਜਿਸ ਨੂੰ)

- ਗਉ **੪,** ਵਾਰ ੧੫ਸ, **੪,** ੩:੧ (309)

"ਨੀਹਿ **ਜਿ** ਵਿਧਾ ਮੰਨੁ ਪਛਾਣੂ ਵਿਰਲੋ ਥਿਓ।" (ਜਿਸ ਦਾ)

- ਗਉ **੫,** ਵਾਰ ੧੪ਸ, **੫,** ੨:੧ (321)

"ਫਰੀਦਾ **ਜਿ** ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ।" (ਜਿਸ)
- ਸਲੋ **ਫਰ,** ੭੬:੧ (1381)

(4) ਕਿ
"ਸੋ ਗੁਰੁ ਕਰਹੁ **ਜਿ** ਬਹੁਰਿ ਨ ਕਰਨਾ।
ਸੋ ਪਦੁ ਰਵਹੁ **ਜਿ** ਬਹੁਰਿ ਨ ਰਵਨਾ।"
- ਗਉ **ਕਬ,** ੧੮, ੨:੧;੨ (327)

"ਰਤਨ ਉਪਾਇ ਧਰੇ ਖੀਰੁ ਮਥਿਆ ਹੋਰਿ ਭਖਲਾਏ **ਜਿ** ਅਸੀ ਕੀਆ।" (ਕਿ)
- ਆਸਾ **੧,** ੭, ੪:੧ (351)

(5) ਜੋ, ਜੋ ਕੁਝ
"**ਜਿ** ਕਰਾਵੈ ਸੋ ਕਰਣਾ।"
- ਸੋਰ **੫,** ੭੧, ੨:੩ (627)

"ਸਤਿਗੁਰੁ ਪੁਰਖੁ **ਜਿ** ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ।"
- ਰਾਮ ਸੁੰਦ, ਸਦ ੬:੧ (923)

(6) ਕਿਉਂ ਜੋ, ਕਿਉਂਕਿ
"ਗੁਣ ਅਵਗੁਣ ਸਮਾਨਿ ਹਹਿ **ਜਿ** ਆਪਿ ਕੀਤੇ ਕਰਤਾਰਿ।"
- ਮਾਰੂ **੩,** ਵਾਰ ੧੮ਸ, **੩,** ੨:੧ (1092)

**ਜਿਉ** ------ (1) ਜਿਸ ਤਰਾਂ, ਜਿਵੇਂ
"ਕਰਿ ਕਰਿ ਦੇਖੈ ਕੀਤਾ ਆਪਣਾ **ਜਿਉ** ਤਿਸ ਦੀ ਵਡਿਆਈ।"
- ਆਸਾ **੧,** ਸੋਦ ੧, ੧:੨੦ (9)

"ਕਲਰ ਕੇਰੀ ਕੰਧ **ਜਿਉ** ਅਹਿਨਿਸਿ ਕਿਰਿ ਢਹਿ ਪਾਇ।" (ਜਿਵੇਂ, ਜੈਸੇ)
- ਸਿਰੀ **੧,** ੧੩, ੧:੨ (18)

"ਪਬਣਿ ਕੇਰੇ ਪਤ **ਜਿਉ** ਢਲਿ ਢੁਲਿ ਜੁੰਮਣਹਾਰ।" (ਜਿਵੇਂ, ਵਾਂਗ)
- ਸਿਰੀ **੧,** ੨੪, ੧:੨ (23)

"ਦਿਨਸੁ ਰੈਣਿ **ਜਿਉ** ਤੁਧੁ ਧਿਆਈ ਏਹੁ ਦਾਨੁ ਮੋਹਿ ਕਰਨਾ ਜੀਉ।" (ਜਿਵੇਂ ਹੋ ਸਕੇ)
- ਮਾਝ **੫,** ੧੯, ੧:੩ (110)

"ਕਰਿ ਕਿਰਪਾ ਅਪੁਨੇ ਕਰਿ ਰਾਖੇ ਮਾਤ ਪਿਤਾ **ਜਿਉ** ਪਾਲਾ।" (ਵਾਂਗ)
- ਸੋਰ **੫,** ੫੮, ੧*:੨ (623)

**ਹੋਰ ਰੂਪ:**

**ਜਿਉਂ –**
"**ਜਿਉਂ** ਜਲ ਤੰਤੁ ਪਸਾਰਿਓ ਬਧਕਿ ਗ੍ਰਸਿ ਮੀਨਾ ਵਸਗਤਿ ਖਰਿਆ।"
- ਕਾਨ **੪,** ੧, ੨:੨ (1294)

(2) ਜਿਤਨਾ –
"**ਜਿਉਂ** ਅਧਿਕਉਂ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ।"
- ਸਿਰੀ **੧,** ਅਸ ੧੧, ੨:੨ (60)

(3) ਜੀਓ, ਜੀਅ
"ਦੇਹੁ ਸਜਣ ਅਸੀਸੜੀਆ **ਜਿਉ** ਹੋਵੈ ਸਾਹਿਬ ਸਿਉ ਮੇਲੁ।" (ਮਹਾਨਕੋਸ਼)
- ਗਉ **੧,** ਸੋਹ ੧, ੩:੨ (12)

(4) ਜਿਧਰ, ਜਿਸ ਪਾਸੇ
"ਗਲਿ ਜੇਵੜੀ ਆਪੇ ਪਾਇਦਾ ਪਿਆਰੇ **ਜਿਉ** ਪ੍ਰਭੁ ਖਿੰਚੈ ਤਿਉ ਜਾਹਾ।"

– ਸੋਰ **੪,** ੬, ੪:੨ (607)

(5) ਜੇਹੇ, ਵਾਂਗਰ

"ਨਾਨਕ ਸੰਤ ਸਵਾਰੇ ਪਾਰਬ੍ਰਹਮਿ ਸਚੇ **ਜਿਉ** ਬਣਿਆ।"

– ਬਿਲਾ **੪,** ਵਾਰ ੧੨:੫ (854)

(6) ਮਨ (ਕੇਵਲ ਮਹਾਨਕੋਸ਼)

"**ਜਿਉ** ਮੋਹਿਓ ਉਨਿ ਮੋਹਨੀ ਬਾਲਾ ਉਸ ਤੇ ਘਟੈ ਨਾਹੀ ਰੁਚ ਚਸੂਆ।"

– ਗਉ **੫,** ੧੨੭*, ੩:੨ (206)

**ਜਿਸ** ------ ਜੋ, ਜਿਹੜਾ, ਜਿਸ

"**ਜਿਸ** ਨੋ ਬਖਸੇ ਸਿਫਤਿ ਸਾਲਾਹ।"

– ਜਪੁ **੧,** ੨੫:੧੬ (5)

**ਜਿਸਹਿ** ----- ਜਿਸ ਨੂੰ, ਜਿਹੜੇ ਨੂੰ

"**ਜਿਸਹਿ** ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ।"

– ਗਉ **੫,** ਸੋਹ ੫, ੨:੨ (13)

**ਜਿਸਨੋ** ----- ਜਿਸ ਉਪਰ, ਜਿਸ ਨੂੰ

"**ਜਿਸਨੋ** ਨਦਰਿ ਕਰੇ ਸਾ ਸੋਹਾਗਣਿ ਹੋਇ।"

– ਆਸਾ **੧,** ੧੦, ੪:੨ (351)

"**ਜਿਸਨੋ** ਬਖਸੇ ਸਾਚਾ ਸੋਇ।" (ਜਿਸ ਨੂੰ)

– ਆਸਾ **੩,** ੫੦, ੫:੨ (364)

**ਜਿਸੁ** ------ ਜਿਸ ਨੂੰ/ਜਿਸ ਦੇ/ਜਿਸ ਵਿਚ

"**ਜਿਸੁ** ਤੂ ਦੇਹਿ ਤਿਸੈ ਕਿਆ ਚਾਰਾ।" (ਜਿਸ ਨੂੰ)

– ਆਸਾ **੧,** ਸੋਦ ੨, ੪:੩ (9)

"ਨਾਨਕ ਵਸਤੁ ਪਛਾਣਸੀ ਸਚੁ ਸਉਦਾ **ਜਿਸੁ** ਪਾਸਿ।" (ਜਿਸ ਦੇ)

– ਸਿਰੀ **੧,** ੧੧, ੪:੩ (18)

"ਤਨੁ ਸੂਚਾ ਸੋ ਆਖੀਐ **ਜਿਸੁ** ਮਹਿ ਸਾਚਾ ਨਾਉ।" (ਜਿਸ ਵਿਚ)

– ਸਿਰੀ **੧,** ੧੫, ੨:੧ (19)

**ਹੋਰ ਰੂਪ:**

**ਜਿਸੈ –**

"ਦੁਖਿ ਤਿਸੈ ਪਹਿ ਆਖੀਅਹਿ ਸੂਖ **ਜਿਸੈ** ਹੀ ਪਾਸਿ।" (ਜਿਸ ਦੇ ਕੋਲ)

– ਸਿਰੀ **੧,** ੫, ੩:੩ (16)

"ਸਾਧਿਕ ਸਿਧ **ਜਿਸੈ** ਕਉ ਫਿਰਦੇ।" (ਜਿਸ)

– ਮਾਝ **੫,** ਅਸ ੩੫, ੨:੧ (130)

**ਜਿਸੋ –**

"ਕੀਤਾ **ਜਿਸੋ** ਹੋਵੈ ਪਾਪਾਂ ਮਲੋ ਧੋਵੈ ਸੋ ਸਿਮਰਹੁ ਪਰਧਾਨੁ ਹੇ।"

– ਮਾਰੂ **੫,** ੩੨, ੨:੧ (1008)

**ਜਿਹ** ------ (1) ਜਿਸ

"**ਜਿਹ** ਕਾਲ ਕੈ ਮੁਖਿ ਜਗਤੁ ਸਭੁ ਗ੍ਰਸਿਆ ਗੁਰ ਸਤਿਗੁਰ ਕੇ ਬਚਨਿ ਹਰਿ ਹਮ ਬਾਚੇ।"

– ਗਉ **੪,** ੫੫, ੧*:੨ (169)

(2) ਜਿਨ੍ਹਾਂ
"**ਜਿਹ** ਧੰਧੇ ਮਹਿ ਓਇ ਲਪਟਾਏ।"

- ਗਉ **੫,** ੭੮, ੧:੩ (178)

"ਧਨਿ ਤੇਊ **ਜਿਹ** ਰੁਚ ਇਆ ਮਨੂਆ।" (ਜਿੰਨ੍ਹਾਂ ਦਾ)

- ਗਉ **੫,** ਬਾਅ ੪:੨ (251)

"ਠਾਕ ਨ ਹੋਤੀ ਤਿਨਹੁ ਦਰਿ **ਜਿਹ** ਹੋਵਹੁ ਸੁਪ੍ਰਸੰਨ।" (ਜਿੰਨਾਂ ਉਪਰ)

- ਗਉ **੫,** ਬਾਅ ੨੮ਸ:੧ (256)

(3) ਜਿਸ ਨੇ
"ਕਠਨ ਕਰੋਧ ਘਟ ਹੀ ਕੇ ਭੀਤਰਿ **ਜਿਹ** ਸੁਧਿ ਸਭ ਬਿਸਰਾਈ।"

- ਗਉ **੯,** ੪, ੧:੧ (219)

(4) ਜਿਸ ਦੇ/ਨੂੰ
"ਗਜ ਕੋ ਤ੍ਰਾਸੁ ਮਿਟਿਓ **ਜਿਹ** ਸਿਮਰਤ ਤੁਮ ਕਾਹੇ ਬਿਸਰਾਵਉ।"

- ਗਉ **੯,** ੫, ੧:੨ (219)

"ਦੁਖੁ ਸੁਖੁ ਏ ਬਾਧੇ **ਜਿਹ** ਨਾਹਨਿ ਤਿਹ ਤੁਮ ਜਾਨਉ ਗਿਆਨੀ।" (ਜਿਸ ਨੂੰ)

- ਗਉ **੯,** ੭, ੩:੧ (220)

"**ਜਿਹ** ਪ੍ਰਸਾਦਿ ਧਰ ਊਪਰਿ ਸੁਖਿ ਬਸਹਿ।" (ਜਿਸ ਦੇ)

- ਗਉ **੫,** ਸੁਖ ੪, ੨:੧ (267)

(5) ਜਿਸ ਨਾਲ
"ਆਰ ਨਹੀ **ਜਿਹ** ਤੋਪਉ।"

- ਸੋਰ **ਰਵਿ,** ੭, ੧:੧ (659)

(6) ਜਿਥੇ
"**ਜਿਹ** ਪਉੜੇ ਪ੍ਰਭ ਸ੍ਰੀ ਗੋਪਾਲ।"

- ਭੈਰ **ਕਬ,** ੧, ੨:੪ (1162)

"ਆਗਿ ਲਗਉ ਤਿਹ ਧਉਲਹਰ **ਜਿਹ** ਨਾਹੀ ਹਰਿ ਕੋ ਨਾਉ।"

- ਸਲੋ **ਕਬ,** ੧੫:੨ (1365)

**ਜਿਹਬਾ** ----- (ਸੰ. *ਜਿਹ੍ਵਾ*) ਜੀਭ, ਜ਼ੁਬਾਨ
"ਬੋਲਹੁ ਜਸੁ **ਜਿਹਬਾ** ਦਿਨੁ ਰਾਤਿ।"

- ਗਉ **੫,** ਸੁਖ ੧੭, ੭:੧ (286)

**ਹੋਰ ਰੂਪ:**

**ਜਿਹਬੇ -**
"ਹੇ **ਜਿਹਬੇ** ਹੇ ਰਸਗੇ ਮਧੁਰ ਪ੍ਰਿਅ ਤੁਯੰ।"

- ਸਸ **੫,** ੬੨:੧ (1359)

**ਜਿਹਵ** ----- ਜੀਭ, ਵੇਖੋ ਜਿਹਬਾ
"ਚਾਰਿ ਬੇਦ **ਜਿਹਵ** ਭਨੇ।" (ਜੀਭ ਨਾਲ ਉਚਾਰੇ)

- ਸਾਰ **੫,** ੧੩੧, ੧:੧ (1229)

**ਹੋਰ ਰੂਪ:**

**ਜਿਹਵਾ -**
"ਭੈ ਸਚਿ ਰਾਤੀ ਦੇਹੁਰੀ **ਜਿਹਵਾ** ਸਚੁ ਸੁਆਉ।"

- ਸਿਰੀ **੧,** ੧੫, ੨:੨ (19)

**ਜਿਹਵੇ –**

"ਹੇ **ਜਿਹਵੇ** ਤੂੰ ਰਾਮ ਗੁਣ ਗਾਉ।"

- ਗਉ **੫,** ੮੪, ੨:੧ (180)

**ਜਿਹਿ** ------ (1) ਜਿਧਰ, ਜਿਸ ਪਾਸੇ

"**ਜਿਹਿ** ਘਿਰਿ ਦੇਖਾ ਤਿਹ ਘਿਰਿ ਮਉਜੂਦੁ।"

- ਸਿਰੀ **੪,** ਵਾਰ ੪ਸ, **੧,** ੧:੮ (84)

('ਸ਼ਬਦਾਰਥ' ਦੀ 1993 ਦੀ ਛਾਪ ਵਿਚ 'ਹ' ਮੁਕਤਾ ਹੈ)

(2) ਜਿਸ (ਕੰਮ ਕਰਨ) ਨਾਲ

"**ਜਿਹਿ** ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ।"

- ਅਸ **ਪਹ,** ੧, ੨:੨ (1253)

(3) ਜਿਸ ਨੇ

"**ਜਿਹਿ** ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ।"

- ਸਲੋ **੯,** ੧੭:੧ (1427)

**ਜਿਕਿਓਨੁ** --- ਜੋ ਕੀਤਾ ਨੇ, ਜਿਹਾ ਕੀਤਾ ਨੇ

"ਸਿਖਾਂ ਪੁਤ੍ਰਾ ਘੋਖਿ ਕੈ ਸਭ ਉਮਤਿ ਵੇਖਹੁ **ਜਿਕਿਓਨੁ।**"

- ਰਾਮ **ਬਸ,** ੪:੮ (967)

**ਜਿਚਰੁ** ----- ਜਦ ਤੱਕ, ਜਿਨਾ ਚਿਰ ਤੱਕ

"ਮਨਮੁਖ ਮੈਲੁ ਨ ਉਤਰੈ **ਜਿਚਰੁ** ਗੁਰ ਸਬਦਿ ਨ ਕਰੇ ਪਿਆਰੁ।"

- ਸਿਰੀ **੩,** ੫੯, ੧:੪ (37)

**ਜਿਠਾਣੀ** ---- ਪਤੀ ਦੇ ਵਡੇ ਭਰਾ (ਜੇਠ) ਦੀ ਪਤਨੀ

"ਦੇਰ **ਜਿਠਾਣੀ** ਮੁਈ ਦੂਖਿ ਸੰਤਾਪਿ।"

- ਆਸਾ **੫,** ੨, ੧:੨ (370)

**ਹੋਰ ਰੂਪ:**

**ਜਿਠਾਨੀ –**

"ਸੁਨਹੁ **ਜਿਠਾਨੀ** ਸੁਨਹੁ ਦਿਰਾਨੀ ਅਚਰਜੁ ਏਕੁ ਭਇਓ।"

- ਬਿਲਾ **ਕਬ,** ੪, ੨:੧ (856)

**ਜਿਠੇਰੇ** ----- ਜੇਠਾ ਵਡਾ ਭਾਵ ਧਰਮਰਾਜ

"ਘਰ ਕੇ **ਜਿਠੇਰੇ** ਕੀ ਚੂਕੀ ਕਾਣਿ।"

- ਆਸਾ **੫,** ੨, ੧:੩ (370)

**ਜਿਣਹਿ** ----- ਜਿਤਨ

"ਸੇਇ ਮੁਕਤ ਜਿ ਮਨੁ **ਜਿਣਹਿ** ਫਿਰਿ ਧਾਤੁ ਨ ਲਾਗੈ ਆਇ।"

- ਗੂਜ **੩,** ੫, ੩:੧ (490)

**ਜਿਣਕਾ** ----- ਜਿਤ ਜਾਂਦਾ ਹੈ

"ਹਰਿ ਹਰਿ ਦਇਆਲੁ ਹੋਵੈ ਜਿਸੁ ਉਪਰਿ ਸੋ ਗੁਰਮੁਖਿ ਹਰਿ ਜਪਿ **ਜਿਣਕਾ।**"

- ਸੋਰ **੪,** ਵਾਰ ੨੧:੫ (651)

**ਜਿਣਤਿਆ** --- ਜਿਤ ਲਿਆ

"ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ **ਜਿਣਤਿਆ**।"

- ਸੋਰ **੪,** ਵਾਰ ੧੮:੪ (649)

**ਜਿਣਿ** ------ (1) ਜਿੱਤ, ਜਿਤ ਕੇ

"ਸਚਿ ਰਤੇ ਸੇ **ਜਿਣਿ** ਗਏ ਹਉ ਸਦ ਬਲਿਹਾਰੈ ਜਾਸੁ।" (ਜਿਤ)

- ਸਿਰੀ **੧,** ਅਸ ੭, ੬:੩ (57)

"ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ ਜਿਨਾ ਮਨੁ **ਜਿਣਿ** ਪਾਸਾ ਢਾਲਿਆ।" (ਜਿਤ ਕੇ)

- ਸਿਰੀ **੪,** ਛੰਤ ੧, ੩:੪ (78)

**ਹੋਰ ਰੂਪ:**

**ਜਿਣੈ** –

"ਜੋਬਨੁ ਘਟੈ ਜਰੂਆ **ਜਿਣੈ** ਵਣਜਾਰਿਆ ਮਿਤ੍ਰਾ ਆਵ ਘਟੈ ਦਿਨੁ ਜਾਇ।" (ਜਿਤੇ)

- ਸਿਰੀ **੧,** ਪਹ ੨, ੩:੨ (75)

(2) ਜਿਸ ਨੇ

"ਕੁਦਰਤਿ ਅਹਿ ਵੇਖਾਲੀਅਨੁ **ਜਿਣਿ** ਐਵਡ ਪਿਡ ਠਿਣਕਿਓਨੁ।"

- ਰਾਮ **ਬਸ,** ਵਾਰ ੪:੫ (967)

**ਜਿਤਉ** ----- ਜਿਤਿਆ ਹੈ

"ਗੁਰ ਅਮਰਦਾਸ ਸਚੁ ਸਲ੍ਯ ਭਣਿ ਤੈ ਦਲੁ **ਜਿਤਉ** ਇਵ ਜੁਧੁ ਕਰਿ।"

- ਸਵ **੩,** ੨੧:੬ (1396)

**ਜਿਤਤੇ** ----- (1) ਜਿਤਦੇ ਹਨ

"ਬਸੰਤਿ ਸ੍ਵਰਗ ਲੋ ਕਹ **ਜਿਤਤੇ** ਪ੍ਰਿਥਵੀ ਨਵ ਖੰਡਣਹ।" (ਜਿਤ ਲੈਂਦੇ ਹਨ)

- ਜੈਤ **੫,** ਵਾਰ ੯ਸ, **੫,** ੧:੧ (707)

"**ਜਿਤਤੇ** ਬਿਸ੍ਵ ਸੰਸਾਰਹ ਨਾਨਕ ਵਸ੍ਯੰ ਕਰੋਤਿ ਪੰਚ ਤਸਕਰਹ।"

- ਸਸ **੫,** ੨੯:੫ (1396)

**ਜਿਤਨੀ** ----- ਜਿਨੀ, ਜਿਸ ਕਦਰ

"**ਜਿਤਨੀ** ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ।"

- ਮਲਾ **੪,** ੨, ੪:੧ (1263)

**ਹੋਰ ਰੂਪ:**

**ਜਿਤਨੇ** –

"**ਜਿਤਨੇ** ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ।" (ਜਿਨੇ ਵੀ ਸਨ, ਜਿਸ ਕਦਰ)

- ਸੂਹੀ **੪,** ੮, ੪:੧ (733)

"**ਜਿਤਨੇ** ਕਰਜ ਕਰਜ ਕੇ ਮੰਗੀਏ ਕਰਿ ਸੇਵਕ ਪਗਿ ਲਗਿ ਵਾਰੇ।"

- ਨਟ **੪,** ਅਸ ੨, ੭:੨ (981)

**ਜਿਤਨੋ** ----- ਜਿਤ ਰਹੇ ਹਨ

"ਹਾਰ ਜੁਆਰ ਜੂਆ ਬਿਧੇ ਇੰਦ੍ਰੀ ਵਸਿ ਲੈ **ਜਿਤਨੋ**।"

- ਗਉ **੫,** ੧੪੮*, ੧:੩ (212)

**ਜਿਤੜੇ** ------ ਜਿਨੇ, ਜਿਤਨੇ

"**ਜਿਤੜੇ** ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ।"

- ਸਿਰੀ **੫,** ੯੯, ੪:੧ (52)

**ਜਿਤਾ** ------ ਜਿਤ ਲਿਆ

"ਗੁਰਿ ਪੂਰੈ ਵਜੀ ਵਾਧਾਈ ਨਾਨਕ **ਜਿਤਾ** ਬਿਖਾੜਾ ਜੀਉ।"

- ਮਾਝ **੫,** ੩੧, ੪:੩ (103)

"ਗੁਰਮੁਖਿ **ਜਿਤਾ** ਮਨਮੁਖਿ ਹਾਰਿਆ।"

- ਗਉ **੪,** ਵਾਰ ੧੭:੫ (310)

**ਜਿਤਾਨਾ** ---- ਜਿਤਿਆ ਹੈ

"ਜਿਨ ਗੁਰ ਪਰਸਾਦੀ ਮਨੁ ਜੀਤਿਆ ਜਗੁ ਤਿਨਹਿ **ਜਿਤਾਨਾ**।"

- ਮਾਰੂ **੩,** ਵਾਰ ੮:੫ (1089)

**ਜਿਤਿਆ** ---- ਜਿਤ ਲਿਆ

"ਤਨੁ ਭਸਮ ਢੇਰੀ ਜਮਹਿ ਹੇਰੀ ਕਾਲਿ ਬਪੁੜੈ **ਜਿਤਿਆ**।"

- ਆਸਾ **੫,** ਛੰਤ ੧੧, ੧:੪ (460)

**ਜਿਤੀ** ------ (1) ਜਿਤਨੀਆ

"ਇਕੋ ਕੰਤੁ ਸਬਾਈਆ **ਜਿਤੀ** ਦਰਿ ਖੜੀਆਹ।"

- ਸੂਹੀ **੩,** ਵਾਰ ੧੫ਸ, **੧,** ੨:੧ (790)

"ਜਾਂ ਮੂੰ ਇਕੁ ਤ ਲਖ ਤਉ **ਜਿਤੀ** ਪਿਨਣੇ ਦਰਿ ਕਿਤੜੇ।" (ਜਿਤਨੀ ਵੀ)

- ਸਲੋ **੫,** ੪:੧ (1425)

('ਮਹਾਨਕੋਸ਼' ਇਥੇ 'ਜਿਤੀ' ਦੇ ਅਰਥ 'ਲਾਭ' ਕਰਦੇ ਹਨ ਤੈਨੂੰ ਲਾਭ ਹੈ ਕਈ ਦਰ ਮੰਗ ਕੇ)

**ਜਿਤੀਆ** ---- ਜਿਤ ਲਿਆ

"ਜਬ ਆਣੈ ਵਲਵੰਚ ਕਰਿ ਝੂਠੁ ਤਬ ਜਾਣੈ ਜਗੁ **ਜਿਤੀਆ**।"

- ਤਿਲੰ **੪,** ੨, ੧:੨ (723)

**ਜਿਤੁ** ------ (1) ਜਿਸ ਨਾਲ, ਜਿਸ ਸਦਕਾ, ਜਿਸ ਕਰਕੇ

"ਫੇਰਿ ਕਿ ਅਗੈ ਰਖੀਐ **ਜਿਤੁ** ਦਿਸੈ ਦਰਬਾਰੁ।"

- ਜਪੁ **੧,** ੪:੩ (2)

"ਨਾਨਕ ਸੋ ਨਾਉ ਮਨਹੁ ਨ ਵਿਸਾਰੀਐ **ਜਿਤੁ** ਦਰਿ ਸਚੈ ਸੋਭਾ ਪਾਇ।"

- ਸਿਰੀ **੪,** ਵਾਰ ੯ਸ, **੩,** ੧:੮ (85)

"ਏਕੁ ਸਬਦੁ **ਜਿਤੁ** ਕਥਾ ਵੀਚਾਰੀ।" (ਜਿਸ ਰਾਹੀ)

- ਰਾਮ **੧,** ਸਿਗੋ ੪੪:੫ (943)

(2) ਜਿਸ ਨੂੰ/ਜਿਸ ਦੇ

"ਮੁਹੌ ਕਿ ਬੋਲਣੁ ਬੋਲੀਐ **ਜਿਤੁ** ਸੁਣਿ ਧਰੇ ਪਿਆਰੁ।"

- ਜਪੁ **੧,** ੪:੪ (3)

"ਗੁਰ ਕਾ ਸਬਦੁ ਅੰਮ੍ਰਿਤੁ ਹੈ **ਜਿਤੁ** ਪੀਤੈ ਤਿਖ ਜਾਇ।"

- ਸਿਰੀ **੩,** ੫੫, ੨:੩ (35)

(3) ਜਦੋਂ, ਜਿਸ ਸਮੇਂ
"ਕਵਣਿ ਸਿ ਰੁਤੀ ਮਾਹੁ ਕਵਣੁ **ਜਿਤੁ** ਹੋਆ ਆਕਾਰੁ।"
- ਜਪੁ **੧,** ੨੧:੧੦ (4)
"ਸਫਲ ਮੂਰਤੁ ਸਫਲਾ ਘੜੀ **ਜਿਤੁ** ਸਚੇ ਨਾਲਿ ਪਿਆਰੁ।"
- ਸਿਰੀ **੫,** ੭੬, ੩:੧ (44)
(4) ਜਿਥੇ
"ਸੋ ਦਰੁ ਕੇਹਾ ਸੋ ਘਰੁ ਕੇਹਾ **ਜਿਤੁ** ਬਹਿ ਸਰਬ ਸਮਾਲੇ।"
- ਜਪੁ **੧,** ੨੭:੧ (6)
"ਸੋ ਸਚੁ ਮੰਦਰੁ **ਜਿਤੁ** ਸਚੁ ਧਿਆਈਐ।"
- ਮਾਝ **੫,** ੪੪, ੧:੧ (107)
"ਗੁਰੁ ਸਮੁੰਦੁ ਨਦੀ ਸਭਿ ਸਿਖੀ ਨਾਤੈ **ਜਿਤੁ** ਵਡਿਆਈ।" (ਜਿਸ ਵਿਚ, ਜਿਥੇ)
- ਮਾਝ **੧,** ਵਾਰ ੨੬ਸ, **੧,** ੧:੨੪ (150)
"ਵਿਸਰਹਿ ਨਾਹੀ **ਜਿਤੁ** ਤੂ ਕਬਹੂ ਸੋ ਥਾਨੁ ਤੇਰਾ ਕੇਹਾ।" (ਜਿਥੇ)
- ਸੂਹੀ **੫,** ੪੯, ੧:੧ (747)
(5) ਜਿਸ
"ਹਉ ਵਾਰੀ **ਜਿਤੁ** ਸੋਹਿਲੈ ਸਦਾ ਸੁਖੁ ਹੋਇ।"
- ਗਉ **੧,** ਸੋਹ ੧, ੧*:੨ (12)
"ਗੁਰੁ ਸਜਣੁ ਮੇਰਾ ਮੇਲਿ ਹਰੇ **ਜਿਤੁ** ਮਿਲਿ ਹਰਿ ਨਾਮੁ ਧਿਆਵਾ।" (ਜਿਸ ਨੂੰ)
- ਵਡ **੪,** ੩, ੫:੧ (562)
(6) ਜਿਧਰ, ਜਿਸ ਪਾਸੇ
"**ਜਿਤੁ ਜਿਤੁ** ਭਾਣਾ ਤਿਤੁ ਤਿਤੁ ਲਾਏ।"
- ਮਾਝ **੫,** ੩੧, ੩:੨ (103)
(7) ਜਿਥੋ
"ਗੁਰਿ ਦਿਖਲਾਈ ਮੋਰੀ **ਜਿਤੁ** ਮਿਰਗ ਪੜਤ ਹੈ ਚੋਰੀ।"
- ਸੋਰ **ਕਬ,** ੧੦, ੧:੨ (656)

**ਜਿਤੇ** ------ ਜਿਤ ਲਏ ਭਾਵ ਮੁਕਾ ਦਿਤੇ
"ਮਹਾ ਬਚਿਤ੍ਰ ਸੁੰਦਰ ਆਖਾੜੇ ਰਣ ਮਹਿ **ਜਿਤੇ** ਪਵਾੜੇ।"
- ਆਸਾ **੫,** ੩੮, ੨:੧ (380)

**ਜਿਤੈ** ------ ਜਿਸ ਨਾਲ
"ਸਚੁ ਗੁਰ ਸਬਦੁ **ਜਿਤੈ** ਲਗਿ ਤਰਣਾ।"
- ਮਾਰੂ **੧,** ਸੋਲਾ ੨੦, ੪:੨ (1040)

**ਜਿਥਹੁ** ----- ਜਿਥੋ, ਜਿਸ ਸਥਾਨ ਤੋਂ
"**ਜਿਥਹੁ** ਵੰਞੈ ਜਾਇ ਤਿਥਾਊ ਮਉਜੂਦੁ ਸੋਇ।"
- ਗਉ **੫,** ਵਾਰ ੧੯ਸ, **੫,** ੧:੨ (322)

**ਜਿਥੈ** ------ (1) ਜਿਸ ਸਥਾਨ ਤੇ
"**ਜਿਥੈ** ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ।"
- ਸਿਰੀ **੧,** ੩, ੨:੨ (15)

"ਗੁਰ ਕਿਰਪਾ ਤੇ ਜਾਣਿਆ **ਜਿਥੈ** ਤੁਧੁ ਆਪੁ ਬੁਝਾਇਆ।" (ਭਾਵ ਜਿਸ ਮਨੁੱਖ ਦੇ ਅੰਦਰ)

- ਆਸਾ **੧,** ਵਾਰ ੧੧:੪ (469)

"ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ **ਜਿਥੈ** ਕਿਥੈ ਮੈਨੋ ਲਏ ਛਡਾਈ।" (ਭਾਵ ਹਰ ਥਾਂ)

- ਵਡ **੪,** ਵਾਰ ੫:੩ (588)

**ਜਿੰਦੁ** ------ (1) (ਫਾ. ਜ਼ਿੰਦ) ਜੀਵਨ, ਜ਼ਿੰਦਗੀ

"ਜੀਅ ਪ੍ਰਾਣ ਤਨੁ ਧਨੁ ਰਖੇ ਕਰਿ ਕਿਰਪਾ ਰਾਖੀ **ਜਿੰਦੁ**।" (ਜਿੰਦੜੀ)

- ਸਿਰੀ **੫,** ੮੨, ੪:੨ (46)

"ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ **ਜਿੰਦੁ**।"

- ਸਿਰੀ **੫,** ੮੩, ੪:੨ (47)

(2) ਅੰਤਹਕਰਣ

"ਜਿਨ ਚਾਖਿਆ ਸੇ ਤ੍ਰਿਪਤਾਸਿਆ ਉਹ ਰਸੁ ਜਾਣੈ **ਜਿੰਦੁ**।"

- ਸਿਰੀ **੫,** ੮੮, ੨:੨ (88)

(3) ਜੀਵਨ ਸਤਾ, ਜਾਨ

"ਜੀਉ ਪਿੰਡੁ ਜਿਨਿ ਸਾਜਿਆ ਕਰਿ ਕਿਰਪਾ ਦਿਤੀਨੁ **ਜਿੰਦੁ**।"

- ਮਾਝ **੫,** ੩:੨ (137)

"ਤੂੰ ਜਾਣੋਈ ਸਭਸੈ ਦੇ ਲੈਸਹਿ **ਜਿੰਦੁ** ਕਵਾਉ।" (ਪ੍ਰਾਣ)

- ਆਸਾ **੧,** ਵਾਰ ੧:੪ (463)

**ਜਿੰਦੁੜੀਏ** --- ਹੇ ਅੰਤਹਕਰਣ, ਹੇ ਮਨ, ਹੇ ਜਿੰਦੇ

"ਹਰਿ ਹਰਿ ਨਾਮੁ ਧਿਆਈਐ ਮੇਰੀ **ਜਿੰਦੁੜੀਏ** ਗੁਰਮੁਖਿ ਨਾਮੁ ਅਮੋਲੇ ਰਾਮ।"

- ਬਿਹਾ **੪,** ਛੰਤ ੧, ੧:੧ (537)

**ਜਿਦੂ** ------ ਜਿਸ ਤੋਂ, ਜਿਸ ਕੋਲੋਂ

"ਐਸਾ ਸਤਗੁਰੁ ਲੋੜਿ ਲਹੁ **ਜਿਦੂ** ਪਾਈਐ ਸਚੁ ਸੋਇ।"

- ਸਿਰੀ **੩,** ੪੪, ੩:੨ (30)

**ਜਿੰਦੂ** ------ (1) ਹੇ ਜਿੰਦੇ; ਹੇ ਮਨ

"ਹਰਿ ਗੁਰ ਸਰਣਾਈ ਭਜਿ ਪਉ **ਜਿੰਦੂ** ਸਭ ਕਿਲਵਿਖ ਦੁਖ ਪਰਹਰੇ।"

- ਸਿਰੀ **੪,** ਵਣ ੧, ੪*:੨ (82)

"ਸਾਹੇ ਲਿਖੇ ਨ ਚਲਨੀ **ਜਿੰਦੂ** ਕੂੰ ਸਮਝਾਇ।" (ਜਿੰਦ ਨੂੰ)

- ਸਲੋ **ਫਰ,** ੧:੪ (1377)

(2) ਜੀਵ, ਜਾਨ ਵਾਲੇ

"ਪਸੁ ਪੰਖੀ ਅਨਿਕ ਜੋਨਿ **ਜਿੰਦੂ**।"

- ਗਉ **੫,** ਅਸ ੪, ੫:੨ (237)

**ਜਿੰਦੋ** ------ ਜਿੰਦ, ਜਾਨ

"ਨਿੰਦੁ ਬਿੰਦੁ ਨਹੀ ਜੀਉ ਨ **ਜਿੰਦੋ**।"

- ਮਾਰੂ **੧,** ਸੋਲਾ ੧੫, ੯:੧ (1035)

**ਜਿਧਰਿ** ----- ਜਿਸ ਪਾਸੇ ਵੱਲ

"**ਜਿਧਰਿ** ਰਬ ਰਜਾਇ ਵਹਣੁ ਤਿਦਾਊ ਗੰਉ ਕਰੇ।"

- ਸਲੋ **ਫਰ,** ੮੪:੨ (1382)

**ਜਿਨ** ------ (1) ਜਿਸ ਦਾ ਬਹੁ ਵਚਨ, ਜਿੰਨ੍ਹਾਂ
"**ਜਿਨ** ਕੈ ਰਾਮੁ ਵਸੈ ਮਨ ਮਾਹਿ।"
- ਜਪੁ **੧,** ੩੭:੮ (8)

**ਹੋਰ ਰੂਪ:**

**ਜਿੰਨ੍ –**
"ਦਿਲਹੁ ਮੁਹਬਤਿ **ਜਿੰਨ੍** ਸੇਈ ਸਚਿਆ।"
- ਆਸਾ **ਫਰ,** ੧, ੧:੧ (488)

(2) ਜਿਧਰ, ਜਿਸ ਪਾਸੇ ਵੱਲ
"ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ **ਜਿਨ** ਖਿੰਚੈ ਤਿਨ ਜਾਈਐ।"
- ਰਾਮ **੧,** ਓਅੰ ੪੧:੫ (935)

**ਜਿਨਸਿ** ----- ਅਨਾਜ, ਰਸਦ (ਮਹਾਨਕੋਸ਼); ਭਾਂਤ ਭਾਂਤ ਦੇ (ਸਰੀਰ) (ਸ਼ਬਦਾਰਥ, ਦਰਪਣ)
"ਜਿਨਸਿ ਥਾਪਿ ਜੀਆਂ ਕਉ ਭੇਜੈ **ਜਿਨਸਿ** ਥਾਪਿ ਲੈ ਜਾਵੈ।"
- ਸਾਰ **੪,** ਵਾਰ ੨ਸ, **੧,** ੨:੧ (1238)

**ਜਿਨਸੀ** ----- (ਅ. ਜਿਨਸ) ਜਾਤੀ, ਕਿਸਮ, ਸ਼੍ਰੇਣੀ
"ਰੰਗੀ ਰੰਗੀ ਭਾਤੀ ਕਰਿ ਕਰਿ **ਜਿਨਸੀ** ਮਾਇਆ ਜਿਨਿ ਉਪਾਈ।"
- ਜਪੁ **੧,** ੨੭:੧੯ (6)

"ਹਉ ਵਿਚਿ ਜਾਤੀ **ਜਿਨਸੀ** ਖੋਵੈ।" (ਸ਼੍ਰੇਣੀ)
- ਆਸਾ **੧,** ਵਾਰ ੭ਸ, **੧,** ੧:੧੦ (466)

"ਰੰਗੀ **ਜਿਨਸੀ** ਜੰਤ ਉਪਾਏ ਨਿਤ ਦੇਵੈ ਚੜੈ ਸਵਾਇਆ।" (ਕਿਸਮਾਂ)
- ਤੁਖਾ **੧,** ਛੰਤ ੫, ੨:੪ (1112)

**ਜਿਨਹਿ** ----- ਜਿਸ ਨੇ
"ਪ੍ਰਾਨ ਮਨੁ ਤਨੁ **ਜਿਨਹਿ** ਦੀਆ ਰਿਦੇ ਕਾ ਆਧਾਰੁ।"
- ਸਿਰੀ **੫,** ੯੫, ੧*:੨ (51)

**ਹੋਰ ਰੂਪ:**

**ਜਿਨਹੁ –**
"ਕਬੀਰ **ਜਿਨਹੁ** ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ।" (ਜਿੰਨ੍ਹਾਂ ਨੇ)
- ਸਲੋ **ਕਬ,** ੧੮੧:੧ (1374)

**ਜਿਨਾ** ------ (1) ਜਿਨਾਂ ਦੇ
"ਨਾਵ **ਜਿਨਾ** ਸੁਲਤਾਨ ਖਾਨ ਹੋਦੇ ਡਿਠੇ ਖੇਹ।"
- ਸਿਰੀ **੧,** ੬, ੪:੨ (16)

"**ਜਿਨਾ** ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ।" (ਜਿੰਨ੍ਹਾਂ ਦੀ)
- ਸਿਰੀ **੧,** ੨੩, ੨:੧ (22)

(2) ਜਿੰਨ੍ਹਾਂ ਨੂੰ
"**ਜਿਨਾ** ਹਰਿ ਕਾ ਸਾਦੁ ਆਇਆ ਹਉ ਤਿਨ ਬਲਿਹਾਰੈ ਜਾਸੁ।"
- ਸਿਰੀ **੩,** ੩੪, ੪:੩ (26)

**ਹੋਰ ਰੂਪ:**

**ਜਿੰਨਾ –**

"**ਜਿੰਨਾ** ਸਤਿਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣ।"

– ਸਿਰੀ **੧,** ੨੨, ੪:੧ (22)

(3) ਜਿੰਨ੍ਹਾਂ ਨੇ

"**ਜਿਨਾ** ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ।"

– ਸਿਰੀ **੫,** ੮੦, ੧:੧ (45)

(4) ਜਿੰਨਾਂ

"ਪਰਤਾਪੁ ਲਗਾ ਦੋਹਾਗਣੀ ਭਾਗ **ਜਿਨਾ** ਕੇ ਨਾਹਿ ਜੀਉ।"

– ਸਿਰੀ **੧,** ਅਸ ੨੮, ੬:੩ (72)

"ਹੁਕਮੁ **ਜਿਨਾ** ਨੋ ਮਨੇਇਆ।"

– ਸਿਰੀ **੧,** ਅਸ ੨੮, ੯:੧ (72)

"**ਜਿਨਾ** ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸੁ।"

– ਮਾਰੂ **੫,** ਵਾਰ ੯ਸ, **੫,** ੧:੧ (1097)

**ਹੋਰ ਰੂਪ:**

**ਜਿੰਨਾ –**

"ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ **ਜਿੰਨਾ** ਪਾਸਿ।"

– ਮਾਝ **੫,** ਬਾਰਾ ੫:੧ (134)

(5) ਜਿਨ੍ਹਾ ਉਪਰ

"ਜਨ ਨਾਨਕ ਗੁਰੁ ਤਿਨ ਪਾਇਆ **ਜਿਨਾ** ਆਪਿ ਤੁਠਾ ਗੁਣਤਾਸਿ।"

– ਸਿਰੀ **੪,** ਵਣ ੧, ੬:੫ (82)

"ਅਸੂ ਸੁਖੀ ਵਸੰਦੀਆ **ਜਿਨਾ** ਮਇਆ ਹਰਿ ਰਾਇ।"

– ਮਾਝ **੫,** ਬਾਰਾ ੮:੯ (135)

"ਧਨਾਢਿ ਆਢਿ ਭੰਡਾਰ ਹਰਿ ਨਿਧਿ ਹੋਤ **ਜਿਨਾ** ਨ ਚੀਰ।" (ਜਿੰਨਾਂ ਉਤੇ)

– ਗੂਜ **੫,** ਅਸ ੨, ੬:੧ (508)

(6) ਜਿਤਦਾ ਹੈ

"ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥ ਸੋ **ਜਿਨਾ**।"

– ਮਾਰੂ **੫,** ਸੋਲਾ ੮, ੮:੩ (1079)

**ਜਿੰਨਾ ------** (1) ਜਿੰਨ੍ਹਾਂ ਨੂੰ, ਵੇਖੋ 'ਜਿਨਾ' (1)

(2) ਜਿਨ੍ਹਾਂ, ਵੇਖੋ 'ਜਿੰਨਾਂ (4)

(3) ਭੂਤ, ਪ੍ਰੇਮ

"ਪੁਤੁ ਜਿਨੂਰਾ ਧੀਅ ਜਿਨੂਰੀ ਜੋਰੂ **ਜਿੰਨਾ** ਦਾ ਸਿਕਦਾਰੁ।"

– ਬਿਹਾ **੪,** ਵਾਰ ੨੦ਸ, **੧,** ੧:੨ (556)

**ਹੋਰ ਰੂਪ:**

**ਜਿੰਨਾ –**

"ਕਲੀ ਅੰਦਰਿ ਨਾਨਕਾ **ਜਿੰਨਾ** ਦਾ ਅਉਤਾਰੁ।"

– ਬਿਹਾ **੪,** ਵਾਰ ੨੦ਸ, **੧,** ੧:੧ (556)

(4) ਜਿਸ ਕਦਰ

"ਗੁਰਮੁਖਿ ਹਰਿ ਸਾਲਾਹਿਆ **ਜਿੰਨਾ** ਤਿਨ ਸਲਾਹਿ ਹਰਿ ਜਾਤਾ।"

- ਪ੍ਰਭਾ **੩,** ੧:੧ (1333)

**ਜਿਨਾਵਹੁ** ---- ਦਸੋ, ਸਮਝਾਵੋ, ਪ੍ਰਗਟ ਕਰੋ

"ਜਿਸਹਿ **ਜਨਾਵਹੁ** ਤਿਨਹਿ ਤੁਮ ਜਾਤੇ।"

- ਵਡ **੫,** ੩, ੨:੨ (563)

**ਜਿਨਿ** ------ (1) ਜਿੰਨ੍ਹਾਂ ਨੇ

"**ਜਿਨਿ** ਸੇਵਿਆ ਤਿਨਿ ਪਾਇਆ ਮਾਨੁ।"

- ਜਪੁ **੧,** ੫:੩ (2)

**ਹੋਰ ਰੂਪ:**

**ਜਿਨੀ –**

"**ਜਿਨੀ** ਨਾਮੁ ਧਿਆਇਆ ਗਏ ਮਸਕਤਿ ਘਾਲਿ।"

- ਜਪੁ **੧,** ੩੮ਸ:੫ (8)

"**ਜਿੰਨੀ** ਸਚੁ ਵਿਸਾਰਿਆ ਸੇ ਦੁਖੀਏ ਚਲੇ ਰੋਇ।"

- ਸਿਰੀ **੩,** ਅਸ ੨੫, ੪:੩ (69)

(2) ਜਿਸ ਨੇ

"ਸੰਤੋਖੁ ਥਾਪਿ ਰਖਿਆ **ਜਿਨਿ** ਸੂਤਿ।"

- ਜਪੁ **੧,** ੧੬:੮ (3)

**ਹੋਰ ਰੂਪ:**

**ਜਿੰਨਿ –**

"ਸਿੰਮ੍ਰਿਤਿ ਸਾਸਤ **ਜਿੰਨਿ** ਉਪਾਇਆ।"

- ਮਾਝ **੩,** ਅਸ ੩੩, ੨:੨ (129)

(3) ਜਿੰਨ੍ਹਾਂ ਦਾ

"ਰੇ ਮਨ ਤੇਰੋ ਕੋਇ ਨਹੀ ਖਿੰਚਿ ਲੇਇ **ਜਿਨਿ** ਭਾਰੁ।" (ਜਿੰਨਾਂ ਦੇ ਭਾਰ ਖਿਚ ਕੇ.....)

- ਗਉ **ਕਬ**, ੬੪, ੧:੧ (327)

(4) ਹਰਗਿਜ਼ ਨਾ, ਮਤ

"ਘਰ ਛੋਡੇ ਬਾਹਰਿ **ਜਿਨਿ** ਜਾਇ।"

- ਗਉ **ਕਬ**, ਵਾ ੩:੩ (344)

"ਰਹੁ ਰਹੁ ਰੀ ਬਹੁਰੀਆ ਘੂੰਘਟੁ **ਜਿਨਿ** ਕਾਢੈ।" (ਨਾ ਕਢੋ)

- ਆਸਾ **ਕਬ,** ੩੪, ੧*:੧ (484)

"ਮੇਰੀ ਪ੍ਰੀਤਿ ਗੋਬਿੰਦ ਸਿਉ **ਜਿਨਿ** ਘਟੈ।" (ਬਿਲਕੁਲ ਨਾ)

- ਧਨਾ **ਰਵਿ,** ੨, ੧*:੧ (694)

**ਜਿਨੂਰਾ** ----- ਜਿੰਨ ਦੀ ਨੁਹਾਰ ਵਾਲਾ, ਸ਼ੈਤਾਨ ਮੂਰਤ, ਛੋਟਾ ਜਿੰਨ, ਭੂਤਨਾ

"ਪੁਤੁ **ਜਿਨੂਰਾ** ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ।"

- ਬਿਹਾ **੪,** ਵਾਰ ੨੦ਸ, **੧,** ੧:੨ (556)

**ਜਿੰਨੂਰੀ** ----- ਭੂਤਨੀ

"ਪੁਤੁ ਜਿਨੂਰਾ ਧੀਅ **ਜਿੰਨੂਰੀ** ਜੋਰੂ ਜਿੰਨਾ ਦਾ ਸਿਕਦਾਰੁ।"

- ਬਿਹਾ **੪,** ਵਾਰ ੨੦ਸ, **੧,** ੧:੨ (556)

**ਜਿਨੇਹਾ** ----- ਜਿਹਾ, ਵਰਗਾ

"ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ **ਜਿਨੇਹਾ**।"

- ਰਾਮ **੫,** ਵਾਰ ੭ਸ, **੫,** ੨:੧ (960)

**ਜਿਨੑ** ------ (1) ਜਿਸ ਨੇ, ਜਿਸ

"ਸੇ ਮੁਕਤੁ ਸੇ ਮੁਕਤੁ ਭਏ **ਜਿਨੑ** ਹਰਿ ਧਿਆਇਆ ਜੀਉ ਤਿਨ ਟੂਟੀ ਜਮ ਕੀ ਫਾਸੀ।"

- ਆਸਾ **੪,** ਸੋਦ ੨ ੩:੨ (348)

"**ਜਿਨੑ** ਕਉ ਆਪਿ ਲਏ ਪ੍ਰਭੁ ਮੇਲਿ।"

- ਆਸਾ **੧,** ੧੫, ੨:੧ (353)

**ਹੋਰ ਰੂਪ:**

**ਜਿਨਿੑ –**

"**ਜਿਨਿੑ** ਕੀਤੇ ਤਿਸੈ ਨ ਜਾਣਨੑੀ ਬਿਨੁ ਨਾਵੈ ਸਭਿ ਚੋਰ।"

- ਆਸਾ **੩,** ਅਸ ੩੧, ੬:੨ (427)

(2) ਜਿਨੑਾਂ (ਨੂੰ, ਨੇ)

"ਪ੍ਰਣਵਤਿ ਨਾਨਕ ਤਿਨੑ ਕੀ ਸਰਣਾ **ਜਿਨੑ** ਤੂੰ ਨਾਹੀ ਵੀਸਰਿਆ।"

- ਆਸਾ **੧,** ੨੯, ੨:੨ (357)

"ਸੇ ਵਡਭਾਗੀ **ਜਿਨੑ** ਨਾਮੁ ਧਿਆਇਆ।" (ਜਿੰਨੑਾਂ ਨੇ)

- ਆਸਾ **੩,** ੪੧, ੩:੩ (361)

"**ਜਿਨੑ** ਹਰਿ ਮੀਠ ਲਗਾਨਾ ਤੇ ਜਨ ਪਰਧਾਨਾ ਤੇ ਊਤਮ ਹਰਿ ਹਰਿ ਲੋਗ ਜੀਉ।" (ਜਿੰਨਾਂ ਨੂੰ)

- ਆਸਾ **੪,** ਛੰਤ ੧੦, ੪:੧ (445)

**ਹੋਰ ਰੂਪ:**

**ਜਿਨੑਾ –**

"ਜੀਵਣਿ ਮਰਣਿ ਸੁਖੁ ਹੋਇ **ਜਿਨੑਾ** ਗੁਰੁ ਪਾਇਆ।" (ਜਿੰਨਾਂ ਨੇ)

- ਆਸਾ **੪,** ੬੪, ੪:੧ (369)

**ਜਿੰਨੑਾ –**

"**ਜਿੰਨੑਾ** ਨੈਣ ਨੀਦ੍ਰਾਵਲੇ ਤਿੰਨਾ ਮਿਲਣੁ ਕੁਆਉ।"

- ਸਲੋ **ਫਰ,** ੮੦:੨ (1382)

**ਜਿਨਿੑ –**

"ਪਾਰਬ੍ਰਹਮ **ਜਿਨਿੑ** ਰਿਦੈ ਅਰਾਧਿਆ ਤਾ ਕੈ ਸੰਗਿ ਤਰਉ ਰੇ।"

- ਆਸਾ **੫,** ੫੦, ੧*:੨ (383)

**ਜਿਨੑੀ –**

"ਧੰਨੁ ਜੋਬਨੁ ਦੁਇ ਵੈਰੀ ਹੋਏ **ਜਿਨੑੀ** ਰਖੇ ਰੰਗੁ ਲਾਇ।"

- ਆਸਾ **੧,** ਅਸ ੧੧, ੪:੧ (417)

**ਜਿੰਨੑੀ –**

"**ਜਿੰਨੑੀ** ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ।"

- ਮਾਝ **੫,** ਬਾਰਾ ੮:੫ (135)

**ਜਿਪਈ** ----- ਜਿਤੀ ਜਾਂਦੀ

"ਮਨਹਠਿ ਤਰਫ ਨ **ਜਿਪਈ** ਜੇ ਬਹੁਤਾ ਘਾਲੇ।"

- ਸੂਹੀ **੩,** ਵਾਰ ੭ਸ, **੨,** ੪:੧ (787)

**ਜਿਮੀ** ------ (ਫਾ. ਜ਼ਮੀਨ) ਧਰਤੀ, ਭੂਮੀ
"ਹਮ ਜੇਰ **ਜਿਮੀ** ਦੁਨੀਆ ਪੀਰਾ ਮਸਾਇਕਾ ਰਾਇਆ।"
- ਮਾਝ **੧,** ਵਾਰ ੧੩ਸ **੧,** ੧:੧ (143)

**ਜਿਵ** ------ ਜਿਵੇਂ, ਜਿਸ ਪ੍ਰਕਾਰ
"**ਜਿਵ** ਫੁਰਮਾਏ ਤਿਵ ਤਿਵ ਪਾਹਿ।"
- ਜਪੁ **੧,** ੧੯:੮ (4)

**ਜਿਵਹਾ** ----- ਜਿਵੇਂ, ਜਿਸ ਪ੍ਰਕਾਰ (ਸ਼ਬਦਾਰਥ); ਤਾਰਾ ਮੀਰਾ (ਕੋਸ਼)
"ਕਾਥੂਹੀ ਕੋ ਗਾਹਕੁ ਆਇਓ ਲਾਦਿਓ ਕਾਲਰ ਬਿਰਖ **ਜਿਵਹਾ**।"
- ਸਾਰ **੫,** ੪, ੧:੨ (1203)

**ਜਿਵਾਹੇ** ----- ਇਕ ਪ੍ਰਕਾਰ ਦੇ ਬੀਜ਼ ਜਿੰਨਾਂ ਤੋਂ ਤੇਲ ਕਢਿਆ ਜਾਂਦਾ ਹੈ, ਤਾਰਾਮੀਰਾ
"ਜਿਨਿ ਕੀਤੀ ਸੋ ਮੰਨਣਾ ਕੋ ਸਾਲੁ **ਜਿਵਾਹੇ** ਸਾਲੀ।"
- ਰਾਮ **ਬਸ,** ਵਾਰ ੩:੧ (967)

**ਜਿਵਾਲੇ** ----- ਖਵਾਉਣਾ, ਭੋਜਨ ਛਕਾਉਣਾ
"ਮੋ ਕਉ ਦੋਨਉ ਵਖਤ **ਜਿਵਾਲੇ**।"
- ਸੋਰ **ਕਬ,** ੧੧, ੨:੪ (656)

**ਜਿਵੈ** ------ ਜਿਵੇ, ਜਿਸ ਪ੍ਰਕਾਰ
"ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ **ਜਿਵੈ** ਚਮਕਏ।"
- ਆਸਾ **੧,** ਛੰਤ ੫, ੧:੪ (439)

**ਜੀ** ------- (1) ਸਨਮਾਨ ਬੋਧਕ ਸ਼ਬਦ
"ਮੇਰੇ ਮਾਧਉ **ਜੀ** ਸਤਸੰਗਤਿ ਮਿਲੇ ਸੁ ਤਰਿਆ।"
- ਗੂਜ **੫,** ੫, ੧*:੧ (10)

"ਗੁਰ **ਜੀ** ਕੇ ਦਰਸਨ ਕਉ ਬਲਿ ਜਾਉ।"
- ਗਉ **੫,** ੧੬੯, ੧:੧ (193)

"ਬਰਸੁ ਮੇਘ **ਜੀ** ਤਿਲੁ ਬਿਲਮੁ ਨ ਲਾਉ।"
- ਮਲਾ **੫,** ੭, ੧*:੧ (1268)

('ਮਹਾਨਕੋਸ਼' ਇਥੇ ਜੀ ਨੂੰ 'ਜੀਵਨ' ਦਾ ਸੰਖੇਪ ਮੰਨਦਾ ਤੇ ਜਲ ਨੂੰ ਜੀਵਨ ਦਾ ਆਧਾਰ ਮੰਨ, 'ਜੀ' ਦੇ ਅਰਥ 'ਜਲ' ਕਰਦਾ ਹੈ)

(2) ਦਿਲ, ਮਨ, ਚਿਤ ਹੋਰ ਵੇਖੋ 'ਜੀਉ' (1)
"ਆਪੇ ਜਾਨੈ ਅਪਨੇ **ਜੀ** ਕੀ।"
- ਗਉ **੫,** ਸੁਖ ੨੩, ੭:੪ (294)

"ਸੇ ਗੁਣ ਮੁਝੈ ਨ ਆਵਨੀ ਕੈ **ਜੀ** ਦੋਸੁ ਧਰੇਹ।"
- ਤਿਲੰ **੪,** ਅਸ ੧, ੪:੨ (725)

(3) ਜੀਵ, ਪ੍ਰਾਣੀ, ਆਤਮਾ (ਸ਼ਬਦਾਰਥ, ਨਿਰਣੈ)
"ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ **ਜੀ** ਕਾ।"
- ਸੋਰ **੫,** ੫੭, ੧*:੨ (623)

"ਮੈ ਗੁਣ ਮੰਞੁ ਨ ਆਵਨੀ ਹਉ ਕੈ **ਜੀ** ਦੋਸ ਧਰੇਉ ਜੀਉ।" (ਪ੍ਰਾਣੀ, ਵਿਅਕਤੀ)
- ਸੂਹੀ **੧,** ਕੁਚ ੧:੪ (762)

**ਜੀਉ** ------ (1) ਮਨ, ਦਿਲ ਚਿਤ, ਹੋਰ ਵੇਖੋ 'ਜੀਓ' (2)

"ਹਰਿ ਬਿਨੁ **ਜੀਉ** ਜਲਿ ਬਲਿ ਜਾਉ।"
- ਸਿਰੀ **੧,** ੧, ੧*:੧ (14)

"ਕਿਰਸਾਣੀ ਕਿਰਸਾਣੁ ਕਰੇ ਲੋਚੈ **ਜੀਉ** ਲਾਇ।"
- ਗਉ **੪,** ੪੭, ੧:੧ (166)

"ਅਰਪਿ ਸਾਧ ਕਉ ਅਪਨਾ **ਜੀਉ।**" (ਸੁਰਤ, ਚਿਤ)
- ਗਉ **੫,** ਸੁਖ ੧੫, ੬:੨ (283)

(2) ਜੀਵ ਆਤਮਾ

"ਖੇਹੂ ਖੇਹ ਰਲਾਈਐ ਤਾਂ **ਜੀਉ** ਕੇਹਾ ਹੋਇ।"
- ਸਿਰੀ **੧,** ੮, ੪:੧ (17)

('ਦਰਪਣ' ਇਥੇ ਅਰਥ 'ਜਿੰਦ' ਕਰਦਾ ਹੈ)

"ਸੁੰਞੀ ਦੇਹ ਡਰਾਵਣੀ ਜਾ **ਜੀਉ** ਵਿਚਹੁ ਜਾਇ।"
- ਸਿਰੀ **੧,** ੧੪, ੧:੧ (19)

"**ਜੀਉ** ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ ਸੁਆਉ।"
- ਸਿਰੀ **੫,** ੮੫, ੩:੨ (47)

"ਪਿੰਡਿ ਮੂਐ **ਜੀਉ** ਕਿਹ ਘਰਿ ਜਾਤਾ।"
- ਗਉ ਕਬ, ੧੮, ੧:੧ (327)

(3) ਜੀਵਨ, ਜਨਮ (ਸੰਧਿਆ, ਨਿਰਣੈ)

"ਇਹ ਮਾਣਕੁ **ਜੀਉ** ਨਿਰਮੋਲਕ ਹੈ ਇਉ ਕਉਡੀ ਬਦਲੈ ਜਾਇ।"
- ਸਿਰੀ **੧,** ੨੨, ੩:੨ (22)

('ਦਰਪਣ' ਇਥੇ ਅਰਥ 'ਜਿੰਦ' ਕਰਦਾ ਹੈ)

"ਦੁਖੁ ਸੁਖੁ ਭਾਣਾ ਤੇਰਾ ਹੋਵੈ ਵਿਣੁ ਨਾਵੈ **ਜੀਉ** ਰਹੈ ਨਾਹੀ।" (ਜੀਵਨ)
- ਆਸਾ **੧,** ੧੯, ੪:੨ (354)

"ਜੀਅਉ ਹਮਾਰਾ **ਜੀਉ** ਦੇਨਹਾਰਾ।"
- ਆਸਾ **੫,** ੮੩, ੧*:੨ (391)

"ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ।" (ਜੀਵਨ, ਜਨਮ)
- ਬਿਲਾ ਕਬ, ੪, ੧:੧ (856)

(4) ਜਾਨ ਜਿੰਦ

"ਸਾਧਸੰਗਤਿ ਕਉ ਵਾਰਿਆ **ਜੀਉ** ਕੀਆ ਕੁਰਬਾਣੁ।"
- ਸਿਰੀ **੫,** ੭੪, ੪:੧ (43)

"**ਜੀਉ** ਪ੍ਰਾਨ ਧਨੁ ਆਗੈ ਧਰੀਐ।"
- ਆਸਾ **੫,** ੮੪, ੧:੨ (391)

"ਪਹਿਲਾ ਪਾਣੀ **ਜੀਉ** ਹੈ ਜਿਤੁ ਹਰਿਆ ਸਭੁ ਕੋਇ।" (ਭਾਵ ਜੀਵਨ, ਜਾਨ ਦਾ ਸੋਮਾ)
- ਆਸਾ **੧,** ਵਾਰ ੧੮ਸ, **੧,** ੧:੪ (472)

"ਪਾਤੀ ਤੋਰੈ ਮਾਲਿਨੀ ਪਾਤੀ ਪਾਤੀ **ਜੀਉ।**" (ਜਾਨ, ਜਿੰਦ)
- ਆਸਾ **ਕਬ,** ੧੪, ੧:੧ (479)

"ਪੁਤ੍ਰ ਰਾਮ ਨਾਮੁ ਛੋਡਹੁ **ਜੀਉ** ਲੇਹੁ ਉਬਾਰੇ।" (ਜਾਨ ਬਚਾ ਲੈ)

- ਭੈਰ **੩,** ੨੦, ੨:੨ (1133)

(5) ਸਤਿਕਾਰ ਬੋਧਿਕ

"ਜਿਚਰੁ ਵਸਿਆ ਕੰਤੁ ਘਰਿ **ਜੀਉ ਜੀਉ** ਸਭਿ ਕਹਾਤਿ।"

- ਸਿਰੀ **੫,** ੯੩, ੨:੧ (50)

"ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲਿ **ਜੀਉ**।"

- ਸਿਰੀ **੧,** ੨੮, ੧:੨ (71)

"ਜੇ ਕੋ **ਜੀਉ** ਕਹੈ ਓਨਾ ਕਉ ਜਮ ਕੀ ਤਲਬ ਨ ਹੋਈ।" (ਸਤਿਕਾਰ ਕਰੇ, ਜੀ ਆਇਆ ਆਖੇ)

- ਪ੍ਰਭਾ **੧,** ੩, ੪:੨ (1328)

(6) ਜੀਵ, ਪ੍ਰਾਣੀ

"ਪਿੰਡੁ ਪੜੈ **ਜੀਉ** ਖੇਲਸੀ ਬਦਫੈਲੀ ਕਿਆ ਹਾਲੁ।"

- ਸਿਰੀ **੧,** ਅਸ ੧੬, ੪:੩ (63)

"ਦੁਖਿ ਸੁਖਿ ਏਹੁ **ਜੀਉ** ਬਧੁ ਹੈ ਹਉਮੈ ਕਰਮ ਕਮਾਇ।"

- ਸਿਰੀ **੩,** ਅਸ ੨੧, ੬:੨ (67)

"ਇਹੁ ਮਨੁ ਪੰਚ ਤਤ ਕੋ **ਜੀਉ**।" (ਭਾਵ ਸਰੀਰ)

- ਗਉ **ਕਬ,** ਬਾਅ ੩੩:੨ (342)

"ਅਗੈ ਜਾਤਿ ਨ ਜੋਰੁ ਹੈ ਅਗੈ **ਜੀਉ** ਨਵੇ।" (ਵਿਅਕਤੀ)

- ਆਸਾ **੧,** ਵਾਰ ੧੧ਸ, **੧,** ੩:੩ (469)

(7) ਜਿੰਦ (ਰਾਗ ਦੀ) ਭਾਵ ਸੁਰ

"ਜਸ ਜੰਤੀ ਮਹਿ ਜੀਉ ਸਮਾਨਾ।" (ਨਿਰਣੇ, ਇਥੇ ਵੀ 'ਜੀਉ' ਦੇ ਅਰਥ 'ਮਨ' ਹੀ ਕਰਦਾ ਹੈ)

(8) ਜੋਤ

"**ਜੀਉ** ਏਕੁ ਅਰੁ ਸਗਲ ਸਰੀਰਾ।"

- ਗਉ **ਕਬ,** ਅਸ ੩੬, ੯:੧ (330)

(9) ਜਿਊਣ

"ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ **ਜੀਉ**।"

- ਆਸਾ **੧,** ਵਾਰ ੧੦ਸ, **੧,** ੨:੫ (468)

**ਜੀਓ** ------ (1) ਜਿਊਂਦਾ

"ਦਰਸਨੁ ਪੇਖਤ ਮੈ **ਜੀਓ**।" (ਜਿਊਂਦਾ ਹਾਂ)

- ਆਸਾ **੫,** ੪੭, ੧*:੧ (382)

"ਤੁਮ੍ ਮਿਲਤੇ ਮੇਰਾ ਮਨੁ **ਜੀਓ** ਤੁਮ੍ ਮਿਲਹੁ ਦਇਆਲ।" (ਜਿਊਂਦਾ ਹੈ)

- ਬਿਲਾ **੫,** ੪੧, ੧*:੧ (810)

(2) ਮਨ, ਚਿਤ

"ਬਿਨੁ ਰਸ ਚਾਖੇ ਬੁਡਿ ਗਈ ਸਗਲੀ ਸੁਖੀ ਨ ਹੋਵਤ **ਜੀਓ**।"

- ਬਿਲਾ **੫,** ੫, ੧:੨ (803)

**ਜੀਅ** ------ (1) ਜਿੰਦਾ, ਜਾਨਾਂ (ਜੀਉ ਦਾ ਬਹੁ ਵਚਨ)

"ਗਾਵੈ ਕੋ **ਜੀਅ** ਲੈ ਫਿਰਿ ਦੇਹ।"

- ਜਪੁ **੧,** ੩:੬ (2)

"ਸੋ ਕਿਉ ਮਨਹੁ ਵਿਸਾਰੀਐ ਜਾ ਕੇ **ਜੀਅ** ਪਰਾਣ।"

- ਸਿਰੀ **੧,** ੫, ੪:੧ (16)

(2) ਜੀਵ, ਪ੍ਰਾਣੀ

"ਹੁਕਮੀ ਹੋਵਨਿ **ਜੀਅ** ਹੁਕਮਿ ਮਿਲੈ ਵਡਿਆਈ।"

- ਜਪੁ **੧,** ੨:੨ (1)

"**ਜੀਅ** ਜੰਤ ਸਭਿ ਤੇਰਾ ਖੇਲਿ।"

- ਆਸਾ **੪,** ਸੋਪੁ ੨, ੨:੩ (11)

"ਥਾਨ ਥਨੰਤਰਿ ਰਵਿ ਰਹਿਆ ਜੀਅ ਅੰਦਰਿ ਜਾਣਾ।" (ਜੀਵਾਂ ਅੰਦਰ ਵਿਆਪਕ)

- ਗਉ **੫,** ਵਾਰ ੧:੩ (318)

(3) ਆਤਮਾ, ਜੀਵਆਤਮਾ

"ਤੋਸਾ ਬੰਧਹੁ **ਜੀਅ** ਕਾ ਐਥੈ ਓਥੈ ਨਾਲਿ।"

- ਸਿਰੀ **੫,** ੯੦, ੧:੨ (49)

"ਕੇਤੇ ਬੰਧਨ **ਜੀਅ** ਕੇ ਗੁਰਮੁਖਿ ਮੋਖ ਦੁਆਰ।"

- ਸਿਰੀ **੧,** ਅਸ ੧੪, ੫:੨ (62)

"**ਜੀਅ** ਪ੍ਰਾਣ ਨਾਨਕ ਗੁਰੁ ਆਧਾਰੁ।" (ਆਤਮਾ ਤੇ ਜਿੰਦ ਦਾ ਆਧਾਰ ਹੈ)

- ਗਉ **੫,** ੧੦੭, ੪:੨ (187)

"ਭਜੁ ਮਨ ਮੇਰੇ ਏਕੋ ਨਾਮ। **ਜੀਅ** ਤੇਰੇ ਕੈ ਆਵੈ ਕਾਮ।"

- ਗਉ **੫,** ੧੩੭, ੧*:੧;੨ (193)

"**ਜੀਅ** ਪਿੰਡ ਕੇ ਪ੍ਰਾਨ ਅਧਾਰੇ।"

- ਆਸਾ **੫,** ੯੯, ੧:੨ (395)

(4) ਜੀਵਨ, ਜਿੰਦਗੀ

"ਸਤਿਗੁਰੁ ਦਾਤਾ **ਜੀਆ** ਕਾ ਸਭਸੈ ਦੇਇ ਅਧਾਰੁ।"

- ਸਿਰੀ **੫,** ੯੯, ੧:੨ (52)

"ਬ੍ਰਹਮ ਗਿਆਨੀ ਮੁਕਤਿ ਜੁਗਤਿ **ਜੀਅ** ਕਾ ਦਾਤਾ।" (ਜੀਵਨ)

- ਗਉ **੫,** ਸੁਖ ੮, ੮:੩ (273)

"**ਜੀਅ** ਜੁਗਤਿ ਸੁਜਾਣੁ ਸੁਆਮੀ ਸਦਾ ਰਾਖਣਹਾਰੁ।" (ਜੀਵਨ ਜੁਗਤੀ)

- ਮਾਰੂ **੫,** ਅਸ ੨, ੩:੨ (1017)

"ਗੁਰ ਕਾ ਸੇਵਕੁ ਸਾਧਸੰਗੁ ਪਾਏ ਗੁਰੁ ਕਰਦਾ ਨਿਤ **ਜੀਅ** ਦਾਨਾ ਹੇ।" (ਆਤਮਕ ਜੀਵਨ)

- ਮਾਰੂ **੫,** ਸੋਲਾ ੪, ੩:੩ (1075)

(5) ਮਨ, ਦਿਲ

"ਮਨ ਬਾਂਛਤ ਫਲ ਦੇਤ ਹੈ ਸੁਆਮੀ **ਜੀਅ** ਕੀ ਬਿਰਥਾ ਸਾਰੇ।"

- ਸਿਰੀ **੫,** ਛੰਤ ੩, ੨:੪ (80)

"ਹਰਿ ਕੀ ਵਡਿਆਈ ਵਡੀ ਹੈ ਜਾ ਫਲੁ ਹੈ ਜੀਅ ਕਾ।" (ਜੀਆਂ ਵਿਚ ਜੋ ਹੋਵੇ ਉਸ ਅਨੁਸਾਰ ਫਲ ਮਿਲਦਾ ਹੈ)

- ਸਿਰੀ **੪,** ਵਾਰ ੬:੩ (84)

"ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ ਗੁਰਸਿਖ ਰਖੈ **ਜੀਅ** ਨਾਲੀ।" (ਹਿਰਦੇ ਨਾਲ)

- ਗਉ **੪**, ੫੧, ੨:੩ (168)

(6) ਅੰਤਹਕਰਣ

"ਕਾਮੁ ਕ੍ਰੋਧੁ **ਜੀਅ** ਮਹਿ ਚੋਟ।"

– ਗਉ **੧,** ੫, ੨:੩ (152)

"ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ ਪਾਛੈ **ਜੀਅ** ਕੀ ਮਾਨੀ।" (ਅੰਦਰ ਦੀ/ਅੰਤਹਕਰਣ ਦੀ ਗੱਲ ਤੈਨੂੰ ਮੰਨਣੀ ਪਵੇਗੀ)

– ਆਸਾ **੫,** ੧੨੮, ੧*:੨ (403)

**ਜੀਅਉ** ----- ਜੀਵੇ

"**ਜੀਅਉ** ਹਮਾਰਾ ਜੀਉ ਦੇਨਹਾਰਾ।"

– ਆਸਾ **੫,** ੮੩, ੧*:੨ (391)

**ਹੋਰ ਰੂਪ:**

**ਜੀਅੰਉ –**

"ਹਰਿ ਕੇ ਬਿਓਗ ਕੈਸੇ **ਜੀਅੰਉ** ਮੇਰੀ ਮਾਈ।"

– ਗਉ **ਕਬ,** ੩੯, ੧*:੨ (331)

**ਜੀਅਹੁ** ----- ਦਿਲੋਂ

"ਇਹ ਬਾਣੀ ਜੋ **ਜੀਅਹੁ** ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ।" (ਭਾਵ ਸ਼ਰਧਾ ਕਰਕੇ, ਪੂਰਨ ਪ੍ਰਤੀਤ ਨਾਲ)

– ਬਿਲਾ ੩, ੪, ੧*:੨ (797)

"ਹਰਿ ਅਭਿਮਾਨੁ ਨ ਜਾਈ **ਜੀਅਹੁ** ਅਭਿਮਾਨੇ ਪੈ ਪਚੀਐ।" (ਦਿਲ ਵਿਚੋਂ)

– ਪ੍ਰਭਾ **੧,** ਅਸ ੪, ੭:੨ (1344)

**ਜੀਅ ਜੰਤ** --- ਜੀਵ, ਵਡੇ ਛੋਟੇ ਜੀਅ, ਹੋਰ ਵੇਖੋ 'ਜੀਅ ਜੰਤੁ'

"ਸਭਿ ਤੁਝੈ ਧਿਆਵਹਿ **ਜੀਅ ਜੰਤ** ਹਰਿ ਸਾਰੰਗ ਪਾਣਾ।"

– ਸਿਰੀ **੪,** ਵਾਰ ੪:੩ (84)

**ਜੀਅਜੰਤ ਤਾਰਣਾ** ਜੀਵਾਂ ਨੂੰ ਤਾਰਨ ਵਾਲੇ

"ਪਤਿਤ ਉਧਾਰਣਾ **ਜੀਅ ਜੰਤ ਤਾਰਣਾ** ਬੇਦ ਉਚਾਰ ਨਹੀ ਅੰਤੁ ਪਾਇਓ।"

– ਧਨਾ **੫,** ੫੩, ੨:੧ (683)

**ਜੀਅਜੰਤੁ** ---- ਇਕੇ ਵੱਡੇ ਜੀਵ, ਵੇਖੋ 'ਜੀਅ ਜੰਤ'

"ਜਿਤੁ ਹਰਿਆ ਸਭੁ **ਜੀਅਜੰਤੁ**।"

– ਬਸੰ **੩,** ੧, ੧:੨ (1172)

**ਜੀਅਣਹ** ---- ਜੀਵਾਂ ਦਾ

"ਜਥ ਕਥ ਰਮਣੰ ਸਰਣੰ ਸਰਬਤ੍ਰ **ਜੀਅਣਹ**।"

– ਗਾਥਾ **੫,** ੧੭:੧ (1361)

**ਜੀਅਦਾਤਾ** --- ਜੀਵਨ ਬਖਸ਼ਣ ਵਾਲਾ

"ਸੁੰਦਰੁ ਸੁਘੜੁ ਚਤੁਰੁ **ਜੀਅ ਦਾਤਾ**।"

– ਗਉ **੫,** ਅਸ ੧੧, ੩:੧ (240)

**ਹੋਰ ਰੂਪ:**

**ਜੀਅਦਾਤੇ –**

"ਨਾਮ ਰਾਤੇ **ਜੀਅਦਾਤੇ** ਨਿਤ ਦੇਹਿ ਚੜਹਿ ਸਵਾਇਆ।" (ਆਤਮਕ ਜੀਵਨ ਦੇਣ ਵਾਲੇ)

– ਬਿਲਾ **੫,** ਛੰਤ ੩, ੨:੪ (543)

**ਜੀਅਦਾਨ** --- ਜੀਵਨਦਾਨ

"ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ **ਜੀਅਦਾਨ**।"

– ਮਲਾ **੧,** ਵਾਰ ੧੩ਸ **੩,** ੨:੧ (1284)

**ਹੋਰ ਰੂਪ:**

**ਜੀਅਦਾਨੁ –**

"**ਜੀਅਦਾਨੁ** ਗੁਰਿ ਪੂਰੈ ਦੀਆ ਰਾਮ ਨਾਮਿ ਚਿਤੁ ਲਾਏ।" (ਆਤਮਕ ਜੀਵਨ)

– ਆਸਾ **੪,** ਛੰਤ ੯, ੨:੫ (443)

**ਜੀਅਦੈ** ----- ਆਤਮਕ, ਜੀਅ (ਆਤਮਾ) ਦਾ

"ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ **ਜੀਅਦੈ**।"

– ਰਾਮ **ਬਸ** ਵਾਰ ੧:੫ (966)

**ਜੀਅਧਾਨ** --- ਜਿੰਦਗੀ ਦੀ ਖੁਰਾਕ

"ਸਾਜਨ ਮੀਤ ਸਖਾ ਹਰਿ ਬੰਧਪ **ਜੀਅ ਧਾਨ** ਪ੍ਰਭ ਪ੍ਰਾਨ ਅਧਾਰੀ।"

– ਸਮੁ **੫,** ੯*, ੫, (1389)

**ਜੀਅਨ** ----- (1) ਜੀਵਾਂ ਨੂੰ

"ਪ੍ਰਤਿਪਾਲੈ **ਜੀਅਨ** ਬਹੁ ਭਾਤਿ।"

– ਗਉ **੫,** ਸੁਖ ੨੨, ੩:੫ (292)

(2) ਦਿਲਾਂ ਵਿਚ

"ਅਨਬੋਲੇ ਕਉ ਤੁਹੀ ਪਛਾਨਹਿ ਜੋ **ਜੀਅਨ** ਮਹਿ ਹੋਤਾ।"

– ਬਿਲਾ **੫,** ੯੪, ੧:੧ (823)

**ਜੀਅਪ੍ਰਾਣ** --- ਜਿੰਦਗੀ

"**ਜੀਅਪ੍ਰਾਣ** ਸੁਖਦਾਤਾ ਨੇਰਾ।"

– ਭੈਰ **੫,** ੪੭, ੧:੨ (1149)

**ਹੋਰ ਰੂਪ:**

**ਜੀਅਪ੍ਰਾਨ –**

"ਤੁਮ ਪਰਵਾਰ ਤੁਮਹਿ ਆਧਾਰਾ ਤੁਮਹਿ **ਜੀਅ ਪ੍ਰਾਨ** ਦਾਤਾ।"

– ਸਾਰ **੫,** ੫੬, ੧:੨ (1215)

**ਜੀਅਰਾ** ---- (1) ਆਤਮਾ, ਜੀਵਾਤਮਾ

"ਮਰਣਹਾਰੁ ਇਹੁ **ਜੀਅਰਾ** ਨਾਹੀ।"

– ਗਉ **੫,** ੧੧੨, ੩:੨ (188)

(2) ਜੀਵ, ਪ੍ਰਾਣੀ

"**ਜੀਅਰਾ** ਹਰਿ ਕੇ ਗੁਨ ਗਾਉ।"

– ਗਉ **ਕਬ,** ੬੨, ੧*:੧ (337)

"ਪਾਪੀ **ਜੀਅਰਾ** ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ।"

– ਮਾਰੂ **ਕਬ,** ੧*, ੧*:੨ (1106)

**ਹੋਰ ਰੂਪ:**

**ਜੀਅਰੇ –**
"ਹਰਿ ਜਪਿ **ਜੀਅਰੇ** ਛੁਟੀਐ ਗੁਰਮੁਖਿ ਚੀਨੈ ਆਪੁ।"
– ਸਿਰੀ **੧,** ੧੭, ੩:੩ (20)
"**ਜੀਅਰੇ** ਜਾਹਿਗਾ ਮੈ ਜਾਨਾਂ।" (ਹੇ ਜੀਵ)
– ਗਉ **ਕਬ**, ੬੭, ੧*:੧ (338)
(3) ਮਨ, ਚਿਤ
"ਹਰਿ ਬਿਨੁ **ਜੀਅਰਾ** ਰਹਿ ਨ ਸਕੈ ਜਿਉ ਬਾਲਕੁ ਖੀਰ ਅਧਾਰੀ।"
– ਗੂਜ **੪,** ਅਸ ੧, ੧:੧ (506)

**ਹੋਰ ਰੂਪ:**

**ਜੀਅਰੇ –**
"ਧਰ **ਜੀਅਰੇ** ਇਕ ਟੇਕ ਤੂ ਲਾਹਿ ਬਿਡਾਨੀ ਆਸ।"
– ਗਉ **੫,** ਬਾਅ ੩੫ਸ:੧ (257)
(ਅ) ਜੀਵਨ
"ਇਹੁ **ਜੀਅਰਾ** ਨਿਰਮੋਲਕੋ ਕਉਡੀ ਲਗਿ ਮੀਕਾ।"
– ਬਿਲਾ **ਕਬ,** ੩, ੩:੨ (856)

**ਹੋਰ ਰੂਪ:**

**ਜੀਅਰੇ –**
"ਕਰੈ ਬਿਕਾਰ **ਜੀਅਰੇ** ਕੈ ਤਾਈ।" (ਜੀਵਨ ਲਈ)
– ਰਾਮ **੫,** ੫੨, ੨:੩ (899)

**ਜੀਅੜਾ** ---- (1) ਪ੍ਰਾਣੀ, ਜੀਵ
"ਇਉ ਸਰਪਨਿ ਕੈ ਵਸਿ **ਜੀਅੜਾ** ਅੰਤਰਿ ਹਉਮੈ ਦੋਇ।"
– ਸਿਰੀ **੧,** ਅਸ ੧੫, ੭:੨ (63)
"ਪੇਡਿ ਲਗੀ ਹੈ **ਜੀਅੜਾ** ਚਾਲਣਹਾਰੋ।"
– ਆਸਾ **੧,** ੩੪, ੩:੨ (359)

**ਹੋਰ ਰੂਪ:**

**ਜੀਅੜੇ –**
"ਨਿਤ ਨਿਤ **ਜੀਅੜੇ** ਸਮਾਲੀਅਨਿ ਦੇਖੈਗਾ ਦੇਵਣਹਾਰੁ।"
– ਗਉ **੧, ਸੋਰ** ੧, ੨:੧ (12)
(2) "ਸੋਈ ਸੇਵਹਿ **ਜੀਅੜੇ** ਦਾਤਾ ਬਖਸਿੰਦੁ।" (ਹੇ ਜੀਵ)
– ਗਉ **੫,** ਵਾਰ ੧੪:੧ (321)
"**ਜੀਅੜਾ** ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ।"
– ਗਉ **੧,** ੧੭, ੬:੧ (156)

**ਹੋਰ ਰੂਪ:**

**ਜੀਅੜਿਆ –**
"ਮੇਰੇ **ਜੀਅੜਿਆ** ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ।" (ਜਿੰਦ, ਜੀਵ ਆਤਮਾ)
– ਆਸਾ **੩,** ਛੰਤ ੫, ੩:੧ (439)

**ਜੀਅੜੇ –**

"ਸੁਕ੍ਰਿਤੁ ਕੀਤਾ ਰਹਸੀ ਮੇਰੇ **ਜੀਅੜੇ** ਬਹੁੜਿ ਨ ਆਵੈ ਵਾਰੀ।" (ਮੇਰੀ ਜਿੰਦੇ)
- ਗਉ **੧,** ੧੩, ੧*:੨ (154)

(3) ਮਨ
"ਕਿਉ ਨ ਮਰੀਜੈ **ਜੀਅੜਾ** ਨ ਦੀਜੈ ਜਾ ਸਹੁ ਭਇਆ ਵਿਡਾਣਾ।"
- ਵਡ **੧,** ੩, ੧:੨੦ (558)

**ਹੋਰ ਰੂਪ:**

**ਜੀਅੜੇ –**
"ਸੋ ਐਸਾ ਹਰਿ ਧਿਆਈਐ ਮੇਰੇ **ਜੀਅੜੇ** ਤਾ ਸਰਬ ਸੁਖ ਪਾਵਹਿ ਮੇਰੇ ਮਨਾ।"
- ਧਨਾ **੪,** ੧੨, ੧:੨ (670)

**ਜੀਆ ------** (1) ਜੀਵਾਂ ਦਾ/ਦੇ ਜੀਵਾਂ ਨੂੰ
"ਸਭਨਾ **ਜੀਆ** ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ।"
- ਜਪੁ **੧,** ੫:੧੧ (2)

"ਸਾਚਾ ਸਾਹਿਬੁ ਏਕੁ ਤੂ ਹੋਰਿ **ਜੀਅ** ਕੇਤੇ ਲੋਅ।" (ਜੀਵਾਂ/ਲੋਕਾਂ ਦੇ)
- ਸਿਰੀ **੧,** ੩, ੩:੩ (15)

"ਬ੍ਰਾਹਮਣੁ ਨਾਵੈ **ਜੀਆ** ਘਾਇ।"
- ਧਨਾ **੧,** ੭, ੨:੨ (662)

**ਹੋਰ ਰੂਪ:**

**ਜੀਆਂ –**
"**ਜੀਆਂ** ਕੁਹਤ ਨ ਸੰਗੈ ਪਰਾਣੀ।" (ਜੀਵਾਂ ਨੂੰ)
- ਗਉ **੫,** ੧੦੭*, ੩:੨ (201)

(2) ਦਿਲੋਂ
"ਮਿਲਹੁ ਪਿਆਰੇ **ਜੀਆ**।"
- ਗਉ **੫,** ੧੩੦*, ੧*:੧ (207)

(3) ਜਿਉਂਦਾ ਹੈ
"ਏਕ ਨਿਮਖ ਜੋ ਸਿਮਰਨ ਮਹਿ **ਜੀਆ**।"
- ਗਉ **੫,** ਅਸ ੭, ੧*:੧ (239)

(4) ਇਹ ਜੀਵ
"ਕਬਹੂ ਕੀਟ ਹਸਤਿ ਪਤੰਗ ਹੋਇ **ਜੀਆ**।"
- ਗਉ **੫,** ਸੁਖ ੧੧, ੭:੫ (277)

(5) ਜਾਨ
"ਸੋ ਕਿਉ ਬਿਸਰੈ ਜਿ ਜੀਵਨ **ਜੀਆ**।" (ਜੀਵਨ ਦੀ 'ਜਾਨ' ਹੈ)
- ਗਉ **੫,** ਸੁਖ ੨੦, ੪:੪ (290)

(6) ਜਿਉਂਦਿਆ, ਜੀਂਵਿਆ
"ਜਿਹ ਬਾਝ ਨ **ਜੀਆ** ਜਾਈ।"
- ਗਉ **ਕਬ,** ੬, ੧:੧ (655)

(7) ਜੀਵਨ
"ਵੁਠੈ **ਜੀਅ** ਜੁਗਤਿ ਹੋਇ ਧਰਣੀ ਨੋ ਸੀਗਾਰੁ ਹੋਇ।" (ਜੀਵਨ ਜੁਗਤੀ ਭਾਵ ਸਤਾ)
- ਮਲਾ **੧,** ਵਾਰ ੧੧ਸ, **੩,** ੨:੩ (1283)

**ਜੀਆਂ** ------ (1) ਜੀਵਾਂ ਨੂੰ, ਵੇਖੋ ਜੀਆ (1)

(2) ਪਰਿਵਾਰ ਦੇ ਸਦਸਯ (ਮੈਂਬਰ)

"ਘਰਿ ਘਰਿ ਮੀਆ ਸਭਨਾ **ਜੀਆਂ** ਬੋਲੀ ਅਵਰ ਤੁਮਾਰੀ।"

– ਬਸੰ **੧,** ਅਸ ੮, ੬:੨ (1191)

**ਹੋਰ ਰੂਪ:**

**ਜੀਂਆ –**

"ਤੂ ਦਾਤਾ **ਜੀਂਆ** ਸਭਨਾ ਕਾ ਜੀਆ ਅੰਦਰਿ ਜੀਉ ਤੁਹੀ।"

– ਮਲਾ **੧,** ੧, ੨:੨ (1254)

**ਜੀਆਇ** ---- ਜਿਵਾਏ, ਜੀਵਨ ਦੇਵੇ

"ਕਹਿ ਕਬੀਰ ਗੁਲਾਮੁ ਘਰ ਕਾ **ਜੀਆਇ** ਭਾਵੈ ਮਾਰਿ।"

– ਗਉ **ਕਬ,** ੬੯, ੨:੨ (338)

**ਜੀਆਇਹ** --- ਜੀਵਾਂ ਨੂੰ

"ਕਾਹੂ ਬਿਹਾਵੈ **ਜੀਆਇਹ** ਹਿਰਤੇ।"

– ਰਾਮ **੫,** ਅਸ ੩, ੬:੨ (914)

**ਜੀਆਵਨਹਾਰਾ** ਜੀਊਂਦਾ ਕਰਨ ਵਾਲਾ, ਜੀਵਨ ਦਾਤਾ

"ਅਬ ਮੋਹਿ ਮਿਲਿਓ ਹੈ **ਜੀਆਵਨਹਾਰਾ**।"

– ਗਉ **ਕਬ,** ੧੨, ੧*:੨ (328)

**ਜੀਐ** ------ (1) ਆਤਮਾ

"ਇਹੁ ਹਰਿ ਧਨੁ **ਜੀਐ** ਸੇਤੀ ਰਵਿ ਰਹਿਆ**ਜੀਐ** ਨਾਲੇ ਜਾਇ।"

– ਗੂਜ **੩,** ਵਾਰ ੭ਸ, **੩,** ੨:੩ (511)

"ਗਣਤ ਗਣੀਐ ਸਹਸਾ **ਜੀਐ**।" (ਜੀਆ/ਆਤਮਾ ਲਈ, ਸੰਸੇ ਹਨ)

– ਮਾਰੂ **੧,** ਸੋਲਾ ੩, ੧੨:੧ (1023)

(2) ਜਾਨ, ਜਿੰਦ

"ਕਿਰਪਾਲੁ ਸਦਾ ਦਇਆਲੁ ਦਾਤਾ ਜੀਆ ਅੰਦਰਿ ਤੂੰ **ਜੀਐ**।"

– ਬਿਲਾ **੧,** ਛੰਤ ੨, ੧:੪ (843)

(3) ਜਿਊਂਦਾ ਰਹਿੰਦਾ

"ਗਣਤ ਗਣੀਐ ਸਹਸਾ ਦੁਖੁ **ਜੀਐ**।" (ਭਾਵ ਬਣਿਆ ਰਹਿੰਦਾ)

– ਰਾਮ **੧,** ਅਸ ੪, ੫:੧ (904)

(4) ਦਿਲ, ਹਿਰਦਾ

"ਜੋ **ਜੀਐ** ਕੀ ਸਾਰ ਨ ਜਾਣੈ।"

– ਮਾਰੂ **੪,** ਸੋਲਾ ੨, ੫:੧ (1070)

**ਜੀਇ** ------ (1) ਦਿਲ, ਅੰਤਰ ਆਤਮੇ

"ਸਭ ਕਿਛੁ ਕੀਤੋਨੁ ਆਪਣਾ **ਜੀਇ** ਨ ਸੰਕ ਧਰਿਆ।" (ਦਿਲ ਵਿਚ)

– ਸਿਰੀ **੫,** ਅਸ ੨੬, ੮:੩ (71)

"ਹਰਿ ਜਾਣੈ ਸਭੁ ਕਿਛੁ ਜੋ **ਜੀਇ** ਵਰਤੈ ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ।"

– ਗੋਂਡ **੪,** ੧, ੧:੨ (859)

(2) ਆਤਮਾ
"ਗੁਰ ਕੀ ਮਤਿ **ਜੀਇ** ਆਈ ਕਾਰਿ।"
- ਗਉ **੧,** ਅਸ ੧, ੧:੪ (220)

(3) ਜੀਵ ਅੰਦਰ
"ਜੀਅ ਜੰਤ ਸਭਿ ਮਾਸਹੁ ਹੋਏ **ਜੀਇ** ਲਇਆ ਵਾਸੇਰਾ।" (ਭਾਵ ਮਾਂ ਦੇ ਉਦਰ ਵਿਚ)
- ਮਲਾ **੧,** ਵਾਰ ੨੫ਸ, **੧,** ੨:੧੩ (1290)

**ਜੀਸ** ------ ਜਾਂਦਾ ਹੈ
"ਤੁਮਰੇ ਜਨ ਰਾਮੁ ਜਪਹਿ ਤੇ ਊਤਮ ਤਿਨ ਕਉ ਹਉ ਘੁਮਿ ਘੁਮੇ ਘੁਮਿ ਘੁਮਿ **ਜੀਸ**।"
- ਕਾਨ **੪,** ੮, ੧:੨ (1297)

**ਜੀਹ** ------ ਜੀਭ, ਰਸਨਾ
"ਏਕ **ਜੀਹ** ਗੁਣ ਕਵਨ ਵਖਾਨੈ ਅਗਮ ਅਗਮ ਅਗਮਈ।"
- ਆਸਾ **੫,** ੧੨੪, ੪:੧ (402)

**ਜੀਜੀਐ** ---- ਜੀਵੀਏ
"ਖਾਨ ਪਾਨ ਸੀਗਾਰ ਬਿਰਥੇ ਹਰਿ ਕੰਤ ਬਿਨੁ ਕਿਉ **ਜੀਜੀਐ**।"
- ਬਿਹਾ **੫,** ਛੰਤ ੨, ੨:੪ (543)

**ਜੀਜੈ** ------ ਜਿਊਂਦਾ, ਜੀਂਦਾ
"ਤਉ ਕੀਜੈ ਜਉ ਆਪਨ **ਜੀਜੈ**।" (ਜਿਊਂਦਾ ਰਹਿਣਾ ਹੋਵੈ)
- ਗਉ **ਕਬ,** ੧੨, ੧:੨ (325)

**ਜੀਤ** ------ ਜਿਤ
"ਜਾਣੈ ਨਾਹੀ **ਜੀਤ** ਅਰੁ ਹਰ।"
- ਗਉ **੫,** ੮੨, ੨:੩ (180)

"ਜਾਤ ਅਕਾਰਥ ਜਨਮੁ ਪਦਾਰਥ ਕਾਚ ਬਾਦਰੈ **ਜੀਤ**।" (ਜਿਤਿਆ ਜਾ ਰਿਹਾ ਹੈ)
- ਧਨਾ **੫,** ੯, ੩:੨ (673)

**ਜੀਤਉ** ----- ਜਿਤ ਲਿਆ
"ਜਗੁ **ਜੀਤਉ** ਗੁਰਦੁਆਰਿ ਖੇਲਹਿ ਸਮਤ ਸਾਰਿ ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ।"
- ਸਵ **੨,** ੧:੫ (1391)

**ਜੀਤਹਿ** ----- ਜਿਤ ਲੈਂਦੇ ਹਨ
"**ਜੀਤਹਿ** ਜਮ ਲੋਕੁ ਪਤਿਤ ਜੇ ਪ੍ਰਾਣੀ ਹਰਿ ਜਨ ਸਿਵ ਗੁਰ ਗ੍ਯਾਨਿ ਰਤੇ।"
- ਸਵ **੪,** ਗਯੰ ੨:੪ (1401)

**ਹੋਰ ਰੂਪ:**

**ਜੀਤਹੁ** –
"ਕਾਮੁ ਕ੍ਰੋਧੁ ਲੋਭੁ ਮੋਹੁ **ਜੀਤਹੁ** ਐਸੀ ਖੇਲ ਹਰਿ ਪਿਆਰੀ।"
- ਬਸੰ **੫,** ੧੯, ੨:੨ (1185)

**ਜੀਤਾ** ------ ਜਿਤਿਆ

"ਆਤਮ ਗੜੁ ਬਿਖਮੁ ਤਿਨਾ ਹੀ **ਜੀਤਾ**।"

- ਮਾਝ **੫,** ੧੮, ੩:੧ (99)

"ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ **ਜੀਤਾ**।" (ਜਿਤ ਲਿਆ)

- ਬਿਲਾ **੫,** ੩੭, ੨:੧ (809)

**ਜੀਤਿ** ------ ਜਿਤ ਕੇ

"ਜਨਮੁ **ਜੀਤਿ** ਮਰਣਿ ਮਨੁ ਮਾਨਿਆ।"

- ਗਉ **੧,** ੮, ੨:੧ (153)

"ਸਾਧਸੰਗੇ ਨਾਮ ਰੰਗੇ ਰਣੁ **ਜੀਤਿ** ਵਡਾ ਆਖਾੜਾ।" (ਜਿਤਿਆ ਹੈ)

- ਆਸਾ **੫,** ਛੰਤ ੧੨, ੪:੫ (461)

**ਜੀਤਿਓ** ----- ਜਿਤਿਆ, ਜਿਤ ਲਿਆ

"ਮੈ **ਜੀਤਿਓ** ਜਨਮੁ ਅਪਾਰੁ ਬਹੁਰਿ ਨ ਹਾਰੀਆ।"

- ਗਉ ੫, ਅਸ ੧੨, ੬:੨ (241)

"ਗੁਰ ਪ੍ਰਸਾਦਿ ਨਾਨਕ ਜਗੁ **ਜੀਤਿਓ** ਬਹੁਰਿ ਨ ਆਵਹਿ ਜਾਹਿ।" (ਸਫਲਤਾ ਪ੍ਰਾਪਤ ਕਰ ਲਈ, ਵੱਸ ਕਰ ਲਿਆ)

- ਸਾਰ **੫,** ੧੧੧, ੨:੨ (1225)

(2) ਪ੍ਰਾਪਤ ਕੀਤਾ, ਜਿਤਿਆ

"ਨਰ ਤੇ ਉਪਜਿ ਸੁਰਗ ਕਉ **ਜੀਤਿਓ** ਸੋ ਅਵਖਧ ਮੈ ਪਾਈ।"

- ਗੋਂਡ **ਨਾਮ,** ੩, ੧:੨ (874)

**ਜੀਤਿਆ** ---- ਜਿਤਿਆ, ਵਸ ਵਿਚ ਕੀਤਾ, ਕਾਬੂ ਕੀਤਾ

"ਗੁਰ ਕੈ ਸਬਦਿ ਮਨੁ **ਜੀਤਿਆ** ਗਤਿ ਮੁਕਤਿ ਘਰੈ ਮਹਿ ਪਾਇ।"

- ਸਿਰੀ **੩,** ੩੫, ੨:੧ (26)

**ਜੀਤੀ** ------ ਜਿਤ ਲਈ, ਵਸ ਕਰ ਲਈ, ਕਾਬੂ ਵਿਚ ਕਰ ਲਈ

"ਦੁਲਭ ਦੇਹ **ਜੀਤੀ** ਨਹੀ ਹਾਰੇ।"

- ਆਸਾ **੫,** ੬੫, ੧:੨ (387)

**ਹੋਰ ਰੂਪ:**

**ਜੀਤੀਐ –**

"ਜਨਮ ਪਦਾਰਥੁ **ਜੀਤੀਐ** ਜਪਿ ਹਰਿ ਬੈਰਾਗਰੁ।"

- ਕਾਨ ੪, ਵਾਰ ੧੪:੪ (1318)

**ਜੀਤੁ** ------ ਜਿਤ, ਕਾਬੂ ਕਰ

"ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ **ਜੀਤੁ**।"

- ਜਪੁ **੧,** ੨੮:੩ (6)

**ਜੀਤੇ** ------ ਜਿਤੇ, ਕਾਬੂ ਕੀਤੇ

"ਨਉ ਖੰਡ **ਜੀਤੇ** ਸਭਿ ਥਾਨ ਥਨੰਤਰ।"

- ਆਸਾ **੫,** ੪, ੧*:੨ (371)

"ਮਨੁ **ਜੀਤੇ** ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ।" (ਜਿਤਿਆ, ਜਿਤਨ ਦੇ ਨਾਲ)

– ਮਾਰੂ **ਕਬ**, ੨, ੨:੨ (1103)

**ਹੋਰ ਰੂਪ:**

**ਜੀਤੈ –**

"ਮਨੂਆ **ਜੀਤੈ** ਹਰਿ ਮਿਲੈ ਤਿਹ ਸੂਰਤਣ ਵੇਸ।" (ਜਿਤਨ ਨਾਲ)

– ਗਉ **੫,** ਬਾਅ ੩੧:੪ (356)

"ਕਹਤ ਕਬੀਰ ਬਹੁ ਤਬ **ਜੀਤੈ**।" (ਤਦ ਜਿਤਦੀ ਹੈ)

– ਆਸਾ **ਕਬ,** ੩੪, ੪:੧ (484)

**ਜੀਤੋ –**

"ਕਰੁ ਮਸਤਕਿ ਗੁਰਿ ਪੂਰੈ ਧਰਿਓ ਮਨੁ **ਜੀਤੋ** ਜਗੁ ਸਾਰੀ।" (ਜਿਤਿਆ ਗਿਆ)

– ਗਉ **੫,** ੧੬੧*, ੧:੨ (215)

"ਕੀਰੀ **ਜੀਤੋ** ਸਗਲਾ ਭਵਨੁ।" (ਜਿਤ ਸਕਦੀ ਹੈ)

– ਰਾਮ ੫, ੧੮, ੨:੨ (888)

"**ਜੀਤੋ** ਬੂਡੈ ਹਾਰੋ ਤਿਰੈ।" (ਜਿਤਿਆ ਹੋਇਆ)

– ਭੈਰ ਕਬ ੧੪, ੩:੧ (1161)

**ਜੀਨ** ------ (ਫਾ. (ਠੀਕ) ਕਾਠੀ

"ਤਿਨ ਕੇ ਤੁਰੇ **ਜੀਨ** ਖੁਰਗੀਰ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ।"

– ਸੋਰ **੪,** ਵਾਰ ੧੬:੩ (648)

**ਹੋਰ ਰੂਪ:**

**ਜੀਨੁ –**

"ਦੇਹ ਪਾਵਉ **ਜੀਨੁ** ਬੁਝਿ ਚੰਗਾ ਰਾਮ।"

– ਵਡ **੪,** ਘੋੜੀ ੧, ੨:੧ (575)

**ਜੀਭ** ------ ਜ਼ੁਬਾਨ, ਜਿਹਭਾ

"ਅਖੀ ਅੰਧੁ **ਜੀਭ** ਰਸੁ ਨਾਹੀ ਰਹੇ ਪਰਾਕਉ ਤਾਣਾ।"

– ਸਿਰੀ **੧,** ਪਹ ੨, ੪:੩ (76)

**ਹੋਰ ਰੂਪ:**

**ਜੀਭੈ –**

"**ਜੀਭੈ** ਬਾਝਹੁ ਬੋਲਣਾ ਇਉ ਜੀਵਤ ਮਰਣਾ।" (ਜੀਭ ਤੋਂ)

– ਮਾਝ **੧,** ਵਾਰ ੩ਸ, **੨,** ੧:੩ (139)

**ਜੀਭੌ –**

"ਇਕਦੂ **ਜੀਭੌ** ਲਖ ਹੋਹਿ ਲਖ ਹੋਵਹਿ ਲਖ ਵੀਸ।"

– ਜਪੁ **੧,** ੩੨:੧ (7)

**ਜੀਰਾਣ** ----- ਕਬਰਸਤਾਨ, ਮਿਰਤਕ ਸਰੀਰ ਨੂੰ ਦਬਣ ਦਾ ਸਥਾਨ

"ਜਾਇ ਸੁਤੇ **ਜੀਰਾਣ** ਮਹਿ ਥੀਏ ਅਤੀਮਾ ਗਡ।"

– ਸਲੋ **ਫਰ,** ੪੫:੨ (1380)

**ਹੋਰ ਰੂਪ:**

**ਜੀਰਾਣਿ –**
"ਸਜਣ ਮੇਰੇ ਰੰਗੁਲੇ ਜਾਇ ਸੁਤੇ **ਜੀਰਾਣਿ**।" (ਕਬਰ ਵਿਚ)
– ਸਿਰੀ **੧,** ੨੪, ੨:੧ (23)

**ਜੀਰੰਦਿ** ---- ਜੇਰਾ, ਜਿਗਰਾ, ਸਬਰ, ਸ਼ਹਿਣਸ਼ੀਲਤਾ
"ਦਰਵੇਸਾਂ ਨੋ ਲੋੜੀਐ ਰੁਖਾਂ ਦੀ **ਜੀਰੰਦਿ**।"
– ਸਲੋ **ਫਰ,** ੬੦:੨ (1381)

**ਜੀਲ** ------ (ਫਾ. ਜ਼ੀਰ) ਤਾਰ, ਹੁੰਦੀ
"**ਜੀਲ** ਬਿਨਾ ਕੈਸੇ ਬਜੈ ਰਬਾਬ।"
– ਭੈਰ **੫,** ੧੯, ੧:੩ (1140)

**ਜੀਵ** ------ (1) ਪ੍ਰਾਣੀ
"ਅਚਰਜੁ ਭਇਆ **ਜੀਵ** ਤੇ ਸੀਉ।"
– ਗਉ **ਕਬ,** ਥਿਤੀ ੧੩:੪ (344)

**ਹੋਰ ਰੂਪ:**

**ਜੀਵੰ –**
"ਬਿਖਯੰਤ **ਜੀਵੰ** ਵਸੵੰ ਕਰੋਤਿ ਨਿਰਤੵੰ ਕਰੋਤਿ ਜਥਾ ਮਰਕਟਹ।"
– ਸਸ **੫,** ੪੭:੨ (1358)

(2) ਜਿਊਣਾ
"ਤਿਅਕਤ ਜਲੰ ਨਹ **ਜੀਵ** ਮੀਨੰ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ।"
– ਜੈਤ **੫,** ਵਾਰ ੧੨ਸ, **੫,** ੧:੧ (708)

**ਜੀਵਉ** ----- (1) ਜੀਊਂਦਾ ਹਾਂ
"ਪ੍ਰਿਅ ਦੇਖਤ **ਜੀਵਉ** ਮੇਰੀ ਮਾਈ।"
– ਆਸਾ **੫,** ੧੧, ੧:੬ (373)
"ਭਾਵੈ **ਜੀਵਉ** ਕੈ ਮਰਉ ਦੂਰਹੁ ਹੀ ਭਜਿ ਜਾਹਿ।" (ਜਿਊਂਦਾ ਹੋਵੇ)
– ਸੂਹੀ **੩,** ਵਾਰ ੬ਸ, **੩,** ੩:੪ (787)
"ਬਿਨੁ ਦਰਸਨ ਕੈਸੇ **ਜੀਵਉ** ਮੇਰੀ ਮਾਈ।" (ਜੀਵਾਂ)
– ਬਿਲਾ **੧,** ੪, ੧*:੧ (796)

(2) ਜੀਓ, ਜੀਵੇ
"ਜੁਗੁ ਜੁਗੁ **ਜੀਵਉ** ਮੇਰੀ ਅਬ ਕੀ ਧਰੀ।"
– ਆਸਾ **ਕਬ,** ੩੨, ੧*:੨ (483)
"ਜਨ ਨਾਨਕ ਜਿਸ ਦੇ ਏਹਿ ਚਲਤ ਹਹਿ ਸੋ **ਜੀਵਉ** ਦੇਵਣਹਾਰੁ।"
– ਰਾਮ **੩,** ਵਾਰ ੯ਸ, **੩,** ੨:੯ (951)

**ਜੀਵਊ** ----- ਜੀਵਾਂਗਾ
"ਤਿਸੁ ਬਿਨੁ ਘੜੀ ਨ **ਜੀਵਊ** ਬਿਨੁ ਨਾਵੈ ਮਰਿ ਜਾਉ।"
– ਸਿਰੀ ੧, ਅਸ ੮, ੨:੨ (58)

**ਜੀਵਣੀ** ----- ਜਿਊਂਦੀ
"ਬਿਨੁ ਜਲ ਘੜੀ ਨ **ਜੀਵਣੀ** ਪ੍ਰਭੁ ਜਾਣੈ ਅਭ ਪੀਰ।"

- ਸਿਰੀ **੧,** ਅਸ ੧੧, ੨:੩ (60)

**ਜੀਵਸਾ** ----- ਜੀਵਾਂ

"ਜਾਣਾ ਲਖ ਭਵੇ ਪਿਰੀ ਭਿਖੰਦੋ ਤਾ **ਜੀਵਸਾ**।"

- ਮਾਰੂ **੫,** ਵਾਰ ੮ਸ, **੫,** ੨:੨ (1097)

**ਜੀਵਹ** ----- ਜੀ ਪਏ, ਜਿਉਂਦੇ ਹੋ ਗਏ

"ਹਮਰੈ ਸੁਆਮੀ ਲੋਚ ਹਮ ਲਾਈ ਹਮ **ਜੀਵਹ** ਦੇਖਿ ਹਰਿ ਮਿਲੇ।"

- ਨਟ **੪,** ੨, ੪:੧ (975)

"ਗੁਣ ਗਾਇ **ਜੀਵਹ** ਹਰਿ ਅਮਿਉ ਪੀਵਹ ਜਨਮ ਮਰਣਾ ਭਾਗਏ।" (ਜਿਉਂਦੇ ਹਨ)

- ਕਾਨ **੫,** ਛੰਤ ੧, ੨:੩ (1312)

**ਹੋਰ ਰੂਪ:**

**ਜੀਵਹਿ –**

"ਭਗਤ **ਜੀਵਹਿ** ਗੁਣ ਗਾਇ ਅਪਾਰਾ।" (ਜਿਊਂਦੇ ਹਨ)

- ਮਾਝ **੫,** ੩੨, ੧:੨ (103)

"ਜਬ ਲਗੁ **ਜੀਵਹਿ** ਕਲੀ ਕਾਲ ਮਹਿ ਜਨ ਨਾਨਕ ਨਾਮੁ ਸਮ੍ਾਰਿ।" (ਜਿਉਂਦਾ ਹੈ)

- ਆਸਾ **੫,** ੩੭, ੪:੨ (379)

"ਏ ਬਾਰਿਕ ਕੈਸੇ ਜੀਵਹਿ ਰਘੁਰਾਈ।" (ਜਿਉਣਗੇ)

- ਗੂਜ **ਕਬ,** ੨, ੧:੨ (524)

**ਜੀਵਹੁ –**

"ਜੁਗ ਜੁਗ **ਜੀਵਹੁ** ਅਮਰ ਫਲ ਖਾਹੁ।" (ਜੀਵੋ)

- ਗਉ **ਕਬ,** ਥਿਤੀ ੧੦:੪ (344)

**ਜੀਵਣ** ----- (1) ਜਿਊਂਦੇ ਰਹਿਣ ਦੀ ਅਵਸਥਾ, ਜ਼ਿੰਦਗੀ

"**ਜੀਵਣ** ਮਰਣਾ ਜਾਇ ਕੈ ਏਥੈ ਖਾ ਜੈ ਕਾਲਿ।"

- ਸਿਰੀ **੧,** ੩, ੨:੧ (15)

**ਹੋਰ ਰੂਪ:**

**ਜੀਵਣੰ –**

"**ਜੀਵਣੰ** ਹਰਿ ਨਾਮ ਧ੍ਾਵਣਹ।"

- ਗਾਥਾ **੫,** ੧੫:੨ (1361)

**ਜੀਵਣਹ –**

"ਗੁਸਾਂਈ ਗਰਿਸ੍ਟ ਰੂਪੇਣ ਸਿਮਰਣੰ ਸਰਬਤ੍ਰ **ਜੀਵਣਹ**।"

- ਸਸ **੫,** ੫੪:੧ (1359)

(2) ਜਿਊਣ, ਜਿਊਂਦੇ ਰਹਿਣ ਦੀ

"ਇਹੁ ਜਗਤੁ ਮਮਤਾ ਮੁਆ **ਜੀਵਣ** ਕੀ ਬਿਧਿ ਨਾਹਿ।"

- ਗਜ **੩,** ਵਾਰ ੧ਸ, **੩,** ੧:੧ (508)

**ਜੀਵਣਾ** ----- ਜਿਊਣਾ, ਜੀਵਨ ਅਵਸਥਾ ਵਿਚ ਰਹਿਣਾ

"ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ **ਜੀਵਣਾ**।"

- ਸਿਰੀ **੪,** ਵਾਰ ੩ਸ, **੨,** ੨:੨ (83)

**ਜੀਵਣਿ** ----- ਜੀਵਨ/ਜਿੰਦਗੀ ਵਿਚ

"ਮਰਣਿ **ਜੀਵਣਿ** ਆਰਾਧਣਾ ਸਭਨਾ ਕਾ ਆਧਾਰੁ।"

- ਮਾਝ **੫,** ਦਿਨ ੨:੨ (136)

**ਹੋਰ ਰੂਪ:**

**ਜੀਵਣੁ –**

"ਧ੍ਰਿਗੁ **ਜੀਵਣੁ** ਦੋਹਾਗਣੀ ਮੁਠੀ ਦੂਜੈ ਭਾਇ।" (ਜਿੰਦਗੀ)

- ਸਿਰੀ **੧,** ੧੩, ੧:੧ (18)

**ਜੀਵਣੈ –**

"ਸਿਮਰਿ ਸਿਮਰਿ ਸਦਾ ਸੁਖੁ ਪਾਈਐ **ਜੀਵਣੈ** ਕਾ ਮੂਲੁ।" (ਜਿਊਣ ਦਾ ਜਿੰਦਗੀ ਦਾ)

- ਮਾਲੀ **੫,** ੬, ੧:੧ (987)

**ਜੀਵਤ** ----- (1) ਜਿਊਂਦਿਆਂ ਹੀ

"ਆਪੁ ਛੋਡਿ **ਜੀਵਤ** ਮਰੈ ਗੁਰ ਕੈ ਸਬਦਿ ਵੀਚਾਰ।"

- ਸਿਰੀ **੩,** ੫੩, ੪:੨ (34)

"ਕਾਹੂ ਬਿਹਾਵੈ ਸੋਧਤ **ਜੀਵਤ**।" (ਜਿਊਂਦਿਆਂ ਨੂੰ ਜਦ ਤੱਕ ਜਿਊਂਦੇ ਹਨ (ਦਰਪਣ) (ਮਹਾਨਕੋਸ਼ ਤੇ 'ਨਿਰਣੈ' ਇਥੇ 'ਜੀਵਤ' ਦਾ ਅਰਥ 'ਉਪਜੀਵਕਾ' ਕਰਦੇ ਹਨ)

- ਰਾਮ **੫,** ਅਸ ੩, ੭:੪ (914)

(2) ਜਿਊਂਦੀ/ਜੀਊਂਦਾ ਹੈ

"ਪੂਤ ਪੇਖਿ ਜਿਉ **ਜੀਵਤ** ਮਾਤਾ।"

- ਗਉ **੫,** ੧੬੨, ੨:੧ (198)

"ਸੋ **ਜੀਵਤ** ਜਿਹ ਜੀਵਤ ਜਪਿਆ।" (ਜਿਊਂਦਾ ਹੈ, ਚੇਤੰਨ ਹੈ)

-ਗਉ **੫,** ਬਾਅ ੨੧:੭ (254)

(ਦੂਜੇ 'ਜੀਵਤ ਦਾ ਅਰਥ ਹੈ ਜਿਊਂਦਿਆਂ ਹੀ)

(3) ਜੀਵਤ ਭਾਵ

"**ਜੀਵਤ** ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ।"

- ਗਉ **ਕਬ,** ੩੬, ੧:੧ (332)

"**ਜੀਵਤ** ਮਰਣਾ ਸਭੁ ਕੋ ਕਹੈ ਜੀਵਨ ਮੁਕਤਿ ਕਿਉ ਹੋਇ।" ('ਜੀਵਤ' ਭਾਵ ਤੋਂ ਮਰਨਾ)

- ਰਾਮ **੩**, ਵਾਰ ੪ਸ, ੩, ੩;੧ (948)

**ਜੀਵੰਤ** ----- ਜੀਵਾਂ ਉਪਰ

"ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ **ਜੀਵੰਤ**।"

- ਸਲੋ **ਕਬ,** ੨੩੦:੧ (1376)

**ਜੀਵਤਾ** ----- ਜਿਊਂਦਾ

"ਜੀਵਤੇ ਕਉ **ਜੀਵਤਾ** ਮਿਲੈ ਮੂਏ ਕਉ ਮੂਆ।"

- ਸੂਹੀ **੩,** ਵਾਰ ੮ਸ, **੨,** ੨:੨ (788)

**ਜੀਵਤਿਆ** --- 'ਜੀਵਤ' ਭਾਵ ਤੋਂ, ਜਿਊਂਦਿਆਂ ਹੀ

"ਗੁਰਮੁਖਿ ਭਗਤਿ ਪਰਾਪਤਿ ਹੋਵੈ **ਜੀਵਤਿਆ** ਇਉ ਮਰੀਐ।"

- ਗਉ **੩,** ਛੰਤ ੪, ੧:੪ (245)

**ਜੀਵਤੀ** ----- ਜਿਉਂ ਸਕਦੀ, ਜਿਊਂਦੀ ਰਹਿ ਸਕਦੀ

"ਹਰਿ ਬਿਨੁ ਚਸਾ ਨ **ਜੀਵਤੀ** ਗੁਰ ਮੇਲਿਹੁ ਹਰਿ ਰਸੁ ਪੀਵਾ।"

- ਗਉ **੩,** ੩੮, ੧*:੨ (163)

**ਜੀਵਤੁ** ----- (1) ਜਿਊਂਦਿਆਂ; 'ਜੀਵਤ' ਭਾਵ ਤੋਂ

"ਗੁਰ ਕੈ ਸਬਦਿ **ਜੀਵਤੁ** ਮਰੈ ਹਰਿ ਨਾਮੁ ਵਸੈ ਮਨਿ ਆਇ।"

- ਸਿਰੀ **੩,** ੫੧, ੧:੩ (33)

(2) ਜਿੰਨਾਂ ਚਿਰ ਜਿਉਂਦੇ ਹੋ, ਜਿਊਂਦਿਆਂ

"**ਜੀਵਤੁ** ਰਾਮ ਕੇ ਗੁਣ ਗਾਇ।"

- ਸਾਰ **੫,** ੯੮, ੧*:੧ (1223)

**ਜੀਵਤੇ** ----- ਜਿਊਂਦੇ ਹਨ

"ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ ਆਸਾ ਲਗਿ **ਜੀਵਤੇ** ਜੀਉ।"

- ਸਿਰੀ **੫,** ਛੰਤ ੩, ੩:੧ (80)

**ਜੀਵਦੜੋ** ---- ਜਿਊਂਦਿਆਂ ਹੀ

"ਫਰੀਦਾ ਪਿਛਲ ਰਾਤਿ ਨ ਜਾਗਿਓਹਿ **ਜੀਵਦੜੋ** ਮੁਇਓਹਿ।"

- ਸਲੋ **ਫਰ,** ੧੦੭:੧ (1383)

**ਜੀਵਦਾ** ----- ਜਿਊਂਦਾ ਹੈ

"ਮਤੁ ਜਾਣਹੁ ਜਗੁ **ਜੀਵਦਾ** ਦੂਜੈ ਭਾਇ ਮੁਇਆਸੁ।"

- ਸੋਰ **੪,** ਵਾਰ ੩ਸ, **੩,** ੧:੩ (643)

"ਨਾਨਕ **ਜੀਵਦਾ** ਪੁਰਖੁ ਧਿਆਇਆ ਅਮਰਾ ਪਦੁ ਹੋਈ।" (ਸਦਾ ਜਿਊਂਦਾ ਰਹਿਣ ਵਾਲਾ ਭਾਵ ਪ੍ਰਭੂ)

- ਸਾਰ **੪,** ਵਾਰ ੨੫:੫ (1247)

**ਜੀਵੰਦਾ** ----- ਜਿਊਂਦਾ

"ਮੁਆ **ਜੀਵੰਦਾ** ਪੇਖੁ ਜੀਵੰਦੇ ਮਰਿ ਜਾਨਿ।"

- ਮਾਰੂ **੫,** ਵਾਰ ੨੩ਸ, **੫,** ੨:੧ (1102)

**ਜੀਵਦਿਆ** --- (1) ਜੀਊਂਦਿਆਂ, ਜੀਵਨ ਦੌਰਾਨ

"**ਜੀਵਦਿਆ** ਮਰੁ ਮਾਰਿ ਨ ਪਛੋਤਾਈਐ।"

- ਮਾਰੂ **੧,** ਵਾਰ ੨੦:੧ (147)

"ਮੁਇਆ **ਜੀਵਦਿਆ** ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ।"

- ਮਾਝ **੧,** ਵਾਰ ੨੬ਸ, **੧,** ੧:੧੨ (150)

(2) ਜੀਵਨ ਵਾਲੇ

"**ਜੀਵਦਿਆ** ਨੋ ਮਿਲੈ ਸੁ ਜੀਵਦੇ ਹਰਿ ਜਗਜੀਵਨ ਉਰਧਾਰਿ।" (ਜੀਵਨ ਵਾਲਿਆਂ ਨੂੰ ਮਿਲਣ ਵਾਲੇ ਹੀ ਜੀਵਦੇ ਹਨ)

- ਸਲੋ **੩,** ੪੭:੫ (1418)

**ਜੀਵੰਦਿਆ** --- ਜਿਊਂਦਿਆਂ, ਜੀਵਨ ਦੌਰਾਨ

"**ਜੀਵੰਦਿਆ** ਹਰਿ ਚੇਤਿਆ ਮਰੰਦਿਆ ਹਰਿ ਰੰਗਿ।"

- ਗੂਜ **੫,** ਵਾਰ ੧੯ਸ, **੫,** ੨:੧ (523)

**ਜੀਵਦੀ** ----- ਜੀ ਸਕਦੀ, ਜਿਊਂਦੀ ਰਹਿ ਸਕਦੀ

"ਨਾਨਕ ਜਿਸੁ ਬਿਨੁ ਚਸਾ ਨ **ਜੀਵਦੀ** ਸੋ ਸਤਿਗੁਰਿ ਦੀਆ ਮਿਲਾਇ।"
- ਮਲਾ **੧,** ਵਾਰ ੧੨ਸ, **੩,** ੨:੪ (1283)

**ਜੀਵਦੇ** ----- ਜਿਊਂਦੇ
"ਮਤ ਤੁਮ ਜਾਣਹੁ ਓਇ **ਜੀਵਦੇ** ਓਇ ਆਪਿ ਮਾਰੇ ਕਰਤਾਰਿ।"
- ਵਡ **੪,** ਵਾਰ ੯ਸ, **੩,** ੨:੨ (589)

**ਹੋਰ ਰੂਪ:**

**ਜੀਵੰਦੇ -**
"ਓਇ **ਜੀਵੰਦੇ** ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ।"
- ਮਾਰੂ **੫,** ਵਾਰ ੨੨ਸ, **੫,** ੧:੨ (1102)

**ਜੀਵਦੈ -**
"ਸਹਿ ਟਿਕਾ ਦਿਤੋਸੁ **ਜੀਵਦੈ**।"
- ਰਾਮ **ਬਸ,** ਵਾਰ ੧:੭ (966)

**ਜੀਵਨ** ----- (1) ਜ਼ਿੰਦਗੀ
"ਨਾਮ ਬਿਹੂਨ **ਜੀਵਨ** ਕਉਨ ਕਾਮ।"
- ਗਉ **੫,** ੧੧੧, ੧*:੨ (188)

(2) ਜਨਮ (ਭਾਵ)
"**ਜੀਵਨ** ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ।" (ਭਾਵ ਜਨਮ ਮਰਨ)
- ਗਉ **ਕਬ,** ੪੮, ੧:੨ (333)

"**ਜੀਵਨ** ਮਰਨ ਦੋਊ ਮਿਟਵਾਇਆ।"
- ਗੋਂਡ **ਕਬ,** ੫, ੪:੨ (871)

(3) ਜੀ ਸਕਨਾ
"ਜਲ ਬਿਹੂਨ ਮੀਨ ਕਤ **ਜੀਵਨ** ਦੂਧ ਬਿਨਾ ਰਹਨੁ ਕਤ ਬਾਰੋ।"
- ਬਿਲਾ **੫,** ੧੨੩, ੨:੧ (829)

**ਜੀਵਨਹਾਰਾ** -- ਜੀਊਨ ਵਾਲਾ
"ਦੈਨਹਾਰੁ ਸਦ **ਜੀਵਨਹਾਰਾ**।"
- ਗਉ **੫,** ਬਾਅ ੩੪:੫ (257)

**ਜੀਵਨਪਦ** --- ਜੀਵਨ ਅਵਸਥਾ, ਜਿਊਂਦੇ ਰਹਿਣ ਦੀ ਹਾਲਤ, ਸਦੀਵ ਜੀਵਨ
"ਲਾਲਚ ਕਰੈ **ਜੀਵਨਪਦ** ਕਾਰਨ ਲੋਚਨ ਕਛੂ ਨ ਸੂਝੈ।"
- ਧਨਾ **ਕਬ,** ੨, ੨:੨ (692)

**ਜੀਵਨ ਪਦਵੀ** - ਸਦੀਵ ਜੀਵਨ, ਵੇਖੋ 'ਜੀਵਨਪਦ'
"ਜਨਮ ਮਰਨ ਕਾ ਭਉ ਗਇਆ **ਜੀਵਨ ਪਦਵੀ** ਪਾਇ।"
- ਬਿਹਾ **੪,** ਵਾਰ ੧੯ਸ, **੩,** ੨:੪ (556)

**ਜੀਵਨਪਦੁ** --- ਸਦੀਵ ਜੀਵਨ, ਵੇਖੋ 'ਜੀਵਨ ਪਦ'
"ਨਾਨਕ ਭਗਤਿ ਭਾਉ ਕਰਿ ਦਇਆਲ ਕੀ **ਜੀਵਨ-ਪਦੁ** ਪਾਈਐ ਰਾਮ।"
- ਬਿਲਾ **੫,** ਛੰਤ ੪, ੨:੪ (848)

**ਜੀਵਨਪ੍ਰਾਨ** --- ਜਿੰਦ
"ਗੋਬਿੰਦ **ਜੀਵਨ ਪ੍ਰਾਨ** ਧਨ ਰੂਪ।"
- ਜੈਤ **੫,** ੮, ੧*:੧ (701)

**ਜੀਵਨ ਮੁਕਤ** - ਜਿਊਂਦਿਆਂ ਤੇ ਮੁਕਤ ਹੋਇਆ ਪੁਰਖ
"**ਜੀਵਨ ਮੁਕਤ** ਜਗਦੀਸ ਜਪਿ ਮਨ ਧਾਰਿ ਰਿਦ ਪਰਤੀਤਿ।"
- ਗੂਜ **੫,** ਅਸ ੨, ੭:੧ (508)

**ਹੋਰ ਰੂਪ:**

**ਜੀਵਨ ਮੁਕਤਿ** –
"**ਜੀਵਨ ਮੁਕਤਿ** ਜਿਸੁ ਰਿਦੈ ਭਗਵੰਤੁ।"
- ਗਉ **੫,** ਸੁਖ ੨੩, ੮:੪ (294)

**ਜੀਵਨ ਰੂਪ** -- ਪ੍ਰਾਣ ਰੂਪ
"**ਜੀਵਨ ਰੂਪ** ਅਨੂਪ ਦਇਆਲਾ।"
- ਸੂਹੀ **੫,** ਅਸ ੨, ੩:੧ (760)

"**ਜੀਵਨ ਰੂਪ** ਹਰਿ ਚਰਣ।"
- ਰਾਮ **੫,** ੩੮, ੩:੨ (895)

"**ਜੀਵਨ ਰੂਪ** ਬਿਸਾਰਿ ਜੀਵਹਿ ਤਿਹ ਕਤ ਜੀਵਨ ਹੋਤ।" (ਜੀਵਨ ਪ੍ਰਾਨ ਹਰੀ, ਪ੍ਰਭੂ)
- ਕੇਦਾ **੫,** ੧੩, ੧:*੨ (1121)

**ਜੀਵਨਾ** ----- (1) ਜਿਊਣਾ, ਜਿੰਦਾ ਰਹਿਣਾ
"ਤੁਝ ਬਿਨੁ ਘਰੀ ਨ **ਜੀਵਨਾ** ਧ੍ਰਿਗੁ ਰਹਣਾ ਸੰਸਾਰਿ।"
- ਗਉ **੫,** ੧੧੬*, ੧:੧ (203)

**ਹੋਰ ਰੂਪ:**

**ਜੀਵਨ੍ਹ** –
"ਸੇਵਕ ਸਿਖ ਸਭਿ ਵੇਖਿ ਵੇਖਿ **ਜੀਵਨ੍ਹਿ** ਓਨ੍ਹਾ ਅੰਦਰਿ ਹਿਰਦੈ ਭਾਈ।"
- ਬਿਲਾ ੪, ਵਾਰ ੪:੨ (850)

(2) ਜ਼ਿੰਦਗੀ, ਜੀਵਨ
"ਰਾਮ ਗੁਸਈਆ ਜੀਅ ਕੇ **ਜੀਵਨਾ**।"
- ਗਉ ਰਵਿ, ੧, ੧*:੧ (345)

"ਸਰਬ ਜੋਤਿ ਜਗ **ਜੀਵਨਾ** ਸਿਰਿ ਸਿਰਿ ਸਾਚਾ ਲੇਖ।"
- ਮਾਰੂ ੧, ੧੦, ੧*:੨ (992)

**ਹੋਰ ਰੂਪ:**

**ਜੀਵਨਿ** –
"ਹਰਿ ਹਰਿ ਸੰਤ ਜਨਾ ਕੀ **ਜੀਵਨਿ**।"
- ਸਾਰ **੫,** ੯੧, ੧*:੧ (1222)

**ਜੀਵਨੁ** –
"ਸਫਲ **ਜੀਵਨੁ** ਸਫਲੁ ਤਾ ਕਾ ਸੰਗੁ।" (ਜਿੰਦਗੀ)
- ਗਉ **੫,** ਸੁਖ ੨੪, ੩:੫ (295)

**ਜੀਵਨੈ** –

"**ਜੀਵਨੈ** ਕੀ ਆਸ ਕਰਹਿ ਜਮੁ ਨਿਹਾਰੈ ਸਾਸਾ।"

- ਆਸਾ **ਕਬ**, ੨੩, ੩:੧ (481)

**ਜੀਵਨੋ –**

"**ਜੀਵਨੋ** ਮੈ ਜੀਵਨੁ ਪਾਇਆ ਗੁਰਮੁਖਿ ਭਾਏ ਰਾਮ।"

- ਆਸਾ **੪,** ਛੰਤ ੮, ੧:੧ (442)

**ਜੀਵਾ** ------ ਜਿਊਂਦਾ ਹਾਂ

"ਆਖਾ **ਜੀਵਾ** ਵਿਸਰੈ ਮਰਿ ਜਾਉ।"

- ਆਸਾ **੧,** ਸੋਦ ੩, ੧:੧ (9)

**ਹੋਰ ਰੂਪ:**

**ਜੀਵਾਂ –**

"ਊਚ ਅਥਾਹ ਬੇਅੰਤ ਸੁਆਮੀ ਸਿਮਰਿ ਸਿਮਰਿ ਹਉ **ਜੀਵਾਂ** ਜੀਉ।"

- ਮਾਝ **੫,** ੧੬, ੧:੩ (99)

**ਜੀਵਾਉ** ----- ਜੀਵੇ

"ਦਇਆ ਮਇਆ ਕਿਰਪਾ ਨਾਨਕ ਕਉ ਸੁਨਿ ਸੁਨਿ ਜਸੁ **ਜੀਵਾਉ**।"

- ਦੇਵ **੫,** ੩੮, ੨:੨ (536)

**ਜੀਵਾਇ** ---- ਜਿਊਂਦਾ ਕਰ ਦੇਵੇ

"ਬਿਸਮਿਲਿ ਗਊ ਦੇਹੁ **ਜੀਵਾਇ**।"

- ਭੈਰ **ਨਾਮ,** ੧੦, ੨:੧ (1165)

**ਜੀਵਾਇਆ** -- (1) ਜੀਵਾਵਣ ਵਾਲਾ, ਜਿਊਂਦਾ ਕਰਨ ਵਾਲਾ

"ਕੋਈ ਆਣਿ ਮਿਲਾਵੈ ਮੇਰੇ ਪ੍ਰਾਣ **ਜੀਵਾਇਆ**।"

- ਮਾਝ **੪,** ੧, ੩:੨ (94)

(2) ਜੀਵਿਆ

"ਨਾਮ ਬਿਨਾ ਧ੍ਰਿਗੁ ਧ੍ਰਿਗੁ **ਜੀਵਾਇਆ**।"

- ਆਸਾ **੪,** ੫੬, ੩:੨ (366)

(3) ਜਿਊਂਦਾ ਕੀਤਾ

"ਹਰਿ ਅੰਮ੍ਰਿਤ ਰਸੁ ਪਾਇਆ ਮੁਆ **ਜੀਵਾਇਆ** ਫਿਰਿ ਬਾਹੁੜਿ ਮਰਣੁ ਨ ਹੋਈ।"

- ਆਸਾ **੪,** ਛੰਤ ੧੩, ੪:੩ (447)

(4) ਪਾਲਣਾ ਕੀਤੀ (ਭਾਵ)

"ਦੁਖ ਸੁਖ ਕਰਿ ਕੈ ਕੁਟੰਬੁ **ਜੀਵਾਇਆ**।"

- ਸੂਹੀ **ਕਬ,** ੧, ੨:੧ (792)

**ਜੀਵਾਇਦਾ** --- ਜਿਊਂਦਾ ਕਰਦਾ

"ਆਪੇ ਮਾਰਿ **ਜੀਵਾਇਦਾ** ਪਿਆਰਾ ਸਾਹ ਲੈਦੇ ਸਭਿ ਲਵਾਇਆ।"

- ਸੋਰ **੪,** ੪, ੩:੩ (606)

**ਜੀਵਾਈਆ** -- ਜੀਵਾਂ/ਜਿਊਂਦਾ ਕਰ ਦਿੰਦਾ ਹੈ

"ਗੁਰੁ ਸਤਿਗੁਰੁ ਬੋਲਹੁ ਸਭੁ ਗੁਰੁ ਆਖਿ ਗੁਰੂ **ਜੀਵਾਈਆ**।"

- ਸੋਰ **੪,** ਵਾਰ ੧੪:੫ (648)

**ਹੋਰ ਰੂਪ:**

**ਜੀਵਾਈਐ –**

"ਸੰਤ ਕਾ ਦੋਖੀ ਨ ਮਰੈ ਨ **ਜੀਵਾਈਐ**।" (ਜਿਊਂਦਿਆਂ)

– ਗਉ **੫,** ਸੁਖ ੧੩, ੭:੪ (280)

"ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਧ੍ਰਿਗੁ ਧ੍ਰਿਗੁ ਨਰ **ਜੀਵਾਈਐ**।" (ਜਿਊਣ)

**ਜੀਵਾਏ** ----- ਜਿਊਂਦਾ ਕਰੇ

"ਆਪੇ ਮਾਰੇ ਆਪਿ **ਜੀਵਾਏ**।"

– ਮਾਝ **੩,** ਅਸ ੨੭, ੭:੧ (125)

**ਜੀਵਾਸਿ** ---- ਜੀਊਣਗੇ

"ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ **ਜੀਵਾਸਿ**।"

– ਗੂਜ **੪,** ਸੋਦ ੪, ੩:੨ (10)

**ਜੀਵਾਸੁ** ----- ਜੀਵਨ ਦੀ ਆਸ ਭਾਵ ਜੀਵਨ

"ਨਾਮੁ ਮਿਲੈ ਮਨੁ ਤ੍ਰਿਪਤੀਐ ਬਿਨੁ ਨਾਮੈ ਧ੍ਰਿਗੁ **ਜੀਵਾਸੁ**।"

– ਸਿਰੀ **੪,** ੬੬, ੧:੧ (40)

**ਜੀਵਾਹਿ** ---- ਜਿਊਂਦੇ ਹਾਂ

"ਜਨ ਨਾਨਕ ਕਉ ਹਰਿ ਮੇਲਿ ਜਨ ਤਿਨ ਵੇਖਿ ਵੇਖਿ ਹਮ **ਜੀਵਾਹਿ**।"

– ਗਉ **੪,** ਵਾਰ ੧੭ਸ, **੪,** ੧:੭ (310)

**ਜੀਵਾਨਦ** ---- ਜੀਵੀਦਾ ਹੈ

"ਏਕ ਨਿਮਖ ਗੋਬਿੰਦ ਭਜਨੁ ਕਰਿ ਤਉ ਸਦਾ ਸਦਾ **ਜੀਵਾਨਦ**।"

– ਸਾਰ **੫,** ੭, ੩:੨ (1204)

**ਜੀਵਾਲਹਿ** --- ਜੀਵਾਉਂਦਾ ਹੈ

"ਤੂ ਮਾਰਿ **ਜੀਵਾਲਹਿ** ਬਖਸਿ ਮਿਲਾਇ।"

– ਗਉ **੧,** ੧੦, ੩:੧ (154)

**ਜੀਵਾਲਣਹਾਰਾ** ਜਿਊਂਦਾ ਕਰਨ ਵਾਲਾ

"ਗੁਰੁ ਅੰਕਸੁ ਮਾਰਿ **ਜੀਵਾਲਣਹਾਰਾ**।"

– ਗਉ **੩,** ੨੫, ੨:੪ (159)

**ਜੀਵਾਲਦਾ** --- ਜਿਊਂਦਾ ਕਰਦਾ

"ਮਾਰਿ ਆਪੇ **ਜੀਵਾਲਦਾ** ਅੰਤਰਿ ਬਾਹਰਿ ਸਾਥਿ।"

– ਸਿਰੀ **੫,** ੮੫, ੪:੨ (48)

**ਜੀਵਾਲਨਹਾਰ** – ਜਿਊਂਦਾ ਕਰਨ ਵਾਲਾ

"ਮਿਰਤਕ ਕਉ **ਜੀਵਾਲਨਹਾਰ**।"

– ਗਉ **੫,** ਸੁਖ ੧੫, ੭:੧ (283)

**ਜੀਵਾਲਿ** ---- ਜੀਊਂਦਾ ਕਰ

"ਹਰਿ ਬਿਨੁ ਕੋਈ ਮਾਰਿ **ਜੀਵਾਲਿ** ਨ ਸਕੈ ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ।"

– ਵਡ **੪,** ਵਾਰ ੨੧:੪ (594)

**ਜੀਵਾਲਿਅਨੁ** -- ਜੀਊਂਦਾ ਕੀਤਾ ਸੁ, ਜੀਵਨ ਦਿਤਾ ਸੁ
"ਰੋਗ ਮਿਟਾਇ **ਜੀਵਾਲਿਅਨੁ** ਜਾ ਕਾ ਵਡ ਪਰਤਾਪੁ।"
- ਬਿਲਾ **੫,** ੮੦, ੧:੨ (820)

**ਜੀਵਾਲਿਆ** -- ਜੀਊਂਦਾ ਕੀਤਾ
"ਪਰਮੇਸਰਿ **ਜੀਵਾਲਿਆ** ਨਾਨਕ ਤਿਸੈ ਧਿਆਇ।"
- ਗਉ **੫,** ਵਾਰ ੧੯ਸ, **੫,** ੧:੫ (321)

**ਜੀਵਾਲੇ** ----- ਜੀਊਂਦਾ ਕਰੇ/ਰਖੇ
"ਜੇਤੇ ਜੀਅ ਜੀਵਾਹਿ ਲੈ ਸਾਹਾ **ਜੀਵਾਲੇ** ਤਾ ਕਿ ਅਸਾਹ।"
- ਮਾਝ **੧,** ਵਾਰ ੧੪ਸ, **੧,** ੧:੫ (144)
"ਜੀਉ ਪਿੰਡੁ ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ।" (ਜੀਊਂਦਾ ਕਰਦਾ ਹੈ)
- ਗਉ **੧,** ੧੩, ੬:੨ (155)

**ਹੋਰ ਰੂਪ:**

**ਜੀਵਾਲੈ** –
"ਸਤਿਗੁਰੁ ਮੇਰਾ ਮਾਰਿ **ਜੀਵਾਲੈ**।"
- ਭੈਰ **੫,** ੨੪, ੨:੨ (1142)

**ਜੀਵਾਵਉ** ---- ਜੀਵਾਂ
"ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ **ਜੀਵਾਵਉ**।"
- ਬਿਲਾ **੫,** ੫੧, ੧:੨ (813)

**ਜੀਵਾਵਣਿਆ** - ਜੀਊਂਦਾ ਕਰਦਾ ਹੈ
"ਸਭਨਾ ਜੀਆ ਕਾ ਏਕੋ ਦਾਤਾ ਸਬਦੇ ਮਾਰਿ **ਜੀਵਾਵਣਿਆ**।"
- ਮਾਝ **੩,** ਅਸ ੬, ੫:੩ (112)

**ਜੀਵਿ** ------ ਜੀ ਕੇ, ਜੀਊਂਦੇ ਰਹਿ ਕੇ
"**ਜੀਵਿ ਜੀਵਿ** ਮੁਏ ਮੁਏ ਜੀਵੇ।"
- ਸਾਰ **੪,** ਵਾਰ ੩ਸ, **੧,** ੨:੨ (1238)

**ਜੀਵਿਆ** ---- ਜੀਊਂਦਾ ਰਿਹਾ
"ਹਰਿ ਹਰਿ ਨਾਮੁ ਜਪੇ ਆਰਾਧੇ ਵਿਚਿ ਅਗਨੀ ਹਰਿ ਜਪਿ **ਜੀਵਿਆ**।"
- ਸਿਰੀ **੪,** ਪਹ, ੩, ੧:੩ (76)

**ਜੀਵੀ** ------ ਜਿਊਂਦੇ ਰਹੇ
"ਭਾਈ ਹਮਾਰੇ ਸਦ ਹੀ **ਜੀਵੀ**।"
- ਭੈਰ **੫,** ੨੨, ੧:੨ (1141)

**ਹੋਰ ਰੂਪ:**

**ਜੀਵੀਐ** –
"ਮੁਹਿ ਡਿਠੈ ਜਨ ਕੈ **ਜੀਵੀਐ**।" (ਜੀਵੀਦਾ ਹੈ)
- ਮਾਝ **੫,** ਅਸ ੩੮, ੪:੨ (132)
"ਅੰਤਰਿ ਪਿਰੀ ਪਿਆਰੁ ਕਿਉ ਪਿਰ ਬਿਨੁ **ਜੀਵੀਐ** ਰਾਮ।"

- ਤੁਖਾ **੪,** ਛੰਤ ੧, ੧:੧ (1113)

**ਜੀਵੀਜੈ** ------ ਜੀਊਂਦੇ ਹਨ

"ਸਾਕਤ ਨਰ ਅਹੰਕਾਰੀ ਕਹੀਅਹਿ ਬਿਨੁ ਨਾਵੈ ਧ੍ਰਿਗੁ **ਜੀਵੀਜੈ**।"

- ਕਲਿ **੪,** ਅਸ ੪, ੭:੨ (1325)

**ਜੀਵੇ** ------ ਜੀਊਂਦਾ ਹੈ

"ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗ **ਜੀਵੇ** ਧ੍ਰਿਗ ਜੀਵਾਸਿ।"

- ਗੂਜ **੪,** ਸੋਦ ੪, ੩:੨ (10)

**ਹੋਰ ਰੂਪ:**

**ਜੀਵੈ –**

"ਜਨੁ ਨਾਨਕੁ **ਜੀਵੈ** ਨਾਮੁ ਲੈ ਹਰਿ ਦੇਵਹੁ ਸਹਜਿ ਸੁਭਾਇ।" (ਜਿਊਂਦਾ ਹੈ)

- ਸਿਰੀ **੩,** ੩੫, ੫:੨ (27)

"ਗੁਰਮੁਖਿ **ਜੀਵੈ** ਮਰੈ ਪਰਵਾਣੁ।" (ਜਿਊਂਦਿਆਂ/ਜੀਵਨ ਵਿਚ)

- ਮਾਝ **੩,** ਅਸ ੨੬, ੨:੧ (124)

**ਜੀਵੇ** ------ (1) ਜਿਊਂਦਾ ਹੈ, ਜਿਊਂਦਿਆਂ, ਜੀਵਨ ਵਿਚ, ਵੇਖੋ 'ਜੀਵੇ'

"ਕਿਉ ਮਰੈ ਮੰਦਾ ਕਿਉ **ਜੀਵੈ** ਜੁਗਤਿ।" (ਜੀਵਨ ਦੀ ਜੁਗਤ ਕਿਵੇਂ ਆਵੈ)

- ਰਾਮ **੩,** ਵਾਰ ੧੨ਸ, **੧,** ੭:੧ (953)

"ਨਾਨਕ ਏਵੈ ਜਾਣੀਐ **ਜੀਵੈ** ਦੇਵਣਹਾਰੁ।" (ਸਦਾ ਜਿਊਂਦਾ ਹੈ, ਭਾਵ ਅਟੱਲ ਹੈ)

- ਸਾਰ **੪**, ਵਾਰ ੧੨ਸ, **੧,** ੨:੫ (1242)

(2) ਜਿਊਂਦਾ ਰਹੇ

"**ਜੀਵੈ** ਦਾਤਾ ਮਰੈ ਨ ਕੋਇ।"

- ਮਾਝ **੧,** ਵਾਰ ੧੪ਸ, **੧,** ੨:੬ (144)

"**ਜੀਵੈ** ਦਾਤਾ ਦੇਵਣਹਾਰੁ।"

- ਗਉ **੩,** ੨੧, ੪:੩ (158)

**ਜੁ** -------- (1) ਜੋ, ਜਿਹੜਾ

"ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ **ਜੁ** ਮਨ ਕੀ ਤ੍ਰਿਸਨਾ ਸਭ ਭੁੱਖ ਗਵਾਏ।"

- ਸਿਰੀ **੪,** ਵਾਰ ੧੫:੩ (89)

"ਏਕ **ਜੁ** ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ।" (ਜੋ)

- ਸਿਰੀ **ਕਬ,** ੩, ੩:੧ (92)

"ਦੇਖੁ ਫਰੀਦਾ **ਜੁ** ਥੀਆ ਦਾੜੀ ਹੋਈ ਭੂਰ।" (ਜੋ ਕੁਝ)

- ਸਲੋ **ਫਰ**, ੯:੧ (1378)

**ਹੋਰ ਰੂਪ:**

**ਜੋੁ –**

"ਸੋ ਭਗਉਤੀ **ਜੋੁ** ਭਗਵੰਤੈ ਜਾਣੈ।"

- ਸਿਰੀ **੪,** ਵਾਰ ੧੪ਸ, **੩,** ੨:੧ (88)

(2) ਜਿਸ ਨੂੰ

"ਸੋ ਬੂਝੈ **ਜੁ** ਦਯਿ ਸਵਾਰਿਆ।"

- ਗਉ **੪,** ਵਾਰ ੩੦ਸ, **੪,** ੧:੧੪ (316)

"ਓਹੁ **ਜੁ** ਭਰਮੁ ਭੁਲਾਵਾ ਕਹੀਅਤ ਤਿਨ ਮਹਿ ਉਰਝਿਓ ਸਗਲ ਸੰਸਾਰਾ।"
- ਸੋਰ **੫,** ੯, ੨:੧ (611)

**ਜੋੁ** -------- (1) ਜਿਹੜਾ, ਵੇਖੋ 'ਜੁ' (1)
(2) ਜੇ ਕਰ
"ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ **ਜੋੁ** ਗਾਵੈ।"
- ਸਵ **੩,** ੨੨:੩ (1396)

**ਜੁਆਇਆ** -- ਜੁੜਿਆ ਹੋਇਆ, ਸਬੰਧਿਤ
"ਮਹਾ ਗੰਭੀਰ ਪਤ੍ਰ ਪਾਤਾਲਾ ਨਾਨਕ ਸਰਬ **ਜੁਆਇਆ**।"
- ਗੂਜ **੧,** ਅਸ ੧, ੮:੧ (503)

**ਜੁਆਣੀ** ---- ਯੁਵਾ ਅਵਸਥਾ, ਯੌਵਨ, ਵੇਖੋ 'ਜੁਆਨੀ'
"ਕੁਹਕਨਿ ਕੋਕਿਲਾ ਤਰਲ **ਜੁਆਣੀ**।"
- ਵਡ **੧,** ਛੰਤ ੨, ੮:੨ (567)

**ਜੁਆਨ** ----- ਯੁਵਾ ਅਵਸਥਾ ਵਾਲਾ; ਭਾਵ ਤਾਕਤਵਰ
"ਨਿਹਤੇ ਪੰਜਿ **ਜੁਆਨ** ਮੈ ਗੁਰ ਥਾਪੀ ਦਿਤੀ ਕੰਡਿ ਜੀਉ।" (ਪੰਜ ਜੁਆਨ ਤੋਂ ਭਾਵ ਕਾਮਾਦਿਕ)
- ਸਿਰੀ **੫,** ਅਸ ੨੯, ੧੮:੩ (74)

**ਜੁਆਨੀ** ---- ਯੁਵਾ ਅਵਸਥਾ
"ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ **ਜੁਆਨੀ** ਲਹਰੀ ਦੇਇ।"
- ਸਿਰੀ **੫,** ਪਹ ੪, ੨:੧ (77)

**ਹੋਰ ਰੂਪ:**

**ਜੋੁਆਨੀ** –
"ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ **ਜੋੁਆਨੀ**।"
- ਆਸਾ **੫,** ੩੮, ੧:੧ (379)

**ਜੁਆਰੀ** ---- ਜੂਆ ਖੇਡਣ ਵਾਲਾ
"ਕਉਡਾ ਡਾਰਤ ਹਿਰੈ **ਜੁਆਰੀ**।"
- ਗੋਂਡ **ਨਾਮ,** ੨, ੩:੨ (873)

"ਚਲੈ **ਜੁਆਰੀ** ਦੁਇ ਹਥ ਝਾਰਿ।"
- ਭੈਰ **ਕਬ,** ੨, ੪:੨ (1158)

**ਜੁਆਲਾ** ---- ਅਗ, ਅਗਨੀ
"ਗਿਰਿ ਤਰ ਜਲੁ **ਜੁਆਲਾ** ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ।"
- ਭੈਰ **ਨਾਮ,** ੯, ੩:੨ (1165)

"ਜਿਨਿ **ਜੁਆਲਾ** ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ।"
- ਸਲੋ **ਕਬ,** ੧੭੫:੨ (1373)

**ਜੁਗ** ------- (1) ਸਮੇਂ ਦੀ ਇਕ ਵਡੀ ਇਕਾਈ, ਸਮਾਂ
"ਜੇ **ਜੁਗ** ਚਾਰੇ ਆਰਜਾ ਹੋਰ ਦਸੂਣੀ ਹੋਇ।"

- ਜਪੁ **੧,** ੭:੧ (2)

"ਇਸ **ਜੁਗ** ਮਹਿ ਗੁਰਮੁਖ ਨਿਰਮਲੇ ਸਚਿ ਨਾਮਿ ਰਹਹਿ ਲਿਵ ਲਾਇ।" (ਸਮੇਂ ਵਿਚ)

- ਆਸਾ **੩,** ੩੭, ੨:੧ (430)

**ਹੋਰ ਰੂਪ:**

**ਜੁਗਹ –**

"ਨਾਨਕ ਤੋਟਿ ਨ ਆਵਈ ਤੇਰੇ **ਜੁਗਹ ਜੁਗਹ** ਭੰਡਾਰ।" (ਜੁਗ ਜੁਗ ਵਿਚ, ਹਰ ਜੁਗ ਵਿਚ ਸਰਦਾਰੀ)

- ਸਿਰੀ **੧,** ਅਸ ੧, ੭:੩ (54)

"**ਜੁਗਹ ਜੁਗਹ** ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ।" (ਸਮੇਂ ਸਮੇਂ ਦੇ)

- ਆਸਾ **੩,** ਅਸ ੨੩, ੭:੧ (423)

**ਜੁਗਹੁ –**

"ਕਹੈ ਨਾਨਕੁ ਚਾਲ ਭਗਤਾ **ਜੁਗਹੁ** ਜੁਗੁ ਨਿਰਾਲੀ।"

- ਰਾਮ **੩,** ਅਨੰ ੧੪:੬ (918)

(2) ਜ਼ਮਾਨਾ, ਸੰਸਾਰ

"ਰਾਜ ਜੋਬਨੁ ਅਵਧ ਜੋ ਦੀਸੈ ਸਭੁ ਕਿਛੁ **ਜੁਗ** ਮਹਿ ਘਾਟਿਆ।"

- ਗਉ **੫,** ੧੩੧*, ੪:੧ (207)

"ਯਾ **ਜੁਗ** ਮਹਿ ਏਕਹਿ ਕਉ ਆਇਆ।" (ਸਮੇਂ/ਜਨਮ ਵਿਚ)

- ਗਉ **੫,** ਬਾਅ ੬:੧ (251)

"ਕਨਿਕ ਕਾਮਿਨੀ **ਜੁਗ** ਬਿਉਹਾਰ।" (ਸੰਸਾਰ, ਜਗਤ)

- ਗਉ **ਕਬ,** ਥਿਤੀ ੬:੨ (343)

"**ਜੁਗ** ਮਾਹਿ ਨਾਮੁ ਦੁਲੰਭੁ ਹੈ ਗੁਰਮੁਖਿ ਪਾਇਆ ਜਾਇ।" (ਸੰਸਾਰ)

- ਗੂਜ **੩,** ੫, ੧:੧ (490)

"ਹੁਕਮੇ **ਜੁਗ** ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ।" (ਜਗਤ, ਸੰਸਾਰ ਵਿਚ)

- ਸੂਹੀ **੫,** ਅਸ ੩, ੩:੧ (760)

(3) ਜੋਗ, ਜੁੜਨ ਵਾਲਾ, ਇਥੇ ਜੁੜਿਆ ਹੋਇਆ

"ਤੂ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ **ਜੁਗ** ਜੋਗੀਆ।" (ਜੋਗੀਆਂ ਦੇ ਜੋਗ)

- ਕਾਨ **੪,** ਵਾਰ ੧:੧ (1313)

(4) ਜੋੜਾ, ਦੋ

"ਕਵਨ ਉਪਮਾ ਦੇਉ ਕਵਨ ਸੇਵਾ ਸਰੇਉ ਏਕ ਮੁਖ ਰਸਨਾ ਰਸਹੁ **ਜੁਗ** ਜੋਰਿ ਕਰ।" (ਦੋਵੇਂ ਹੱਥ ਜੋੜ ਕੇ)

- ਸਵ **੪,** ਕਲ ੩:੨ (1399)

**ਜੁਗਣੇ** ----- ਜੁੜਿਆ ਹੋਇਆ, ਯੁਕਤ

"ਇਹੁ ਪਰਪੰਚੁ ਕੀਆ ਪ੍ਰਭੁ ਸੁਆਮੀ ਸਭੁ ਜਗਜੀਵਨੁ **ਜੁਗਣੇ**।"

- ਨਟ **੪,** ੬, ੨:੧ (977)

**ਜੁਗਤਨ** ----- ਸਿਆਣੀਆਂ ਜੁਗਤਾਂ/ਢੰਗ ਤਦਬੀਰ

"**ਜੁਗਤਨ** ਮਹਿ ਤੇਰੀ ਪ੍ਰਭ ਜੁਗਤਾ ਇਸਨਾਨਨ ਮਹਿ ਇਸਨਾਨੀ।"

- ਗੂਜ **੫,** ਅਸ ੧, ੬:੨ (507)

**ਜੁਗੰਤਰ** ---- ਦੂਜੇ ਜੁਗ ਭਾਵ ਕਈ ਜੁਗ

"ਜੁਗਹ **ਜੁਗੰਤਰ** ਕੀ ਬਿਧਿ ਜਾਣੈ।"

- ਮਾਰੂ **੧,** ਸੋਲਾ ੭, ੧੬:੨ (1027)

**ਹੋਰ ਰੂਪ:**

**ਜੁਗੰਤਰਿ –**

"ਜੁਗਾ **ਜੁਗੰਤਰਿ** ਖਾਹੀ ਖਾਹਿ।"

- ਜਪੁ **੧,** ੩:੧੨ (2)

"ਜੁਗਹ **ਜੁਗੰਤਰਿ** ਭਗਤ ਤੁਮਾਰੇ।" (ਜੁਗਾਂ ਜੁਗਾਂ ਵਿਚ)

- ਵਡ **੧,** ਛੰਤ ੨, ੫:੧ (567)

**ਜੁਗੰਤਰਿ ----** (1) ਬਹੁਤ ਸਾਰੇ ਜੁਗਾਂ ਵੇਖੋ 'ਜੁਗੰਤਰ'

(2) ਜੁਗਾਂ ਅੰਦਰ

"ਰਿਦਿ ਬਿਗਾਸੁ ਜਾਗਿਓ ਅਲਖਿ ਕਲ ਧਰੀ **ਜੁਗੰਤਰਿ**।" ('ਅਲੱਖ' ਦੇ ਜੁਗ (ਸੰਸਾਰ) (ਵਿਚ) ਅੰਦਰ ਆਪਣੀ ਸਤਾ ਰੱਖੀ)

- ਸਵ **੨,** ੭:੩ (1392)

**ਜੁਗਤਾ -----** (1) ਢੰਗ, ਜੁਗਤ, ਤਰੀਕਾ

"ਪਿਤਾ ਹਉ ਜਾਨਉ ਨਾਹੀ ਤੇਰੀ ਕਵਨ **ਜੁਗਤਾ**।"

- ਸਿਰੀ **੫,** ੯੭, ੩:੧ (51)

"ਹਉ ਹਉ ਕਰਤ ਬੰਧਨ ਮਹਿ ਪਰਿਆ ਨਹੀ ਮਿਲੀਐ ਇਹ **ਜੁਗਤਾ**।"

- ਸੋਰ **੫,** ਅਸ ੩, ੫:੨ (642)

(2) ਰਹਿਣੀ

"ਜੋ ਇਸੁ ਮਾਰੇ ਤਿਸ ਕੀ ਨਿਰਮਲ **ਜੁਗਤਾ**।" (ਭਾਵ ਰਹਿਣੀ, ਜੀਵਨ ਜੁਗਤ)

- ਗਉ **੫,** ਅਸ ੫, ੫:੨ (238)

"ਜੋ ਕਿਛੁ ਕਰੈ ਸੋਈ ਭਲ ਜਨ ਕੈ ਅਤਿ ਨਿਰਮਲ ਦਾਸ ਕੀ **ਜੁਗਤਾ**।" (ਰਹਿਣੀ)

- ਆਸਾ **੫,** ੭੧, ੧*:੨ (388)

(3) ਜੁਗਤੀ, ਵਿਰਤ ਤੁਲਸੀ ਮਾਲਾ ਆਦਿ

"ਭਗਉਤੀ ਰਹਤ **ਜੁਗਤਾ**।"

- ਸਿਰੀ **੫,** ਅਸ ੨੭, ੨:੧ (71)

(4) ਜੁਗਤੀ ਵਾਲਾ

"ਇੰਦ੍ਰੀ ਵਸਿ ਸਚ ਸੰਜਮਿ **ਜੁਗਤਾ**।"

- ਮਾਝ **੩,** ਅਸ ੨੧, ੭:੨ (122)

(5) ਜੁੜਿਆ ਹੋਇਆ

"ਕਉਣੁ ਸੁ ਮੁਕਤਾ ਕਉਣੁ ਸੁ **ਜੁਗਤਾ**।"

- ਮਾਝ **੫,** ਅਸ ੩੬, ੧:੧ (131

"ਬਾਬਾ **ਜੁਗਤਾ** ਜੀਉ ਜੁਗਹ ਜੁਗ ਜੋਗੀ ਪਰਮਤੰਤ ਮਹਿ ਜੋਗੰ।"

- ਆਸਾ **੧,** ੩੭, ੧*:੧ (360)

"ਕਰਮ ਧਰਮ **ਜੁਗਤਾ** ਨਿਮਖ ਨ ਹੇਤੁ ਕਰਤਾ ਗਰਬਿ ਗਰਬਿ ਪੜੈ ਕਹੀ ਨ ਲੇਖੈ।" (ਜੁੜਿਆ ਹੋਇਆ)

- ਧਨਾ **੫,** ਅਸ ੧, ੬:੧ (687)

(6) ਜੁੜ ਕੇ ਭਾਵ ਰਲ ਕੇ, ਇਕਠੇ

"ਚੁਗਹਿ ਚੋਗ ਅਨੰਦ ਸਿਉ **ਜੁਗਤਾ**।"

- ਪ੍ਰਭਾ **੫,** ਅਸ ੧, ੧:੨ (1347)

**ਜੁਗਤਿ** ----- (1) ਰਹਿਣੀ, ਢੰਗ, ਜੀਵਨ ਜਾਚ

"ਸੁਣਿਐ ਜੋਗ **ਜੁਗਤਿ** ਤਨਿ ਭੇਦ।"

- ਜਪੁ **੧,** ੯:੩ (2)

"ਜੀਅ ਉਪਾਇ **ਜੁਗਤਿ** ਹਥਿ ਕੀਨੀ ਕਾਲੀ ਨਥਿ ਕਿਆ ਵਡਾ ਭਇਆ।" (ਰਹਿਣੀ ਬਹਿਣੀ)

- ਆਸਾ **੧,** ੭, ੨:੧ (350)

"ਕਰਮ ਧਰਮ **ਜੁਗਤਿ** ਬਹੁ ਕਰਤਾ ਕਰਣੈਹਾਰੁ ਨ ਜਾਨੈ।" (ਵਿਸ਼ੇਸ਼ ਪ੍ਰਕਾਰ ਦੇ ਕਰਮਾਂ ਵਾਲੀ ਰਹਿਣੀ)

- ਆਸਾ **੫,** ੩੮, ੩:੧ (380)

(2) ਵਿਉਂਤ, ਢੰਗ, ਤਰੀਕਾ

"ਏਕਾ ਮਾਈ **ਜੁਗਤਿ** ਵਿਆਈ ਤਿਨਿ ਚੇਲੇ ਪਰਵਾਣੁ।"

- ਜਪੁ **੧,** ੩੦:੧ (7)

"ਜੋਗ **ਜੁਗਤਿ** ਇਵ ਪਾਵਸਿਤਾ।" (ਜੋਗ ਕਮਾਉਣ ਦਾ ਤਰੀਕਾ)

- ਗਉ **੧,** ੧੫, ੧*:੧ (155)

"ਕਵਨ ਸੁ **ਜੁਗਤਿ** ਜਿਤੁ ਕਰਿ ਭੀਜੈ।" (ਢੰਗ)

- ਗਉ **੫,** ੮੫, ੨:੨ (181)

**ਹੋਰ ਰੂਪ:**

**ਜੁਗਤੀ –**

"ਜੋਰੁ ਨ **ਜੁਗਤੀ** ਛੁਟੈ ਸੰਸਾਰੁ।"

- ਜਪੁ **੧,** ੩੩:੬ (7)

(3) ਪ੍ਰਬੰਧ

"ਜੀਅ **ਜੁਗਤਿ** ਜਾ ਕੈ ਹੈ ਹਾਥ।"

- ਗਉ **੫,** ੯੫, ੧:੧ (184)

"ਜੀਅ **ਜੁਗਤਿ** ਵਸਿ ਪ੍ਰਭੂ ਕੈ ਜੋ ਕਹੈ ਸੁ ਕਰਨਾ।" (ਜੀਵਾਂ ਦਾ ਪ੍ਰਬੰਧ)

- ਬਿਲਾ **੫,** ੬੯, ੧:੧ (818)

(4) ਯੋਗਤਾ, ਸਮਰਥਾ

"ਜੋ ਵਰਤਾਏ ਸਾਈ **ਜੁਗਤਿ**।"

- ਗਉ **੫,** ਸੁਖ ੯, ੭:੯ (275)

(5) ਸੰਸਾਰਕ ਕਾਮਯਾਬੀ (ਸਫਲਤਾ)

"ਮੁਕਤਿ **ਜੁਗਤਿ** ਰਵਾਲ ਸਾਧੂ ਨਾਨਕ ਹਰਿ ਨਿਧਿ ਲਹੀ।" (ਮੁਕਤੀ ਤੇ ਸੰਸਾਰਿਕ ਸਫਲਤਾ ਸੰਤਾਂ ਦੀ ਚਰਨ ਧੂੜ ਹੀ ਹੈ)

- ਗੂਜ **੫,** ੨੬, ੨:੨ (501)

(6) ਜੁਗਤੀ ਵਾਲੇ

"ਗਾਵਹਿ ਜਨਕਾਦਿ **ਜੁਗਤਿ** ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ।" (ਜੁਗਤੀ ਵਾਲੇ ਵੱਡੇ ਜੋਗੀ)

- ਸਵ **੧,** ੩:੧ (1389)

ਹੋਰ ਰੂਪ:

**ਜੁਗਤੇ –**
"ਸਦਾ ਅਲਿਪਤੁ ਜੋਗ ਅਰੁ **ਜੁਗਤੇ**।"
– ਗਉ **੫,** ੮੬, ੩:੨ (181)

(7) ਜੁੜਿਆ ਹੋਇਆ
"ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗੁ **ਜੁਗਤਿ** ਸਿਵ ਰਹਤਾ।"
– ਸਵ **੫,** ਕਲ ੬:੧ (1407)

**ਜੁਗਨੇ** ------ ਜੁਗਾਂ ਵਿਚ
"ਸੁਆਮੀ ਪਾਰਬ੍ਰਹਮ ਪਰਮੇਸਰੁ ਤੁਮ ਖੋਜਹੁ ਜੁਗ **ਜੁਗਨੇ**।"
– ਨਟ **੪,** ੫, ੪:੧ (976)

**ਜੁਗਾ** ------ ਬਹੁਤ ਸਾਰੇ ਜੁਗ, ਜੁਗਾਂ
"**ਜੁਗਾ** ਜੁਗੰਤਰਿ ਖਾਹੀ ਖਾਹਿ।"
– ਜਪੁ **੧,** ੩:੧੨ (2)
"ਸਤਿਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ **ਜੁਗਾ** ਮਾਹਿ।"
– ਆਸਾ **੫,** ੧੪੦, ੩:੧ (406)

**ਜੁਗਾਹਾ** ----- ਜੋਗ ਵਿਚ
"ਆਪੇ ਜੋਗੀ ਜੁਗਤਿ **ਜੁਗਾਹਾ**।"
– ਜੈਤ **੪,** ੧੦, ੧:੧ (699)

**ਜੁਗਾਦਿ** ----- (1) ਯੁੱਗ ਦੇ ਆਦਿ/ਆਰੰਭ
"ਆਦਿ **ਜੁਗਾਦਿ** ਜਾ ਕਾ ਭਰਵਾਸਾ।" ('ਆਦਿ ਜੁਗਾਦਿ' ਭਾਵ ਸਦੀਵ)
– ਗਉ **੫,** ੧੦੮, ੩:੨ (187)
('ਜੁਗਾਦਿ' ਵਧੇਰੇ 'ਆਦਿ ਜੁਗਾਦਿ' (ਕਰਕੇ ਹੀ ਆਇਆ ਹੈ)

ਹੋਰ ਰੂਪ:

**ਜੁਗਾਦੀ –**
"ਆਦਿ **ਜੁਗਾਦੀ** ਸੇਵਕ ਸੁਆਮੀ ਭਗਤਾ ਨਾਮੁ ਅਧਾਰੇ।" (ਜੁਗਾਂ ਦੇ ਅਰੰਭ ਤੇ)
– ਸਿਰੀ **੫**, ਛੰਦ ੨, ੨:੫ (79)

(2) ਦੂਜੇ
"**ਜੁਗਾਦਿ** ਗੁਰਏ ਨਮਹ।"
– ਗਉ **੫,** ਸੁਖ ੧ਸ:੨ (262)

**ਜੁਗਾਦੀ** ----- (1) ਜੁਗਾਂ ਦੇ ਆਰੰਭ ਤੋ, ਵੇਖੋ 'ਜੁਗਾਦਿ' (1)
(2) ਜੋ ਜੁਗਾਂ ਦੇ ਆਰੰਭ ਤੇ ਮੌਜੂਦ ਸੀ
"ਆਦਿ **ਜੁਗਾਦੀ** ਹੈ ਭੀ ਹੋਸੀ ਅਵਰੁ ਝੂਠਾ ਸਭੁ ਮਾਣੋ।"
– ਆਸਾ **੧,** ਛੰਤ ੩, ੧:੪ (437)
"ਆਦਿ **ਜੁਗਾਦੀ** ਹੈ ਭੀ ਹੋਗੁ।"
– ਬਿਲਾ **੧,** ਥਿਤੀ ੧੧:੫ (840)

**ਜੁਗਿ** ------ ਸਮੇਂ ਦੀ ਇਕ ਵਡੀ ਇਕਾਈ ਵਿਚ

"ਚਹੁ **ਜੁਗਿ** ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ।"

– ਸਿਰੀ **੧,** ਅਸ ੭, ੭:੧ (57)

"ਪਿਰ ਰਵਿ ਰਹਿਆ ਭਰਪੂਰੇ ਵੇਖੁ ਹਜੂਰੇ **ਜੁਗਿ ਜੁਗਿ** ਏਕੋ ਜਾਤਾ।" (ਸਾਰੇ ਜੁਗਾਂ ਵਿਚ ਹਮੇਸ਼ਾ)

– ਵਡ ੩, ਛੰਤ ੧, ੨:੩ (568)

(ਵਧੇਰੇ ਕਰਕੇ 'ਜੁਗਿ' ਜੁਗਿ' ਰੂਪ ਵਿਚ ਆਇਆ ਹੈ)

**ਜੁਗੀ** ------ ਜੁਗਾਂ ਵਿਚ, ਜੁਗੀ

"ਸੇਈ ਸੁਖੀਏ ਚਹੁ **ਜੁਗੀ** ਜਿਨਾ ਨਾਮੁ ਅਖੁਟੁ ਅਪਾਰੁ।"

– ਸਿਰੀ **੩,** ੩੪, ੩:੪ (26)

**ਜੁਗੁ** ------- ਸਮੇਂ ਦੀ ਇਕ ਵਡੀ ਇਕਾਈ, ਯੁੱਗ

"**ਜੁਗੁ ਜੁਗੁ** ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ।"

– ਆਸਾ **੪,** ੬੧, ੧*:੨ (368)

(ਵਧੇਰੇ ਕਰਕੇ 'ਜੁਗ ਜੁਗ' ਕਰਕੇ ਹੀ ਆਇਆ ਹੈ)

**ਜੁਜ** ------- ਯਜੁਰ ਵੇਦ ਦੀ ਪ੍ਰਧਾਨਤਾ ਵਾਲਾ ਜੁਗ ਭਾਵ ਦੁਆਪਰ

"**ਜੁਜ** ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ਹ ਕ੍ਰਿਸਨੁ ਜਾਦਮੁ ਭਇਆ।"

– ਆਸਾ **੧,** ਵਾਰ ੧੩ਸ, **੧,** ੨:੭ (470)

**ਜੁਜਰੁ** ------ ਹਿੰਦੂ ਧਰਮ ਦੇ ਗਿਆਨ ਸ੍ਰੋਤ ਗ੍ਰੰਥਾਂ ਚਾਰ ਵੇਦਾਂ, ਵਿਚੋਂ ਇਕ ਜਿਸ ਵਿਚ ਪੂਜਾ ਯੱਗ ਆਦਿ ਕਰਨ ਦਾ ਵਿਧਾਨ ਹੈ।

"ਸਾਮ ਵੇਦੁ ਰਿਗੁ **ਜੁਜਰੁ** ਅਥਰਬਣੁ।"

– ਮਾਰੂ **੧,** ਸੋਲਾ ੧੭, ੯:੧ (1037)

**ਜੁਝੁ** ------- ਯੁੱਧ, ਜੰਗ

"ਬੰਤਰ ਕੀ ਸੈਨਾ ਸੇਵੀਐ ਮਨਿ ਤਨਿ **ਜੁਝੁ** ਅਪਾਰੁ।"

– ਸਲੋ **੧,** ੨੫:੨ (1412)

**ਜੁਟਸੀ** ----- ਮਿਲੇ, ਜੁੜੇ

"ਮਾਗਉ ਦਾਨੁ ਕ੍ਰਿਪਾਲ ਕ੍ਰਿਪਾ ਨਿਧਿ ਮੇਰਾ ਮੁਖੁ ਸਾਕਤ ਸੰਗਿ ਨ **ਜੁਟਸੀ** ਰੇ।"

– ਦੇਵ **੫,** ੩੭, ੨:੧ (536)

**ਜੁਟੁ** ------- ਮੇਲ/ਜੁਟ (ਜੋੜ) ਹੋਇਆ ਹੈ, ਸਬੰਧ ਬਣਿਆ ਹੈ

"ਨਾਨਕ ਕਉ ਗੁਰਿ ਬਖਸਿਆ ਨਾਮੈ ਸੰਗਿ **ਜੁਟੁ**।"

– ਗਉ **੪,** ਵਾਰ ੨੯:੫ (315)

**ਜੁਤੇ** ------- (1) ਜੋਏ ਗਏ, ਜੋਤ ਗਏ

"ਕੀਤਾ ਪਾਇਨਿ ਅਪਣਾ ਦੁਖ ਸੇਤੀ **ਜੁਤੇ**।"

– ਗਉ **੫,** ਵਾਰ ੧੨:੪ (321)

(2) ਜੁੜ ਜਾਣਾ

"ਮਨਿ ਆਸ ਉਡੀਣੀ ਮੇਰੇ ਪਿਆਰੇ ਦੁਇ ਨੈਨ **ਜੁਤੇ**।"

– ਆਸਾ **੪,** ਛੰਤ ੨੧, ੪:੩ (452)

**ਜੁਦਰੀਆ** --- ਘਾਲਣਾ, ਮੁਸ਼ਕਤ, ਕਰੜੀ ਮਿਹਨਤ
"ਪਾਇ ਲਗਉ ਨਿਤ ਕਰਉ **ਜੁਦਰੀਆ** ਹਰਿ ਮੇਲਹੁ ਕਰਮਿ ਬਿਧਾਤਾ।" (ਕਰੜੀ ਭਗਤੀ)
- ਮਾਲੀ **੪,** ੨, ੨:੨ (984)

**ਜੁਧ** ------- ਲੜਾਈ, ਯੁੱਧ
"ਮਹਾ **ਜੁਧ** ਜੋਧ ਬਹੁ ਕੀਨ੍ਹੇ ਵਿਚਿ ਹਉਮੈ ਪਚੈ ਪਚਾਇ ਜੀਉ।"
- ਆਸਾ **੪,** ਛੰਤ ੧੧, ੩:੪ (445)

**ਹੋਰ ਰੂਪ:**

**ਜੁਧੁ** –
"ਗੁਰ ਅਮਰਦਾਸ ਸਚੁ ਸਲ੍ਯ ਭਣਿ ਤੈ ਦਲੁ ਜਿਤਉ ਇਵ **ਜੁਧੁ** ਕਰਿ।"
- ਸਵ **੩,** ੨੧:੬ (1396)

**ਜੂੰਨੀਐ** ----- ਜੂਨਾਂ/ਜਨਮ ਮਰਨ ਦੇ ਗੇੜ ਵਿਚ
"ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ ਨ ਪਾਈਐ **ਜੂੰਨੀਐ**।"
- ਸੂਹੀ **੫,** ਛੰਤ ੯, ੪:੫ (783)

**ਜੁੰਮਣਹਾਰ** --- ਜਾਣ ਵਾਲੇ, ਬਿਨਸਨਹਾਰ
"ਪਬਣਿ ਕੇਰੇ ਪਤ ਜਿਉ ਢਲਿ ਢੁਲਿ **ਜੁੰਮਣਹਾਰ**।"
- ਸਿਰੀ **੧,** ੨੪, ੧:੨ (23)

**ਜੁੰਮਿਓ** ----- ਬਿਨਸਦੀ/ਨਾਸ ਹੁੰਦੀ ਹੈ
"ਨਾਨਕ ਆਤਸੜੀ ਮੰਝਿ ਨੈਣੂ ਬਿਆ ਢਲਿ ਪਬਣਿ ਜਿਉ **ਜੁੰਮਿਓ**।"
- ਮਾਰੂ **੫,** ਵਾਰ ਪਸ, **੫,** ੨:੨ (1095)

**ਜੁਰਨਾ** ----- ਜੋੜ ਕੇ
"ਜਿਸ ਤੇ ਸੁਖ ਪਾਵਹਿ ਮਨ ਮੇਰੇ ਸੋ ਸਦਾ ਧਿਆਇ ਨਿਤ ਕਰ **ਜੁਰਨਾ**।"
- ਗੋਂਡ **੪,** ੩, ੪:੧ (861)

**ਜੁਰਿ** ------ ਜੋੜਕੇ, ਮਿਲਾ ਕੇ
"ਸਗਲ ਬਿਧੀ **ਜੁਰਿ** ਆਹਰੁ ਕਰਿਆ ਤਜਿਓ ਸਗਲ ਅੰਦੇਸਾ।"
- ਮਲਾ **੫,** ੩, ੧:੧ (1266)

**ਹੋਰ ਰੂਪ:**

**ਜੁਰਿਆ** –
"ਪੁਤ੍ਰ ਕਲਤ੍ਰ ਕੁਟੰਬ ਸੰਗਿ **ਜੁਰਿਆ**।" (ਜੁੜਿਆ, ਸੰਬੰਧਿਤ ਹੋਇਆ)
- ਗਉ **੫,** ਅਸ ੪, ੧:੨ (237)

**ਜੁਰੀਆ** –
"ਕਿਰਤਨਿ **ਜੁਰੀਆ** ਬਹੁ ਬਿਧਿ ਫਿਰੀਆ ਪਰ ਕਉ ਹਿਰੀਆ।" (ਜੁੜਿਆ ਫਸਿਆ)
- ਸੂਹੀ **੫,** ੪੪, ੨:੧ (746)

**ਜੁਰੇ** –
"ਜਿਨ੍ ਕੇ ਭਾਗ ਬਡੇ ਹੈ ਭਾਈ ਤਿਨ੍ ਸਾਧੂ ਸੰਗਿ ਮੁਖ **ਜੁਰੇ**।" (ਜੁੜੇ ਸਬੰਧਿਤ ਹੋਏ)
- ਸਾਰ **੫,** ੨੨, ੨:੧ (1208)

**ਜੁਰੈ** –

"ਹਰਿ ਸਿਉ **ਜੁਰੈ** ਨ ਵਿਆਪੈ ਕਾੜ੍ਹਾ।" (ਜੁੜੇ, ਮੇਲ ਕਰੇ)

- ਗਉ **੫,** ੬, ੧:੩ (238)

**ਜੁਰੈ** ------- (1) ਜੁਟੇ, ਲੜੇ ਯੁੱਧ ਕਰੇ

"ਗੁਰ ਉਪਦੇਸਿ ਕਾਲ ਸਿਉ **ਜੁਰੈ**।"

- ਭੈਰ **ਕਬ,** ੧੧, ੧:੨ (1159)

(2) ਜੁੜੇ, ਮੇਲ ਕਰੇ, ਵੇਖੋ 'ਜੁਰਿ'

**ਜੁਲਈ** ----- ਚਲਦੀ, ਗਈ, ਜਾਂਦੀ

"ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨ **ਜੁਲਈ** ਮਾਇਆ।"

- ਜੈਤ **੫,** ਵਾਰ ੧੦ਸ, **੫,** ੨:੨ (708)

**ਜੁਲਹਾ** ----- ਜੁਲਾਹਾ, ਖੱਡੀ ਤੇ ਕਪੜੇ ਉਨਣ ਵਾਲਾ

"ਤੂੰ ਬਾਮ੍ਹਨੁ ਮੈ ਕਾਸੀਕ **ਜੁਲਹਾ** ਬੂਝਹੁ ਮੋਰ ਗਿਆਨਾ।"

- ਆਸਾ **ਕਬ,** ੨੬, ੩:੧ (482)

**ਜੁਲੰਦੜੀ** ---- ਜਾਂਦਿਆਂ, ਤੁਰਦਿਆਂ

"ਪੰਧਿ **ਜੁਲੰਦੜੀ** ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ।"

- ਰਾਮ **੫,** ਵਾਰ ੧੭ਸ, **੫,** ੧:੨ (964)

**ਜੁਲਦੇ** ------ ਤੁਰਦੇ, ਜਾਂਦੇ

"ਪਾਵ ਸੁਹਾਵੇ ਜਾਂ ਤਉ ਧਿਰਿ **ਜੁਲਦੇ** ਸੀਸੁ ਸੁਹਾਵਾ ਚਰਣੀ।"

- ਰਾਮ **੫,** ਵਾਰ ੧੫ਸ, **੫,** ੨:੧ (964)

**ਜੁਲਮ** ------ (ਅ. ਜ਼ੁਲਮ) ਧੱਕਾ, ਅਤਿਆਚਾਰ

"ਜੋਰ **ਜੁਲਮ** ਫੂਲਹਿ ਘਨੋ ਕਾਚੀ ਦੇਹ ਬਿਕਾਰ।"

- ਗਉ **੫,** ਬਾਅ ੨੪ਸ:੧ (255)

**ਹੋਰ ਰੂਪ:**

**ਜੁਲਮੁ** –

"ਇਸੁ ਬੰਦੇ ਸਿਰਿ **ਜੁਲਮੁ** ਹੋਤ ਹੈ ਜਮੁ ਨਹੀ ਹਟੈ ਗੁਸਾਈ।"

- ਆਸਾ **ਕਬ,** ੯, ੪:੨ (478)

"ਕਬੀਰ ਜੋਰੁ ਕੀਆ ਸੋ **ਜੁਲਮੁ** ਹੈ ਲੇਇ ਜਬਾਬੁ ਖੁਦਾਇ।"

- ਸਲੋ **ਕਬ,** ੨੦੦:੧ (1375)

**ਜੁਲਾਂ** ------ ਜਾਵਾਂ

"ਪੈਰੀ ਥਕਾਂ ਸਿਰਿ **ਜੁਲਾਂ** ਜੇ ਮੂੰ ਪਿਰੀ ਮਿਲੰਨਿ੍।"

- ਸਲੋ **ਫਰ,** ੧੧੯:੨ (1384)

"ਰਾਹੁ ਦਸਾਈ ਨ **ਜੁਲਾਂ** ਆਖਾਂ ਅੰਮੜੀਆਸੁ।" (ਚਲਦੀ)

- ਵਡ **੧,** ੨, ੩:੧ (557)

**ਜੁਲਾਊਂ** ----- ਜਾਵਾਂ

"ਮੂੰ **ਜੁਲਾਊਂ** ਤਥਿ ਨਾਨਕ ਪਿਰੀ ਪਸੰਦੋ ਹਰਿ ਥੀਓਸਿ।"

- ਮਾਰੂ **੫,** ਵਾਰ ੨੦ਸ, **੫,** ੨:੨ (1101)

**ਜੁਲਾਈ** ------ ਚਲਾਵਾਂ

"ਪਾਵ **ਜੁਲਾਈ** ਪੰਧ ਤਉ ਨੈਣੀ ਦਰਸੁ ਦਿਖਾਲਿ।"

- ਸੂਹੀ **੫,** ਅਸ ੪, ੪:੧ (761)

**ਹੋਰ ਰੂਪ:**

**ਜੁਲਾਈਆ –**

"ਮਨੁ ਅਰਪਿਹੁ ਹਉਮੈ ਤਜਹੁ ਇਤੁ ਪੰਥਿ **ਜੁਲਾਈਆ**।" (ਚਲਾਂ)

- ਮਾਰੂ **੫,** ਵਾਰ ੧੨:੫ (1098)

**ਜੁਲਾਹਾ** ------ ਖਡੀ ਉਪਰ ਕਪੜਾ ਬੁਨਣ ਵਾਲਾ

"ਜਾਤਿ **ਜੁਲਾਹਾ** ਮਤਿ ਕਾ ਧੀਰੁ।"

- ਗਉ **ਕਬ,** ੨੬, ੩:੧ (328)

**ਹੋਰ ਰੂਪ:**

**ਜੁੋਲਾਹਾ –**

"ਨਾਮਾ ਛੀਬਾ ਕਬੀਰੁ **ਜੁੋਲਾਹਾ** ਪੂਰੇ ਗੁਰ ਤੇ ਗਤਿ ਪਾਈ।"

- ਸਿਰੀ **੩,** ਅਸ ੨੨, ੩:੧ (67)

**ਜੁਲਾਹੋ –**

"ਘਰ ਛੋਡਿਐ ਜਾਇ **ਜੁਲਾਹੋ**।" (ਜੁਲਾਹਾ)

- ਗਉ **ਕਬ,** ੫੪, ੧*:੨ (335)

"ਜਿਉ ਸਤਸੰਗਤਿ ਤਰਿਓ **ਜੁਲਾਹੋ** ਸੰਤ ਜਨਾ ਮਨਿ ਭਾਵੈਗੋ।" (ਜੁਲਾਹਾ ਭਾਵ ਭਗਤ ਕਬੀਰ)

- ਕਾਨ **੪,** ਅਸ ੩, ੪:੨ (1310)

**ਜੁਲਿਆ** ---- ਚਲਿਆ

"ਨਾਨਕ ਕਮਾਣਾ ਸੰਗਿ **ਜੁਲਿਆ** ਨਹ ਜਾਇ ਕਿਰਤੁ ਮਿਟਾਇਆ।"

- ਆਸਾ **੫,** ਛੰਤ ੧੧, ੧:੬ (460)

**ਜੁੜਤੇ** ------- ਜੁੜਦੇ, ਯੁਕਤ ਹੁੰਦੇ

"ਤਰਵਰ ਵਿਛੁੰਨੇ ਨਹ ਪਾਤ **ਜੁੜਤੇ** ਜਮ ਮਗਿ ਗਉਨੁ ਇਕੇਲੀ।"

- ਬਿਹਾ **੫,** ਛੰਤ ੭, ੧:੫ (546)

**ਜੁੜੰਦਾ** ------ (1) ਜੁੜਨਾ, ਸਬੰਧਿਤ ਹੋਣਾ

"ਹਰਿ ਜੇਠਿ **ਜੁੜੰਦਾ** ਲੋੜੀਐ ਜਿਸੁ ਅਗੇ ਸਭਿ ਨਿਵੰਨਿ।"

- ਮਾਝ **੫,** ਬਾਰਾ ੪:੧ (134)

(ਸ਼ਬਦਾਰਥ ਇਸ ਦੇ ਅਰਥ 'ਜੇੜਾ ਦੇਣ ਵਾਲਾ, ਸੀਤਲ ਕਰਿੰਦਾ ਕਰਦਾ ਹੈ)

(2) ਇਕਠਾ ਹੋਇਆ

"ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਸਾਬਾਸੈ ਧੁਰਿ ਪਾਇਆ ਕਿਰਤੁ **ਜੁੜੰਦਾ**।" (ਕਰਮਾਂ ਦੇ ਇਕੱਠੇ ਹੋਣ ਕਰਕੇ)

- ਵਡ **੪,** ਘੋੜੀ ੧, ੪:੩ (575)

**ਜੁੜੰਨਿ** ------ ਜੜੇ ਹੋਏ/ਸ਼ੋਭ ਰਹੇ ਹਨ

"ਉਜਲ ਮੋਤੀ ਸੋਹਣੇ ਰਤਨਾ ਨਾਲਿ **ਜੁੜੰਨਿ**।"

- ਸੂਹੀ **੩,** ਵਾਰ ੧੦ਸ, **੧,** ੨:੧ (788)

**ਜੁੜਿ** ------ ਇਕੱਠੇ ਹੋ ਕੇ
"**ਜੁੜਿ ਜੁੜਿ** ਵਿਛੁੜੇ ਵਿਛੁੜਿ ਜੁੜੇ।"
- ਸਾਰ **੪,** ਵਾਰ ੩ਸ, **੧,** ੨:੧ (1238)

**ਹੋਰ ਰੂਪ:**

**ਜੁੜੇ –**
"ਜੁੜਿ ਜੁੜਿ ਵਿਛੁੜੇ ਵਿਛੁੜਿ **ਜੁੜੇ**।" (ਇਕਠੇ ਹੋਏ, ਮਿਲੇ)
- ਸਾਰ **੪,** ਵਾਰ ੩ਸ, **੧,** ੨:੧ (1238)

**ਜੁੜੈ** ------- **ਜੁੜ**–ਸਕਨਾ, ਸੰਯੁਕਤ ਹੋ ਸਕਨਾ, ਲਗ ਸਕਨਾ
"ਜੋੜੀ **ਜੁੜੈ** ਨ ਤੋੜੀ ਤੂਟੈ ਜਬ ਲਗੁ ਹੋਇ ਬਿਨਾਸੀ।"
- ਗਉ **ਕਬ,** ੫੨, ੩:੧ (334)

**ਜੂ** -------- ਆਦਰ ਬੋਧਕ ਜੀ
"ਹਰਿ **ਜੂ** ਰਾਖਿ ਲੇਹੁ ਪਤਿ ਮੇਰੀ।"
- ਜੈਤ **੯,** ੨, ੧*:੧ (703)

**ਜੂਆ** ------ ਸ਼ਰਤ ਲਾ ਕੇ/ਦਾਅ ਉਪਰ ਲਾ ਕੇ ਖੇਡੀ ਜਾਣ ਵਾਲੀ ਖੇਡ
"ਹਾਰ ਜੂਆਰ **ਜੂਆ** ਬਿਧੇ ਇੰਦ੍ਰੀ ਵਸਿ ਲੈ ਜਿਤਨੋ।"
- ਗਉ **੫,** ੧੪੮*, ੧:੩ (212)

**ਜੂਆਰ** ----- ਜੂਆ ਖੇਡਨ ਵਾਲਾ, ਜੁਆਰੀ, ਜੂਏ ਬਾਜ਼
"ਜਿਉ **ਜੂਆਰ** ਬਿਸਨੁ ਨ ਜਾਇ।"
- ਬਿਲਾ **੫,** ਅਸ ੨, ੮:੫ (838)

**ਹੋਰ ਰੂਪ:**

**ਜੂਆਰੀ –**
"ਐਸਾ ਜਗੁ ਦੇਖਿਆ **ਜੂਆਰੀ**।"
- ਗਉ **੧,** ਅਸ ੪, ੧*:੧ (222)

**ਜੂਐ** ------ ਜੂਏ ਵਿਚ
"ਅਨਾਥ ਕੇ ਨਾਥੇ ਸ੍ਰਬ ਕੈ ਸਾਥੇ ਜਪਿ **ਜੂਐ** ਜਨਮੁ ਨ ਹਾਰੀਐ।" (ਭਾਵ ਅਜਾਂਈ ਹੀ)
- ਸਿਰੀ **੫,** ਛੰਤ ੩, ੨:੫ (80)

"**ਜੂਐ** ਖੇਲਣੁ ਕਾਚੀ ਸਾਰੀ।" (ਜੂਏ ਦੇ ਖੇਡਣ ਵਾਲਾ)
- ਗਉ **੧,** ਅਸ ੩, ੪:੩ (222)

**ਜੂਈ** ------ ਜੂਆਂ
"ਮਲੁ **ਜੂਈ** ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ।"
- ਗਉ **੪,** ਵਾਰ ੧੨ਸ, **੪,** ੧:੧ (306)

**ਜੂਏ** ------- ਵੇਖੋ 'ਜੂਆ' ਸ਼ਰਤ/ਦਾਅ ਲਾ ਕੇ ਖੇਡੀ ਜਾਣ ਵਾਲੀ ਖੇਡ ਵਿਚ
"ਗੁਣ ਗਾਵਤ ਧਿਆਵਤ ਸੁਖ ਸਾਗਰ **ਜੂਏ** ਜਨਮੁ ਨ ਹਾਰੇ।" (ਭਾਵ ਵਿਅਰਥ)
- ਗਉ **੫,** ੧੩੮*, ੩:੨ (210)

**ਜੂਹ** ------- ਸਾਰਾ, ਸਭ (ਮਹਾਨਕੋਸ਼) ਖੁਲ੍ਹੀ ਧਰਤੀ ਜਿਥੇ ਪਸ਼ੂ ਚਰਦੇ ਹਨ (ਸ਼ਬਦਾਰਥ, ਨਿਰਣੈ, ਦਰਪਣ)

"ਰਾਮ ਰੰਗਿ ਰਾਤੇ ਦਾਸ ਨਾਨਕ ਮਉਲਿਓ ਮਨੁ ਤਨੁ **ਜੂਹ**।"

- ਸਾਰ **੫,** ੯੫, ੨:੨ (1227)

**ਜੂਝਹਿ** ----- ਲੜੇ, ਯੁੱਧ ਕੀਤਾ

"ਦਾਗੇ ਹੋਹਿ ਸੁ ਰਨ ਮਹਿ **ਜੂਝਹਿ** ਬਿਨੁ ਦਾਗੇ ਭਗਿ ਜਾਈ।"

- ਰਾਮ **ਕਬ,** ੪, ੩:੧ (970)

**ਜੂਝਨ** ------ ਲੜਨ, ਯੁੱਧ ਕਰਨ

"ਖੇਤੁ ਜੁ ਮਾਂਡਿਓ ਸੂਰਮਾ ਅਬ **ਜੂਝਨ** ਕੋ ਦਾਉ।"

- ਮਾਰ **ਕਬ,** ੧੦, ੧:੨ (1105)

**ਜੂਝਿ** ------ ਲੜ ਕੇ

"ਮਨ ਸਿਉ **ਜੂਝਿ** ਮਰੈ ਪ੍ਰਭੁ ਪਾਏ ਮਨਸਾ ਮਨਹਿ ਸਮਾਏ।"

- ਆਸਾ **੧,** ੧੬, ੪:੧ (353)

**ਹੋਰ ਰੂਪ:**

**ਜੂਝੁ** –

"ਕਾਮ ਕਰੋਧੁ ਨਗਰ ਮਹਿ ਸਬਲਾ ਨਿਤ ਉਠਿ ਉਠਿ **ਜੂਝੁ** ਕਰੀਜੈ।" (ਯੁੱਧ)

- ਕਲਿ **੪,** ੫, ੨:੧ (1326)

**ਜੂਝੈ** –

"ਸੋ ਹਰਿ ਸਰਣਾਈ ਛੁਟੀਐ ਜੋ ਮਨ ਸਿਉ **ਜੂਝੈ**।" (ਯੁਧ ਕਰਦਾ ਹੈ)

- ਮਾਰੂ **੩,** ਵਾਰ ੧੧:੪ (1090)

**ਜੂਠਨ** ------ ਜੂਠਾ ਪਦਾਰਥ, ਜੂਠੇ ਪੱਤਲ/ਥਾਲੀ

"ਜਿਉ ਕੂਕਰ **ਜੂਠਨ** ਮਹਿ ਪਾਇ।"

- ਗਉ **੫,** ਅਸ ੧੦, ੧:੨ (10)

"**ਜੂਠਨ** ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ।"

- ਕਾਨ **੪,** ਅਸ ੨, ੭:੨ (1309)

**ਜੂਠਾ** ------ ਅਪਵਿੱਤਰ, ਖਾਧੇ ਵਿਚੋਂ ਬਚਿਆ ਹੋਇਆ; ਜੂਠ

"ਸਿਰੁ ਖੋਹਾਇ ਪੀਅਹਿ ਮਲਵਾਣੀ **ਜੂਠਾ** ਮੰਗਿ ਮੰਗਿ ਖਾਹੀ।"

- ਮਾਝ **੧,** ਵਾਰ ੨੬ਸ, **੧,** ੧:੧ (149)

"ਜੂਠੇ **ਜੂਠਾ** ਮੁਖਿ ਵਸੈ ਨਿਤ ਨਿਤ ਹੋਇ ਖੁਆਰੁ।" (ਜੂਠ)

- ਆਸਾ **੧,** ਵਾਰ ੧੭ਸ, **੧,** ੨:੨ (472)

"ਮਾਤਾ ਜੂਠੀ ਪਿਤਾ ਭੀ **ਜੂਠਾ** ਜੂਠੇ ਹੀ ਫਲ ਲਾਗੇ।" (ਅਪਵਿੱਤਰ)

- ਬਸੰ **ਕਬ,** ੭, ੧:੧ (1195)

**ਜੂਠਾਨ** ----- ਜੂਠ

"ਬੈਸਨੋ ਨਾਮੁ ਕਰਤ ਖਟ ਕਰਮਾ ਅੰਤਰਿ ਲੋਭ **ਜੂਠਾਨ**।"

- ਸਾਰ **੫,** ੨, ੧:੧ (1202)

**ਹੋਰ ਰੂਪ:**

**ਜੂਠਾਨੈ –**
"ਖੋਟੇ ਠਵਰ ਨ ਪਾਇਨੀ ਰਲੇ **ਜੂਠਾਨੈ**।" (ਜੂਠਿਆਂ/ਕਪਟੀਆਂ ਨਾਲ)
– ਆਸਾ **੧,** ਅਸ ੧੦, ੪:੨ (421)

**ਜੂਠਾਰੀ** ------ ਜੂਠੇ ਮਨੁੱਖ
"ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ
ਹਮ ਕਿਉ ਕਰਿ ਮਿਲਹ **ਜੂਠਾਰੀ**।"
– ਦੇਵ **੪,** ੫, ੧:੧ (528)

**ਜੂਠਾਰੇ** ------ ਜੂਠੇ
"ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ **ਜੂਠਾਰੇ**।"
– ਧਨਾ **ਰਵਿ,** ੩, ੩:੧ (694)

**ਜੂਠਿ** ------- (1) ਜੂਠ, ਅਪਵਿੱਤਰ ਵਸਤ
"ਮਨਿ ਜੂਠੈ ਤਨਿ **ਜੂਠਿ** ਹੈ ਜਿਹਵਾ ਜੂਠੀ ਹੋਇ।"
– ਸਿਰੀ **੧,** ਅਸ ੫, ੧:੧ (55)

(2) ਅਪਵਿੱਤਰਤਾ, ਜੂਠਾ ਪਣ
"ਬਹਰਿ ਮਲੁ ਧੋਵੈ ਮਨ ਕੀ **ਜੂਠਿ** ਨ ਜਾਏ।"
– ਸਿਰੀ **੪,** ਵਾਰ ੧੪ਸ, **੩,** ੩:੪ (88)

**ਜੂਠੀ** ------- ਅਪਵਿੱਤਰ
"ਮਨਿ ਜੂਠੈ ਤਨਿ ਜੂਠਿ ਹੈ ਜਿਹਵਾ **ਜੂਠੀ** ਹੋਇ।"
– ਸਿਰੀ **੧,** ਅਸ ੫, ੧:੧ (56)

**ਜੂਠੁ** -------- ਭੈੜਾ/ਅਪਵਿੱਤਰ ਕੰਮ, ਕੁਕਰਮ
"ਮਨ ਕੀ ਜੂਠੀ **ਜੂਠੁ** ਕਮਾਵੈ।"
– ਮਾਰੂ **੩,** ਸੋਲਾ ੪, ੬:੨(1047)

**ਜੂਠੇ** -------- ਅਪਵਿੱਤਰ
"**ਜੂਠੇ** ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ।"
– ਆਸਾ **੧,** ਵਾਰ ੧੭ਸ **੨,** ੨:੨ (472)

**ਹੋਰ ਰੂਪ:**

**ਜੂਠੈ –**
"ਮਨਿ **ਜੂਠੈ** ਚੁਲੀ ਭਰੇਨਿ।"
– ਆਸਾ ੧, ਵਾਰ ੧੬ਸ, ੧, ੨:੧੦ (472)

**ਜੂਥ** -------- ਟੋਲੇ, ਸਮੂਹ, ਗਰੋਹ
"ਸਤਿਗੁਰਿ ਖੇਮਾ ਤਾਣਿਆ ਜੁਗ **ਜੂਥ** ਸਮਾਣੇ।"
– ਸਵ **੪,** ਕਲ ੧੨:੧ (1398)

**ਜੂਨਾ** ------- ਜੂਨੀਆਂ
"ਕੋਟਿ ਜਨਮ ਭਰਮਹਿ ਬਹੁ **ਜੂਨਾ**।"
– ਗਉ **੫,** ੧੪੭, ੧*:੨ (195)

**ਜੂਨਿ** ------ ਜਨਮ, ਸਰੀਰ

"ਚਿਤਿ ਨ ਆਇਓ ਪਾਰਬ੍ਰਹਮ ਤਾ ਸਰਪ ਕੀ **ਜੂਨਿ** ਗਇਆ।"

– ਸਿਰੀ **੫,** ਅਸ ੨੬, ੬:੪ (70)

"ਓਇ ਮਾਣਸ **ਜੂਨਿ** ਨ ਆਖੀਅਨਿ ਪਸੂ ਢੋਰ ਗਾਵਾਰ।"

– ਸਲੋ **੩,** ੪੭:੨ (1418)

**ਹੋਰ ਰੂਪ:**

**ਜੂਨੀ –**

"ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ **ਜੂਨੀ** ਆਵਣਿਆ।" (ਜਨਮ ਵਿਚ)

– ਮਾਝ **੩,** ਅਸ ੩੧, ੧:੩ (128)

"ਜੋ ਜੋ **ਜੂਨੀ** ਆਇਓ ਤਿਹ ਤਿਹ ਉਰਝਾਇਓ ਮਾਣਸ ਜਨਮੁ ਸੰਜੋਗਿ ਪਾਇਆ।"

– ਧਨਾ **੫,** ਅਸ ੧, ੧:੧ (686)

**ਜੂਨੀ** ------ (1) ਜਨਮ, ਵੇਖੋ 'ਜੂਨਿ'

(2) ਯੋਨੀ, ਭਗ, ਜੀਵਾਂ ਦੀ ਉਤਪਤੀ ਦਾ ਸਥਾਨ

"ਭਾਗਹੀਨ ਸਤਿਗੁਰੁ ਨਹੀ ਪਾਇਆ ਮਨਮੁਖੁ ਗਰਭ **ਜੂਨੀ** ਨਿਤਿ ਪਉਦਾ ਜੀਉ।"

– ਮਾਝ **੪,** ੫, ੩:੩ (95)

"ਸਾਚੈ ਨਾਮਿ ਸੁਖੁ ਹੋਈ ਮਰੈ ਨ ਕੋਈ ਗਰਭਿ ਨ **ਜੂਨੀ** ਵਾਸਾ।" (ਗਰਭ ਜੋਨੀ ਵਿਚ ਵਾਸਾ ਭਾਵ ਮੁੜ ਮੁੜ ਜਨਮ ਨਹੀਂ ਹੁੰਦਾ)

– ਸੂਹੀ **੩,** ਛੰਤ ੩, ੨:੩ (769)

**ਜੇ** -------- ਜੇਕਰ, ਅਗਰ, ਯਧਿ

"ਚੁਪੈ ਚੁਪ ਨ ਹੋਵਈ **ਜੇ** ਲਾਇ ਰਹਾ ਲਿਵ ਤਾਰ।"

– ਜਪੁ **੧,** ੧:੨ (1)

**ਜੇਸਟ** ------ ਪਤੀ ਦਾ ਵੱਡਾ ਭਰਾ

"ਮਤੀ ਦੇਵੀ ਦੇਵਰ **ਜੇਸਟ**।" (ਭਾਵ ਗਿਆਨ ਇੰਦ੍ਰੀਆਂ)

– ਅਸ **੫,** ੩, ੪:੨ (371)

**ਜੇਹ** ------- ਜਿਸ, ਜਿੰਨਾਂ

"**ਜੇਹ** ਹੀਐ ਅਹੰਬੁਧਿ ਬਿਕਾਰਾ।"

– ਗਉ **੫,** ਬਾਅ ੪੭:੬ (260)

"**ਜੇਹ** ਰਸਨ ਚਾਖਿਓ ਤੇਹ ਜਨ ਤ੍ਰਿਪਤਿ ਅਘਾਏ।" (ਜਿੰਨਾਂ ਨੇ ਜੀਭ ਨਾਲ ਚੱਖਿਆ ਹੈ)

– ਸਮੁ **੫,** ੬:੪ (1386)

**ਹੋਰ ਰੂਪ:**

**ਜੇਂਹ –**

"**ਜੇਂਹ** ਕਾਰਜਿ ਰਹੈ ਓਲ੍ਹਾ ਸੋਇ ਕਾਮੁ ਨ ਕਰਿਆ।"

– ਆਸਾ **੫,** ੧੫੨, ੨:੩ (408)

**ਜੇਹੜਾ** ----- (1) ਜੇਹਾ, ਜੈਸਾ, ਵਰਗਾ

"ਲਿਖਿਅੜਾ ਸਾਹਾ ਨਾ ਟਲੈ **ਜੇਹੜਾ** ਪੁਰਬਿ ਕਮਾਇਆ।"

– ਵਡ **੧,** ਅਲਾ ੫, ੩:੨ (582)

"ਨਾਨਕ ਹਉਮੈ ਮਾਰੀਐ ਸਚੇ **ਜੇਹੜਾ** ਸੋਇ।" (ਉਹ ਸਚੇ ਵਰਗਾ ਹੈ)

- ਮਾਰੂ **੧,** ਅਸ ੧੦, ੮:੨ (1015)

**ਜੇਹਾ** ------ (1) ਜੇਹੋ ਜਿਹਾ, ਜਿਵੇਂ ਦਾ, ਜਿਸ ਤਰਾਂ ਦਾ

"**ਜੇਹਾ** ਸਤਿਗੁਰੁ ਕਰਿ ਜਾਣਿਆ ਤੇਹੋ ਜਿਹਾ ਸੁਖੁ ਹੋਇ।"

- ਸਿਰੀ **੩,** ੪੪, ੪:੧ (30)

"ਕਰਮ ਧਰਤੀ ਸਰੀਰੁ ਕਲਿਜੁਗ ਵਿਚਿ **ਜੇਹਾ** ਕੋ ਬੀਜੇ ਤੇਹਾ ਕੋ ਖਾਏ।"

- ਗਉ **੪,** ਵਾਰ ੧੫ਸ, **੪,** ੧:੫ (308)

**ਹੋਰ ਰੂਪ:**

**ਜੇਹੀ –**

"**ਜੇਹੀ** ਸੁਰਤਿ ਤੇਹਾ ਤਿਨ ਰਾਹੁ।" (ਜੇਹੋ ਜਿਹੀ)

- ਸਿਰੀ **੧,** ੩੦, ੧:੩ (24)

(2) ਵਰਗਾ

"ਭੈਣ ਭਾਈ ਸਭਿ ਸਜਣਾ ਤੁਧੁ **ਜੇਹਾ** ਨਾਹੀ ਕੋਇ ਜੀਉ।"

- ਸਿਰੀ **੫,** ਅਸ ੨੯, ੧:੩ (73)

"ਮੈ ਹੋਰੁ ਨ ਕੋਈ ਤੁਧੈ **ਜੇਹਾ**।"

- ਮਾਝ **੩,** ਅਸ ੬, ੭:੧ (112)

**ਹੋਰ ਰੂਪ:**

**ਜੇਹਿਆ –**

"ਸਚੁ ਜਿ ਮੰਗਹਿ ਦਾਨੁ ਸਿ ਤੁਧੈ **ਜੇਹਿਆ**।"

- ਮਾਝ **੧,** ਵਾਰ ੨੬:੩ (150)

**ਜੇਹੀ –**

"ਤੂ ਠਾਕਰੋ ਬੈਰਾਗਰੋ ਮੈ **ਜੇਹੀ** ਘਣ ਚੇਰੀ ਰਾਮ।" (ਜਿਹੀ, ਵਰਗੀ)

- ਸੂਹੀ **੫,** ਛੰਤ ੪, ੧:੧ (779)

**ਜੇਹੀਆ –**

"ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ **ਜੇਹੀਆ**।" (ਵਰਗੀ)

- ਜੈਤ **੫,** ਛੰਤ ੧, ੨:੧ (703)

"ਤਉ ਭਾਵਨਿ ਤਉ ਜੇਹੀਆ ਮੂ **ਜੇਹੀਆ** ਕਿਤੀਆਹ।"

- ਮਾਰੂ **੧,** ਅਸ ੯, ੮:੧ (1015)

**ਜੇਹੇ –**

"ਜੋ ਤੁਧੁ ਸੇਵਹਿ ਸੇ ਤੁਧ ਹੀ **ਜੇਹੇ** ਨਿਰਭਉ ਬਾਲ ਸਖਾਈ ਹੇ।"

- ਮਾਰੂ **੧,** ਸੋਲਾ ੨, ੪:੩ (1021)

**ਜੇਹੇ –**

"**ਜੇਹਾ** ਕੀਤੋਨੁ ਤੇਹਾ ਹੋਆ **ਜੇਹੇ** ਕਰਮ ਕਮਾਇ।" (ਜਿਸ ਤਰਾਂ ਦਾ)

- ਸਿਰੀ **੩,** ੫੦, ੩:੩ (33)

**ਜੇਹੈ –**

"ਓਹਿ **ਜੇਹੈ** ਵਣਜਿ ਹਰਿ ਲਾਇਆ ਫਲੁ ਤੇਹਾ ਤਿਨ ਪਾਇਆ।"

- ਗਉ **੪,** ੪੫, ੩:੨ (165)

**ਜੇਕਰ** ------ ਅਗਰ

"ਅਉਖਧ ਮੰਤ੍ਰ ਮੂਲੁ ਮਨ ਏਕੈ **ਜੇਕਰਿ** ਦ੍ਰਿੜੁ ਚਿਤੁ ਕੀਜੈ ਰੇ।"
- ਗਉ **੧,** ੧੬, ੧:੧ (156)

**ਜੇਕਾ** ------ ਜਿਥੋਂ ਤੱਕ ਵਾਹ ਲਗੇ
"ਲੋਭੀ ਕਾ ਵੇਸਾਹੁ ਨ ਕੀਜੈ **ਜੇਕਾ** ਪਾਰਿ ਵਸਾਇ।"
- ਸਲੋ **੩,** ੪੦:੧ (1417)

**ਜੇਜੀਆ** ---- (ਅ. ਜਿਜੀਆ) ਮੁਸਲਮਾਨ ਰਾਜ ਵਿਚ ਗੈਰ ਮੁਸਲਮਾਨਾਂ ਉਪਰ ਲਾਇਆ ਟੈਕਸ
"**ਜੇਜੀਆ** ਡੰਨੁ ਕੋ ਲਏ ਨ ਜਗਾਤਿ।"
- ਆਸਾ **੫,** ਅਸ ੧, ੫:੧ (430)

**ਜੇਠ** ------- (1) ਪਤੀ ਦਾ ਵਡਾ ਭਰਾ, ਹੋਰ ਵੇਖੋ 'ਜੇਠੋ'
"ਸਾਸੁ ਕੀ ਦੁਖੀ ਸਸੁਰ ਕੀ ਪਿਆਰੀ **ਜੇਠ** ਕੇ ਨਾਮਿ ਡਰਉ ਰੇ।" (ਭਾਵ ਜਮ)
- ਆਸਾ **ਕਬ,** ੨੫, ੧:੧ (482)

(2) ਬਿਕਰਮੀ ਸੰਮਤ ਦਾ ਤੀਜਾ ਮਹੀਨਾ, ਹੋਰ ਵੇਖੋ 'ਜੇਠਿ', 'ਜੇਠੁ'
"ਗ੍ਰੀਖਮ ਰੁਤਿ ਅਤਿ ਗਾਖੜੀ **ਜੇਠ** ਅਖਾੜੈ ਘਾਮ ਜੀਉ।"
- ਰਾਮ **੫,** ਰੁਤੀ ੩:੧ (928)

**ਜੇਠਾਨੀ** ----- ਪਤੀ ਦੇ ਵੱਡੇ ਭਰਾ ਦੀ ਪਤਨੀ
"ਸਗਲ ਸੰਤੋਖੀ ਦੇਰ **ਜੇਠਾਨੀ।**" (ਆਸਾ ਤ੍ਰਿਸ਼ਨਾ)
- ਆਸਾ **੫,** ੩, ੩:੪ (371)

**ਜੇਠਿ** ------ ਬਿਕਰਮੀ ਸੰਮਤ ਦਾ ਤੀਜਾ ਮਹੀਨਾ
"ਹਰਿ **ਜੇਠਿ** ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ।"
- ਮਾਝ **੫,** ਬਾਰਾ ੪:੧ (134)

**ਜੇਠੀ** ------ ਵਡੀ
"ਲਹੁਰੀ ਸੰਗਿ ਭਈ ਅਬ ਮੇਰੈ **ਜੇਠੀ** ਅਉਰੁ ਧਰਿਓ।"
- ਆਸਾ ਕਬ, ੩੨, ੨:੨ (484)

**ਜੇਠੁ** ------- ਬਿਕਰਮੀ ਸੰਮਤ ਦਾ ਤੀਜਾ ਮਹੀਨਾ
"ਹਰਿ **ਜੇਠੁ** ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ।"
- ਮਾਝ **੫,** ਬਾਰਾ ੪:੬ (134)

**ਜੇਠੋ** ------- ਪਤੀ ਦਾ ਵੱਡਾ ਭਰਾ
"ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ **ਜੇਠੋ** ਪਉ ਪਉ ਲੂਹੈ।" (ਭਾਵ ਜਮ ਰਾਜ)
- ਰਾਮ **੫,** ਵਾਰ ੧੩ਸ, **੫,** ੨:੧ (963)

**ਜੇਡੁ** ------- ਜਿਡਾ, ਜਿਨਾ, ਜੇਵਡ
"ਫਰੀਦਾ ਖਾਕੁ ਨ ਨਿੰਦੀਐ ਖਾਕੂ **ਜੇਡੁ** ਨ ਕੋਇ।"
- ਸਲੋ **ਫਰ,** ੧੭:੧ (1378)

**ਜੇਣ** ------- (ਸੰ.:ਯੇਨ) ਜਿੰਨਾਂ ਵਿਚ
"ਸੁੰਦਰ ਮੰਦਰ ਸੈਣਹ **ਜੇਣ** ਮਧੁ ਹਰਿ ਕੀਰਤਨਹ।"
- ਗਾਥਾ **੫,** ੧੨:੧ (1360)

(2) ਕੇ
"ਪਤ੍ਰ ਭੁਰਿ **ਜੇਣ** ਝੜੀਯੰ ਨਹ ਜੜੀਅੰ ਪੇਡ ਸੰਪਤਾ।" (ਭੁਰ ਕੇ)

**ਜੇਤ** ------- (1) ਜਿਤਨੀ, ਜਿਤਨੇ
"ਸਭਸੈ ਦੇ ਦਾਤਾਰੁ **ਜੇਤ** ਉਪਾਰੀਐ।"

- ਗੂਜ **੫,** ਵਾਰ ੧:੪ (518)

"ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ **ਜੇਤ** ਉਪਾਮ।"

- ਬੈਰ **੪,** ੧, ੨:੧ (719)

(2) ਜਿੰਨ੍ਹਾਂ ਨਾਲ
"ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ **ਜੇਤ**।"

- ਬਿਲਾ **੫,** ੩੯, ੧:੧ (810)

**ਜੇਤੜੇ** ------ ਜਿਤਨੇ
"ਰੋਵਣ ਵਾਲੇ **ਜੇਤੜੇ** ਸਭਿ ਬੰਨਹਿ ਪੰਡ ਪਰਾਲਿ।"

- ਸਿਰੀ **੧,** ੩, ੨:੩ (15)

**ਜੇਤਾ** ------ (1) ਜਿਤਨਾ ਵੀ, ਜੋ ਕੁਝ ਵੀ
"**ਜੇਤਾ** ਕੀਤਾ ਤੇਤਾ ਨਾਉ।"

- ਜਪੁ **੧,** ੧੯:੧੦ (4)

"ਤਿਸੁ ਵਿਣੁ ਸਭੁ ਅਪਵਿਤ੍ਰੁ ਹੈ **ਜੇਤਾ** ਪੈਨਣੁ ਖਾਣੁ।"

- ਸਿਰੀ **੧,** ੫, ੪:੨ (16)

"**ਜੇਤਾ** ਬੋਲਣੁ ਤੇਤਾ ਗਿਆਨੈ।" (ਜੋ ਕੁਝ ਵੀ)

- ਗਉ **੫,** ੩, ੨:੨ (236)

**ਹੋਰ ਰੂਪ:**

**ਜੇਤੀ –**
"**ਜੇਤੀ** ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ।" (ਜਿਤਨੀ ਵੀ)

- ਜਪੁ **੧,** ੬:੨ (2)

**ਜੇਤੀਆ –**
"ਓਹੁ ਜਾਣੈ **ਜੇਤੀਆ** ਮੁਹਿ ਖਾਇ।" (ਜਿਤਨੀਆਂ ਕੁ)

-ਜਪੁ **੧,** ੨੫:੧੩ (5)

(2) ਜਿਤਣ ਵਾਲਾ
"ਨਾਨਕ ਸਗਲ ਸ੍ਰਿਸਟਿ ਕਾ **ਜੇਤਾ**।"

- ਗਉ **੫,** ਸੁਖ ੨੨, ੧:੧੦ (292)

**ਜੇਤੁ** ------- ਜਿਸ ਨਾਲ
"ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ **ਜੇਤੁ**।"

- ਆਸਾ **੪,** ੬੧, ੩:੨ (368)

**ਜੇਤੇ** ------- ਜਿਤਨੇ
"ਏਕਾ ਸੁਰਤਿ **ਜੇਤੇ** ਹੈ ਜੀਅ।"

- ਸਿਰੀ **੧,** ੩੦, ੧:੧ (24)

**ਜੇਤੈ** ------- ਜਿੱਤ
"ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ **ਜੇਤੈ**।"
- ਕਾਨ **੫,** ੨੨, ੧:੨ (1302)

**ਜੇਤੋ** ------- ਜਿਤਨਾ, ਜਿਸ ਕਦਰ
"ਨਾਮ ਬਿਨਾ **ਜੇਤੋ** ਲਪਟਾਇਓ ਕਛੂ ਨਹੀ ਨਾਹੀ ਕਛੁ ਤੇਰੋ।"
- ਕਾਨ **੫,** ੨੫, ੧:੧ (1302)

**ਜੇਨ** ------- ਜਿਸ, ਜਿਸ ਨੇ ਜਿਹੜਾ, ਜਿਸ ਕਰਕੇ
"**ਜੇਨ** ਕੇਨ ਪਰਕਾਰੇ ਹਰਿ ਹਰਿ ਜਸੁ ਸੁਨਹੁ ਸ੍ਰਵਨ।" (ਜਿਸ ਕਿਸ ਤਰਾਂ)
- ਆਸਾ **੫,** ਛੰਤ ੮, ੪:੨ (458)
"**ਜੇਨ** ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ।" (ਜਿਸ ਨੇ)
- ਸਸ **੫,** ੫੩:੧ (1359)
"ਮਾਂਧਾਤਾ ਗੁਣ ਰਵੈ **ਜੇਨ** ਚਕ੍ਰਵੈ ਕਹਾਇਓ।" (ਜਿਹੜਾ)
- ਸਵ **੧,** ੧੦:੨ (1390)
"ਤਿਤੁ ਨਾਮਿ ਰਸਿਕੁ ਨਾਨਕੁ ਲਹਣਾ ਥਪਿਓ **ਜੇਨ** ਸ੍ਰਬ ਸਿਧੀ।"
- ਸਵ **੩,** ੧:੩ (1392)

**ਜੇਰ** ------- (1) ਹੇਠਾਂ, ਥਲੇ
"ਹਮ **ਜੇਰ** ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ।"
- ਮਾਝ **੧,** ਵਾਰ ੧੩ਸ, **੧,** ੧:੧ (143)
"ਨ ਸਪਤ **ਜੇਰ** ਜਿਮੀ।" (ਥਲੇ)
- ਮਾਝ **੧,** ਵਾਰ ੧੩ਸ, **੧,** ੩:੨ (144)
(2) ਜੇਰਜ, ਝਿੱਲੀ ਵਿਚੋਂ ਪੈਦਾ ਹੋਏ
"ਅੰਡ ਬਿਨਾਸੀ **ਜੇਰ** ਬਿਨਾਸੀ ਉਤਭੁਜ ਸੇਤ ਬਿਨਾਧਾ।"
- ਸਾਰ **੫,** ੬, ੨:੧ (1204)

**ਜੇਰਜ** ------ ਝਿੱਲੀ ਵਿਚੋਂ ਪੈਦਾ ਹੋਏ
"ਅੰਡਜ **ਜੇਰਜ** ਉਤਭੁਜਾਂ ਖਾਣੀ ਸੇਤ ਜਾਂਹ।"
- ਆਸਾ **੧,** ਵਾਰ ੮ਸ, **੧,** ੧:੩ (467)

**ਜੇਵ** ------- ਜਿਵੇਂ, ਜਿਸ ਵਾਂਗ
"ਓਹੁ **ਜੇਵ** ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਏ।"
- ਆਸਾ **੧,** ਛੰਤ ੫, ੧:੪ (439)

**ਜੇਵਹਿ** ----- ਖਾਂਦੇ ਹਨ
"ਸੁਰ ਤੇਤੀ ਸਉ **ਜੇਵਹਿ** ਪਾਕ।"
- ਭੈਰ **ਕਬ**, ਅਸ ੨, ੨:੨ (1163)

**ਜੇਵਡ** ------ ਜਿਤਨਾ ਵੱਡਾ, ਵਰਗਾ
"ਰਾਮ ਤੁਮ ਆਪੇ ਆਪਿ ਆਪਿ ਪ੍ਰਭੁ ਠਾਕੁਰ ਤੁਮ **ਜੇਵਡ** ਅਵਰੁ ਨ ਦਾਤੇ।"
- ਗਉ **੪,** ੫੪, ੪:੧ (169)

**ਜੇਵਡਾ** ----- ਮੋਟੀ ਰਸੀ, ਬੰਧਨ, ਫਾਹੀ

"ਤੇਰੇ ਮੁੰਧ ਕਟਾਰੇ **ਜੇਵਡਾ** ਤਿਨਿ ਲੋਭੀ ਲੋਭ ਲੁਭਾਇਆ।"

- ਵਡ **੧,** ੩, ੧:੨ (557)

**ਜੇਵਡੁ** ------ (1) ਜਿਤਨਾ ਵੱਡਾ

"**ਜੇਵਡੁ** ਆਪਿ ਜਾਣੈ ਆਪਿ ਆਪਿ।"

- ਜਪੁ **੧,** ੨੪:੧੫ (5)

"ਗੁਰ ਸੇਵੇ **ਜੇਵਡੁ** ਹੋਰੁ ਲਾਹਾ ਨਾਹੀ।"

- ਮਾਰੂ **੩,** ਸੋਲਾ ੧੮, ੬:੧ (1062)

(2) ਵਰਗਾ

"ਨਾਨਕ ਗੁਰੁ ਪਾਇਓ ਵਡਭਾਗੀ ਤਿਸੁ **ਜੇਵਡੁ** ਅਵਰੁ ਨ ਕੋਈ।"

- ਸੋਰ **੫,** ੩੯, ੨:੨ (619)

**ਜੇਵਰਾ** ----- ਮੋਟੀ ਰੱਸੀ, ਬੰਧਨ, ਫਾਹੀ

"ਚਹੁ ਦਿਸ ਪਸਰਿਓ ਹੈ ਜਮ **ਜੇਵਰਾ**।"

- ਸੋਰ **ਕਬ,** ੧, ੧*:੨ (654)

**ਹੋਰ ਰੂਪ:**

**ਜੇਵਰੀ –**

"ਮੋਹ ਕੀ **ਜੇਵਰੀ** ਬਾਧਿਓ ਚੋਰ।"

- ਗਉ **੫,** ੧੨੪, ੧:੨ (190)

**ਜੇਵੜਾ** ----- ਮੋਟਾ ਰੱਸਾ, ਬੰਧਨ, ਫਾਹੀ

"ਜਮ ਕਾ ਗਲਿ **ਜੇਵੜਾ** ਨਿਤ ਕਾਲੁ ਸੰਤਾਵੈ।"

- ਗਉ **੩,** ਅਸ ੪, ੪:੨ (231)

**ਹੋਰ ਰੂਪ:**

**ਜੇਵੜੀ –**

"ਗੁਰਿ ਕਟੀ ਮਿਹਡੀ **ਜੇਵੜੀ**।" (ਫਾਹੀ)

- ਸਿਰੀ **੪,** ਅਸ ੨੯, ੨੧:੨ (74)

**ਜੇਵੜੀਆ –**

"ਕਿਉ ਖੂਲੈ ਗਲ **ਜੇਵੜੀਆ** ਜੀਉ ਬਿਨੁ ਗੁਰ ਅਤਿ ਪਿਆਰੇ।"

- ਗਉ **੧,** ਛੰਤ ੨, ੩:੨ (243)

**ਜੇਵਿਆ** ---- ਖਾਧਾ

"ਸੁਚਾ ਹੋਇ ਕੈ **ਜੇਵਿਆ** ਲਗਾ ਪੜਣਿ ਸਲੋਕੁ।"

- ਆਸਾ **੧,** ਵਾਰ ੧੯ਸ, **੧,** ੧:੩ (473)

**ਜੇਵਿਹਾ** ----- ਵਾਂਗ, ਵਰਗਾ

"ਪਿਯੂ ਦਾਦੇ **ਜੇਵਿਹਾ** ਪੋਤਾ ਪਰਵਾਣੁ।"

- ਰਾਮ **ਬਸ,** ਵਾਰ ੬:੨ (968)

**ਜੇਵੇਹੀ** ----- ਜਿਹੋ ਜਿਹੀ, ਜੈਸੀ

"ਫਲੁ ਤੇਵੇਹੋ ਪਾਈਐ **ਜੇਵੇਹੀ** ਕਾਰ ਕਮਾਈਐ।"

– ਆਸਾ **੧,** ਵਾਰ ੧੦:੩ (468)

**ਹੋਰ ਰੂਪ:**

**ਜੇਵੇਹੇ –**

"**ਜੇਵੇਹੇ** ਕਰਮ ਕਮਾਵਦਾ ਤੇਵੇਹੇ ਫਲਤੇ।"

– ਗਉ **੪,** ਵਾਰ ੩੨:੧ (317)

**ਜੈ** -------- (1) ਜਿਸ

"**ਜੈ** ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ।"

– ਗਉ **੧,** ਸੋਹ ੧, ੧:੧ (12)

"**ਜੈ** ਕਾਰਣਿ ਤਟਿ ਤੀਰਥ ਜਾਹੀ।"

– ਗਉ **੧,** ੪, ੩:੧ (152)

**ਹੋਰ ਰੂਪ:**

**ਜੈਂ –**

"ਸੋ ਸਾਂਈ **ਜੈਂ** ਵਿਸਰੈ ਨਾਨਕ ਸੋ ਤਨੁ ਖੇਹ।" (ਜਿਸ ਨੂੰ)

–ਜੈਤ **੫,** ਵਾਰ ੬ਸ, **੫,** ੨:੨ (707)

(2) ਜਿਤ ਦਾ ਨਾਹਰਾ, ਚੜ੍ਹਦੀ ਕਲਾ ਦੀ ਰੌ

"**ਜੈ ਜੈ** ਸਬਦੁ ਅਨਾਹਦੁ ਵਾਜੈ।"

– ਗਉ **੫,** ਸੁਖ ੨੪, ੩:੭ (295)

(3) ਸ਼ੋਭਾ, ਵਡਿਆਈ, ਪ੍ਰਸੰਸਾ, ਆਦਰ ਸਤਿਕਾਰ

"ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਤਾ **ਜੈ ਜੈ** ਕਰੇ ਸਭੁ ਕੋਇ।"

– ਆਸਾ **੪,** ੬੨, ੪:੨ (368)

"**ਜੈ** ਜਗਦੀਸ ਪਰਮ ਗਤਿ ਸਰਣਾ।" (ਜੈ ਹੋਵੇ, ਆਸ਼ੀਰਵਾਦ)

– ਆਸਾ **੧,** ਅਸ ੪, ੩:੨ (413)

(4) ਜਿਤ

"ਜਾ ਕੇ ਭਗਤ ਕਉ ਸਦਾ **ਜੈ**।"

– ਬਸੰ **੫,** ੫, ੩:੪ (1181)

**ਜੈਸਾ** ------ (1) ਜਿਸ ਪ੍ਰਕਾਰ ਦਾ, ਜਿਸ ਤਰਾਂ ਦਾ

"**ਜੈਸਾ** ਬੀਜਹਿ ਤੈਸਾ ਖਾਸਾ।"

– ਗਉ **੫,** ੭੧*, ੩:੩ (176)

**ਹੋਰ ਰੂਪ:**

**ਜੈਸੀ –**

"ਤੈਸੀ ਵਸਤੁ ਵਿਸਾਹੀਐ **ਜੈਸੀ** ਨਿਬਹੈ ਨਾਲਿ।" (ਜਿਸ ਤਰਾਂ ਦੀ)

– ਸਿਰੀ **੧,** ੨੩, ੧:੨ (22)

(2) ਵਰਗਾ

"ਕਨਕ ਕਟਿਕ ਜਲ ਤਰੰਗ **ਜੈਸਾ**।"

– ਸਿਰੀ **ਰਵਿ,** ੧, ੧:੨ (93)

"ਹੀਰੇ **ਜੈਸਾ** ਜਨਮੁ ਹੈ ਕਉਡੀ ਬਦਲੇ ਜਾਇ।"

– ਗਉ **੧,** ੧੮, ੧:੨ (156)

**ਹੋਰ ਰੂਪ:**

**ਜੈਸੀ –**

"ਤਿਨ ਹੀ **ਜੈਸੀ** ਥੀ ਰਹਾ ਸਤਸੰਗਤਿ ਮੇਲਿ ਮਿਲਾਇ।"

– ਸਿਰੀ **੩,** ੬੧, ੧:੪ (38)

**ਜੈਸੇ –**

"ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ **ਜੈਸੇ** ਹਮ ਸਤਿਗੁਰਿ ਰਾਖਿ ਲੀਏ ਛਡਾਇ।"

– ਗਉ **੪,** ੪੯, ੩:੨ (167)

(ਦੂਜੇ ਜੈਸੇ ਦੇ ਅਰਥ ਜਿਵੇ, ਜਿਸ ਤਰ੍ਹਾਂ ਹੈ)

(3) ਜਿਸ ਤਰ੍ਹਾ ਦੀ ਸੂਰਤ, ਜਿਹਾ

"**ਜੈਸਾ** ਸੇਵੈ ਤੈਸੋ ਹੋਇ।"

– ਗਉ ੧, ਅਸ ੭, ੪:੩ (224)

"**ਜੈਸਾ** ਸਾ ਤੈਸਾ ਦ੍ਰਿਸਟਾਨਾ।"

– ਗਉ **੫,** ਸੁਖ ੧੪, ੮:੬ (282)

(4) ਜਿਵੇਂ, ਜਿਸ ਪ੍ਰਕਾਰ, ਜਿਸ ਤਰਾਂ

"ਉਘਰਿ ਗਇਆ **ਜੈਸਾ** ਖੋਟਾ ਢਬੂਆ ਨਦਰਿ ਸਰਾਫਾ ਆਇਆ।"

– ਆਸਾ **੫,** ੪੨, ੩:੧ (381)

"**ਜੈਸਾ** ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ।"

– ਸੋਰ **੫,** ੬੨, ੨:੧ (624)

**ਹੋਰ ਰੂਪ:**

**ਜੈਸੀ –**

"**ਜੈਸੀ** ਧਰਤੀ ਊਪਰਿ ਮੇਘੁਲਾ ਬਰਸਤੁ ਹੈ ਕਿਆ ਧਰਤੀ ਮਧੇ ਪਾਣੀ ਨਾਹੀ।"

– ਗਉ **੩,** ੩੫, ੧:੧ (162)

"**ਜੈਸੀ** ਮਛੁਲੀ ਨੀਰ ਇਕੁ ਖਿਨੁ ਭੀ ਨਾ ਧੀਰੇ ਮਨ ਐਸਾ ਨੇਹੁ ਕਰੇਹੁ।"

– ਆਸਾ **੫,** ਛੰਤ ੪, ੨:੧ (455)

**ਜੈਸੇ –**

"**ਜੈਸੇ** ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ।"

– ਸਿਰੀ **੫,** ੯੨, ੨:੧ (50)

**ਜੈਸੋ –**

"**ਜੈਸੋ** ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ।"

– ਗਉ **੫,** ੧੫੮*, ੪:੧ (214)

**ਜੈਹਹਿ** ----- ਜਾਵੇਗਾ

"**ਜੈਹਹਿ** ਆਟਾ ਲੋਨ ਜਿਉ ਸੋਨ ਸਮਾਨਿ ਸਰੀਰੁ।"

– ਸਲੋ **ਕਬ,** ੧੧੬:੨ (1370)

**ਜੈਹੈ** ------- ਜਾਵੇਗਾ

"ਨਾਨਕੁ ਜਨੁ ਕਹਤੁ ਬਾਤ ਬਿਨਸਿ **ਜੈਹੈ** ਤੇਰੋ ਗਾਤੁ।"

– ਜੈਜਾ **੯,** ੧, ੨:੧ (1352)

**ਜੈਕਾਰ** ----- ਜੈ ਦੀ ਧੁਨੀ 'ਜੈ' ਸ਼ਬਦ ਦਾ ਉਚੇ ਸੁਰ ਨਾਲ ਉਚਾਰਣ, ਇਕ ਪ੍ਰਕਾਰ ਦੀ ਸਤਿਕਾਰ ਭਰੀ ਬੰਧਨਾ ਵਡਿਆਈ, ਸਿਫਤ

"ਸਿਧ ਸਮਾਧੀ ਅੰਤਰਿ ਜਾਚਹਿ ਰਿਧਿ ਸਿਧਿ ਜਾਚਿ ਕਰਹਿ **ਜੈਕਾਰ**।" (ਜੈ ਹੋਵੇ, ਕਰਨਾ)

- ਗੂਜ ੧, ਅਸ ੨, ੬:੧ (504)

**ਹੋਰ ਰੂਪ:**

**ਜੈਕਾਰਾ –**

"ਸਭ ਸ੍ਰਿਸਟਿ ਕਰੈ **ਜੈਕਾਰਾ**।"

- ਸੋਰ **੫,** ੫੨, ੪:੨ (621)

**ਜੈਕਾਰੁ –**

"ਪ੍ਰਗਟ ਪ੍ਰਤਾਪੁ ਵਰਤਾਇਓ ਸਭੁ ਲੋਕੁ ਕਰੈ **ਜੈਕਾਰੁ** ਜੀਉ।"

- ਸਿਰੀ **੧,** ਅਸ ੨੮, ੧੭:੩ (72)

"**ਜੈਕਾਰੁ** ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ।" (ਫਤਹਿ ਕੀਤੀ, ਸਫਲਤਾ ਬਖਸ਼ੀ)

- ਸਿਰੀ **੪,** ਵਾਰ ੧੬:੫ (89)

"ਨਾਨਕ ਨਾਮਿ ਰਤੇ ਤਿਨ ਕਉ **ਜੈਕਾਰੁ।**" (ਬੰਧਨਾ, ਨਮਸਕਾਰ)

- ਗਉ **੩,** ੨੮, ੪:੩ (160)

"ਈਹਾ ਸੁਖੁ ਦਰਗਹ **ਜੈਕਾਰੁ**।" (ਸਫਲਤਾ, ਫਤਹਿ)

- ਗਉ **੫,** ਸੁਖ ੧੯, ੭:੮ (289)

"ਵਰ ਨਾਰੀ ਮਿਲਿ ਮੰਗਲੁ ਗਾਇਆ ਠਾਕੁਰ ਕਾ **ਜੈਕਾਰੁ**।"

- ਦੇਵ **੫,** ੨੩, ੨:੧ (532)

"ਹਰਿ ਆਪਣੀ ਵਡਿਆਈ ਭਾਵਦੀ ਜਨ ਕਾ **ਜੈਕਾਰੁ** ਕਰਾਈ।" (ਯਸ)

- ਸੋਰ **੪,** ਵਾਰ ੨੫ਸ, **੪,** ੧:੬ (652)

"ਦੇਵਣਹਾਰੇ ਕਉ **ਜੈਕਾਰੁ**।" (ਬੰਧਨਾ, ਕਰਤਗਤਾ ਦਾ ਪ੍ਰਗਟਾ, ਧੰਨਵਾਦ)

- ਬਿਲਾ **੩,** ਵਾ ੧, ੫:੬ (841)

**ਜੈਕਾਰੋ –**

"ਜਿਨ ਇਕ ਮਨਿ ਹਰਿ ਧਿਆਇਆ ਮੇਰੀ ਜਿੰਦੜੀਏ ਤਿਨ ਸੰਤ ਜਨਾ **ਜੈਕਾਰੋ**।" (ਨਮਸਕਾਰ)

- ਬਿਹਾ **੪,** ਛੰਤ ੪, ੧:੩ (540)

"ਮਿਲਿ ਗਾਵਹਿ ਸੰਤ ਜਨਾ ਪ੍ਰਭ ਕਾ **ਜੈਕਾਰੋ** ਰਾਮ।" (ਉਸਤਿਤ, ਜੈ ਜੈਕਾਰ)

"ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ **ਜੈਕਾਰੋ**।" (ਨਮਸਕਾਰ ਹੈ)

- ਰਾਮ **੧,** ਸਿਗੋ ੧:੧ (938)

**ਜੈਚੰਦਾ** ----- ਹੇ ਜੈਚੰਦ

"ਭਰਮੇ ਭੂਲੀ ਰੇ **ਜੈਚੰਦਾ**।"

- ਗੂਜ **ਤ੍ਰਿਲੋ,** ੧, ੧*:੧ (525)

**ਜੈਜੈਕਾਰ** ---- ਸਦਾ ਜਿੱਤ ਹੋਵੇ, ਜੈ ਦੀ ਧੁਨੀ, ਸਤਿਕਾਰ, ਜਿਤ ਤੇ ਬੰਧਨਾ ਦੀ ਧੁਨੀ

"ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ **ਜੈ ਜੈ ਕਾਰ**।"

- ਆਸਾ **੪,** ਛੰਤ ੫, ੨:੫ (455)

"**ਜੈ ਜੈ ਕਾਰ** ਭਏ ਜਗ ਭੀਤਰਿ ਹੋਆ ਪਾਰਬ੍ਰਹਮੁ ਰਖਵਾਲਾ।"

- ਸੋਰ **੫,** ੪੩, ੨:੨ (619)

**ਹੋਰ ਰੂਪ:**

**ਜੈ ਜੈ ਕਾਰੁ –**

"**ਜੈ ਜੈ ਕਾਰੁ** ਕਰੈ ਸਭ ਉਸਤਤਿ ਸੰਗਤਿ ਸਾਧ ਪਿਆਰੀ।"

- ਸੋਰ **੫,** ੨੪, ੩:੧ (615)

"**ਜੈ ਜੈ ਕਾਰੁ** ਜਗੁ ਗਾਵੈ।" (ਸ਼ੋਭਾ)

- ਸੋਰ **੫,** ੫੭, ੨:੧ (623)

"**ਜੈ ਜੈ ਕਾਰੁ** ਕਰਹਿ ਤੁਧੁ ਭਾਵਹਿ ਗੁਰ ਕੈ ਸਬਦਿ ਅਮੁਲਏ।" (ਸਿਫਤ ਸਲਾਹ)

- ਸੂਹੀ **੧,** ਛੰਤ ੫, ੯:੪ (767)

**ਜੈਤਵਾਰੁ** ---- ਜਿਤਣ ਵਾਲਾ

"ਭਗਤ ਜੋਗ ਕੌ **ਜੈਤਵਾਰੁ** ਹਰਿ ਜਨਕੁ ਉਪਾਯਉ।"

- ਸਵ **੫,** ਕਲ ੧:੯ (1407)

**ਜੈਦੇਉ** ----- ਬੰਗਾਲ ਦਾ 12ਵੀਂ ਸਦੀ ਵੈਸ਼ਨਵ ਕ੍ਰਿਸ਼ਨ ਭਗਤ ਜੋ ਸਾਧੂਆਂ ਦੀ ਸੰਗਤ ਕਰਕੇ ਕਰਤਾਰ ਭਗਤ ਹੋਇਆ, ਇਸ ਦੇ 2 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਗੂਜਰੀ ਤੇ ਮਾਰੂ ਵਿਚ ਦਰਜ ਹਨ।

"ਗੁਰ ਪਰਸਾਦੀ **ਜੈਦੇਉ** ਨਾਮਾ।"

- ਗਉ **ਕਬ,** ਅਸ ੩੬, ੫:੧ (330)

**ਜੈ ਦੇਵ** ----- (1) ਬਾਹਰਵੀਂ ਸਦੀ ਦਾ ਬੰਗਾਲ ਦਾ ਇਕ ਭਗਤ, ਵੇਖੋ 'ਜੈਦੇਉ'

"**ਜੈਦੇਵ** ਤਿਆਗਿਓ ਅਹੰਮੇਵ।"

- ਬਸੰ **੫,** ਅਸ ੧, ੬:੧ (1192)

**ਹੋਰ ਰੂਪ:**

**ਜੈ ਦੇਵਿ –**

"ਜਿ ਮਤਿ ਗਹੀ **ਜੈਦੇਵਿ** ਜਿ ਮਤਿ ਨਾਮੈ ਸੰਮਾਣੀ।"

- ਸਵ **੩,** ੧੩:੧ (1394)

(2) ਪ੍ਰਭੂ, ਹਰੀ

"ਬਦਤਿ ਜੈ ਦੇਉ **ਜੈਦੇਵ** ਕਉ ਰੰਮਿਆ ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ।"

- ਮਾਰੂ **ਜੈਦੇ,** ੧, ੨:੨ (1106)

**ਜੈਨ** ------- (1) ਜਿਨ ਦਾ ਚਲਾਇਆ

"ਧਰਮ ਮਾਰਗ ਜੋ ਅਹਿੰਸਾ, ਬ੍ਰਹਮਚਰਜ, ਸਤਿ ਅਤੇ ਚੋਰੀ ਤੇ ਮੋਹ ਦੇ ਤਿਆਗ ਤੇ ਆਧਾਰਿਤ ਹੈ।

"**ਜੈਨ** ਮਾਰਗ ਸੰਜਮ ਅਤਿ ਸਾਧਨ।"

- ਗਉ **੫,** ਸੁਖ ੩, ੨:੬ (265)

(2) ਜੈਨ ਧਰਮ ਵਾਲੇ, ਜੈਨੀਆਂ ਵਾਲੇ

"ਇਹ ਬਿਧਿ ਨਹ ਪਤੀਆਨੋ ਠਾਕੁਰ ਜੋਗ ਜੁਗਤਿ ਕਰਿ **ਜੈਨ**।"

- ਧਨਾ **੫,** ੧੩, ੨:੨ (674)

**ਜੈਨੀ** ------ ਜੈਨ ਧਰਮ ਨੂੰ ਮੰਨਣ ਵਾਲੇ

"ਇਕਿ **ਜੈਨੀ** ਉਝੜ ਪਾਇ ਧੁਰਹੁ ਖੁਆਇਆ।"

- ਮਲਾ **੧,** ਵਾਰ ੧੬:੧ (1285)

**ਜੈਬੋ** ------- ਜਾਇਗਾ

"ਇੰਦ੍ਰ ਲੋਕ ਸਿਵ ਲੋਕਹਿ **ਜੈਬੋ**।" (ਜੇ ਪੁਜ ਜਾਵੇ)

- ਧਨਾ **ਕਬ,** ੪, ੧:੧ (692)

**ਜੋ** -------- ਜਿਹੜਾ, ਜਿਹੜੀ, ਜਿਹੜੇ, ਜਿਸ ਨੂੰ

"**ਜੋ** ਤੁਧੁ ਭਾਵੈ ਸਾਈ ਭਲੀ ਕਾਰ।"

- ਜਪੁ **੧,** ੧੬:੨੪ (3)

"**ਜੋ** ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ।"

- ਗੂਜ **੪,** ਸੋਦ ੪, ੩:੨ (10)

"ਮਿਲਿਆ ਕਦੇ ਨ ਵਿਛੁੜੈ **ਜੋ** ਮੇਲਿਆ ਕਰਤਾਰਿ।" (ਜਿਸ ਨੂੰ)

- ਸਿਰੀ **੫,** ੮੮, ੪:੧ (49)

**ਜੋਆਇਆ** -- ਜੋਤਿਆ, ਜੋੜਿਆ

"ਮੈ ਸਤ ਦਾ ਹਲੁ **ਜੋਆਇਆ**।"

- ਸਿਰੀ **੫,** ਅਸ ੨੯, ੨:੨ (73)

**ਜੋਇ** ------ (1) ਜਿਹੜੀ, ਜੋ

"ਜੋਤਿ ਕੀ ਵਟੀ ਘਟ ਮਹਿ **ਜੋਇ**।" (ਜਿਹੜੀ)

- ਗਉ **ਕਬ,** ਵਾਰ ੭:੨ (344)

"ਨਾਮਿ ਤੇਰੈ **ਜੋਇ** ਰਾਤੇ ਨਿਤ ਚੜਹਿ ਸਵਾਇਆ।" (ਜੋ)

- ਵਡ **੧,** ਛੰਤ ੨, ੩:੪ (566)

(2) ਜੋਰੂ, ਇਸਤ੍ਰੀ

"ਰਾਵਨ ਸੇਤੀ ਸਰਬਰ ਹੋਈ ਘਰ ਕੀ **ਜੋਇ** ਗਵਾਈ ਥੀ।"

- ਗੋਂਡ **ਨਾਮ,** ੭, ੩:੨ (875)

"**ਜੋਇ** ਖਸਮੁ ਹੈ ਜਾਇਆ।" (ਇਸਤ੍ਰੀ (ਮਾਇਆ ਰੂਪੀ) ਨੇ ਖਸਮ (ਮਨ) ਨੂੰ ਜਨਮ ਦਿਤਾ ਹੈ)

- ਬਸੰ **ਕਬ,** ੩, ੧:੧ (1194)

(3) ਖੋਜ/ਪੜਤਾਲ ਕੇ

"ਬੇਦ ਪੁਰਾਨ ਸਭ ਦੇਖੇ **ਜੋਇ**।"

- ਬਸੰ **ਰਾਮ,** ੧, ੨:੩ (1195)

(4) (ਫਾ. ਜੋਇਦਨ .....) ਲਭ/ਢੂੰਡ ਕੇ

"ਰਵਣ ਗੁਣ ਗੋਪਾਲ ਕਰਤੇ ਨਾਨਕਾ ਸਚੁ **ਜੋਇ**।"

- ਗਉ **੫,** ੧੨੫, ੨:੨ (1226)

**ਜੋਇਓ** ----- ਜੋਤਿਆ ਜੋੜਿਆ

"ਕਈ ਜਨਮ ਹੈਵਰ ਬ੍ਰਿਖ **ਜੋਇਓ**।"

- ਗਉ ੫, ੭੨, ੧:੪ (176)

**ਹੋਰ ਰੂਪ:**

**ਜੋਇਆ –**
"ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ **ਜੋਇਆ**।"
– ਗਉ **੪,** ਵਾਰ ੧੯ਸ **੪,** ੧:੫ (309)
"ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ **ਜੋਇਆ**।" (ਧੱਕੇ ਜਾਂਦੇ ਹਨ)
– ਮਾਰੂ **੫,** ੧, ੨:੨ (998)

**ਜੋਇਸੀ** ----- ਜੋਤਸ਼ੀ
"ਪੰਡਿਤ ਪਾਧੇ **ਜੋਇਸੀ** ਨਿਤ ਪੜ੍ਹਹਿ ਪੁਰਾਣਾ।"
– ਆਸਾ **੧,** ਅਸ ੧੪, ੪:੧ (419)

**ਜੋਈ** ------ (1) ਜੋਰੂ, ਇਸਤ੍ਰੀ
"ਕਾ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ **ਜੋਈ**।"
– ਆਸਾ **ਕਬ,** ੯, ੨:੧ (478)
(2) ਖੋਜੇ, ਲਭੇ, ਪੜਤਾਲੇ, ਵੇਖੋ 'ਜੋਇ' (4)
"ਸਗਲੇ ਮੈ ਦੇਖੇ **ਜੋਈ**।"
– ਮਾਰੂ **੫,** ੨੧, ੨:੧ (1005)

**ਹੋਰ ਰੂਪ:**

**ਜੋਈਐ –**
"ਗੁਰ ਸਬਦੀ ਦਰੁ **ਜੋਈਐ** ਮੁਕਤੇ ਭੰਡਾਰਾ।"
– ਮਾਰੂ **੧,** ਅਸ ੧, ੮:੨ (1009)
(3) ਵੇਖਾਂ, ਜੋਈ
"ਪਿਰੀਏ ਤੂ ਜਾਣੁ ਮਹਿਜਾ ਸਾਉ **ਜੋਈ** ਸਾਈ ਮੁਹੁ ਖੜਾ।"
(4) ਜਿਹੜਾ
"**ਜੋਈ ਜੋਈ** ਕੀਨੋ ਸੋਈ ਸੋਈ ਦੇਖਿਓ।"
– ਮਲਾ **ਰਵਿ,** ੩, ੩:੨ (1293)

**ਜੋਹ** ------- ਤਕਣਾ, ਤਾੜ
"ਨਾਨਕ ਭ੍ਰਮ ਭਉ ਕਾਟੀਐ ਚੂਕੈ ਜਮ ਕੀ **ਜੋਹ**।"
– ਗਉ **੫,** ਬਾਅ ੩੨ਸ:੨ (256)
"ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ **ਜੋਹ** ਨ ਚੂਕੈ।" ('ਮਹਾਨਕੋਸ਼' ਇਥੇ ਅਰਥ 'ਢੂੰਡਣ' ਦੇ ਕਰਦਾ ਹੈ)
– ਧਨਾ ੫, ੬, ੩:੧ (672)

**ਜੋਹੰ** ------- ਨਾਸ ਹੋ ਜਾਂਦੇ ਹਨ
"ਜਿਸੁ ਸੁਣਿਐ ਮਨਿ ਹੋਇ ਰਹਸੁ ਅਨਿ ਰਿਦੈ ਮਾਨ ਦੁਖ **ਜੋਹੰ**।"
– ਸਾਰ **੫,** ੩੭, ੧:੧ (1211)

**ਜੋਹਈ** ----- ਵੇਖਦੇ, ਭਾਵ ਅਸਰ ਕਰਦੇ
"ਤੰਤੁ ਮੰਤੁ ਨ **ਜੋਹਈ** ਤਿਤੁ ਚਾਖੁ ਨ ਲਾਗੈ।"
– ਬਿਲਾ **੫,** ੬੮, ੧*:੨ (818)

**ਜੋਹਹਿ** ----- ਵੇਖਦਾ, ਤਾੜਦਾ

"ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ **ਜੋਹਹਿ** ਕਪਟ ਨਰਾ।"

- ਸਿਰੀ ੧੩, ੨, ੧:੨ (92)

"ਤਿਸ ਨੋ **ਜੋਹਹਿ** ਦੂਤ ਧਰਮ ਰਾਇ।" (ਤਾੜਦੇ ਹਨ)

- ਗਉ **੫,** ੧੪੭, ੧:੨ (195)

**ਜੋਹਣਿ** ----- ਦੁਖ ਦੇਣ, ਨੁਕਸਾਨ ਪਹੁੰਚਾਉਣ

"ਜਿਸੁ ਬਿਸਰਿਐ ਜਮੁ ਜੋਹਣਿ **ਲਾਗੈ**।"

- ਮਾਰੂ **੧,** ਸੋਲਾ ੧੦, ੨:੧ (1030)

**ਜੋਹਤ** ------ ਵੇਖਦਾ, ਤਕਦਾ

"ਜਾਸੁ ਜਪਤ ਇਹੁ ਕਾਲੁ ਨ **ਜੋਹਤ**।"

- ਗਉ **੫,** ਅਸ ੨, ੬:੨ (236)

**ਹੋਰ ਰੂਪ:**

**ਜੋਹਤੀ –**

"ਦਹ ਦਿਸ ਚਮਕੈ ਬੀਜੁਲਿ ਮੁਖ ਕਉ **ਜੋਹਤੀ**।"

- ਫੁਨ **੫,** ੯:੨ (1362)

**ਜੋਹਨ** ------ (1) ਵੇਖਣ, ਤਾੜਨ

"ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ **ਜੋਹਨ** ਲਾਗਾ।"

- ਸੋਰ **੧,** ੧੦, ੧:੧ (598)

"ਪ੍ਰਾਨ ਮਾਨ ਦਾਨ ਮਗ **ਜੋਹਨ** ਹੀਤੁ ਚੀਤੁ ਦੇ ਲੇ ਲੇ ਪਾਰੀ।" (ਰਸਤੇ ਤੱਕ ਕੇ, ਭਾਵ ਡਾਕੇ ਮਾਰ ਕੇ)

- ਸਖੁ ੫, ੬*:੧ (1388)

**ਹੋਰ ਰੂਪ:**

**ਜੋਹਨਿ –**

"ਸਾਕਤ ਬਧਿਕ ਮਾਇਆਧਾਰੀ ਤਿਨ ਜਮ **ਜੋਹਨਿ** ਲਾਗੇ।" (ਤਕਣ ਲਗੇ, ਮਾਰਨ ਲਈ)

- ਗਉ **੪,** ੬੨, ੪:੧ (172)

**ਜੋਹਨੀ –**

"ਗ੍ਰਿਹ ਬਨਹਿ ਤੀਰੈ ਬਰਤ ਪੂਜਾ ਬਾਟ ਘਾਟੈ **ਜੋਹਨੀ**।" (ਵੇਖਦੀ ਹੈ)

- ਬਿਲਾ **੫,** ਛੰਤ ੩, ੨:੫ (847)

(2) ਦੂਰ ਕਰਨ, ਨਾਸ ਕਰਨ, ਮਿਟਾਉਣ

"ਕੀਰਤਿ ਕਰਨ ਸਰਨ ਮਨਮੋਹਨ **ਜੋਹਨ** ਪਾਪ ਬਿਦਾਰਨ ਕਉ।"

- ਸਮੁ **੫,** ੨*:੧ (1387)

**ਜੋਹਾ** ------ (1) ਤਕ, ਲਾਲਸਾ

"ਕੂੜੀ ਆਵੈ ਕੂੜੀ ਜਾਵੈ ਮਾਇਆ ਕੀ ਨਿਤ **ਜੋਹਾ**।" (ਤੱਕ, ਲਾਲਸਾ)

- ਰਾਮ **੫,** ਵਾਰ ੭ਸ, **੫,** ੨:੩ (960)

(ਮਹਾਨਕੋਸ਼ ਇਸ ਦੇ ਅਰਥ ਤਲਾਸ਼ ਖੋਜ' ਕਰਦਾ ਹੈ)

(2) ਤਕਨਾ, ਨਜ਼ਰ ਰੱਖਣੀ

"ਆਵੈ ਜਾਇ ਸਦਾ ਜਮਿ **ਜੋਹਾ**।"

- ਗਉ **੫,** ਅਸ ੧, ੪:੨ (235)

**ਜੋਹਾਰ** ----- ਨਮਸਕਾਰ, ਬੰਧਨਾ, ਪ੍ਰਨਾਮ

"ਸਦਾ ਸਦਾ ਤਾ ਕੋ **ਜੋਹਾਰ**।"

- ਭੈਰ **੫,** ੩੨, ੧:੨ (1144)

**ਹੋਰ ਰੂਪ:**

**ਜੋਹਾਰੀ –**

"ਤਿਸੁ **ਜੋਹਾਰੀ** ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ।" (ਪ੍ਰਨਾਮ ਹੋਵੇ)

- ਆਸਾ **੧,** ਵਾਰ ੮ਸ, **੧,** ੧:੮ (467)

**ਜੋਹਿ** ------ ਵੇਖਣਾ, ਤਕਣਾ

"ਕਾਲੁ ਜਾਲੁ ਜਮੁ **ਜੋਹਿ** ਨ ਸਾਕੈ ਭਾਇ ਭਗਤਿ ਭੈ ਤਰਣਾ।" (ਭਾਵ ਪੋਹ ਸਕਨਾ)

- ਸਿਰੀ **੪,** ਪਹ ੨, ੫:੪ (76)

"ਜਮਕੰਕਰੁ **ਜੋਹਿ** ਨ ਸਕਈ ਨਾਨਕ ਪ੍ਰਭੁ ਦਇਆਲ।" (ਵੇਖ ਭਾਵ ਦੁੱਖ ਦੇ)

- ਗਉ **੫,** ਥਿਤੀ ੮ਸ:੨ (298)

"ਇਸੁ ਧਨ ਕਉ ਤਸਕਰੁ **ਜੋਹਿ** ਨ ਸਕਈ ਨਾ ਓਚਕਾ ਲੈ ਜਾਇ।" (ਤਾੜਨਾ)

- ਗੂਜ **੩,** ਵਾਰ ੭ਸ, **੩,** ੨:੨ (511)

"ਜਰਾ **ਜੋਹਿ** ਨ ਸਕਈ ਸਚਿ ਰਹੈ ਲਿਵਲਾਇ।" (ਭਾਵ ਦੁਖ ਦੇਣਾ ਹੈ)

- ਮਾਰੂ **੧,** ਅਸ ੨, ੬:੨ (1010)

**ਹੋਰ ਰੂਪ:**

**ਜੋਹਿਓ –**

"ਕੰਤੁ ਮਿਲਿਓ ਮੇਰੋ ਸਭੁ ਦੁਖੁ **ਜੋਹਿਓ**।" (ਤਕਿਆ, ਮੇਟਣ ਲਈ, ਗਹੁ ਨਾਲ ਤਕਿਆ)

- ਆਸਾ **੫,** ੭, ੨:੨ (372)

(ਮਹਾਨਕੋਸ਼, 'ਨਿਰਣੈ' ਨੇ ਇਸ ਦਾ ਅਰਥ ਦੂਰ ਹੋ ਗਿਆ ਕੀਤਾ ਹੈ)

**ਜੋਹਿਆ** ---- (1) ਮਿਟ ਗਏ, ਨਾਸ ਹੋ ਗਏ

"ਹਰਿ ਕੰਠਿ ਲਗਿ ਸੋਹਿਆ ਦੋਖ ਸਭਿ **ਜੋਹਿਆ** ਭਗਤਿ ਲਖੁਣ ਕਰਿ ਵਸਿ ਭਏ।"

- ਸਿਰੀ **੫,** ਛੰਤ ੩, ੪:੩ (81)

(2) ਤਕਿਆ, ਤਾੜਿਆ

"ਮਾਇਆ ਮੋਹਿ **ਜੋਹਿਆ** ਜਮਕਾਲੇ।"

- ਮਾਝ **੩,** ਅਸ ੨੧, ੪:੨ (121)

"ਪਾਇ ਠਗਉਲੀ ਸਭੁ ਜਗੁ **ਜੋਹਿਆ**।" (ਤਨ ਵਿਚ ਰੱਖਿਆ ਹੋਇਆ ਹੈ
ਭਾਵ ਕਾਬੂ ਵਿਚ ਰਖਿਆ ਹੋਇਆ ਹੈ)

- ਆਸਾ **੫,** ੯੬, ੨:੧ (394)

"ਮਨੁ ਝੂਠਾ ਜਮਿ **ਜੋਹਿਆ** ਅਵਗੁਣ ਚਲਹਿ ਨਾਲਿ।" (ਦੁਖ ਕੀਤਾ ਹੋਇਆ)

- ਰਾਮ **੧,** ਓਅੰ ੪੨:੩ (935)

**ਜੋਹੀ** ------ (1) ਤੱਕਣ ਵਾਲਾ, ਦਰਸ਼ਕ

"ਪਰ ਘਰੁ **ਜੋਹੀ** ਨੀਚ ਸਨਾਤਿ।"

- ਸਿਰੀ **੧,** ੨੯, ੨:੨ (24)

**ਹੋਰ ਰੂਪ:**

**ਜੋਹੇ –**

"ਅਨਦਿਨੁ ਦੁਖ ਕਮਾਵਦੇ ਨਿਤ **ਜੋਹੇ** ਜਮ ਜਾਲੇ।" (ਤਾੜੇ)

– ਸਿਰੀ **੩,** ੪੨, ੩:੨ (30)

"ਕਿਆ ਗਾਲਾਇਓ ਭੂਛ ਪਰ ਵੇਲਿ ਨ **ਜੋਹੇ** ਕੰਤ ਤੂ।" (ਤਕੇ ਵੇਖੋ)

– ਮਾਰੂ **੫,** ਵਾਰ ੪ਸ, **੫,** ੩:੧ (1095)

**ਜੋਹੈ –**

"ਕਾਲੁ ਨ **ਜੋਹੈ** ਦੁਖੁ ਨ ਸੰਤਾਪੈ।" (ਤਕਦਾ, ਤਾੜਦਾ)

– ਮਾਝ **੩,** ਅਸ ੨੬, ੧:੨ (124)

(2) ਤਕੀ ਹੈ, ਤਾੜ ਰੱਖੀ ਹੈ

"ਦੂਜੇ ਭਾਇ ਦੁਖੁ ਪਾਇਆ ਸਭ **ਜੋਹੀ** ਜਮਕਾਲਿ।"

– ਸਿਰੀ **੪,** ਵਾਰ ੭ਸ, **੩,** ੧:੨ (85)

**ਜੇਹੋ** ------- ਵੇਖੋ 'ਜੋਹੀ' (1)

**ਜੋਹੈ** ------- (1) ਪੋਹਦੀ

"ਮਾਤ ਗਰਭ ਮਹਿ ਅਗਨਿ ਨ **ਜੋਹੈ**।"

– ਗੋਂਡ **੫,** ੨੦, ੧:੧ (868)

"ਗੁਰਿ ਮਿਲਿਐ ਨਹ **ਜੋਹੈ** ਮਾਈ।" (ਮਾਇਆ ਨਹੀਂ ਪੋਂਹਦੀ/ਤੰਗ ਕਰਦੀ)

– ਮਾਰੂ **੫,** ਸੋਲਾ ੪, ੭:੨ (1075)

(2) ਤਕਦਾ, ਤਾੜਦਾ, ਵੇਖੋ 'ਜੋਹੀ' (1)

**ਜੋਕ** ------- ਪਾਣੀ ਤੇ ਨਮੀ ਵਿਚ ਰਹਿਣ ਵਾਲਾ ਇਕ ਕੀੜਾ ਜੋ ਥੈਲੀ ਦੀ ਸ਼ਕਲ ਦਾ ਹੁੰਦਾ ਹੈ ਤੇ ਸਰੀਰ ਨੂੰ ਚੰਬੜ ਕੇ ਖੂਨ ਚੂਸ ਲੈਂਦਾ ਹੈ

"ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕਸਟੀ ਤਨਿ **ਜੋਕ**।"

– ਸਾਰ ਸੂਰ ੧, ੨:੧ (1253)

**ਜੋਖੀਵਦੈ** ---- ਤੋਲਿਆ ਜਾਵੇ, ਚਣੌਤੀ ਦਿੱਤੀ ਜਾਵੇ

"ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ **ਜੋਖੀਵਦੈ**।"

– ਰਾਮ **ਬਸ,** ਵਾਰ ੧:੧ (966)

**ਜੋਗ** ------- (1) ਪਾਤੰਜਲ ਰਿਸ਼ੀ ਦਾ ਮਨ ਦੀ ਇਕਾਗਰਤਾ ਲਈ ਦਸਿਆ ਸਾਧਨ

"**ਜੋਗ** ਜੁਗਤਿ ਇਵ ਪਾਵਸਤਾ।"

– ਗਉ **੧,** ੧੫, ੧*:੧ (155)

(2) ਜੋਗੀ

"ਅਸੰਖ **ਜੋਗ** ਮਨਿ ਰਹਹਿ ਉਦਾਸ।"

– ਜਪੁ **੧,** ੧੭:੪ (3)

(3) ਜੁੜੇ ਹੋਏ

"ਸਦਾ ਅਲਿਪਤੁ **ਜੋਗ** ਅਰੁ ਜੁਗਤੇ।" (ਜੁੜੇ ਹੋਏ ਤੇ ਜੁਗਤ ਵਾਲੇ ਹਨ)

– ਗਉ **੫,** ੮੬, ੩:੨ (181)

"ਨਾਨਕ ਆਪੇ **ਜੋਗ** ਸਜੋਗੀ ਨਦਰਿ ਕਰੇ ਲਿਵ ਲਾਈਐ।" (ਸੰਜੋਗ, ਮੇਲ ਦਾ)

– ਸੂਹੀ **੧,** ਛੰਤ ੩, ੩:੬ (765)

**ਹੋਰ ਰੂਪ:**

**ਜੋਗੰ –**

"ਬਾਬਾ ਜੁਗਤਾ ਜੀਉ ਜੁਗਹੁ ਜੁਗ ਜੋਗੀ ਪਰਮ ਤੰਤ ਮਹਿ **ਜੋਗੰ**।" (ਮੇਲ, ਜੋੜ)

- ਆਸਾ **੧,** ੩੨, ੧*:੧ (360)

(4) ਸਮਰਥ

"ਞਾ ਕੈ ਹਾਥਿ ਸਮਰਥ ਤੇ ਕਾਰਨ ਕਰਨੈ **ਜੋਗ**।"

- ਗਉ **੫,** ਬਾਅ ੨੬:੨ (255)

"ਪ੍ਰਭ ਕੇ ਸੰਤ ਉਧਾਰਨ **ਜੋਗ**।"

- ਆਸਾ **੫,** ੬੫, ੨:੧ (387)

(5) ਲਾਇਕ, ਉਚਿਤ

"ਨਾਨਕ ਸਦਾ ਧਿਆਈਐ ਧਿਆਵਨ **ਜੋਗ**।"

- ਗਉ **੫,** ਸੁਖ ੬, ੧:੧੦ (269)

"ਮਨਸਾ ਪੂਰਨ ਸਰਨਾ **ਜੋਗ**।"

- ਗਉ **੫,** ਸੁਖ ੧੬, ੨:੧ (284)

"ਅਚੁਤ ਪੂਜਾ **ਜੋਗ** ਗੋਪਾਲ।" (ਪੂਜਾ ਦੇ ਲਾਇਕ)

- ਬਿਲਾ **੫,** ੧੦੨, ੧*:੧ (824)

**ਹੋਰ ਰੂਪ:**

**ਜੋਗੰ –**

"ਸਰਣਿ **ਜੋਗੰ** ਸੰਤ ਪ੍ਰਿਅ ਨਾਨਕ ਸੋ ਭਗਵਾਨ ਖੇਮੰ ਕਰੋਤਿ।"

- ਸਸ **੫,** ੧੯:੪ (1355)

(6) ਯੋਗ, ਠੀਕ

"ਗੁਨ ਗਾਵਹੁ ਨਿਤ ਰਾਮ ਕੇ ਇਹ ਅਵਖਦ **ਜੋਗ**।"

- ਬਿਲਾ **੫,** ੨੮, ੧:੨ (807)

(7) ਜੁਗਾਂ

"ਤੁਹੀ ਮੁਕੰਦ **ਜੋਗ** ਜੁਗ ਤਾਰਿ।"

- ਗੋਂਡ **ਰਵਿ,** ੧, ੩:੪ (875)

(8) ਲਈ

"ਤੇਰੈ ਕਾਜਿ ਨ ਅਵਰਾ **ਜੋਗ**।"

- ਰਾਮ **੫,** ੨੩, ੧:੨ (889)

**ਜੋਗੰ** ------- (1) ਮੇਲ, ਵੇਖੋ 'ਜੋਗ' (3)
(2) ਉਚਿਤ, ਲਾਇਕ, ਵੇਖੋ ਜੋਗ (5)

**ਜੋਗਈ** ----- ਜੋਗਾ, ਵਾਸਤੇ, ਲਈ

"ਓਨਾ ਪਿਆਰਾ ਰਬੁ ਓਨਾਹਾ **ਜੋਗਈ**।"

- ਰਾਮ **੫,** ਵਾਰ ੪:੬ (958)

**ਜੋਗਤਣ** ---- ਜੋਗੀਪੁਣਾ, ਯੋਗਤ੍ਵ

"ਸਭ **ਜੋਗਤਣ** ਰਾਮ ਨਾਮੁ ਹੈ ਜਿਸ ਕਾ ਪਿੰਡੁ ਪਰਾਣਾ।"

- ਆਸਾ **ਕਬ,** ੨, ੪:੧ (477)

**ਜੋਗਨ** ------ ਜੋਗੀ, ਸੰਸਾਰ ਦੇ ਭੋਗਾਂ ਤੋਂ ਵੱਖ ਰਹਿਣ ਵਾਲੇ

"ਗ੍ਰਹਸਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਸਹਿਯੋਗੀ।"

-ਗੂਜ **੫,** ਅਸ ੨, ੩:੨ (507)

**ਜੋਗਨੀ** ----- ਜੋੜਿਆ ਹੋਇਆ

"ਇਹ ਬਿਧਿ ਹੈ ਮਨੁ **ਜੋਗਨੀ**।"

- ਰਾਮ **੫,** ੩, ੧*:੧ (883)

**ਜੋਗਵੈ** ------ ਜੋਗ ਕਮਾਉਂਦਾ ਹੈ

"ਜੋਗੀ ਜੋਵੈ **ਜੋਗਵੈ** ਭੋਗੀ ਹੋਵੈ ਖਾਇ।"

- ਸੂਹੀ **੧,** ੭, ੧:੧ (730)

**ਜੋਗਾ** ------ (1) ਲਾਇਕ, ਯੋਗਤਾ ਵਾਲਾ, ਸਮਰਥ

"ਗਿਆਨ ਧਿਆਨ ਪੂਰਨ ਪਰਮੇਸੁਰ ਪ੍ਰਭੁ ਸਭਨਾ ਗਲਾ **ਜੋਗਾ** ਜੀਉ।"

- ਮਾਝ **੫,** ੪੮, ੨:੩ (108)

(2) ਜੋਗ

"ਲਾਖ ਜੋਗੀਸਰ ਕਰਤੇ **ਜੋਗਾ**।"

- ਵਡ **੫,** ੧, ੨:੩ (562)

(3) ਜੋਗੀ

"ਤ੍ਰਿਬਿਧਿ ਲੋਗਾ ਤ੍ਰਿਬਿਧਿ **ਜੋਗਾ**।" (ਜਿਵੇਂ ਸੰਸਾਰੀ, ਤਿਵੇਂ ਜੋਗੀ ......)

- ਰਾਮ **੧,** ਅਸ ੨, ੭:੧ (903)

**ਜੋਗਾਧਾਰੀ** --- ਜੋਗ ਅਧਾਰੀ ਜੋਗ (ਪ੍ਰਭੂ ਮਿਲਾਪ) ਜਿਸ ਦਾ ਆਸਰਾ ਹੈ

"ਗੁਰ ਕੈ ਸਬਦਿ ਮਰੈ ਮਨੁ ਮਾਰੇ ਸੁੰਦਰਿ **ਜੋਗਾਧਾਰੀ** ਜੀਉ।"

- ਮਾਰੂ **੧,** ੧੨, ੩:੩ (993)

**ਜੋਗਿ** ------ ਜੋਗ ਸਾਧਨਾ ਕਰਨ ਨਾਲ

"ਨ ਭੀਜੈ ਸੁਰਤੀ ਗਿਆਨੀ **ਜੋਗਿ**।"

- ਸਾਰ **੪,** ਵਾਰ ੧ਸ, **੧,** ੨:੨ (1237)

**ਜੋਗਿਆ** ---- ਯੋਗਯ/ਲਾਇਕ

"ਗਾਈਐ ਰਾਤਿ ਦਿਨੰਤੁ ਗਾਵਣ **ਜੋਗਿਆ**।"

- ਰਾਮ **੫,** ਵਾਰ ੨:੭ (957)

**ਜੋਗਿੰਦ੍ਰਾ** ---- ਜੋਗੀਆਂ ਦਾ ਇੰਦਰ, ਜੋਗਰਾਜ ਭਾਵ ਗੋਰਖ

"ਦਰਸਨੁ ਭੇਖ ਕਰਹੁ **ਜੋਗਿੰਦ੍ਰਾ** ਮੁੰਦ੍ਰਾ ਝੋਲੀ ਖਿੰਥਾ।"

- ਰਾਮ **੧,** ਸਿਗੋ ੯:੧ (939)

**ਜੋਗੀ** ------ ਜੋਗ ਦੀ ਸਾਧਨਾ ਕਰਨ ਵਾਲਾ, ਯੋਗ ਅਭਿਆਸੀ

"ਥਿਤਿ ਵਾਰੁ ਨਾ **ਜੋਗੀ** ਜਾਣੈ ਰੁਤਿ ਮਾਹੁ ਨਾ ਕੋਈ।" (ਜੋਤਸ਼ੀ ਮਹਾਨਕੋਸ਼)

- ਜਪੁ **੧,** ੨੧:੧੩ (4)

"**ਜੋਗੀ** ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ।"

- ਸਿਰੀ **੧,** ਅਸ ੧੭, ੨:੧ (64)

**ਹੋਰ ਰੂਪ:**

**ਜੋਗੀਆ** –

"ਤਪੇ ਤਪੀਸਰ **ਜੋਗੀਆ** ਤੀਰਥਿ ਗਵਨੁ ਕਰੇ।"

- ਸਿਰੀ **੫,** ਅਸ ੨੬, ੫:੨ (70)

**ਜੋਗੀਸਰ** ---- ਵਡੇ ਜੋਗੀ

"**ਜੋਗੀਸਰ** ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ।"

- ਗਉ **ਰਵਿ,** ੧, ੩:੧ (346)

**ਹੋਰ ਰੂਪ:**

**ਜੋਗੀਸੁਰ –**

"ਓਹੁ ਸਰੂਪੁ ਸੰਤਨ ਕਹਹਿ ਵਿਰਲੇ **ਜੋਗੀਸੁਰ**।"

- ਬਿਲਾ **੫,** ੬੧, ੩:੧ (816)

**ਜੋਗੁ** ------- (1) ਪਾਤੰਜਲ ਰਿਸ਼ੀ ਦਾ ਮਨ ਦੀ ਇਕਾਗਰਤਾ ਲਈ ਦੱਸਿਆ ਸਾਧਨ

"ਪੂਰਾ ਤਪੁ ਪੂਰਨ ਰਾਜ **ਜੋਗੁ**।"

- ਗਉ **੫,** ੧੧੪, ੨:੨ (188)

"ਤੂੰ ਗੁਰ ਪ੍ਰਸਾਦਿ ਕਰਿ ਰਾਜ **ਜੋਗੁ**।"

- ਗਉ **੫,** ੧੪੬*, ੧:੨ (211)

"ਕਹਤ ਸੁਨਤ ਕਛੁ **ਜੋਗੁ** ਨ ਹੋਊ।"

- ਗਉ **੫,** ਬਾਅ ੫:੪ (251)

(2) ਨੂੰ, ਤਾਈਂ

"ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ **ਜੋਗੁ**।"

- ਮਾਝ **੫,** ਬਾਰਾ ੯:੧ (135)

(3) ਠੀਕ, ਉਚਿਤ

"ਸਚੁ ਸੰਤਤਿ ਕਹੁ ਨਾਨਕ **ਜੋਗੁ**।" (ਸਚ ਨੂੰ ਸੰਤਾਨ ਬਣਾਨਾ ਉਚਿਤ (ਠੀਕ) ਹੈ)

- ਗਉ **੧,** ੩, ੩:੨ (152)

"ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ **ਜੋਗੁ**।"

- ਗਉ **੫,** ਬਾਅ ੪੯, ਸ:੨ (260)

(4) ਸਮਰਥ, ਲਾਇਕ

"ਅਵਰੁ ਨ ਦੂਜਾ ਕਰਣੈ **ਜੋਗੁ**।"

- ਗਉ **੫,** ੭੨, ੪:੨ (176)

"ਨਾਮੁ ਅਰਾਧਨ ਹੋਆ **ਜੋਗੁ**।"

- ਪ੍ਰਭਾ **੫,** ੧੦, ੧:੨ (1340)

(5) ਮੇਲ, ਮਿਲਾਪ

"ਤਿਸੁ ਜੋਗੀ ਕੀ ਨਗਰੀ ਸਭੁ ਕੋ ਵਸੈ ਭੇਖੀ **ਜੋਗੁ** ਨ ਹੋਇ।"

- ਬਿਹਾ **੪,** ਵਾਰ ੨੧ਸ, **੩,** ੨:੨ (556)

"ਕਰਿ ਭੇਖ ਨ ਪਾਈਐ ਹਰਿ ਬ੍ਰਹਮ **ਜੋਗੁ** ਹਰਿ ਪਾਈਐ ਸਤਸੰਗਤੀ ਉਪਦੇਸਿ ਗੁਰੂ ਗੁਰ ਸੰਤ ਜਨਾ ਖੋਲਿ ਖੋਲਿ ਕਪਾਟ।"

- ਕਾਨ **੪,** ੧੦, ੧:੨ (1297)

(6) ਲਈ, ਵਾਸਤੇ, ਜੋਗਾ

"ਤਨੁ ਮਨੁ ਸਾਚੇ ਸਾਹਿਬ **ਜੋਗੁ**।"

- ਭੈਰ **੩,** ੪, ੧*:੨ (1128)

"ਤਨੁ ਮਨੁ ਰਾਮ ਪਿਆਰੇ **ਜੋਗੁ**।"

- ਭੈਰ **ਨਾਮ,** ੪, ੧*:੨ (1164)

**ਜੋਗੇਸੁਰ** ---- ਵਡੇ ਜੋਗੀ

"ਗਾਵਹਿ ਜਨਕਾਦਿ ਜੁਗਤਿ **ਜੋਗੇਸੁਰ** ਹਰਿ ਰਸ ਪੂਰਨ ਸਰਬ ਕਲਾ।"

- ਸਵ **੧,** ੩:੧ (1389)

**ਜੋਗੇਨ** ------ ਜੋਗ ਕਰਕੇ

"**ਜੋਗੇਨ** ਕਿੰ **ਜਗੇਨ** ਕਿੰ ਦਾਨੇਨ ਕਿੰ ਤਪਸਾ।"

- ਗੂਜ **ਜੈਦੇ,** ੧, ੪:੨ (526)

**ਜੋਗੈ** ------- ਜੋਗ ਸਾਧਨਾ ਦੇ

"**ਜੋਗੈ** ਕਾ ਮਾਰਗੁ ਬਿਖਮੁ ਹੈ ਜੋਗੀ ਜਿਸ ਨੋ ਨਦਰਿ ਕਰੇ ਸੋ ਪਾਏ।"

- ਰਾਮ **੩,** ਅਸ ੧, ੧੧:੧ (909)

**ਜੋਗੋ** ------- ਸਮਰਥ, ਲਾਇਕ, ਯੋਗ

"ਸਚੜਾ ਪਿਰੁ ਸਾਲਾਹੀਐ ਸਭੁ ਕਿਛੁ ਕਰਣੈ **ਜੋਗੋ**।"

- ਵਡ **੩,** ਅਲਾ ੧, ੧:੬ (582)

**ਜੋਜਨ** ------ ਲੰਬਾਈ/ਪੈਂਡੇ ਦੀ ਮਿਣਤੀ ਦੀ ਇਕ ਇਕਾਈ, ਚਾਰ ਕੋਹ

"ਬਾਰਹ **ਜੋਜਨ** ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ।"

- ਧਨਾ **ਨਾਮ,** ੧, ੨:੨ (692)

**ਜੋਤ** ------- ਜੋਤਿਆ ਹੋਇਆ, ਜੋਇਆ ਹੋਇਆ

"ਆਠ ਪਹਰ ਮਹਾ ਸ੍ਰਮੁ ਪਇਆ ਜੈਸੇ ਬਿਰਖ ਜੰਤੀ **ਜੋਤ**।"

- ਕੇਦਾ **੫,** ੧੩, ੧:੨ (1121)

**ਜੋਤਕੀ** ----- ਜੋਤਸ਼ੀ, ਭਵਿਖ ਦਸਨ ਵਾਲਾ

"ਪੜਿ ਪੜਿ ਪੰਡਿਤ **ਜੋਤਕੀ** ਵਾਦ ਕਰਹਿ ਬੀਚਾਰੁ।"

- ਸਿਰੀ **੩,** ੩੬, ੩:੧ (27)

**ਜੋਤਕੁ** ------ ਜੋਤਸ਼ੀ

"ਗਣਿ ਗਣਿ **ਜੋਤਕੁ** ਕਾਂਡੀ ਕੀਨੀ।"

- ਰਾਮ **੧,** ਅਸ ੪, ੨:੧ (904)

**ਜੋਤਿ** ------ (1) ਪਰਮਾਤਮਾ ਰੂਪੀ ਜੋਤੀ ਭਾਵ ਪਰਮਾਤਮਾ

"ਸਭ ਮਹਿ **ਜੋਤਿ ਜੋਤਿ** ਹੈ ਸੋਇ।"

- ਧਨਾ **੧,** ਸੋਲਾ ੩, ੩:੧ (13)

"ਏਕਾ ਮਾਟੀ ਏਕਾ **ਜੋਤਿ**।"

- ਗਉ **੫,** ੧੧੨, ੨:੧ (188)

(2) ਆਤਮਾ ਰੂਪੀ ਜੋਤ

"ਜੋਤੀ **ਜੋਤਿ** ਮਿਲਾਈਐ ਸੁਰਤੀ ਸੁਰਤਿ ਸੰਜੋਗੁ।"

- ਸਿਰੀ **੧,** ੨੦, ੨:੧ (21)

"ਬਾਹਰਿ ਜਨੇਊ ਜਿਚਰੁ **ਜੋਤਿ** ਹੈ ਨਾਲਿ।"

- ਆਸਾ **੧,** ੨੦, ੨:੧ (355)

"ਜੋਤੀ **ਜੋਤਿ** ਮਿਲਾਵਣਹਾਰਾ।" (ਭਾਵ ਲਿਵ/ਸੁਰਤ)

- ਆਸਾ **੧,** ਅਸ ੧, ੫:੪ (411)

"ਜਜੈ **ਜੋਤਿ** ਹਿਰਿ ਲਈ ਤੇਰੀ ਮੂੜੇ ਅੰਤਿ ਗਇਆ ਪਛੁਤਾਵਹਿਗਾ।" (ਭਾਵ ਉਚੀ ਸੁਰਤ)

- ਆਸਾ **੩,** ਪਟੀ ੪:੧ (434)

(3) ਆਤਮਕ ਰੋਸ਼ਨੀ, ਰੂਹਾਨੀ ਪ੍ਰਕਾਸ਼

"ਅੰਤਰਿ **ਜੋਤਿ** ਪ੍ਰਗਾਸੀਆ ਏਕਸੁ ਸਿਉ ਲਿਵ ਲਾਇ।"

- ਸਿਰੀ **੫,** ੮੧, ੧:੨ (46)

"**ਜੋਤਿ** ਭਈ ਜੋਤੀ ਮਾਹਿ ਸਮਾਨਾ।" (ਪ੍ਰਕਾਸ਼ ਹੋ ਗਿਆ)

- ਗਉ **੧,** ਅਸ ੧, ੭:੨ (221)

(4) ਪ੍ਰਕਾਸ਼, ਰੌਸ਼ਨੀ, ਚਮਕ

"ਰਵਿ ਸਸਿ ਦੀਪ ਅਨੂਪ **ਜੋਤਿ** ਤ੍ਰਿਭਵਣਿ ਜੋਤਿ ਅਪਾਰ।"

- ਸਿਰੀ **੧,** ਅਸ ੭, ੨:੨ (57)

"**ਜੋਤਿ** ਭਈ ਜੋਤੀ ਮਾਹਿ ਸਮਾਨਾ।" (ਪ੍ਰਕਾਸ਼ ਹੋ ਗਿਆ)

- ਗਉ **੧,** ਅਸ ੧, ੭:੨ (221)

**ਹੋਰ ਰੂਪ:**

**ਜੋਤ੍ਰਿ –**

"ਜੇਨ ਕਲਾ ਸਸਿ ਸੂਰ ਨਖਤ੍ਰ **ਜੋਤ੍ਰਿ** ਸਾਸੰ ਸਰੀਰ ਧਾਰਣੰ।" (ਪ੍ਰਕਾਸ਼)

- ਸਸ **੫,** ੫੩:੨ (1359)

**ਜੋਤਿਕ** ----- ਜੋਤਿਸ਼, ਭਵਿੱਖ ਦਸਣ ਦੀ ਵਿਦਿਆ

"ਆਗਮ ਨਿਰਗਮ **ਜੋਤਿਕ** ਜਾਨਹਿ ਬਹੁ ਬਹੁ ਬਿਆਕਰਨਾ।"

- ਆਸਾ **ਕਬ,** ੫, ੨:੧ (476)

**ਹੋਰ ਰੂਪ:**

**ਜੋਤਿਕੀ –**

"ਪੰਡਿਤ ਪੜਦੇ **ਜੋਤਿਕੀ** ਤਿਨ ਬੂਝ ਨ ਪਾਇ।"

- ਆਸਾ **੩,** ਅਸ ੨੭, ੨:੨ (425)

**ਜੋਤੀ** ------ (1) ਪ੍ਰਮਾਤਮਾ ਰੂਪੀ ਜੋਤ

"ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ **ਜੋਤੀ**।"

- ਧਨਾ **੧,** ਸੋਹ ੩, ੧:੨ (13)

"**ਜੋਤੀ** ਜੋਤਿ ਮਿਲਾਵਣਹਾਰਾ।" (ਪ੍ਰਮਾਤਮਾ ਵਿਚ ਆਪਣੀ ਲਿਵ (ਜੋਤ) ਜੋੜਦਾ ਹੈ)

-ਆਸਾ **੧,** ਅਸ ੧, ੫:੪ (411)

(2) ਪ੍ਰਕਾਸ਼, ਰੋਸ਼ਨੀ

"**ਜੋਤੀ** ਹੂ ਪ੍ਰਭੁ ਜਾਪਦਾ ਬਿਨੁ ਸਤਿਗੁਰ ਬੂਝ ਨ ਪਾਇ।" (ਅੰਦਰ ਦੇ ਪ੍ਰਕਾਸ਼ ਨਾਲ ਹੀ ਪ੍ਰਭੂ ਸਹੀ ਕਰੀਦਾ ਹੈ)

- ਸਿਰੀ **੩,** ੫੬, ੨:੩ (35)

"**ਜੋਤੀ** ਅੰਤਰਿ ਬ੍ਰਹਮੁ ਅਨੂਪੁ।" (ਰੋਸ਼ਨੀ (ਸੂਰਜ ਚੰਦ ਦੀ) ਵਿਚ

- ਰਾਮ **ਕਬ,** ੧੧, ੧:੨ (972)

(3) ਬੁੱਧੀ, (ਭਾਵ)

"ਜੋਤਿ ਕੀ ਜਾਤਿ ਜਾਤਿ ਕੀ **ਜੋਤੀ**।" (ਸ੍ਰਿਸ਼ਟੀ ਪੈਦਾ ਕੀਤੀ ਹੋਈ, (ਜਾਤਿ) ਵਾਹਿਗੁਰੂ (ਜੋਤਿ) ਦੀ ਹੈ ਅਤੇ ਜਾਤਿ (ਸ੍ਰਿਸ਼ਟੀ) ਦਾ ਪ੍ਰਕਾਸ਼ (ਬੁੱਧੀ) ਹੈ)

– ਗਉ **ਕਬ,** ੯, ੧:੧ (325)

(4) ਜੋਤ ਵਾਲੇ

"**ਜੋਤੀ** ਜਾਤੀ ਗਣਤ ਨ ਆਵੈ।"

– ਬਿਲਾ **੧,** ਥਿਤੀ ੪:੩ (839)

**ਜੋਤੈ** ------- ਜੁਤੇ, ਜੋੜੇ

"ਹਲੁ **ਜੋਤੈ** ਉਦਮੁ ਕਰੇ ਮੇਰਾ ਪੁਤੁ ਧੀ ਖਾਇ।"

– ਗਉ **੪,** ੪੭, ੧:੨ (166)

**ਜੋਦਰੀਆ** --- ਬੇਨਤੀ, ਤਰਲਾ

"ਮੋਹਨ ਘਰਿ ਆਵਹੁ ਕਰਉ **ਜੋਦਰੀਆ**।"

– ਸਾਰ **੫,** ੨੪, ੧*:੧ (1209)

**ਜੋਦੜੀ** ----- (ਫਾ. ਜ਼ੁਹਦ) ਕਰੜੀ ਸੇਵਾ/ਘਾਲਣਾ

"ਕਰਿ ਮਿੰਨਤਿ ਕਰਿ **ਜੋਦੜੀ** ਮੈ ਪ੍ਰਭੁ ਮਿਲਣੈ ਕਾ ਚਾਉ।"

– ਸਿਰੀ **੪,** ੬੮, ੧:੩ (41)

(2) ਬੇਨਤੀ, ਮਿੰਨਤ

"ਗੁਰ ਆਗੈ ਕਰਿ **ਜੋਦੜੀ** ਜਨ ਨਾਨਕ ਹਰਿ ਮੇਲਾਇ।"

– ਗਉ **੪,** ਕਰ ੧, ੧੦:੨ (234)

**ਜੋਧ** ------- ਜੋਧੇ, ਬਹਾਦਰ

"ਕੇਤੇ ਮੰਗਹਿ **ਜੋਧ** ਅਪਾਰ।"

– ਜਪੁ **੧,** ੨੫:੧ (5)

"ਮਹਾ ਜੁਧ **ਜੋਧ** ਬਹੁ ਕੀਨ੍ਹੇ ਵਿਚਿ ਹਉਮੈ ਪਚੈ ਪਚਾਇ ਜੀਉ।"

– ਆਸਾ **੪,** ਛੰਤ ੧੧, ੩:੪ (445)

**ਹੋਰ ਰੂਪ:**

**ਜੋਧਾ –**

"ਊਚੇ ਕੂਕਹਿ ਵਾਦਾ ਗਾਵਹਿ **ਜੋਧਾ** ਕਾ ਵੀਚਾਰੁ।" (ਬਹਾਦਰ)

– ਆਸਾ **੧,** ਵਾਰ ੧੧ਸ, **੧,** ੨:੫ (469)

**ਜੋਧੁ –**

"ਕਵਨੁ **ਜੋਧੁ** ਜੋ ਕਾਲੁ ਸੰਘਾਰੈ।"

– ਰਾਮ **੧,** ਸਿਗੋ ੪੮:੫ (943)

**ਜੋਨ** ------- ਗਰਭ

"ਭਰਮੇ ਜਨਮ ਅਨੇਕ ਸੰਕਟ ਮਹਾ **ਜੋਨ**।"

– ਆਸਾ **੫,** ਛੰਤ ੮, ੩:੧ (458)

**ਜੋਨਿ** ------ (1) ਜੂਨੀਆਂ, ਜਨਮਾਂ ਦਾ ਗੇੜ

"ਓਇ ਫਿਰਿ ਫਿਰਿ **ਜੋਨਿ** ਭਵਾਈਅਹਿ ਵਿਚਿ ਵਿਸਟਾ ਕਰਿ ਵਿਕਰਾਲ।"

– ਸਿਰੀ **੪,** ੬੬, ੩:੨ (40)

"ਲਖ ਚਉਰਾਸੀਹ **ਜੋਨਿ** ਭ੍ਰਮਾਇਆ।"

- ਗਉ **੫,** ੭੨, ੨:੪ (176)

"ਜਨਮ ਮਰਣ ਕੀ **ਜੋਨਿ** ਨ ਭਵਿਆ।" (ਜੂਨ, ਉਹ ਜੀਵਨ ਜੋ ਸਮੇਂ ਦੀ ਸੀਮਾ ਅਥਵਾ ਜਨਮ ਮਰਨ ਦੀ ਬੰਦਸ਼ ਵਿਚ ਹੈ, ਭਾਵ ਗੇੜ)

- ਮਾਰੂ **੫,** ਸੋਲਾ ੧, ੭:੨ (1071)

"ਅਨਿਕ ਜਨਮ ਭ੍ਰਮੇ **ਜੋਨਿ** ਮਾਹਿ।"

- ਬਸੰ **੫,** ਅਸ ੨, ੧:੧ (1192)

2. ਗਰਭ

"**ਜੋਨਿ** ਛਾਡਿ ਜਉ ਜਗ ਮਹਿ ਆਇਓ।"

- ਗਉ **ਕਬ,** ੬੨, ੧:੧ (337)

"ਗੁਰਿ ਭੇਟਿਐ ਨ ਹੋਇ **ਜੋਨਿ** ਅਉਤਾਰੁ।"

- ਮਲਾ **੫,** ੧੯, ੩:੨ (1270)

(3) ਜੂਨਾਂ ਦੇ ਜੀਵ

"ਅਵਰ **ਜੋਨਿ** ਤੇਰੀ ਪਨਿਹਾਰੀ।"

- ਆਸਾ **੫,** ੧੨, ੪:੧ (374)

"ਸਗਲ **ਜੋਨਿ** ਮਹਿ ਤੂ ਸਿਰਿ ਧਰਿਆ।" (ਜੂਨਾਂ ਦੇ ਜੀਵਾ ਵਿਚ)

- ਰਾਮ **੫,** ਅਸ ੨, ੬:੨ (913)

**ਜੋਨੀ** ------ (1) ਜੂਨਾਂ ਵਿਚ, ਜਨਮ ਮਰਨ ਦੇ ਗੇੜ ਵਿਚ, ਵੇਖੋ 'ਜੋਨਿ' (1)

"ਬਿਨੁ ਸਤਗੁਰ ਸੁਖੁ ਨ ਪਾਵਈ ਫਿਰਿ ਫਿਰਿ **ਜੋਨੀ** ਪਾਹਿ।"

- ਸਿਰੀ **੩,** ੩੫, ੩:੨ (26)

(2) ਜੂਨੀ ਵਾਲਾ

"ਆਸਾ ਮਾਹਿ ਨਿਰਾਲਮੁ **ਜੋਨੀ** ਅਕੁਲ ਨਿਰੰਜਨੁ ਗਾਇਆ।" (ਜੋਨੀ ਵਾਲਾ ਹੁੰਦਾ ਹੋਇਆ ਆਸਾ ਵਿਚ ਨਿਰਲੇਪ ਰਹਿੰਦਾ ਹੈ)

- ਮਾਰੂ **੧,** ਸੋਲਾ ੧੯, ੧੪:੩ (1040)

**ਜੋਬਨ** ------ ਜਵਾਨੀ, ਯੁਵਾ ਅਵਸਥਾ

"ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ **ਜੋਬਨ** ਸਿਉ ਚਿਤੁ।"

- ਸਿਰੀ **੧,** ਪਹ ੧, ੩:੧ (75)

"ਨਾਹਿਨ ਦਰਬੁ ਨ **ਜੋਬਨ** ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ।"

- ਗਉ **੫,** ੧੧੮*, ੨:੧ (204)

**ਜੋਬਨਵੰਤ** --- ਜੁਆਨ

"**ਜੋਬਨਵੰਤ** ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ।"

- ਗਉ **੫,** ਅਸ ੧੫, ੩:੧ (242)

**ਹੋਰ ਰੂਪ:**

**ਜੋਬਨਵੰਤੁ –**

"ਜੋ ਜਾਨੈ ਮੈ **ਜੋਬਨਵੰਤੁ**।"

- ਗਉ **੫,** ਸੁਖ ੧੨, ੧:੩ (278)

**ਜੋਬਨਾ** ----- ਜਵਾਨੀ, ਯੁਵਾ ਅਵਸਥਾ

"ਰਾਜ ਮਿਲਖ ਧਨ **ਜੋਬਨਾ** ਨਾਮੈ ਬਿਨੁ ਬਾਦਿ।"
- ਬਿਲਾ **੫,** ੩੮, ੧*:੨ (810)

**ਜੋਬਨਿ** ------ ਜਵਾਨੀ ਵਿਚ
"ਜਬ ਲਗੁ **ਜੋਬਨਿ** ਸਾਸੁ ਹੈ ਤਬ ਲਗੁ ਇਹੁ ਤਨੁ ਦੇਹ।" (ਜਵਾਨੀ ਵਿਚ)
- ਸਿਰੀ **੧,** ੧੭, ੧:੨ (20)
"ਪਾਵਤੁ ਰਲੀਆ **ਜੋਬਨਿ** ਬਲੀਆ।" (ਜਵਾਨੀ ਕਰਕੇ ਬਲੀ ਹੈ)
- ਆਸਾ **੫,** ੫੫, ੧:੧ (385)

**ਹੋਰ ਰੂਪ:**

**ਜੋਬਨੁ –**
"ਧਨੁ **ਜੋਬਨੁ** ਅਰੁ ਫੁਲੜਾ ਨਾਠੀਅੜੇ ਦਿਨ ਚਾਰਿ।"
- ਸਿਰੀ **੧,** ੨੪, ੧:੧ (23)

**ਜੋਬਨੈ –**
"ਨਹ ਬਾਰਿਕ ਨਹ **ਜੋਬਨੈ** ਨਹ ਬਿਰਧੀ ਕਛੁ ਬੰਧੁ।" (ਜਵਾਨੀ ਵਿਚ)
- ਗਉ **੫,** ਬਾਅ ੧੯:੩ (254)

**ਜੋਰ** -------- (1) ਧਕਾ
"ਅਸੰਖ ਅਮਰ ਕਰਿ ਜਾਹਿ **ਜੋਰ**।" (ਧਕੇ ਨਾਲ ਰਾਜ ਕਰ ਜਾਂਦੇ ਹਨ)
- ਜਪੁ **੧,** ੧੮:੩ (4)
"**ਜੋਰ** ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ।"
- ਗਉ **੫,** ਬਾਅ ੨੪ਸ:੧ (255)

(2) ਬਲ
"ਭਇਓ ਕ੍ਰਿਪਾਲ ਦੀਨ ਦੁਖ ਭੰਜਨੁ ਪਰਾ ਪੂਰਬਲਾ **ਜੋਰ**।"
- ਸਾਰ **੫,** ੧੨੪, ੨:੧ (1228)

**ਜੋਰਹਿ** ------ ਜੋੜੇ
"ਸਿਵ ਸਿਵ ਕਰਤ ਸਗਲ ਕਰ **ਜੋਰਹਿ** ਸਰਬ ਮਇਆ ਠਾਕੁਰ ਤੇਰੀ ਦੋਹੀ।" (ਹੱਥ ਜੋੜਦੇ ਹਨ)
- ਗਉ **੫,** ੧੨੯*, ੧:੨ (207)

**ਜੋਰਤ** ------- ਜੋੜਨੀ, ਇਕਠੀ ਕਰਨੀ
"ਕਉਡੀ ਕਉਡੀ **ਜੋਰਤ** ਕਪਟੇ ਅਨਿਕ ਜੁਗਤਿ ਕਰਿ ਧਾਇਓ।"
- ਗੂਜ **੫,** ੨੫, ੧:੧ (501)

**ਜੋਰਨ** ------- ਜੋੜਨ, ਇਕਠੀ ਕਰਨ
"ਦੇਸੁ ਕਮਾਵਨ ਧਨ **ਜੋਰਨ** ਕੀ ਮਨਸਾ ਬੀਚੇ ਨਿਕਸੇ ਸਾਸ।"
- ਗੂਜ **੫,** ੫, ੨:੧ (496)

**ਜੋਰਾ** ------- (1) ਆਸਰਾ, ਓਟ
"ਬਲਿ ਬਲਿ ਬਲਿ ਬਲਿ ਚਰਣ ਤੁਮ੍ਾਰੇ ਈਹਾ ਊਹਾ ਤੁਮ੍ਾਰਾ **ਜੋਰਾ**।"
- ਗੂਜ **੫,** ੧੬, ੨:੧ (499)

(2) ਜੋਰੂ ਇਸਤ੍ਰੀ ਦਾ

"ਮਨਮੁਖਾ ਦੈ ਸਿਰਿ **ਜੋਰਾ** ਅਮਰੁ ਹੈ ਨਿਤ ਦੇਵਹਿ ਭਲਾ।"

- ਗਉ **੪,** ਵਾਰ ੯ਸ, **੪,** ੨:੩ (304)

**ਜੋਰਿ** ------ (1) ਬਲ ਨਾਲ, ਆਸਰੇ

"ਕਰਤਾ ਸਭੁ ਕੋ ਤੇਰੈ **ਜੋਰਿ**।"

- ਸਿਰੀ **੧,** ੧੦, ੧*:੧ (17)

"**ਜੋਰਿ** ਤੁਮਾਰੈ ਸੁਖਿ ਵਸਾ ਸਚੁ ਸਬਦੁ ਨੀਸਾਣੁ।"

- ਗਉ **੫,** ੧੬੯*, ੧*:੨ (217)

(2) ਜੋੜ ਕੇ

"ਝੂਠਾ ਪਰਪੰਚੁ **ਜੋਰਿ** ਚਲਾਇਆ।"

- ਗਉ **ਕਬ,** ੬੦, ੨:੨ (337)

"ਪਾਈ **ਜੋਰਿ** ਬਾਤ ਇਕ ਕੀਨੀ ਤਹ ਤਾਂਤੀ ਮਨੁ ਮਾਨਾਂ।" (ਪੈਰ ਜੋੜ ਕੇ)

- ਆਸਾ **ਕਬ,** ੩੬, ੩:੧ (484)

"ਤੁਮ ਸਿਉ **ਜੋਰਿ** ਅਵਰ ਸੰਗਿ ਤੋਰੀ।"

- ਸੋਰ **ਰਵਿ,** ੫, ੩:੨ (659)

(3) ਇਕਠਾ ਕਰਕੇ

"ਜਿਉ ਮਧੁ ਮਾਖੀ ਤਿਉ ਸਠੋਰਿ ਰਸੁ **ਜੋਰਿ ਜੋਰਿ** ਧਨੁ ਕੀਆ।"

- ਸੋਰ **ਕਬ,** ੨, ੨:੧ (654)

"ਕਬੀਰ ਕਉਡੀ ਕਉਡੀ **ਜੋਰਿ** ਕੈ ਜੋਰੇ ਲਾਖ ਕਰੋਰਿ।"

- ਸਲੋ **ਕਬ,** ੧੪੪:੨ (1372)

**ਹੋਰ ਰੂਪ:**

**ਜੋਰਿਓ –**

"ਗੁਰਿ ਕ੍ਰਿਪਾਲਿ ਸਉਦਾ ਇਹੁ **ਜੋਰਿਓ** ਹਥਿ ਚਰਿਓ ਲਾਲੁ ਅਗਾਮਾ।"

- ਸਾਰ **੫,** ੩੫, ੧:੨ (1211)

**ਜੋਰਿਆ –**

"ਮਾਲੁ ਧਨੁ **ਜੋਰਿਆ** ਭਇਆ ਪਰਾਇਆ।"

- ਸੂਹੀ **ਕਬ,** ੩, ੪:੨ (792)

**ਜੋਰਿਐ** ----- ਜੋੜਨ ਨਾਲ, ਮੇਲ ਰਖਨ ਨਾਲ

"ਸਾਕਤ ਸਿਉ ਮੁਖਿ **ਜੋਰਿਐ** ਅਧ ਵੀਚਹੁ ਟੂਟੈ।"

- ਬਿਲਾ **੫,** ੪੪, ੪:੧ (811)

**ਜੋਰੀ** ------ (1) ਜੋੜੀ

"ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ ਓਤਿ ਪੋਤਿ ਭਗਤਨ ਸੰਗਿ **ਜੋਰੀ**।"

- ਗਉ **੫,** ੧੩੪*, ੨:੧ (208)

(2) ਗੰਢੀ, ਜੋੜੀ

"ਗੁਰਿ ਤੂਟੀ ਲੈ **ਜੋਰੀ**।"

- ਗਉ **੫,** ੧੫੬*, ੨:੨ (214)

"ਤੁਮ ਸਮਰਥ ਕਾਰਨ ਕਰਨਾ ਤੂਟੀ ਤੁਮ ਹੀ **ਜੋਰੀ**।"

- ਸਾਰ **੫,** ੬੫, ੧*:੨ (1217)

(3) ਇਕਠੀ ਕੀਤੀ

"ਤੀਨਿ ਭਵਨ ਕੀ ਲਖਮੀ **ਜੋਰੀ** ਬੂਝਤ ਨਾਹੀ ਲਹਰੇ।"

- ਗਉ **੫,** ੧੬੨*, ੨:੧ (215)

(4) ਜੋਰ/ਧਕੇ ਨਾਲ, ਜੋਰੀਂ

"ਪਾਪ ਕੀ ਜੰਞ ਲੈ ਕਾਬਲਹੁ ਧਾਇਆ **ਜੋਰੀ** ਮੰਗੈ ਦਾਨੁ ਵੇ ਲਾਲੋ।"

- ਤਿਲੰ **੧,** ੫, ੧:੨ (722)

(5) ਜੁੜ ਕੇ, ਲਿਵਲੀਨ/ਸਬੰਧਿਤ ਹੋ ਕੇ

"ਪ੍ਰੇਮ ਭਗਤਿ **ਜੋਰੀ** ਸੁਖ ਮਾਨਿ।"

- ਰਾਮ **੫,** ੫੧, ੨:੪ (899)

(6) ਸਿਰਜੀ, ਬਣਾਈ

"ਮਾਟੀ ਕੀ ਇਹ ਪੁਤਰੀ **ਜੋਰੀ** ਕਿਆ ਏਹ ਕਰਮ ਕਮਾਸਿ।"

- ਕਾਨ **੫,** ੩੩, ੧:੨ (1304)

**ਜੋਰੁ** ------- (1) ਬਲ, ਆਸਰਾ

"ਤਿਸ ਤੇ ਭਾਰੁ ਤਲੈ ਕਵਣੁ **ਜੋਰੁ**।"

- ਜਪੁ **੧,** ੧੬:੩ (3)

"ਤੇਰਾ **ਜੋਰੁ** ਤੇਰੀ ਮਨਿ ਟੇਕ।"

- ਤਿਲੰ **੫,** ੨, ੧:੧੩ (723)

(2) ਵਸ, ਤਾਕਤ ਵਿਚ

"ਆਖਣਿ **ਜੋਰੁ** ਚੁਪੈ ਨਹ **ਜੋਰੁ**।"

- ਜਪੁ **੧,** ੩੩:੧ (7)

(3) ਸ਼ਕਤੀ, ਸਮਰਥਾ

"ਜਿਸੁ ਹਥਿ **ਜੋਰੁ** ਕਰਿ ਵੇਖੈ ਸੋਇ।"

- ਜਪੁ **੧,** ੩੩:੭ (7)

"ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ **ਜੋਰੁ** ਗੋਪਾਲਾ ਜੀਉ।"

- ਮਾਝ **੫,** ੪੦, ੧:੩ (106)

"ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ **ਜੋਰੁ**।" (ਤ੍ਰਾਣ)

- ਆਸਾ **੧,** ਵਾਰ ੧੫ਸ **੧,** ੨:੬ (471)

(4) ਧਕਾ

"ਗੁਰਮੁਖਿ **ਜੋਰੁ** ਕਰੇ ਕਿਆ ਤਿਸ ਨੋ ਆਪੇ ਖਪਿ ਦੁਖੁ ਪਾਵਣਿਆ।" (ਗੁਰਮੁੱਖ ਨਾਲ ਧੱਕਾ ਕਰੇ)

- ਮਾਝ **੩,** ਅਸ ੧੫, ੩:੩ (118)

(5) ਜੋੜ

"ਰੇ ਮਨ ਮੇਰੇ ਤੂੰ ਹਰਿ ਸਿਉ **ਜੋਰੁ**।"

- ਗਉ **੫,** ਅਸ ੬, ੧*:੧ (238)

"ਲਾਇ ਪ੍ਰੀਤਿ ਕੀਨ ਆਪਨ ਤੂਟਤ ਨਹੀ **ਜੋਰੁ**।" (ਜੋੜ)

- ਕਾਨ **੫,** ੪੮, ੧:੧ (1307)

(6) ਹਠ, ਜੋਰਾਵਰੀ

"ਸੇਖਾ ਅੰਦਰਹੁ **ਜੋਰੁ** ਛਡਿ ਤੂ ਭਉ ਕਰਿ ਝਲੁ ਗਵਾਇ।"

- ਬਿਹਾ **੪,** ਵਾਰ ੯ਸ, **੩,** ੧:੧ (551)

(7) ਅਧਿਕਤਾ

"ਅੰਤਰਿ **ਜੋਰਿ** ਹਉਮੈ ਤਨਿ ਮਾਇਆ ਕੂੜੀ ਆਵੈ ਜਾਇ।"

- ਸਲੋ **੪,** ੬:੧ (1421)

**ਜੋਰੂ** ------- (1) ਨਾਰੀ, ਇਸਤ੍ਰੀ

"ਜਿਉ **ਜੋਰੂ** ਸਿਰਨਾਵਣੀ ਆਵੈ ਵਾਰੋ ਵਾਰ।"

- ਆਸਾ **੧,** ਵਾਰ ੧੭ਸ, **੧,** ੨:੧ (472)

(2) ਪਤਨੀ

"ਕਿਸੁ ਤੂੰ ਪੁਰਖੁ **ਜੋਰੂ** ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ।"

- ਆਸਾ **੧,** ੭ ੨:੨ (350)

**ਜੋਰੇ** ------- ਜੋੜੇ, ਇਕਠੇ ਕਰੇ

"ਕੋਟਿ **ਜੋਰੇ** ਲਾਖ ਕ੍ਰੋਰੇ ਮਨੁ ਨ ਹੋਰੇ।"

- ਗਉ **੫,** ੧੫੪*, ੧:੧ (213)

**ਹੋਰ ਰੂਪ:**

**ਜੋਰੈ** –

"ਕਵਨੁ ਸੁ ਜਨੁ ਜੋ ਸਉਦਾ **ਜੋਰੈ**।"

- ਗਉ **੫,** ੮੫, ੨:੪ (181)

**ਜੋਰੈ** ------- (1) ਇਕਠਾ ਕਰੇ, ਵੇਖੋ 'ਜੋਰੇ'

(2) ਮਿਲਾ ਕੇ, ਜੋੜ ਕੇ, ਜੋੜੇ

"ਧਨ ਕਰੈ ਬਿਨਉ ਦੋਊ ਕਰ **ਜੋਰੈ**।"

- ਮਾਰੂ **੫,** ਸੋਲਾ ੨, ੪:੧ (1072)

"ਓਸੁ ਬਿਨਾ ਕੋਊ ਮੁਖੁ ਨਹੀ **ਜੋਰੈ**।" (ਭਾਵ ਮਿਲਣਾ ਨਹੀ ਚਾਹੁੰਦਾ, ਮੂੰਹ ਨਹੀਂ ਜੋੜਦਾ)

- ਆਸਾ **੫,** ੮੨, ੧:੪ (390)

**ਜੋਰੋ** ------- ਜੋੜੋ

"ਅਹੰ ਤੋਰੋ ਮੁਖੁ **ਜੋਰੋ**।" (ਭਾਵ ਮਿਲ ਬੈਠੋ)

- ਕਾਨ **੫,** ੪੩, ੧*:੧ (1306)

**ਜੋਲਾਹਰਾ** ---- ਜੁਲਾਹਾ, ਖਡੀ ਕਪੜੇ ਉਣਨ ਵਾਲਾ

"ਨੀਚ ਕੁਲਾ **ਜੋਲਾਹਰਾ** ਭਇਓ ਗੁਨੀਯ ਗਹੀਰਾ।"

- ਆਸਾ **ਧੰਨਾ** ੨, ੧:੨ (487)

**ਜੋਲਾਹੇ** ----- ਜੁਲਾਹੇ ਨੇ

"**ਜੋਲਾਹੇ** ਘਰੁ ਅਪਨਾ ਚੀਨ੍ਹਾਂ ਘਟ ਹੀ ਰਾਮ ਪਛਾਨਾਂ।"

- ਆਸਾ **ਕਬ,** ੩੬, ੩:੨ (484)

**ਜੋਲਿ** ------ ਤੋਰ, ਭੇਜ

"ਆਪਣ ਹਥੀ **ਜੋਲਿ** ਕੈ ਕੈ ਗਲਿ ਲਗੈ ਧਾਇ।"

- ਸਲੋ **ਫਰ,** ੧:੬ (1377)

**ਜੋਲੀਐ** ----- ਚਲਣਾ ਚਾਹੀਦਾ ਹੈ

"ਜੋ ਗੁਰੁ ਦਸੈ ਵਾਟ ਮੁਰੀਦਾ **ਜੋਲੀਐ**।"

- ਆਸਾ **ਫਰ,** ੨, ੩:੨ (488)

**ਜੋਵਹਿ ------** ਜੋਂਦੇ ਹਨ, ਜੋੜਦੇ ਚਲਾਂਦੇ ਹਨ

"**ਜੋਵਹਿ** ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿਬੇਲ।"

- ਆਸਾ **੪,** ੬੧, ੨:੨ (368)

**ਹੋਰ ਰੂਪ:**

**ਜੋਵਹੁ –**

"ਮਨੂਆ ਅਸਥਿਰੁ ਬੈਲੁ ਮਨੁ **ਜੋਵਹੁ** ਹਰਿ ਸਿੰਚਹੁ ਗੁਰਮਤਿ ਜੇਤੁ।" (ਜੋਤੋ)

- ਆਸ ੪, ੬੧, ੩:੨ (368)

**ਜੋਵਣਾ ------** ਜੋਤਨਾ

"ਜੋ ਤੇਰੈ ਰੰਗਿ ਰਤੇ ਸੇ ਜੋਨਿ ਨ **ਜੋਵਣਾ**।" (ਭਾਵ ਭਟਕਦੇ)

- ਗੂਜ **੫,** ਵਾਰ ੧੮:੫ (523)

**ਜੋਵੈ --------** ਤਕਦੀਆਂ ਹਨ

"ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ **ਜੋਵੈ**।"

- ਸਵ **੩,** ੯:੧ (1394)

**ਜੋੜਣਹਾਰਾ ---** ਮਿਲਾਣ ਵਾਲਾ, ਸਬੰਧ ਬਣਾਨ ਵਾਲਾ

"**ਜੋੜਣਹਾਰਾ** ਸੰਤੁ ਨਾਨਕ ਪਾਧਰੁ ਪਧਰੋ।"

- ਗਉ **੫,** ਵਾਰ ੧੪ਸ, **੫,** ੨:੨ (321)

**ਹੋਰ ਰੂਪ:**

**ਜੋੜਣਹਾਰੈ –**

"ਲਗੜੀ ਸੁਥਾਨਿ **ਜੋੜਣਹਾਰੈ** ਜੋੜੀਆ।"

- ਗੂਜ **੫,** ਵਾਰ ੭ਸ, **੫,** ੧:੧ (519)

**ਜੋੜਣਹਾਰੋ –**

"**ਜੋੜਣਹਾਰੋ** ਸਦਾ ਅਤੀਤਾ ਇਹ ਕਹੀਐ ਕਿਸੁ ਮਾਹੀ।" (ਭਾਵ ਪ੍ਰਭੂ)

- ਗਉ **ਕਬ,** ੫੨, ੨:੧ (334)

**ਜੋੜਿ ------** (1) ਮਿਲਾ ਕੇ

"ਦੁਇ ਕਰ **ਜੋੜਿ** ਖੜੀ ਤਕੈ ਸਚੁ ਕਹੈ ਅਰਦਾਸਿ।"

- ਸਿਰੀ **੧,** ਅਸ ੨, ੨:੨ (54)

"ਵਿਸਟਿ ਗੁਰੂ ਮੈ ਪਾਇਆ ਜਿਨਿ ਹਰਿ ਪ੍ਰਭੁ ਦਿਤਾ **ਜੋੜਿ**।" (ਮੇਲ ਦਿਤਾ, ਮਿਲਾ ਦਿਤਾ)

- ਗਉ **੪,** ਵਾਰ ੨੪ਸ, **੪,** ੧:੨ (313)

"ਆਪੇ **ਜੋੜਿ** ਵਿਛੋੜੇ ਆਪੇ ਵੇਖੁ ਤੇਰੀ ਵਡਿਆਈ।" (ਮਿਲਾਵੇ)

- ਅਸ **੧,** ੩੯, ੨:੩ (360)

"ਆਪੇ ਸਚੁ ਕੀਆ ਕਰ **ਜੋੜਿ**।" (ਹੱਥ ਜੋੜ ਭਾਵ ਹੱਥ, ਉਦਮ ਕਰ, ਹੁਕਮ ਕਰਕੇ)

- ਬਿਲਾ **੧,** ਥਿਤੀ ੩:੧ (839)

**ਜੋੜਿਆ ----** ਮਿਲਾਇਆ

"ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ **ਜੋੜਿਆ**।"

- ਗੂਜ **੫,** ਵਾਰ ੧੬:੨ (522)

**ਜੋੜਿਹੁ** ----- ਜੋੜੋ, ਮਿਲਾਓ
"ਕਰ **ਜੋੜਿਹੁ** ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ ਅਬਿਨਾਸੀ ਪੁਰਖੁ ਪੂਜੇਹਾ ਰਾਮ।"
- ਬਿਹਾ **੫,** ਛੰਤ ੧, ੩:੧ (542)

**ਜੋੜੀ** ------ (1) ਮਿਲਾਈ
"ਹਰਿ ਸਿਉ ਤੋੜਿ ਬਿਖਿਆ ਸੰਗਿ **ਜੋੜੀ**।"
- ਗਉ **ਕਬ,** ੨੪, ੧*:੨ (328)

**ਹੋਰ ਰੂਪ:**

**ਜੋੜੀਆ –**
"ਲਗੜੀ ਸੁਥਾਨਿ ਜੋੜਣਹਾਰੈ **ਜੋੜੀਆ**।"
- ਗੂਜ **੫,** ਵਾਰ ੭ਸ, **੫,** ੧:੧ (519)

(2) ਜੋੜਿਆ, ਮਿਲਾਇਆ
"**ਜੋੜੀ** ਜੁੜੈ ਨ ਤੋੜੀ ਤੂਟੈ ਜਬ ਲਗੁ ਹੋਇ ਬਿਨਾਸੀ।"
- ਗਉ **ਕਬ**, ੫੨, ੩:੧ (334)

(3) ਇਕਠਾ ਕਰਨਾ
"ਸਗਲ ਸਮਗ੍ਰੀ ਮੈ ਘਰ ਕੀ **ਜੋੜੀ**।"
- ਸੂਹੀ **੫,** ੪, ੧:੩ (737)

**ਹੋਰ ਰੂਪ:**

**ਜੋੜੀਐ –**
"ਫਉਜ ਸਤਾਣੀ ਹਾਠ ਪੰਚਾ **ਜੋੜੀਐ**।" (ਇਕਠੀ ਕੀਤੀ ਹੈ)
- ਗੂਜ **੫,** ਵਾਰ ੧੫:੨ (522)

(4) ਸੰਗੀ,ਰਲ ਕੇ ਬੈਠਣ ਵਾਲੇ
"ਹਰਿ ਨਾਮੈ ਕੇ ਹੋਵਹੁ **ਜੋੜੀ** ਗੁਰਮੁਖਿ ਬੈਸਹੁ ਸਫਾ ਵਿਛਾਇ।"
- ਬਸੰ **੫,** ੧੯, ੧:੨ (1185)

**ਜੋੜੀਐ** ----- (1) ਮਿਲਾਈ, ਜੋੜੀ, ਵੇਖੋ 'ਜੋੜੀ' (1)
(2) ਇਕਠੀ ਕੀਤੀ ਵੇਖੋ 'ਜੋੜੀ' (3)
(3) ਮਿਲਾ ਕੇ, ਜੋੜ ਕੇ
"ਹਉ ਤਿਸੁ ਅਗੈ ਦਿਨੁ ਰਾਤਿ ਰਹਾ ਕਰ **ਜੋੜੀਐ**।"
- ਗੂਜ **੫,** ਵਾਰ ੧੫:੮ (522)

**ਜੋੜੁ** ------- ਮੇਲ, ਪ੍ਰੀਤੀ
"ਭਗਤਾ ਤੈ ਸੈਸਾਰੀਆ **ਜੋੜੁ** ਕਦੇ ਨ ਆਇਆ।"
- ਮਾਝ **੧,** ਵਾਰ ੧੬:੧ (145)

**ਜੋੜੇ** ------- (1) ਇਕਠੇ ਕੀਤੇ
"ਲਸਕਰ **ਜੋੜੇ** ਨੇਬ ਖਵਾਸਾ।"
- ਗਉ **੫,** ੭੧, ੨:੨ (176)

(2) ਮੇਲੇ
"ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ ਓਸੁ ਨਾਲਿ ਮੁਹੁ **ਜੋੜੇ** ਓਸੁ ਭੀ ਲਛਣੁ ਲਾਇਆ।" (ਮੁਹੁ ਜੋੜੇ ਭਾਵ ਮਿਲ ਬੈਠੇ)

- ਗਉ **੪,** ਵਾਰ ੮ਸ, **੪,** ੨:੪ (303)

(3) ਪੋਸ਼ਾਕੇ, ਪਹਿਰਾਵਾ, ਸੂਟ

"ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ **ਜੋੜੇ**।"

- ਗਉ **੫,** ਵਾਰ ੨੧:੧ (323)

"ਹਸਤਿ ਘੋੜੇ **ਜੋੜੇ** ਮਨਿ ਭਾਨੀ।"

- ਆਸਾ **੫,** ੮੬, ੩:੨ (392)

(4) ਮਿਲਾਏ

"ਕਰ **ਜੋੜੇ** ਸੇਵਾ ਕਰੇ ਅਰਦਾਸਿ।"

- ਆਸਾ **੫,** ੧, ੪:੨ (370)

**ਜੌਂ** -------- ਜੇਕਰ, ਜੇ, ਅਗਰ

"ਨਗਨ ਫਿਰਤ **ਜੌਂ** ਪਾਈਐ ਜੋਗੁ।"

- ਗਉ **ਕਬ,** ੪, ੧:੧ (324)

**ਜੌਂਕਰਿ** ----- ਜੇਕਰ, ਜੇ

"**ਜੌਂਕਰਿ** ਪਾਚਨੁ ਬੇਗਿ ਨ ਪਵੈ ਝਗਰੁ ਕਰੈ ਘਰਹਾਈ।"

- ਗਉ **ਕਬ,** ੫੪, ੨:੨ (335)

**ਜੌਬਨ** ------ ਜੁਆਨੀ

"**ਜੌਬਨ** ਬਹਿਕ੍ਰਮ ਕਨਿਕ ਕੁੰਡਲਹ।"

- ਸਸ **੫,** ੧੧:੨ (1354)

## ਝ

**ਝਹੀਆ** ---- ਕਚੀਚੀਆਂ

"ਨਿਤ **ਝਹੀਆ** ਪਾਏ ਝਗੂ ਸੁਟੇ ਝਖਦਾ ਝਖਦਾ ਝੜਿ ਪਇਆ।" (ਭਾਵ ਦੰਦ ਪੀਂਹਦਾ ਗੁੱਸੇ ਤੇ ਅਫਸੋਸ ਵਿਚ)

- ਗਉ **੪,** ਵਾਰ ੧੩ਸ, **੪,** ੨:੨ (307)

**ਝਕੋਰਿਆ** --- ਜੋਰ ਨਾਲ ਝਟਕਣਾ/ਰਿੜਕਨਾ

"ਸੋਰਹ ਮਧੇ ਪਵਨੁ **ਝਕੋਰਿਆ** ਆਕਾਸੇ ਫਰੁ ਫਰਿਆ।"

-ਰਾਮ **ਕਬ,** ੬, ੨:੨ (970)

**ਝਕੋਲਨਹਾਰੁ** -- ਰਿੜਕਨ ਵਾਲੀ ਭਾਵ ਮਧਾਣੀ

"ਕਬੀਰ ਮਾਇਆ ਡੋਲਨੀ ਪਵਨੁ **ਝਕੋਲਨਹਾਰੁ**।"

- ਸਲੋ **ਕਬ,** ੧੮:੧ (1365)

**ਝਕੋਲਿਆ** --- ਸਿੰਚਿਆ, ਛਿੱਟਾ ਪਾਈਆਂ, ਹਿਲਾ ਕੇ ਸੁੰਗੰਧ ਫੈਲਾਉਣਾ

"ਨਾਨਕੁ ਮੁਸਕਿ **ਝਕੋਲਿਆ** ਸਭੁ ਜਨਮੁ ਧਨੁ ਧੰਨਾ।" (ਚੰਗੀ ਤਰਾਂ ਸੁਗੰਧਤ ਹੋ ਗਿਆ)

- ਆਸਾ **੪,** ਛੰਤ ੧੫, ੧:੪ (449)

"ਅੰਦਰੁ ਮੁਸਕਿ **ਝਕੋਲਿਆ** ਕੀਮਤਿ ਕਹੀ ਨ ਜਾਇ।" (ਸੁਗੰਧਿਤ ਹੋ ਗਿਆ)

- ਮਾਰੂ **੩,** ਵਾਰ ੧੫ਸ, **੧,** ੨:੫ (1091)

**ਹੋਰ ਰੂਪ:**

**ਝਕੋਲੇ –**
"ਹਰਿ ਰਸਿ ਬੀਧਾ ਹਰਿ ਮਨੁ ਪਿਆਰਾ ਮਨੁ ਹਰਿ ਰਸਿ ਨਾਮਿ **ਝਕੋਲੇ** ਰਾਮ।" (ਭਾਵ ਝਚੱਭੀ ਲਾਉਂਦਾ ਹੈ, ਆਪਣੇ ਆਪ ਨੂੰ ਸਿੰਝਦਾ ਹੈ)
– ਬਿਹਾ **੪,** ਛੰਤ ੧, ੧:੨ (538)

**ਝਖ** ------- ਵਿਅਰਥ ਯਤਨ/ਖੇਚਲ, ਵਿਅਰਥ ਬੋਲਣਾ, ਖੇਹ ਖਾਣਾ
"ਜਿਨ ਹਰਿ ਸੇਤੀ ਮਨੁ ਮਾਨਿਆ ਸਭ ਦੁਸ਼ਟ **ਝਖ** ਮਾਰਾ।"
– ਆਸਾ **੪,** ਛੰਤ ੨੦, ੩:੩ (451)
"**ਝਖ** ਮਾਰਉ ਸਾਕਤੁ ਵੇਚਾਰਾ।"
– ਬਿਲਾ **੫,** ੧੮, ੨:੨ (806)
"ਕਿਆ ਹੋਵੈ ਕਿਸ ਹੀ ਕੀ **ਝਖ** ਮਾਰੀ ਜਾ ਸਚੇ ਸਿਉ ਬਣਿ ਆਈ।" (ਵਿਅਰਥ ਬੋਲਿਆਂ/ਨਿੰਦਾ ਕੀਤਿਆਂ)
– ਬਿਲਾ **੪,** ਵਾਰ ੪:੪ (850)
"ਮੂਰਖ ਸਿਉ ਬੋਲੇ **ਝਖ** ਮਾਰੀ।" (ਵਿਅਰਥ ਜਾਂਦਾ ਹੈ)
– ਗੋਂਡ **ਕਬ,** ੧, ੨:੨ (870)

**ਝਖਹਿ** ----- ਝਖ ਮਾਰਦੇ ਹਨ, ਵਿਅਰਥ ਕਾਰਜ ਕਰਦੇ ਹਨ
"ਝਖਿ ਝਖਿ ਜਾਹਿ **ਝਖਹਿ** ਤਿਨ੍ ਪਾਸਿ।"
– ਸਾਰ **੪,** ਵਾਰ ੧੫ਸ, **੧,** ੧:੮ (1243)

**ਝਖਣਾ** ----- ਵਿਅਰਥ ਬੋਲਣਾ, ਦਿਲ ਦੁਖਾਉਣ ਲਈ ਊਲ ਜਲੂਲ ਬੋਲਣਾ, ਬਕਵਾਸ ਕਰਨਾ
"ਨਾਨਕ ਬੋਲਣੁ **ਝਖਣਾ** ਦੁਖ ਛਡਿ ਮੰਗੀਅਹਿ ਸੁਖ।"
– ਮਾਝ **੧,** ਵਾਰ ੨੪ਸ, **੧,** ੨:੧ (149)
"ਨਾਨਕ ਲੇਖੈ ਇਕ ਗਲ ਹੋਰੁ ਹਉਮੈ **ਝਖਣਾ** ਝਾਖ।" (ਭਾਵ ਸਿਰ ਖਪਾਈ)
– ਆਸਾ **੧,** ਵਾਰ ੬ਸ, **੧,** ੧:੫ (467)

**ਝਖਣੁ** ------ ਵਿਅਰਥ ਬੋਲਣਾ/ਬਕਨਾ
"ਬਹੁਤਾ ਬੋਲਣੁ **ਝਖਣੁ** ਹੋਇ।"
– ਧਨਾ **੧,** ੫, ੧*:੧ (661)

**ਝਖਦਾ** ----- ਖਪਦਾ
"ਨਿਤ ਝਹੀਆ ਪਾਏ ਝਗੂ ਸੁਟੇ **ਝਖਦਾ ਝਖਦਾ** ਝੜਿ ਪਇਆ।"
– ਗਉ **੪,** ਵਾਰ ੧੩ਸ, **੪,** ੨:੨ (307)

**ਝਖੜ** ------ ਹਨੇਰੀ
"ਝੜ **ਝਖੜ** ਓਹਾੜ ਲਹਰੀ ਵਹਨਿ ਲਖੇਸਰੀ।"
– ਸਲੋ **੧,** ੪:੧ (1410)

**ਹੋਰ ਰੂਪ:**

**ਝਖੜਿ –**
"**ਝਖੜ** ਵਾਉ ਨ ਡੋਲਈ ਪਰਬਤੁ ਮੇਰਾਣੁ।" (ਹਨੇਰੀ ਨਾਲ)
– ਰਾਮ **ਬਸ,** ਵਾਰ ੬:੧੪ (968)

**ਝਖੜੁ –**

"ਝਖੜੁ ਝਾਗੀ ਮੀਂਹ ਵਰਸੈ ਭੀ ਗੁਰੁ ਦੇਖਣ ਜਾਈ।"

- ਸੂਹੀ **੪,** ਅਸ ੧, ੧੩:੧ (757)

**ਝਖਾਇਆ** --- ਸਿਰ ਖਪਾਈ ਕੀਤੀ, ਖਪਿਆ

"ਤੀਜੈ ਝਾਖ **ਝਖਾਇਆ** ਚਉਥੈ ਭੋਰੁ ਭਇਆ।"

- ਸਿਰੀ **੫,** ਟ੪, ੩:੨ (43)

**ਹੋਰ ਰੂਪ:**

**ਝਖਾਈਐ –**

"ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ **ਝਖਾਈਐ**।" (ਖਪਦਾ ਹੈ)

- ਗਉ **੫,** ੧੬੪*, ੩:੨ (216)

**ਝਖਿ** ------ ਝਖ ਮਾਰ ਕੇ, ਵਿਅਰਥ ਕਾਰਜ ਕਰਕੇ, ਖਪਕੇ

"ਓਨ੍ਹਾਂ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ **ਝਖਿ** ਮਰਦੇ ਕੜੀਐ।"

- ਗਉ **੪,** ਵਾਰ ੯:੫ (304)

"ਕਤ **ਝਖਿ ਝਖਿ** ਅਉਰਨ ਸਮਝਾਵਾ।" (ਖਪ ਖਪ ਕੇ)

- ਗਉ **ਕਬ,** ਬਾਅ ੧੫:੩ (341)

"ਤੁਧੁ ਅਪੜਿ ਕੋਇ ਨ ਸਕੈ ਸਭ **ਝਖਿ ਝਖਿ** ਪਵੈ ਝੜਿ।" (ਝਖਾਂ ਮਾਰਕੇ)

- ਬਿਲਾ **੪,** ਵਾਰ ੨:੫ (849)

**ਝੰਖੀਐ** ----- ਝਖਾਂ ਮਾਰੀਐ, ਸਿਰ ਖਪਾਈ ਕਰੀਏ

"ਕਬੀਰ ਝੰਖੁ ਨ **ਝੰਖੀਐ** ਤੁਮਰੋ ਕਹਿਓ ਨ ਹੋਇ।"

- ਸਲੋ **ਕਬ,** ੩੨:੧ (1366)

**ਝੰਖੁ** ------- ਝਖ, ਸਿਰ ਖਪਾਈ

"ਕਬੀਰ **ਝੰਖੁ** ਨ ਝੰਖੀਐ ਤੁਮਰੋ ਕਹਿਓ ਨ ਹੋਇ।"

- ਸਲੋ **ਕਬ,** ੩੨:੧ (1366)

**ਝਗਰਉ** ---- ਝਗੜਾ/ਬਿਖੇੜਾ

"ਝਗਰੁ ਕੀਏ **ਝਗਰਉ** ਹੀ ਪਾਵਾ।"

- ਗਉ **ਕਬ,** ਬਾਅ ੧੫:੪ (341)

**ਝਗਰਤ** ----- ਝਗੜਾ/ਬਿਖੇੜਾ ਕਰਦਾ

"ਬਿਨੁ ਬੂਝੇ **ਝਗਰਤ** ਜਗੁ ਕਾਚਾ।"

- ਗਉ **੧,** ਅਸ ੮, ੪:੨ (224)

"ਕਹਤ ਕਬੀਰ ਪੰਚ ਕੋ ਝਗਰਾ **ਝਗਰਤ** ਜਨਮੁ ਗਵਾਇਆ।" (ਝਗੜਾ ਕਰਦਿਆ)

- ਆਸਾ **ਕਬ,** ੨੫, ੩:੧ (482)

**ਹੋਰ ਰੂਪ:**

**ਝਗਰਤੇ –**

"ਕਾਮੁ ਕ੍ਰੋਧੁ ਲੋਭੁ ਮੋਹੁ ਨਿਤ **ਝਗਰਤੇ** ਝਗਰਾਇਆ।" (ਝਗੜਦੇ ਹਨ)

- ਮਾਲੀ **੪,** ੧, ੧:੧ (984)

**ਝਗਰਾ** ----- (1) ਸ਼ੰਕਾ, ਗੁੰਝਲ

"**ਝਗਰਾ** ਏਕੁ ਨਿਬੇਰਹੁ ਰਾਮ।"

- ਗਉ **ਕਬ,** ਅਸ ੪੨, ੧*:੧ (331)

(2) ਲੜਾਈ

"ਕਹਤ ਕਬੀਰ ਪੰਚ ਕੋ **ਝਗਰਾ** ਝਗਰਤ ਜਨਮੁ ਗਵਾਇਆ।"

- ਆਸਾ **ਕਬ,** ੨੫, ੩:੧ (482)

(3) ਭਾਵ ਯਤਨ, ਦੀਰਘ ਖੋਜ

"ਸਿਧ ਸਮਾਧਿ ਕਰਹਿ ਨਿਤ **ਝਗਰਾ** ਦੁਹੁ ਲੋਚਨ ਕਿਆ ਹੇਰੈ।"

- ਗੂਜ **੧,** ੨, ੩:੧ (489)

**ਝਗਰਾਇਆ** -- ਝਗੜਾਏ ਹੋਏ

"ਕਾਮੁ ਕ੍ਰੋਧੁ ਲੋਭੁ ਮੋਹ ਨਿਤ ਝਗਰਤੇ **ਝਗਰਾਇਆ**।"

- ਮਾਲੀ **੪,** ੧, ੧:੧ (984)

**ਝਗਰੁ** ------ ਝਗੜਾ

"ਪੂਰਾ ਗੁਰੁ ਭੇਟੇ ਸੋ **ਝਗਰੁ** ਚੁਕਾਵੈ।"

- ਗਉ **੧,** ਅਸ ੧੩, ੬:੨ (226)

**ਝਗੜਾ** ----- ਬਖੇੜਾ

"ਮਨ ਹੀ ਨਾਲਿ **ਝਗੜਾ** ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ।"

- ਸਿਰੀ **੪,** ਵਾਰ ੧੨ਸ, **੩,** ੨:੫ (87)

**ਹੋਰ ਰੂਪ:**

**ਝਗੜਾਏ** –

"ਕਲਜੁਗ ਮਹਿ ਧੜੇ ਪੰਚ ਚੋਰ **ਝਗੜਾਏ**।" (ਝਗੜਾ ਕਰ ਭਾਵ ਲੜ ਰਹੇ ਹਨ)

- ਆਸਾ **੪,** ੫੪, ੪:੧ (366)

**ਝਗੜੁ** –

"ਸਤਿਗੁਰ ਹਥਿ ਨਿਬੇੜੁ **ਝਗੜੁ** ਚੁਕਾਇਆ।" (ਝਗੜਾ)

- ਮਾਝ **੧,** ਵਾਰ ੪:੭ (139)

**ਝਗੜੇ** –

"ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ **ਝਗੜੇ** ਦਯਿ ਓਸ ਦੈ ਗਲਿ ਪਾਇਆ।" (ਲੜਾਈਆਂ/ਬਿਖਾਦ)

- ਗਉ **੪,** ਵਾਰ ੮ਸ, **੪,** ੨:੨ (303)

"ਮਾਸੁ ਮਾਸੁ ਕਰਿ ਮੂਰਖੁ **ਝਗੜੇ** ਗਿਆਨੁ ਧਿਆਨੁ ਨਹੀ ਜਾਣੈ।" (ਝਗੜਦੇ ਹਨ)

- ਮਲਾ **੧,** ਵਾਰ ੨੫ਸ, **੧,** ੨:੧ (1289)

**ਝਗੜੈ** –

"ਹਉਮੈ ਝਗੜਾ ਪਾਇਓਨੁ **ਝਗੜੈ** ਜਗੁ ਮੁਇਆ।" (ਝਗੜੇ ਵਿਚ)

- ਸੂਹੀ **੩** ਵਾਰ ੧੪:੨ (790)

**ਝਗੂ** ------- ਝੱਗ

"ਨਿਤ ਝਹੀਆ ਪਾਏ **ਝਗੂ** ਸੁਟੇ ਝਖਦਾ ਝਖਦਾ ਝੜਿ ਪਇਆ।"

- ਗਉ **੪,** ਵਾਰ ੧੩ਸ, **੪,** ੨:੨ (307)

**ਝਗੋਲੁ** ------ ਹਥੋ ਪਾਈ

"ਸਭਿ ਧਿਆਵਹੁ ਨਰ ਨਾਰਾਇਣੋ ਨਾਰਾਇਣੋ ਜਿਤੁ ਚੂਕਾ ਜਮ ਝਗਰ **ਝਗੋਲੁ**।"
- ਕਾਨ **੪,** ਵਾਰ ੧੨:੫ (1317)

**ਝਝਕਿ** ----- ਝਿਝਕਨਾ, ਡਰਦਾ
"ਰਹਿਓ **ਝਝਕਿ** ਨਾਹੀ ਪਰਵਾਨਾ।"
- ਗਉ **ਕਬ,** ਬਾਅ ੧੫:੨ (341)

**ਝਝਾ** ------ ਗੁਰਮੁਖੀ ਲਿਪੀ ਦਾ 14ਵਾਂ ਅੱਖਰ, 'ਝ'
"**ਝਝੈ** ਝੂਰਿ ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ।"
- ਆਸਾ **੧,** ਪਟੀ ੧੨:੧ (433)

**ਝਟੀਐ** ----- ਛੜਦਾ/ਟਪਕਦਾ ਹੈ
"ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ **ਝਟੀਐ**।"
- ਰਾਮ **ਬਸ,** ੨:੭ (967)

**ਝਤਿ** ------ ਸਮਾਂ, ਵਕਤ
"ਓਇ ਵਲੁ ਛਲੁ ਕਰਿ **ਝਤਿ** ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ।"
- ਗਉ **੪,** ਵਾਰ ੨੬:੩ (314)

**ਝਨਤਕਾਰ** --- ਛਣਕਾਰ, ਘੁੰਗਰੂਆਂ ਦੀ ਧੁਨੀ, ਛਣ ਛਣ ਦੀ ਆਵਾਜ਼
"ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ ਕਿੰਕਨੀ ਸਬਦ **ਝਨਤਕਾਰ** ਖੇਲੁ ਪਾਹਿ ਜੀਉ।"
- ਸਵ **੪,** ਗਯੰ ੬:੩ (1402)

**ਝਪੀੜਾ** ----- ਜਫੀ, ਘੁਟ ਕੇ ਅੰਗ ਨਾਲ ਲਾਉਣਾ
"ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ ਹਰਿ ਮਿਲਿਓ ਲਾਇ **ਝਪੀੜਾ**।"
- ਜੈਤ **੪,** ੬, ੧*:੨ (698)

**ਝਬਕਿ** ----- ਤੁਰੰਤ, ਝਟ ਹੀ, ਝਬਦੇ
"ਕਬੀਰ ਡੂਬਾ ਥਾ ਪੈ ਉਬਰਿਓ ਗੁਨ ਕੀ ਲਹਰਿ **ਝਬਕਿ**।"
- ਸਲੋ **ਕਬ,** ੬੭:੧ (1368)

**ਝਮਕ** ------ ਚਮਕਨਾ
"ਤੇਰੀ ਪੂੰਛਟ ਊਪਰਿ **ਝਮਕ** ਬਾਲਾ।"
- ਬਸੰ **ਕਬ,** ੧, ੧:੨ (1196)

**ਝਰਹਿ** ----- ਝੜ ਜਾਣ, ਦੂਰ ਹੋਣ, ਮਿਟ ਜਾਣ
"**ਝਰਹਿ** ਕਸੰਮਲ ਪਾਪ ਤੇਰੇ ਮਨੂਆ।"
- ਗਉ **੫,** ਬਾਅ ੨੫:੫ (255)

**ਝਰਣਾ** ----- ਝੜਨ/ਡਿਗਨ/ਟਪਕਨ ਦੇਣਾ
"ਸੁਪਨੈ ਬਿੰਦੁ ਨ ਦੇਈ **ਝਰਣਾ**।"
- ਰਾਮ **੩,** ਵਾਰ ੧੨ਸ, **੧,** ੫:੩ (952)

**ਝਰਣੇ** ------ (ਸੰ. *ਨਿਰਝਰ*) ਫੁਹਾਰੇ, ਚਸ਼ਮੇ, ਝਰਣੇ
"ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ **ਝਰਣੇ**।"

– ਗਉ **੫**, ਵਾਰ ੯:੪ (320)

**ਝਰਨਾ** ----- ਲੜਨ, ਡਿਗਨ, ਟਪਕਨ
"ਸੁਪਨੈ ਬਿੰਦੁ ਨ ਦੇਈ **ਝਰਨਾ**।"
– ਭੈਰ **ਕਬ,** ੧੧, ੨:੩ (1160)

**ਝਰਿ** ------ ਝੜਨਾ, ਮਗਰੋਂ ਲਹਿ ਜਾਣਾ, ਡਿਗਣਾ
"ਨਿੰਦਕੁ ਐਸੇ ਹੀ **ਝਰਿ** ਪਰੀਐ।"
– ਬਿਲਾ **੫,** ੯੫, ੧*:੧ (823)

**ਝਰੇ** ------- ਝੜ ਜਾਂਦੇ ਹਨ
"ਹਸਤ ਪਾਵ **ਝਰੇ** ਖਿਨ ਭੀਤਰਿ ਅਗਨਿ ਸੰਗਿ ਲੈ ਜਾਰਿਓ।"
– ਮਾਰੂ **੫,** ੮, ੧:੨ (1000)

**ਝਰੈ** ------- (1) ਝਰਦਾ/ਟਪਕਦਾ/ਵਗਦਾ ਹੈ
"ਸੋਮਵਾਰਿ ਸਸਿ ਅੰਮ੍ਰਿਤੁ **ਝਰੈ**।"
– ਗਉ **ਕਬ**, ਵਾਰ ੨:੧ (344)
"ਨਿਝਰੁ **ਝਰੈ** ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ।"
– ਸੂਹੀ **੧,** ੮, ੩:੨ (730)
(2) ਝੜੇ
"ਕਲਰ ਖੇਤੀ ਤਰਵਰ ਕੰਠੇ ਬਾਗਾ ਪਹਿਰਹਿ ਕਜਲੁ **ਝਰੈ**।"
– ਮਾਰੂ **੧,** ਅਸ ੧੧, ੬:੧ (1016)

**ਝਲ** ------- ਲਿਸ਼ਕ, ਚਮਕ, ਰੋਸ਼ਨੀ, ਪ੍ਰਕਾਸ਼
"ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨਿ ਤੈਸੀ **ਝਲ** ਦੇਖੀ।"
– ਗਉ **ਕਬ,** ੪੭, ੩:੨ (333)

**ਝਲਉ** ------ ਝਲਦੀ ਹਾਂ, ਹਿਲਾਉਂਦੀ ਹਾਂ
"ਲੇ ਪਖਾ ਪ੍ਰਿਅ **ਝਲਉ** ਪਾਏ।"
– ਆਸਾ **੫,** ੯੫, ੨:੩ (394)

**ਝਲਈ** ----- ਝਲਣਾ, ਬਰਦਾਸ਼ਤ ਕਰਨਾ, ਸਹਾਰਨਾ
"ਧਰਤਿ ਅਸਮਾਨੁ ਨ **ਝਲਈ** ਵਿਚਿ ਵਿਸਟਾ ਪਏ ਪਚੰਨਿ।"
– ਗਉ **੩,** ਅਸ ੯, ੫:੨ (233)

**ਝਲੀ** ------ ਆਸਰੇ, ਓਟ, ਪਨਾਹ, ਛਤਰ ਛਾਇਆ
"ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ **ਝਲੀ** ਰੇ।"
– ਆਸਾ **੫,** ੧੩੨, ੨:੨ (404)

**ਝਲੁ** ------- ਝਲਪੁਣਾ, ਪਾਗਲਪਣ, ਦੀਵਾਨਗੀ
"ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ **ਝਲੁ** ਗਵਾਇ।"
– ਬਿਹਾ **੪,** ਵਾਰ ੯ਸ, **੩,** ੧:੧ (551)

**ਝਲੰਭਲੈ** ---- ਪਾਣੀ ਦੀ ਲਹਿਰ ਵਿਚ ਗੋਤਾ ਖਾ ਕੇ ਨਹਾ ਕੇ ਚੁਭੀ ਲਾ ਕੇ (ਮਹਾਨਕੋਸ਼); ਪ੍ਰਭਾਤ ਵੇਲੇ, ਸਵੇਰੇ (ਸ਼ਬਦਾਰਥ) ਘੁਸਮੁਸੇ (ਦਰਪਣ), ਅੰਮ੍ਰਿਤ ਵੇਲੇ (ਕੋਸ਼)

"ਵਡੜੈ ਝਾਲਿ **ਝਲੁੰਭਲੈ** ਨਾਵੜਾ ਲਈਐ ਕਿਸੁ।"

– ਸਲੋ **੩,** ੬੨:੧ (1420)

**ਝਲੇ** ------- ਸ਼ੀਸ਼ਿਆਂ ਨਾਲ ਜੜੇ ਪਖੇ

"ਉਪਰਹੁ ਪਾਣੀ ਵਾਰੀਐ **ਝਲੇ** ਝਿਮਕਨਿ ਪਾਸਿ।"

– ਆਸਾ **੧,** ਅਸ ੧੧, ੨:੩ (417)

**ਝਲੈ** ------- ਸਹਾਰਦਾ, ਆਸਰਾ ਦਿੰਦਾ ਹੈ

"ਓਟ ਲੈਹੁ ਨਾਰਾਇਣੈ ਦੀਨ ਦੁਨੀਆ **ਝਲੈ**।"

– ਗਉ **੫,** ਵਾਰ ੮:੪ (320)

**ਝੜ** ------- ਬਲਦਾਂ ਦਾ ਇਕਠ

"**ਝੜ** ਝਖੜ ਓਹਾੜ ਲਹਰੀ ਵਹਨਿ ਲਖੇਸਰੀ।"

– ਸਲੋ **੧,** ੪:੧ (1410)

**ਝੜਿ** ------ ਝੜ ਕੇ, ਡਿਗ ਕੇ

"ਕਿਸ ਹੀ ਨਾਲਿ ਨ ਚਲੇ ਨਾਨਕ **ਝੜਿ ਝੜਿ** ਪਏ ਗਵਾਰਾ।"

– ਗਉ **੧,** ੧੩, ੪:੨ (155)

"ਤੁਧੁ ਅਪੜਿ ਕੋਇ ਨ ਸਕੈ ਸਭ ਝਖਿ ਝਖਿ ਪਵੈ **ਝੜਿ**।"

– ਬਿਲਾ **੪,** ਵਾਰ ੨:੫ (849)

**ਝੜੀ** ------ ਬਦਲਾਂ ਦੀ ਘਟਾ ਦਾ ਅਖੰਡ ਪਾਣੀ ਵਸਨਾ, ਲਗਾਤਾਰ ਮੀਂਹ ਪੈਣਾ

"ਊਂਨਵਿ ਊਂਨਵਿ ਆਇਆ ਵਰਸੈ ਲਾਇ **ਝੜੀ**।"

– ਮਲਾ **੧,** ਵਾਲ ੬ਸ, **੩,** ੧:੧ (1280)

**ਝੜੀਯੰ** ----- ਝੜਦੇ/ਡਿਗਦੇ ਹਨ

"ਪਤ੍ਰ ਭੁਰਿਜੇਣ **ਝੜੀਯੰ** ਨਹ ਜੜੀਅੰ ਪੇਡ ਸੰਪਤਾ।"

– ਗਾਥਾ, **੫,** ੮:੧ (1360)

**ਝੜੇ** ------- ਡਿਗੇ

"ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ **ਝੜੇ** ਝੜਿ ਪਾਹਿ।"

– ਸਲੋ **ਫਰ,** ੧੦੨:੧ (1383)

**ਝਾਕ** ------ ਨਜ਼ਰ, ਦੁਰਮਤਿ ਦ੍ਰਿਸ਼ਟੀ, ਤਾਕ ਰੱਖਨਾ

"ਹਰਿ ਹਰਿ ਕ੍ਰਿਪਾ ਕਰੀ ਜਗਦੀਸਰਿ ਦੁਰਮਤਿ ਦੂਜਾ ਭਾਉ ਗਇਓ ਸਭ **ਝਾਕ**।"

– ਕਾਨ **੪,** ੪, ੧*:੨ (1295)

"ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ **ਝਾਕ** ਨ ਹੋਰ।"

– ਸਲੋ **ਫਰ,** ੧੧੪:੨ (1384)

**ਝਾਕੁ** ------ (1) ਦੇਖਣ ਦੀ ਕਿਰਿਆ

"ਮਨੁ ਤਨੁ ਹੋਇ ਨਿਹਾਲੁ ਬਿੰਦਕੁ ਨਦਰਿ **ਝਾਕੁ**।" (ਵੇਖਣ ਨਾਲ)

– ਰਾਮ **੫,** ਵਾਰ ੫:੬ (959)

(2) ਤਕਦਾ ਹੈ

"ਬਾਝਹੁ ਸਤਿਗੁਰ ਆਪਣੇ ਬੈਠਾ **ਝਾਕੁ** ਦਰੂਦ।"

– ਮਾਰੂ **੫,** ਵਾਰ ੬ਸ, **੫,** ੨:੨ (1096)

**ਝਾਖ** ------ ਖਪਣਾ ਝਖ, ਬਰਬਾਦ ਕਰਨਾ
"ਤੀਜੈ **ਝਾਖ** ਝਖਾਇਆ ਚਉਥੈ ਭੋਰੁ ਭਇਆ।"
- ਸਿਰੀ **੫,** ੭੪, ੩:੨ (43)
"ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ **ਝਾਖ** ਝਖਾਈਐ।" (ਖਪਣ ਖਪਦੇ ਹਨ)
- ਗਉ **੫,** ੧੬੪*, ੩:੨ (216)
"ਝਖਿ ਝਖਿ ਝਖਣਾ ਝਗੜਾ **ਝਾਖ**।" (ਫਜੂਲ/ਵਾਧੂ/ਖਪਣ ਵਾਲਾ ਝਗੜਾ ਹੈ)
- ਸਾਰ **੪,** ਵਾਰ ੧੫ਸ, **੧,** ੧:੭ (1243)

**ਝਾਗਿ** ------ (1) ਝੱਲ ਕੇ, ਕਾਹੀ ਹਟਾ ਕੇ
"ਨਿਕਟਿ ਨੀਰੁ ਪਸੁ ਪੀਵਸਿ ਨ **ਝਾਗਿ।**"
- ਗਉ **ਕਬ,** ੨੪, ੨:੨ (328)
(2) ਗਾਹ ਕੇ, ਫਿਰ ਕੇ
"ਪਰਦੇਸੁ **ਝਾਗਿ** ਸਉਦੇ ਕਉ ਆਇਆ।"
- ਆਸਾ **੫,** ੬, ੧:੧ (372)
(3) ਮੱਛੀ (ਮਹਾਨਕੋਸ਼)
"ਬਿਬਲੁ **ਝਾਗਿ** ਸਹਜਿ ਪਰਗਾਸਿਆ।" ਬਲਹੀਣ (ਕੰਮਜ਼ੋਰ) ਮੱਛੀ ਨੂੰ ਸਹਜੇ ਹੀ ਫੜ ਲਿਆ।
- ਪ੍ਰਭਾ **੧,** ੧੩, ੧*:੨ (1331)
'ਸ਼ਬਦਾਰਥ' 'ਦਰਪਣ' ਇਸ ਦੇ ਅਰਥ 'ਝਗੂੜ' (ਝੱਗ ਵਾਲਾ ਪਾਣੀ) ਕਰਦਾ ਹੈ। 'ਝਗੂੜ' ਵਿਚੋਂ ਲੰਘ ਕੇ ਸੁਤੇ ਹੀ ਉਜਲ ਹੋ ਗਿਆ)

**ਝਾਗੀ** ------ ਜੋਰ ਦੀ ਹਵਾ
"ਝਖੜੁ **ਝਾਗੀ** ਮੀਹੁ ਵਰਸੈ ਭੀ ਗੁਰੁ ਦੇਖਣ ਜਾਈ।" ('ਝਖੜ ਝਾਗੀ' ਭਾਵ ਜੋਰ ਦੀ ਵਸਦਾ)
- ਸੂਹੀ **੪,** ਅਸ ੧, ੧੩:੧ (757)

**ਝਾਗੇ** ------ (1) ਗਾਹ ਮਾਰੇ, ਫਿਰੇ
"ਦੇਸ ਦਿਸੰਤਰ ਮੈ ਸਗਲੇ **ਝਾਗੇ**।"
- ਸੂਹੀ **੫,** ੫, ੩:੨ (737)
(2) ਲੰਘ ਕੇ, ਦੂਰ ਕਰਕੇ
"ਮੇਰਾ ਹਰਿ ਪ੍ਰਭੁ ਰਾਵਣਿ ਆਈਆ ਹਉਮੈ ਬਿਖੁ **ਝਾਗੇ** ਰਾਮ।"
- ਬਿਲਾ **੪,** ਛੰਤ ੨, ੧:੧ (845)

**ਝਾਟੂਲੀ** ----- ਝਠੂਲੀ, ਝੁਠਾਉਣ ਦੀ ਕਿਰਿਆ (ਮਹਾਨਕੋਸ਼); ਝਪਟ ਨਾਲ (ਸ਼ਬਦਾਰਥ, ਨਿਰਣੈ, ਦਰਪਨ)
"ਊਹੀ ਤੇ ਹਰਿਓ ਊਹਾ ਲੇ ਧਰਿਓ ਜੈਸੇ ਬਾਸਾ ਮਾਸ ਦੇਤ **ਝਾਟੂਲੀ**।"
- ਸਾਰ **੫,** ੬੧, ੧:੧ (1216)

**ਝਾਟੈ** ------ ਸਿਰ ਦੇ ਵਾਲਾਂ ਵਿਚ, ਝਾਟੇ ਵਿਚ
"ਉਡਿ ਉਡਿ ਰਾਵਾ **ਝਾਟੈ** ਪਾਇ।"
- ਆਸਾ **੧,** ਵਾਰ ੫ਸ, **੧,** ੨:੩ (465)

**ਝਾਰ** ------ (1) ਝਾੜ ਕੇ

"ਪਰ ਦ੍ਰੋਹ ਕਰਤ ਬਿਕਾਰ ਨਿੰਦਾ ਪਾਪ ਰਤ ਕਰ **ਝਾਰ**।" (ਹੱਥ ਝਾੜ ਕੇ ਭਾਵ ਵਿਹਲਾ ਹੋ ਕੇ)

- ਸਾਰ **੫,** ੧੨੯, ੨:੧ (1229)

**ਹੋਰ ਰੂਪ:**

**ਝਾਰਉ –**

"ਕੇਸ ਸੰਗਿ ਦਾਸ ਪਗ **ਝਾਰਉ** ਇਹੈ ਮਨੋਰਥ ਮੋਰ।"

- ਗੂਜ **੫,** ੨੦, ੧:੨ (500)

"ਗੁਨ ਗਾਵਹ ਠਾਕੁਰ ਅਬਿਨਾਸੀ ਕਲਮਲ ਸਗਲੇ **ਝਾਰਉ**।" (ਭਾਵ ਸੁਣਦਿਆਂ)

- ਦੇਵ **੫,** ੧੯, ੨:੧ (532)

**ਝਾਰਹ –**

"ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ ਗੁਰ ਪਗ **ਝਾਰਹ** ਹਮ ਬਾਲ।"

- ਪ੍ਰਭਾ **੪,** ੨, ੧*:੨ (1335)

**ਝਾਰਹੁ –**

"ਕੋਟ ਨ ਓਟ ਨ ਕੋਸ ਨ ਛੋਟਾ ਕਰਤ ਬਿਕਾਰ ਦੋਊ ਕਰ **ਝਾਰਹੁ**।"

- ਸਧੁ **੫,** ੫*:੫ (1388)

(2) ਝਾੜੀਆ

"ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ ਭ੍ਰਮਿ ਭ੍ਰਮਿਓ **ਝਾਰਿ** ਗਹੇ।" (ਝਾੜੀਆਂ ਗਾਂਹਦਾ ਹੈ)

- ਪ੍ਰਭਾ **੪,** ੪, ੩:੨ (1336)

**ਝਾਰਤ** ----- ਝਾੜ ਕੇ

"ਕਰਤ ਬਿਕਾਰ ਦੋਊ ਕਰ **ਝਾਰਤ**।" (ਭਾਵ ਤਿਆਰ ਬਰ ਤਿਆਰ ਹੋ ਕੇ)

- ਸੂਹੀ **੫,** ੩੩, ੨:੧ (743)

**ਝਾਰਿ** ------ (1) ਕੰਡੇਦਾਰ ਝਾੜੀ

"ਨੀਬੁ ਭਇਓ ਆਂਬੁ ਆਂਬੁ ਭਇਓ ਨੀਂਬਾ ਕੇਲਾ ਪਾਕਾ **ਝਾਰਿ**।"

- ਰਾਮ **ਕਬ,** ੧੨, ੧:੧ (972)

(2) ਝਾੜ ਕੇ

"ਚਲੇ ਜੁਆਰੀ ਦੁਇ ਹਥ **ਝਾਰਿ**।"

- ਭੈਰ **ਕਬ,** ੨, ੪:੨ (1158)

**ਹੋਰ ਰੂਪ:**

**ਝਾਰੀ –**

"ਨੈਨਹੁ ਸੰਗਿ ਸੰਤਨ ਕੀ ਸੇਵਾ ਚਰਨ **ਝਾਰੀ** ਕੇਸਾਇਓ।" (ਝਾੜਦਾ ਹਾਂ)

- ਸਾਰ **੫,** ੬੬, ੨:੧ (1217)

**ਝਾਰੇ –**

"ਗੁਰ ਕੇ ਚਰਨ ਕੇਸ ਸੰਗਿ **ਝਾਰੇ**।" (ਝਾੜ, ਝਾੜੋ)

- ਆਸਾ **੫,** ੬੭, ੧:੨ (387)

**ਝਾਰੈ –**

"ਓਢੈ ਬਸਤ੍ਰ ਕਾਜਰ ਮਹਿ ਪਰਿਆ ਬਹੁਰਿ ਬਹੁਰਿ ਫਿਰਿ **ਝਾਰੈ**।"

- ਸਾਰ **੫,** ੧੦, ੨:੨ (1205)

**ਝਾਲਾ** ------ ਲਾਟਾਂ (ਸ਼ਬਦਾਰਥ); ਧੁਪ, ਆਤਮ (ਮਹਾਨਕੋਸ਼)
"ਸੂਰਜੁ ਤਪੈ ਅਗਨਿ ਬਿਖੁ **ਝਾਲਾ**।"
- ਮਾਰੂ **੧,** ਸੋਲਾ ੯, ੭:੧ (1029)

**ਝਾਲਾਘੇ** ---- 'ਝਾਲਾ' (ਰੋਸ਼ਨੀ) ਤੋਂ ਪਹਿਲਾਂ, ਅੰਮ੍ਰਿਤ ਵੇਲੇ
"**ਝਾਲਾਘੇ** ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ।"
- ਗਉ **੫,** ਬਾਅ ੨੫ਸ:੧ (255)

**ਝਾਲਿ** ------ ਪਰਭਾਤ, ਅੰਮ੍ਰਿਤ ਵੇਲਾ
"ਵਡੜੈ **ਝਾਲਿ** ਝਲੰਭਲੈ ਨਾਵੜਾ ਲਈਐ ਕਿਸੁ।"
-ਸਲੋ **੩,** ੬, ੨:੧ (1420)

**ਝਾਲੁ** ------ ਸਵੇਰਾ, ਝਲਾਂਘਾ, ਪਰਭਾਤ
"ਸੁਤੀ ਸੁਤੀ **ਝਾਲੁ** ਥੀਆ ਭੁਲੀ ਵਾਟੜੀਆਸੁ ਜੀਉ।"
- ਸੂਹੀ **੧,** ਕੁਚ ੧:੧੩ (762)

**ਝਾਲੂ** ------ ਸਵੇਰੇ, ਪਰਭਾਤ ਵੇਲੇ
"ਉਠੀ **ਝਾਲੂ** ਕੰਤੜੇ ਹਉ ਪਸੀ ਤਉ ਦੀਦਾਰੁ।"
- ਮਾਰੂ ੫, ਵਾਰ ੧ਸ, **੫,** ੩:੧ (1094)

**ਝਾੜ** ------ ਝੜੀਆ
"ਸੇ ਉਝੜਿ ਭਰਮਿ ਭਵਾਈਅਹਿ ਜਿਉ **ਝਾੜ** ਮਿਰਗੁ ਭਾਲੇ।"
- ਗਉ **੪**, ਵਾਰ ੧੫:੫ (309)

**ਝਾੜਾ** ------ ਝੇੜਾ, ਝਗੜਾ
"ਆਪੇ ਲੇਖ ਅਲੇਖੈ ਆਪੇ ਤੁਮ ਸਿਉ ਨਾਹੀ ਕਿਛੁ **ਝਾੜਾ**।"
- ਮਾਰੂ **੫,** ਸੋਲਾ ੧੦, ੩:੩ (1081)

**ਝਾੜਿ** ------ ਝਾੜ ਕੇ
"ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ **ਝਾੜਿ**।"
- ਮਾਝ **੧,** ਵਾਰ ੧੧ਸ, **੧,** ੧:੨ (142)

**ਝਾੜ੍ਉ** ----- ਝਾੜ ਦਿਤਾ, ਲਾਹ ਕੇ ਪਰਾਂ ਸੁੱਟ ਦਿਤਾ
"ਕ੍ਰੋਧਿ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ **ਝਾੜ੍ਉ**।"
- ਸਵ **੪,** ਸਲ ੧:੨ (1406)

**ਝਿੰਙ** ------ ਅੰਗਹੀਣ (ਸ਼ਬਦਾਰਥ); ਭੇਖੀ ਪਿਛਲਗੂ (ਮਹਾਨਕੋਸ਼); ਝੜੇ ਹੋਏ ਅੰਗਾਂ ਵਾਲਾ (ਦਰਪਣ)
"ਹੋਵਹਿ ਲਿੰਙ **ਝਿੰਙ** ਨਹ ਹੋਵਹਿ ਐਸੀ ਕਹੀਐ ਸੂਰਤਿ।"
- ਸਾਰ **੪,** ਵਾਰ ੨੦ਸ, **੨,** ੨:੨ (1245)

**ਝਿਮਕਨਿ** ---- ਚਮਕਦੇ ਝਲਕਦੇ ਹਨ
"ਉਪਰਹੁ ਪਾਣੀ ਵਾਰੀਐ ਝਲੇ **ਝਿਮਕਨਿ** ਪਾਸਿ।"
- ਆਸਾ **੧,** ਅਸ ੧੧, ੨:੩ (417)

**ਝਿਮਝਿਮਾ** --- ਇਕ ਰਸ ਵਸਨ ਵਾਲਾ (ਸ਼ਬਦਾਰਥ); ਬਿਜਲੀ ਦੀ ਚਮਕਾਰ ਸਹਿਤ, ਗੜਕਦਾ ਹੋਇਆ ਗਰਜਦਾ ਹੋਇਆ (ਮਹਾਨਕੋਸ਼)

"ਸਾਵਣੁ ਆਇਆ **ਝਿਮਝਿਮਾ** ਹਰਿ ਗੁਰਮੁਖਿ ਨਾਮੁ ਧਿਆਇ।"
- ਸਾਰ **੪,** ਵਾਰ ੩੪ਸ, **੪,** ੩:੧ (1250)

**ਝਿਮਿ** ------ ਮਧਮ ਮਧਮ ਆਵਾਜ਼ (ਬੂੰਦਾਂ ਡਿਗਣ ਦੀ ਧੁਨੀ) ਨਾਲ
"**ਝਿਮਿ ਝਿਮਿ** ਵਰਸੈ ਅੰਮ੍ਰਿਤ ਧਾਰਾ।"
- ਮਾਝ **੫,** ੨੬, ੨:੧ (102)
"**ਝਿਮਿ ਝਿਮਿ** ਅੰਮ੍ਰਿਤੁ ਵਰਸਦਾ ਤਿਸਨਾ ਭੁਖ ਸਭ ਜਾਇ।" (ਛਮ ਛਮ ਇਕ ਰਸ ਮੀਂਹ ਦਾ ਵਸਣਾ)
- ਸਲੋ **੩,** ੫੬:੪ (1420)

**ਹੋਰ ਰੂਪ:**

**ਝਿੰਮਿ –**
"**ਝਿੰਮਿ ਝਿੰਮਿ** ਅੰਮ੍ਰਿਤੁ ਵਰਸਦਾ।"
- ਸਿਰੀ **੫,** ਅਸ ੨੯, ੧੪:੧ (74)

**ਝਿਮੇ** ------ ਝਿਮ (ਬੂੰਦ ਦੇ ਡਿਗਣ ਦੀ ਮਧਮ ਧੁਨੀ) ਨਾਲ
"ਝਿਮਿ **ਝਿਮੇ** ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ਰਾਮ।"
- ਆਸਾ **੪,** ਛੰਤ ੯, ੧:੧ (442)

**ਝਿਲਕਾਵਹਿ** -- ਚਮਕਦੇ, ਲਿਸ਼ਕਦੇ
"ਦੁਆਰ ਊਪਰਿ **ਝਿਲਕਾਵਹਿ** ਕਾਨ।"
- ਗੋਂਡ **ਕਬ,** ੬, ੧:੨ (871)

**ਝਿਲਕੈ** ----- ਚਮਕਦਾ ਹੈ
"ਝਿਲਮਿਲਿ **ਝਿਲਕੈ** ਚੰਦ ਨ ਤਾਰਾ।"
- ਮਾਰੂ **੧,** ਸੋਲਾ ੧੩, ੮:੧ (1033)

**ਝਿਲਮਿਲ** --- ਚਮਕ ਦਮਕ
"**ਝਿਲਮਿਲ** ਝਿਲਕੈ ਚੰਦੁ ਨ ਤਾਰਾ।"
- ਮਾਰ ੧, ਸੋਨ ੧੩, ੮:੧ (1033)

**ਝਿਲਮਿਲਿਕਾਰੁ** ਤੇਜ਼ ਚਮਕ (ਰੋਸ਼ਨੀ) ਦਾ ਪ੍ਰਕਾਸ਼
"ਜਹ **ਝਿਲਮਿਲਿਕਾਰੁ** ਦਿਸੰਤਾ।"
- ਸੋਰ **ਨਾਮ,** ੧, ੨:੧ (657)

**ਝਿੜਕੇ** ----- ਗੁਸੇ ਹੋਏ, ਫਿਟਕਾਰ ਪਾਏ
"ਕਰਿ ਉਪਦੇਸਿ **ਝਿੜਕੇ** ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ।"
- ਸੋਰ **੫,** ੬੨, ੨:੨ (624)

**ਝੀਕ** ------ ਡੀਕ ਲਾ ਕੇ
"ਗੁਰਮੁਖਿ ਨਾਮੁ ਸੀਤਲ ਜਲੁ ਪਾਇਆ ਹਰਿ ਹਰਿ ਨਾਮੁ ਪੀਆ ਰਸੁ **ਝੀਕ**।"
- ਪ੍ਰਭਾ **੪,** ੩, ੧*:੨ (1336)

**ਝੀਣੀ** ------ ਧੀਮੀ, ਮਧਮ
"ਹੰ ਭੀ ਵੰਞਾ ਡੁਮਣੀ ਰੋਵਾ **ਝੀਣੀ** ਬਾਣਿ।"

- ਸਿਰੀ **੧,** ੨੪, ੨:੨ (23)

**ਝੀਵਰਿ** ----- ਝਿਊਰ, ਮੱਛੀਆਂ ਪਕੜਨ ਵਾਲਾ, ਮਾਛੀ

"ਕਬੀਰ ਥੋਰੈ ਜਲਿ ਮਾਛੁਲੀ **ਝੀਵਰਿ** ਮੇਲਿਓ ਜਾਲੁ।"

- ਸਲੋ **ਕਬ,** ੪੯:੧ (1367)

**ਹੋਰ ਰੂਪ:**

**ਝੀਵਰੁ** –

"ਨਾਨਕ ਇਹੁ ਜੀਉ ਮਛੁਲੀ **ਝੀਵਰੁ** ਤ੍ਰਿਸਨਾ ਕਾਲੁ।"

- ਰਾਮ **੩,** ਵਾਰ ੧੮ਸ, **੧,** ੨:੧ (955)

**ਝੁੰਗੀਆ** ---- ਝੌਂਪੜੀ, ਛੰਨ

"ਕਬੀਰ ਸੰਤਨ ਕੀ **ਝੁੰਗੀਆ** ਭਲੀ ਭਠਿ ਕੁਸਤੀ ਗਾਉ।"

- ਸਲੋ **ਕਬ,** ੧੪:੧ (1365)

**ਝੁੰਡੀ** ------ ਟੋਡੀ, ਮੰਡਲੀ, (ਮਹਾਨਕੋਸ਼); ਝੁੰਬ, ਝੁੰਗਲਮਾਟਾ (ਸ਼ਬਦਾਰਥ), ਉਧੀ ਪਾ ਕੇ ਧੌਣ ਸੁਟਕੇ ('ਦਰਪਣ' ਨਿਰਣੈ)

"**ਝੁੰਡੀ** ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ।"

- ਮਾਝ **੧,** ਵਾਰ ੨੬ਸ, **੧,** ੧:੮ (149)

**ਝੁਣਕਾਰੁ** ---- ਮਿਠੀ ਮਿਠੀ ਧੁਨੀ/ਆਵਾਜ਼/ਛਣਕਾਰ, ਹੋਰ ਵੇਖੋ 'ਝੁਨਕਾਰ'

"ਪੰਚ ਸ਼ਬਦ **ਝੁਣਕਾਰੁ** ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ।"

- ਮਾਰੂ **੧,** ਸੋਲਾ ੧੯, ੮:੩ (1040)

**ਝੁਣਕਾਰੇ** ---- ਛਣਕਾਰ, ਮਿਠੀ ਧੁਨੀ/ਗੂੰਜ

"ਸਤੁ ਸੰਤੋਖੁ ਵਜਹਿ ਵਾਜੇ ਅਨਹਦਾ **ਝੁਣਕਾਰੇ**।"

- ਸੂਹੀ **੫,** ਛੰਤ ੨, ੩:੫ (778)

**ਹੋਰ ਰੂਪ:**

**ਝੁਣਕਾਰੋ** –

"ਤਹ ਅਨਦ ਬਿਨੋਦ ਸਦਾ ਅਨਹਦ **ਝੁਣਕਾਰੋ** ਰਾਮ।"

- ਬਿਹਾ **੫,** ਛੰਤ ੫, ੨:੧ (545)

**ਝੁਣੁ** ------- ਧੀਮੀ ਆਵਾਜ਼/ਛਣਕਾਰ

"ਮੰਦਰਿ ਭਾਗੁ ਸੋਭ ਦੁਆਰੈ ਅਨਹਤ ਰੁਣੁ **ਝੁਣੁ** ਲਾਏ।"

- ਦੇਵ **੫,** ੨੭, ੨:੧ (533)

**ਝੁਨਕਾਰ** ---- ਮਿਠੀ ਧੀਮੀ ਧੁਨੀ/ਆਵਾਜ਼ /ਘੁੰਘਰੂਆਂ ਦੀ ਛਣਕਾਰ ਵੇਖ 'ਝੁਣਕਾਰੁ'

"ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ।"

- ਗਉ **੫,** ਸੁਖ ੧, ੭:੭ (263)

**ਝੁਨੰਤਕਾਰ** --- ਛਣਕਾਰ, ਘੁੰਗਰੂਆਂ ਦੀ ਮਿਠੀ ਧੀਮੀ ਆਵਾਜ਼

"ਉਪਜਤਾ ਬਿਕਾਰ ਦੁੰਦਰ ਨਉਪਰੀ **ਝੁਨੰਤਕਾਰ** ਸੁੰਦਰ ਅਨਿਗ ਭਾਉ ਕਰਤ ਫਿਰਤ ਬਿਨੁ ਗੋਪਾਲ ਧੋਹੇ।"

- ਸਾਰ **੫,** ੧੩੯, ੧*:੨ (1231)

**ਝੁੰਪੜੀ** ----- ਝੌਂਪੜੀ, ਕੁਲੀ, ਛਪਰੀ
"ਬਸਤਾ ਤੂਟੀ **ਝੁੰਪੜੀ** ਚੀਰ ਸਭਿ ਛਿੰਨਾ।"
- ਜੈਤ **੫,** ਵਾਰ ੭:੧ (707)

**ਝੁਰਿ** ------ ਝੁਰ ਕੇ
"**ਝੁਰਿ ਝੁਰਿ** ਝਖਿ ਮਾਟੀ ਰਲਿ ਜਾਇ।"
- ਰਾਮ **੧,** ਓਅੰ ੨੬:੫ (933)

**ਹੋਰ ਰੂਪ:**

**ਝੁਰੁ –**
"ਨਾ **ਝੁਰੁ** ਹੀਅੜੇ ਸਚੁ ਚਉ ਨਾਨਕ ਸਚੋ ਸਚੁ।"
- ਮਾਰੂ **੩,** ਵਾਰ ੪ਸ, **੩,** ੨:੨ (1088)

**ਝੁਰੈ –**
"ਰਾਮੁ **ਝੁਰੈ** ਦਲ ਮੇਲਵੈ ਅੰਤਰਿ ਬਲੁ ਅਧਿਕਾਰ।"
- ਸਲੋ **੧,** ੨੫:੧ (1412)

**ਝੁਲਾਇਆ** --- ਝੂਟਾ/ਹਿਲੋਰਾ ਦੇਣਾ
"ਜੈਸੇ ਪਵਨੁ **ਝੁਲਾਇਆ**।"
- ਸੂਹੀ **੫,** ੪੬, ੧:੨ (746)

**ਝੁਲਾਈ** ----- ਝੂਟਾ, ਹਿਲੋਰਾ
"ਸਾਕਤ ਕਾ ਬਕਨਾ ਇਉ ਜਾਨਉ ਜੈਸੇ ਪਵਨੁ **ਝੁਲਾਈ**।"
- ਸੋਰ **੫,** ੩, ੩:੨ (609)

**ਝੁਲਾਰਦੇ** ---- ਝੂਟਾ ਦਿੰਦੇ, ਹਿਲੋਰਾ ਦਿੰਦੇ
"ਜਲ ਥਲ ਨੀਰਿ ਭਰੇ ਸੀਤਲ ਪਵਣ **ਝੁਲਾਰਦੇ**।" (ਭਾਵ ਚਲ/ਵਗ ਰਹੀਆਂ ਹਨ)
- ਮਾਰੂ **੫,** ਵਾਰ ੨੨ਸ, **੫,** ੩:੧ (1102)

**ਝੁਲਾਰਿਆ** --- ਝੌਂਕਾ, ਹਵਾ ਦਾ ਬੁਲਾ
"ਕਿਆ ਸੁਣੇਦੋ ਕੂੜੁ ਵੰਞਨਿ ਪਵਣ **ਝੁਲਾਰਿਆ**"
- ਵਡ **੫,** ਛੰਤ ੨, ੧ਸ:੧ (577)

**ਝੁਲਾਰੇ** ----- ਝੂਟੇ, ਝੋਲੇ
"ਪਵਨ **ਝੁਲਾਰੇ** ਮਾਇਆ ਦੇਇ।"
- ਬਿਲਾ **੫,** ੧, ੨:੧ (801)

"ਸਾਕਤ ਕਰਮ ਪਾਣੀ ਜਿਉ ਮਥੀਐ ਨਿਤ ਪਾਣੀ ਝੋਲ **ਝੁਲਾਰੇ**।" (ਭਾਵ ਰਿੜਕਦਾ ਹੈ)
- ਨਾਟ **੪,** ਅਸ ੫, ੨:੧ (982)

**ਝੁਲਾਵੈ** ----- ਝਕੋਲੇ ਦਿੰਦੀ ਹੈ, ਉਡਾਉਂਦੀ ਹੈ
"ਦਹ ਦਿਸ ਬੂਡੀ ਪਵਨੁ **ਝੁਲਾਵੈ** ਡੋਰਿ ਰਹੀ ਲਿਵ ਲਾਈ।"
- ਗਉ **ਕਬ,** ੪੬, ੩:੨ (333)

**ਝੁਲੈ** ------- ਝੂਲਦਾ ਹੈ
"**ਝੁਲੈ** ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ।"

- ਰਾਮ **ਬਸ,** ੨:੩ (966)

**ਝੂਠ** ------- ਅਸਤ, ਕੂੜ

"ਮੋਹ ਝੂਠੁ ਪਸਾਰਾ **ਝੂਠ** ਕੇ ਝੂਠੇ ਲਪਟਾਇ।"

- ਗਉ **੪,** ੪੭, ੩:੨ (166)

"ਸਾਚੁ ਛੋਡਿ **ਝੂਠ** ਸੰਗਿ ਮਚੈ।"

- ਗਉ **੫,** ਸੁਖ ੪, ੪:੨ (267)

"**ਝੂਠ** ਸਮਗ੍ਰੀ ਪੇਖਿ ਸਚੁ ਕਰਿ ਜਾਨਿਆ।" (ਨਾਸਮਾਨ, ਬਿਨਸਨਹਾਰ)

- ਜੈਤ **੫,** ਵਾਰ ੯:੨ (707)

**ਝੂਠਉ** ----- ਝੂਠਾ, ਬਿਨਸਨਹਾਰ

"ਵਾਣਹੁ ਇਆ ਬਿਧਿ ਸਹੀ ਚਿਤ **ਝੂਠਉ** ਮਾਇਆ ਰੰਗੁ।"

- ਗਉ **੫,** ਬਾਅ ੨੬:੪ (255)

**ਝੂਠਹ** ------ ਝੂਠ ਨਾਲ

"ਸਾਚ ਛਾਡਿ ਕੈ **ਝੂਠਹ** ਲਾਗਿਓ ਜਨਮੁ ਅਕਾਰਥੁ ਖੋਇਓ।"

- ਸੋਰ **੯,** ੧੦, ੧:੧ (633)

**ਝੂਠਾ** ------ (1) ਕੂੜਾ, ਅਸਤ, ਹੋਰ ਵੇਖੋ 'ਝੂਠੁ'

"**ਝੂਠਾ** ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ।" (ਕੇਵਲ ਦਿਖਾਵੇ ਦਾ)

- ਸਿਰੀ **੫,** ਪਹ ੧, ੪:੪ (75)

"**ਝੂਠਾ** ਮੰਗਣੁ ਜੇ ਕੋਈ ਮਾਂਗੈ।" (ਨਾਸ ਹੋਣ ਵਾਲਾ)

- ਮਾਝ **੫,** ੫੦, ੧:੧ (109)

"ਮਹਜਰੁ **ਝੂਠਾ** ਕੀਤੋਨੁ ਆਪਿ।" (ਜੋ ਸਚ ਨਾ ਹੋਵੇ, ਬਣਾਵਟੀ)

- ਗਉ **੫,** ੧੬੮, ੧:੧ (199)

"ਘਰੁ ਦਰੁ ਛੋਡੇ ਆਪਣਾ ਪਰ ਘਰਿ **ਝੂਠਾ** ਜਾਈ।" (ਨਾਸ ਹੋਣ ਵਾਲਾ ਮਨੁੱਖ)

- ਆਸਾ **੩,** ਅਸ ੨੮, ੬:੧ (425)

"ਆਦਿ ਜੁਗਾਦੀ ਹੈ ਭੀ ਹੋਸੀ ਅਵਰੁ **ਝੂਠਾ** ਸਭੁ ਮਾਣੋ।" (ਫਜੂਲ, ਨਿਰਾਰਥਕ)

- ਆਸਾ **੧,** ਛੰਤ ੩, ੧:੪ (437)

"ਕਬੀਰ ਕਸਉਟੀ ਰਾਮ ਕੀ **ਝੂਠਾ** ਟਿਕੈ ਨ ਕੋਇ।" (ਜੋ ਖਰਾ ਨਹੀਂ, ਅਸਲੀ ਨਹੀਂ)

- ਰਾਮ **੩,** ਵਾਰ ੪ਸ, **ਕਬ,** ੧:੧ (948)

**ਹੋਰ ਰੂਪ:**

**ਝੂਠਿ –**

"ਨਾ ਸੁਖੁ ਪੇਈਐ ਸਾਹੁਰੈ **ਝੂਠਿ** ਜਲੀ ਵੇਕਾਰਿ।" (ਝੂਠ ਕਰਕੇ)

- ਸਿਰੀ **੧,** ਅਸ ੫, ੪:੨ (56)

"**ਝੂਠਿ** ਨ ਪਾਵਸਿ ਪਾਖੰਡਿ ਕੀਨੈ।" (ਝੂਠ ਦੁਆਰਾ)

- ਰਾਮ **੧,** ਅਸ ੬, ੮:੨ (906)

**ਝੂਠਿਆ –**

"ਬਿਨਵੰਤਿ ਨਾਨਕ ਕੋਟਿ ਕਾਗਰ ਬਿਨਸ ਬਾਰ ਨ **ਝੂਠਿਆ**।" (ਝੂਠੇ, ਅਸਤ, ਕੇਵਲ ਦਿਖਾਵੇ ਦਾ)

- ਜੈਤ **੫,** ਛੰਤ ੩, ੩:੬ (705)

**ਝੂਠੀ –**
"ਕਥਨੀ **ਝੂਠੀ** ਜਮੁ ਭਵੈ ਰਹਣੀ ਸਬਦੁ ਸੁ ਸਾਰੁ।" (ਅਸਾਰਥਕ)
– ਸਿਰੀ **੧**, ਅਸ ੫, ੬:੩ (56)

**ਝੂਠੀਆ –**
"ਅਵਰ ਟਹਲਾ **ਝੂਠੀਆ** ਨਿਤ ਕਰੈ ਜਮੁ ਸਿਰਿ ਮਾਰ।"
– ਮਾਲੀ **੫,** ੧, ੧*:੨ (986)

(2) ਅਸਤਵਾਦੀ, ਝੂਠ ਬੋਲਣ ਵਾਲਾ
"ਜਿਥੈ ਓਹੁ ਜਾਇ ਤਿਥੈ ਓਹੁ **ਝੂਠਾ** ਕੂੜੁ ਬੋਲੇ ਕਿਸੈ ਨ ਭਾਵੈ।"
– ਸੋਰ **੪,** ਵਾਰ ੨੭ਸ, **੪,** ੨:੫ (653)

**ਹੋਰ ਰੂਪ:**

**ਝੂਠੀ –**
"**ਝੂਠੀ** ਝੂਠਿ ਲਗੀ ਜੀਉ ਕੂੜਿ ਮੁਠੀ ਕੂੜਿਆਰੇ।"
– ਗਉ **੧,** ਛੰਤ ੨, ੩:੨ (244)
"ਬਿਨੁ ਸਬਦੈ ਪਿਰੁ ਨ ਪਾਇਓ ਜਨਮੁ ਗਵਾਇਓ ਰੋਵੈ ਅਵਗੁਣਿਆਰੀ **ਝੂਠੀ**।"
– ਵਡ **੩,** ਅਲਾ ੨, ੨:੪ (583)

**ਝੂਠੁ** ------- ਮਿਥਿਆ, ਕੂੜ, ਅਸਤ, ਝੂਠਾ ਵੇਖੋ 'ਝੂਠ'
"ਦਰਿ ਘਰਿ ਢੋਈ ਨ ਲਹੈ ਦਰਗਹ **ਝੂਠੁ** ਖੁਆਰੁ।"
– ਸਿਰੀ **੧,** ੧੩, ੧*:੨ (19)
"ਮੁਖਿ ਝੂਠੈ **ਝੂਠੁ** ਬੋਲਣਾ ਕਿਉ ਕਰਿ ਸੂਚਾ ਹੋਇ।"
– ਸਿਰੀ **੧,** ਅਸ ੫, ੧:੨ (56)
"ਸੀਗਾਰ ਮਿਠ ਰਸ ਭੋਗ ਭੋਜਨ ਸਭੁ **ਝੂਠੁ** ਕਿਤੈ ਨ ਲੇਖਏ।" (ਅਸਤ, ਨਾਸ਼ਮਾਨ)
– ਗਉ **੧,** ਛੰਤ ੧, ੧:੪ (242)
"ਵਿਚਿ ਵਰਤੈ ਨਾਨਕ ਆਪਿ **ਝੂਠੁ** ਕਹੁ ਕਿਆ ਗਨੀ।" (ਭਾਵ ਮੰਦਾ, ਮਾੜਾ)
– ਤਿਲੰ **੪,** ੧, ੨:੨ (723)

**ਝੂਠੇ** ------- (1) ਅਸਤ ਪ੍ਰਾਣੀ, ਨਾ ਰਹਿਣ ਵਾਲੇ ਪ੍ਰਾਣੀ, ਹੋਰ ਵੇਖੋ 'ਝੂਠੈ' (3)
"ਗਿਆਨੁ ਧਿਆਨੁ ਗੁਣ ਸੰਜਮੁ ਨਾਹੀ ਜਨਮਿ ਮਰਹੁਗੇ **ਝੂਠੇ**।"
– ਸਿਰੀ **੧,** ਪਹ ੨, ੨:੪ (75)
"ਮੋਹ ਝੂਠੁ ਪਸਾਰਾ ਝੂਠ ਕੇ **ਝੂਠੇ** ਲਪਟਾਇ।"
– ਗਉ **੪,** ੪੭, ੩:੨ (166)

(2) ਜੋ ਸਤਿ ਨਹੀਂ, ਮਿਥਿਆ, ਕੂੜੇ, ਹੋਰ ਵੇਖੋ 'ਝੂਠੇ' (2)
"ਅਵਰਿ ਦਿਵਾਜੇ ਦੁਨੀ ਕੇ **ਝੂਠੇ** ਅਮਲ ਕਰੇਹੁ।"
– ਮਾਝ **੧,** ਵਾਰ ੬ਸ, **੧,** ੧:੪ (140)
"ਕਬੀਰ ਬਿਕਾਰਹ ਚਿਤਵਤੇ **ਝੂਠੇ** ਕਰਤੇ ਆਸ।" (ਭਾਵ ਮਾੜੀਆਂ ਗਲਾਂ)
– ਸਲੋ **ਕਬ,** ੨੦੫:੧ (1375)

(3) ਝੂਠ ਵਿਚ
"ਸੋ ਝੂਠਾ ਜੋ **ਝੂਠੇ** ਲਾਗੈ ਝੂਠੇ ਕਰਮ ਕਮਾਈ।" (ਦੂਜੇ 'ਝੂਠੇ' ਦੇ ਅਰਥ 'ਅਸਤ' ਮਿਥਿਆ ਹੈ)
– ਗੂਜ **੩,** ੪, ੪:੧ (490)

"ਰਾਣਾ ਰਾਉ ਰਾਜ ਭਏ ਰੰਕਾ ਉਨਿ **ਝੂਠੇ** ਕਹਣੁ ਕਹਾਇਓ।" (ਝੂਠ ਵਿਚ ਦਾਹਵਾ ਬੰਨਦੇ ਹਨ)

- ਸਾਰ **੫,** ਅਸ ੧, ੧:੧ (1235)

(4) ਹੇ ਝੂਠੇ, ਹੇ ਅਸਤਿ ਪ੍ਰਾਣੀ

"**ਝੂਠੇ** ਕਹਾ ਬਿਲੋਵਸਿ ਪਾਨੀ।"

- ਸੋਰ **ਕਬ,** ੮, ੧:੨ (656)

**ਝੂਠੈ** ------- (1) ਜੂਠੇ, ਅਪਵਿੱਤਰ

"ਮੁਖਿ **ਝੂਠੈ** ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ।"

- ਸਿਰੀ **੧,** ਅਸ ੫, ੧:੨ (56)

(2) ਝੂਠੇ, ਜੋ ਅਸਤ ਨਹੀਂ, ਕੂੜੇ ਵੇਖੋ 'ਝੂਠੇ' (2)

"ਪਲਚਿ ਪਲਚਿ ਸਗਲੀ ਮੁਈ **ਝੂਠੈ** ਧੰਧੈ ਮੋਹੁ।"

- ਮਾਝ **੫,** ਬਾਰਾ ੩:੪ (133)

(3) ਝੂਠਾ, ਕੂੜਾ, ਝੂਠ ਬੋਲਣ ਵਾਲਾ, ਅਸਤ ਵੇਖੋ ਝੂਠੇ (1)

(3) **ਝੂਠੈ** ਕੀ ਹੈ ਝੂਠੀ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ ਸਾਕਤ ਸੰਗਿ ਨ ਛੁਟਕੀ ਰੇ।"

- ਦੇਵ **੫,** ੩੭, ੧*:੩ (535)

(4) ਝੂਠ ਵਿਚ

"ਮਨਮੁਖਿ ਅੰਧਾ ਸਬਦੁ ਨ ਜਾਣੈ **ਝੂਠੈ** ਭਰਮਿ ਭੁਲਾਨਾ।"

- ਸੋਰ **੩,** ੧੨, ੧*:੨ (604)

**ਝੂਠੋ** ------- ਅਸਤ ਹੀ, ਕੂੜ ਹੀ

"**ਝੂਠੋ** ਝੂਠੁ ਵਖਾਣਿ ਸੁ ਮਹਲੁ ਖੁਆਈਐ।"

- ਮਾਝ **੧,** ਵਾਰ ੧੮:੬ (146)

**ਝੂਣਾ** ------ ਉਦਾਸ, ਚਿੰਤਾਂਤੁਰ

"ਦੇਹ ਛਿਜੰਦੜੀ ਊਣਮ **ਝੂਣਾ** ਗੁਰਿ ਸਜਣਿ ਜੀਉ ਧਰਾਇਆ।"

- ਰਾਮ **੫,** ਵਾਰ ੧੬ਸ, **੫,** ੨:੧ (964)

**ਹੋਰ ਰੂਪ:**

**ਝੂਣੀ –**

"ਊਣੀ ਨਾਹੀ **ਝੂਣੀ** ਨਾਹੀ ਨਾਹੀ ਕਿਸੈ ਵਿਹੂਣੀ।" (ਚਿੰਤਾਂਤੁਰ, ਉਦਾਸ)

- ਰਾਮ **੫,** ਵਾਰ ੬ਸ, ੧:੪ (959)

**ਝੂਣੇ –**

"ਨਾਮ ਵਿਹੂਣੇ ਊਣੇ **ਝੂਣੇ** ਨਾ ਗੁਰਿ ਸਬਦੁ ਸੁਣਾਇਆ।" (ਉਦਾਸ)

- ਸੂਹੀ **੧,** ਛੰਤ ੫, ੭:੫ (767)

**ਝੂਰਉ** ------ ਝੂਰਾਂ, ਪਛਤਾਵਾਂ

"ਗੁਰ ਪ੍ਰਸਾਦਿ ਨਾਨਕ ਮਨਿ ਵਸਿਆ ਦੂਖਿ ਨ ਕਬਹੂ **ਝੂਰਉ** ਬੁਝਿ ਪ੍ਰਭ ਕਉ।"

- ਜੈਤ **੫,** ੩, ੪:੧ (700)

**ਹੋਰ ਰੂਪ:**

**ਝੂਰਹਿ –**

"ਝਝੈ ਕਦੇ ਨ **ਝੂਰਹਿ** ਮੂੜੇ ਸਤਿਗੁਰ ਕਾ ਉਪਦੇਸੁ ਸੁਣਿ ਤੂ ਵਿਖਾ।" (ਪਛਤਾਵੇ)

- ਆਸਾ **੩,** ਪਟੀ ੧੩:੧ (435)

**ਝੂਰਤ** ------ ਝੁਰ ਝੁਰ ਕੇ, ਪਛਤਾ ਕੇ, ਈਰਖਾ ਵਿਚ ਸੜ ਸੜ ਕੇ

"**ਝੂਰਤ ਝੂਰਤ** ਸਾਕਤ ਮੂਆ।"

- ਗਉ **੫,** ਬਾਅ ੨੫:੩ (255)

**ਝੂਰਨ** ------ ਈਰਖਾ ਵਿਚ ਸੜਨਾ

"ਪ੍ਰਭ ਕੇ ਸੇਵਕ ਦੂਖ ਨ **ਝੂਰਨ**।"

- ਆਸਾ **੫,** ੯੯, ੩:੨ (395)

**ਹੋਰ ਰੂਪ:**

**ਝੂਰਨੁ** –

"ਝਝਾ **ਝੂਰਨੁ** ਮਿਟੈ ਤੁਮਾਰੋ।" (ਝੁਰਨਾ)

- ਗਉ **੫,** ਬਾਅ ੨੫:੧ (255)

**ਝੂਰਿ** ------ (1) ਈਰਖਾ ਵਿਚ ਸੜਨਾ

"ਗੁਣਵੰਤੀ ਗੁਣ ਵੀਥਰੈ ਅਉਗੁਣਵੰਤੀ **ਝੂਰਿ**।"

- ਸਿਰੀ **੧,** ੯, ੧:੧ (17)

"ਮਨਮੁਖ ਗੁਣ ਤੈ ਬਾਹਰੇ ਬਿਨੁ ਨਾਵੈ ਮਰਦੇ **ਝੂਰਿ**।" (ਈਰਖਾ ਵਿਚ ਸੜ ਕੇ)

- ਸਿਰੀ **੩,** ੩੭, ੨:੪ (27)

(2) ਪਛਤਾਕੇ

"ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ **ਝੂਰਿ।**"

- ਸੋਰ **੫,** ਅਸ ੧, ੪:੩ (640)

"ਜਿਨ੍ਹਾ ਨੇਹੁ ਦੂਜਾਣੇ ਲਗਾ **ਝੂਰਿ** ਮਰਹੁ ਸੇ ਵਾਢੀਆ।" (ਕੁੜ੍ਹ ਕੁੜ੍ਹ ਕੇ)

- ਸੂਹੀ **੫,** ਅਸ ੪, ੧:੨ (761)

**ਝੂਰੀ** ------ ਪਛਤਾਵਾ, ਉਦਾਸੀ

"ਚੀਤਿ ਆਵੈ ਤਾਂ ਕਬਹਿ ਨ **ਝੂਰੀ**।"

- ਭੈਰ **੫,** ੨੧, ੧:੪ (1141)

**ਝੂਰੀਐ** ----- ਪਛਤਾਈਏ, ਕੁੜ੍ਹੀਏ

"ਸਤਿਗੁਰੁ ਹੋਇ ਦਇਆਲੁ ਨ ਕਬਹੂੰ **ਝੂਰੀਐ**।"

- ਮਾਝ **੧,** ਵਾਰ ੨੫:੧ (149)

"ਧਨਿ ਗਇਐ ਬਹਿ **ਝੂਰੀਐ** ਧਨ ਮਹਿ ਚੀਤੁ ਗਵਾਰ।" (ਕੁੜ੍ਹੀਦਾ ਭਾਵ ਦੁੱਖੀ ਹੋਈਦਾ ਹੈ)

- ਰਾਮ **੧,** ਓਅੰ ੩੬:੧ (934)

**ਝੂਰੇ** ------- ਪਛਤਾਵੇ, ਕੁੜ੍ਹੇ

"ਸਰਨਿ ਆਵੈ ਪਾਰਬ੍ਰਹਮ ਕੀ ਤਾ ਫਿਰਿ ਕਾਹੇ **ਝੂਰੇ**।"

- ਮਾਝ **੫,** ਅਸ ੩੯, ੨:੧ (133)

"ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ ਤੇ ਸਾਕਤ ਮੁਏ ਮਰਿ **ਝੂਰੇ**।" (ਝੁਰ/ ਪਛਤਾਕੇ)

- ਵਡ **੪,** ਛੰਤ ੩, ੩:੩ (574)

**ਹੋਰ ਰੂਪ:**

**ਝੂਰੇਉ –**
"ਪਿਰ ਬਿਨੁ ਜੋਬਨੁ ਬਾਦਿ ਗਇਅਮੁ ਵਾਢੀ ਝੂਰੇਦੀ **ਝੂਰੇਉ**।"
– ਮਾਰੂ **੧,** ਅਸ ੯, ੫:੨ (1015)

**ਝੂਰੇਇ –**
"ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ **ਝੂਰੇਇ**।"
– ਸਿਰੀ **੧,** ਅਸ ੫, ੨:੧ (56)

**ਝੂਰੇਦੀ –**
"ਫਰੀਦਾ ਜੋ ਡੋਹਾਗਣਿ ਰਬ ਦੀ **ਝੂਰੇਦੀ** ਝੂਰੇਇ।"
– ਸਲੋ **ਫਰ,** ੬੨:੨ (1381)

**ਝੂਰੈ –**
"ਮਾਇਆ ਕਾਰਣਿ ਸਦ ਹੀ **ਝੂਰੈ**।"
– ਰਾਮ **੫,** ੩੨, ੩:੧ (893)

**ਝੂਲਤ** ------ (1) ਝੂਲਦਿਆਂ, ਵਗਦਿਆਂ, ਚਲਦਿਆਂ
"ਬਿਰਖ ਛਾਇਆ ਜੈਸੇ ਬਿਨਸਤ ਪਵਨ **ਝੂਲਤ** ਮੇਹ।"
– ਮਾਰੂ **੫,** ੨੫, ੨:੧ (1006)

(2) ਝੂਟਨਾਂ, ਹੁਲਾਰਾ ਲੈਣਾ
"ਸੰਪਤ ਦੋਲ ਝੋਲ ਸੰਗਿ **ਝੂਲਤ** ਮਾਇਆ ਮਗਨ ਭ੍ਰਮਤ ਘੁਘਨਾ।"
– ਸਮੁ **੫,** ੪*:੨ (1387)

**ਝੂਲਾਵਉ** ---- ਝਲਾਂ
"ਤਿਸੁ ਗੁਰ ਕਉ **ਝੂਲਾਵਉ** ਪਾਖਾ।"
– ਗਉ **੫,** ਅਸ ੯, ੩:੧ (239)

**ਝੂਲੈ** ------- (1) ਝੂਲਦੇ/ਹੁਲਾਰੇ ਲੈਂਦੇ ਹਨ
"ਜਾ ਕਾ ਚਵਰੁ ਸਭ ਊਪਰਿ **ਝੂਲੈ**।"
– ਆਸਾ **੫,** ੯੦, ੨:੩ (393)

(2) ਝੂਮਦਾ ਹੈ
"ਉਹ **ਝੂਲੈ** ਉਹ ਚੀਰੀਐ ਸਾਕਤ ਸੰਗੁ ਨ ਹੇਰਿ।"
– ਸਲੋ **ਕਬ,** ੮੮:੨ (1369)

**ਝੇਰਾ** ------ ਝਗੜਾ
"ਉਮਰਾਵਹੁ ਆਗੈ **ਝੇਰਾ।**"
– ਸੋਰ **੫,** ੫੧, ੧:੩ (621)

**ਹੋਰ ਰੂਪ:**

**ਝੇਰਿ –**
"ਅੰਧਾ ਝਖਿ ਝਖਿ ਪਇਆ **ਝੇਰਿ**।" (ਝਗੜੇ ਭਾਵ ਜਨਮ ਮਰਨ ਦੇ ਚੱਕਰ ਵਿਚ)
– ਮਲਾ **੧,** ਵਾਰ ੨੦ਸ, **੧,** ੧:੫ (1287)

**ਝੇਲਾ** ------ ਝਲਾਂ, ਲਾਟਾਂ
"ਆਗੈ ਬਿਮਲ ਨਦੀ ਅਗਨਿ ਬਿਖੁ **ਝੇਲਾ**।"
– ਮਾਰੂ **੧,** ਸੋਲਾ ੬, ੯:੧ (1026)

**ਝੋਕ** ------- ਅਨੰਦ/ਖੁਸ਼ੀ ਦਾ ਹੁਲਾਰਾ/ਝੂਟਾ, ਨਸ਼ੇ ਵਿਚ ਸਿਰ ਝੁਕ ਜਾਣਾ
"ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ **ਝੋਕ**।"
-ਸਾਰ **ਸੂਰ,** ੧, ੧*:੨ (1253)

**ਝੋਕਿ** ------ ਝੁਕ ਕੇ
"ਚਾਰੇ ਕੁੰਡਾ **ਝੋਕਿ** ਵਰਸਦਾ ਬੂੰਦ ਪਵੈ ਸਹਜਿ ਸੁਭਾਇ।"
- ਸਲੋ **੩,** ੫੫:੪ (1419)

**ਝੋਟ** ------- ਚੋਟੀ, ਬੋਦੀ, ਵਾਲ
"ਜਾ ਜਮੁ ਆਇ **ਝੋਟ** ਪਕਰੈ ਤਬਹਿ ਕਾਹੇ ਰੋਇਆ।"
- ਆਸਾ **ਕਬ,** ੨੩, ੨:੨ (481)
"ਉਘਰਿ ਗਈਆਂ ਖਿਨਹਿ ਭੀਤਰਿ ਜਮਹਿ ਗ੍ਰਾਸੇ **ਝੋਟ**।" (ਝਾਟਾ, ਕੇਸ)
- ਸਾਰ **੫,** ੧੦੪, ੧:੨ (1224)

**ਝੋਲ** ------- (1) ਬੁਛਾੜ, ਮੀਂਹ ਦਾ ਜ਼ੋਰ ਨਾਲ ਪੈਣਾ
"ਕਾਲਾ ਗੰਢੁ ਨਦੀਆ ਮੀਹ **ਝੋਲ**।"
- ਮਾਝ **੧,** ਵਾਰ ੧੨ਸ, **੧,** ੨:੭ (143)
(2) ਹਿਲਾਉਣ ਦੀ ਕ੍ਰਿਆ
"ਸਾਕਤ ਕਰਮ ਪਾਣੀ ਜਿਉ ਮਥੀਐ ਨਿਤ ਪਾਣੀ **ਝੋਲ** ਝੁਲਾਰੇ।" (ਭਾਵ ਰਿੜਕਦਾ ਹੈ)
- ਨਟ **੪,** ਅਸ ੫, ੨:੧ (983)
(3) ਹੁਲਾਰਾ
"ਸੰਪਤ ਦੋਲ **ਝੋਲ** ਸੰਗਿ ਝੂਲਤ ਮਾਇਆ ਮਗਨ ਭ੍ਰਮਤ ਘੁਘਨਾ।"
- ਸਮੁ **੫,** ੪*:੨ (1387)

**ਝੋਲਾ** ------ ਝੌਂਕਾ, ਹਵਾ ਦਾ ਬੁਲਾ
"ਤੁਝੈ ਨ ਲਾਗੈ ਤਾਤਾ **ਝੋਲਾ**।"
- ਗਉ **੫,** ੭੯, ੧*:੨ (179)

**ਝੋਲਿ** ------ ਹਥਾਂ ਨਾਲ ਹਿਲਾ ਕੇ, ਨਿਤਾਰ ਕੇ
"**ਝੋਲਿ** ਮਹਾ ਰਸੁ ਹਰਿ ਅੰਮ੍ਰਿਤੁ ਪੀਜੈ।" (ਬੁੱਕ ਭਰਨ ਨੂੰ ਵੀ 'ਝੋਲ' ਕਹਿੰਦੇ ਹਨ)
- ਗਉ **੫,** ੧੬੪, ੧*:੨ (198)
"ਰਸੁ ਸਤੁ **ਝੋਲਿ** ਮਹਾ ਰਸੁ ਪਾਵੈ।" (ਭਾਵ ਰਿੜਕ ਕੇ)
- ਆਸਾ **੧,** ਅਸ ੧, ੧:੪ (411)

**ਝੋਲੀ** ------ ਫਕੀਰਾਂ ਦੀ ਭਿਖਿਆ ਮੰਗਣ ਦੀ ਗੁਥਲੀ
"ਮੁੰਦਾ ਸੰਤੋਖੁ ਸਰਮੁ ਪਤੁ **ਝੋਲੀ** ਧਿਆਨ ਕੀ ਕਰਹਿ ਬਿਭੂਤਿ।"
- ਜਪੁ **੧,** ੨੮:੧ (6)

**ਝੋਲੀਐ** ----- ਝੋਲ ਕੇ, ਹਿਲਾ ਕੇ
"ਸਤਿਗੁਰੁ ਪੁਰਖੁ ਮਨਾਵਹੁ ਅਪੁਨਾ ਹਰਿ ਅੰਮ੍ਰਿਤੁ ਪੀ **ਝੋਲੀਐ**।"
- ਦੇਵ **੪,** ੩, ੨:੧ (527)

**ਝੋਲੈ** ------- ਝੂਟਾ ਦੇਣਾ, ਡੋਲਾਣਾ
"ਜਹ ਉਹੁ ਜਾਇ ਤਹੀ ਸੁਖੁ ਪਾਵੈ ਮਾਇਆ ਤਾਸੁ ਨ **ਝੋਲੈ** ਦੇਵ।"

- ਬਿਲਾ **ਕਬ,** ੧੨, ੨:੧ (857)

## ਞ

**ਞਤਨ** ------ ਜਤਨ, ਉਦਮ
"**ਞਤਨ** ਕਰਹੁ ਤੁਮ ਅਨਿਕ ਬਿਧਿ ਰਹਨੁ ਨ ਪਾਵਹੁ ਮੀਤ।"
- ਗਉ **੫,** ਬਾਅ ੨੬ਸ:੧ (255)

**ਞੰਞਾ** ------ ਗੁਰਮੁਖੀ ਲਿਪੀ ਦਾ 15 ਅੱਖਰ 'ਞ'
"**ਞੰਞਾ** ਞਾਣਹੁ ਦ੍ਰਿੜੁ ਸਹੀ ਬਿਨਸਿ ਜਾਤ ਏਹ ਹੇਤ।"
- ਗਉ **੫,** ਬਾਅ ੨੬:੧ (255)

**ਞੰਞੈ** ------- 'ਞਞੈ' ਅੱਖਰ ਦੁਆਰਾ
"**ਞੰਞੈ** ਨਦਰਿ ਕਰੇ ਜਾ ਦੇਖਾ ਦੂਜਾ ਕੋਈ ਨਾਹੀ।"
- ਆਸਾ **੧,** ਪਟੀ ੧੩:੧ (433)

**ਞਾ** ------- ਜਿਸ
"**ਞਾ** ਕੈ ਹਾਥਿ ਸਮਰਥ ਤੇ ਕਾਰਨ ਕਰਨੈ ਜੋਗ।"
- ਗਉ **੫,** ਬਾਅ ੨੬:੭ (255)

**ਞਾਹੂ** ------ ਜਿਸ ਨੇ
"ਨਾਨਕ ਤਿਹ ਉਸਤਤਿ ਕਰਉ **ਞਾਹੂ** ਕੀਓ ਸੰਜੋਗ।"
- ਗਉ **੫,** ਬਾਅ ੨੬:੮ (255)

**ਞਾਣਹੁ** ----- ਜਾਣੋ, ਸਮਝੋ
"ਞੰਞਾ **ਞਾਣਹੁ** ਦ੍ਰਿੜੁ ਸਹੀ ਬਿਨਸਿ ਜਾਤ ਏਹ ਹੇਤ।"
- ਗਉ **੫,** ਬਾਅ ੨੬:੧ (255)

**ਞਾਣਤ** ----- ਜਾਣਦਾ, ਸਮਝਦਾ
"**ਞਾਣਤ** ਸੋਈ ਸੰਤੁ ਸੋਇ ਭ੍ਰਮ ਤੇ ਕੀਚਿਤ ਭਿੰਨ।"
- ਗਉ ੫, ਬਾਅ ੨੬:੫ (255)

**ਞਿਆਨੋ** ---- ਗਿਆਨ
"**ਞਿਆਨੋ** ਬੋਲੈ ਆਪੇ ਬੂਝੈ।"
- ਰਾਮ **੧,** ਓਅੰ ੨੭:੧ (933)

**ਞੋ** -------- ਜੋ
"**ਞੋ** ਪੇਖਉ ਸੋ ਬਿਨਸਤਉ ਕਾ ਸਿਉ ਕਰੀਐ ਸੰਗੁ।"
- ਗਉ **੫,** ਬਾਅ ੨੬:੩ (255)

## ਟ

**ਟਹਕੇਵ** ----- ਖਿੜਾਂਦਾ ਹੈ
"ਧੰਨੁ ਅਨਾਦਿ ਭੂਖੇ ਕਵਲੁ **ਟਹਕੇਵ**।"
-ਗੋਂਡ **ਕਬ**, ੧੧, ੧:੨ (873)

**ਟਹਲ** ------ ਸੇਵਾ

"ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ **ਟਹਲ** ਕੀ ਬੇਲਾ।"

-ਗਉ **੫**, ੫, ੧:੧ (13)

**ਹੋਰ ਰੂਪ:**

**ਟਹਲਾ** –

"ਅਵਰ **ਟਹਲਾ** ਝੂਠੀਆਂ ਨਿਤ ਕਰੈ ਜਮੁ ਸਿਰਿ ਮਾਰ।" (ਸੇਵਾ)

- ਮਾਲੀ **੫**, ੧, ੧*:੨ (986)

**ਟਹਲਾਇਓ** -- ਟਹਲ/ਸੇਵਾ ਵਿਚ ਲਾ ਦਿਤਾ

"ਕਾਟਿ ਜੇਵਰੀ ਕੀਓ ਦਾਸਰੋ ਸੰਤਨ **ਟਹਲਾਇਓ**।"

-ਗਉ **੫**, ੧੩੬*, ੧:੧ (209)

**ਟਹਲਾਵਾ** ----ਟਹਲ (ਸੇਵਾ) ਵਿਚ

"ਨੇਤ੍ਰ ਪੁਨੀਤ ਭਏ ਦਰਸੁ ਪੇਖੇ ਹਸਤ ਪੁਨੀਤ **ਟਹਲਾਵਾ**।"

-ਸਾਰ **੫**, ੩੯, ੧:੧ (1212)

**ਟਹਲੈ** ------ ਸੇਵਾ ਵਿਚ

"ਕਰਿ ਕਿਰਪਾ ਮੋਹਿ **ਟਹਲੈ** ਲਾਏ।"

-ਮਾਰੂ **੫**, ਸੋਲਾ ੭, ੧੩:੨ (1078)

**ਟਕਸਾਲ** ---- ਟਕੇ ਬਣਾਉਣ ਦਾ ਘਰ

"ਘੜੀਐ ਸਬਦੁ ਸਚੀ **ਟਕਸਾਲ**।"

- ਜਪੁ **੧**, ੩੮:੫ (8)

**ਹੋਰ ਰੂਪ:**

**ਟਕਸਾਲਾ**–

"ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ **ਟਕਸਾਲਾ**।"

- ਸਾਰ **੧,** ੪, ੧:੨ (596)

**ਟਕਸਾਲੀ** –

"ਤਿਸੁ ਘੜੀਐ ਸਬਦੁ ਸਚੀ **ਟਕਸਾਲੀ**।"

-ਭੈਰ **੪**, ੩, ੨:੨ (1134)

**ਟਕਾ** ------ ਚਾਂਦੀ ਦਾ ਇਕ ਪੁਰਾਣਾ ਸਿੱਕਾ ਭਾਵ ਰੁਪਈਆ

"ਮਨ ਦਸ ਨਾਜੁ **ਟਕਾ** ਚਾਰਿ ਗਾਂਠੀ ਐਂਡੌ ਟੇਢੌ ਜਾਤੁ।"

-ਸਾਰ **ਕਬ**, ੧, ੧*:੨ (1251)

**ਹੋਰ ਰੂਪ:**

**ਟਕਿਆ**

"ਲਖ **ਟਕਿਆ** ਕੇ ਮੁੰਦੜੇ ਲਖ ਟਕਿਆ ਕੇ ਹਾਰ।" (ਰੁਪਈਆ)

-ਆਸਾ **੧**, ਵਾਰ ੪ਸ, **੧**, ੨:੬ (464)

**ਟੰਕੁ** ------- ਤੋਲ ਦੀ ਇਕ ਇਕਾਈ, ਚਾਰ ਮਾਸਿਆਂ ਦਾ ਤੋਲਾ

"ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ **ਟੰਕੁ** ਚੜਾਇਆ।" (ਭਾਵ ਪ੍ਰਭੂ ਰਚਨਾ ਦੀ ਸਮੁਚਤਾ ਦੇ ਸੰਦਰਭ ਵਿਚ ਧਰਤੀ ਬੜੀ ਨਿੱਕੀ ਹੈ)

- ਸੋਰ **੪,** ੪, ੧:੩ (605)

**ਟੰਗ** ------- ਲਤ

"ਹਰਿ ਭਗਤਾਂ ਕਾ ਮੇਲੀ ਸਰਬਤ ਸਉ ਨਿਸੁਲ ਜਨ **ਟੰਗ** ਧਰਿ।"

- ਬਿਲਾ **੪**, ਵਾਰ ੨:੩ (849)

**ਟਗਰੀ** ----- ਟੰਗ, ਲਤ

"ਲੈ ਕਰਿ ਠੇਗਾ **ਟਗਰੀ** ਤੋਰੀ ਲਾਂਗਤ  ਲਾਂਗਤ ਜਾਤੀ ਥੀ।"

- ਗੋਂਡ **ਨਾਮ**, ੭, ੧:੨ (875)

**ਟੰਚੁ** ------- ਵਿਅਰਥ ਧੰਧਾ

"ਟਟੈ **ਟੰਚੁ** ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ।"

-ਆਸਾ **੧**, ਪਟੀ ੧੪:੧ (433)

**ਟਟਰਿ** ----- ਕੜਾਹਾ

"ਰਸੁ ਕਸੁ **ਟਟਰਿ** ਪਾਈਐ ਤਪੈ ਤੈ ਵਿਲ ਲਾਇ।"

- ਮਾਝ **੧**, ਵਾਰ ੧੧ਸ, **੧**, ੨:੩ (143)

**ਟਟਾ** ------ ਗੁਰਮੁਖੀ ਲਿਪੀ ਦਾ 16ਵਾਂ ਅੱਖਰ 'ਟ' (ਟੈਂਕਾ)

"ਟਟਾ ਬਿਕਟ ਘਾਟ ਘਟ ਮਾਹੀ।"

- ਗਉ **ਕਬ,** ਬਾਅ ੧੭:੧ (341)

**ਹੋਰ ਰੂਪ:**

**ਟਟੈ** -

"**ਟਟੈ** ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ।"

-ਆਸਾ **੧**, ਪਟੀ ੧੪:੧ (433)

**ਟਪਹਿ** ----- ਉਛਲੇ, ਟਪੂਸੀ ਮਾਰੇ

"ਨਚਿ ਨਚਿ **ਟਪਹਿ** ਬਹੁਤੁ ਦੁਖੁ ਪਾਵਹਿ।

- ਗਉ **੩,** ੨੪, ੩:੨ (159)

**ਟਪਿਐ** ----- ਟਪਣ ਨਾਲ, ਉਛਲਣ ਨਾਲ

"ਨਚਿਐ **ਟਪਿਐ** ਭਗਤਿ ਨ ਹੋਇ।"

- ਗਉ **੩,** ੨੪, ੩:੩ (159)

**ਟਬਰ** ------ ਪਰਿਵਾਰ

"ਮਾਊ ਪੀਊ ਕਿਰਤੁ ਗਵਾਇਨਿ **ਟਬਰ** ਰੋਵਨਿ ਧਾਹੀ।"

- ਮਾਝ **੧,** ਵਾਰ ੨੬ਸ, **੧,** ੧:੪ (149)

**ਟੰਮਕ** ------ ਛੋਟਾ ਨਗਾਰਾ

"ਵਾਤ ਵਜਨਿ **ਟੰਮਕ** ਭੇਰੀਆ।"

- ਸਿਰੀ **੫,** ਅਸ ੨੯, ੧੮:੧ (74)

**ਟਰਹੁ** ------ ਟਾਰੇ, ਹਟਾਓ, ਦੂਰ ਕਰੋ

"ਜੋ ਤੁਮ੍ ਕਰਹੁ ਸੋਈ ਭਲ ਮਾਨੈ ਭਾਵਨੁ ਦੁਬਿਧਾ ਦੂਰਿ **ਟਰਹੁ**।"
- ਬਿਲਾ **੫,** ੧੧੯, ੨:੧ (828)

**ਟਰਤ** ------ ਹਟਦਾ, ਦੂਰ ਹੁੰਦਾ
"ਅਸਾਧ ਰੋਗੁ ਉਪਜਿਓ ਤਨ ਭੀਤਰਿ **ਟਰਤ** ਨ ਕਾਹੂ ਟਾਰਿਓ।"
- ਮਾਰੂ **੫,** ੮, ੨:੧ (1001)

**ਟਰਿਓ** ----- ਦੂਰ ਹੋਈ, ਹਟੀ, ਨਾਸ ਹੋਈ
"ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂਅ ਅਟਲੁ ਅਜਹੂ ਨ **ਟਰਿਓ**।"
- ਮਾਰੂ **ਨਾਮ,** ੧, ੩:੨ (1105)

**ਹੋਰ ਰੂਪ:**

**ਟਰਿਆ –**
"ਪ੍ਰਥਮੇ ਗਰਭ ਵਾਸ ਤੇ **ਟਰਿਆ**।" (ਹਟਿਆ, ਦੂਰ ਹੋਇਆ, ਬਾਹਰ ਆਇਆ)
- ਗਉ **੫,** ਅਸ ੪, ੧:੧ (237)

**ਟਰੀ** ------ ਟਲ ਗਈ, ਹਟ ਗਈ
"ਜਾਸੁ ਜਪਤ ਭੈ ਅਪਦਾ **ਟਰੀ**।"
- ਗੋਂਡ **ਨਾਮ,** ੫, ੪:੪ (874)

**ਹੋਰ ਰੂਪ:**

**ਟਰੀਐ –**
"ਖਿਨੁ ਨਾਹਿ **ਟਰੀਐ** ਪ੍ਰੀਤਿ ਹਰੀਐ ਸੀਗਾਰ ਹਭਿ ਰਸ ਅਰਪੀਐ।" (ਹਟੀਏ, ਦਰ ਹੋਈਏ)
- ਆਸਾ **੫,** ਛੰਤ ੪, ੧:੩ (454)

**ਟਰੇ –**
"ਚਰਣ ਕਮਲ ਸੰਗਿ ਪ੍ਰੀਤਿ ਕਲਮਲ ਪਾਪ **ਟਰੇ**।" (ਟਲ ਗਏ, ਦੂਰ ਹੋਏ)
- ਆਸਾ **੫,** ਛੰਤ ੯, ੪:੨ (459)

**ਟਰੈ** –
"ਕਵਨੁ ਅਸਥਾਨੁ ਜੋ ਕਬਹੁ ਨ **ਟਰੈ**।" (ਟਲਦਾ ਭਾਵ ਅਟੱਲ ਹੈ)
- ਗਉ **੫**, ਅਸ ੪, ੧*:੧ (237)
"ਸੰਤ ਕੀ ਦੂਖਨਾ ਸੁਖ ਤੇ **ਟਰੈ**।" (ਟਲਦਾ ਹੈ, ਭਾਵ ਰਹਿ ਜਾਂਦਾ ਹੈ)
- ਗਉ **੫**, ਸੁਖ ੧੩, ੪:੮ (280)

**ਟਲ** ------- ਇਕ ਭੱਟ ਕਵੀ, ਜਿਸ ਦਾ ਗੁਰੂ ਅੰਗਦ ਦੇਵ ਜੀ ਦਾ ਇਕ ਸਵਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਕਈ ਵਿਦਵਾਨ 'ਟਲ' ਤੇ 'ਕਲ' ਨੂੰ ਇਕੋ ਮੰਨਦੇ ਹਨ
"ਸੁ ਕਹੁ **ਟਲ** ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ।"
- ਸਵ **੨**, ੧੦:੫ (1392)

**ਟਲਹਿ** ----- ਟਲ ਜਾਂਦੇ ਹਨ
"**ਟਲਹਿ** ਜਾਮ ਕੇ ਦੂਤ ਤਿਹ ਜੁ ਸਾਧੂ ਸੰਗਿ ਸਮਾਹਿ।"
- ਗਉ **੫**, ਬਾਅ ੨੭:੬ (255)

**ਟਲਪਲੈ** ---- ਟਲ ਪੈਂਦਾ/ਜਾਂਦਾ ਹੈ

"ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ **ਟਲਪਲੈ**।"
- ਸਿਰੀ **੧**, ੩੩, ੧:੨ (25)

**ਟਲਾਧਾ** ----- ਟਾਲਿਆ, ਹਟਾਇਆ
"ਨਿਹਚਲੁ ਮਸਤਕਿ ਲੇਖੁ ਲਿਖਿਆ ਸੋ ਟਲੈ ਨ **ਟਲਾਧਾ**।"
- ਮਾਰੂ **੫**, ਵਾਰ ੧੯:੬ (1101)

**ਟਲਿ** ------ ਟਲਣਾ, ਰੁਕਨਾ
"ਦੇਖਿ ਅਟਲ **ਟਲਿ** ਕਤਹਿ ਨ ਜਾਵਾ।"
- ਗਉ **ਕਬ**, ਬਾਅ ੧੭:੩ (341)

**ਟਲਿਆ** ---- ਦੂਰ ਹੋਇਆ
"ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁ ਨ **ਟਲਿਆ**।"
-ਗਉ **੫**, ਛੰਤ ੪, ੪:੪ (249)

**ਟਲੀ** ------ ਟੱਲ ਗਈ, ਦੂਰ ਹੋਈ
"ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ **ਟਲੀ**।"
- ਰਾਮ **੧**, ਓਅੰ ੧੨:੨ (931)

**ਟਲੈ** ------- ਟਲਦਾ, ਦੂਰ ਹੁੰਦਾ
"ਕੀਤੇ ਕਾਰਣਿ ਪਾਕੜੀ ਕਾਲੁ ਨ **ਟਲੈ** ਸਿਰਾਹੁ।"
- ਸਿਰੀ **੧**, ਅਸ, ੪, ੧:੩ (55)

**ਟਾਕਿਮ** ----- ਮੈਂ ਰੋਕਾਂ
"ਆਜੁ ਮਿਲਾਵਾ ਸੇਖ ਫਰੀਦ **ਟਾਕਿਮ** ਕੂੰਜੜੀਆਂ ਮਨਹੁ ਮਚਿੰਦੜੀਆ।"
-ਆਸਾ **ਫਰ**, ੨, ੧*:੧ (488)

**ਟਾਟੀ** ------ ਓਟ, ਸਰਕੜਿਆ, ਅਥਵਾ ਬਾਂਸ ਦੀ ਕੰਧ/ਪੜਦਾ, ਛਪਰੀ
"ਸਭੈ ਉਡਾਨੀ ਭ੍ਰਮ ਕੀ **ਟਾਟੀ** ਰਹੈ ਨ ਮਾਇਆ ਬਾਂਧੀ।"
- ਗਉ **ਕਬ**, ੪੩, ੧*:੨ (331)

**ਟਾਂਡ** ------ ਸੌਦਾ, ਵਖਰ
"ਤ੍ਰਿਸਨਾ ਗੂਣਿ ਭਰੀ ਘਟ ਭੀਤਰਿ ਇਨ ਬਿਧਿ **ਟਾਂਡ** ਬਿਸਾਹਿਓ।"
- ਗਉ **ਕਬ**, ੪੯, ੧:੨ (333)

**ਟਾਂਡਾ** ------ (1) ਵਪਾਰ ਦੀ ਸਮਗ੍ਰੀ ਨਾਲ ਲਦਿਆ ਬੈਲਾਂ ਦਾ ਵਗ, ਕਾਫਲਾ
"ਪੰਚ ਤਤੁ ਮਿਲੁ ਦਾਨੁ ਨਿਬੇਰਹਿ **ਟਾਂਡਾ** ਉਤਰਿਓ ਪਾਰਾ।"
- ਗਉ **ਕਬ**, ੪੯, ੨:੨ (333)

**ਹੋਰ ਰੂਪ:**

**ਟਾਂਡੋ –**
"ਦਹਦਿਸ **ਟਾਂਡੋ** ਗਇਓ ਫੂਟਿ।" (ਭਾਵ ਸਰੀਰ)
- ਬਸੰ **ਕਬ**, ੬, ੩:੨ (1195)

(2) ਵਖਰ, ਸੌਦਾਰ, ਖੇਪ
"ਕੋ ਬਨਜਾਰੋ ਰਾਮ ਕੋ ਮੇਰਾ **ਟਾਂਡਾ** ਲਾਦਿਆ ਜਾਇ ਰੇ।"

-ਗਉ **ਰਵਿ**, ੧, ੧*:੧ (345)

**ਟਾਪੈ** ------ ਟਪੇ, ਉਛਲੇ, ਕੁਦੇ

"ਸਕਤੀ ਘਰਿ ਜਗਤੁ ਸੂਤਾ ਨਾਚੈ **ਟਾਪੈ** ਅਵਰੋ ਗਾਵੈ ਮਨਮੁਖਿ ਭਗਤਿ ਨ ਹੋਈ।"

- ਗੂਜ **੩**, ਅਸ ੧, ੩:੨ (506)

**ਟਾਰਉ** ----- ਹਟਾਉਣਾ, ਦੂਰ ਕਰਨਾ

"ਸੰਤ ਕਾ ਨਿੰਦਕੁ ਅਕਾਸ ਤੇ **ਟਾਰਉ**।" (ਭਾਵ ਸੁਟਾਂ)

- ਗੋਂਡ **੫**, ੧੮, ੧:੨ (867)

**ਹੋਰ ਰੂਪ:**

**ਟਾਰਿਓ**-

"ਅਸਾਧ ਰੋਗੁ ਉਪਜਿਓ ਤਨ ਭੀਤਰਿ ਟਰਤ ਨ ਕਾਹੂ **ਟਾਰਿਓ**।"

- ਮਾਰੂ **੫,** ੮, ੨:੧ (1001)

**ਟਾਰੀ** ------ ਟਾਲੀ, ਹਟਾਈ

"ਅਨਿਕ ਜਤਨ ਨਿਗ੍ਰਹ ਕੀਏ **ਟਾਰੀ** ਨ ਟਰੈ ਭ੍ਰਮ ਫਾਸ।"

-ਗਉ **ਰਵਿ**, ਅਸ ੧, ੮:੧ (346)

**ਹੋਰ ਰੂਪ:**

**ਟਾਰੀਐ** -

"ਕਿਉ ਮਨਹੁ ਬੇਸਾਰੀਐ ਨਿਮਖ ਨਹੀ **ਟਾਰੀਐ** ਗੁਣਵੰਤ ਪ੍ਰਾਨ ਹਮਾਰੇ।" (ਹਟਾਈਏ)

-ਸਿਰੀ **੫**, ਛੰਤ ੩, ੨:੩ (80)

**ਟਾਲਿ** ------ ਟਲਦਾ, ਡਿਗਦਾ

"ਸੰਤ ਕਾ ਦੋਖੀ ਰਾਜ ਤੇ **ਟਾਲਿ**।"

- ਗੋਂਡ **੫**, ੧੮, ੨:੪ (867)

**ਟਾਲੈ ਟੋਲੈ** --- ਟਾਲ ਮਟੋਲ, ਬਹਾਨਿਆਂ ਵਿਚ

"ਕਬੀਰ **ਟਾਲੈ ਟੋਲੈ** ਦਿਨੁ ਗਇਆ ਬਿਆਜੁ ਬਢੰਤਉ ਜਾਇ।"

-ਸਲੋ **ਕਬ**, ੨੦੮:੧ (1375)

**ਟਿਕ** ------ ਅਧਾਰ, ਟੇਕ, ਆਸਰਾ

"ਨਿਰਧਨ ਕਉ ਧਨੁ ਅੰਧੁਲੇ ਕਉ **ਟਿਕ** ਮਾਤ ਦੂਧੁ ਜੈਸੇ ਬਾਲੇ।"

- ਧਨਾ **੫**, ੩੨, ੨:੧ (679)

**ਟਿਕਈ** ----- ਟਿਕੇ, ਠਹਿਰੇ

"ਬਿਨੁ ਨਾਵੈ ਮਨੁ ਟੇਕ ਨ **ਟਿਕਈ** ਨਾਨਕ ਭੂਖ ਨ ਜਾਈ।"

- ਰਾਮ **੧**, ਸਿਗੋ ੮:੨ (939)

**ਟਿਕਈਆ** --- (1) ਟਿਕਾਈ ਹੈ, ਲਈ ਹੈ, ਬਣਾਈ ਹੈ।

"ਜਨ ਕੀ ਟੇਕ ਹਰਿ ਨਾਮੁ **ਟਿਕਈਆ**।"

- ਬਿਲਾ **੪**, ਅਸ ੩, ੧*:੧ (834)

(2) ਟਿਕਾਇਆਂ

"ਤਜੈ ਗਿਰਸਤੁ ਭਇਆ ਬਨਵਾਸੀ ਇਕੁ ਖਿਨੁ ਮਨੂਆ ਟਿਕੈ ਨ **ਟਿਕਈਆ**।"

- ਬਿਲਾ **੪**, ਅਸ ੪, ੨:੧ (835)

**ਟਿਕਹਿ** ----- ਟਿਕਦਾ/ਵਸਦਾ, ਠਹਿਰਦਾ

"ਜਿਸ ਕੈ ਮਸਤਕਿ ਗੁਰ ਹਾਥੁ ਤਿਸੁ ਹਿਰਦੈ ਹਰਿ ਗੁਣ **ਟਿਕਹਿ**।"

-ਤੁਖਾ **੪,** ਛੰਤ ੩, ੪:੨ (1115)

**ਟਿਕਣ** ----- ਠਹਿਰਨ, ਵਸਨ

"ਨਿੰਦਕ ਮਾਰੇ ਤਤਕਾਲਿ ਖਿਨੁ **ਟਿਕਣ** ਨ ਦਿਤੇ।"

- ਗੂਜ **੫**, ਵਾਰ ੨੦:੧ (523)

**ਹੋਰ ਰੂਪ:**

**ਟਿਕਣੁ** -

"ਬਿਨਵੰਤਿ ਨਾਨਕ ਭਰਮਹਿ ਭ੍ਰਮਾਏ ਖਿਨੁ ਏਕੁ **ਟਿਕਣੁ** ਨ ਪਾਵਹੀ।" (ਠਹਿਰਨਾ, ਟਿਕਾਉ, ਵਾਸਾ)

- ਜੈਤ **੫**, ਛੰਤ ੩, ੨:੬ (705)

**ਟਿਕੰਨਿ** -

"ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨਾ **ਟਿਕੰਨਿ**।"

- ਗਉ **੩**, ਅਸ ੯, ੫:੧ (233)

**ਟਿਕਨੁ** -

"ਸੰਤ ਕਾ ਨਿੰਦਕੁ ਖਿਨੁ **ਟਿਕਨੁ** ਨ ਪਾਈ।"

- ਗਉ **੫**, ਸੁਖ ੧੩, ੩:੨ (280)

**ਟਿਕਾ** ------ ਤਿਲਕ

"ਅਠਸਠਿ ਤੀਰਥ ਕਾ ਮੁਖਿ **ਟਿਕਾ** ਤਿਤੁ ਘਟਿ ਮਤਿ ਵਿਗਾਸੁ।"

- ਸਿਰੀ **੧**, ੮, ੧:੨ (17)

**ਟਿਕਾਇ** ---- (1) ਠਹਿਰਿਆ/ਟਿਕਾਇਆ ਹੋਇਆ

"ਕਿਰਿਆ ਕਰਮ ਕਮਾਇਆ ਪਗ ਦੁਇ ਖਿਸਕਾਇਆ ਦੁਇ ਪਗ ਟਿਕੈ **ਟਿਕਾਇ** ਜੀਉ।"

- ਆਸਾ **੪**, ਛੰਤ ੧੧, ੩:੩ (445)

(2) ਟਿਕਾ, ਰਖ ਲੈ

"ਗੁਰ ਕੀ ਹਰਿ ਟੇਕ **ਟਿਕਾਇ**।"

-ਰਾਮ **੫**, ੩੯, ੩:੧ (895)

**ਟਿਕਾਇਆ** -- ਟਿੱਕਾ ਲਾਇਆ, ਭਾਵ ਥਾਪ ਦਿਤਾ

"ਸਤਿਗੁਰ ਪਰਤਖਿ ਹੋਦੈ ਬਹਿ ਰਾਜੁ ਆਪਿ **ਟਿਕਾਇਆ**।"

-ਰਾਮ **ਸੁੰਦ**, ਸਦ, ੪:੫ (923)

**ਟਿਕਾਈ** ---- ਰਖੀ, ਦਿਤੀ

"ਮੈਂ ਅੰਧੁਲੇ ਹਰਿ ਟੇਕ ਟਿਕਾਈ।"

- ਗਉ **੪**, ੩੯, ੪:੩ (164)

"ਐ ਜੀਉ ਨਾਮੁ ਦਿੜਹੁ ਨਾਮੇ ਲਿਵ ਲਾਵਹੁ ਸਤਿਗੁਰ ਟੇਕ **ਟਿਕਾਈ**।" (ਦਿਤੀ ਹੈ)

- ਗੂਜ **੧**, ਅਸ ੩, ੫:੧ (504)

**ਟਿਕਾਹੀ** ---- ਟਿਕਦੇ/ਟਿਕ ਸਕਦੇ ਹਨ
"ਨਾਨਕ ਦਾਸੁ ਕਹੈ ਬੇਨੰਤੀ ਕਤ ਹਰਿ ਬਿਨੁ ਪ੍ਰਾਣ **ਟਿਕਾਹੀ**।"
-ਕੇਦਾ **੫,** ਛੰਤ ੧, ੨:੬ (1122)

**ਟਿਕਾਵਸਿ** --- ਲੈ, ਟਿਕਾ
"ਕਾਢਿ ਦੇਇ ਸਿਆਲ ਬਪੁਰੇ ਕਉ ਤਾ ਕੀ ਓਟ **ਟਿਕਾਵਸਿ** ਰੇ।"
-ਮਾਰੂ **੫**, ੭, ੨:੨ (1000)

**ਟਿਕਾਵਹੁ** ---- ਰਖੋ, ਟਿਕਾਓ
"ਜਹਾ ਜਹਾ ਧ੍ਰੂਅ ਨਾਰਦੁ ਟੇਕੇ ਨੈਕੁ **ਟਿਕਾਵਹੁ** ਮੋਹਿ।"
- ਗੋਂਡ **ਨਾਮ**, ੩, ੨:੧ (874)

**ਟਿਕਾਵੈ** ----- ਰਖੈ, ਟਿਕਾ ਦੇਵੈ, ਸਥਿਤ ਕਰੇ
"ਅਕਲ ਕਲਾ ਸਚੁ ਸਾਚਿ **ਟਿਕਾਵੈ**।"
- ਆਸਾ **੧**, ਅਸ ੭, ੪:੨ (414)

**ਟਿਕਿਓਨੁ** --- ਟਿੱਕਾ ਲਾਇਆ, ਭਾਵ ਗੱਦੀ ਉਪਰ ਬਿਰਾਜਮਾਨ ਕੀਤਾ
"ਜਾਂ ਸੁਧੋਸੁ ਤਾਂ ਲਹਣਾ **ਟਿਕਿਓਨੁ**।"
- ਰਾਮ ਬਸ, ਵਾਰ ੪:੯ (967)

**ਟਿਕਿਆ** ---- (1) ਟਿੱਕਾ ਲਾਇਆ ਭਾਵ ਗੱਦੀ ਦਿਤੀ
"ਗੁਰ ਚਉਥੀ ਪੀੜੀ **ਟਿਕਿਆ** ਤਿਨਿ ਨਿੰਦਕ ਦੁਸਟ ਸਭਿ ਤਾਰੇ।"
- ਗਉ **੪**, ਵਾਰ ੧੪ਸ, **੪,** ੧:੭ (307)

(2) ਟਿਕਿਆ ਰਿਹਾ, ਰਹਿ ਗਿਆ ਭਾਵ ਬਚਿਆ
"ਪਗੁ ਚਉਥਾ ਖਿਸਿਆ ਤ੍ਰੈ ਪਗ **ਟਿਕਿਆ** ਮਨਿ ਹਿਰਦੈ ਕ੍ਰੋਧੁ ਜਲਾਇ ਜੀਉ।"
- ਆਸਾ **੪**, ਛੰਤ ੧੧, ੨:੨ (445)

**ਟਿਕੀ** ------ ਟਿਕਨਾ ਰਖਨਾ
"ਮੈ ਅੰਧੁਲੇ ਨਾਮੁ ਨ ਵੀਸਰੈ ਟੇਕ **ਟਿਕੀ** ਘਰਿ ਜਾਉ।"
- ਸਿਰੀ **੧**, ਅਸ ੮, ੨:੩ (58)

**ਟਿਕੀਜੈ** ----- ਰਖੀਏ
"ਬਿਨੁ ਨਾਵੈ ਕਿਆ ਟੇਕ **ਟਿਕੀਜੈ**।"
- ਮਾਰੂ **੧**, ਸੋਲਾ ੧੧, ੭:੨ (1031)

**ਟਿਕੇ** ------ (1) ਤਿਲਕ
"ਤਿਨ ਮੁਖਿ **ਟਿਕੇ** ਨਿਕਲਹਿ ਜਿਨ ਮਨਿ ਸਚਾ ਨਾਉ।" (ਪ੍ਰਵਾਨਗੀ ਦੇ ਤਿਲਕ)
- ਸਿਰੀ **੧**, ੬, ੨:੨ (16)

(2) ਟਿਕਾ ਲਾਵੇ, ਭਾਵ ਗੱਦੀ ਦੇਵੇ
"ਸਚੁ ਸਚਾ ਸਭ ਦੂ ਵਡਾ ਹੈ ਸੋ ਲਏ ਜਿਸੁ ਸਤਿਗੁਰੁ **ਟਿਕੇ**।"
- ਗਉ **੪**, ਵਾਰ ੧੮:੧ (304)

**ਟਿਕੈ** ------ (1) ਟਿਕੇ, ਸਥਿਤ ਹੋਏ
"ਕਹਣੈ ਹਾਥ ਨ ਲਭਈ ਸਚਿ **ਟਿਕੈ** ਪਤਿ ਪਾਇ।"
- ਸਿਰੀ ੧ ਅਸ ੧੩, ੫:੨ (61)

"ਕਿਸੁ ਊਪਰਿ ਓਹੁ ਟਿਕ **ਟਿਕੈ** ਕਿਸ ਨੋ ਜੋਰੁ ਕਰੇਇ।" (ਰਖੇ)

- ਸਾਰ **੪**, ਵਾਰ ੧੦ਸ, **੧**, ੧:੩ (1241)

(2) ਰਹਿੰਦਾ

"ਊਂਧੈ ਭਾਂਡੈ **ਟਿਕੈ** ਨ ਕੋਇ।"

- ਗਉ **੩**, ੨੩, ੪:੨ (158)

(3) ਠਹਿਰਦਾ, ਟਿਕਦਾ, ਭਟਕਣ ਮੁਕਤ ਹੁੰਦਾ

"ਇਹੁ ਮਨੂਆ ਖਿਨੁ ਨ **ਟਿਕੈ** ਬਹੁ ਰੰਗੀ ਦਹ ਦਹ ਦਿਸਿ ਚਲਿ ਚਲਿ ਹਾਢੇ।"

- ਗਉ **੪**, ੫੯, ੧:੧ (170)

(4) ਅਟਕਦਾ, ਖਲੋਂਦਾ

"ਇਸੁ ਆਗੈ ਕੋ ਨ **ਟਿਕੈ** ਵੇਕਾਰੀ।"

- ਸੋਰ **੫**, ੮੦, ੧:੩ (628)

**ਟਿੰਡ** ------ ਮਿੱਟੀ ਦਾ ਗੜਵੇ ਦੀ ਸ਼ਕਲ ਦਾ ਬਰਤਨ ਜੋ ਹਰਟ ਦੀ ਮਾਹਲ ਨਾਲ ਪਾਣੀ ਕੱਢਣ ਲਈ ਬੰਨਦੇ ਹਨ।

"ਕਰ ਹਰਿਹਟ ਮਾਲ **ਟਿੰਡ** ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ।"

- ਬਸੰ **੧**, ੬, ੨:੧ (1171)

**ਟਿਬੇ** ------ ਰੇਤ ਦਾ ਟਿੱਲਾ (ਉਚਾ ਢੇਰ)

"ਨਦੀਆ ਵਿਚਿ **ਟਿਬੇ** ਦਿਖਾਲੇ ਥਲੀ ਕਰੇ ਅਸਗਾਹ।"

- ਮਾਝ **੧**, ਵਾਰ ੧੪ਸ, **੧**, ੧:੩ (144)

**ਟੀਕ** ------ (1) ਟਿਕਾ/ਤਿਲਕ ਲਾਓ

"ਮੇਰੈ ਮਨਿ ਹਰਿ ਹਰਿ ਰਾਮ ਨਾਮੁ ਰਸੁ **ਟੀਕ**।"

- ਪ੍ਰਭਾ **੪**, ੩, ੧*:੧ (1336)

(2) ਟਿਕਾ

"ਜਿਨ ਹਰਿ ਹਿਰਦੈ ਪ੍ਰੀਤਿ ਲਗਾਨੀ ਤਿਨਾ ਮਸਤਕਿ ਊਜਲ **ਟੀਕ**।"

- ਪ੍ਰਭਾ **੪**, ੩, ੨:੧ (1336)

**ਟੀਕਾ** ------ (1) ਸ਼੍ਰੋਮਣੀ, ਮੁਖੀ

"ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ **ਟੀਕਾ**।"

- ਗੂਜ **੫**, ਅਸ ੧, ੫:੧ (507)

(2) ਅਰਥ, ਵਿਆਖਿਆ

"ਮੁਖ ਤੇ ਪੜਤਾ **ਟੀਕਾ** ਸਹਿਤ।"

- ਰਾਮ **੫**, ੧੭, ੧:੧ (887)

**ਟੀਕਾਵੈ** ----- ਟਿਕਦਾ, ਠਹਿਰਦਾ

"ਕੁੰਭ ਬਿਨਾ ਜਲੁ ਨ **ਟੀਕਾਵੈ**।"

-ਗੋਂਡ **ਕਬ**, ੬, ੧:੩ (872)

**ਟੀਡੁ** ------ ਟਿੱਡਾ

"ਰਥ ਫਿਰੈ ਛਾਇਆ ਧਨ ਤਾਕੈ **ਟੀਡੁ** ਲਵੈ ਮੰਝਿ ਬਾਰੇ।"

- ਤੁਖਾ **੧**, ਬਾਰਾ ੮:੪ (1108)

**ਟੁਕਾਇ** ------ ਟੁਕਦਾ/ਕੁਤਰਦਾ ਹੈ
"ਆਵ ਘਟੈ ਨਰੁ ਨ ਬੁਝੈ ਨਿਤਿ ਮੂਸਾ ਲਾਜੁ **ਟੁਕਾਇ**।"
- ਸਿਰੀ **੪**, ੭੦, ੧:੨ (41)

**ਹੋਰ ਰੂਪ:**

**ਟੁਕਾਈ**-
"ਅਨਦਿਨੁ ਮੂਸਾ ਲਾਜੁ **ਟੁਕਾਈ**।"
- ਆਸਾ **੫**, ੮੧, ੧:੧ (390)

**ਟੁਕੁ** ------- (1) ਟੁਕੜਾ
"ਕਾਇਆ ਕਪੜੁ **ਟੁਕੁ ਟੁਕੁ** ਹੋਸੀ ਹਿੰਦੁਸਤਾਨ ਸਮਾਲਸੀ ਬੋਲਾ।"
- ਤਿਲੰ **੧**, ੫, ੨:੪ (723)

(2) ਜਰਾ ਕੁ, ਥੋੜੇ ਸਮੇਂ ਲਈ
**ਟੁਕੁ** ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ।"
- ਤਿਲੰ **ਕਬ**, ੧, ੧:੨ (727)

"ਅੰਜਨੁ ਦੇਇ ਸਭੈ ਕੋਈ **ਟੁਕੁ** ਚਾਹਨ ਮਾਹਿ ਬਿਡਾਨੁ।"
- ਮਾਰੂ **ਕਬ**, ੨, ੩:੧ (1103)

**ਟੁਟਿ** ------ ਭਜ/ਟੁਟ ਕੇ
"ਵਧਿ ਥੀਵਹਿ ਦਰਿਆਉ **ਟੁਟਿ** ਨ ਥੀਵਹਿ ਵਾਹੜਾ।" (ਭਾਵ 'ਘਟ' ਕੇ)
- ਸਲੋ **ਫਰ,** ੧੧੭:੨ (1384)

**ਟੁਟੀ** ------ ਟੁਟ ਗਈ
"ਗੰਗਾ ਕੀ ਲਹਰਿ ਮੇਰੀ **ਟੁਟੀ** ਜੰਜੀਰ।"
- ਭੈਰ **ਕਬ**, ੧੮, ੨:੧ (1162)

"ਫਰੀਦਾ ਭੰਨੀ ਘੜੀ ਸਵੰਨਵੀ **ਟੁਟੀ** ਨਾਗਰ ਲਜੁ।" (ਭਾਵ ਮੁਕ ਗਈ)
-ਸਲੋ **ਫਰ**, ੬੮:੧ (1381)

**ਟੁੰਡਾ** ------- ਜਿਸ ਦਾ ਹੱਥ ਨਹੀਂ, ਲੁੰਜਾ
"ਰੁਹਲਾ **ਟੁੰਡਾ** ਅੰਧੁਲਾ ਕਿਉ ਗਲਿ ਲਗੈ ਧਾਇ।"
- ਮਾਝ **੧**, ਵਾਰ ੩ਸ, **੨**, ੨:੨ (139)

**ਟੁਬੀ** ------- ਟੁਬੀ ਲਾ ਕੇ ਭਾਵ ਡੁੱਬ ਕੇ
"ਤਤੀ ਤੋਇ ਨ ਪਲਵੈ ਜੇ ਜਲਿ **ਟੁਬੀ** ਦੇਇ।"
-ਸਲੋ **ਫਰ**, ੬੨:੧ (1381)

**ਟੁਲਿ ਟੁਲਿ** --- ਉਛਲ, ਉਛਲ
"ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ ਮਨੁ ਹਰਿ ਰਸਿ **ਟੁਲਿ ਟੁਲਿ** ਪਉਦਾ ਜੀਉ।"
-ਮਾਝ **੪**, ੫, ੧:੩ (95)

**ਟੁਲੇਰੈ** ------ ਟੋਲ ਨੂੰ, ਗੁਣ ਨੂੰ (ਸ਼ਬਦਾਰਥ) ਉਪਕਾਰ ਨੂੰ (ਕੋਸ਼); ਸਮੁਦਾਯ ਨੂੰ (ਮਹਾਨਕੋਸ਼) ਗੁਰ ਗਿਰਾਰਥ
"ਬਰਨਿ ਨ ਸਾਕਉ ਏਕ **ਟੁਲੇਰੈ**।"
- ਕਾਨ **੫**, ੩੪, ੨:੪ (1305)

**ਟੂਕ** ------- (1) ਟੁਕੜ, ਰੋਟੀ
"ਕਬਹੂ ਘਰ ਘਰ **ਟੂਕ** ਮਗਾਵੈ।"
- ਭੈਰ **ਨਾਮ**, ੫, ੧:੨ (1164)

(2) ਟੁਕੜੇ, ਭਾਗ
"ਅੰਡ **ਟੂਕ** ਜਾ ਚੈ ਭਸਮਤੀ।"
- ਮਲਾ **ਨਾਮ**, ੧, ੩:੫ (1292)

**ਟੂਕਸਿ** ----- ਕੁਤਰਦਾ/ਟੁਕਦਾ/ਕਟਦਾ ਹੈ
"ਰਾਤਿ ਅਨੇਰੀ ਸੂਝਸਿ ਨਾਹੀ ਲਜੁ **ਟੂਕਸਿ** ਮੂਸਾ ਭਾਈ ਰੇ।"
- ਗਉ **੧**, ੧੬, ੨:੨ (156)

**ਟੂਕਾ** ------ ਰੋਟੀਆਂ, ਟੁਕੜ
"ਮਾਗਹਿ **ਟੂਕਾ** ਤ੍ਰਿਪਤਿ ਨ ਪਾਵੈ।"
- ਰਾਮ **੫**, ੧੩, ੨:੩ (886)

**ਟੂਕਿ** ------ ਕੁਤਰ/ਟੁਕ/ਕੱਟ ਕੇ
"ਜੈਸੇ ਕਾਗਦ ਕੇ ਭਾਰ ਮੂਸਾ **ਟੂਕਿ** ਗਵਾਵਤ ਕਾਮਿ ਨਹੀ ਗਾਵਾਰੀ।"
- ਧਨਾ **੫**, ੪੨, ੧*:੨ (681)

**ਟੂਟ** ------- ਟੁਟ ਗਿਆ, ਮੁਕ ਗਿਆ
"ਪੂੰਜੀ ਹਿਰਾਨੀ ਬਨਜੁ **ਟੂਟ**।"
- ਬਸੰ **ਕਬ**, ੬, ੩:੧ (1195)

**ਟੂਟਸਿ** ----- ਟੁਟ ਸਕਦਾ ਹੈ
"ਥਿਰੁ ਸਾਧੂ ਸਰਣੀ ਪੜੀਐ ਚਰਣੀ ਅਬ **ਟੂਟਸਿ** ਮੋਹੁ ਜੁ ਕਿਤੀਐ।"
- ਆਸਾ **੫**, ਛੰਤ ੪, ੩:੫ (455)

**ਟੂਟਹਿ** ----- ਟੁਟਦਾ
"ਬਿਨੁ ਗੁਰ ਬੰਧਨ **ਟੂਟਹਿ** ਨਾਹੀ ਗੁਰਮੁਖਿ ਮੋਖ ਦੁਆਰਾ।"
- ਸੋਰ **੩**, ੬, ੨:੨ (602)

**ਟੂਟਨਿ** ----- ਅਣਬਣ, ਨਾਚਾਰੀ
"ਛਲਿ ਨਾਗਨਿ ਸਿਉ ਮੇਰੀ **ਟੂਟਨਿ** ਹੋਈ।"
-ਪ੍ਰਭਾ **੫**, ਅਸ ੧, ੨:੧ (1347)

**ਟੂਟਾ** ------ (1) ਟੁਟਿਆ ਹੋਇਆ
"ਜਨਮ ਜਨਮ ਕਾ **ਟੂਟਾ** ਗਾਂਢੈ।" (ਭਾਵ ਵਿਛੜੇ ਹੋਏ ਦਾ ਮਿਲਾਪ ਹੋ ਜਾਂਦਾ ਹੈ)
- ਗਉ **੫**, ਸੁਖ ੨੦, ੪:੮ (290)

(2) ਟੁਟ ਗਿਆ
"ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ **ਟੂਟਾ**।"
- ਗਉ **ਕਬ**, ੪੩, ੧:੧ (331)

**ਟੂਟਿ** ------ (1) ਟੁੱਟੇ ਭਾਵ ਮੁਕੇ, ਖਤਮ ਹੋਵੇ
"ਖਾਤ ਖਰਚਤ ਬਿਲਛਤ ਰਹੇ **ਟੂਟਿ** ਨ ਜਾਹਿ ਭੰਡਾਰ।"
- ਗਉ **੫**, ਬਾਅ ੧੮ਸ:੧ (253)

(2) ਟੁੱਟ, ਮੁੱਕ
"**ਟੂਟਿ** ਪਰੀਤਿ ਗਈ ਬੁਰ ਬੋਲਿ।"

- ਰਾਮ **੧**, ਓਅੰ ੨੮:੩ (933)

**ਹੋਰ ਰੂਪ:**

**ਟੂਟੀ** -
"**ਟੂਟੀ** ਗਾਢਨਹਾਰ ਗੋੁਪਾਲ।"

- ਗਉ **੫**, ਸੁਖ ੧੫, ੧:੧ (282)

**ਟੂਟੀਐ** -
"ਅਨ ਤੇ **ਟੂਟੀਐ** ਰਿਖ ਤੇ ਛੂਟੀਐ।" (ਸਬੰਧ ਤੋੜ ਲਵੋ)

- ਬਿਲਾ **੫**, ੧੨੯, ੨:੧ (830)

**ਟੂਟੇ** -
"ਟੂਟੇ ਅਨ ਭਰਾਨਿ ਹਾਂ।" (ਹੋਰ ਭਰਮ ਮੁਕ ਗਏ)

- ਆਸਾ **੫**, ੧੫੮, ੧:੧ (409)

(3) ਟੁੱਟ (ਭਰਏਓਕ)
"ਕਬੀਰ ਜੋ ਹਮ ਜੰਤੁ ਬਜਾਵਤੇ **ਟੂਟਿ** ਗਈਂ ਸਭ ਤਾਰ।"

-ਸਲੋ **ਕਬ**, ੧੦੩:੧ (1369)

**ਹੋਰ ਰੂਪ:**

**ਟੂਟੀ** -
"**ਟੂਟੀ** ਲਾਜੁ ਭਰੈ ਮਤਿ ਹਾਰੀ।"

- ਗਉ **ਕਬ**, ੧੨, ੩:੨ (325)

"ਸੇ ਮੁਕਤੁ ਸੇ ਮੁਕਤੁ ਭਏ ਜਿਨ੍ ਹਰਿ ਧਿਆਇਆ ਜੀਉ ਤਿਨ **ਟੂਟੀ** ਜਮ ਕੀ ਫਾਸੀ।"

- ਆਸਾ **੪**, ਸੋਦ ੨, ੩:੨ (348)

**ਟੂਟੇ** -
"ਜਨਮ ਜਨਮ ਕੇ **ਟੂਟੇ** ਗਾਢੇ।"

- ਗਉ **੫**, ੧੨੫, ੩:੨ (191)

"ਭਉ ਚੂਕਾ **ਟੂਟੇ** ਸਭਿ ਫੰਦ।"

- ਆਸਾ **੫**, ੮੭, ੪:੨ (392)

**ਟੂਟੇ** ------- (1) ਮੁਕੇ, ਟੁੱਟ ਚੁਕੇ, ਵੇਖੋ ਟੂਟਿ (2)
(2) ਭਜੇ, ਵੇਖੋ ਟੂਟਿ (3)

**ਹੋਰ ਰੂਪ:**

**ਟੂਟੈ** -
"ਸੰਤ ਕਾ ਦੋਖੀ ਅਧ ਬੀਚ ਤੇ **ਟੂਟੈ**।"

- ਗਉ **੫,** ਸੁਖ ੧੩, ੫:੧ (280)

"**ਟੂਟੈ** ਬਾਹ ਦੁਹੂ ਦਿਸ ਗਹੀ।"

- ਰਾਮ **੧,** ਓਅੰ ੨੮:੨ (933)

(3) ਟੁੱਟੇ ਹੋਏ ਭਾਵ ਜਖਮੀ
"ਫਾਟੇ ਨਾਕਨ **ਟੂਟੇ** ਕਾਧਨ ਕੋਦਉ ਕੋ ਭੁਸੁ ਖਈ ਹੈ।"

-ਗੂਜ **ਕਬ,** ੧, ੧*:੨ (524)

**ਟੂਟੈ** ------- (1) ਭਜਣਾ, ਟੁਟਣਾ, ਵੇਖੋ ਟੂਟੇ (2)

(2) ਖਤਮ ਹੋਣ (ਸਬੰਧ)

"ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ **ਟੂਟੈ**।"

- ਬਿਲਾ **੫,** ੪੪, ੪:੧ (811)

"**ਟੂਟੈ** ਗੰਠਿ ਪੜੈ ਵੀਚਾਰਿ।"

- ਰਾਮ **੧,** ਓਅੰ ੨੮:੫ (933)

(3) ਮੁਕ ਜਾਣ (ਸੰਸੇ)

"ਜਉ ਗੁਰਦੇਉ ਤ ਸੰਸਾ **ਟੂਟੈ**।"

- ਭੈਰ **ਨਾਮ,** ੧੧, ੮:੧ (1167)

**ਟੇਕ** ------- (1) ਆਸਾਰਾ, ਆਧਾਰ

"ਜਨ ਨਾਨਕ ਨਾਮੁ ਅਧਾਰੁ **ਟੇਕ** ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ।"

- ਗਉ **੪,** ਸੋਹ ੪, ੪:੨ (13)

"ਰਾਜਾ ਜਾਨੈ ਸਗਲ ਰਾਜੁ ਹਮਰਾ ਤਿਉ ਹਰਿ ਜਨ **ਟੇਕ** ਸੁਆਮੀ।" (ਆਸਰਾ, ਮਾਣ)

- ਧਨਾ, **੫**, ੩੪, ੧:੨ (679)

"ਰਹਉ ਸਾਹਿਬ ਕੀ **ਟੇਕ** ਨ ਮੋਹੈ ਮੋਹਣੀ।" (ਓਟ ਵਿਚ)

-ਸੂਹੀ **੧,** ਅਸ ੫, ੧*:੨ (752)

"ਸਾਧ ਸੰਗਤਿ ਕੀ ਜਾਵਉ **ਟੇਕ**।" (ਸ਼ਰਨ ਜਾਂਦਾ ਭਾਵ ਆਸਰਾ ਲੈਂਦਾ ਹਾਂ)

- ਰਾਮ **੫**, ੮, ੪:੩ (885)

(2) ਸੋਟੀ, ਆਸਰਾ

"ਮੈ ਅੰਧੁਲੇ ਕੀ **ਟੇਕ** ਤੇਰਾ ਨਾਮੁ ਖੁੰਦਕਾਰਾ।"

-ਤਿਲੰ **ਨਾਮ**, ੨, ੧*:੧ (727)

(3) ਟਿਕਾਣਾ

"ਅਨਿਕ ਬਾਰ ਭ੍ਰਮਹਿ ਬਹੁ ਜੋਨੀ **ਟੇਕ** ਨ ਕਾਹੂ ਧਰਤੇ।"

-ਮਲਾ **੫**, ੪, ੧*:੨ (1267)

**ਹੋਰ ਰੂਪ:**

**ਟੇਕਾ–**

"ਸਭਨਾ ਕਰਤੇ ਤੇਰੀ **ਟੇਕਾ**।"

- ਬਿਲਾ **੩**, ਵਾ ੧, ੬:੪ (841)

**ਟੇਕੇ** ------- ਟਿਕਾਏ/ਸਥਿਤ ਕੀਤੇ ਹਨ

"ਜਹਾ ਜਹਾ ਧੂਆ ਨਾਰਦੁ **ਟੇਕੇ** ਨੈਕੁ ਟਿਕਾਵਹੁ ਮੋਹਿ।"

- ਗੋਂਡ **ਨਾਮ**, ੩, ੨:੧ (874)

**ਟੇਕੈ** ------- (1) ਆਸਰੇ, ਅਧਾਰ ਤੇ

"ਨਾਨਕ ਦਾਸ ਹਰਿ ਹਰਿ ਹਰਿ **ਟੇਕੈ**।"

- ਗਉ **੫**, ੮੭, ੪:੪ (181)

(2) ਟਿਕਾਉਂਦਾ/ਸਥਿਰ ਕਰਦਾ ਹੈ

"ਸਤਿਗੁਰੁ ਮਿਲੈ ਤ ਮਨੂਆ **ਟੇਕੈ**।"

- ਮਾਰੂ **੧**, ਸੋਲਾ ੯, ੧੬:੧ (1029)

**ਟੇਢ** ------- ਵਿਗ, ਟੇਢਾਪਣ, ਟੇਢਤਾ
"ਸੀਲੁ ਧਰਮੁ ਜਪੁ ਭਗਤਿ ਨ ਕੀਨੀ ਹਉ ਅਭਿਮਾਨ **ਟੇਢ** ਪਗਰੀ।"
- ਬਿਲਾ **ਕਬ**, ੬, ੧*:੨ (856)

**ਟੇਢਉ** ----- ਡਿੰਗਾ, ਉਲਟਾ (ਭਾਵ)
"ਮਾਇਆ ਮੋਇਆ **ਟੇਢਉ** ਜਾਤ।"
- ਰਾਮ **੫**, ੩੨, ੧:੪ (892)

**ਟੇਢਾ** ------ ਵਿੰਗਾ, ਡਿੰਗਾ
"ਬਾਵੈ ਮਾਰਗੁ **ਟੇਢਾ** ਚਲਨਾ।"
- ਗਉ **੫**, ੯੮, ੩:੧ (185)

**ਹੋਰ ਰੂਪ:**

**ਟੇਢੀ** -
"**ਟੇਢੀ** ਪਾਗ ਟੇਢੇ ਚਲੇ ਲਾਗੇ ਬੀਰੇ ਖਾਨ।"
- ਕੇਦਾ **ਕਬ,** ੫, ੧:੧ (1124)

**ਟੇਢੇ** -
"ਚਲਤ ਕਤ **ਟੇਢੇ ਟੇਢੇ ਟੇਢੇ**।" (ਭਾਵ ਆਕੜਿਆ)
- ਕੇਦਾ **ਕਬ**, ੪, ੧*:੧ (1124)

**ਟੇਢੌ** -
"ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਂਡੋ **ਟੇਢੌ** ਜਾਤੁ।" (ਭਾਵ ਆਕੜ ਕੇ)
- ਸਾਰ **ਕਬ,** ੧, ੧*:੨ (1251)

**ਟੇਰਉ** ------ ਉਚਾਰਦੀ/ਅਲਾ ਹੁੰਦੀ ਹਾਂ
"ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ **ਟੇਰਉ** ਨੀਦ ਪਲਕ ਨਹੀਂ ਜਾਗਿਓ।"
- ਸਾਰ **੫**, ੫, ੧:੧ (1203)

**ਟੇਰਤ** ------ ਕਹਿੰਦੇ ਹਨ, ਆਖਦੇ ਹਨ
"ਤਨ ਤੇ ਪ੍ਰਾਨ ਹੋਤ ਜਬ ਨਿਆਰੇ **ਟੇਰਤ** ਪ੍ਰੇਤਿ ਪੁਕਾਰਿ।"
- ਦੇਵ **੯**, ੨, ੧:੧ (536)

**ਟੇਰੇ** ------- ਪੁਕਾਰਦਾ, ਦੁਖ ਵਿਚ ਆਵਾਜ਼ਾ ਕਢਦਾ ਹੈ
"ਹਰਿ ਬਿਨੁ ਸਾਂਤਿ ਨ ਪਾਈਐ ਮੇਰੀ ਜਿੰਦੁੜੀਏ ਜਿਉ ਚਾਤ੍ਰਿਕ ਜਲ ਬਿਨੁ **ਟੇਰੇ** ਰਾਮ।"
- ਬਿਹਾ **੪**, ਛੰਤ ੨, ੨:੨ (538)

**ਟੇਰੈ** ------- ਬੋਲਦਾ, ਪੁਕਾਰਦਾ, ਉਚਾਰਦਾ
"ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ **ਟੇਰੈ** ਬਿਲਪ ਕਰੈ ਬਿਲਲਾਈ।"
- ਮਲਾ **੧**, ਅਸ ੧, ੩:੧ (1273)

**ਟੇਵ** ------- ਸੁਭਾਵ, ਬਾਣ, ਚਸਕਾ, ਆਦਤ
"ਗੁਨ ਗੋਪਾਲ ਉਚਾਰੁ ਰਸਨਾ **ਟੇਵ** ਏਹ ਪਰੀ।"
- ਕੇਦਾ **੫**, ੧੦, ੧:੨ (1121)

**ਟੋਏ** ------- ਡੂੰਘੇ ਥਾਂ, ਖਾਤੇ, ਗਢੇ
"ਫਰੀਦਾ ਮਨੁ ਮੈਦਾਨੁ ਕਰਿ **ਟੋਏ** ਟਿਬੇ ਲਾਹਿ।"
- ਸਲੋ **ਫਰ**, ੭੪:੧ (1381)

**ਟੋਹਣੀ** ----- ਸੋਟੀ
"ਜਿਉ ਅੰਧੁਲੈ ਹਥਿ **ਟੋਹਣੀ** ਹਰਿ ਨਾਮੁ ਹਮਾਰੈ।"
- ਆਸਾ **੧**, ਅਸ ੨੨, ੬:੧ (422)

**ਹੋਰ ਰੂਪ:**

**ਟੋਹਨੀ** -
"ਅੰਮ੍ਰਿਤੁ ਪ੍ਰਿਅ ਕਾ ਨਾਮੁ ਮੈ ਅੰਧੁਲੇ **ਟੋਹਨੀ**।"
- ਬਿਲਾ ੫, ਛੰਤ ੩, ੨:੧ (847)

**ਟੋਹੇ ਟਾਹੇ** --- ਵੇਖੇ ਭਾਲੇ
"**ਟੋਹੇ ਟਾਹੇ** ਬਹੁ ਭਵਨ ਬਿਨੁ ਨਾਵੈ ਸੁਖੁ ਨਾਹਿ।"
- ਗਉ **੫**, ਬਾਅ ੨੭:੫ (255)

**ਟੋਘਨੈ** ----- ਟੋਭਿਆਂ ਛੋਟੇ ਪਾਣੀਆਂ ਭਾਵ ਦੇਵੀ ਦੇਵਤਿਆਂ
"ਇਹ **ਟੋਘਨੈ** ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮ੍ਹਾਲਿ।"
- ਸਲੋ **ਕਬ**, ੪੯:੨ (1367)

**ਟੋਡੀ** ------ ਦਿਨ ਦੇ ਦੂਜੈ ਪਹਿਰ ਗਾਇਆ ਜਾਣ ਵਾਲੀ ਦੀਪਕ ਰਾਗ ਦੀ ਰਾਗਣੀ, ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਰਾਗ ਦੀ ਬਾਣੀ ਨੂੰ ਤਰਤੀਬ ਵਿਚ ਬਾਹਰਵਾਂ ਸਥਾਨ ਪ੍ਰਾਪਤ ਹੈ
"ਕਛੇਲੀ ਪਟਮੰਜਰੀ **ਟੋਡੀ** ਕਹੀ ਅਲਾਪਿ।"
- ਰਾਗ ੧:੩੫ (1430)

**ਟੋਪੀ** ------ ਸਿਰ ਤੇ ਪਾਣ ਵਾਲਾ ਇਕ ਛੋਟੀ ਟੋਕਰੀ-ਨੁਮਾ ਵਸਤਰ, ਕੁਲਹ
"ਊਂਧਉ ਖਪਰੁ ਪੰਚ ਭੂ **ਟੋਪੀ**।"
- ਰਾਗ **੧**, ਸਿਗੋ ੧੧:੧ (939)

**ਹੋਰ ਰੂਪ:**

**ਟੋਪੁ** -
"ਸ੍ਵਾਦ ਸਨਾਹ **ਟੋਪੁ** ਮਮਤਾ ਕੋ ਕੁਬੁਧਿ ਕਮਾਨ ਚਢਾਈ।"
- ਭੈਰ **ਕਬ**, ੧੭, ੩:੧ (1161)

**ਟੋਭਿਆ** ---- ਤਲਾ, ਚਪੜ
"ਜਿਉ ਮੀਹਿ ਵੁਠੈ ਗਲੀਆ ਨਾਲਿਆ **ਟੋਭਿਆ** ਕਾ ਜਲੁ ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ।"
- ਬਿਲਾ **੪**, ਵਾਢ ੧੩:੩ (855)

**ਟੋਰੈ** ------- ਟੋਲਦਾ/ਲਭਦਾ ਹੈ
"ਭ੍ਰਮਤੋ ਭ੍ਰਮਤੋ ਹਾਰਿਆ ਅਨਿਕ ਬਿਧੀ ਕਰਿ **ਟੋਰੈ**।"
- ਗਉ **੫**, ੧੫੦*, ੨:੧ (212)

**ਟੋਲ** ------- ਸ਼ੋਭਾ ਦੇ ਸਮਾਨ, ਵਸਤ੍ਰ ਗਹਿਣ ਆਦਿ

"ਨਾਨਕ ਸਚੇ ਨਾਮ ਵਿਣੁ ਸਭੇ **ਟੋਲ** ਵਿਣਾਸੁ।"

- ਮਾਝ **੧**, ਵਾਰ ੧੦ਸ, **੧**, ੨:੬ (142)

**ਟੋਲਹੁ** ------ ਲਭੋ, ਢੂੰਡੋ

"ਸੰਤ ਸਭਾ ਮਹਿ ਇਹੁ ਰਸੁ **ਟੋਲਹੁ**।"

- ਮਾਰੂ **੧**, ਸੋਲਾ ੧੦, ੪:੨ (1030)

**ਟੋਲਾਵਹੁ** ---- ਲਭਾਵੋ, ਲਭੋ

"ਤਰੀਕਤਿ ਤਰਕ ਖੋਜਿ **ਟੋਲਾਵਹੁ**।"

- ਮਾਰੂ **੫**, ਸੋਲਾ ੧੨, ੩:੨ (1083)

**ਟੋਲਿ** ------ (1) ਖੂਬੀ, ਵਡਿਆਈ

"ਇਕਤੁ **ਟੋਲਿ** ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ।"

- ਸੂਹੀ **੧**, ਕੁਚ ੧:੬ (762)

(2) ਲਭ ਕੇ

"ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ **ਟੋਲਿ** ਡਿਠਾ ਲਾਹਿਓਨੁ ਸਭਨਾ ਕਾ ਅਭਿਮਾਨੁ।"

- ਬਿਲਾ **੪**, ਵਾਰ ੧੦:੨ (853)

**ਟੋਲੀ** ------ ਸ਼ੋਭਾ ਵਡਿਆਈ ਦਾ ਸਮਾਨ

"ਹਉ ਏਨੀ **ਟੋਲੀ** ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ।"

- ਸੂਹੀ **੧**, ਕੁਚ ੧:੧੦ (762)

**ਟੋਲੇ** ------- ਟੋਲ/ਢੂੰਡ ਕੇ

"ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ **ਟੋਲੇ**।"

- ਸੋਰ **੪**, ਵਾਰ ੧ਸ, **੪**, ੨:੪ (642)

**ਹੋਰ ਰੂਪ:**

**ਟੋਲੈ** -

"ਬਾਹਿਰ **ਟੋਲੈ** ਸੋ ਭਰਮਿ ਭੁਲਾਹੀ।" (ਲਭੇ, ਢੂੰਡੇ)

- ਮਾਝ **੫**, ੨੬, ੧:੨ (102)

**ਟੋਵੈ** ------- ਟੋਏ/ਖਾਤੇ ਵਿਚ

"ਗਲਾਂ ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ ਖਾਤੀ **ਟੋਵੈ**।"

- ਸਲੋ **੧**, ੩੨:੨ (1412)

## ਠ

**ਠਉਰ** ------ ਠਹਿਰਨ ਦੀ ਥਾਂ, ਠਉੜ, ਟਿਕਾਣਾ

"ਮਨਮੁਖ ਮਨੁ ਤਨੁ ਅੰਧੁ ਹੈ ਤਿਸੁ ਨਉ **ਠਉਰੁ** ਨ ਠਾਉ।"

- ਸਿਰੀ **੫**, ੪੩, ੨:੧ (30)

"ਕਤ ਨਹੀ **ਠਉਰ** ਮੂਲੁ ਕਤ ਲਾਵਉ।" (ਥਾਂ)

- ਗਉ **ਕਬ**, ੨੧, ੧:੧ (327)

"ਸੋ ਠਗੁ ਠਗਿਆ **ਠਉਰ** ਮਨੁ ਆਵਾ।" (ਥਾਂ ਸਿਰ/ਹੋਸ਼ ਵਿਚ ਆਇਆ)

- ਗਉ **ਕਬ**, ਬਾਅ ੧੮:੪ (341)

"ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ **ਠਉਰ** ਅਪੁਨੇ ਖੋਏ।" (ਥਾਵਾਂ ਭਾਵ ਜਹਾਨ)

- ਆਸਾ **੫**, ੪੨, ੧:੧ (381)

"ਐ ਜੀ ਖੋਟੇ **ਠਉਰ** ਨਾਹੀ ਘਰਿ ਬਾਹਰਿ ਨਿੰਦਕ ਗਤਿ ਨਹੀ ਕਾਈ।" (ਢੋਈ)

- ਗੂਜ **੧**, ਅਸ ੪, ੩:੧ (505)

**ਹੋਰ ਰੂਪ:**

**ਠਉਰਾ** -

"ਬਿਨੁ ਗੁਰ ਸਬਦੈ ਮਨੁ ਨਹੀ **ਠਉਰਾ**।" (ਟਿਕਾਣੇ ਤੇ ਨਹੀਂ ਆਉਂਦਾ)

- ਆਸਾ **੧**, ਅਸ ੮, ੧*:੧ (415)

**ਠਉਰੁ** -

"ਪਗਿ ਖਿਸਿਐ ਰਹਣਾ ਨਹੀ ਆਗੈ **ਠਉਰੁ** ਨਾ ਪਾਇ।" (ਟਿਕਾਣਾ)

- ਸਿਰੀ **੩**, ੩੭, ੪:੨ (28)

**ਠਉਰੇ** -

"ਭਰਿਪੁਰਿ ਧਾਰਿ ਰਹਿਆ ਸਭ **ਠਉਰੇ**।"

- ਆਸਾ **੧**, ਅਸ ੧, ੧*:੨ (411)

**ਠਇਓ** ----- ਬਣੀ

"ਅਉਧ ਅਨਲ ਤਨੁ ਤਿਨ ਕੋ ਮੰਦਰੁ ਚਹੁ ਦਿਸ ਠਾਟੁ **ਠਾਇਓ**।"

- ਗਉ **ਕਬ**, ੫੯, ੪:੧ (336)

**ਠਹਕਿ** ----- ਟਕਰਾ-ਠਹਕ ਕੇ

"**ਠਹਕਿ ਠਹਕਿ** ਮਾਇਆ ਸੰਗਿ ਮੂਏ।"

- ਗਉ **੫**, ਬਾਅ ੨੮:੩ (256)

**ਠਹਰਾਇਓ** -- ਰੋਕ ਦਿਤੇ, ਠਹਿਰਾ ਦਿਤੇ

"ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ **ਠਹਰਾਇਓ**।"

- ਗਉ **੫**, ੧੩੬*, ੨:੨ (209)

**ਹੋਰ ਰੂਪ:**

**ਠਹਰਾਇਆ** -

"ਡੋਲਨ ਤੇ ਚੂਕਾ **ਠਹਰਾਇਆ**।" (ਟਿਕਾ ਦਿਤਾ)

- ਰਾਮ **੫**, ੨੫, ੧:੩ (890)

**ਠਹਰਾਇਦਾ** -

"ਦੇਹੁ ਦਰਸੁ ਜਿਤੁ ਮਨੁ ਤ੍ਰਿਪਤਾਸੈ ਹਰਿ ਕੀਰਤਨਿ ਮਨੁ **ਠਹਰਾਇਦਾ**।" (ਟਿਕਾਉ ਵਿਚ ਆਉਂਦਾ ਹੈ)

- ਮਾਰੂ **੫**, ਸੋਲਾ ੫, ੯:੩ (1076)

**ਠਹਰਾਈ** -

"ਖੋਲ੍ਹਿਓ ਕਪਾਟੁ ਤਾ ਮਨੁ **ਠਹਰਾਈ**।" (ਟਿਕਾਉ ਵਿਚ ਆਗਿਆ)

- ਸੂਹੀ **੫**, ੫, ੪*:੨ (738)

**ਠਹਰਾਈ** ---- (1) ਟਿਕ ਗਿਆ, ਵੇਖੋ 'ਠਹਰਾਇਓ'
(2) ਮਿਥੀ, ਨਿਸਚਿਤ ਕੀਤੀ

"ਕਰਤ ਕਰਤ ਅਨਿਕ ਬਹੁ ਭਾਤੀ ਨੀਕੀ ਇਹ **ਠਹਰਾਈ**।"
- ਗੂਜ **੫**, ੧੭, ੨:੧ (499)

**ਠਹਰਾਈਐ** -- (1) ਟਿਕਾਈਏ, ਟਿਕਾਉ ਵਿਚ ਲਿਆਈਏ
"ਗੁਰਮਤਿ ਮਨੁ **ਠਹਰਾਈਐ** ਮੇਰੀ ਜਿੰਦੁੜੀਏ ਅਨਤ ਨ ਕਾਹੂ ਡੋਲੇ ਰਾਮ।"
- ਬਿਹਾ **੪**, ਛੰਤ ੧, ੧:੩ (538)

(2) ਠਹਿਰ ਸਕਨਾ
"ਪਤਿਤ ਪਾਵਨ ਪ੍ਰਭੁ ਤਿਆਗਿ ਕਰੇ ਕਹੁ ਕਤ **ਠਹਰਾਈਐ** ਰਾਮ।"
- ਬਿਲਾ **੫**, ਛੰਤ ੪, ੨:੩ (848)

**ਠਹਰਾਨਾ** ---- ਟਿਕਦਾ, ਠਹਿਰਦਾ, ਟਿਕਾਉ ਵਿਚ ਆਉਂਦਾ
"ਬਿਨੁ ਬੂਝੇ ਕਹਾ ਮਨੁ **ਠਹਰਾਨਾ**।"
- ਭੈਰ **੫**, ੧੯, ੩:੩ (1140)

**ਠਹਰਾਨੀ** ---- ਠਹਿਰ (ਖਲੋ) ਗਈ ਭਾਵ ਬੁਝ ਗਈ
"ਤੇਲ ਜਲੇ ਬਾਤੀ **ਠਹਰਾਨੀ** ਸੂੰਨਾ ਮੰਦਰੁ ਹੋਈ।"
- ਆਸਾ **ਕਬ**, ੯, ੧:੨ (477)

**ਠਹਰਾਨੇ** ---- ਠਹਿਰ ਗਿਆ, ਟਿਕਾਉ ਵਿਚ ਆ ਗਿਆ
"ਬਿਸ ਬਿਸੁਏ ਜਾ ਮਨ **ਠਹਰਾਨੇ**।"
- ਰਾਮ **੫**, ੧੬, ੨:੩ (887)

**ਹੋਰ ਰੂਪ:**

**ਠਹਰਾਨੋ** -
"ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ **ਠਹਰਾਨੋ**।" (ਟਿਕਾ ਲਿਆ ਹੈ)
- ਧਨਾ **੯**, ੩, ੨:੧ (685)

**ਠਹਰਾਯਉ** --- ਨਿਸਚੇ ਕੀਤਾ ਮੁਕਰਰ ਕੀਤਾ
"ਗੁਰੂ ਅਰਜਨੁ ਘਰਿ ਗੁਰ ਰਾਮਦਾਸ ਅਨ ਭਉ **ਠਹਰਾਯਉ**।"
- ਸਵ **੫**, ਕਲ ੨:੪ (1407)

**ਠਹਰਾਵਨ** --- ਰਖਨ ਲਈ, ਟਿਕਾਉਣ ਲਈ
"ਅੰਤਰਿ ਥਾਨ **ਠਹਰਾਵਨ** ਕਉ ਕੀਏ।"
- ਰਾਮ **੫**, ਅਸ ੨, ੪:੨ (913)

**ਠਹਰਾਵੈ** ---- ਟਿਕਾਉ ਵਿਚ ਲਿਆਵੇ
"ਤੂ ਅਥਾਹੁ ਅਤਿ ਅਗਮੁ ਅਗਮੁ ਹੈ ਮਤਿ ਗੁਰਮਤਿ ਮਨੁ **ਠਹਰਾਵੈ** ਗੋ।"
- ਕਾਨ **੪**, ਅਸ ੩, ੧:੨ (1309)

"ਇਹੁ ਮਨੁ ਡੋਲਤ ਤਉ **ਠਹਰਾਵੈ**।"
- ਪ੍ਰਭਾ **੧**, ਅਸ ੫, ੫:੩ (1344)

"ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ **ਠਹਰਾਵੈ**।" (ਟਿਕ ਜਾਵੇ)
-ਸਮੁ **੫**, ੯:੪ (1387)

**ਠਕੁਰ** ------ ਦੇਵਤਾ, ਪੂਜਨਯੋਗ ਇਸ਼ਟ, ਮਾਲਕ, ਸੁਆਮੀ

"ਕਵਿ ਕਲੵ **ਠਕੁਰ** ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ।"
- ਸਵ **੪**, ਕਲ ੧:੧੨ (1396)

**ਠਕੁਰਾਈ** --- ਸਾਹਿਬੀ, ਸਰਦਾਰੀ, ਮਾਲਕੀ, ਪ੍ਰਭੁਤ੍ਵ, ਪ੍ਰਧਾਨਤਾ
"ਤੂੰ ਮੀਰਾ ਸਾਚੀ **ਠਕੁਰਾਈ** ਨਾਨਕ ਬਲਿ ਬਲਿ ਜਾਵਣਿਆ।"
- ਮਾਝ **੫**, ਅਸ ੩੭, ੮:੩ (132)

**ਠਕੁਰਾਣੀ** --- ਰਾਜਪੂਤ ਇਸਤ੍ਰੀ, ਠਾਕੁਰ (ਰਾਜਪੂਤ) ਦੀ ਰਾਣੀ
"ਇਕ ਹਿੰਦੁਤਾਣੀ ਅਵਰ ਤੁਰਕਾਣੀ ਭਟਿਆਣੀ **ਠਕੁਰਾਣੀ**।"
- ਆਸਾ **੧**, ਅਸ ੧੨, ੬:੧ (418)

**ਠਗ** ------- ਧੋਖੇ ਨਾਲ ਧਨ ਹਰਨ ਵਾਲਾ
"ਹਰਿ **ਠਗ** ਜਗ ਕਉ ਠਗਉਰੀ ਲਾਈ।"
- ਗਉ **ਕਬ**, ਅਸ ੩੯, ੧*:੧ (331)
"ਕਹਿ ਕਬੀਰ **ਠਗ** ਸਿਉ ਮਨੁ ਮਾਨਿਆ।" (ਹਰਿ ਰੂਪੀ ਠਗ)
- ਗਉ **ਕਬ**, ਅਸ ੩੯, ੩:੧ (331)

**ਠਗਉਰ** ---- ਹੋਰਾਂ ਨੂੰ ਠਗਣ ਦੀਆਂ ਵਿਉਤਾਂ
"ਚਿਤਵਤ ਰਹਿਓ **ਠਗਉਰ** ਨਾਨਕ ਫਾਸੀ ਗਲਿ ਪਰੀ।"
- ਸਲੋ **੯**, ੩੮:੨ (1428)

**ਠਗਉਰੀ** ---- (1) ਠਗ ਬੂਟੀ ਜਿਸ ਨਾਲ, ਬੇਹੋਸ਼ ਕਰ ਠਗ ਠਗਦੇ ਹਨ, ਇਕ ਨਸ਼ੀਲੀ ਬੂਟੀ (ਗੁਰਬਾਣੀ ਵਿਚ 'ਮਾਇਆ' 'ਮੋਹ' ਤੇ ਭਗਤੀ ਨੂੰ 'ਠਗਉਰੀ' ਕਿਹਾ ਹੈ)
"ਪ੍ਰੇਮ **ਠਗਉਰੀ** ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ।"
- ਸਿਰੀ **੫**, ਛੰਤ ੩, ੪:੧ (81)
(2) ਠੱਗੀ, ਛਲ
"ਦੁਰਬਾਸਾ ਸਿਉ ਕਰਤ **ਠਗਉਰੀ** ਜਾਦਵ ਏ ਫਲ ਪਾਏ।"
- ਧਨਾ **ਨਾਮ**, ੧, ੪:੧ (693)

**ਠਗਉਲੀ** ---- ਠਗਉਰੀ, ਠਗ ਬੂਟੀ
"ਮੋਹ **ਠਗਉਲੀ** ਹਉ ਮੁਈ ਸਾ ਵਰਤੈ ਸੰਸਾਰਿ।"
- ਸਿਰੀ **੧**, ਅਸ ੧੩, ੧:੩ (61)

**ਠਗਹਾਰੇ** ---- ਠਗ, ਠਗਣ ਵਾਲੇ
"ਸੂਨੇ ਨਗਰਿ ਪਰੇ **ਠਗਹਾਰੇ**।"
- ਗਉ **੫**, ੮੯, ੨:੪ (182)

**ਠਗਣ** ------ ਠਗ ਲੈਣ
"ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ **ਠਗਣ** ਵਾਲਿਆ।"
- ਆਸਾ **੧**, ਵਾਰ ੨:੪ (463)
"ਅਖੀ ਤ ਮੀਟਹਿ ਨਾਕ ਪਕੜਹਿ **ਠਗਣ** ਕਉ ਸੰਸਾਰੁ।"
- ਧਨਾ **੧**, ੮, ੧*:੨ (662)

**ਠਗਣਹਾਰ** --- ਠਗਣ ਵਾਲਾ, ਠਗ
"**ਠਗਣਹਾਰ** ਅਣਠਗਦਾ ਠਾਗੈ।" (ਭਾਵ ਆਤਮ ਗਿਆਨੀ)

- ਰਾਮ **੫**, ੫੪, ੩:੩ (900)

**ਠਗਨਿ੍** ----- ਠਗਦੇ ਹਨ
"ਏਨਾ **ਠਗਨਿ੍** ਠਗ ਸੇ ਜਿ ਗੁਰ ਕੀ ਪੈਰੀ ਪਾਹਿ।"
- ਮਲਾ **੧**, ਵਾਰ ੨੩ਸ, **੧**, ੨:੩ (1288)

**ਠਗਮੂਰੀ** ---- ਇਹ ਜ਼ਹਿਰੀਲੀ ਬੂਟੀ ਜਿਸ ਨਾਲ ਬੇਹੋਸ਼ ਕਰ ਠਗ ਠਗਦੇ ਹਨ
"ਭੂਲੌ ਰੇ **ਠਗਮੂਰੀ** ਖਾਇ।"
- ਸਾਰ **ਨਾਮ**, ੧, ੧*:੨ (1252)

**ਠਗਵਾਰੀ** ---- ਠਗਣੀ (ਸ਼ਬਦਾਰਥ) ਠੱਗ-ਮੰਡਲੀ (ਮਹਾਨਕੋਸ਼)
"ਇਹ **ਠਗਵਾਰੀ** ਬਹੁਤੁ ਘਰ ਗਾਲੇ।"
- ਪ੍ਰਭਾ **੫**, ਅਸ ੧, ੩:੩ (1347)

**ਠਗਵਾਲੇ** ---- ਠਗਣ ਵਾਲੇ
"ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ ਇਕ ਆਪੇ ਵਖਿ ਕਢੈ **ਠਗਵਾਲੇ**।"
- ਗਉ **੪**, ਵਾਰ ੧੦ਸ, **੪**, ੧:੭ (305)

**ਠਗਵਾੜਾ** ---- ਠਗਣ ਵਾਲਾ, ਠਗ
"ਹਉ **ਠਗਵਾੜਾ** ਠਗੀ ਦੇਸੁ।"
- ਸਿਰੀ **੧**, ੨੯, ੩:੨ (24)

**ਠਗਵਾੜੀ** ---- ਠੱਗਾਂ ਦੀ ਮੰਡਲੀ (ਕਾਮਾਦਿਕਾਂ)
"ਕੂੜਿ ਮੂਠੀ ਠਗੀ **ਠਗਵਾੜੀ**।"
- ਮਾਰੂ **੧**, ਸੋਲਾ ੫, ੬:੧ (1024)

**ਠਗਾ** ------ ਠੱਗਾਂ ਨਾਲ
"**ਠਗਾ** ਨੀਹੁ ਮਤ੍ਰੋੜਿ ਜਾਣੁ ਗੰਧ੍ਰਬਾ ਨਗਰੀ।"
- ਮਾਰੂ **੫**, ਵਾਰ ੧੩ਸ, **੫**, ੩:੧ (1098)

**ਠਗਾਊ** ----- ਠੱਗ, ਠਗਣ ਵਾਲੇ
"ਅਗਰਕ ਉਸਕੇ ਵਡੇ **ਠਗਾਊ**।"
- ਆਸਾ **੫**, ੮੭, ੩:੧ (392)

**ਠਗਾਇ** ----- ਠਗਾਂਦਾ ਹੈ
"ਹੋਇ ਮਜੂਰੁ ਗਇਆ **ਠਗਾਇ** ਠਗਿ।"
- ਰਾਮ **੧**, ਓਅੰ ੧੩:੬ (931)

**ਠਗਾਈ** ----- ਠਗੀ, ਛਲ
"ਕਰਹਿ ਬੁਰਾਈ **ਠਗਾਈ** ਦਿਨੁ ਰੈਨਿ ਨਿਹਫਲ ਕਰਮ ਕਮਾਹੀ।"
- ਸਾਰ **੫**, ੧੬, ੨:੧ (1207)

**ਠਗਾਨਾ** ----- ਠਗਿਆ, ਠਗ ਲਿਆ
"ਕਹੁ ਨਾਨਕ ਜਿਨਿ ਜਗਤੁ **ਠਗਾਨਾ** ਸੁ ਮਾਇਆ ਹਰਿ ਜਨ ਠਾਗੀ।"
- ਸਾਰ **੫**, ੬੭, ੨:੨ (1217)

**ਠਗਾਵੈ** ----- ਠਗਦੀ (ਧੋਖਾ ਦਿੰਦੀ) ਹੈ
"ਮੁਖਿ ਬੇਰਾਵੈ ਅੰਤਿ **ਠਗਾਵੈ**।"
- ਰਾਮ **੫**, ੨੯, ੩:੧ (892)

**ਠਗਿ** ------ (1) ਠਗੀ ਕਰਕੇ, ਠਗ ਕੇ
"ਲਬੁ ਕੁਤਾ ਕੂੜੁ ਚੂਹੜਾ **ਠਗਿ** ਖਾਧਾ ਮੁਰਦਾਰੁ।"
-ਸਿਰੀ **੧**, ੪, ੧:੧ (15)

(2) ਠਗਨ
"ਸਭ ਜਗੁ ਠਗਿਓ **ਠਗਿ** ਆਈਐ ਜਾਈਐ।"
- ਮਾਝ **੧**, ਵਾਰ ੧੯:੭ (147)

"ਹੋਇ ਮਜੂਰੁ ਗਇਆ ਠਗਾਇ **ਠਗਿ**।" (ਠਗ ਤੋਂ)
- ਰਾਮ **੧**, ਓਅੰ ੧੩:੬ (931)

(3) ਠੱਗੀ ਕੇ, ਠੱਗੀ ਚਾ ਕੇ
"**ਠਗਿ** ਮੁਠੀ ਕੂੜਿਆਰ ਬੰਨ੍ਹਿ ਚਲਾਈਐ।"
- ਆਸਾ **੧**, ਅਸ ੧੬, ੭:੨ (420)

**ਠਗਿਓ** ----- ਠਗਿਆ ਹੈ
"ਸਭੁ ਜਗੁ ਠਗਿਓ **ਠਗਿ** ਆਈਐ ਜਾਈਐ।"
- ਮਾਝ **੧**, ਵਾਰ ੧੯:੭ (147)

**ਠਗਿਆ** ---- (1) ਠੱਗੀ ਕੇ, ਠਗੇ ਜਾ ਕੇ
"ਗਿਆਨ ਪਦਾਰਥੁ ਖੋਇਆ **ਠਗਿਆ** ਮੁਠਾ ਜਾਇ।"
- ਸਿਰੀ **੧**, ਅਸ ੧੨, ੧:੩ (60)

"ਨਾਨਕ **ਠਗਿਆ** ਮੁਠਾ ਜਾਇ।"
- ਮਾਝ **੧**, ਵਾਰ ੧੦ਸ, **੧**, ੧:੬ (142)

(2) ਠਗ ਲਿਆ
"ਧਨਿ ਜੋਬਨਿ ਜਗੁ **ਠਗਿਆ** ਲਬਿ ਲੋਭਿ ਅਹੰਕਾਰਿ।"
- ਸਿਰੀ **੧**, ਅਸ ੧੩, ੧:੨ (61)

(3) ਠਗ ਕੇ
"ਸੋ ਠਗੁ **ਠਗਿਆ** ਠਉਰ ਮਨੁ ਆਵਾ।"
- ਗਉ **ਕਬ**, ਬਾਅ ੧੮:੪ (341)

**ਠਗਿਆਈ** --- ਠਗੀ, ਛੱਲ
"ਲੋਗ ਦੁਰਾਇ ਕਰਤ **ਠਗਿਆਈ** ਹੋਤੌ ਸੰਗਿ ਨ ਜਾਨੋ।"
- ਮਲਾ **੫**, ੧੫, ੧:੨ (1269)

**ਠਗੀ** ------ (1) ਠਗਦਾ ਹਾਂ
"ਹਉ ਠਗਵਾੜਾ **ਠਗੀ** ਦੇਸੁ।"
- ਸਿਰੀ **੧**, ੨੯, ੩:੨ (24)

(2) ਛੱਲ, ਠਗਪੁਣਾ
"ਕੂੜੁ **ਠਗੀ** ਗੁਝੀ ਨਾ ਰਹੈ ਮੁਲੰਮਾ ਪਾਜੁ ਲਹਿ ਜਾਇ।"
- ਗਉ **੪**, ਵਾਰ ੭ਸ, **੪**, ੨:੫ (303)

(3) ਠਗੀ ਗਈ
"ਕੂੜਿ ਮੁਠੀ **ਠਗੀ** ਠਗਵਾੜੀ।"
- ਮਾਰੂ **੧**, ਸੋਲਾ **੫**, ੬:੧ (1024)

(4) ਠਗਾਂ ਨੇ
"ਜਿਨੀ **ਠਗੀ** ਜਗੁ ਠਗਿਆ ਸੇ ਤੁਧੁ ਮਾਰਿ ਨਿਵਾੜਾ।"
- ਮਾਰੂ **੫**, ਵਾਰ ੧੦:੨ (1097)

**ਹੋਰ ਰੂਪ:**

**ਠਗੀਂ** -
"ਏਨੀ **ਠਗੀਂ** ਜਗੁ ਠਗਿਆ ਕਿਨੈ ਨ ਰਖੀ ਲਜ।"
- ਮਲਾ **੧**, ਵਾਰ ੨੩ਸ, **੧**, ੨:੨ (1288)

**ਠਗੀਆ** ---- ਠੱਗੀ ਦਾ ਬਹੁ ਵਚਨ, ਬਹੁਤ ਸਾਰੇ ਛਲ
"ਲਖ **ਠਗੀਆ** ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ।"
- ਆਸਾ **੧**, ਵਾਰ ੧੫ਸ, **੧**, ੨:੨ (471)

**ਠਗੁ** ------- ਠੱਗੀ ਕਰਨ ਵਾਲੇ ਨੂੰ
"ਗਈ ਠਗਉਰੀ **ਠਗੁ** ਪਹਿਚਾਨਿਆ।"
- ਗਉ **ਕਬ**, ੩੯, ੩:੨ (331)

**ਠਗੇ** ------- ਠਗਦੀ ਹੈ
"ਜਿਨ੍ਹਾ ਵੇਲਿ ਨ ਤੂੰਬੜੀ ਮਾਇਆ **ਠਗੇ** ਠਗਿ।"
- ਸਲੋ **੩**, ੬:੩ (1413)

**ਠਗੈ** ------- ਠੱਗਾਂ ਨਾਲ
"**ਠਗੈ** ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੋਹਾ।"
- ਰਾਮ **੫**, ਵਾਰ ੭ਸ, **੫**, ੨:੬ (960)

**ਠਠਾ** ------ ਗੁਰਮੁਖੀ ਲਿਪੀ ਦਾ 17ਵਾਂ ਅੱਖ 'ਠ'
"**ਠਠਾ** ਮਨੂਆ ਠਾਹਹਿ ਨਾਹੀ।"
- ਗਉ **੫**, ਬਾਅ ੨੮:੧ (256)

**ਠਠੈ** ------- 'ਠਠੇ' ਦੁਆਰਾ
"**ਠਠੈ** ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ।"
- ਆਸਾ **੧**, ਪਟੀ ੧੫:੧ (433)

**ਠੰਢੜਾ** ----- ਠੰਢਾ, ਸੀਤਲ, ਭਾਵ ਸ਼ਾਂਤ
"ਹਿਆਉ ਮਹਿਜਾ **ਠੰਢੜਾ** ਮੁਖਹੁ ਸਚੁ ਅਲਾਇ।"
- ਮਾਰੂ **੫**, ਵਾਰ ੧੨ਸ, **੫**, ੨:੨ (1098)

**ਠੰਢਾ** ------ ਸੀਤਲ
"ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ **ਠੰਢਾ** ਥੀਵਾਂ ਜੀਉ।" (ਭਾਵ ਸ਼ਾਂਤ)
- ਮਾਝ **੫**, ੧੬, ੨:੩ (99)

"ਤ੍ਰਿਖਾਵੰਤ ਜਲੁ ਪੀਵਤ **ਠੰਢਾ** ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ।"

- ਮਾਝ **੫**, ੨੧, ੨:੩ (100)

**ਹੋਰ ਰੂਪ:**

**ਠੰਢੀ** -

"**ਠੰਢੀ** ਤਾਤੀ ਮਿਟੀ ਖਾਈ।"

- ਆਸਾ **੫**, ੩੩, ੧*:੧ (378)

"ਪ੍ਰਭ ਖੇਪਤ ਜੀਵਾ **ਠੰਢੀ** ਥੀਵਾਂ ਤਿਸੁ ਜੇਵਡੁ ਅਵਰੁ ਨ ਕੋਈ।" (ਸ਼ਾਂਤ)

- ਸੂਹੀ **੫**, ਛੰਤ ੧੧, ੨:੩ (784)

**ਠਨਕਾ** ----- ਚੋਟ, ਸੱਟ, ਠੋਕਰ

"ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ **ਠਨਕਾ**।"

- ਸਾਰੰ **ਕਬ**, ੧, ੧:੨ (1253)

**ਠਨਗਨੁ** ---- ਘੰਟਾ, ਟਲ

"ਨਕਟੀ ਕੋ **ਠਨਗਨੁ** ਬਾਡਾ ਡੂੰ।"

- ਆਸਾ **ਕਬ**, ੪, ੧*:੧ (476)

**ਠਰਾ** ------ ਠੇਲਦਾ, ਧਕਦਾ

"ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ **ਠਰਾ**।"

- ਮਾਰੂ **੫**, ਸੋਲਾ ੧੨, ੧੧:੩ (1084)

**ਠਰੁ** ------- ਠੰਢਾ

"ਜਮੁ ਜਾਗਾਤਿ ਨਾਹੀ ਕਰੁ ਲਾਗੈ ਜਿਸੁ ਅਗਨਿ ਬੁਝੀ **ਠਰੁ** ਸੀਨਾ ਹੇ।"

- ਮਾਰੂ **੧**, ਸੋਲਾ ੮, ੫:੩ (1028)

**ਠਰੂਰੁ** ------ ਹਿਮਾਲਯਾ (ਮਹਾਨਕੋਸ਼); ਸ਼ਾਂਤ ਠੰਢਾ ਸਮੁੰਦਰ (ਸ਼ਬਦਾਰਥ) ਕੋਸ਼; ਠਰਿਆਂ ਹੋਇਆ (ਕੋਸ਼:ਦਰਪਣ)

"ਜਿਤੁ ਸੁ ਹਾਥ ਨ ਲਭਈ ਤੂੰ ਓਹੁ **ਠਰੂਰੁ**।"

- ਰਾਮ **ਬਸ**, ਵਾਰ ੫:੫ (967)

**ਠਰੂਰੇ** ------ ਸ਼ਾਂਤ, ਠੰਢੀ

"ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ **ਠਰੂਰੇ**।"

- ਮਾਝ **੫**, ਅਸ ੩੯, ੬:੧ (133)

**ਠਵਰ** ------ ਸਥਾਨ, ਠੌਰ, ਠਹਿਰਣ ਦੀ ਥਾਂ, ਟਿਕਾਣਾ

"ਖੋਟੇ **ਠਵਰ** ਨ ਪਾਇਨੀ ਰਲੇ ਜੂਠਾਨੈ।"

- ਆਸਾ **੧**, ਅਸ ੨੦, ੪:੨ (421)

**ਠਾਉ** ------ ਟਿਕਾਣਾ, ਥਾਂ

"ਮਨਮੁਖ ਮਨੁ ਤਨੁ ਅੰਧੁ ਹੈ ਤਿਨ ਨਉ ਠਉਰ ਨ **ਠਾਉ**।"

- ਸਿਰੀ **੩**, ੪੩, ੨:੧ (30)

"ਚਰਣ ਕਮਲ ਕਾ ਆਸਰਾ ਦੂਜਾ ਨਾਹੀ **ਠਾਉ**।" (ਟੇਕ, ਆਸਰਾ, ਥਾਂ)

- ਸਿਰੀ **੫**, ੮੨, ੩:੧ (46)

"ਗੋਵਿੰਦ ਤੁਝ ਬਿਨੁ ਅਵਰੁ ਨ **ਠਾਉ**।" (ਜੁਗਾਂ ਭਾਗ ਆਸਰਾ)

- ਗੂਜ **੫**, ੩੨, ੧*:੨ (502)

"ਨਹੀ ਰਾਂਬੀ **ਠਾਉ** ਰੋਪਉ।" (ਫੱਟੀ ਹੋਈ ਥਾਂ ਨੂੰ ਗੰਢਾਂ)
- ਸੋਰਿ **ਰਵਿ**, ੭, ੧:੨ (659)

"ਸਿਮਰਿ ਸਿਮਰਿ ਪ੍ਰਭੁ ਆਪਨਾ ਨਾਠਾ ਦੁਖ **ਠਾਉ**।" (ਦੁੱਖ ਦਾ ਥਾਂ ਭਾਵ ਡੇਰਾ)
- ਬਿਲਾ **੫**, ੭੦, ੧:੧ (818)

"ਦੁਖ ਬਿਨਸੇ ਸੁਖ ਕੀਨੋ **ਠਾਉ**।" (ਟਿਕਾਣਾ)
- ਗੋਂਡ **੫**, ੧੨, ੧:੨ (865)

**ਹੋਰ ਰੂਪ:**

**ਠਾਉ** -
"ਪ੍ਰਗਟ ਪੁਰਖ ਸਭ **ਠਾਊ** ਜਾਨੇ।" (ਥਾਵਾਂ ਤੇ)
- ਗਉ **੫**, ਬਾਅ ੧੨:੬ (252)

**ਠਾਓ** -
"ਕੂੜਿ ਲਬਿ ਜਾਂ ਥਾਇ ਨ ਪਾਸੀ ਅਗੈ ਲਹੈ ਨ **ਠਾਓ**।" (ਥਾਂ)
- ਵਡ **੧**, ਅਲਾ ੫, ੧:੩ (581)

**ਠਾਇ** ------ ਥਾਂ, ਟਿਕਾਣੇ
"ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ **ਠਾਇ**।"
- ਸਿਰੀ **੧**, ਅਸ ੭, ੩:੨ (57)

"ਧਾਵਤ ਮਨੂਆ ਆਵੈ **ਠਾਇ**।" (ਟਿਕਾਣੇ ਤੇ ਆ ਜਾਂਦਾ ਹੈ ਭਾਵ ਟਿਕ ਜਾਂਦਾ ਹੈ)
- ਗਉ **੫**, ਅਸ ੨, ੨:੨ (236)

**ਹੋਰ ਰੂਪ:**

**ਠਾਂਇ** -
"ਨਾਤਰੁ ਗਰਦਨਿ ਮਾਰਉ **ਠਾਂਇ**।"
- ਭੈਰ **ਨਾਮ**, ੧੦, ੨:੨ (1165)

"ਰਮਤ ਰਾਮ ਪੂਰਨ ਸ੍ਰਬ **ਠਾਂਇ**।"
- ਸਾਰ **੫**, ਅਸ ੨, ੯:੪ (1236)

**ਠਾਇਓ** ---- ਥਾਂ, ਟਿਕਾਣਾ
"ਅਬ ਕੇ ਛੁਟਕੇ ਠਉਰ ਨ **ਠਾਇਓ**।"
- ਗਉ **ਕਬ**, ੬੨, ੩:੨ (337)

**ਠਾਈ** ------ (1) ਥਾਵਾਂ
"ਸਾਂਤਿ ਭਈ ਬੁਝੀ ਸਭ ਤ੍ਰਿਸਨਾ ਅਨਦੁ ਭਇਆ ਸਭ **ਠਾਈ** ਜੀਉ।"
- ਮਾਝ **੫**, ੪੧, ੧:੩ (106)

**ਹੋਰ ਰੂਪ:**

**ਠਾਂਈ** -
"ਸੰਗਿ ਸਹਾਈ ਛੋਡਿ ਨ ਜਾਈ ਪ੍ਰਭੁ ਦੀਸੈ ਸਭਨੀ **ਠਾਂਈ**।"
- ਮਲਾ **੫**, ੧੬, ੧:੨ (1269)

**ਠਾਂਈ** -
"ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ **ਠਾਂਈ** ਹੋ।"
- ਸੋਰ **ਨਾਮਾ**, ੨, ੩:੧ (657)

(2) ਟਿਕਾਣਾ, ਥਾਂ
"ਜਿਉ ਬਾਲੂ ਘਰ ਠਉਰ ਨ **ਠਾਈ**।"
- ਪ੍ਰਭਾ **੫**, ਅਸ ੨, ੭:੪ (1348)

**ਠਾਏ** ------ (1) ਥਾਵਾਂ ਤੇ
"ਜਹਾ ਦੇਖਾ ਤਹਾ ਸੁਆਮੀ ਪਾਰਬ੍ਰਹਮੁ ਸਭ **ਠਾਏ**।"
- ਬਿਹਾ **੫**, ਛੰਤ ੧, ੪:੫ (542)

(2) ਟਿਕਾਣੇ ਤੇ
"ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ **ਠਾਏ**।"
- ਸੂਹੀ **੧**, ਛੰਤ ੨, ੪:੫ (764)

**ਠਾਹਹਿ** ----- ਢਾਹੁੰਦੇ, ਦੁਖਾਉਂਦੇ
"ਠਠਾ ਮਨੂਆ **ਠਾਹਹਿ** ਨਾਹੀ।"
- ਗਉ **੫**, ਬਾਅ ੨੮:੧ (256)

**ਠਾਹਣੁ** ------ ਢਾਹੁਣਾ, ਤੋੜਨਾ
"ਸਭਨਾ ਮਨ ਮਾਣਿਕ **ਠਾਹਣੁ** ਮੂਲਿ ਮਚਾਂਗਵਾ।"
- ਸਲੋ **ਫਰ**, ੧੩੦:੧ (1384)

**ਠਾਹਰ** ----- ਥਾਂ, ਟਿਕਾਣਾ
"ਏਕੈ **ਠਾਹਰ** ਦੁਹਾ ਬਸੇਰਾ।"
- ਆਸਾ **ਕਬ**, ੩, ੪:੨ (476)

**ਠਾਹਰੈ** ----- ਠਹਿਰਦਾ, ਟਿਕਦਾ
"ਜੈਸੇ ਮੰਦਰ ਮਹਿ ਬਲਹਰ ਨਾ **ਠਾਹਰੈ**।"
- ਗੋਂਡ **ਕਬ**, ੯, ੧:੧ (872)

**ਠਾਹਿ** ------ ਢਾਹ, ਤੋੜ
"ਹਿਆਉ ਨ ਕੈਹੀ **ਠਾਹਿ** ਮਾਣਕ ਸਭ ਅਮੋਲਵੇ।"
- ਸਲੋ **ਫਰ**, ੧੨੯:੨ (1384)

**ਹੋਰ ਰੂਪ:**

**ਠਾਹੇ** -
"ਜੇ ਤਉ ਪਿਰੀਆ ਦੀ ਸਿਕ ਹਿਆਉ ਨ **ਠਾਹੇ** ਕਹੀ ਦਾ।"
- ਸਲੋ **ਫਰ**, ੧੩੦:੨ (1384)

**ਠਾਕ** ------ ਰੁਕਾਵਟ, ਰੋਕ
"ਮੰਨੈ ਮਾਰਗਿ **ਠਾਕ** ਨ ਪਾਇ।"
- ਜਪੁ **੧**, ੧੪:੧ (3)

**ਠਾਕਹਾਰੇ** ---- ਰੁਕਾਵਟ, ਰੋਕ
"ਉਨ ਕਉ ਖਸਮਿ ਕੀਨੀ **ਠਾਕਹਾਰੇ**।" (ਭਾਵ ਰੋਕਿਆ)
- ਗੋਂਡ **੫**, ੧੧, ੧:੧ (865)

**ਠਾਕਹੁ** ----- ਰੋਕੋ

"**ਠਾਕਹੁ** ਮਨੂਆ ਰਾਖਹੁ ਠਾਇ।"
- ਰਾਮ **੧**, ਓਅੰ ੨੯:੧ (933)

**ਠਾਕਿ** ------ ਰੋਕ, ਰੁਕਾਵਟ
"ਕਰਮਿ ਮਿਲੈ ਨਾਹੀ **ਠਾਕਿ** ਰਹਾਈਐ।" (ਰੋਕ ਨਹੀਂ ਸਕਦਾ)
- ਆਸਾ **੧**, ਸੋਦ ੨, ੩:੪ (9)
"ਜੰਮਣੁ ਮਰਣਾ **ਠਾਕਿ** ਰਹਾਏ।" (ਭਾਵ ਦੂਰ ਕਰ ਦਿੰਦਾ ਹੈ)
- ਗਉ **੧**, ਅਸ ੪, ੭:੩ (222)

**ਹੋਰ ਰੂਪ:**

**ਠਾਕਿਆ** -
"ਆਵਣ ਜਾਣਾ **ਠਾਕਿਆ** ਸੁਖਿ ਸਹਜਿ ਸਵੀਜੈ।" (ਰੋਕਿਆ ਭਾਵ ਮੁਕਾ ਦਿੱਤਾ)
- ਮਾਰੂ **੩**, ਵਾਰ ੭:੫ (1089)

**ਠਾਕੀ** -
"ਆਸਾ ਮਨਸਾ ਮੋਹਣੀ ਗੁਰਿ **ਠਾਕੀ** ਸਚੁ ਬੋਲੁ।"
- ਸਿਰੀ **੧**, ਅਸ ੯, ੭:੨ (59)

**ਠਾਕੀਆ** -
"ਨਾ ਹਉ ਥਕਾਂ ਨ **ਠਾਕੀਆ** ਏਵਡ ਰਖਹਿ ਜੋਤਿ।" (ਰੋਕਿਆ)
- ਸਾਰ **੪**, ਵਾਰ ੧੦ਸ, **੧**, ੨:੩ (1241)

**ਠਾਕੀਐ** -
"ਗੁਰ ਪਰਸਾਦੀ **ਠਾਕੀਐ** ਗਿਆਨ ਮਤੀ ਘਰਿ ਆਵੈ।"
- ਆਸਾ **੩**, ਅਸ ੩੦, ੧*:੨ (426)

**ਠਾਕੁਰ** ----- ਮਾਲਕ, ਸਵਾਮੀ
"ਸਭਿ ਨਿਧਾਨ ਦਸ ਅਸਟ ਸਿਧਾਨ **ਠਾਕੁਰ** ਕਰ ਤਲ ਧਰਿਆ।" (ਭਾਵ ਪ੍ਰਭੂ)
- ਗੂਜ਼ **੫**, ਸੋਦ ੫, ੪:੧ (10)
"ਜੋ ਕਿਛੁ **ਠਾਕੁਰ** ਕਾ ਸੋ ਸੇਵਕ ਕਾ ਸੇਵਕ **ਠਾਕੁਰ** ਹੀ ਸੰਗਿ ਜਾਹਰੁ ਜੀਉ।"
- ਮਾਝ **੫**, ੨੫, ੩:੩ (102)

**ਹੋਰ ਰੂਪ:**

**ਠਾਕੁਰਾ** -
"ਜੀਅ ਜੰਤ ਕੇ **ਠਾਕੁਰਾ** ਆਪੇ ਵਰਤਣਹਾਰ।" (ਹੇ ਮਾਲਕ)
- ਗਉ **੫**, ਸੁਖ ੨੨ਸ:੧ (292)

**ਠਾਕੁਰਿ** -
"ਲੜਿ ਲੀਨੇ ਲਾਏ ਨਉ ਨਿਧਿ ਪਾਏ ਨਾਉ ਸਰਬਸੁ **ਠਾਕੁਰਿ** ਦੀਨਾ।" (ਠਾਕਰ ਨੇ)
- ਸਿਰੀ **੫**, ਛੰਤ ੨, ੫:੫ (80)

**ਠਾਕੁਰੁ**-
"ਸਿਰਿ ਸਿਰਿ ਰਿਜਕੁ ਸੰਬਾਹੇ **ਠਾਕੁਰੁ** ਕਾਹੇ ਮਨ ਭਉ ਕਰਿਆ।"
- ਗੂਜ **੫**, ਸੋਦ ੫, ੨:੨ (10)

**ਠਾਕੁਰੈ** -
"ਸੰਪਤ ਹਰਖੁ ਨ ਆਪਤ ਦੂਖਾ ਰੰਗੁ **ਠਾਕੁਰੈ** ਲਾਗਿਓ।" (ਮਾਲਕ/ਪ੍ਰਭੂ ਦਾ)
- ਗਉ **੫**, ੧੬੦*, ੧:੨ (215)

**ਠਾਕੁਰੋ** -
"ਮੇਰਾ **ਠਾਕੁਰੋ** ਠਾਕੁਰੁ ਨੀਕਾ ਅਗਮ ਅਥਾਹਾ ਰਾਮ।"
- ਆਸਾ **੪**, ਛੰਤ ੮, ੩:੧ (442)

**ਠਾਕੇ** ------ ਰੋਕੇ
"ਨਉ ਦਰ **ਠਾਕੇ** ਧਾਵਤੁ ਰਹਾਏ।"
- ਮਾਝ **੩**, ਅਸ ੨੫, ੬:੧ (124)
"**ਠਾਕੇ** ਬੋਹਿਥ ਦਰਗਹ ਮਾਰ।" (ਰੋਕੇ ਗਏ)
- ਗਉ **੧**, ੭, ੪:੨ (153)
"ਰਸ ਕਸ ਸੁਖ **ਠਾਕੇ** ਬੰਧਿ ਚਲਾਇਆ ਰਾਮ।" (ਭਾਵ ਮੁਕ ਗਏ)
- ਤੁਖਾ **੧**, ਛੰਤ ੨, ੫:੧ (1110)

**ਹੋਰ ਰੂਪ:**

**ਠਾਕੈ** -
"ਦਸਮੀ ਦਸੇ ਦੁਆਰ ਜੇ **ਠਾਕੈ** ਏਕਾਦਸੀ ਏਕੁ ਕਰਿ ਜਾਣੈ।" (ਰੋਕੇ)
- ਸਾਰ **੪**, ਵਾਰ ੨੧ਸ, **੩**, ੨:੩ (1245)

**ਠਾਗਉਰੀ** --- ਠਗਮੂਰੀ, ਇਕ ਜ਼ਹਿਰੀਲੀ ਬੂਟੀ, ਵੇਖ 'ਠਗਉਰੀ'
"ਆਇਓ ਲਾਭੁ ਲਾਭਨ ਕੈ ਤਾਈ ਮੋਹਨਿ **ਠਾਗਉਰੀ** ਸਿਉ ਉਲਝਿ ਪਹਾ।"
- ਸਾਰ **੫**, ੪, ੨:੧ (1203)

**ਠਾਗੀ** ------ ਠਗ ਲਈ, ਛਲ ਨਾਲ ਹਿਰਿ ਲਈ
"ਕਹੁ ਨਾਨਕ ਜਿਨਿ ਜਗਤੁ ਠਗਾਨਾ ਸੁ ਮਾਇਆ ਹਰਿ ਜਨ **ਠਾਗੀ**।"
- ਸਾਰ **੫**, ੬੭, ੨:੨ (1217)

**ਠਾਗੇ** ------ ਠਗੇ, ਛਲ ਨਾਲ ਲੁਟੇ
"ਨਾ ਓਹਿ ਮਰਹਿ ਨ **ਠਾਗੇ** ਜਾਹਿ।"
- ਜਪੁ **੧**, ੩੭:੭ (8)

**ਹੋਰ ਰੂਪ:**

**ਠਾਗੈ** -
"ਠਗਣਹਾਰ ਅਣਠਗਦਾ **ਠਾਗੈ**।" (ਠਗ ਲਏ)
- ਰਾਮ **੫**, ੫੪, ੩:੩ (900)

**ਠਾਟਾ** ------ ਰਚਨਾ, ਬਣਾਵਟ (ਮਹਾਨਕੋਸ਼); ਸਮਿਆਨ (ਸ਼ਬਦਾਰਥ); ਥਣ (ਕੋਸ਼) ਸੋਮਾ (ਨਿਰਣੈ/ਦਰਪਣ)
"ਜਾ ਕੇ ਨਿਗਮ ਦੂਧ ਕੇ **ਠਾਟਾ**।"
- ਸੋਰ **ਕਬ**, ੫, ੧:੧ (655)

**ਠਾਟੁ** ------ (1) ਬਣਾਵਟ, ਰਚਨਾ
"ਅਉਧ ਅਨਲ ਤਨੁ ਤਿਨ ਕੋ ਮੰਦਰੁ ਚਹੁ ਦਿਸ **ਠਾਟੁ** ਠਇਓ।"
- ਗਉ **ਕਬ**, ੫੯, ੪:੧ (336)
(2) ਮੇਲ
"ਕਾਮ ਕ੍ਰੋਧ ਸਿਉ **ਠਾਟੁ** ਨ ਬਨਿਆ।"

- ਪ੍ਰਭਾ **੫**, ਅਸ ੧, ੪:੧ (1347)

**ਠਾਠਾ ਬਾਗਾ** -- ਬਨਾਵਟੀ ਮੇਲ ਜੋਲ, ਕੰਮ ਸਾਰਨ ਜੋਗਾ ਉਦਮ

"ਲੋਗਨ ਸਿਉ ਮੇਰਾ **ਠਾਠਾ ਬਾਗਾ**।"

- ਆਸਾ **੫**, ੫੪, ੧:੨ (384)

**ਠਾਢਾ** ------ ਖੜੋਤਾ, ਖੜਾ

"ਸਿਰ ਊਪਰਿ **ਠਾਢਾ** ਗੁਰੁ ਸੂਰਾ।"

- ਗਉ **੫**, ਸੁਖ ੨੨, ੭:੯ (293)

**ਠਾਂਢਾ** ------ ਠੰਢਾ, ਸੀਤਲ

"ਕਲਿ ਤਾਤੀ **ਠਾਂਢਾ** ਹਰਿ ਨਾਉ।"

- ਗਉ **੫**, ਸੁਖ ੧੯, ੩:੫ (288)

**ਠਾਢਿ** ------ ਠੰਢ

"ਸੀਤਲ ਸਾਂਤਿ ਸਹਜ ਸੁਖੁ ਪਾਇਆ **ਠਾਢਿ** ਪਾਈ ਪ੍ਰਭਿ ਆਪੇ ਜੀਉ।"

- ਮਾਝ **੫**, ੩੪, ੧:੩ (104)

**ਹੋਰ ਰੂਪ:**

**ਠਾਂਢਿ** -

"**ਠਾਂਢਿ** ਪਰੀ ਸੰਤਹ ਸੰਗਿ ਬਸਿਆ।"

- ਗਉ **੫**, ਬਾਅ ੨੮:੫ (256)

**ਠਾਢੀ** ------ ਖੜੋ ਕੇ

"ਦਿਨੁ ਰੈਣਿ **ਠਾਢੀ** ਕਰਉ ਸੇਵਾ ਪ੍ਰਭੁ ਕਵਨ ਜੁਗਤੀ ਪਾਇਆ।"

- ਬਿਲਾ **੫**, ਛੰਤ ੧, ੧:੫ (845)

**ਠਾਂਢੀ** ------ ਠੰਢੀ, ਸੀਤਲ

"ਹਰਿ ਕੇ ਨਾਮ ਕੀ ਗਤਿ **ਠਾਂਢੀ**।"

- ਸਾਰ **੫**, ੭੫, ੧*:੧ (1219)

"ਸੰਤ ਸੰਗਿ ਜਾ ਕਾ ਮਨੁ ਸੀਤਲੁ ਓਹੁ ਜਾਣੈ ਸਗਲੀ **ਠਾਂਢੀ**।" (ਭਾਵ ਸੁਖੀ)

- ਸੋਰ **੫**, ੬, ੨:੧ (610)

**ਠਾਢੇ** ------ ਖੜਾ/ਖਲੋਤਾ ਹੈ

"ਪੂਰਾ ਸਤਿਗੁਰੁ ਕਬਹੂੰ ਨ ਸੇਵਿਆ ਸਿਰਿ **ਠਾਢੇ** ਜਮ ਜੰਦਾਰਾ।"

- ਸਿਰੀ **੫**, ਪਹ ੪, ੨:੪ (77)

"ਗੁਰੁ ਪੂਰਾ ਪਾਇਆ ਵਡਭਾਗੀ ਹਰਿ ਮੰਤ੍ਰੁ ਦੀਆ ਮਨੁ **ਠਾਢੇ**।" (ਖੜੋ ਗਿਆ/ਟਿਕ ਗਿਆ)

- ਗਉ **੪**, ੫੯, ੧:੨ (171)

"ਹਮ ਜਾਨਿਆ ਕਛੂ ਨ ਜਾਨਹ ਆਗੈ ਜਿਉ ਹਰਿ ਰਾਖੈ ਤਿਉ **ਠਾਢੈ**।" (ਖੜੇ ਹਾਂ ਭਾਵ ਰਹਿੰਦੇ ਹਾਂ)

- ਗਉ **੪**, ੫੯, ੪:੧ (171)

**ਹੋਰ ਰੂਪ:**

**ਠਾਢੋ** –
"ਸਿਰ ਉਪਰਿ **ਠਾਢੋ** ਧਰਮ ਰਾਇ।"
– ਗਉ **੫**, ੭੮, ੨:੩ (178)

**ਠਾਢੌ** –
"ਕਾਟੈ ਪੇਡੁ ਡਾਲ ਪਰਿ **ਠਾਢੌ** ਖਾਇ ਖਾਇ ਮੁਸਕਾਰੈ।"
– ਸਾਰ **੫**, ੧੦, ੩:੧ (1205)

**ਠਾਣ** ------ ਥਾਂ, ਸਥਾਨ
"ਜਾ ਕੀ ਦ੍ਰਿਸਟਿ ਅਚਲ **ਠਾਣ** ਬਿਮਲ ਬੁਧਿ ਸੁਥਾਨ ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ।"
– ਸਵ **੨**, ੪:੩ (1391)

**ਠਾਣਾ** ------ ਟਿਕਾਣਾ, ਠਹਿਰਣ ਦਾ ਥਾਂ
"ਖੰਡ ਬ੍ਰਹਮੰਡ ਦਾ ਏਕੋ **ਠਾਣਾ** ਗੁਰਿ ਪਰਦਾ ਖੋਲਿ ਦਿਖਾਇਓ।"
– ਗਉ **੫**, ੧੨੩*, ੩:੧ (205)

**ਠਾਣੀ** ------ ਥਾਵਾਂ ਤੋਂ
"ਤਕਹਿ ਨਾਰਿ ਪਰਾਈਆਂ ਲੁਕਿ ਅੰਦਰਿ **ਠਾਣੀ**।"
– ਗਉ **੪**, ਵਾਰ ੨੭:੨ (315)

**ਠਾਨੀ** ------ ਦਿਲ ਵਿਚ ਪਕ ਕੀਤੀ
"ਪੂਤੁ ਪ੍ਰਹਿਲਾਦੁ ਕਰਿਆ ਨਹੀ ਮਾਨੈ ਤਿਨਿ ਤਉ ਅਉਰੈ **ਠਾਨੀ**।"
– ਭੈਰ **ਨਾਮ**, ੯, ੨:੨ (1165)

**ਠਾਰੁ** ------ ਠੰਢਾ, ਸੀਤਲ
"ਆਪੇ ਸਿਵ ਵਰਤਾਈਅਨੁ ਅੰਤਰਿ ਆਪੇ ਸੀਤਲੁ **ਠਾਰੁ** ਗੜਾ।"
– ਮਾਰੂ **੫**, ਸੋਲਾ ੧੦, ੧੩:੩ (1082)

**ਠਿਠਕੀ** ----- ਠਿੱਠ ਕੀਤੀ ਹੋਈ, ਫਿਟ ਕਾਰੀ ਹੋਈ
"ਸੰਤ ਕੀ **ਠਿਠਕੀ** ਫਿਰੈ ਬਿਚਾਰੀ।"
– ਗੋਂਡ **ਕਬ**, ੭, ੨:੪ (871)

**ਠਿਣਕਿਓਨੁ** -- ਠੋਕ ਵਜਾ ਕੇ ਵੇਖਿਆ
"ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ **ਠਿਣਕਿਓਨੁ**।"
– ਰਾਮ **ਬਸ**, ਵਾਰ ੪:੫ (967)

**ਠਿਮਿ ਠਿਮਿ** -- ਠੁਮਕ ਠੁਮਕ ਕੇ, ਸਹਾਉਣੀ ਧੀਮੀ ਚਾਲ ਨਾਲ, ਮਟਕ ਮਟਕ ਕੇ
"ਸਾਰੰਗ ਜਿਉ ਪਗੁ ਧਰੈ **ਠਿਮਿ ਠਿਮਿ** ਆਪਿ ਆਪੁ ਸੰਧੂਰਏ।"
– ਵਡ **੧**, ਛੰਤ ੨, ੮:੪ (567)

**ਠੀਸ** ------ ਸ਼ੇਖੀ, ਗੱਪ
"ਨਾਨਕ ਨਦਰੀ ਪਾਈਐ ਕੂੜੀ ਕੂੜੈ **ਠੀਸ**।"
– ਜਪੁ **੧**, ੩੨:੫ (7)

**ਠੀਕਰੁ** ----- ਟੁੱਟੇ ਹੋਏ ਮਿੱਟੀ ਦੇ ਭਾਂਡੇ ਦਾ ਟੁਕੜਾ

"ਜਾ ਭਜੈ ਤਾ **ਠੀਕਰੁ** ਹੋਵੈ ਘਾੜਤ ਘੜੀ ਨ ਜਾਇ।"
- ਮਾਝ **੧**, ਵਾਰ ੨ਸ, **੧**, ੧:੫ (138)

**ਠੀਗਾ** ------ ਠੋਕਰ, ਸੱਟ
"ਕਾਲ ਕਾ **ਠੀਗਾ** ਕਿਉ ਜਲਾਈਅਲੇ ਕਿਉ ਨਿਰਭਉ ਘਰਿ ਜਾਈਐ।"
- ਰਾਮ **੧**, ਸਿਗੋ ੨੧:੩ (940)

**ਠੇਹ** ------- ਠੋਕਰ, ਠੇਡਾ
"ਦੁਸਮਨ ਦੂਤ ਜਮਕਾਲੁ **ਠੇਹ** ਮਾਰਉ ਹਰਿ ਸੇਵਕ ਨੇੜਿ ਨ ਜਾਈ ਜੀਉ।"
- ਮਾਰੂ **੪**, ੮, ੨:੩ (998)

**ਠੇਗਾ** ------ (1) ਸੋਟ
"ਊਠਤ ਬੈਠਤ **ਠੇਗਾ** ਪਰਿਹੈ ਤਬ ਕਤ ਮੂਡ ਲੁਕਈਹੈ।"
- ਗੂਜ **ਕਬ**, ੧, ੧:੨ (524)

**ਠੇਂਗਾ** - ਧੱਕਾ
"ਕਬੀਰ ਜਮ ਕਾ **ਠੇਂਗਾ** ਬੁਰਾ ਹੈ ਓਹੁ ਨਹੀ ਸਹਿਆ ਜਾਇ।"
- ਸਲੋ **ਕਬ**, ੭੮:੧ (1368)

**ਠੈ** -------- ਥਾਂ
"ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈ **ਠੈ** ਜਾਇਓ।"
- ਗਉ **੫**, ੧੨੩*, ੩:੨ (205)

**ਠੋਕਿ** ------ ਠੋਕ ਕੇ, ਠੋਕਰ ਲਾ ਕੇ
"ਤੇਰੀ ਕੀਮਤਿ ਨ ਪਵੈ ਸਭ ਡਿਠੀ **ਠੋਕਿ** ਵਜਾਇ।"
- ਸਿਰੀ **੧**, ਅਸ ੧੩, ੫:੧ (61)

**ਠੌਰੁ** ------- ਟਿਕਾਣਾ, ਥਾਂ, ਵੇਖੋ 'ਠਉਰੁ'
"ਕਬੀਰ ਦੇਖਿ ਦੇਖਿ ਜਗੁ ਢੂੰਢਿਆ ਕਹੂੰ ਨ ਪਾਇਆ **ਠੌਰੁ**।"
(1957 ਤੋਂ ਪਿਛੋ ਦੀਆਂ ਛਾਪਾਂ ਵਿਚ ਇਸ ਨੂੰ ਠਓਰੁ ਕਰ ਦਿਤਾ ਹੈ)
- ਸਲੋ **ਕਬ**, ੯੨:੧ (1369)

## ਡ

**ਡਉ** ------- (ਸ.ਦਵ) ਜੰਗਲ ਦੀ ਅੱਗ, ਦਾਵਾ ਅਗਨ
"ਆਗੈ ਦੇਖਉ **ਡਉ** ਜਲੈ ਪਾਛੈ ਹਰਿਓ ਅੰਗੂਰੁ।"
- ਸਿਰੀ **੧**, ੧੬, ੨:੧ (20)

**ਡਉਰੂ** ------ ਹੱਥ ਨਾਲ ਵੱਜਣ ਵਾਲਾ ਇਕ ਸਾਜ਼, ਵਿਚਕਾਰਲਾ ਹਿੱਸਾ ਪਤਲਾ ਤੇ ਸਿਰੇ ਵਾਲੇ ਚੌੜੇ ਹੁੰਦੇ ਹਨ ਤੇ ਚਮੜੇ ਨਾਲ ਮੜ੍ਹਕੇ ਰੱਸੀਆਂ ਨਾਲ ਕੱਸਿਆ ਹੁੰਦਾ ਹੈ। ਦੁਹਾਂ ਸਿਰਿਆਂ ਤੇ ਰੱਸੀਆਂ ਨਾਲ ਕਪੜੇ ਦੀਆਂ ਡੋਡੀਆਂ ਬੰਨ੍ਹੀਆਂ ਹੁੰਦੀਆਂ ਤੇ ਹੱਥ ਵਿਚ ਹਿਲਾਣ ਨਾਲ ਇਹ ਕਸੇ ਹੋਏ ਚਮੜੇ ਉਪਰ ਵਜ ਕੇ ਡਮ ਡਮ ਦੀ ਆਵਾਜ਼ ਪੈਦਾ ਕਰਦੀਆਂ ਹਨ, ਇਹ ਸ਼ਿਵ ਜੀ ਦਾ ਪਿਆਰਾ ਸਾਜ਼ ਹੈ
"ਬਰਦ ਚਢੇ **ਡਉਰੂ** ਢਮਕਾਵੈ।"

- ਗੋਂਡ **ਨਾਮ**, ੬, ੨:੨ (874)

"ਜਿਨਿ ਸੀਤਾ ਆਦੀ **ਡਉਰੂ** ਵਾਇ।" (ਭਾਵ ਫਕੀਰੀ ਭੇਸ ਧਾਰ ਕੇ)

- ਰਾਮ **੩**, ਵਾਰ ੧੪ਸ, **੧**, ੧:੮ (954)

**ਡਸੰਤੇ** ------ ਡੰਗ ਮਾਰਦੇ

"ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ **ਡਸੰਤੇ**।"

- ਤੁਖਾ **੧**, ਬਾਰਾ ੧੦:੪ (1108)

**ਡਸਾਨਾ** ----- ਡਸ ਗਿਆ

"ਨਾਮੁ ਸੁਨਤ ਜਨੁ ਬਿਛੂਅ **ਡਸਾਨਾ**।"

- ਰਾਮ **੫**, ੩੨, ੨:੪ (893)

**ਡਸਿ** ------ ਡੰਗ ਮਾਰਨਾ

"ਜਮੁ ਜੰਦਾਰੁ ਜੋਹਿ ਨਹੀ ਸਾਕੈ ਸਰਪਨਿ **ਡਸਿ** ਨ ਸਕੈ ਹਰਿ ਕਾ ਰਸੁ ਪੀਜੈ।"

- ਰਾਮ **੧**, ਅਸ ੫, ੧*:੨ (905)

**ਡਸੀਅਲੇ** ---- ਡਸ ਲਿਆ, ਡੰਗ ਮਾਰ ਦਿਤਾ

"ਜਿਨਿ ਤ੍ਰਿਭਵਣੁ **ਡਸੀਅਲੇ** ਗੁਰ ਪ੍ਰਸਾਦਿ ਡੀਠੀ।"

- ਆਸਾ **ਕਬ**, ੧੯, ੧*:੨ (480)

**ਡਸੀਐ** ----- ਡੰਗ ਮਾਰਦਾ/ਡਸਦਾ ਹੈ

"ਸਾਕਤ ਬਚਨ ਬਿਛੂਆ ਜਿਉ **ਡਸੀਐ** ਤਜਿ ਸਾਕਤ ਪਰੈ ਪਰਾਰੇ।"

- ਨਟ **੪**, ਅਸ ੩, ੫:੨ (982)

**ਡੰਸੁ** ------- ਡੰਗ

"ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ **ਡੰਸੁ** ਲਗਾਇ।"

- ਰਾਮ **੪**, ੨, ੩:੨ (881)

**ਡਸੈ** ------- ਡੰਗ ਮਾਰੇ

"ਹਰਿ ਕੇ ਲੋਗਾ ਮੋ ਕਉ ਨੀਤਿ **ਡਸੈ** ਪਟਵਾਰੀ।" (ਭਾਵ ਤੰਗ ਕਰਦਾ ਹੈ)

- ਸੂਹੀ **ਕਬ**, ੫, ੧*:੧ (793)

"ਬਿਨੁ ਗੁਰ ਬਿਸੀਅਰੁ **ਡਸੈ** ਮਰਿ ਵਾਟ।"

- ਰਾਮ **੧**, ਸਿਗੋ ੩੮:੫ (942)

**ਡਹਕਹਿ** ---- ਠਗੀ ਕਰਦਾ, ਛਲ ਕਰਦਾ, ਭਰਮਾਉਂਦਾ

"ਰੇ ਮਨ ਕਾਇ ਕਹਾ ਲਉ **ਡਹਕਹਿ** ਜਉ ਪੇਖਤ ਹੀ ਸੰਗਿ ਸੁਨਤਾ।"

- ਬਿਲਾ **੫**, ੯੪, ੧:੨ (823)

**ਡਹਕਾਇਆ** -- ਭਰਮ/ਭੁਲੇਖੇ ਵਿਚ ਪਾਇਆ

"ਸਚੈ ਜਗਤੁ **ਡਹਕਾਇਆ** ਕਹਣਾ ਕਛੂ ਨ ਜਾਇ।"

- ਗੂਜ **੩**, ੯, ੫:੧ (492)

**ਡਹਕਾਈ** ---- ਭਰਮਾਉਂਦੀ ਹੈ

"ਜੇਤੇ ਜੀਅ ਤੇਤੇ **ਡਹਕਾਈ**।"

- ਭੈਰ **ਕਬ**, ੧੩, ੧*:੨ (1160)

ਹੋਰ ਰੂਪ:

**ਡਹਕਾਏ** -
"ਭਰਮਿ ਭਰਮਿ ਮਾਨੁਖ **ਡਹਕਾਏ**।" (ਛਲੇ, ਭਰਮਾਏ, ਧੋਖੇ ਵਿਚ ਲਿਆਂਦੇ)
- ਗਉ **੫**, ਬਾਅ ੪੦:੫ (258)

**ਡਹਕਾਵਉ** --- ਭਰਮਾਉਂਦੇ/ਠਗਦੇ ਹੋ, ਧੋਖਾ ਦਿੰਦੇ ਹੋ
"ਕਤ ਕਉ **ਡਹਕਾਵਉ** ਲੋਗਾ ਮੋਹਨ ਦੀਨ ਕਿਰਪਾਈ।"
- ਮਾਰੂ **੫**, ੨੦, ੧:੧ (1005)

ਹੋਰ ਰੂਪ:

**ਡਹਕਾਵਏ** -
"ਗੁਪਤੁ ਕਰਤਾ ਸੰਗਿ ਸੋ ਪ੍ਰਭੁ **ਡਹਕਾਵਏ** ਮਨੁਖਾਇ।"
- ਮਾਰੂ **੫**, ੧੧, ੧:੧ (1001)

**ਡਹਕਾਵੈ** -
"ਜਤਨ ਕਰੈ ਮਾਨੁਖ **ਡਹਕਾਵੈ** ਓਹੁ ਅੰਤਰਜਾਮੀ ਜਾਨੈ।" (ਧੋਖਾ ਦਿੰਦਾ ਹੈ)
- ਧਨਾ **੫**, ੩੬, ੧:੧ (680)

**ਡਹਕੈ** - ਭਟਕਦਾ
"ਝੂਠਾ ਜਗੁ **ਡਹਕੈ** ਘਨਾ ਦਿਨ ਦੁਇ ਬਰਤਨ ਕੀ ਆਸ।"
- ਮਾਰੂ **ਕਬ**, ੩, ੨:੧ (1103)

**ਡੰਕ** ------- ਡੌਰੂ, ਡੰਕਾ
"ਬਾਜੀਗਰ **ਡੰਕ** ਬਜਾਈ।"
- ਸੋਰ **ਕਬ**, ੪, ੨:੧ (655)

**ਡਕੈ** ------- ਡਕਾਰ ਮਾਰਦਾ ਹੈ (ਬਹੁਤ ਖਾ ਕੇ)
"**ਡਕੈ** ਫੂਕੈ ਖੇਹ ਉਡਾਵੈ ਸਾਹਿ ਗਇਐ ਪਛੁਤਾਇ।"
- ਮਲਾ **੧**, ਵਾਰ ੧੯ਸ, **੧**, ੨:੨ (1286)

**ਡੰਗ** ------- ਡੇਗੂ, ਮੱਛਰ, ਬਿਛੂ ਆਦਿ ਜੀਵਾਂ ਦਾ ਤਿੱਖਾ ਕੰਡਾ ਜਿਸ ਵਿਚ ਜ਼ਹਿਰ ਹੁੰਦੀ ਹੈ
"ਮਛਰ **ਡੰਗ** ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ।"
- ਤੁਖਾ **੧**, ਬਾਰਾ ੧੦:੫ (1108)

**ਡਗਮਗ** ---- ਡਿਕੋ ਡੋਲੇ, ਦੁਚਿਤਾਪਨ, ਡਾਵਾਂ ਡੋਲ
"**ਡਗਮਗ** ਛਾਡਿ ਰੇ ਮਨ ਬਉਰਾ।"
- ਗਉ **ਕਬ**, ੬੮, ੧*:੧ (338)

"ਕਬੀਰ **ਡਗਮਗ** ਕਿਆ ਕਰਹਿ ਕਹਾ ਡੁਲਾਵਹਿ ਜੀਉ।"
- ਸਲੋ **ਕਬ**, ੩:੧ (1364)

ਹੋਰ ਰੂਪ:

**ਡਗਮਗੇ** -
"ਸਿਰ ਕੰਪਿਓ ਪਗ **ਡਗਮਗੇ** ਨੈਨ ਜੋਤਿ ਤੇ ਹੀਨ।" (ਡਿਕੋ ਡੋਲੇ ਲਵੇ, ਹਿਲੇ)
- ਸਲੋ **੯**, ੪੭:੧ (1428)

**ਡਗਰੀ** ----- ਡੋਲਨ ਵਾਲੀ, ਟੇਢੀ

"**ਡਗਰੀ** ਚਾਲ ਨੇਤ੍ਰ ਫੁਨਿ ਅੰਧੁਲੇ ਸਬਦ ਸੁਰਤਿ ਨਹੀਂ ਭਾਈ।"

- ਭੈਰ **੧**, ੫, ੩:੧ (1126)

**ਡਗਰੋ** ------ ਰਸਤਾ

"ਗੁਰਪ੍ਰਸਾਦਿ ਮੈ **ਡਗਰੋ** ਪਾਇਆ।" (ਭਾਵ ਜੀਵਨ ਜੁਗਤਿ)

- ਗੋਂਡ **ਕਬ**, ੫, ੪:੧ (871)

**ਡੰਝ** ------- ਪਿਆਸ

"ਅਤਿ ਤ੍ਰਿਸਨਾ ਉਡਣੈ ਕੀ **ਡੰਝ**।" (ਤੀਬਰ ਇੱਛਾ, ਤਾਂਘ)

- ਮਲਾ **੧**, ੯, ੩:੨ (1257)

"ਚਿੰਜੂ ਬੋੜਨਿ ਨਾ ਪੀਵਹਿ ਉਡਣ ਸੰਦੀ **ਡੰਝ**।" (ਤਾਂਘ)

- ਸਲੋ **ਫਰ**, ੬੪:੨ (1381)

**ਹੋਰ ਰੂਪ:**

**ਡੰਝਾ** –

"ਪ੍ਰਭ ਮਿਲਿਆ ਤਾ ਚੂਕੀ **ਡੰਝਾ**।" (ਜਲਨ, ਭੜਕੀ)

- ਆਸਾ **੫**, ੧੧, ੪:੫ (373)

"ਜਨਮ ਮਰਣ ਕੀ ਮਿਟਵੀ **ਡੰਝਾ**।" (ਭਟਕਣਾ, ਪਿਆਸ)

- ਮਾਰੂ **੫**, ਸੋਲਾ ੯, ੧੦:੨ (1080)

**ਡੰਡ** ------- (1) ਡੇਡਾ

"ਕਾਹੂ ਹੋ **ਡੰਡ** ਧਰਿ ਹੋ।"

- ਗਉ **੫**, ੧੫੫*, ੧:੨ (213)

"**ਡੰਡ** ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ।"

- ਭੈਰ **੧**, ੮, ੩:੧ (1127)

(2) ਸਜ਼ਾ

"ਤਬ ਤੇ ਦੂਖ **ਡੰਡ** ਅਰੁ ਖੇਦਾ।"

- ਗਉ **੫**, ਅਸ ੧, ੫:੨ (235)

"ਬਿਨੁ ਬੂਝੇ ਜਮੁ ਦੇਤ **ਡੰਡ**।"

- ਬਸੰ **੫**, ਅਸ ੨, ੧:੪ (1192)

(3) (ਸੰ.दण्ड) ਸ਼ਾਹੀ ਆਸਾ, ਸ਼ਾਹੀ ਚੋਬ (ਦੰਪਨ)

"ਮੇਰ **ਡੰਡ** ਸਿਰ ਊਪਰਿ ਬਸੈ।"

- ਭੈਰ **ਕਬ**, ੧੦, ੨:੪ (1159)

(ਨਿਰਣੈ) ਮਹਾਨਕੋਸ਼ ਨੇ 'ਮੇਰ ਡੰਡ' ਦੇ ਅਰਥ 'ਸੁਖਮਨਾ ਨਾੜੀ' ਕੀਤੇ ਹਨ)

**ਡੰਡਉਤ** ---- (ਸੰ.दण्डवत्) ਡੰਡੇ ਵਾਂਗ ਸਿੱਧੇ ਪੈਣ ਦੀ ਕਿਰਿਆ, ਸਿੱਧਾ ਲੇਟ ਕੇ ਪ੍ਰਣਾਮ ਕਰਨਾ

"ਕਰਿ **ਡੰਡਉਤ** ਪੁਨੁ ਵਡਾ ਹੇ।"

- ਗਉ **੪**, ਸੋਹ ੪, ੧*:੨ (9)

"ਪੂਜਾ ਅਰਚਾ ਬੰਦਨ **ਡੰਡਉਤ** ਖਟੁ ਕਰਮਾ ਰਤੁ ਰਹਤਾ।"

- ਸੋਰ **੫**, ਅਸ ੩, ੫:੧ (642)

**ਹੋਰ ਰੂਪ:**

**ਡੰਡਉਤਿ** -
"ਧੋਤੀ **ਡੰਡਉਤਿ** ਪਰਸਾਦਨ ਭੋਗਾ।"
- ਗਉ **੫**, ਅਸ ੪, ੪:੩ (237)

**ਡੰਡਲੀ** ------ ਦੰਡ/ਸਜਾ
"ਓਤਿ ਪੋਤਿ ਮਿਲਿ ਜੋਤਿ ਨਾਨਕ ਕਛੂ ਦੁਖੁ ਨ **ਡੰਡਲੀ**।"
- ਕਲਿ **੫**, ੫, ੨:੨ (1322)

**ਡਡਾ** ------ ਗੁਰਮੁਖੀ ਲਿਪੀ ਦਾ 18ਵਾਂ ਅੱਖਰ 'ਡ'
"**ਡਡਾ** ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ।"
- ਗਉ **੫**, ਬਾਅ ੨੯:੧ (256)

**ਡੰਡਾ** ------ (1) ਸੋਟਾ
"ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ **ਡੰਡਾ** ਪਰਤੀਤਿ।" (ਜੋਗੀਆਂ ਦਾ ਛੋਟਾ ਡੰਡਾ)
- ਜਪੁ **੧**, ੨੮:੨ (6)

(2) ਦੰਡ (ਭਾਵ)
"ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ **ਡੰਡਾ** ਹੇ।"
- ਗਉ **੪**, ਸੋਰ ੪, ੨:੨ (13)

**ਡੰਡਾਤਾ** ------ ਡੰਡਾ
"ਪੰਚ ਚੇਲੇ ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ **ਡੰਡਾਤਾ**।"
- ਗਉ **੧**, ੧੫, ੧:੨ (155)

**ਡੰਡਾਧਾਰੀ** --- ਡੰਡਾ ਪਕੜਨ ਵਾਲਾ, ਜੋਗੀਆਂ ਦਾ ਇਕ ਫਿਰਕਾ, ਜੋ ਤਿੰਨ ਪੋਰੀਆਂ ਵਾਲਾ ਡੰਡਾ ਰਖਦੇ ਹਨ; ਸੰਨਿਆਸੀ (ਮਹਾਨਕੋਸ਼)
"ਹਰਿ ਆਪੇ ਜੋਗੀ **ਡੰਡਾਧਾਰੀ**।"
- ਗਉ **੪**, ੪੪, ੧:੧ (165)

**ਡੰਡੀ** ------ (1) ਸੋਟੀ, ਵੀਣਾ ਦੀ, ਜਿਨਾਂ ਦੇ ਦੁਹਾਂ ਸਿਰਿਆ ਤੇ ਤੂੰਬੇ ਜੜੇ ਹੁੰਦੇ ਹਨ
"ਭਉ ਭਾਉ ਦੁਇ ਪਤ ਲਾਇ ਜੋਗੀ ਇਹੁ ਸਰੀਰੁ ਕਰਿ **ਡੰਡੀ**।"
- ਰਾਮ **੩**, ਅਸ ੧, ੫:੧ (908)

(2) ਤਕੜੀ ਦੀ ਸੋਟੀ (ਫੜੀ) ਜਿਸ ਨਾਲੇ ਦੋਵੇਂ ਪਾਸੇ ਛਾਬੇ ਬੰਨ੍ਹੇ ਹੁੰਦੇ ਹਨ
"ਜਿਹਵਾ **ਡੰਡੀ** ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ।"
- ਮਾਰੂ **੧**, ੧੧, ੩:੧ (992)

**ਡਡੀਆ** ---- ਪੋਸ਼ਾਕ, ਲਿਬਾਸ, ਸਾੜੀ ਆਦਿ
"ਕਹੁ **ਡਡੀਆ** ਬਾਧੈ ਧਨ ਖੜੀ।"
- ਗਉ **ਕਬ**, ੫੦, ੧*:੧ (333)

**ਡੰਡੁ** ------- (1) ਦੰਡ, ਸਜ਼ਾ
"ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ **ਡੰਡੁ** ਦੀਓਇ।"
- ਸਿਰੀ **੪**, ਵਾਰ ੧੬:੫ (89)

"ਜਿਸੁ ਖਸਮੁ ਨ ਆਵੈ ਚਿਤਿ ਤਿਸੁ ਜਮ **ਡੰਡੁ** ਦੇ।"
- ਰਾਮ **੫**, ਵਾਰ ੧੪:੫ (964)

(2) ਡੰਡਾ, ਸੋਟਾ
"ਪਾਖੰਡਿ ਲੋਕੀ ਮਾਰੀਐ ਜਮ **ਡੰਡੁ** ਦੇਇ ਸਜਾਇ।"
- ਗਉ **੪**, ਕਰ ੧, ੬:੧ (234)
"ਜਮ ਕਾ **ਡੰਡੁ** ਮੂੰਡ ਮਹਿ ਲਾਗੈ ਖਿਨ ਮਹਿ ਕਰੈਂ ਨਿਬੇਰਾ।"
- ਆਸਾ **ਕਬ**, ੧੬, ੩:੨ (479)
"ਏਹ ਜਮ ਕੀ ਸਿਰਕਾਰ ਹੈ ਏਨ੍ਾ ਉਪਰਿ ਜਮ ਕਾ **ਡੰਡੁ** ਕਰਾਰਾ।" (ਭਾਵ ਹੁਕਮ)
- ਗੂਜ **੩**, ਵਾਰ ੧੨:੨ (513)
(3) ਜੁਰਮਾਨਾ, ਡੰਡ
"ਧਰਮ ਰਾਇ ਸਿਰਿ **ਡੰਡੁ** ਲਗਾਨਾ ਫਿਰਿ ਪਛੁਤਾਨੇ ਹਥ ਫਲਘਾ।"
- ਸੂਹੀ **੪**, ੨, ੨:੨ (731)
"ਹਰਿ ਧਨ ਕਉ ਉਚਕਾ ਨੇੜਿ ਨ ਆਵਈ ਜਮੁ ਜਾਗਾਤੀ **ਡੰਡੁ** ਨ ਲਗਾਈ।" (ਭਾਵ ਮਸੂਲ)
- ਸੂਹੀ **੪**, ੧੦, ੪:੨ (734)

**ਡਡੁਰੀ** ----- ਅੱਧਪ ਕੀ
"ਹਰੀ ਨਾਹੀ ਨਹ **ਡਡੁਰੀ** ਪਕੀ ਵਢਣਹਾਰ।"
- ਸਿਰੀ **੫**, ੭੪, ੨:੧ (43)

**ਡਡੈ** ------- ਡਡੇ ਅੱਖਰ ਦੁਆਰਾ
"**ਡਡੈ** ਡੰਫੁ ਕਰਹੁ ਕਿਆ ਪ੍ਰਾਣੀ ਜੋ ਕਿਛੁ ਹੋਆ ਸੁ ਸਭੁ ਚਲਣਾ।"
- ਆਸਾ **੧**, ਪਟੀ ੧੬:੧ (433)

**ਡੰਡੈ** ------- ਸੋਟੇ ਨਾਲ
"ਜੋਗੁ ਨ ਖਿੰਥਾ ਜੋਗੁ ਨ **ਡੰਡੈ** ਜੋਗੁ ਨ ਭਸਮ ਚੜਾਈਐ।"
- ਸੂਹੀ **੧**, ੮, ੧:੧ (730)

**ਡੰਨੁ** ------- ਸਜ਼ਾ, ਜੁਰਮਾਨਾ
"ਹਉਮੈ **ਡੰਨੁ** ਸਹੈ ਰਾਜਾ ਮੰਗੈ ਦਾਨ।"
- ਆਸਾ **੧**, ਅਸ ੧੦, ੪:੨ (416)

**ਡੰਫੁ** ------- ਪਾਖੰਡ, ਦਿਖਾਵਾ
"ਗੋਇਲਿ ਆਇਆ ਗੋਇਲੀ ਕਿਆ ਤਿਸੁ **ਡੰਫੁ** ਪਸਾਰੁ।"
- ਸਿਰੀ **੫**, ੯੨, ੧:੧ (50)

**ਡਰ** ------- (ਸੰ.ਦਰ) ਭੌ, ਤ੍ਰਾਸ, ਖੌਫ
"ਡਡਾ **ਡਰ** ਉਪਜੇ ਡਰੁ ਜਾਈ।"
- ਗਉ **ਕਬ**, ਬਾਅ ੧੯:੧ (341)

**ਡਰਉ** ------ ਡਰਦਾ/ਭੈ ਖਾਂਦਾ ਹਾਂ
"ਆਪਿ ਨ **ਡਰਉ** ਨ ਅਵਰ ਡਰਾਵਉ।"
- ਗਉ **ਕਬ**, ੧੭, ੩:੪ (327)
"ਜਨਮੁ ਪਾਇ ਕਿਛੁ ਭਲੋ ਨ ਕੀਨੋ ਤਾ ਤੇ ਅਧਿਕ **ਡਰਉ**।"
- ਧਨਾ **੯**, ੪, ੧:੧ (685)

**ਡਰਈ** ----- ਡਰਦਾ/ਭੈ ਖਾਂਦਾ
"ਨਿਰਭਉ ਬਾਲਕੁ ਮੂਲਿ ਨ **ਡਰਈ** ਮੇਰੈ ਅੰਤਿਰ ਗੁਰ ਗੋਪਾਲਾ।"
- ਭੈਰ **੩**, ਅਸ ੧, ੭:੨ (1154)

**ਡਰਹਿ** ----- ਡਰ ਵਿਚ, ਭੈ ਵਿਚ
"ਕਿਆ ਡਰੀਐ ਡਰੁ **ਡਰਹਿ** ਸਮਾਨਾ।"
- ਗਉ **੧**, ੧੧, ੧*:੧ (154)

**ਡਰਣ** ------ ਭੈ, ਡਰ ਦਾ ਭਾਵ
"ਆਦਿ ਜੁਗਾਦਿ ਪ੍ਰਭੁ ਰਖਦਾ ਆਇਆ ਹਰਿ ਸਿਮਰਤ ਨਾਨਕ ਨਹੀ **ਡਰਣ**।"
- ਬਿਲਾ **੫**, ੧੧੬, ੨:੨ (827)

**ਡਰਣਾ** ----- ਭੈ ਖਾਣਾ
"ਭੀ ਕਰਤਾਰਹੁ **ਡਰਣਾ**।"
- ਸਿਰੀ **੪**, ੨੮, ੧*:੨ (24)

**ਡਰਤ** ------ ਡਰੀ ਹਾਂ
"ਮਾਈ ਸੁਨਤ ਸੋਚ ਭੈ **ਡਰਤ**।"
- ਦੇਵ **੫**, ੩, ੧*:੧ (529)

**ਡਰਤਾ** ----- ਡਰਦਾ, ਭੈ ਖਾਂਦਾ
"ਭੈ ਤੇ ਨਿਰਭਉ **ਡਰਤਾ** ਫਿਰੈ।"
- ਰਾਮ **੫**, ੫੪, ੨:੩ (900)

**ਡਰਤੁ** ------ ਡਰਦਾ
"ਜੀਉ **ਡਰਤ** ਹੈ ਆਪਣਾ ਕੈ ਸਿਉ ਕਰੀ ਪੁਕਾਰ।"
- ਧਨਾ **੧**, ੧, ੧:੧ (660)

**ਹੋਰ ਰੂਪ:**

**ਡਰਤੇ** -
"ਕਾਹੂ ਬਿਹਾਵੈ ਰਾਜ ਮਹਿ **ਡਰਤੇ**।" (ਡਰਦਿਆਂ)
- ਰਾਮ **੫**, ਅਸ ੩, ੬:੩ (914)

**ਡਰਦਾ** ----- ਭੈ ਮਾਨ ਹੁੰਦਾ
"ਸਤਿ ਕਰੇ ਜਿਨਿ ਗੁਰੂ ਪਛਾਤਾ ਸੋ ਕਾਹੇ ਕਉ **ਡਰਦਾ** ਜੀਉ।"
- ਮਾਝ **੫**, ੨੪, ੩:੩ ( 101)

**ਡਰਨਾ** ----- ਜਾਨਵਰਾਂ ਨੂੰ ਡਰਾਉਣ ਲਈ ਖੇਤੀ ਵਿਚ ਪਸ਼ੂ ਜਾਂ ਮਨੁੱਖ ਦੀ ਸ਼ਕਲ ਦਾ ਬਣਾਉਟੀ ਢਾਂਚਾ
"ਜਿਉ **ਡਰਨਾ** ਖੇਤ ਮਾਹਿ ਡਰਾਇਆ।"
- ਗਉ **੫**, ੧੨੪, ੨:੨ (190)

**ਡਰਨੁ** ------ ਡਰ, ਭੈ
"ਨਿਰਭਉ ਸੰਗਿ ਤੁਮਾਰੈ ਬਸਤੇ ਇਹੁ **ਡਰਨੁ** ਕਹਾ ਤੇ ਆਇਆ।"
- ਗਉ **੫**, ੧੨੬*, ੧*:੨ (206)

**ਡਰਪਹਿ** ---- ਡਰਦੇ ਹਨ

"ਦੇਹਧਾਰ ਅਰੁ ਦੇਵ **ਡਰਪਹਿ** ਸਿਧ ਸਾਧਿਕ ਡਰਿ ਮੁਇਆ।"

- ਮਾਰੂ **੫**, ੧, ੨:੧ (998)

**ਡਰਪਤ** ----- ਡਰਦਿਆਂ

"**ਡਰਪਤ ਡਰਪਤ** ਜਨਮ ਬਹੁਤੁ ਜਾਹੀ।"

- ਗਉ **੪**, ੧੫੬, ੧*:੨ (197)

**ਡਰਪਨਾ** ---- ਡਰਨਾ, ਭੈਮਾਨ ਹੋਣਾ

"ਮਰਨੇ ਤੇ ਕਿਆ **ਡਰਪਨਾ** ਜਬ ਹਾਥਿ ਸਿਧਉਰਾ ਲੀਨ।"

- ਸਲੋ **ਕਬ**, ੭੧:੨ (1368)

**ਡਰਪਾਵਉ** --- ਡਰਦੇ ਹਾਂ

"ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ **ਡਰਪਾਵਉ**।"

- ਧਨਾ **ਨਾਮ**, ੨, ੨:੨ (693)

**ਡਰਪਿ** ----- ਡਰ ਕਰਕੇ

"**ਡਰਪਿ** ਮੁਈ ਘਰਿ ਆਪਣੈ ਡੀਠੀ ਕੰਤਿ ਸੁਜਾਣਿ।"

- ਰਾਮ **੧**, ਓਅੰ ੩੦:੩ (933)

**ਹੋਰ ਰੂਪ:**

**ਡਰਪੀਐ** -

"ਜਹ ਦੂਖੁ ਸੁਣੀਐ ਜਮ ਪੰਥੁ ਭਣੀਐ ਤਹ ਸਾਧ ਸੰਗਿ ਨ **ਡਰਪੀਐ**।" (ਡਰੀਏ)

- ਆਸਾ **੫**, ਛੰਤ ੪, ੧:੪ (454)

**ਡਰਪੈ** -

"ਹਰਿ ਜਪਿ ਨਾਮੁ ਧਿਆਇ ਤੂ ਜਮੁ **ਡਰਪੈ** ਦੁਖ ਭਾਗੁ।" (ਡਰਦਾ ਹੈ)

- ਸਿਰੀ **੧**, ਅਸ ੮, ੧:੨ (57)

**ਡਰਾਂ** ------ ਮੈਂ ਨਹੀ ਡਰਦਾ

"ਜੋਬਨ ਜਾਂਦੇ ਨ **ਡਰਾਂ** ਜੇ ਸਹ ਪ੍ਰੀਤਿ ਨ ਜਾਇ।"

- ਸਲੋ **ਫਰ**, ੩੪:੧ (1379)

**ਡਰਾਉ** ----- ਡਰਾਉਣਾ

"ਸੁਣਿ ਸੁਣਿ ਪੰਥੁ **ਡਰਾਉ** ਬਹੁਤ ਭੈਹਾਰੀਆ।"

- ਗਉ **੫**, ਅਸ ੧੨, ੨:੧ (240)

**ਡਰਾਂਉ** ----- ਡਰਾਉਣਾ

"ਭਾਈ ਰੇ ਭਵਜਲੁ ਬਿਖਮੁ **ਡਰਾਂਉ**।"

- ਸਿਰੀ **੧**, ਅਸ ੧੬, ੧*:੧ (63)

**ਡਰਾਇ** ----- ਡਰਦਾ ਹੈ

"ਮਨੁ ਨ ਡਿਗੈ ਤਨੁ ਕਾਹੇ ਕਉ **ਡਰਾਇ**।"

- ਭੈਰ **ਕਬ**, ੧੮, ੧*:੧ (1162)

**ਹੋਰ ਰੂਪ:**

**ਡਰਾਇਓ** -

"ਦਹ ਦਿਸ ਛਤ੍ਰਮੇਘ ਘਟਾ ਘਟ ਦਾਮਨਿ ਚਮਕਿ **ਡਰਾਇਓ**।" (ਡਰਾਉਂਦੀ ਹੈ)

- ਸੋਰ **੫**, ੬੧, ੧:੧ (624)

**ਡਰਾਇਆ** -

"ਜਿਉ ਡਰਨਾ ਖੇਤ ਮਾਹਿ **ਡਰਾਇਆ**।" (ਡਰਾਂਦਾ ਹੈ)

- ਗਉ **੫**, ੧੨੪, ੨:੨ (190)

"ਪ੍ਰਹਲਾਦੁ ਦੁਬਿਧਾ ਨ ਪੜੈ ਹਰਿ ਨਾਮੁ ਨ ਛੋਡੈ ਡਰੈ ਨ ਕਿਸੈ ਦਾ **ਡਰਾਇਆ**।" (ਭੈਮਾਨ ਕੀਤਾ ਹੋਇਆ)

- ਭੈਰ **੩**, ੨੧, ੪:੧ (1133)

**ਡਰਾਈ** -

"ਦੁਖਿ ਸੁਖਿ ਸਿਮਰੀ ਤਹ ਮਉਜੂਦੁ ਜਮੁ ਬਪੁਰਾ ਮੋ ਕਉ ਕਹਾ **ਡਰਾਈ**।" (ਡਰਾਉਂਦਾ ਹੈ)

- ਆਸਾ **੫**, ੧੬, ੧*:੨ (375)

"ਘਰ ਕੀ ਬਿਲਾਈ ਅਵਰ ਸਿਖਾਈ ਮੂਸਾ ਦੇਖਿ **ਡਰਾਈ** ਰੇ।" (ਡਰ ਜਾਂਦੀ ਹੈ)

- ਆਸਾ **੫**, ੪੪, ੧*:੧ (381)

**ਡਰਾਏ** -

"ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਿਨ ਚਮਕਿ **ਡਰਾਏ**।" (ਡਰਾਉਂਦੀ ਹੈ)

- ਤੁਖਾ **੧**, ਬਾਰਾ ੯:੩ (1108)

**ਡਰਾਹੀ** ----- ਡਰਦਾ ਹੈ

"ਤੂ ਸਾਜਨੁ ਸੰਗੀ ਪ੍ਰਭੁ ਮੇਰਾ ਕਾਹੇ ਜੀਅ **ਡਰਾਹੀ**।"

- ਆਸਾ **੫**, ੩੦, ੧:੨ (378)

**ਡਰਾਂਹੀ** ----- ਡਰ

"ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ **ਡਰਾਂਹੀ**।"

- ਆਸਾ **ਧੰਨਾ**, ੩, ੩:੨ (488)

**ਡਰਾਨਾ** ----- ਡਰਦੇ ਹਨ

"ਇਸੁ ਸੁਖ ਤੇ ਸਿਵ ਬ੍ਰਹਮ **ਡਰਾਨਾ**।"

- ਗਉ **ਕਬ**, ਅਸ ੩੬, ੨:੧ (330)

**ਹੋਰ ਰੂਪ:**

**ਡਰਾਨੇ** -

"ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ **ਡਰਾਨੇ** ਰਹੀਐ।" (ਡਰਦੇ)

- ਗਉ **ਕਬ**, ੪੪, ੧*:੨ (332)

**ਡਰਾਵਉ** ---- ਡਰਾਉਂਦਾ

"ਆਪਿ ਨ ਡਰਉ ਨ ਅਵਰ **ਡਰਾਵਉ**।"

- ਗਉ **ਕਬ**, ੧੭, ੩:੪ (327)

**ਡਰਾਵਣਾ** ---- ਡਰ ਉਪਜਾਉਣ ਵਾਲਾ, ਡਰਾਉਣੀ ਹਾਲਤ ਵਿਚ, ਭੈ ਦਾਇਕ

"ਨੰਗਾ ਦੋਜਕਿ ਚਾਲਿਆ ਤਾਂ ਦਿਸੈ ਖਰਾ **ਡਰਾਵਣਾ**।" (ਭਾਵ ਕਰੂਪ)

- ਆਸਾ **੧**, ਵਾਰ ੧੪:੪ (471)

"ਮਾਰਗੁ ਬਿਖਮੁ **ਡਰਾਵਣਾ** ਕਿਉ ਤਰੀਐ ਤਾਰੀ।"

- ਸਾਰ **੪**, ਵਾਰ ੨੭:੪ (1247)

**ਹੋਰ ਰੂਪ:**

**ਡਰਾਵਣੀ** -
"ਸੁੰਞੀ ਦੇਹ **ਡਰਾਵਣੀ** ਜਾ ਜੀਉ ਵਿਚਹੁ ਜਾਇ।"

- ਸਿਰੀ **੧**, ੧੪, ੧:੧ (19)

**ਡਰਾਵਣੇ** -
"ਆਵਣੇ ਜਾਵਣੇ ਖਰੇ **ਡਰਾਵਣੇ** ਤੋਟਿ ਨ ਆਵੈ ਫੇਰੀਆ।" (ਭੈ ਦਾਇਕ)

- ਸੂਹੀ **੧**, ਛੰਤ ੫, ੭:੪ (767)

**ਡਰਾਵਣੋ** -
"ਭਵਜਲੁ ਬਿਖਮੁ **ਡਰਾਵਣੋ** ਨਾ ਕੰਧੀ ਨਾ ਪਾਰੁ।" (ਭੈ ਦਾਇਕ)

- ਸਿਰੀ **੧**, ਅਸ ੧੦, ੪:੧ (59)

**ਡਰਿ** ------ ਡਰ/ਭੈ ਨਾਲ/ਕਰਕੇ

"**ਡਰਿ** ਘਰੁ ਘਰਿ ਡਰੁ **ਡਰਿ** ਡਰੁ ਜਾਇ।"

- ਗਉ **੧**, ੨, ੧:੧ (151)

"ਬੂਡਤ ਜਗੁ ਦੇਖਿਆ ਤਉ **ਡਰਿ** ਭਾਗੇ।" (ਡਰਕੇ)

- ਆਸਾ **੧**, ਅਸ ੬, ੮:੧ (414)

"ਜਿਸ ਕੈ **ਡਰਿ** ਭੈ ਭਾਗੀਐ ਅੰਮ੍ਰਿਤੁ ਤਾ ਕੋ ਨਾਉ।" (ਡਰ ਨਾਲ/ਸਦਕਾ)

- ਮਾਰੂ **੧**, ਅਸ ੩, ੧:੨ (1010)

**ਹੋਰ ਰੂਪ:**

**ਡਰਿਓ** -
"ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ **ਡਰਿਓ**।" (ਡਰਿਆ, ਭੈਮਾਨ ਹੋ ਗਿਆ)

- ਮਾਰੂ **ਨਾਮ**, ੧, ੨:੧ (1105)

**ਡਰਿਆ** -
"ਨਾ ਓਹੁ ਮਰਤਾ ਨਾ ਹਮ **ਡਰਿਆ**।" (ਡਰਦੇ ਹਾਂ)

-ਆਸਾ **੫**, ੮੩, ੧:੧ (391)

**ਡਰਿਆਹੁ** -
"ਸਰਪਰ ਮੈਥੈ ਆਵਣਾ ਮਰਣਹੁ ਨ **ਡਰਿਆਹੁ**।" (ਡਰਨਾ, ਡਰਿਆਜੇ)

- ਸਲੋ **ਫਰ**, ੯੩:੨ (1382)

**ਡਰੀਆਸੁ**-
"ਡੂੰਗਰੁ ਦੇਖਿ ਡਰਾਵਣੋ ਪੇਈਅੜੈ **ਡਰੀਆਸੁ**।" (ਡਰਦਾ ਹੈ)

- ਸਿਰੀ **੧**, ੧੬, ੧:੧ (63)

**ਡਰੀਐ** -
"ਤੂੰ ਸਚਾ ਆਪਿ ਨਿਆਉ ਸਚੁ ਤਾ **ਡਰੀਐ** ਕੇਤੁ।" (ਭੈਮਾਨ ਹੋਈਏ)

- ਸਿਰੀ **੪,** ਵਾਰ ੫:੪ (84)

**ਡਰੁ** - ਭੈ, ਤ੍ਰਾਸ
"ਭੈ ਤੇਰੈ **ਡਰੁ** ਅਗਲਾ ਖਪਿ ਖਪਿ ਛਿਜੈ ਦੇਹ।"

- ਸਿਰੀ **੧**, ੬, ੪:੧ (16)

**ਡਰੂਆ** ----- ਡਰ, ਭੈ
"ਜਾ ਕੈ ਸਿਮਰਣਿ ਜਮ ਨਹੀ **ਡਰੂਆ**।"
-ਗਉ **੫**, ੧੫੪, ੧*:੨ (196)

**ਡਰੈ** ------- ਡਰਦਾ/ਭੈਮਾਨ ਹੁੰਦਾ ਹੈ
"ਸੋ **ਡਰੈ** ਜਿ ਪਾਪ ਕਮਾਵਦਾ ਧਰਮੀ ਵਿਗਸੇਤੁ।"
- ਸਿਰੀ **੪**, ਵਾਰ ੫:੩ (84)

**ਡਰ੍ਯਉ** ------ ਡਰ ਗਿਆ
"ਨਿਸਿ ਬਾਸੁਰ ਏਕ ਸਮਾਨ ਧਿਆਨ ਸੁ ਨਾਮ ਸੁਨੇ ਸੁਤੁ ਭਾਨ **ਡਰ੍ਯਉ**।"
-ਸਵ **੪**, ਨਲ ੧੧:੩ (1400)

**ਡਵਿ** ------ ਜੰਗਲ ਦੀ ਅੱਗ
"ਮਨਮੁਖਿ ਨਾਮੁ ਵਿਸਾਰਿਆ ਜਿਉ **ਡਵਿ** ਦਧਾ ਕਾਨੁ।"
-ਸਿਰੀ **੧**, ੧੬, ੬:੩ (63)

**ਡਾਇਣ** ----- (ਸੰ. *ਡਾਕਿਣ੍ਹੀ*) ਚੁੜੇਲ, ਭੂਤਨੀ
"ਨਾਰਾਇਣ ਦੰਤ ਭਾਨੇ **ਡਾਇਣ**।"
-ਗੋਂਡ **੫**, ੧੯, ੨:੪ (868)

**ਡਾਹਪਣਿ** ---- ਜਲਨ/ਈਰਖਾ/ਸਾੜੇ ਵਿਚ
"**ਡਾਹਪਣਿ** ਤਨਿ ਸੁਖੁ ਨਹੀ ਬਿਨੁ ਡਰ ਬਿਣਠੀ ਡਾਰ।"
- ਰਾਮ **੧**, ਓਅੰ ੩੦:੨ (933)

**ਡਾਕੀ** ------ (ਸੰ. *ਡਾਕਿਨੀ*) ਭੂਤਨੀ, ਚੁੜੇਲ
"**ਡਾਕੀ** ਕੋ ਚਿਤਿ ਕਛੂ ਨ ਲਾਗੈ ਚਰਨ ਕਮਲ ਸਰਨਾਇ।"
- ਆਸਾ **੫,** ੩੧, ੧:੨ (378)

**ਡਾਖੜੋ** ------ ਕਠਿਨ, ਔਖਾ
"ਆਵਣੁ ਵੰਞਣੁ **ਡਾਖੜੋ** ਛੋਡੀ ਕੰਤਿ ਵਿਸਾਰਿ।"
-ਸਿਰੀ **੧**, ਅਸ ੫, ੪:੩ (56)

**ਡਾਂਗੀਆ** ---- ਚੋਬਦਾਰ
"ਪਾਪੁ ਪੁੰਨੁ ਜਾਂ ਚੈ **ਡਾਂਗੀਆ** ਦੁਆਰੈ ਚਿਤ੍ਰ ਗੁਪਤੁ ਲੇਖੀਆ।"
- ਮਲਾ **ਨਾਮ**, ੧, ੨:੩ (1292)

**ਡਾਂਡ** ------ ਦੰਡ, ਸਜਾ
"ਜਪ ਤਪ ਸੰਜਮ ਤੁਮ੍ ਖੰਡੇ ਜਮ ਕੇ ਦੁਖ **ਡਾਂਡ**।"
- ਬਿਲਾ **੫**, ੫੮, ੨:੧ (815)

**ਡਾਂਡਾ** ------ ਸਜ਼ਾ, ਦੰਡ
"ਅਤਿ ਕੁਚੀਲ ਮਿਲੈ ਜਮ **ਡਾਂਡਾ**।"
- ਸੂਹੀ **੫**, ੨੦, ੩:੨ (741)

**ਡਾਡੀ** ------ ਗਜ਼ਾ ਨਾਲ ਜ਼ਮੀਨ ਮਿਣਨ ਵਾਲਾ, ਜਰੀਬਕਸ਼
"ਨਉ **ਡਾਡੀ** ਦਸ ਮੁੰਸਫ ਧਾਵਹਿ ਰਈਅਤਿ ਬਸਨ ਨ ਦੇਹੀ।"

- ਸੂਹੀ **ਕਬ**, ੫, ੨:੧ (793)

**ਡਾਂਡੇ** ------ ਦੰਡ, ਸਜ਼ਾ

"ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ **ਡਾਂਡੇ**।"

- ਗਉ **ਕਬ**, ੬੮, ੧:੧ (338)

**ਡਾਢਾ**------- ਜ਼ੋਰਾਵਰ

"ਜਿਸ ਕਾ ਸਾਹਿਬੁ **ਡਾਢਾ** ਹੋਇ।"

- ਬਿਲਾ **੩**, ਵਾ ੨, ੪:੧ (842)

**ਹੋਰ ਰੂਪ:**

**ਡਾਢਿਆ**–

"ਹਰਿ ਨਿਮਾਣਿਆ ਤੂੰ ਮਾਣੁ ਹਰਿ ਡਾਢੀ ਹੂੰ ਤੂੰ **ਡਾਢਿਆ**।" (ਜ਼ੋਰਾਵਰ)

- ਸਿਰੀ **੪**, ਵਾਰ ੧੭:੩ (90)

**ਡਾਢੀ ਹੂੰ**----- ਜ਼ੋਰਾਵਰਾਂ ਤੋਂ

"ਹਰਿ ਨਿਮਾਣਿਆ ਤੂੰ ਮਾਣੁ ਹਰਿ **ਡਾਢੀ ਹੂੰ** ਤੂੰ ਡਾਢਿਆ।"

- ਸਿਰੀ **੪**, ਵਾਰ ੧੭:੩ (90)

**ਡਾਨ** ------ ਡੰਨ, ਜੁਰਮਾਨਾ, ਟੈਕਸ

"ਜਉ ਲਉ ਪੋਟ ਉਠਾਈ ਚਲਿਅਉ ਤਉ ਲਉ **ਡਾਨ** ਭਰੇ।"

- ਗਉ **੫**, ੧੫੯*, ੪:੧ (214)

**ਡਾਨਉ** ----- ਸਜ਼ਾ ਦਿੰਦਾ/ਡੰਨ ਲਾਉਂਦਾ ਹਾਂ

"ਸੰਤਾ ਮਾਨਉ ਦੂਤਾ **ਡਾਨਉ** ਇਹ ਕੁਟਵਾਰੀ ਮੇਰੀ।"

- ਰਾਮ **ਕਬ**, ੪, ੧:੧ (969)

**ਡਾਨਿ** ------ ਡੰਨ, ਸਜ਼ਾ

"ਕੈ ਬੰਧੈ ਕੈ **ਡਾਨਿ** ਲੇਇ ਕੈ ਨਰਪਤਿ ਮਰਿ ਜਾਇਆ।"

- ਗਉ **੪**, ੪੮, ੨:੨ (166)

**ਹੋਰ ਰੂਪ:**

**ਡਾਨੁ** –

"ਖੇਦੁ ਨ ਦੂਖੁ ਨ **ਡਾਨੁ** ਤਿਹ ਜਾ ਕਉ ਨਦਰਿ ਕਰੀ।"

- ਗਉ **੫**, ਬਾਅ ੧੮:੭ (253)

**ਡਾਨੈ** –

"ਅਵਰ ਕਰਤੂਤਿ ਸਗਲੀ ਜਮੁ **ਡਾਨੈ**।" (ਡੰਨ ਲਾਉਂਦੇ ਹਨ)

- ਗਉ **੫**, ਸੁਖ ੩, ੪:੭ (266)

**ਡਾਰ** ------- (1) ਮੰਡਲੀ, ਜੁੰਡੀ, ਸਮੂਹ

"ਡਾਹਪਣਿ ਤਨਿ ਸੁਖੁ ਨਹੀ ਬਿਨੁ ਡਰ ਬਿਣਠੀ **ਡਾਰ**।"

- ਰਾਮ **੧**, ਓਅੰ ੩੦:੨ (933)

(2) ਟਾਹਣੀ, ਸ਼ਾਖ

"ਤਰਵਰੁ ਏਕੁ ਅਨੰਤ **ਡਾਰ** ਸਾਖਾ ਪੁਹਪ ਪਤ੍ਰ ਰਸ ਭਰੀਆ।"

- ਰਾਮ **ਕਬ**, ੬, ੧:੧ (970)

**ਡਾਰਉ** ----- (1) ਸੁਟ ਪਾਵਾਂ, ਤਿਆਗਾਂ
"ਕਰਉ ਅਨੁਗ੍ਰਹੁ ਸੁਆਮੀ ਮੇਰੇ ਮਨ ਤੇ ਕਬਹੂ ਨ **ਡਾਰਉ**।"
-ਦੇਵ **੫**, ੧੯, ੧*:੨ (532)

**ਹੋਰ ਰੂਪ:**

**ਡਾਰਹੁ** -
"ਨਾਨਕ ਸਰਨਿ ਚਰਨ ਕਮਲਨ ਕੀ ਤੁਮ੍ ਨ **ਡਾਰਹੁ** ਪ੍ਰਭ ਕਰਤੇ।" (ਪਰਾਂ ਸੁਟੋ, ਹਟਾਓ)
- ਮਲਾ **੫**, ੪, ੩:੨ (1267)

(2) ਦਿਆਂਗਾ, ਸੁੱਟਾਂਗਾ
"ਰੇ ਮਹਾਵਤ ਤੁਝੁ ਡਾਰਉ ਕਾਟਿ।"
- ਗੋਂਡ **ਕਬ**, ੪, ੨:੧ (870)

**ਡਾਰਤ** ----- ਸੁਟਦਾ
"ਕਉਡਾ **ਡਾਰਤ** ਹਿਰੈ ਜੁਆਰੀ।"
- ਗੋਂਡ, **ਨਾਮ**, ੨, ੩:੨ (873)

**ਡਾਰਨ** ----- (1) ਸੁਟ ਰਖਨਾ, ਪਰਾ ਕਰ ਰਖਨਾ, ਤਿਆਗਨਾ
"ਸੰਚਿ ਬਿਖਿਆ ਲੇ ਗ੍ਰਾਹਜੁ ਕੀਨੀ ਅੰਮ੍ਰਿਤੁ ਮਨ ਤੇ **ਡਾਰਨ**।"
- ਬਿਲਾ **੫**, ੮੩, ੧:੧ (820)

(2) ਦੂਰ ਕਰਨ ਵਾਲੇ, ਪਰਾਂ ਸੁੱਟਣ ਵਾਲੇ
"ਕਲਿਮਲ **ਡਾਰਨ** ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾ।"
- ਦੇਵ **੫**, ੧੬, ੧*:੨ (531)

**ਡਾਰਾ** ------ ਸੁੱਟ ਦਿਤਾ, ਦੂਰ ਕੀਤਾ, ਤਿਆਗਿਆ
"ਪ੍ਰਭੁ ਪੁਰਖੁ ਜਗ ਜੀਵਨੋ ਸੰਤ ਰਸੁ ਪੀਵਨੋ ਜਪਿ ਭਰਮ ਮੋਹ ਦੁਖ **ਡਾਰਾ**।"
- ਆਸਾ **੫**, ਛੰਤ ੩, ੩:੫ (454)

**ਡਾਰਿ** ------ ਸੁਟ ਦੇਈਏ
"ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ **ਡਾਰਿ**।"
- ਸਿਰੀ **੪**, ਵਾਰ ੧੫ਸ, **੨**, ੧:੧ (89)

"ਮਾਨੁ ਅਭਿਮਾਨੁ ਦੋਊ ਸਮਾਨੇ ਮਸਤਕੁ **ਡਾਰਿ** ਗੁਰ ਪਾਗਿਓ।" (ਰੱਖ)
-ਗਉ **੫**, ੧੬੦, ੧:੧ (215)

"ਪ੍ਰਭਿ ਉਸ ਤੇ **ਡਾਰਿ** ਅਵਰ ਕਉ ਦੀਨ੍ਹੀ।" (ਸੁਟਾ ਕੇ ਭਾਵ ਖੋਹਕੇ)
- ਆਸਾ **੫**, ੮੬, ੧:੪ (392)

"ਮਟੁਕੀ **ਡਾਰਿ** ਧਰੀ ਹਰਿ ਲਿਵ ਲਾਈ ਰਾਮ।" (ਸੁਟ ਦਿਤੀ, ਤਿਆਗ ਦਿਤੀ)
- ਬਿਲਾ **੧**, ਛੰਤ ੧, ੧:੨ (843)

**ਹੋਰ ਰੂਪ:**

**ਡਾਰਿਓ** -
"ਨਿਰਭਉ ਭਏ ਸੰਤ ਭ੍ਰਮ **ਡਾਰਿਓ** ਪੂਰਨ ਸਰਬਾਗਿਓ।" (ਸੁਟ/ਤਿਆਗ ਦਿਤੇ)
- ਗਉ **੫**, ੧੬੦*, ੨:੨ (215)

"ਖਿਸਰਿ ਗਇਓ ਭੂਮ ਪਰਿ **ਡਾਰਿਓ**।" (ਡੇਗ ਦਿਤਾ, ਸੁੱਟ ਦਿਤਾ)

- ਆਸਾ **ਮ**, ੭੬, ੨:੨ (389)

"ਨਾਦ ਹੇਤਿ ਸਿਰੁ **ਡਾਰਿਓ** ਕੁਰੰਕਾ ਉਸ ਹੀ ਹੇਤ ਬਿਦਾਰਾ।" (ਸੁੱਟ ਦਿਤਾ)

- ਧਨਾ **ਮ**, ੨, ੨:੨ (671)

"ਭੁਜਾ ਬਾਂਧਿ ਭਿਲਾ ਕਰਿ **ਡਾਰਿਓ**।" (ਪਾ/ਸੁੱਟ ਦਿੱਤਾ)

- ਗੋਂਡ **ਕਬ**, ੪, ੧:੧ (870)

**ਡਾਰੀ** -

"ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ **ਡਾਰੀ**।" (ਸੁੱਟ ਦਿੱਤੀ)

- ਆਸਾ **ਕਬ**, ੪, ੪:੧ (476)

"ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ ਗਿਆਨ ਗੋਨਿ ਭਰਿ **ਡਾਰੀ**।" (ਸੁੱਟੀ, ਦਿਤੀ)

- ਕੇਦਾ **ਕਬ**, ੨, ੪:੧ (1123)

"ਸਭ ਹੀ ਪਰਿ **ਡਾਰੀ** ਇਹ ਫਾਸ।" (ਸੁਟੀ)

- ਬਸੰ **੯**, ੨, ੧:੨ (1186)

**ਡਾਰੇ** -

"ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ **ਡਾਰੇ**।" (ਦੇਵੇ, ਸੁਟੇ)

- ਬਿਹਾ **੯**, ੨, ੧:੧ (537)

"ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ **ਡਾਰੇ** ਬਿਖੁ ਖੋਇ।" (ਸੁੱਟ ਦਿੰਦਾ ਹੈ)

- ਬਿਲਾ **ਰਵਿ**, ੨, ੨:੨ (858)

**ਡਾਰੈ** -

"ਕਾਲਰ ਪੋਟ ਉਠਾਵੈ ਮੂੰਡਹਿ ਅੰਮ੍ਰਿਤੁ ਮਨ ਤੇ **ਡਾਰੈ**।" (ਸੁੱਟ ਦਿੰਦਾ ਹੈ)

-ਸਾਰ **ਮ**, ੧੦, ੨:੧ (1205)

**ਡਾਲ** ------ ਡਾਲੀਆ, ਸ਼ਾਖਾਂ, ਟਾਹਣੀਆਂ

"ਪੇਡੁ ਮੁੰਢਾਹੂੰ ਕਟਿਆ ਤਿਸੁ **ਡਾਲ** ਸੁਕੰਦੇ।"

- ਗਉ **੪**, ਵਾਰ ੧੨:੧੦ (306)

**ਹੋਰ ਰੂਪ:**

**ਡਾਲਾ** -

"ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ **ਡਾਲਾ**।" (ਟਾਹਣ)

- ਗੂਜ **੧**, ਅਸ ੧, ੩:੧ (503)

**ਡਾਲਿ** -

"ਕਬ ਚੰਦਨਿ ਕਬ ਅਕਿ **ਡਾਲਿ** ਕਬ ਉਚੀ ਪਰੀਤਿ।"

- ਮਾਝ **੧**, ਵਾਰ ੨੧ਸ, **੧**, ੨:੨ (148)

**ਡਾਲੀ** -

"**ਡਾਲੀ** ਲਾਗੈ ਨਿਹਫਲੁ ਜਾਇ।" (ਇਥੇ ਭਾਵ ਜਗਤ ਮੋਹ)

- ਆਸਾ **੩**, ੪੪, ੨:੧ (362)

**ਡਾਂਵੜਾ** ----- ਸਚੇ ਘੜਨ ਵਾਲਾ

"ਜਾਂ ਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ **ਡਾਂਵੜਾ** ਜਿਨ ਬਿਸ੍ਵ ਸੰਸਾਰੁ ਰਾਚੀਲੇ।"

- ਮਲਾ **ਨਾਮ**, ੧, ੨:੧ (1292)

**ਡਿਸੰਦੋ** ----- ਦਿਸਦਾ ਹੈ
"ਨਾਨਕ ਸੇ ਅਖੜੀਆਂ ਬਿਅੰਨਿ ਜਿਨੀ **ਡਿਸੰਦੋ** ਮਾ ਪਿਰੀ।"
- ਵਡ **੫**, ਛੰਤ ੨, ੨ਸ:੨ (577)

**ਡਿਖੰਦੋ** ----- ਦੇਖਾਂ, ਦਰਸ਼ਨ ਕਰਾਂ
"ਜਾਣਾ ਲਖ ਭਵੇ ਪਿਰੀ **ਡਿਖੰਦੋ** ਤਾ ਜੀਵਸਾ।"
-ਮਾਰੂ **੫**, ਵਾਰ ੮ਸ, **੫**, ੨:੨ (1097)

**ਡਿਖਾ** ------ ਵੇਖਾਂ, ਦਰਸ਼ਨ ਕਰਾਂ
"ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ **ਡਿਖਾ** ਪਿਰੁ ਕੇਹੀਆ।"
- ਜੈਤ **੫**, ਛੰਤ ੧, ੨:੬ (703)

**ਡਿਗਿ** ------ ਡਿਗਣਾ, ਪਤਨ ਹੋਣਾ, ਨਾਸ ਹੋਣਾ
"**ਡਿਗਿ** ਨ ਡੋਲੈ ਕਤਹੂ ਨ ਧਾਵੈ।"
-ਰਾਮ **੫**, ੨੦, ੩:੧ (889)

**ਹੋਰ ਰੂਪ:**

**ਡਿਗੈ** -
"**ਡਿਗੈ** ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ।" (ਨਾਸ ਹੋਵੇ)
-ਧਨਾ **੫**, ੫, ੨:੨ (671)
"ਮਨੁ ਨ **ਡਿਗੈ** ਤਨੁ ਕਾਹੇ ਕਉ ਡਰਾਇ।" (ਭਾਵ ਡੋਲਦਾ, ਹੌਂਸਲਾ ਛੱਡਦਾ)
-ਭੈਰ **ਕਬ**, ੧੮, ੧*:੧ (1162)

**ਡਿਠ** ------ ਵੇਖਿਆ/ਡਿਠਾ ਹੈ
"ਲੋਇਣ ਲੋਈ **ਡਿਠ** ਪਿਆਸ ਨ ਬੁਝੈ ਮੂ ਘਣੀ।"
- ਵਡ **੫**, ਛੰਤ ੨, ੨ਸ:੧ (577)

**ਡਿਠਮੁ** ----- ਮੈਂ ਵੇਖਿਆ
"ਗੁਰੁ ਥੀਆ ਸਾਖੀ ਤਾ **ਡਿਠਮੁ** ਆਖੀ ਪਿਰ ਜੇਹਾ ਅਵਰੁ ਨ ਦੀਸੈ।"
- ਆਸਾ **੫**, ਛੰਤ ੪, ੪:੫ (455)

**ਡਿਠੜਾ** ----- ਵੇਖਿਆ
"ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ ਕਿਨੈ ਹਰਿ ਪ੍ਰਭੁ **ਡਿਠੜਾ** ਨੈਣੀ ਜੀਉ।"
- ਗਉ **੪**, ੬੭, ੨:੧ (173)

**ਹੋਰ ਰੂਪ:**

**ਡਿਠੜਿਆ** -
"ਦੇਇ ਬੁਝਾਰਤ ਸਾਰਤਾ ਸੇ ਅਖੀ **ਡਿਠੜਿਆ**।"
- ਗਉ **੫**, ੧੬੯*, ੨:੧ (218)

**ਡਿਠੜੋ**-
"**ਡਿਠੜੋ** ਹਭ ਠਾਇ ਊਣ ਨ ਕਾਈ ਜਾਇ।" (ਵੇਖੇ ਹਨ)
- ਗਉ **੫**, ਵਾਰ ੪ਸ, **੫**, ੧:੧ (318)

**ਡਿਠਾ** ------ ਵੇਖਿਆ

"ਨਾਨਕ **ਡਿਠਾ** ਸਦਾ ਨਾਲਿ ਹਰਿ ਅੰਤਰਜਾਮੀ ਜਾਣੁ।"

- ਸਿਰੀ **੫**, ੭੪, ੪:੩ (43)

"ਗੁਰ ਨਾਲਿ ਤੁਲਿ ਨ ਲਗਈ ਖੋਜਿ **ਡਿਠਾ** ਬ੍ਰਹਮੰਡੁ।" (ਵੇਖਿਆ)

- ਸਿਰੀ **੫**, ੯੦, ੪:੩ (50)

**ਹੋਰ ਰੂਪ:**

**ਡਿਠਿਆ**

"ਆਵੈ ਸਾਹਿਬੁ ਚਿਤਿ ਤੇਰਿਆ ਭਗਤਾ **ਡਿਠਿਆ**।" (ਵੇਖਿਆਂ, ਦਰਸ਼ਨ ਕੀਤੀਆਂ)

- ਗੂਜ **੫**, ਵਾਰ ੯:੧ (520)

**ਡਿਠੀ** -

"**ਡਿਠੀ** ਹਭ ਢੰਢੋਲਿ ਹਿਕਸੁ ਬਾਝੁ ਨ ਕੋਇ।" (ਵੇਖੀ)

- ਮਾਰੂ **੫**, ਵਾਰ ੧੯ਸ, **੫**, ੧:੧ (1100)

**ਡਿਠੀਆ** -

"ਠੋਕਿ ਵਜਾਇ ਸਭ **ਡਿਠੀਆ** ਤੁਸਿ ਆਪੇ ਲਇਅਨੁ ਛਡਾਇ ਜੀਉ।"

- ਸਿਰੀ **੫**, ਅਸ ੨੯, ੧੨:੩ (74)

**ਡਿਠੁ** -

"ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ **ਡਿਠੁ**।" (ਵੇਖਿਆ)

- ਮਾਝ **੧**, ਵਾਰ ੧੧ਸ, **੧**, ੧:੪ (142)

**ਡਿਠੇ** -

"ਨਾਵ ਜਿਨਾ ਸੁਲਤਾਨ ਖਾਨ ਹੋਦੇ **ਡਿਠੇ** ਖੇਹ।" (ਵੇਖੇ)

-ਸਿਰੀ **੧**, ੬, ੪:੨ (16)

**ਡਿਠੈ** -

"ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ ਉਸ ਕੈ ਮੁਹਿ **ਡਿਠੈ** ਸਭ ਪਾਪੀ ਤਰਿਆ।" (ਵੇਖਣ ਨਾਲ, ਵੇਖਿਆਂ)

- ਸਿਰੀ **੪**, ਵਾਰ ੧੧:੨ (87)

**ਡਿਠੋ** -

"ਦੁਯੀ ਕੁਦਰਤਿ ਸਾਜੀਐ ਕਰਿ ਆਸਣੁ **ਡਿਠੋ** ਚਾਉ।" (ਵੇਖਿਆਂ)

- ਆਸਾ **੪**, ਵਾਰ ੧:੨ (463)

"ਹਭ ਮਝਾਹੂ ਸੋ ਧਣੀ ਬਿਆ ਨ **ਡਿਠੋ** ਕੋਇ।" (ਵੇਖਿਆਂ)

- ਮਾਰੂ **੫**, ਵਾਰ ੨੧ਸ, **੫**, ੧:੨ (1101)

**ਡਿਠੋਮਿ** -

"ਅੰਦਰੁ ਵਿਧਾ ਸਚਿ ਨਾਇ ਬਾਹਰਿ ਭੀ ਸਚੁ **ਡਿਠੋਮਿ**।" (ਮੈਂ ਡਿਠਾ/ਵੇਖਿਆ)

-ਰਾਮ **੫**, ਵਾਰ ੨੨ਸ, **੫**, ੨:੧ (966)

**ਡਿੰਨਾ** ------ ਦਿੱਤਾ ਹੈ

"ਮਾਣਿਕੂ ਮੋਹਿ ਮਾਉ **ਡਿੰਨਾ** ਧਣੀ ਅਪਾਹਿ।"

- ਮਾਰੂ **੫**, ਵਾਰ ੧੨ਸ, **੫**, ੨:੧ (1098)

**ਡਿੰਭ** ------ (ਸੰ.ਦम्भ) ਦੰਭ, ਪਾਖੰਡ

"ਰਾਗ ਰਾਗਨੀ **ਡਿੰਭ** ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ।" (ਪਾਖੰਡ ਖਿਲਾਰ ਬੈਠਾ)

- ਸੋਰ **ਕਬ**, ੩, ੩:੨ (654)

**ਡਿਵੈ** ------ ਦਿੰਦਾ ਹੈ

"ਨਿਸਿ ਕੁਰੰਕ ਜੈਸੇ ਨਾਦ ਸੁਣਿ ਸ੍ਰਵਣੀ ਹੀਉ **ਡਿਵੈ** ਮਨ ਐਸੀ ਪ੍ਰੀਤਿ ਕੀਜੈ।"

- ਆਸਾ **੫**, ਛੰਤ ੪, ੪:੧ (455)

**ਡੀਹਰ** ----- ਡਾਇਣ, ਚੁੜੇਲ

"**ਡੀਹਰ** ਨਿਆਈ ਮੋਹਿ ਫਾਕਿਓ ਰੇ।"

- ਟੋਡੀ **੫**, ੧੯, ੧*:੩ (715)

**ਡੀਹੜਾ** ----- ਦਿਨ, ਦਿਵਸ

"ਜੋ ਜੋ ਵੰਞੈਂ **ਡੀਹੜਾ** ਸੋ ਉਮਰ ਹਥ ਪਵੰਨਿ।"

- ਸਲੋ **ਫਰ**, ੮੯:੨ (1382)

**ਡੀਗਨ** ----- ਡਿਗਨ, ਪਤਨ ਹੋਣ, ਨਾਸ ਹੋਣ

"**ਡੀਗਨ** ਡੋਲਾ ਤਊ ਲਉ ਜਉ ਮਨ ਕੇ ਭਰਮਾ।" (ਡਾਵਾਂ ਡੋਲ ਹੋਣ)

- ਆਸਾ **੫**, ੧੧੯, ੧:੧ (400)

**ਡੀਗਿ** ------ ਡਿਗਦਾ

"ਮਨੁ **ਡੀਗਿ** ਡੋਲਿ ਨ ਜਾਇ ਕਤਹੀ ਆਪਣਾ ਪਿਰੁ ਜਾਣਏ।"

- ਬਿਲਾ **੧**, ਛੰਤ ੨, ੪:੪ (844)

"ਰੇ ਮਨ **ਡੀਗਿ** ਨ ਡੋਲੀਐ ਸੀਧੈ ਮਾਰਗਿ ਧਾਉ।" (ਡਿਗੀਏ, ਡੋਲੀਏ ਨਾ)

- ਸਲੋ **੧**, ੭:੧ (1410)

**ਡੀਠ** ------ ਵੇਖਿਆ

"ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ **ਡੀਠ**।"

- ਤਿਲੰ **੧**, ੩, ੨:੨ (722)

"ਮੇਰਾ ਕਮਲੁ ਬਿਗਸੈ ਸੰਤ **ਡੀਠ**।" (ਵੇਖ ਕੇ, ਵੇਖਿਆਂ)

- ਮਾਲਾ **੫**, ੪, ੨:੪ (987)

**ਡੀਠੜਿਆ** --- ਦੇਖਿਆ

"ਨਰਕ ਨ **ਡੀਠੜਿਆ** ਸਿਮਰਤ ਨਾਰਾਇਣ।"

- ਆਸਾ **੫**, ਛੰਤ ੧੨, ੩:੧ (460)

**ਡੀਠਾ** ------ ਵੇਖਿਆ

"ਕੇਵਡੁ ਵਡਾ **ਡੀਠਾ** ਹੋਇ।"

- ਆਸਾ **੧**, ਸੋਦ ੨, ੧:੨ (9)

**ਡੀਠਿ** ------ ਨਜ਼ਰ, ਦ੍ਰਿਸ਼ਟੀ

"ਛੀਕੇ ਪਰ ਤੇਰੀ ਬਹੁਤੁ **ਡੀਠਿ**।"

- ਬਸੰ **ਕਬ**, ੧, ੩:੧ (1196)

**ਡੀਠਿਆ** ---- ਦਿਸਦਾ

"ਕਰ ਕੰਪਹਿ ਸਿਰੁ ਡੋਲ ਨੈਣ ਨ **ਡੀਠਿਆ**।"

- ਜੈਤ **੫**, ਛੰਤ ੩, ੩:੨ (705)

**ਡੀਠੀ** ------ ਵੇਖੀ
"ਗੁਰਮੁਖਿ ਵਿਰਲੈ ਕਿਨੈ ਚਖਿ **ਡੀਠੀ**।"
- ਮਾਝ **੩**, ਅਸ ੮, ੧:੨ (113)

**ਡੀਠੁ** ------ (1) ਪ੍ਰਗਟ, ਦਿਸ ਰਿਹਾ ਹੈ
"ਗੁਰ ਕੈ ਸਬਦਿ ਸਲਾਹਣਾ ਘਟਿ ਘਟਿ **ਡੀਠੁ** ਅਡੀਠੁ।"
- ਸਿਰੀ **੧**, ਅਸ ੩, ੨:੩ (54)
(2) ਵੇਖਣਾ
"ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈਂ **ਡੀਠੁ**।"
- ਰਾਮ **੫**, ਵਾਰ ੧:੧ (957)

**ਡੀਠੁਲਾ** ----- ਵੇਖਿਆ
"ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ **ਡੀਠੁਲਾ**।"
- ਧਨਾ **ਨਾਮ**, ੩, ੫:੧ (693)

**ਡੀਠੇ** ------ ਵੇਖਿਆਂ
"ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ **ਡੀਠੇ**।"
- ਟੋਡੀ **੫**, ੨੭, ੧*:੨ (717)

**ਹੋਰ ਰੂਪ:**

**ਡੀਠੈ** -
"ਗੁਰਿ **ਡੀਠੈ** ਗੁਰ ਕਾ ਸਿਖੁ ਬਿਗਸੈ ਜਿਉ ਬਾਰਿਕੁ ਦੇਖਿ ਮਹਤਾਰੀ।"
- ਮਲਾ **੪**, ੧, ੩:੨ (1263)

**ਡੁਖ** ------- ਦੁਖ, ਕਸ਼ਟ
"ਹਭੇ **ਡੁਖ** ਉਲਾਹਿਅਮੁ ਨਾਨਕ ਨਦਰਿ ਨਿਹਾਲਿ।"
- ਮਾਰੂ **੫**, ਵਾਰ ੪ਸ, **੫**, ੧:੨ (1095)

**ਡੁਖੜੇ** ------ ਦੁਖ
"ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ **ਡੁਖੜੇ** ਉਲਾਹਿ।"
-ਜੈਤ **੫**, ਵਾਰ ੫ਸ, **੫**, ੨:੨ (706)

**ਡੁਖਾ** ------ ਦੁਖਾਂ
"ਫਰੀਦਾ **ਡੁਖਾ** ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ।"
- ਸਲੋ **ਫਰ**, ੮੫:੧ (1382)

**ਹੋਰ ਰੂਪ:**

**ਡੁਖੀ** -
"ਪਿਰੁ ਮੁਤੀ ਡੋਹਾਗਣੀ ਤਿਨ **ਡੁਖੀ** ਰੈਣਿ ਵਿਹਾਇ।" (ਦੁੱਖਾਂ ਵਿਚ)
- ਮਾਰੂ **੧**, ਅਸ ੯, ੪:੨ (1014)

**ਡੁਖੁ** -
"ਵਿਛੋੜਾ ਸੁਣੇ **ਡੁਖੁ** ਵਿਣੁ ਡਿਠੇ ਮਰਿਓਦਿ।" (ਦੁਖ)
- ਮਾਰੂ **੫**, ਵਾਰ ੧੮ਸ, **੫**, ੩:੧ (1100)

**ਡੁਖੇ** -

"ਡੁਖੇ ਕੋੜਿ ਨ **ਡੁਖੇ** ਨਾਨਕ ਪਿਰੀ ਪਿਖੰਦੋ ਸੁਭ ਦਿਸਟਿ।"
-ਮਾਰੂ **੫**, ਵਾਰ ੧੯ਸ, **੫**, ੧:੨ (1100)

**ਡੁਬਣ** ------ ਪਾਣੀ ਵਿਚ ਮਗਨ ਹੋਣਾ, ਪਾਣੀ ਹੇਠਾਂ ਚਲੇ ਜਾਣਾ, ਗਰਕਣਾ
"ਨਾਨਕ ਲਹਰੀ ਲਖ ਸੈ ਆਨ **ਡੁਬਣ** ਦੇਇ ਨ ਮਾ ਪਿਰੀ।"
- ਗੂਜ **੫**, ਵਾਰ ੭ਸ, **੫**, ੧:੨ (519)

**ਹੋਰ ਰੂਪ:**

**ਡੁਬਣਿ** -
"ਸਤਿਗੁਰ ਸਿਉ ਆਲਾਇ ਬੇੜੇ **ਡੁਬਣਿ** ਨਾਹਿ ਭਉ।" (ਡੁਬਣ ਦਾ)
- ਸਲੋ **੧**, ੪:੨ (1410)

**ਡੁਬਤ** ------ ਡੁਬਦੇ
"ਹਮ ਪਾਪੀ ਪਾਥਰ ਨੀਰਿ **ਡੁਬਤ** ਕਰਿ ਕਿਰਪਾ ਪਾਖਣ ਹਮ ਤਾਰੀ।"
- ਧਨਾ **੪**, ੧, **੧***:੧ (666)

**ਹੋਰ ਰੂਪ:**

**ਡੁਬਤਾ** -
"ਓਹੁ ਪਾਹਣੁ ਲੈ ਉਸ ਕਉ ਡੁਬਤਾ।" (ਡੁਬਦਾ)
- ਸੂਹੀ **੫**, ੯, ੨:੨ (739)

**ਡੁਬੰਤ੍ਹ** -
"ਗੁਰੁ ਗਉ ਹਰੁ ਦਰੀਆਉ ਪਲਕ **ਡੁਬੰਤ੍ਹ** ਤਾਰੈ।" (ਡੁਬਿਆਂ ਨੂੰ)
-ਸਵ **੩**, ੧੭:੪ (1395)

**ਡੁਬਦਾ** ----- ਗਰਕ ਹੁੰਦੇ, ਡੁਬ ਰਹੇ ਨੂੰ
"ਨਾਨਕ ਸਚੈ ਪਾਤਿਸਾਹਿ **ਡੁਬਦਾ** ਲਇਆ ਕਢਾਇ।"
- ਸਿਰੀ **੫**, ੭੩, ੪:੩ (43)

**ਹੋਰ ਰੂਪ:**

**ਡੁਬਦਿਆ**-
"ਭਉਜਲਿ **ਡੁਬਦਿਆ** ਕਢਿ ਲਏ ਹਰਿ ਦਾਤਿ ਕਰੇ ਦਾਤਾਰੁ।"
- ਗਉ **੪**, ਵਾਰ ੨੨ਸ, **੪**, ੨:੨ (313)

**ਡੁਬਦੀ** -
"ਲੋਭ ਵਿਕਾਰ ਨਾਵ **ਡੁਬਦੀ** ਨਿਕਲੀ ਜਾ ਸਤਿਗੁਰਿ ਨਾਮੁ ਦਿੜਾਏ।"
- ਆਸਾ **੪**, ਛੰਤ ੯, ੨:੪ (443)

**ਡੁਬਦੇ** -
"ਬਿਖੁ ਭਉਜਲ **ਡੁਬਦੇ** ਕਢਿ ਲੈ ਜਨ ਨਾਨਕ ਕੀ ਅਰਦਾਸਿ।" (ਡੁਬੀ ਜਾਂਦੇ)
-ਸਿਰੀ **੪**, ੬੫, ੪:੩ (40)

**ਡੁਬੰਦੋ** -
"ਜੋ **ਡੁਬੰਦੋ** ਆਪਿ ਸੋ ਤਰਾਏ ਕਿਨ੍ਹ ਖੇ।" (ਡੁਬਦਾ ਹੈ)
- ਮਾਰੂ **੫**, ਵਾਰ ੨੦ਸ, **੫**, ੧:੧ (1101)

**ਡੁਬਾ** ------ ਗਰਕ ਹੋਇਆ

"ਬਾਝੁ ਗੁਰੂ **ਡੁਬਾ** ਸੰਸਾਰ।"

- ਮਾਝ **੧**, ਵਾਰ ੧ਸ, **੧**, ੨:੧੬ (138)

**ਡੁਬਾਵਹਿ** ---- ਡੋਬ/ਗਰਕ ਕਰ ਲਵੇ

"ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ **ਡੁਬਾਵਹਿ**।"

- ਆਸਾ **ਕਬ**, ੨, ੩:੨ (476)

**ਹੋਰ ਰੂਪ:**

**ਡੁਬਿ** -

"**ਡੁਬਿ** ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ।" (ਪਾਣੀ ਹੇਠਾਂ ਜਾ ਕੇ, ਡੁੱਬ ਕੇ)

- ਵਡ **੪**, ਵਾਰ ੧ਸ, **੩**, ੩:੨ (585)

**ਡੁਬੀਐ** -

"ਵਿਣੁ ਬੋਹਿਥ ਭੈ **ਡੁਬੀਐ** ਪਿਆਰੇ ਕੰਧੀ ਪਾਇ ਕਹਾਹ।" (ਡੁਬੀਦਾ ਹੈ)

- ਸੂਹ **੧**, ਅਸ ੩, ੧*:੨ (636)

**ਡੁਬੇ** -

"ਮਨਮੁਖ ਅਗਿਆਨੀ ਮਹਾ ਦੁਖੁ ਪਾਇਦੇ **ਡੁਬੇ** ਹਰਿ ਨਾਮੁ ਵਿਸਾਰਿ।" (ਡੁਬ ਗਏ)

-ਸਿਰੀ **੪**, ਵਾਰ ੧੬ਸ, **੩**, ੨:੨ (89)

**ਡੁਬੈ** -

"ਗੁਰਮੁਖ ਸਿਉ ਮਨਮੁਖੁ ਅੜੈ **ਡੁਬੈ** ਹਕਿ ਨਿਆਇ।"

-ਮਾਝ **੧**, ਵਾਰ ੨੨ਸ, **੨**, ੧:੪ (148)

**ਡੁਬੋਹੁ** -

"ਭਭੈ ਭਵਜਲਿ **ਡੁਬੋਹੁ** ਮੂੜੇ ਮਾਇਆ ਵਿਚਿ ਗਲਤਾਨੁ ਭਇਆ।"

- ਆਸਾ **੩**, ਪਟੀ ੧੧:੧ (435)

**ਡੁੰਮਣਾ**------ ਦੋ ਮਨੀ ਭਾਵ ਉਦਾਸ ਹੋ ਕੇ, ਦੁਚਿੱਤੇ ਰੂਪ ਵਿਚ

"ਹੰਸੁ ਚਲਸੀ **ਡੁੰਮਣਾ** ਅਹਿ ਤਨੁ ਢੇਰੀ ਥੀਸੀ।"

-ਸੂਹੀ **ਫਰ** ੨, ੩:੨ (794)

**ਹੋਰ ਰੂਪ:**

**ਡੁਮਣੀ**-

"ਹੰਭੀ ਵੰਞਾ **ਡੁਮਣੀ** ਰੋਵਾ ਝੀਣੀ ਬਾਣਿ।" (ਦੁਚਿਤੀ ਵਿਚ)

-ਸਿਰੀ **੧**, ੨੪, ੨:੨ (23)

"ਵਿਣੁ ਨਾਵੈ ਸਭ **ਡੁਮਣੀ** ਦੂਜੈ ਭਾਇ ਖੁਆਇ।" (ਦੁਬਿਧਾ ਵਿਚ)

- ਸਿਰੀ **੩**, ੫੬, ੩:੧ (35)

**ਡੁੰਮਣੀ** -

"ਮਨਮੁਖਿ ਮੈਲੀ **ਡੁੰਮਣੀ** ਭਾਈ ਦਰਗਹ ਨਾਹੀ ਥਾਉ।"

- ਸੋਰ **੩**, ਅਸ ੩, ੬:੧ (639)

**ਡੁਮਣੋ** -

"ਹੰਸੁ ਚਲੈ ਉਠਿ **ਡੁਮਣੋ** ਮਾਇਆ ਭੂਲੀ ਆਥਿ।" (ਦੋਚਿਤਾ/ਉਦਾਸ ਹੋ ਕੇ)

-ਰਾਮ **੧**, ਓਅੰ ੪੨:੨ (935)

**ਡੁੰਮਿ** ------ ਟੋਏ, ਗੜ੍ਹਾ

"ਕਸਤੂਰੀ ਕੈ ਭੋਲੜੈ ਗੰਦੇ **ਡੁੰਮਿ** ਪਈਆਸੁ।"
- ਸਿਰੀ **੪**, ਵਾਰ ੧੫ਸ, **੫**, ੨:੨ (89)

**ਡੋੁਲਾਈ** ----- ਡੋਲਾਏ, ਅਸਥਿਰ ਕਰ ਦੇਵੇ
"ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ **ਡੋੁਲਾਈ**।"
-ਰਾਮ **੧**, ਸਿਗੋ ੮:੧ (939)

**ਡੁਲਾਨਾ** ----- ਡੋਲਦਾ, ਅਸਥਿਰ ਹੁੰਦਾ
"ਜਿਨਿ ਹਰਿ ਸਾਦੁ ਪਾਇਆ ਸੋ ਨਾਹਿ **ਡੁਲਾਨਾ**।"
- ਮਾਝ **੫**, ੨੨, ੩:੨ (101)

**ਡੁਲਾਵਹਿ** ---- ਅਸਥਿਰ ਕਰੇ
"ਕਬੀਰ ਡਗਮਗ ਕਿਆ ਕਰਹਿ ਕਹਾ **ਡੁਲਾਵਹਿ** ਜੀਉ।"
- ਸਲੋ **ਕਬ**, ੩:੧ (1364)

**ਹੋਰ ਰੂਪ:**

**ਡੋਲਾਵੈ**–
"ਸੋ ਸੰਤੁ ਸੁਹੇਲਾ ਨਹੀ ਡੋਲਾਵੈ।" (ਡੋਲਦਾ/ਅਸਥਿਰ ਨਹੀਂ ਹੁੰਦਾ)
- ਗਉ **੫**, ਸੁਖ ੧੪, ੫:੨ (281)

**ਡੂੰ** -------- ਤੋਂ
"ਯਾਰ ਵੇ ਹਿਕ **ਡੂੰ** ਹਿਕਿ ਚਾੜੈ ਹਉ ਕਿਸੁ ਚਿਤੇਹੀਆ।"
- ਜੈਤ **੫**, ਛੰਤ ੧, ੨:੨ (703)

**ਡੂਇ** ------- ਦੋ
"ਸੁਖ ਘਟਾਊ **ਡੂਇ** ਇਸੁ ਪੰਧਾਣੂ ਘਰ ਘਣੇ।" (ਦੋ ਘੜੀਆਂ)
-ਮਾਝ **੫**, ਵਾਰ ੧੩ਸ, **੫**, ੩:੨ (1098)

**ਡੂਗਰ** ------ ਪਹਾੜ
"ਘਟ ਅਵਘਟ **ਡੂਗਰ** ਘਣਾ ਇਕੁ ਨਿਰਗੁਣੁ ਬੈਲੁ ਹਮਾਰ।"
- ਗਉ **ਰਵਿ**, ੧, ੧:੧ (345)
"ਅੰਧੁਲੈ ਭਾਰੁ ਉਠਾਇਆ **ਡੂਗਰ** ਵਾਟ ਬਹੁਤੁ।" (ਪਹਾੜ ਦੀ ਵਾਟ)
-ਸੂਹੀ **੧**, ੩, ੫:੧ (729)

**ਹੋਰ ਰੂਪ:**

**ਡੂੰਗਰ** –
"ਫਰੀਦਾ ਇਨੀ ਨਿਕੀ ਜੰਘੀਐ ਥਲ **ਡੂੰਗਰ** ਭਵਿਓਮ੍ਹਿ।" (ਪਰਬਤ)
- ਸਲੋ **ਫਰ**, ੨੧:੧ (1378)

**ਡੂਗਰਿ** –
"ਭੂਲੀ ਭੂਲੀ ਥਲਿ ਚੜਾ ਥਲਿ ਚੜਿ **ਡੂਗਰਿ** ਜਾਉ।" (ਪਹਾੜ ਤੇ)
- ਸਿਰੀ **੧**, ਅਸ ੬, ੭:੧ (57)

**ਡੂਗਰਿ** –
"**ਡੂਗਰਿ** ਜਲਾ ਥਲਾ ਭੂਮਿ ਬਨਾ ਫਲ ਕੰਦਰਾ।" (ਪਹਾੜਾਂ ਤੇ/ਵਿਚ)
- ਮਾਰੂ **੫**, ਵਾਰ ੨੧ਸ, **੫**, ੩:੧ (1101)

**ਡੂੰਗਰੁ**–
"ਡੂੰਗਰੁ ਊਚਉ ਗੜੁ ਪਾਤਾਲਿ।"
– ਮਲਾ **੧**, ਅਸ ੪, ੧:੨ (1275)

**ਡੂੰਗਰੁ**–
"**ਡੂੰਗਰ** ਦੇਖਿ ਡਰਾਵਣੋ ਪੇਈਅੜੈ ਡਰੀਆਸੁ।" (ਪਰਬਤ)
–ਸਿਰੀ **੧**, ਅਸ ੧੬, ੧:੧ (63)

**ਡੂਜੜੋ** ------ ਦੂਜਾ
"ਸੋਹੰਦੜੋ ਹਭ ਠਾਇ ਕੋਇ ਨ ਦਿਸੈ **ਡੂਜੜੋ**।"
– ਸਿਰੀ **੫**, ਛੰਤ ੩, ੨੩:੧ (80)

**ਡੂਬਹਿ** ----- ਡੁਬਦੀਆਂ ਹਨ
"ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ **ਡੂਬਹਿ** ਤੇਹਿ।"
–ਸੋਰ **੧**, ਅਸ ੪, ੬:੨ (637)

**ਹੋਰ ਰੂਪ:**

**ਡੂਬਹਿਗੋ** –
"ਕਬੀਰ **ਡੂਬਹਿਗੋ** ਰੇ ਬਾਪੁਰੇ ਬਹੁ ਲੋਗਨ ਕੀ ਕਾਨਿ।" (ਡੁਬੇਗਾ)
–ਸਲੋ **ਕਬ**, ੧੬੭:੧ (1373)

**ਡੂਬਹੁ** –
"ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ **ਡੂਬਹੁ** ਕੋਇ।"
– ਸਲੋ **ਕਬ**, ੧੨:੧ (1365)

**ਡੂਬਤ** ------ ਡੁਬਦੇ
"ਜਿਸੁ ਸਿਮਰਤ **ਡੂਬਤ** ਪਾਹਨ ਤਰੇ।"
– ਗਉ **੫**, ੯੦, ੩:੪ (183)

**ਹੋਰ ਰੂਪ:**

**ਡੂਬਤਾ** –
"ਥਾਨਸਟ ਜਗ ਭਰਿਸਟ ਹੋਏ **ਡੂਬਤਾ** ਇਵ ਜਗੁ।" (ਡੁਬਦਾ)
– ਧਨਾ **੧**, ੮, ੧:੨ (662)

**ਡੂਬਾ** ------ ਡੁਬਾ
"ਨਿੰਦਕੁ **ਡੂਬਾ** ਹਮ ਉਤਰੇ ਪਾਰਿ।"
– ਗਉ **ਕਬ**, ੭੧, ੩:੪ (339)

**ਹੋਰ ਰੂਪ:**

**ਡੂਬਿ** –
"ਮਨਮੁਖ ਅੰਧ ਨ ਚੇਤਹੀ **ਡੂਬਿ** ਮੁਏ ਬਿਨੁ ਪਾਣੀ।" (ਡੁਬ ਕੇ)
– ਸਿਰੀ **੩**, ੪੫, ੧*:੨ (31)

**ਡੂਬੀ**–
"ਬਿਖਿਆ ਲੈ **ਡੂਬੀ** ਪਰਵਾਰੁ।"
– ਗਉ **ਕਬ**, ੨੪, ੧:੨ (328)

**ਡੂਬੀਅਲੇ** –
"ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ **ਡੂਬੀਅਲੇ**।" (ਡੁਬ ਗਏ ਹਨ)
– ਆਸਾ **੧**, ੨੯, ੧:੨ (357)

**ਡੂਬੇ** –
"ਭਵਜਲਿ **ਡੂਬੇ** ਦੂਜੈ ਭਾਏ।" (ਡੁਬ ਗਏ)
–ਗਉ **੩**, ਅਸ ੪, ੩:੩ (231)

**ਡੂਬੈ** –
"ਨਾ ਜੀਉ ਮਰੈ ਨ **ਡੂਬੈ** ਤਰੈ।" (ਡੁਬਦਾ ਹੈ)
– ਗਉ **੧**, ੨, ੨:੧ (151)

**ਡੂਬੌ** –
"ਮੋਹ ਲੋਭ **ਡੂਬੌ** ਸੰਸਾਰ।" (ਡੁਬਾ ਹੈ)
–ਬਸੰ **੫**, ਅਸ ੨, ੩:੨ (1192)

**ਡੂਮਣੀ** ------ ਮਿਰਸਣ, ਨੀਵੀਂ ਜਾਤ ਦੀ ਔਰਤ
"ਕੁਬੁਧਿ **ਡੂਮਣੀ** ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ।"
–ਸਿਰੀ **੪**, ਵਾਰ ੨੦ਸ, **੧**, ੧:੧ (91)

**ਡੇਊ** ------- ਦੇਵਾਂ
"ਮੁਖੁ ਡੇਖਾਊ ਪਲਕ ਛਡਿ ਆਨ ਨ **ਡੇਊ** ਚਿਤੁ।"
–ਜੈਤ **੫**, ਵਾਰ ੧੨ਸ, **੫,** ੨:੧ (708)

**ਡੇਈ** ------ ਦੇਵਾਂ
"ਤੂ ਚਉ ਸਜਣ ਮੈਡਿਆ **ਡੇਈ** ਸਿਸੁ ਉਤਾਰਿ।"
– ਮਾਰੂ **੫**, ਵਾਰ ੧ਸ, **੫**, ੧:੧ (1094)

**ਡੇਹ** ------- ਦਿਨ
"ਪੂਰਬਿ ਲਿਖੇ **ਡੇਹ** ਸਿ ਆਏ ਮਾਇਆ।"
– ਆਸਾ **੪**, ੬੪, ੨:੧ (369)

**ਡੇਹਿ** ------ ਦੇਵੇ
"ਜਿਉ ਤਨੁ ਕੋਲੂ ਪੀੜੀਐ ਰਤੁ ਨ ਭੋਰੀ **ਡੇਹਿ**।" (ਭਾਵ ਨਿਕਲੇ)
– ਸੋਰ **੪**, ਵਾਰ ੫ ਸ, **੩**, ੧:੧ (644)

**ਡੇਂਹੀਆਂ** ---- ਦੇਂਦੀ ਹਾਂ, ਭੇਟਾ ਕਰਦੀ ਹਾਂ
"ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨ **ਡੇਂਹੀਆ**।"
– ਜੈਤ **੫**, ਛੰਤ ੧, ੨:੫ (703)

**ਡੇਹੁ** ------- ਦਿਨ
"ਸਾ ਧਨ ਕੰਤੁ ਪਛਾਣਿਆ ਸੁਖਿ ਸੁਤੀ ਨਿਸਿ **ਡੇਹੁ**।"
– ਮਾਰੂ **੧**, ਅਸ ੧੦, ੫:੨ (1015)

**ਡੇਖਣ** ------ ਵੇਖਣ, ਦਰਸ਼ਨ
"**ਡੇਖਣ** ਕੂ ਮੁਸਤਾਕੁ ਮੁਖੁ ਕਿ ਜੇਹਾ ਤਉ ਧਣੀ।"
– ਮਾਰੂ **੫**, ਵਾਰ ੮ਸ, **੫**, ੧:੧ (1096)

**ਡੇਖਣਹਾਰੁ**----- ਵੇਖਣਹਾਰ (ਪ੍ਰਭੂ)

"ਗਿਆਨੀ ਅੰਜਨੁ ਸਚ ਕਾ ਡੇਖੈ **ਡੇਖਣਹਾਰੁ**।"

- ਮਾਰੂ **੧**, ਅਸ ੯, ੭:੧ (1015)

**ਡੇਖਾਊ** ----- ਵੇਖਾਂ

"ਮੁਖੁ **ਡੇਖਾਊ** ਪਲਕ ਛਡਿ ਆਨ ਨ ਡੇਊ ਚਿਤੁ।"

- ਜੈਤ **੫**, ਵਾਰ ੧੨ਸ, **੫**, ੨:੧ (708)

**ਡੇਖਿ** ------ ਵੇਖ ਕੇ

"ਕੂੜੀ **ਡੇਖਿ** ਭੁਲੋ ਅਢੁ ਲਹੈ ਨ ਮੁਲੋ ਗੋਵਿੰਦ ਨਾਮੁ ਮਜੀਠਾ।"

- ਸੂਹੀ **੫**, ਛੰਤ ੧, ੧:੩ (777)

**ਹੋਰ ਰੂਪ:**

**ਡੇਖੁ**-

"ਨੀਹੁ ਮਹਿੰਜਾ ਤਊ ਨਾਲਿ ਬਿਆ ਨੇਹ ਕੂੜਾਵੇ **ਡੇਖੁ**।" (ਵੇਖੇ ਹਨ)

-ਮਾਰੂ **੫**, ਵਾਰ ੧ਸ, **੫**, ੨:੧ (1094)

**ਡੇਖੈ** -

"ਗਿਆਨੀ ਅੰਜਨੁ ਸਚ ਕਾ **ਡੇਖੈ** ਡੇਖਣਹਾਰੁ।" (ਵੇਖੇ)

- ਮਾਰੂ **੧**, ਅਸ ੯, ੭:੧ (1015)

**ਡੇਰਾ** ------ ਠਹਿਰਨ ਦਾ ਸਥਾਨ, ਟਿਕਾਣਾ

"ਅੰਗੀਕਾਰੁ ਕੀਆ ਤਿਨਿ ਕਰਤੈ ਦੁਖ ਕਾ **ਡੇਰਾ** ਢਾਹਿਆ ਜੀਉ।"

- ਮਾਝ **੫**, ੪੩, ੧:੩ (107)

"ਡਡਾ ਡੇਰਾ ਇਹੁ ਨਹੀ ਜਹ **ਡੇਰਾ** ਤਹ ਜਾਨੁ।"

-ਗਉ **੫**, ਬਾਅ ੨੯:੧ (256)

"ਦੂਖ ਬਿਨਾਸ ਕੀਆ ਸੁਖਿ **ਡੇਰਾ** ਜਾ ਤ੍ਰਿਪਤਿ ਰਹੇ ਆਘਾਈ ਹੇ।" (ਟਿਕਾਣਾ)

- ਮਾਰੂ **੫**, ਸੋਲਾ ੧, ੭:੩ (1071)

**ਡੇਰੀ** ------ ਟੇਢੀ, ਵਿੰਗੀ

"ਬੰਕੇ ਬਾਲ ਪਾਗ ਸਿਰਿ **ਡੇਰੀ**।"

- ਸੋਰ **ਰਵਿ,** ੬, ੩:੧ (659)

**ਡੇਰੇ** ------- ਟਿਕਾਣੇ, ਤੰਬੂ, ਖੇਮੇ

"ਬਾਦਿਸਾਹ ਸਾਹ ਉਮਰਾਵ ਖਾਨ ਢਾਹਿ **ਡੇਰੇ** ਜਾਸੀ।"

- ਮਾਰੂ **੫**, ਵਾਰ ੧੭:੨ (1100)

**ਡੇਵਸਾ** ----- ਦੇਵਾਂਗਾ

"ਇਹੁ ਮਨੁ ਤੈ ਕੂੰ **ਡੇਵਸਾ** ਮੈ ਮਾਰਗੁ ਦੇਹੁ ਬਤਾਇ ਜੀਉ।"

- ਸੂਹੀ **੫**, ਕੁਚ ੩:੪ (763)

**ਡੋਸੜੇ** ------ ਦੋਸ

"ਮੰਞ ਕੁਚਜੀ ਅੰਮਾਵਣਿ **ਡੋਸੜੇ** ਹਉ ਕਿਉ ਸਹੁ ਰਾਵਣਿ ਜਾਉ ਜੀਉ।"

- ਸੂਹੀ **੧**, ਕੁਚ ੧:੧ (762)

**ਡੋਹਾਗਣਿ** --- ਦੁਹਾਗਣ, ਭੈੜੇ ਭਾਗਾਂ ਵਾਲੀ, ਅਭਾਗਣ ਨੂੰ
"ਸਭਿ ਰਾਤੀ ਸੋਹਾਗਣੀ ਮੈ **ਡੋਹਾਗਣਿ** ਕਾਈ ਰਾਤਿ ਜੀਉ।"
- ਸੂਹੀ **੧**, ਕੁਚ ੧:੧੬ (762)

**ਹੋਰ ਰੂਪ:**

**ਡੋਹਾਗਣੀ** -
"ਭਰਮਿ ਭੁਲੀ **ਡੋਹਾਗਣੀ** ਨਾ ਪਿਰ ਅੰਕਿ ਸਮਾਇ।" (ਛੁਟੜ, ਪਤੀ ਵਲੋਂ ਤ੍ਰਿਸਕਾਰੀ ਹੋਈ, ਅਭਾਗਣ)
- ਸਿਰੀ **੧**, ਅਸ ੧੨, ੧*:੨ (60)

**ਡੋਬੰਨਿ** ----- ਡੋਬਦੇ ਹਨ
"ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ **ਡੋਬੰਨਿ**।"
- ਸੂਹੀ **੩**, ਅਸ ੩, ੫:੨ (755)

**ਡੋਬੇ** ------- ਡੋਬ ਦਿਤੇ
"ਬਿਨੁ ਸਬਦੈ ਭਰਮਾਈਐ ਦੁਬਿਧਾ **ਡੋਬੇ** ਪੂਰੁ।"
-ਸਿਰੀ **੧**, ੧੫, ੧:੩ (19)

**ਡੋਬੇਨਿ** ----- ਡੋਬਦੇ ਹਨ
"ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ **ਡੋਬੇਨਿ**।"
-ਰਾਮ **੩**, ਵਾਰ ੧੦ਸ, **੩**, ੨:੪ (951)

**ਡੋਮ** ------- ਇਕ ਨੀਵੀ ਸਮਝੀ ਜਾਂਦੀ ਜਾਤ
"ਬ੍ਰਹਮਨ ਬੈਸ ਸੂਦ ਅਰੁ ਖਤ੍ਰੀ **ਡੋਮ** ਚੰਡਾਰ ਮਲੇਛ ਮਨ ਸੋਇ।"
- ਬਿਲਾ **ਰਵਿ** ੨, ੧:੧ (858)

**ਡੋਰ** ------- (1) ਗੁਡੀ ਉਡਾਣ ਵਾਲਾ ਤਾਗਾ
"ਹਾਥਿ ਤ **ਡੋਰ** ਮੁਖਿ ਖਾਇਓ ਤੰਬੋਰ।"
- ਗਉ **ਕਬ**, ੧੬, ੩:੧ (326)

(2) ਇਕ ਕਿਸਮ ਦਾ ਗਹਿਣਾ ਜੋ ਗੁੱਟ ਜਾਂ ਬਾਜੂ ਤੇ ਬੰਨਿਆ ਹੁੰਦਾ ਹੈ, ਬਾਜੂਬੰਦ
"ਹਾਰ **ਡੋਰ** ਸੀਗਾਰ ਸਭਿ ਰਸ ਗੁਣ ਗਾਉ ਅਲਖ ਅਭੇਵਿਆ।"
- ਰਾਮ **੫**, ਰੁਤੀ ੬:੪ (929)

**ਡੋਰਾ** ------ ਬੋਲਾ, ਜੋ ਸੁਣ ਨ ਸਕਦਾ ਹੋਵੇ
"ਕਹਾ ਬੁਝਾਰਤਿ ਬੂਝੈ **ਡੋਰਾ**।"
- ਗਉ **੫**, ਸੁਖ ੪, ੬:੩ (267)

**ਡੋਰਿ** ------ (1) ਡੋਰੀ
"ਛੀਜਤ **ਡੋਰਿ** ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ।" (ਭਾਵ ਸੁਆਸ)
- ਗਉ **੫**, ੧੨੭*, ੨:੨ (206)

(2) ਗੁਡੀ ਉਡਾਣ ਵਾਲਾ ਤਾਗਾ
"ਦਹ ਦਿਸ ਬੂਡੀ ਪਵਨੁ ਝੁਲਾਵੈ **ਡੋਰਿ** ਰਹੀ ਵਿਲ ਲਾਈ।"
- ਗਉ **ਕਬ**, ੪੬, ੩:੨ (333)

(3) ਲਿਵ, ਤਾਰ (ਭਾਵ) ਹੋਰ ਵੇਖੋ 'ਡੋਰੀ' (2)

"ਮਨਿ **ਡੋਰਿ** ਪ੍ਰੇਮ ਪਰੀਤਿ।"

- ਬਿਲਾ **੫**, ਅਸ ੧, ੩:੧ (837)

**ਡੋਰੀ** ------ (1) ਰਸੀ, ਨਕੇਲ

"ਪ੍ਰਭ **ਡੋਰੀ** ਹਾਥਿ ਤੁਮਾਰੇ।"

- ਸੋਰ **੫**, ੭੧, ੨:੨ (627)

"**ਡੋਰੀ** ਪੂਰੀ ਮਾਪਹਿ ਨਾਹੀ ਬਹੁ ਬਿਸਟਾਲਾ ਲੇਹੀ।" (ਭਾਵ ਜਰੀਬ)

- ਸੂਹੀ **ਕਬ**, ੫, ੨:੨ (793)

(2) ਲਿਵ, ਮਨ ਦੀ ਨੀਝ

"ਚਰਨ ਕਮਲ ਸੰਗਿ ਲਾਗੀ **ਡੋਰੀ**।"

- ਨਟ **੫**, ੬, ੧*:੧ (979)

**ਡੋਲ** ------- (1) ਝੋਲਾ, ਧਕਾ

"ਸੁਨਿ ਮਨ ਮਗਨ ਭਏ ਹੈ ਪੂਰੇ ਮਾਇਆ **ਡੋਲ** ਨ ਲਾਗੀ।"

- ਗਉ **ਕਬ,** ੫੩, ੪:੧ (335)

(2) ਡੋਲਦਾ ਹੈ

"ਕਰ ਕੰਪਹਿ ਸਿਰੁ **ਡੋਲ** ਨੈਣ ਨ ਡੀਠਿਆ।"

- ਜੈਤ **੫**, ਛੰਤ ੩, ੩:੨ (705)

**ਹੋਰ ਰੂਪ:**

**ਡੋਲਦੀ**-

"ਆਤਮਾ ਅਡੋਲੁ ਨ **ਡੋਲਦੀ** ਗੁਰ ਕੈ ਭਾਇ ਸੁਭਾਇ।" (ਡੋਲਦਾ)

- ਸਿਰੀ **੪**, ਵਾਰ ੧੨ਸ, **੩**, ੧:੩ (87)

**ਡੋਲਹਿ** -

"ਦੇਵੀ ਦੇਵਾ ਪੂਜਹਿ **ਡੋਲਹਿ** ਪਾਰਬ੍ਰਹਮੁ ਨਹੀ ਜਾਣਾ।" (ਡੋਲਦਾ ਭਾਵ ਭਟਕਦਾ)

- ਗਉ **ਕਬ**, ੪੫, ੪:੧ (332)

**ਡੋਲਹੁ** -

"ਅਸਥਿਰ ਰਹਹੁ **ਡੋਲਹੁ** ਮਤ ਕਬਹੂ ਗੁਰ ਕੈ ਬਚਨਿ ਅਧਾਰਿ।" (ਡੋਲੋ, ਥਿੜਕੋ)

- ਧਨਾ **੫**, ੨੮, ੩:੧ (678)

"ਨਾ ਤੁਮ **ਡੋਲਹੁ** ਨ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ।" (ਹਿਲੋ)

- ਰਾਮ **ਕਬ**, ੩, ੧:੨ (969)

**ਡੋਲਤ** ------ (1) ਭਟਕਦਾ

"ਦੁਆਰਹਿ ਦੁਆਰਿ ਸੁਆਨ ਜਿਉ **ਡੋਲਤ** ਨਹ ਸੁਧ ਰਾਮ ਭਜਨ ਕੀ।"

- ਆਸਾ **੯**, ੧, ੧:੨ (411)

"ਸਾਰੋ ਦਿਨ **ਡੋਲਤ** ਬਨ ਮਹੀਆ ਅਜਹੁ ਨ ਪੇਟ ਅਘਈ ਹੈ।" (ਭਟਕਦਾ, ਫਿਰਦਾ)

- ਗੂਜ **ਕਬ**, ੧, ੨:੧ (524)

"ਇਹੁ ਮਨੁ **ਡੋਲਤ** ਤਉ ਠਹਰਾਵੈ।" (ਭਟਕਦੇ)

- ਪ੍ਰਭਾ **੧**, ਅਸ ੫, ੫:੩ (1344)

(2) ਝੋਲਾ ਖਾਂਦੀ

"ਫਿਰਿ **ਡੋਲਤ** ਕਤਹੂ ਨਾਹੀ।" (ਭਾਵ ਟੂਟਦੀ)

- ਸੋਰ **੫**, ੮੭, ੧:੪ (630)

"ਹਮ **ਡੋਲਤ** ਬੇੜੀ ਪਾਪ ਭਰੀ ਹੈ ਪਵਣੁ ਲਗੈ ਮਤੁ ਜਾਈ।" (ਭਾਵ ਹਿਚਕੌਲੇ ਖਾਂਦੇ ਹਾਂ)
- ਰਾਮ **੧**, ੬, ੧:੧ (878)

(3) ਡੋਲ ਰਿਹਾ/ਹਿਲ ਰਿਹਾ ਹੈ
"ਜੀਅ ਜੰਤ ਸਭੁ ਜਗੁ ਹੈ ਜੇਤਾ ਮਨੁ **ਡੋਲਤ** ਡੋਲ ਕਰੀਜੈ।"
- ਕਲਿ **੪**, ਅਸ ੩, ੧:੧ (1324)

"ਕਹੁ ਨਾਨਕ ਨਰ ਬਾਵਰੇ ਅਬ ਕਿਉ **ਡੋਲਤ** ਦੀਨ।" (ਹੁਣ ਚੀਨ ਹੋਣਦੇ ਕਿਉਂ ਡੋਲਦਾ ਹੈ)
- ਸਲੋ **੯**, ੭:੨ (1426)

**ਹੋਰ ਰੂਪ:**

**ਡੋਲਤਾ** -
"ਪੂਰਨੁ ਕਬਹੂ ਨ **ਡੋਲਤਾ** ਪੂਰਾ ਕੀਆ ਪ੍ਰਭ ਆਪਿ।"
- ਗਉ **੫**, ਥਿਤੀ ੧੬ਸ:੧ (300)

**ਡੋਲਤੇ** -
"ਧਾਵੰਤ ਜੀਆ ਬਹੁ ਪਕਾਰੰ ਅਨਿਕ ਭਾਂਤਿ ਬਹੁ **ਡੋਲਤੇ**।"
- ਸਸ **੫**, ੪੮:੨ (1358)

**ਡੋਲਨ** ------ ਥਿੜਕਣ, ਝੋਲਾ ਖਾਣ, ਭਟਕਣ
"ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ **ਡੋਲਨ** ਤੇ ਅਬ ਚੂਕੇ।"
- ਗਉ **੫**, ੧੬੧*, ੨:੧ (215)

**ਡੋਲਨੀ** ----- ਚਾਟੀ, ਛੋਟਾ ਡੋਲ
"ਕਬੀਰ ਮਾਇਆ **ਡੋਲਨੀ** ਪਵਨੁ ਝਕੋਲਨਹਾਰੁ।"
- ਸਲੋ **ਕਬ**, ੧੯:੧ (1365)

**ਡੋਲਾ** ------ ਡੋਲਣਾ, ਭਟਕਣਾ, ਡੋਲਣ ਦਾ ਭਾਵ
"ਡੀਗਨ **ਡੋਲਾ** ਤਊ ਲਉ ਜਉ ਮਨ ਕੇ ਭਰਮਾ।"
- ਆਸਾ **੫**, ੧੧੯, ੧:੧ (400)

**ਡੋਲਾਇ** ----- ਡੋਲਾਉਂਦੀ ਅਸਥਿਰ ਕਰਦੀ, ਹਿਲਾਉਂਦੀ
"ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ **ਡੋਲਾਇ**।"
-ਸਿਰੀ **੧**, ਅਸ ੧੨, ੨:੨ (60)

**ਹੋਰ ਰੂਪ:**

**ਡੋਲਾਇਆ** -
"ਨਾਨਕ ਤੇ ਜਨ ਨਹ **ਡੋਲਾਇਆ**।" (ਡੋਲਦਾ, ਭਟਕਦਾ, ਹਿਲਦਾ)
- ਗਉ **੫**, ਬਾਅ ੨੯:੮ (256)

**ਡੋਲਾਏ** -
"ਪਰ ਘਰ ਜਾਇ ਨ ਮਨੁ **ਡੋਲਾਇ**।" (ਡੋਲਾਉਂਦਾ)
- ਰਾਮ **੧**, ਅਸ ੩, ੫:੩ (904)

**ਡੋਲਾਨੇ** ----- ਡੋਲਦੇ
"ਪੂਰਨ ਪੁਰਖ ਨਹੀ **ਡੋਲਾਨੇ**।"

- ਗਉ **੫**, ਸੁਖ ੨੦, ੨:੪ (289)

**ਡੋਲਿ** ------ (1) ਡੋਲ ਕੇ, ਭਟਕ ਕੇ

"ਚਿਤੁ ਚਲੈ ਵਿਤੁ ਜਾਵਣੋ ਸਾਕਤ **ਡੋਲਿ** ਡੋਲਾਇ।"

- ਸਿਰੀ **੧**, ਅਸ ੧੫, ੪:੧ (63)

(2) ਡੋਲ, ਝੋਲੇ ਖਾ

"ਈਤ ਊਤ ਨ **ਡੋਲਿ** ਕਤਹੂ ਨਾਮੁ ਹਿਰਦੈ ਧਾਰਿ।"

-ਸਾਰ **੫**, ੧੧੯, ੧:੧ (1227)

**ਡੋਲੀ** ------ ਡੋਲਦਾ ਭਾਵ ਟੁੱਟਦਾ

"ਪ੍ਰਿਅ ਮੁਖਿ ਲਾਗੋ ਜਉ ਵਡਭਾਗੋ ਸੁਹਾਗੁ ਹਮਾਰੋ ਕਤਹੁ ਨ **ਡੋਲੀ**।"

- ਬਿਲਾ **੫**, ੮੯, ੧:੨ (822)

**ਡੋਲੀਐ** ----- ਭਟਕੀਏ, ਹਿਚਕੋਲੇ ਖਾਈਏ

"ਨਹ **ਡੋਲੀਐ** ਇਤ ਊਤ।"

- ਬਿਲਾ **੫**, ਅਸ ੧, ੪:੩ (837)

**ਡੋਲੁ** ------- ਇਕ ਭਾਂਡਾ, ਖੂਹ ਤੋਂ ਪਾਣੀ ਕਢਣ ਵਾਲਾ ਡੰਡੀ ਵਾਲਾ ਇਕ ਭਾਂਡਾ

"**ਡੋਲੁ** ਬਧਾ ਕਸਿ ਜੇਵਰੀ ਆਕਾਸਿ ਪਤਾਲਾ।"

- ਗਉ **੧**, ਅਸ ੧੭, ੬:੨ (228)

**ਡੋਲੇ** ------- ਭਟਕੇ, ਹਿਲੇ, ਹਿਚਕੌਲੇ ਲਵੇ

"ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੁੜੀਏ ਅਨਤ ਨ ਕਾਹੂ **ਡੋਲੇ** ਰਾਮ।"

- ਬਿਹਾ **੪**, ਛੰਤ ੧, ੧:੩ (538)

"ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ **ਡੋਲੇ**।" (ਹਿਲ ਜਾਂਦਾ ਹੈ, ਥਿੜਕ ਜਾਂਦਾ ਹੈ)

- ਤੁਖਾ **੧**, ਬਾਰਾ ੧੧:੪ (1109)

**ਡੋਲੇਤ** ------ ਡੋਲਦੇ

"ਨਿਹਚਲ ਆਸਣੁ ਮਿਟੀ ਚਿੰਤ ਨਾਹੀ **ਡੋਲੇਤ**।"

- ਬਿਲਾ **੫**, ੩੮, ੩:੧ (810)

**ਡੋਲੈ** ------- (1) ਹਿਲੇ, ਅਸਥਿਰ ਹੋਵੇ, ਹਿਚਕੋਲੇ ਲਵੇ

"**ਡੋਲੈ** ਨਾਹੀ ਤੁਮਰਾ ਚੀਤੁ।"

- ਗਉ **੫**, ੭੯, ੩:੩ (179)

"ਏਕੋ ਚੇਤੈ ਮਨੂਆ ਨ **ਡੋਲੈ** ਧਾਵਤੁ ਵਰਜਿ ਰਹਾਵੈ।" (ਡੋਲਦਾ, ਭਟਕਦਾ)

- ਸੋਰ **੧**, ਅਸ ੧, ੨:੩ (634)

"ਭਰਿਆ ਹੋਇ ਸੁ ਕਬਹੁ ਨ **ਡੋਲੈ**।" (ਹਲਦਾ)

- ਗੋਂਡ **ਕਬ**, ੧, ੪:੨ (870)

"ਭ੍ਰਮਿ ਭ੍ਰਮਿ **ਡੋਲੈ** ਲਖ ਚਉਰਾਸੀ।" (ਭਟਕਦਾ ਹੈ)

- ਪ੍ਰਭਾ **੧**, ਅਸ ੫, ੩:੧ (1344)

(2) ਫਿਰਦਾ ਹੈ (ਭਾਵ)

"ਕਾਲੁ ਬਿਆਲੁ ਜਿਉ ਪਰਿਓ **ਡੋਲੈ** ਮੁਖੁ ਪਸਾਰੇ ਮੀਤ।"

- ਸੋਰ **੮**, ੧, ੧:੨ (631)

# ਢ

**ਢਹਸੀਓ** ---- ਢਹੇਗਾ, ਡਿਗੇਗਾ

"ਹਟ ਪਟਣ ਬਾਜਾਰ ਹੁਕਮੀ **ਢਹਸੀਓ**।"

- ਮਾਝ **੧**, ਵਾਰ ੮:੨ (141)

**ਢਹਗਿ** ----- ਢਹੇਗੀ, ਡਿਗੇਗੀ

"ਕਾਚੀ **ਢਹਗਿ** ਦਿਵਾਲ ਕਾਹੇ ਗਚੁ ਲਾਵਹੁ।"

- ਬਸੰ **੧**, ੯, ੧*:੨ (1171)

**ਢਹਤ** ------ ਢਹਿਦੇ, ਡਿਗਦੇ

"**ਢਹਤ ਢਹਤ** ਅਬ ਢਹਿ ਪਰੇ ਸਾਧ ਜਨਾ ਸਰਨਾਇ।"

- ਗਉ **੫**, ਬਾਅ ੩੦:੭ (256)

**ਹੋਰ ਰੂਪ:**

**ਢਹਤੇ** -

"ਭਾਰੇ **ਢਹਤੇ** ਢਹਿ ਪਏ ਹਉਲੇ ਨਿਕਸੇ ਪਾਰਿ।" (ਢਿਗ ਪਏ)

- ਰਾਮ **੧**, ਓਅੰ ੩੧:੨ (933)

**ਢਹਦੀ** ----- ਡਿਗਦੀ

"**ਢਹਦੀ** ਜਾਇ ਕਰਾਰਿ ਵਹਣਿ ਵਹੰਦੇ ਮੈ ਡਿਠਿਆ।"

- ਮਾਰੂ **੫**, ਵਾਰ ੮ਸ, **੫**, ੩:੧ (1097)

**ਹੋਰ ਰੂਪ:**

**ਢਹਦੇ** -

"ਸੇ ਭੀ **ਢਹਦੇ** ਡਿਠੁ ਮੈ ਮੁੰਧ ਨ ਗਰਬੁ ਥਣੀ।"

- ਸਲੋ **੧**, ੧:੪ (1410)

**ਢਹੰਦੋ** -

"ਜੋ ਨ **ਢਹੰਦੋ** ਮੂਲਿ ਸੋ ਘਰੁ ਰਾਸਿ ਕਰਿ।" (ਡਿਗਦੇ)

- ਆਸਾ **੫**, ੧੦੭, ੩:੧ (397)

**ਢਹਾ** ------ ਆਸਰਾ, ਓਟ

"ਜਿਨ ਗੁਰੁ ਗੋਪਿਆ ਆਪਣਾ ਸੇ ਲੈਦੇ **ਢਹਾ** ਫਿਰਾਹੀ।"

- ਗਉ **੪**, ਵਾਰ ੧੫ਸ, **੪**, ੨:੪ (308)

**ਢਹਿ** ------ ਡਿਗ

"ਕਲਰ ਕੇਰੀ ਕੰਧ ਜਿਉ ਅਹਿਨਿਸ ਕਿਰਿ **ਢਹਿ** ਪਾਇ।"

- ਸਿਰੀ **੧**, ੧੩, ੧:੨ (18)

"ਬਿਨੁ ਗੁਣ ਕਾਮਿ ਨ ਆਵਈ **ਢਹਿ** ਢੇਰੀ ਤਨੁ ਖੇਹ।"(ਡਿਗਕੇ)

- ਸਿਰੀ **੧**, ੧੭, ੧:੩ (20)

**ਢਹੈ** ------- (1) ਢਲਦਾ, ਟੁਟਦਾ

"ਲੋਹਾ ਮਾਰਣਿ ਪਾਈਐ **ਢਹੈ** ਨ ਹੋਇ ਕਪਾਸਿ।"

- ਮਾਝ **੧**, ਵਾਰ ੧੨ਸ, **੧**, ੧:੭ (143)

(2) ਡਿਗਦਾ ਹੈ, ਢਹਿੰਦਾ ਹੈ
"ਜਿਸੁ ਸਿਮਰਤ ਦੁਖ ਡੇਰਾ **ਢਹੈ**।"
- ਗਉ **੫**, ੯੦, ੩:੧ (182)

**ਢਕਣ** ------ ਕਜਣ
"ਪ੍ਰੇਮ ਪਟੋਲਾ ਤੈ ਸਹਿ ਦਿਤਾ **ਢਕਣ** ਕੂ ਪਤਿ ਮੇਰੀ।"
- ਗੂਜ **੫**, ਵਾਰ ੮ਸ, **੫**, ੧:੧ (520)

**ਢਕਿਆ** ---- ਕੱਜ/ਢੱਕ ਲਿਆ ਹੈ
"ਨਾਨਕ ਤੈ ਸਹਿ **ਢਕਿਆ** ਮਨ ਮਹਿ ਸਚਾ ਮਿਤੁ।"
- ਗੂਜ **੫**, ਵਾਰ ੩ਸ, **੫**, ੨:੨ (518)

**ਹੋਰ ਰੂਪ:**

**ਢਕੀਐ** -
"ਜਿਸੁ ਸਿਮਰਤ ਅਵਗੁਣ ਸਭਿ **ਢਕੀਐ**।" (ਢਕੀਦੇ/ਕਜੀਦੇ ਹਨ)
- ਮਾਰੂ **੫**, ੧੯, ੧:੬ (1104)

**ਢਕੇ** -
"ਅਨਿਕ ਛਿਦ੍ਰ ਮਨ ਮਹਿ **ਢਕੇ** ਨਿਰਮਲ ਦ੍ਰਿਸਟੇਹ।"
- ਬਿਲਾ **੫**, ੪੭, ੧:੨ (812)

**ਢੰਗੁ** ------- ਤੌਰ ਤਰੀਕਾ, ਸਲੀਕਾ
"ਕਿਛੁ ਰੂਪੁ ਨਹੀ ਕਿਛੁ ਜਾਤਿ ਨਾਹੀ ਕਿਛੁ **ਢੰਗੁ** ਨ ਮੇਰਾ।"
- ਗਉ **੪**, ੫੦, ੨:੧ (167)

**ਢਠੀਆਂ** ---- ਡਿਗਰੀਆਂ, ਢਹਿ ਢੇਰੀ ਹੋਈਆਂ
"**ਢਠੀਆਂ** ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ।"
- ਸੂਹੀ **੧**, ੩, ੨:੨ (729)

**ਢਢਾ** ------ ਗੁਰਮੁਖੀ ਲਿਪੀ ਦਾ 19ਵਾਂ ਅੱਖਰ 'ਢ'
"**ਢਢਾ** ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ।
- ਗਉ **੫**, ਬਾਅ ੩੦:੧ (256)

**ਹੋਰ ਰੂਪ**

**ਢਢੈ** -
"**ਢਢੈ** ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੇ ਤਿਵੈ ਕਰੇ।" (ਢਢੇ ਦੁਆਰਾ ਉਪਦੇਸ਼ ਹੈ)
- ਅਸ **੧**, ਪਟੀ ੧੭:੧ (433)

**ਢੰਢੋਲਤ** ---- ਲਭਦਿਆਂ, ਢੂੰਢਦਿਆਂ
"**ਢੰਢੋਲਤ** ਢੂਢਤ ਹਉ ਫਿਰੀ ਢਹਿ ਢਹਿ ਪਵਨਿ ਕਰਾਰਿ।"
- ਰਾਮ **੧**, ਓਅੰ ੩੧:੧ (933)

**ਢਢੋਲਿ** ----- ਲਭ ਕੇ, ਢੂੰਡ ਕੇ
"ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ **ਢਢੋਲਿ**।"
- ਗਉ **੫**, ਸੁਖ ੩ਸ:੧ (265)

**ਹੋਰ ਰੂਪ:**

**ਢੰਢੋਲਿ** –
"ਡਿਠੀ ਹਭ **ਢੰਢੋਲਿ** ਹਿਕਸੁ ਬਾਝੁ ਨ ਕੋਇ।"
– ਮਾਰੂ **੫**, ਵਾਰ ੧੯ਸ, **੫**, ੧:੧ (1100)

**ਢਢੋਲਿਆ** –
"ਕਾਗਾ ਕਰੰਗ **ਢਢੋਲਿਆ** ਸਗਲਾ ਖਾਇਆ ਮਾਸੁ।" (ਭਾਵ ਫੋਲਿਆ)
– ਸਲੋ **ਫਰ,** ੯੧:੧ (1382)

**ਢੰਢੋਲਿਆ** –
"ਤ੍ਰਿਭਵਣੁ ਖੋਜਿ **ਢੰਢੋਲਿਆ** ਗੁਰਮੁਖਿ ਖੋਜਿ ਨਿਹਾਲਿ।"
–ਸਿਰੀ **੧**, ੧੭, ੪:੨ (20)

**ਢੰਢੋਲਿਮੁ** ---- ਮੈਂ ਢੂੰਡਿਆਂ/ਖੋਜਿਆ/ਲਭਿਆ
"**ਢੰਢੋਲਿਮੁ** ਢੂੰਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ।"
– ਮਾਝ **੧**, ਵਾਰ ੧ਸ, **੧**, ੩:੫ (138)

**ਢੰਢੋਲੀ** ----- ਲਭ/ਖੋਜ ਕੇ, ਨਿਰਣਾ ਕੇ
"ਕਰਹੁ ਬਿਬੇਕੁ ਸੰਤ ਜਨ ਭਾਈ ਖੋਜਿ ਹਿਰਦੈ ਦੇਖਿ **ਢੰਢੋਲੀ**।"
– ਗਉ **੪**, ੫੩, ੨:੧ (168)

**ਹੋਰ ਰੂਪ**

**ਢੰਢੋਲੀਐ** –
"ਖਾਰ ਸਮੁਦ੍ਰ **ਢੰਢੋਲੀਐ** ਇਕੁ ਮਣੀਆ ਪਾਵੈ।" (ਟੋਲੀਏ/ਫੋਲਾ ਫਾਲੀ ਕਰੀਏ)
–ਮਾਰੂ **੧**, ਅਸ ੬, ੬:੧ (1012)

**ਢੰਢੋਲੇ** –
"ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ।" (ਲਭੇ)
– ਸੋਰ **੪,** ਵਾਰ ੧ਸ, **੪**, ੨:੧ (642)

"ਵੈਦੁ ਬੁਲਾਇਆ ਵੈਦਗੀ ਪਕੜਿ **ਢੰਢੋਲੇ** ਬਾਂਹ।"
– ਮਲਾ **੧**, ਵਾਰ ੩ਸ, **੧**, ੧:੧ (1279)

**ਢਬੁ** ------- ਵੱਲ, ਤਰੀਕਾ, ਜੁਗਤ
"ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ **ਢਬੁ**।"
– ਧਨਾ **੧**, ੧, ੧:੧ (662)

**ਢਬੂਆ** ----- ਇਕ ਚਾਂਦੀ ਦਾ ਸਿਕਾ
"ਉਘਰਿ ਗਇਆ ਜੈਸਾ ਖੋਟਾ **ਢਬੂਆ** ਨਦਰਿ ਸਰਾਫਾ ਆਇਆ।"
– ਆਸਾ **੫**, ੪੨, ੩:੧ (381)

**ਢਮਕਾਵੈ** ---- ਵਜਾਵੇ
"ਬਰਦ ਚਢੇ ਡਉਰੂ **ਢਮਕਾਵੈ**।"
– ਗੋਂਡ **ਨਾਮ**, ੬, ੨:੨ (874)

**ਢਰਨਿ** ----- ਢਿਲਕ
"ਚਰਨ ਰਹੇ ਕਰ **ਢਰਕਿ** ਪਰੇ ਹੈ ਮੁਖਹੁ ਨ ਨਿਕਸੈ ਬਾਤਾ।"
– ਆਸਾ **ਕਬ**, ੧੯, ੩:੨ (480)

**ਢਰਿ** ------ ਢਾਲਣਾ, ਪਿਗਲਾਣਾ
"ਅਨਿਕ ਜਤਨ ਕਰਿ ਰਹਣੁ ਨ ਪਾਵੈ ਆਚੁ ਕਾਚੁ **ਢਰਿ** ਪਾਂਹੀ।"
- ਮਲਾ **੧**, ਅਸ ੨, ੧:੨ (1274)

**ਢਰੇ** ------- ਵਗਦਾ
"ਬਿਰਧਿ ਭਇਆ ਜੋਬਨੁ ਤਨੁ ਖਿਸਿਆ ਕਫੁ ਕੰਠੁ ਬਿਰੂਧੋ ਨੈਨਹੁ ਨੀਰੁ **ਢਰੇ**।"
- ਮਾਰੂ **੧**, ਅਸ ੮, ੭:੧ (1014)

**ਢਰੈ** ------- ਡੁਬਦਾ/ਕ੍ਰਿਪਾਲੂ ਹੁੰਦਾ ਹੈ, ਪਸੀਜਦਾ ਹੈ
"ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ **ਢਰੈ**।"
- ਮਾਰੂ **ਰਵਿ**, ੧, ੧:੧ (1106)

**ਢਲਿ** ------ (1) ਮੁਰਝਾ ਕੇ, ਢਲ ਕੇ
"ਪਬਣਿ ਕੇਰੇ ਪਤ ਜਿਉ **ਢਲਿ** ਢੁਲਿ ਜੁੰਮਣਹਾਰ।"
-ਸਿਰੀ **੧**, ੨੪, ੧:੨ (23)

(2) ਵਗ/ਰਿੜ ਕੇ
"ਓਹਾ ਗਰਿ ਪਾਨੀ ਭਇਆ ਜਾਇ ਮਿਲਿਓ **ਢਲਿ** ਕੂਲਿ।"
- ਸਲੋ **ਕਬ**, ੧੭੭:੨ (1374)

**ਢਾਹਸੀ** ----- ਡਿਗੇਗਾ
"ਜੋ ਉਸਾਰੇ ਸੋ **ਢਾਹਸੀ** ਤਿਸੁ ਬਿਨੁ ਅਵਰੁ ਨ ਕੋਇ।"
- ਰਾਮ **੧**, ਓਅੰ ੩੧:੭ (934)

**ਹੋਰ ਰੂਪ:**

**ਢਾਹਹੁ** -
"ਢੇਰੀ **ਢਾਹਹੁ** ਸਾਧਸੰਗਿ ਅਹੰਬੁਧਿ ਬਿਕਰਾਲਾ।" (ਢਾਹੋ, ਡੇਗੋ)
- ਗਉ **੫**, ਬਾਅ ੩੦:੩ (256)

**ਢਾਹਨ**-
"**ਢਾਹਨ** ਲਾਗੇ ਧਰਮ ਰਾਇ ਕਿਨਹਿ ਨ ਘਾਲਿਓ ਬੰਧ।" (ਡੇਗਨ)
- ਗਉ **੫**, ਬਾਅ ੩੦ਸ:੧ (256)

**ਢਾਹਾ** ------ ਪਾਣੀ ਦੇ ਖਾਰ ਤੋਂ ਬਣਿਆ ਨਦੀ ਦਾ ਉਚਾ ਕੰਢਾ
"ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ **ਢਾਹਾ**।"
- ਸਲੋ **੧੪**, ੯੮:੧ (1383)

**ਢਹਾਇਦਾ** --- ਡੇਗ/ਢਾਹ ਦਿੰਦਾ ਹੈ
"ਪਵਣੈ ਖੇਲੁ ਕੀਆ ਸਭ ਥਾਈ ਕਲਾ ਖਿੰਚਿ **ਢਾਹਾਇਦਾ**।"
- ਮਾਰੂ **੧**, ਸਲੋ ੧੩, ੫:੩ (1033)

**ਢਾਹਿ** ------ (1) ਢਾਹ/ਡੇਗ ਕੇ
"**ਢਾਹਿ** ਮੜੋਲੀ ਲੂਟਿਆ ਦੇਹੁਰਾ ਸਾਧਨ ਪਕੜੀ ਏਕ ਜਨਾ।"
- ਗਉ **੧**, ੧੪, ੩:੧ (155)

**ਹੋਰ ਰੂਪ:**

**ਢਾਹਿਓ** –
"ਦੂਖ ਸੋਗ ਕਾ **ਢਾਹਿਓ** ਡੇਰਾ ਅਨਦ ਮੰਗਲ ਬਿਸਰਾਮਾ।"
- ਸੋਰ **੫**, ੨੧, ੨:੧ (614)

(2) ਡਿਗੇ ਹੋਏ
"**ਢਾਹਿ** ਉਸਾਰੈ ਉਸਰੇ ਢਾਹੈ।"
- ਰਾਮ **੧,** ਓਅੰ ੪੧:੨ (935)

**ਢਾਹਿਆ** ---- (1) ਬੋਲਿਆ
"ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ **ਢਾਹਿਆ**।"
-ਸਿਰੀ **੪**, ਵਾਰ ੮:੨ (85)

(2) ਡੇਗਿਆ
"ਅੰਗੀਕਾਰੁ ਕੀਆ ਤਿਨਿ ਕਰਤੈ ਦੁਖ ਕਾ ਡੇਰਾ **ਢਾਹਿਆ** ਜੀਉ।"
-ਮਾਝ **੫**, ੪੩, ੧:੩ (107)

**ਹੋਰ ਰੂਪ:**

**ਢਾਹੇ –**
"ਪੁਛਿ ਨ ਸਾਜੇ ਪੁਛਿ ਨ **ਢਾਹੇ** ਪੁਛਿ ਨ ਦੇਵੈ ਲੇਇ।"
- ਸਿਰੀ **੧**, ਅਸ ੧, ੪:੧ (53)

**ਢਾਹੈ** –
"ਢਾਹਿ ਉਸਾਰੈ ਉਸਰੇ **ਢਾਹੈ**।"
- ਰਾਮ **੧**, ਓਅੰ ੪੧:੨ (935)

**ਢਾਕ** ------ ਢੱਕ, ਇਕ ਪ੍ਰਕਾਰ ਦੀ ਲਕੜੀ ਦਾ ਦਰਖਤ, ਵੇਖੋ 'ਢਾਕੁ'
"ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ **ਢਾਕ** ਪਲਾਸ।"
- ਸਲੋ **ਕਬ**, ੧੧:੧ (1365)

**ਢਾਕਨ** ----- (1) ਢਕਣ/ਕਜਣ (ਲਈ)
"ਸਾਧ ਸੰਗਿ ਭਜਨੁ ਕਰਿ ਸੁਆਮੀ **ਢਾਕਨ** ਕਉ ਇਕੁ ਹਰੇ।"
-ਟੋਡੀ **੫**, ੧੨, ੧*:੨ (714)

(2) ਪਰਦਾ
"**ਢਾਕਨ** ਢਾਕਿ ਗੋਬਿਦ ਗੁਰ ਮੇਰੇ ਮੋਹਿ ਅਪਰਾਧੀ ਸਰਨ ਚਰਨ।"
- ਬਿਲਾ **੫**, ੧੧੮, ੧*:੨ (828)

**ਢਾਕਨਹਾਰੇ** -- ਪੜਦਾ ਕਰਨਹਾਰ, ਢਕਣ ਦੇ ਸਮਰੱਥ
"**ਢਾਕਨਹਾਰੇ** ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖਦਾਤੇ।"
- ਤੁਖਾ **੫**, ਛੰਤ ੧, ੪:੩ (1117)

**ਢਾਕਿ** ------ ਢੱਕ/ਕਜ/ਪੜਦਾ ਪਾ (ਲਿਆ)
"ਸਾਸਿ ਸਾਸਿ ਹਰਿ ਗਾਵੈ ਨਾਨਕੁ ਸਤਿਗੁਰ **ਢਾਕਿ** ਲੀਆ ਮੇਰਾ ਪੜਦਾ ਜੀਉ।"
- ਮਾਝ **੫**, ੨੪, ੪:੩ (101)

**ਹੋਰ ਰੂਪ:**

**ਢਾਕਿਆ** –

"ਕਹੁ ਨਾਨਕ ਗੁਰਿ ਪੜਦਾ **ਢਾਕਿਆ**।" (ਕਜਿਆ)

-ਪ੍ਰਭਾ **ਪ**, ੮, ੪:੪ (1340)

**ਢਾਕੀਅਹਿ** –

"ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ **ਢਾਕੀਅਹਿ**।" (ਕਜੀਏ)

– ਫੁਨ **ਪ**, ੮:੨ (1362)

**ਢਾਕੁ** ------ ਇਕ ਪ੍ਰਕਾਰ ਦੀ ਲਕੜੀ ਦਾ ਦਰਖਤ, ਢਕ, ਵੇਖੋ 'ਢਾਕੁ'

"ਜਿਹ ਕੁਲ ਦਾਸੁ ਨ ਊਪਜੈ ਸੋ ਕੁਲ **ਢਾਕੁ** ਪਲਾਸੁ।"

– ਸਲੋ **ਕਬ**, ੧੧੧:੨ (1370)

**ਢਾਕੇ** ------ ਕਜੇ, ਢਕੇ, ਪਰਦਾ ਪਾਏ

"ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ **ਢਾਕੇ**।" (ਢਕਦਾ ਹੈ)

ਗਉ **ਪ**, ਸੁਖ ੬, ੩:੫ (270)

**ਹੋਰ ਰੂਪ:**

**ਢਾਕੈ** –

"ਅਪੁਨੇ ਜਨ ਕਾ ਪਰਦਾ ਢਾਕੈ।" (ਢਕਦਾ)

-ਗਉ **ਪ**, ਸੁਖ ੧੭, ੪:੧ (285)

**ਢਾਠਾ** ------ ਢਹਿ ਗਿਆ, ਡਿਗ ਪਿਆ

"ਦੂਖ ਪਾਪ ਕਾ ਡੇਰਾ **ਢਾਠਾ** ਕਾਰਜੁ ਆਇਆ ਰਾਸੀ ਰਾਮ।"

– ਸੂਹੀ **ਪ**, ਛੰਤ ੭, ੩:੨ (781)

**ਹੋਰ ਰੂਪ:**

**ਢਾਠੀ** –

"**ਢਾਠੀ** ਭੀਤਿ ਭਰੰਮ ਕੀ ਭੇਟਤ ਗੁਰੁ ਸੂਰਾ ਰਾਮ ਰਾਜੇ।" (ਢਿਗ ਪਈ)

– ਆਸਾ **ਪ**, ਛੰਤ ੩, ੪:੨ (454)

**ਢਾਢੀ** ------ (1) ਢੱਡ ਨਾਲ ਵਾਰ ਗਾਉਣ ਵਾਲਾ, ਜਸ/ਕੀਰਤੀ ਗਾਉਣ ਵਾਲਾ

"ਹਉ **ਢਾਢੀ** ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ।"

– ਸਿਰੀ **੪**, ਵਾਰ ੨੧:੧ (91)

"ਖਾਲਕ ਕਉ ਆਦੇਸੁ **ਢਾਢੀ** ਗਾਵਣਾ।"

– ਮਾਝ **੧**, ਵਾਰ ੨੧:੭ (148)

**ਹੋਰ ਰੂਪ:**

**ਢਾਢੀਆ** –

"ਜਾਂ ਚੈ ਘਰਿ ਗਣ ਗੰਧਰਬ ਰਿਖੀ ਬਪੁੜੇ **ਢਾਢੀਆ** ਗਾਵੰਤ ਆਛੈ।"

– ਮਲਾ **ਨਾਮ**, ੧, ੩:੧ (1292)

(2) ਨੀਵੀਂ ਜਾਤ ਦਾ ਸੇਵਕ, ਡੂਮ (ਭਾਵ)

"**ਢਾਢੀ** ਕਰੇ ਪੁਕਾਰ ਪ੍ਰਭੂ ਸੁਣਾਇਸੀ।"

– ਗੂਜ **੩**, ਵਾਰ ੫:੧ (510)

**ਢਾਰਿ** ------ ਡਾਲ, ਪਾ ਦੇਣਾ ਭਾਵ ਭੇਟ ਕਰ ਦੇਣਾ

"ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ **ਢਾਰਿ**।"

- ਦੇਵ **੪**, ੪, ੧:੨ (528)

**ਢਾਲ** ------ ਰੀਤੀ, ਮਰਯਾਦਾ
"ਅਹੰਬੁਧਿ ਕਉ ਬਿਨਸਨਾ ਇਹ ਧੁਰਿ ਕੀ **ਢਾਲ**।"
-ਬਿਲਾ **੫**, ੨੯, ੧:੧ (807)

**ਢਾਲਹੁ** ------ ਚਲੋ (ਚਾਲ)
"ਇਨੁ ਬਿਧਿ ਪਾਸਾ **ਢਾਲਹੁ** ਬੀਰ।"
- ਬਸੰ **੫**, ੧੯, ੧*:੧ (1185)

**ਢਾਲਣ** ----- ਵਾਂਗ, ਤੁਲ (ਮਹਾਨਕੋਸ਼); ਪ੍ਰਵਾਹ (ਦਰਪਣ)
"ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ **ਢਾਲਣ**।"
- ਸਵ **੨**, ੫:੪ (1391)

**ਢਾਲਣਿ** ----- ਰੇੜਨਾ, ਸੁਟਣਾ ਹੋਰ ਵੇਖੋ 'ਢਾਲਿ' (2)
"ਜੀਅ ਜੰਤ ਸਭ ਸਾਰੀ ਕੀਤੇ ਪਾਸਾ **ਢਾਲਣਿ** ਆਪਿ ਲਗਾ।" (ਭਾਵ ਚਾਲ ਚਲਣ ਲਗਾ)
- ਆਸਾ **੧**, ਪਟੀ ੨੬:੨ (434)

**ਢਾਲਾ** ------ ਰਚਨਾ, ਬਨਾਵਟ
"ਕੰਚਨ ਕਾਇਆ ਸੁਇਨੇ ਕੀ **ਢਾਲਾ**।"
- ਵਡ **੧**, ਛੰਤ ੨, ੭:੩ (567)

**ਢਾਲਿ** ------ (1) ਸਿਰਜ, ਸ਼ਕਲ ਦੇ (ਠੋਸ ਵਸਤੂ ਨੂੰ ਪਾਣੀ ਵਾਂਗ ਪਿਗਲਾ ਕੇ ਕਿਸੇ ਸੰਚੇ ਵਿਚ ਪਾ ਕੇ ਵਿਸ਼ੇਸ਼ ਰੂਪ ਦੇਣਾ)
"ਭਾਂਡਾ ਭਾਉ ਅੰਮ੍ਰਿਤੁ ਤਿਤੁ **ਢਾਲਿ**।"
- ਜਪੁ **੧**, ੩੮:੪ (8)

"ਕਰਣੀ ਤੇ ਕਰਿ ਚਕਹੁ **ਢਾਲਿ**।" (ਸ਼ਕਲ ਦੇਰ)
- ਰਾਮ **੧**, ੭, ੨:੩ (878)

(2) ਰੇੜਨਾ, ਸੁਟਣਾ, ਹੋਰ ਵੇਖੋ 'ਢਾਲਣਿ'
"ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ **ਢਾਲਿ** ਜੀਉ।"
- ਸਿਰੀ **੧**, ਅਸ ੨੮, ੨:੩ (71)

**ਹੋਰ ਰੂਪ:**

**ਢਾਲਿਆ** -
"ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ ਜਿਨਾ ਮਨੁ  ਜਿਣਿ ਪਾਸਾ **ਢਾਲਿਆ**।"
- ਸਿਰੀ **੪**, ਛੰਤ ੧, ੩:੪ (78)

**ਢਾਲੀਐ** -
"ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ **ਢਾਲੀਐ**।"
- ਆਸਾ **੧**, ਵਾਰ ੨੧:੪ (474)

**ਢਾਲੀਐ** ---- (1) ਸੁਟੀਏ, ਰੇੜੀਏ, ਵੇਖੋ 'ਢਾਲਿ' (2)
(2) ਝੁਲਾਇਆ ਜਾਂਦਾ ਹੈ
"ਇਸ ਹੀ ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ **ਢਾਲੀਐ**।"
- ਮਾਰੂ **੫**, ਅਸ ੭, ੬:੩ (1019)

**ਢਾਲੇ** ------ ਸੁਟੇ, ਰੌੜੇ
"ਹੁਕਮੈ ਬੂਝੈ ਚਉਪੜਿ ਖੇਲੈ ਮਨੁ ਜਿਣਿ **ਢਾਲੇ** ਪਾਸਾ।"
- ਸੂਹੀ **ਕਬ**, ੪, ੩:੨ (793)

**ਢਾਲੈ** ------ ਪਿਘਲਾਏ, ਗਾਲੇ
"ਜਿਉ ਕੰਚਨ ਸੋਹਾਗਾ **ਢਾਲੈ**।"
- ਰਾਮ **੧**, ਓਅੰ ੧੮:੨ (932)

**ਢਿਗ** ------- ਪਾਸੇ, ਤਰਫਾਂ
"ਢਢਾ **ਢਿਗ** ਢੂਢਹਿ ਕਤ ਆਨਾ।"
- ਗਉ **ਕਬ**, ਬਾਅ ੨੦:੧ (341)

**ਢਿਲ** ------ ਦੇਰੀ
"ਲੇਵੈ ਦੇਵੈ **ਢਿਲ** ਨ ਪਾਈ।"
- ਸਿਰੀ **੧**, ੩੦, ੧*:੨ (25)

**ਢਿਲਾ** ------ ਸਿਥਲ, ਢਿਲੇ
"ਰਾਤੀ ਊਘੈ ਦਬਿਆ ਨਵੇ ਸੋਤ ਸਭਿ **ਢਿਲਾ**।"
- ਗਉ **੪**, ਵਾਰ ੯ਸ, **੪**, ੨:੨ (304)

**ਢੀਠ** ------ ਨਿਰਲਜ
"ਜੋ ਜੋ ਕੀਨੋ ਸੋ ਤੁਮ੍ ਜਾਨਿਓ ਪੇਖਿਓ ਠਉਰ ਨਾਹੀ ਕਛੁ **ਢੀਠ** ਮੁਕਰਨ।"
- ਬਿਲਾ **੫**, ੧੧੮, ੧:੧ (828)

**ਢੀਠਾ** ------ ਅੜਬਪੁਣਾ, ਨਿਰਲਜਤਾ, ਢੀਠਪੁਣਾ
"ਬਿਨਸਿਓ ਮਨ ਕਾ ਮੂਰਖੁ **ਢੀਠਾ**।"
- ਆਸਾ ੫, ੬੬, ੨:੧ (387)

**ਢੀਠਾਈ** ---- ਢੀਠਤਾ, ਢੀਠਪੁਣਾ
"ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਂਤੀ ਇਹ ਹਉਮੈ ਕੀ **ਢੀਠਾਈ**।"
- ਮਲਾ **੫**, ੬, ੧:੨ (1267)

**ਢੀਠੁ** ------- (ਸੰ.ਧ੍ਰਿਸ਼ਟ) ਆਪਣੀ ਗਲ ਤੋਂ ਨਾ ਮੁੜਨ ਵਾਲਾ, ਜਿੱਦੀ ਬੇਅਦਬ, ਨਿਰਲਜ
"ਪਾਵਉ ਦਾਨ **ਢੀਠੁ** ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ।"
- ਸੂਹੀ **੫**, ੬, ੪:੧ (738)

**ਢੀਠੇ** ------ ਜਿਦੀ, ਜੋ ਹਟਾਇਆ ਨਾ ਹਟੇ
"ਗੁਨ ਗਾਵਤ ਅਚੁਤ ਅਬਿਨਾਸੀ ਕਾਮ ਕ੍ਰੋਧ ਬਿਨਸੇ ਮਦ **ਢੀਠੇ**।"
- ਟੋਡੀ **੫**, ੨੭, ੧:੧ (717)

**ਢੀਂਢੇ**------- ਨੀਚ ਜਾਤ
"ਹਮ **ਢੀਂਢੇ** ਢੀਮ ਬਹੁਤੁ ਅਤਿ ਭਾਰੀ ਹਰਿ ਧਾਰਿ ਕ੍ਰਿਪਾ ਪ੍ਰਭ ਮਿਲਛੇ।"
- ਬਸੰ **੪**, ੪, ੪:੧ (1178)

**ਢੀਮ** ------ ਮਿਟੀ ਦਾ ਗੋਲਾ ਭਾਵ ਜੜ੍ਹਮਤ ਵਾਲਾ, ਮੂਰਖ
"ਹਮ ਢੀਂਢੇ **ਢੀਮ** ਬਹੁਤੁ ਅਤਿ ਭਾਰੀ ਹਰਿ ਧਾਰਿ ਕ੍ਰਿਪਾ ਪ੍ਰਭ ਮਿਲਛੇ।"

- ਬਸੰ **੪**, ੪, ੪:੧ (1178)

**ਢੀਲ** ------ ਢਿਲ, ਦੇਰੀ
"**ਢੀਲ** ਨ ਪਰੀ ਜਾ ਗੁਰਿ ਫੁਰਮਾਏ।"
- ਗਉ **੫**, ੧੨੭, ੩:੨ (191)

**ਢੀਲਾ** ------ (1) ਸੁਸਤ, ਦੇਰ ਕਰਨ ਵਾਲਾ
"ਰੇ ਮੂੜੇ ਲਾਹੇ ਕਉ ਤੂ **ਢੀਲਾ ਢੀਲਾ** ਤੋਟੇ ਕਉ ਬੇਗਿ ਧਾਇਆ।"
- ਆਸਾ **੫**, ੧੨੫, ੧:੧ (402)

(2) ਦੇਰੀ
"ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ **ਢੀਲਾ**।"
- ਗੂਜ **੫**, ੧੩, ੧:੧ (498)

**ਢੀਲਿਆ** ---- (ਕੱਸ ਤੋਂ/ਬੰਧ ਤੋਂ) ਢਿਲੇ ਕਰਨਾ
"ਇਕਿ ਬਾਂਧੇ ਇਕਿ **ਢੀਲਿਆ** ਇਕਿ ਸੁਖੀਏ ਹਰਿ ਪ੍ਰੀਤਿ।"
- ਮਾਰੂ **੩**, ਵਾਰ ੧੫, **੪**, ੨:੨ (1087)

**ਢੁਕਾਸਾ** ----- ਢੁਕਣਾ, ਆਉਣਾ
"ਜਿਤੁ ਦਿਨਿ ਉਨੁ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੇ ਕੋ ਨ **ਢੁਕਾਸਾ**।"
- ਗੋਂਡ **੪**, ੨, ੩:੨ (860)

**ਢੁਰਿ** ------ ਢਲ ਕੇ, ਦ੍ਰਵ ਹੋ ਕੇ
"ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ **ਢੁਰਿ** ਮਿਲਿਓ ਜੁਲਾਹੋ।"
- ਧਨਾ **ਕਬ**, ੩, ੧:੨ (692)

**ਢੁਲਕੇ** ----- ਝੂਲਕੇ
"**ਢੁਲਕੇ** ਚਵਰ ਸੰਖ ਘਨ ਗਾਜੇ।"
- ਰਾਮ **ਬੇਣੀ**, ੧, ੬:੪ (974)

**ਢੁਲਾਵਉ** ---- ਹਿਲਾਉਣਾ, ਫੇਰਨਾ
"ਕੇਸਾ ਕਾ ਕਰਿ ਬੀਜਨਾ ਸੰਤ ਚਉਰੁ **ਢੁਲਾਵਉ**।"
- ਸੂਹੀ **੫**, ੪੨, ੧:੧ (745)

**ਢੁਲਿ** ------ (1) ਢਹਿ ਕੇ
"ਪਬਣਿ ਕੇਰੇ ਪਤ ਜਿਉ ਢਲਿ **ਢੁਲਿ** ਜੁੰਮਣਹਾਰ।"
- ਸਿਰੀ **੧**, ੨੪, ੧:੨ (23)

(2) ਪਿਘਲ ਕੇ, ਦ੍ਰਵਤ ਹੋ ਕੇ
"ਹਰਿ ਤੁਠੈ **ਢੁਲਿ ਢੁਲਿ** ਮਿਲੀਆ ਜੀਉ।"
- ਗਉ **੪**, ੬੬, ੧:੪ (173)

**ਢੂਲੈ** ------- ਝੂਲੇ, ਫਿਰੇ
" ਚਉਰੁ **ਢੂਲੈ** ਪਵਣੈ ਲੈ ਫੇਰੀ।"
- ਮਾਰੂ **੧**, ਸੋਲਾ ੧੩, ੬:੨ (1033)

**ਢੂੰਢ** ------- ਭਾਲ, ਭਾਵ ਭਟਕਣਾ

"**ਢੂੰਢ** ਵਞਾਂਈ ਥੀਆ ਥਿਤਾ।"

- ਰਾਮ **ਪ**, ਬਾਅ ੧੭ਸ, **ਪ**, ੨:੩ (964)

**ਢੂਢਹਿ** ------ ਢੂੰਢਦਾ, ਭਾਲਦਾ, ਲਭਦਾ

"ਢਢਾ ਢਿਗ **ਢੂਢਹਿ** ਕਤ ਆਨਾ।"

- ਗਉ **ਕਬ**, ਬਾਅ ੨੦:੧ (341)

**ਢੂਢਤ** ------- ਢੂੰਢਦਾ, ਲਭਦਾ

"ਢਢਾ **ਢੂਢਤ** ਕਰ ਫਿਰਹੁ ਢੂਢਨੁ ਮਨ ਮਾਹਿ।"

- ਗਉ **ਪ**, ਬਾਅ ੩੧:੧ (256)

"**ਢੂਢਤ** ਹੀ ਢਹਿ ਗਏ ਪਰਾਨਾ।" (ਲਭਦਿਆਂ ਲਭਦਿਆਂ)

- ਗਉ **ਕਬ**, ਬਾਅ ੨੦:੨ (341)

**ਹੋਰ ਰੂਪ:**

**ਢੂੰਢਤ** –

"**ਢੂੰਢਤ** ਡੋਲਿਹ ਅੰਧ ਗਤਿ ਅਰੁ ਚੀਨਤ ਨਾਹੀ ਸੰਤ।"

- ਸਲੋ **ਕਬ**, ੨੪੧:੧ (1377)

**ਢੂਢਤੀ** –

"ਬਨੁ ਬਨੁ ਫਿਰਤੀ **ਢੂਢਤੀ** ਬਸਤੁ ਰਹੀ ਘਰਿ ਬਾਰਿ।" (ਲਭਦੀ, ਭਾਲਦੀ)

- ਰਾਮ **੧**, ਓਅੰ ੩੬:੭ (934)

**ਢੂਢਤੇ** –

"ਪੋਖਰਿ ਪੋਖਰਿ **ਢੂਢਤੇ** ਭਲੋ ਨ ਕਹਿਹੈ ਕੋਇ।"

- ਸਲੋ **ਕਬ**, ੫੦:੨ (1367)

**ਢੂੰਢਤੇ** –

"ਆਢ ਆਢ ਕਉ ਫਿਰਤ **ਢੂੰਢਤੇ** ਮਨ ਸਗਲ ਤ੍ਰਿਸਨ ਬੁਝਿ ਗਈ।"

- ਆਸਾ **ਪ**, ੧੨੪, ੩:੧ (402)

**ਢੂਢਨ** ------- ਭਾਲਣ, ਲਭਣ

"ਅਬ **ਢੂਢਨ** ਕਾਹੇ ਕਉ ਜਾਹਿ।"

- ਗਉ **ਪ**, ੭੭, ੨:੪ (178)

**ਹੋਰ ਰੂਪ:**

**ਢੂੰਢਨ** –

"ਤਬ **ਢੂੰਢਨ** ਕਹਾ ਕੋ ਜਾਇਆ।"

- ਗਉ **ਪ**, ੧੧੦*, ੪:੨ (202)

**ਢੂਢਨੁ** –

"ਢਢਾ ਢੂਢਤ ਕਹ ਫਿਰਹੁ **ਢੂਢਨੁ** ਇਆ ਮਨ ਮਾਹਿ।"

- ਗਉ **ਪ**, ਬਾਅ ੩੦:੧ (256)

**ਢੂਢਾਈ** ------ ਭਾਲ

"ਹਉ ਹਰਿ ਪ੍ਰਭੁ ਪਿਆਰਾ ਢੂਢਿ **ਢੂਢਾਈ**।" (ਭਾਲ ਕੀਤੀ)

- ਸੂਹੀ **੪**, ੫, ੩:੧ (732)

**ਢੂਢਿ** ------ ਭਾਲਕੇ, ਲਭਕੇ

"ਚੜਿ ਸੁਮੇਰਿ **ਢੂਢਿ** ਜਬ ਆਵਾ।"

- ਗਉ **ਕਬ**, ਬਾਅ ੨੦:੩ (341)

"ਨਾਨਕ ਕਚੜਿਆ ਸਿਉ ਤੋੜਿ **ਢੂਢਿ** ਸਜਣ ਸੰਤ ਪਕਿਆ।" (ਲਭ ਲੈ)

- ਮਾਰੂ **੫**, ਵਾਰ ੨੨ਸ, **੫**, ੧:੧ (1102)

**ਹੋਰ ਰੂਪ:**

**ਢੂੰਢਿ** -

"ਇਸ ਘਰ ਮਹਿ ਹੈ ਸੁ ਤੂੰ **ਢੂੰਢਿ** ਖਾਹਿ।" (ਲੱਭ ਕੇ)

- ਬਸੰ **ਕਬ**, ੧, ੧*:੧ (1196)

"ਜਿਸੁ ਕਾਰਣਿ ਹੰਉ **ਢੂੰਢਿ** ਢੂਢੇਦੀ ਸੋ ਸਜਣੁ ਹਰਿ ਘਰਿ ਪਾਇਆ।" (ਭਾਲ ਤਲਾਸ਼)

- ਵਡ **੪**, ਛੰਤ ੨, ੧:੪ (573)

**ਢੂਢਿਅਉ** --- ਲਭਿਆ, ਭਾਲ ਕੀਤੀ

"ਜਾ ਕਾਰਣਿ ਜਗੁ **ਢੂਢਿਅਉ** ਨੇਰਉ ਪਾਇਅਉ ਤਾਹਿ।"

- ਗਉ **ਕਬ**, ਬਾਅ ੧੬:੨ (341)

**ਢੂੰਢਿਆ** ---- ਭਾਲਿਆ

"ਕਬੀਰ ਦੇਖਿ ਦੇਖਿ ਜਗੁ **ਢੂੰਢਿਆ** ਕਾਹੂੰ ਨ ਪਾਇਆ ਠਉਰੁ।"

- ਸਲੋ **ਕਬ**, ੯੨:੧ (1369)

**ਢੂਢਿਮੁ** ----- ਮੈਂ ਢੂੰਢਿਆ/ਭਾਲਿਆ/ਤਲਾਸ਼ ਕੀਤੀ

"ਫੰਢੋਲਿਮੁ **ਢੂਢਿਮੁ** ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ।"

- ਮਾਝ **੧**, ਵਾਰ ੧ਸ, **੧**, ੩:੫ (138)

**ਢੂਢੀ** ------ ਢੂੰਡਾਂ, ਭਾਲਾਂ

"ਕਿਆ ਜੰਗਲੁ **ਢੂਢੀ** ਜਾਇ ਮੈ ਘਰਿ ਬਨੁ ਹਰੀਆਵਲਾ।"

- ਆਸਾ **੧**, ਅਸ ੧੭, ੧:੧ (420)

**ਢੂਢੀਆ** ---- ਮੈਂ ਭਾਲੀਆਂ ਹਨ

"ਚਾਰੇ ਕੁੰਡਾਂ **ਢੂਢੀਆ** ਕੋ ਨੀਮ੍ਹੀ ਮੈਡਾ।"

- ਆਸਾ **੧**, ਅਸ ੧੪, ੧:੧ (418)

**ਹੋਰ ਰੂਪ:**

**ਢੂੰਢੀਆਂ** -

"ਚਾਰੇ ਕੁੰਡਾ **ਢੂੰਢੀਆਂ** ਰਹਣੁ ਕਿਥਾਊ ਨਾਹਿ।"

- ਸਲੋ **ਫਰ**, ੧੦੨:੨ (1383)

**ਢੂਢੀਐ** -

"ਕਿਆ ਭਵੀਐ ਕਿਆ **ਢੂਢੀਐ** ਗੁਰ ਸਬਦਿ ਦਿਖਾਇਆ।" (ਭਾਲੀਏ)

- ਆਸਾ **੧**, ਅਸ ੧੬, ੧*:੧ (419)

**ਢੂਢੇਹਿ** ----- ਟੋਲਦੀ/ਲਭਦੀ/ਭਾਲਦੀ ਹੈ

"ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ **ਢੂਢੇਹਿ**।"

- ਤਿਲੰ **੧**, ੪, ੧:੩ (722)

**ਢੂਢੇਦਿਆ** --- ਲਭਦਿਆਂ, ਟੋਲਦਿਆਂ
"ਗੁਰਮੁਖਿ ਢੂੰਢਿ **ਢੂਢੇਦਿਆ** ਹਰਿ ਸਜਣੁ ਲਧਾ ਰਾਮ ਰਾਜੇ।"
- ਆਸਾ **੪**, ਛੰਤ ੧੬, ੧:੧ (449)

**ਹੋਰ ਰੂਪ:**

**ਢੂਢੇਦੀ** -
"ਹਉ **ਢੂਢੇਦੀ** ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ।"
- ਗੂਜ **੫**, ਵਾਰ ੯ਸ, **੫**, ੨:੨ (520)

**ਢੂੰਢੇਦੀ** -
"ਫਰੀਦਾ ਗਲੀ ਸੁ ਸਜਣ ਵੀਹ ਇਕੁ **ਢੂੰਢੇਦੀ** ਨ ਲਹਾਂ।"
- ਸਲੋ **ਫਰ**, ੮੭:੧ (1382)

**ਢੂੰਢੇਂਦੀ** -
"ਹਉ **ਢੂੰਢੇਂਦੀ** ਸਜਣਾ ਸਜਣੁ ਮੈਡੈ ਨਾਲਿ।"
- ਕਾਨ **੪**, ਵਾਰ ੧੫ਸ, **੪**, ੧:੧ (1318)

**ਢੂਢੇਦੀਏ** -
"**ਢੂਢੇਦੀਏ** ਸੁਹਾਗ ਕੂ ਤਉ ਤਨਿ ਕਾਈ ਕੋਰ।" (ਭਾਲ ਕਰਨ ਵਾਲੀਏ)
- ਸਲੋ **ਫਰ**, ੧੧੪:੧ (1384)

**ਢੂਢੈ** -
"ਤਨਿ ਸੁਗੰਧ **ਢੂਢੈ** ਪ੍ਰਦੇਸੁ।" (ਲਭਦਾ ਹੈ)
- ਬਸੰ **ਰਵਿ**, ੨, ੨:੨ (1196)
"ਛਪੜਿ **ਢੂਢੈ** ਕਿਆ ਹੋਵੈ ਚਿਕੜਿ ਡੁਬੈ ਹਥੁ।" (ਢੂੰਢਣ ਨਾਲ)
- ਸਲੋ **ਫਰ**, ੫੩:੨ (1380)

**ਢੂਲ** ------- ਚਵਰ ਬਰਦਾਰ, ਝਲਾਉਣ ਵਾਲੀ (ਨਿਰਣੈ/ ਸ਼ਬਦਾਰਥ) ਲਹਿਰਾਉ, ਝੂਲ (ਮਹਾਨਕੋਸ਼)
"ਚਉਰ **ਢੂਲ** ਜਾਂ ਚੈ ਹੈ ਪਵਣੁ।"
- ਮਲਾ **ਨਾਮ**, ੧, ੩:੩ (1292)

**ਢੇਢ** ------- ਨੀਚ
"ਏ ਪੰਡੀਆ ਮੋ ਕਉ **ਢੇਢ** ਕਹਤ ਤੇਰੀ ਪੈਜ ਪਿਛੰਉਡੀ ਹੋਇਲਾ।"
- ਮਲਾ **ਨਾਮ**, ੨, ੨:੨ (1292)

**ਢੇਮ** ------- ਮਿਟੀ ਦਾ ਰੋੜਾ, ਵੱਟਾ
"ਮਤਿ ਕੋਊ ਮਾਰੈ ਈਂਟ **ਢੇਮ**।"
- ਬਸੰ **ਕਬ**, ੧, ੪:੨ (1196)

**ਢੇਰੀ** ------ ਛੋਟਾ ਢੇਰ
"ਬਿਨੁ ਗੁਣ ਕਾਮਿ ਨ ਆਵਈ ਢਹਿ **ਢੇਰੀ** ਤਨੁ ਖੇਹਿ।"
- ਸਿਰੀ **੧**, ੧੭, ੧:੩ (20)
"ਸਭਿ ਤਿਸੈ ਨੋ ਸਾਲਾਹਿਹੁ ਸੰਤਹੁ ਜਿਨਿ ਦੂਜੇ ਭਾਵ ਕੀ ਮਾਰਿ ਵਿਡਾਰੀ **ਢੇਰੀ**।" (ਟਿਬਾ)
- ਬਿਹਾ **੪**, ਵਾਰ ੧੬:੫ (555)

**ਢੋਅ** ------ ਪਨਾਹ, ਢੋਈ
"ਨਾਨਕ ਕਰਮਾ ਬਾਹਰੇ ਦਰਿ **ਢੋਅ** ਨ ਲਹਨ੍ਹੀ ਧਾਵਦੇ।"

- ਆਸਾ **੧**, ਵਾਰ ੯:੨ (468)

**ਢੋਆ** ------ (1) ਤੋਫਾ, ਦਾਤ (ਸ਼ਬਦਾਰਥ); ਆਸਰਾ, ਅਧਾਰ (ਮਹਾਨਕੋਸ਼)
"ਸਚੇ ਦਾ ਸਚਾ **ਢੋਆ**।"

- ਸੋਰ **੫**, ੭੮, ੨:੨ (628)

(2) ਮਿਲਾਪ, ਮੁਲਾਕਾਤ (ਮਹਾਨਕੋਸ਼)
"ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ **ਢੋਆ**।" (ਸਬਾਦਰਥ ਨਿਰਣੈ, ਦਰਪਣ, ਇਥੇ ਵੀ ਅਰਥ ਤੋਠਾ ਭੇਟਾ ਕਰਦਾ ਹੈ)

- ਤੁਖਾ **੪**, ਛੰਤ ੪, ੩:੫ (1116)

(3) ਧਾਵਾ, ਹਲਾ (ਮਹਾਨਕੋਸ਼)
"ਪੰਜੇ ਬਧੇ ਮਹਾਬਲੀ ਕਰਿ ਸਚਾ **ਢੋਆ**।" (ਸ਼ਦਾਰਥ ਇਥੇ ਵੀ ਅਰਥ 'ਤੋਹਫਾ' ਹੀ ਕਰਦਾ ਹੈ ਤੇ 'ਨਿਰਣੈ' ਆਸਰਾ)

ਬਸੰ **੫**, ਵਾਰ ੨:੧ (1193)

**ਢੋਇਆ** ---- ਪੇਸ਼/ਹਾਜ਼ਰ ਕੀਤਾ
"ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ **ਢੋਇਆ**।"

- ਗਉ **੪**, ਵਾਰ ੧੯ਸ, **੪**, ੧:੨ (309)

**ਢੋਈ** ------ (1) ਆਸਰਾ, ਪਨਾਹ, ਓਟ
"ਦਰਿ ਘਰਿ **ਢੋਈ** ਨ ਲਹੈ ਦਰਗਹ ਝੂਠੁ ਖੁਆਰੁ।"

- ਸਿਰੀ **੧**, ੧੩, ੧*:੨ (19)

(2) ਦਾਖਲਾ ਪ੍ਰਵੇਸ (ਮਹਾਨ ਕੋਸ਼)
"ਹਰਿ ਦਰਗਹ ਢੋਈ ਨ ਲਹਨਿ੍ ਮੇਰੀ ਜਿੰਦੁੜੀਏ ਜੋ ਮਨ ਮੁਖ ਪਾਪਿ ਲੁਭਾਣੇ ਰਾਮ।"

-ਬਿਹਾ **੪**, ਛੰਤ ੫, ੧:੩ (540)

**ਢੋਈਐ** ----- ਆਸਰਾ/ਓਟ/ਪਨਾਹ ਮਿਲੇਗੀ
"ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ ਹਰਿ ਦਰਗਹ **ਢੋਈਐ**।"

- ਵਡ **੪**, ਵਾਰ ੪:੩ (587)

**ਢੋਏ** ------- ਢੁਕੇ
"ਮਿਲਿ ਇਕਤ੍ਰ ਹੋਏ ਸਹਿਜ **ਢੋਏ** ਮਨਿ ਪ੍ਰੀਤਿ ਉਪਜੀ ਮਾਈਆ।"

- ਬਿਲਾ **੩**, ੧, ੩:੪ (846)

**ਢੋਰ** ------- ਹਲ/ਗਡੇ ਅਗੇ ਜੋਤਿਆ ਜਾਣ ਵਾਲਾ ਪਸ਼ੂ, ਡੰਗਰ
"ਅਨਿਕ ਰਸਾ ਖਾਏ ਜੈਸੇ **ਢੋਰ**।"

- ਗਉ **੫**, ੧੨੪, ੧:੧ (190)

"ਆਵਨ ਆਏ ਸ੍ਰਿਸ੍ਟਿ ਮਹਿ ਬਿਨੁ ਬੂਝੇ ਪਸੁ **ਢੋਰ**।"

- ਗਉ **੫**, ਬਾਅ ੬ਸ:੧ (251)

"ਓਹੁ ਜਨਮਿ ਨ ਮਰੈ ਰੇ ਸਾਕਤ **ਢੋਰ**।" (ਭਾਵ ਮੂਰਖ)

- ਭੈਰ **੫**, ੧, ੨:੨ (1136)

**ਹੋਰ ਰੂਪ:**

**ਢੋਰੈ** -

"ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ **ਢੋਰੈ**।" (ਪਸ਼ੂ)

- ਮਾਰ **੧**, ਅਸ ੭, ੧:੪ (1012)

**ਢੋਲਾ** ------ ਪਿਆਰਾ

"ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ **ਢੋਲਾ**।"

- ਸੂਹੀ **੧**, ੪, ੧*:੧ (729)

**ਢੋਲਾਰੇ** ----- ਝੁਲਾਉਦਾ ਹਾਂ

"ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ **ਢੋਲਾਰੇ**।"

- ਧਨਾ **ਰਵਿ**, ੩, ੩:੨ (694)

**ਢੋਲਾਵਉ** ---- ਫੇਰਾਂ, ਝੁਲਾਵਾਂ

"ਦੇਉ ਸੂਹਨੀ ਸਾਧ ਕੈ ਬੀਜਨੁ **ਢੋਲਾਵਉ**।"

- ਬਿਲਾ **੫**, ੫੧, ੧*:੨ (813)

**ਢੋਲਿ** ------ ਪਤੀ/ਪਿਆਰੇ ਨੇ

"ਦੁਰਮਤਿ ਪਰਹਰਿ ਛਾਡੀ **ਢੋਲਿ**।"

- ਰਾਮ **੧**, ਓਅੰ ੨੮:੪ (933)

**ਢੋਲੀਐ** ----- ਪਿਆਰੇ

"ਹਉ ਫਿਰਉ ਦਿਵਾਨੀ ਆਵਲ ਬਾਵਲ ਤਿਸੁ ਕਾਰਣਿ ਹਰਿ **ਢੋਲੀਐ**।"

- ਦੇਵ **੪**, ੩, ੧:੧ (527)

**ਢੋਲੋ** ------- ਪਿਆਰਾ

"ਮੋਲਿ ਅਮੋਲੋ ਸਚ ਘਰਿ **ਢੋਲੋ** ਪ੍ਰਭ ਭਾਵੈ ਤਾ ਮੁੰਧ ਭਲੀ।"

- ਆਸਾ **੧**, ਛੰਤ ੧, ੩:੩ (436)

"ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ **ਢੋਲੋ**।"

- ਤੁਖਾ **੧**, ਬਾਰਾ ੬:੪ (1108)

**ਢੋਵਉ** ------ ਮੈਂ ਢੋਵਾਂ/ਲਿਆਵਾਂ

"ਤਿਸੁ ਗੁਰ ਕੈ ਗ੍ਰਿਹਿ **ਢੋਵਉ** ਪਾਣੀ।"

- ਗਉ **੫**, ਅਸ ੯, ੪:੧ (239)

**ਢੋਵੰਤ** ------ ਢੋਦੇ ਹਨ, ਇਕ ਥਾਂ ਤੋਂ ਲੱਦ ਕੇ ਦੂਜੀ ਥਾਂ ਲੈ ਜਾਂਦੇ ਹਨ

"ਜਾ ਕੇ ਕੁਟੰਬ ਕੇ ਢੇਢ ਸਭ ਢੋਰ **ਢੋਵੰਤ** ਫਿਰਹਿ ਅਜਹੁ ਬੰਨਾਰਸੀ ਆਸ ਪਾਸਾ।"

- ਮਲਾ **ਰਵਿ**, ੨, ੩:੧ (1293)

**ਹੋਰ ਰੂਪ:**

**ਢੋਵੰਤਾ** –

"ਮੇਰੀ ਜਾਤਿ ਕੁਟਬਾਂਢਲਾ ਢੋਰ **ਢੋਵੰਤਾ** ਨਿਤਹਿ ਬਾਨਾਰਸੀ ਆਸ ਪਾਸਾ।"

- ਮਲਾ **ਰਵਿ**, ੧, ੩:੧ (1293)

**ਢੋਵਾ** ------ ਲਿਆਵਾਂ

"ਪਖਾ ਫੇਰੀ ਪਾਣੀ **ਢੋਵਾ** ਹਰਿ ਜਨ ਕੈ ਪੀਸਣੁ ਪੀਸਿ ਕਮਾਵਾ।"

- ਸੂਹੀ **੫**, ੫੪, ੪:੧ (749)

**ਹੋਰ ਰੂਪ:**

**ਢੋਵਾਂ** –

"ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ ਆਗੈ ਪਾਣੀ **ਢੋਵਾਂ**।"

– ਵਡ **੪**, ੩, ੪:੨ (562)

**ਢੋਵੈ** –

"ਓਹੁ **ਢੋਵੈ** ਢੋਰ ਹਾਥਿ ਚਮੁ ਚਮਰੇ ਹਰਿ ਉਧਰਿਓ ਪਰਿਓ ਸਰਨਾ।" (ਲੱਦ ਕੇ ਲੈ ਜਾਂਦਾ ਹੈ)

– ਬਿਲਾ **੪**, ੧, ੩:੨ (799)

## ਣ

**ਣਹ** ------- ਨਹੀਂ, ਨਾ

"ਣਾ ਹਉ ਣਾ ਤੂ **ਣਹ** ਛੁਟਹਿ ਨਿਕਟਿ ਨ ਜਾਈਅਹੁ ਦੂਤ।"

– ਗਉ **੫**, ਬਾਅ ੩੧ਸ:੨ (256)

**ਣਾ** ------- ਨਹੀਂ

"**ਣਾ** ਕੋ ਜਾਣੈ ਆਪਣੋ ਏਕਹਿ ਟੇਕ ਅਧਾਰ।"

– ਗਉ **੫**, ਬਾਅ ੩੧:੫ (256)

**ਣਾਣਾ** ------ ਗੁਰਮੁਖੀ ਲਿਪੀ ਦਾ 20ਵਾਂ ਅੱਖਰ, ਣ

"**ਣਾਣਾ** ਰਣ ਤੇ ਸੀਝੀਐ ਆਤਮ ਜੀਤੈ ਕੋਇ।"

– ਗਉ **੫**, ਬਾਅ ੩੧;੧ (256)

**ਹੋਰ ਰੂਪ:**

**ਣਾਣੈ** –

"**ਣਾਣੈ** ਰਵਤੁ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ।" ('ਣ' ਦੁਆਰਾ ਉਪਦੇਸ ਹੈ)

– ਆਸਾ **੧**, ਪਟੀ ੧੮:੧ (433)

**ਣਾਮ** ------ ਨਾਮ, ਪ੍ਰਭੂ

"**ਣਾਮ** ਵਿਹੂਣੇ ਆਦਮੀ ਕਲਰ ਕੰਧ ਗਿਰੰਤ।"

– ਰਾਮ **੧**, ਓਅੰ ੩੨:੩ (934)

## ਤ

**ਤ**--------- (1) ਤਦ

"ਨਾਨਕ ਹੁਕਮੈ ਜੇ ਬੁਝੈ **ਤ** ਹਉਮੈ ਕਹੈ ਨ ਕੋਇ।"

–ਜਪੁ **੧**, ੨:੬ (1)

"ਜੇ ਧਨ ਕੰਤਿ ਨ ਭਾਵਈ **ਤ** ਸਭਿ ਅਡੰਬਰ ਕੂੜੁ।"

–ਸਿਰੀ **੧**, ੧੩, ੪:੩ (19)

(2) ਜੇ, ਜੇਕਰ

"ਮੋਤੀ **ਤ** ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ।"

–ਸਿਰੀ **੧**, ੧, ੧:੧ (14)

(ਮਹਾਨਕੋਸ਼ 'ਇਥੇ ਅਰਥ ਤੋਂ' ਕਰਦਾ ਹੈ)

(3) ਤਾਂ

"ਜੋਗੀ **ਤ** ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ।"

-ਸਿਰੀ **੧,** ਅਸ ੧੭, ੨:੧ (64)

"ਨਾਨਕ ਬਖਸੇ ਬਖਸੀਅਹਿ ਨਾਹਿ **ਤ** ਪਾਹੀ ਪਾਹਿ।"

-ਮਾਝ **੧,** ਵਾਰ ੨੪ਸ, **੧,** ੧:੩ (149)

(4) ਤੇ, ਅਤੇ

"ਆਵਣੁ **ਤ** ਜਾਣਾ ਤਿਨਹਿ ਕੀਆ ਜਿਨਿ ਮੇਦਨਿ ਸਿਰਜਿਆ।"

-ਬਿਹਾ **੫,** ੧, ੧:੩ (542)

"ਦੁਸਮਨੁ **ਤ** ਦੂਖੁ ਨ ਲਗੈ ਮੂਲੇ ਪਾਪੁ ਨੇੜਿ ਨ ਆਵਏ।"

-ਵਡ **੧,** ਛੰਤ ੨, ੪:੫ (567)

(5) ਕੇਵਲ, ਸਿਰਫ

"ਜਪਹਿ **ਤ** ਸਾਚਾ ਏਕੁ ਮੁਰਾਰੇ।"

-ਵਡ **੧,** ਛੰਤ ੨, ੫:੩ (567)

"ਜਪਹੁ **ਤ** ਏਕੋ ਨਾਮਾ।"

-ਸੂਹੀ **੧,** ੧, ੧*:੧ (728)

**ਤਉ** ------- (1) ਤੈਨੂੰ

"ਜੋ **ਤਉ** ਭਾਵੈ ਸੋਈ ਥੀਸੀ ਜੋ ਤੂੰ ਦੇਹਿ ਸੋਈ ਹਉ ਪਾਈ।"

-ਆਸਾ **੪,** ਸੋਪੁ ੨, ੧*:੨ (11)

"**ਤਉ** ਭਾਣਾ ਤਾਂ ਤ੍ਰਿਪਤਿ ਅਘਾਇ ਰਾਮ।"

-ਵਡ **੫,** ਛੰਤ ੧, ੩:੧ (577)

(2) ਤਾਂ, ਤਦ

"ਕਰਿ ਚਾਨਣੁ ਸਾਹਿਬ **ਤਉ** ਮਿਲੈ।"

-ਸਿਰੀ **੧,** ੩੩, ੨*:੨ (25)

"ਨਾਨਕ **ਤਉ** ਮੋਖੰਤਰੁ ਪਾਹਿ।"

-ਆਸਾ **੧,** ਵਾਰ ੧੩ਸ, **੧,** ੨:੬ (470)

(3) ਤੂੰ, ਤੈਂ ਨੇ

"ਜੋ **ਤਉ** ਕੀਨੇ ਆਪਣੇ ਤਿਨਾ ਕੂੰ ਮਿਲਿਓਹਿ।"

-ਸਿਰੀ **੫,** ਛੰਤ ੩, ੪੩:੧ (81)

"ਜੀਉ ਮਹਿੰਜਾ **ਤਉ** ਮੋਹਿਆ ਕਦਿ ਪਸੀ ਜਾਨੀ ਤੋਹਿ।"

-ਮਾਰੂ **੫,** ਵਾਰ ੨ਸ, **੫,** ੧:੨ (1094)

(4) ਤੇਰੀ

"**ਤਉ** ਕੁਦਰਤਿ ਕੀਮਤਿ ਨਹੀ ਪਾਇ।"

-ਗਉ **੧,** ੩, ੧*:੨ (152)

"**ਤਉ** ਕਿਰਪਾ ਤੇ ਮਾਰਗੁ ਪਾਈਐ।"

-ਗਉ **੫,** ੮੩, ੧:੧ (180)

"**ਤਉ** ਕਾਰਣਿ ਸਾਹਿਬਾ ਰੰਗਿ ਰਤੇ। (ਤੇਰੇ ਸਦਕਾ)"

-ਆਸਾ **੧,** ੩੩, ੧*:੧ (358)

(5) ਉਸ, ਤਿਸ

"**ਤਉ** ਗੁਣ ਪਛਾਣਹਿ ਤਾ ਪ੍ਰਭੁ ਜਾਣਹਿ ਗੁਣਹ ਵਸਿ ਅਵਗਣ ਨਸੈ।"

-ਆਸਾ **੧,** ਛੰਤ ੧, ੨:੪ (436)

"ਜਾ ਕੈ ਪ੍ਰੇਮਿ ਪਦਾਰਥੁ ਪਾਈਐ **ਤਉ** ਚਰਣੀ ਚਿਤੁ ਲਾਈਐ।"

-ਤਿਲੰ **੧,** ੪, ੩:੩ (722)

(6) ਤਾਂ

"ਸਕਰ ਖੰਡੁ ਮਾਇਆ ਤਨਿ ਮੀਠੀ ਹਮ **ਤਉ** ਪੰਡ ਉਚਾਈ ਰੇ।"

-ਗਉ **੧,** ੧੬, ੨:੧ (156)

"ਉਆ ਕਾ ਮਰਮੁ ਓਹੀ ਪਰੁ ਜਾਨੈ ਓਹੁ **ਤਉ** ਸਦਾ ਅਬਿਨਾਸੀ।"

-ਗਉ **ਕਬ,** ੫੨, ੪:੨ (334)

"**ਤਉ** ਭੀ ਮੇਰਾ ਮਨੁ ਨ ਪਤੀਆਰਾ।"

-ਆਸਾ **੫,** ੧੧, ੧:੨ (373)

"ਮੈ **ਤਉ** ਮੋਲਿ ਮਹਗੀ ਲਈ ਜੀਅ ਸਟੈ।"

-ਧਨਾ **ਰਵਿ,** ੨, ੧*:੨ (694)

(7) ਤਾਂ ਵੀ, ਫਿਰ ਵੀ

"**ਤਉ** ਨ ਪੁਜਹਿ ਹਰਿ ਕੀਰਤਿ ਨਾਮਾ।"

-ਗੋਂਡ **ਨਾਮ** ੧, ੧*:੧ (873)

(8) ਤੇਰੇ ਕੋਲ

"**ਤਉ** ਮੈ ਆਇਆ ਸਰਨੀ ਆਇਆ।"

-ਸੂਹੀ **੫,** ੪੬, ੧*:੧ (746)

**ਤਉਕਿਆ**----ਛਿੜਕਿਆ, ਤ੍ਰੌਂਕਿਆ

"ਬਲਤੋ ਜਲਤੋ **ਤਉਕਿਆ** ਗੁਰ ਚੰਦਨੁ ਸੀਤਲਾਇਓ।"

-ਗਉ **੫,** ੧੪, ੧:੧ (241)

**ਤਉਕੁ** ------ (ਅ. (ਤੌਂਕ) ਲੋਹੇ ਦਾ ਪਟਾ ਜੋ ਕੈਦੀਆਂ ਦੇ ਗਲੇ ਵਿਚ ਪਾਂਦੇ ਹਨ

"ਤੇਰੇ ਗਲਹਿ **ਤਉਕੁ** ਪਗ ਬੇਰੀ।"

-ਗਉ **ਕਬ,** ੫, ੨:੧ (655)

**ਤਉਪਰਿ**-----ਤਾਂਹੀ, ਤਦ ਹੀ

"ਘੂੰਘਟੁ ਤੇਰੋ **ਤਉਪਰਿ** ਸਾਚੈ।"

ਆਸਾ **ਕਬ,** ੩੪, ੩:੧ (484)

**ਤਊ** ------- (1) ਤਦ

"ਡੀਗਨ ਡੋਲਾ **ਤਊ** ਲਉ ਜਉ ਮਨ ਕੇ ਭਰਮਾ।"

-ਆਸਾ **੫,** ੧੧੯, ੧:੧ (400)

(2) ਤਾਂ ਭੀ

"ਲੁੰਜਿਤ ਮੁੰਜਿਤ ਮੋਨਿ ਜਟਾਧਰ ਅੰਤਿ **ਤਊ** ਮਰਨਾ।"

-ਆਸਾ **ਕਬ,** ੫, ੧:੨ (476)

"ਕਉਰਾਪਨੁ **ਤਊ** ਨ ਜਾਈ।"

-ਸੋਰ **ਕਬ,** ੮, ੨:੨ (656)

(3) ਤੈਨੂੰ

"ਸੂਕਰ ਕੂਕਰ ਜੋਨਿ ਭ੍ਰਮੇ **ਤਊ** ਲਾਜ ਨ ਆਈ।"

-ਧਨਾ **ਕਬ,** ੫, ੩:੧ (692)

(4) ਤੇਰੀਆ

"ਸਹੀਆ **ਤਊ** ਅਸੰਖ ਮੰਞਹੁ ਹਭਿ ਵਧਾਣੀਆ।"

-ਸੂਹੀ **੫,** ਅਸ ੪, ੬:੧ (761)

"ਨੀਹੁ ਮਹਿੰਜਾ **ਤਊ** ਨਾਲਿ ਬਿਆ ਨੇਹ ਕੂੜਾਵੇ ਡੇਖੁ।" (ਤੇਰੇ)

-ਮਾਰੂ **੫,** ਵਾਰ ੧ਸ, **੫,** ੨:੧ (1094)

**ਤਈ** ------ (ਅਰ-ਤਅਈਨ) ਤਿਆਰ

"ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਣ ਵਾਹੈ **ਤਈ** ਕੀਆ।"

ਮਹਾਨਕੋਸ਼ ਇਥੇ ਅਰਥ ਤਪਾਇਆ ਕਰਦਾ ਹੈ।

-ਆਸਾ **੧,** ਪਟੀ ੭:੨ (432)

"ਅਜਰਾਈਲੁ ਫਰੇਸਤਾ ਹੋਸੀ ਆਇ **ਤਈ।**" (ਤਿਆਰ ਮੁਕਰਰ)

-ਰਾਮ **੩,** ਵਾਰ ੧੩ਸ, **੧,** ੨:੪ (953)

**ਤਈਆਰੁ** ---- ਤਿਆਰ

"ਲੈ ਲੈ ਦਾਤ ਪਹੁਤਿਆ ਲਾਵੇ ਕਰਿ **ਤਈਆਰੁ।**"

-ਸਿਰੀ **੫,** ੭੪, ੨:੨ (43)

**ਤਸ**-------- (1) ਤੈਸਾ, ਤਿਹੋ ਜਿਹਾ

"ਜਸ ਓਹੁ ਹੈ **ਤਸ** ਲਖੈ ਨ ਕੋਈ।"

-ਗਉ **ਕਬ,** ਬਾਅ, ੨:੪ (340)

(2) ਤਿਸ ਦਾ, ਉਸ ਦਾ

"ਜਸ ਅਦੇਖਿ **ਤਸ** ਰਾਖਿ ਬਿਚਾਰਾ।"

-ਗਉ **ਕਬ,** ਬਾਅ ੨੪:੨ (341)

**ਤਸਕਰ** ----- (ਸੰ. *तस्कर*) (1) ਚੋਰ

"ਵੇਮੁਖ ਹੋਇ ਰਾਮ ਤੇ ਜਿਉ **ਤਸਕਰ** ਉਪਰਿ ਸੂਲਿ।"

-ਗਉ **੫,** ਵਾਰ ੭ਸ, **੫,** ੨:੨ (319)

"**ਤਸਕਰ** ਪੰਚ ਸਬਦਿ ਸੰਘਾਰੇ।"(ਭਾਵ ਕਾਮਾਦਿਕ ਚੋਰ)

-ਰਾਮ **੧,** ਅਸ ੩, ੫:੨ (904)

**ਹੋਰ ਰੂਪ:**

**ਤਸਕਰਹ–**

"ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸੵੰ ਕਰੋਤਿ ਪੰਚ **ਤਸਕਰਹ।**"

-ਸਸ **੫,** ੨੯:੫ (1356)

**ਤਸਕਰਾ–**

"ਖੀਨ ਭਏ ਸਭਿ **ਤਸਕਰਾ** ਗੁਰਮੁਖਿ ਜਨੁ ਜਾਗੈ।"

-ਆਸਾ **੫,** ੧੧੪, ੧*:੨ (399)

**ਤਸਕਰੁ–**

"ਘਰ ਮਹਿ ਅੰਮ੍ਰਿਤ **ਤਸਕਰੁ** ਲੇਈ।"

-ਗਉ **੧,** ਅਸ ੨, ੨:੧ (221)

**ਤਸਕਰੈ–**

"ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ ਇਹੁ ਹਰਿਧਨੁ ਅਗਨੀ **ਤਸਕਰੈ** ਪਾਣੀਐ ਜਮਦੂਤੈ ਕਿਸੈ ਕਾ ਗਵਾਇਆ ਨ ਜਾਈ।"

-ਸੂਹੀ **੪,** ੧੦, ੪:੧ (734)

(2) ਠਗ

"ਏਕੁ ਗਿਰਹੁ ਦਸ ਦੁਆਰ ਹੈ ਜਾ ਕੇ ਅਹਿਨਿਸਿ **ਤਸਕਰ** ਪੰਚ ਚੋਰ ਲਗਈਆ।"

-ਬਿਲਾ **੪,** ਅਸ ੧, ੨:੧ (833)

**ਹੋਰ ਰੂਪ:**

**ਤਸਕਰੁ–**

"ਇਸੁ ਧਨ ਕਉ **ਤਸਕਰੁ** ਜੋਹਿ ਨ ਸਕਈ ਨ ਉਚਕਾ ਲੈ ਜਾਇ।"

-ਗੂਜ **੩,** ਵਾਰ ੭ਸ, **੩,** ੨:੨ (511)

**ਤਸਬੀ** ------ (ਅ. ਤਸ਼ਬੀਹ) ਮਾਲਾ ਜਿਸ ਦੇ 101 ਮਨਕੇ ਹੁੰਦੇ ਹਨ

"**ਤਸਬੀ** ਸਾ ਤਿਸੁ ਭਾਵਸੀ ਨਾਨਕ ਰਖੈ ਲਾਜ।"

-ਮਾਝ **੧,** ਵਾਰ ੭ਸ, **੧,** ੧:੪ (140)

**ਤਸਵੀਸ** ----- (ਅ. ਤਸ਼ਵੀਸ਼) ਘਬਰਾਹਟ, ਸੋਚ, ਚਿੰਤਾ

"ਨਾ **ਤਸਵੀਸ** ਖਿਰਾਜੁ ਨ ਮਾਲੁ।"

-ਗਉ **ਰਵਿ,** ੨, ੧:੩ (345)

**ਤਸਿ** ------- ਤਿਸ ਦਾ

"ਨਿਹਫਲੰ **ਤਸਿ** ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ।"

-ਮਾਝ **੧,** ਵਾਰ ੨੩ਸ, **੨,** ੨:੧ (148)

**ਤਸੂ** ------- ਜਰ੍ਹਾ/ਥੋੜਾ/ਤਨਿਕ ਵੀ

"ਜਾ ਕਾ **ਤਸੂ** ਨਹੀ ਸੰਗਿ ਚਾਲੈ।"

-ਗਉ **੫,** ਬਾਅ ੨੯:੪ (256)

**ਤਸੂਆ**------ ਰਤਾ/ਜਰਾ/ਥੋੜਾ ਵੀ

"ਜੋ ਜਾਨਹਿ ਤੂੰ ਅਪੁਨੇ ਕਾਜੈ ਸੋ ਸੰਗਿ ਨ ਚਾਲੈ ਤੇਰੈ **ਤਸੂਆ**।"

-ਗਉ **੫,** ੧੨੭*, ੧:੧ (206)

**ਤਸ੍ਯ** ------- ਉਸ ਦਾ

"ਨਿਹਫਲੰ **ਤਸ੍ਯ** ਜਨਮਸ੍ਯ ਜਾਵਦ ਬ੍ਰਹਮ ਨ ਬਿੰਦਤੇ।"

-ਸਸ **੧,** ੨:੧ (1353)

**ਤਹ**-------- (1) ਉਥੇ

"ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ **ਤਹ** ਡੂਬੀਅਲੇ।"

-ਆਸਾ **੧,** ਸੋਪੁ ੩, ੧:੨ (12)

(2) ਉਸ

"ਲਪਟਿ ਰਹਿਓ **ਤਹ** ਅੰਧ ਅੰਧਾਰੁ।"

-ਗਉ **੫,** ਸੁਖ ੫, ੩:੬ (268)

"**ਤਹ** ਬਿਖੜੇ ਥਾਨ ਅਨਿਕ ਖਿੜ ਕੀਆ।" (ਉਸ ਬਿਖੜੇ ਥਾਂ)

-ਰਾਮ **੫,** ੧੨, ੪:੨ (886)

"ਸੁੰਨ ਸਮਾਧਿ ਗੁਫਾ **ਤਹ** ਆਸਨੁ।" (ਉਨ੍ਹਾਂਦਾ)

-ਰਾਮ **੫,** ੩੫, ੩:੧ (894)

(3) ਤਾਂ, ਤਦ

"**ਤਹ** ਬਿਨੁ ਮੈਲੁ ਕਹਹੁ ਕਿਆ ਧੋਤਾ।"

.... ... ... .... ...

"**ਤਹ** ਕਉਨ ਕਉ ਮਾਨ ਕਉਨ ਅਭਿਮਾਨ।"

-ਗਉ **੫,** ਸੁਖ ੨੧, ੪:੨;੪ (291)

"**ਤਹ** ਬੇਦ ਕਤੇਬ ਕਹਾ ਕੋਊ ਚੀਨ।"

-ਗਉ **੫,** ਸੁਖ ੨੧, ੫:੪ (291)

**ਤਹਕੀਕ** ------ (ਅ. ਤਹਕੀਕ) ਨਿਸਚਿਤ, ਯਕੀਨਨ

"ਦੁਨੀਆ ਮੁਕਾਮੇ ਫਾਨੀ **ਤਹਕੀਕ** ਦਿਲ ਦਾਨੀ।"

-ਤਿਲੰ **੧,** ੧, ੧*:੧ (721)

**ਤਹਾ** ------- (1) ਉਸ ਥਾਂ, ਉਥੇ

"ਜਹ ਸਤਿਗੁਰੁ **ਤਹਾ** ਹਉਮੈ ਸਬਦਿ ਜਲਾਈ।"

-ਗਉ **੩,** ੨੮, ੨:੩ (160)

**ਹੋਰ ਰੂਪ:**

**ਤਹਾਂ–**

"ਨਾਨਕ ਬਧਾ ਘਰੁ **ਤਹਾਂ** ਜਿਥੈ ਮਿਰਤੁ ਨ ਜਨਮੁ ਜਰਾ।"

-ਸਿਰੀ **੫,** ੭੬, ੪:੩ (44)

(2) ਉਸ ਨਾਲ

"ਛਾਡਿ ਛਾਡਿ ਸਗਲੀ ਗਈ ਮੂੜ **ਤਹਾ** ਲਪਟਾਹਿ।"

-ਗਉ **੫,** ਬਾਅ ੧੯:੬ (254)

**ਤਹਿਜਾ** -----ਤੇਰਾ

"ਨਾਨਕ ਮਨ ਹੀ ਮੰਝਿ ਰੰਗਾਵਲਾ ਪਿਰੀ **ਤਹਿਜਾ** ਨਾਉ।"

-ਮਾਰੂ **੫,** ਵਾਰ ੧੧ਸ, **੫,** ੧:੨ (1098)

**ਤਹਿੰਜੀ** -----ਤੇਰੇ

"ਜੇ ਭੁਲੀ ਜੇ ਚੁਕੀ ਸਾਈਂ ਭੀ **ਤਹਿੰਜੀ** ਕਾਢੀਆ।"

-ਸੂਹੀ **੫,** ਅਸ ੪, ੧:੧ (761)

**ਤਹੀ** ------- (1) ਉਸੇ ਥਾਂ, ਉਥੇਹੀ

"**ਤਹੀ** ਨਿਰੰਜਨੁ ਰਹਿਆ ਸਮਾਈ।"

-ਗਉ **੧,** ਅਸ ੨, ੭:੨ (221)

(2) ਤਦ ਹੀ, ਤਦੋਂ ਹੀ

"ਜਹ ਪ੍ਰਭ ਸਿਮਰੇ **ਤਹੀ** ਮਨੁ ਮਾਨਿਆ।"

-ਗਉ **੧,** ਅਸ ੯, ੧:੩ (224)

(3) ਉਥੇ

"ਚਮਕਾਰ ਬੀਜੁਲ **ਤਹੀ।**"

-ਸੋਰ **ਨਾਮ,** ੧, ੩:੨ (657)

(4) ਉਸੇ ਨਾਲ
"ਜੋ ਤੂ ਦੇਹਿ **ਤਹੀ** ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ।"
-ਟੋਡੀ **੫,** ੫, ੨:੨ (713)

(5) ਉਸ ਨੂੰ
"ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ **ਤਹੀ।**"
-ਰਾਮ **੧,** ਅਸ ੧, ੮:੨ (903)

**ਤਕਉ** ------ਵੇਖਦਾ ਹਾਂ
"ਸਰਬ ਚਿੰਤ ਤੁਝੁ ਪਾਸਿ ਸਾਧ ਸੰਗਤਿ ਹਉ **ਤਕਉ।**"(ਭਾਵ ਲੈਂਦਾ ਹਾਂ ਸਾਧ ਸੰਗਤ ਦਾ ਆਸਰਾ)
-ਸਵ **੩,** ੧੮:੨ (1395)

**ਤਕਹਿ** ------ਤਕਦੇ ਹਨ
"ਸਾਝ ਬਿਹਾਗ **ਤਕਹਿ** ਆਗਾਸੁ।"
-ਗਉ **੧,** ੬, ੩:੩ (152)
"**ਤਕਹਿ** ਨਾਰਿ ਪਰਾਈਆ ਲੁਕਿ ਅੰਦਰਿ ਠਾਣੀ।"(ਟਕ ਲਾ ਕੇ ਵੇਖਣਾ)
-ਗਉ **੪,** ਵਾਰ ੨੭:੨ (315)

**ਤਕਬੀਰ** ----- (ਅ.ਤਕਬੀਰ) ਰਬ ਦੀ ਵਡਿਆਈ ਕਰਕੇ ਉਸ ਨੂੰ ਯਾਦ ਕਰਨਾ, ਮ੍ਰਿਤ ਸਰੀਰ ਤੇ 'ਰਾਮ ਨਾਮ ਸਤ' ਦੀ ਧੁਨੀ ਅਥਵਾ ਕਲਮਾ ਪੜਨਾ ਭਾਵ ਮ੍ਰਿਤਕ ਪ੍ਰਾਣੀ ਲਈ ਪ੍ਰਾਰਥਨਾ, ਉਹ ਨਮਾਜ਼ ਜੋ ਮੁਰਦੇ ਨੂੰ ਦਫਨ ਕਰਨ ਲਗਿਆਂ ਪੜ੍ਹਦੇ ਹਨ
"ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ **ਤਕਬੀਰ।**"
-ਤਿਲੰ **੧,** ੧, ੨:੨ (721)

**ਤਕੜੀ** ------ਤਰਾਜ਼ੂ, ਕੰਡਾ
"ਬਿਨੁ **ਤਕੜੀ** ਤੋਲੈ ਸੰਸਾਰਾ।"
-ਮਾਝ **੩,** ਅਸ ੩, ੧:੨ (110)

**ਤਕੜੇ** ------ਦ੍ਰਿੜ, ਮਜ਼ਬੂਤ, ਤਾਕਤਵਰ
"ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ ਓਨੀ **ਤਕੜੇ** ਪਾਏ ਹਾਥ।"
-ਸਿਰੀ **੫,** ਪਹ ੪, ੫:੨ (78)

**ਤਕਾ** -------ਵੇਖਾਂ
"ਘਰਿ ਆਪਨੜੈ ਖੜੀ **ਤਕਾ** ਮੈ ਮਨਿ ਚਾਉ ਘਨੇਰਾ ਰਾਮ।"(ਭਾਵ ਉਡੀਕਾਂ)
-ਸੂਹੀ **੧,** ਛੰਤ ੩, ੧:੨ (764)

**ਤਕੀ** -------ਵੇਖੀ, ਢੂੰਢੀ
"ਹਉ ਆਇਆ ਦੂਰਹੁ ਚਲਿ ਕੈ ਮੈਂ **ਤਕੀ** ਤਉ ਸਰਣਾਇ ਜੀਉ।"
-ਸੂਹੀ **੫,** ਕੁਚ ੩:੫ (763)
('ਮਹਾਨਕੋਸ਼' ਇਥੇ ਅਰਥ ਵਿਚਾਰੀ ਨਿਸਰਿਤ ਕੀਤੀ ਕਰਦਾ ਹੈ)

**ਤਕੀਆ** ----- (ਅ. ਤਕੀਯਹ) ਆਸਰਾ ਆਧਾਰ
"ਤੂੰ ਮੇਰੀ ਓਟ ਤੂੰ ਹੈ ਮੇਰਾ **ਤਕੀਆ।**"
-ਗਉ **੫,** ੮੭, ੩:੪ (181)

**ਹੋਰ ਰੂਪ:**

**ਤਕੀਐ–**

"ਗੁਰ ਕੈ **ਤਕੀਐ** ਨਾਮਿ ਅਧਾਰੇ।" (ਆਸਰੇ)

-ਮਾਝ **੩,** ਅਸ ੧੫, ੩:੨ (118)

**ਤਕੇ** -------ਵੇਖਦਾ ਹੈ

"ਵਿਣੁ ਰਾਸੀ ਵਾਪਾਰੀਆ **ਤਕੇ** ਕੁੰਡਾ ਚਾਰਿ।"(ਭਾਵ ਖੁਆਰ ਹੁੰਦਾ ਹੈ)

-ਸਿਰੀ **੧,** ਅਸ ੬, ੨:੧ (56)

"ਮਨਮੁਖੁ **ਤਕੇ** ਕੁੰਡਾ ਚਾਰੇ।"

-ਮਾਰੂ **੧,** ਸੋਲਾ ੩, ੨:੨ (1022)

**ਹੋਰ ਰੂਪ:**

ਤਕੈ–

"ਦੁਇ ਕਰ ਜੋੜਿ ਖੜੀ **ਤਕੈ** ਸਚੁ ਕਹੈ ਅਰਦਾਸਿ।"(ਤਕਦੀ ਹੈ, ਤਾਂਘ ਨਾਲ ਵੇਖਦੀ ਹੈ)

-ਸਿਰੀ **੧,** ਅਸ ੨, ੨:੨ (54)

**ਤਖਤ** ------ (ਅ. ਤਖ਼ਤ) ਰਾਜ/ਸਿੰਘਾਸਣ

"**ਤਖਤ** ਨਿਵਾਸੀ ਪੰਚ ਸਮਾਇ।"

-ਆਸਾ **੧,** ਅਸ ੧, ੬:੨ (411)

**ਹੋਰ ਰੂਪ:**

**ਤਖਤਿ–**

"ਸੁਲਤਾਨੁ ਹੋਵਾ ਮੇਲਿ ਲਸਕਰ **ਤਖਤਿ** ਰਾਖਾ ਪਾਉ।"(ਤਖਤ ਤੇ)

-ਸਿਰੀ **੧,** ੧, ੪:੧ (14)

"ਮੇਰੇ ਠਾਕੁਰ ਪੂਰੈ **ਤਖਤਿ** ਅਡੋਲੁ।" (ਰਾਜ ਸਿੰਘਾਸਨ)

-ਸਿਰੀ **੧,** ੯, ੧*:੧ (17)

"ਕਰਸਨਿ **ਤਖਤਿ** ਸਲਾਮੁ ਲਿਖਿਆ ਪਾਵਸੀ।"(ਰਾਜ ਸਿੰਘਾਸਨ ਭਾਵ ਰਾਜੇ)

-ਮਾਝ **੧,** ਵਾਰ ੧੧:੮ (143)

"ਵਜਹੁ ਗਵਾਏ ਆਪਣਾ **ਤਖਤਿ** ਨ ਬੈਸਹਿ ਸੇਇ।"(ਉਚੀ ਪਦਵੀ)

-ਰਾਮ **੧,** ਓਅੰ ੪੫:੬ (936)

**ਤਖਤੁ–**

"**ਤਖਤੁ** ਸਭਾ ਮੰਡਨ ਦੋਲੀਚੇ।"

-ਗਉ **੫,** ੮੧, ੩:੧ (179)

"ਝੁਲੈ ਸੁ ਛਤੁ ਨਿਰੰਜਨੀ ਮਲਿ **ਤਖਤੁ** ਬੈਠਾ ਗੁਰ ਹਟੀਐ।"(ਗੱਦੀ)

-ਰਾਮ **ਬਸ,** ਵਾਰ ੨:੩ (966)

"ਸਾਚੀ ਨਗਰੀ **ਤਖਤੁ** ਸਚਾਵਾ।" (ਹਿਰਦੇ ਰੂਪੀ ਤਖਤ)

-ਮਾਰੂ **੧,** ਸੋਲਾ ੩, ੧੧:੧ (1023)

**ਤਖਤੈ–**

"ਤਖਤਿ ਬਹੈ **ਤਖਤੈ** ਕੀ ਲਾਇਕ।" (ਤਖਤ ਦੇ)

-ਮਾਰੂ ੩, ਸੋਲਾ ੧੮, ੧੪:੧ (1039)

"ਤਖਤਿ ਰਾਜਾ ਸੋ ਬਹੈ ਜਿ **ਤਖਤੈ** ਲਾਇਕ ਹੋਈ।"

-ਮਾਰੂ **੩,** ਵਾਰ ੬:੧ (1088)

**ਤਗ** -------ਧਾਗਾ, ਡੋਰੀ, ਹੋਰ ਵੇਖੋ ਤਗਿ', ਤਗੁ'

"ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ **ਤਗ।**"(ਭਾਵ ਜਨੇਊ)

-ਆਸਾ **ਕਬ,** ੨, ੧:੧ (475)

**ਤੰਗਨਾ**------ਤੰਗੀ, ਤਕਲੀਫ, ਵੇਖੋ "ਤੰਗੀਐ"

"ਸਿਮਰਿ ਸਿਮਰਿ ਸੁਆਮੀ ਮਨੁ ਜੀਵੈ ਪੰਚ ਦੂਤ ਤਜਿ **ਤੰਗਨਾ**।"

-ਮਾਰੂ **੫,** ਸੋਲਾ ੯, ੪:੩ (1080)

**ਤਗਿ** -------ਧਾਗਾ ਭਾਵ ਜਨੇਊ, ਹੋਰ ਵੇਖੋ 'ਤਗ', 'ਤਗੁ'

"ਨਾਨਕ ਤਗੁ ਨ ਤੁਟਈ ਜੇ **ਤਗਿ** ਹੋਵੈ ਜੋਰੁ।"

-ਆਸਾ **੧,** ਵਾਰ ੧੫ਸ, **੧,** ੨:੬ (471)

**ਤਗੀਐ** -----ਤਰੱਕੀ ਕਰੀਦੀ ਹੈ

"ਕੂੜਹਿ ਕਰੇ ਵਿਣਾਸੁ ਧਰਮੇ **ਤਗੀਐ**।"

-ਗੂਜ **੫,** ਵਾਰ ੨:੭ (518)

**ਤੰਗੀਐ** -----ਤੰਗ ਹੋਈਦਾ ਹੈ, ਵੇਖੋ ਤੰਗਨਾ

"ਵਿਣੁ ਨਾਵੈ ਕੂੜਿਆਰੁ ਅਉਖਾ **ਤੰਗੀਐ।**"

-ਮਲਾ **੧,** ਵਾਰ ੨੩:੨ (1288)

**ਤਗੁ** -------ਧਾਗਾ, ਡੋਰੀ ਭਾਵ ਜੰਞੂ

"ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ **ਤਗੁ।**"

-ਆਸਾ **੧,** ਵਾਰ ੮ਸ, **੧,** ੧:੯ (467)

**ਤਗੈ** -------ਨਿਭਹਿ

"ਧਰਮੁ ਧੀਰਾ ਕਲਿ ਅੰਦਰੇ ਇਹੁ ਪਾਪੀ ਮੂਲਿ ਨ **ਤਗੈ।**"

-ਮਾਰੂ **੫,** ਵਾਰ ੧੧:੨ (1098)

**ਤਛਾਵਹਿ** ----ਕਟਵਾਉਣਾ, ਛਿਲਾਉਣਾ

"ਨਾ ਸਤਿ ਰੁਖੀ ਬਿਰਖੀ ਪਥਰ ਆਪੁ **ਤਛਾਵਹਿ** ਦੁਖ ਸਹਹਿ।"

-ਰਾਮ **੩,** ਵਾਰ ੧੨ਸ, **੧,** ੧:੩ (952)

**ਤਜਉ** ------ਤਿਆਗਦਾ ਹਾਂ

"ਮੇਰ ਤੇਰ **ਤਜਉ** ਅਭਿਮਾਨਾ ਸਰਨਿ ਸੁਆਮੀ ਕੀ ਪਰਤ।"

-ਦੇਵ **੫,** ੩, ੧*:੨ (529)

"ਏਕਾ ਓਟ **ਤਜਉ** ਬਿਖੁ ਕਾਮੀ।" (ਛੱਡ/ਤਿਆਗ ਦਿਆਂ)

-ਮਾਰੂ **੫,** ਸੋਲ ੯, ੩:੨ (1080)

**ਹੋਰ ਰੂਪ:**

**ਤਜਹਿ–**

"ਜਉ ਤਨੁ ਕਾਸੀ **ਤਜਹਿ** ਕਬੀਰਾ ਰਮਈਐ ਕਹਾ ਨਿਹੋਰਾ।"(ਤਿਆਗੇ)

-ਧਨਾ **ਕਬ,** ੩, ੧*:੨ (692)

**ਤਜਹੁ–**

"ਪੰਡਿਤ ਹਰਿ ਪੜੁ **ਤਜਹੁ** ਵਿਕਾਰਾ" (ਤਿਆਗੋ, ਛਡੋ)

-ਗਉ **੩,** ਅਸ ੨, ੧*:੧ (229)

**ਤਜਣੰ** ------ਤਿਆਗ ਦੇਣਾ, ਛਡਣਾ

"ਸੰਸਾਰ ਕਾਮ **ਤਜਣੰ** ਨਾਨਕ ਗੋਬਿੰਦ ਰਮਣੰ ਸਾਧ ਸੰਗਮਹ।"

-ਗਾਥਾ **੫,** ੧੦:੨ (1360)

**ਹੋਰ ਰੂਪ:**

**ਤਜਣਾ–**

"ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ ਸੋ ਕਿਉ **ਤਜਣਾ** ਜਾਇ।"
(ਛੱਡਣ ਹੁੰਦਾ, ਤਿਆਗਿਆ ਜਾਂਦਾ ਹੈ)

ਆਸਾ **੫,** ਬਿਰ ੧, ੨:੧ (431)

**ਤਜਤ** ------ਛਡਣਾ

"ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ **ਤਜਤ** ਨਹੀ ਨਿਤ।"

-ਸਲੋ **੯,** ੪੫:੧ (1428)

**ਹੋਰ ਰੂਪ:**

**ਤਜੰਤ–**

"ਦ੍ਰਿੜੰਤ ਨਾਮੰ **ਤਜੰਤ** ਲੋਭੰ।"(ਛਡਣਾ, ਤਿਆਗਣਾ)

-ਸਸ **੫,** ੧੦:੨ (1354)

**ਤਜੰਤਿ–**

"ਮਿਤ੍ਰੰ **ਤਜੰਤਿ** ਸੰਤ੍ਰ ਦ੍ਰਿੜੰਤਿ ਅਨਿਕ ਮਾਇਆ ਬਿਸ੍ਥੀਰਨਹ।" (ਤਜਨ ਨਾਲ)

-ਸਸ **੫,** ੪੯:੨ (1358)

**ਤਜਾਇ** ----- (1) ਦੂਰ ਕਰਦਾ ਹੈ

"ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ **ਤਜਾਇ।**"

-ਸਿਰੀ **੩,** ੬੪, ੨:੪ (39)

(2) ਛਡ ਦੇਹ

"ਮਨ ਕਰਹਲਾ ਤੂੰ ਮੀਤੁ ਮੇਰਾ ਪਾਖੰਡੁ ਲੋਭੁ **ਤਜਾਇ।**"

-ਗਉ ੪, ਕਰ ੧, ੬:੧ (234)

**ਹੋਰ ਰੂਪ:**

**ਤਜਾਇਆ–**

"ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ **ਤਜਾਇਆ** ਬਲਿਰਾਮ ਜੀਉ।" (ਛਡਿਆ)

-ਸੂਹੀ **੪,** ਛੰਤ ੨, ੧:੨ (773)

**ਤਜਾਇਣ–**

"ਦੂਖ ਰੋਗ ਸੋਗ ਸਭਿ ਬਿਨਸੇ ਗੁਰ ਪੂਰੇ ਮਿਲਿ ਪਾਪ **ਤਜਾਇਣ।**"(ਛੱਡ ਦਿਤੇ ਜਾਂਦੇ ਹਨ)

-ਸੂਹੀ **੫,** ੩੪, ੧*:੨ (744)

**ਤਜਾਏ–**

"ਕਾਮੁ ਕ੍ਰੋਧੁ ਅੰਹਕਾਰੁ **ਤਜਾਏ** ਤਿਸੁ ਜਨ ਕਉ ਉਪਦੇਸੁ ਨਿਰਮਾਲਕਾ।" (ਛਡਾਉਂਦਾ ਹੈ)

-ਮਾਰੂ **੫,** ਸੋਲਾ ੧੩, ੧੪:੩ (1085)

"ਚਰਨ ਲੁਭਾਏ ਆਨ **ਤਜਾਏ**।" (ਤਿਆਗਿਆ ਹੈ)

-ਕਾਨ **੫,** ੪੬, ੨:੧ (1307)

**ਤਜਾਤ** ------ਛੜਣਾ

"ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾ ਕੋ ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ।"

-ਸਵ **੪,** ਮਥੁ ੫:੨ (1404)

**ਤਜਾਰੀ** -----ਛਡਣਾ

"ਕਾਮ ਕ੍ਰੋਧ ਲੋਭ ਮੋਹ **ਤਜਾਰੀ।**"

-ਸੂਹੀ **੫,** ੧੮, ੩:੧ (740)

**ਤਜਾਵਹਿ** ----ਦੂਰ ਕਰੇ, ਛਡੇ

"ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ **ਤਜਾਵਹਿ** ਰਾਮ।"

-ਸੂਹੀ **੫,** ੭, ੧:੨ (781)

**ਹੋਰ ਰੂਪ:**

**ਤਜਾਵਹੁ–**

"ਸਭ ਕੀ ਰੇਨ ਹੋਇ ਮਨੁ ਮੇਰਾ ਅਹੰਬੁਧਿ **ਤਜਾਵਹੁ।**"(ਛਡਵਾ ਦੇਵੋ)

-ਕੇਦਾ **੫,** ੬, ੨:੧ (1120)

**ਤਜਾਵਣਾ–**

"ਭਗਤ ਦਇਆ ਤੇ ਬੁਧਿ ਪਰਗਾਸੈ ਦੁਰਮਤਿ ਦੂਖ **ਤਜਾਵਣਾ।**"

-ਮਾਰੂ **੫,** ਅਸ ੫, ੩:੧ (1018)

**ਤਜਾਵੈ–**

"ਆਲ ਜਾਲ ਭ੍ਰਮ ਮੋਹ **ਤਜਾਵੈ** ਪ੍ਰਭ ਸੇਤੀ ਰੰਗੁ ਲਾਈ।"(ਛੁਡਾ ਦੇਦਾ ਹੈ)

-ਗੂਜ **੫,** ੧੭, ੧:੧ (449)

**ਤਜਿ** ------- (1) ਤਿਆਗ/ਛੱਡ ਕੇ

"ਬਿਖੈ ਬਿਕਾਰ ਦੁਸਟ ਕਿਰਪਾ ਕਰੇ ਇਨ **ਤਜਿ** ਆਤਮੈ ਹੋਇ ਧਿਆਈ।"

-ਸਿਰੀ **੧,** ੨੬, ੨:੧ (23)

(2) ਛਡ/ਤਿਆਗ ਦੇ, ਛੱਡੋ, ਤਿਆਗੋ

"ਮੇਰੇ ਮਨ **ਤਜਿ** ਨਿੰਦਾ ਹਉਮੈ ਅਹੰਕਾਰੁ।"

-ਸਿਰੀ **੩,** ੪੨, ੧*:੧ (29)

**ਹੋਰ ਰੂਪ:**

**ਤਜਿਓ–**

"ਤਨਨਾ ਬੁਨਨਾ ਸਭੁ **ਤਜਿਓ** ਹੈ ਕਬੀਰ।" (ਤਿਆਗ ਦਿਤਾ, ਛੱਡ ਦਿਤਾ)

-ਗੂਜ **ਕਬ,** ੨, ੧*:੧ (524)

"ਕਿਸੁ ਕਾਰਣਿ ਗ੍ਰਿਹੁ **ਤਜਿਓ** ਉਦਾਸੀ।" (ਤਿਆਗਿਆ/ਛੱਡਿਆ ਹੈ)

-ਰਾਮ **੧,** ਸਿਗੋ ੧੭:੧ (939)

**ਤਜਿਆ–**

"ਸੋਈ ਕਾਜੀ ਜਿਨਿ ਆਪੁ **ਤਜਿਆ** ਇਕੁ ਨਾਮੁ ਕੀਆ ਆਧਾਰੋ।" (ਤਿਆਗਿਆ, ਛਡਿਆ)

